ੴ ਸਤਿਗੁਰ ਪ੍ਰਸਾਦਿ ॥

ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਕਲਗੀਧਰ ਪਾਤਿਸ਼ਾਹ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਮੁਖਾਰਬਿੰਦ ਰਚਨਾ

# ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਸ਼੍ਰੋਮਣੀ ਸਟੀਕ

ਅੰਗ ੫੫੦ ਤੋਂ ੮੦੮ ਤੱਕ

*ਟੀਕਾਕਾਰ :-*

ਗਿ: ਈਸ਼ਰ ਸਿੰਘ ਜੀ ਰਾਮਗੜ੍ਹੀਆ ਰੋਪੜ

*ਪ੍ਰਕਾਸ਼ਕ ਅਤੇ ਛਾਪਕ :-*

**ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ ਮਹਿਰੋਂ ਵਾਲੇ**

ਗੁਰਦੁਆਰਾ ਰਾਜਧਾਨੀ ਬੁੰਗਾ ਨਿਹੰਗ ਸਿੰਘਾਂ

ਪਿੰਡ ਮਹਿਰੋਂ—ਜਿਲ੍ਹਾ ਮੋਗਾ (ਪੰਜਾਬ)

ਪ੍ਰਕਾਸ਼ਕ :-
ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ ਮਹਿਰੋਂ ਵਾਲੇ
ਗੁਰਦੁਆਰਾ ਰਾਜਧਾਨੀ ਬੁੰਗਾ ਨਿਹੰਗ ਸਿੰਘਾਂ
ਪਿੰਡ ਮਹਿਰੋਂ (ਜਿਲ੍ਹਾ ਮੋਗਾ) ਪੰਜਾਬ।



ਪਹਿਲੀ ਵਾਰ ੧੧੦੦ - ਵਿਸਾਖੀ ੧੯੯੯ ਈ: ਖਾਲਸਾ ਜੀ ਦੇ
ਤ੦੦ ਸਾਲਾ ਸਾਜਨਾ ਦਿਵਸ ਨੂੰ ਸਮਰਪਿਤ

ਭੇਟਾ - ੫੦੦ ਰੁ:

ਪ੍ਰਿੰਟਿਰਜ਼ :-
ਬੰਦੀ ਛੋੜ ਕਲਗੀਧਰ ਪ੍ਰਿੰਟਿੰਗ ਪ੍ਰੈੱਸ
ਪਿੰਡ ਮਹਿਰੋਂ
ਜਿਲ੍ਹਾ ਮੋਗਾ (ਪੰਜਾਬ)

# ਤਤਕਰਾ



## ਸਹਾਇਕ ਪ੍ਰਕਰਣ ਸੂਚੀ

# ਦਸ਼ਮੇਸ਼ ਬਾਣੀ ਦੀ ਵਿਲੱਖਣ ਸੇਵਾ

ਗੁਰਮਤਿ ਦੇ ਰੰਗ ਵਿੱਚ ਰੰਗੇ ਗੁਰੂ ਸਿੱਖ ਸਮੂਹ ਮਨੁੱਖਤਾ ਨੂੰ ਪਿਆਰਦੇ ਹਨ । ਉਨ੍ਹਾਂ ਮੇਰ ਤੇਰ ਚੁਕਾਈ ਹੁੰਦੀ ਹੈ। ਭਰਮਾਊ ਰੁਚੀਆਂ ਤੇ ਬੰਦਸ਼ਾਂ ਤੋਂ ਬਹੁਤ ਦੂਰ ਹੰਦੇ ਹਨ । ਐਸੇ ਗੁਰਸਿੱਖਾਂ ਦੀ ਇਹੀ ਇੱਛਾ ਹੁੰਦੀ ਹੈ ਕਿ ਗੁਰੂ ਬਾਣੀ ਗੁਰਮਤਿ ਗਿਆਨ ਹਰੇਕ ਪ੍ਰਾਣੀ ਮਾਤਰ ਤੱਕ ਪਹੁੰਚੇ ਤਾ ਕਿ ਵਿਸ਼ਵ ਭਾਈਚਾਰਾ ਗੁਰਮਤਿ ਮਾਰਗ ਤੇ ਚੱਲ ਕੇ ਸੁਖੀ ਵਸੇ ਸੰਸਾਰ ਵਿੱਚ ਵਿਚਰੇ, ਨੇਕ ਕਿਰਤ ਕਮਾਈ ਕਰਕੇ ਆਪਣੀ ਗੁਜ਼ਰਾਨ ਕਰੇ, ਸੁੱਚਜਾ ਜੀਵਨ ਜੀਵੇ, ਸੁੱਚਜੀ ਕਾਰ ਕਰੇ ਅਤੇ ਆਪਣੀ ਕਿਰਤ ਕਮਾਈ ਵਿੱਚੋ ਦਸਵੰਧ ਗੁਰੂ ਕਾਰਜ਼ਾ ਹਿੱਤ ਲਾ ਕੇ ਸਫਲਾ ਕਰੇ।

ਅਜਿਹੇ ਹੀ ਗੁਰਸਿੱਖ ਹਨ, ਗਿ: ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੀ ਗੁਰਮਤਿ ਭਰਪੂਰ ਸਵੱਲੀ ਨਜ਼ਰ ਵਿੱਚ ਮੁੱਢਲਾ ਜੀਵਨ ਬਸਰ ਕਰਨ ਵਾਲੇ ਸੰਤ ਗਿ: ਗੁਰਦੇਵ ਸਿੰਘ ਜੀ (ਹਾਲ ਇੰਗਲੈਂਡ) ਮਨਾਵੇਂ ਵਾਲੇ ਜਿਨ੍ਹਾਂ ਦੀ ਸ਼ੁੱਭ ਪ੍ਰੇਰਨਾ ਅਨੁਸਾਰ ਇੰਗਲੈਂਡ ਦੀਆਂ ਗੁਰਸਿੱਖ ਸੰਗਤਾਂ ਨੇ ਇਸ ਮਹਾਨ ਕਾਰਜ ਦਸ਼ਮੇਸ਼ ਬਾਣੀ ਭਾਗ ਤੀਜਾ (ਹਥਲੀ ਪੋਥੀ) ਦੀ ਸੇਵਾ ਛਪਾਈ ਲਈ ਢਾਈ ਲੱਖ ਰੁ: (2,50,000) ਦੀ ਸੇਵਾ ਕਰਕੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

ਅਸੀਂ ਇਸ ਵਿਲੱਖਣ ਗੁਰੂ ਸੇਵਾ ਅਤੇ ਮਹਾਨ ਪੰਥਕ ਕਾਰਜਾਂ ਵਿੱਚ ਭਾਵਨਾ ਰੱਖਣ ਵਾਲੇ ਸਮੂਹ ਇੰਗਲੈਂਡ ਨਿਵਾਸੀ ਗੁਰਸਿੱਖਾਂ ਅਤੇ ਸੰਤ ਗਿ: ਗੁਰਦੇਵ ਸਿੰਘ ਜੀ ਮਨਾਵਾਂ ਵਾਲਿਆਂ ਦਾ ਤਹਿਦਿਲੋਂ ਧੰਨਵਾਦ ਕਦੇ ਹੋਏ ਸਮੂਹ ਗੁਰੂ ਪਿਆਰਿਆਂ ਦੀ ਸੁਖ ਸ਼ਾਂਤੀ ਸਰ ਬੁਲੰਦੀ ਅਤੇ ਸਿਹਤਯਾਬੀ ਲਈ ਅਰਦਾਸ ਕਰਦੇ ਹਾਂ।

ਸਤਿਗੁਰੂ ਜੀ ਆਪਣੇ ਸੇਵਕਾਂ ਨੂੰ ਦੀਰਘ ਆਯੂ, ਉੱਤਮ ਜੀਵਨ, ਪੰਥਕ ਸੇਵਾ ਦੀ ਭਾਵਨਾ ਅਤੇ ਖੁਸ਼ੀਆਂ ਬਖਸਿਸ਼ ਕਰਦੇ ਰਹਿਣ।

ਗੁਰੂ ਪੰਥ ਦਾ ਸੇਵਾਦਾਰ

ਮਿਤੀ 20-9-2008

ਸੁਰਜੀਤ ਸਿੰਘ

ਮਹਿਰੋਂ (ਮੋਗਾ)

# ਪੰਥ ਦੀ ਮਹਾਨ ਅਤੇ ਮਿਸਾਲੀ ਸ਼ਖਸ਼ੀਅਤ ਗਿਆਨੀ ਈਸ਼ਰ ਸਿੰਘ ਜੀ ਰਾਮਗੜ੍ਹੀਆ

ਗਿਆਨੀ ਈਸ਼ਰ ਸਿੰਘ ਜੀ ਦਾ ਬਚਪਨ ਘਰ ਦੇ ਵਿਚ ਹੀ ਧਾਰਮਿਕ ਪ੍ਰਭਾਵ ਹੇਠ ਬੀਤਿਆ "ਹੋਣਹਾਰ ਬਿਰਵਾਨ ਕੇ ਹੋਤ ਚੀਕ ਨੇ ਪਾਤ" ਦੀ ਪਰਵਾਣਿਤ ਕਹਾਵਤ ਨੂੰ ਸਾਰਥਿਕ ਕਹਿੰਦਿਆਂ ਸੁਰਤ ਸੰਭਾਲਦੇ ਹੀ ਆਪ ਸੰਤ ਨਰਾਇਣ ਦਾਸ ਉਦਾਸੀ ਜੀ ਦੀ ਮੁਢਲੀ ਸਿਖਿਆ ਅਤੇ ਮਹਾਨ ਹਸਤੀ 108 ਸੰਤ ਕਰਤਾਰ ਸਿੰਘ ਜੀ ਦੀ ਸਮੇਂ ਸਮੇਂ ਸਿਰ ਅਗਵਾਈ ਅਤੇ ਉਪਦੇਸ਼ ਸਦਕਾ ਗੁਰਮਤਿ ਗਿਆਨ ਵੱਲ ਪ੍ਰੇਰਤ ਹੋ ਗਏ । ਫਿਰ ਗੁਰਬਾਣੀ ਨਾਲ ਐਸਾ ਲਗਾਓ ਅਰ ਪ੍ਰੇਮ ਬਣ ਗਿਆ ਕਿ 20 ਸਾਲ ਦੀ ਉਮਰ ਵਿਚ ਅੰਮ੍ਰਿਤ ਛਕ ਕੇ ਗੁਰਬਾਣੀ ਦੇ ਲੜ ਲੱਗ ਗਏ । ਕਈ ਧਾਰਮਿਕ ਅਤੇ ਸਮਾਜਿਕ ਜ਼ੁੰਮੇਵਾਰੀਆਂ ਨਿਭਾਉਣ ਦੇ ਨਾਲ ਨਾਲ ਗੁਰਬਾਣੀ ਪੜ੍ਹੀ ਵਿਚਾਰੀ ਅਤੇ ਗੁਰੂ ਉਪਦੇਸ਼ਾਂ ਅਤੇ ਸਿੱਖ ਫਲਸਫੇ ਨੂੰ ਪ੍ਰਚਾਰਨ ਹਿੱਤ ਡੇਢ ਦਰਜਨ ਦੇ ਕਰੀਬ ਪੁਸਤਕਾਂ ਦੀ ਰਚਨਾ ਕੀਤੀ ਜੋ ਸਾਰੀਆਂ ਹੀ ਗਿਆਨ ਦਾ ਵੱਡਾ ਖਜਾਨਾ ਹਨ ਅਤੇ ਹਰੇਕ ਪ੍ਰਾਣੀ ਮਾਤਰ ਨੂੰ ਚੰਗੇ ਜੀਵਨ ਦੀ ਸੇਧ ਪ੍ਰਦਾਨ ਕਰਦੀਆਂ ਹਨ । ਧਾਰਮਿਕ ਅਤੇ ਸਮਾਜਿਕ ਜੁਮੇਵਾਰੀਆਂ ਵਿਚ ਗੁਰਦੁਆਰਾ ਸਿੰਘ ਸਭਾ ਰੋਪੜ ਦੀ ਖਜਾਨਚੀ ਅਤੇ ਲੰਮਾ ਸਮਾਂ ਕਲਗੀਧਰ ਪਾਠਸ਼ਾਲਾ ਦੀ ਮੁਢਲੀ ਸੇਵਾ ਬਾਖੂਬੀ ਨਿਭਾਈ। ਧਾਂਰਮਿਕ ਪੁਸਤਕਾਂ ਬਾਰੇ ਵਿਸ਼ੇਸ਼ ਗੱਲ ਇਹ ਹੈ ਕਿ ਇਹ ਸਾਰੀਆਂ ਪੁਸਤਕਾਂ ਹੀ ਦੁਨਿਆਵੀ ਕਾਰੋਬਾਰ ਦੀ ਖੜ-ਖੜ ਅਤੇ ਪਬਲਿਕ ਆਵਾਜਾਈ ਦੇ ਸ਼ੋਰ ਸ਼ਰਾਬੇ ਤੋਂ ਨਿਰਲੇਪ ਰਹਿ ਕੇ ਇਕਾਗਰ ਮਨ ਨਾਲ ਫਰਨੀਚਰ ਦੀ ਦੁਕਾਨ ਦੇ ਇਕ ਭਾਗਾਂ ਭਰੇ ਖੂੰਜੇ ਵਿਚ ਬਹਿ ਕੇ ਲਿਖੀਆਂ ਗਈਆਂ ਹਨ । ਇਹਨਾਂ ਪੁਸਤਕਾਂ ਦੀ ਬਦੌਲਤ ਗਿਆਨੀ ਜੀ ਅਨੇਕਾਂ ਮਾਨ ਸਨਮਾਨ ਕਈ ਮਹਾਨ ਹਸਤੀਆਂ ਤੋਂ ਪ੍ਰਾਪਤ ਕਰ ਚੁਕੇ ਹਨ । ਇਨ੍ਹਾਂ ਦੀਆਂ ਪੁਸਤਕਾਂ ਦੇ ਅਖਬਾਰਾਂ ਵਿਚ ਛਪਦੇ ਰਿਵਿਊ ਅਤੇ 8 ਮਈ, 1994 ਦੀ ਪੁਸਤਕਾਂ ਤੇ ਵਿਸ਼ੇਸ਼ ਗੋਸ਼ਟੀ ਦੌਰਾਨ ਅਨੇਕ ਬੁੱਧੀਜੀਵੀਆਂ ਵਲੋਂ ਆਪ ਜੀ ਨੂੰ ਭਰਪੂਰ ਸ਼ਲਾਂਘਾ ਪ੍ਰਾਪਤ ਹੋਈ ਹੈ ।

ਇਨ੍ਹਾਂ ਦੁਰਲਭ ਪੁਸਤਕਾਂ ਵਿਚੋਂ ਮੈਂ ਇਥੇ ਜੀਵਨ ਸੁਮਾਗਮ ਭਾਗ 7 'ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰਨੇ ਦਾ ਨਿਰਨਾ' ਅਤੇ ਜੀਵਨ ਸਮਾਗ ਭਾਗ 8 'ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਖੰਡਨ ਦਾ ਖੰਡਨ' ਦਾ ਵਿਸ਼ੇਸ਼ ਉਲੇਖ ਕਰਨਾ ਚਾਹਾਂਗਾ । ਸਬੱਬ ਨਾਲ ਪੰਥ ਦੀ ਮਹਾਨ ਸ਼ਖਸ਼ੀਅਤ ਅਤੇ ਗੁਰਬਾਣੀ ਦੇ ਰਸੀਏ ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ ਬਾਨੀ ਬੁੰਗਾ ਨਿਹੰਗ ਸਿੰਘਾਂ ਪਿੰਡ ਮਹਿਰੋਂ (ਜਿਲਾ ਮੋਗਾ) ਪੂਰਨ ਸੁਧਾਈ ਕਰਕੇ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਦਾ ਪਵਿੱਤਰ ਪਰ ਔਖਾ ਕਾਰਜ ਆਪਣੀ ਪ੍ਰੈਸ ਆਪ ਲਾ ਕੇ ਕਰਨ ਦਾ ਸੰਕਲਪ ਕਰ ਚੁਕੇ ਸਨ । ਜਦ ਬਾਬਾ ਤੇਜਾ ਸਿੰਘ ਹੋਰਾਂ ਨੂੰ ਉਕਤ ਦੋਵੇਂ ਪੁਸਤਕਾਂ ਨੂੰ ਪੜ੍ਹਨ ਦਾ ਅਵਸਰ ਪ੍ਰਾਪਤ ਹੋਇਆ ਤਾਂ ਆਪ ਗਿਆਨੀ ਜੀ ਦੇ ਗੁਰਮਤਿ ਪ੍ਰਤੀ ਸ਼ਰਧਾ ਅਤੇ ਵਿਦਵਤਾ ਭਰਪੂਰ ਵਿਚਾਰਾਂ ਤੋਂ ਐਸੇ ਪ੍ਰਸੰਨ ਹੋਏ ਕਿ ਉਨ੍ਹਾਂ ਗਿਆਨੀ ਜੀ ਨੂੰ ਮਿਲਕੇ ਦਸਮ ਗੁਰੂ ਗ੍ਰੰਥ ਸਾਹਿਬ ਜੀ ਦਾ ਮੁਕੰਮਲ ਟੀਕਾ ਲਿਖਣ ਲਈ ਰਾਜੀ ਕਰ ਲਿਆ ਇਸ ਉਪਰੰਤ ਗਿਆਨੀ ਜੀ ਟੀਕਾ ਲਿਖਣ ਦੇ ਨਾਲ ਨਾਲ ਚੋਖੀ ਮਾਇਕ ਸਹਾਇਤਾ ਵੀ ਲਗਾਤਾਰ ਭੇਜਦੇ ਰਹੇ । ਨਤੀਜੇ ਵਜੋਂ ਬੁੰਗਾ ਮਹਿਰੋਂ ਵਿਖੇ ਦਸਮ ਗ੍ਰੰਥ ਸਾਹਿਬ ਜੀ ਦਾ ਟੀਕਾ ਸਹਿਤ ਛਪਾਈ ਦਾ ਕਾਰਜ ਨਿਰੰਤਰ ਜੋਰ ਸ਼ੋਰ ਨਾਲ ਅਰੰਭ ਹੋ ਗਿਆ । ਬਾਬਾ ਤੇਜਾ ਸਿੰਘ ਜੀ ਦੇ ਅਚਾਨਕ ਗੁਰਪੁਰੀ ਸਿਧਾਰਨ ਤੱਕ, ਦਸਮ ਗ੍ਰੰਥ ਦਾ ਕੁਝ ਕੁ ਭਾਗ ਪੋਥੀਆਂ ਦੇ ਰੂਪ ਵਿਚ ਛਪ ਕੇ ਸੰਗਤਾਂ ਤੱਕ ਪਹੁੰਚ ਚੁੱਕਾ ਸੀ । ਉਨ੍ਹਾਂ ਤੋਂ ਬਾਅਦ ਛਪਾਈ ਦੇ ਬਕਾਇਆ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਬਾਬਾ ਤੇਜਾ ਸਿੰਘ ਜੀ ਦੇ ਅਨਿਨ ਸੇਵਕ ਬਾਬਾ ਸੁਰਜੀਤ ਸਿੰਘ ਜੀ ਲਗਾਤਾਰ ਪੰਥ ਦੇ ਮਹਾਨ ਸੇਵਕ 108 ਸਾਲ ਨੂੰ ਢੁੱਕੇ ਗਿਆਨੀ ਈਸ਼ਰ ਸਿੰਘ ਜੀ ਅਤੇ ਉਨ੍ਹਾਂ ਦੇ ਹੋਣਹਾਰ ਸਪੁੱਤਰਾਂ ਸ੍ਰ. ਸਵਰਨ ਸਿੰਘ ਜੀ ਅਤੇ ਸ੍ਰ. ਅਜੀਤ ਸਿੰਘ ਜੀ ਹੋਰਾਂ ਦੇ ਪੂਰਨ ਸਹਿਯੋਗ ਅਤੇ ਮਾਇਕ ਸਹਾਇਤਾ ਨਾਲ ਗਿਆਨੀ ਜੀ ਦਾ ਹੱਥ ਲਿਖਤ ਟੀਕਾ ਛਪਾਈ ਦੇ ਰੂਪ ਵਿਚ ਉਨ੍ਹਾਂ ਦੀ ਵੇਖਣ ਦੀ ਤੀਬਰ ਇੱਛਾ ਅਤੇ ਤਾਂਘ ਨੂੰ ਜਲਦ ਪੂਰਾ ਕਰਨ ਲਈ ਤਤਪਰ ਹਨ । ਅਕਾਲ ਪੁਰਖ ਗਿਆਨੀ ਜੀ ਅਤੇ ਉਨ੍ਹਾਂ ਦੀ ਪਰਿਵਾਰਕ ਫੁਲਵਾੜੀ ਨੂੰ ਸਦਾ ਚੜ੍ਹਦੀਆਂ ਕਲਾ ਵਿਚ ਰੱਖੇ ਤਾਂ ਜੋ ਸੰਗਤਾਂ ਉਨ੍ਹਾਂ ਦੀ ਸਦੀਵੀ ਸੇਵਾ ਤੋਂ ਸੇਧ ਲੈ ਕੇ ਲਾਹਾ ਖੱਟਦੀਆਂ ਰਹਿਣ ।

ਜਰਨੈਲ ਸਿੰਘ

ਮਿਤੀ 24-9-2008

(ਰਿਟਾ. ਪ੍ਰਿੰਸੀਪਲ)

ਪਿੰਡ ਮਹਿਰੋ (ਮੋਗਾ)

[੧]ਅਥ ਰਾਜਸੂ ਜੱਗ ਸਿਸਪਾਲ ਬਧ ਕਥਨੰ ॥ [੨]ਸ੍ਵੈਯਾ ॥ ਉਤ ਸੀਸ ਨਿਵਾਇ ਗਏ ਨ੍ਰਿਪ ਧਾਮ; ਇਤੈ ਜਦੁਰਾਇ ਦਿੱਲੀ ਮਹਿ ਆਯੋ ॥ ਭੀਮ ਕਹਿਓ ਸਭ ਭੇਦ ਸੁ ਮੈ ਬਲੁ ਯਾਹੀ ਤੇ ਪਾਇਕੈ ਸੱਤ੍ਰਹਿ ਘਾਯੋ ॥ [੩]ਬਿੱਪ੍ਰ ਬੁਲਾਇ ਭਲੀ ਬਿਧਿ ਸੋ ਫਿਰ ਰਾਜਸੂ ਅਉ ਇਕ ਜੱਗੁ ਮਚਾਯੋ ॥ ਆਰੰਭ ਜੱਗ ਕੋ ਭਯੋ ਤਬਹੀ ਜਸੁ ਦੁੰਦਭ ਜੋ ਬ੍ਰਿਜਨਾਥ ਬਜਾਯੋ ॥੨੩੩੧॥ [੪]ਜੁਧਿਸਟਰ ਬਾਚ ਸਭਾ ਪ੍ਰਤਿ ॥ [੫]ਸ੍ਵੈਯਾ ॥ ਜੋਰ ਸਭਾ ਦ੍ਵਿਜ ਛੱਤ੍ਰਨ ਕੀ ਪ੍ਰਿਥਮੈ ਨਿਰਪ ਯੌ ਕਹਯੋ ਕਉਨ ਮਨੱਇਯੈ ॥ ਕੋ ਇਹ ਲਾਇਕ ਬੀਰ ਇਹਾ; ਜਿਹ ਭਾਲ ਮੈ ਕੁੰਕਮ ਅੱਛਤ ਲੱਇਯੈ ॥ [੬]ਬੋਲ ਉਠਯੋ ਸਹਦੇਵ ਤਬੈ ਬ੍ਰਿਜਨਾਇਕ ਲਾਇਕ ਯਾਹ ਚੜੱਇਯੈ॥ ਸ੍ਰੀ ਬ੍ਰਿਜ ਨਾਥ ਸਹੀ ਪ੍ਰਭ ਹੈ; ਕਬਿ ਸਯਾਮ ਭਨੈ ਜਿਹ ਕੇ ਬਲੁ ਜੱਇਯੈ ॥੨੩੩੨॥ [੭]ਜਾਹੀ ਕੀ ਸੇਵ ਸਦਾ ਕਰੀਐ; ਮਨ ਅਉਰ ਨ ਕਾਜਨ ਮੈ ਉਰਝੱਇਯੈ ॥ ਛੋਰ ਜੰਜਾਰ ਸਭੈ ਗ੍ਰਿਹ ਕੇ; ਤਿਹ ਧਿਆਨ ਕੇ ਭੀਤਰ ਚਿੱਤ ਲਗੱਇਯੈ ॥ [੮]ਜਾਹਿ ਕੋ ਭੇਦੁ ਪੁਰਾਨਨ ਤੇ ਮਤ ਸਾਧਨ; ਬੇਦਨ ਤੇ ਕਛੁ ਪੱਇਯੈ ॥ ਤਾਹੀ ਕੋ ਸਯਾਮ ਭਨੈ ਪ੍ਰਥਮੈ ਉਠ ਕੈ ਕਿਉ ਨ ਕੁੰਕਮ ਭਾਲ ਲਗੱਇਯੈ॥੨੩੩੩॥ [੯]ਯੋਂ ਜਬ ਬੈਨ ਕਹੇ ਸਹਦੇਵ; ਤੇ ਭੂਪਤ ਕੇ ਮਨ ਮੈ ਸਚੁ ਆਯੋ ॥ ਸ੍ਰੀ ਬ੍ਰਿਜਨਾਇਕ ਕੋ ਮਨ ਮੈ ਕਬਿ ਸਯਾਮ ਸਹੀ ਪ੍ਰਭ ਕੈ ਠਹਰਾਯੋ ॥ [੧੦]ਕੁੰਕਮ ਅੱਛਤ ਭਾਂਤਿ ਭਲੀ, ਕਰਿ ਬੇਦਨ ਕੀ ਧੁਨ ਭਾਲ ਚੜਾਯੋ॥ ਬੈਠੋ ਹੁਤੋ ਸਸਪਾਲ ਤਹਾਂ, ਅਤਿ ਸੋ ਅਪਨੇ ਮਨ ਬੀਚ ਰਿਸਾਯੋ॥੨੩੩੪॥ [੧੧]ਸਿਸਪਾਲ[ੳ] ਬਾਚ ॥ [੧੨]ਸ੍ਵੈਯਾ ॥ ਬੀਰ ਬਡੌ ਹਮ ਸੋ ਤਜਿਕੈ; ਇਹ ਕਾ, ਜਿਹ ਕੁੰਕਮ ਭਾਲ ਚੜਾਯੋ॥ ਗੋਕਲ ਗਾਂਉ ਕੇ ਬੀਚ ਸਦਾ ਇਨ ਗੁਆਰਨ ਸੋ ਮਿਲ [1]ਗੋਰਸੁ ਖਾਯੋ ॥ [੧੩]ਅਉਰ ਸੁਨੋ, ਡਰੁ ਸਤ੍ਰਨ ਕੇ; ਗਯੋ ਦੁਆਰਵਤੀ, ਭਜ ਪ੍ਰਾਨ ਬਚਾਯੋ ॥ ਐਸੇ ਸੁਨਾਇ ਕਹੀ ਬਤੀਯਾ ਅਰੁ ਕੋਪਹਿ ਸੋ ਅਤਿ ਹੀ ਭਰ ਆਯੋ ॥੨੩੩੫॥ [੧੪]ਸ੍ਵੈਯਾ ॥ ਬੋਲਤ ਭਯੋ ਸਸਪਾਲ ਤਬੈ ਸੁ ਸੁਨਾਇ ਸਭਾ ਸਭ ਕ੍ਰੋਧ ਬਢੈਕੈ ॥ ਕੋਪ ਭਰਯੋ ਉਠ ਠਾਢੋ ਭਯੋ ਸੁ ਗਰਿਸਟਿ ਗਦਾ ਕਰਿ ਭੀਤਰ ਲੈਕੈ ॥ [੧੫]ਗੂਜਰ ਹੁਇ ਜਦੁਰਾਇ ਕਹਾਵਤ; ਗਾਰੀ ਦਈ ਦੋਊ ਨੈਨ ਨਚੈਕੈ ॥ ਸੋ ਸੁਨ, ਫੂਫੀ ਕੇ ਬੈਨ ਚਿਤਾਰ; ਰਹਯੋ ਬ੍ਰਿਜਨਾਇਕ ਜੂ ਚੁਪ ਹ੍ਵੈ ਕੈ ॥੨੩੩੬॥ [੧੬]ਚਉਪਈ ॥ ਫੂਫੀ ਬਚਨ ਚਿੱਤ ਹਰਿ ਧਰਯੋ ॥ ਸਤ ਗਾਰਨ ਲੌ ਕ੍ਰੋਧ ਨ ਭਰਯੋ ॥ [੧੭]ਸੋ ਬ ਠਾਢ ਬਰ ਤ੍ਰਾਸ ਨ ਕੀਨੋ॥ ਤਬ ਜਦੁਬੀਰ ਚਕ੍ਰ ਕਰਿ ਲੀਨੋ ॥੨੩੩੭॥ [੧੮]ਕਾਨ੍ ਜੂ ਬਾਚ ॥ [੧੯]ਸ੍ਵੈਯਾ ॥ ਲੈ ਕਰ ਚਕ੍ਰ, ਭਯੋ ਉਠ ਠਾਢ ਸੁ ਯੌ

1. ਗੋ ਰਸੁ (ਦੂਸਰਾ ਪਾਠ)

ੳ. ਸਿਸਪਾਲ ਚੰਦੇਰੀ ਦਾ ਰਾਜਾ, ਦਮਘੋਸ ਦਾ ਪੁੱਤ੍ਰ ਸ੍ਰੀ ਕ੍ਰਿਸ਼ਨ ਜੀ ਦਾ ਮਸੇਰ ਭਾਈ ਸੀ ।

☛ ਜਿਥੋਂ ਤੱਕ ਇਹਨਾਂ ਦਾ ਅਸ਼ਲੀਲਤਾ ਦਾ ਸਵਾਲ ਹੈ ਇਹ ਤਾਂ ਆਦਿ ਬਾਣੀ ਵਿਚ ਐਉਂ ਪ੍ਰੋਈ ਹੋਈ ਹੈ ਜਿਵੇਂ ਗਜਰੇ ਤੇ ਗਲੇ ਦੇ ਮੋਤੀਆ ਦੇ ਹਾਰ ਵਿਚ ਦੋ ਤਿੰਨ ਮੋਤੀਏ ਦੇ ਫੁੱਲ ਪਰੋ ਕੇ ਚੌਥਾ ਗੁਲਾਬ ਦਾ ਫੁੱਲ ਪਾ ਕੇ ਸ਼ਿੰਗਾਰੀਦਾ ਏ ਜਿਸ ਤੋਂ ਬਿਨਾਂ ਉਸ ਹਾਰ ਦੀ ਸੁੰਦਰਤਾ ਤੇ ਆਭਾ ਹੀ ਨਹੀਂ ਬਣਦੀ॥ ਇਥੇ ਇਕ ਛੋਟਾ ਜਿਹਾ ਸੰਕੇਤ ਹਾਜ਼ਰ ਹੈ:—

ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵਿਛੋੜਿ ॥ ਜੀਉ ਮਹਿੰਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ ॥੧॥ ਡਖਣੇ ਮ: ੫ ॥ ਅੰਗ ੧੦੯੪॥ ਜਿਸਦਾ ਅੱਖਰੀ ਭਾਵ ਹੈ:—ਕਿ ਕੋਈ ਇਸਤ੍ਰੀ ਆਪਣੇ ਪ੍ਰੇਮੀ ਨੂੰ ਕਹਿ ਰਹੀ ਹੈ - ਕਿ ਜੇ ਤੂੰ ਮੇਰਾ ਮਿਤ੍ਰ ਹੈ ਤਾਂ ਤੂੰ ਜਰਾ ਜਿੰਨਾ ਵੀ ਮੈਥੋਂ ਦੂਰ ਨਾ ਹੋ, ਕਿਉਂਕਿ ਮੇਰਾ ਜੀ ਤੈ ਮੋਹ ਲਿਆ ਹੈ - ਇਸ ਲਈ ਮੈਂ ਤੈਨੂੰ ਕਦ ਪਾਵਾਂਗੀ ਜਾਂ ਮਿਲਾਂਗੀ ਮੇਰੇ ਜਾਨੀ (ਸੱਜਨ) ॥ ਇਸੇ ਦਾ ਅਰਥ ਆਪ ਇਹਨਾਂ ਅਗਲੀਆਂ ਪੰਗਤੀਆਂ ਵਿਚ ਖੋਲ ਕੇ ਐਉਂ ਦਸਦੇ ਹਨ:—

ਦੁਰਜਨ ਤੂੰ ਜਲ ਭਾਹੜੀ ਵਿਛੋੜੇ ਮਰਿ ਜਾਹਿ ॥ ਕੰਤਾ ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ ॥ ਪਰ ਅਖਰੀ ਅਰਥ ਇਹਨਾਂ ਪੰਗਤੀਆਂ ਦਾ ਦੀ ਇਹੋ ਜਿਹਾ ਹੀ ਬਣੇਗਾ ਕਿ ਉਹ ਇਸਤਰੀ ਆਪਨੂੰ ਧਿਰਕਾਰਦੀ ਹੈ ਕਿ ਆਪਣੇ ਪਤੀ ਨੂੰ ਛੱਡ ਕੇ ਕਿਸੇ ਨੂੰ ਮਿੱਤਰ ਨਾ ਬਣਾ ਇਸ ਲਈ ਐ ਦੂਸਰੇ ਜਨ ਤੂੰ ਭੱਠੀ ਵਿਚ ਪੈ ਕੇ ਸੜ ਜਾਹ ਪਰ ਮੈਥੋਂ ਵਿਛੋੜਾ ਵੀ ਸਹਿਆ ਨਹੀਂ ਜਾਂਦਾ ਇਸ ਲਈ ਐ ਵਿਛੋੜੇ ਤੂੰ ਵੀ ਮਰ ਜਾਹ ॥ ਐ ਮੇਰੇ ਪਤੀ ਤੂੰ ☛

੧. ਹੁਣ ਅੱਗੇ ਰਾਜਸੂ ਜੱਗ ਦਾ ਕਰਨਾ ਅਤੇ ਸਿਸਪਾਲ ਦੀ ਮੌਤ ਦੀ ਕਥਾ ਚਲਦੀ ਹੈ ॥

੨. ਸਵੈਯਾ ॥ ਉਧਰ ਉਹ ਰਾਜੇ ਕ੍ਰਿਸ਼ਨ ਜੀ ਅੱਗੇ ਸਿਰ ਨਿਵਾ ਕੇ ਆਪਣੇ ਘਰਾਂ ਨੂੰ ਚਲੇ ਗਏ, ਇਧਰ ਸ੍ਰੀ ਕ੍ਰਿਸ਼ਨ ਜੀ ਦਿੱਲੀ ਵਿਚ ਆ ਗਏ । ਭੀਮ ਸੈਨ ਨੇ ਆ ਕੇ ਭਾਈਆਂ ਵਿਚ ਕਿਹਾ ਜੁੱਧ ਦਾ ਸਾਰਾ ਭੇਤ ਦਸਦੇ ਹੋਏ ਕਿ ਕ੍ਰਿਸ਼ਨ ਜੀ ਦੇ ਕੋਲੋਂ ਬਲ ਦੀ ਪ੍ਰਾਪਤੀ ਹੋਣ ਕਰਕੇ ਹੀ ਮੈਂ ਵੈਰੀ ਨੂੰ ਮਾਰ ਸਕਿਆ ਹਾਂ ।

੩. ਚੰਗੇ ਢੰਗ ਦੇ ਨਾਲ ਬ੍ਰਾਹਮਣ ਬੁਲਾ ਕੇ ਫੇਰ ਰਾਜਸੂ ਹੋਰ ਜੱਗ ਕਰਨ ਲੱਗ ਪਏ । ਵੈਸੇ ਤਾਂ ਜੱਗ ਦਾ ਅਰੰਭ ਉਦੋਂ ਹੀ ਹੋ ਗਿਆ ਸੀ ਜਿਸ ਵੇਲੇ ਕ੍ਰਿਸ਼ਨ ਜੀ ਦੇ ਜਸ ਦਾ ਡੰਕਾ ਵੱਜ ਗਿਆ ਸੀ ॥੨੩੩੧॥

੪. ਜੁਧਿਸ਼ਟਰ ਜੀ ਸਭਾ ਨੂੰ ਸੰਬੋਧਨ ਕਰਦੇ ਹਨ ।

੫. ਸਵੈਯਾ ॥ ਛੱਤ੍ਰੀਆਂ ਤੇ ਬ੍ਰਾਹਮਣਾਂ ਦੀ ਸਭਾ ਇਕੱਠੀ ਕਰਕੇ, ਪਹਿਲਾਂ ਰਾਜਾ ਜੁਧਿਸ਼ਟਰ ਨੇ ਇਸ ਪ੍ਰਕਾਰ ਕਿਹਾ ਕਿ ਮਹੂਰਤ ਕਰਨ ਲਈ ਪਹਿਲਾਂ ਕਿਸ ਦੀ ਮਾਨਤਾ ਕੀਤੀ ਜਾਵੇ ? ਕੋਈ ਇਸਦੇ ਲਾਇਕ ਸੂਰਮਾ ਹੈ ਇਥੇ ? ਜਿਸਦੇ ਮੱਥੇ ਵਿਚ ਕੇਸਰ, ਚੰਦਨ ਦਾ ਟਿੱਕਾ ਲਾਇਆ ਜਾਵੇ ।

੬. ਉਸ ਵੇਲੇ ਸਹਿਦੇਵ ਨੇ ਉਠ ਕੇ ਬੋਲਕੇ ਗੱਲ ਕਹੀ, ਇਸ ਟਿਕੇ ਦੇ ਲਾਇਕ ਕ੍ਰਿਸ਼ਨ ਜੀ ਹੀ ਹਨ ਇਹਨਾਂ ਨੂੰ ਲਾਇਆ ਜਾਵੇ । ਕਿਉਂਕਿ ਸ੍ਰੀ ਕ੍ਰਿਸ਼ਨ ਜੀ ਠੀਕ ਪ੍ਰਭੂ ਹਨ । ਕਵੀ ਸ੍ਯਾਮ ਜੀ ਕਹਿੰਦੇ ਹਨ ਇਸਦੇ ਬਲਿਹਾਰ ਜਾਉ ॥੨੩੩੨॥

੭. ਅਤੇ ਹਮੇਸ਼ਾਂ ਇਸੇ ਦੀ ਸੇਵਾ ਕਰਨੀ ਚਾਹੀਦੀ ਹੈ, ਆਪਣੇ ਮਨਾਂ ਨੂੰ ਹੋਰ ਕੰਮਾਂ ਵਿਚ ਨਾ ਉਲਝਾਉ । ਹੋਰ ਸਾਰੇ ਘਰਾਂ ਦੇ ਜੰਜਾਲ ਛੱਡ ਕੇ ਇਸ ਦੇ ਧ੍ਯਾਨ ਦੇ ਵਿਚ ਹੀ ਚਿੱਤ ਨੂੰ ਲਾਉ । ਜਿਸਦਾ

੮. ਭੇਤ ਪੁਰਾਣਾਂ ਦੇ ਮਤ ਅਤੇ ਸਾਧਾਂ ਅਥਵਾ ਬੇਦਾਂ ਤੋਂ ਕੁਛ ਮਿਲਦਾ ਹੈ ॥ ਸ੍ਯਾਮ ਜੀ ਕਹਿੰਦੇ ਹਨ ਸ੍ਰੀ ਕ੍ਰਿਸ਼ਨ ਜੀ ਨੂੰ ਹੀ ਪਹਿਲਾਂ ਉੱਠ ਕੇ ਮੱਥੇ ਨੂੰ ਕੇਸਰ, ਚੰਦਕ ਟਿਕਾ ਲਾਉ ॥੨੩੩੩॥

੯. ਜਦੋਂ ਇਸ ਤਰ੍ਹਾਂ ਦੇ ਬਚਨ ਸਹਦੇਵ ਨੇ ਕੀਤੇ ਤਾਂ ਰਾਜੇ ਜੁਧਿਸ਼ਟਰ ਦੇ ਮਨ ਵਿਚ ਨਿਸਚਾ ਹੋ ਗਿਆ ਅਤੇ ਉਹਨਾਂ ਨੇ ਕ੍ਰਿਸ਼ਨ ਜੀ ਨੂੰ ਕਬੀ ਸ੍ਯਾਮ ਜੀ ਕਹਿੰਦੇ ਹਨ ਪ੍ਰਭੂ ਕਰਕੇ ਮੰਨ ਲਿਆ ।

੧੦. ਕੇਸਰ ਤੇ ਚੰਦਨ ਚੰਗੀ ਤਰ੍ਹਾਂ ਘਸਾ ਕੇ ਬੇਦ ਮੰਤਰਾਂ ਦੀ ਧੁਨਿ ਕਰਕੇ ਮੱਥੇ ਉਤੇ ਟਿੱਕਾ ਲਾ ਦਿੱਤਾ ॥ ਉਥੇ ਹੀ ਚੰਦੇਰੀ ਵਾਲਾ ਸਿਸਪਾਲ ਬੈਠਾ ਸੀ ਉਹ ਆਪਣੇ ਮਨ ਵਿਚ ਕ੍ਰੋਧ ਨਾਲ ਭਰ ਗਿਆ ॥੨੩੩੪॥

੧੧. ਸਸਪਾਲ ਕਹਿੰਦਾ ਹੈ ॥ ਸਵੈਯਾ ॥

੧੨. ਮੇਰੇ ਜਿਹੇ ਸੂਰਮੇ ਨੂੰ ਛੱਡ ਕੇ ਇਹ ਕੀ ਕੀਤਾ ਜੋ ਕੇਸਰ ਦਾ ਟਿੱਕਾ ਕ੍ਰਿਸ਼ਨ ਦੇ ਮੱਥੇ ਤੇ ਲਾ ਦਿੱਤਾ ਹੈ ? ਜਿਹੜਾ ਕ੍ਰਿਸ਼ਨ ਗੋਕਲ ਦੇ ਪਿੰਡ ਵਿਚ ਹਮੇਸ਼ਾਂ ਗੋਪੀਆਂ ਨਾਲ ਰਲਕੇ ਦੁੱਧ ਪੀਂਦਾ ਰਿਹਾ ਹੈ ।

੧੩. ਹੋਰ ਸੁਣੋ ਵੈਰੀਆਂ ਤੋਂ ਡਰਦਾ ਗੋਕਲ ਨੂੰ ਛੱਡ ਕੇ ਭੱਜ ਗਿਆ ਸੀ ਦੁਆਰਕਾ ਵਿਚ ਜਾ ਕੇ ਜਾਨ ਬਚਾਈ ਸੀ, ਇਹ ਕਾਹਦਾ ਸੂਰਮਾ ਹੋਇਆ ? ਸਸਪਾਲ ਨੇ ਕ੍ਰਿਸ਼ਨ ਜੀ ਸੁਣਾ ਕੇ ਇਹੋ ਜਿਹੀਆਂ ਗੱਲਾਂ ਕੀਤੀਆ ਅਤੇ ਕ੍ਰੋਧ ਦੇ ਨਾਲ ਬਹੁਤ ਬੜ-ਬੜਾਇਆ ॥੨੩੩੫॥

੧੪. ਸਵੈਯਾ ॥ ਇਸ ਤਰ੍ਹਾਂ ਸਸਪਾਲ ਬੋਲਦਾ ਗਿਆ ਉਸ ਵੇਲੇ ਸਾਰੀ ਸਭਾ ਨੂੰ ਸੁਣਾ ਕੇ ਕ੍ਰੋਧ ਵਿਚ ਆ ਕੇ । ਗੁੱਸੇ ਨਾਲ ਉਠ ਕੇ ਖੜਾ ਹੋ ਗਿਆ ਬੜੀ ਭਾਰੀ ਗਦਾ ਹੱਥ ਵਿਚ ਲੈ ਕੇ ।

੧੫. ਤੇ ਬੋਲਿਆ ਓਇ ਤੂੰ ਗੁਜਰ ਹੋ ਕੇ ਆਪ ਨੂੰ ਜਦਰਾਇ ਕਹਾਂਦਾ ਹੈਂ, ਤੇ ਗਾਲੀਆਂ ਦੇਣ ਲੱਗ ਗਿਆ ਦੋਹਾਂ ਅੱਖਾਂ ਨੂੰ ਘੁਮਾਉਂਦਾ ਹੋਇਆ । ਪਰ ਕ੍ਰਿਸ਼ਨ ਜੀ ਆਪ ਭੂਆ ਕੁੰਤੀ ਦੇ ਬਚਨਪਾਦ ਕਰਕੇ ਚੁੱਪ ਕਰਕੇ ਬੈਠੇ ਰਹੇ ॥੨੩੩੬॥

੧੬. ਚਉਪਈ ॥ ਕ੍ਰਿਸ਼ਨ ਜੀ ਨੇ ਆਪਣੀ ਭੂਆ ਦੇ ਬਚਨ ਨੂੰ ਦਿਲ ਦੇ ਵਿਚ ਰੱਖਿਆ । ਜਿਸ ਲਈ ਇੱਕ ਸੌ ਤਕ ਗਾਲ੍ਹਾਂ ਨੂੰ ਜਰ ਕੇ ਗੁੱਸਾ ਨਾ ਕੀਤਾ ॥

੧੭. ਕੁੰਤੀ ਦੇ ਸਾਹਮਣੇ ਸਸਪਾਲ ਨਿਡਰ ਹੋ ਕੇ ਖੜਾ ਬੋਲਦਾ ਹੀ ਚਲਾ ਗਿਆ ਅਤੇ ਸੌ ਗਾਲ੍ਹਾਂ ਤੱਕ ਚਲਾ ਗਿਆ* । ਤਾਂ ਫਿਰ ਕ੍ਰਿਸ਼ਨ ਜੀ ਨੇ ਹੱਥ ਵਿਚ ਸੁਦ੍ਰਸ਼ਨ ਚੱਕ੍ਰ ਲੈ ਲਿਆ ॥੨੩੩੭॥

੧੮. ਕ੍ਰਿਸ਼ਨ ਜੀ ਕਹਿੰਦੇ ਹਨ ॥ ਸਵੈਯਾ ॥

੧੯. ਕ੍ਰਿਸ਼ਨ ਜੀ ਹੱਥ ਵਿਚ ਚਕ੍ਰ ਲੈ ਕੇ ਖੜੇ ਹੋ ਗਏ ਅਤੇ ਉਸ ਨੂੰ ਇਸ ਪ੍ਰਕਾਰ ਦੇ ਗੁੱਸੇ ਵਿਚ ਆ ਕੇ ਬਚਨ ਕਹੇ।

---

* ਭੂਆ ਕੁੰਤੀ ਨੇ ਕ੍ਰਿਹਾ ਸੀ ਕ੍ਰਿਸ਼ਨ ਜੀ ਨੂੰ ਕਿ ਸਸਪਾਲ ਦਾ ਕੀ ਗੁੱਸਾ ਕਰਨਾ ਹੇ ਭਾਵੇਂ ਸੌ ਗਾਲ੍ਹ ਦੇਵੇ ਇਸਦਾ ਤਾਂ ਤੂੰ ਗੁੱਸਾ ਨਹੀਂ ਕਰਨਾ ॥ ਕ੍ਰਿਸ਼ਨ ਜੀ ਨੇ ਆਪਣੀ ਭੂਆ ਦੇ ਇਸ ਬਚਨ ਦੀ ਪੂਰੀ ਪੂਰੀ ਮਾਨਤਾ ਕੀਤੀ ॥ ਪਰ ਜਦ ਸਸਪਾਲ ਨੇ ੧੦੦ ਤੋਂ ਲੰਘ ਕੇ ੧੦੧ ਦੀ ਗਿਣਤੀ ਤੇ ਪੁੱਜ ਗਿਆ ਤਦ ਕ੍ਰਿਸ਼ਨ ਜੀ ਨੂੰ ਜੋਸ਼ ਆਇਆ ॥

---

ਆ ਕੇ ਮੇਰੇ ਨਾਲ ਮੇਰੀ ਸੇਜ ਤੇ ਸੌਂ ਜਾਹ ਤੇ ਮੇਰਾ ਕਾਮ ਦਾ ਸਾਰਾ ਹੀ ਦੁੱਖ ਦੂਰ ਕਰ ਦੇਹ ॥ ਅੱਖਰੀ ਭਾਵ ਕੰਤ ਦਾ ਪਤੀ ਲਿਆ ਜਾਇਗਾ ॥
ਪਰ ਇਸ ਦਾ ਗੁਰਮਤਿ ਭਾਵ ਲੈਣ ਲਈ ਰੂਪ ਬਦਲਣਾ ਪਏਗਾ ॥
ਦੁਰਜਨੁ ਦੂਜਾ ਭਾਉ ਹੈ ਵੇਛੋੜਾ ਹਉਮੈ ਰੋਗੁ ॥
ਸਜਣੁ ਸਚਾ ਪਾਤਸਾਹੁ ਜਿਨ ਮਿਲਿ ਕੀਚੈ ਭੋਗੁ ॥ ਉਹੀ ॥
ਜੇ ਹੁਣ ਭੋਗ ਸ਼ਬਦ ਨੂੰ ਲੈ ਕੇ ਬਾਹਾਂ ਖੜੀਆਂ ਕਰਕੇ ਦੁਹਾਈ ਪਾ ਦਿੱਤੀ ਜਾਏ ਕੇ ਭੋਗ ਸਬਦ ਕਿਉ ਲਿਖਿਆ, ਤਾਂ ਕੀ ਉਹ ਸਾਡੀ ਸ਼ੁਭ ਮਤ ਹੋਵੇਗੀ ?
ਹੋਰ ਅੱਗੇ ਚਲੋ
ਹਭੇ ਟੋਲ ਸੁਹਾਵਣੇ ਸਹੁ ਬੈਠਾਂ ਅੰਞਣੁ ਅਮਲਿ ॥ ਪਹੀ ਨ ਵੰਞੈ ਬਿਰਥੜਾ ਸੋ ਘਰਿ ਆਵੈ ਚਲਿ ॥੨॥ ਮ: ੫॥ ਪੰ:੧੦੯੫॥
ਆਖਰੀ ਭਾਵਾਰਥ—ਮੇਰੇ ਘਰੇ ਸਾਰੇ ਹੀ ਖੂੰਜੇ ਤੇ ਪਦਾਰਥ ਸੁਹਾਵਣੇ ਹੋ ਜਾਂਦੇ ਨੇ ਜੇ ਮੇਰਾ ਸਹੁ ਪਤੀ ਘਰ ਦਾ ਵਿਹੜਾਂ ਮੱਲੀ ਬੈਠਾ ਹੋਵੇ । ਪਹੀ ਭਾਵ (ਕੋਈ ਵੀ ਮੁਸਾਫਰ ਜਾਂ ਸਿੰਘ ਸੱਜਣ ਕੋਈ ਵੀ ਕੁਝ ਖਾਧੇ ਪੀਤੇ ਜਾਂ ਜਿਸ ਅਰਥ ਨੂੰ ਲੈ ਕੇ ਆਇਆ ਉਹ ਹੁਣ ਉਸ ਦੇ ਹੁੰਦਿਆਂ ਘਰੋਂ ਖਾਲੀ ਨਹੀਂ ਜਾਂਦਾ ਜਿਹੜਾ ਵੀ ਚਲਕੇ ਆਉਂਦਾ ਹੈ । ਪਰ ਜੇ ਮੇਰਾ ਪਤੀ ਘਰ ਨਾ ਹੋਏ ਤਾਂ ਅੱਵਲ ਤਾਂ ਸਾਡੇ ਘਰ ਕੋਈ ਆਂ ਕੇ ਵੜਦਾ ਹੀ ਨਹੀਂ । ਜੇ ਆ ਜਾਵੇ ਤਾਂ ਮੈਂ ਉਸ ਨੂੰ ਇਉਂ ਬੈਠ ਕਹਿਣ ਤੋਂ ਸੰਕੋਚ ਕਰਦੀ ਹਾਂ ਕਿਉਂਕਿ ਲੋਕਾਂ ਦੇ ਸ਼ੱਕ ਕਰਨ ਦਾ ਭੈ ਹੈ ॥੨॥ਮ:੫॥
ਕੰਤ (ਪਤੀ) ਨੂੰ ਘਰ ਆਇਆ ਵੇਖ ਕੇ:-
ਸੇਜ ਵਿਛਾਈ ਕੰਤ ਕੂ ਕੀਆ ਸਭੁ ਸੀਗਾਰੁ ॥
ਇਤੀ ਮੰਝਿ ਨ ਸਮਾਵਣੀ ਜੇ ਗਲਿ ਪਹਿਰਾ ਹਾਰ ॥੩॥ਉਹੀ॥ ਭਾਵਾਰਥ
ਜਦੋਂ ਮੈਂ ਆਪਣੇ ਕੰਤ ਪਤੀ ਨੂੰ ਘਰ ਆਇਆ ਵੇਖਿਆ ਤਾਂ ਮੈਂ ਕੰਤ ਲਈ ਸੇਜ ਸਵਾਰ ਲਈ ਅਤੇ ਹੋਰ ਸਾਰਾ ਸ਼ੀਗਾਰ ਕਰ ਲਿਆ ਪਰ ਇਹ ਗੱਲ ਮੈਥੋਂ ਨਹੀਂ ਸਹਾਰੀ ਜਾਂਦੀ ਜੋ ਮੈਂ ਆਪਣੇ ਗਲੇ ਵਿਚ ਹਾਰ ਪਹਿਨ ਲਵਾਂ ਤਾਂ ਉਹ ਮੇਰੇ ਪਤੀ ਤੇ ਮੇਰੇ ਗਲੇ ਨਾਲ ਲੱਗਣ ਵੇਲੇ ਅੜਿੱਕਾ ਸਾਬਤ ਹੁੰਦਾ ਹੈ । ਹੁਣ ਦੱਸੋ ਕਿਹੜੀ ਹੋਰ ਗੱਲ ਬਾਕੀ ਰਹਿ ਗਈ ਹੈ ?
ਉਹ ਕਿਹੜੀ ਸਿਖਿਆ ਹੈ ਜਿਹੜੀ ਗੁਰੂ ਗੋਬਿੰਦ ਸਿੰਘ ਜੀ ਸਤਿਗੁਰੂ ਦੀ ਦਸੀ ਇਹਨਾਂ ਭੱਦਰ ਪੁਰਸ਼ਾਂ ਨੂੰ ਚੰਗੀ ਤੇ ਪਿਆਰੀ ਲਗਦੀ ਹੈ ਜਿਸਦਾ ਇਹ ਲੋਕ ਆਦਰ ਸਤਿਕਾਰ ਕਰਕੇ ਅਪਣਾ ਰਹੇ ਹੋਣ ਕਿਸ ਕੰਮ ਹਨ । ਇਹਨਾਂ ਦੇ ਦਮਗਜੇ ਤੇ ਹੋਛੇ ਗੁਰਮਤਿ ਪਰਚਾਰ ਦੇ ਝੂਠੇ ਦਾਹਵੇ ਜਦ ਗੁਰਬਾਣੀ ਦੇ ਕੋਈ ਵੀ ਬਚਨ ਇਹਨਾਂ ਨੂੰ ਭਾਉਂਦੇ ਹਨ । ਇਸ ਬਾਰੇ ਤਾਂ ਗੁਰਬਾਣੀ ਦੇ ਬਹੁਤ ਸਾਰੇ ਪਾਵਨ ਬਚਨ ਇਹਨਾਂ ਨੂੰ ਵੰਗਾਰਦੇ ਹਨ :-
ਨਿਤ ਨਿਤ ਕਾਇਆ ਮਜਨੁ ਕੀਅ ਨਿਤ ਮਲਿ ਮਲਿ ਮਲਿ ਦੇਹ ਸਵਾਰੇ ॥ ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ ਸਭ ਫੋਕਟ ਚਾਰ ਸੀਗਾਰੇ ॥
ਪੰ: ੯੮੩॥ ਮ: ੪॥
ਦਾਅਵਾ ਤਾਂ ਕਰਦੇ ਹਨ ਕਿ ਅਸੀਂ ਆਦਿ ਬਾਣੀ ਦੇ ਬਡੇ ਪ੍ਰਚਾਰਕ ਹਾਂ ਜੇ ਅਸੀਂ ਨਾ ਹੁੰਦੇ ਤਾਂ ਆਦਿ ਬਾਣੀ ਕਿਸੇ ਪੁਛਣੀ ਵੀ ਨਹੀਂ ਸੀ ਜੋ ਨਿਰਾ ਸੱਤੇ ਬਲਵੰਡ ਰਾਗੀ ਵਾਲਾਹੀ ਹਉਮੈ ਹੰਕਾਰ ਹੈ ਪਰ ਗੁਰਬਾਣੀ ਸਮਝਦੇ ਜਰਾ ਵੀ ਨਹੀਂ ਆਦਿ ਬਾਣੀ ਦਾ ਪਾਵਨ ਬਚਨ ਹੈ :—

ਤਿਹ ਸੌ ਰਿਸ ਬਾਤ ਕਹੀ ॥ [੧]ਫੁਨ ਫੂਫੀ ਕੇ ਬੈਨ ਚਿਤੈ ਅਬ ਲਉ; ਤੁਹ ਨਾਸ ਕੀਯੋ ਨਹੀ, ਮੋਨ ਗਹੀ ॥ [੨]ਸਤਿ ਗਾਰਨ ਤੇ ਬਢ ਏਕ ਕਹੀ ਤੁਹਿ ਜਾਨਤ ਆਪਨੀ ਮ੍ਰਿਤ ਚਹੀ ॥ ਪਿਖ ਹੈ ਸਭ ਭੂਪ ਜਿਤੈ ਇਹ ਠਾਂ; ਅਬ ਹਉ ਹੀ ਨ ਹ੍ਵੈਹਉ ਕਿ ਤੂਹੀ ਨਹੀ ॥੨੩੩੮॥ [੩]ਸਿਸਪਾਲ ਬਾਚ ਕਾਨ੍ਹ ਸੋ ॥ ਸ੍ਵੈਯਾ ॥ [੪]ਕੋਪ ਕੈ ਉਤਰ ਦੇਤ ਭਯੋ ਇਹ ਭਾਂਤਿ ਸੁਨਯੋ ਜਬ ਹੀ ਅਭਮਾਨੀ ॥ ਤੇਰੇ ਮਰੇ ਮਰਿ ਹਉ ਅਰੇ ਗੂਜਰ; ਇਉ ਮੁਖ ਤੇ ਤਿਨ ਬਾਤ ਬਖਾਨੀ ॥ [੫]ਅਉਰ ਕਹਾ ਜੁ ਪੈ ਐਸੀ ਸਭਾ ਹੂ ਮੈ ਜੂਝਬ ਮ੍ਰਿਤ ਹੀ ਹੈ ਨਿਜਕਾਨੀ ॥ ਤਉ ਅਰੇ ਬੇਦ ਪੁਰਾਨਨ ਮੈ ਚਲਿ ਹੈ ਜਗ ਮੈ ਜੁਗ ਚਾਰ ਕਹਾਨੀ ॥੨੩੩੯॥ ਸ੍ਵੈਯਾ ॥ [੬]ਕਾ ਭਯੋ ਜੋ ਚਮਕਾਇਕੈ ਚਕ੍ਰਹਿ; ਐਸੇ ਕਹਯੋ ਤੁਹਿ ਮਾਰਿ ਡਰੋਗੋ ॥ ਗੂਜਰ, ਤੋ ਤੇ ਹਉ ਛਤ੍ਰੀ ਕਹਾਇਕੈ; ਐਸੀ ਸਭਾ ਹੂੰ ਕੇ ਬੀਚ ਟਰੋਗੋ ॥ [੭]ਮਾਤ ਸੁ ਭ੍ਰਾਤ ਅਰੁ ਤਾਤ ਕੀ ਸਉਹ ਰੇ; ਤੁਹਿ ਮਰਿਹੌਂ, ਨਹਿ ਆਪ ਮਰੋਗੋ ॥ ਕ੍ਰੋਧ ਰੁਕੰਮਨ ਕੋ ਧਰਕੈ; ਹਰਿ, ਤੋ ਸੰਗ ਆਜ ਨਿਦਾਨ ਕਰੋਗੋ ॥੨੩੪੦॥ [੮]ਕੋਪ ਪ੍ਰਚੰਡ ਕੀਯੋ ਤਬ ਸਯਾਮ; ਜਬ ਏ ਬਤੀਯਾ ਸਿਸਪਾਲਹਿ ਭਾਖੀ ॥ ਕਾਨ੍ਹ ਕਹਯੋ ਜੜ ਚਾਹਤ ਮ੍ਰਿਤ ਕੀ ਯੌ ਸਭ ਲੋਗਨਿ ਸੂਰਜ ਸਾਖੀ ॥ [੯]ਚਕ੍ਰ ਸੁਦਰਸਨ ਲੈ ਕਰ ਭੀਤਰ ਕੂਦ ਸਭਾ ਸਭ ਹੀ ਸੋਊ ਨਾਖੀ ॥ ਧਾਵਤ ਭਯੋ ਕਬਿ ਸਯਾਮ ਕਹੈ ਸੁ ਭਯੋ ਤਿਹਕੇ ਬਧ ਕੋ ਅਭਿਲਾਖੀ ॥੨੩੪੧॥ [੧੦]ਧਾਵਤ ਭਯੋ ਬ੍ਰਿਜਨਾਇਕ ਜੂ ਇਤ ਤੇ; ਉਤ ਤੇ ਸੋਊ ਸਾਮੁਹੇ ਆਯੋ ॥ ਰੋਸ ਬਢਾਇ ਘਨੋ ਚਿਤ ਮੈ ਤਕਿ ਕੈ ਤਿਹ ਸੱਤ੍ਰ ਕੋ ਚਕ੍ਰ ਚਲਾਯੋ ॥ [੧੧]ਜਾਇ ਲਗਯੋ ਤਿਹ ਕੰਠ ਬਿਖੈ ਕਟਿ ਦੇਤ ਭਯੋ ਛੂਟ ਭੂ ਪਰ ਆਯੋ ॥ ਇਉ ਉਪਮਾ ਉਪਜੀ ਜੀਅ ਮੈ ਦਿਵ ਤੇ ਰਵਿ ਕੌ ਮਾਨੋ ਮਾਰ ਗਿਰਾਯੋ ॥੨੩੪੨॥[੧੨]

ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਰਾਜਸੂ ਜੱਗ ਕਰਿ, ਸਸਪਾਲ ਬਧਹਿ ਧਿਆਇ ॥

[੧੩]ਅਥ ਕਾਨ੍ਹ ਜੂ ਕੋਪ ਰਾਜਾ ਜੁਧਿਸਟਰ ਛਿਮਾਪਨ ਕਰਤ ਭਏ ॥ ਸ੍ਵੈਯਾ ॥ [੧੪]ਕਾਟ ਕੈ ਸੀਸ ਦਯੋ ਸਸਪਾਲ ਕੋ ਕੋਪ ਭਰਯੋ ਦੋਊ ਨੈਨ ਨਚਾਵੈ ॥ ਕਉਨ ਬਲੀ ਇਹ ਬੀਚ ਸਭਾਹੂ ਕੇ ਹੈ; ਹਮ ਸੋ ਸੋਊ ਜੁਧੁ ਮਚਾਵੈ ॥ [੧੫]ਪਾਰਥ ਭੀਮ ਤੇ ਆਦਿਕ ਬੀਰ ਰਹੇ ਚੁਪ ਹੁਇ; ਅਤਿ ਹੀ ਡਰ ਆਵੈ ॥ ਸੁੰਦਰ ਐਸੇ ਸਰੂਪ ਕੇ ਊਪਰਿ ਸਯਾਮ ਕਬੀਸਰ ਪੈ ਬਲ ਜਾਵੈ ॥੨੩੪੩॥ ਸ੍ਵੈਯਾ ॥ [੧੬]ਜੋਤ ਜਿਤੀ ਅਰ ਭੀਤਰ ਥੀ ਸੁ ਸਬੈ ਮੁਖ ਸਯਾਮ ਕੇ ਬੀਚ ਸਮਾਨੀ ॥ ਬੋਲ ਸਕੈ ਨ, ਰਹੇ ਚੁਪ ਹੁਇ, ਕਬਿ ਸਯਾਮ ਕਹੈ ਜੁ ਬਡੇ ਅਭਿਮਾਨੀ ॥ ਬਾਂਕੋ ਬਲੀ ਸਸਪਾਲ

---

ਸ੍ਰੀਧਰ ਮੋਹਨ ਸਗਲ ਉਪਾਵਨ ਨਿਰੰਕਾਰ ਸੁਖਦਾਤਾ ॥ ਐਸਾ ਪ੍ਰਭੁ ਛੋਡਿ ਕਰਹਿ ਅਨ ਸੇਵਾ ਕਵਨ ਬਿਖਿਆ ਰਸ ਮਾਤਾ ॥੧॥ ਰੇ ਮਨ ਮੇਰੇ ਤੂ ਗੋਵਿਦ ਭਾਜੁ ॥ ਅਵਰ ਉਪਾਵ ਸਗਲ ਮੈ ਦੇਖੇ ਜੋ ਚਿਤਵੀਐ ਤਿਤੁ ਬਿਗਰਸਿ ਕਾਜੁ ॥੧॥ ਰਹਾਉ ॥ ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ ॥ ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ ॥੨॥

ਭਾਵ - ਸ੍ਰੀ ਧਰ ਮੋਹਨ (ਮਾਇਆ ਦਾ ਲਛਮੀ ਦਾ ਪਤੀ ਵਿਸ਼ਨੂੰ ਜਿਸ ਦੇ ਕੋਲ ਵਾਹਿਗੁਰੂ ਦੀ ਪਦਵੀ ਹੈ ਜਿਸ ਨੇ ਸਾਰੀ ਪ੍ਰਥਾਹ ਬਾਵਲੀ ਦੀ ਪੈਦਾਇਸ਼ ਕੀਤੀ ਹੈ ਉਸੇ ਦਾ ਨਾਮ ਨਿਰੰਕਾਰ ਹੈ ਉਹ ਸੁੱਖਾਂ ਦਾ ਦਾਤਾ ਹੈ । ਉਹ ਇਹੋ ਜਿਹਾ ਪ੍ਰਭੂ ਹੈ ਜਿਸ ਨੂੰ ਛੱਡਕੇ ਜਿਹੜੇ ਹੋਰ ਸੇਵਾ, ਮਾਯਕ ਪਦਾਰਥਾਂ ਜਾਂ ਮੂਰਤੀ ਆਦਿ ਦੀ ਪੂਜਾ ਕਰਦੇ ਹਨ ਉਹ ਲੋਕ ਵਿਸ਼ਿਆਂ ਦੇ ਰਸ ਦੇ ਨਸ਼ੱਈ ਹਨ । ਇਸ ਲਈ ਐ ਮੇਰੇ ਮਨ ਗੋਬਿੰਦ ਦਾ ਭਜਨ ਕਰ, ਗੁਰੂ ਜੀ ਕਹਿੰਦੇ ਹਨ ਕਿ ਅਸਾਂ ਹੋਰ ਉਪਾਇ ਸਾਰੇ ਕਰ ਕੇ ਵੇਖ ਲਏ ਹਨ ਅਤੇ ਜੋ ਅਸੀਂ ਆਪਣੇ ਮਨ ਦੀ ਚਿਤਵਨਾ ਚਿਤਵਦੇ ਹਾਂ ਉਹਨਾਂ ਤੇ ਅਮਲ ਕਰਨ ਨਾਲ ਕੰਮ ਵਿਗੜ ਜਾਂਦਾ ਹੈ । ਠਾਕੁਰ ਛੋਡ ਦਾਸੀ ਦਾ ਇਹ ਭਾਵ ਹੈ ਕਿ ਅਸਮਰ ਜੋਤਿ ਦੇ ਨਾਮਾਂ ਨੂੰ ਛੱਡ ਕੇ ਉਸ ਦੀ ਦਾਸੀ ਨਹੀਂ ਸਗੋਂ ਸਾਰੇ ਜਗਤ ਦੀ ਜੋ ਦਾਸੀ ਮਾਇਆ ਦਾ ਸਿਮਰਨ ਕਰਨ ਵਾਲੇ ਅੰਧੇ ਤੇ ਅਗਿਆਨੀ ਹਨ ਜਿਹੜੇ ਵਿਦਵਾਨ ਇਸ ਰਾਜ ਨੂੰ ਸਮਝਦੇ ਹਨ ਉਹ ਹਰਿ ਦੇ ਭਗਤਿ ਕਹੇ ਜਾਂਦੇ ਹਨ ਉਹਨਾਂ ਦੀ ਨਿੰਦਾ ਕਰਨ ਵਾਲਾ ਨਿਗੁਰਾ ਹੈ ਜੋ ਪਸ਼ੂ ਸਮਾਨ ਹੈ । ਜੋ ਇਹਨਾਂ ਨਿਰੰਕਾਰੀਆਂ ਨੇ ਗੁਰਬਾਣੀ ਝੂਠੀ ਜਾਣ ਕੇ ਆਪਣੇ ਢਘੌਂਸਲੇ ਰਚੇ ਹੋਏ ਹਨ ਗੁਰੂ ਦੇ ਭਗਤ ਤਾਂ ਕਿਧਰੇ ਰਹੇ ਗੁਰਬਾਣੀ ਤੇ ਗੁਰੂ ਦੀ ਨਿੰਦਾ ਦਾ ਟੋਕਰਾ ਚੁੱਕਿਆ ਹੋਇਆ ਹੈ । ਗੁਰਬਾਣੀ ਹਰੀ ਦੇ ਕਿਸੇ ਨਾਮ ਨੂੰ ਵੀ ਛੋਟਾ ਵੱਡਾ ਕਰਕੇ ਨਹੀਂ ਵਿਚਾਰਦੀ ਉਹਨਾਂ ਤਾਂ ਖੁਦਾ ਅੱਲਾ ਆਦਿ ਨੂੰ ਵੀ ਸਮ ਸਥਾਨ ਦਿੱਤਾ ਹੈ । ਜਿਹੜੇ ਨਾਮ ਆਦਿ ਬਾਣੀ ਜਾਂ ਸ੍ਰੀ ਦਸਮੇਸ਼ ਬਾਣੀ ਵਿਚ ਲਏ ਗਏ ਹਨ ਉਹ ਸਾਰੇ ਪ੍ਰਵਾਨ ਸਦਾ ਹਨ ਉਹਨਾਂ ਤੇ ਕਿੰਤੂ ਕਰਨ ਵਾਲਾ ਗੁਰੂ ਤੋਂ ਬੇਮੁਖ ਹੈ ।

੧. ਓ ਸਸਪਾਲ! ਮੈਂ ਭੂਆ ਕੁੰਤੀ ਨਾਲ ਕੀਤੇ ਬਚਨ ਯਾਦ ਕਰਕੇ ਹੁਣ ਤਕ ਤੈਨੂੰ ਕੁਝ ਨਹੀਂ ਕਿਹਾ ਤੇ ਚੁਪ ਕਰਕੇ ਬੈਠਾ ਰਿਹਾ ਹਾਂ । ਜੇ ਤੂੰ ਸੌ ਗਾਲ੍ਹ ਤੋਂ

੨. ਵਧ ਕੇ ਇਕ ਵੀ ਕਹਿ ਦਿੱਤੀ ਫੇਰ ਤੂੰ ਜਾਣ ਲੈ ਕਿ ਤੈਂ ਆਪਣੀ ਮੌਤ ਮੰਗੀ ਹੈ । ਆਹ ਸਾਰੇ ਰਾਜੇ ਵੇਖਦੇ ਹਨ ਜਿਤਨੇ ਵੀ ਐਥੇ ਆਏ ਹੋਇ ਹਨ ਫੇਰ ਸੋਚ ਲੈ ਕਿ ਜਾਂ ਮੈਂ ਨਹੀਂ ਜਾਂ ਤੂੰ ਨਹੀਂ ਇਹ ਤੈਨੂੰ ਚੇਤਾਵਨੀ ਦੇ ਦਿੱਤੀ ਹੈ ॥੨੩੩੮॥

੩. ਸਿਸ਼ਪਾਲ ਕਹਿੰਦਾ ਹੈ ਕਾਨ੍ਹ ਨੂੰ ॥

੪. ਸਵੈਯਾ ॥ ਕ੍ਰੋਧ ਵਿਚ ਆ ਕੇ ਉਤ੍ਰ ਦਿੰਦਾ ਹੈ ਜਦੋਂ ਉਸ ਹੰਕਾਰੀ ਨੇ ਐਸ ਤਰ੍ਹਾਂ ਸੁਣਿਆ । ਐ ਗੁਜਰਾ! ਕੀ ਮੈਂ ਤੇਰਾ ਮਾਰਿਆ ਮਰ ਜਾਵਾਂਗਾ ? ਇਸ ਤਰ੍ਹਾਂ ਸਿਸ਼ਪਾਲ ਨੇ ਮੁਖ ਤੋਂ ਕਹਿਕੇ ਗੱਲ ਕਰ ਦਿੱਤੀ ।

੫. ਅਤੇ ਹੋਰ ਕਿਹਾ ਜੇਕਰ ਇਹੋ ਜਿਹੀ ਸਭਾ ਦੇ ਵਿਚ ਮੌਤ ਹੋ ਗਈ ਤਾਂ ਮੈਂ ਸਮਝਾਂਗਾ ਕਿ ਇਹ ਇਸ ਤਰ੍ਹਾਂ ਹੋਣੀ ਹੀ ਸੀ। ਪਰ ਅਰੇ ਕ੍ਰਿਸ਼ਨ ਇਹ ਕਹਾਣੀ ਬੇਦਾਂ ਤੇ ਪੁਰਾਣਾਂ ਵਿਚ ਚਲਦੀ ਰਹੇਗੀ ਚਾਰ ਜੁਗਾਂ ਤੱਕ ॥੨੩੩੯॥

੬. ਸਵੈਯਾ ॥ ਕਿਆ ਹੋਇਆ ਜੇ ਤੂੰ ਚੱਕ੍ਰ ਚਮਕਾ ਕੇ ਇਸ ਤਰ੍ਹਾਂ ਕਹਿ ਦਿੱਤਾ ਹੈ ਕਿ ਮੈਂ ਤੈਨੂੰ ਚੱਕ੍ਰ ਮਾਰ ਦਿਆਂਗਾ। ਓ ਗੁਜਰਾ! ਮੈਂ ਛੱਤ੍ਰੀ ਕੁਹਾ ਕੇ ਇਹੋ ਜਿਹੀ ਸਭਾ ਦੇ ਵਿਚੋਂ ਤੇਰੇ ਕੋਲੋਂ ਡਰ ਕੇ ਭੱਜ ਜਾਵਾਂਗਾ ?

੭. ਮੈਨੂੰ ਆਪਣੀ ਮਾਤਾ ਅਤੇ ਭਰਾਤਾ ਅਤੇ ਪਿਤਾ ਦੀ ਸੌਂਹ ਹੈ ਮੈਂ ਤੈਨੂੰ ਮਾਰ ਦਿਆਂਗਾ ਪਰ ਤੇਰੇ ਕੋਲੋਂ ਆਪ ਨਹੀਂ ਮਰਾਂਗਾ। ਅਰ ਰੁਕਮਣੀ ਵਾਲਾ ਗੁੱਸਾ ਯਾਦ ਕਰਕੇ ਹੇ ਕ੍ਰਿਸ਼ਨ! ਅੱਜ ਤੇਰਾ ਅੰਤ ਕਰ ਦੇਵਾਂਗਾ ॥੨੩੪੦॥

੮. ਕ੍ਰਿਸ਼ਨ ਜੀ ਗੁਸੇ ਨਾਲ ਲਾਲ ਹੋ ਗਏ ਜਦੋਂ ਸਿਸ਼ਪਾਲ ਨੇ ਇਹ ਗੱਲਾਂ ਕਹੀਆਂ । ਕ੍ਰਿਸ਼ਨ ਜੀ ਨੇ ਕਿਹਾ ਓ ਮੂਰਖ! ਤੂੰ ਮੌਤ ਚਾਹੁੰਦਾ ਹੈਂ ਮੈਥੋਂ, ਐਸ ਵੇਲੇ ਆਹ ਸਾਰੇ ਲੋਕ ਤੇ ਸੂਰਜ ਗੁਆਹ ਹਨ ।

੯. ਕ੍ਰਿਸ਼ਨ ਜੀ ਨੇ ਚਕ੍ਰ ਸੁਦਰਸ਼ਨ ਹੱਥ ਵਿਚ ਲਿਆ ਤੇ ਛਾਲ ਮਾਰ ਕੇ ਸਾਰੀ ਸਭਾ ਤੋਂ ਬਾਹਰ ਹੋ ਗਏ । ਕਵੀ ਸਯਾਮ ਜੀ ਕਹਿੰਦੇ ਹਨ ਕ੍ਰਿਸ਼ਨ ਜੀ ਦੌੜ ਕੇ ਅੱਗੇ ਹੋ ਗਏ ਅਤੇ ਸਿਸ਼ਪਾਲ ਦੇ ਮਾਰਨ ਦੀ ਦਿਲ ਵਿਚ ਇੱਛਾ ਕਰ ਲਈ ॥੨੩੪੧॥

੧੦. ਇਧਰੋਂ ਕ੍ਰਿਸ਼ਨ ਜੀ ਚਲੇ ਗਏ, ਉਧਰੋਂ ਸਿਸ਼ਪਾਲ ਸਾਹਮਣੇ ਆ ਗਿਆ । ਕ੍ਰਿਸ਼ਨ ਜੀ ਨੇ ਯੁੱਧ ਵਿਚ ਆ ਕੇ ਨਿਸ਼ਾਨਾ ਬਣਾ ਕੇ ਵੈਰੀ ਤੇ ਚੱਕ੍ਰ ਚਲਾ ਦਿੱਤਾ ।

੧੧. ਉਹ ਚੱਕ੍ਰ ਸਿਸ਼ਪਾਲ ਦੇ ਜਾ ਕੇ ਗਲੇ ਵਿਚ ਲੱਗਿਆ ਜੋ ਸਸ਼ਿਪਾਲ ਦੇ ਗਲੇ ਨੂੰ ਕੱਟ ਕੇ ਲੰਘ ਗਿਆ ਸਿਰ ਟੁੱਟ ਕੇ ਧਰਤੀ ਤੇ ਆ ਪਿਆ । ਜਿਸ ਦੀ ਉਪਮਾ ਲੇਖਕ ਦੇ ਜੀਆਂ ਵਿਚ ਇਸ ਪ੍ਰਕਾਰ ਉੱਠੀ ਹੈ ਜਾਣੋ ਸੂਰਜ ਨੂੰ ਅਕਾਸ਼ ਵਿਚੋਂ ਚਕ੍ਰ ਮਾਰ ਕੇ ਥੱਲੇ ਸੁੱਟ ਦਿੱਤਾ ਹੈ ॥੨੩੪੨॥

੧੨. ਇਥੇ ਹੀ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਰਾਜਸੂ ਜੱਗ ਦਾ ਕਰਨਾ ਅਤੇ ਸਿਸ਼ਪਾਲ ਦੇ ਮਾਰਨ ਦਾ ਅਧਿਆਇ ਸਮਾਪਤ ਹੋਇਆ ॥

---

੧੩. (ਅੱਗੇ ਹੁਣ ਕ੍ਰਿਸ਼ਨ ਜੀ ਨੇ ਇਹ ਸੋਚ ਕੇ ਕਿ ਕੋਈ ਸਿਸ਼ਪਾਲ ਦਾ ਹਮਾਇਤੀ ਹੈ ਜੋ ਗੁੱਸੇ ਵਿਚ ਆ ਕੇ ਮੇਰੇ ਨਾਲ ਜੁੱਧ ਕਰਨਾ ਚਾਹੁੰਦਾ ਹੋਵੇ ਤਾਂ ਉਸ ਲਈ ਤਿਆਰ ਬਰ ਤਿਆਰ ਹਨ) ਪਰ ਰਾਜਾਂ ਜੁਧਿਸ਼ਟਰ ਕ੍ਰਿਸ਼ਨ ਜੀ ਦੇ ਕ੍ਰੋਧ ਨੂੰ ਛਿਮਾ ਕਰਨ ਲਈ ਕਹਿੰਦੇ ਹਨ ॥

੧੪. ਸਵੈਯਾ ॥ ਜਿਸ ਵੇਲੇ ਸਿਸ਼ਪਾਲ ਦਾ ਸਿਰ ਕੱਟ ਦਿੱਤਾ ਕ੍ਰਿਸ਼ਨ ਜੀ ਕ੍ਰੋਧ ਵਿਚ ਭਰੇ ਹੋਇ ਦੋਇ ਨੇਤ੍ਰਾਂ ਨਾਲ ਇਧਰ-ਉਧਰ ਵੇਖਦੇ ਹਨ ਤੇ ਕਹਿੰਦੇ ਹਨ ਕਿ ਕੋਈ ਸਿਸ਼ਪਾਲ ਦਾ ਹਮਦਰਦ ਤਾਂ ਨਹੀਂ ਜੋ ਆ ਕੇ ਮੇਰੇ ਵਿਰੁੱਧ ਜੁੱਧ ਕਰਨਾ ਚਾਹੁੰਦਾ ਹੋਵੇ ?

੧੫. ਅਰਜਨ, ਭੀਮ ਸੈਨ ਆਦਿਕ ਸੂਰਮੇ ਚੁੱਪ ਰਹੇ ਕਿਉਂਕਿ ਉਹ ਬਹੁਤ ਡਰਕੇ ਸਹਿਮ ਗਏ ਸਨ । ਕਵੀ ਸ਼ਯਾਮ ਸ੍ਰੀ ਦਸਮੇਸ ਜੀ ਕਹਿੰਦੇ ਹਨ ਕਿ ਇਹੋ ਜਿਹੇ ਬੀਰ ਰਸ ਵਚ ਲਬਾ ਲੱਬ ਭਰੇ ਸੁੰਦ੍ਰ ਸਰੂਪ ਦੇ ਉਤੋਂ ਮੈਂ ਬਲਿਹਾਰ ਬਲਿਹਾਰ ਜਾਂਦਾ ਹਾਂ ॥੨੨੩੩॥

੧੬. ਸਵੈਯਾ ॥ ਜਿਹੜੀ ਜੋਤਿ ਵੈਰੀ ਦੇ ਅੰਦਰ ਸੀ ਉਹ ਕ੍ਰਿਸ਼ਨ ਦੇ ਮੁਖ ਵਿਚ ਸਮਾ ਗਈ । ਕੋਈ ਵੀ ਹੰਕਾਰੀ ਬੋਲ ਨਹੀਂ ਸਕਿਆ ਕਵੀ ਸਯਾਮ ਜੀ ਕਹਿੰਦੇ ਹਨ ਭਾਵੇਂ ਕੋਈ ਕਿੰਨਾ ਵੀ ਹੰਕਾਰੀ ਸੀ । ਬੜਾ ਬਲੀ ਤੇ ਜੋਧਾ, ਬਲੀ ਸਿਸ਼ਪਾਲ ਮਾਰ ਦਿੱਤਾ ਜਿਸਦੀ

---

1. ਅਚੁਤ (ਨਾਹਿਲ) ਵਾਲਾ ਅਬਿਨਾਸੀ ਹਰੀ, ਉਸੇ ਦਾ ਨਾਮ ਹੈ 2. ਪਾਰਬ੍ਰਹਮ 3. ਪਰਮੇਸ਼ਰ 4. ਅੰਤਰਜਾਮੀ 5. ਮਧੁ ਸੂਦਨ (ਮਧੂਰਾਖਸ਼ ਨੂੰ ਮਾਰਨ ਵਾਲਾ ਕ੍ਰਿਸ਼ਨ (6) ਜਮੋਦਰ ਜਿਸਦੇ ਉਦਰ ਪੇਟ ਦੁਆਲੇ ਦਾਮ (ਰਸੀ) ਲਪੇਟੀ ਹੋਈ ਹੈ, ਕ੍ਰਿਸ਼ਨ (7) ਸੁਆਮੀ (ਜਗਤ ਦਾ ਮਾਲਿਕ) ਰਿਖੀ ਕੇਸ ਸਾਰੇ ਜਗਤ ਦੇ ਇੰਦਰਿਆਂ ਦਾ ਮਾਲਿਕ, (8) ਗੋਂਵਰਧਾਰੀ ਗੋਵਰਧਨ ਪਹਾੜ ਚੁਕਣ ਵਾਲਾ ਕ੍ਰਿਸ਼ਨ, (9) ਮੁਰਲੀ ਮਨੋਹਰ (ਸੁੰਦਰ ਬੰਸਰੀ ਵਜਾਉਣ ਵਾਲਾ ਕ੍ਰਿਸ਼ਨ), (10) ਹਰਿ ਰੰਗਾ (ਸਾਰੇ ਰੰਗਾਂ ਦੇ ਵਿਚ ਵਿਆਪਕ ਕੌਤਕ ਕਰਨ ਵਾਲਾ)- 1 ,, (11) ਮੋਹਨ (ਮਨਾਂ ਨੂੰ ਮੋਹ ਲੈਣ ਵਾਲਾ) (12) ਮਾਧਵ (ਮਾਯਾ ਪੀ ਵਿਸ਼ਨੂੰ, (13) ਕ੍ਰਿਸ਼ਨ ਮੁਰਾਰੇ (ਮੁਰ ਦੈਂਤ ਨੂੰ ਮਾਰਨ ਵਾਲਾ ਉਸਦਾ ਵੈਰੀ ਕ੍ਰਿਸ਼ਨ, (14) ਜਗਦੀਸੁਰ (ਜਗਤ ਦਾ ਈਸ਼ਵਰ(, (15) ਹਰਿ ਜੀਉ (ਹਰੀ ਭਗਵਾਨ) ਜਿਸਨੇ ਦੈਂਤ ਦਾ ਨਾਸ ਕੀਤਾ । (16) ਜਗਜੀਵਨ (ਜਗਤ ਨੂੰ ਜੀਵਨ ਦੇਣ ਵਾਲਾ (17) ਅਬਨਾਸੀ (ਜੋ ਕਦੇ ਨਾਸ ਨਹੀਂ ਹੁੰਦਾ, ਮੁਕਦਾ ਨਹੀਂ), (18) ਠਾਕੁਰ (ਜਗਤ ਦਾ ਮਾਲਿਕ), (19) ਘਟ-ਘਟ ਵਾਸੀ ਹੈ ਸੰਗ (ਜੋ ਸਭ ਦੇ ਹਿਰਦੇ ਵਿਚ ਵੱਸਣ ਵਾਲਾ ਤੇ ਸਭ ਦੇ ਸੰਗ ਰਹਿਣ ਵਾਲਾ ਹੈ), (20) ਧਰਣੀ ਧਰ (ਧਰਤੀ ਨੂੰ ਧਰਨ ਤੇ ਧਾਰਨ ਵਾਲਾ)-, (21) ਈਸ (ਸਭ ਦਾ ਸਿਰੋਮਣ ਸਿਰ ਦਾ ਸਾਂਈ-ਈਸ਼ਵਰ), (22) ਨਰ ਸਿੰਘ (ਮਨੁਖ ਤੇ ਛੇਰ ਦੇ ਸਾਂਝੇ ਰੂਪ ਵਾਲਾ, (23) ਨਰਾਇਣ (ਜਿਸਦਾ ਘਰ ਸਮੁੰਦਰ ਦੇ ਜਲ ਵਿਚ ਮੰਨਿਆ ਜਾਂਦਾ ਹੈ ਵਿਸ਼ਨੂੰ), (24) ਦਾੜਾ ਅਗ੍ਰੇ ਪ੍ਰਿਥਮਿ ਧਰਾਇਣ (ਜਦੋਂ ਮਧ ਕੀਟਬ ਦੈਂਤ ਬ੍ਰਹਮਾ ਕੋਲੋਂ ਧਰਤੀ ਨੂੰ ਲੈ ਕੇ ਸਮੁੰਦ੍ਰ ਵਿਚ ਚਲਾ ਗਿਆ ਸੀ । ਉਸ ਨੂੰ ਮਾਰ ਕੇ ਧਰਤੀ ਆਪਣੇ ਦੰਦਾਂ ਉਤੇ ਰਖ ਕੇ ਲਿਅਉਣ ਵਾਲਾ ਵਿਸ਼ਨੂੰ ਜਿਸ ਨੇ ਸੂਰ ਦਾ ਅਵਤਾਰ ਧਾਰ ਕੇ ਇਕ ਕੌਤਕ ਕੀਤਾ ਸੀ । (25) ਬਾਵਨ ਰੂਪ ਕੀਆ ਤੁਦ ਕਰਤੇ ਸਭ ਹੀ ਸੇਤੀ ਹੈ ਚੰਗਾ (ਜਿਸ ਬਾਵਨ ਨੇ, ਬਲ ਰਾਜੇ ਕੋਲੋਂ ਧਰਤੀ ਮੰਗੀ ਸੀ ॥੩॥ (26) ਸ੍ਰੀ ਰਾਮ ਚੰਦ ਜਿਸੁ ਰੂਪੁ ਨ ਰੇਖਿਆ (ਸ੍ਰੀ ਰਾਮਚੰਦ, ਜਿਸ ਦੇ ਅੰਦਰ ਉਹ ਰਾਮ ਕੰਮ ਕਰਦਾ ਸੀ ਜਿਸ ਦਾ ਨਾਂ ਕੋਈ ਰੂਪ ਹੈ ਨਾ ਰੇਖ ਹੈ, (27) ਬਨਵਾਲੀ (ਬਣਾਂ ਦੇ ਵਿਚ ਵਿਚਰਨ ਵਾਲਾ, ਬਣਾਂ ਦੇ ਫੁੱਲਾਂ ਦੀ ਗੋਡਿਆਂ ਤੱਕ ਮਾਲਾ ਪਹਿਨਣ ਵਾਲਾ ਹੱਥ ਵਿਚੱਕ੍ਰ ਲੈਣ ਵਾਲਾ, ਜਿਸ ਦਾ ਦਰਸਨ ਉਪਮਾ ਤੋਂ ਰਹਿਤ ਹੈ=(ਬਨ ਵਾਲੀ ਚਕ੍ਰ ਪਾਣਿ ਦਰਸਿ ਆਨੂਪਿਆ) (੨੮) ਸਹਸ ਨੇਤ੍ਰ ਮੂਰਤ ਹੈ ਸਹਿਸਾ ਇਕ ਦਾਤਾ ਸੂਬੈ ਮੰਗਾ ॥੪॥ (ਹਜ਼ਾਰ ਨੇਤ੍ਰਾਂ ਵਾਲਾ ਵਿਸ਼ਨੂੰ ਜਿਸ ਦੀਆਂ ਹਜ਼ਾਰਾਂ ਮੂਰਤਾਂ ਹਨ ਉਹ ਦਾਤਾ ਇਕ ਹੈ ਹੋਰ ਸਾਰੇ ਉਸਦੇ ਮੰਗਤੇ ਹਨ ॥੪॥ (੨੯) ਭਗਤਿ ਵਛਲੁ ਅਨਾਥ ਨਾਥੇ (ਭਗਤਾਂ ਨਾਲ ਪਿਆਰ ਕਰਨ ਵਾਲਾ, ਗਰੀਬਾਂ ਦਾ ਮਾਲਿਕ। (੩੦) ਗੋਪੀ ਨਾਥ ਸਗਲ ਹੈ ਸਾਥੇ (ਉਹ ਗੋਪੀਆਂ ਦਾ ਮਾਲਿਕ ਕ੍ਰਿਸ਼ਨ ਸਭ ਦੇ ਸਾਥ ਹੈ), (੩੧) ਬਾਸੁਦੇਵ ਨਿਰਾਮਜਨ ਦਾਤੇ ਬਰਨਿ ਨਸਾ ਕੋਊ ਗੁਣ ਅੰਗਾ, (ਵਾਸਦੇਵ, ਜੋ ਮਾਇਆਂ ਤੋਂ ਰਹਿਤ ਹੈ ਤੇ ਦਾਤਾ ਹੈ ਉਸਦੇ ਗੁਣ ਤੇ ਅੰਗ ਬਰਨੇ ਨਹੀਂ ਜਾ ਸਕਦੇ) (4)-(੩੨) ਮੁਕੰਦ (ਮੁਕਤੀ ਦਾਤਾ) ਮਨੋਹਰ (ਮਨ ਨੂੰ ਹਰ ਲੈਣ ਵਾਲਾ) ਲਖ ਮੰਮ ਨਾਰਾਇਣ (ਲਛਮੀ ਦਾ ਪਤੀ ਵਿਸ਼ਨੂੰ ਨਰਾਇਣ ਨੂੰ ਹਰੇ ਕਰਨ ਵਾਲਾ) (੩੩) ਦਰੋਪਤੀ ਲਜਾ ਨਿਵਾਰਿ ਉਧਾਰਣ (ਦਰੋਪਤੀ ਦੀ ਲਾਜ ਰੱਖ ਕੇ ਉਸਦੇ ਉਧਾਰ ਕਰਨ ਵਾਲਾ ਕ੍ਰਿਸਨ ॥ (੩੪) ਕਮਲਾ ਕੰਤ ਕਰੇ ਕੰਉਰਲ ਅਨਦ ਬਿਨੋਦੀ ਨਿਹ ਸੰਗਾ ॥ (ਲਛਮੀ ਦਾ ਪਤੀ ਕੌਤਕ ਕਰ ਰਿਹਾ ਹੈ ਕ੍ਰਿਸ਼ਨ ਦੇ ਰੂਪ ਵਿਚ ਅਨੰਦ ਬਿਨੋਦ ਦੇ ਨਾਲ ਲੁਭਾਇਮਾਨ ਨਹੀਂ ਪਰ ਆਪ ਨਿਰਲੇਪ ਹੈ (੬) (35) ਅਮੋਘ ਦਰਸ਼ਨ (ਜਿਸਦਾ ਦਰਸ਼ਨ ਸਫਲ ਹੈ) ਅਜੂਨੀ ਸੰਭਉ (ਜੂਨੀ ਤੋਂ ਰਹਿਤ ਸੁਤਹਿ ਪ੍ਰਕਾਸ਼ ਹੈ) (36) ਅਕਾਲ ਮੂਰਿਤ ਜਿਸੁ ਕਦੇ ਨਹੀ ਖਉ (ਜਿਸਦੀ ਮੂਰਤਿ ਕਾਲ ਤੋਂ ਰਹਿਤ ਹੈ ਜਿਸ ਨੂੰ ਕਦੇ ਵੀ ਦੁਖ ਰੋਗ ਨਹੀਂ ਹੁੰਦਾ) ।3(37) ਅਬਿਨਾਸੀ - ਅਬਿਗਤ, ਅਗੋਚਰ ਸਭ ਕਿਛੁ ਤੁਝ ਹੀ ਹੈ ਲਗਾ । (7)। ਨਾਸ ਤੋਂ ਰਹਿਤ, ਜਿਸ ਦੀ ਗਤੀ ਲਖ ਤੇ ਕਹੀ ਨਹੀਂ ਜਾਂਦੀ, ਇਹ ਸਾਰੇ ਵਸ਼ੇਸ਼ਣ ਤੇਰੇ ਤੇ ਹੀ ਢੁਕਦੇ ਹਨ) (38) ਸ੍ਰੀ ਰੰਗ ਬੈਕੁੰਠ ਕੇ ਵਾਸੀ (ਸ੍ਰੀ ਲਛਮੀ ਨਾਲ ਰੰਗ ਮਾਨਣ ਵਾਲਾ ਵਿਸ਼ਨੂੰ ਜੋ ਬੈਕੁੰਠ ਵਿਚ ਵਸਦਾ ਹੈ) (39) ਜਿਸ ਵਿਸ਼ਨੂੰ ਨੇ ਮੱਛ ਤੇ ਕਛੂ ਕੂੰਮਾ ਆਦਿ ਅਕਾਲ ਪੁਰਖ (ਮਛੂ ਕਛੂ ਕਰੂਰਮ ਆ ਗਿਆ ਅਉਤੁਰਾਸੀ ਦੇ ਹੁਕਮ ਮੰਨ ਕੇ ਅਵਤਾਰ ਲਏ ਸਨ । (40) ਕੇਸਵ ਚਲਤ ਕਰਹਿ ਨਿਰਾਲੇ ਜੋ ਲੋੜਹਿ ਸੋ ਹੋਇਗਾ । (8) (ਕੇਸਵ ਵਿਸ਼ਨੂੰ ਤੇ ਕ੍ਰਿਸ਼ਨ ਕੇਸਾਂ ਵਾਲੇ ਸਰਗੁਣ ਸਰੂਪ ਹਨ ਅਕਾਲ ਪੁਰਖ ਦੀ ਕੋਈ ਮੂਰਤਿ ਨਹੀਂ ਹੈ, ਇਸ ਲਈ ਕੇਸਵ ਦੇ ਰੂਪ ਵਿਚ ਉਹ ਜੋ ਚਾਹੁੰਦਾ

[੧]ਹਨਯੋ; ਜਿਹ ਕੀ ਹੁਤੀ ਚੰਦ੍ਰਵਤੀ ਰਜਧਾਨੀ ॥ ਯਾ ਸਮ ਅਉਰ ਨ ਕੋਊ ਬੀਯੋ ਜਗ; ਸ੍ਰੀ ਜਦੁਬੀਰ ਸਹੀ ਪ੍ਰਭੁ ਜਾਨੀ ॥੨੩੪੪॥ [੨]ਏਕ ਕਹੈ ਜਦੁਰਾਇ ਬਡੋ ਭਟ ਜਾਹਿ ਬਲੀ ਸਸਪਾਲ ਸੋ ਘਾਯੋ ॥ ਇੰਦ੍ਰ ਤੇ ਸੂਰਜ ਤੇ ਜਮ ਤੇ ਹੁਤੋ; ਜਾਤ ਨ ਸੋ ਜਮਲੋਕ ਪਠਾਯੋ ॥ [੩]ਸੋ ਇਹ ਏਕ ਹੀ ਆਂਖ ਕੇ ਫੇਰ ਕੈ ਭੀਤਰ; ਮਾਰ ਦਯੋ ਜੀਅ ਆਯੋ ॥ ਚਉਦਹ ਲੋਕਨ ਕੋ ਕਰਤਾ ਕਰ ਸ੍ਰੀ ਬ੍ਰਿਜਨਾਥ ਸਹੀ ਠਹਰਾਯੋ ॥੨੩੪੫॥ ਸ੍ਵੈਯਾ ॥ [੪]ਚਉਦਹ ਲੋਕਨ ਕੋ ਕਰਤਾ ਇਹ; ਸਾਧਨ ਸੰਤ ਇਹੈ ਜੀਅ ਜਾਨਯੋ[ੳ] ॥ ਦੇਵ ਅਦੇਵ ਕੀਏ ਸਭ ਯਾਹੀ ਕੇ; ਬੇਦਨ ਤੇ ਗੁਨ ਜਾਨਿ ਬਖਾਨਯੋ ॥ [੫]ਬੀਰਨ ਬੀਰ ਬਡੋਈ ਲਖਯੋ ਹਰਿ ਭੂਪਨ ਭੂਪਨ ਤੇ ਖੁਨਸਾਨਯੋ ॥ ਅਉਰ ਜਿਤੇ ਅਰਿ ਠਾਢੇ ਹੁਤੇ ਤਿਨ ਸ੍ਯਾਮ ਸਹੀ ਕਰਿ ਕਾਲ ਪਛਾਨਯੋ ॥੨੩੪੬॥ ਸ੍ਵੈਯਾ ॥ [੬]ਸ੍ਰੀ ਬ੍ਰਿਜਨਾਇਕ ਠਾਂਢ ਤਹਾਂ; ਕਰ ਬੀਚ ਸੁਦਰਸਨ ਚਕ੍ਰ ਲੀਏ ॥ ਬਹੁ ਰੋਸ ਠਨੇ, ਅਤਿ ਕ੍ਰੋਧ ਭਰਯੋ; ਅਰਿ ਆਨ ਕੋ ਆਨਤ ਹੈ ਨ ਹੀਏ ॥ [੭]ਤਿਹ ਠਉਰ ਸਭਾਹੂ ਮੈ ਗਾਜਤ ਭਯੋ; ਸਭ ਕਾਲਹਿ ਕੋ ਮਨੋ ਭੇਖ ਕੀਏ ॥ ਜਿਹ ਦੇਖਤ ਪ੍ਰਾਨ ਤਜੇ ਅਰਿਵਾ; ਬਹੁ ਸੰਤ ਨਿਹਾਰ ਕੈ ਰੂਪ ਜੀਏ ॥੨੩੪੭॥ [੮]ਨ੍ਰਿਪ ਜੁਧਿਸਟਰ ਬਾਚ ॥ ਸ੍ਵੈਯਾ ॥ [੯]ਆਪ ਹੀ ਭੂਪ ਕਹੀ ਉਠਕੈ; ਕਰਿ ਜੋਰਿ ਦੋਊ, ਪ੍ਰਭ ਕੋਪ ਨਿਵਾਰੋ ॥ ਥੋ ਸਿਸਪਾਲ ਬਡੋ ਖਲ; ਸੋ ਤੁਮ ਚਕ੍ਰਹਿ ਲੈ ਛਿਨ ਮਾਹਿ ਸੰਘਾਰੋ ॥ [੧੦]ਯੌ ਕਹਿ ਪਾਇ ਰਹਯੋ ਗਹਿਕੈ; ਦੁਹੂ ਆਪਨੇ ਨੈਨਨ ਤੇ ਜਲੁ ਢਾਰੋ ॥ ਕਾਨ੍ਹ ਜੂ ਜੋ ਤੁਮ ਰੋਸ ਕਰੋ; ਤੋ ਕਹਾ ਤੁਮ ਸੋ ਬਸੁ ਹੈ ਬ ਹਮਾਰੋ ॥੨੩੪੮॥ ਸ੍ਵੈਯਾ ॥ [੧੧]ਦਾਸ ਕਹੈ ਬਿਨਤੀ ਕਰ ਜੋਰ ਕੈ ਸ੍ਯਾਮ ਭਨੈ ਹਰਿਜੂ ਸੁਨਿ ਲੀਜੈ ॥ ਕੋਪ ਚਿਤੇ ਤੁਮਰੇ ਮਰੀਐ ਸੁ ਕ੍ਰਿਪਾ ਕਰਿ ਹੇਰਤ ਹੀ ਪਲ ਜੀਜੈ ॥ [੧੨]ਆਨੰਦ ਕੈ ਚਿਤਿ ਬੈਠੋ ਸਭਾ ਮਹਿ ਦੇਖਹੁ ਜੱਗ੍ਯ ਕੇ ਹੇਤ ਪਤੀਜੈ ॥ ਹਉ ਪ੍ਰਭ ਜਾਨ ਕਰੋ ਬਿਨਤੀ ਪ੍ਰਭ ਜੂ ਪੁਨ ਕੋਪ ਛਿਮਾਪਨ ਕੀਜੈ ॥੨੩੪੯॥ ਦੋਹਰਾ ॥ [੧੩]ਬੈਠਾਯੋ ਜਦੁਰਾਇ ਕੋ ਬਹੁ ਬਿਨਤੀ ਕਰਿ ਭੂਪ ॥ ਕੰਜਨ ਸੇ ਦ੍ਰਿਗ ਜਿਹ ਬਨੇ ਬਨਯੋ ਸੁ ਮੈਨ ਸਰੂਪ ॥੨੩੫੦॥

[੧੪]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕਾਨ੍ਹ ਜੂ ਕੋ ਕੋਪ ॥
ਰਾਜਾ ਜੁਧਿਸਟਰ ਛਮਾਪਨ ਕਰਤ ਭਏ ਧਿਆਇ ॥

॥ [੧੫]ਅਥ ਰਾਜਾ ਜੁਧਿਸਟਰ ਰਾਜਸੂਅ ਜੱਗ ਕਰਤ ਭਏ ॥ [੧੬]ਸ੍ਵੈਯਾ ॥ ਸਉਪੀ ਹੈ ਸੇਵ ਹੀ ਪਾਰਥ ਕਉ, ਦਿਜ ਲੋਕਨ ਕੀ; ਜੋ ਪੈ ਨੀਕੀ ਕਰੈ ॥ ਅਰੁ ਪੂਜ

---

ੳ. ਜਿਹੜੇ ਵਿਦਵਾਨ ਕ੍ਰਿਸ਼ਨ ਜੀ ਨੂੰ ਇਕ ਮਾਸੂਮਵਤਾਰ ਜਾਣ ਕੇ ਇਸ ਸ੍ਰੀ ਸ੍ਯਾਮ ਜੀ (ਦਸਮੇਸ਼) ਤੇ ਸ਼ੰਕਾ ਕਰਦੇ ਹਨ ਕਿ ਕ੍ਰਿਸ਼ਨ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਜਿਹੇ ਇਕ ਦੇ ਪੁਜਾਰੀ ਇਹ ਅਹਿਮੀਅਤ ਕਿਵੇਂ ਦੇ ਸਕਦੇ ਹਨ । ਇਹ ਸ਼ੰਕੇ ਵਾਲੀ ਕਹਾਣੀ ਨਹੀਂ, ਸ੍ਰੀ ਕ੍ਰਿਸ਼ਨ ਜੀ ਨੂੰ ਗੁਰਬਾਣੀ ਕਰਤਾਰ ਕਰਕੇ ਗਰਦਾਨਦੀ ਹੈ ਇਕ ਬਾਰ ਨਹੀਂ ਇਹ ਸੈਂਕੜੇ ਬਾਰ ਸੰਕੇਤ ਮਿਲਦੇ ਹਨ ਐਥੇ ਨਮੂਨੇ ਲਈ ਇਕ ਉਪਾਗ੍ਰਪੇਸ਼ ਹੈ:—

ਅਬ ਤੋ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥
ਰਾਮ ਕੀਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩॥ਪੰ: ੯੬੯॥

ਸਬਦਾਰਥ ਪੋਥੀ ਅਨੁਸਾਰ—

ਜਿਸਦੇ ਹੱਥ ਵਿਚ ਸਾਰੰਗ ਨਾਮ ਦਾ ਧਨੁਖ ਹੈ । ਇਸਨੂੰ (ਵਾਹਿਗੁਰੂ) ਕਿਤੇ ਕ੍ਰਿਸ਼ਨ ਤੇ ਵਿਸ਼ਨੂੰ ਜੀ ਨੂੰ ਸਰਗੁਣ ਰੂਪ ਦੇ ਵਿਚ ਕਰਤਾਰ ਕਿਹਾ ਹੈ ਕਿਤੇ ਵਾਹਿਗੁਰੂ ਐ ਸ੍ਰੀ ਕਬੀਰ ਜੀ ਸਾਰੰਗਬਾਨੀ ਕਹਿ ਕੇ ਇਸੇ ਨਾਮ ਨੂੰ (ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ) ਕਹਿ ਕੇ ਸਪਸ਼ਟ ਕਰ ਦਿੱਤਾ ਹੈ ॥ ਜਿਥੇ ਸ਼ੰਕੇ ਦੀ ਗੁੰਜਾਇਸ਼ ਨਹੀਂ ਰਹਿਣ ਦਿੱਤੀ ।

---

ਹੈ ਸੋ ਹੁੰਦਾ ਹੈ) (41) ਨਿਰਾਹਾਰੀ ਨਿਰਵੈਰੁ ਸਮਾਇਆ (ਬਿਨਾਂ ਅਹਾਰ ਕੁਝ ਖਾਣ ਪੀਣ ਤੋਂ ਬਿਨਾਂ ਹੈ ਅਤੇ ਕਿਸੇ ਨਾਲ ਉਸਦਾ ਵੈਰ ਨਹੀਂ ਸਰਬ ਥਾਨਾ ਤੇ ਸਮਾਇਆ ਹੋਇਆ ਹੈ ਅਤੇ ਇਸ ਖੇਲ ਦੇ ਕਰਨ ਲਈ । (42) ਧਾਰਿ ਖੇਲੁ ਚਤੁਰਭੁਜ ਕਹਾਇਆ (ਇਸ ਜਗਤ ਵਿਚ ਉਹ ਚਾਰ ਬਾਹਾ ਵਾਲਾ ਕੁਹਾਉਂਦਾ ਹੈ) ਅਤੇ (43) ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤ ਸਭ ਮੋਹੈਗਾ । (9) (ਸਾਵਲ ਰੰਗ ਹੋਣ ਕਰਕੇ (ਸਾਵਲ) ਸੁੰਦਰ ਰੂਪ ਬਣਾਕੇ ਬੰਸਰੀ ਵਜਾ ਕੇ ਸਾਰੇ ਨਰ-ਨਾਰ ਤੇ ਪਸੂ ਪੰਚੀ ਸਭ ਮੋਹ ਲਏ ਸਨ) (44) ਬਨ ਮਾਲਾ ਬਿਭੂਖਨ ਕਮਲ ਨੈਨ ॥ (ਬਨਾਂ ਦੇ ਫਲਾਂ ਦੀ "ਬੈਜਯੰਤੀ" ਮਾਲਾ ਜੋ ਕ੍ਰਿਸ਼ਨ ਜੀ ਗਿਟਿਆਂ ਤਕ ਲੰਬੀ ਪਹਿਨਦੇ ਸਨ, ਇਹ ਕ੍ਰਿਸ਼ਨ ਜੀ ਦਾ ਖਾਸ ਗਹਿਣਾ ਸੀ ਨੇਤ੍ਰ ਜਿਸਦੇ ਕਮਲ ਫੁਲ ਸਨ । ਸੁੰਦਰ ਕੁੰਡਲ

੧. ਚੰਦ੍ਰਵਤੀ ਰਾਜ ਦੀ ਰਾਜਧਾਨੀ ਸੀ । ਜਿਸਦੇ ਜਗ ਵਿਚ ਹੋਰ ਦੂਸਰਾ ਕੋਈ ਨਹੀਂ ਸੀ । ਇਹੋ ਜਿਹੇ ਸੂਰਮੇ ਨੂੰ ਮਾਰਨ ਕਰਕੇ ਕ੍ਰਿਸ਼ਨ ਜੀ ਦੀ ਪ੍ਰਭਤਾਈ ਠੀਕ ਮੰਨੀ ਜਾਂਦੀ ਹੈ ॥੨੩੪੪॥

੨. ਕਈ ਕਹਿੰਦੇ ਹਨ ਕ੍ਰਿਸ਼ਨ ਜੀ ਬੜਾ ਸੂਰਮਾ ਹੈ ਜਿਸ ਨੇ ਸਿਸ਼ਪਾਲ ਜਿਹੇ ਸੂਰਮੇ ਨੂੰ ਮਾਰ ਦਿੱਤਾ । ਜਿਸ ਨੂੰ ਇੰਦਰ ਤੇ ਸੂਰਜ, ਜਮਰਾਜ ਜਿਹੇ ਵੀ ਜਿਹੜੇ ਹੁੰਦੇ ਹਨ ਉਹਨਾਂ ਤੋਂ ਭੀ ਜਮਲੋਕ ਨੂੰ ਨਹੀਂ ਸੀ ਭੇਜਿਆ ਜਾਂਦਾ ।

੩. ਸੋ ਉਸਨੂੰ ਇਕ ਅੱਖ ਦੇ ਝਮਕੇ ਦੇ ਵਿਚ ਜਦੋਂ ਜੀਅ ਵਿਚ ਆਇਆ ਤਾਂ ਮਾਰ ਦਿੱਤਾ । ਸ੍ਰੀ ਕ੍ਰਿਸ਼ਨ ਜੀ ਨੂੰ ਚੋਦਾਂ ਲੋਕਾਂ ਦਾ ਕਰਤਾਰ ਠੀਕ ਮੰਨ ਲਿਆ ॥੨੩੪੫॥

੪. ਸਵੈਯਾ ॥ ਸਾਧਾਂ ਸੰਤਾਂ ਨੇ ਇਸ ਨੂੰ ਚੌਦਾਂ ਲੋਕਾਂ ਦਾ ਕਰਨ ਵਾਲਾ ਦਿਲ ਵਿਚ ਜਾਣ ਲਿਆ ਅਤੇ ਉਹ ਕਹਿੰਦੇ ਹਨ ਦੇਵ ਅਤੇ ਦੈਂਤ ਅਤੇ ਭੌਤਕ ਸੰਸਾਰ ਸਭ ਇਸੇ ਨੇ ਰਚੇ ਹਨ ਬੇਦਾਂ ਤੋਂ ਵੀ ਇਹਨਾਂ ਹੀ ਗੁਣਾਂ ਦੀ ਜਾਣਕਾਰੀ ਮਿਲਦੀ ਹੈ । ਜੋ ਕਿਹਾ ਹੈ ।

੫. ਸੂਰਮਿਆ ਨੇ ਕ੍ਰਿਸ਼ਨ ਜੀ ਨੂੰ ਸਭ ਤੋਂ ਵੱਡਾ ਸੂਰਮਾ ਵੇਖਿਆ ਹੈ, ਹਰਿ (ਕ੍ਰਿਸ਼ਨ) ਨੂੰ ਪਰ ਰਾਜਿਆਂ ਨੇ ਰਾਜਾ ਸਮਝਕੇ ਖੁਣਸ ਖਾਧੀ ਭਾਵ ਈਰਖਾ ਕੀਤੀ ਹੈ । ਹੋਰ ਜਿਹੜੇ ਵੈਰੀ ਉਥੇ ਖੜੇ ਸਨ ਉਹਨਾਂ ਨੇ ਕ੍ਰਿਸ਼ਨ ਜੀ ਨੂੰ ਠੀਕ ਕਾਲ ਕਰਕੇ ਪਛਾਣਿਆ ਹੈ ॥੨੩੪੬॥

੬. ਸਵੈਯਾ ॥ ਸ੍ਰੀ ਕ੍ਰਿਸ਼ਨ ਜੀ ਹੱਥ ਵਿਚ ਸੁਦ੍ਰਸ਼ਨ ਚੱਕ੍ਰ ਲੈ ਕੇ ਖੜੇ ਹਨ । ਬੜੇ ਜੋਸ਼ ਵਿਚ ਆਏ ਹੋਏ ਹਨ ਅਤੇ ਬਹੁਤ ਹੀ ਕ੍ਰੋਧ ਵਿਚ ਭਰੇ ਹੋਏ ਹਨ ਹੋਰ ਕਿਸੇ ਵੈਰੀ ਨੂੰ ਹਿਰਦੇ ਵਿਚ ਨਹੀਂ ਲਿਆਉਂਦੇ ।

੭. ਉਥੇ ਹੀ ਸਭਾ ਦੇ ਵਿਚ ਗਰਜਦਾ ਸੀ ਸਾਰਾ ਹੀ ਕਾਲ ਦਾ ਸਰੂਪ ਧਾਰਕੇ । ਜਿਸ ਨੂੰ ਵੈਰੀ ਵੇਖਕੇ ਹੀ ਡਰ ਨਾਲ ਪ੍ਰਾਣ ਤਜ ਦਿੰਦਾ ਹੈ ਅਤੇ ਸੰਤ ਦਰਸ਼ਨ ਕਰਕੇ ਜੀਵਨ ਦਾਨ ਦੀ ਪ੍ਰਾਪਤੀ ਕਰਦੇ ਹਨ ॥੨੩੪੭॥

੮. ਰਾਜਾ ਯੁਧਿਸ਼ਟਰ ਕਹਿੰਦਾ ਹੈ ॥

੯. ਸਵੈਯਾ ॥ ਜਦੋਂ ਹੋਰ ਕਿਸੇ ਦੀ ਸਾਹਮਣੇ ਹੋ ਕੇ ਬੋਲਣ ਦੀ ਜੁਰੱਤ ਨਾ ਪਈ ਤਦ ਆਪ ਹੀ ਰਾਜਾ ਯੁਧਿਸ਼ਟਰ ਨੇ ਉੱਠ ਕੇ ਹੱਥ ਜੋੜ ਕੇ ਗਲ ਕਹੀ - ਹੇ ਪ੍ਰਭੂ ਜੀ ਕ੍ਰੋਧ ਨੂੰ ਛੱਡੋ। ਸਿਸ਼ਪਾਲ ਤਾਂ ਬਹੁਤ ਮੂਰਖ ਸੀ, ਸੋ ਤੁਸੀਂ ਚਕ੍ਰ ਲੈ ਕੇ ਛਿਨ ਦੇ ਵਿਚ ਮਾਰ ਦਿੱਤਾ ਹੈ ।

੧੦. ਇਸ ਤਰ੍ਹਾਂ ਕਹਿਕੇ ਚਰਨ ਪਕੜ ਲਏ ਅਤੇ ਦੋਹਾਂ ਨੇਤ੍ਰਾਂ ਤੋਂ ਪਾਣੀ ਵਗ ਤੁਰਿਆ । ਹੇ ਕ੍ਰਿਸ਼ਨ ਜੀ! ਜੇ ਤੁਹਾਨੂੰ ਕ੍ਰੋਧ ਆ ਜਾਵੇ ਤਾਂ ਸਾਡਾ ਉਸ ਦੇ ਅਗੇ ਕੀ ਜੋਰ ਹੈ ? ੨੩੪੮॥

੧੧. ਸਵੈਯਾ ॥ ਮੈਂ ਤੁਹਾਡਾ ਦਾਸ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਵੀ ਸਯਾਮ ਜੀ ਕਹਿੰਦੇ ਹਨ ਹੇ ਹਰਿ ਜੀ ਤੁਸੀਂ ਸੁਣ ਲਵੋ । ਜੇ ਤੁਸੀਂ ਚਿੱਤ ਵਿੱਚ ਕ੍ਰੋਧ ਕਰ ਲਵੋ ਤਾਂ ਸਾਡੀ ਮੌਤ ਹੈ, ਜੇ ਕ੍ਰਿਪਾ ਦ੍ਰਿਸ਼ਟੀ ਕਰਕੇ ਵੇਖੋ ਤਾਂ ਉਸ ਪਲ ਵਿਚ ਜੀਵਨ ਹੈ ।

੧੨. ਇਸ ਲਈ ਪ੍ਰਸੰਨ ਚਿਤ ਹੋ ਕੇ ਸਭਾ ਦੇ ਵਿਚ ਆ ਕੇ ਬੈਠੋ। ਕੋਈ ਜੱਗ ਦੀ ਸਮਗ੍ਰੀ ਲਈ ਸੋਚ ਕੇ ਵੇਖੋ । ਮੈਂ ਤੁਹਾਨੂੰ ਪ੍ਰਭੂ ਜਾਣ ਕੇ ਬੇਨਤੀ ਕਰਦਾ ਹਾਂ । ਹੇ ਪ੍ਰਭੂ ਜੀ! ਹੁਣ ਕ੍ਰੋਧ ਨੂੰ ਛੱਡਕੇ ਸ਼ਾਂਤੀ ਵਿਚ ਆਉ ॥੨੩੪੯॥

੧੩. ਦੋਹਰਾ ॥ ਕ੍ਰਿਸ਼ਨ ਜੀ ਨੂੰ ਬੈਠਾਲਿਆ ਬਹੁਤ ਬੇਨਤੀਆਂ ਕਰਕੇ ਰਾਜੇ ਯੁਧਿਸ਼ਟਰ ਨੇ । ਜਿਸ ਕ੍ਰਿਸ਼ਨ ਦੇ ਕੰਵਲ ਫੁੱਲ ਜਿਹੇ ਨੇਤ੍ਰ ਹਨ ਅਤੇ ਕਾਮਦੇਵ ਜਿਹਾ ਸੁੰਦਰ ਸਰੂਪ ਹੈ ॥੨੩੫੦॥

੧੪. ਇਥੇ ਹੀ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਕ੍ਰਿਸ਼ਨ ਜੀ ਦਾ ਕ੍ਰੋਧ ਕਰਨਾ । ਰਾਜਾ ਯੁਧਿਸ਼ਟਰ ਨੇ ਖਿਮਾ ਮੰਗਣੀ ਤੇ ਕ੍ਰਿਸ਼ਨ ਜੀ ਸ਼ਾਂਤੀ ਵਿਚ ਆਏ ਦਾ ਧਿਆਇ ਸਮਾਪਤ ਹੋਇਆ ॥

---

੧੫. ਹੁਣ ਅੱਗੇ ਰਾਜਾ ਯੁਧਿਸ਼ਟਰ ਦਾ ਰਾਜਸੀਅ ਜੱਗ ਕਰਨਾ ਅਰੰਭ ਹੁੰਦਾ ਹੈ ॥

੧੬. ਸਵੈਯਾ ॥ ਅਰਜਨ ਨੂੰ ਬ੍ਰਾਹਮਣਾਂ ਦੀ ਸੇਵਾ ਸੌਂਪ ਦਿੱਤੀ ਹੈ ਜੋ ਚੰਗੀ ਤਰ੍ਹਾਂ ਅਤੇ ਰਿਖੀਆਂ ਦੀ ਪੂਜਾ ਮਾਦਰੀ ਦੇ ਪੁਤਰ ਦੋਇ (ਨਕੁਲ ਤੇ ਸਹਿਦੇਵ)

---

ਮੁਕਟ ਬੈਨ (ਕੰਨਾਂ ਦੇ ਵਿਚ ਬੜੇ ਸੁੰਦਰ ਕੁੰਡਲ ਤੇ ਸਿਰ ਤੇ ਮੋਰ ਮੁਕਟ ਹੱਥ ਵਿਚ ਬੰਸਰੀ ਸੋਭਦੀ ਸੀ) (45) ਸੰਖ ਚਕ੍ਰ ਤੇ ਗਦਾ ਹਥਾਂ ਵਿਚ ਧਾਰੇ ਹੋਏ ਹਨ, ਰਥ ਹੱਕਣ ਵਿਚ ਸ੍ਰੋਮਣੀ ਸਾਰਥੀ ਹੈ ਜਿਸ ਨੇ ਮਹਾਂ ਭਾਰਤ ਦੇ ਜੁਧ ਵਿਚ ਅਰਜਨ ਦਾ ਰਥ ਹਕਿਆ ਸੀ ਅਤੇ ਜੋ ਸੰਤਾਂ ਦਾ ਸੰਗੀ ਹੈ। (10) ਤ੍ਰਿਭਵਣ ਧਣੀ ॥ ਜਿਸਦੇ ਪੀਲੇ ਬਜਾਰ ਪਹਿਨੇ ਹੋਏ ਨੇ ਉਹ ਕ੍ਰਿਸ਼ਨ ਤਿੰਨਾਂ ਲੋਕਾਂ ਦਾ ਮਾਲਕ ਹੈ । (46) ਪੀਤ ਪੀਤੰਬਰ (47) ਜਗੰਨਾਥੁ ਗੋਪਾਲੁ ਮੁਖਿ ਭਣੀ (ਜਗਤ ਦਾ ਮਾਲਿਕ ਜਿਸ ਨੂੰ ਮੁਖ ਤੋਂ ਗੋਪਾਲੁ ਕਿਹਾ ਜਾਂਦਾ ਹੈ) (48) ਸਾਰਿੰਗ ਦਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ (11) ਜਿਸ ਦੇ ਇਕ ਹਥ ਦੇ ਵਿਚ ਸਾਰਿੰਗ (ਧਨਖ) ਧਾਰਿਆ ਹੋਇਆ ਹੈ ਉਹ ਵਿਸ਼ਨੂੰ ਭਗਵਾਨ ਜਦੋਂ ਮੇਰਾਠ ਦੇ ਵਿਚ ਨਾਮਦੇਵ ਨੂੰ ਦਰਸ਼ਨ ਦੇਣ ਲਈ ਗਿਆ ਸੀ ਤਾਂ ਭਗਤ ਜੀ ਦੇ ਕੋਲ ਇਕ ਛੋਟੀ ਜਿਹੀ ਇੱਟ ਪਈ ਸੀ ਜੋ ਉਹਨਾ ਦਿਨਾਂ ਵਿਚ ਸਾਫ ਸੁਥਰੀ ਨਹੀਂ ਸੀ ਹੁੰਦੀ ਪਰ ਵਿਸ਼ਨੂੰ ਭਗਵਾਨ ਨੇ ਭਗਤ ਦੇ ਪ੍ਰੇਮ ਨੂੰ ਮੁਖਿ ਰਖਕੇ ਉਸੇ ਇੱਟ ਤੇ ਬੈਠ ਗਏ ਸੀ ਜਿਸ ਲਈ ਭਗਵਾਨ (49) ਵਿਸ਼ਨੂੰ ਜੀ ਨੂੰ ਬੀਠਲਾ ਕਿਹਾ ਜਾਂਦਾ ਹੈ । ਗੁਰੂ ਜੀ ਕਹਿੰਦੇ ਹਨ ਹੇ ਪ੍ਰਭੂ ਜੀ ਮੈਂ ਆਪਦੇ ਸਾਰੇ ਨਾਮ ਤੇ ਅੰਗਾਂ ਦੀ ਗਿਣਤੀ ਨਹੀਂ ਕਰ ਸਕਿਆ ਕੁਝ ਥੋੜੇ ਜਿਹੇ ਨਾਮ ਹੀ ਬਿਆਨ ਕੀਤੇ ਹਨ। (50) ਨਿਹ ਕੰਟਕੁ ਨਿਹ ਕੇਵਲੁ ਕਹੀਐ (ਹੇ ਵਾਹਿਗੁਰੂ ਤੈਨੂੰ ਦੁਖਾਂ ਤੋਂ ਰਹਿਤ ਤੇ ਗਿਣਤੀ ਮਿਣਤੀ ਤੋਂ ਬਾਹਰ ਕਹੀਦਾ ਹੈ) (51) ਧਨੰ ਜੈ ਜਲਿ ਥਲਿ ਹੈ ਮਹੀਐ (ਮਇਆ ਤੇ ਵਿਜੈ ਅਤੇ ਜਲਿ, ਥਲਿ, ਧਰਤੀ ਵਿਚ ਪੂਰਨ ਕਹੀਦਾ ਹੈ) (52) ਮਿਰਤ ਲੋਕ ਤੇ ਪਿਆਲਲੋਕ ਸਭ ਦੇ ਨੇੜੇ ਅਸਥਿਰ (ਹਰ ਵੇਲੇ) ਜਿਸਦਾ ਥਾਨ ਸਦਾ ਅਟੁਟ ਹੈ) (12) (53) ਪਤਿਤ ਪਾਵਨ ਦੁਖ ਭੈ ਭੰਜਨੁ ॥ ਅਹੰਕਾਰ ਨਿਵਾਰਣੁ ਹੈ ਭਵ ਖੰਡਨੁ ॥ ਇਸ ਬਾਣੀ ਨੂੰ ਕਹਿੰਦੇ ਨੇ ਸਹੰਸਰ ਨਾਮਾ - ਜਿਸ ਵਿਚ ਅਗੇ ਚਲਕੇ ਬਚਨ ਹੈ, ਏਕ ਜੀਹ ਗੁਣ ਕਵਨ ਬਖਾਨੈ ॥ ਸਹਸ ਫੁਨੀ ਮੁਖ ਅੰਤ ਨ ਜਾਨੈ ॥ ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥੧੬॥ ਪੰ: ੧੦੮੩॥ ਮ: ੫॥

ਅਰਥ—ਹੇ ਪ੍ਰਭੂ ਮੇਰੀ ਇਕ ਜੀਭ ਹੈ ਤੇਰੇ ਗੁਣਾਤਮਕ ਨਾਮ ਬਹੁਤ ਸਾਰੇ ਹਨ ਕਿਹੜੇ-ਕਿਹੜੇ ਤੇਰੇ ਗੁਣਾਂ ਨੂੰ ਯਾਦ ਕਰਕੇ ਵਖਾਣ ਕੀਤਾ ਜਾਵੇ । ਜਦਕਿ ਇਕ ਹਜਾਰ ਜਿਹਬਾ ਵਾਲਾ ਸ਼ੇਸ਼ ਨਾਗ ਵੀ ਤੇਰੇ ਗੁਣਾਤਮਕ ਨਾਮਾਂ ਦਾ ਅੰਤ ਨਹੀਂ ਜਾਣਦਾ । ਹਰ ਰੋਜ ਉਹ ਨਵੇਂ ਤੋਂ ਨਵਾਂ ਨਾਮ ਜਪਦਾ ਹੈ ਦਿਨ ਤੇ ਰਾਤ ਪਰ ਤੇਰੇ ਗੁਣਾਂ ਦੇ ਬਰਾਬਰ ਨਾਮ ਉਹ ਵੀ ਨਹੀਂ ਕਹਿ ਸਕਿਆ । (16) ਸੋਚੋ ਕੀ ਸੇਸ਼ ਨਾਗ ਸੁਦਾਈ ਹੈ ਜਿਹੜਾ ਰੋਜ ਨਵੇਂ ਤੋਂ ਨਵਾ ਨਾਮ ਜਪਦਾ ਹੈ ? ਜਾਂ ਅਸੀਂ ਸੁਦਾਈ ਹਾਂ ਜਿਹੜੇ ਉਸਨੂੰ ਇਕੋ ਨਾਮ ਦੇ ਖੁੰਟੇ ਨਾਲ ਬੰਨਦੇ ਹਾਂ । ਗੁਰਬਾਣੀ ਵਿਚ ਇਹੋ ਨਹੀਂ ਹੋਰ ਵੀ ਅਨੇਕਾਂ ਥਾਂਈ ਅਨੇਕਾਂ ਨਾਮ ਮਿਲਦੇ ਹਨ ਪਰ ਫੇਰ ਵੀ ਸਾਰੇ ਨਾਮ ਗਿਣੇ ਨਹੀਂ ਜਾਂਦੇ ਗੁਰਬਾਣੀ ਦਾ ਪਾਵਨ ਬਚਨ ਹੈ :-

ਜਗਜੀਵਨੁ ਹਰਿ ਧਿਆਇ ਕਰਣੇ ॥ ਨੇਕ ਅਸੰਖ ਨਾਮ ਹਰਿ ਤੇਰੇ ਨ ਜਾਹੀ ਜਿਹਵਾ ਇਤੁ ਗਨਣੇ ॥
ਜੋ ਉਪਦੇਸੁ ਸੁਣੇ ਗੁਰ ਕੇਰਾ ਸੋ ਜਨੁ ਪਾਵੈ ਸੁਖ ਘਣੇ ॥੨॥ ਪੰ: ੧੧੩੫॥ ਮ:੪॥

ਸਤਿਗੁਰ ਪੰਜਵੇਂ ਨਾਨਕ ਵੀ ਅੰਤ ਵਿਚ ਫੈਸਲਾ ਦਿੰਦੇ ਹਨ ਕਿ ਮੇਰੀ ਜ਼ਬਾਨ ਨੇ ਤੇਰੇ ਉਹ ਨਾਮ ਜਪੇ ਹਨ ਜੋ ਤੇਰੇ ਕੀਤੇ ਕੰਮਾਂ ਦੇ ਕਾਰਨ ਪਏ ਹਨ, ਪਰ (ਸਤਿਨਾਮੁ) ਤੇਰਾ ਆਦਿ ਅੰਤ ਢੁਕਦਾ ਮੁਢਲਾ ਨਾਮ ਹੈ । ਜਦੋਂ ਤੂੰ ਨਿਰਗੁਣ ਹੋ ਕੇ ਆਪਣੇ ਆਪ ਨੂੰ ਜਾਹਿਰ ਕੀਤਾ ਤਾਂ ਤੇਰੇ ਕਈ ਨਾਮ ਹੋ ਗਏ ਪਰ "ਤਿਨਾਮ" ਤੇਰਾ ਮੁਢਲਾ ਨਾਮ ਹੈ ਜੋ ਹਰ ਸਮੇਂ ਸਰਗੁਣ ਸਰੂਪ ਧਾਰਨ ਤੋਂ ਪਹਿਲਾ ਵੀ ਵਿਦਮਾਨ ਸੀ । ਜੈਸਾ ਕਿ :—

ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮੁ ਤੇਰਾ ਪਰਾ ਪੂਰਬਲਾ ॥੧੦੮੩॥ਮ:੫॥

ਏਥੇ ਸਬਦਾਰਥ ਪੋਥੀਆਂ ਦੇ ਵਿਦਵਾਨਾਂ ਨੇ ਆਪਣੀ ਰਾਇ ਪ੍ਰਗਟ ਕਰਕੇ ਲਿਖਿਆ ਹੈ ਸਾਰੇ ਹੀ ਪ੍ਰਚਲਤ ਨਾਮ ਜੋ ਲੋਕ ਆਪਣੇ ਇਸਟ ਲਈ ਵਰਤਦੇ ਸਨ । ਇਥੇ ਗੁਰੂ ਜੀ ਨੇ ਵਾਹਿਗੁਰੂ ਲਈ ਵਰਤੇ ਹਨ । ਸਭ ਅਵਤਾਰਾਂ ਆਦਿ ਵਿਚ ਵਾਹਿਗੁਰੂ ਦੀ ਵਡਿਆਈ ਹੈ ਜੋ ਉਹਨਾਂ ਵਿਚ ਕੰਮ ਕਰਦੀ ਹੈ ਅਤੇ ਦਿਸਦੀ ਹੈ, ਇਸ ਲਈ ਉਨ੍ਹਾਂ ਨਾਵਾਂ ਨਾਲ ਵਾਹਿਗੁਰੂ ਨੂੰ ਯਾਦ ਕੀਤਾ ਹੈ । ਸਤਿਨਾਮ ਅਤੇ ਕਿਰਤਮ ਨਾਮ ਛਡਕੇ ਅਸੀਂ ਉਸ ਬਹੁ ਨਾਮੀ ਦੀ ਦੈਰਾਇ ਇਜਤ ਵਧਾਉਂਦੇ ਹਾਂ ਜਾਂ ਸੰਗੋੜਕੇ ਘਟਾਉਂਦੇ ਹਾਂ । ਹਰਿ ਨਾਮ ਦਾ ਰਸ ਸਾਡੀ ਜਬਾਨ ਨੂੰ ਉਦੋਂ ਆਇਗਾ ਜਦੋਂ ਅਸੀਂ ਹਰਿ ਦੇ ਗੁਣਾਂ ਨੂੰ ਯਾਦ ਕਰਾਂਗੇ, ਇਕੋ ਨਾਮ ਨਾਲ ਤਾਂ ਹਰਿ ਦੇ ਸਾਰੇ ਗੁਣ ਅਲੋਪ ਹੋ ਗਏ ਬਾਣੀ ਤਾਂ ਕਹਿੰਦੀ ਹੈ ਕਿ ਉਸ ਪ੍ਰਮ ਸ਼ਕਤੀ ਦੇ ਰਾਤ ਤੇ ਦਿਨ ਗੁਣ ਗਾਓ ਤਦ ਹੀ ਹਰਿ ਦੇ ਨਾਮ ਦਾ ਰਸ (ਸੁਆਦ) ਚੰਗਾ ਲਗੇਗਾ :—

ੳ. ਗੁਰ ਕੈ ਸਬਦੇ ਸਚਿ ਸਮਾਵਹਿ ॥ ਅਨਦਿਨੁ ਗੁਣ ਰਵਹਿ ਦਿਨ ਰਾਤੀ ਰਸਨਾ ਹਰਿ ਰਸੁ ਭਾਇਆ ॥੨॥ਪੰ:੧੦੩੭॥ਮ:੩॥

[੧]ਕਰੈ ਦੋਊ ਮਾਦ੍ਰੀ ਕੇ ਪੁਤ੍ਰ, ਰਿਖੀਨ ਕੀ; ਆਨੰਦ ਚਿਤ ਧਰੈ ॥ [੨]ਭਯੋ ਭੀਮ ਰਸੋਈਆ ਦ੍ਰੂਧਨ ਧਾਮ ਪੈ ਬਯਾਸ ਤੇ ਆਦਿਕ ਬੇਦ ਰਰੈ ॥ ਕੀਯੋ ਸੂਰ ਕੋ ਬਾਲਕ ਕੈਬੇ ਕੋ ਦਾਨ ਜੋ ਜਾਹੀ ਤੇ ਚਉਦਹ ਲੋਕ ਡਰੈ ॥੨੩੫੧॥ [੩]ਸੂਰਜ ਚੰਦ ਗਨੇਸ ਮਹੇਸ ਸਦਾ ਉਠਕੈ ਜਿਹ ਧਿਆਨ ਧਰੈ ॥ ਅਰ ਨਾਰਦ ਸੋ ਸੁਕ ਸੋ ਦਿਜ ਬਯਾਸ ਸੋ ਸਯਾਮ ਭਨੈ ਜਿਹ ਜਾਪ ਰਰੈ ॥ [੪]ਜਿਹ ਮਾਰ ਦਯੋ ਸਿਸਪਾਲ ਬਲੀ ਜਿਹ ਕੇ ਬਲ ਤੇ ਸਭ ਲੋਕੁ ਡਰੈ ॥ ਅਬ ਬਿੱਪਨ ਕੇ ਪਗ ਧੋਵਤ ਹੈ; ਬ੍ਰਿਜਨਾਥ ਬਿਨਾ ਐਸੀ ਕਉਨ ਕਰੈ ॥੨੩੫੨॥ ਸ੍ਵੈਯਾ ॥ [੫]ਆਹਵ ਕੈ ਸੰਗ ਸਤ੍ਰੁਨ ਕੇ ਤਿਨਿ ਤੇ ਕਬਿ ਸ ਯਾਮ ਭਨੈ ਧਨੁ ਲੀਨੋ ॥ ਬਿਪ੍ਰਨ ਕੋ ਜਿਮ ਬੇਦ ਕੇ ਬੀਚ ਲਿਖੀ ਬਿਧ ਹੀ ਤਿਹੀ ਭਾਂਤਹਿ ਦੀਨੋ ॥ [੬]ਏਕਨ ਕੋ ਸਨਮਾਨ ਕੀਯੋ ਅਰੁ ਏਕਨ ਦੈ ਸਭ ਸਾਜ ਨਵੀਨੋ ॥ ਭੂਪ ਜੁਧਿਸਟਰ ਤਉਨ ਸਮੈ ਸੁ ਸਭੈ ਬਿਧ ਜੱਗ੍ਯ ਸੰਪੂਰਨ ਕੀਨੋ ॥੨੩੫੩॥ [੭]ਨ੍ਹਾਨ ਗਯੋ ਸਰਤਾ, ਦਯੋ ਦਾਨ; ਸੁ ਦੈ ਜਲ ਪੈ ਪੁਰਖਾ ਰਿਝਵਾਏ ॥ ਜਾਚਕ ਥੇ ਤਿਹ ਠਉਰ ਜਿਤੇ ਧਨ ਦੀਨ ਘਨੋ ਤਿਨ ਕਉ ਸੁ ਅਘਾਏ ॥ [੮]ਪੁਤ੍ਰ ਲਉ ਪੌਤ੍ਰ ਲਉ, ਪੈ ਤਿਨਕੇ ਗ੍ਰਿਹ ਕੇ, ਅਨਤੈ ਨਹਿ ਮਾਂਗਨ ਧਾਏ ॥ ਪੂਰਨ ਜੱਗ੍ਯ ਕਰਾਇਕੈ ਯੌ ਸੁਖੁ ਪਾਇ ਸਭੈ ਮਿਲਿ ਡੇਰਨਿ ਆਏ ॥੨੩੫੪॥ ਦੋਹਰਾ ॥ [੯]ਜਬੈ ਆਪਨੇ ਗ੍ਰਿਹਿ ਬਿਖੈ ਆਏ ਭੂਪ ਪ੍ਰਬੀਨ ॥ ਜੱਗ੍ਯ ਕਾਜ ਬੋਲੇ ਜਿਤੇ ਸਭੈ ਬਿਦਾ ਕਰਿ ਦੀਨ ॥੨੩੫੫॥ ਸ੍ਵੈਯਾ ॥ [੧੦]ਕਾਨ੍ਹ ਰਹੇ ਬਹੁ ਦਿਵਸ ਤਹਾ ਸੁ ਬਧੂ ਅਪਨੀ ਸਭ ਹੀ ਸੰਗ ਲੈ ਕੈ ॥ ਕੰਚਨ ਦੇਹ ਦਿਪੈ ਜਿਨਕੀ ਤਿਨ ਮੈਨ ਰਹੈ ਪਿਖ ਲੱਜਤ ਹ੍ਵੈਕੈ ॥ [੧੧]ਭੂਖਨ ਅੰਗ ਸਜੇ ਅਪਨੇ ਸਭ ਆਵਤ ਭੀ ਦ੍ਰੁਪਤੀ ਸਿਰਿ ਨਿਐਕੈ ॥ ਕੈਸੇ ਬਯਾਹਯੋ ਹੈ ਸਯਾਮ ਤੁਮੈ; ਸਭ ਮੋਹ ਕਹੋ ਤੁਮ ਆਨੰਦ ਕੈਕੈ ॥੨੩੫੬॥ ਦੋਹਰਾ ॥ [੧੨]ਜਬ ਤਿਨ ਕਉ ਯੌ ਦ੍ਰੁਪਤੀ ਪੂਛਯੋ ਪ੍ਰੇਮ ਬਢਾਇ ॥ ਅਪਨੀ ਅਪਨੀ ਤਿਹ ਬ੍ਰਿਥਾ ਸਭਹੂ ਕਹੀ ਸੁਨਾਇ ॥੨੩੫੭॥ ਸ੍ਵੈਯਾ ॥ [੧੩]ਜੱਗਿ ਨਿਹਾਰ ਜੁਧਿਸਟਰਿ ਕੋ ਮਨ ਭੀਤਰ ਕਉਰਨ ਕੋਪ ਬਸਾਯੋ ॥ ਪੰਡ ਕੇ ਪੁਤ੍ਰਨ ਜੱਗ੍ਯ ਕੀਯੋ ਤਿਹ ਤੇ ਇਨਕੋ ਜਗ ਮੈ ਜਸੁ ਛਾਯੋ ॥ [੧੪]ਐਸੋ ਨ ਲੋਕ ਬਿਖੈ ਹਮਰੋ ਜਸੁ ਹੋਤ ਭਯੋ ਕਹਿ ਸਯਾਮ ਸੁਨਾਯੋ ॥ ਭੀਖਮ ਤੇ ਸੁਤ ਸੂਰਜ ਤੇ ਸੁ ਨਹੀ ਹਮ ਤੇ ਐਸੋ ਜੱਗ ਹ੍ਵੈ ਆਯੋ ॥੨੩੫੮॥

[੧੫]ਇਤ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾ ਅਵਤਾਰੇ ॥

---

ਅ. ਤੇਰੇ ਗੁਣ ਕਹਾ ਮੈ ਕਹਣੁ ਨ ਜਾਈ ॥ ਅੰਤ ਨ ਪਾਰਾ ਕੀਮਤਿ ਨਹੀ ਪਾਈ ॥੨॥
ਆਪੇ ਦਇਆ ਕਰੇ ਸੁਖ ਦਾਤਾ ਗੁਣ ਮਹਿ ਗੁਣੀ ਸਮਾਇਆ ॥੫॥ਉਹੀ॥ ਜਿਸ ਦਾ ਭਾਵ ਸਪਸ਼ਟ ਕਰਦਾ ਹੈ ਕਿ ਗੁਣੀ ਆਪਣੇ ਗੁਣਾਂ ਵਿਚ ਸਮਾਇਆ ਹੁੰਦਾ ਹੈ, ਉਸ ਦੇ ਦਰਸ਼ਨ ਗੁਣਾਂ ਦਵਾਰਾ ਕੀਤੇ ਜਾ ਸਕਦੇ ਨੇ । ਪਰ ਜੇ ਅਸੀਂ ਨਿਰਗੁਣ - ਨਿਰਗੁਣ ਕਹੀ ਜਾਈਏ ਤਾਂ ਕੀ ਨਿਰਗੁਣ ਦੇ ਗੁਣ ਪ੍ਰਗਟ ਹੋ ਜਾਣਗੇ । ਉਸਦਾ ਓਜ ਪ੍ਰਤਾਪ ਤੇ ਬਲ ਪੁਰਸਾਰਥ ਉਸਦੇ ਗੁਣਾਂ ਨੂੰ ਯਾਦ ਕਰਕੇ ਹੀ ਗਾਇਆ ਜਾ ਸਕਦਾ ਹੈ ਜੋ ਗੁਣ ਉਸ ਨੇ ਸਰਗੁਣ ਸਰੂਪ ਧਾਰਕੇ ਕੀਤੇ ਹਨ । ਅਤੇ ਨਾਂਹੀ ਨਿਰੰਕਾਰ ਨਿਰੰਕਾਰ ਕਹਿਣ ਨਾਲ ਉਸਦੇ ਓਜ ਪ੍ਰਤਾਪ ਬਾਰੇ ਕੁਝ ਸਮਝ ਪੈਂਦੀ ਹੈ । ਅਸੀਂ ਇਕੋ ਇਕ ਦਾ ਆਖਰੀ ਨਾਮ ਹੀ ਇਹ ਸਮਝ ਲਿਆ ਹੈ ਕਿ ਉਸ ਦਾ ਇਕੋ ਨਾਮ ਜਪਣਾ ਹੈ - ਸ੍ਰੀ ਦਸਮੇਸ ਪਿਤਾ ਜੀ ਦਾ ਵੀ ਇਹ ਪਾਵਨ ਬਚਨ ਹੈ (ਕ੍ਰਿਸਨ ਵਿਸਨ ਕਬਹੂ ਨਹ ਧਿਆਉਂ) ਜਿਸ ਤੇ ਅਸੀਂ ਸੰਜੇ ਦੀ ਮਾਰ ਖਾਂਦੇ ਕਿ ਗੁਰੂ ਜੀ ਕ੍ਰਿਸ਼ਨ ਜੀ ਦੇ ਗੁਣ ਕਿਵੇਂ ਗਾ ਸਕਦੇ ਹਨ । ਇਸ ਲਈ ਅਸੀਂ ਅੱਖਰੀ ਅਰਥ ਨਹੀਂ ਲੈਣੇ ਇਥੇ ਸਾਨੂੰ ਉਹਨਾਂ ਦਾ ਆਸਾ ਵੇਖਣਾ ਪਏਗਾ, ਬਾਣੀ ਕਹਿੰਦੀ ਹੈ :—
ਏਕੋ ਇਕ ਸਭੁ ਆਖਿ ਵਖਾਣੈ ॥ ਹੁਕਮੁ ਬੂਝੈ ਤਾਂ ਏਕੋ ਜਾਣੈ ॥ਪੰ:੧੧੭੬॥ਮ:੩॥ ਦੇਵੀ ਦੇਵਾ ਵਿਸ਼ਨੂੰ ਜੀ ਦੇ ਵਿਚ ਉਸ ਪਾਰਬ੍ਰਹਮ ਦਾ ਹੁਕਮ ਵਰਤ ਰਿਹਾ ਹੈ ਉਹ ਉਸ ਦੇ ਹੁਕਮ ਦੀ ਕਾਰ ਕਰ ਰਹੇ ਹਨ, ਇਹਨਾਂ ਦੇ ਵਿਚ ਅਸੀਂ ਉਸ ਪਾਰਬ੍ਰਹਮ ਦੇ ਹੁਕਮ ਓਜ ਤੇ ਪ੍ਰਤਾਪ ਨੂੰ ਵੇਖਣਾ ਤੇ ਸਮਝਣਾ ਅਤੇ ਉਸਦੇ ਗੁਣਨ ਵਾਰ ਦੇ ਭੰਡਾਰ ਨੂੰ ਵੇਖਣਾ ਹੈ ।
ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥੧੨॥ ਪੰ: ੯੦੮॥ਮ:੧॥ ਕਰਨ ਕਰਾਵਨ ਵਾਲਾ ਕਰਤਾ ਪੁਰਖ ਆਪ ਹੈ ਪਰ ਇਹ ਉਸ ਦੇ ਹੁਕਮ ਦੀ ਕਾਰ ਕਰ ਰਹੇ ਹਨ:—
ਮਾਨੇ ਹੁਕਮੁ ਜੀਤੈ ਦਰਿ ਸੋਇ ॥ਪੰ: ੮੩੨॥ ਮ:੧॥ ਇਸ ਲਈ ਸ੍ਰੀ ਵਿਸ਼ਨੂੰ ਜੀ ਨੂੰ ਸਮੁਚੀ ਬਾਣੀ ਆਦਿ ਤੇ ਦਸਮ ਬਿਸਨੂੰ ਜੀ ਨੂੰ ਪ੍ਰਵਾਣਤ ਸਰਗੁਣ, ਕਰਤਾਰ ਦਾ ਸਰੂਪ ਵੀ ਮੰਨਦੇ ਹਨ :—
ਕਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਵਹੁ ਜੁ ਤੁਹਿ ਰਾਖੈ ॥ ਪੀਤ ਪੀਤਾਂਬਰ ਤ੍ਰਿਭਵਣ ਧਣੀ
ਥੰਭ ਮਾਹਿ ਹਰਿ ਭਾਖੈ ॥੪॥ ਹਰਨਾਖਸੁ ਜਿਨਿ ਨਖਹਿ ਬਿਦਾਰਿਓ ਸੁਨਿ ਨਰ ਕੀਏ ਸਨਾਥਾ ॥ ਪੰ:੧੧੬੫॥ ਨਾਮਦੇਵ ਜੀ ॥

੧. ਚਿਤ ਦੇ ਵਿਚ ਪ੍ਰਸੰਨਤਾ ਦੇ ਨਾਲ ।

੨. ਰਸੋਈ ਦਾ ਪ੍ਰਬੰਧ ਭੀਮ ਸੈਨ ਕਰੇ- ਦੁਰਯੋਧਨ ਘਰ ਆਏ ਪ੍ਰਾਹੁਣਿਆਂ ਦੀ ਸਾਂਭ ਤੇ ਬਿਆਸ ਆਦਿ ਬ੍ਰਾਹਮਣ ਬੇਦ ਮੰਤਰ ਪੜਦੇ ਹਨ । ਸੂਰਜ ਦਾ ਪੁੱਤਰ ਕਰਨ ਦਾਨ ਦੇਣ ਲਈ ਨੀਯਤ ਕਰ ਦਿੱਤਾ ਹੈ । ਜਿਸ ਕੋਲੋਂ ਚੌਦਾ ਹੀ ਲੋਕ ਡਰਦੇ ਹਨ ॥੨੩੫੭॥

੩. ਸੂਰਜ-ਚੰਦਾਂ, ਗਣੇਸ਼, ਸ਼੍ਰਿਜੀ ਹਮੇਸ਼ਾਂ ਸਵੇਰੇ ਉਠ ਕੇ ਜਿਸ ਦਾ ਧਯਾਨ ਧਰਦੇ ਹਨ । ਨਾਰਦ ਰਿਖੀ ਜਿਹੇ ਸੁਕਦੇਵ ਮੁਨੀ ਜਿਹੇ, ਬਿਆਸ ਜਿਹੇ ਬ੍ਰਾਹਮਣ, ਕਵੀ ਸਜਾਮ ਜੀ ਕਹਿੰਦੇ ਹਨ ਕਿ ਉਸਦਾ ਉਹ ਜਾਪ ਕਰਦੇ ਹਨ ।

੪. ਜਿਸਨੇ ਸਿਸਪਾਲ ਜਿਹੇ ਜੋਧੇ ਨੂੰ ਮਾਰ ਦਿਤਾ, ਜਿਸ ਦੇ ਬਲ ਤੋਂ ਸਾਰੇ ਲੋਕ ਡਰਦੇ ਹਨ । ਉਹ ਕ੍ਰਿਸ਼ਨ ਹੁਣ ਐਥੇ ਬ੍ਰਾਹਮਣਾਂ ਦੇ ਚਰਨ ਧੋਂਦਾ ਹੈ, ਕ੍ਰਿਸ਼ਨ ਜੀ ਤੋਂ ਬਿਨਾਂ ਐਸਾ ਨਿਮਰਤਾ ਵਾਲਾ ਕਾਰਜ ਕੌਣ ਕਰ ਸਕਦਾ ਹੈ ? ॥੨੩੫੨॥

੫. ਸਵੈਯਾ ॥ ਕਵੀ ਸਜਾਮ ਜੀ ਕਹਿੰਦੇ ਹਨ ਕਿ ਜੁੱਧ ਕਰਕੇ ਜਿਹੜਾ ਧਨ ਵੈਰੀਆਂ ਦਾ ਹਥ ਆਇਆ ਸੀ । ਜਿਸ ਤਰ੍ਹਾਂ ਦੀ ਦਾਨ ਬਿਧੀ ਬੇਦ ਵਿਚ ਲਿਖੀ ਹੋਈ ਹੈ, ਉਸੇ ਤਰ੍ਹਾਂ ਦਾਨ ਕਰ ਦਿੱਤੀ ।

੬. ਕਈਆਂ ਦਾ ਆਦਰ ਸਨਮਾਨ ਕੀਤਾ, ਕਈਆਂ ਨੂੰ ਨਵੇਂ ਸਾਰੇ ਸਾਜ ਸਮਾਨ ਬਣਾ ਕੇ ਦੇ ਦਿੱਤਾ ਹੈ । ਰਾਜੇ ਯੁਧਿਸ਼ਟਰ ਨੇ ਉਸ ਵੇਲੇ ਹਰ ਤਰ੍ਹਾਂ ਦੇ ਨਾਲ ਜਗ ਸੰਪੂਰਨ ਕੀਤਾ ॥੨੩੫੩॥

੭. ਜੱਗ ਸੰਪੂਰਨ ਹੋਣ ਉਪਰੰਤ ਇਸ਼ਨਾਨ ਲਈ ਚਲੇ ਗਏ ਉਥੇ ਨਦੀ ਦੇ ਉਤੇ ਜੋ ਮੰਗਤੇ ਸਨ ਉਹਨਾਂ ਨੂੰ ਇਤਨਾ ਦਾਨ ਦਿੱਤਾ ਪਾਣੀ ਦੇ ਕਿਨਾਰੇ ਪੁਰਸ਼ਾਂ ਨੂੰ ਰਜਾ ਦਿੱਤਾ। ਜਿਤਨੇ ਵੀ ਉਥੇ ਮੰਗਤੇ ਸਨ ਉਹਨਾਂ ਨੂੰ ਇਤਨਾ ਬਹੁਤਾ ਧਨ ਦਿੱਤਾ ਜੋ ਰੱਜ ਗਏ ।

੮. ਅਤੇ ਉਹਨਾਂ ਦੇ ਪੁੱਤਰ ਅਤੇ ਪੋਤਰਿਆਂ ਤੱਕ ਉਹਨਾਂ ਦੇ ਘਰ ਦੇ ਜੀਵ ਮੁੜਕੇ ਕਿਸੇ ਕੋਲ ਹੋਰਥਾਂ ਮੰਗਣ ਨਹੀਂ ਗਏ। ਇਸ ਪ੍ਰਕਾਰ ਸਾਰਾ ਜੱਗ ਸੰਪੂਰਨ ਕਰਕੇ ਸਾਰੇ ਹੀ ਮਿਲਕੇ ਮੁੜਕੇ "ਡੇਰੇ" ਘਰਾਂ ਨੂੰ ਆ ਗਏ ॥੨੩੫੪॥

੯. ਦੋਹਰਾ ॥ ਜਦੋਂ ਰਾਜਾ ਯੁਧਿਸ਼ਟਰ ਵਿਦਿਆਧਰ ਮੁੜਕੇ ਆਪਣੇ ਘਰ ਵਿਚ ਆਏ । ਜਿਹੜੇ ਰਾਜੇ ਜੱਗ ਵਾਸਤੇ ਬੁਲਾਏ ਸਨ ਉਹ ਸਾਰੇ ਬਿਦਾ ਕਰ ਦਿੱਤਾ ॥੨੩੫੫॥

੧੦. ਸਵੈਯਾ ॥ ਕ੍ਰਿਸ਼ਨ ਜੀ ਬਹੁਤ ਸਰੇ ਦਿਨ ਉਥੇ ਰਹੇ ਸਾਰੀਆਂ ਰਾਣੀਆਂ ਨੂੰ ਨਾਲ ਲੈ ਕੇ । ਜਿਨਾਂ ਦੀ ਦੇਹ ਸੋਨੇ ਵਾਂਗ ਚਮਕਦੀ ਸੀ, ਜਿਨ੍ਹਾਂ ਨੂੰ ਵੇਖਕੇ ਮੈਨ (ਕਾਮਦੇਵ) ਵੀ ਸ਼ਰਮਸਾਰ ਹੁੰਦਾ ਸੀ ।

੧੧. ਜਿਸ ਦ੍ਰੋਪਤੀ ਨੇ ਅੰਗਾਂ ਦੇ ਵਿਚ ਗਹਿਣੇ ਸਜਾਏ ਹੋਏ ਸਨ, ਉਸ ਨੇ ਉਥੇ ਆ ਕੇ ਕ੍ਰਿਸ਼ਨ ਦੀਆਂ ਸਾਰੀਆਂ ਰਾਣੀਆਂ ਅੱਗੇ ਸਿਰ ਨਿਵਾਇਆ ਫੇਰ ਉਹਨਾਂ ਨੂੰ ਪੁੱਛਣ ਲੱਗੀ ਕਿ ਤੁਹਾਡੀ ਅਲੱਗ-ਅਲੱਗ ਕੀ ਪਛਾਣ ਹੈ - ਕ੍ਰਿਸ਼ਨ ਨੇ ਕਿਵੇਂ ਵਿਆਹਿਆ ਹੈ ਉਹ ਮੈਨੂੰ ਦੱਸੋ ਪ੍ਰਸੰਨ ਹੋ ਕੇ ॥੨੩੫੬॥

੧੨. ਦੋਹਰਾ ॥ ਜਦੋਂ ਦ੍ਰੋਪਤੀ ਨੇ ਉਹਨਾਂ ਪਾਸੋਂ ਇਹ ਗਲ ਪੁੱਛੀ ਪ੍ਰੇਮ ਦੇ ਨਾਲ ਤਾਂ ਆਪੋ-ਆਪਣੀ ਵਿਰਥਾ ਸਾਰੀਆਂ ਰਾਣੀਆਂ ਨੇ ਹੀ ਕਹਿਕੇ ਦੱਸ ਦਿੱਤੀ ॥੨੩੫੭॥

੧੩. ਸਵੈਯਾ ॥ ਰਾਜੇ ਯੁਧਿਸ਼ਟਰ ਦਾ ਜੱਗ ਵੇਖਕੇ, ਕੈਰਵਾਂ ਦੇ ਮਨ ਵਿਚ ਈਰਖਾ ਦਾ ਕ੍ਰੋਧ ਪੈਦਾ ਹੋ ਕੇ ਵਧ ਗਿਆ । ਜਿਹੜਾ ਇਹ ਪੰਡੂ ਰਾਜੇ ਦੇ ਪੁੱਤਰਾਂ ਪਾਂਡਵਾਂ ਨੇ ਜੱਗ ਕੀਤਾ ਹੈ ਇਸ ਕਰਕੇ ਇਹਨਾਂ ਦਾ ਜਗਤ ਵਿਚ ਜਸ ਛਾ ਗਿਆ ਹੈ।

੧੪. ਇਹਨਾਂ ਜਿਹਾ ਲੋਕਾਂ ਵਿਚ ਸਾਡਾ ਜਸ ਨਹੀਂ ਰਿਹਾ - ਜਿਸ ਨੂੰ ਕਹਿ ਕੇ ਕਵੀ ਸਜਾਮ ਜੀ ਨੇ ਸੁਣਾ ਦਿੱਤਾ ਹੈ । ਨਾਂ ਸ੍ਰੀ ਭੀਸ਼ਮ ਪਿਤਾਮਾ ਕੋਲੋਂ ਨਾਂ ਹੀ ਸੂਰਜ ਪੁੱਤਰ ਕਰਨ ਕੋਲੋਂ ਅਤੇ ਨਾ ਹੀ ਸਾਡੇ ਕੋਲੋਂ ਐਸਾ ਜੱਗ ਹੋ ਸਕਿਆ ਹੈ ॥੨੩੫੮॥

੧੫. ਦਸਮ ਸਕੰਧ ਸ੍ਰੀ ਭਗਵਤ ਪੁਰਾਣ ਦਾ ਇਥੇ ਹੁਣ ਬਚਿਤ੍ਰ ਨਾਟਕ ਦੇ ਰੂਪ ਵਿਚ ਕ੍ਰਿਸ਼ਨਾਵਤਾਰ ਜੱਗ ਸੰਪੂਰਨ ਦੀ ਕਥਾ ਸਮਾਪਤ ਹੈ ।

---

ਇਹ ਸਾਰਾ ਉਸੇ ਪ੍ਰਮ ਸ਼ਕਤੀ ਦੇ ਓਜ ਪ੍ਰਤਾਪ ਦਾ ਹੀ ਚਮਤਕਾਰਾ ਹੈ ਜਿਸ ਸ਼ਕਤੀ ਨੇ ਦੇਵੀ ਦੁਰਗਾ ਦੇ ਤੇ ਕ੍ਰਿਸ਼ਨ ਵਿਸਨ ਤੇ ਰਾਮ ਚੰਦ੍ਰ ਵਿਚ ਵਰਤਕੇ ਅਨੇਕਾਂ ਕੌਤਕ ਤੇ ਭਗਤਾਂ ਦਾ ਅੰਗ ਤੇ ਦੈਤਾਂ ਦਾ ਖੈ ਕੀਤਾ । ਜਿਸ ਤਰ੍ਹਾਂ:—

ਝਿਲਮਿਲਿ ਝਿਲਕੈ ਚੰਦੁ ਨ ਤਾਰਾ ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ॥ ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ ॥੪॥
ਪਸਰੀ ਕਿਰਣਿ ਜੋਤਿ ਉਜਿਆਲਾ ॥ ਕਰਿ ਕਰਿ ਦੇਖੈ ਆਪਿ ਦਇਆਲਾ॥ਪੰ ੧੦੩੩॥ਮ:੧॥

ਭਾਵੇਂ ਸੂਰਜ ਚੰਦ ਤਾਰਿਆਂ ਤੇ ਅਕਾਸੀ ਬਿਜਲੀ ਕੋਈ ਵੀ ਆਪਣੀ ਸ਼ਕਤੀ ਨਾਲ ਨਹੀਂ ਝਿਮਕਦੇ । ਪ੍ਰਮ ਸ਼ਕਤੀ ਆਪ ਹੀ ਆਪਣੇ ਨਿਰਾਲੇ ਚੋਜ ਕਰਿ ਕਰਿ ਕੇ ਵੇਖਦੀ ਹੈ । ਫੇਰ ਵੀ ਅਸੀਂ ਕਹਿੰਦੇ ਹਾਂ ਚੰਦ ਚੜ੍ਹ ਆਇਆ ਹੈ, ਸੂਰਜ ਤਪ ਰਿਹਾ ਹੈ ਤਾਰੇ ਘੁੰਮਦੇ ਹਨ, ਬਿਜਲੀ ਚਮਕਦੀ ਹੈ । ਇਸ ਵਿਚ ਵੀ ਅਕਾਲ ਸ਼ਕਤੀ ਤੇ ਉਸਦੇ ਓਜ ਦੀ ਉਪਮਾ ਸਮਾਈ ਹੋਈ ਹੈ ਅਤੇ ਇਹ ਸ਼ਕਤੀਆਂ ਪਰਮ ਸ਼ਕਤੀ ਦੀਆਂ ਲਖਾਇਕ ਹਨ ਸਾਨੂੰ ਇਹਨਾਂ ਦਾ ਅਪਮਾਨ ਕਰਨਾ ਨਹੀਂ ਸੋਭਦਾ, ਇਹਨਾਂ ਦੀ ਵਡਿਆਈ ਵਿਚ ਪਰਮ ਸ਼ਕਤੀ ਦੀਆਂ ਲਖਾਇਕ ਹਨ ਸਾਨੂੰ ਇਹਨਾਂ ਦਾ ਅਪਮਾਨ ਕ੍ਰਰਨਾ ਨਹੀਂ ਸੋਭਦਾ, ਇਹਨਾਂ ਦੀ ਵਡਿਆਈ ਵਿਚ ਪਰਮ ਸ਼ਕਤੀ ਦੀ ਵਡਿਆਈ ਸਮਾਈ ਹੋਈ ਹੈ ।

ਅ - ਦੂਜੇ ਇਸ ਟੀਕੇ ਦੇ ਵਿਚ ਸਰਬ ਭਾਰਤੀ ਵਿਦਵਾਨਾਂ ਦੀ ਰਾਇ ਸਮਾਈ ਹੋਈ ਹੈ ਜੋ ਸਿੱਧ ਕਰਦੀ ਹੈ ਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਕਮਲਾਨਨ ਮੁਖੜੇ ਦੀ ਪਾਵਨ ਰਸਨਾ ਦੁਆਰਾ ਪ੍ਰਗਟ ਕੀਤਾ ਅਤੇ ਜਿਸਦੇ ਵਿਚ ਆਦਿ ਬਾਣੀ ਦਾ ਖਲਾਸਾ ਤੇ ਤੱਤ ਦੇ ਸਰੂਪ ਓਨਰੀ ਢੰਗ ਦੇ ਨਾਲ ਪ੍ਰਗਟ ਪਹਾਰੇ ਜਾਪ ਦੇ ਤੇ ਦਿਸਦੇ ਹਨ ਅਤੇ ਦੱਸਿਆ ਹੈ ਕਿ ਪ੍ਰਭੂ ਦੇ ਨਾਮ ਨੂੰ ਇਕੋ ਨਾਮ ਵਿਚ ਸੀਮਤ ਨਾ ਕਰੋ । ਆਪ ਨੇ ਆਪਣੀ ਬਾਣੀ ਵਿਚ ਇਸ ਪ੍ਰਕਾਰ ਦੇ ਅਨੇਕਾਂ ਨਾਮ ਗੁੰਥਨ ਕਰਕੇ ਨਵੇਂ ਨਵੇਂ ਹਾਰ ਪ੍ਰੋ ਕੇ ਦੱਸਿਆ ਹੈ :

ੳ- ਗੁਣ ਗਾਵੈ ਨਿਤ ਨਵੇ ॥ ਲਖ ਚਉਰਾਸੀਹ ਜੋਨਿ ਨ ਭਵੈ ॥
ਈਹਾਂ ਊਹਾਂ ਚਰਣ ਪੂਜਾਰੇ ॥ ਮੁਖ ਊਜਲੁ ਸਾਚੈ ਦਰਬਾਰੇ ॥੩॥ ਪੰ:੧੩੪੦॥ਮ:੫॥

ਜਿਨ੍ਹਾਂ ਹਸਤੀਆਂ ਦੀ ਪ੍ਰਭੂ ਨਾਲ ਪ੍ਰੀਤ ਬਣ ਆਈ ਹੈ ਉਸ ਨੂੰ ਕੋਈ ਨਾ ਨਿੰਦੇ ਕਿਉਂਕਿ ਉਹ ਇੱਕ ਤਾਂ ਪ੍ਰਭੂ ਦੀ ਕ੍ਰਿਤ ਹੈ ਦੂਜੇ ਉਹਨਾਂ ਨਾਮ ਜਪਕੇ ਪ੍ਰਭੂ ਨਾਲ ਤਾਲਮੇਲ ਹਾਸਲ ਕਰ ਲਿਆ ਹੋਇਆ ਹੈ ਅਤੇ ਉਹ ਭਗਤੀ ਵਿਚ ਪੂਰਨ ਰੱਤੇ ਹੋਏ ਹਨ । ਜਿਸ ਲਈ ਉਹ ਪ੍ਰਭੂ ਦੇ ਜਨ ਹਨ :—

ਅ— ਸਨਕ ਸਨਾਦਿ[1] ਬ੍ਰਹਮਾਦਿ[2] ਇੰਦ੍ਰਦਿਕ[3] ਭਗਤ ਰਤੇ ਬਨਿ ਆਈ ॥ ਨਾਨਕ ਹਰਿ ਬਿਨੁ ਘਰੀ ਨ ਜੀਵਾਂ ਹਰਿ ਕਾ ਨਾਮੁ ਵਡਾਈ ॥੮॥੧॥ਪੰ:੧੨੩੨॥ਮ:੧॥

ਉਹ ਸਰੀਰ ਧ੍ਰਿਗ ਹੈ ਤੇ ਵਿਸ਼ਟਾ ਦਾ ਕੀੜਾ ਹੈ ਜਿਹੜਾ ਹਰਿ ਤੋਂ ਬਿਨਾਂ ਇਹਨਾਂ ਨੂੰ ਹੋਰ ਸਮਝਕੇ ਇਹਨਾਂ ਦੀ ਪੂਜਾ ਸੇਵਾ ਕਰਦਾ ਹੈ - ਇਹਨਾਂ ਦੇ ਵਿਚ ਸਮੋਕੇ ਹਰ ਹੀ ਸਾਰੇ ਕੌਤਕ ਕਰ ਰਿਹਾ ਹੈ । ਇਸ ਲਈ ਇਹ ਸਾਡੇ ਜਸ ਦੇ ਪਾਤਰ ਹਨ । ਬਚਨ ਹੈ :-

ੲ—ਧ੍ਰਿਗੁ ਸਰੀਰੁ ਅਸਤ ਬਿਸਟਾ ਕ੍ਰਿਮ ਬਿਨੁ ਹਰਿ ਜਾਨਤ ਹੋਰ ॥੧॥੧੨੨੮॥ਮ:੫॥

ਇਹ ਇਕ ਸਾਡੇ ਤੇ ਭਰਮ ਜਾਲ ਛਾਇਆ ਹੋਇਆ ਹੈ । ਉਸ ਇਕ ਤੋਂ ਬਿਨਾਂ ਨਾਂ ਕੁਝ ਕਰਦਾ ਹੈ ਨਾਂ ਕਰ ਸਕਦਾ ਹੈ ਸਾਰਾ ਉਸੇ ਦਾ ਪਸਾਰਾ ਹੈ ਉਹੀ ਕਰ ਰਿਹਾ ਹੈ ਜਿਵੇਂ :—

ਸ— ਸਹਸ ਘਟਾ ਮਹਿ ਏਕ ਅਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥ ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥੩॥
ਓਹ ਅਬਿਨਾਸੀ ਬਿਨਸਤ ਨਾਹੀ ॥ ਨਾ ਕੋ ਆਵੈ ਨਾ ਕੋ ਜਾਹੀ ॥ ਗੁਰ ਪੂਰੇ ਹਉਮੈ ਮਲੁ ਧੋਈ ॥ ਕਹੁ ਨਾਨਕ ਮੇਰੀ ਪਰਮਗਤਿ ਹੋਈ ॥੪॥੧॥ਪੰ:੭੩੬॥ਮ:੫॥

੧ੳ ਇੱਕ ਹੈ, ਜੋ ਸਤਿ ਨਾਮੁ ਹਮੇਸ਼ਾਂ ਸਤ ਹੈ ਤੇ ਅਗੇ ਨਾਮ ਉਸ ਦੇ ਅਨੇਕਾਂ ਹਨ ਜਿਨ੍ਹਾਂ ਦੀਆਂ ਭਾਵੇਂ ਸੂਰਤਾਂ 10 ਦਸਾਂ ਗੁਰੂਆਂ ਵਾਂਗ ਅਨੇਕ ਹਨ । ਪਰ ਉਹਿ ਆਪ ਜਨਮ ਮਰਨ ਵਿਚ ਵੀ ਨਹੀਂ ਆਉਂਦਾ ਨਾ ਹੀ ਜੂਨੀ ਵਿਚ ਪੈਂਦਾ ਹੈ ।

ਪ੍ਰਸ਼ਨ ਚਿੰਨ ਨੰ:੧ ਸਾਡੇ ਸਾਹਮਣੇ ਹੁਣ ਇਹ ਪ੍ਰਸ਼ਨ ਆ ਕੇ ਰਾਹ ਰੋਕਦਾ ਹੈ ਕਿ ਜਦ ਆਦਿ ਬਾਣੀ ਪ੍ਰਭੂ ਨੂੰ ਜਨਮ ਮਰਣ ਤੋਂ ਰਹਿਤ ਕਹਿੰਦੀ ਹੈ ਅਤੇ ਦੂਜੇ ਪਾਸੇ ਕ੍ਰਿਸ਼ਨ ਨੂੰ ਕਰਤਾਰ ਕਰਕੇ ਮੰਨਿਆ ਹੈ ਕ੍ਰਿਸ਼ਨ ਦੇ ਤੀਜੇ ਪਾਸੇ ਮਾਤਾ ਪਿਤਾ ਮੰਨੇ ਜਾਂਦੇ ਨੇ ਫੇਰ ਉਹ ਕਰਤਾਰ ਕਿਵੇਂ ਹੋ ਸਕਦਾ ਹੈ । ਪ੍ਰਸ਼ਨ ਅਹਿਮ ਹੈ - ਵਿਚਾਰ ਗੋਚਰਾ ਹੈ । ਜੋ ਕਹਿੰਦਾ ਹੈ ਨੰਦ ਨੂੰ ਕ੍ਰਿਸ਼ਨ ਦਾ ਬਾਪ ਕਿਹਾ ਜਾਂਦਾ ਹੈ ਨੰਦ ਤਾਂ ਆਪ ਅਨੇਕਾਂ ਜੂਨੀਆਂ ਵਿਚ ਭ੍ਰਮਦਾ ਜਦੋਂ ਥਕ ਗਿਆ ਸੀ ਫੇਰ ਉਸ ਨੇ ਭਗਤੀ ਕੀਤੀ ਜਿਸ ਕਰਕੇ ਨੰਦ ਦੇ ਰੂਪ ਵਿਚ ਮਨੁਖਾ ਦੇਹ ਪਾਈ ॥ ਤੁਸੀਂ ਜੋ ਕਹਿੰਦੇ ਹੋ ਕਿ ਕ੍ਰਿਸ਼ਨ ਨੰਦ ਦਾ ਪੁਤਰ ਹੈ - ਦੂਜੇ ਪਾਸੇ ਕ੍ਰਿਸ਼ਨ ਕਰਤਾਰ ਹੈ ਜੋ ਸਭ ਦਾ ਪਿਤਾ ਹੈ ਫੇਰ ਨੰਦ ਆਪ ਕਿਸਦਾ ਪੁਤਰ ਹੋਇਆ ? ਅਤੇ ਜਦੋਂ ਧਰਤੀ ਤੇ ਅਕਾਸ਼ ਦਸੇ ਦਿਸ਼ਾਵਾਂ ਕੁਝ ਵੀ ਨਹੀਂ ਸੀ ਉਸ ਵੇਲੇ ਇਹ ਨੰਦ ਕਿਥੇ ਸੀ ? ਪ੍ਰਭੂ ਪ੍ਰਮ ਪਿਤਾ ਨਾਂ ਕਿਸੇ ਦੁੱਖ ਵਿਚ ਪੈਂਦਾ ਹੈ ਨਾਂ ਹੀ ਕਿਸੇ ਜੂਨੀ ਵਿਚ ਆਉਂਦਾ

### [1]ਜੁਧਿਸਟਰਿ ਕੋ ਸਭਾ ਬਨਾਇ ਕਥਨੰ ॥

ਸ੍ਵੈਯਾ ॥ [2]ਮੈਇਕ ਦੈਤ ਹੁਤੋ ਤਿਨ ਆਇਕੈ ਸੁੰਦਰ ਏਕ ਸਭਾ ਸੁ ਬਨਾਈ ॥ ਲੱਜਤ ਹੋਇ ਰਹੇ ਅਮਰਾਵਤ ਐਸੀ ਪ੍ਰਭਾ ਇਹ ਭੂਮਹਿ ਆਈ ॥ [3]ਬੈਠ ਬਿਰਾਜਤ ਭੂਪ ਤਹਾ ਜਦੁਬੀਰ ਲੀਏ ਸੰਗ ਚਾਰੋਈ ਭਾਈ ॥ ਸਯਾਮ ਭਨੈ ਤਿਹ ਆਭਹਿ ਕੀ ਉਪਮਾ ਮੁਖ ਤੇ ਬਰਨੀ ਨਹੀ ਜਾਈ ॥੨੩੫੯॥ ਸ੍ਵੈਯਾ ॥ [4]ਨੀਰ ਢਰੇ ਕਹੂੰ ਚਾਦਰ ਛੱਤਨ; ਛੂਟਤ ਹੈ ਕਹੂੰ ਠਉਰ ਫੁਹਾਰੇ ॥ ਮੱਲ ਭਿਰੈ ਕਹੂੰ ਮੱਤ ਕਰੀ; ਕਹੂੰ ਨਾਚਤ ਬੇਸਯਨ ਕੇ ਸੁ ਅਖਾਰੇ ॥ [5]ਬਾਜ ਲਰੈ ਕਹੂੰ ਸਾਜ ਸਜੇ ਭਟ ਛਾਜਤ ਹੈ ਅਤਿ ਡੀਲ ਡਿਲਾਰੇ ॥ ਰਾਜਤ ਸ੍ਰੀ ਬ੍ਰਿਜਨਾਥ ਤਹਾਂ ਜਿਮ ਤਾਰਨ ਮੈ ਸਸਿ ਸਯਾਮ ਉਚਾਰੇ ॥੨੩੬੦॥ [6]ਜੋਤਿ ਲਸੈ ਕਹੂੰ ਬੱਜ੍ਰਨ ਕੀ ਕਹੂੰ ਲਾਲ ਲਗੇ ਛਬ ਮੰਦਰ ਪਾਵੈ ॥ ਨਾਗਨਕੋਪੁਰ, ਲੋਕਪੁਰੀਸੁਰ; ਦੇਖ ਪ੍ਰਭਾ ਜਿਹ ਸੀਸ ਨਿਵਾਵੈ॥ [7]ਰੀਝ ਰਹੇ ਜਿਹ ਦੇਖ ਚਤੁਰ ਮੁਖ; ਹੇਰ ਪ੍ਰਭਾ ਸਿਵ ਸੋ ਲਲਚਾਵੈ ॥ ਭੂਮ ਜਹਾਂ ਤਹਾਂ ਨੀਰ ਸੋ ਲਾਗਤ; ਨੀਰ ਜਹਾਂ; ਨਹੀ ਚੀਨਬੋ ਆਵੈ ॥੨੩੬੧॥ [8]ਜੁਧਿਸਟਰ ਬਾਚ ਦ੍ਰੂਜਧਨ ਸੋ ॥ ਸ੍ਵੈਯਾ ॥ [9]ਐਸੀ ਸਭਾ ਰਚਿਕੈ ਸੁ ਜੁਧਿਸਟਰ; ਅੰਧ ਕੋ ਬਾਲਕੁ ਬੋਲ ਪਠਾਯੋ ॥ ਸੂਰਜ ਕੋ ਸੁਤ ਸੰਗ ਲੀਏ ਅਰੁ ਭੀਖਮ ਮਾਨ ਭਰਯੋ ਸੋਊ ਆਯੋ॥ [10]ਭੂਮ ਜਹਾ ਹੁਤੀ, ਲਖਯੋ ਜਲ; ਬਾਰ ਹੁਤੋ ਜਹ, ਭੂਮ ਜਨਾਯੋ ॥ ਜਾਇ ਨਿਸੰਕ ਪਰਯੋ ਜਲ ਮੈ ਕਬਿ ਸਯਾਮ ਕਹੈ ਕਛੁ ਭੇਦ ਨ ਪਾਯੋ ॥੨੩੬੨॥ [11]ਜਾਇ ਪਰਯੋ ਤਬ ਹੀ ਸਰ ਮੈ ਤਨ ਬਸਤ੍ਰ ਧਰੇ ਪੁਨ ਬੂਡ ਗਯੋ ਹੈ ॥ ਬੂਡਤ ਜੋ ਨਿਕਸਯੋ ਸੋਊ ਭੂਪਤ ਚਿੱਤ ਬਿਖੇ ਅਤਿ ਕੋਪ ਕਯੋ ਹੈ ॥ [12]ਕਾਨ੍ਹ ਜੂ ਭਾਰ ਉਤਾਰਨ ਕੇ ਹਿਤ; ਆਂਖ ਸੋ ਭੀਮਹਿ ਭੇਦ ਦਯੋ ਹੈ ॥ ਸੋ ਇਹ ਭਾਂਤ ਸੋ ਬੋਲ ਉਠਿਓ; ਅਰੇ ਅੰਧ ਕੇ ਅੰਧ ਹੀ ਪੁਤ੍ਰ ਭਯੋ ਹੈ ॥੨੩੬੩॥ [13]ਯੌਂ ਜਬ ਭੀਮ ਹਸਯੋ ਤਿਹ ਕਉ ਤੁ ਘਨੋ ਚਿਤ ਭੀਤਰ ਭੂਪ ਰਿਸਾਯੋ ॥ ਮੋਕਹੁ ਪੰਡ ਕੋ ਪੁਤ੍ਰ ਹਸੈ; ਅਬ ਹੀ ਬਧ ਯਾ ਕੋ ਕਰੋ, ਜੀਅ ਆਯੋ ॥ [14]ਭੀਖਮ ਦ੍ਰੋਣ ਰਿਸੇ ਮਨ ਮੈ; ਜੜ ਭੀਮ ਭਯੋ, ਕਹ ਸਯਾਮ ਸੁਨਾਯੋ ॥ ਧਾਮ ਗਯੋ ਅਪੁਨੇ ਫਿਰਕੈ ਸੁ ਸਭਾ ਇਹ ਭੀਤਰ ਫੇਰ ਨ ਆਯੋ ॥੨੩੬੪॥

[15]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦੁਰਜੋਧਨ ਸਭਾ ਦੇਖ ਧਾਮ ਗਏ ਧਯਾਯ ॥

[16]ਅਥ ਦੈਤ ਬਕੱਤ੍ਰ ਜੁੱਧੁ ਕਥਨੰ ॥ ਸ੍ਵੈਯਾ ॥ [17]ਉਤ ਕੋਪ ਦ੍ਰੂਜੋਧਨ ਧਾਮ ਗਯੋ ਇਤ ਦੈਤ ਹੁਤੋ ਤਿਹ ਕੋਪੁ ਬਸਾਯੋ ॥ ਕਾਨ੍ਹ ਹਤਯੋ ਸਿਸਪਾਲ ਹੁਤੋ

---

ਹੈ ਜਿਸ ਦਾ ਨਾਮ ਨਿਰੰਜਨ (ਮਾਇਆ) ਤੋਂ ਬਾਹਰ ਕਿਹਾ ਜਾਂਦਾ ਹੈ ਜਿਸ ਦਾ ਨਾਂ ਕੋਈ ਮਾਤਾ ਹੈ ਨਾ ਪਿਤਾ ਹੈ । ਤਾਂ ਫੇਰ ਕ੍ਰਿਸ਼ਨ ਦੇ ਮਾਤਾ ਪਿਤਾ ਕਿਉਂ ? ਜੇ ਹੈਨ ਤਾਂ ਉਹ ਕਰਤਾਰ ਕਿਵੇਂ ? ਸਬਦ ਹੈ:—

ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ ॥ ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ ॥੧॥ ਤੁਮ੍ ਜੁ ਕਹਤ ਹਉ ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ ॥ ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ ॥੧॥ ਰਹਾਉ ॥ ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥ ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥੨॥੧੯॥

ਪ੍ਰਸਨ੍ ਚਿੰਨ ਨੰ: ੨-

ੴ ਸਤਿਗੁਰ ਪ੍ਰਸਾਦਿ ॥ ਭੈਰਉ ਮਹਲਾ ੫ ਘਰੁ ੧ ॥

ਸਗਲੀ ਥੀਤਿ ਪਾਸਿ ਡਾਰਿ ਰਾਖੀ ॥ ਅਸਟਮ ਥੀਤਿ ਗੋਵਿੰਦ ਜਨਮਾ ਸੀ ॥੧॥ ਭਰਮਿ ਭੂਲੇ ਨਰ ਕਰਤ ਕਚਰਾਇਣ ॥ ਜਨਮ ਮਰਣ ਤੇ ਰਹਤ ਨਾਰਾਇਣ ॥੧॥ ਰਹਾਉ॥ ਕਰਿ ਪੰਜੀਰੁ ਖਵਾਇਓ ਚੋਰ ॥ ਓਹੁ ਜਨਮਿ ਨ ਮਰੈ ਰੇ ਸਾਕਤ ਢੋਰ ॥੨॥ ਸਗਲ ਪਰਾਧ ਦੇਹਿ ਲੋਰੋਨੀ ॥ ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥ ਜਨਮਿ ਨ ਮਰੈ ਨ ਆਵੈ ਨ ਜਾਇ ॥ ਨਾਨਕ ਕਾ ਪ੍ਰਭੁ ਰਹਿਓ ਸਮਾਇ ॥੪॥੧॥ਪੰ:੧੧੩੬॥

ਅਖਰੀ ਅਰਥ—ਐ ਲੋਕੀ ਤੁਸੀਂ ਜੋ ਕਹਿੰਦੇ ਹੋ ਕਿ ਗੋਬਿੰਦ (ਕ੍ਰਿਸਨ) ਅਠਮੀਥਿਤ ਨੂੰ ਜਨਮਿਆ ਸੀ । ਹੋਰ ਸਗਲੀਆ ਥਿਤਾਂ ਪਾਸੇ ਰੱਖ ਦਿਤੀਆ ਹਨ ਤੇ ਇਹ ਮੰਨ ਲਿਆ ਹੈ ਕਿ ਕ੍ਰਿਸ਼ਨ ਅੱਠਵੀਂ ਥਿਤ ਨੂੰ ਹੀ ਜਨਮਿਆ ਸੀ । ਇਹ ਉਹਨਾਂ ਪੁਰਖਾਂ ਦਾ ਕੱਚਾ ਕੰਮ ਹੈ ਜੋ ਅਸਲੀਅਤ ਨੂੰ ਨਹੀਂ ਜਾਣਦੇ । ਨਾਰਾਇਣ ਜਨਮ ਮਰਨ ਦੇ ਵਿਚ ਨਹੀਂ ਆਉਂਦਾ । ਫਲਜੀਰਾ ਪਰਦਾ ਲਾ ਕੇ ਪੱਥਰ ਦੀ ਮੂਰਤੀ ਨੂੰ ਪ੍ਰਦਾ ਲਾ ਕੇ ਖੁਆਂਦੇ ਹਨ ਜਿਸ ਨੂੰ ਕਹਿੰਦੇ ਹਨ ਅਸਾਂ ਠਾਕਰਾਂ ਨੂੰ ਭੋਗ ਲਵਾਇਆ ਹੈ ਪਰ ਅਸਲ ਉਹ ਲੋਕ ਚੋਰ ਹਨ ਨਾਉਂ ਠਾਕਰਾਂ ਦਾ ਲੈਂਦੇ ਨੇ ਪੱਥਰ ਦੇ ਠਾਕਰ ਆਪ ਤਾਂ ਖਾਂਦੇ

੧. ਰਾਜੇ ਯੁਧਿਸ਼ਟਰ ਨੇ ਸਭਾ ਬਨਾਉਣ ਦੀ ਕਥਾ ਦਾ ਵਰਨਨ ਕਰਦੇ ਹਨ

੨. ਸਵੈਯਾ ॥ ਇਕ 'ਮੈ' ਨਾਮ ਦਾ ਦੈਂਤ ਹੁੰਦਾ ਸੀ ਉਸ ਨੇ ਆ ਕੇ ਇਕ ਸਭਾ ਬੜੀ ਸੁੰਦ੍ਰ ਬਣਾਈ । ਜਿਸ ਨੂੰ ਵੇਖ ਕੇ ਅੰਮਰਾਵਤੀ ਇੰਦ੍ਰ ਦੀ ਸਭਾ ਵੀ ਸ਼ਰਮਸਾਰ ਹੁੰਦੀ ਸੀ ਕਿ ਐਸੀ ਸੋਭਾ ਇਸ ਧਰਤੀ ਤੇ ਆ ਗਈ ਹੈ ।

੩. ਜਿਥੇ ਰਾਜਾ ਯੁਧਿਸ਼ਟਰ ਕ੍ਰਿਸ਼ਨ ਨੂੰ ਅਤੇ ਚਾਰਾਂ ਭਰਾਵਾਂ ਨੂੰ ਨਾਲ ਲੈ ਕੇ ਬਿਰਾਜ ਗਿਆ । ਕਵੀ ਸਜਾਮ ਜੀ ਕਹਿੰਦੇ ਹਨ ਕਿ ਉਸ ਦੀ ਜੋ ਸੋਭਾ ਸੀ ਉਹ ਕਹੀ ਨਹੀਂ ਜਾਂਦੀ ॥੨੩੫੯॥

੪. ਸਵੈਯਾ ॥ ਕਿਤੇ ਪਾਣੀ ਬਹਿ ਰਿਹਾ ਹੈ ਕਿਤੇ ਚਾਦਰ ਦੀਆਂ ਛੱਤਾਂ ਵਿਚੋਂ ਪਾਣੀ ਰੁੜ ਰਿਹਾ ਹੈ ਕਿਤੇ ਫੁਹਾਰੇ ਚੱਲ ਰਹੇ ਹਨ । ਕਿਤੇ ਮੱਲ ਘੋਲ ਕਰਦੇ ਨੇ ਕਿਤੇ ਮਸਤ ਹਾਥੀ ਫਿਰਦੇ ਨੇ ਕਿਤੇ ਵੇਸਵਾਵਾਂ ਦੇ ਅਖਾੜੇ ਹੋ ਰਹੇ ਹਨ ।

੫. ਕਿਤੇ ਘੋੜਿਆਂ ਦੀ ਦੌੜ ਹੋ ਰਹੀ ਹੈ ਕਿਤੇ ਭੱਟ ਸੱਜ-ਧਜ ਦੇ ਨਾਲ ਸੱਜ ਰਹੇ ਹਨ ਕਿ ਕਿਤੇ ਸੂਰਮੇ ਡੀਲ ਡੋਲ ਵਖਾ ਰਹੇ ਹਨ । ਉਥੇ ਹੀ ਕ੍ਰਿਸ਼ਨ ਜੀ ਸੱਜ ਰਹੇ ਹਨ। ਜਿਸ ਤਰ੍ਹਾਂ ਤਾਰਿਆਂ ਵਿਚ ਚੰਦ ਸਜ ਰਿਹਾ ਹੁੰਦਾ ਹੈ ਜਿਸ ਦਾ ਇਹ ਜਸ ਸ੍ਰੀ ਸਜਾਮ ਕਵੀ ਜੀ ਉਚਾਰ ਰਹੇ ਹਨ ॥੨੩੬੦॥

੬. ਕਿਤੇ ਹੀਰਿਆਂ ਦੀ ਜੋਤਿ ਚਮਕ ਰਹੀ ਹੈ । ਕਿਤੇ ਲਾਲ ਜੜੇ ਹੋਏ ਹਨ । ਜਿਨ੍ਹਾਂ ਮੰਦਰਾਂ ਵਿਚ ਉਹ ਸੋਭਾ ਦੇ ਰਹੇ ਹਨ । ਨਾਗਨ ਕੋ ਲੋਕ (ਪਤਾਲ ਪੁਰੀ ਪਰ ਲੋਕ (ਸਵਰਗ ਪੁਰੀ) ਦੇਵਤੇ ਉਸ ਸੋਭਾ ਨੂੰ ਵੇਖਕ ਸਿਰ ਨਿਵਾ ਰਹੇ ਹਨ।

੭. ਜਿਸ ਨੂੰ ਵੇਖਕੇ ਬ੍ਰਹਮਾ ਜੀ ਹੈਰਾਨ ਹੋ ਰਹੇ ਹਨ ਜਿਸ ਦੀ ਸੋਭਾ ਨੂੰ ਵੇਖਕੇ ਸ੍ਰਿਜੀ ਜਿਹੇ ਤਯਾਗੀ ਵੀ ਲਲਚਾ ਗਏ ਹਨ। ਜਿਥੇ ਧਰਤੀ ਹੈ ਉਹ ਐਉਂ ਜਾਪਦਾ ਹੈ ਜਿਵੇਂ ਪਾਣੀ ਹੁੰਦਾ ਹੈ, ਜਿਥੇ ਪਾਣੀ ਨਹੀਂ, ਉਹ ਪਾਣੀ ਦੇਖਣ ਵਿਚ ਆਉਂਦਾ ਹੈ ॥੨੩੬੧॥

੮. ਯੁਧਿਸ਼ਟਰ ਕਹਿੰਦਾ ਹੈ ਦੁਰਜੋਧਨ ਨੂੰ ॥

੯. ਸਵੈਯਾ ॥ ਇਹੋ ਜਿਹੀ ਸਭਾ ਦੀ ਬਣਾਵਟ ਬਣਾ ਕੇ ਸ੍ਰੀ ਯੁਧਿਸ਼ਟਰ ਨੇ ਅੰਨ੍ਹੇ ਧ੍ਰਿਤਰਾਸ਼ਟਰ ਦੇ ਪੁੱਤਰ ਦੁਰਯੋਧਨ ਨੂੰ ਸੱਦਾ ਭੇਜ ਦਿੱਤਾ । ਸੂਰਜ ਦੇ ਪੁੱਤਰ ਕਰਨ ਨੂੰ ਅਤੇ ਭੀਸ਼ਮ ਪਿਤਾਮਾ ਨੂੰ ਨਾਲ ਲੈ ਕੇ ਬੜੇ ਮਾਨ ਵਿਚ ਭਰਿਆ ਹੋਇਆ ਦੁਰਜੋਧਨ ਆ ਗਿਆ । ਅਤੇ

੧੦. ਜਿਥੇ ਧਰਤੀ ਸੀ ਉਸਨੂੰ ਉਸਨੇ ਪਾਣੀ ਜਾਣ ਲਿਆ । ਜਿਥੇ ਪਾਣੀ ਸੀ ਉਹ ਧਰਤੀ ਜਾਣ ਲਈ । ਇਕ ਦਮ ਪਾਣੀ ਵਿਚ ਜਾ ਡਿੱਗਿਆ ਕਵੀ ਸਯਾਮ ਜੀ ਕਹਿੰਦੇ ਹਨ ਕਿ ਕੁਝ ਜਾਣ ਨਾ ਸਕਿਆ ॥੨੩੬੨॥

੧੧. ਜਾ ਕੇ ਤਲਾਅ ਦੇ ਵਿਚ ਜਦੋਂ ਜਾ ਡਿੱਗਿਆ ਸਰੀਰ ਉਪਰ ਬਸਤ੍ਰ ਪਾਏ ਹੋਏ ਸਨ ਜੋ ਸਾਰੇ ਭਿੱਜ ਗਏ । ਜਦੋਂ ਸਿਰ ਤੋਂ ਪੈਰਾਂ ਤੱਕ ਭਿੱਜ ਕੇ ਉਹ ਰਾਜਾ ਯੁਧਿਸ਼ਟਰ ਬਾਹਰ ਨਿਕਲਿਆ ਚਿੱਤ ਵਿਚ ਕ੍ਰੋਧ ਭਰ ਗਿਆ ।

੧੨. ਕ੍ਰਿਸ਼ਨ ਜੀ ਨੇ ਇਹ ਧਰਤੀ ਦੇ ਭਾਰ ਉਤਾਰਨ ਦਾ ਕਾਰਣ ਰਚਣਾ ਸੀ । ਸੋ ਇਸ ਲਈ ਭੀਮ ਸੈਨ ਨੂੰ ਅੱਖ ਦਾ ਇਸ਼ਾਰਾ ਕਰ ਦਿੱਤਾ । ਜਿਸ ਇਸ਼ਾਰੇ ਨੂੰ ਪਾ ਕੇ ਉਹ ਬੋਲ ਉਠਿਆ ਕਿ ਅੰਨੇ ਦਾ ਅੰਨ੍ਹਾਂ ਹੀ ਪੁੱਤਰ ਹੋ ਗਿਆ ਹੈ ॥੨੩੬੩॥

੧੩. ਜਦ ਇਸ ਤਰ੍ਹਾਂ ਭੀਮ ਨੇ ਹਾਸੀ ਕੀਤੀ ਤਾਂ ਰਾਜਾ ਦੁਰਯੋਧਨ ਦਿਲ ਵਿਚ ਬਹੁਤ ਖਿਝ ਗਿਆ ਹੈ । ਉਸਨੇ ਕਿਹਾ ਦਿਲ ਵਿਚ ਕਿ ਮੈਨੂੰ ਪੰਡੂ ਰਾਜੇ ਦੇ ਪੁੱਤਰ ਨੇ ਹਾਸੀ ਕੀਤੀ ਹੈ ਜੀਅ ਵਿਚ ਆਉਂਦਾ ਹੈ ਕਿ ਇਸ ਨੂੰ ਕਤਲ ਕਰ ਦੇਵਾਂ।

੧੪. ਕਵੀ ਸਯਾਮ ਜੀ ਕਹਿਕੇ ਸੁਣਾਉਂਦੇ ਹਨ ਕਿ ਭੀਸ਼ਮ ਪਿਤਾਮਾ ਤੇ ਦ੍ਰੋਣਾਚਾਰੀਆ ਨੇ ਮਨ ਵਿਚ ਖਿਝ ਕੇ ਕਿਹਾ ਕੇ ਭੀਮ ਸੈਨ ਬੜਾ ਮੂਰਖ ਹੈ । ਦੁਰਯੋਧਨ ਉਥੋਂ ਹੀ ਮੁੜਕੇ ਘਰ ਨੂੰ ਚਲਾ ਗਿਆ । ਮੁੜਕੇ ਸਭਾ ਵਿਚ ਨਾ ਆਇਆ ॥੨੩੬੪॥

੧੫. ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਦੁਰਯੋਧਨ ਸਭਾ ਦੇਖ ਕੇ ਘਰ ਚਲਾ ਗਿਆ । ਧਿਆਇ ਸਮਾਪਤ ਹੈ।

---

੧੬. ਹੁਣ ਅੱਗੋ ਬਕੱਤ੍ਰ ਦੈਂਤ ਦੇ ਜੁੱਧ ਦੀ ਕਥਾ ਚਲਦੀ ਹੈ ।

੧੭. ਉਧਰ ਤਾਂ ਗੁੱਸੇ ਹੋ ਕੇ ਦੁਰਯੋਧਨ ਘਰ ਨੂੰ ਚਲਾ ਗਿਆ ਇਧਰ ਇਕ ਦੈਂਤ ਸੀ ਉਹ ਕ੍ਰੋਧ ਵਿਚ ਆ ਗਿਆ । ਕ੍ਰਿਸ਼ਨ ਨੇ ਸਿਸ਼ਪਾਲ ਨੂੰ ਮਾਰ ਦਿੱਤਾ ।

---

ਨਹੀਂ ਪਰ ਉਸਨੂੰ ਖੁਆਣ ਦੇ ਬਹਾਨੇ ਉਹ ਚੋਰ ਆਪ ਖਾਂ ਜਾਂਦੇ ਨੇ । ਗੁਰੂ ਜੀ ਹਾਸ ਰਸ ਵਿਚ ਕਹਿੰਦੇ ਹਨ ਐ ਨਿਗੁਰੇ ਪਸ਼ੂ ਉਹ ਪ੍ਰਭ ਸਤ ਸਤਹ ਨਾ ਜਨਮਦਾ ਹੈ ਨਾ ਮਰਦਾ ਹੈ ਇਹ ਹੋਰ ਭੀ ਬੜਾ ਅਪਰਾਧ ਹੈ ਜਿਹੜਾ ਠਾਕਰ ਨੂੰ ਬੱਚਾ ਬਣਾਕੇ ਪੰਘੂੜੇ ਉਪਰ ਪਾ ਕੇ ਲੋਰੀ ਦਿੰਦਾ ਹੈ ।
ਉਹ ਤਾਂ ਮੁਖ ਹੀ ਸੜ ਜਾਇ ਜਿਹੜਾ ਕਹਿੰਦਾ ਹੈ ਕਿ ਠਾਕੁਰ ਜੋਨੀ ਵਿਚ ਆਉਂਦਾ ਹੈ । ਨਾਂ ਉਹ ਆਪ ਜਨਮਦਾ ਹੈ ਨਾ ਮਰਦਾ ਹੈ ਨਾ ਆਉਂਦਾ ਹੈ ਨਾ ਕਿਤੇ ਜਾਂਦਾ ਹੈ ਸਾਰੇ ਸਮਾ ਰਿਹਾ ਹੈ ਦਿਸਦਾ ਕਿਸੇ ਨੂੰ ਨਹੀਂ ।
ਹੁਣ ਲੌ ਇਹਨਾਂ ਦੋਨਾਂ ਸਬਦਾਂ ਦੇ ਕੇਂਦਰੀ ਅਰਥ ।
ਸ੍ਰੀ ਸਯਾਮ ਜੀ ਸਤਿਗੁਰੂ ਨੇ ਇਹ ਪਹਿਲਾਂ ਹੀ ਦੱਸ ਦਿੱਤਾ ਹੈ ਕਿ ਅਕਾਲ ਪੁਰਖ ਪਾਸ ਧਰਤੀ ਨੇ ਦੁਸ਼ਟਾਂ ਦੇ ਭਾਰ ਤੋਂ ਅੱਕ ਕੇ ਅਕਾਲ ਪੁਰਖ ਅੱਗੇ ਬੇਨਤੀ ਕੀਤੀ ਅਕਾਲ ਪੁਰਖ ਨੇ ਬਿਸ਼ਨੂੰ ਭਗਵਾਨ ਬ੍ਰਿਜ ਮੰਡਲ ਵਿਚ ਜਾ ਕੇ ਪ੍ਰਗਟ ਹੋ ਕੇ ਦੁਸਟਾਂ ਦੀ ਜੜ ਪੁਟਕੇ ਧਰਤੀ ਦਾ ਭਾਰ ਹਲਕਾ ਕਰਨ ਲਈ ਵਿਸ਼ਨੂੰ ਜੀ ਦੀ ਡਿਊਟੀ ਲਾਈ, ਇਸ ਤੋਂ ਸਿੱਧ ਹੋ ਜਾਂਦਾ ਹੈ ਕਿ ਪ੍ਰਭੂ ਆਪ ਜਨਮ ਵਿਚ ਨਹੀਂ ਆਇਆ । ਪਰ ਪ੍ਰਮ ਸਤਾ ਤੋਂ ਬਿਨਾਂ ਕੋਈ ਇੱਡਾ ਵੱਡਾ ਕੰਮ ਕਰ ਵੀ ਕੌਣ ਸਕਦਾ ਹੈ ਜਿਸ ਲਈ ਅਕਾਲ ਪੁਰਖ ਨੇ ਆਪਣੀ ਸ਼ਕਤੀ ਜਿਸ ਨੂੰ ਅਸੀਂ ਪ੍ਰਭੂ ਦੀ ਕੁਦਰਤ ਕਰਕੇ ਭਾਣਾ ਕਹਿਕੇ ਹੁਕਮ ਦੀ ਖੇਡ ਮੰਨਦੇ ਹਾਂ । ਜਿਸਨੂੰ ਕਿਹਾ ਮੇਰੇ ਸ੍ਰੀ ਦਸਮੇਸ ਪਿਤਾ ਨੇ ਭਗਵੰਤ ਦੀ ਸ਼ਕਤੀ "ਭਗਉਤੀ" ਆਦਿ ਬਾਣੀ ਵਿਚ = ਭਗਉਤੀ ਮੁਦਰਾ ਮਨ ਮੋਹਿਆ ਮਾਇਆ । ਜਿਸਦਾ ਭਾਵ ਹੈ ਕਿ ਨਿਸ਼ਾਨ ਤਾਂ ਭਗੌਉਤੀ ਵਾਲੇ ਬਣਾਏ ਹੋਏ ਹਨ ਅੰਦਰੋਂ ਮਨ ਮਾਇਆ ਨੇ ਮੋਹਿਆ ਹੋਇਆ ਹੈ । ਜਿਸਦਾ ਭਾਵ ਹੈ ਕਿ ਭਗਉਤੀ ਦੇ ਉਪਾਸ਼ਕ ਨੂੰ ਮਾਇਆ ਵਿਚ ਖਚਤ ਨਹੀਂ ਹੋਣਾ ਚਾਹੀਦਾ ਜੋ ਭਗਵੰਤ ਦੇ ਭਗਤ ਦੇ ਗੁਣਾਂ ਦਾ ਲਖਾਇਕ ਹੈ ॥ ਭਗਉਤੀ ਦੇ ਭਗਤ ਦੇ ਭਗਵੰਤ ਦੇ ਭਗਤਾਂ ਵਾਲੇ ਹੀ ਗੁਣ ਹੁੰਦੇ ਹਨ ।
ਅ—ਭਗਉਤੀ ਰਹਤ ਜੁਗਤਾਂ - ਭਗਉਤੀ ਦਾ ਉਪਾਸ਼ਕ ਜੁਗਤ ਦੇ ਵਿਚ ਵਰਤਦਾ ਹੈ ਜਿਵੇਂ ਕਿ ਵੈਸਨਵ ਭਗਤ ਕਬੀਰ ਜੀ ਨਾਮਦੇਵ ਜੀ ਸੂਰਦਾਸ ਜੀ, ਗੁਰੂ ਰਾਮਾ ਨੰਦ ਜੀ ਰਾਜ ਪੀਪਾ ਭਗਤ ਤੇ ਸੈਣ ਨਾਈ ਆਦਿ ਅਨੇਕਾਂ ਭਗਤ ਗਿਣੇ ਜਾ ਸਕਦੇ ਨੇ ਜੋ ਪ੍ਰਮਾਣਕ ਭਗਤ ਹੋ ਚੁਕੇ ਹਨ ਉਹ ਸਾਰੇ ਭਗਉਤੀ ਦੇ ਭਗਤ ਹੀ ਸਨ ਜਿਸ ਨੂੰ ਪੰਚਮ ਪਾਤਸ਼ਾਹ ਨੇ ਇਸ ਤਰ੍ਹਾਂ ਕਿਹਾ ਹੈ ਕਿ ਭਗਵੰਤ ਦੀ ਭਗਉਤੀ ਦੇ ਲੱਛਣ ਕੀ ਹੁੰਦੇ ਨੇ, ਜਿਨ੍ਹਾਂ ਵਿਚੋਂ ਪੰਚਮ ਸਤਿ ਗੁਰੂ ਦੇ ਦਰਸਾਏ ਗੁਣ ਢੁਕਦੇ ਹੋਣ ਉਸਨੂੰ ਉਸ ਭਗਉਤੀ ਦਾ ਸਹੀ ਭਗਤ ਮੰਨਿਆ ਜਾ ਸਕਦਾ ਹੈ :—
ਬੈਸਨੋ ਸੋ ਜਿਸ ਊਪਰਿ ਸੁ ਪ੍ਰਸੰਨ ॥ ਬਿਸਨ ਕੀ ਮਾਇਆ ਤੇ ਹੋਇ ਭਿੰਨ ॥ ਕਰਮ ਕਰਤ ਹੋਵੈ ਨਿਹਕਰਮ ॥ ਤਿਸੁ ਬੈਸਨੋ ਕਾ ਨਿਹਚਲ ਧਰਮ ॥ ਆਪਿ ਦ੍ਰਿੜੈ ਅਵਰਹਿ ਨਾਮੁ ਜਪਾਵੈ ॥ ਨਾਨਕ ਓਹ ਬੈਸਨੋ ਪਰਮਗਤਿ ਪਾਵੈ ॥੨॥ ਭਗਉਤੀ ਭਗਵੰਤ ਭਗਤਿ ਕਾ ਰੰਗੁ ॥ ਸਗਲ ਤਿਆਗੈ ਦੁਸਟ ਕਾ ਸੰਗੁ ॥
ਜਿਸ ਦਾ ਸਪੱਸ਼ਟ ਭਾਵ ਹੈ ਜਿਸ ਵੈਸ਼ਨੋ ਵਿਚ ਉਪਰੋਕਤ ਗੁਣ ਢੁਕਦੇ ਹੋਣ - ਉਹ ਭਗਤਿ ਤੇ ਭਗਉਤੀ ਅਤੇ ਭਗਵੰਤ ਦਾ ਇਕੋ ਰੰਗ ਹੈ ਜਿਸ ਵਿਚ ਕੋਈ ਅੰਤਰਾ ਨਹੀਂ ॥ ਪੰ: ੨੭੦ ॥ ਸਪੱਸ਼ਟ ਹੈ ਭਗਵੰਤ ਦੀ ਓਜ ਰੂਪ ਸਤਿਆ, ਸ਼ਕਤੀ ਜਿਸਨੂੰ ਕਿਹਾ ਜਾਂਦਾ ਹੈ ਭਗਵੰਤ ਦੀ ਕੁਦਰਤ ਜੋ ਭਗਵੰਤ ਦੀ ਪ੍ਰਤਿਨਿਧ ਤਾਕ ਹੈ, ਜਿਸ ਨੂੰ ਕਿਹਾ ਜਾਂਦਾ ਹੈ ਅਕਾਲੀ ਜੋਤਿ ਉਹ ਸ੍ਰੀ ਦਸਮੇਸ਼ ਸੁਆਮੀ ਦੀ ਭਗਉਤੀ ॥ ਬਾਹਰਲੀਆਂ ਤੇ ਨਿਰੇ ਅੱਖਰੀ ਅਰਥਾਂ ਦੇ ਸ਼ੈਦਾਈ ਹੋਸ਼ ਸੰਭਾਲ ਕੇ ਸੋਚਕੇ ਵੇਖ ਲੈਣ ।
ਹਰਿ ਮੰਦਰਿ ਵਸਤ ਅਨੇਕ ਹੈ ਨਵਨਿਧਿ ਨਾਮੁ ਸਮਾਲਿ ॥ ਧਨੁ ਭਗਵੰਤੀ ਨਾਨਕਾ ਜਿਨਾ ਗੁਰਮੁਖਿ ਲਧਾ ਹਰਿ ਭਾਲ ॥ ਪੰ:੨੪੧੮॥ਮ: ੩॥
ਜਿਸ ਤਰ੍ਹਾਂ ਆਦਿ ਬਾਣੀ ਨੇ ਕ੍ਰਿਸ਼ਨ ਜੀ ਤੇ ਦੋ ਪ੍ਰਸ਼ਨ ਚਿੰਨ ਪ੍ਰਗਟ ਕੀਤੇ ਹਨ ਉਸੇ ਤਰ੍ਹਾਂ ਸ੍ਰੀ ਦਸਮੇਸ਼ ਬਾਣੀ ਵਿਚ ਵੀ ਦੋ ਪ੍ਰਸ਼ਨ ਚਿੰਦਨ ਮੌਜੂਦ ਹਨ :-
ਪ੍ਰਸ਼ਨ ਚਿੰਨ ਨੰ ੧ ॥
ਸੋ ਕਿਮ ਮਾਨਸ ਰੂਪ ਕਹਾਏ ॥ ਸਿਧ ਸਮਾਧ ਸਾਧ ਕਰ ਹਾਰੇ ਕਯ ਹੂੰ ਨ ਦੇਖਨ ਪਾਏ ॥੧॥ਰਹਾਉ॥
ਨਾਰਦ ਬਿਆਸ ਪਰਾਸਰ ਧ੍ਰੂਅ ਸੇ ਧਿਆਵਤ ਧਿਆਨ ਲਗਾਏ ॥ ਬੇਦ ਪੁਰਾਨ ਹਾਰ ਹਠ ਛਾਡਿਓ ਤਦਪ ਧਿਆਨ ਨ ਆਏ ॥੧॥

ਮੇਰੋ ਮਿਤ੍ਰ ਮਰਿਓ ਨ ਰਤੀ ਸੁਕਚਾਯੋ ॥ [੨]ਲੈ ਸਿਵ ਤੇ ਬਰ ਹੌਂ; ਇਹ ਕੋ ਬਧੁ ਜਾਇ ਕਰੋ, ਜੀਅ ਭੀਤਰ ਆਯੋ ॥ ਧਾਇ ਕਿਦਾਰ ਕੀ ਓਰ ਚਲਿਯੋ; ਕਬਿ ਸਯਾਮ, ਇਹੈ ਚਿਤ ਮੈ ਠਹਰਾਯੋ ॥੨੩੬੫॥ [੩]ਬਦ੍ਰੀ ਕਿਦਾਰ ਕੇ ਭੀਤਰ ਜਾਇ ਕੈ; ਸੇਵ ਕਰੀ, ਮਹਾ ਰੁਦ੍ਰ ਰਿਝਾਯੋ ॥ ਲੈ ਕੈ ਬਿਵਾਨ ਚਲਿਓ ਉਤ ਤੇ; ਜਬ ਹੀ ਹਰਿ ਕੇ ਬਧੁ ਕੋ ਬਰੁ ਪਾਯੋ ॥ [੪]ਦ੍ਵਾਰਵਤੀ ਹੂੰ ਕੇ ਭੀਤਰ ਆਇਕੈ ਕਾਨ੍ਹ ਕੇ ਪੁਤ੍ਰ ਸੁ ਜੁੱਧੁ ਮਚਾਯੋ ॥ ਸੋ ਸੁਨਿ ਸਯਾਮ, ਬਿਦਾ ਲੈ ਕੇ ਭੂਪ ਤੇ; ਸਯਾਮ ਭਨੈ ਤਿਹ ਠਉਰ ਸਿਧਾਯੋ ॥੨੩੬੬॥ ਸ੍ਵੈਯਾ ॥ [੫]ਦ੍ਵਾਰਵਤੀ ਹੂੰ ਕੇ ਬੀਚ ਜਬੈ ਹਰਿਜੂ ਗਯੋ ਤਉ ਸੋਊ ਸਤ੍ਰ ਨਿਹਾਰਯੋ ॥ ਸਯਾਮ ਭਨੈ ਤਬ ਹੀ ਤਿਹ ਕਉ ਲਰੁ ਰੇ ਹਮ ਸੋ, ਬ੍ਰਿਜਨਾਥ ਉਚਾਰਯੋ ॥[੬] ਯੌ ਸੁਨਿ ਵਾ ਬਤੀਯਾ ਹਰਿ ਕੋ ਕਸਿ ਕਾਨ ਪ੍ਰਮਾਨ ਲਉ ਬਾਨ ਪ੍ਰਹਾਰਯੋ ॥ ਮਾਨੋ ਤਚੀ ਅਤਿ ਪਾਵਕ ਊਪਰ ਕਾਹੂ ਬੁਝਾਇਬੇ ਕੋ ਘ੍ਰਿਤ ਡਾਰਯੋ ॥੨੩੬੭॥[੭] ਮਾਰਤ ਭਯੋ ਅਰ ਬਾਨ ਜਬੈ ਹਰਿ ਸਿਯੰਦਨ ਵਾਹੀ ਕੀ ਓਰ ਧਵਾਯੋ ॥ ਆਵਤ ਭਯੋ ਉਤ ਤੇ ਅਰ ਸੋ; ਇਤ ਤੇ ਏਊ ਗੇ, ਮਿਲਿਕੈ ਰਨ ਪਾਯੋ ॥ [੮]ਸਿਯੰਦਨ ਹੂੰ ਬਲਿ ਕੈ ਸੰਗਿ ਸਿਯੰਦਨ ਢਾਹਿ ਦਯੋ ਕਬ ਯੌ ਜਸੁ ਗਾਯੋ ॥ ਜਿਉ ਸਹਬਾਜ ਮਨੋ ਚਕਵਾ ਸੰਗ ਏਕ [1]ਧਕਾ ਹੂੰ ਕੇ ਮਾਰ ਗਿਰਾਯੋ ॥੨੩੬੮॥ [੯]ਰਥ ਤੋਰ ਕੈ ਸਤ੍ਰੁ ਕੀ ਨੰਦਗ ਸੋ ਕਬਿ ਸਯਾਮ ਕਹੈ ਕਟਿ ਗ੍ਰੀਵ ਗਿਰਾਈ ॥ ਅਉਰ ਜਿਤੀ ਤਿਹ ਕੇ ਸੰਗ ਸੈਨ ਹੁਤੀ; ਸੁ ਭਲੇ ਜਮਲੋਕ ਪਠਾਈ॥ [੧੦]ਰੋਸ ਭਰਯੋ ਹਰਿ ਠਾਢੋ ਰਹਯੋ ਰਨ ਮੈ ਉਪਮਾ ਕਬਿ ਸਯਾਮ ਸੁਨਾਈ ॥ ਸ੍ਰੀ ਬ੍ਰਿਜਨਾਇਕ ਚਉਦਹੂੰ ਲੋਕ ਮੈ ਪਾਵਤ ਭਯੋ ਬਡੀ ਯੌ ਸੁ ਬਡਾਈ ॥੨੩੬੯॥ ਦੋਹਰਾ ॥ [੧੧]ਦੰਤ ਬੱਕ੍ਰ[ੳ] ਤਬ ਚਿੱਤ ਮੈ ਅਤਿਹੀ ਕੋਪ ਬਢਾਇ ॥ ਸ੍ਰੀ ਜਦੁਪਤ ਜਹ ਠਾਢ ਹੋ ਤਹ ਹੀ ਪਹੁਚਿਓ ਜਾਇ ॥੨੩੭੦॥ ਸ੍ਵੈਯਾ ॥ [੧੨]ਸ੍ਰੀ ਬ੍ਰਿਜਨਾਇਕ ਕਉ ਜਬ ਹੀ ਤਿਨ ਆਇ ਅਯੋਧਨ ਬੀਚ ਹੰਕਾਰਯੋ ॥ ਹਉ ਮਰਿਹਉ ਨਹੀ; ਯੌ ਕਹਯੋ ਤਾਹਿ ਸੁ, ਜਿਉ ਸਿਸਪਾਲ ਬਲੀ ਤੁਹਿ ਮਾਰਯੋ ॥ [੧੩]ਐਸੇ ਸੁਨਯੋ ਜਬ ਸਯਾਮ ਜੂ ਬੈਨ; ਤਬੈ ਹਰਿ ਜੂ ਪੁਨ ਬਾਨ ਸੰਭਾਰਯੋ ॥ ਸਤ੍ਰੁ ਕੋ ਸਯਾਮ ਭਨੈ; ਰਥ ਤੇ ਫੁਨ ਮੂਰਛ ਕੈ ਕਰ ਭੂ ਪਰ ਡਾਰਯੋ ॥੨੩੭੧॥ ਸ੍ਵੈਯਾ ॥ [੧੪]ਲੈ ਸੁਧ ਹ੍ਵੈ ਸੋਊ ਲੋਪ ਗਯੋ; ਫਿਰਿ ਕੋਪ ਭਰਯੋ, ਰਨ ਭੀਤਰ ਆਯੋ ॥ ਕਾਨ੍ਹ ਕੇ ਬਾਪ ਕੋ ਕਾਨ੍ਹ ਹੀ ਕਉ; ਕਟਿ ਮਾਯਾ ਕੋ ਕੈ ਇਕ ਮੂੰਡ ਦਿਖਾਯੋ ॥ [੧੫]ਕੋਪ ਕੀਯੋ ਘਨਿਸਯਾਮ ਤਬੈ ਅਰੁ ਨੈਨ ਦੁਹੂਨ ਤੇ ਨੀਰ ਬਹਾਯੋ ॥ ਹਾਥ ਪੈ ਚਕ੍ਰ ਸੁਦਰਸਨ ਲੈ; ਅਰਿ ਕੋ ਸਿਰ ਕਾਟਿਕੈ

---

1. ਅਧਕ " ੱ " ਲਾ ਕੇ (ਧੱਕਾ) ਬੋਲੋ ।

ੳ. ਦੰਤ ਚਕ੍ਰ - ਪ੍ਰਿਥੁਕੀਰਤਿ ਦੇ ਗਰਬ ਤੋਂ (ਵ੍ਰਿਪ) ਸ਼ਰਮਾ ਦਾ ਪੁੱਤਰ ਕਰਸ ਦੇਸ ਦਾ ਰਾਜਾ ਸੀ ਜੋ ਸਿਸ਼ਪਾਲ ਦਾ ਛੋਟਾ ਭਾਈ ਸੀ । ਸ੍ਰੀ ਕ੍ਰਿਸ਼ਨ ਜੀ ਦਾ ਭਈ ਵੈਰੀ ਸੀ ਜਿਸ ਦੀ ਮੌਤ ਕਰੀਹ ਨਗਰ ਵਿਚ ਸੁਦਰਸ਼ਨ ਚਕ੍ਰ ਨਾਲ ਸ੍ਰੀ ਕ੍ਰਿਸ਼ਨ ਜੀ ਦੇ ਹਥੋਂ ਹੋਈ।

---

ਦਾਨਵ ਦੇਵ ਪਿਸਾਚ ਪ੍ਰੇਤ ਤੇ ਨੇਤਹ ਨੇਤ ਕਹਾਏ ॥ ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ ॥੨॥ ਭੂਮ ਅਕਾਸ ਪਤਾਲ ਸਭੈ ਸਜਿ ਏਕ ਅਨੇਕ ਸਦਾਏ ॥ ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣ ਸਿਧਾਏ ॥੩॥੧॥੮॥੩੨॥ਰਾਗ ਬਿਲਾਵਲ ਪਾਤਸ਼ਾਹੀ ੧੦॥

ਉਸਨੇ ਐਥੇ ਆ ਕੇ ਆਦਮੀ ਆਪ ਨੂੰ ਕਿਵੇਂ ਕੁਹਾਇਆ ਤੇ ਜਿਸ ਨੂੰ ਵੇਖਣ ਲਈ ਸਿੱਧ, ਸਮਾਧੀਆਂ ਲੈਣ ਵਾਲੇ ਸਾਧਨਾ ਕਰ ਕਰ ਕੇ ਥੱਕ ਗਏ ਹਨ ਉਹ ਕਿਵੇਂ ਵੀ ਵੇਖ ਨਹੀਂ ਸਕੇ । ਨਾਰਦ ਜਿਹੇ ਮਹਾਂ ਰਿਸ਼ੀ ਬਿਆਸ ਜਿਹੇ ਬੜੇ ਲਿਖਾਰੀ, ਪ੍ਰਭਾਸੁਰ ਜਿਹੇ ਤਪੱਸਵੀ ਧ੍ਰੂਅ ਜਿਹੇ ਧਿਆਨੀ ਧਿਆ ਧਿਆ ਕੇ ਹਾਰ ਗਏ ਧਿਆਨ ਲਾਉਂਦੇ ਰਹੇ ਅਤੇ ਅੰਤ ਬੇਅੰਤ ਕਹਿਕੇ ਬੈਠ ਗਏ । ਜੋ ਛੋਟਿਆਂ ਵਿਚ ਸਭ ਤੋਂ ਛੋਟਾ ਕਰਕੇ ਜਾਣਿਆਂ ਜਾਂਦਾ ਹੈ ਤੇ ਵੱਡਿਆਂ ਵਿਚ ਸਭ ਤੋਂ ਵੱਡਾ ਕਿਹਾ ਜਾਂਦਾ ਹੈ । ਜਿਸਨੇ ਧਰਤੀ ਤੇ ਅਕਾਸ਼ ਅਤੇ ਪਤਾਲ ਬਣਾਕੇ ਏਕ ਤੋਂ ਅਨੇਕ ਕੁਹਾਇਆ ਹੈ ਜਿਹੜਾਂ ਵੀ ਜੀਵ ਉਸਦੀ ਸਰਣ ਵਿਚ ਆ ਗਿਆ ਉਹ ਕਾਲ ਦੀ ਫਾਂਸੀ ਤੋਂ ਬਚ ਗਿਆ ।

੧. ਜੋ ਉਹ ਮੇਰਾ ਮਿੱਤਰ ਮਾਰ ਦਿੱਤਾ ਹੈ ਜਰਾ ਵੀ ਸੰਕੋਚ ਨਹੀਂ ਕੀਤਾ ।

੨. ਉਸ ਦੇ ਦਿਲ ਵਿਚ ਆਇਆ, ਕਿ ਮੈਂ ਸ਼ਿਵ ਨੂੰ ਪ੍ਰਸੰਨ ਕਰਕੇ ਉਸ ਤੋਂ ਵਰ ਲੈ ਕੇ ਕ੍ਰਿਸਨ ਨੂੰ ਜਾ ਕੇ ਮਾਰ ਦੇਵਾਂ। ਉਠ ਕੇ ਬਦਰੀ ਕਿਦਾਰ ਵੱਲ ਨੂੰ ਚਲਾ ਗਿਆ । ਕਵੀ ਸਆਮ ਜੀ ਕਹਿੰਦੇ ਹਨ ਕਿ ਉਸ ਦੇ ਚਿੱਤ ਵਿਚ ਇਹ ਗੱਲ ਠਹਿਰ ਗਈ ॥੨੩੬੫॥

੩. ਬਦਰੀ ਨਾਥ ਤਰੀਥ ਦੇ ਕਿਦਾਰ ਨਾਥ ਮੰਦ੍ਰ ਵਿਚ ਜਾ ਕੇ ਸ਼ਿਵਜੀ ਦੀ ਸੇਵਾ ਭਗਤੀ ਕਰਕੇ ਸ਼ਿਵਜੀ ਨੂੰ ਪ੍ਰਸੰਨ ਕਰ ਲਿਆ ਅਤੇ ਉਸ ਤੇ ਕ੍ਰਿਸ਼ਨ ਦੇ ਮਾਰਨ ਦਾ ਵਰ ਲੈ ਕੇ ਉਥੋਂ ਬਿਵਾਨ ਤੇ ਚੜ੍ਹ ਕੇ ਚੱਲ ਪਿਆ । ਦੁਆਰਕਾ ਪੁਰੀ ਦੇ ਵਿਚ ਆ ਕੇ

੪. ਕ੍ਰਿਸ਼ਨ ਦੇ ਪੁੱਤ ਨਾਲ ਜੁੱਧ ਕਰਨ ਲੱਗ ਗਿਆ । ਕਵੀ ਸਆਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਯੁਧਿਸ਼ਟਰ ਕੋਲੋਂ ਇਹ ਗੱਲ ਸੁਣਕੇ ਤੇ ਵਿਦਾ ਲੈ ਕੇ ਉਸ ਜੁੱਧ ਦੇ ਮੈਦਾਨ ਵਿਚ ਆ ਗਿਆ ॥੨੩੬੬॥

੫. ਸਵੈਯਾ ॥ ਜਿਸ ਵੇਲੇ ਹਰਿ ਜੀ ਪਾਂਡਵਾਂ ਪਾਸੋਂ ਵਿਦਾ ਹੋ ਕੇ ਦੁਆਰਕਾ ਵਿਚ ਆਏ ਤਾਂ ਆ ਕੇ ਉਹਨਾਂ ਨੇ ਉਸ ਵੈਰੀ ਨੂੰ ਵੇਖਿਆ ॥ ਸਆਮ ਜੀ ਕਹਿੰਦੇ ਹਨ ਕਿ ਉਸ ਵੇਲੇ ਆ ਕੇ ਲਲਕਾਰਾ ਮਾਰਿਆ ਤੇ ਕਿਹਾ ਕ੍ਰਿਸ਼ਨ ਨੇ ਆ ਤੂੰ ਮੇਰੇ ਨਾਲ ਜੁੱਧ ਕਰ ।

੬. ਕ੍ਰਿਸ਼ਨ ਜੀ ਦੀ ਇਹ ਗੱਲ ਸੁਣਕੇ ਦੈਂਤ ਨੇ ਕੰਨ ਤੱਕ ਕਮਾਣ ਖਿੱਚ ਕੇ ਤੀਰ ਕ੍ਰਿਸ਼ਨ ਦੇ ਵੱਲ ਛੱਡ ਦਿੱਤਾ । ਜਾਣੋ ਉਸ ਦੈਂਤ ਨੇ ਬਲਦੀ ਅੱਗ ਦੇ ਉਤੇ ਤੀਰ ਨਹੀਂ ਘਿਉ ਪਾ ਦਿੱਤਾ ਹੈ । ਅੱਗ ਨੂੰ ਬੁਝਾਉਣ ਦੇ ਵਾਸਤੇ ॥੨੩੬੭॥

੭. ਜਿਸ ਵੇਲੇ ਵੈਰੀ ਨੇ ਤੀਰ ਚਲਾ ਦਿੱਤਾ ਕ੍ਰਿਸ਼ਨ ਜੀ ਨੇ ਤੀਰ ਨੂੰ ਕੱਟ ਕੇ ਰੱਥ ਨੂੰ ਭਜਾ ਕੇ ਵੈਰੀ ਕੋਲ ਚਲੇ ਗਏ। ਉਧਰੋਂ ਵੈਰੀ ਆ ਗਿਆ । ਇਧਰੋਂ ਕ੍ਰਿਸ਼ਨ ਜੀ ਚਲੇ ਗਏ ਦੋਹਾਂ ਨੇ ਰਲ ਕੇ ਅੜ ਕੇ ਜੁੱਧ ਕਰਨਾ ਅਰੰਭ ਦਿੱਤਾ ।

੮. ਰਥਾਂ ਵਾਲੀ ਫੌਜ ਦੇ ਨਾਲ ਰਥਾਂ ਵਾਲੀ ਫੌਜ ਨੇ ਰਥ ਢਾਹ ਕੇ ਢੇਰੀ ਕਰ ਦਿਤੇ, ਜਿਸਦਾ ਕਵੀ ਨੇ ਇਸ ਤਰ੍ਹਾਂ ਜਸ ਗਾਇਆ ਹੈ । ਜਿਸ ਤਰ੍ਹਾਂ ਬਾਜ ਜਾਣੋਂ ਚਕਵੇ ਨੂੰ ਇੱਕ ਝਪਟ ਦੇ ਨਾਲ ਮਾਰ ਸੁੱਟਦਾ ਹੈ ।

੯. ਪਹਿਲਾਂ ਵੈਰੀ ਦੇ ਰਥ ਤੋੜ ਦਿੱਤੇ ਫੇਰ ਨੰਦਗ ਤਲਵਾਰ ਦੇ ਨਾਲ ਕਵੀ ਸਆਮ ਜੀ ਕਹਿੰਦੇ ਹਨ ਗਰਦਨ ਕੱਟਕੇ ਸੁੱਟ ਦਿੱਤੀ । ਹੋਰ ਜਿਹੜੀ ਉਸ ਦੇ ਨਾਲ ਫੌਜ ਸੀ ਸੋ ਚੰਗੀ ਤਰ੍ਹਾਂ ਜਮ ਲੋਕ ਨੂੰ ਭੇਜ ਦਿੱਤੀ ॥ ਹਰ ਜੀ

੧੦. ਕ੍ਰੋਧ ਨਾਲ ਭਰੇ ਹੋਏ ਖੜੇ ਰਹੇ ਜਿਸ ਜੁੱਧ ਦੀ ਉਪਮਾ ਕਵੀ ਸਆਮ ਜੀ ਸੁਣਾਉਂਦੇ ਹਨ । ਇਸ ਵੈਰੀ ਨੂੰ ਮਾਰਕੇ ਸ੍ਰੀ ਕ੍ਰਿਸ਼ਨ ਜੀ ਨੇ ਚੌਦਾਂ ਹੀ ਲੋਕਾਂ ਵਿਚ ਵਡਿਆਈ ਹਾਸਲ ਕਰ ਲਈ ॥੨੩੬੯॥

੧੧. ਦੋਹਰਾ ॥ ਜਦੋਂ ਫੌਜ ਦੇ ਮੁਖੀ ਸਮੇਤ ਰਥਾਂ ਸਮੇਤ ਫੌਜ ਮਾਰੀ ਗਈ ਤਦ ਬਕ੍ਰ ਦੈਂਤ ਚਿਤ ਵਿਚ ਅਤੀ ਕ੍ਰੋਧ ਕਰਕੇ ਜਿਥੇ ਕ੍ਰਿਸ਼ਨ ਜੀ ਖੜੇ ਸਨ ਉਥੇ ਹੀ ਜਾ ਪਹੁੰਚਿਆ ॥੨੩੭੦॥

੧੨. ਸਵੈਯਾ ॥ ਜਿਸ ਵੇਲੇ ਸ੍ਰੀ ਕ੍ਰਿਸ਼ਨ ਜੀ ਨੂੰ ਉਸ ਨੇ ਜੁੱਧ ਭੂਮੀ ਵਿਚ ਆ ਕੇ ਵੰਗਾਰਿਆ । ਤੇ ਕਿਹਾ ਮੈਂ ਉਸ ਤਰ੍ਹਾਂ ਨਹੀਂ ਮਰ ਸਕਦਾ ਜਿਵੇਂ ਤੈਂ ਸਿਸਪਾਲ ਬਲਵਾਨ ਨੂੰ ਮਾਰ ਦਿੱਤਾ ਸੀ ।

੧੩. ਜਿਸ ਵੇਲੇ ਹਰਿ ਜੀ ਨੇ ਇਸ ਤਰ੍ਹਾਂ ਸੁਣ ਕੇ ਉਸਦੇ ਬਚਨ ਤਾਂ ਹਰਿ ਜੀ ਨੇ ਤੀਰ ਸੰਭਾਲ ਲਿਆ । ਸਆਮ ਜੀ ਕਹਿੰਦੇ ਹਨ ਕਿ ਵੈਰੀ ਨੂੰ ਤੀਰ ਮਾਰ ਕੇ ਬੇਹੋਸ਼ ਕਰਕੇ ਧਰਤੀ ਤੇ ਸੁੱਟ ਦਿੱਤਾ ਰਥ ਦੇ ਵਿਚੋਂ ॥੨੩੭੧॥

੧੪. ਸਵੈਯਾ ॥ ਜਿਸ ਵੇਲੇ ਦੈਂਤ ਨੂੰ ਸੁਰਤ ਅਈ ਤਾਂ ਉਥੋਂ ਅਲੋਪ ਹੋ ਗਿਆ । ਫੇਰ ਦਮ ਮਾਰ ਕੇ ਰਣ ਭੂਮੀ ਵਿਚ ਆ ਗਿਆ। ਕ੍ਰਿਸ਼ਨ ਜੀ ਦੇ ਪਿਤਾ ਬਾਸਦੇਵ ਦਾ ਇੱਕ ਮਾਇਆਵੀ ਬਣਾਉਟੀ ਸਿਰ ਕੱਟਿਆ ਹੋਇਆ ਬਣਾ ਕੇ ਵਿਖਾ ਦਿੱਤਾ।

੧੫. ਆਪਣੇ ਪਿਤਾ ਬਾਸਦੇਵ ਦਾ ਸਿਰ ਕੱਟਿਆ ਹੋਇਆ ਵੇਖ ਕੇ ਕ੍ਰਿਸ਼ਨ ਜੀ ਕ੍ਰੋਧ ਵਿਚ ਆ ਗਏ ਅਤੇ ਨੇਤ੍ਰਾਂ ਤੋਂ ਪਾਣੀ ਵਗ ਤੁਰਿਆ । ਜੋਸ਼ ਵਿਚ ਆ ਕੇ ਹਥ ਵਿਚ ਸੁਦਰਸ਼ਨ ਚੱਕ੍ਰ ਲੈ ਕੇ ਵੈਰੀ ਦਾ ਸਿਰ ਕੱਟ ਕੇ ਧਰਤੀ ਤੇ ਸੁੱਟ ਦਿੱਤਾ॥੨੩੭੨॥

ਇਥੇ ਬਕਤ੍ਰ ਦੈਂਤ ਦੀ ਮੌਤ ਦਾ ਧਿਆਇ ਸਮਾਪਤ ਹੁੰਦਾ ਹੈ।

---

ਪ੍ਰਸ਼ਨ ਚਿੰਨ ਨੰ: ੨

ਕੇਵਲ ਕਾਲ ਈ ਕਰਤਾਰ ॥ ਆਦਿ ਅੰਤ ਅਨੰਤ ਮੂਰਤਿ ਗੜ੍ਹਨ ਭੰਜਨਹਾਰ ॥੧॥ਰਹਾਉ॥
ਨਿੰਦ ਉਸਤਤ ਜਉਨ ਕੇ ਸਮ ਸਤ੍ਰ ਮਿਤ੍ਰ ਨ ਕੋਇ ॥ ਕਉਨ ਬਾਟ ਪਰੀ ਤਿਸੈ ਪਥ ਸਾਰਥੀ ਰਥ ਹੋਇ ॥੧॥
ਤਾਤ ਮਾਤ ਨ ਜਾਤ ਜਾਕਰ ਪੁਤ੍ਰ ਪੌਤ੍ਰ ਮੁਕੰਦ ॥ ਕਉਨ ਕਾਜ ਕਹਾਹਿੰਗੇ ਤੇ ਆਨ ਦੇਵਕਿ ਨੰਦ ॥੨॥
ਦੇਵ ਦੈਤ ਦਿਸਾ ਵਿਸਾ ਜਿਹ ਕੀਨ ਸਰਬ ਪਸਾਰ॥ ਕਉਨ ਉਪਮਾ ਤਉਨ ਕੋ ਮੁਖ ਲੇਤ ਨਾਮ ਮੁਰਾਰ ॥੩॥੭॥ ਤਿਲੰਗ ਕਾਫੀ ਪਾਤਿਸ਼ਾਹੀ ੧੦॥

ਭਾਵਾਰਥ—ਉਹ ਤਾਂ ਕੇਵਲ ਤੇ ਕੇਵਲ ਇਕੋ ਇਕ ਸਭ ਕਾਲ ਰੂਪ ਤੇ ਕਰਤਾ ਹੈ ਜਿਹੜਾ ਆਦਿ ਤੋਂ ਅੰਤ ਤਕ ਅਨੰਤ ਮੂਰਤਾਂ ਨੂੰ ਢਾਹੁਣ ਤੇ ਬਨਾਉਣ ਵਾਲਾ ਹੈ । ਜਿਸ ਨੂੰ ਨਿੰਦਾ ਤੇ ਉਸਤਤਿ ਇਕ ਬਰਾਬਰ ਹਨ ਅਤੇ ਕੋਈ ਉਸ ਦਾ ਵੈਰੀ ਤੇ ਮਿੱਤਰ ਨਹੀਂ ਹੈ । ਫੇਰ ਕੀ ਵਖਤ ਪੈ ਗਿਆ ਉਸਨੂੰ ਜੋ ਅਰਜਨ ਦੇ ਰਥ ਨੂੰ ਸਾਰੀਥੀ ਬਣਕੇ ਹੱਕਦਾ ਫਿਰੇ । ਜਿਸਦੀ ਨਾਂ ਕੋਈ ਮਾਂ ਹੈ ਨਾ ਪਿਤਾ ਹੈ ਨਾਂ ਕੋਈ ਪੁਤ੍ਰ ਤੇ ਪੋਤ੍ਰਾ ਹੀ ਹੈ ਫੇਰ ਉਸਨੂੰ ਕੀ ਲੋੜ ਪਈ ਜੋ ਆ ਕੇ ਦੇਵਕੀ ਦਾ ਪੁਤਰ ਕਹਾ ਰਿਹਾ ਹੈ । ਜਿਸ ਨੇ ਦੇਵ ਦੈਂਤ ਤੋਂ ਦਿਸਾ ਤੇ ਦੇਸਾਤ੍ਰਾਂ ਰਚੇ ਹਨ ਤੇ ਇਤਨਾ ਬੜਾਂ ਪਸਾਰੇ ਦੀ ਰਚਨਾ ਕੀਤੀ ਹੈ ਉਸ ਨੂੰ ਇਕ ਸੁਰ ਦੈਂਤ ਦੇ ਮਾਰਨ ਵਾਲੀ ਮੁਰਾਰੀ ਕਹਿਣ ਵਿਚ ਕੀ ਵਡਿਆਈ ਹੈ ?੩॥

ਸਾਵਧਾਨ—ਇਹ ਗੁਰੂ ਜੀ ਨੇ ਪੌਹਿਲਾਂ ਹੀ ਦਸ ਦਿਤਾ ਹੈ ਜੋ ਸ੍ਰੀ ਵਿਸ਼ਨੂੰ ਜੀ ਉਸ ਦੇ ਹੁਕਮ ਦੀ ਕਾਰ ਕਰਨ ਲਈ ਜਗਤ ਵਿਚ ਆਇ । ਜਦੋਂ ਕਿਸੇ ਨੇ ਕੋਈ ਖੇਡ ਖੇਲਣੀ ਹੈ ਤਾਂ ਉਸ ਉਸ ਖੇਡ ਦੇ ਖਿਡਾਰੀ ਲਭਣੇ ਪੈਂਦੇ ਨੇ । ਜਿਸ ਕਿਸੇ ਰਾਜੇ ਮਹਰਾਜੇ ਨੇ ਕਿਸੇ ਨਾਲ ਜੁੱਧ ਕਰਨਾ ਹੋਵੇ ਤਾਂ ਮੁਕਾਬਲੇ ਦੇ ਸਸਤ੍ਰ ਪੈਦਾ ਕਰਦਾ ਹੈ । ਪਰ ਆਪ ਅੱਗੇ ਹੋ ਕੇ ਤਾਂ ਕਿਸ ਸਮੇਂ ਹੀ ਲੜਦਾ ਹੈ ਕਿਸੇ ਨਾ ਕਿਸੇ ਨੂੰ ਕਮਾਣ ਸੌਂਪ ਕੇ ਕਮਾਂਡ ਥਾਪਦਾ ਹੈ ਕਮਾਂਡਰ ਆਪ ਬਾਦਸ਼ਾਹ ਤਾਂ ਨਹੀਂ ਹੁੰਦਾ ਪ੍ਰੰਤੂ ਫੌਜ ਦੇ ਲਈ ਉਸ ਦਾ ਹੁਕਮ ਬਾਦਸ਼ਾਹ ਤੋਂ ਘੱਟ ਨਹਜੀਂ ਸਮਝਿਆ ਜਾਂਦਾ ਇਸ ਲਈ ਉਸ ਵੇਲੇ ਉਹ ਬਾਦਸ਼ਾਹ ਹੀ ਹੁੰਦਾ ਹੈ । ਕਿਉਂਕਿ ਬਾਦਸ਼ਾਹੀ ਸੈਨਾ ਤੇ ਧਨ ਅਤੇ ਹੋਰ ਸਹੂਲਤਾਂ ਪਾਤਸ਼ਾਹੀ ਉਸ ਨੂੰ ਸਾਰੀਆਂ ਹੀ ਹਾਸਲ ਹੁੰਦੀਆਂ ਹਨ ਜਿਸ ਨੂੰ ਕਿਹਾ ਜਾਂਦਾ ਹੈ ਪਾਤਸ਼ਾਹੀ ਓਜ, ਪਾਤਸ਼ਾਹੀ ਬਲ । ਇਸੇ ਤਰ੍ਹਾਂ ਪਰਮ ਪੁਰਖ ਵੱਲੋਂ ਆਪਣਾ ਨਿਜੀ ਓਜ ਤੇ ਬਲ ਤੇ ਹਰ ਤਰ੍ਹਾਂ ਦੀ ਸਹੂਲਤ ਦੇ ਕੇ ਉਸ ਪਰਮ ਸ਼ਕਤੀ ਵੱਲੋਂ ਗੁਰੂ ਪੀਰ ਤੇ ਅਵਤਾਰ ਥਾਪੇ ਜਾਂਦੇ ਹਨ ਜੋ ਆਪਣੇ ਮਾਲਿਕ ਦੇ ਹੁਕਮ ਦੀ ਤਲਵਾਰ ਚਲਾ ਰਹੇ ਹੁੰਦੇ ਹਨ ਜਿਸ ਕਰਕੇ ਉਸਨੂੰ ਪਾਰਬ੍ਰਹਮ ਦੀ ਖੇਡ ਗਰਦਾਨਿਆ ਜਾਂਦਾ ਹੈ । ਖਿਡਾਰੀਆਂ ਨੇ ਸਤਰੰਜ ਤੇ ਰਾਜੇ ਵਜੀਰ ਆਦਿ ਨਰਦਾਂ ਥਾਪਣੀਆਂ ਹੁੰਦੀਆਂ ਹਨ ਮਾਲਿਕ ਉਸ ਖੇਡ ਤਮਾਸ਼ੇ ਨੂੰ ਵੇਖ ਵੇਖ ਕੇ ਪ੍ਰਸੰਨ ਹੁੰਦਾ ਹੈ ਭਾਵੇਂ ਸਭ ਕੁਝ ਉਸਦੇ ਹੁਕਮ ਦੀ ਹੀ ਖੇਡ ਖੇਡੀ ਜਾ ਰਹੀ ਹੈ ਪਰ ਆਪ ਉਸ ਦੀ ਜਿੰਮੇਵਾਰੀ ਦੂਜਿਆਂ ਦੇ ਸਿਰ ਸੁੱਟ ਦਿੰਦਾ ਹੈ ਤੇ ਹਾਰ ਜਿੱਤ ਉਹਨਾਂ ਖਿਡਾਰੀਆਂ ਦੇ ਨਾਇਕਾਂ ਦੇ ਹੀ ਸਿਰ ਥਾਪੀ ਜਾਂਦੀ ਹੈ ਭਾਵੇਂ ਮਾਲਿਕ ਦੇ ਹੁਕਮ ਬਿਨਾਂ ਪੱਤਾ ਨਹੀਂ ਹਿਲਦਾ ॥-

ਸਭੋ ਵਰਤੈ ਚਲਤੁ ਚਲਤੁ ਵਖਾਣਿਆ ॥ ਪਾਰਬ੍ਰਹਮੁ ਪਰਮੇਸਰੁ ਗੁਰਮੁਖਿ ਜਾਣਿਆ ॥
ਲਥੇ ਸਭਿ ਵਿਕਾਰ ਸਬਦਿ ਨੀਸਾਣਿਆ ॥ਪੰ:੧੨੯੧॥ਮ:੫॥

ਜਿਸਦੇ ਘਰ ਦੇ ਵਿਰ ਆਹ ਸਾਰੇ ਖਿਡਾਰੀ ਆਪੋ ਆਪਣੀ ਖੇਡ ਵਿਚ ਲੀਨ ਤੇ ਪ੍ਰਬੀਨਹਨ:-ਜਿਨ੍ਹਾਂ ਨੂੰ ਅਸੀਂ ਮਿਥਿਹਾਸ ਕਹਿ ਕੇ ਪਛਾੜ ਦਿੰਦੇ ਹਾਂ ਉਹ ਸਾਰੇ ਇਸ ਖੇਡਦੇ ਖਿਡਾਰੀ ਤੇ ਹੁਕਮ ਦੇ ਬੱਧੇ ਪ੍ਰਮ ਪੁਰਖ ਦੇ ਘਰ ਦੇ ਮੈਂਬਰ ਹਨ:-

ਜਾਂ ਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰ ਮਾਲਾ ਸਪਤ ਲੋਕ ਸਮਾਨਿ ਪੂਰੀਅਲੇ ॥
ਜਾਂ ਚੈ ਘਰਿ ਲਛਮੀ ਕੁਆਰੀ ਚੰਦ ਸੂਰਜੁ ਦੀਵੜੇ ਕਉਤਕੁ ਦਾਲ ਬਪਣ ਕੋਟਵਾਲੁ ਸੁਕਰਾਸਿਰੀ ॥
ਸੁ ਐਸਾ ਰਾਜਾ ਸ੍ਰੀ ਨਰ ਹਰੀ ॥੧॥ ਜਾਂ ਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ ਜਿਨਿ ਬਿਸ੍ਵ ਸੰਸਾਰੁ ਰਾਚੀਲੇ ॥
ਜਾਂ ਕੈ ਘਰਿ ਈਸਰੁ ਬਾਵਲਾ ਜਗਤ ਗੁਰੂ ਤਤ ਸਾਰਖਾ ਗਿਆਨੁ ਭਾਖੀਲੇ ॥
ਪਾਪੁ ਪੁੰਨੁ ਜਾਂ ਚੈ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ ॥ ਧਰਮ ਰਾਇ ਪਰੁਲੀ ਪ੍ਰਤਿਹਾਰੁ ॥ ਸੋ ਐਸਾ ਰਾਜਾ ਸ੍ਰੀ ਗੋਪਾਲੁ ॥੨॥

ਭੂਮ ਗਿਰਾਯੋ ॥੨੩੭੨॥ ਬਕਤ੍ਰ ਦੈਤ ਬਧਹ ਧਯਾਯ ॥

[੧]ਅਥ ਬੈਦੂਰਥ ਦੈਤ ਬਧ ਕਥਨੰ ॥

[੨]ਕਬਿਯੋ ਬਾਚ ॥ ਸ੍ਵੈਯਾ ॥ [੩]ਜਾਹਿ ਸਿਵਾਦਿਕ ਬ੍ਰਹਮ ਨਿਮਯੋ ਸੁ ਸਦਾ ਅਪਨੇ ਚਿਤ ਬੀਚ ਬਿਚਾਰਯੋ ॥ ਸਯਾਮ ਭਨੈ ਤਿਨ ਕਉ ਤਬਹੀ ਕਬਹੀ ਕਿਰਪਾਨਿਧ ਰੂਪ ਦਿਖਾਰਯੋ ॥ [੪]ਰੰਗ ਨ ਰੂਪ ਅਉ ਰਾਗ ਨ ਰੇਖ ਇਹੈ ਚਹੂੰ ਬੇਦਨ ਭੇਦ ਉਚਾਰਯੋ॥ ਤਾ ਧਰ ਮੂਰਤ ਜੁੱਧ ਬਿਖੈ ਇਹ ਸ੍ਯਾਮ ਭਨੈ ਰਨ ਬੀਚ ਸੰਘਾਰਯੋ ॥੨੩੭੩॥ ਦੋਹਰਾ ॥ [੫]ਕ੍ਰਿਸਨ ਕੋਪ ਜਬ ਸਤ੍ਰੁ ਦ੍ਵੈ ਰਨ ਮੈ ਦਏ ਖਪਾਇ ॥ ਤੀਸਰ ਜੋ ਜੀਵਤ ਬਚਯੋ ਸੋ ਤਿਹ ਪਹੁਚਯੋ ਆਇ ॥੨੩੭੪॥ [੬]ਦਾਂਤਨ ਸੋ ਦੋਊ ਹੋਠ ਕਟਿ ਦੋਊ ਨਚਾਵਤ ਨੈਨ ॥ ਤਬ ਹਲਧਰ ਤਿਹ ਸੋ ਕਹੇ ਕਹਿਤ ਸਯਾਮ ਏ ਬੈਨ ॥੨੩੭੫॥ ਸ੍ਵੈਯਾ ॥ [੭]ਕਿਉ ਜੜ ਜੁਧੁ ਕਰੈ ਹਰਿ ਸਿਉ ਮਧਕੀਟਭ ਸੇ ਜਿਹ ਸਤ੍ਰੁ ਖਪਾਏ॥ ਰਾਵਨ ਸੇ ਹਰਨਾਖਸ ਸੇ ਹਰਨਾਛ ਹੂੰ ਸੇ ਜਗ ਜਾਨ ਨ ਪਾਏ ॥ [੮]ਕੰਸਹਿ ਸੇ ਅਰੁ ਸਿੰਧਜਰਾ ਸੰਗ; ਦੇਸਨਿ ਦੇਸਨਿ ਕੇ ਨਿਰਪ ਆਏ ॥ ਤੈ ਰੇ ਕਹਾ ਅਰੈ, ਸੋ ਛਿਨ ਮੈ ਇਹ; ਸਯਾਮ ਭਨੈ ਜਮਲੋਕ ਪਠਾਏ ॥੨੩੭੬॥ [੯]ਸ੍ਰੀ ਬ੍ਰਿਜਨਾਥ ਤਬੈ ਤਿਹ ਸੌ ਕਬਿ ਸਯਾਮ ਕਹੈ ਇਹ ਭਾਂਤਿ ਉਚਾਰਯੋ ॥ ਮੈ ਬਕ ਬੀਰ ਅਘਾਸੁਰ ਮਾਰ ਸੁ ਕੇਸਨਿ ਤੇ ਗਹਿ ਕੰਸ ਪਛਾਰਯੋ ॥ [੧੦]ਤੇਈਸ ਛੂਹਨ ਸਿੰਧ ਜਰਾ ਹੂੰ ਕੀ ਮੈ ਸੁਨ ਸੈਨ ਸੁਧਾਰ ਬਿਦਾਰਯੋ ॥ ਤੈ ਹਮਰੇ ਬਲ ਅਗ੍ਰਜ ਸਯਾਮ ਕਹਯੋ ਘਨਸਯਾਮ ਤੇ ਕਉਨ ਬਿਚਾਰਯੋ ॥੨੩੭੭॥ [੧੧]ਮੋਹ ਡਰਾਵਤ ਹੈ ਕਹਿ ਯੋਂ ਮੁਹ ਕੰਸ ਕੋ ਬੀਰ ਬਕੀ ਬਕ ਮਾਰਯੋ ॥ ਸਿੰਧ ਜਰਾ ਹੂੰ ਕੀ ਸੈਨ ਸਭੈ ਮੋਹ ਭਾਖਤ ਹੋ ਛਿਨ ਮਾਹਿ ਸੰਘਾਰਯੋ ॥ [੧੨]ਮੋਕਉ ਕਹੈ ਬਲੁਬੀਰ ਅਰੇ, ਮੇਰੇ ਪਉਰਖ ਅਗ੍ਰਜ ਕਉਨ ਬਿਚਾਰਯੋ॥ ਸੂਰਨ ਕੀ ਇਹ ਰੀਤ ਨਹੀ ਹਰਿ; ਛਤ੍ਰੀ ਹੈ ਤੂ ਕਿ ਭਯੋ ਭਠਿਆਰਯੋ ॥੨੩੭੮॥ ਸ੍ਵੈਯਾ ॥ [੧੩]ਆਪਨੇ ਕੋਪ ਕੀ ਪਾਵਕ ਮੈ ਬਲ ਤੇਰੋ ਸਬੈ ਸਮ ਫੂਸ ਜਰੈਹੋ ॥ ਸ੍ਰੋਣਨ ਜਿਤੋ ਤੁਹ ਅੰਗਨ ਮੈ ਸੁ ਸਭੈ ਸਮ ਨੀਰਹ ਕੀ ਅਵਟੈਹੋ॥ [੧੪]ਦੇਗਚਾ ਆਪਨੇ ਪਉਰਖ ਕੋ ਰਨ ਮੈ ਜਬ ਹੀ ਕਬਿ ਸਯਾਮ ਚੜੈਹੋ॥ ਤਉ ਤੇਰੋ ਅੰਗ ਕੋ ਮਾਸੁ ਸਬੈ ਤਿਹ ਭੀਤਰ ਡਾਰਹੈ ਆਛੈ ਪਕੈਹੋ ॥੨੩੭੯॥ ਸ੍ਵੈਯਾ ॥ [੧੫]ਐਸੇ ਬਿਬਾਦ ਕੈ ਆਹਵ ਮੈ ਦੋਊ ਕ੍ਰੋਧ ਭਰੇ ਅਤ ਜੁਧੁ ਮਚਾਯੋ ॥ ਬਾਨਨ ਸਿਉ ਦਿਵ ਅਉਰ ਦਿਵਾਕਰਿ ਧੂਰਿ ਉਠੀ ਰਥ ਪਈਯਨ ਛਾਯੋ ॥ [੧੬]ਕਉਤਕ ਦੇਖਨ ਕਉ ਸਸ ਸੂਰਜ ਆਏ ਹੁਤੇ, ਤਿਨ ਮੰਗਲ ਗਾਯੋ ॥ ਅੰਤ ਨ ਸਯਾਮ ਤੇ

---

ਜਾਂ ਚੈ ਘਰਿ ਗਣ ਗੰਧਰਬ ਰਿਖੀ ਬਪੁੜੇ ਢਾਢੀਆ ਗਾਵੰਤ ਆਛੈ ॥ ਸਰਬ ਸਾਸਤ੍ਰ ਬਹੁ ਰੂਪੀਆ ਅਨਗਰੂਆ ਆਖਾੜਾ ਮੰਡਲੀਕ ਬੋਲ ਬੋਲਹਿ ਕਾਛੇ॥
ਚਉਰ ਢੂਲ ਜਾਂ ਚੈ ਹੈ ਪਵਣੁ ॥ ਚੇਰੀ ਸਕਤਿ ਜੀਤਿ ਲੇ ਭਵਣੁ ॥ ਅੰਡ ਟੂਕ ਜਾ ਚੈ ਭਸਮਤੀ ॥ ਸੋ ਐਸਾ ਰਾਜਾ ਤ੍ਰਿਭਵਣ ਪਤੀ ॥੩॥
ਜਾਂ ਚੈ ਘਰਿ ਕੂਰਮਾ ਪਾਲੁ ਸਹਸ੍ਰ ਫਨੀ ਬਾਸਕੁ ਸੇਜ ਵਾਲੂਆ ॥ ਅਠਾਰਹ ਭਾਰ ਬਨਾਸਪਤੀ ਮਾਲਣੀ ਛਿਨਵੈ ਕਰੋੜੀ ਮੇਘ ਮਾਲਾ ਪਾਣੀਹਾਰੀਆ ॥
ਨਖ ਪ੍ਰਸੇਵ ਜਾ ਚੈ ਸੁਰਸਰੀ ॥ ਸਪਤ ਸਮੁੰਦ ਜਾਂ ਚੈ ਘੜਥਲੀ ॥ ਏਤੇ ਜੀਅ ਜਾਂ ਚੈ ਵਰਤਣੀ ॥ ਸੋ ਐਸਾ ਰਾਜਾ ਤ੍ਰਿਭਵਣ ਧਣੀ ॥੪॥
ਜਾਂ ਚੈ ਘਰਿ ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ ॥
ਏਤੇ ਜੀਅ ਜਾਂ ਚੈ ਹਹਿ ਘਰੀ ॥ ਸਰਬ ਬਿਆਪਿਕ ਅੰਤਰ ਹਰੀ ॥ ਪ੍ਰਣਵੈ ਨਾਮਦੇਉ ਤਾਂ ਚੀ ਆਣਿ ॥ ਸਗਲ ਭਗਤ ਜਾ ਚੈ ਨੀਸਾਣਿ ॥੫॥੧॥
ਸ੍ਰੀ ਨਾਮਦੇਵ ਜੀ ਦਸਦੇ ਹਨ ਕਿ ਪ੍ਰਭੂ ਦੇ ਘਰ ਵਿਚ ਕੀ ਕੀ ਵਸਤੂ ਜਾਂ ਵਿਅਕਤੀ ਸ਼ਸ਼ੋਬਤ ਹੈ ? ਜਿਨਾਂ ਦੇਵੀ ਦੇਵਤੇ ਤੇ ਅਵਤਾਰਾਂ ਨੂੰ ਅਸੀਂ ਮਿਥ ਕਹਿਣ ਵੇਲੇ ਜਰਾ ਵੀ ਘੋਲ ਨਹੀਂ ਕਰਦੇ ਪਰ ਭਰਾਤਾ ਜੀ ਕਹਿੰਦੇ ਹਨ ਇਹ ਸਭੋ ਕੁਝ ਉਸਦੇ ਘਰ ਦੇ ਵਿੱਚ ਹੈ ।
ਜਿਸ ਦੇ ਵਿਚ ਉਸਦੀ ਉਪਮਾ ਤੇ ਵਡਿਆਈ ਅਤੇ ਓਜ ਸ਼ੁਸ਼ੋਭਿਤ ਹੈ ॥ ਜਿਹੜੇ ਉਸ ਪ੍ਰਮ ਜੋਤ ਦਾ ਕੰਮ ਸਿਰੰਜਾਮ ਦੇ ਰਹੇ ਹਨ ॥ ਜਿਹੜੇ ਉਸ ਮਹਾਨ ਸਤਾ ਦੇ ਕਰਿੰਦੇ ਅਤੇ ਸਾਰੀ ਸਰਿਸ਼ਟੀ ਦੇ ਪ੍ਰਤਿਨਿਧ ਹਨ ॥ ਮੈਂ ਉਸਨੂੰ ਸੇਵਦਾ ਹਾਂ ਜਾਂ ਉਸਨੂੰ ਸੇਵੋ 'ਜਿਸਨੂੰ' ਗਊਆਂ ਚਾਰਨ ਵਾਲਾ ਗੋਪਾਲ ਕਿਹਾ ਜਾਂਦਾ ਹੈ - ਜੋ ਭਲ ਤੋਂ 'ਰਹਿਤ ਹੈ' ਅਤੇ ਮਾਇਆ ਤੋਂ ਅਤੀਤ ਹੈ ॥ ਜਿਸਦੇ ਕੋਲੋਂ ਸੰਤ ਜਨ ਭਗਤੀ ਦਾ ਦਾਨ ਦੇਣ ਲਈ ਜਾਚਨਾ ਕਰਦੇ ਹਨ ॥ ਜਿਸਦਾ ਤੰਬੂ ਤਣਿਆ ਹੋਇਆ ਦਸੋਂ ਦਿਸ਼ਾਵਾਂ ਵਿਚ ਸਰਾਇ ਵਾਂਗ ਸਾਰੇ ਦਿਸਦਾ ਹੈ, ਬੈਕੁੰਠ ਭਵਨ ਅਤੇ ਸਤ ਲੋਕ ਪ੍ਰਲੋਕ ਇਕ ਕਿਸਮਦੀ

੧. ਹੁਣ ਅੱਗੇ ਬੇਦੂਰਥ ਦੈਂਤ ਦੀ ਮੌਤ ਦੀ ਕਥਾ ਚਲਦੀ ਹੈ।

੨. ਕਵੀ ਜੀ ਕਹਿੰਦੇ ਹਨ ॥ ਸਵੈਯਾ ॥

੩. ਜਿਸਨੇ ਸ੍ਰਿਜੀ ਤੇ ਬ੍ਰਹਮਾਦਿਕ ਨੂੰ ਰਚਿਆ ਹੈ ਜਿਸਨੇ ਉਸ ਨੂੰ ਹਮੇਸ਼ਾਂ ਚਿਤ ਵਿਚ ਯਾਦ ਰੱਖਿਆ ਹੈ । ਸ੍ਰੀ ਸਿਆਮ ਜੀ ਕਹਿੰਦੇ ਹਨ ਉਸ ਨੂੰ ਉਸੇ ਵੇਲੇ ਉਸ ਕ੍ਰਿਪਾ ਦੇ ਸਾਗਰ ਨੇ ਦਰਸ਼ਨ ਦੇ ਦਿਤੇ ਹਨ ।

੪. ਜਿਸਦਾ ਨਾਂ ਕੋਈ ਰੰਗ ਹੈ ਅਰ ਨਾ ਹੀ ਕਿਸੇ ਨਾਲ ਲਗਾਉ ਤੇ ਹੈ ਨਾਂ ਹੀ ਹੱਥਾਂ ਪੈਰਾਂ ਦੀ ਕੋਈ ਰੇਖਾ ਹੈ ਅਤੇ ਇਸੇ ਨੂੰ ਚੌਹਾਂ ਬੇਦਾਂ ਨੇ ਭੇਦ ਨੂੰ ਕਿਹਾ ਹੈ । ਕਵੀ ਸਯਾਮ ਜੀ ਕਹਿੰਦੇ ਹਨ ਕਿ ਉਸ ਨੇ ਇਹ ਮੁਰਤ ਧਾਰ ਕੇ ਜੁਧ ਵਿਚ ਇਹ ਸੰਘਾਰ ਕੀਤਾ ਹੈ ॥੨੩੭੩॥

੫. ਦੋਹਰਾ ॥ ਜਿਸ ਵੇਲੇ ਕ੍ਰਿਸ਼ਨ ਜੀ ਨੇ ਸੈਨਾ ਪਤੀ ਅਤੇ ਬਕਤ੍ਰ ਦੈਂਤ ਦੋਇ ਮਾਰ ਦਿਤੇ ॥ ਤੀਸਰਾ ਇਕ ਹੋਰ ਦੈਂਤ ਜੋ ਜਿਊਂਦਾ ਬਾਹਰ ਰਹਿ ਗਿਆ ਸੀ ਉਹ ਹੁਣ ਉਥੇ ਰਣਭੂਮੀ ਵਿਚ ਆ ਪਹੁੰਚਿਆ ॥੨੩੭੪॥

੬. ਕ੍ਰੋਧ ਦੇ ਵਿਚ ਦੰਦਾਂ ਨਾਲ ਦੋਹਾਂ ਬੁੱਲਾਂ ਨੂੰ ਚੱਬਦਾ ਹੋਇਆ ਤੇ ਦੋਹਾਂ ਅੱਖਾਂ ਨੂੰ ਐਧਰ ਉਧਰ ਘਮਾਉਂਦਾ ਹੋਇਆ ਆ ਲਲਕਾਰਿਆ । ਉਸ ਨੂੰ ਜੋਸ਼ ਵਿਚ ਆਏ ਨੂੰ ਵੇਖ ਕੇ ਬਲਰਾਮ ਨੇ ਜੋ ਬਚਨ ਕਹੇ ਉਹ ਸਯਾਮ ਜੀ ਲੇਖਕ ਦਸਦੇ ਹਨ ॥੧੩੭੫॥

੭. ਸਵੈਯਾ ॥ ਓ ਮੂਰਖ ! ਤੂ ਕਾਹਦੇ ਵਾਸਤੇ ਜੁੱਧ ਕਰਨ ਆਇਆ ਹੈਂ ਹਰਿ ਦੇ ਨਾਲ ਜਿਸਨੇ ਮਧ-ਕੀਟਬ ਜਿਹੇ ਸੂਰਮੇ ਵੈਰੀ ਮੁਕਾ ਦਿੱਤੇ । ਰਾਵਣ ਜਿਹੇ, ਹਰਨਾਖਸ ਜਿਹੇ ਜਗਤ ਜਾਣਦਾ ਹੈ ਕਿ ਉਹ ਜਿਊਂਦੇ ਨਹੀਂ ਜਾ ਸਕੇ ।

੮. ਕੰਸ ਜਿਹੇ ਅਤੇ ਜਰਾ ਸਿੰਧ ਜਿਹੇ ਜਿਸਦੇ ਨਾਲ ਕਈ ਦੇਸਾਂ ਦੇਸਾਂਤਰਾਂ ਦੇ ਰਾਜੇ ਆਏ ਸੀ । ਸਯਾਮ ਜੀ ਕਹਿੰਦੇ ਹਨ ਕਿ ਜਿਸ ਨੇ ਉਹ ਛਿਨ ਵਿਚ ਜਮ ਲੋਕ ਭੇਜ ਦਿਤੇ ਹਨ ਉਸ ਕ੍ਰਿਸ਼ਨ ਅੱਗੇ ਤੂੰ ਕੀ ਚੀਜ ਹੈਂ ?

੯. ਕਬੀ ਸਯਾਮ ਜੀ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਜੀ ਨੇ ਉਸ ਨੂੰ ਇਸ ਤਰ੍ਹਾਂ ਕਿਹਾ ਓ ਭਲਿਆ ਲੋਕਾ ਤੂੰ ਮੇਰੇ ਨਾਲ ਜੁੱਧ ਕਰਨ ਆਇਆ ਹੈਂ ਜਿਸ ਨੇ ਬੁਕ ਜਿਹਾ ਸੂਰਮਾ ਅਘਾਸੁਰ ਅਤੇ ਕੰਸ ਨੂੰ ਕੇਸਾਂ ਤੋਂ ਫੜਕੇ ਮਾਰ ਦਿੱਤਾ ।

੧੦. ਜਰਾ ਸਿੰਧ ਦੀਆਂ ਤੇਈ ਛੂਹਣੀ ਫੌਜ ਦੇ ਸਮੇਤ ਮੇਰੀ ਗਲ ਸੁਣ ਲੈ ਉਸਦੀ ਸਾਰੀ ਫੌਜ ਨਸ਼ਟ ਕਰਕੇ ਫਨਾਹ ਕਰ ਦਿੱਤੀ। ਤੇ ਮੇਰੇ ਅਗੇ ਆਪਣਾ ਬਲ ਸਯਾਮ ਕਹਿੰਦੇ ਹੀ ਕਿਆ ਸਮਝਿਆ ਹੈ ਅਤੇ ਕ੍ਰਿਸ਼ਨ ਜੀ ਨੂੰ ਤੂੰ ਕਿਆ ਵਿਚਾਰਿਆ ਹੈ ॥੨੩੭੭॥

੧੧. ਬੇਦੁਰਥ ਬੋਲਿਆ ਕਿ ਕੀ ਤੂੰ ਮੈਨੂੰ ਡਰਾਉਂਦਾ ਹੈਂ ? ਇਹ ਦਸ ਕੇ ਕਿ ਮੈਂ ਕੰਸ ਜਿਹਾ ਸੂਰਮਾ ਤੇ ਪੂਤਨਾ ਦਾ ਭਾਈ ਬਕੀ ਮਾਰਿਆ ਹੈ । ਕਦੇ ਜਰਾ ਸਿੰਧ ਤੇ ਉਸਦੀ ਫੌਜ ਮਾਰਨ ਦਾ ਮੈਨੂੰ ਡਰ ਦਸਦਾ ਹੈਂ । ਮੈਂ ਛਿਨ ਵਿਚ ਮਾਰ ਦਿੱਤੀ।

੧੨. ਓਇ ਤੂੰ ਮੈਨੂੰ ਦਸਦਾ ਹੈਂ ਕਿ ਮੇਰੇ ਜੋਰ ਅੱਗੇ ਕੋਈ ਬਲੀ ਵਿਚਾਰਾ ਕੁਝ ਨਹੀਂ । ਇਹ ਸੂਰਮਿਆਂ ਵਾਲੀ ਗੱਲ ਨਹੀਂ ਕੀਤੀ ਤੂੰ ਛੱਤ੍ਰੀ ਹੈਂ ਜਾਂ ਭੱਠ ਝੋਕਣ ਵਾਲ ਭਠਿਆਰਾ ਹੈਂ ? ॥੨੩੭੮॥

੧੩. ਸਵੈਯਾ ॥ ਓ ਕ੍ਰਿਸ਼ਨ ! ਤੂੰ ਕੀ ਫੜਾਂ ਮਾਰਦਾ ਹੈਂ ਜਿਸ ਵੇਲੇ ਮੈਂ ਕ੍ਰੋਧ ਵਿਚ ਆ ਗਿਆ ਤਾਂ ਉਸ ਕ੍ਰੋਧ ਦੀ ਅੱਗ ਵਿਚ ਤੇਰੇ ਬਲ ਦਾ ਚੰਦੂਵਾਂ ਘਾਹ ਫੂਸ ਫੂਕ ਦਿਆਂਗੇ ਜਿਹੜਾ ਤੇਰੇ ਵਿਚ ਖੂਨ ਟੱਪਦਾ ਹੈ ਉਹ ਸਾਰਾ ਪਾਣੀ ਵਾਂਗ ਉਬਾਲ ਦਿਆਂਗਾ ।

੧੪. ਆਪਣੀ ਹਿੰਮਤ ਨੂੰ ਦੇਗਚਾ+ਪਤੀਲਾ ਬਣਾ ਕੇ ਜੁੱਧ ਦੇ ਵਿਚ ਕਵੀ ਸਯਾਮ ਜੀ ਕਹਿੰਦੇ ਹਨ ਕਿ ਉਹ ਦੇਗਚਾ ਚੜ੍ਹਾਵਾਂਗਾ ਤਾਂ ਤੇਰੇ ਸਰੀਰ ਦੇ ਅੰਗਾਂ ਦਾ ਮਾਸ ਸਾਰਾ ਹੀ ਉਸ ਵਿਚ ਪਾ ਕੇ ਚੰਗੀ ਤਰ੍ਹਾਂ ਰਿੰਨਾਂਗਾ ॥੨੩੨੯॥

੧੫. ਸਵੈਯਾ ॥ ਇਸ ਪ੍ਰਕਾਰ ਬਾਦ ਬਿਵਾਦ ਕਰਕੇ ਰਣ ਭੂਮੀ ਦੇ ਵਿਚ ਜੁੱਧ ਕਰਨ ਲੱਗ ਪਏ ਦੋਇ ਕ੍ਰੋਧ ਵਿਚ ਆ ਕੇ ਤੀਰਾਂ ਦੇ ਨਾਲ ਤੇ ਰਥਾਂ ਦੇ ਪਹੀਆਂ ਦੀ ਧੂੜੀ ਨਾਲ ਅਕਾਸ ਚਕ੍ਹਾ ਦਿੱਤਾ ਤੇ ਸੂਰਜ ਛਿਪ ਗਿਆ ।

੧੬. ਇਹ ਤਮਾਸ਼ਾ ਵੇਖਣ ਲਈ ਚੰਦ ਤੇ ਸੂਰਜ ਆਏ ਉਹਨਾਂ ਨੇ ਮੰਗਲ ਖੁਸ਼ੀ ਦੇ ਗੀਤ ਗਾਏ ।

---

☛ ਚੌਰਾਸੀ ਲਾਖ ਜੀਆ ਜੂਨ ਦੀ ਚਿਤ੍ਰ ਸਾਲਾ (ਤਸਵੀਰਾਂ ਦਾ ਘਰ ਹੈ) ਜੋ ਸਾਰਿਆਂ ਵਿਚ ਸਾਮਾਨ ਵਿਆਪਕ ਹੈ ॥ ਜਿਸ ਵਿਸ਼ਨੂੰ ਦੇ ਘਰ ਲਛਮੀ ਕਮਾਰੀ ਭਾਵ (ਨਵੀ ਉਮਰ ਇਕੋ ਰਸ ਰੂਪ ਵਿਚ ਬਾਲ ਜਨਮ ਦੇਣ ਤੋਂ ਬਿਨਾਂ ਵਸਦੀ ਹੈ ਸੇਵਾ ਵਿਚ ਅਤੇ ਜਿਸਦੇ ਘਰ ਵਿਚ ਚੰਦ ਤੇ ਸੂਰਜ ਦੋ ਦੀਵੇ ਜਗ ਰਹੇ ਹਨ, ਅਤੇ ਕਾਲ ਵੇਚਾਰਾ ਜਿਸ ਦੇ ਇਸ਼ਾਰੇ ਤੇ ਅਨੇਕਾਂ ਕੌਤਕ ਕਰਨ ਵਾਲਾ ਉਸਦੇ ਅੱਗੇ ਬਿਚਾਰਾ ਹੈ ਉਹ ਕੋਤਵਾਲ ਉਸ ਸ੍ਰੀਪਤ ਦਾ ਸ਼ੁਕਰ ਗੁਜ਼ਾਰ ਹੈ ॥ ਜਿਸ ਦੇ ਘਰ ਦੇ ਵਿਚ ਚਾਰ ਮੂੰਹਾਂ ਵਾਲਾ ਬ੍ਰਹਮਾ "ਘੁਮਿਆਰ" ਸੰਚੇ ਘੜਨ ਵਾਲਾ ਹੈ ਜਿਸ ਨੇ ਸਾਰੇ ਵਿਸ਼ਵ ਦੀ ਰਚਨਾ ਕੀਤੀ ਹੈ॥ ਜਿਸਦੇ ਘਰ ਦੇ ਵਿਚ ਸੁਆਹ ਮਲਕੇ ਨੰਗਮ ਨੰਗਾ ਝੱਲਾ ਜਿਹਾ ਸ੍ਰਿਜੀ ਰਹਿੰਦਾ ਹੈ - ਪਰ ਉਹ ਪੂਰਨ ਗਿਆਨ ਦਾਤਾ ਸਾਰੇ ਜਗਤ ਦਾ ਗੁਰੂ ਹੈ ਜੋ ਮੌਤ ਦਾ ਭੈ ਦਿਖਾਕੇ ਸੋਹਣੇ ਰਾਹ ਤੁਰਨਾ ਸਿਖਾਉਂਦਾ ਹੈ ਭਾਵ ਤਤ ਗਿਆਨ ਦਿੰਦਾ ॥ ਅਤੇ ਪਾਪ-ਪੁੰਨ ਜੀਵ ਦੇ ਕਰਮਾਂ ਦਾ ਚੰਡ ਦੇਣ ਲਈ ਦੁਆਰੇ ਤੇ ਪਹਿਰੇ ਦਾ ਚੋਬਦਾਰ ਖੜੇ ਹਨ ਤੇ ਚਿਤ੍ਰ-ਗੁਪਤ ਲੇਖਾ ਪੇਸ਼ ਕਰਦੇ ਹਨ, ਧਰਮ ਰਾਜਾ ਉਹਨਾਂ ਦਾ ਇਨਸਾਫ ਕਰਕੇ ਅਧਿਕਾਰੀ ਨੂੰ ਰਾਹ ਦੇ ਕੇ ਅਨ ਅਧਿਕਾਰੀਆਂ ਨੂੰ ਅੰਦਰ ਜਾਣ ਤੋਂ ਰੋਕਣ ਵਾਲਾ, ਦਰਬਾਨ ਹੈ ॥ ਜਿਸਦੇ ਘਰ ਦੇ ਵਿਚ - ਦੇਵਤਿਆਂ ਦੇ ਸੇਵਕ ਅਤੇ ਸੁਰਗ ਲੋਕ ਦੇ ਰਾਗੀ, ਵੀਚਾਰੇ ਰਿਸ਼ੀ ਮੁਨੀ ਜਸ ਗਾ ਰਹੇ ਹਨ ਢਾਡੀ ਆਦਿਕ ਬੜਾ ਚੰਗਾ ਚੰਗਾ ਸੁਰ ਦੇ ਨਾਲ ॥ ਸਾਰੇ ਹੀ ਬੇਦ ਸ਼ਾਸਤ੍ਰ ਅਨੇਕਾਂ ਹੀ ਰੂਪਾਂ ਦੇ ਵਿਚ ਬਹੁਤ ਸਾਰੀਆਂ ਗੁਰੂ ਤੋਂ ਬਿਨਾਂ ਹੀ ਸਾਧਾਂ ਦੀਆਂ ਮੰਡਲੀਆ ਜੁੜਕੇ ਅਖਾੜਾ ਲਾਕੇ ਚੰਗੇ ਚੰਗੇ ਭਜਨ ਗਾਉਂਦੀਆਂ ਹਨ ॥ ਚੌਰ ਲੈਕ ਪਵਨ ਚੌਰ ਬਰਦਾਰੀ ਹਰ ਵੇਲੇ ਝੁਕਵੀਂ ਕਰ ਰਹੀ ਹੈ ॥ ਮਾਇਆ ਸ਼ਕਤੀ ਸੇਵਾ ਵਿਚ ਹਾਜਰ ਹੈ, ਜਿਸਨੇ ਆਪਣੀ ਸ਼ਕਤੀ ਦੇ ਨਾਲ ਤਿੰਨੇ ਭਵਣ ਜਿੱਤ ਲਏ ਹੋਇ ਹਨ ॥ ਅੰਡੇ ਦੇ ਦੋ ਟੁਕੜੇ ਤਿਕ ਦਾ ਅਕਾਸ ਤੇ ਦੂਜੇ ਦੀ ਪ੍ਰਿਥਵੀ ਇਹ ਉਸਦੇ ਅਕਸ ਤੇ ਧਰਤੀ ਚੁੱਲਾ ਹੈ ॥੩॥ ਜਿਸ ਦੇ ਘਰ ਵਿਚ ਕਛੂ ਅਵਤਾਰ ਜਿਸ ਦੀ ਪਿੱਠ ਤੇ ਧਰਕੇ ਸੁਮੇਰ ਪਰਬਤ ਸਮੁੰਦ੍ਰ ਰਿੜਕਿਆ ਸੀ ਅਤੇ ਜਿਸਦਾ ਪਲੰਘ ਜਾਂ ਪਾਲਣਾ ਹੈ ਸ਼ੇਸ਼ ਨਾਗ ਸੇਜ ਬਣੀ ਹੋਈ ਹੈ ॥ ਅਤੇ ਅਠਾਰਾਂ ਭਾਰ ਬਨਾਸ ਪਤੀ ਫਲ ਤੇ ਫੁੱਲਾਂ ਦੀ ਸੇਵਾ ਮਾਲਣ ਬਣਕੇ ਕਰ ਰਹੇ ਹਨ ਅਤੇ ਛਿਆਨਵੇਂ ਕ੍ਰੋੜ ਬਦਲਾਂ ਦੀਆਂ ਕਤਾਰਾਂ ਪਾਣੀ ਭਰਨ ਵਾਲੀਆਂ ਹਨ ॥ ਜਿਸਦੇ ਨੌਹਾਂ ਦੇ ਪਸੀਨੇ ਨਾਲ ਗੰਗਾ ਚੱਲੀ ਹੈ ਅਤੇ ਸਤ ਸਮੁੰਦਰ ਐਉਂ ਟਿਕਾਇ ਹੋਇ ਨੇ ਜਿਵੇਂ ਘੜਾ ਘੜੇਥਣੀ ਤੇ ਰੱਖਿਆ ਹੁੰਦਾ ਹੈ, ਅਰ ਸਾਰੇ ਹੀ ਜੀਵ ਉਸ ਕੋਲੋਂ ਨਿੱਤ ਵਰਤੋਂ ਦੇ ਪਦਾਰਥ ਮੰਗਦੇ ਹਨ ॥ ਜਿਸਦੇ ਹਰ ਵੇਲੇ ਨੇੜੇ ਹੋਕੇ ਵਰਤ ਰਹੇ ਹਨ, ਅਰਜਨ, ਧ੍ਰੂ ਭਗਤ, ਪ੍ਰਹਿਲਾਦ ਭਗਤ, ਅੰਬ੍ਰੀਕ ਰਾਜਾ, ਨਾਰਦ ਮੁਨੀ, ਨੇਜੈ ਰਿਸ਼ੀ, ਸਿਧ, ਤੇ ਬੁਧ, ਹੋਰ ਗਣ ਤੇ ਗੰਧਰਵ, ਬਾਨਵੇਂ ਕਿਸਮ ਦੀ ਖੇਲ ਤੇ ਲੀਲਾ ਕਰਨ ਵਾਲੇ ਹਨ ॥ ਇਤਨੇ ਜੀਅ ਜਿਸਦੇ ਘਰ ਵਿਚ ਹਰ ਘੜੀ ਰਹਿੰਦੇ ਹਨ, ਇਹ ਸਾਰੇ ਭਗਤ ਉਸ ਪ੍ਰਭੂ ਦਾ ਨਿਸ਼ਾਨ ਪ੍ਰਗਟ ਕਰਦੇ ਹਨ ॥ ਇਹਨਾਂ ਨੂੰ ਮਿਥਿਹਾਸ ਕਹਿਣਾ ਹੀ ਵੱਡੀ ਹਸਤੀ ਦੀ ਪੈਜ ਘਟਾਉਣਾ ਹੈ, ਇਹਨਾ ਸਭਨਾਂ ਦੇ ਵਿਚ ਹਰੀ ਵਿਆਪ ਰਿਹਾ ਹੈ ਜੋ ਇਹਨਾਂ ਦੇ ਜਰੀਏ ਸੰਸਾਰ ਦੀ ਖੇਡ-ਖੇਡ ਰਿਹਾ ਹੈ ਆਪ ਨਿਰਾਲਾ ਬੈਠਕੇ ਖੇਡ ਵੇਖ ਰਿਹਾ ਹੈ। ਮਾਇਆ ਸ਼ਕਤੀ ਭਗਉਤੀ ਰੂਪ ਵਿਚ ਇਹਨਾਂ ਵਿੱਚ ਵਰਤਕੇ ਕੰਮ ਚਲਾ ਤੇ ਕਰਾ ਰਹੀ ਹੈ ਜਿਸ ਲਈ ਉਸ ਨੂੰ ਆਪ ਕੋਈ ਜਨਮ ਧਾਰਨ ਦੀ ਜਾਂ ਅਰਜਨ ਦਾ ਰਥ ਹੱਕਣ ਦੀ ਅਥਵਾ ਨੰਦ ਤੇ ਦੇਵਕੀ ਦਾ ਨੰਦ ਕੁਹਾਨ ਦੀ ਕੋਈ ਲੋੜ ਨਹੀਂ। ਗੁਰੂ ਜੀ ਸਪੱਸ਼ਟ ਕਰਕੇ ਕਹਿੰਦੇ ਹਨ, ਪ੍ਰਥਮ ਕਾਲ ਸਭ ਜਗ ਕੇਤਾ ਤਾਤਾ ॥ ਤਾਤੇ ਭਯੋ ਤੇਜ ਬਿਖਜਾਤਾ ॥ ਸੋਈ ਭਵਾਨੀ ਨਾਮੁ ਕਹਾਈ॥ ਜਿਨ ਸਿਗਰੀ ਯਹ ਸ੍ਰਿਸਟ ਉਪਾਈ ॥੨੯॥ ਪੰ:੧੫੯॥

ਜਿਸਦਾ ਭਾਵ ਹੈ ਕਿ ਜਦੋਂ ਉਸ ਪ੍ਰਮ ਪਿਤਾ ਨੇ ਪ੍ਰਗਟ ਹੋਕੇ ਸਰਗੁਣ ਸਰੂਪ ਵਿਚ ਸੰਸਾਰ ਦੀ ਰਚਨਾ ਕਰਨੀ ਚਾਹੀ ਤਾਂ ਉਸ ਤੋ ਇਕ ਬਹੁਤ ਹੀ ਤੇਜਸਵੀ ਜੋਤਿ ਪ੍ਰਗਟ ਹੋਈ ਜਿਸ ਨੇ ਇਹ ਸਾਰੀ ਖੰਡਾਂ ਬ੍ਰਹਮੰਡਾਂ ਦੀ ਰਚਨਾ ਕੀਤੀ ॥ ਉਸੇ ਨੂੰ ਭਵਾਨੀ (ਭਗਉਤੀ) ਕਿਹਾ ਜਾਂਦਾ ਹੈ ॥ ਐ ਵਿਦਵਾਨੋ ! ਸੋਚੋ ਹੁਣ ਤੁਸੀਂ ਉਸ ਜੋਤਿ ਰੂਪ ਭਵਾਨੀ (ਭਗਉਤੀ) ਨੂੰ ਦੇਵੀ ਲਿੰਘ ਕਹੋਗੇ ਜਾਂ ਦੇਵ ਲਿੰਗ ਕਰਕੇ ਮੰਨੋਗੇ ॥ ਚਉਪਈ ਪ੍ਰਿਥਮੈ ਓਅੰਕਾਰ ਤਿਨ ਕਹਾ॥ ਸੋ ਧੁਨ ਪੂਰ ਜਗਤ ਮੋ ਰਹਾ ॥ ਤਾਤੇ ਜਗਤ ਭਯੋ ਬਿਸਥਾਰਾ ॥ ਪੁਰਖ ਪ੍ਰਕ੍ਰਿਤ ਜਬ ਦੁਹੂ ਬਿਚਾਰਾ ॥੩੦॥

ਭਾਵ ਜਦੋਂ ਅਕਾਲ ਪੁਰਖ ਤੇ ਪ੍ਰਕ੍ਰਿਤੀ ਉਸਦੀ ਕੁਦਰਤ ਨੇ ਮਿਲਕੇ ਵਿਚਾਰ ਕੀਤੀ ਤਾਂ ਹੁਣ ਦੱਸੋ ੧ਓਂਕਾਰ (ਨਿਰੰਕਾਰ) ਤੇ ਪ੍ਰਕ੍ਰਿਤੀ (ਉਸਦੀ ਕੁਦਰਤ) ਵਿਚ ਕਿਆ ਭੇਦ ਹੈ ॥ ਸਾਰਾ ਕੰਮ ਤਾਂ ਉਸਦੀ ਕੁਦਰਤ ਕਰ ਰਹੀ ਹੈ ਉਹ ਆਪ ਤਾਂ ਹੁਕਮ ਹੀ ਦਿੰਦਾ ਹੈ-ਕਰਦਾ ਕੁਝ ਵੀ ਨਹੀਂ ॥

ਭਿੰਨ ਭਿੰਨ ਸਭ ਹੂੰ ਨ ਉਰਝਾਯੋ ॥ ਸਭ ਤੇ ਜੁਦੇ ਨ ਕਿਨਹੂੰ ਪਾਯੋ ॥੩੧॥

ਸਾਰੇ ਆਪਣੇ ਆਪਣੇ ਨੂੰ ਜੁਦਾ ਜੁਦਾ ਕੰਮਾਂ ਵਿਚ ਪ੍ਰਵਿਰਤ ਕੀਤਾ ਹੋਇਆ ਹੈ ਪਰ ਉਸ ਦੀ ਸ਼ਕਤੀ ਤੋਂ ਬਿਨਾਂ ਖਾਲੀ ਕੋਈ ਨਹੀਂ ਮਿਲਦਾ ☛

ਜੀਤ ਸਕਯੋ ਸੋਊ ਅੰਤਹਿ ਕੋ ਪੁਨ ਧਾਮ ਸਿਧਾਯੋ ॥੨੩੯੦॥[੨] ਸ੍ਰੀ ਬ੍ਰਿਜਨਾਥ ਹਨਯੋ ਅਰਿ ਕੋ ਕਬਿ ਸਯਾਮ ਕਹੈ ਕਰਿ ਗਾਢ ਅਯੋਧਨ ॥ ਹ੍ਵੈ ਕੈ ਕੁਰੂਪ ਪਰਯੋ ਧਰਿ ਜੁੱਧ ਕੀ ਤਉਨ ਸਮੈ ਬਯਦੂਰਥ ਕੋ ਤਨ ॥ [੩]ਸ੍ਰਉਨਤ ਸੰਗਿ ਭਰਯੋ ਪਰਯੋ ਦੇਖ; ਦਯਾ ਉਪਜੀ ਕਰੁਨਾਨਿਧ ਕੇ ਮਨ ॥ ਛੋਰ ਸਰਾਸਨ, ਟੇਰ ਕਹਯੋ; ਦਿਨ ਆਜ ਕੇ ਤੈ ਕਰਿਹੋ ਨ ਕਬੈ ਰਨ ॥੨੩੯੧॥

[੪]ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਕ੍ਰਿਸਨਾ ਅਵਤਾਰ ਬਯਦੂਰਥ ਦੈਤ ਬਧਹ ॥

[੫]॥ ਬਲਭਦ੍ਰ ਜੂ ਤੀਰਥ ਗਵਨ ਕਥਨੰ ॥ ਚਉਪਈ ॥ [੬]ਤੀਰਥ ਕਰਨ ਬਲਭਦ੍ਰ ਸਿਧਾਯੋ ॥ ਨੇਮਖ੍ਵਾਰਨ[ੳ] ਭੀਤਰ ਆਯੋ ॥ [੭]ਆਇ ਤਹਾ ਨਾਵਨ ਇਨ ਕਯੋ ॥ ਚਿਤ ਕੋ ਸੋਕ ਦੂਰ ਕਰਿ ਦਯੋ ॥੨੩੯੨॥ ਤੋਮਰ ਛੰਦ ॥ [੮]ਰੋਮ ਹਰਖ ਨ ਥੋ ਤਹਾ ਸੋਊ ਆਯੋ ਤਹ ਦਉਰ ॥ ਹਲੀ ਮਦਰਾ ਪੀਤ ਥੋ ਕਬਿ ਸਯਾਮ ਤਾਹੀ ਠਉਰ ॥ [੯]ਸੋਊ ਆਇ ਠਾਢ ਭਯੋ ਤਹਾ ਜੜ; ਯਾਹਿ ਸਿਰ ਨ ਨਿਵਾਇਕੈ ॥ ਬਲਭਦ੍ਰ ਕੁਪਯੋ ਕਮਾਨ ਕਰਿ ਲੈ, ਮਾਰਯੋ ਤਿਹ ਧਾਇਕੈ ॥੨੩੯੩॥ ਚਉਪਈ ॥ [੧੦]ਸਭ ਰਿਖ ਉਠ ਠਾਢੇ ਤਬ ਭਏ ॥ ਆਨੰਦ ਬਿਸਰ ਚਿੱਤ ਕੇ ਗਏ ॥[੧੧] ਇਕ ਰਿਖ ਥੋ ਤਿਨ ਐਸ ਉਚਾਰਯੋ ॥ ਬੁਰਾ ਕੀਓ ਹਲਧਰ ਦਿਜ ਮਾਰਯੋ ॥੨੩੯੪॥ [੧੨]ਤਬ ਹਲਧਰ ਪੁਨ ਐਸ ਉਚਰਯੋ ॥ ਬੈਠ ਰਹਿਓ ਕਿਉ ਨ ਹਮ ਤੇ ਡਰਯੋ ॥ [੧੩]ਤਬ ਮੈ ਕ੍ਰੋਧ ਚਿੱਤ ਮੈ ਕੀਯੋ ॥ ਮਾਰ ਕਮਾਨ ਸੰਗ ਇਹ ਦੀਯੋ ॥੨੩੯੫॥ ਸ੍ਵੈਯਾ ॥ [੧੪]ਛਤ੍ਰੀ ਕੋ ਪੂਤ ਥੋ ਕੋਪ ਭਰੇ; ਤਿਹ ਨਾਸ ਕਯੋ, ਬਿਨਤੀ ਸੁਨਿ ਲੀਜੈ ॥ ਠਾਢ ਭਏ ਉਠਕੈ ਰਿਖ; ਸੋ ਜੜ ਬੈਠਿ ਰਹਿਓ, ਕਹਿਓ ਸਾਚ ਪਤੀਜੈ ॥[੧੫] ਬਾਤ ਵਹੈ ਕਰੀਐ ਸੰਗ ਛਤ੍ਰਨ; ਜਾ ਕੇ ਕੀਏ ਜਗ ਭੀਤਰ ਜੀਜੈ ॥ ਤਾਹੀ ਤੇ ਮੈ ਬਧੁ ਤਾ ਕੋ ਕੀਯੋ ਸੁ ਅਬੈ ਮੋਰੀ ਭੂਲ ਛਿਮਾਪਨ ਕੀਜੈ ॥੨੩੯੬॥ [੧੬]ਰਿਖ ਬਾਚ ਹਲੀ ਸੋ ॥ ਚੌਪਈ ॥ [੧੭]ਮਿਲਿ ਸਭ ਰਿਖਨ ਹਲੀ ਸੋ ਭਾਖੀ ॥ ਕਹੈ ਸਯਾਮ ਤਿਹ ਦਿਜ ਕੀ ਸਾਖੀ ॥ [੧੮]ਇਹ ਬਾਲਕ ਥਾਪਿ ਰੋਸ ਕੋ ਹਰੋ ॥ ਬਹੁਰੋ ਜਾਇ ਤੀਰਥ ਸਭ ਕਰੋ ॥੨੩੯੭॥ ਕਬਿਯੋ ਬਾਚ ॥ ਸ੍ਵੈਯਾ ॥ [੨੦]ਚਾਰੋਈ ਬੇਦ ਮੁਖਾਗ੍ਰਜ ਹੋਇ ਹੈ ਤਾ ਸੁਤ ਕੋ ਬਰੁ ਐਸੋ ਦੀਯੋ ॥ ਸੋਊ ਐਸੇ ਪੁਰਾਨ ਲਗਯੋ ਰਟਨੇ ਮਨੋ ਤਾਤ ਸੋਊ ਤਿਹ ਫੇਰਿ ਜੀਯੋ ॥ [੨੧]ਚਿਤ ਆਨੰਦ ਕੈ ਸਭਹੂੰ ਰਿਖ ਕੇ ਮਨ ਕਉ ਜਿਹਕੀ ਸਮ ਕਉਨ ਬੀਯੋ ॥ ਸਿਰ ਨਯਾਇ ਤਿਨੈ ਸੁਖ ਪਾਇਕੈ; ਤੀਰਥਨ, ਸਯਾਮ ਸੁ ਰਾਮਹ ਪੈਂਡ ਲੀਯੋ ॥੨੩੯੮॥ ਸ੍ਵੈਯਾ ॥ [੨੨]ਗੰਗਹਿ ਸਿੰਧ ਜਹਾ ਮਿਲਯੋ ਪ੍ਰਿਥਮੈ ਬਲਭਦ੍ਰ

ੳ. ਨੇਮ ਮਵਾਰਰਮ/ਨੇਮ ਖ੍ਵਾਰੰਨ/ ਯੂਪੀ ਦੇ ਸੀਤਾ ਪੁਰ ਜਿਲ੍ਹੇ ਵਿਚ ਇਕ ਤੀਰਥ ਹੈ, ਜਿਥੇ ਰਾਹ ਪੁਰਾਸ ਅਨੁਸਾਰ ਮੋਰ ਮੁਖ ਰਿਕੀ ਨੇ ਏਥੇ ਅਸੁਰਾਂ ਦੀ ਭਾਰੀ ਸੈਨਾ ਭਸਮ ਕਰ ਦਿੱਤੀ ਸੀ ਅਤੇ ਸ੍ਰੀ ਰਾਮ ਚੰਦਰ ਨੇ ਏਥੇ ਹੀ ਅਸਮੇਧ ਜੱਗ ਕੀਤਾ ਸੀ ।

ਭਿੰਨ ਭਿੰਨ ਸਭਹੁ ਉਪਜਾਯੋ ॥ ਭਿੰਨ ਭਿੰਨ ਕਰ ਭਿਨੋ ਖਪਾਯੋ ॥
ਆਪ ਕਿਸੀ ਕੋ ਦੋਸ ਨ ਬੀਠਲਾ ਅਉਰਨ ਸਿਰ ਬੁਰਿਆਈ ਦੀਨਾ ॥੩੮॥
ਕਿਸੀ ਨੂੰ ਕੋਈ ਕਹਿੰਦਾ ਹੈ ਚੰਡੀ (ਦੁਰਗਾ) ਨੇ ਮਾਰ ਦਿਤਾ ਕਿਸੇ ਨੂੰ ਰਾਮ ਚੰਦ੍ਰ ਨੇ ਕਿਸੇ ਨੂੰ ਕ੍ਰਿਸਨ ਨੇ ਇਹ ਕੋਈ ਨਹੀ ਕਹਿੰਦਾ ਕਿ ਫਲਾਂ ਨੂੰ ਨਿੰਰਕਾਰ ਨੇ ਮਾਰਿਆ ਹੈ ॥ ਗੁਰੂ ਨਾਨਕ ਦੇਵ ਜੀ ਦੇ ਬੇਦੀ ਬੰਸਜ ਦਾ ਪ੍ਰੀਚੇ ਦੱਸਕੇ-ਇਹ ਕਹਿਣ ਵਾਲਾ ਕੌਣ ਹੈ ? ਤਿਨ ਬੇਦਯਨ ਕੀ ਕੁਲ ਬਿਖੇ ਪ੍ਰਗਟੇ ਨਾਨਕ ਰਾਇ ॥ ਸਭ ਸਿੱਖਨ ਕੋ ਸੁਖ ਦਏ ਜੱਹ ਤੱਹ ਭਏ ਸਹਾਇ ॥੪॥
ਚੌਪਈ—ਤਿਨ ਇਹ ਕਲ ਮੇ ਧਰਮੁ ਚਲਾਯੋ ॥ ਸਭ ਸਾਧਨ ਕੋ ਰਾਹ ਬਤਾਯੋ ॥
ਜੇ ਤਾਕੇ ਮਾਰਗਿ ਮਹਿ ਆਏ ॥ ਤੇ ਕਬਹੂੰ ਨਹੀ ਪਾਪ ਸੰਤਾਏ ॥੫॥
ਜੇ ਜੇ ਪੰਥ ਭਵਨ ਕੇ ਪਰੇ ॥ ਪਾਪ ਤਾਪ ਤਿਨਕੇ ਪ੍ਰਭ ਹਰੇ ॥ ਦੂਖ ਭੂਖ ਕਬਹੂੰ ਨ ਸੰਤਾਏ ॥ ਜਾਲ ਕਾਲ ਕੇ ਬੀਚ ਨ ਆਏ ॥੬॥
ਨਾਨਕ ਅੰਗਦ ਕੋ ਬਪੁ ਧਰਾ ॥ ਧਰਮ ਪ੍ਰਚੁਰਿ ਇਹ ਜਗਮੋ ਕਰਾ ॥ ਅਮਰਦਾਸ ਪੁਨ ਨਾਪੁ ਕਹਾਯੋ ॥ ਜਨ ਦੀਪਕ ਤੇ ਦੀਪ ਜਗਾਯੋ ॥੭॥
ਜਬ ਬਰਦਾਨਿ ਸਮੈਵਹੁ ਆਵਾ ॥ ਰਾਮਦਾਸ ਤਬ ਗੁਰੂ ਕਹਾਵਾ॥ ਤਿਹ ਬਰਿਦਾਨਿ ਪੁਰਾਤਨਿ ਦੀਆ ॥ ਅਮਰਦਾਸਿ ਸੁਰਪੁਰਿ ਮਗੁ ਲੀਆ ॥੮॥
ਭਿੰਨ ਭਿੰਨ ਸਭਹੂੰ ਕਰ ਹੂੰ ਕਰਿ ਜਾਨਾ ॥ ਏਕ ਰੂਪ ਕਿਨਹੂੰ ਪਹਿਚਾਨਾ ॥ ਜਿਨ ਜਾਨਾ ਤਿਨ ਹੀ ਸਿਧ ਪਾਈ ॥ ਬਿਨ ਸਮਝੇ ਸਿਧ ਹਾਥ ਨ ਆਈ॥੧੦॥

੧. ਅੰਤ ਉਹ (ਬੈਦੂਰਥ) ਕ੍ਰਿਸ਼ਨ ਜੀ ਨੂੰ ਜਿੱਤ ਨਾ ਸਕਿਆ ਆਪ ਹੀ ਅੰਤ ਜਮ ਦੇ ਘਰ ਨੂੰ ਤੁਰ ਗਿਆ ॥੨੩੮੦॥

੨. ਸ੍ਰੀ ਕ੍ਰਿਸ਼ਨ ਜੀ ਨੇ ਵੈਰੀ ਨੂੰ ਮਾਰ ਦਿੱਤਾ । ਕਵੀ ਸਯਾਮ ਜੀ ਕਹਿੰਦੇ ਹਨ ਘੋਰ ਜੁਧ ਕਰਕੇ । ਉਹ ਦੈਂਤ ਬਹੁਤ ਹੀ ਕਰੂਪ ਹੋ ਕੇ ਧਰਤੀ ਤੇ ਪਿਆ ਜੁੱਧ ਭੂਮੀ ਦੇ ਵਿਚ ਜਿਸ ਦਾ ਸਰੀਰ ਬੁਰੀ ਤਰ੍ਹਾਂ ਲੱਥ ਪੱਥ ਤੇ ਵੈਰਾਨ ਹੋ ਗਿਆ ਸੀ ।

੩. ਲਹੂ ਨਾਲ ਭਰਿਆ ਹੋਇਆ ਪਿਆ ਦੇਖ ਕੇ ਕ੍ਰਿਸ਼ਨ ਜੀ ਦੇ ਮਨ ਵਿਚ ਦਇਆ ਆਈ ਤੇ ਕਰਨਾ ਦੇ ਸਮੁੰਦਰ ਦਾ ਤੇ ਕ੍ਰਿਸ਼ਨ ਜੀ ਨੇ ਉੱਚੀ ਅਵਾਜ ਵਿਚ ਕਿਹਾ ਕਿ ਅੱਜ ਤੋਂ ਬਾਅਦ ਕਦੇ ਕੋਈ ਜੁੱਧ ਨਹੀਂ ਕਰਾਂਗਾ ॥੨੩੮੧॥

੪. ਇਥੇ ਸ੍ਰੀ ਭਗਵਤ ਪੁਰਾਣ ਦਾ ਦਸਵਾਂ ਸਕੰਧ ਬਚਿਤ੍ਰ ਨਾਟਕ ਦੇ ਰੂਪ ਵਿਚ ਕ੍ਰਿਸ਼ਨਾਵਤਾਰ ਬਖਦੂਰਥ ਦੈਂਤ ਦੀ ਮੌਤ ਪਰ ਇਹ ਕਥਾ ਸਮਾਪਤ ਹੋਈ ।

---

੫. ਹੁਣ ਅਗੇ ਬਲਰਾਮ ਜੀ ਦੇ ਤੀਰਥਾਂ ਨੂੰ ਜਾਣ ਦੀ ਕਥਾ।

੬. ਚਉਪਈ ॥ ਤੀਰਥ ਯਾਤਰਾ ਕਰਨ ਲਈ ਬਲਭੱਦਰ ਨੇ ਚਾਲਾ ਪਾ ਦਿੱਤਾ । ਨੇਮਖ ਨਾਮੀ ਬਣ ਵਿਚ ਜੇਹੜਾ ਤੀਰਥ ਸੀ ਉਸ ਬਣ ਦੇ ਵਿਚ ਆ ਗਿਆ ।

੭. ਉਥੇ ਆ ਕੇ ਇਸ਼ਨਾਨ ਕੀਤਾ ਅਤੇ ਦਿਲ ਵਿਚ ਸ਼ਾਂਤੀ ਮਹਿਸੂਸ ਕੀਤੀ ॥੨੩੮੨॥ ਤੋਮਰ ਛੰਦ ॥

੮. ਰੋਮ ਹਰਖ ਨਾਮੀ ਇਕ ਰਿਸ਼ੀ ਬ੍ਰਾਹਮਣ ਜਿਥੇ ਰਹਿੰਦਾ ਸੀ ਉਥੇ ਬਲਰਾਮ ਚਲਾ ਗਿਆ ਪਰ ਉਹ ਰਿਸ਼ੀ ਉਸ ਵੇਲੇ ਉਥੇ ਨਹੀਂ ਹੈ ਸੀ । ਜਦ ਕਿਸੇ ਨੇ ਬਲਰਾਮ ਦਾ ਆਉਣਾ ਸੁਣਿਆ ਤਾਂ ਦੌੜਕੇ ਉਥੇ ਆ ਗਿਆ ਅੱਗੇ ਬਲਰਾਮ ਸ਼ਰਾਬ ਪੀ ਰਿਹਾ ਸੀ ਕਬੀ ਸਯਾਮ ਜੀ ਕਹਿੰਦੇ ਹਨ ਕਿ ਉਸੇ ਥਾਂ ਦੇ ਉਤੇ।

੯. ਉਹ ਮੂਰਖ ਆ ਕੇ ਚੁੱਪ ਕਰਕੇ ਖੜਾ ਹੋ ਗਿਆ ਨਾਂ ਉਸ ਨੇ ਬਲਰਾਮ ਨੂੰ ਸਿਰ ਨੀਵਾ ਕਰਕੇ ਸਤਿਕਾਰ ਨਹੀਂ ਕੀਤਾ। ਬਲ ਭੱਦ੍ਰ ਨੇ ਇਸ ਵਿਚ ਆਪਣੀ ਮਾਨ ਹਾਨੀ ਸਮਝੀ ਜਿਸ ਕਰਕੇ ਗੁੱਸੇ ਵਿਚ ਆ ਕੇ ਕਮਾਣ ਹੀ ਹੱਥ ਵਿਚ ਲੈ ਕੇ ਮਾਰ ਦਿੱਤੀ ਅੱਗੇ ਹੋ ਕੇ ॥੨੩੮੩॥ ਚਉਪਈ ॥

੧੦. ਇਹ ਕੌਤਕ ਵੇਖਕੇ ਆਲੇ ਦਵਾਲੇ ਦੇ ਸਾਰੇ ਰਿਖੀ ਹਾਹਾਕਾਰ ਕਰਦੇ ਹੋਏ ਇਕੱਠੇ ਹੋ ਗਏ ਅਤੇ ਕ੍ਰੋਧ ਨਾਲ ਭਰ ਗਏ।

੧੧. ਵਿਚੋਂ ਇਕ ਰਿਖੀ ਨੇ ਬੋਲਕੇ ਇਸ ਤਰ੍ਹਾਂ ਕਿਹਾ । ਬਲਰਾਮ! ਤੈਂ ਇਹ ਮਾੜਾ ਕੰਮ ਕੀਤਾ ਹੈ ਜੋ ਬ੍ਰਾਹਮਣ ਮਾਰ ਦਿੱਤਾ ਹੈ ॥੨੩੮੪॥

੧੨. ਤਾਂ ਬਲਰਾਮ ਨੇ ਉੱਤ੍ਰ ਵਿਚ ਇਸ ਤਰ੍ਹਾਂ ਕਿਹਾ । ਇਹ ਆ ਕੇ ਮਾਣ ਨਾਲ ਕ੍ਰਿਉਂ ਬੈਠਾ ਰਿਹਾ ਮੇਰਾ ਸਤਿਕਾਰ ਮੇਰੇ ਭੈ ਵਿਚ ਆ ਕੇ ਕਿਉਂ ਨਾ ਕੀਤਾ ?

੧੩. ਜਿਸ ਲਈ ਮੇਰੇ ਚਿਤ ਵਿਚ ਗੁੱਸਾ ਆ ਗਿਆ । ਇਸ ਲਈ ਇਕ ਕਮਾਣ ਮਾਰੀ ਤੇ ਇਹ ਮਰ ਗਿਆ ॥੨੩੮੫॥

੧੪. ਸਵੈਯਾ ॥ ਮੈਂ ਅਕਸਰ ਛੱਤ੍ਰੀ ਦਾ ਪੁੱਤਰ ਹਾਂ ਗੁੱਸਾ ਆ ਗਿਆ ਇਸੇ ਲਈ ਮਾਰ ਦਿੱਤਾ, ਪਰ ਹੁਣ ਮੇਰੀ ਅਗਲੀ ਬੇਨਤੀ ਸੁਣ ਲਵੋ । ਜਦ ਮੇਰੇ ਸਵਾਗਤ ਵਿਚ ਸਾਰੇ ਰਿਖੀ ਉਠਕੇ ਖੜੇ ਹੋ ਗਏ ਪਰ ਇਹ ਮੂਰਖ ਕਿਉਂ ਬੈਠਾ ਰਿਹਾ ਜੋ ਇਹ ਸੱਚੀ ਗੱਲ ਸਮਝ ਲਵੋ ।

੧੫. ਛੱਤ੍ਰੀਆਂ ਦੇ ਸਾਹਮਣੇ ਉਹੀ ਗੱਲ ਕਰਨੀ ਚਾਹੀਦੀ ਹੈ । ਜਿਸ ਨਾਲ ਜਾਨ ਬਚਦੀ ਹੋਵੇ । ਇਸੇ ਕਰਕੇ ਮੈਂ ਇਸ ਨੂੰ ਮਾਰ ਦਿੱਤਾ ਹੈ, ਪਰ ਜੇ ਇਹ ਮੇਰੀ ਤੁਸੀਂ ਗਲਤੀ ਸਮਝਦੇ ਹੋ ਤਾਂ ਮੇਰੀ ਇਸ ਭੁੱਲ ਦੀ ਮੈਨੂੰ ਮਾਫੀ ਦੇ ਦਿਉ ॥੨੩੮੬॥

੧੬. ਰਿਸ਼ੀ ਬਲਰਾਮ ਨੂੰ ਕਹਿੰਦਾ ਹੈ ॥

੧੭. ਚੌਪਈ ॥ ਸਾਰੇ ਰਿਖੀਆਂ ਨੇ ਸਲਾਹ ਕਰਕੇ ਬਲ ਭੱਦ੍ਰ ਨੂੰ ਕਿਹਾ। ਕਵੀ ਸਯਾਮ ਜੀ ਉਸ ਬ੍ਰਾਹਮਣ ਦੀ ਕਥਾ ਕਹਿੰਦਾ ਹੈ।

੧੮. ਕਿ ਉਸ ਦੀ ਗੱਦੀ ਤੇ ਉਸਦੇ ਪੁੱਤਰ ਨੂੰ ਬਿਠਾ ਕੇ ਕ੍ਰੋਧ ਦੂਰ ਕਰ ਦਿਉ । ਤਾਂਕਿ ਮੈਂ ਬ੍ਰਹਮ ਹੱਤਿਆ ਦੂਰ ਕਰਨ ਲਈ ਜਾ ਕੇ ਸਾਰੇ ਤੀਰਥ ਪ੍ਰਸਾਂਗਾ ॥੨੩੮੭॥

੧੯. ਕਵੀ ਜੀ ਕਹਿੰਦੇ ਹਨ ॥

੨੦. ਸਵੈਯਾ ॥ ਮੈਂ ਉਸ ਦੇ ਬਾਲਕ ਨੂੰ ਵਰ ਦਿੰਦਾ ਹਾਂ ਕਿ ਚਾਰੇ ਵੇਦ ਇਸਨੂੰ ਜ਼ਬਾਨੀ ਯਾਦ ਹੋ ਜਾਣਗੇ । ਇਸ ਵਰ ਦੇ ਦੇਣ ਨਾਲ ਉਹ ਪੁਰਾਣ ਨੂੰ ਜ਼ਬਾਨੀ ਪੜਨ ਲਗ ਗਿਆ। ਜਾਣੋ ਉਸ ਦਾ ਬਾਪ ਹੀ ਜਿਊਂਦਾ ਹੋ ਗਿਆ ਹੈ ।

੨੧. ਸਾਰੇ ਰਿਸ਼ੀਆਂ ਦੇ ਮਨ ਖੁਸ਼ੀ ਨਾਲ ਭਰ ਗਏ ਤੇ ਸਮਝ ਗਏ ਕਿ ਬਲਭਦ੍ਰ ਜਿਹਾ ਮਹਾਨ ਸਖਸ਼ੀਅਤ ਹੋਰ ਕਿਹੜਾ ਹੋ ਸਕਦਾ ਹੈ ? ਸਾਰਿਆਂ ਨੇ ਪ੍ਰਸੰਨ ਹੋ ਕੇ ਬਲ ਭੱਦ੍ਰ ਅੱਗੇ ਸਿਰ ਨਿਵਾ ਦਿੱਤੇ ਅਤੇ ਕਵੀ ਸਯਾਮ ਜੀ ਜੀ ਕਹਿੰਦੇ ਹਨ ਕਿ ਬਲਰਾਮ ਨੇ ਤੀਰਥ ਯਾਤਰਾ ਦਾ ਰਾਹ ਲੈ ਲਿਆ ॥੨੩੮੮॥

੨੨. ਸਵੈਯਾ ॥ ਜਿੱਥੇ ਜਾ ਕੇ ਗੰਗਾ ਸਾਗਰ ਵਿਚ ਮਿਲਦੀ ਹੈ। ਪਹਿਲਾਂ ਬਲ ਭੱਦ੍ਰ ਨੇ ਉਥੇ ਜਾ ਕੇ ਇਸ਼ਨਾਨ ਕੀਤਾ ॥

---

ਰਾਮਦਾਸ ਹਰਿ ਸੋ ਮਿਲ ਗਏ ॥ ਗੁਰਤਾ ਦੇਤ ਅਰਜਨਹਿ ਭਏ ॥ ਜਬ ਅਰਜਨ ਪ੍ਰਭ ਲੋਕ ਸਿਧਾਏ॥ ਹਰਿ ਗੋਬਿੰਦ ਤਿਹ ਥਾਂ ਠਹਰਾਏ ॥੧੧॥
ਹਰਿਗੋਬਿੰਦ ਪ੍ਰਭ ਲੋਕ ਸਿਧਾਰੇ ॥ ਹਰਿਰਾਇ ਤਿਹ ਠਾਂ ਬੈਠਾਰੇ ॥ ਹਰੀ ਕ੍ਰਿਸ਼ਨ ਤਿਨਕੇ ਸੁਤ ਵਏ ॥ ਤਿਨ ਤੇ ਤੇਗ ਬਹਾਦਰ ਭਏ ॥੧੨॥
ਤਿਲਕ ਜੰਞੂ ਰਾਖਾ ਪ੍ਰਭ ਤਾ ਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥ ਸਾਧਨਿ ਹੇਤਿ ਇਤੀ ਜਿਨਿ ਕਰੀ ॥ ਸੀਸੁ ਦੀਯਾ ਪਰ ਸੀ ਨ ਉਚਰੀ ॥੧੩॥ਪੰ: ੫੪॥
ਹਾਂਜੀ ਨਿਰੰਕਾਰੀ ਮਹਾਂ ਲੇਖਕ ਪੁਰਸ਼ੋ ਇਹ ਵੀ ਨਿਰੰਕਾਰੀ ਬਾਬਾ ਹੀ ਲਿਖ ਗਿਆਂ ਹੋਣਾ ਏ । ਕਿਆ ਕਮਾਲ ਦੀ ਵਿਦਵਾਨੀ ਹੈ ਕਹਿਯੋ ਪ੍ਰਭੂ ਸੁ ਭਾਖਿ ਹੋ ॥
ਕਿਸੂ ਨ ਕਾਨ ਰਾਖਿ ਹੌ ॥ ਕਿਸੂ ਨ ਭੇਖ ਭੀਜ ਹੌ ॥ ਅਲੇਖ ਬੀਜ ਬੀਜ ਹੌ ॥੩੪॥
ਪਖਣ ਪੂਜ ਹੌ ਨਹੀਂ ॥ ਨ ਭੇਖ ਭੀਜ ਹੌ ਗਹੀ ॥ ਅਨੰਤ ਨਾਮ ਗਾਇ ਹੌਂ ਪਰਮ ਪੁਰਖ ਪਾਇ ਹੌ ॥੩੫॥
ਜਟਾ ਨ ਸੀਸ ਧਾਰਿ ਹੌ ॥ ਨ ਮੁੰਦ੍ਰਕਾ ਸੁਧਾਰਿ ਹੌ ॥ ਨ ਕਾਨ ਕਾਹੂ ਕੀ ਧਰੋ ॥
ਕਹਿਯੋ ਪ੍ਰਭੂ ਸੁ ਮੈ ਕਰੋ ॥੩੬॥ ਭਜੋ ਸੁ ਏਕੁ ਨਾਮਯੰ ॥ ਜੁ ਕਾਮ ਸਰਬ ਠਾਂਮਯੰ ॥ ਨ ਜਾਪ ਆਨ ਕੋ ਜਪੋ ॥
ਨ ਅਉਰ ਥਾਪਨਾ ਥਪੋ ॥੩੭॥ ਬਿਅੰਤਿ ਨਾਮੁ ਧਿਆਇ ਹੌਂ ॥ ਪਰਮ ਜੋਤਿ ਪਾਇ ਹੋ ॥
ਨ ਧਿਆਨ ਆਨ ਕੋ ਧਰੋ ॥ ਨ ਨਾਮ ਆਂਨ ਉਚਰੋ ॥੩੮॥ਪੰ:੫੭॥
ਗੁਰੂ ਜੀ ਉਸ ਪ੍ਰਭੂ ਦੇ ਅਨੇਕ ਨਾਮ ਉਚਾਰਨ ਵਿਚ ਹੀ ਪ੍ਰਭੂ ਦੀ ਪ੍ਰਾਪਤੀ ਦਸਦੇ ਹਨ, ਅਨੇਕਾਂ ਨਾਮ ਜਪਦੇ ਹੋਏ ਉਹ ਇਕ ਨਾਮ ਦੇ ਜਾਪੀ ਹਨ ਤੇ ਇਕ ਅਕਾਲ ਪੁਰਖ ਦੇ ਧਿਆਨ ਵਿਚ ਹਨ, ਪਰ ਇਹ ਵਿਚਾਰ ਨਿਰੰਕਾਰੀਆਂ ਨੂੰ ਕਿਵੇਂ ਰਾਸ ਆ ਸਕਦੇ ਹਨ । ਉਹਨਾਂ ਤਾਂ ਇਸ ਗੁਰੂ ਦੀ ਅਰਦਾਸ ਨੂੰ ਬਦਲ ਕੇ ਬੜਾ ਮਾਰਕਾ ਮਾਰਿਆ ਹੈ ਜਦ ਕਿ ਆਦਿ ਬਾਣੀ ਗੁਰਬਾਣੀ ਦੇ ਕਿੰਤੂ ਕਰਨ ਵਾਲੇ ਨੂੰ ਕਦੀ ਮਾਫ ਨਹੀਂ ਕਰਦੀ ॥ ਉਹਨਾਂ ਇਸੇ ਵਾਸਤੇ ਮਿਸਾਲਾਂ ਜਗਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰੱਖੀਆਂ ਹਨ ।
ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ ॥ ਤਿਨ੍ਹਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ ॥੪॥
ਗਣਤ ਨ ਗਣੀ ਹੁਕਮੁ ਪਛਾਣਾ ਬੋਲੀ ਭਾਇ ਸੁਭਾਈ ॥ ਜੋ ਕਿਛੁ ਵਰਤੈ ਤੁਧੈ ਸਲਾਹੀ ਸਭ ਤੇਰੀ ਵਡਿਆਈ ॥੫॥ਪੰ:੧੩੪੪॥ਮ:੧॥
ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦਾ ਹਦਾਇਤੀ ਬਚਨ ਹੈ ਕਿ ਐ ਗੁਰ ਸਿੱਖੋ ਗੁਰੂ ਦੇ ਬਚਨ ਤੇ ਗਿਣਤੀ ਮਿਣਤੀ ਨਾ ਕਰੋ ਉਸ ਦੇ ਹੁਕਮ ਨੂੰ ਪਛਾਣੋ ॥ ਬੋਲੀ ਭਾਇ ਸੁਭਾਈ-ਗੁਰੂ ਦੇ ਬਚਨ ਨਾਲ ਸਹਮਤ ਹੋਕੇ ਜੋ ਬੋਲਣਾ ਹੈ ਉਹੀ ਬੋਲੀ ਬੋਲੋ-ਜਿਸਦਾ ਭਾਵ ਹੈ ਉਸ ਤੇ ਕਿੰਤੂ ਨਹੀ ਕਰਨੀ ॥ ਮਿਸਾਲ ਦੇ ਤੌਰ ਪਰ ਰਾਜੇ ਜਨਮੇ ਜੇ ਨੂੰ ਗੁਰੂ ਬੇਦ ਬਿਆਸ ਜੀ ਉਸਦੇ ਪੂਰਬ ਪਿਤਾਮਾ ਦੇ ਜੀਵਨ ਬਾਰੇ ਮਹਾਂ ਭਾਰਤ ਦੇ ਦਰਿਯੋਧਨ ਨਾਲ ਪਰਵਰਤਿਕ ਵਾਰਤਾ ਸੁਣ ਕੇ ਕਿਹਾ ਸੀ ਕਿ ਕਿਵੇਂ ਜੂਆ ਖੇਡਕੇ ਉਹਨਾਂ ਦੀ ਦੁਰਦਸ਼ਾ ਹੋਈ ਅਤੇ ਅੰਤ ਨੂੰ ਮਹਾਂ ਭਾਰਤ ਦਾ ਜੁੱਧ ਹੋਇਆ ਸੀ ਜਿਸ ਤੇ ਜਨਮੇਜੇ ਨੇ ਤਰਕ ਕੀਤੀ ਕਿ ਜਦੋਂ ਮੇਰੇ ਵਡਾਰੂ - ਯੁਧਿਸ਼ਟਰ ਆਦਿ ਜਾਣਦੇ ਸਨ ਕਿ ਜੂਆ ਖੇਡਣਾ ਚੰਗੀ ਗੱਲ ਨਹੀਂ ਫੇਰ ਉਹ ਜੂਆਂ ਕਿਉਂ ਖੇਡੇ ਗੁਰੂ ਬਿਆਸ ਨੇ ਕਿਹਾ ਕਿ ਉਹਨਾਂ ਦੇ ਵੱਸ ਦੀ ਗੱਲ ਨਹੀਂ ਜੋ ਕਰਮ ਬਿਧਨਾ ਨੇ ਲਿਖਿਆਂ ਹੋਇਆ ਹੈ ਉਹ ਅਵੱਸ ਹੋ ਕੇ ਰਹਿੰਦਾ ਹੈ ॥ ਜਿਸ ਤੇ ਰਾਜੇ ਜਨਮੇਜੇ ਨੇ ਤਕਰਾਰ ਕਰਦਿਆਂ ਕਿਹਾ ਕਿ ਜਦ ਮੈ ਜਾਣਦਾ ਹੈ ॥ ਆਹ ਕੰਮ ਕਰਨ ਜੋਗ ਨਹੀ ਫੇਰ ਮੈਂ ਕਿਉਂ ਕਰਾਂਗਾ ॥ ਬਿਆਸ ਜੀ ਨੂੰ ਉਸ ਨੂੰ ਅੱਗੇ ਲਈ ਉਹਦੇ ਨਾਲ ਬੀਤਣ ਵਾਲੀ ਵਾਰਤਾਂ ਦੱਸਕੇ ਉਸਦੇ ਕਰਨ ਤੋਂ (ਬਰਜਿਆ ਤੇ ਉਸ ਬੀਤਣ ਵਾਲੀ ਦੁਰਘਟਨਾਂ ਦਾ ਸਾਰਾ ਨਕਸ਼ਾ ਪੜਾ ਦਿੱਤਾ ਤੇ ਕਿਹਾ ਤੂੰ ਆਹ ਕਰਮ ਨਹੀ ਕਰਨੇ, ਨਹੀਂ ਤਾਂ ਤੇਰਾ ਆਹ ਹਾਲ ਹੋਵੇਗਾ ॥ ਪਰ ਜਦੋਂ ਉਹ ਸਮਾ ਆਇਆ ਤਾਂ ਰਾਜੇ ਨੂੰ ਕੁਝ ਵੀ ਯਾਦ ਨਾ

ਤਹਾ ਚਲਿ ਨਾਯੋ ॥ [1]ਫੇਰ ਤ੍ਰਿਬੈਨੀ ਮੈ ਕੈ ਇਸਨਾਨ; ਦੇ ਦਾਨੁ ਬਲੀ ਹਰਿਦੁਆਰ ਸਿਧਾਯੋ ॥ [2]ਨਾਇ ਤਹਾਂ, ਪੁਨ ਬਦ੍ਰੀ ਕਿਦਾਰ ਗਯੋ; ਅਤਿ ਹੀ ਮਨ ਮੈ ਸੁਖ ਪਾਯੋ॥ ਅਉਰ ਗਨੋ ਕਹਲਉ, ਜਗ ਕੇ ਸਭ ਤੀਰਥ ਕੈ, ਤਿਹ ਠਉਰਹਿ ਆਯੋ ॥੨੩੮੯॥ ਚੌਪਈ ॥ [3]ਫੇਰ ਨੇਮਖ੍ਵਾਰਨ ਮਹਿ ਆਯੋ ॥ ਆਇ ਰਿਖਨ ਕਉ ਮਾਥ ਨਿਵਾਯੋ॥ [4]ਤੀਰਥ ਕਹਯੋ ਮੈ ਸਭ ਹੀ ਕਰੇ ॥ ਬਿਧ ਪੂਰਬ ਜਿਉ ਤੁਮ ਉਚਰੇ ॥੨੩੯੦॥ [5]ਹਲੀ ਬਾਚ ॥ ਚੌਪਈ ॥ [6]ਅਬ ਆਇਸ ਜੋ ਹੋਇ ਸੁ ਕਰੋ ॥ ਹੇ ਰਿਖ ਤੁਮਰੇ ਪਾਇਨ ਪਰੋ ॥ [7]ਅਬ ਆਇਸ ਜੋ ਹੋਇ ਸੁ ਕੀਜੈ ॥ ਹੇ ਰਿਖ ਬਾਤਹਿ ਸੱਤਿ ਪਤੀਜੈ ॥੨੩੯੧॥ ਰਿਖ ਬਾਚ ॥ ਚੌਪਈ ॥ [8]ਤਬ ਮਿਲ ਰਿਖਨ ਇਹੈ ਜੀਅ ਧਾਰੋ ॥ ਏਕ ਸਤ੍ਰੁ ਹੈ ਬਡੋ ਹਮਾਰੋ ॥ [9]ਬਲਲ ਨਾਮ; ਹਲਧਰ, ਤਿਹ ਮਾਰੋ ॥ ਮਾਨੋ ਭਿਹ ਪੈ ਕਾਲ ਪਚਾਰੋ ॥੨੩੯੨॥ [10]ਹਲੀ ਬਾਚ ॥ ਦੋਹਰਾ॥ [11]ਕਹਾ ਠਉਰ ਤਿਹ ਸਤ੍ਰੁ ਕੀ ਕਹੋ ਰਿਖਨ ਕੇ ਰਾਜ ॥ ਮੋਹ ਬਤਾਵੈ ਜਾਹਿ ਕਉ ਤਾਹਿ ਹਨੋ ਹਉ ਆਜੁ ॥੨੩੯੩॥ ਚੌਪਈ ॥ [12]ਤਬ ਇਕ ਰਿਖ ਨੇ ਜਾਇ ਬਤਾਯੋ॥ ਜਹਾਂ ਠਉਰ ਹੋ ਸਤ੍ਰੁ ਬਨਾਯੋ ॥ [13]ਜਹ ਬਲਧਰਿ ਸੋ ਸਤ੍ਰੁ ਨਿਹਾਰਯੋ ॥ ਹਮ ਸੰਗਿ ਲਰਿ ਇਹ ਭਾਂਤਿ ਪਚਾਰਯੋ ॥੨੩੯੪॥ ਚੌਪਈ ॥ [14]ਸੁਨਤ ਬਚਨ ਤਬ ਸਤ੍ਰੁ ਰਿਸਾਯੋ ॥ ਹਾਥ ਗਾਂਗਨੋ ਯਾ ਪਰਿ ਆਯੋ ॥ [15]ਹਲਧਰਿ ਸੰਗ ਜੁਧ ਯਾ ਕਯੋ॥ ਜਿਹ ਸਮ ਅਉਰ ਬੀਰ ਨਹੀ ਹਯੋ ॥੨੩੯੫॥ [16]ਬਹੁਤ ਜੁੱਧ ਤਿਹ ਠਾਂ ਦੁਹੂੰ ਧਾਰੋ ॥ ਦੁਹੂੰ ਸੂਰ ਤੇ ਏਕ ਨ ਹਾਰੋ ॥ [17]ਜਉ ਥਕਿ ਜਾਹਿ ਬੈਠ ਤਹ ਰਹੈ ॥ ਮੁੱਛਤ ਹੋਹ ਜੁਧੁ ਫਿਰਿ ਚਹੈ ॥੨੩੯੬॥ ਚਉਪਈ॥ [18]ਫਿਰ ਦੋਊ ਗਾਜ ਗਾਜ ਰਨ ਪਾਰੈ ॥ ਆਪਸਿ ਬੀਚ ਗਦਾ ਬਹੁ ਮਾਰੈ ॥ [19]ਠਾਢ ਰਹੈ ਥਿਰੁ ਪੈਗ ਨ ਟਰੈ ॥ ਮਾਨਹੁ ਰਿਸ ਪਰਬਤ ਦੋਊ ਲਰੈ ॥੨੩੯੭॥ [20]ਦਊ ਭਟ; ਅਭ੍ਰਨ ਜਿਉ ਗਾਜੈ ॥ ਬਚਨ ਸੁਨਤ ਜਿਨਕੇ ਜਮ ਲਾਜੈ ॥ [21]ਅਤਿਹੀ ਬੀਰ ਰਿਸਹਿ ਮੈ ਭਰੇ॥ ਦੋਊ ਬੀਰ ਕ੍ਰੋਧ ਸੋ ਲਰੇ ॥੨੩੯੮॥ [22]ਜਿਨ ਕਉਤਕ ਦੇਖਨ ਸੁਰ ਆਏ॥ ਭਾਂਤਨਿ ਭਾਂਤਿ ਬਿਵਾਨ ਬਨਾਏ ॥ [23]ਉਤ ਰੰਭਾਦਿਕ ਨਿਰਤਹ ਕਰੈ ॥ ਇਤ ਤੇ ਬੀਰ ਭੂਮ ਮੈ ਲਰੈ ॥੨੩੯੯॥ [24]ਬਹੁਤ ਗਦਾ ਤਨ ਲਗੈ; ਨ ਜਾਨੈ ॥ ਮੁਖ ਤੇ ਮਾਰ ਹੀ ਮਾਰ ਬਖਾਨੈ ॥ [25]ਰਨ ਕੀ ਛਿਤ ਤੇ ਪੈਗ ਨ ਟਰੈ ॥ ਰੀਝ ਰੀਝ ਦੋਊ ਭਟ ਲਰੈ ॥੨੪੦੦॥ ਸ੍ਵੈਯਾ ॥ ਜੁਧੁ ਭਯੋ ਬਹੁਤੋ ਤਿਹ ਠਾਂ ਤਬ ਮੂਸਲ ਕਉ ਮੁਸਲੀ ਜੂ ਸੰਭਾਰਯੋ ॥ ਕੈ ਬਲ ਹਾਥਨ ਦੋਊਨ ਕੈ

---

☛ ਰਿਹਾ ਜਿਸ ਇਸਤ੍ਰੀ ਤੋ ਬਰਜਿਆ ਸੀ ਉਸ ਨੂੰ ਵੀ ਲੈ ਆਇਆ ਤੇ ਜੱਗ ਕਰਕੇ ੧੮ ਬ੍ਰਾਹਮਣ ਕਤਲ ਕਰ ਦਿੱਤੇ- ਜਿਸ ਦੇ ਫਲ ਸਰੂਪ ਉਸਦੇ ਸਾਰੇ ਸਰੀਰ ਵਿਚ ਕੋਹੜ ਚਲ ਪਿਆ ॥ ਜਦੋਂ ਫੇਰ ਬਹੁਤ ਦੁਖੀ ਹੋਇਆ ਤਾਂ ਫੇਰ ਗੁਰੂ ਬਿਆਸ ਜੀ ਅੱਗੇ ਬਹੁਤ ਤਰਲੇ ਕੀਤੇ ਤਾਂ ਬੇਦ ਬਿਆਸ ਜੀ ਨੇ ਓਹੋ ਮਹਾਂ ਭਾਰਤ ਦੀ ਕਥਾ ਉਸਦੇ ਕੋੜ ਦੇ ਦੂਰ ਕਰਨ ਲਈ ਸੁਣਾਈ ਅਰੰਭ ਕਰ ਦਿੱਤੀ-ਜਿਉਂ-ਜਿਉਂ ਗੁਰੂ ਬਿਆਸ ਜੀ ਕਥਾ ਕਰਦੇ ਜਾਂਦੇ ਨੇ ਤਾਂ ਕੋਹੜ ਦਾ ਦੁੱਖ ਵੀ ਘਟਦਾ ਜਾ ਰਿਹਾ ਸੀ ॥ ਜਦੋਂ ਗੁਰੂ ਬਿਆਸ ਜੀ ਕਥਾ ਕਰਦੇ ਘੋਰ ਜੁੱਧ ਦੇ ਬਿਰਤਾਂਤ ਤੇ ਪੁੱਜੇ ਤਾਂ ਜਿਕਰ ਆਇਆ ਕਿ ਤੇਰਾ ਦਾਦਾ ਭੀਮ ਸੈਨ ਇਤਨਾ ਬਲਵਾਨ ਸੀ
ਕਿ ਉਸ ਨੇ ਹਾਥੀਆਂ ਨੂੰ ਪੂਛ ਤੋਂ ਫੜ-ਫੜ ਕੇ ਘੁਮਾ ਕੇ ਆਕਾਸ਼ ਵੱਲ ਵਗਾਹ ਮਾਰੇ ਜੋ ਅਜੇ ਤਕ ਅਕਾਸ ਵਿਚ ਘੁੰਮ ਰਹੇ ਹਨ ਧਰਤੀ ਤੇ ਨਹੀ ਡਿੱਗੇ ॥ ਇਸ ਗੱਲ ਨੂੰ ਸੁਣਕੇ ਰਾਜੇ ਜਨਮੇਜੇ ਨੇ ਕਿੰਤੂ ਕਰ ਦਿੱਤਾ ਕਿ ਇਹ ਕਿਵੇਂ ਹੋ ਸਕਦਾ ਹੈ ਇਤਨੇ ਭਾਰੀ ਹਾਥੀ-ਪੂੰਛ ਤੋ ਫੜਕੇ ਕਿਵੇਂ ਘੁਮਾਇ ਜਾ ਸਕਦੇ ਹਨ ਅਰ ਉਹ ਹੁਣ ਤੱਕ ਕਿਵੇਂ ਘੁਮ ਸਕਦੇ ਹਨ ਇਹ ਗੱਲ ਝੂਠ ਹੈ ॥ ਬੱਸ, ਇਤਨਾ ਕੁ ਗੁਰੂ ਦੇ ਬਚਨ ਤੇ ਕਿੰਤੂ ਕਰਨ ਕਰਕੇ ਰਾਜੇ ਦਾ ਕੋੜ੍ਹ ਜੋ ਸਾਰੇ ਸਰੀਰ ਤੋਂ ਖਤਮ ਹੋ ਗਿਆ ਸੀ ਸਿਰਫ ਨੱਕ ਵਿਚ ਬਾਕੀ ਰਹਿ ਗਿਆ ਸੀ ਉਹ ਉਥੇ ਹੀ ਰੁਕ ਗਿਆ ॥ ਅੰਤ ਉਸੇ ਰੋਗ ਨਾਲ ਦੁਖੀ ਹੋਕੇ ਰਾਜਾ ਜਨਮੇਜਾ ਇਸ ਸੰਸਾਰ ਅਸਾਰ ਤੋਂ ਫਰਾਰ ਹੋ ਗਿਆ ॥ ਗੁਰੂ ਨਾਨਕ ਸ੍ਵਾਮੀ ਜੀ ਇਹ ਮਿਸਾਲ ਵਖਾਕੇ ਦਸ ਰਹੇ ਹਨ ਕਿ ਗੁਰ
ੳ- ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ ਮੇਰੇ ਠਾਕੁਰ ਬਹੁਤ ਪਿਆਰੇ ॥ ਪੰ:੯੮੨॥ਮ:੪॥
ਅ- ਗੁਰਬਾਣੀ ਕਹੇ ਸੇਵਕ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥ ਉਹੀ ॥
ਇਹ ਕੋਈ ਭੁੱਲ ਨਹੀ ਨਾਂ ਕੋਈ ਪ੍ਰੈੱਸ ਦੀ ਗਲਤੀ ਹੈ ਜੋ ਨਿਰੰਕਾਰੀ ਮੰਡਲ ਵੱਲੋਂ ਲਿਖਤੀ ਰੂਪ ਵਿਚ ਪੰਜ ਵਾਰੀ ਪ੍ਰੈੱਸ ਵਿਚ ਛਪ ਚੁਕਿਆ ਹੈ ਜੋ ਉਹਨਾਂ ਸਤਿਗੁਰੂ ਸ਼ਾਹਿਨਸ਼ਾਹ ਕਮਾਲੇ ਗੁਰੂ ਗੋਬਿੰਦ ਸਿੰਘ ਨੂੰ ਅਨਜਾਣ ਬਣਾ ਕੇ ਆਪਣੀ ਹੈਂਕੜ ਦੇ ਬਲ ਬੋਤੇ ਨਿਰਭੈ ਹੋਕੇ ਅਰਦਾਸ ਜੋ ਗੁਰੂ ਦੇ ☛

੧. ਫੇਰ ਤ੍ਰਿਬੇਣੀ ਵਿਚ ਇਸ਼ਨਾਨ ਕਰਕੇ ਦਾਨ ਪੁੰਨ ਕਰਕੇ ਬਲਰਾਮ ਜੀ ਹਰਦੁਆਰ ਨੂੰ ਚਲਾ ਗਿਆ ।

੨. ਹਰ ਦੁਆਰ ਇਸ਼ਨਾਨ ਕਰਕੇ ਫੇਰ ਬਦਰੀ ਨਾਥ ਤੇ ਕਿਦਾਰ ਨਾਥ ਜਾ ਕੇ ਇਸ਼ਨਾਨ ਕਰਕੇ ਮਨ ਵਿਚ ਬੜਾ ਸੁਖ ਪ੍ਰਤੀਤ ਕੀਤਾ । ਲੇਖਕ ਜੀ ਕਹਿੰਦੇ ਹਨ ਕਿ ਮੈਂ ਹੋਰ ਕਿਤਨੇ ਕੁ ਤੀਰਥ ਗਿਣਾ ਤੇ ਕਾਹਦੇ ਵਾਸਤੇ ਜਾਣ ਲੈਂ ਕਿ ਇਸੇ ਤਰ੍ਹਾਂ ਸਾਰੇ ਤੀਰਥ ਕਰਕੇ ਮੁੜਕੇ ਉਸੇ ਥਾਂ ਆ ਗਿਆ ॥੨੩੮੯॥

੩. ਚੌਪਈ ॥ ਜਿਸ ਨੇਮੁਖ ਬਣ ਵਿਚ ਹੋ ਕੇ ਗਿਆ ਸੀ । ਆ ਕੇ ਉਹਨਾ ਰਿਖੀਆਂ ਨੂੰ ਮੱਥਾਂ ਨਿਵਾ ਕੇ ਨਮਸ਼ਕਾਰ ਕੀਤੀ

੪. ਤੇ ਕਿਹਾ ਜੋ ਤੁਸੀਂ ਬ੍ਰਾਹਮਣ ਦੇ ਮਰਨ ਦੇ ਬਦਲੇ ਮੈਨੂੰ ਤੀਰਥ ਕਰਨ ਲਈ ਕਿਹਾ ਸੀ ਉਹ ਮੈਂ ਸਾਰੇ ਕਰ ਆਇਆ ਹਾਂ। ਜਿਸ ਤਰ੍ਹਾਂ ਤੁਸੀਂ ਕਿਹਾ ਸੀ ਉਸੇ ਤਰ੍ਹਾਂ ਵਿਧੀ ਪੂਰਵਕ ॥੨੩੯੦॥

੫. ਬਲਰਾਮ ਕਹਿੰਦਾ ਹੈ ॥

੬. ਚੌਪਈ ॥ ਹੁਣ ਮੈਨੂੰ ਜੋ ਤੁਸੀਂ ਆਗਿਆ ਦਿਉ ਉਹ ਕੰਮ ਮੈਂ ਕਰਦਾ ਹਾਂ । ਹੇ ਰਿਖੀਯੋਂ ਮੈ ਤੁਹਾਡੇ ਪੈਰੀਂ ਪੈਂਦਾ ਹਾਂ।

੭. ਹੁਣ ਜਿਹੜੀ ਤੁਹਾਡੀ ਆਗਿਆ ਹੋਵੇ ਮੈਂ ਉਹ ਕੰਮ ਕਰਦਾ ਹਾਂ । ਇਸ ਗੱਲ ਨੂੰ ਤੁਸੀਂ ਦਿਲ ਦੇ ਵਿਚ ਠੀਕ ਕਰਕੇ ਜਾਣ ਲਵੋ ॥੨੩੯੧॥

੮. (ਰਿਖੀ ਨੇ ਕਿਹਾ) ਚੌਪਈ ॥ ਇਹ ਸੁਣ ਕੇ ਰਿਖੀਆਂ ਨੇ ਇਕੱਠੇ ਹੋ ਕੇ ਮਨ ਦੀ ਧਾਰਨਾ ਦੱਸੀ ਤੇ ਕਿਹਾ ਕਿ ਇੱਕ ਸਾਡਾ ਬਹੁਤ ਵੱਡਾ ਵੈਰੀ ਹੈ ।

੯. ਅਤੇ ਉਸ ਦਾ 'ਬਲਲ' ਨਾਮ ਹੈ । ਐ ਬਲਭੱਦਰ ਜੀ ਸਾਡੇ ਉਸ ਵੈਰੀ ਨੂੰ ਮਾਰ ਦਿਓ । ਜਾਣੋ ਕਿ ਰਿਸ਼ੀਆਂ ਨੇ ਬਲਲ ਦੇ ਉਤੇ ਕਾਲ ਨੂੰ ਪ੍ਰੇਰ ਕੇ ਭੇਜ ਦਿਤਾ ਹੈ ॥੨੩੯੨॥

੧੦. ਬਲ ਭੱਦ੍ਰ ਜੀ ਕਹਿੰਦੇ ਹਨ ॥

੧੧. ਦੋਹਰਾ ॥ ਐ ਰਿਖੀ ਰਾਜ (ਰਿਖੀਆਂ ਦੇ ਮੁਖੀ) ਉਸ ਤੁਹਾਡੇ ਵੈਰੀ ਦੀ ਕਿਹੜੀ ਥਾਂ ਹੈ ? ਜਿਸ ਨੂੰ ਤੁਸੀਂ ਦਸੋਗੇ ਮੈਂ ਅੱਜ ਉਸ ਨੂੰ ਮਾਰ ਦਿਆਂਗਾ ॥੨੩੯੩॥

੧੨. ਚੌਪਈ ॥ ਤਦ ਇਕ ਰਿਖੀ ਦੇ ਨਾਲ ਜਾ ਕੇ ਦੱਸ ਦਿੱਤਾ। ਜਿਥੇ ਉਸ ਵੈਰੀ ਨੇ ਆਪਣੀ ਥਾਂ ਬਣਾ ਰੱਖੀ ਸੀ ।

੧੩. ਜਦੋਂ ਜਾ ਕੇ ਹਲਧਰ ਨੇ ਉਹਨਾਂ ਦੇ ਵੈਰੀ ਨੂੰ ਵੇਖਿਆ ਤੇ ਜਾ ਕੇ ਕਹਿ ਦਿੱਤਾ ਕਿ ਆ ਬਈ ਤੂੰ ਮੇਰੇ ਨਾਲ ਜੁੱਧ ਕਰ ਇਸ ਤਰ੍ਹਾਂ ਜਾਂ ਵੰਗਾਰਿਆ ॥੨੩੯੪॥

੧੪. ਚੌਪਈ ॥ ਇਹ ਗੱਲ ਸੁਣਕੇ ਵੈਰੀ ਜੋਸ਼ ਵਿਚ ਆ ਗਿਆ ਹੱਥ ਨੂੰ ਕੰਗਣਾ ਬੰਨ ਕੇ ਬਲਰਾਮ ਤੇ ਆ ਪਿਆ ।

੧੫. ਅਤੇ ਹਲਧਰਿ + ਬਲਰਾਮ ਦੇ ਨਾਲ ਆ ਕੇ ਜੁੱਧ ਕਰਨ ਲੱਗਿਆ । ਜਿਸ ਦੇ ਬਰਾਬਰ ਦਾ ਹੋਰ ਕੋਈ ਦੂਸਰਾ ਸੂਰਮਾ ਨਹੀਂ ਹੈ ॥੨੩੯੫॥

੧੬. ਉਸ ਥਾਂ ਦੇ ਉਤੇ ਦੋਹਾਂ ਨੇ ਬਹੁਤ ਜੋਰ ਸ਼ੋਰ ਨਾਲ ਜੁੱਧ ਕੀਤਾ । ਪਰ ਦੋਹਾਂ ਸੂਰਮਿਆਂ ਵਿਚੋਂ ਕੋਈ ਨਹੀਂ ਹਾਰਦਾ।

੧੭. ਜਿਸ ਵੇਲੇ ਜੁੱਧ ਕਰਦੇ-ਕਰਦੇ ਥੱਕ ਜਾਂਦੇ ਹਨ ਤਾਂ ਬੈਠਕੇ ਦਮ ਮਾਰ ਲੈਂਦੇ ਨੇ । ਥਕਾਵਟ ਲਾਹ ਕੇ (ਸੁਸਤਾ ਕੇ) ਉਠਕੇ ਫੇਰ ਜੁੱਧ ਕਰਨਾ ਚਾਹੁੰਦੇ ਹਨ ॥੨੩੯੬॥

੧੮. ਚੌਪਈ ॥ ਦੋਇ ਜਣੇ ਫੇਰ ਗੁਜ ਗਰਜ ਕੇ ਰਣ ਮਾਰਦੇ ਹਨ । ਆਪਸ ਵਿਚ ਇਕ ਦੂਜੇ ਤੇ ਬਹੁਤ ਵਾਰੀ ਗਦਾ ਮਾਰਦੇ ਹਨ ।

੧੯. ਖੜੇ ਤਾਂ ਰਹਿੰਦੇ ਹਨ ਪਰ ਪੈਰ ਪਿੱਛੇ ਨਹੀਂ ਹਟਦੇ । ਜਾਣੋ ਗੁੱਸਾ ਖਾ ਕੇ ਦੋਇ ਪਹਾੜ ਲੜ ਰਹੇ ਹਨ ਜੋ ਪਿਛੇ ਹਟਣਾ ਜਾਣਦੇ ਹੀ ਨਹੀਂ ॥੨੩੯੭॥

੨੦. ਦੋਵੇਂ ਸੂਰਮੇ ਬੱਦਲ ਵਾਂਗ ਗੱਜਦੇ ਹਨ । ਜਿਨ੍ਹਾਂ ਦੀ ਅਵਾਜ ਸੁਣਕੇ ਜਮ ਦੂਤ ਵੀ ਸ਼ਰਮਾਂਦੇ ਹਨ ।

੨੧. ਦੋਇ ਸੂਰਮੇ ਅਤ ਹੀ ਜੋਸ਼ ਵਿਚ ਭਰੇ ਹੋਏ ਹਨ ਅਤੇ ਦੋਇ ਸੂਰਮੇ ਬੜੇ ਕ੍ਰੋਧ ਦੇ ਨਾਲ ਲੜ ਰਹੇ ਹਨ ॥੨੩੯੮॥

੨੨. ਜਿਨ੍ਹਾਂ ਨੂੰ ਤੱਕ ਕੇ ਦੇਵਤੇ ਦੇਖਣ ਲਈ ਆ ਗਏ । ਭਾਂਤ-ਭਾਂਤ ਦੇ ਬਿਵਾਨ ਜੋੜਕੇ ।

੨੩. ਉਧਰ ਰੰਭਾ ਆਦਿਕ ਅਪੱਛਰਾ ਨਾਚ ਕਰਦੀਆਂ ਹਨ ਉਸ ਥਾਂ ਤੇ । ਇਧਰ ਸੂਰਮੇ ਰਣ ਭੂਮੀ ਵਿਚ ਲੜ ਰਹੇ ਹਨ॥੨੩੯੯॥

੨੪. ਇਕ ਦੂਜੇ ਦੇ ਤਨ ਉਪਰ ਬਹੁਤ ਸਾਰੀਆ ਗਦਾ ਦੀਆ ਸੱਟਾਂ ਲਗਦੀਆਂ ਹਨ ਪਰ ਪ੍ਰਵਾਹ ਨਹੀਂ ਕਰਦੇ ॥ ਮੂੰਹ ਤੋਂ ਮਾਰ ਹੀ ਮਾਰ ਕਹਿੰਦੇ ਹਨ ।

੨੪. ਜੁੱਧ ਭੂਮੀ ਵਿਚੋਂ ਪੈਰ ਪਿੱਛੇ ਨਹੀਂ ਧਰਦੇ । ਬੜੀ ਚਾਹ ਦੇ ਨਾਲ ਦੋਵੇਂ ਸੂਰਮੇ ਲੜਦੇ ਹਨ ॥੨੪੦੦॥

੨੫. ਸਵੈਯਾ ॥ ਜਦ ਉਸ ਥਾਂ ਤੇ ਬਹੁਤ ਜੁੱਧ ਹੋਇਆ ਤਾਂ ਬਲਰਾਮ ਨੇ ਆਪਣਾ ਮੂਹਲਾ ਚੁੱਕ ਲਿਆ । ਦੋਹਾਂ ਹੱਥਾਂ ਦੇ ਨਾਲ ਚੁੱਕ ਕੇ ਜੋਰ ਦੇ ਨਾਲ ।

---

☛ ਸਿੱਖਾਂ ਦਾ ਜੀਵਨ ਮਨੋਰਥ ਹੈ ਉਹ ਬਦਲ ਦਿੱਤਾ ਹੈ, ਕਿੱਥੇ ਰਹਿ ਗਿਆ ਗੁਰੂ ਦੀ ਬਾਣੀ ਦਾ ਸਤਿਕਾਰ ॥ ਜਿਸ ਬਦਲੇ ਸ੍ਰੀ ਗੁਰੂ ਹਰਿ ਰਾਇ ਜੀ ਨੇ ਆਪਣਾ ਹੋਣ ਹਾਰ ਸਪੁਤ੍ਰ ਜੋ ਸ਼ਹਿਨਸ਼ਾਹ ਦੇ ਸਾਹਮਣੇ ਹੋਕੇ ੫੨ ਕਰਾਮਾਤਾਂ ਵਖਾ ਸਕਦਾ ਹੈ ਉਸ ਰਾਮ ਰਾਇ ਨੂੰ ਵੀ ਮਾਫ ਨਹੀ ਸੀ ਕੀਤਾ ਦੇਸ ਨਿਕਾਲਾ ਦੇ ਦਿਤਾ ਸੀ ਜੋ ਜਾਕੇ ਹਰ ਦੁਆਰ ਬੈਠਾ ਸੀ, ਪਰ ਇਹ ਸਾਡੇ ਸਾਹਮਣੇ ਕੀ ਹੋ ਰਿਹਾ ਹੈ ?

ਜਿਸ ਬਾਰੇ ਪੰਥ ਪ੍ਰਕਾਸ਼ ਭਾਸ਼ਾ ਵਿਭਾਗ ਪੰਜਾਬ ਪੰ: ੧੫੧ ਤੇ ਕਵੀ ਜੀ ਲਿਖਦੇ ਹਨ:-

ਦੋਹਰਾ—ਸੱਤਰਾ ਸੈ ਸੋਲਾ ਵਿਖੇ ਨੌਰੰਗੇ ਫੜ ਜੋਰ ॥ ਸ਼ਾਹ ਜਹਾਂ ਕੋ ਕੈਦ ਕਰ ਦਾਰਾ ਮਾਰਿਓ ਘੋਰ ॥

ਦ੍ਵੈਯਾ ਛੰਦ॥ ਤਖਤ ਬੈਠ ਨੌਰੰਗੇ ਪਾਪੀ ਥਾਪੀ ਕੁਮਤੀ ਭਾਰੀ ॥

ਸਰਬ ਹਿੰਦ ਕੋ ਤੁਰਕ ਕਰਨ ਹਿਤ ਜੁਲਮੀ ਅਧਿਕ ਬਿਥਾਰੀ ॥ ਸਰਮਦ ਜੇਹੇ ਪੀਰ ਪੁਰਖ ਫੜ ਸਰਾ ਪਿਛੇ ਚਾ ਮਾਰੇ ॥ ਗੁਰ ਹਰਿਰਾਇ ਤਾਈ ਬੁਲਵਾਇਓ ਦਿੱਲੀ ਉਨ ਹੰਕਾਰੇ ॥ ਗੁਰ ਪ੍ਰਤੱਗਿਆ ਕਰ ਰਾਖੀ ਥੀ ਯਾ ਬਿਧ ਪਹਿਲੇ ਦਿਨ ਸੋ ॥ ਦਰਸ਼ਨ ਨਾਹਿ ਤੁਰਕ ਕਾ ਕਰਨਾ ਸਵਾ ਪਹਿਰ ਚੜੇ ਦਿਨ ਸੋ॥ ਇਸ ਹਿਤ ਰਾਮਰਾਇ ਬਡ ਸੁਤ ਕੋ ਦੇ ਸ਼ਕਤੀ ਨਿਜ ਭਾਰੀ ॥ ਭੇਜਿਯੋ ਦਿੱਲੀ ਬਾਦਸ਼ਾਹਿ ਢਿਗ ਕਰਨ ਹਿੰਦ ਰਖਵਾਰੀ ॥ ਬਾਦਿਸਾਹਿ ਜੋ ਅਜਮਤ ਚਾਹੀ ਦਈ ਰਾਮਰਾ ਸੋਈ ॥ ਕਰਾਮਾਤ ਬਾਹਡ਼ ਤਕੀ ਹਮਨੇ ਸਮ ਹੈ ਗੋਈ ॥ ਬਾਰਤਕ ਗੁਰ ਪਰਤਾਪ ਸੂਰਜ ਪ੍ਰਕਾਸ਼ ਮਹਿ ਦੇਖੋ ॥ ਗ੍ਰੰਥ ਬਢਨ ਤੇ ਲਿਖੀ ਨਾ ਈਹਾਂ ਲਿਖਿਓ ਨ ਕਾਜ ਵਸੇਖੋ ॥ ਇਕ ਦਿਨ ਨੌਰੰਗ ਰਾਮਰਾਇ ਸੋ ਪੂਛਿਓ ਐਸ ਬੀਚਾਰੇ ॥ ਬਡੋ ਤੁਮਾਰੇ ਗੁਰ ਨਾਨਕ ਨੇ ਇਹ ਕਿਮ ਬਚਨ ਉਚਾਰੇ॥ ਮਿਟੀ ਮੁਸਲਮਾਨ ਕੀ ਪੇੜੈ ਪਈ ਘੁਮਿਆਰ ॥ ਰਾਮ ਰਾਇ ਕਹਿ ਤੁਮ ਪੈ ਕਾਹੂੰ ਬਚ ਬਨਾਇ ਸਨਾਇਆ ॥ ਮਿਟੀ ਬੇਈ ਮਾਨ ਕੀ ਨਿਤ ਜਲ ਹੈ ਗੁਰੂ ਅਲਾਇਆ ॥ ਪਲਟ ਬਚਨ ਇਹ ਰਾਮਰਾਇ ਨੇ ਕਰੀ ਜਮਾਨੇ ਸਾਜੀ ॥ ਬੇਸ਼ਕ ਸ਼ਾਹਿ ਕਰ ਲਿਉ ਰਾਜੀ ਪਰ ਗੁਰ ਕੋਪ ਨਰਾਜੀ ॥ ਹੁਕਮ ਦਇਓ ਜਿਸ ਮੁਖੋ ਰਾਮ ਰਾਇ ਪ੍ਰਭ ਕਾ ਬਚਨ ਪਲਟਿਓ ॥ ਸੋ ਮੁਖ ਹਮ ਕੋ ਨਾਹਿੰ ਦਿਖਈਓ ਹਹ ਬਡ ਅਪਜਸ ਪਇਓ ॥ ਜੇ ਚਹਿ ਤੋ ਤੂੰ ਕਬਰੈਂ ਜਲਦੀ ਸ਼ਹਿਕੋ ਦਿੰਦੋ ਦਿਖਾਰੀ ॥ ਕਰੀ ਬਿਅਦਬੀ ਤੈਂ ਸਤਿਗੁਰ ਕੀ ਕੂਰ ਬੋਲਕੇ ਭਾਰੀ ॥ ਗੁਰੂ ਰਾਮ ਰਾਇ ਹੁਕਮ ਇਹੁ ਦੈਕੇ ਲਘ ਸੁਤਨਿਜ ਪਿਖ ਲਾਇਕ ॥ ਹਰੀ ਕ੍ਰਿਸ਼ਨ ਕੋ ਤਿਲਕ ਗੁਰਿਆਈ ਦੀਨੋ ਤਬੈ ਸੁਭਾਇਕ॥ ਖਬਰ ਪਾਇ ਇਹੁ ਰਾਮ ਰਾਇ ਗੁਰੂ ਘਰ ਤੇ ਰਾਰ ਉਠਾਈ ॥ ਕਰੇ ਉਪਦ੍ਰਵ ਬਹੁ ਪ੍ਰਕਾਰੈ ਲੇਵਨ ਹੇਤ ਗੁਰਿਆਈ ॥ ਇਸੀ ਹੇਤ ਹਰਿ ਰਾਇ ਗੁਰ ਫਿਰ ਸਿੱਖਨ ਪ੍ਰਤੀ ਕਹਿਓ ॥ ਰਾਮ ਰਾਇ ਕਾ ਮਾਨ ਨ ਪੂਜਨ ਗੁਰ ਸਿਖ ਕੋਇ ਨ ਕਰਿਓ ॥ ਤਾਹੀ ਤੇ ਅਬ ਲੌ ਗੁਰ ਕੇ ਸਿੱਖ ਰਾਮਰਾਯਨ ਕੇ ਸੰਗੈ ॥ ਵਰਤੋਂ ਬੇਟੀ ਰੋਟੀ ਕੀ ਨਹਿੰ ਕਰ ਹੈਂ ਕਬੀ ਉਮੰਗੈਂ ॥ ਨੌਮੀ ਕਤੱਕ ਬਦੀ ਸਤਾਰਾਂ ਸੈ ਦਸ ਅੱਠ ਮਝਾਰੇ ॥ ਤ੍ਰਿਣ ਜਿਯੋਂ ਤਨ ਹਰਿ ਰਾਇ ਗੁਰੂ ਤਜ ਗੁਰੂ ਪੁਰ ਮਾਹਿ ਸਧਾਰੇ ॥੬॥ ਅਸੀ ਇਸ ਬਾਰੇ ਕੀ ਸੋਚ ਰਹੇ ਹਾਂ ਜੋ ਚਾਹੀਦਾਏ ਕਰਨਾ ॥ ਕੀ ਗੁਰੂ ਸ੍ਰੀ ਦਮੇਸ਼ ਦੀ ਬੇ ਅਦਬੀ ਚੁਪ ਚਾਪ ਲੇ ਜਰਨਾ ॥ ਗੁਰ ਨਾਨਕ ਤੇ ਗੁਰੂ ਗੋਬਿੰਦ ਵਿਚ ਜੇਕਰ ਭੇਦ ਨਾ ਕੋਈ ॥ ਤਾਂ ਫੇਰ ਸ੍ਰੀ ਦਸਮੇਸ ਦੀ ਬੇਅਦਬੀ ਕਿਊਂ ਨਾਂ ਜਾਣੋ ਹੋਈ ॥ ਸੰਤ-ਪੰਥ ਗੁਰ ਨਾਨਕ ਦਾ ਚੌਕੀਦਾਰ ਕਹਾਵੇ ॥ ਅਤਿਆਚਾਰ ਭਾਰੀ ਫਿਰ ਕਿਵੇ ਇਹ ਉਸ ਨੂੰ ਭਾਵੇ ॥ ਗੁਣੀ ਗਿਆਨੀ ਤੇ ਵਿਦਵਾਨੋ ਢਾਹੋ ਆਪਣਾ ਮੋਢਾ ॥ ਦਸਮ ਗ੍ਰੰਥ ਦਾ ਦਿਸੇ ਕੋਈ ਦੋਖੀ ਕਰ ਦਿਉ ਉਸਨੂੰ ਕੋਡਾ ॥ ਪਨਾ ਇਕੀ ਤੇ ਕਹਿਤ ਨਿੰਰਕਾਰੀਏ ਦੇਕੇ ਇਹ ਪਰਮਾਣੂ ॥ ਏਕਾ ਮਾਈ ਜਗਤਿ ਵਿਆਈ ਤਿਨਿ ਚੇਲੇ ਪਰਵਾਣੁ ॥ ਇਕ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥ ਫੇਰ ਦੁਰਗਾ ਦੇਵੀ ਕਿਸਨੇ ਕੀਤੀ ਉਸਦੀ ਦਸੋ ਪਛਾਣੁ॥ ਮਹਾਂ ਮਾਈ ਨੂੰ ਕੀ ਕਹੋਗੇ ਦੇਵੀ ਜਾਂ ਇਨਸਾਨ ॥ ਸਭ ਦੇਵੀਆਂ ਦੀ ਕਰਤਾ ਦੇਵੀ ਸਭ ਦੇਵਾਂ ਦੀ ਪ੍ਰਧਾਨ ॥

ਕਬਿ ਸਯਾਮ ਕਹੈ ਤਕਿ ਤਾਹਿ ਪ੍ਰਹਾਰਯੋ ॥ [੨]ਲਾਗਤ ਘਾਇ ਹੂੰ ਕੇ ਮਰ ਗਯੋ ਅਰਿ ਅੰਤਹਿ ਕੇ ਫੁਨ ਧਾਮ ਸਿਧਾਰਯੋ ॥ ਯੌ ਬਲਭਦ੍ਰ ਹਨਯੋ ਤਿਹਕੋ ਸਭ ਬਿੱਪਨ ਕੋ ਫੁਨ ਕਾਜ ਸਵਾਰਯੋ ॥੨੪੦੧॥ ਸ੍ਵੈਯਾ ॥ [੩]ਪਉਰਖ ਜੋ ਮੁਸਲੀਧਰਿ ਕੋ ਕਹਿਓ ਸੋ ਨ੍ਰਿਪ ਕਉ ਸੁਕਦੇਵ ਸੁਨਾਯੋ ॥ ਜਾਹਿ ਕਥਾ ਦਿਜ ਕੇ ਮੁਖ ਤੇ ਸਭ ਸ੍ਰਉਨ ਸੁਨੀ ਤਿਨਹੂੰ ਸੁਖ ਪਾਯੋ ॥ [੪]ਜਾਕੇ ਕੀਏ ਸਸ ਸੂਰ ਨਿਸਾ ਦਿਵ; ਤਾਹੀ ਕੀ ਬਾਤ ਸੁਨੋ ਜੀਅ ਆਯੋ ॥ ਤਾਹੀ ਕੀ ਬਾਤ ਸੁਨਾਉ ਦਿਜੋਤਮ ਬੇਦਨ ਕੈ ਜੋਊ ਭੇਦ ਨ ਪਾਯੋ ॥੨੪੦੨॥ ਸ੍ਵੈਯਾ ॥ [੫]ਜਾਹਿ ਖੜਾਨਨ ਸੇ ਸਹਸਾਨਨ ਖੋਜ ਰਹੇ ਕਛੁ ਪਾਰ ਨ ਪਾਯੋ ॥ ਸਯਾਮ ਭਨੈ ਜਿਹ ਕਉ ਚਤੁਰਾਨਨ ਬੇਦਨ ਕੇ ਗੁਨ ਭੀਤਰ ਗਾਯੋ ॥ [੬]ਖੋਜ ਰਹੇ ਸਿਵ ਸੇ ਜਿਹ ਅੰਤ ਅਨੰਤ ਕਹਿਓ ਥਕ ਅੰਤ ਨ ਪਾਯੋ॥ ਤਾਹੀ ਕੀ ਬਾਤ ਸੁਨੋ ਤੁਮਰੇ ਮੁਖ ਤੇ; ਸੁਕਦੇਵ ਇਹੈ ਠਹਰਾਯੋ ॥੨੪੦੩॥ [੭]ਭੂਪਤਿ ਜੌ ਇਹ ਭਾਂਤਿ ਕਹਯੋ ਸੁਕ ਕਉ, ਸੁ ਕਹੂੰ ਇਹ ਭਾਂਤਿ ਸੁਨਾਈ ॥ ਦੀਨ ਦਿਆਲ ਕੀ ਬਾਤ ਸੁਨਾਵਤ ਹਉ ਤੁਹਿ ਕਉ, ਤੁਹਿ ਭੇਦੁ ਛਪਾਈ ॥ [੮]ਬਿਪ੍ਰ ਸੁਦਾਮਾ ਹੁਤੋ ਬਿਪਤਾ ਤਿਹ ਕੀ ਹਉ ਕਹਉ; ਹਰਿ ਜੈਸੇ ਮਿਟਾਈ ॥ ਸੋ ਹਉ ਸੁਨਾਵਤ ਹਉ ਤੁਹਿ ਕਉ, ਸੁਨ ਲੈ ਸੋਊ ਸ੍ਰੋਉਨਨ ਦੈ ਨ੍ਰਿਪਰਾਈ ॥੨੪੦੪॥

[੯]ਇਤਿ ਸ੍ਰੀ ਦਸਮ ਸਿਕੰਧ ਪੁਰਾਣੇ, ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾ ਅਵਤਾਰੇ ਬਲਭਦ੍ਰ ਤੀਰਥ ਇਸਨਾਨ ਕਰਿ, ਦੈਤ ਕੋ ਮਾਰਤ ਭਏ, ਗ੍ਰਿਹ ਕੋ ਆਵਤ ਭਏ ਧਿਆਇ ॥

[੧੦]ਸੁਦਾਮਾ ਬਾਰਤਾ ਕਥਨੰ ॥ ਸ੍ਵੈਯਾ ॥ [੧੧]ਏਕ ਬਧੂ ਜੁਤ ਬ੍ਰਾਹਮਨ ਥੋ ਤਿਹ ਯਾ ਜਗੁ ਬੀਚ ਬਡੋ ਦੁਖੁ ਪਾਯੋ ॥ ਦੁੱਖਤ ਹ੍ਵੈ ਇਕ ਦਿਵਸ ਕਹਯੋ ਤਿਹ; ਮਿਤ੍ਰ ਹੈ ਮੋ ਪ੍ਰਭ, ਜੋ ਜਗ ਗਾਯੋ ॥ [੧੨]ਤਾ ਕੀ ਤ੍ਰੀਯਾ ਕਹਯੋ ਜਾਹੁ ਤਹਾ, ਸੁਨ ਮਾਨਤ ਭਯੋ ਤਿਹ ਮੂੰਡ ਮੁਡਾਯੋ ॥ ਤੰਦਲ ਦੈ ਦਿਜ ਦਾਰਦੀ ਹਾਥ ਸੁ ਦੁਆਰਵਤੀ ਹੂ ਕੀ ਓਰ ਸਿਧਾਯੋ ॥੨੪੦੫॥ ਦਿਜ ਬਾਚ ॥ [੧੩]ਸ੍ਵੈਯਾ ॥ ਹਉ ਅਰੁ ਸਯਾਮ ਸੰਦੀਪਨ ਕੇ ਗ੍ਰਿਹਿ ਬੀਚ ਪੜੇ; ਹਿਤ ਹੈ ਅਤਿ ਹੀ ਕਰਿ॥ ਹਉ ਚਿਤ ਮੈ ਧਰਿ ਸਯਾਮ ਰਹਿਓ; ਰਹੇ ਹ੍ਵੈਹੈ ਸੁ ਸਯਾਮਹਿ ਮੋ ਚਿਤ ਮੈ ਧਰਿ ॥ [੧੪]ਦੈ ਧਨ ਪਾਇ ਘਨੋ ਘਰਿ ਮੈ ਕਛੁ ਦੀਨਨ ਦੇਤ ਨ ਨੈਕ ਕ੍ਰਿਪਾ ਕਰਿ ॥ ਈਸ ਲਹੈ ਕਿਧੋ ਮੋਹ ਨਿਹਾਰਕੈ ਕੈਸੀ ਕ੍ਰਿਪਾ ਕਰਿ ਹੈ ਹਮ ਪੈ ਹਰਿ ॥੨੪੦੬॥ ਮਾਰਗ ਨਾਖ ਕੈ ਬਿਪ੍ਰ ਜਬੈ ਗ੍ਰਿਹ ਸ੍ਰੀ ਜਦੁਬੀਰ ਕੇ ਭੀਤਰ ਆਯੋ ॥ ਸ੍ਰੀ ਬ੍ਰਿਜਨਾਥ ਨਿਹਾਰਤ ਤਾਹਿ ਸੁ ਬਿਪ੍ਰ ਸੁਦਾਮਾ ਇਹੈ ਠਹਰਾਯੋ॥ [੧੬]ਆਸਨ ਤੇ ਉਠ ਆਤੁਰ ਹੁਇ ਅਤਿ ਪ੍ਰੀਤ ਬਢਾਇਕੈ

੧. ਕਵੀ ਸਯਾਮ ਜੀ ਉਚਾਰਨ ਕਰਦੇ ਹਨ ਕਿ ਬਲਲ, ਦੇ ਉਤੇ ਮਾਰ ਦਿੱਤਾ ।

੨. ਵਾਰ ਲਗਦੇ ਹੀ ਉਹ ਵੈਰੀ ਮਰ ਗਿਆ ਅਤੇ ਅੰਤ ਦੇ ਘਰ ਵਿਚ ਵੈਰੀ ਜਮ ਲੋਕ ਨੂੰ ਚਲਾ ਗਿਆ । ਇਸ ਤਰ੍ਹਾਂ ਬਲ ਭੱਦਰ ਨੇ ਜਦੋਂ ਵੈਰੀ ਨੂੰ ਮਾਰ ਦਿੱਤਾ ਤਾਂ ਸਾਰੇ ਬ੍ਰਾਹਮਣਾਂ ਦੇ ਕੰਮ ਸਿੱਧ ਹੋ ਗਏ ਭਾਵ ਸੰਵਾਰ ਗਏ ॥੨੪੦੧॥

੩. ਸਵੈਯਾ ॥ ਜਿਹੜਾ ਹਿੰਮਤ ਭਰਿਆ ਇਹ ਕੰਮ ਬਲਰਾਮ ਨੇ ਕੀਤਾ, ਉਹ ਸੁਖਦੇਵ ਮੁਨੀ ਨੇ ਰਾਜੇ ਪ੍ਰੀਛਤ ਨੂੰ ਸੁਣਾਇਆ। ਜਿਸ ਨੇ ਵੀ ਇਹ ਕਥਾ ਸੁਖਦੇਵ ਬ੍ਰਾਹਮਣ ਤੋਂ ਸੁਣੀ ਉਹ ਬੜਾ ਖੁਸ਼ ਹੋ ਗਿਆ ।

੪. ਰਾਜਾ ਪ੍ਰੀਛਤ ਸੁਖਦੇਵ ਬ੍ਰਾਹਮਣ ਨੂੰ ਕਹਿੰਦਾ ਹੈ - ਹੇ ਮੁਨੀ ਜੀ ! ਜਿਸ ਪ੍ਰਭੂ ਨੇ ਚੰਦ੍ਰਾ ਤੇ ਸੂਰਜ, ਰਾਤ ਤੇ ਦਿਨ ਬਣਾਏ ਹਨ ਮੇਰਾ ਦਿਲ ਉਸ ਦੀ ਕਥਾ ਸੁਣਨ ਨੂੰ ਚਾਹੁੰਦਾ ਹੈ। ਐ ਉਤਮ ਬ੍ਰਾਹਮਣ ! ਉਸਦੀ ਬਾਤ ਕਰ ਜਿਸਦਾ ਬੇਦ ਨੇ ਵੀ ਭੇਦ ਨਹੀਂ ਪਾਇਆ ॥੨੪੦੨॥

੫. ਸਵੈਯਾ ॥ ਜਿਸ ਨੂੰ ਖੜਾਨਨ (ਛੇ ਮੂੰਹਾਂ ਵਾਲਾ ਸੁਆਮੀ ਕਾਰਤਕ ਜਿਹੇ ਅਤੇ ਸਹਸਨਨ (ਹਜਾਰ ਮੂੰਹ ਵਾਲੇ ਸ਼ੇਸ਼ ਨਾਗ) ਜਿਹੇ ਖੋਜ ਰਹੇ ਪਰ ਪਾਰਾਵਾਰ ਨਹੀਂ ਪਾ ਸਕੇ । ਸ੍ਰੀ ਸਯਾਮ ਜੀ ਕਹਿੰਦੇ ਹਨ ਕਿ ਜਿਸ ਨੂੰ ਚਾਰ ਮੂੰਹਾਂ ਵਾਲਾ (ਬ੍ਰਹਮਾਂ) ਨੇ ਗੁਣਾਂ ਨੂੰ ਵੇਦਾਂ ਵਿਚ ਗਾਇਆ ਹੈ ।

੬. ਸ੍ਰਿਜੀ ਜਿਹਾਂ ਨੇ ਖੋਜ ਕਰਕੇ ਜਿਸ ਨੂੰ ਅੰਤ ਤੋਂ ਰਹਿਤ ਅਨੰਤ ਕਿਹਾ ਹੈ ਖੋਜਦੇ ਥੱਕ ਗਏ ਪਰ ਅੰਤ ਨਹੀਂ ਪਾ ਸਕੇ। ਰਾਜਾ ਪ੍ਰੀਛਤ ਰਿਖੀ ਸੁਖਦੇਵ ਨੂੰ ਕਹਿੰਦਾ ਹੈ ਕਿ ਮਨ ਵਿਚ ਇਹੋ ਰਹਿ ਗਿਆ ਹੈ ਕਿ ਮੈਂ ਤੁਹਾਡੇ ਕੋਲੋਂ ਉਸਦੀ ਗੱਲ ਸੁਣਾਂ ॥੨੪੦੩॥

੭. ਜਦੋਂ ਰਾਜੇ ਪ੍ਰੀਛਤ ਨੇ ਮੁਨੀ ਸੁਖਦੇਵ ਨੂੰ ਇਸ ਪ੍ਰਕਾਰ ਕਿਹਾ ਤਾਂ ਸੁਖਦੇਵ ਬ੍ਰਾਹਮਣ ਨੇ ਇਸ ਤਰ੍ਹਾਂ ਕਹਿ ਕੇ ਗੱਲ ਸੁਣਾਈ ਕਿ ਲੈ ਮੈਂ ਉਸ ਦੀਨਾ ਤੇ ਦਿਆਲ ਹੋਣ ਵਾਲੇ ਪ੍ਰਭੂ ਦੀ ਗੱਲ ਸੁਣਾਉਂਦਾ ਹਾਂ ਪਰ ਤੂੰ ਇਸ ਭੇਦ ਨੂੰ ਛੁਪਾ ਕੇ ਰੱਖ।

੮. ਇੱਕ ਸੁਦਾਮਾ ਨਾਮ ਦਾ ਬ੍ਰਾਹਮਣ ਸੀ ਉਹ ਮੈਂ ਆਪਨੂੰ ਦਸਦਾ ਹਾਂ ਕਿ ਹਰਿ ਨੇ ਉਸ ਦੀ ਬਿਪਤਾ ਕਿਵੇਂ ਦੂਰ ਕੀਤੀ ਸੀ। ਜਿਸ ਤਰ੍ਹਾਂ ਮੈਂ ਉਹ ਸੁਣੀ ਹੈ ਉਹੀ ਹੁਣ ਮੈਂ ਤੈਨੂੰ ਸੁਣਾਉਂਦਾ ਹਾਂ ਸੋ ਤੂੰ ਐ ਰਾਜਿਆਂ ਦੇ ਰਾਜੇ ਕੰਨ ਦੇ ਕੇ ਉਹ ਸੁਣ ॥੨੪੦੪॥

੯. ਇਥੇ ਹੀ ਸ੍ਰੀ ਭਗਵਤ ਪੁਰਾਣ ਦਾ ਦਸਵਾਂ ਸਕੰਧ - ਬਚਿਤ੍ਰ ਨਾਟਕ ਗ੍ਰੰਥ ਦੇ ਰੂਪ ਵਿਚ ਕ੍ਰਿਸ਼ਨਾ ਵਤਾਰ ਬਲ ਭਦ੍ਰ ਦਾ ਤੀਰਥ ਯਾਤਰਾ ਕਰਨਾ ਤੇ ਦੈਂਤ ਨੂੰ ਮਾਰਕੇ ਘਰ ਨੂੰ ਆਉਣ ਦਾ ਧਿਆਇ ਸਮਾਪਤ ਹੋਇਆ ।

---

੧੦. ਹੁਣ ਅੱਗੇ ਸੁਦਾਮੇ ਬ੍ਰਾਹਮਣ ਦੀ ਕਥਾ ਚਲਦੀ ਹੈ ॥

੧੧. ਸਵੈਯਾ ॥ ਜਿਹੜਾ ਸੁਦਾਮਾ ਬ੍ਰਾਹਮਣ ਸੀ ਉਸਦੀ ਇਕ ਇਸਤ੍ਰੀ ਸੀ ਜਿਸਨੇ ਐਸ ਜੁਗ ਦੇ ਵਿਚ ਬਹੁਤ ਦੁਖ ਪਾਇਆ ਗਰੀਬੀ ਦੇ ਦਿਨ ਕੱਟੇ । ਉਸ ਨੇ ਦੁਖੀ ਹੋ ਕੇ ਇਕ ਦਿਨ ਆਪਣੇ ਪਤੀ ਸੁਦਾਮੇ ਨੂੰ ਕਿਹਾ ਕਿ ਉਹ ਤੇਰਾ ਮਿਤ੍ਰ ਹੈ ਤਾਂ ਸੁਦਾਮੇ ਨੇ ਉਤਰ ਵਿਚ ਕਿਹਾ- ਹਾਂ ਉਹ ਕ੍ਰਿਸ਼ਨ ਮੇਰਾ ਮਿਤ੍ਰ ਹੈ ਜਿਸ ਨੂੰ ਜਗ ਪ੍ਰਭੂ ਕਰਕੇ ਗਾਉਂਦਾ ਹੈ ।

੧੨. ਸੁਦਾਮੇ ਦੀ ਇਸਤ੍ਰੀ ਨੇ ਕਿਹਾ ਕਿ ਤੁਸੀਂ ਉਸਦੇ ਕੋਲ ਜਾਉ ਉਸਦੀ ਇਹ ਗੱਲ ਸੁਣਕੇ ਸੁਦਾਮੇ ਨੇ ਜਾਣਾ ਮੰਨ ਲਿਆ ਪਰ ਉਸਨੇ ਸਿਰ ਹਿਲਾ ਕੇ ਕਿਹਾ ਭੇਟਾ ਕਰਨ ਲਈ ਕੀ ਲੈ ਜਾਵਾਂ । ਤਾਂ ਉਸਦੀ ਬ੍ਰਾਹਮਣੀ ਨੇ ਚੌਲਾਂ ਦੀ ਮੁੱਠ ਦੇ ਦਿੱਤੀ ਉਸ ਗਰੀਬ ਦਲਿੱਦਰ ਦੇ ਮਾਰੇ ਬ੍ਰਾਹਮਣ ਨੂੰ, ਉਹ ਲੈ ਕੇ ਸੁਦਾਮਾ ਦੁਆਰਕਾ ਪੁਰੀ ਵੱਲ ਨੂੰ ਚਲ ਗਿਆ ਬ੍ਰਾਹਮਣ ਸੋਚਦਾ ਹੈ ॥੨੪੦੫॥

੧੩. ਸੁਦਾਮਾ ਤੁਰਿਆ ਜਾਂਦਾ ਦਿਲ ਵਿਚ ਗਿਣਤੀਆਂ ਗਿਣਦਾ ਹੈ ਕਿ ਮੈਂ ਤੇ ਕ੍ਰਿਸ਼ਨ- ਸੰਦੀਪਨ ਗੁਰੂ ਦੇ ਘਰ ਵਿਚ ਬੜੇ ਆਪਸ ਵਿਚ ਪ੍ਰੇਮ ਨਾਲ ਪੜ੍ਹਦੇ ਰਹੇ । ਮੈਨੂੰ ਕ੍ਰਿਸ਼ਨ ਦੀ ਯਾਦ ਚਿੱਤ ਵਿਚ ਹੈ ਕ੍ਰਿਸ਼ਨ ਨੂੰ ਵੀ ਮੇਰੀ ਯਾਦ ਚਿੱਤ ਵਿਚ ਹੋਵੇਗੀ ?

੧੪. ਜੇ ਉਹ ਮੈਨੂੰ ਬਹੁਤਾ ਸਾਰਾ ਧਨ ਦੇ ਦੇਵੇ ਤਾਂ ਮੈਂ ਲੈ ਕੇ ਘਰ ਆ ਜਾਵਾਂ ਪਰ ਪਤਾ ਨਹੀਂ ਕਿਸੇ ਗਰੀਬ ਨੂੰ ਕ੍ਰਿਪਾ ਕਰਕੇ ਦਿੰਦੇ ਹਨ ਕਿ ਨਹੀਂ ? ਉਹ ਬਾਦਸ਼ਾਹ ਹੈ, ਮੈਨੂੰ ਗਰੀਬ ਨੂੰ ਵੇਖਕੇ ਪਤਾ ਨਹੀਂ ਕਿਹੋ ਜਿਹੀ ਕ੍ਰਿਪਾ ਕਰਦੇ ਹਨ ਹਰਿ ਜੀ ? ॥੨੪੦੬॥

੧੫. ਸਫਰ ਦਾ ਪੰਧ ਮੁਕਾ ਕੇ ਜਦੋਂ ਬ੍ਰਾਹਮਣ ਸ੍ਰੀ ਕ੍ਰਿਸ਼ਨ ਜੀ ਦੇ ਘਰ ਵਿਚ ਪਹੁੰਚ ਗਿਆ । ਸ੍ਰੀ ਕ੍ਰਿਸ਼ਨ ਜੀ ਨੇ ਦੂਰ ਤੋਂ ਹੀ ਵੇਖਕੇ ਪਹਿਚਾਣ ਲਿਆ ਕਿ ਇਹ ਸੁਦਾਮਾ ਬ੍ਰਾਹਮਣ ਹੈ । ਇਸ ਤਰ੍ਹਾਂ ਪਹਿਚਾਣ ਕੇ

੧੬. ਕ੍ਰਿਸ਼ਨ ਨੇ ਆਪਣੇ ਆਸਣ ਉਪਰੋਂ ਉਠਕੇ ਬੜੀ ਨਿਮ੍ਰਤਾ ਧਾਰਕੇ ਬੜੇ ਪ੍ਰੇਮ ਦੇ ਨਾਲ ਅੱਗੋਂ ਹੋ ਕੇ ਲੈਣ ਲਈ

[1]ਲੈਬੇ ਕਉ ਧਾਯੋ ॥ ਪਾਇ ਪਰਿਓ ਤਿਹ ਕੋ ਹਰਿ ਜੀ ਫਿਰ ਸਯਾਮ ਭਨੈ ਉਠ ਕੰਠ ਲਗਾਯੋ ॥੨੪੦੭॥ [2]ਲੈ ਤਿਹ ਮੰਦਰ ਮਾਹਿ ਗਯੋ ਤਿਹ ਕੌ ਅਤਿ ਹੀ ਕਰਿ ਆਦਰੁ ਕੀਨੋ ॥ ਬਾਰੁ ਮੰਗਾਇ ਤਹੀ ਦਿਜ ਕੇ ਦੋਊ ਪਾਇਨ ਧ੍ਵੈ, ਚਰਨਾਮ੍ਰਿਤ ਲੀਨੋ ॥ [3]ਝੌਂਪਰੀ ਤੇ ਤਿਹ ਠਾਂ ਹਰਿ ਜੂ ਸੁਭ ਕੰਚਨ ਕੋ ਪੁਨ ਮੰਦਰ ਕੀਨੋ ॥ ਤਉ ਨ ਸਕਿਓ ਸੁ ਬਿਦਾ ਕਰਿ ਬਿੱਪਹਿ ਸਯਾਮ ਭਨੈ ਤਿਹ ਰੰਚ ਨ ਦੀਨੋ ॥੨੪੦੮॥ ਦੋਹਰਾ ॥ [4]ਜਬ ਦਿਜ ਕੇ ਗ੍ਰਹ ਪੜ੍ਹਤ; ਤਬ ਮੋਸੋ ਹੁਤੋ ਗਰੋਹ ॥ ਅਬ ਲਾਲਚ ਬਸ ਹਰਿ ਭਏ ਕਛੂ ਨ ਦੀਨੋ ਮੋਹ ॥੨੪੦੯॥ [5]ਕਬਿਯੋ ਬਾਚ ॥ ਸ੍ਵੈਯਾ ॥ [6]ਜੋ ਬਿਰਜਨਾਥ ਕੀ ਸੇਵ ਕਰੈ ਪੁਨ ਪਾਵਤ ਹੈ ਬਹੁਤੋ ਧਨ ਸੋਊ ॥ ਲੋਗ ਕਹਾ ਤਿਹ ਭੇਦਹਿ ਪਾਵਤ ਆਪਨੀ ਜਾਨਤ ਹੈ ਪੁਨ ਓਊ ॥ [7]ਸਾਧਨ ਕੇ ਬਰਤਾ, ਹਰਿਤਾ ਦੁਖੁ; ਬੈਰਨ ਕੇ ਸੁ ਬਡੇ ਘਰ ਖੋਊ ॥ ਦੀਨਨ ਕੇ ਜਗ ਪਾਲਬੇ ਕਾਜ; ਗਰੀਬ ਨਿਵਾਜ ਨ ਦੂਸਰ ਕੋਊ ॥੨੪੧੦॥ ਸ੍ਵੈਯਾ ॥ ਸੋ ਸਿਸਪਾਲ ਹਨਯੋ ਛਿਨ ਮੈ ਜਿਹ ਸੋ ਕੋਊ ਅਉਰ ਨ ਮਾਨ ਧਰੈ ॥ ਅਰੁ ਦੰਤ ਬਕਤ੍ਰ ਹਨਯੋ; ਜਮ ਲੋਕ ਤੇ ਜੋ ਕਬਹੂ ਨ ਰਤੀਕੁ ਡਰੈ ॥ [8]ਰਿਸ ਸੋ ਭੂਮਾਸੁਰ ਜੀਤ ਲਯੋ ਜੋਊ ਇੰਦ੍ਰ ਸੇ ਬੀਰਨ ਸੰਗ ਅਰੈ ॥ ਅਬ ਕੰਚਨ ਧਾਮ ਕੀਯੋ ਦਿਜ ਕੋ ਬ੍ਰਿਜਨਾਥ ਬਿਨਾ ਐਸੀ ਕਉਨ ਕਰੈ[9] ॥੨੪੧੧॥ [10]ਜਾ ਮਧੁਕੀਟਭ ਕੋ ਬਧੁ ਕੈ; ਭੂ ਇੰਦ੍ਰ ਦਈ ਕਰਿਕੈ ਕਰੁਨਾਈ ॥ ਅਉਰ ਜਿਤੀ ਇਹ ਸਾਮੁਹੇ ਸਤ੍ਰੁਨ ਸੈਨ ਗਈ; ਸਭ ਯਾਹ ਖਪਾਈ ॥ [11]ਜਾਹਿ ਭਭੀਛਨ ਰਾਜ ਦਯੋ ਅਰੁ ਰਾਵਨ ਮਾਰਕੈ ਲੰਕ ਲੁਟਾਈ ॥ ਕੰਚਨ ਕੋ ਤਿਹ ਧਾਮ ਦਯੋ; ਕਬਿ ਜਯਾਮ ਕਹੈ, ਕਹੈ ਕਉਨ ਬਡਾਈ ॥੨੪੧੨॥ ਬਿਸਨਪਦ ॥ [12]ਧਨਾਸਰੀ ॥ ਜਿਹ ਮ੍ਰਿਗ ਰਾਖੇ ਨੈਨ ਬਨਾਇ ॥ ਅੰਜਨ ਰੇਖ ਸਯਾਮ ਪਰ ਅਟਕਤ ਸੁੰਦਰ ਫਾਂਧ ਚੜ੍ਹਾਇ ॥ [13]ਮ੍ਰਿਗ ਮਨ ਹੇਰ ਜਿਨੈ ਨਰ ਨਾਰਿਨ ਰਹਤ ਸਦਾ ਉਰਝਾਇ ॥ ਤਿਨ ਕੇ ਊਪਰਿ ਅਪਨੀ ਰੁਚ ਸਿਉ ਰੀਝ ਸਯਾਮ ਬਲਿ ਜਾਇ ॥੨੪੧੩॥ [14]ਹਰਿ ਕੇ ਨੈਨਾ ਜਲਜ ਠਏ ॥ ਦਿਪਤ ਜੋਤਿ ਦਿਨਮਨ ਦੁਤ ਮੁਖ ਤੇ ਕਬਹੁ ਨ ਮੁਦਤ ਭਏ ॥ [15]ਤਿਨ ਕਉ ਦੇਖ ਜਨਨ ਦ੍ਰਿਗ ਪੁਤਰੀ ਲਗੀ ਸੁਭਾਵ ਭਏ ॥ ਜਨੁ ਪਰਾਗ ਕਮਲਨ ਕੀ ਊਪਰ ਭ੍ਰਮਰ ਕੋਟ ਭ੍ਰਮਏ ॥੨੪੧੪॥

[16]ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ, ਬਚਿਤ੍ਰ ਨਾਟਕ ਗ੍ਰੰਥੇ, ਕ੍ਰਿਸਨਾਵਤਾਰੇ, ਦਿਜ ਸੁਦਾਮਾ ਕੋ ਦਾਰਦ ਦੂਰ ਕਰਤ ਕੰਚਨ ਧਾਮ ਕਰ ਦੇਤ ਭਏ ॥

(ਛਾਡ ਸਿੰਘਾਸਨ ਹਰਿ ਜੀ ਆਏ ।)

੧. ਚਲੇ ਗਏ ਤੇ ਚਰਨਾਂ ਦੇ ਵਿਚ ਨਿਵੰਕੇ ਸਤਿਕਾਰ ਕੀਤਾ ਹਰਿ ਜੀ ਨੇ, ਸਯਾਮ ਕਵੀ ਜੀ ਕਹਿੰਦੇ ਹਨ, ਸਿੰਘਾਸਨ ਤੋਂ ਉਠ ਕੇ ਅੱਗੋ ਦੀ ਜਾ ਕੇ ਗਲੇ ਨਾਲ ਲਾ ਲਿਆ ਸੁਦਾਮੇ ਨੂੰ ॥੨੪੦੭॥

੨. ਨਾਲ ਲਾ ਕੇ ਮਹਿਲ ਵਿਚ ਚਲੇ ਗਏ ਅਤੇ ਉਸ ਨਾਲ ਬਹੁਤ ਪਿਆਰ ਕੀਤਾ । ਪਾਣੀ ਮੰਗਾ ਕੇ ਉਸ ਦੇ ਦੋਵੇਂ ਪੈਰ ਧੋਤੇ ਬ੍ਰਾਹਮਣ ਦੇ ਉਸਦੇ ਧੋਤੇ ਹੋਏ ਪੈਰਾਂ ਦਾ ਚਰਨਾਂਮ੍ਰਿਤ ਜਲ ਛਕਿਆ ।

੩. ਜਿਥੇ ਉਸ ਦੀ ਝੁੱਗੀ ਸੀ ਉਸ ਦੀ ਥਾਂ ਤੇ ਹਰਿ ਜੀ ਨੇ ਬੜੇ ਸੁੰਦਰ ਸੋਨਾ ਜੜਤ ਮਹਿਲ ਬਣਾ ਦਿਤਾ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ । ਕਵੀ ਸਯਾਮ ਜੀ ਕਹਿੰਦੇ ਹਨ ਕਿ ਬ੍ਰਾਹਮਣ ਨੂੰ ਕੁਝ ਵੀ ਦਸਿਆ ਨਹੀਂ - ਨਾਂ ਹੀ ਕੋਲੋਂ ਵੇਖਦੇ ਉਸਦੇ ਸਾਹਮਣੇ ਦਾਨ ਹੀ ਕੁਝ ਦਿੱਤਾ । ਥੋੜ੍ਹਾ ਜਿਨ੍ਹਾਂ ਵੀ ॥੨੪੦੮॥

੪. ਦੋਹਰਾ ॥ (ਸੁਦਾਮਾ ਆਪਣੇ ਮਨ ਵਿਚ ਵਿਚਾਰ ਕਰਦਾ ਹੈ) ਜਦੋਂ ਅਸੀਂ ਸੰਦੀਪਨ ਬ੍ਰਾਹਮਣ ਦੇ ਘਰ ਪੜ੍ਹਿਆ ਕਰਦੇ ਸਾਂ ਤਾਂ ਕ੍ਰਿਸ਼ਨ ਤੇ ਮੈਂ ਇਕ ਗੋਹ ਕਲਾਸ ਦੇ ਬੰਦੇ ਸਾਂ, ਪਰ ਹੁਣ ਕ੍ਰਿਸ਼ਨ ਧਨ ਦਾ ਲਾਲਚੀ ਹੋ ਗਿਆ ਹੈ ਜਿਸ ਕਰਕੇ ਮੈਨੂੰ ਕੁਝ ਨਹੀਂ ਦਿੱਤਾ ॥੨੪੦੯॥

੫. ਕਵੀ ਜੀ ਕਹਿੰਦੇ ਹਨ ॥

੬. ਸਵੈਯਾ ॥ ਜਿਹੜਾ ਕ੍ਰਿਸ਼ਨ ਜੀ ਦੀ ਸੇਵਾ ਕਰਦਾ ਹੈ ਉਹ ਬਹੁਤ ਧਨ ਹਾਸਲ ਕਰ ਲੈਂਦਾ ਹੈ । ਪਰ ਇਹ ਲੋਕ ਕਿਥੇ ਇਸ ਭੇਤ ਨੂੰ ਜਾਣਦੇ ਹਨ, ਉਹ ਤਾਂ ਆਪਣੀ ਗਤੀ ਨੂੰ ਆਪ ਹੀ ਜਾਣਦੇ ਹਨ ।

੭. ਸਾਧਾਂ ਨੂੰ ਵਰ ਦੇਣ ਵਾਲੇ, ਉਹਨਾਂ ਦੇ ਵੈਰੀ ਦੁਖ ਦੇਣ ਵਾਲਿਆਂ ਨੂੰ ਨਾਸ ਕਰਨ ਵਾਲਾ ਦੁਸ਼ਟਾਂ ਦੇ ਬੜੇ ਬਢੇ ਘਰਾਂ ਨੂੰ ਬਰਬਾਦ ਕਰਨ ਵਾਲਾ ਹੈ । ਜਗਤ ਦੇ ਵਿਚ ਦੀਨ ਦੁਖੀਆਂ ਨੂੰ ਪਾਲਣ ਵਾਲਾ ਹੈ । ਜਗਤ ਦੇ ਵਿਚ ਇਹੋ ਜਿਹਾ ਗਰੀਬ ਨਿਵਾਜ ਹੋਰ ਦੂਸਰਾ ਕੋਈ ਨਹੀਂ । ਜਿਸਨੇ ॥੨੪੧੦॥

੮. ਸਵੈਯਾ ॥ ਉਹ ਸਿਸਪਾਲ ਛਿਨ ਵਿਚ ਮਾਰ ਦਿੱਤਾ ਜਿਸ ਜਿਹਾ ਹੋਰ ਕੋਈ ਮਾਨ ਨਹੀਂ ਸੀ ਕਰਦਾ । ਦੰਤ ਬਕ੍ਰ ਜਿਹਾ ਵੈਰੀ ਮਾਰ ਦਿੱਤਾ ਜਿਹੜਾ ਜਮ ਲੋਕ ਕੋਲੋਂ ਜਰਾ ਵੀ ਨਹੀਂ ਸੀ ਡਰਦਾ ।

੯. ਗਿਸ ਵਿਚ ਆ ਕੇ ਭੂਮਾ ਸੁਰ ਦੈਂਤ ਨੂੰ ਜਿੱਤ ਲਿਆ ਜੋ ਇੰਦ੍ਰ ਜਿਹੇ ਸੂਰਮਿਆਂ ਅੱਗੇ ਅੜ ਜਾਂਦਾ ਸੀ । ਹੁਣ ਇਕ ਬ੍ਰਾਹਮਣ ਨੂੰ ਸੁਨਹਿਰੀ ਘਰ ਬਣਾਕੇ ਦੇ ਦਿਤੇ ਹਨ, ਦੱਸੋ ਕ੍ਰਿਸ਼ਨ ਤੋਂ ਬਿਨਾਂ ਐਸੇ ਕੰਮ ਕੌਣ ਕਰ ਸਕਦਾ ਹੇ ? ॥੨੪੧੧॥

੧੦. ਜਿਸ ਨੇ ਮਧੁ ਕੀਟਭ ਜਿਹੇ ਦੈਂਤ ਨੂੰ ਮਾਰਕੇ ਰਾਜੇ ਇੰਦ੍ਰ ਦੀ ਧਰਤੀ ਉਸ ਨੂੰ ਲੈ ਕੇ ਦਿਤੀ ਨਿਆਉਂ ਕਰਕੇ । ਉਸਦੇ ਖਿਲਾਫ ਜਿਤਨੀ ਵੀ ਵੈਰੀ ਦੀ ਸੈਨਾ ਗਈ ਸਾਹਮਣੇ ਉਹ ਸਾਰੀ ਇਸ ਨੇ ਮਰ ਕੇ ਖਪਾ ਦਿੱਤੀ ।

੧੧. ਜਿਸ ਨੇ ਰਾਵਣ ਨੂੰ ਮਾਰ ਕੇ ਉਸ ਦੀ ਲੰਕਾ ਲੁਟਾ ਕੇ ਭੀਖਣ ਨੂੰ ਉਸਦਾ ਰਾਜ ਦਿੱਤਾ । ਜੇ ਉਸ ਨੇ ਗਰੀਬ ਬ੍ਰਾਹਮ ਨੂੰ ਸੁਨਹਿਰੀ ਘਰ ਬਣਾ ਕੇ ਦੇ ਦਿਤਾ ਤਾਂ ਉਸ ਲਈ ਉਹ ਕਿਹੜੀ ਬਡਿਆਈ ਹੈ ॥੨੪੦੨॥ ਬਿਸਨਪਦ ॥

੧੨. ਰਾਗ ਧਨਾਸਰੀ ॥ ਜਿਸਨੇ ਆਪਣੇ ਨੇਤ੍ਰ ਮ੍ਰਿਗ ਵਾਂਗ ਸੁੰਦਰ ਬਣਾ ਕੇ ਰੱਖੇ ਹਨ । ਜਿਸ ਤਰ੍ਹਾਂ ਸੁਰਮੇ ਦੀ ਰੇਖ ਵਾਂਗ ਸਯਾਮ ਦੇ ਉਤੇ ਅਟਕ ਗਏ ਹਨ । ਇਹ ਹੈ ਸੁੰਦਰ ਛਾਈ ਕ੍ਰਿਸ਼ਨ ਨੂੰ ਵਸਿ ਕਰਨ ਦੀ ।

੧੩. ਜਿਨ੍ਹਾਂ ਦੇ ਮਨ ਮਿਰਗਵਾਂਗ ਵੇਖ ਕੇ ਜਿਸ ਦੀ ਵੀ ਸੁਰਤਿ ਇਸਤ੍ਰੀ ਪੁਰਸ਼ ਦੇ ਨੇਤ੍ਰ ਉਸ ਦੀ ਸੁੰਦਰਤਾ ਤੇ ਉਲਝੀ ਰਹਿੰਦੀ ਹੈ । ਉਹਨਾਂ ਦੇ ਉਪਰ ਆਪਣੀ ਮਨ ਦੀ ਰੁਚੀ ਦੇ ਨਾਲ ਸਯਾਮ ਵੀ ਬਲਿਹਾਰ ਜਾਂਦਾ ਹੈ ॥੨੪੧੩॥

੧੪. ਹਰਿ ਦੇ ਨੇਤ੍ਰ ਜਲਜ਼ (ਕੰਵਲ) ਫੁੱਲ ਵਾਂਗ ਹਨ । ਜੋ ਸੂਰਜ ਵਾਂਗ ਚਮਕਦੀ ਜੋਤਿ ਹੈ ਉਹਨਾਂ ਨੂੰ ਵੇਖਣ ਤੋਂ ਜਿਨ੍ਹਾਂ ਭਗਤਾਂ ਦੇ ਨੇਤ੍ਰ ਕਦੇ ਵੀ ਬੰਦ ਨਹੀਂ ਹੁੰਦੇ ।

੧੫. ਉਹਨਾਂ ਭਗਤਾਂ ਦੇ ਨੇਤ੍ਰਾਂ ਦੀ ਪੁਤਲੀ ਸੁਭਾਵਕ ਹੀ ਲੱਗੀ ਰਹਿੰਦੀ ਹੈ । ਜਿਸ ਤਰ੍ਹਾਂ ਪਰਾਗ ਦੇ ਤੀਰਥ ਵਿਚ ਕੰਵਲ ਫੁੱਲਾਂ ਦੇ ਉਤੇ ਕ੍ਰੋੜਾਂ ਹੀ ਭਵਰੇ ਚਿਮਟੇ ਰਹਿੰਦੇ ਹਨ ॥੨੪੧੪॥

੧੬. ਇਥੇ ਹੀ ਭਾਗਵਤ ਦਾ ਦਸਵਾਂ ਸਕੰਧ ਪੁਰਾਣ ਬਚਿਤ੍ਰ ਨਾਟਕ ਗ੍ਰੰਥ ਦੇ ਰੂਪ ਵਿਚ ਕ੍ਰਿਸ਼ਨਾ ਵਤਾਰ ਸੁਦਾਮਾ ਬ੍ਰਾਹਮਣ ਦਾ ਦਲਿਦ੍ਰ ਦੂਰ ਕਰਕੇ ਸੁਨਹਿਰੀ ਘਰ ਕਰ ਦਿੱਤੇ ਪ੍ਰਕਰਣ ਸਮਾਪਤ ਹੈ ।

[੧]ਗ੍ਰਹਨ ਸੂਰਜ ਕੇ ਦਿਨ ਕੁਰਖੇਤ ਆਵਨ ਕਥਨੰ ॥ ਸ੍ਵੈਯਾ ॥[੨] ਜਉ ਰਵਿ ਕੇ ਗ੍ਰਸਬੇ ਹੂ ਕੋ ਦਿਵਸ ਲਗਿਓ ਕਹਿ ਜੋਤਿਕੀ ਯੌ ਤੁ ਸੁਨਾਯੋ ॥ ਕਾਨ੍ਹ ਕੀ ਮਾਤ ਬਿਮਾਤ ਅਰੁ ਭ੍ਰਾਤ; ਚਲੇ ਕੁਰਖੇਤ੍ਰ, ਇਹੈ ਠਹਰਾਯੋ ॥ [੩]ਤਾਤ ਚਲਯੋ ਬ੍ਰਿਜਨਾਥ ਕੋ ਲੈ ਸੰਗਿ; ਭਾਂਤਨ ਭਾਂਤ ਕੋ ਸੈਨ ਬਨਾਯੋ ॥ ਜੋ ਕੋਊ ਅੰਤ ਚਹੈ ਤਿਹ ਕੋ ਤਿਨ ਕੋ ਕਛੁ ਆਵਤ ਅੰਤ ਨ ਪਾਯੋ ॥੨੪੧੫॥ [੪]ਇਤ ਤੇ ਬ੍ਰਿਜ ਨਾਇਕ ਆਵਤ ਭੇ; ਉਤ ਨੰਦ ਤੇ ਆਦਿ ਸਭੈ ਤਿਹ ਆਏ ॥ ਚੰਦ੍ਰਭਗਾ ਬ੍ਰਿਖਭਾਨ ਸੁਤਾ, ਸਭ ਗੁਆਰਨਿ, ਸ੍ਯਾਮ ਜਬੈ ਦਰਸਾਏ ॥ [੫]ਰੂਪ ਨਿਹਾਰ ਰਹੀ ਚਕਿਕੈ, ਜਕਿਗੀ; ਕਛੁ ਬੈਨ ਕਹਿਓ ਨਹੀ ਜਾਏ ॥ ਨੰਦ ਜਸੋਮਤ ਮੋਹ ਬਢਾਇਕੈ ਕਾਨ੍ਹ ਜੂ ਕੇ ਉਰ ਮੈ ਲਪਟਾਏ ॥੨੪੧੬॥ [੬]ਨੰਦ ਜਸੋਮਤ ਪ੍ਰੇਮ ਬਢਾਇਕੈ ਨੈਨਨ ਤੇ ਦੋਊ ਨੀਰ ਬਹਾਯੋ ॥ ਐਸੇ ਕਹਿਯੋ, ਬ੍ਰਿਜ ਕਉ ਤੁਮ ਤਿਆਗ ਗਏ ਮਥੁਰਾ, ਜੀਅ ਐਸੇ ਹੀ ਭਾਯੋ ॥ [੭]ਕਾ ਭਯੋ ਜੋ ਤੁਮ ਮਾਰ ਚੰਡੂਰ ਪ੍ਰਹਾਰ ਕੇ ਸੰਗਹਿ ਕੰਸਹਿ ਘਾਯੋ ॥ ਹਉ ਨਿਰਮੋਹ ਨਿਹਾਰ ਦਸਾ ਹਮਰੀ; ਤੁਮਰੇ ਮਨ ਮੋਹ ਨ ਆਯੋ ॥੨੪੧੭॥ ਸ੍ਵੈਯਾ ॥ [੮]ਪ੍ਰੀਤ ਬਢਾਇ ਜਸੋਮਤ ਯੌ ਬ੍ਰਿਜਭੂਖਨ ਸੌ ਇਕ ਬੈਨ ਉਚਾਰੋ ॥ ਪਾਲ ਕੀਏ ਜਬ ਪੂਤ ਬਡੇ ਤੁਮ; ਦੇਖਯੋ ਤਬੈ ਤੁਮ ਹੇਤ ਤੁਹਾਰੋ ॥ [੯]ਤੋ ਕਹ ਦੋਸ ਲਗਾਉ ਹਉ ਕਿਉ ਹਰਿ ਹੈ ਸਭ ਹੀ ਫੁਨ ਦੋਸ ਹਮਾਰੋ ॥ ਊਖਲ ਸੋ ਤੁਹਿ ਬਾਂਧਕੈ ਮਾਰਯੋ ਹੈ ਜਾਨਤ ਹਉ ਸੋਊ ਬੈਰ ਚਿਤਾਰੋ ॥੨੪੧੮॥ [੧੦]ਮਾਇ ਹਉ ਬਾਤ ਕਹੋ ਤੁਮ ਸੌ ਸੁ ਤੋ ਮੋ ਬਤੀਆ ਸੁਨ ਸਾਚ ਪਤੀਜੈ ॥ ਅਉਰਨ ਕੀ ਸਿਖ ਲੈ ਤਬ ਜਿਉ ਤੈਸੋ ਕਾਜ ਕਰੋ ਜਿਨ ਯੌ ਸੁਨ ਲੀਜੈ ॥ ਨੈਕ ਬਿਛੋਹ ਭਏ ਤੁਮਰੇ ਮਰੀਐ; ਤੁਮਰੇ ਪਲ ਹੇਰਤ ਜੀਜੈ ॥ ਬਾਲ ਬਲਾਇ ਲਿਉ ਹਉ ਬਹੁਰੋ ਬ੍ਰਿਜ ਕੌ ਬ੍ਰਿਜਭੂਖਨ ਭੂਖਤ ਕੀਜੈ ॥੨੪੧੯॥ ਦੋਹਰਾ ॥ [੧੨]ਨੰਦ ਜਸੋਦਹ ਕ੍ਰਿਸ੍ਨ ਮਿਲਿ ਅਤਿ ਚਿਤ ਮੈ ਸੁਖ ਪਾਇ ॥ ਸਭੈ ਗੋਪਕਾ ਜਿਹ ਹੁਤੀ ਤਹ ਹੀ ਪਹੁਚੇ ਜਾਇ ॥੨੪੨੦॥ ਸ੍ਵੈਯਾ ॥ [੧੩]ਸ੍ਰੀ ਬ੍ਰਿਜਨਾਥਹ ਕੋ ਜਬਹੀ ਲਖਿਕੈ ਤਿਹ ਗ੍ਵਾਰਨ ਆਗਮ ਪਾਯੋ ॥ ਆਗੇ ਹੀ ਏਕ ਚਲੀ ਉਠਕੈ ਨਹਿ ਏਕਨ ਕੇ ਉਰ ਆਨੰਦ ਮਾਯੋ ॥ [੧੪]ਭੇਖ ਮਲੀਨ ਜੇ ਗੁਆਰ ਹੁਤੀ ਤਿਨ ਭੇਖ ਨਵੀਨ ਸਜੇ ਕਬਿ ਗਾਯੋ ॥ ਮਾਨਹੁ ਮ੍ਰਿਤਕ ਜਾਗ ਉਠਯੋ ਤਿਨ ਕੇ ਤਨ ਮੈ ਬਹੁਰੋ ਜੀਅ ਆਯੋ ॥੨੪੨੧॥ [੧੫]ਗ੍ਵਾਰਨਿ ਬਾਚ ਸ੍ਵੈਯਾ ॥ ਯੌ ਇਕ ਭਾਖਤ ਹੈ ਮੁਖ ਤੇ ਮਿਲਿ ਗ੍ਵਾਰਨ ਸ੍ਰੀ ਬ੍ਰਿਜਨਾਥ ਚਿਤੈਕੈ ॥ ਜਉ ਅਕ੍ਰੂਰ ਕੇ ਸੰਗ ਗਏ ਚੜ ਸਯੰਦਨ ਨਾਥ ਹੁਲਾਸ ਬਢੈਕੈ ॥ ਦੂਰ ਹੁਲਾਸ

੧. ਹੁਣ ਸੂਰਜ ਗ੍ਰਹਣ ਦੇ ਸਮੇਂ ਕੁਰੂਕਛੇਤ੍ਰ ਆਉਣ ਦੀ ਕਥਾ ਅੱਗੇ ਚਲਦੀ ਹੈ ॥

੨. ਸਵੈਯਾ ॥ ਜਦੋਂ ਜੋਤਸ਼ੀਆਂ ਨੇ ਸੂਰਜ ਗ੍ਰਹਿਣ ਦਾ ਦਿਨ ਗੁਦਾਨਿਆਂ ਤਾਂ ਕ੍ਰਿਸ਼ਨ ਜੀ ਦੀ ਮਾਤਾ ਅਤੇ ਮਾਤਾ ਦੇਵਕੀ ਦੀ ਮਾਤਾ ਅਤੇ ਭਾਈ ਬਲਭੱਦ੍ਰ ਮਿਲਕੇ ਕੁਲਛੇਤ੍ਰ ਜਾਣ ਦਾ ਪ੍ਰੋਗਰਾਮ ਬਣਾ ਲਿਆ । ਪਿਤਾ ਬਾਸਦੇਵ ਪੁਤਰਾਂ ਨੂੰ ਨਾਲ ਲੈ ਕੇ

੩. ਅਤੇ ਤਰ੍ਹਾਂ ਤਰ੍ਹਾ ਦੀ ਸੈਨਾ ਜੋੜਕੇ ਉਸ ਨੂੰ ਨਾਲ ਲੈ ਕੇ ਜਿਸ ਦਾ ਕੋਈ ਅੰਤ ਪਾਉਣਾ ਚਾਹੇ ਤਾਂ ਉਸਦਾ ਅੰਤ ਪਾ ਨਹੀਂ ਸਕਿਆ ਚੱਲ ਪਏ ॥੨੪੧੫॥

੪. ਇਧਰੋਂ ਬਾਬਾ ਨੰਦ ਜੀ ਦਾ ਵੀ ਪ੍ਰਵਾਰ ਸਾਰੇ ਹੀ ਆ ਗਏ ਉਥੇ ਕੁਲਛੇਤ੍ਰ ਤੇ ਆ ਗਏ । ਗੋਪੀ ਚੰਦ੍ਰਭਗਾ, ਬ੍ਰਿਖ ਭਾਨ ਦੀ ਪੁਤਰੀ ਰਾਧਾ, ਹੋਰ ਸਾਰੀਆਂ ਹੀ ਗੁਆਰਨਾ ਨੇ ਆਕੇ ਜਦੋਂ ਸ੍ਰੀ ਕ੍ਰਿਸ਼ਨ ਜੀ ਨੂੰ ਵੇਖਿਆ ਸਾਰਿਆਂ ਨੇ ।

੫. ਕ੍ਰਿਸ਼ਨ ਜੀ ਦੇ ਦਰਸ਼ਨ ਕਰਕੇ ਹੈਰਾਨ ਹੋ ਕੇ ਰਹਿ ਗਈਆਂ ਜਬਾਨ ਤੋਂ ਬੋਲਿਆ ਹੀ ਨਾ ਜਾਵੇ । ਬਾਬਾ ਨੰਦ ਤੇ ਜਸ਼ੋਧਾਂ ਮੋਹ ਵਿਚ ਆ ਕੇ ਕ੍ਰਿਸ਼ਨ ਜੀ ਨੂੰ ਛਾਤੀ ਨਾਲ ਲਾ ਕੇ ਜੱਫੀ ਵਿਚ ਲੈ ਲਿਆ ॥੨੪੧੬॥

੬. ਨੰਦ ਤੇ ਜਸੋਧਾਂ ਨੇ ਪ੍ਰੇਮ ਦੇ ਮੋਹ ਵਿਚ ਆ ਕੇ ਨੇਤ੍ਰਾਂ ਤੋਂ, ਜਲ ਬਹਾ ਦਿੱਤਾ ਅਤੇ ਕਿਹਾ ਬ੍ਰਿਜ ਨੂੰ ਛੱਡਕੇ ਤੁਸੀਂ ਚਲੇ ਗਏ ਹੋ ਕੀ ਮਥ੍ਰਾ ਵਿਚ ਹੀ ਜੀਅ ਲੱਗ ਗਿਆ ਹੈ ?

੭. ਕਿਆ ਹੋਇਆ ਜੇ ਤੈਂ ਚੰਡੂਰ ਨੂੰ ਮਾਰ ਦਿੱਤਾ ਨਾਲ ਕੰਸ ਨੂੰ ਖਤਮ ਕਰ ਦਿੱਤਾ। ਨਿਰਮੋਹ ਹੋ ਕੇ ਸਾਡੀ ਹਾਲਤ ਵੇਖਕੇ ਕੀ ਤੇਰੇ ਮਨ ਵਿਚ ਮੋਹ ਨਹੀਂ ਆਇਆ ? ॥੨੪੧੭॥

੮. ਸਵੈਯਾ ॥ ਮੋਹ ਦੇ ਪ੍ਰੇਮ ਵਿਚ ਆ ਕੇ ਜਸੋਧਾਂ ਨੇ ਕ੍ਰਿਸ਼ਨ ਜੀ ਨੂੰ ਇੱਕ ਬਚਨ ਕਿਹਾ । ਐ ਪੁਤ੍ਰ! ਜਦੋਂ ਮੈਂ ਤੈਨੂੰ ਪਾਲ ਪੋਸ ਕੇ ਜੁਆਨ ਕੀਤਾ ਤਾਂ ਉਸ ਵੇਲੇ ਤੈਂ ਵੇਖਿਆ ਕਿ ਮੇਰਾ ਤੇਰੇ ਨਾਲ ਕਿਤਨਾ ਪਿਆਰ ਹੈ ?

੯. ਪਰ ਮੈਂ ਕਿਵੇਂ ਤੇਰੇ ਤੇ ਇਹ ਦੋਸ਼ ਲਾਵਾਂ ਹੇ ਕ੍ਰਿਸ਼ਨ! ਇਸ ਵਿਚ ਕਸੂਰ ਤਾਂ ਮੇਰਾ ਹੀ ਹੈ । ਕਿਉਂਕਿ ਮੈਂ ਤੈਨੂੰ ਉਖਲ ਨਾਲ ਬੰਨ ਕੇ ਮਾਰਿਆ ਸੀ ਨਾ ਜਾਣੇ ਹੁਣ ਤੂੰ ਮੇਰੇ ਨਾਲ ਉਹੀ ਵੈਰ ਯਾਦ ਕਰ ਲਿਆ ਹੈ ॥੨੪੧੮॥

੧੦. ਐ ਮਾਤਾ! ਮੈਂ ਤੈਨੂੰ ਇਕ ਗੱਲ ਕਹਿੰਦਾ ਹਾਂ ਸੋ ਤੂੰ ਮਗੈ ਉਸ ਗੱਲ ਨੂੰ ਸੁਣਕੇ ਸੱਚੀ ਜਾਣ ਲੈਣੀ । ਅੱਗੋਂ ਜਸੋਧਾ ਨੇ ਕਿਹਾ - ਤੁਸੀਂ ਹੋਰਾਂ ਦੀ ਸਿੱਖੀ ਗੱਲ ਸੁਣਾਕੇ ਕਰੋ ਤੇ ਜੀਉਂਦੇ ਰਹੋ ਜਿਹੜੇ ਕੰਮ ਉਹ ਕਹਿੰਦੇ ਹਨ ਉਹ ਕਰੋ ਪਰ ਇਕ ਗੱਲ ਮੇਰੀ ਵੀ ਸੁਣ ਲੈ ।

੧੧. ਉਹ ਇਹ ਹੈ ਕਿ ਜਰਾ ਜਿੰਨਾ ਵੀ ਤੇਰੇ ਕੋਲੋਂ ਵਿਛੜਨਾ ਸਾਡੀ ਮੌਤ ਹੈ, ਜਿਸ ਪਲ ਤੈਨੂੰ ਵੇਖਦੇ ਹਾਂ ਤਾਂ ਹੀ ਜਾਨ ਪੈਂਦੀ ਹੈ । ਐ ਮੇਰੇ ਬੱਚੇ! ਮੈਂ ਤਾਂ ਤੇਰੀਆ ਬਲਾਵਾਂ ਲੈਂਦੀ ਹਾਂ ਪਰ ਮੈਂ ਫੇਰ ਕਹਿੰਦੀ ਹਾਂ ਐ ਬ੍ਰਿਜ ਦੇ ਗਹਿਣੇ ਇਸ ਬ੍ਰਿਜ ਨੂੰ ਸ਼ੁਸੋਬਤ ਕਰ ਦੇ ॥੨੪੧੯॥

੧੨. ਦੋਹਰਾ ॥ ਬਾਬਾ ਨੰਦ ਜੀ ਤੇ ਮਾਤਾ ਜਸੋਧਾਂ ਤੇ ਕ੍ਰਿਸ਼ਨ ਜੀ ਮਿਲਕੇ ਆਪਸ ਵਿਚ ਚਿਤ ਦੇ ਵਿਚ ਬਹੁਤ ਪ੍ਰਸੰਨ ਹੋਏ ਫੇਰ ਜਿਥੇ ਸਾਰੀਆ ਹੀ ਗੋਪੀਆਂ ਬੈਠੀਆਂ ਸਨ ਕ੍ਰਿਸ਼ਨ ਜੀ ਉਹਨਾਂ ਦੇ ਕੋਲ ਚਲੇ ਗਏ ॥੨੪੨੦॥

੧੩. ਸਵੈਯਾ ॥ ਜਿਸ ਵੇਲੇ ਗੋਪੀਆਂ ਨੇ ਕ੍ਰਿਸ਼ਨ ਜੀ ਨੂੰ ਆਪਣੇ ਵਲ ਆਉਂਦਾ ਵੇਖਿਆ ਤਾਂ ਉਹਨਾਂ ਅੱਗੋਂ ਆ ਕੇ ਸਵਾਗਤ ਕੀਤਾ । ਉੱਠ ਕੇ ਸਾਰਿਆਂ ਤੋਂ ਮੋਹਰੇ ਚੱਲ ਪਈਆਂ ਹਨ। ਇਕਨਾ ਦੇ ਦਿਲ ਬੜੇ ਪ੍ਰਸੰਨ ਹੋ ਰਹੇ ਹਨ ।

੧੪. ਜਿਨ੍ਹਾਂ ਗੋਪੀਆ ਨੇ ਆਪਣੇ ਮਲ ਭੇਖ ਭਾਵ ਮੈਲੇ ਕੁਚੈਲੇ ਬਸਤ੍ਰ ਪਾ ਕੇ ਉਦਾਸੀਨ ਸਨ ਉਹਨਾਂ ਨੇ ਨਵੇਂ ਬਸਤ੍ਰ ਪਹਿਨ ਕੇ ਖੁਸ਼ੀ ਮਨਾਈ ਜੋ ਕਵੀਆਂ ਨੇ ਗਾਇਆ ਹੈ। ਜਾਣੋ ਮੁਰਦਾ ਰੂਹਾਂ ਜੀ ਉੱਠੀਆਂ ਹਨ, ਉਹਨਾਂ ਦੇ ਸਰੀਰਾਂ ਵਿਚ ਮੁੜਕੇ ਜਾਨ ਪੈ ਗਈ ਹੈ ॥੨੪੨੧॥

੧੫. ਗੋਪੀਆਂ ਕਹਿੰਦੀਆਂ ਹਨ ॥ ਸਵੈਯਾ ॥ ਇਕ ਗੋਪੀ ਕ੍ਰਿਸ਼ਨ ਨੂੰ ਮੁਖਾਤਬ ਕਰਕੇ ਕਹਿੰਦੀ ਹੈ ਤੇ ਬਾਕੀ ਦੀਆਂ ਗੋਪੀਆ ਦੇ ਨਾਲ ਮਿਲਕੇ ਕਿ ਜਦੋਂ ਤੁਸੀਂ ਅਕ੍ਰੂਰ ਦੇ ਨਾਲ ਐਥੋਂ ਗਏ ਹੋ ਰਥ ਉਪਰ ਚੜ ਕੇ ਖੁਸ਼ੀ ਦੇ ਨਾਲ ਬਿਦਾ ਹੋ ਕੇ ਸਾਡੇ ਤਾਂ ਉਦੋਂ ਹੀ ਹੌਂਸਲੇ ਢਾਹ ਦਿਤੇ ਹਨ ਅਤੇ ਗੁਆਰਨਾ ਉਤੇ

[1]ਕੀਯੋ ਬ੍ਰਿਜ ਤੇ ਕਛੁ ਗੁਆਰਨ ਕੀ ਕਰਨਾ ਨਹਿ ਕੈ ਕੈ ॥ ਏਕ ਕਹੈ ਇਹ ਭਾਂਤਿ ਸਖੀ ਮੁਖ ਜੋਵਤ ਏਕ ਰਹੀ ਚੁਪ ਹ੍ਵੈਕੈ ॥੨੪੨੨॥ ਸ੍ਵੈਯਾ ॥ [2]ਸ੍ਰੀ ਬ੍ਰਿਜਨਾਥ ਗਯੋ ਮਥੁਰਾ, ਕਛੁ ਚਿੱਤ ਬਿਖੈ ਸਖੀ ਹੇਤ ਨ ਧਾਰਯੋ ॥ ਨੈਕ ਨ ਮੋਹ ਕੀਯੋ ਚਿੱਤ ਮੈ, ਨਿਰਮੋਹ ਹੀ ਆਪਨ ਚਿੱਤ ਬਿਚਾਰਯੋ ॥ [3]ਯੌ ਬ੍ਰਿਜਨਾਇਕ ਗ੍ਵਾਰ ਤਜੀ ਜਸੁ ਤਾ ਛਬ ਕੋ ਕਬਿ ਸਯਾਮ ਉਚਾਰਯੋ ॥ ਆਪਨੀ ਚਉਪਹਿ ਤੇ ਅਪਨੀ ਮਾਨੋ ਕੁੰਜਹਿ ਤਿਆਗ ਭੁਜੰਗ ਸਿਧਾਰਯੋ ॥੨੪੨੩॥ [4]ਚੰਦ੍ਰਭਗਾ ਬ੍ਰਿਖਭਾਨ ਸੁਤਾ; ਬ੍ਰਿਜਨਾਇਕ ਕਉ ਇਹ ਭਾਂਤਿ ਸੁਨਾਈ ॥ ਸ੍ਰੀ ਬ੍ਰਿਜਨਾਥ ਗਏ ਮਥੁਰਾ ਤਜਿ ਕੈ; ਬ੍ਰਿਜ ਪ੍ਰੀਤ ਸਭੈ ਬਿਸਰਾਈ ॥ [5]ਰਾਧਕਾ ਜਾ ਬਿਧ ਮਾਨ ਕੀਯੋ; ਹਰਿ ਤੈਸੇ ਹੀ ਮਾਨ ਕੀਯੋ ਜੀਅ ਆਈ ॥ ਤਾ ਦਿਨ ਕੇ ਬਿਛੁਰੇ ਬਿਛੁਰੇ; ਸੁ ਦਈ ਹਮ ਕਉ ਅਬ ਆਨ ਦਿਖਾਈ ॥੨੪੨੪॥ ਸ੍ਵੈਯਾ ॥ [6]ਏਕ ਮਿਲੀ ਕਹਿ ਯੌ ਬਤੀਯਾ ਜੁ ਹੁਤੀ ਬ੍ਰਿਜਭੂਖਨ ਕਉ ਅਤਿ ਪਿਆਰੀ ॥ ਚੰਦ੍ਰਭਗਾ ਬ੍ਰਿਖਭਾਨ ਸੁਤਾ ਜੁ ਧਰੇ ਤਨ ਬੀਚ ਕੁਸੁੰਭਨ ਸਾਰੀ ॥ [7]ਕੇਲ ਕਥਾ ਦਈ ਛੋਰ, ਰਹੀ ਚਕ ਚਿਤ੍ਰਹ ਕੀ ਪੁਤਰੀ ਸੀ ਸਵਾਰੀ॥ ਸਯਾਮ ਭਨੈ ਬ੍ਰਿਜਨਾਥ ਤਬੈ ਸਬ ਗ੍ਵਾਰਨ ਗਿਆਨ ਹੀ ਮੈ ਕਰਿ ਡਾਰੀ ॥੨੪੨੫॥ [8]ਬਿਸਨਪਦ ॥ ਧਨਾਸਰੀ ॥ [9]ਸੁਨ ਪਾਈ ਬ੍ਰਿਜ ਬਾਲਾ ਮੋਹਨ ਆਏ ਹੈ ਕੁਰਖੇਤ॥ ਦਰਸਨ ਦੇਖ ਸਭੈ ਦੁਖ ਬਿਸਰੇ ਬੇਦ ਕਹਤ ਜਿਹ ਨੇਤ ॥ [10]ਤਨ ਮਨ ਅਟਿਕਯੋ ਚਰਨ ਕਵਲ ਸੌ ਧਨ ਨਿਵਛਾਵਰ ਦੇਤ॥ ਕ੍ਰਿਸਨ ਇਕਾਂਤਿ ਕੀਯੋ ਤਿਹ ਹੀ ਛਿਨ; ਕਹਯੋ ਗਿਆਨ ਸਿਖ ਲੇਹੁ ॥ ਮਿਲ ਬਿਛੁਰਨ ਦੋਊ ਇਹ ਜਗ ਮੈ; ਮਿੱਥਿਆ ਤਨੁ ਅਸਨੇਹੁ ॥੨੪੨੬॥ ਸ੍ਵੈਯਾ ॥ [11]ਬ੍ਰਿਜਨਾਇਕ ਠਾਂਢ ਭਏ ਉਠਕੈ ਸਭ ਗੁਆਰਨ ਕੌ ਐਸੇ ਗਿਆਨ ਦ੍ਰਿੜਾਏ ॥ ਨੰਦ ਜਸੋਮਤ ਪੰਡ ਕੇ ਪੁਤ੍ਰਨ ਸੰਗਿ ਮਿਲੇ, ਅਤਿ ਹੇਤ ਬਢਾਏ ॥ [12]ਕੈਰਵਿ ਆਏ ਹੁਤੇ ਜਿਤਨੇ ਸਭ ਆਪਨੇ ਆਪਨੇ ਧਾਮ ਸਿਧਾਏ ॥ [13]ਸਯਾਮ ਭਨੈ ਬਹੁਰੋ ਬ੍ਰਿਜਨਾਇਕ ਦੁਆਰਵਤੀ ਹੂੰ ਕੇ ਭੀਤਰ ਆਏ॥੨੪੨੭॥ ਦੋਹਰਾ ॥ [14]ਜੱਗਯ ਤਹਾ ਕਰਿ ਕੈ ਚਲਯੋ ਸਯਾਮ ਭਨੈ ਬਸਦੇਵ॥ ਜਿਹਕੋ ਸੁਤ ਚਉਦਹ ਭਵਨ ਸਭ ਦੇਵਨ ਕੋ ਦੇਵ ॥੨੪੨੮॥ ਚਉਪਈ ॥ [15]ਚਲਯੋ ਸਯਾਮ ਜੁ ਪ੍ਰੇਮ ਬਢਾਈ॥ ਪੂਜਯੋ ਚਰਨ ਪਿਤਾ ਕੇ ਜਾਈ ॥ [16]ਤਾਤ ਜਬੈ ਲਖਿ ਆਵਤ ਪਾਏ॥ ਤ੍ਰਿਭਵਨ ਕੇ ਕਰਤਾ ਠਹਰਾਏ ॥੨੪੨੯॥ [17]ਬਹੁ ਬਿਧ ਹਰਿ ਕੀ ਉਸਤਤ ਕਰੀ ॥ ਮੂਰਤ ਹਰਿ ਕੀ ਚਿਤ ਮੈ ਧਰੀ ॥ ਅਪਨੋ ਪ੍ਰਭ ਲਖਿ ਪੂਜਾ

੧. ਨਾ ਰਹਿਮ ਕਰਕੇ ਮੁੜਕੇ ਬਾਤ ਹੀ ਨਹੀਂ ਪੁੱਛੀ , ਕਈ ਇਸ ਤਰ੍ਹਾਂ ਗਿਲੇ ਕਹਿ ਰਹੀਆਂ ਹਨ ਕਈ ਚੁੱਪ ਕਰਕੇ ਕ੍ਰਿਸ਼ਨ ਦੇ ਮੁਖ ਵੱਲ ਤੱਕ ਰਹੀਆਂ ਹਨ ॥੨੪੨੨॥

੨. ਸਵੈਯਾ ॥ ਕਈ ਆਪਸ ਵਿਚ ਗੱਲਾਂ ਕਰਦੀਆ ਕਹਿੰਦੀਆਂ ਹਨ ਕਿ ਹੇ ਭੈਣ! ਦੇਖ ਜਦ ਤੋਂ ਸ੍ਰੀ ਕ੍ਰਿਸ਼ਨ ਜੀ ਮਥਰਾ ਗਏ ਹਨ ਮੁੜਕੇ ਇਸਨੇ ਸਾਡੇ ਨਾਲ ਕੋਈ ਮੋਹ ਪਿਆਰ ਚਿਤ ਵਿਚ ਨਹੀਂ ਲਿਆਂਦਾ । ਆਪਣੇ ਦਿਲ ਦੇ ਵਿਚ ਜਰਾ ਵੀ ਮੋਹ ਨਹੀਂ ਰੱਖਿਆ, ਆਪਣੇ ਚਿਤ ਵਿਚ ਨਿਰਮੋਹ ਹੀ ਹੋ ਗਏ ।

੩. ਸ੍ਰੀ ਕ੍ਰਿਸ਼ਨ ਜੀ ਨੇ ਗੋਪੀਆਂ ਨੂੰ ਇਸ ਤਰ੍ਹਾਂ ਛੱਡ ਦਿੱਤਾ ਹੈ - ਜਿਸ ਛਬਿ ਨੂੰ ਸਯਾਮ ਜੀ ਕਬੀ ਨੇ ਇਸ ਤਰ੍ਹਾਂ ਵਿਚਾਰਿਆ ਹੈ । ਜਿਵੇਂ ਸਰਪ ਆਪਣੀ ਖੁਸ਼ੀ ਦੇ ਨਾਲ ਆਪਣੀ ਕੁੰਜ ਲਾਹ ਕੇ ਸੁੱਟਕੇ ਤੁਰ ਜਾਂਦਾ ਹੈ ॥੨੪੨੩॥

੪. ਚੰਦ੍ਰਭਗਾ ਤੇ ਰਾਧਾ ਨੇ ਕ੍ਰਿਸ਼ਨ ਵੱਲ ਵੇਖ ਕੇ ਆਹ ਗੱਲ ਕਹਿਕੇ ਸੁਣਾਈ । ਜਿੱਦਣ ਦੇ ਸ੍ਰੀ ਬ੍ਰਿਜ ਦੇ ਸੁਆਮੀ ਮਥਰਾ ਨੂੰ ਗਏ ਹਨ ਬ੍ਰਿਜ ਦੀ ਸਾਡੀ ਪਿਆਰ ਪ੍ਰੀਤੀ ਭੁਲਾ ਦਿੱਤੀ ਹੈ।

੫. ਜਿਸਤਰ੍ਹਾਂ ਰਾਧਾ ਮਾਨ ਕਰਕੇ ਕ੍ਰਿਸ਼ਨ ਨਾਲ ਰੁਸਕੇ ਚਲੀ ਗਈ ਸੀ, ਉਸੇ ਤਰ੍ਹਾਂ ਹੁਣ ਕ੍ਰਿਸ਼ਨ ਮਾਨ ਕਰਕੇ ਸਾਡੇ ਨਾਲ ਰੁਸ ਕੇ ਚਲਾ ਗਿਆ ਹੈ । ਉਸਦਾ ਸਾਡੇ ਨਾਲੋਂ ਵਿਛੜਿਆ ਹੋਇਆ ਦਿਲ ਵਿਛੜਿਆ ਹੀ ਰਿਹਾ, ਅੱਜ ਆ ਕੇ ਦਿਖਾਈ ਦਿੱਤਾ ਹੈ ॥੨੪੨੪॥

੬. ਸਵੈਯਾ ॥ ਇਕ ਹੋਰ ਆਈ ਉਸਨੇ ਇਸ ਤਰ੍ਹਾਂ ਦੀਆ ਗੱਲਾਂ ਕਹੀਆਂ ਕਿ ਜਿਹੜੀਆਂ ਬ੍ਰਿਜ ਦੇ ਗਹਿਣੇ ਕ੍ਰਿਸ਼ਨ ਦੀਆਂ ਬਹੁਤੀਆਂ ਪਿਆਰੀਆਂ ਸਨ । ਜਿਵੇਂ ਚੰਦ੍ਰ ਭਗਾ ਜਾਂ ਰਾਧਾ ਜਿਹੜੀਆਂ ਤਨ ਦੇ ਉਤੇ ਕ੍ਰਿਸ਼ਨ ਦੇ ਸੁਹਾਗ ਵਿਚ ਲਾਲ ਸਾੜੀਆਂ ਪਹਿਨਦੀਆਂ ਸਨ ।

੭. ਉਹਨਾਂ ਨੇ ਤਾਂ ਕੇਲ ਦੀ ਗੱਲ ਹੀ ਛੱਡ ਦਿੱਤੀ ਸੀ ਐਉਂ ਹੋ ਗਈਆਂ ਸਨ ਜਿਵੇਂ ਕਾਗਜ ਦੀਆਂ ਬਣੀਆਂ ਹੋਈਆਂ ਪੁਤਲੀਆਂ ਨੂੰ ਕੋਈ ਸੁਰਤ ਨਹੀਂ ਹੁੰਦੀ । ਸ੍ਰੀ ਸ੍ਯਾਮ ਜੀ ਕਵੀ ਕਹਿੰਦੇ ਹਨ ਇਹ ਸਾਰੀਆਂ ਦੀਆਂ ਗੱਲਾਂ ਸੁਣਕੇ ਤਦ ਕ੍ਰਿਸ਼ਨ ਜੀ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਸਾਰੀਆਂ ਗੋਪੀਆਂ ਨੂੰ ਆਤਮਿਕ ਗਿਆਨ ਬਖ਼ਸ਼ ਦਿੱਤਾ॥੨੪੨੫॥

੮. ਬਿਸਨ ਪਦਾ ॥ ਧਨਾਸਰੀ ਰਾਗ ਵਿਚ ॥

੯. ਜਿਸ ਵੇਲੇ ਬ੍ਰਿਜ ਦੀਆਂ ਇਸਤਰੀਆਂ ਨੇ ਇਹ ਗੱਲ ਸੁਣ ਲਈ ਕਿ ਕ੍ਰਿਸ਼ਨ ਜੀ ਕੁਲਛੇਤ੍ਰ ਤੇ ਆਏ ਹਨ । ਉਹਨਾਂ ਨੇ ਆ ਕੇ ਸਾਰੀਆਂ ਨੇ ਦਰਸ਼ਨ ਕੀਤੇ ਤੇ ਆਪਣੇ ਸਾਰੇ ਦੁਖ ਤੇ ਝੋਰੇ ਭੁਲਾ ਦਿਤੇ ਉਸਨੂੰ ਵੇਖਕੇ ਜਿਸ ਨੂੰ ਬੇਦ ਨੇਤ-ਨੇਤ ਕਰਕੇ ਕਥਨ ਕਰਦੇ ਹਨ ।

੧੦. ਜਿਸਦੇ ਚਰਨਾਂ ਕਵਲਾਂ ਦੇ ਉਤੇ ਤਨ ਮਨ ਟਿਕ ਗਿਆ ਹੈ । ਧਨ ਵਾਰ ਕੇ ਸੁੱਟ ਦਿੱਤਾ ਜਾਂਦਾ ਹੈ । ਸ੍ਰੀ ਕ੍ਰਿਸ਼ਨ ਜੀ ਨੇ ਉਹਨਾਂ ਦੇ ਮਨ ਇਕਾਗਰ (ਟਿਕਾਉਣ) ਦੇ ਲਈ ਉਸੇ ਵੇਲੇ ਉਹਨਾਂ ਨੂੰ ਕਿਹਾ ਕਿ ਗਿਆਨ ਦੀ ਸਿਖਿਆ ਲਵੋ । ਗਿਆਨ ਕਹਿੰਦਾ ਹੈ ਮਿਲਨਾ ਤੇ ਵਿਛੜਨਾ ਇਹ ਦੋਇ ਅਤੇ ਤੀਜਾ ਤਨ ਦਾ ਪਿਆਰ ਇਹ ਸਭ ਝੂਠ ਹੈ ਇਸ ਜਗਤ ਦੇ ਵਿਚ ॥੨੪੨੬॥

੧੧. ਸਵੈਯਾ ॥ ਕ੍ਰਿਸ਼ਨ ਜੀ ਉਠ ਕੇ ਉਸੇ ਵੇਲੇ ਖੜੇ ਹੋ ਗਏ ਸਾਰੀਆਂ ਗੋਪੀਆਂ ਨੂੰ ਇਸ ਤਰ੍ਹਾਂ ਦਾ ਗਿਆਨ ਦੇ ਕੇ, ਉਹਨਾਂ ਦੇ ਮਨਾਂ ਨੂੰ ਟਿਕਾ ਗਏ । ਬਾਬਾ ਨੰਦ ਦੇ ਨਾਲ ਰਾਜਾ ਪੰਡੂ ਦੇ ਪੁਤਰ - ਪਾਂਡੋ ਮਿਲੇ ਬੜੇ ਪ੍ਰੇਮ ਦੇ ਨਾਲ।

੧੨. ਹੋਰ ਕੈਰੋਂ ਆਦਿ ਜਿਤਨੇ ਵੀ ਆਏ ਸਨ ਓਹ ਸਭ ਆਪੋ ਆਪਣੇ ਘਰਾਂ ਨੂੰ ਚਲੇ ਗਏ । ਸ੍ਰੀ

੧੩. ਸਯਾਮ ਜੀ ਕਹਿੰਦੇ ਹਨ ਫੇਰ ਮੁੜਕੇ ਸ੍ਰੀ ਕ੍ਰਿਸ਼ਨ ਜੀ ਦੁਆਰਕਾ ਪੁਰੀ ਦੇ ਵਿਚ ਆ ਗਏ ॥੨੪੨੭॥

੧੪. ਦੋਹਰਾ ॥ ਸਯਾਮ ਜੀ ਕਹਿੰਦੇ ਹਨ ਕਿ ਉਥੇ ਜਗ ਕਰਕੇ ਚਲਿਆ ਹੈ ਉਹ ਵਾਸਦੇਵ । ਜਿਸਦਾ ਪੁੱਤਰ ਚੌਂਦਾਂ ਲੋਕ ਤੇ ਸਾਰੇ ਦੇਵਾਂ ਦਾ ਦੇਵ ਹੈ ॥੧੪੨੮॥

੧੫. ਚਉਪਈ ॥ ਸ੍ਯਾਮ ਕ੍ਰਿਸ਼ਨ ਜੀ ਪ੍ਰੇਮ ਮਗਨ ਹੋ ਕੇ ਜੱਗ ਸਥਾਨ ਤੋਂ ਚੱਲ ਪਏ ਅਤੇ ਜਾ ਕੇ ਪਿਤਾ ਵਾਸਦੇਵ ਦੇ ਚਰਨਾਂ ਨੂੰ ਪੂਜਿਆ ਸੇਵਿਆ ।

੧੬. ਜਿਸ ਵੇਲੇ ਪਿਤਾ ਵਾਸਦੇਵ ਜੀ ਨੇ ਕ੍ਰਿਸ਼ਨ ਜੀ ਨੂੰ ਆਏ ਵੇਖਿਆ ਤਾਂ ਉਸਨੇ ਉਹਨਾਂ ਨੂੰ ਤਿਨਾਂ ਲੋਕਾਂ ਦਾ ਕਰਤਾ ਕਰਕੇ ਜਾਣ ਲਿਆ ॥੨੪੨੯॥

੧੭. ਸ੍ਰੀ ਵਾਸਦੇਵ ਜੀ ਨੇ ਬਹੁਤ ਤਰ੍ਹਾਂ ਦੇ ਢੰਗ ਨਾਲ ਕ੍ਰਿਸ਼ਨ ਜੀ ਦੀ ਵਡਿਆਈ ਉਪਮਾ ਕੀਤੀ ਅਤੇ ਕ੍ਰਿਸ਼ਨ ਜੀ ਦੀ ਮੂਰਤੀ ਆਪਣੇ ਦਿਲ ਦੇ ਵਿਚ ਬਸਾ ਲਈ ॥ ਕ੍ਰਿਸ਼ਨ ਜੀ ਨੂੰ ਆਪਣਾ ਪੁੱਤਰ ਨਹੀਂ ਆਪਣਾ ਪ੍ਰਭੂ ਜਾਣਕੇ ਪੂਜਾ ਕੀਤੀ।

ਕੀਨੀ ॥ [1]ਸ੍ਰੀ ਜਦੁਬੀਰ ਜਾਨ ਸਭ ਲੀਨੀ ॥੨੪੩੦॥

[2]ਇਤ ਦਸਮ ਸਿਕੰਧ ਪੁਰਾਣੇ, ਬਚਿਤ੍ਰ ਨਾਟਕ ਗ੍ਰੰਥੇ, ਕ੍ਰਿਸਨਾ ਅਵਤਾਰੇ, ਕੁਲਖੇਤ੍ਰ ਬਿਖੈ ਜਗ ਕਰਕੇ ਗ੍ਵਾਰਨਿ ਕੋ ਗਯਾਨ ਦਿੜਾਇ ਦ੍ਵਾਰਵਤੀ ਜਾਤ ਭਏ ਧਿਆਇ ॥

## [3]ਦੇਵਕੀ ਕੇ ਛਠਹੀ ਪੁਤ੍ਰ ਲਿਆਇ ਦੇਨ ਕਥਨੰ ॥ ਸ੍ਵੈਯਾ ॥[4]

ਸ੍ਰੀ ਬ੍ਰਿਜਨਾਇਕ ਪੈ ਤਬਹੀ ਕਬਿ ਸਯਾਮ ਕਹੈ ਚਲਿ ਦੇਵਕੀ ਆਈ ॥ ਚਉਦਹ ਲੋਕਨ ਕੇ ਕਰਤਾ ਤੁਮ; ਸੱਤਿ ਇਹੈ ਮਨ ਮੈ ਠਹਰਾਈ ॥ [5]ਹੋ ਮਧਕੀਟਭ ਕੇ ਕਰਤਾ ਬਧ; ਐਸੇ ਕਰੀ ਹਰਿ ਜਾਨ ਬਡਾਈ ॥ ਪੁਤ੍ਰ ਜਿਤੇ ਹਮਰੇ ਹਨੇ ਕੰਸ; ਸੋਊ ਹਮ ਕਉ ਤੁਮ ਦੇਹੁ ਮੰਗਾਈ ॥੨੪੩੧॥ [6]ਆਨ ਦੀਏ ਬਲ ਲੋਕ ਤੇ ਬਾਲਕ ਮਾਇਕੇ ਬੈਨ ਜਬੈ ਸੁਨ ਪਾਏ ॥ ਦੇਵਕੀ ਬਾਲਕ ਜਾਨ ਤਿਨੈ ਕਬਿ ਸਯਾਮ ਕਹੈ ਉਠ ਕੰਠ ਲਗਾਏ ॥ [7]ਜਨਮਨ ਕੀ ਸੁਧ ਭੀ ਤਿਨਕੋ; ਹਮ ਬਾਮਨ ਹੈ, ਇਹ ਬੈਨ ਸੁਨਾਏ ॥ ਮਾਤ ਪਿਤਾ ਹੂੰਕੇ ਦੇਖਤ ਹੀ ਤੇਊ ਬ੍ਰਹਮ ਕੇ ਲੋਕ ਕੀ ਓਰ ਸਿਧਾਏ[ੳ] ॥੨੪੩੨॥ [8]ਅਥ ਸੁਭਦ੍ਰਾ ਕੋ ਬਯਾਹ ਕਥਨੰ ॥ ਚਉਪਈ ॥ [9]ਤੀਰਥ ਕਰਨ ਪਾਰਥ ਤਬ ਧਾਯੋ ॥ ਦੁਆਰਵਤੀ ਜਦੁਪਤਿ ਦਰਸਾਯੋ ॥ [10]ਅਉਰ ਸੁਭਦ੍ਰਾ[ਅ] ਰੂਪ ਨਿਹਾਰਯੋ ॥ ਚਿਤ ਕੋ ਸੋਕ ਦੂਰ ਕਰ ਡਾਰਯੋ ॥੨੪੩੩॥ ਚਉਪਈ ॥[11] ਯਾਕੋ ਬਰੋ ਇਹੈ ਚਿਤ ਆਯੋ ॥ ਉਹਕੋ ਉਤੈ ਚਿੱਤ ਲਲਚਾਯੋ ॥ [12]ਜਦੁਪਤਿ ਬਾਤ ਸਭੈ ਇਹ ਜਾਨੀ ॥ ਬਰਿਓ ਚਹਤ ਅਰਜਨ ਅਭਿਮਾਨੀ ॥੨੪੩੪॥ ਦੋਹਰਾ ॥ [13]ਪਾਰਥ ਨਿਕਟਿ ਬੁਲਾਇਕੈ ਕਹੀ ਕ੍ਰਿਸਨ ਸਮਝਾਇ ॥ ਤੁਮ ਸੁ ਸੁਭਦ੍ਰਾ ਕੋ ਹਰੋ ਹਉ ਨਹਿ ਲਰਿਹੋ ਆਇ ॥੨੪੩੫॥ ਚਉਪਈ ॥ [14]ਤਬ ਅਰਜਨ ਸੋਈ ਫੁਨ ਕਰਿਓ ॥ ਪੂਜਨ ਜਾਤ ਸੁਭਦ੍ਰਾ ਹਰਿਓ ॥ [15]ਜਾਦਵ ਸਭੈ ਕੋਪ ਤਬ ਭਰੇ ॥ ਸ੍ਰੀ ਜਦੁਪਤਿ ਪੈ ਆਇ ਪੁਕਰੇ ॥੨੪੩੬॥ ਸ੍ਵੈਯਾ ॥ [16]ਸ੍ਰੀ ਬ੍ਰਿਜਰਾਜ ਤਬੈ ਤਿਨ ਸੋ ਕਬਿਸਯਾਮਕਹੈ ਇਹ ਭਾਂਤਿ ਸੁਨਾਈ ॥ ਬੀਰ ਬਡੇ ਤੁਮਹੂੰ ਹੋ ਕਹਾਵਤ ਜਾਇ ਮੰਡੋ ਤਿਹ ਸੰਗ ਲਰਾਈ ॥ [17]ਪਾਰਥ ਸੋ ਰਨ ਮਾਂਡਨ ਕਾਜ ਚਲੇ; ਤੁਮਰੀ ਮ੍ਰਿਤ ਹੀ ਨਿਜਕਾਈ ॥ ਕਿਉ ਨ ਚਲੋ ਤੁਮ; ਮੈ ਤਬ ਤੇ ਤਜਿਓ ਆਹਵ, ਸਯਾਮ ਇਹੈ ਠਹਿਰਾਈ ॥੨੪੩੭॥ ਚੌਪਈ ॥ [18]ਤਬ ਜੋਧਾ ਜਦੁਪਤਿ ਕੇ ਧਾਏ ॥ ਪਾਰਥ ਕਉ ਏ ਬੈਨ ਸੁਨਾਏ ॥ [19]ਸੁਨ ਰੇ ਅਰਜਨ ਤੋ ਤੇ ਡਰਿ ਹੈ ॥ ਮਹਾਂ ਪਤਿਤ; ਤੇਰੋ ਬਧ ਕਰਿ ਹੈ ॥੨੪੩੮॥ ਦੋਹਰਾ ॥ [20]ਪੰਡ ਪੁਤ੍ਰ ਜਾਨੀ ਇਹੈ ਮਾਰਤ ਜਾਦਵ ਮੋਰ ॥ ਜੀਅ ਆਤਰ ਹੋਇ ਸਯਾਮ

ੳ. ਇਹ ਸਿਧ ਕਰਕੇ ਦੱਸ ਦਿੱਤਾ ਹੈ ਨਾ ਕੋਈ ਕਿਸੇ ਦੀ ਮਾਤਾ ਹੈ ਨਾ ਪਿਤਾ ਹੈ ਇਕ ਕੌਤਕ ਦਾ ਨਮਿਤ ਹੈ ਜਿਨ੍ਹਾਂ ਨੂੰ ਦੇਵਕੀ ਪੁੱਤਰ ਸਮਝਦੀ ਸੀ ਉਹ ਆਪਨੂੰ ਬ੍ਰਾਹਮਣ ਕਹਿ ਕੇ ਦੇਵਲੋਕ ਨੂੰ ਤੁਰ ਗਏ ਦੇਵਕੀ ਨਾਲ ਰਤਾ ਵੀ ਮੋਹ ਨਹੀਂ ਕੀਤਾ ।

ਅ. ਸੁਭੱਦਰਾ—ਵਾਸਦੇਵ ਦੀ ਪੁਤਰੀ, ਸ੍ਰੀ ਕ੍ਰਿਸ਼ਨ ਜੀ ਦੀ ਭੈਣ, ਅਰਜਨ ਪਾਂਡਵ ਦੀ ਦੂਸਰੀ ਸੁਪਤਨੀ ਬਣੀ, ਅਭਿਮੰਨੂ ਦੀ ਮਾਤਾ, ਰਾਜੇ ਪ੍ਰੀਸ਼ਤ ਦੀ ਦਾਦੀ।

੧. ਸ੍ਰੀ ਕ੍ਰਿਸ਼ਨ ਜੀ ਨੇ ਉਹਨਾਂ ਦੇ ਅੰਦਰਲੇ ਭਾਵ ਨੂੰ ਸਾਰੇ ਨੂੰ ਜਾਣ ਲਿਆ ਹੈ ॥੨੪੩੦॥

੨. ਸ੍ਰੀ ਭਗਵਤ ਪੁਰਾਣ ਦਾ ਦਸਵਾਂ ਸਕੰਧ, ਬਚਿਤ੍ਰ ਨਾਟਕ ਗ੍ਰੰਥ ਦੇ ਰੂਪ ਵਿਚ ਕ੍ਰਿਸ਼ਨਾਵਤਾਰ ਪ੍ਰਸੰਨ ਕੁਲਖੇਤ੍ਰ ਵਿਚ ਜੱਗ ਕਰਕੇ ਗੋਪੀਆ ਨੂੰ ਗਿਆਨ ਕਰਕੇ ਦੁਆਰਕਾ ਪੁਰੀ ਵਿਚ ਚਲੇ ਗਏ ਧਿਆਇ ਸਮਾਪਤ ਹੋਇਆ ॥

---

੩. ਹੁਣ ਅੱਗੇ ਦੇਵਕੀ ਦੇ ਛੇ ਪੁੱਤਰ ਜੋ ਕੰਸ ਨੇ ਮਰਵਾ ਦਿਤੇ ਸਨ ਉਹ ਅਮਰਾ ਪੁਰੀ ਤੋਂ ਵਾਪਸ ਲਿਆ ਕੇ ਮਾਤਾ ਦੇਵਕੀ ਨੂੰ ਦੇਣ ਦੀ ਕਥਾ ਚਲਦੀ ਹੈ ॥

੪. ਸਵੈਯਾ ॥ ਕਵੀ ਸਜਾਮ ਜੀ ਕਹਿੰਦੇ ਹਨ ਕਿ ਮਾਤਾ ਦੇਵਕੀ ਚੱਲ ਕੇ ਕ੍ਰਿਸ਼ਨ ਜੀ ਦੇ ਕੋਲ ਆਈ ਤੇ ਆ ਕੇ ਕਿਹਾ ਹੇ ਕ੍ਰਿਸ਼ਨ ਤੂੰ ਚੌਦਾਂ ਲੋਕਾਂ ਦੇ ਬਨਾਉਣ ਵਾਲਾ ਹੈਂ - ਜੋ ਇਸ ਨੂੰ ਸੱਚ ਜਾਣਕੇ ਮੈਂ ਮਨ ਵਿਚ ਨਿਸਚਾ ਕਰ ਲਿਆ ਹੈ ।

੫. ਤੁਸੀਂ ਹੀ ਮਧੁਕੀਟਵ ਦੈਂਤ ਨੂੰ ਕਰਨ ਵਾਲੇ ਹੋ ਅਤੇ ਤੁਸੀਂ ਹੀ ਉਸ ਨੂੰ ਮਾਰਨ ਵਾਲੇ ਹੋ ਇਸੇ ਤਰ੍ਹਾਂ ਕ੍ਰਿਸ਼ਨ ਜੀ ਨੂੰ ਹਰਿ ਜਾਣਕੇ ਵਡਿਆਈ ਕੀਤੀ ਅਤੇ ਕਿਹਾ ਕਿ ਜਿਹੜੇ ਮੇਰੇ ਪੁੱਤਰ ਕੰਸ ਨੇ ਮਰਵਾ ਦਿਤੇ ਸਨ ਸੋ ਉਹ ਮੈਨੂੰ ਮੰਗਵਾ ਕੇ ਦੇ ਦਿਉ ॥੨੪੩੧॥

੬. ਉਹ 'ਬਲ' ਲੋਕ ਭਾਵ ਪਤਾਲ ਲੋਕ ਵਿਚੋਂ ਲਿਆ ਦਿਤੇ ਬਾਲਕ ਜਿਸ ਵੇਲੇ ਮਾਤਾ ਦੇਵਕੀ ਨੇ ਉਹਨਾਂ ਨੂੰ ਆਪਣੇ ਬਚੇ ਜਾਣਕੇ ਉਠਕੇ

੭. ਗਲੇ ਨਾਲ ਲਾ ਲਿਆ । ਉਹਨਾਂ ਬਾਲਕਾਂ ਨੂੰ ਪਿਛਲੇ ਜਨਮਾਂ ਦੀ ਸੋਝੀ ਹੋ ਗਈ ਤੇ ਕਿਹਾ ਅਸੀਂ ਬ੍ਰਾਹਮਣ ਹਾਂ ਇਹ ਬਚਨ ਕਹਿ ਕੇ ਸੁਣਾ ਦਿਤਾ । ਮਾਤਾ ਪਿਤਾ ਦੇ ਵੇਖਦੇ-ਵੇਖਦੇ ਉਹ ਛੇਤੀ ਬਾਲਕ ਬ੍ਰਹਮ ਲੋਕ ਵੱਲ ਨੂੰ ਤੁਰ ਗਏ ॥੨੪੩੨॥

੮. ਹੁਣ ਅੱਗੇ ਸੁਭਦ੍ਰਾ ਦੇ ਵਿਆਹ ਦੀ ਕਥਾ ਚਲਦੀ ਹੈ ॥

੯. ਚੌਪਈ ॥ ਉਪ੍ਰੰਤ ਅਜਰਨ ਤੀਰਥ ਯਾਤਰਾ ਕਰਨ ਲਈ ਚਲਾ ਗਿਆ । ਤਦ ਹੀ ਦੁਆਰਕਾ ਪੁਰੀ ਵਿਚ ਆ ਕੇ ਉਸ ਨੇ ਸ੍ਰੀ ਕ੍ਰਿਸ਼ਨ ਜੀ ਦੇ

੧੦. ਦਰਸ਼ਨ ਕੀਤੇ ਅਤੇ ਉਦੋਂ ਹੀ ਸੁਭੱਦ੍ਰਾ ਦਾ ਰੂਪ ਵੇਖ ਲਿਆ। ਜਿਸਨੂੰ ਵੇਖਕੇ ਚਿਤ ਦੇ ਵਿਚ ਬੜਾ ਪ੍ਰਸੰਨ ਹੋਇਆ ॥੨੪੩੩॥

੧੧. ਤੇ ਦਿਲ ਵਿਚ ਇਹ ਗੱਲ ਆ ਗਈ ਕਿ ਕਿਵੇਂ ਸੁਭੱਦ੍ਰਾ ਨੂੰ ਵਿਆਹ ਲਵਾਂ । ਉਸ ਨੂੰ ਵੇਖਕੇ ਚਿਤ ਵਿਚ ਇਹ ਲਾਲਚ ਆ ਗਿਆ ।

੧੨. ਕ੍ਰਿਸ਼ਨ ਜੀ ਨੇ ਇਹ ਉਹਨਾਂ ਦੋਹਾਂ ਦੇ ਦਿਲ ਦੀ ਗੱਲ ਜਾਣ ਲਈ । ਕਿ ਅਰਜਨ ਬਹਾਦਰ ਹੰਕਾਰੀ ਸੂਰਮਾ ਸੁਭਦ੍ਰਾ ਨੂੰ ਵਿਆਹੁਣਾ ਚਾਹੁੰਦਾ ਹੈ ॥੨੪੩੪॥

੧੩. ਦੋਹਰਾ ॥ ਅਰਜਨ ਨੂੰ ਕੋਲ ਬੁਲਾਕੇ ਸ੍ਰੀ ਕ੍ਰਿਸ਼ਨ ਨੇ ਗਲ ਸਮਝਾਕੇ ਕਿਹਾ । ਤੂੰ ਸੁਭੱਦ੍ਰ ਨੂੰ ਚੁੱਕ ਕੇ ਲੈ ਜਾਹ ਮੈਂ ਤੇਰੇ ਨਾਲ ਨਹੀਂ ਲੜਾਂਗਾ ਆ ਕੇ ॥੨੪੩੫॥

੧੪. ਚਉਪਈ ॥ ਫੇਰ ਅਰਜਨ ਨੇ ਜੋ ਕ੍ਰਿਸ਼ਨ ਨੇ ਗੱਲ ਦਸੀ ਸੀ ਉਹੀ ਕੀਤੀ । ਮੰਦਰ ਵਿਚ ਪੂਜਾ ਕਰਨ ਜਾ ਰਹੀ ਸੁਭਦ੍ਰਾ ਨੂੰ ਚੁੱਕ ਲਿਆ । ਜਿਸ ਨੂੰ ਵੇਖ ਕੇ ਸਾਰੇ ਜਾਦਵ ਕ੍ਰੋਧ ਨਾਲ ਭਰ ਗਏ ।

੧੫. ਸ੍ਰੀ ਕ੍ਰਿਸ਼ਨ ਜੀ ਪਾਸ ਜਾ ਕੇ ਪੁਕਾਰ ਕੀਤੀ (ਜੋ ਅਰਜਨ ਸੁਭਦਰਾ ਨੂੰ ਚੁੱਕ ਕੇ ਲੈ ਗਿਆ ਹੈ) ॥੨੪੩੬॥

੧੬. ਸਵੈਯਾ ॥ ਕਵੀ ਸਜਾਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਨੇ ਤਦ ਉਹਨਾਂ ਨੂੰ ਇਹ ਗੱਲ ਕਹਿਕੇ ਸੁਣਾ ਦਿੱਤੀ । ਤੁਸੀਂ ਆਪਨੂੰ ਵੱਡੇ ਸੂਰਮੇ ਬਹਾਦਰ ਕਹਾਉਂਦੇ ਹੋ, ਕਰੋ ਜਾ ਕੇ ਉਸਦੇ ਨਾਲ ਲੜਾਈ, ਕਰੋ ਟਾਕਰਾ ।

੧੭. ਓ ਤੁਸੀਂ ਅਰਜਨ ਦੇ ਨਾਲ ਜੁੱਧ ਕਰਨ ਨੂੰ ਤੁਰੇ ਹੋ ਕੀ ਤੁਹਾਡੀ ਮੌਤ ਹੀ ਤਾਂ ਨਹੀਂ ਨੇੜੇ ਆ ਗਈ ? ਉਹ ਕਹਿੰਦੇ ਹਨ ਕਿ ਤੁਸੀਂ ਕਿਉਂ ਨਹੀਂ ਚਲਦੇ, ਉਸ ਨਾਲ ਯੁੱਧ ਕਰਨ ਲਈ ਤਾਂ ਕ੍ਰਿਸ਼ਨ ਜੀ ਕਹਿੰਦੇ ਹਨ ਕਿ ਮੈਂ ਜਿਸ ਵੇਲੇ ਬੈਦਰੁਥ ਦੈਂਤ ਮਾਰਿਆ ਸੀ ਉਸ ਵੇਲੇ ਤੋਂ ਜੁੱਧ ਨਾ ਕਰਨ ਦਾ ਪ੍ਰਣ ਕਰ ਲਿਆ ਹੋਇਆ ਹੈ ॥੨੪੩੭॥

੧੮. ਚੌਪਈ ॥ ਕ੍ਰਿਸ਼ਨ ਜੀ ਦੀ ਇਹ ਗੱਲ ਸੁਣ ਕੇ ਉਸਦੇ ਸੂਰਮੇ ਚਲੇ ਗਏ ਅਤੇ ਜਾ ਕੇ ਅਰਜਨ ਨੂੰ ਇਹ ਬਚਨ ਕਹਿ ਕੇ ਸੁਣਾਏ ।

੧੯. ਐ ਅਰਜਨ ! ਸਾਡੀ ਗੱਲ ਸੁਣ, ਹੁਣ ਤਕ ਅਸੀਂ ਤੇਰੇ ਕੋਲੋਂ ਡਰਦੇ ਸੀ । ਪਰ ਹੇ ਮਹਾਂ ਪਾਪੀ, ਹੁਣ ਅਸੀਂ ਤੈਨੂੰ ਮਾਰਦੇ ਹਾਂ ॥੨੪੩੮॥

੨੦. ਦੋਹਰਾ ॥ ਅਰਜਨ ਨੇ ਵੀ ਜਾਣ ਲਿਆ ਇਹ ਜਾਦਵ ਇਕੱਠੇ ਹੋ ਕੇ ਆ ਗਏ ਹਨ ਇਹ ਮੈਨੂੰ ਮਾਰ ਦੇਣਗੇ । ਇਹ ਸੋਚਕੇ ਦਿਲ ਵਿਚ ਘਬਰਾ ਕੇ ਦੁਆਰਕਾ ਵੱਲ ਕ੍ਰਿਸ਼ਨ ਨੂੰ ਕਹਿਣ ਲਈ ਚੱਲ ਪਿਆ ॥੨੪੩੯॥

ਕਹਿ ਚਲਯੋ ਦੁਆਰਕਾ ਓਰ ॥੨੪੩੯॥ ਸ੍ਵੈਯਾ ॥ [1]ਸੂਕ ਗਯੋ ਮੁਖ ਪਾਰਥ ਕੋ ਮੁਸਲੀਧਰਿ ਜੀਤ ਜਬੈ ਗ੍ਰਹਿ ਆਯੋ ॥ ਸ੍ਰੀ ਬ੍ਰਿਜਨਾਥ ਸਮੋਧ ਕੀਓ ਅਰੇ ਪਾਰਥ; ਕਿਉ ਚਿਤ ਮੈ ਡਰ ਪਾਯੋ ॥ [2]ਬਯਾਹ ਸੁਭਦ੍ਰਾ ਕੋ ਕੀਨ ਤਬੈ ਜਬ ਹੀ ਮੁਸਲੀ ਧਰਿ ਕਉ ਸਮਝਾਯੋ ॥ ਦਾਜ ਦਯੋ ਜਿਹ ਪਾਰ ਨ ਪੱਇਯਤ ਲੈ ਤਿਹ ਅਰਜਨ ਧਾਮ ਸਿਧਾਯੋ ॥੨੪੪੦॥

[3]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ, ਪਾਰਥ ਸੁਭਦ੍ਰਾ ਕਉ ਹਰਿਕੈ ਬਯਾਹ ਕਰਿ ਲਯਾਵਤ ਭਏ ॥

## [4]ਅਥ ਮਿਥਲਾ ਪੁਰ ਰਾਜੇ ਅਰੁ ਬ੍ਰਹਮਨ ਕਾ ਪ੍ਰਸੰਗ ਅਰੁ ਭਸਮਾਂਗਦ ਦੈਤ ਕੋ ਛਲਕੇ ਮਾਰ ਰੁਦ੍ਰ ਕੌ ਛਡਾਵਤ ਭਏ ॥

ਦੋਹਰਾ ॥ [5]ਮਿਥਲ [ੳ]ਦੇਸ ਕੋ ਭੂਪ ਇਕ ਅਤਿ ਹੁਲਾਸ ਤਿਹ ਨਾਮ ॥ ਜਦੁਪਤਿ ਕੀ ਪੂਜਾ ਕਰੈ ਨਿਸਦਿਨ ਆਠੋ ਜਾਮ ॥੨੪੪੧॥ [6]ਮਤ ਕੇ ਦਿਜ ਇਕ ਥੋ ਤਹਾ ਬਿਨ ਹਰਿ ਨਾਮ ਨ ਲੇਇ ॥ ਜੋ ਹਰਿ ਕੀ ਬਾਤੈ ਕਰੈ ਤਾਹੀ ਮੈ ਚਿਤ ਦੇਇ ॥੨੪੪੨॥ ਸ੍ਵੈਯਾ ॥ [7]ਭੂਪਤ ਜਾਇ ਦਿਜੋਤਮ ਕੇ ਗਰਹ ਹੇਰਹਿ ਸ੍ਰੀ ਬ੍ਰਿਜਨਾਥ ਬਿਚਾਰੈ ॥ ਅਉਰ ਕਛੂ ਨਹਿ ਬਾਤ ਕਰੈ, ਕਬਿ ਸ੍ਯਾਮ ਕਹੈ, ਦੋਊ ਸਾਂਝ ਸਵਾਰੈ ॥ [8]ਬਿਪ੍ਰ ਕਹੈ ਘਨਿ ਸ੍ਯਾਮ ਹੀ ਆਇ ਹੈ; ਸ੍ਯਾਮ ਹੀ ਆਇ ਹੈ, ਭੂਪ ਉਚਾਰੈ ॥ ਸ੍ਰੀ ਬ੍ਰਿਜਨਾਇਕ ਕੀ ਚਰਚਾ ਸੰਗ; ਸਾਸ ਘਰੀ ਪੁਨ ਜਾਮ ਨ ਟਾਰੈ ॥੨੪੪੩॥ ਸ੍ਵੈਯਾ ॥ [9]ਭੂਪ ਦਿਜੋਤਮ ਕੀ ਅਤਿ ਹੀ ਹਰਿਜੂ ਮਨ ਮੈ ਜਬ ਪ੍ਰੀਤ ਬਿਚਾਰੀ ॥ ਮੇਰੇ ਹੈ ਧਿਆਨ ਕੇ ਬੀਚ ਪਰੇ ਇਹ; ਅਉਰ ਕਥਾ ਗ੍ਰਹ ਕੀ ਜੁ ਬਿਸਾਰੀ ॥ [10]ਦਾਰਕ ਕਉ ਕਹਿ ਸ੍ਯੰਦਨ ਪੈ ਜੁ ਕਰੀ ਪ੍ਰਭ ਜੀ ਤਿਹ ਓਰ ਸਵਾਰੀ ॥ ਸਾਧਨ ਜਾਇ ਸਨਾਥ ਕਰੋ ਅਬ ਸ੍ਰੀ ਬ੍ਰਿਜਨਾਥ ਇਹੈ ਜੀਅ ਧਾਰੀ ॥੨੪੪੪॥ ਚਉਪਈ ॥ [11]ਤਬ ਜਦੁਪਤਿ ਦੁਇ ਰੂਪ ਬਨਾਯੋ ॥ ਇਕ ਦਿਜ ਕੇ; ਇਕ ਨ੍ਰਿਪ ਕੇ ਆਯੋ ॥ [12]ਦਿਜ ਨ੍ਰਿਪ ਅਤਿ ਸੇਵਾ ਤਿਹ ਕਰੀ ॥ ਚਿਤ ਕੀ ਸਭ ਚਿੰਤਾ ਪਰਹਰੀ ॥੨੪੪੫॥ ਦੋਹਰਾ ॥ ਚਾਰ ਮਾਸ ਹਰਿ ਜੂ ਤਹਾ ਰਹੇ ਬਹੁਤੁ ਸੁਖ ਪਾਇ ॥ ਬਹੁਰੁ ਆਪਨੇ ਗ੍ਰਹ ਗਏ ਜਸ ਕੀ ਬੰਬ ਬਜਾਇ ॥੨੪੪੬॥ [14]ਇਕ ਕਹਿ ਗੇ ਦਿਜ ਭੂਪ ਕਉ ਬ੍ਰਿਜ ਪਤਿ ਕਰ ਇਸਨੇਹ ॥ ਬੇਦ ਚਾਰ ਜਿਉ ਮੁਹਿ ਜਪੈ ਤਿਉ ਮੁਹਿ ਜਪੁ ਸੁਨਿ ਲੇਹੁ ॥੨੪੪੭॥

[15]ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ, ਸੁਕ ਜੀ ਰਾਜਾ ਪ੍ਰੀਛਤ ਪਹ ਕਹਤ ਹੈ ॥

ੳ. ਮਿਥਲਾ ਪੁਰ (ਨਿਮ ਰਾਜੇ ਦੇ ਪੁਤਰ ਮਿਥ ਦਾ ਦੇਸ) ਮਿਥਲਾ ਨੂੰ ਤਿਰਹੁਤ ਅਤੇ ਵਿਦੇਹ ਭੀ ਆਖਦੇ ਹਨ, ਇਸ ਦੇ ਪੂਰਵ ਕੋਸਨੀ ਨਦੀ, ਪੱਛਮ ਮੰਡਕਾ, ਉਤਰ ਹਿਮਾਲਯ ਅਤੇ ਦੱਖਣ ਗੰਗਾ ਵਹਿੰਦੀ ਹੈ । ਹੁਣ ਇਹ ਇਲਾਕਾ ਦਰਭੰਗਾ ਚੰਪਾਰਨ, ਮੁਜੱਫਰ ਪੁਰ ਵਿਚ ਵੰਡਿਆ ਹੋਇਆ ਹੈ ਅਤੇ ਮਿਥਲਾਪੁਰ ਨਿੰਮ ਦੇ ਪੁਤਰ ਮਿਥਾ ਦਾ ਸਵਾਯਾ ਨਗਰ, ਜਨਕ ਰਾਜ ਦੀ ਪੁਰੀ, ਸੀਤਾ ਦਾ ਪੇਕਾ ਘਰ ।

੧. ਸਵੈਯਾ ॥ ਅਰਜਨ ਦੇ ਬੁੱਲ ਸੁੱਕ ਗਏ ਜਦ ਬਲਭੱਦ੍ਰ ਉਸ ਨੂੰ ਪਕੜ ਕੇ ਲੈ ਕੇ ਘਰ ਆ ਗਿਆ ਤੇ ਆ ਕੇ ਬਲ ਭੱਦ੍ਰ ਨੇ ਕ੍ਰਿਸ਼ਨ ਜੀ ਦੇ ਸਾਹਮਣੇ ਲਿਆ ਕੇ ਪੇਸ਼ ਕਰ ਦਿੱਤਾ ਤਾਂ ਅੱਗੋਂ ਕ੍ਰਿਸ਼ਨ ਜੀ ਨੇ ਕਿਹਾ, ਐ ਅਰਜਨ! ਤੂੰ ਚਿੱਤ ਵਿਚ ਕਿਉਂ ਭੈ-ਭੀਤ ਹੋ ਰਿਹਾ ਹੈਂ ?

੨. ਕ੍ਰਿਸ਼ਨ ਜੀ ਬਲ ਭੱਦ੍ਰ ਨੂੰ ਜਦੋਂ ਸਾਰੀ ਗੱਲ ਸਮਝਾ ਦਿੱਤੀ ਸੁਭੱਦ੍ਰਾ ਦਾ ਅਰਜਨ ਦੇ ਨਾਲ ਵਿਆਹ ਕਰ ਦਿੱਤਾ। ਦਾਜ ਇਤਨਾ ਦਿੱਤਾ ਜਿਸਦਾ ਹਿਸਾਬ ਨਹੀਂ ਕੀਤਾ ਜਾ ਸਕਦਾ ਜਿਸ ਨੂੰ ਲੈ ਕੇ ਅਰਜਨ ਘਰ° ਨੂੰ ਚਲਾ ਗਿਆ ॥੨੪੪੦॥

੩. ਸ੍ਰੀ ਬਚਿਤ੍ਰ ਨਾਟਕ ਗ੍ਰੰਥ, ਕ੍ਰਿਸ਼ਨਾਵਤਾਰ ਅਰਜਨ ਸੁਭੱਦ੍ਰਾ ਚੁਕਣ ਤੋਂ ਬਾਅਦ ਰਸਮ ਵਿਆਹ ਕਰਕੇ ਲੈ ਆਇਆ - ਦੀ ਕਥਾ ਸਮਾਪਤ ਹੈ।

---

੪. ਹੁਣ ਅੱਗੇ ਇਕ ਮਿਥਲਾ ਪੁਰ ਦੇ ਰਾਜੇ ਤੇ ਇਕ ਬ੍ਰਾਹਮਣ ਕ੍ਰਿਸ਼ਨ ਜੀ ਦੇ ਭਗਤ ਸਨ ਉਹਨਾਂ ਦਾ ਪ੍ਰਸੰਗ ਚੱਲਦਾ ਹੈ ਅਤੇ ਭਸਮਾਗਦ ਦੈਂਤ ਨੂੰ ਮਾਰ ਕੇ ਧੋਖੇ ਦੇ ਨਾਲ ਸ੍ਰਿਜੀ ਨੂੰ ਉਸ ਕੋਲੋਂ ਛਡਾਇਆ ॥

੫. ਦੋਹਰਾ ॥ ਮਿਥਲਾ ਪੁਰੀ ਦਾ ਦੇਸ਼ ਤੇ ਉਥੋਂ ਦਾ ਇਕ ਰਾਜਾ ਜਿਸਦਾ ਨਾਮ ਸੀ ਅਤਿ ਹਲਾਸ। ਉਹ ਕ੍ਰਿਸ਼ਨ ਜੀ ਦੀ ਪੂਜਾ ਕੀਤਾ ਕਰਦਾ ਸੀ ਰਾਤ, ਦਿਨ ਤੇ ਅੱਠੇ ਪਹਿਰ ॥੨੪੪੧॥

੬. ਮਤਕੇ ਨਾਮ ਦਾ ਕਿ ਬ੍ਰਾਹਮਣ ਸੀ ਉਥੇ ਉਹ ਵੀ ਬਿਨਾ ਹਰਿ ਨਾਮ ਤੋਂ ਹੋਰ ਕੋਈ ਨਾਮ ਨਹੀਂ ਸੀ ਲੈਂਦਾ। ਜਿਥੇ ਵੀ ਕੋਈ ਹਰੀ ਦੀਆਂ ਗੱਲਾਂ ਕਰਦਾ ਉਥੇ ਹੀ ਉਹ ਚਿਤ ਲਾਉਂਦਾ ॥੨੪੪੨॥

੭. ਸਵੈਯਾ ॥ ਜਦੋਂ ਵੀ ਰਾਜਾ ਉਸ ਉਤਮ ਬ੍ਰਾਹਮਣ ਦੇ ਘਰ ਜਾ ਕੇ ਵੇਖਦਾ ਤਾਂ ਉਹ ਸ੍ਰੀ ਕ੍ਰਿਸ਼ਨ ਜੀ ਤੇ ਹੀ ਵਿਚਾਰ ਕਰਦਾ ਦੇਖਦਾ। ਹੋਰ ਕੋਈ ਵੀ ਗੱਲ ਨਾ ਕਰਦਾ, ਕਵੀ ਸਯਾਮ ਜੀ ਕਹਿੰਦੇ ਹਨ ਕਿ ਕੀ ਸ਼ਾਮ ਤੇ ਕੀ ਸਵੇਰ।

੮. ਬ੍ਰਾਹਮਣ ਕਹਿੰਦਾ ਸੀ ਮੇਰੇ ਘਰ ਕ੍ਰਿਸ਼ਨ ਜੀ ਆਉਣਗੇ, ਕ੍ਰਿਸ਼ਨ ਜੀ ਆਉਣਗੇ ਇਹੋ ਗੱਲ ਰਾਜਾ ਕਹਿੰਦਾ ਸੀ। ਸ੍ਰੀ ਕ੍ਰਿਸ਼ਨ ਜੀ ਦੀ ਤੇ ਉਸਦੇ ਨਾਮ ਦੀ ਕਥਾ ਵਾਰਤਾ ਸ੍ਵਾਸ-ਸ੍ਵਾਸ ਦੇ ਨਾਲ ਘੜੀ ਜਾਂ ਦਿਨ ਕਦੇ ਵੀ ਭੁੱਲਣ ਨਹੀਂ ਸੀ ਦਿੰਦੇ ॥੨੪੪੩॥

੯. ਸਵੈਯਾ ॥ ਜਦੋਂ ਰਾਜੇ ਤੇ ਉਤਮ ਬ੍ਰਾਹਮਣ ਦੀ ਜਦੋਂ ਹਰਿ ਜੀ ਨੇ ਮਨ ਵਿਚ ਉਹਨਾਂ ਦੀ ਪ੍ਰੀਤ ਸਮਝੀ। ਕਿ ਉਹ ਦੋਵੇਂ ਮੇਰੇ ਹੀ ਧਿਆਨ ਵਿਚ ਲਗੇ ਹੋਏ ਹਨ ਅਤੇ ਉਹਨਾਂ ਨੇ ਹੋਰ ਗੱਲ ਘਰ ਦੀ ਸਭ ਭੁਲਾ ਦਿਤੀ ਹੈ।

੧੦. ਕੋਚਵਾਨ ਰਥਵਾਹੀ ਨੂੰ ਕਹਿਕੇ ਰਥ ਤਿਆਰ ਕਰਕੇ ਉਸ ਪਾਸੇ ਨੂੰ ਹਰਿ ਜੀ ਨੇ ਰਥ ਦੀ ਸਵਾਰੀ ਕਰ ਲਈ ਅਤੇ ਕਿਹਾ ਕਿ ਚਲਕੇ ਉਹਨਾਂ ਦੀ ਸਾਧਨਾ ਨੂੰ ਸਫਲਾ ਕਰਾਂ ਜਾ ਕੇ ਹੁਣ ਕ੍ਰਿਸ਼ਨ ਜੀ ਨੇ ਇਹ ਗੱਲ ਦਿਲ ਵਿਚ ਧਾਰ ਲਈ ॥੨੪੪੪॥

੧੧. ਚਉਪਈ ॥ ਉਥੇ ਜਾ ਕੇ ਕ੍ਰਿਸ਼ਨ ਜੀ ਨੇ ਆਪਣੇ ਦੋ ਸਰੂਪ ਧਾਰਨ ਕਰ ਲਏ। ਇਕ ਬ੍ਰਾਹਮਣ ਦੇ ਘਰ ਇਕ ਰਾਜੇ ਦੇ ਘਰ ਚਲੇ ਗਏ। ਬ੍ਰਾਹਮਣ ਨੇ ਅਤੇ

੧੨. ਰਾਜੇ ਨੇ ਉਹਨਾਂ ਦੀ ਬਹੁਤ ਦਿਲ ਲਾ ਕੇ ਮਨੋ ਤੇ ਤਨੋ ਸੇਵਾ ਕੀਤੀ। ਮਨ ਦੇ ਵਿਚ ਜੋ ਪ੍ਰਭੂ ਮਿਲਾਪ ਦੀ ਚਿੰਤਾ ਸੀ ਉਹ ਸਭ ਦੂਰ ਕਰ ਦਿੱਤੀ ॥੨੪੪੫॥

੧੩. ਦੋਹਰਾ ॥ ਚਾਰ ਮਹੀਨੇ ਹਰੀ ਜੀ ਬੰਨੇ ਹੋਏ ਉਹਨਾਂ ਦੇ ਪਾਸ ਰਹੇ ਬੜੀ ਪ੍ਰਸੰਨਤਾ ਦੇ ਨਾਲ। ਫੇਰ ਚਾਰ ਮਹੀਨੇ ਉਪ੍ਰੰਤ ਆਪਣੇ ਘਰ ਦੁਆਰਕਾ ਵਿਚ ਚਲੇ ਗਏ ਆਪਣੇ ਨਾਮ ਦੇ ਜਸ ਦਾ ਡੰਕਾ ਵਜਾ ਕੇ ॥੨੪੪੬॥

੧੪. ਜਾਂਦੇ ਹੋਏ ਇਕ ਇਹ ਗੱਲ ਕਹਿ ਗਏ ਰਾਜੇ ਨੂੰ ਤੇ ਬ੍ਰਾਹਮਣ ਨੂੰ ਸ੍ਰੀ ਕ੍ਰਿਸ਼ਨ ਜੀ ਪ੍ਰੇਮ ਕਰਕੇ। ਕਿ ਜਿਸ ਤਰ੍ਹਾਂ ਮੈਨੂੰ ਚਾਰੇ ਵੇਦ ਜਪਦੇ ਹਨ ਉਸੇ ਤਰਹਾਂ ਤੁਸੀਂ ਜਪ ਕਰਨਾ ਇਹ ਮੇਰੀ ਗੱਲ ਸੁਣ ਕੇ ਇਸ ਤੇ ਅਮਲ ਕਰਨਾ ॥੨੪੪੭॥

੧੫. ਭਾਗਵਤ ਦਾ ਦਸਵਾਂ ਸਕੰਧ ਪੁਰਾਣ ਬਚਿਤ੍ਰ ਨਾਟਕ ਦੇ ਰੂਪ ਵਿਚ ਕ੍ਰਿਸ਼ਨਾਵਤਾਰ ਸੁਕਦੇਵ ਰਿਖੀ ਜੀ ਅਤੇ ਰਾਜਾ ਪ੍ਰੀਛਤ ਕੋਲ ਕਹਿੰਦਾ ਹੈ ਉਹ ਐਥੇ ਸਮਾਪਤ ਹੈ।

॥ [1]ਸ੍ਵੈਯਾ ॥ ਕਾ ਬਿਧ ਗਾਵਤ ਹੈ ਗੁਨ ਬੇਦ ਸੁਨੋ ਤੁਮ ਤੇ ਸੁਕ ਇਉ ਜੀਯ ਆਈ॥ ਤਿਆਗਿ ਸਭੈ ਫੁਨ ਧਾਮ ਕੇ ਲਾਲਚ ਸਯਾਮ ਭਨੈ ਪ੍ਰਭ ਕੀ ਜਸਤਾਈ॥ [2]ਇਉ ਗੁਨ ਗਾਵਤ ਬੇਦ ਸੁਨੋ ਤੁਮ; ਰੰਗ ਨ ਰੂਪ ਲਖਯੋ ਕਛੂ ਜਾਈ ॥ ਇਉ ਸੁਕ ਬੈਨ ਕਹੈ ਨ੍ਰਿਪ ਸੌ; ਨ੍ਰਿਪ ਸਾਚ ਰਿਦੇ ਅਪਨੇ ਠਹਰਾਈ ॥੨੪੪੮॥ [3]ਰੰਗ ਨ ਰੇਖ ਅਭੇਖ ਸਦਾ ਪ੍ਰਭ ਅੰਤ ਨ ਆਵਤ ਹੈ ਜੁ ਬਤੱਇਯੈ ॥ ਚਉਦਹੂ ਲੋਕਨ ਮੈ ਜਿਹਕੋ ਦਿਨ ਰੈਨ ਸਦਾ ਜਸੁ ਕੇਵਲ ਗੱਇਯੈ ॥ [4]ਗਿਆਨ ਬਿਖੈ, ਅਰੁ ਧਿਆਨ ਬਿਖੈ; ਇਸਨਾਨ ਬਿਖੈ, ਰਸ ਮੈ ਚਿਤ ਕੱਇਯੈ ॥ ਬੇਦ ਜਪੈ ਜਿਹਕੋ, ਤਿਹ ਜਾਪ ਸਦਾ ਕਰੀਯੈ; ਨ੍ਰਿਪ ਯੋ ਸੁਨ ਲੱਇਯੈ ॥੨੪੪੯॥ [5]ਜਾਹਿ ਕੀ ਦੇਹ ਸਦਾ ਗੁਨ ਗਾਵਤ ਸਯਾਮ ਜੂ ਕੇ ਰਸ ਕੇ ਸੰਗ ਭੀਨੀ ॥ ਤਾਹਿ ਪਿਤਾ ਹਮਰੇ ਸੰਗ ਬਾਤ ਕਹੀ ਤਿਹਤੇ ਹਮ ਹੂੰ ਸੁਨ ਲੀਨੀ ॥ [6]ਜਾਪ ਜਪੈ ਸਭਹੀ ਹਰਿਕੋ ਸੁ ਜਪੈ ਨਹਿ ਹੈ ਜਿਹ ਕੀ ਮਤਿ ਹੀਨੀ ॥ ਤਾਹਿ ਸਦਾ ਰੁਚ ਸੋ ਜਪੀਐ, ਨ੍ਰਿਪ ਕੌ ਸੁਕਦੇਵ ਇਹੈ ਮਤ ਦੀਨੀ ॥੨੪੫੦॥ ਸ੍ਵੈਯਾ ॥ [7]ਕਸਟ ਕੀਏ ਜੋ ਨ ਆਵਤ ਹੈ ਕਰਿ; ਸੀਸ ਜਟਾ ਧਰੇ ਹਾਥ ਨ ਆਵੈ ॥ ਬਿੱਦਿਆ ਪੜੇ, ਨ ਕੜੇ ਤਪਸੌ, ਅਰੁ ਜੋ ਦ੍ਰਿਗ ਮੂੰਦ ਕੋਊ ਗੁਨ ਗਾਵੈ ॥ ਬੀਨ ਬਜਾਇ ਸੁ ਨ੍ਰਿਤ ਦਿਖਾਇ ਬਤਾਇ ਭਲੇ ਹਰਿ ਲੋਕ ਰਿਝਾਵੈ ॥ ਪ੍ਰੇਮ ਬਿਨਾ ਕਰ ਮੋ ਨਹੀ ਆਵਤ ਬ੍ਰਹਮ ਹੂ ਸੋ ਜਿਹ ਭੇਦ ਨ ਪਾਵੈ ॥੨੪੫੧॥[9] ਖੋਜ ਰਹੇ ਰਵਿ ਸੇ ਸਸਿ ਸੇ ਤਿਹਕੋ; ਤਿਹਕੋ ਕਛੁ ਅੰਤ ਨ ਆਯੋ ॥ ਰੁਦ੍ਰ ਤੇ ਪਾਰ ਨ ਪੱਇਯਤ ਜਾਹਿ ਕੋ; ਬੇਦ ਸਕੈ ਨਹਿ ਭੇਦ ਬਤਾਯੋ॥ [10]ਨਾਰਦ ਤੂੰਬਰ ਲੈ ਕਰ ਬੀਨ ਭਲੇ ਬਿਧ ਸੋਂ ਹਰਿ ਕੋ ਗੁਨ ਗਾਯੋ ॥ ਸਯਾਮ ਭਨੈ ਬਿਨ ਪ੍ਰੇਮ ਕੀਏ ਬ੍ਰਿਜਨਾਇਕ ਸੋ ਬ੍ਰਿਜਨਾਇਕ ਪਾਯੋ ॥੨੪੫੨॥ ਦੋਹਰਾ॥ [11]ਜਬ ਨ੍ਰਿਪ ਸੋ ਸੁਕ ਯੌ ਕਹਯੋ ਤਬ ਨ੍ਰਿਪ ਸੁਕ ਕੇ ਸਾਥ ॥ ਹਰਿਜਨ ਦੁਖੀ, ਸੁਖੀ ਸੁ ਸਿਵ ਰਹੈ; ਸੁ ਕਹੁ ਮੁਹਿ ਗਾਥ ॥੨੪੫੩॥ ਚਉਪਈ ॥ [12]ਜਬ ਸੁਕ ਸੋ ਨ੍ਰਿਪ ਯਾ ਬਿਧ ਕਹਯੋ॥ ਦੀਬੋ ਤਬ ਸੁਕ ਉੱਤਰ ਚਹਯੋ ॥ [13]ਇਹੈ ਜੁਧਿਸਟਰ ਕੈ ਜੀਅ ਆਯੋ ॥ ਹਰਿ ਪੂਛਿਓ; ਹਰਿ ਭੇਦ ਸੁਨਾਯੋ ॥੨੪੫੪॥ [14]ਸੁਕ ਬਾਚ ॥ ਦੋਹਰਾ ॥ [15]ਸੁਨ ਭੂਪਤਿ ਯਾ ਜਗਤ ਮੈ; ਦੁਖੀ ਰਹਤ ਹਰਿ ਸੰਤ ॥ ਅੰਤ ਲਹਤ ਹੈ ਮੁਕਤ ਫਲ; ਪਾਵਤ ਹੈ ਭਗਵੰਤ ॥੨੪੫੫॥ ਸੋਰਠਾ ॥ [16]ਰੁਦ੍ਰ ਭਗਤ ਜਗ ਮਾਹਿ, ਸੁਖ ਕੇ ਦਿਵਸ ਸਦਾ ਭਰੈ ॥ ਮਰੈ ਫਿਰਿ ਆਵਹਿ ਜਾਹਿ; ਫਲ ਕਛੁ ਲਹੈ ਨ ਮੁਕਤਿ ਕੋ ॥੨੪੫੬॥ ਸ੍ਵੈਯਾ ॥ [17]ਸੁਨ ਲੈ, ਭਸਮਾਂਗਦ ਦੈਤ ਹੁਤੋ; ਤਿਹ ਨਾਰਦ ਤੇ ਜਬਹੀ

੧. ਸਵੈਯਾ ॥ ਰਾਜਾ ਪ੍ਰੀਛਤ ਪੁੱਛਦਾ ਹੈ ਕਿ ਐ ਮੁਨੀ ਸੁਕਦੇਵ ਜੀ ਬੇਦ ਉਸ ਪ੍ਰਭੂ ਦਾ ਜਸ ਕਿਸ ਕਿਸ ਢੰਗ ਨਾਲ ਗਾਉਂਦਾ ਹੈ । ਮੇਰੇ ਜੀਅ ਵਿਚ ਇਹ ਗੱਲ ਆਈ ਹੈ ਕਿ ਮੈਂ ਆਪ ਕੋਲੋਂ ਉਹ ਬਿਧੀ ਦੀ ਗੱਲ ਸੁਣਾਂ । ਕਵੀ ਸਯਾਮ ਜੀ ਕਹਿੰਦੇ ਹਨ ਕਿ ਘਰਾਂ ਦੇ ਸਾਰੇ ਲੋਭ ਤੇ ਪਦਾਰਥਾਂ ਦੇ ਲਾਲਚ ਛੱਡਕੇ। ਪ੍ਰਭੂ ਦਾ ਜਸ ਕਰਨਾ ਚਾਹੀਦਾ ਹੈ ।

ਨੋਟ—ਜਿਸਦੀ ਪਹਿਲਾਂ ਰਾਜੇ ਤੇ ਬ੍ਰਾਹਮਣ ਦੀ ਉਦਾਹਰਣ ਦੇ ਕੇ ਦੱਸ ਦਿੱਤਾ ਹੈ ।

੨. ਸੁਕ ਜੀ ਕਹਿੰਦੇ ਹਨ ਕਿ ਬੇਦ ਇਸ ਤਰ੍ਹਾਂ ਗੁਣ ਗਾਉਂਦੇ ਹਨ ਕਿ ਹੇ ਪ੍ਰਭੂ ਜੀ ਤੁਹਾਡਾ ਨਾ ਕੋਈ ਰੰਗ ਹੈ ਨਾ ਰੂਪ ਹੀ ਜਾਣਿਆ ਵੇਖਿਆ ਜਾ ਸਕਦਾ ਹੈ । ਇਸ ਤਰ੍ਹਾਂ ਦੇ ਬਚਨ ਸੁਕਦੇਵ ਮੁਨੀ ਨੇ ਰਾਜੇ ਨੂੰ ਕਹੇ ਰਾਜੇ ਨੇ ਉਹਨਾਂ ਤੇ ਸੱਚੇ ਜਾਣਕੇ ਵਿਸ਼ਵਾਸ ਕਰ ਲਿਆ ॥੨੪੪੮॥

੩. ਨਾਂ ਉਸਦਾ ਕੋਈ ਰੰਗ ਹੈ ਨਾ ਕੋਈ ਮੱਥੇ ਤੇ ਜਾਂ ਹੱਥਾਂ ਪੈਰਾਂ ਤੇ ਲੇਖ ਲਿਖੇ ਹੋਏ ਨੇ ਨਾਹੀ ਕੋਈ ਭੇਖ ਵੇਸ ਹੈ ਜੋ ਸਦਾ ਹੀ ਭੇਖਾਂ ਤੋਂ ਰਹਿਤ ਹੈ ਉਸ ਪ੍ਰਭੂ ਦਾ ਅੰਤ ਨਹੀਂ ਲਭਦਾ ਜਿਹੜਾ ਬਤਾਇਆ ਜਾਵੇ । ਚੌਦਾਂ ਹੀ ਲੋਕਾਂ ਦੇ ਵਿਚ ਜਿਸਦਾ ਦਿਨ ਤੇ ਰਾਤ ਹਮੇਸ਼ਾਂ ਹੀ ਸਿਰਫ ਜੱਸ ਹੀ ਗਾਇਆ ਜਾਂਦਾ ਹੈ ।

੪. ਗਿਆਨ ਵਿਚ ਤੇ ਧਿਆਨ ਵਿਚ ਇਸ਼ਨਾਨ ਦੇ ਸਮੇਂ ਉਸਦੇ ਪ੍ਰੇਮ ਰਸ ਦੇ ਵਿਚ ਹੀ ਚਿਤ ਕੀਤਾ ਜਾਂਦਾ ਹੈ । ਜਿਸ ਨੂੰ ਬੇਦ ਜਪਦੇ ਹਨ ਉਸਦਾ ਜਾਪ ਹੀ ਹਮੇਸ਼ਾਂ ਕਰਨਾ ਚਾਹੀਦਾ ਹੈ ਐ ਰਾਜਨ! ਇਸ ਤਰ੍ਹਾਂ ਸੁਣ ਲਵੋ ॥੨੪੪੯॥

੫. ਜਿਸਦਾ ਤਨ ਸਦਾ ਹੀ ਗੁਣ ਗਾਉਂਦਾ ਹੈ ਕ੍ਰਿਸ਼ਨ ਜੀ ਦੇ ਪ੍ਰੇਮ ਰਸ ਦੇ ਵਿਚ ਭਿਜਕੇ । ਉਸਦੀ ਗਲ ਮੇਰੇ ਪਿਤਾ ਬੇਦ ਵਿਆਸ ਨੇ ਮੈਨੂੰ ਗੱਲ ਦੱਸੀ ਉਸ ਕੋਲੋਂ ਮੈਂ ਉਹ ਗੱਲ ਸੁਣ ਲਈ ਸੀ ।

੬. ਉਸੇ ਹਰਿ ਦਾ ਜਾਪ ਸਭੇ ਜਪਦੇ ਹਨ, ਉਹ ਨਹੀਂ ਜਪਦੇ ਜਿਨ੍ਹਾਂ ਦੀ ਮਤ ਮਾਰੀ ਹੋਈ ਹੈ । ਉਸ ਨੂੰ ਹਮੇਸ਼ਾਂ ਹੀ ਪ੍ਰੇਮ ਦੀ ਚਾਹ ਨਾਲ ਜਪੀਏ ਰਾਜੇ ਪ੍ਰੀਛਤ ਨੂੰ ਸੁਕਦੇਵ ਮੁਨੀ ਨੇ ਇਹ ਸਿਖਿਆ ਦਿੱਤੀ ਸੀ ॥੨੪੫੦॥

੭. ਸਵੈਯਾ ॥ ਨਾ ਉਹ ਦੁਖ ਸਰੀਰ ਤੇ ਝੱਲਣ ਨਲ ਹੱਥ ਆਉਂਦਾ ਹੈ ਅਰ ਨਾ ਹੀ ਸਿਰ ਤੇ ਜਟਾਂ ਧਾਰਨ ਕਰਨ ਨਾਲ ਹੱਥ ਆਉਂਦਾ ਹੈ ।

੮. ਨਾ ਹੀ ਵਿਦਿਆ ਪੜਨ ਅਤੇ ਬਹੁਤਾ ਕੜ੍ਹ ਜਾਣ ਨਾਲ ਤਪ ਆਦਿ ਸਾਧਨਾ ਨਾਲ ਅਥਵਾ ਅੱਖਾਂ ਮੀਟਣ ਨਾਲ ਕੋਈ ਤੋਤਾ ਰਟ ਲਾ ਕੇ ਜੇ ਕੋਈ ਗੁਣ ਗਾਵੇ ਤਾਂ ਵੀ ਨਹੀਂ। ਬੀਨ ਆਦਿ ਬੰਸਰੀ ਜਾਂ ਵਾਜੇ ਵਜਾਉਣੇ ਅਤੇ ਨੱਚਣ ਟੱਪਣ ਦਿਖਾਵਾ ਕਰਨ ਨਾਲ ਜਾਂ ਲੋਕਾਂ ਨੂੰ ਖੁਸ਼ ਕਰਨ ਨਾਲ ਵੀ ਉਹ ਨਹੀਂ ਰੀਝਦਾ । ਫੇਰ ਕਿਵੇਂ ਰੀਝਦਾ ਹੈ ? ਪ੍ਰੇਮਾ ਭਗਤੀ ਤੋਂ ਬਿਨਾਂ ਉਹ ਬ੍ਰਹਮ ਹੱਥ ਨਹੀਂ ਆਉਂਦਾ ਜਿਸ ਬ੍ਰਹਮ ਦਾ ਕੋਈ ਭੇਦ ਨਹੀਂ ਪਾ ਸਕਿਆ ਉਹ ਤਾਂ ਜਿਸ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਯੋ ॥ ਦੇ ਹੀ ਮੰਤ੍ਰ ਨਾਲ ਵੱਸ ਵਿਚ ਆਉਂਦਾ ਹੈ ॥੨੪੫੧॥

੯. ਬਹਿਤੇਰਾ ਟੋਲ ਰਹੇ ਸੂਰਜ ਜਿਹੇ ਅਤੇ ਚੰਦ੍ਰਮਾ ਜਿਹੇ ਉਸ ਨੂੰ ਪਰ ਉਸਦਾ ਕਿਸੇ ਨੂੰ ਭੇਤ ਜਾਂ ਅੰਤ ਨਹੀਂ ਮਿਲਿਆ। ਜਿਸਦਾ ਸ੍ਰਿਜੀ ਜਿਹੇ ਵੀ ਪਾਰਾਵਾਰ ਨਹੀਂ ਪਾ ਸਕੇ ਅਰ ਬੇਦ ਵੀ ਜਿਸਦਾ ਭੇਤ ਨਹੀਂ ਦੱਸ ਸਕੇ ।

੧੦. ਨਾਰਦ ਮੁਨੀ ਨੇ ਤੂੰਬੇ ਦੀ ਬੀਨ ਹੱਥ ਵਿਚ ਲੈ ਕੇ ਰੱਖੀ ਅਰ ਬੜੀ ਚੰਗੀ ਤਰ੍ਹਾਂ ਵਜਾਈ ਅਤੇ ਹਰਿ ਦੇ ਗੁਣ ਗਾਏ। ਸ੍ਰੀ ਸਯਾਮ ਜੀ ਕਹਿੰਦੇ ਹਨ ਕਿ ਬਿਨਾਂ ਸ਼ਰਧਾ-ਭਾਵਨਾ ਦੇ ਕੀਤਿਆਂ ਬ੍ਰਿਜ ਦਾ ਮੁਖੀ (ਕ੍ਰਿਸ਼ਨ ਜੀ) ਬ੍ਰਿਜ ਦੇ ਮਾਲਿਕ ਪ੍ਰਭੂ ਕ੍ਰਿਸ਼ਨ ਨੂੰ ਨਹੀਂ ਪ੍ਰਾਪਤ ਕੀਤਾ ॥੨੪੫੨॥

੧੧. ਦੋਹਰਾ ॥ ਜਦੋਂ ਰਾਜੇ ਪ੍ਰੀਛਤ ਨੂੰ ਮੁਨੀ ਸੁਕਦੇਵ ਨੇ ਇਸ ਤਰ੍ਹਾਂ ਕਿਹਾ ਤਦ ਰਾਜੇ ਨੇ ਸੁਕਦੇਵ ਦੇ ਨਲ ਇਕ ਪ੍ਰਸ਼ਨ ਕਰ ਦਿਤਾ । ਹੇ ਮੁਨੀ ਜੀ ਜੋ ਵੇਖਣ ਲਈ ਆਉਂਦਾ ਹੈ ਉਹ ਇਹ ਹੈ ਕਿ ਜਗਤ ਹਰਿ ਜੀ ਭਾਵ ਹਰਿ ਦੇ ਭਗਤ ਦੁਖੀ ਜੀਵਨ ਬਤਾਂਦੇ ਹਨ ਸ੍ਰਿ ਜੀ ਦੇ ਭਗਤ ਸੁਖੀ ਰਹਿੰਦੇ ਹਨ ਮੈਨੂੰ ਇਸਦਾ ਕਾਰਣ ਦਸੋ ॥੨੪੫੩॥

੧੨. ਚਉਪਈ ॥ ਜਦੋਂ ਸੁਕਦੇਵ ਮੁਨੀ ਅਗੇ ਰਾਜੇ ਨੇ ਇਹ ਪ੍ਰਸ਼ਨ ਕੀਤਾ ਤਾਂ ਮੁਨੀ ਜੀ ਨੇ ਰਾਜੇ ਨੂੰ ਇਸ ਪ੍ਰਸ਼ਨ ਦਾ ਉਤਰ ਦੇਣਾ ਚਾਹਿਆ ।

੧੩. ਹੇ ਰਾਜਨ ਇਹ ਗੱਲ ਰਾਜੇ ਯੁਧਿਸ਼ਟਰ ਦੇ ਵੀ ਦਿਲ ਵਿਚ ਆਈ ਸੀ । ਜੋ ਉਸਨੇ ਕ੍ਰਿਸ਼ਨ ਜੀ ਤੋਂ ਪੁਛਿਆ ਸੀ ਜਿਸਦਾ ਭੇਤ ਕ੍ਰਿਸ਼ਨ ਜੀ ਨੇ ਕਿਹਾ ਸੀ ॥੨੪੫੪॥

੧੪. ਸੁਕ ਜੀ ਕਹਿੰਦੇ ਹਨ ॥

੧੫. ਦੋਹਰਾ ॥ ਐ ਰਾਜਨ ਸੁਣ! ਇਸ ਜਗਤ ਦੇ ਵਿਚ ਜੋ ਹਰੀ ਦੇ ਸੰਤ ਹਨ ਉਹ ਬੇਸ਼ਕ ਦੁਖੀ ਰਹਿੰਦੇ ਹਨ । ਪਰ ਅੰਤ ਸਮੇਂ ਉਹ ਮੁਕਤੀ ਰੂਪੀ ਫਲ ਹਾਸਲ ਕਰਕੇ ਭਗਵੰਤ ਦੀ ਪੁਰੀ ਵਿਚ ਚਲੇ ਜਾਂਦੇ ਨੇ ॥੨੪੫੫॥

੧੬. ਸੋਰਠਾ ॥ ਜਿਹੜੇ ਸ੍ਰਿਵਜੀ ਦੇ ਭਗਤ ਹਨ ਉਹ ਇਸ ਜੱਗ ਦੇ ਵਿਚ ਹਮੇਸ਼ਾਂ ਸੁਖਦੇ ਦਿਨ ਵੇਖਦੇ ਹਨ । ਪਰ ਉਹਨਾਂ ਦਾ ਜੰਮਣਾ ਮਰਨਾ ਨਹੀਂ ਮੁਕਦਾ । ਆਉਂਦੇ ਜਾਂਦੇ ਰਹਿੰਦੇ ਹਨ ਮੁਕਤੀ ਦਾ ਫਲ ਉਹਨਾਂ ਨੂੰ ਉਕਾ ਹੀ ਨਹੀਂ ਮਿਲਦਾ ॥੨੪੫੬॥

੧੭. ਸਵੈਯਾ ॥ ਲੈ ਹੁਣ ਇਸ ਦੀ ਮਸਾਲ ਸੁਣ ਲੈ ਇਕ ਭਸਮ ਸੁਰ ਦੈਂਤ ਹੁੰਦਾ ਸੀ, ਜਦੋਂ ਉਸ ਨੇ ਸ੍ਰਿ ਸੇਵਾ ਬਾਰੇ ਨਾਰਦ ਤੋਂ ਸੁਣ ਲਿਆ

[੧]ਸੁਨ ਪਾਯੋ ॥ ਰੁਦ੍ਰ ਕੀ ਸੇਵ ਕਰੀ ਰੁਚ ਸੋ ਬਹੁਤੇ ਦਿਨ; ਰੁਦ੍ਰਹਿ ਕੋ ਰਿਝਵਾਯੋ ॥ [੨]ਆਪਨੇ ਮਾਸਹਿ ਕਾਟਿਕੈ ਆਗ ਮੈ ਹੋਮ ਕਰਯੋ; ਨ ਰਤੀਕ ਡਰਾਯੋ ॥ ਹਾਥ ਧਰੋ ਜਿਹਕੇ ਸਿਰ ਪੈ; ਤਿਹ ਛਾਰ ਉਡੈ, ਸੁ ਇਹੈ ਬਰੁ ਪਾਯੋ ॥੨੪੫੭॥ ਸ੍ਵੈਯਾ ॥ [੩]ਹਾਥ ਧਰੋ ਜਿਹਕੈ ਸਿਰ ਪੈ; ਤਿਹ ਛਾਰ ਉਡੈ, ਜਬਹੀ ਬਰੁ ਪਾਯੋ ॥ ਰੁਦ੍ਰ ਹੀ ਕਉ ਪ੍ਰਥਮੈ ਹਤਿ ਕੈ; ਜੜ ਚਾਹਤ ਤਿਉ ਤਿਹ ਤ੍ਰੀਅ ਛਿਨਾਯੋ ॥ [੪]ਰੁਦ੍ਰ [1]ਭਜਯੋ ਤਬ ਆਏ ਹੈ ਸਯਾਮ ਜੂ ਆਇਕੈ ਸੋ ਛਲ ਸੋ ਜਰਵਾਯੋ ॥ ਭੂਪ ਕਹੋ ਬਡੋ ਸੋ ਤੁਮਹੀ; ਕਿ ਬਡੋ ਹਰਿ ਹੈ, ਜਿਹ ਤਾਹਿ ਬਚਾਯੋ ॥੨੪੫੮॥

[੫]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਭਸਮਾਂਗਤ ਦੈਤ ਬਧਹ ॥

[੬]ਅਥ ਭ੍ਰਿਗਲਤਾ ਕੋ ਪ੍ਰਸੰਗ ਕਥਨੰ ॥ ਸ੍ਵੈਯਾ ॥ ਬੈਠੇ ਹੁਤੇ ਰਿਖ ਸਾਤ ਤਹਾਂ ਇਕਠੇ ਤਿਨ ਕੇ ਜੀਅ ਮੈ ਅਸ ਆਯੋ ॥ ਰੁਦ੍ਰ ਭਲੇ ਬ੍ਰਹਮਾ ਕਿਧੋ ਬਿਸਨ ਜੁ ਪੈ ਪ੍ਰਿਥਮੈ ਜਿਹ ਕੋ ਠਹਰਾਯੋ ॥ [੭]ਤੀਨੋ ਅਨੰਤ ਹੈ ਅੰਤਿ ਕਛੂ ਨਹਿ ਹੈ ਇਨਕੋ ਕਿਨਹੂੰ ਨਹੀ ਪਾਯੋ ॥ ਭੇਦ ਲਹੋ ਇਨਕੋ, ਤਿਨ ਮੈ ਭ੍ਰਿਗ ਬੈਠੋ ਹੁਤੋ; ਸੋਊ ਦੇਖਨ ਧਾਯੋ ॥੨੪੫੯॥ ਸ੍ਵੈਯਾ ॥ [੮]ਰੁਦ੍ਰ ਕੇ ਧਾਮ ਗਯੋ ਕਹਿਓ ਤੁਮ ਜੀਵ ਹਨੋ, ਤਿਹ ਸੂਲ ਸੰਭਾਰਯੋ ॥ ਗਯੋ ਚਤੁਰਾਨਨ ਕੇ ਚਲਿਕੈ; ਇਹ ਬੇਦ ਰਰੈ ਇਹ ਜਾਨ ਨ ਪਾਰਯੋ ॥ [੧੦]ਬਿਸਨ ਕੇ ਲੋਕ ਗਯੋ, ਸੁਖ ਸੋਵਤ; ਕੋਪ ਭਰਯੋ ਰਿਖ, ਲਾਤਹਿ ਮਾਰਯੋ ॥ ਕੋਪ ਕੀਯੋ ਨ, ਗਹੇ ਰਿਖ ਪਾ; ਇਹਿ ਸ੍ਰੀਪਤਿ ਸ੍ਰੀ ਬ੍ਰਿਜਨਾਥ ਬਿਚਾਰਯੋ ॥੨੪੬੦॥ ਬਿਸਨ ਬਾਚ ਭ੍ਰਿਗ ਸੋ ॥ ਸ੍ਵੈਯਾ ॥ [੧੧]ਪਾਇ ਕੋ ਘਾਇ ਰਹਿਯੋ ਸਹਿ ਕੈ; ਹਸ ਕੈ ਦਿਜ ਸੋ ਇਹ ਭਾਂਤਿ ਉਚਾਰ੍ਯੋ[2] ॥ ਬੱਜ੍ਰ ਸਮਾਨ ਹ੍ਰਿਦੈ ਹਮਰੋ; ਲਗਿ ਪਾਇ ਦੁਖਿਓ ਹੁਇ ਹੈ, ਤੁਹਿ ਮਾਰ੍ਯੋ[3] ॥ [੧੨]ਮਾਂਗਤਿ ਹਉ ਇਕ ਜੋ ਤੁਮ ਦੇਹੁ; ਜੁ ਪੈ ਛਿਮਕੈ ਅਪਰਾਧ ਹਮਾਰੋ ॥ ਜੇਤਕ ਰੂਪ ਧਰੋ ਜਗ ਹਉ; ਤੁ ਸਦਾ ਰਹੈ ਪਾਇ ਕੋ ਚਿਹਨ ਤੁਹਾਰੋ ॥੨੪੬੧॥ ਸ੍ਵੈਯਾ ॥ [੧੩]ਇਉ ਜਬ ਬੈਨ ਕਹੈ ਜਦੁਨੰਦਨ ਤਉ ਰਿਖ ਚਿੱਤ ਬਿਖੈ ਸੁਖੁ ਪਾਯੋ ॥ ਕੈਕੈ ਪ੍ਰਨਾਮ ਘਨੇ ਪ੍ਰਭ ਕਉ ਪੁਨ ਆਪਨੇ ਆਸ੍ਰਮ ਮੈ ਫਿਰਿ ਆਯੋ ॥ [੧੪]ਰੁਦ੍ਰ ਕੋ ਬ੍ਰਹਮ ਕੋ ਬਿਸਨ ਕਥਾਨ ਕੋ ਭੇਦ ਸਭੈ ਇਨਕੋ ਸਮਝਾਯੋ ॥ ਸਯਾਮ ਕੋ ਜਾਪ ਜਪੈ ਸਭ ਹੀ ਹਮ ਸ੍ਰੀ ਬ੍ਰਿਜਨਾਥ ਸਹੀ ਪ੍ਰਭ ਪਾਯੋ ॥੨੪੬੨॥ ਸ੍ਵੈਯਾ ॥ [੧੫]ਜਾਪ ਕੀਯੋ ਸਭ ਹੀ ਹਰਿਕੋ; ਜਬ ਯੌ ਭ੍ਰਿਗ ਆਇਕੈ ਬਾਤ ਸੁਨਾਈ ॥ ਹੈ ਰੇ ਅਨੰਤ ਕਹਿਓ ਕਰੁਨਾ ਨਿਧ; ਬੇਦ ਸਕੈ ਨਹੀ ਜਾਹਿ ਬਤਾਈ ॥ ਕ੍ਰੋਧੀ ਹੈ ਰੁਦ੍ਰ, ਗਰੇ ਰੁੰਡਮਾਲ ਕਉ

1. ਭੱਜਿਓ (ਪੜ੍ਹੋ) । 2. ਉਚਾਰਿਓ (ਪੜ੍ਹੋ) । 3. ਮਾਰਿਓ (ਪੜ੍ਹੋ) ।

੧. ਜੋ ਸਿਵ ਦੀ ਭਗਤੀ ਮਨ ਇਛੇ ਸੁਖਦੇ ਫਲ ਦਿੰਦੀ ਹੈ । ਤਦ ਉਸ ਨੇ ਬਹੁਤ ਦਿਨਾਂ ਤੱਕ ਸ੍ਰਿਜੀ ਦੀ ਭਗਤੀ ਕੀਤੀ, ਬੜੀ ਚਾਹ ਦੇ ਨਾਲ ਅਤੇ ਸ੍ਰਿਜੀ ਨੂੰ ਖੁਸ਼ ਕਰ ਲਿਆ।

੨. ਆਪਣੇ ਸਰੀਰ ਦਾ ਮਾਸ ਤੋੜਕੇ ਅੱਗ ਦੇ ਵਿਚ ਅਉਹਤੀਆਂ ਪਾਈਆਂ, ਤਨ ਦੇ ਦੁਖ ਤੋਂ ਜਰਾ ਵੀ ਭੈ ਨਾ ਕੀਤੀ । ਜਿਸ ਦੇ ਸਿਰ ਤੇ ਮੈਂ ਹੱਥ ਧਰਾਂ ਉਹ ਸੜ ਕੇ ਸੁਆਹ ਹੋ ਜਾਵੇ ਇਹ ਸ੍ਰਿਜੀ ਕੋਲੋਂ ਵਰ ਲੈ ਲਿਆ ॥੨੪੫੭॥

੩. ਸਵੈਯਾ ॥ ਜਦੋਂ ਭਸਮਾ ਸੁਰ ਦੈਂਤ ਨੇ ਸ੍ਰਿਜੀ ਕੋਲੋਂ ਇਹ ਵਰ ਲੈ ਲਿਆ ਕਿ ਮੈਂ ਜਿਸਦੇ ਸਿਰ ਤੇ ਹੱਥ ਧਰਾਂ ਉਸਦੀ ਦੇਹ ਸੜ ਕੇ ਸੁਆਹ ਹਵਾ ਵਿਚ ਉਡ ਜਾਵੇ । ਤਾਂ ਉਸ ਨੇ ਪਹਿਲਾਂ ਸ੍ਰਿਜੀ ਦਾ ਹੀ ਸਿਰ ਤੇ ਹਥ ਧਰਕੇ ਉਸਨੂੰ ਸੜਕੇ ਸੁਾਹ ਕਰਕੇ ਉਸਦੀ ਇਸਤ੍ਰੀ ਪਾਰਬਤੀ ਨੂੰ ਹੀ ਪ੍ਰਾਪਤ ਕਰਨ ਦੀ ਉਸ ਮੂਰਖ ਨੇ ਸੋਚ- ਸੋਚ ਲਈ । ਤਦ

੪. ਸ੍ਰਿਜੀ ਨੇ ਭੱਜ ਕੇ ਆਪਣਾ ਸਿਰ ਪਹਾੜ ਵਿਚ ਦੇ ਕੇ ਬਚਣੋ ਚਾਹਿਆ ਦੈਂਤ ਵੀ ਉਸਦੇ ਪਿਛੇ ਲਗ ਤੁਰਿਆ । ਤਦ ਸ੍ਰਿਜੀ ਦੀ ਜਾਨ ਖਤਰੇ ਵਿਚ ਵੇਖਕੇ ਕ੍ਰਿਸ਼ਨ ਭਗਵਾਨ ਨੇ ਪਾਰਬਤੀ ਦੇ ਮਨ ਵਿਚ ਵਸਕੇ ਸ੍ਰਿਜੀ ਨੂੰ ਧੋਖਾ ਦਿੱਤਾ ਤੇ ਪਾਰਬਤੀ ਨੇ ਕਿਹਾ - ਓ ਮੂਰਖ ਦੈਂਤ ਕਦੀ ਸਿਰ ਤੇ ਹੱਥ ਧਰਿਆਂ ਵੀ ਕਿਸੇ ਦੀ ਸਵਾਹ ਹੋਈ ਹੈ - ਤੂੰ ਆਪਣੇ ਸਿਰ ਤੇ ਹਥ ਧਰ ਕੇ ਪਹਿਲਾਂ ਇਸ ਨੂੰ ਅਜਮਾ ਲੈ - ਜਦੋਂ ਉਸਨੇ ਆਪਣੇ ਸਿਰ ਤੇ ਹੱਥ ਧਰ ਕੇ ਆਪ ਹੀ ਸੁਾਹ ਹੋ ਗਿਆ ਤਾਂ ਸ੍ਰਿਜੀ ਨੂੰ ਸੁਖ ਦਾ ਸਾਹ ਆਇਆ ਸੀ । ਹੇ ਰਾਜਨ ਤੂੰ ਸੋਚ ਸ੍ਰਿਜੀ ਦਾ ਪ੍ਰਤਾਪ ਵੱਡਾ ਹੋਇਆ ਕਿ ਕ੍ਰਿਸ਼ਨ ਦਾ ਜਿਸ ਨੇ ਸ੍ਰਿਜੀ ਦੀ ਜਾਨ ਬਚਾਈ ॥੨੪੫੮॥

੫. ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਭਸਮਾਗਤ ਦੈਂਤ ਦਾ ਮਾਰਨਾ ਕਥਾ ਸਮਾਪਤ ਹੈ ॥

---

੬. ਹੁਣ ਬਿਸ਼ਨ ਜੀ ਦੀ ਛਾਤੀ ਵਿਚ ਭ੍ਰਿਗੂ ਬ੍ਰਾਂਹਮਣ ਦੀ ਲੱਤ ਦੇ ਪੈਰ ਚਿੰਨ ਹੋਣ ਦੀ ਕਥਾ ਦਾ ਕਥਨ ਚਲਦਾ ਹੈ ॥

੭. ਸਵੈਯਾ ॥ ਇਕ ਦਿਨ ਸਤ ਰਿਖੀ ਇਕੱਠੇ ਹੋ ਕੇ ਬੈਠੇ ਸਨ ਉਹਨਾਂ ਦੇ ਦਿਲ ਵਿਚ ਐਸਾ ਫੁਰਨਾ ਹੋਇਆ । ਸਿਵਜੀ ਚੰਗਾ ਹੈ ਜਾਂ ਬ੍ਰਹਮਾ ਅਥਵਾ ਵਿਸ਼ਨੂੰ ਇਹਨਾਂ ਤਿਨਾਂ ਵਿਚੋਂ ਉਹ ਕਿਹੜਾ ਹੈ ਜਿਸਨੂੰ ਪਹਿਲਾ ਦਰਜਾ ਦਿਤਾ ਜਾਵੇ ।

੮. ਵੈਸੇ ਤਾਂ ਤਿਨਾਂ ਦੀ ਬੇਅੰਤ ਮਾਇਆ ਹੈ ਜਿਸਦਾ ਕੋਈ ਅੰਤ ਨਹੀਂ-ਜਿਸ ਦਾ ਕੋਈ ਵੀ ਅੰਤ ਨਹੀਂ ਪਾ ਸਕਿਆ । ਪਰ ਇਹਨਾਂ ਤਿੰਨਾ ਵਿਚੋਂ ਪਹਲੇ ਬੜੇ ਦਰਜੇ ਦਾ ਪਤਾ ਕਰੋ ਉਥੇ ਭ੍ਰਿਗੂ ਬ੍ਰਾਹਮਣ ਬੈਠਾ ਸੀ । ਉਹ ਇਹਨਾਂ ਦੀ ਪ੍ਰੀਖਿਆ ਲੈਣ ਲਈ ਚਲਾ ਗਿਆ ॥੨੪੫੯॥

੯. ਸਵੈਯਾ ॥ ਸ੍ਰਿਜੀ ਦੇ ਘਰ ਚਲਾ ਗਿਆ ਅਤੇ ਜਾ ਕੇ ਕਿਹਾ ਤੂੰ ਜੀਵ ਮਾਰਦਾ ਰਹਿੰਦਾ ਹੈਂ । ਇਹ ਸੁਣ ਕੇ ਸ੍ਰਿਜੀ ਨੇ ਕ੍ਰੋਧ ਵਿਚ ਆ ਕੇ ਤ੍ਰਿਸ਼ੂਲ ਚੁਕ ਕੇ ਭ੍ਰਿਗੂ ਵਲ ਦੌੜਿਆ, ਪਰ ਭ੍ਰਿਗੂ ਨੱਸ ਗਿਆ ਉਸ ਦੇ ਹੱਥ ਨਾ ਆਇਆ । ਫੇਰ ਭ੍ਰਿਗੂ ਬ੍ਰਹਮਾ ਦੇ ਕੋਲ ਚਲਾ ਗਿਆ ਤੇ ਜਾ ਕੇ ਕਿਹਾ ਕਿ ਤੂੰ ਐਵੇਂ ਸਾਰਾ ਦਿਨ ਬੇਦ ਪੜੀ ਜਾਂਦਾ ਹੈ ਇਹ ਕੀ ਕੰਮ ਹੈ - ਬ੍ਰਹਮਾ ਉਸ ਨੂੰ ਜਾਨ ਤੋਂ ਮਾਰਨ ਲਈ ਤਿਆਰ ਹੋ ਗਿਆ ।

੧੦. ਫੇਰ ਭ੍ਰਿਗੂ ਬਿਸ਼ਨੁ ਲੋਕ ਵਿਚ ਚਲਾ ਗਿਆ ਅੱਗੇ ਵਿਸ਼ਨੂੰ ਜੀ ਸੁਖ ਦੀ ਨੀਂਦ ਸੌਂ ਰਹੇ ਸਨ ਭ੍ਰਿਗੂ ਰਿਖੀ ਨੇ ਜਾ ਕੇ ਵਿਸ਼ਨੂੰ ਦੇ ਉਦਰ (ਪੇਟ) ਵਿਚ ਲੱਤ ਮਾਰੀ ਵਿਸ਼ਨੂੰ ਜੀ ਨੇ ਕੋਈ ਗੁੱਸਾ ਨਾ ਕੀਤਾ ਸਗੋਂ ਰਿਖੀ ਦੇ ਪੈਰ ਫੜ ਲਏ - ਇਸੇ ਲਛਮੀ ਦੇ ਪਤੀ ਵਿਸ਼ਨੂੰ ਨੂੰ ਕ੍ਰਿਸ਼ਨ ਕਿਹਾ ਜਾਂਦਾ ਹੈ ॥੨੪੬੦॥

੧੧. ਸਵੈਯਾ ॥ ਵਿਸ਼ਨੂੰ ਜੀ ਕਹਿੰਦੇ ਹਨ ਭ੍ਰਿਗੂ ਰਿਖੀ ਨੂੰ ਉਸਦੇ ਪੈਰ ਦੀ ਸੱਟ ਸਹਾਰਕੇ ਹੱਸਕੇ ਉਹ ਬ੍ਰਾਹਮਣ ਨੂੰ ਗੱਲ ਕਹੀ। ਮੇਰਾ ਹਿਰਦਾ ਤਾਂ ਬੱਜਰ ਜਿਹਾ ਕਰੜਾ ਹੈ ਜਿਸ ਨਾਲ ਲਗਕੇ ਤੇਰੇ ਪੈਰ ਤੇ ਸੱਟ ਵੱਜੀ ਹੋਵੇਗੀ ਜੋ ਤੁਸੀਂ ਮੇਰੇ ਮਾਰੀ ।

੧੨. ਮੈਂ ਤੇਰੇ ਕੋਲੋਂ ਇਕ ਭਿੱਛਾ ਮੰਗਦਾ ਹਾਂ ਉਹ ਮੈਨੂੰ ਦੇ ਦੇਹ ਕਿ ਮੇਰਾ ਅਪ੍ਰਾਧ ਛਮਾ ਕਰ ਦੇਹ ਅਤੇ ਇਹ ਦਾਨ ਦੇਹ ਜਿਤਨੇ ਵੀ ਮੈਂ ਜਗ ਵਿਚ ਅਵਤਾਰਾਂ ਦੇ ਰੂਪ ਧਾਰਨ ਕਰਾਂ ਇਹ ਤੇਰੇ ਪੈਰ ਦਾ ਚਿਨ ਮੇਰੇ ਸਰੀਰ ਤੇ ਇਸੇ ਤਰ੍ਹਾਂ ਕਾਇਮ ਰਹੇ ॥੨੪੬੧॥

੧੩. ਸਵੈਯਾ ॥ ਜਦੋਂ ਕ੍ਰਿਸ਼ਨ ਜੀ ਨੇ ਇਹ ਬਚਨ ਕਹੇ ਰਿਖੀ ਸੁਣਕੇ ਚਿਤ ਵਿਚ ਬਹੁਤ ਹੀ ਪ੍ਰਸੰਨ ਹੋ ਗਿਆ । ਅਤੇ ਬਹੁਤ ਹੀ ਗੂੜੀ ਪ੍ਰਨਾਮ ਕਰਕੇ ਵਿਸ਼ਨੂੰ ਜੀ ਨੂੰ ਫੇਰ ਮੁੜਕੇ ਆਪਣੇ ਆਸਣ ਤੇ ਆ ਗਿਆ ।

੧੪. ਸ੍ਰਿਜੀ ਦੀ ਤੇ ਬ੍ਰਹਮਾ ਦੀਆ ਬਿਸ਼ਨੂੰ ਜੀ ਦੀ ਸਾਰੀ ਕਥਾ ਦਾ ਭੇਤ ਆ ਕੇ ਰਿਸ਼ੀਆਂ ਨੂੰ ਦਸਿਆ ਤੇ ਕਿਹਾ ਕਿ ਸਗਮ ਭਾਵ ਕ੍ਰਿਸ਼ਨ ਤੇ ਵਿਸ਼ਨੂੰ ਦੇ ਨਾਮ ਦਾ ਹੀ ਜਾਪ ਸਾਰੇ ਜਪੋ ਮੈਂ ਬ੍ਰਿਜ ਦੇ ਸੁਾਮੀ ਨੂੰ ਠੀਕ ਸਮਝਿਆ ਹੈ ॥੧੪੬੨॥

੧੫. ਸਵੈਯਾ ॥ ਜਦੋਂ ਭ੍ਰਿਗੂ ਨੇ ਆ ਕੇ ਸਾਰੀ ਗੱਲ ਦੱਸੀ ਤਾਂ ਸਾਰੇ ਹੀ ਵਿਸ਼ਨੂੰ ਜੀ ਦਾ ਨਾਮ ਜਪਣ ਲਗ ਗਏ । ਹੇ ਭਾਈ ਉਹ ਅਨੰਤ ਹੈ ਅਤੇ ਕ੍ਰਿਪਾ ਦਾ ਸਾਗਰ ਹੈ ਜਿਸਦਾ ਬੇਦ ਭੇਦ ਨਹੀਂ ਸਦ ਸਕਦਾ । ਸ਼੍ਰਿਜੀ ਕ੍ਰੋਧਵਾਨ ਹੈ ਜਿਸਨੇ ਗਲੇ ਵਿਚ ਮੁਰਦਿਆਂ ਦੀ ਮਾਲਾ ਪਾਈ ਹੋਈ ਹੈ ਜੋ ਲੋਕਾਂ

ਡਾਰਿਕੈ ਬੈਠੋ ਹੈ ਡਿੰਭ ਜਨਾਈ ॥ ਤਾਹਿ ਜਪਉ ਨ; ਜਪੋ ਹਰਿਕੋ, ਪ੍ਰਭ ਸ੍ਰੀ ਬ੍ਰਿਜਨਾਥ ਸਹੀ ਠਹਰਾਈ[ੳ] ॥੨੪੬੩॥ ਸ੍ਵੈਯਾ ॥ [੨]ਜਾਪ ਜਪਯੋ ਸਭਹੂ ਹਰਿ ਕੋ ਜਬ ਯੌਂ ਭ੍ਰਿਗ ਆਨ ਰਿਖੋ ਸਮਝਾਯੋ ॥ ਜਿਉ ਜਗ ਭੂਤ ਪਿਸਾਚਨ ਮਾਨਤ ਤੈਸੋ ਈ ਲੈ ਇਕ ਰੁਦ੍ਰ ਬਨਾਯੋ ॥ [੩]ਕੋ ਬ੍ਰਹਮਾ ਕਰਿ ਮਾਲਾ ਲੀਏ ਜਪੁ ਤਾਕੋ ਕਰੈ, ਤਿਹਕੋ ਨਹੀ ਪਾਯੋ ॥ ਸ੍ਰੀ ਬ੍ਰਿਜਨਾਥ ਕੋ ਧਿਆਨ ਧਰੋ ਸੁ ਧਰਿਓ ਤਿਨ ਅਉਰ ਸਭੈ ਬਿਸਰਾਯੋ ॥੨੪੬੪॥

[੪]ਇਤਿ ਸ੍ਰੀ ਦਸਮ ਸਿਕੰਧ ਪੁਰਾਣੇ, ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾ ਅਵਤਾਰੇ, ਭ੍ਰਿਗਲਤਾ ਪ੍ਰਸੰਗ ਬਰਨਨੰ ਨਾਮ ਧਿਆਇ ॥

[੫]ਪਾਰਥ ਦਿਜ ਕੇ ਨਮਿਤ ਚਿਖਾ ਸਾਜ ਆਪ ਜਲਨ ਲਗਾ ॥

ਚਉਪਈ ॥ [੬]ਇਕ ਦਿਜ ਹੁਤੋ ਸੁ ਹਰਿ ਘਰਿ ਆਯੋ ॥ ਚਿਤ ਬਿਤ ਤੇ ਅਤਿ ਸੋਕ ਜਨਾਯੋ ॥ [੭]ਮੇਰੇ ਸੁਤ ਸਭ ਹੀ ਜਮ ਮਾਰੇ ॥ ਪ੍ਰਭ ਜੂ ਯਾ ਜਗ ਜੀਯਤ ਤੁਹਾਰੇ ॥੨੪੬੫॥ ਸ੍ਵੈਯਾ ॥ [੮]ਦੇਖ ਬ੍ਰਿਲਾਪ ਤਬੈ ਦਿਜ; ਪਾਰਥ ਤੌਨ ਸਮੈ ਅਤਿ ਅਉਜ ਜਨਾਯੋ ॥ ਰਾਖ ਹੋ ਹਉ, ਨਹਿ ਰਾਖੇ ਗਏ; ਤਬ ਲੱਜਤ ਹ੍ਵੈ ਜਰਬੋ ਜੀਅ ਆਯੋ[ਅ] ॥ [੯]ਸ੍ਰੀ ਬ੍ਰਿਜਨਾਥ ਤਬੈ ਤਿਹਪੈ ਚਲ ਆਵਤ ਭਯੋ ਹਠ ਤੇ ਸਮਝਾਯੋ ॥ ਤਾਹੀ ਕਉ ਲੈ ਸੰਗਿ ਆਪਿ ਅਰੂੜਤ ਹ੍ਵੈ ਰਥ ਪੈ, ਤਿਨ ਓਰ ਸਿਧਾਯੋ ॥੨੪੬੬॥ [੧੦]ਗਯੋ ਹਰਿ ਜੀ ਚਲਕੈ ਤਿਹ ਠਾਂ ਅੰਧਿਆਰ ਘਨੋ ਜਿਹ ਦ੍ਰਿਸਟ ਨ ਆਵੈ ॥ ਦ੍ਵਾਦਸ ਸੂਰ ਚੜੈ ਤਿਹ ਠਾਂ ਤੁ ਸਭੈ ਤਿਨਕੀ ਗਤਿ ਹ੍ਵੈ ਤਮ ਜਾਵੈ ॥ [੧੧]ਪਾਰਥ ਤਾਹੀ ਚੜਯੋ ਰਥ ਪੈ ਡਰ ਪਾਤਿ ਭਯੋ ਪ੍ਰਭ ਯੌ ਸਮਝਾਵੈ ॥ ਚਿੰਤ ਕਰੋ ਨ, ਸੁਦਰਸਨਿ ਚਕ੍ਰ ਦਿਪੈ ਜਬ ਹੀ, ਹਰਿ ਮਾਰਗ ਪਾਵੈ ॥੨੪੬੭॥ ਚਉਪਈ ॥ [੧੨]ਜਹਾ ਸੇਖ ਸਾਈ ਥੋ ਸੋਯੋ ॥ ਅਹਿ ਆਸਨ ਪਰ ਸਭ ਦੁਖੁ ਖੋਯੋ ॥ [੧੩]ਜਗਯੋ ਸਯਾਮ ਜਬ ਹੀ ਦਰਸਾਯੋ ॥ ਅਪਨੇ ਮਨ ਅਤਿਹੀ ਸੁਖੁ ਪਾਯੋ ॥੨੪੬੮॥

[੧੪]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦਿਜ ਕੋ ਜਮ ਲੋਕ ਤੇ ਸਾਤ ਪੁਤ੍ਰ ਸੇਖ ਸਾਂਈ ਤੇ ਲਯਾਇ ਦੇਤ ਭਏ ਧਿਆਯ ॥

[੧੫]ਚੌਪਈ ॥ ਕਿਹ ਕਾਰਨ ਇਹ ਠਾਂ ਹਰਿ ਆਏ ॥ ਹਮ ਜਾਨਤ ਹਮ ਅਬ ਸੁਖ ਪਾਏ ॥ [੧੬]ਜਾਨਤ ਦਿਜ ਬਾਲਕ ਅਬ ਲੀਜੈ ॥ ਏਕ ਘਰੀ ਇਹ ਠਾਂ ਸੁਖ ਦੀਜੈ ॥੨੪੬੯॥ [੧੭]ਬਿਸਨ ਬਾਚ ਕਾਨ੍ਹ ਸੋ ॥ ਚੌਪਈ ॥ ਜਬ ਹਰਿ ਕਰਿ ਦਿਜ ਬਾਲਕ ਆਏ ॥ ਤਬ ਤਿਹ ਕਉ ਏ ਬਚਨ ਸੁਨਾਏ ॥ [੧੮]ਜਾਤ ਜਾਇ

---

ੳ. ਮਹਾਨ ਪੁਰਸ਼ਾਂ ਦੇ ਇਤਿਹਾਸ ਦੀ ਇਕ ਇਕ ਘਟਨਾ ਹਨੇਰੇ ਵਿਚ ਪ੍ਰਕਾਸ਼ ਕਰਕੇ ਪਾਂਧੀ ਲਈ ਪੱਬ ਧਰਨ ਲਈ ਰਾਹ ਵਿਖਉਂਦੀ ਹੈ ਤੇ ਸਮਝਾਉਂਦੀ ਹੈ, ਖਬਰਦਾਰ - ਅਪਹੁੰਚ ਸ਼ਕਤੀ ਤੇ ਭਰੋਸਾ ਨ ਕਰੋ ਜਿਹੜਾ ਕੰਮ ਤੁਹਾਡੀ ਪਹੁੰਚ ਤੋਂ ਬਾਹਰ ਹੈ ਉਸ ਦੇ ਕਰਨ ਲਈ ਹਠ ਨਾ ਕਰੋ । ਅਸੀਂ ਵੇਖਦੇ ਹਾਂ ਕਿਤੇ ਠੀਕਰਾਂ ਭੰਨ ਸੁਸਾਇਟੀ ਵੱਲੋਂ ਅਖਾਉਤੀ ਬਾਬਿਆਂ ਦੇ ਠੀਕਰੇ ਭਮਕੇ ਖੂੰਜੇ ਲਾਇਆ ਹੈ । ਇਸੇ ਤਰ੍ਹਾਂ ਅਰਜਨ ਨੂੰ ਬ੍ਰਾਹਮਣ ਮਿਹਰਬਾਨ ਨਾ ਹੁੰਦਾ ।

ਅ. ਕਿਹਾ ਜਾਂਦਾ ਹੈ ਕਿ ਇਕ ਵਾਰੀ ਸ੍ਰਿਜੀ ਦਾ ਜੱਗ ਹੋ ਰਿਹਾ ਸੀ । ਉਥੇ ਦੇਵਤਿਆਂ ਦੀਆਂ ਇਸਤਰੀਆਂ ਅਤੇ ਪੁੱਤਰੀਆਂ ਦੇ ਰੂ ਨੂੰ ਵੇਖ ਕੇ ਬ੍ਰਹਮਾ ਦਾ ਵੀਰਯ ਪਾਤ ਹੋ ਗਿਆ । ਜਿਸਨੂੰ ਸੂਰਜ ਨੇ ਇਕੱਠਾ ਕਰਕੇ ਅੱਗ ਵਿਚ ਉਸ ਦਾ ਹਵਨ ਕਰ ਦਿੱਤਾ, ਜਿਸ ਤੇ ਤਿੰਨ ਬਾਲਕ ਪੈਦਾ ਹੋ ਗਏ । ਉਹਨਾਂ ਬਾਲਕਾਂ ਦੀ ਵੰਡ ਤੇ ਸ਼ਿਵ ਅਤੇ ਬ੍ਰਹਮਾ ਦੇ ਵਿਚ ਝਗੜਾ ਹੋ ਗਿਆ । ਜਿਸਨੂੰ ਭ੍ਰਿਗੂ ਨੇ ਤੇ ਦੇਵਤਿਆ ਨੇ ਭ੍ਰਿਗੂ ਤੋਂ ਕਥਾ ਸੁਣ ਕੇ ਨਬੇੜਿਆ (ਜਾਪ ਕਿਯੋ ਸਭ ਹੀ ਹਰਿ ਕੋ ਜਬ ਯੌਂ ਭ੍ਰਿਗੁ ਆਯਕੇ ਬਾਤ ਸੁਣਾਈ ।

੧. ਨੂੰ ਪਾਖੰਡ ਦਿਖਾ ਰਿਹਾ ਹੈ । ਉਸ ਬ੍ਰਿਜ ਨਾਥ ਨੂੰ ਜਪੋ ਸ੍ਰਿਜੀ ਨੂੰ ਨਾ ਜਪੋ ਮੈਂ ਬ੍ਰਿਜ ਨਾਥ ਨੂੰ ਠੀਕ ਸਮਝਿਆ ਹੈ।

੨. ਜਦੋਂ ਭ੍ਰਿਗੂ ਰਿਖੀ ਨੇ ਆ ਕੇ ਇਹ ਗਲ ਸਮਝਾਈ ਤਾਂ ਸਾਰੇ ਹਰਿ ਭਾਵ (ਕ੍ਰਿਸ਼ਨ ਜੀ) ਦੇ ਨਾਮ ਦਾ ਜਪ ਜਪਣ ਲੱਗ ਗਏ । ਜਿਸ ਤਰ੍ਹਾਂ ਕੋਈ ਭੂਤ ਪ੍ਰੇਤਾਂ ਦੇ ਝੁੰਡ ਨੂੰ ਕੋਈ ਮੰਨਦਾ ਹੈ, ਉਸੇ ਤਰ੍ਹਾਂ ਸ੍ਰਿਜੀ ਦੀ ਮਾਨਤ ਦਾ ਫਲ ਹੈ ।

੩. ਕੋਈ ਮਾਲਾ ਲੈ ਕੇ ਬ੍ਰਹਮਾ ਦੇ ਨਾਮ ਦਾ ਜਾਪ ਕਰਦਾ ਹੈ ਉਸਨੇ ਪ੍ਰਭੂ ਦੀ ਪ੍ਰਾਪਤੀ ਨਹੀਂ ਕੀਤੀ । ਜਿਸ ਨੇ ਬ੍ਰਿਜ ਪਤੀ ਵਿਸ਼ਨੂੰ ਦਾ ਧਯਾਨ ਧਰਿਆ ਹੈ ਉਸ ਨੇ ਠੀਕ ਧਰਿਆ ਹੈ ਹੋਰ ਸਭ ਨੂੰ ਭੁਲਾ ਦਿੱਤਾ ਹੈ ॥੨੪੬੪॥

੪. ਇਥੇ ਸ੍ਰੀ ਦਸਮ ਸਕੰਧ ਭਾਗਵਤ ਪੁਰਾਣ ਦਾ, ਬਚਿਤ੍ਰ ਨਾਟਕ ਗ੍ਰੰਥ ਦੇ ਰੂਪ ਵਿਚ ਕ੍ਰਿਸ਼ਨਾਵਤਾਰ, ਭ੍ਰਿਗੂ ਦੀ ਲੱਤ ਮਾਰਨੀ ਦਾ ਪ੍ਰਸੰਗ ਬਿਆਨ ਨਾਮ ਦਾ ਧਿਆਇ ਸਮਾਪਤ ਹੈ ॥

---

੫. ਅਰਜਨ ਇਕ ਬ੍ਰਾਹਮਣ ਦੇ ਵਾਸਤੇ ਚਿਖਾ ਬਣਾਕੇ ਆਪਣਾ ਤਨਦਾਹ ਕਰਨ ਲੱਗਾ ॥

੬. ਚੌਪਈ ॥ ਇਕ ਬ੍ਰਾਹਮਣ ਸੀ ਉਹ ਕ੍ਰਿਸ਼ਨ ਜੀ ਦੇ ਘਰ ਆਇਆ । ਆਪਣੇ ਦਿਲ ਤੇ ਧਨ ਵੱਲੋਂ ਆ ਕੇ ਉਸ ਨੇ ਦੁਖ ਪ੍ਰਗਟ ਕੀਤਾ ਅਤੇ ਕਿਹਾ

੭. ਕਿ ਮੇਰੇ ਸਾਰੇ ਹੀ ਪੁੱਤਰ ਜਮ ਰਾਜੇ ਨੇ ਮਾਰ ਦਿਤੇ ਹਨ। ਹੇ ਪ੍ਰਭੂ ਜੀ ਤੁਹਾਡੇ ਹੁੰਦੇ ਹੋਇਆਂ ਮੇਰੇ ਤੇ ਕਹਿਰ ਵਰਤਿਆ ਹੈ ॥੨੪੬੫॥

੮. ਸਵੈਯਾ ॥ ਬ੍ਰਾਹਮਣ ਨੂੰ ਵਰਲਾਪ ਕਰਦਿਆਂ ਵੇਖ ਕੇ ਅਰਜਨ ਨੇ ਆਪਣਾ ਬਹੁਤ ਪ੍ਰਤਾਪ ਦਸਿਆ ਅਤੇ ਹੰਕਾਰ ਨਾਲ ਕਿਹਾ ਕੇ ਮੈਂ ਤੇਰੇ ਬਾਲਾਂ ਨੂੰ ਬਚਾ ਲਵਾਂਗਾ, ਪਰ ਨਾ ਬਚਾ ਸਕਿਆ ਸ਼ਰਮਿੰਦਾ ਹੋ ਕੇ ਦਿਲ ਵਿਚ ਸੜ ਕੇ ਮਰਨ ਲਈ ਮਨ ਬਣਾ ਲਿਆ ।

੯. ਜਦੋਂ ਅਰਜਨ ਨੂੰ ਸੜ ਕੇ ਮਰਦਾ ਵੇਖਿਆ ਉਸ ਦੇ ਬਚਾਉ ਲਈ ਸ੍ਰੀ ਕ੍ਰਿਸ਼ਨ ਜੀ ਆਪ ਚਲਕੇ ਉਸ ਦੇ ਕੋਲ ਆ ਗਏ ਅਤੇ ਉਸਨੂੰ ਸਮਝਾਇਆ ਕਿ ਨਾ ਤਾਂ ਜਿਥੇ ਆਪਣੀ ਪਹੁੰਚ ਨਹੀਂ ਉਥੇ ਪੁੱਜਣ ਲਈ ਹਠ ਕਰੋ ਨਾਂ ਹੀ ਹਠ ਕਰਕੇ ਆਪਣੀ ਜਾਨ ਨੂੰ ਕਸ਼ਟ ਦਿਉ । ਅਰਜਨ ਨੂੰ ਨਾਲ ਲੈ ਕੇ ਕ੍ਰਿਸ਼ਨ ਜੀ ਰਥ ਉਪਰ ਸਵਾਰ ਹੋ ਕੇ ਜਿਥੇ ਉਸ ਬ੍ਰਾਹਮਣ ਦੇ ਬੱਚੇ ਮਿਲਣੇ ਸਨ ਉਸ ਪਾਸੇ ਨੂੰ ਚੱਲ ਪਏ ॥੨੪੬੬॥

੧੦. ਹਰਿ ਜੀ ਚਲਕੇ ਉਸ ਥਾਂ ਚਲੇ ਗਏ ਜਿਥੇ ਇਤਨਾ ਬਹੁਤ ਹਨੇਰਾ ਸੀ ਕੁਝ ਵੀ ਦਿਖਾਈ ਨਾ ਦਿੰਦਾ ਹੋਵੇ । ਜੇਕਰ ਉਥੇ ਬਾਰਾਂ ਸੂਰਜ ਵੀ ਪ੍ਰਕਾਸ਼ ਕਰਨ ਤਾਂ ਵੀ ਹਨੇਰਾ ਹੀ ਹੁੰਦਾ ਸੀ ।

੧੧. ਪਰ ਹਨੇਰਾ ਨਾ ਗਿਆ, ਜਿਸ ਕਰਕੇ ਅਰਜਨ ਭੈ-ਭੀਤ ਹੋ ਗਿਆ ਰਥ ਦੇ ਉਤੇ ਬੈਠਾ ਹੋਇਆ ਉਸ ਨੂੰ ਹਨੇਰੇ ਤੋਂ ਡਰਦਿਆਂ ਵੇਖਕੇ ਕ੍ਰਿਸ਼ਨ ਜੀ ਇਸ ਤਰ੍ਹਾਂ ਸਮਝਾਉਂਦੇ ਹਨ । ਐ ਅਰਜਨ ਚਿੰਤਾ ਨਾ ਕਰ, ਜਿਸ ਵੇਲੇ ਹਰਿ ਜੀ ਨੇ ਸੁਦ੍ਰਸ਼ਨ ਚਕ੍ਰ ਘੁਮਾਇਆ ਤਾਂ ਚਾਨਣਾ ਹੋ ਗਿਆ ਤੇ ਹਰਿ ਜੀ ਨੇ ਰਥ ਨੂੰ ਰਾਹ ਤੇ ਪਾ ਲਿਆ ॥੨੪੬੭॥

੧੨. ਚੌਪਈ ॥ ਜਿਥੇ ਸ਼ੇਖ ਸ਼ਾਹ (ਵਿਸ਼ਨੂੰ ਭਗਵਾਨ) ਸ਼ੇਸ਼ ਨਾਗ ਦੀ ਸੇਜ ਤੇ ਸੌਂ ਰਹੇ ਸਨ । ਸਰਪ ਦੇ ਆਸਣ ਉਤੇ ਬੜੇ ਸੁਖ ਦੇ ਵਿਚ, ਜਿਥੇ ਕੋਈ ਦੁਖ ਨਹੀਂ ਹੈ ।

੧੩. ਉਹ ਸਯਾਮ ਰੰਗ ਵਾਲਾ ਵਿਸ਼ਨੂੰ ਜੀ ਜਾਗੇ ਅਤੇ ਉਠਕੇ ਸਯਾਮ ਰੰਗ ਵਾਲੇ ਕ੍ਰਿਸ਼ਨ ਜੀ ਨੂੰ ਵੇਖਿਆ ਤਾਂ ਆਪਣੇ ਮਨ ਵਿਚ ਬਹੁਤ ਪ੍ਰਸੰਨ ਹੋਏ ॥੨੪੬੮॥

੧੪. ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ, ਕ੍ਰਿਸ਼ਨਾਵਤਾਰ ਬਾਹਮਣ ਦੇ ਜਮਲੋਕ ਤੋਂ ਸਤ ਪੁਤ੍ਰ ਸ੍ਰੀ ਵਿਸ਼ਨੂੰ ਜੀ ਪਾਸੋਂ ਲੈ ਆਂਦੇ ਪਏ - ਧਿਆਇ ਸਮਾਪਤ ਹੈ ॥

---

੧੫. ਚਉਪਈ ॥ ਵਿਸ਼ਨੂੰ ਜੀ ਕ੍ਰਿਸ਼ਨ ਜੀ ਕੋਲੋਂ ਪੁੱਛਦੇ ਹਨ ਐਥੇ ਕਿਸ ਕਾਰਨ ਕਰਕੇ ਆਏ ਹੋ ? ਮੇਰੇ ਮਨ ਨੂੰ ਤੇਰੇ ਆਉਣ ਦੀ ਬੜੀ ਪ੍ਰਸੰਨਤਾ ਹੋਈ ਹੈ ।

੧੬. ਕ੍ਰਿਸ਼ਨ ਜੀ ਨੇ ਬਾਲਕਾਂ ਦੀ ਗੱਲ ਕੀਤੀ ਵਿਸ਼ਨੂੰ ਜੀ ਨੇ ਕਿਹਾ ਕਿ ਬਾਲਕ ਲੈ ਜਾਉ । ਪਰ ਇਕ ਘੜੀ ਮੇਰੇ ਕੋਲ ਸ੍ਰੀ ਵਿਸ਼ਨੂੰ ਜੀ ਕਹਿੰਦੇ ਹਨ ਬੈਠ ਕੇ ਮੇਰੇ ਮਨ ਨੂੰ ਖੁਸ਼ੀ ਕਰ ਦੇਹ ॥੨੪੬੯॥

੧੭. ਚੌਪਈ ॥ ਸ੍ਰੀ ਵਿਸ਼ਨੂੰ ਜੀ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਜੀ ਨੂੰ । ਜਦੋਂ ਬਾਲਕ ਕ੍ਰਿਸ਼ਨ ਜੀ ਦੇ ਹੱਥਾਂ ਵਿਚ ਆ ਗਏ ਤਾਂ ਕ੍ਰਿਸ਼ਨ ਜੀ ਨੂੰ । ਸ੍ਰੀ ਵਿਸ਼ਨੂੰ ਜੀ ਨੇ ਇਹ ਬਚਨ ਕਹਿ ਕੇ ਸੁਣਾਏ ॥

੧੮. ਲੈ ਜਾ ਕੇ ਬ੍ਰਾਹਮਣ ਨੂੰ ਇਹ ਬਾਲਕ ਦੇ ਦੇਹ ।

ਦਿਜ ਬਾਲਕ ਦੈਹੋ ॥ [੧]ਬਡੋ ਸੁਜਸੁ ਜਗ ਭੀਤਰ ਲੈਹੋ ॥੨੪੭੦॥ [੨]ਤਬ ਹਰਿ ਨਗਰ ਦੁਆਰਕਾ ਆਯੋ ॥ ਦਿਜ ਬਾਲਕ ਦੈ ਅਤਿ ਸੁਖ ਪਾਯੋ ॥ [੩]ਜਰਤ ਅਗਨ ਤੇ ਸੰਤ ਬਚਾਏ ॥ ਇਉ ਪ੍ਰਭ ਜੂ ਸਭ ਸੰਤਨ ਗਾਏ ॥੨੪੭੧॥ [੩]ਅਥ ਕਾਨ੍ਹ ਜੂ ਜਲ ਬਿਹਾਰ ਤ੍ਰੀਆ ਸੰਗ ॥ ਸ੍ਵੈਯਾ ॥ [੫]ਕੰਚਨ ਕੀ ਜਿਹ ਦੁਆਰਵਤੀ; ਤਿਹ ਠਾ ਜਬਹੀ ਬ੍ਰਿਜ ਭੂਖਨ ਆਯੋ ॥ ਲਾਲ ਲਗੇ ਜਿਹ ਠਾ ਮਨੋ ਬਜ੍ਰ ਭਲੇ ਬ੍ਰਿਜਨਾਇਕ ਬਔਤ ਬਨਾਯੋ ॥ [੬]ਤਾਲ ਕੇ ਬੀਚ ਤਰੈ ਜਦਨੰਦਨ ਸੋਕ ਸਬੈ ਚਿਤਕੋ ਬਿਸਰਾਯੋ ॥ ਲੈ ਤ੍ਰੀਯਾ, ਬਾਲਕ ਦੈ ਦਿਜ ਕਉ; ਜਬ ਸ੍ਰੀ ਬ੍ਰਿਜਨਾਥ ਬਡੋ ਜਸੁ ਪਾਯੋ ॥੨੪੭੨॥ ਸ੍ਵੈਯਾ ॥ [੭]ਤ੍ਰੀਅਨ ਸੋ ਜਲ ਮੈ ਬ੍ਰਿਜਨਾਇਕ ਸਯਾਮ ਭਨੈ ਰੁਚ ਸਿਉ ਲਪਟਾਏ[੦] ॥ ਪ੍ਰੇਮ ਬਢਯੋ ਉਨਕੇ ਅਤਿਹੀ, ਪ੍ਰਭ ਕੇ ਲਗੀ ਅੰਗ ਅਨੰਗ ਬਢਾਏ ॥ [੮]ਪ੍ਰੇਮ ਸੋ ਏਕਹੀ ਹੁਇ ਗਈ ਸੁੰਦਰ ਰੂਪ ਨਿਹਾਰ ਰਹੀ ਉਰਝਾਏ ॥ ਪਾਸ ਹੀ ਸਯਾਮ ਜੂ ਰੂਪ ਰਚੀ ਤ੍ਰੀਆ ਹੇਰ ਰਹੀ ਹਰਿ ਹਾਥ ਨ ਆਏ ॥੨੪੭੩॥ ਸ੍ਵੈਯਾ ॥ [੯]ਰੂਪ ਰਚੀ ਸਭ ਸੁੰਦਰ ਸਯਾਮ ਕੇ, ਸਯਾਮ ਭਨੈ ਦਸਹੂੰ ਦਿਸ ਦਉਰੈ ॥ ਕੁੰਕਮ ਬੇਦ ਲਿਲਾਟ ਦੀਏ ਸੁ ਦੀਏ ਤਿਨ ਊਪਰ ਚੰਦਨ ਖਉਰੈ ॥ [੧੦]ਮੈਨ ਕੇ ਬਸਿ ਭਈ ਸਭ ਭਾਮਨ ਧਾਈ ਫਿਰੈ ਫੁਨ ਧਾਮਨ ਓਰੈ ॥ ਐਸੇ ਰਟੈ ਮੁਖ ਤੇ, ਹਮ ਕਉ ਤਜਿ ਹੈਂ ਬ੍ਰਿਜਨਾਥ ਗਯੋ ਕਿਹ ਠਉਰੈ ॥੨੪੭੪॥ [੧੧]ਢੂਢਤ ਏਕ ਫਿਰੈ ਹਰਿ ਸੁੰਦਰਿ ਚਿਤ ਬਿਖੈ ਸਭ ਭਰਮ ਬਢਾਈ ॥ ਬੇਖ ਅਨੂਪ ਸਜੇ ਤਨ ਪੈ ਤਿਨ ਬੇਖਨ ਕੋ ਬਰਨਿਓ ਨਹੀ ਜਾਈ ॥ [੧੨]ਸੰਕ ਕਰੈ ਨ, ਰਰੈ ਹਰਿ ਹੀ ਹਰਿ; ਲਾਜਹਿ ਬੇਚ ਮਨੋ ਤਿਹ ਖਾਈ॥ ਐਸੇ ਕਹੈ ਤਜਿ ਗਯੋ ਕਿਹ ਠਾਂ ਤਿਹ ਹੋ ਬ੍ਰਿਜਨਾਇਕ ਦੇਹੁ ਦਿਖਾਈ ॥੨੪੭੫॥ ਦੋਹਰਾ ॥ [੧੩]ਬਹੁਤੁ ਕਾਲ ਮੁੰਛਤ ਭਈ ਖੇਲਤ ਹਰਿ ਕੇ ਸਾਥ॥ ਮੁੱਛਤ ਹ੍ਵੈ ਤਿਨ ਯੌ ਲਖਯੋ ਹਰਿ ਆਏ ਅਬ ਹਾਥ ॥੨੪੭੬॥ [੧੪]ਹਰਿਜਨ ਹਰਿ ਸੰਗ ਮਿਲਤ ਹੈ ਸੁਨਤ ਪ੍ਰੇਮ ਕੀ ਗਾਥ ॥ ਜਿਉ ਡਾਰਿਓ ਮਿਲਿ ਜਾਤ ਹੈ ਨੀਰ ਨੀਰ ਕੇ ਸਾਥ॥੨੪੭੭॥ ਚੌਪਈ ॥ [੧੫]ਜਲ ਤੇ ਤਬ ਹਰਿ ਬਾਹਰਿ ਆਏ॥ ਅੰਗਹ ਸੁੰਦਰ ਬਸਤ੍ਰ ਬਨਾਏ ॥ [੧੬]ਕਾ ਉਪਮਾ ਤਿਹਕੀ ਕਬਿ ਕਹੈ ॥ ਪੇਖਤ ਮੈਨ ਰੀਝਕੈ ਰਹੈ॥੨੪੭੮॥ [੧੭]ਬਸਤ੍ਰ ਤ੍ਰੀਅਨ ਹੂੰ ਸੁੰਦਰ ਧਰੇ ॥ ਦਾਨ ਬਹੁਤ ਬਿਪ੍ਰਨ ਕਉ ਕਰੇ ॥ ਜਿਹ ਤਿਹ ਠਾਂ ਹਰਿ ਕੋ ਗੁਨ ਗਾਯੋ॥ ਤਿਹ ਦਾਰਦ ਧਨ ਦੇਇ ਗਵਾਯੋ ॥੨੪੭੯॥ [੧੮]ਅਥ ਪ੍ਰੇਮ ਕਥਾ ਕਥਨੰ ॥ ਕਬਿਯੋ ਬਾਚ ॥ ਚਉਪਈ ॥ [੧੯]ਹਰਿ ਕੇ ਸੰਤ ਕਬਢੀ ਸੁਨਾਊ ॥ ਤਾ ਤੇ ਪ੍ਰਭ

੧. ਜਿਸ ਨਾਲ ਜਗਤ ਵਿਚ ਤੈਨੂੰ ਬਹੁਤ ਜਸ ਮਿਲੇਗਾ ॥੨੪੭੦॥
੨. ਤਦ ਕ੍ਰਿਸ਼ਨ ਜੀ ਬਾਲਕਾਂ ਨੂੰ ਲੈ ਕੇ ਦੁਆਰਕਾ ਪੁਰੀ ਵਿਚ ਆ ਗਏ। ਬ੍ਰਾਹਮਣ ਨੂੰ ਉਸ ਦੇ ਸੱਤੇ ਬਾਲ ਦੇ ਕੇ ਬਹੁਤ ਪ੍ਰਸੰਨ ਹੋਏ।
੩. ਅੱਗ ਵਿਚ ਸੜਕੇ ਮਰਨ ਤੋਂ ਅਰਜਨ ਆਪਣਾ ਸੰਤ ਬਚਾ ਲਿਆ। ਇਸੇ ਕਰਕੇ ਸ੍ਰੀ ਕ੍ਰਿਸ਼ਨ ਜੀ ਪ੍ਰਭੂ ਨੂੰ ਸਾਰੇ ਸੰਤ ਗਾਉਂਦੇ ਹਨ ॥੨੪੭੧॥
੪. ਹੁਣ ਅੱਗੋ ਕ੍ਰਿਸ਼ਨ ਜੀ ਜਲ ਲੀਲਾ ਇਸਤ੍ਰੀਆਂ ਦੇ ਨਾਲ ਰਲਕੇ ਕਰਦੇ ਹਨ ॥ ਸਵੈਯਾ ॥
੫. ਜਿਹੜੀ ਸੁਰਨ ਮਈ ਦਵਾਰਕਾ ਪੁਰੀ ਸੀ ਜਦੋਂ ਉਸ ਥਾਂ ਤੇ ਕ੍ਰਿਸ਼ਨ ਜੀ ਆਏ। ਜਿਸ ਥਾਂ ਤੇ ਸੁੰਦਰਤਾ ਲਈ ਹੀਰੇ ਲਾਲ ਜੜੇ ਹੋਏ ਸਨ ਜਾਣੋ ਹੀਰੇ ਭਜੇ ਹੋਏ ਹਨ ਜੋ ਪ੍ਰਭੂ ਜੀ ਨੇ ਬੜੀ ਵਿਉਂਤ ਬਣਾ ਕੇ ਜੜੇ ਹਨ।
੬. ਜਾਦਵ ਪੁਤ੍ਰ (ਕ੍ਰਿਸ਼ਨ ਜੀ) ਤਲਾ ਦੇ ਵਿਚ ਤੈਰਦੇ ਹਨ। ਚਿਤ ਦੇ ਵਿਚ ਬੜੀ ਪ੍ਰਸੰਨਤਾ ਦੇ ਨਾਲ। ਜਦੋਂ ਬ੍ਰਾਹਮਣੀ ਦੀ ਇਸਤ੍ਰੀ ਨੂੰ ਉਸ ਦੇ ਬੱਚੇ ਲਿਆ ਕੇ ਦੇ ਦਿਤੇ ਉਹਦੇ ਨਾਲ ਕ੍ਰਿਸ਼ਨ ਜੀ ਦਾ ਜਸ ਬਹੁਤ ਵਧ ਗਿਆ ॥੨੪੭੨॥
੭. ਸਵੈਯਾ ॥ ਬ੍ਰਿਜ ਦਾ ਮੁਖੀ ਸ੍ਰੀ ਕ੍ਰਿਸ਼ਨ ਜੀ ਪਾਣੀ ਦੇ ਵਿਚ ਇਸਤ੍ਰੀਆਂ ਨਾਲ ਲੀਲਾ ਕਰਦਾ ਹੈ ਬੜੀ ਪ੍ਰਸੰਨਤਾ ਦੇ ਨਾਲ। ਗੋਪੀਆਂ ਵਿਚ ਪ੍ਰਸੰਨਤਾ ਦੇ ਨਾਲ। ਗੋਪੀਆਂ ਵਿਚ ਪ੍ਰੇਮ ਵਧ ਗਿਆ ਹੈ ਪ੍ਰਭੂ ਦੇ ਤਨ ਨਾਲ ਛੁਹ ਕੇ ਐਉਂ ਭਾਸਦਾ ਹੈ ਜਿਵੇਂ ਕਾਮ ਦੀ ਲਹਿਰ ਉਠ ਖਲੋਂਦੀ ਹੈ।
੮. ਉਹ ਸੁੰਦਰੀਆਂ ਹਰੀ ਦਾ ਸੁੰਦਰ ਰੂਪ ਵੇਖਕੇ ਉਸ ਨਾਲ ਮਿਲ ਮਿਲਕੇ ਹਰਿ ਦਾ ਰੂਪ ਹੋ ਕੇ ਰਹਿ ਗਈਆਂ ਹਨ। ਕ੍ਰਿਸ਼ਨ ਜੀ ਨੇ ਰੂਪ ਦੀ ਇਹੋ ਜਿਹੀ ਫਾਹੀ ਰਚੀ ਹੈ। ਜਿਸਨੂੰ ਗੋਪੀਆਂ ਵੇਖ ਤਾਂ ਰਹੀਆਂ ਹਨ ਪਰ ਉਹ ਉਹਨਾਂ ਦੇ ਹਥ ਨਹੀਂ ਆਏ (ਸ੍ਰੀ ਕ੍ਰਿਸ਼ਨ ਜੀ ਖੇਡਦੇ ਜਲ ਦੇ ਵਿਚ ਹੀ ਗੁਪਤ ਹੋ ਗਏ ਹਨ ॥੨੪੭੩॥
੯. ਸਵੈਯਾ ॥ ਗੋਪੀਆ ਕ੍ਰਿਸ਼ਨ ਦੇ ਰੂਪ ਦੇ ਵਿਚ ਲੀਨ ਹੋ ਗਈਆ ਹਨ। ਸ੍ਰੀ ਸਯਾਮ ਕਵੀ ਜੀ ਕਹਿੰਦੇ ਹਨ ਦਸੋਂ ਹੀ ਦਿਸ਼ਾ ਵਲ ਕ੍ਰਿਸ਼ਨ ਨੂੰ ਵੇਖਣ ਲਈ ਦੌੜੀਆਂ ਫਿਰਦੀਆਂ ਹਨ। ਕੇਸਰ ਦਾ ਖੁਸ਼ਬੂਦਾਰ ਤੇਲ ਲਾ ਕੇ ਮੱਥੇ ਤੇ ਲਾ ਕੇ ਉਸ ਦੇ ਉਪਰ ਚੰਦਨ ਦੇ ਛਿੜਕ ਕੇ। ਕ੍ਰਿਸ਼ਨ ਦੇ ਇਸ਼ਕ ਹਕੀਕੀ ਦੇ।
੧੦. ਪ੍ਰੇਮ ਵਸ ਹੋ ਕੇ ਸਾਰੀਆਂ ਇਸਤ੍ਰੀਆਂ ਇਧਰ-ਉਧਰ ਦੌੜੀਆਂ ਫਿਰਦੀਆਂ ਹਨ ਹੋਰ ਘਰਾਂ ਦੇ ਵਿਚ ਅਤੇ ਮੂੰਹ ਤੋਂ ਕਹਿੰਦੀਆਂ ਹਨ ਸਾਨੂੰ ਛੱਡ ਕੇ ਸ੍ਰੀ ਕ੍ਰਿਸ਼ਨ ਜੀ ਕਿਸ ਥਾਂ ਚਲਾ ਗਿਆ ਹੈ? ॥੨੪੭੪॥
੧੧. ਕਈ ਉਹ ਹਨ ਜੋ ਕ੍ਰਿਸਨ ਜੀ ਨੂੰ ਟੋਲਦੀਆ ਫਿਰਦੀਆਂ ਹਨ ਉਹ ਸੁੰਦ੍ਰੀਆ ਮਨ ਦੇ ਵਿਚ ਭਰਮ ਨਾਲ ਭਰ ਗਈਆਂ ਹਨ। ਜਿਨ੍ਹਾਂ ਨੇ ਸਰੀਰ ਦੇ ਉਤੇ ਬੜੇ ਸੁੰਦਰ ਲਿਬਾਸ ਸਜਾਇ ਹੋਏ ਹਨ ਜਿਨ੍ਹਾਂ ਦੀ ਸੁੰਦਰਤਾ ਕਹੀ ਨਹੀਂ ਜਾਂਦੀ।
੧੨. ਕਿਸੇ ਤੋਂ ਕੋਈ ਜੱਕ-ਤੱਕ ਦੀ ਸ਼ੰਕਾ ਨਹੀਂ ਕਰਦੀਆਂ ਮੁਖ ਤੋਂ ਹਰਿ ਹੀ ਹਰਿ ਕਹਿੰਦੀਆਂ ਫਿਰਦੀਆਂ ਹਨ ਜਾਣੋਂ ਲਜਾ ਅਥਵਾ ਸ਼ਰਮ ਉਹਨਾਂ ਨੇ ਵੇਚ ਕੇ ਖਾ ਹੀ ਲਈ ਹੈ ਅਤੇ ਇਸ ਤਰ੍ਹਾਂ ਕਹੀ ਜਾਂਦੀਆਂ ਹਨ ਸਾਨੂੰ ਛੱਡ ਕੇ ਕ੍ਰਿਸ਼ਨ ਕਿਸ ਥਾਂ ਚਲਾ ਗਿਆ ਹੈ। ਹੇ ਬ੍ਰਿਜ ਦੇ ਮਾਲਿਕ ਸਾਨੂੰ ਆ ਕੇ ਦਰਸ਼ਨ ਦਿਖਾ ਦੇਹ ॥੨੪੭੫॥
੧੩. ਦੋਹਰਾ ॥ ਬਹੁਤ ਸਾਰਾ ਸਮਾਂ ਮਨ ਦੀ ਤਸੱਲੀ ਦੇ ਨਾਲ ਮੇਲ ਕਰਦੀਆਂ ਰਹੀਆਂ ਹਨ ਹਰਿ ਜੀ ਦੇ ਨਾਲ। ਉਹਨਾਂ ਨੇ ਮਨ ਦੀ ਤਸੱਲੀ ਨਾਲ ਐਉਂ ਜਾਣਿਆ ਸੀ ਕਿ ਹੁਣ ਹਰਿ ਜੀ ਸਾਡੇ ਹੱਥ ਆ ਗਏ ਹਨ - ਜਾਣੋ ਛੱਡਕੇ ਨਹੀਂ ਜਾਣਗੇ ॥੨੪੭੬॥
੧੪. ਇਹ ਉਹ ਉਦਾਹਰਣ ਹੈ ਜਿਸ ਤਰ੍ਹਾਂ ਹਰਿ ਦੇ ਭਗਤ ਹਰਿ ਦੇ ਨਾਲ ਮਿਲਦੇ ਹਨ ਜਿਸ ਵੇਲੇ ਉਹ ਹਰਿ ਦੀਆਂ ਪ੍ਰੇਮ ਕਹਾਣੀਆਂ ਸੁਣਦੇ ਹਨ। ਜਿਸ ਤਰ੍ਹਾਂ ਪਾਣੀ ਦਾ ਘੜਾ ਪਾਣੀ ਵਿਚ ਡੋਲਿਆਂ ਉਸਦਾ ਪਾਣੀ ਪਾਣੀ ਨਾਲ ਮਿਲਕੇ ਇਕਮ-ਇਕ ਹੋ ਜਾਂਦਾ ਹੈ ॥੨੪੭੭॥
੧੫. ਚੌਪਈ ॥ ਹਰਿ ਜੀ ਜਿਸ ਵੇਲੇ ਪਾਣੀ ਵਿਚੋਂ ਪ੍ਰਗਟ ਹੋ ਕੇ ਬਾਹਰ ਆਏ। ਤਾਂ ਉਸ ਵੇਲੇ ਉਹਨਾਂ ਦੇ ਸਰੀਰ ਉਤੇ ਬੜੇ ਸੁੰਦਰ ਬਸਤਰ ਪਹਿਨੇ ਹੋਏ ਸਨ।
੧੬. ਉਹ ਇਹੋ ਜਿਹੇ ਸੁੰਦਰ ਬਸਤ੍ਰ ਪਹਿਨੇ ਹੋਏ ਸਨ ਜਿਨ੍ਹਾਂ ਦੀ ਕੋਈ ਕਵੀ ਕੀ ਉਪਮਾ ਕਰਕੇ ਦੱਸੇ? ਜਿਨ੍ਹਾਂ ਨੂੰ ਵੇਖਕੇ ਕਾਮ ਦੇਵ ਵੀ ਮਸਤ ਹੋ ਕੇ ਰਹਿ ਜਾਂਦਾ ਹੈ ॥੨੪੭੮॥
੧੭. ਉਹਨਾਂ ਗੋਪੀਆ ਨੇ ਵੀ ਬੜੇ ਸੁੰਦਰ ਬਸਤਰ ਪਹਿਨੇ ਹੋਏ ਹਨ। ਜਿਨ੍ਹਾਂ ਨੇ ਕ੍ਰਿਸ਼ਨ ਜੀ ਦੇ ਦਰਸ਼ਨ ਹੋ ਜਾਣ ਤੇ ਇਸ ਖੁਸ਼ੀ ਵਿਚ ਬ੍ਰਾਹਮਣਾਂ ਨੂੰ ਬੜਾ ਦਾਨ ਦਿਤਾ ॥੨੪੭੯॥
੧੮. ਹੁਣ ਉਪਰੋਕਤ ਕਥਾ ਦਾ ਨਿਰੋੜ ਤੇ ਪ੍ਰੇਮ ਕਥਾ ਦਾ ਮਹਾਤਮ ਕਰ ਰਹੇ ਹਨ। ਕਵੀ ਜੀ ਕਹਿੰਦੇ ਹਨ ॥
੧੯. ਚੌਪਈ ॥ ਐ ਹਰਿ ਦੇ ਸੰਤੋ ਹੁਣ ਮੈਂ ਏਸ ਕਥਾ ਦੀ ਬਡਾਈ ਸੁਣਾਉਂਦਾ ਹਾਂ। ਜਿਸ ਕਰਕੇ ਪ੍ਰਭੂ ਦੇ ਪਿਆਰਿਆਂ ਦੇ ਮਨ ਪ੍ਰਸੰਨ ਕਰਦਾ ਹਾਂ।

ਲੋਗਨ ਰਿਝਵਾਊ ॥ [੧]ਜੋ ਇਹ ਕਥਾ ਤਨਕ ਸੁਨ ਪਾਵੈ ॥ ਤਾ ਕੋ ਦੋਖ ਦੂਰ ਹੋਇ ਜਾਵੈ ॥੨੪੯੦॥ ਸ੍ਵੈਯਾ ॥ [੨]ਜੈਸੇ ਤ੍ਰਿਨਾਵ੍ਰਤ ਅਉ ਅਘ ਕੋ, ਸੁ ਬਕਾਸੁਰ ਕੋ ਬਧ ਜਾ ਮੁਖ ਫਾਰਿਓ ॥ ਖੰਡ ਕੀਓ ਸਕਟਾਸੁਰ ਕੋ, ਗਹ ਕੇਸਨ ਤੇ ਜਿਹ ਕੰਸ ਪਛਾਰਿਓ॥ [੩]ਸਿੰਧਜਰਾ ਹੂੰ ਕੋ ਸੈਨ ਮਥਿਓ ਅਰੁ ਸਤ੍ਰੁਹੁ ਕੋ ਜਿਹ ਮਾਨਹਿ ਟਾਰਿਓ ॥ ਤਿਉ ਬ੍ਰਿਜਨਾਇਕ ਸਾਧਨ ਕੇ ਪੁਨ ਚਾਹਤ ਹੈ ਸਭ ਪਾਪਨ ਟਾਰਿਓ ॥੨੪੯੧॥ ਸ੍ਵੈਯਾ॥ [੪]ਜੋ ਬ੍ਰਿਜਨਾਇਕ ਕੇ ਰੁਚ ਸੋ ਕਬਿਸਯਾਮ ਭਨੈ ਫੁਨ ਗੀਤਨ ਗੈਹੈ ॥ ਚਾਤੁਰਤਾ ਸੰਗ ਜੋ ਹਰਿ ਕੋ ਜਸੁ; ਬੀਚ ਕਬਿੱਤਨ ਕੇ ਸੁ ਬਨੈ ਹੈ ॥ [੫]ਅਉਰਨ ਤੇ ਸੁਨ ਜੋ ਚਰਚਾ ਹਰਿ ਕੀ; ਹਰਿ ਕੇ ਮਨ ਭੀਤਰ ਦੈਹੈ ॥ ਸੋ ਕਬਿ ਸਯਾਮ ਭਨੈ ਧਰਿਕੈ ਤਨ; ਯਾ ਭਵ ਭੀਤਰ ਫੇਰ ਨ ਐਹੈ ॥੨੪੯੨॥ [੬]ਜੋ ਉਪਮਾ ਬ੍ਰਿਜਨਾਥ ਕੀ ਗਾਇ ਹੈ; ਅਉਰ ਕਬਿੱਤਨ ਬੀਚ ਕਰੈਗੇ ॥ ਪਾਪਨ ਕੀ ਤੇਊ ਪਾਵਕ ਮੈ ਕਬਿ ਸਯਾਮ ਭਨੈ ਕਬਹੂ ਨ ਜਰੈਗੇ ॥ [੭]ਚਿੰਤ ਸਭੈ ਮਿਟ ਹੈ ਜੁ ਰਹੀ ਛਿਨ ਮੈ ਤਿਨ ਕੇ ਅਘ ਬ੍ਰਿੰਦ ਟਰੈਗੇ ॥ ਜੇ ਨਰ ਸਯਾਮ ਜੂ ਕੇ ਪਰਸੇ ਪਗ; ਤੇ ਨਰ ਫੇਰ ਨ ਦੇਹ ਧਰੈਗੇ॥੨੪੯੩॥ ਸ੍ਵੈਯਾ ॥ [੮]ਜੋ ਬ੍ਰਿਜਨਾਇਕ ਕੋ ਰੁਚ ਸੋ ਕਬਿ ਸਯਾਮ ਭਨੈ ਫੁਨ ਜਾਪ ਜਪੈ ਹੈਂ ॥ ਜੋ ਤਿਹਕੇ ਹਿਤ ਕੈ ਮਨ ਮੈ ਬਹੁ ਮੰਗਨ ਲੋਗਨ ਕਉ ਧਨੁ ਦੈਹੈਂ ॥ [੯]ਜੋ ਤਜਿ ਕਾਜ ਸਭੈ ਘਰ ਕੇ ਤਿਹ ਪਾਇਨ ਕੇ ਚਿਤ ਭੀਤਰ ਦੈਹੈਂ ॥ ਭੀਤਰ ਤੇ ਅਬ ਯਾ ਜਗ ਕੇ, ਅਘ ਬ੍ਰਿੰਦਨ ਬੀਰ ਬਿਦਾ ਕਰਿ ਜੈਹੈਂ ॥੨੪੯੪॥ [੧੦]ਪ੍ਰੇਮ ਕੀਓ ਨ, ਕੀਓ ਬਹੁਤੋ ਤਪ; ਕਸਟ ਸਹਿਓ ਤਨ ਕਉ ਅਤਿ ਤਾਯੋ ॥ ਕਾਂਸੀ ਮੈ ਜਾਇ ਪੜਿਓ ਅਤਿਹੀ ਬਹੁ ਬੇਦਨ ਕੋ ਕਰਿ ਸਾਰ ਨ ਆਯੋ ॥ [੧੧]ਦਾਨ ਦੀਏ ਬਸਿ ਹ੍ਵੈ ਗਯੋ ਸਯਾਮ ਸਭੈ ਅਪਨੋ ਤਿਹ ਦਰਬ ਗਵਾਯੋ ॥ ਅੰਤਰਿ ਕੀ ਰੁਚਕੈ ਹਰਿ ਸਿਉ; ਜਿਹ ਹੇਤ ਕੀਓ, ਤਿਨਹੂ ਹਰਿ ਪਾਯੋ ॥੨੪੯੫॥ [੧੨]ਕਾ ਭਯੋ ਜੋ ਬਕ ਲੋਚਨ ਮੂੰਦ ਕੈ; ਬੈਠ ਰਹਿਓ ਜਗ ਭੇਖ ਦਿਖਾਏ ॥ ਮੀਨ ਫਿਰਿਓ ਜਲ ਨ੍ਹਾਤ ਸਦਾ; ਤੁ ਕਹਾ ਤਿਹ ਕੇ ਕਰਿ ਮੋਹ ਹਰਿ ਆਏ ॥ [੧੩]ਦਾਦਰ ਜੋ ਦਿਨ ਰੈਨ ਰਟੈ; ਸੁ ਬਿਹੰਗ ਉਡੇ ਤਨ ਪੰਖ ਲਗਾਏ ॥ ਸਯਾਮ ਭਨੈ ਇਹ ਸੰਤ ਸਬੈ ਬਿਨ ਪ੍ਰੇਮ ਕਹੂੰ ਬ੍ਰਿਜਨਾਥ ਰਿਝਾਏ[ਉ] ॥੨੪੯੬॥ [੧੪]ਲਾਲਚ ਜੋ ਧਨ ਕੇ ਕਿਨਹੂ ਜੁ ਪੈ ਗਾਇ ਭਲੈ ਪ੍ਰਭ ਗੀਤ ਸੁਨਾਯੋ ॥ ਨਾਚ ਨਚਿਓ, ਨ ਖਚਿਓ ਤਿਹ ਮੈ; ਹਰਿ ਲੋਕ ਅਲੋਕ ਕੋ ਪੈਂਡ ਨ ਪਾਯੋ ॥ [੧੫]ਹਾਸ ਕਰਿਓ ਜਗ ਮੈ ਅਪਨੋ; ਸੁਪਨੇ ਹੂੰ ਨ ਗਿਆਨ ਕੋ ਤਤੁ ਜਨਾਯੋ ॥ ਪ੍ਰੇਮ ਬਿਨਾ ਕਬਿ ਸਯਾਮ ਭਨੈ ਕਰਿ ਕਾਹੂ ਕੇ ਮੈ ਬ੍ਰਿਜਨਾਇਕ ਆਯੋ ॥੨੪੯੭॥ [੧੬]ਹਾਰ

---

ੳ. ਜਿਹੜੇ ਸੱਜਣ ਕ੍ਰਿਸ਼ਨ ਦੀ ਵਡਿਆਈ ਕਰਨ ਕਰਕੇ ਸ੍ਰੀ ਦਸਮੇਸ਼ ਰਚਨਾਂ ਤੋਂ ਗੁੱਸੇ ਹੁੰਦੇ ਹਨ ਉਹਨਾਂ ਨੂੰ ਚਾਹੀਦਾ ਹੈ ਕਿ ਭਾਈ ਗੁਰਦਾਸ ਜੀ ਤੋਂ ਚਾਬੀ ਲੈ ਕੇ ਜਿੰਦਰਾ ਖੋਲ੍ਹ ਕੇ ਅੰਦਰ ਝਾਤ ਪਾਉਣ ॥

ਕ੍ਰਿਸ਼ਨ ਚੰਦਾਵਤਾਰ

ਕ੍ਰਿਸ਼ਨ ਲੈ ਅਵਤਾਰ ਜਗਿ ਮਹਮਾ ਦਸਮ ਸਕੰਧੁ ਵਖਾਣੈ ॥ ਲੀਲਾ ਚਲਤ ਅਚਰਜ ਕਰਿ ਜੋਗੁ ਭੋਗ ਰਸ ਰਲੀਆਂ ਮਾਣੈ ॥
ਮਹਾਂ ਭਾਰਥੁ ਕਰਵਾਇਓਨੁ ਕੈਰੋ ਪਾਡੋ ਕਰਿ ਹੈਰਾਣੈ ॥ ਇੰਦ੍ਰਾਦਿਕ ਬ੍ਰਹਮਾਦਕਾ ਮਹਿਮਾ ਮਿਤਿ ਮਰਜਾਦ ਨ ਜਾਣੈ ॥
ਮਿਲੀਆਂ ਦਹਲਾਂ ਵੰਡਕੇ ਜਗਿ ਰਾਜਸੂ ਰਾਜੇ ਰਾਣੈ ॥ ਮੰਗ ਲਈ ਹਰਿ ਟਹਲ ਇਹ ਪੈਰ ਧੋਇ ਚਰਣਾਦੂਕੁ ਮਾਣੈ ॥
ਸਾਧ ਸੰਗਤਿ ਗੁਰ ਸਬਦੁ ਸਿਆਣੈ ॥੯॥੨੩॥

੧. ਜਿਹੜਾ ਕੋਈ ਇਸ ਕਥਾ ਨੂੰ ਥੋੜ੍ਹੀ ਜਿਹੀ ਵੀ ਸੁਣ ਲਏਗਾ। ਉਸ ਦੇ ਵੀ ਦੁਖ ਦੂਰ ਹੋ ਜਾਣਗੇ ॥੨੪੮੦॥

੨. ਸਵੈਯਾ ॥ ਜਿਸ ਤਰ੍ਹਾਂ ਕ੍ਰਿਸ਼ਨ ਜੀ ਨੇ ਦੈਂਤ ਤ੍ਰਿਣਾ ਵਰਤ ਅਤੇ ਅਘਾਸੁਰ ਬਕਾਸੁਰ ਨੂੰ ਮੂੰਹ ਪਾੜ ਕੇ ਮਾਰ ਦਿਤਾ। ਜਿਸਨੇ ਸਕਟਾਸੁਰ ਨੂੰ ਟੋਟੇ ਟੋਟੇ ਕਰ ਦਿੱਤਾ । ਕੇਸਾਂ ਤੋਂ ਫੜਕੇ ਕੰਸ ਨੂੰ ਪਛਾੜ ਦਿੱਤਾ ॥

੩. ਜਿਸ ਤਰ੍ਹਾਂ ਜਰਾ ਸਿੰਧ ਦੀ ਸੈਨਾ ਦਾ ਨਾਸ ਕੀਤਾ ਅਤੇ ਦੁਸ਼ਮਨਾਂ ਦਾ ਹੰਕਾਰ ਮਿਟਾ ਦਿਤਾ। ਉਸੇ ਤਰ੍ਹਾਂ ਹੀ ਬ੍ਰਿਜਪਤੀ ਕ੍ਰਿਸ਼ਨ ਜੀ ਆਪਣੇ ਸ਼ਰਧਾਲੂ ਸਾਧੂ ਪੁਰਸ਼ਾਂ ਦੇ ਸਾਰੇ ਪਾਪ ਮਿਟਾਉਣੇ ਚਾਹੁੰਦੇ ਹਨ ॥੨੪੮੧॥

੪. ਸਵੈਯਾ ॥ ਕਵੀ ਸਯਾਮ ਜੀ ਕਹਿੰਦੇ ਹਨ ਕਿ ਜੇਕਰ ਕੋਈ ਮਨ ਦੀ ਚਾਹ ਨਾਲ ਤੇ ਚਾਉ ਨਾਲ ਕੋਈ ਭਜਨ ਗਾਉਂਦਾ ਹੈ ਅਤੇ ਜੇ ਕੋਈ ਅਕਲਮੰਦੀ ਦੇ ਨਾਲ ਹਰੀ ਦਾ ਜਸ ਕਵਿਤਾ ਆਦਿ ਦੇ ਵਿਚ ਬਣਾਉਂਦਾ ਹੈ ॥ ਅਥਵਾ -

੫. ਹੋਰਾਂ ਤੋਂ ਸੁਣਕੇ ਹਰਿ ਨਾਮ ਦਾ ਜਸ ਹਰਿ ਦੇ ਗੁਣਾਂ ਨੂੰ ਮਨ ਵਿਚ ਵਸਾਉਂਦਾ ਹੈ । ਉਸ ਬਾਰੇ ਕਵੀ ਸ਼ਯਾਮ ਜੀ ਕਹਿੰਦੇ ਹਨ ਕਿ ਉਹ ਮੁੜਕੇ ਸਰੀਰ ਧਾਰਨ ਕਰਕੇ ਇਸ ਭਵ ਰੂਪੀ ਸੰਸਾਰ ਵਿਚ ਮੁੜਕੇ ਨਹੀਂ ਆਉਂਦਾ। ਭਾਵ ਮੁਕਤ ਹੋ ਜਾਂਦਾ ਹੈ ॥੨੪੮੨॥

੬. ਜਿਹੜਾ ਕ੍ਰਿਸ਼ਨ ਦੇ ਨਾਮ ਦੀ ਕਵਿਤਾ ਗਾਉਂਦਾ ਹੈ ਜਾਂ ਕਵਿਤਾ ਵਿਚ ਬਣਾਉਂਦਾ ਹੈ । ਕਵੀ ਸ਼ਯਾਮ ਜੀ ਕਹਿੰਦੇ ਹਨ ਕਿ ਉਹ ਪਾਪਾਂ ਦੀ ਅੱਗ ਵਿਚ ਨਹੀਂ ਸੜਨਗੇ, ਪਾਪਾਂ ਦਾ ਗਿਆਨ ਹੋ ਜਾਣ ਕਰਕੇ ਸੜਨ ਤੋਂ ਬਚ ਜਾਣਗੇ ।

੭. ਉਹਨਾਂ ਦੇ ਮਨ ਵਿਚ ਜੋ ਜਨਮ-ਮਰਨ ਦੀ ਚਿੰਤਾ ਹੈ ਉਹ ਸਾਰੀ ਛਿਨ ਵਿਚ ਦੂਰ ਹੋ ਕੇ ਪਾਪਾਂ ਦੇ ਝੁੰਡ ਦੂਰ ਹੋ ਕੇ ਕਦੇ ਵੀ ਪਾਪਾਂ ਦੀ ਅੱਗ ਵਿਚ ਨਹੀਂ ਸੜਨਗੇ। ਜਿਹੜੇ ਨਰ (ਇਸਤਰੀ-ਪੁਰਸ਼) ਸ੍ਰੀ ਕ੍ਰਿਸ਼ਨ ਜੀ ਦੇ ਪੈਰਾਂ ਨੂੰ ਪ੍ਰਸਣਗੇ ਉਹ ਨਰ ਫੇਰ ਸਰੀਰ ਨਹੀਂ ਧਾਰਨ ਕਰਨਗੇ ॥੨੪੮੩॥

੮. ਸਵੈਯਾ ॥ ਕਵੀ ਸਯਾਮ ਜੀ ਕਹਿੰਦੇ ਹਨ ਜਿਹੜੇ ਪ੍ਰਾਨੀ ਸ਼ਰਧਾ ਭਾਵਨੀ ਦੇ ਨਾਲ ਸ੍ਰੀ ਕ੍ਰਿਸ਼ਨ ਜੀ ਦੇ ਨਾਮ ਦਾ ਜਾਪ ਜਪਣਗੇ । ਜਿਹੜੇ ਉਸਦੇ ਨਾਮ ਦੇ ਮੰਗਤੇ ਗਰੀਬ ਲੋਕਾਂ ਨੂੰ ਧਨ ਆਦਿ ਦਾਨ ਦੇਣਗੇ ਜਾਂ ਦਿੰਦੇ ਹਨ ਅਤੇ

੯. ਜਿਹੜੇ ਪ੍ਰਾਨੀ ਘਰਾਂ ਦੇ ਕਾਜ ਵਿਸਾਰ ਕੇ ਉਸ ਦੇ ਚਰਨਾਂ ਦਾ ਧਿਆਨ ਕਰਦੇ ਹਨ । ਉਹ ਆਪਣੇ ਮਨ ਦੇ ਵਿਚੋਂ ਐਸ ਜਗਤ ਦੇ ਹੁਣ ਪਾਪਾਂ ਦੇ ਝੁੰਡ ਸੁਰਮਤਾਈ ਦੇ ਨਾਲ ਖਤਮ ਕਰਕੇ ਜਾਂਦੇ ਹਨ ॥੨੪੮੪॥

੧੦. ਜੇਕਰ ਕਿਸੇ ਨੇ ਪ੍ਰੇਮ ਤਾਂ ਕੀਤਾ ਨਹੀਂ ਪਰ ਤਪ ਬਹੁਤ ਦੇਰ ਕਰਦਾ ਰਿਹਾ ਉਸ ਨੇ ਤਾਂ ਕਸ਼ਟ ਹੀ ਝੱਲਿਆ ਹੈ ਐਵੇਂ ਸਰੀਰ ਨੂੰ ਹੀ ਸਾੜਿਆ ਹੈ । ਜੋ ਕੋਈ ਕਾਂਸੀ ਵਿਚ ਜਾ ਕੇ ਬਹੁਤ ਸਾਰੇ ਵੇਦਾਂ ਨੂੰ ਵੀ ਪੜ੍ਹਦਾ ਰਿਹਾ ਪਰ ਉਸ ਦਾ ਤੱਤ ਸਰੂਪ ਨਹੀਂ ਆਇਆ ।

੧੧. ਜਾਂ ਕੋਈ ਧਨ ਦੇ ਕੇ ਕਹੇ ਕ੍ਰਿਸ਼ਨ ਮੇਰੇ ਵੱਸ ਹੋ ਗਿਆ ਹੈ । ਉਸ ਦੇ ਕ੍ਰਿਸ਼ਨ ਵੱਸ ਨਹੀਂ ਆਇਆ ਸਗੋਂ ਉਸਨੇ ਤਾਂ ਆਪਣਾ ਧਨ ਹੀ ਗੁਆ ਲਿਆ ਹੈ। ਯਾਦ ਰੱਖੋ ਆਪਣੇ ਅੰਦਰ ਹੀ ਸ਼ਰਧਾ ਭਵਨਾ ਦੀ ਰੁਚੀ ਤੋਂ ਬਿਨਾ ਕਿਸੇ ਦੇ ਹੱਥ ਨਹੀਂ ਆਉਂਦਾ। (ਫੁਰਮਾਣ ਹੈ:-ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਯੋ) ॥੨੪੮੫॥

੧੨. ਕਿਆ ਹੋਇਆ ਜੇ ਬਗਲੇ ਵਾਂਗ ਨੇਤਰ ਬੰਦ ਕਰਕੇ ਬੈਠਾ ਰਿਹਾ । ਐ ਜਗਤ ਨੂੰ ਸਮਾਧੀ ਲਾਉਣ ਦਾ ਪਾਖੰਡ ਕਰਕੇ ਵਿਖਾਉਂਦਾ ਹੈਂ ਕਿ ਜਗਤ ਨੂੰ । ਜਾਂ ਤੀਰਥਾਂ ਆਦਿ ਤੇ ਨਾਉਂਦਾ ਫਿਰਦਾ ਰਿਹਾ ਸਦਾ ਹੀ ਮੱਛੀ ਪਾਣੀ ਵਿਚ ਰਹਿੰਦੀ ਹੈ ਕੀ ਉਸਦੇ ਹਰਿ ਹੱਥ ਵਿਚ ਆ ਗਿਆ ਹੈ ?

੧੩. ਜੇਕਰ ਸੁਰਤੀ ਭਾਵਨ ਪ੍ਰੇਮ ਤੋਂ ਬਿਨਾਂ ਡੱਡੂ ਵਾਂਗ ਕਿਸੇ ਨਾਮ ਦੀ ਰਟ ਲਾਉਂਦਾ ਰਿਹਾ - ਜਾਂ ਪੰਛੀ ਵਾਂਗ ਅਕਾਸ਼ ਵਿਚ ਉਡਣਾ ਵੀ ਸਿਖ ਲਿਆ ਤਾਂ ਕੀ ਕਿਸੇ ਪੰਛੀ ਦੇ ਹੱਥ ਆਇਆ ਹੈ ਰੱਬ । ਕਵੀ ਸ਼ਯਾਮ ਜੀ ਕਹਿੰਦੇ ਹਨ ਇਹ ਗੱਲ ਸਾਰੇ ਸੰਤ ਜਨ ਸੁਣ ਲਵੋ ਬਿਨਾਂ ਪ੍ਰੇਮ ਤੋਂ ਕਿਸੇ ਨੇ ਵੀ ਬ੍ਰਿਜਪਤੀ ਨੂੰ ਪ੍ਰਸੰਨ ਨਹੀਂ ਕੀਤਾ° ॥੨੪੮੬॥

੧੪. ਜੇ ਕਿਸੇ ਨੇ ਧਨ ਦੇ ਲਾਲਚ ਕਰਕੇ ਗਾਇਆ ਜਾਂ ਲਿਖਿਆ ਜਾਂ ਪਾਠ ਕੀਤੇ ਭਾਵੇਂ ਕਿਤਨੇ ਵੀ ਚੰਗੇ ਕਿਉਂ ਨਾ ਹੋਣ ਸੁਣਾਉਂਦਾ ਰਵੇ। ਉਸਨੇ ਤਾਂ ਨਚਾਰ ਵਾਂਗੂੰ ਨਾਚ ਹੀ ਨਚਿਆ ਹੈ ਮਨ ਉਸ ਦੇ ਵਿਚ ਨਹੀਂ ਲਗਿਆ ਉਸ ਨੇ ਨਾ ਲੋਕ ਦਾ ਤੇ ਨਾ ਪ੍ਰਲੋਕ ਦਾ ਰਾਹ ਪਾਇਆ ਹੈ ।

੧੫. ਉਸ ਨੇ ਤਾਂ ਜਗਤ ਵਿਚ ਆਪਣੀ ਹਾਸੀ ਹੀ ਕਰਾਈ ਹੈ। ਗਿਆਨ ਦਾ ਤੱਤ ਉਸਨੇ ਨਹੀਂ ਜਾਣਿਆਂ । ਕਵੀ ਸ਼ਯਾਮ ਜੀ ਕਹਿੰਦੇ ਹਨ ਪ੍ਰੇਮ ਤੋਂ ਬਿਨਾਂ ਕਿਸੇ ਦੇ ਵੀ ਹੱਥ ਵਿਚ ਕ੍ਰਿਸ਼ਨ ਭਗਵਾਨ ਬ੍ਰਿਜ (ਜਗਤ) ਦਾ ਮਾਲਕ ਹੱਥ ਨਹੀਂ ਆਇਆ ॥੨੪੮੭॥

੧੬. ਘਰੋਗੀ ਦੁੱਖਾਂ ਤੋਂ ਤੰਗ ਆ ਕੇ ਘਰ ਤੋਂ ਬਾਹਰ ਚਲੇ ਗਏ।

[1]ਚਲੇ ਗ੍ਰਿਹ ਆਪਨੇ ਕਉ ਬਨ ਮੋ ਬਹੁਤੋ ਤਿਨ ਧਿਆਨ ਲਗਾਏ ॥ ਸਿੱਧ ਸਮਾਧ ਅਗਾਧ ਕਥਾ ਮੁਨ ਖੋਜ ਰਹੇ ਹਰਿ ਹਾਥ ਨ ਆਏ ॥ [2]ਸ੍ਯਾਮ ਭਨੈ ਸਭ ਬੇਦ ਕਤੇਬਨ ਸੰਤਨ ਕੇ ਮਤਿ ਯੌ ਠਹਰਾਏ ॥ ਭਾਖਤ ਹੈ ਕਬਿ, ਸੰਤ ਸੁਨੋ; ਜਿਹ ਪ੍ਰੇਮ ਕੀਏ ਤਿਨ ਸ੍ਰੀ ਪਤਿ ਪਾਏ ॥੨੪੮੮॥ ਸ੍ਵੈਯਾ ॥ [3]ਛਤ੍ਰੀ ਕੋ ਪੂਤ, ਹੌ ਬਾਮਨ ਕੋ ਨਹਿ; ਕੈ ਤਪੁ ਆਵਤ ਹੈ ਜੁ ਕਰੋ ॥ ਅਰੁ ਅਉਰ ਜੰਜਾਰ ਜਿਤੋ ਗ੍ਰਿਹ ਕੋ; ਤੁਹਿ ਤਿਆਗ ਕਹਾ ਚਿਤ ਤਾ ਮੈ ਧਰੋ ॥ [4]ਅਬ ਰੀਝ ਕੈ ਦੇਹੁ ਵਹੈ ਹਮ ਕਉ; ਜੋਊ ਹਉ ਬਿਨਤੀ ਕਰ ਜੋਰ ਕਰੋ ॥ ਜਬ ਆਉ ਕੀ ਅਉਧ ਨਿਦਾਨ ਬਨੈ; ਅਤਿਹੀ ਰਨ ਮੈ ਤਬ ਜੂਝ ਮਰੋਂ ॥੨੪੮੯॥ ਦੋਹਰਾ ॥ [5]ਸਤ੍ਰਹ ਸੈ ਪੈਤਾਲ ਮਹਿ ਸਾਵਨ ਸੁਦਿ ਥਿਤਿ ਦੀਪ ॥ ਨਗਰ ਪਾਵਟਾ ਸੁਭ ਕਰਨ ਜਮਨਾ ਬਹੈ ਸਮੀਪ ॥੨੪੯੦॥ [6]ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ ॥ ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ ॥੨੪੯੧॥ ਸ੍ਵੈਯਾ ॥ [7]ਧੰਨ ਜੀਓ ਤਿਹਕੋ ਜਗ ਮੈ; ਮੁਖ ਤੇ ਹਰਿ, ਚਿੱਤ ਮੈ ਜੁਧੁ ਬਿਚਾਰੈ ॥ ਦੇਹ ਅਨਿੱਤ, ਨ ਨਿੱਤ ਰਹੈ; ਜਸੁ ਨਾਵ ਚੜੈ ਭਵਸਾਗਰ ਤਾਰੈ ॥ ਧੀਰਜ ਧਾਮ ਬਨਾਇ ਇਹੈ ਤਨ; ਬੁੱਧਿ ਸੁ ਦੀਪਕ ਜਿਉ ਉਜੀਆਰੈ ॥ ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ ॥੨੪੯੨॥

[8]ਇਤ ਸ੍ਰੀ ਦਸਮ ਸਿਕੰਧ ਪੁਰਾਣੇ, ਬਚਿਤ੍ਰ ਨਾਟਕ ਗ੍ਰੰਥੇ, ਕ੍ਰਿਸਨਾਅਵਤਾਰ ਧਯਾਯ ਸਮਾਪਤ ਮਸਤੁ ਸੁਭ ਮਸਤੁ ॥

[10]ੴ ਸਤਿਗੁਰ ਪ੍ਰਸਾਦਿ ॥

ਅਥ ਨਰ ਅਉਤਾਰ ਕਥਨੰ ॥ ਚੌਪਈ ॥

[11]ਅਬ ਬਾਈਸ੍ਵੋ ਗਨਿ ਅਵਤਾਰਾ ॥ ਜੈਸ ਰੂਪ ਕਹੁ ਧਰੋ ਮੁਰਾਰਾ ॥ [12]ਨਰ ਅਵਤਾਰ ਭਯੋ ਅਰਜਨਾ ॥ ਜਿਹ ਜੀਤੇ ਜਗ ਕੇ ਭਟ ਗਨਾ ॥੧॥ ਪ੍ਰਿਥਮ ਨਿਵਾਤ ਕਵਚ ਸਭ ਮਾਰੇ ॥ [12]ਇੰਦ੍ਰ ਤਾਤ ਕੇ ਸੋਕ ਨਿਵਾਰੇ ॥ [13]ਬਹੁਰੋ ਜੁੱਧ ਰੁਦ੍ਰ ਤਨ ਕੀਆ ॥ ਰੀਝੇ ਭੂਤਿ ਰਾਟ; ਬਰੁ ਦੀਆ ॥੨॥ [14]ਬਹੁਰ ਦ੍ਰੁਜੋਦਨ ਕਹ ਮੁਕਤਾਯੋ ॥ ਗੰਧ੍ਰਬ ਰਾਜ ਬਿਮੁਖ ਫਿਰ ਆਯੋ ॥ [15]ਖਾਂਡਵ ਬਨ ਪਾਵਕਹਿ ਚਰਾਵਾ ॥ ਬੂੰਦ ਏਕ ਪੈਠੇ ਨਹੀ ਪਾਵਾ ॥੩॥ [16]ਜਉ ਕਹਿ ਕਥਾ ਪ੍ਰਸੰਗ ਸੁਨਾਊ ॥ ਗ੍ਰੰਥ ਬਢਨ ਤੇ ਹ੍ਰਿਦੈ ਡਰਾਊ ॥ [17]ਤਾਂ ਤੇ ਥੋਰੀਯੈ ਕਥਾ ਕਹਾਈ ॥ ਭੂਲ ਦੇਖਿ ਕਬ ਲੇਹੁ ਬਨਾਈ ॥੪॥ [18]ਕਊਰਵ ਜੀਤ ਗਾਵ ਸਬ ਆਨੀ ॥ ਭਾਂਤਿ ਭਾਂਤਿ ਤਨ ਮਹਾ ਅਭਿਮਾਨੀ ॥

੧. ਅਤੇ ਬਣ ਦੇ ਵਿਚ ਜਾ ਕੇ ਉਸ ਨੇ ਬਹੁਤੇ ਦਿਨ ਧਿਆਨ ਵੀ ਲਾਇਆ । ਸਮਾਧੀਆਂ ਲਾ ਲਾ ਕੇ ਸਿੱਧੀ ਹਾਸਲ ਕਰਕੇ ਸਿੱਧ ਬਣ ਗਏ ਪਰ ਜਿਸ ਦੀ ਅਗਾਧ ਕਥਾ ਨੂੰ ਰਿਸ਼ੀ ਮੁਨੀ ਟੋਲ ਰਹੇ । ਪਰ ਉਹ ਹਰੀ ਫੇਰ ਵੀ ਕਿਸੇ ਦੇ ਹੱਥ ਨਹੀਂ ਆਇਆ ।

੨. ਸਜਾਮ ਜੀ ਕਹਿੰਦੇ ਹਨ ਕਿ ਸਾਰੇ ਬੇਦਾਂ ਤੇ ਕੁਰਾਨ ਕਤੇਬ ਅਤੇ ਸੰਤਾਂ ਭਗਤਾਂ ਦੇ ਮਤ ਨੇ ਅੰਤ ਇਹ ਹੀ ਗੱਲ ਮੰਨੀ ਹੈ । ਮੈਂ ਕਵੀ ਤੁਹਾਨੂੰ ਕਹਿੰਦਾ ਹਾਂ ਤੁਸੀਂ ਕੰਨ ਦੇ ਕੇ ਸੁਣ ਲਵੋ - ਜਿਸ ਨੇ ਪ੍ਰੇਮ ਕੀਤਾ ਹੈ ਉਸ ਨੇ ਲਛਮੀ ਦੇ ਪਤੀ ਵਿਸ਼ਨੂੰ ਭਗਵਾਨ ਦੀ ਪ੍ਰਾਪਤੀ ਕੀਤੀ ਹੈ ॥੨੪੮੮॥

੩. ਸਵੈਯਾ ॥ ਸ੍ਰੀ ਦਸਮੇਸ ਸਜਾਮ ਕਵੀ ਜੀ ਪ੍ਰਕਰਣ ਦੇ ਅੰਤ ਵਿਚ ਅਰਦਾਸ ਕਰਦੇ ਹਨ* ਕਿ ਹੇ ਪ੍ਰਭੂ ! ਮੈਂ ਛਤ੍ਰੀ ਦਾ ਪੁੱਤਰ ਹਾਂ ਬ੍ਰਾਹਮਣ ਨਹੀਂ ਫੇਰ ਕੀ ਮੈਂ ਤਪ ਕਰਦਾ ਫਿਰਾਂ ? ਇਹ ਮੈਥੋਂ ਨਹੀਂ ਹੋ ਸਕਦਾ । ਫੇਰ ਜਿਹੜੇ ਘਰਾਂ ਦੇ ਜੰਜਾਲ ਹਨ ਜਿਤਨੇ ਵੀ ਤੈਨੂੰ ਛੱਡਕੇ, ਕੀ ਮੈਂ ਓਹਨਾਂ ਵਿਚ ਚਿਤ ਜੋੜ ਲਵਾਂ ? ਇਹ ਵੀ ਮੈਥੋਂ ਨਹੀਂ ਹੁੰਦਾ ।

੪. ਹੁਣ ਤੂੰ ਪ੍ਰਸੰਨ ਹੋ ਕੇ ਮੈਨੂੰ ਉਹੋ ਵਰ ਦੇਹ ਜਿਹੜਾ ਮੈਂ ਹੱਥ ਜੋੜਕੇ ਬੇਨਤੀ ਕਰਕੇ ਕਹਿੰਦਾ ਹਾਂ । ਉਹ ਕੀ ਹੈ ? ਜਦੋਂ ਮੇਰੀ ਆਉਧੀ ਦਾ ਅੰਤ ਆਵੇ ਤਾਂ ਘੋਰ ਜੁੱਧ ਕਰਦਾ ਹੋਇਆ ਜੁੱਧ ਭੂਮੀ ਦੇ ਵਿਚ ਜੁੱਧ ਕਰਕੇ ਹੀ ਮਰਾਂ ਸ਼ਹੀਦੀ ਪਾਵਾਂ ॥੨੪੮੯॥

੫. ਦੋਹਰਾ ॥ ਐ ਅਲੋਚਕੋ ਸੁਣ ਲਵੋ ਸਤਾਰਾਂ ਸੌ ਪੰਜਤਾਲੀ ਸੰਮਤ ਬਿ: ਸੌਣ ਮਹੀਨੇ ਦੀ ਚਾਂਦਨੀ ਰਾਤ ਥਿਤ ਸਤਵੀਂ। ਪਾਉਂਟਾ ਨਗਰ ਦੇ ਵਿਚ ਜਿਸ ਦੇ ਨਾਲ ਸੁੰਦਰ ਜਮਨਾ ਚਲਦੀ ਹੈ ॥੨੪੯੦॥

੬. ਹੇ ਪ੍ਰਭੂ ਇਹ ਭਾਗਵਤ ਦੇ ਦਸਵੇਂ ਸਕੰਧ ਦੀ ਕਥਾ ਸੰਸਕ੍ਰਿਤ ਤੋਂ ਆਮ ਲੋਕਾਂ ਦੀ ਭਾਸ਼ਾ ਵਿਚ ਬਣਾ ਕੇ ਕਹੀ ਹੈ । ਹੋਰ ਮੇਰੇ ਮਨ ਦੀ ਕੋਈ ਵਾਸ਼ਨਾ ਨਹੀਂ, ਜੇ ਹੈ ਤਾਂ ਧਰਮ ਜੁੱਧ ਦਾ ਚਾਉ ਪੈਦਾ ਕਰਨਾ ਹੀ ਹੈ ॥੨੪੯੧॥

੭. ਸਵੈਯਾ ॥ ਉਹਨਾਂ ਪੁਰਸ਼ਾਂ ਦਾ ਜਿਊਣ ਧੰਨਤਾ ਜੋਗ ਹੈ ਇਸ ਜਗਤ ਦੇ ਵਿਚ ਜਿਹੜੇ ਮੁਖ ਨਾਲ ਤਾਂ ਹਰਿ ਨਾਮ ਵਾਹਿਗੁਰੂ ਵਾਹਿਗੁਰੂ ਜਪਦੇ ਹਨ ਅਤੇ ਚਿੱਤ ਦੇ ਵਿਚ ਜੁੱਧ ਦੀ ਵਿਚਾਰ ਰਖਦੇ ਹਨ। ਕਿਉਂਕਿ ਇਹ ਦੇਹ ਸਰੀਰ ਸਦੀਵੀ ਨਹੀਂ, ਇਸਨੇ ਤਾਂ ਮੁਕਣਾ ਹੀ ਹੈ ਫੇਰ ਕਿਉਂ ਨਾ ਜਸ ਰੂਪੀ ਬੇੜੀ ਤੇ ਚੜ੍ਹਕੇ ਇਸ ਭਿਆਨਕ ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਕੀਤਾ ਜਾਵੇ । ਪਰ ਇਹ ਤਦ ਹੋਵੇਗਾ

੮. ਗੁਰੂ ਜੀ - ਭਾਵ ਸਜਾਮ ਕਵੀ ਜੀ ਦਸਦੇ ਹਨ ਕਿ ਧੀਰਜ ਨੂੰ ਆਪਣਾ ਘਰ ਬਣਉ । ਉਸ ਦੇ ਵਿਚ ਤਨ ਰੂਪੀ ਸਰੀਰ ਨੂੰ ਟਿਕਾ ਦਿਉ । ਬੁਧ ਦੇ ਵਿਚ ਗੁਰੂ ਦੇ ਗਿਆਨ ਦਾ ਦੀਵਾ ਜਗਾ ਕੇ ਚਾਨਣ ਕਰੋ । ਫੇਰ ਗਿਆਨ ਦੀ ਦਾਤਰੀ, ਮਨ ਦੇ ਹੱਥ ਵਿਚ ਲੈ ਕੇ ਕਾਇਰ ਪੁਣੇ ਦੇ ਕੂੜੇ ਕਰਕਟ, ਝਾੜੂ ਨਾਲ ਹੂੰਝ ਕੇ ਬਾਹਰ ਸੁੱਟ ਦੇਵੋ ॥੨੪੯੨॥

੯. ਇਥੇ ਭਾਗਵਤ ਪੁਰਾਣ ਦਾ ਦਸਵਾਂ ਸਕੰਧ - ਬਚਿਤ੍ਰ ਨਾਟਕ ਦੇ ਰੂਪ ਵਿਚ ਗ੍ਰੰਥ ਕ੍ਰਿਸ਼ਨਾਵਤਾਰ ਦੇ ਪ੍ਰਸੰਗ ਦਾ ਧਿਆਇ ਸ਼ੁਭ ਸਮੇਂ ਸਮਾਪਤ ਹੁੰਦਾ ਹੈ । ਕ੍ਰਿਸ਼ਨਾ ਅਵਤਾਰ ਸੰਪੂਰਣ ॥

---

੧ੴ ਦੀ ਕ੍ਰਿਪਾ ਨਾਲ ਹੁਣ ਮੈਂ ਅੱਗੇ ਨਰ ਅਉਤਾਰ ਦੀ ਕਥਾ ਕਥਨ ਕਰਦਾ ਹਾਂ ॥

੧੦. ਚੌਪਈ ॥ ਹੇ ਇਕ ਓਅੰਕਾਰ ਗੁਰਦੇਵ ਤੇਰੀ ਕ੍ਰਿਪਾ ਚਾਹੀਦੀ ਹੈ । ਫੇਰ ਮੈਂ ਨਰ ਅਉਤਾਰ ਦੀ ਕਥਾ ਕਥਨ ਕਰਦਾ ਹਾਂ॥

੧੧. ਚਉਪਈ ॥ ਹੁਣ ਬਾਈਵਾਂ ਅਵਤਾਰ ਦੀ ਗਿਣਤੀ ਕਰਦਾ ਹੋਇਆ ਵਰਨਣ ਕਰਦਾ ਹਾਂ । ਜਿਸ ਤਰ੍ਹਾਂ ਮੁਰ ਦੈਂਤ ਨੂੰ ਮਾਰਨੇ ਵਾਲੇ ਮੁਰਾਰੀ (ਵਿਸ਼ਨੂੰ) ਨੇ ਰੂਪ ਧਾਰਨ ਕੀਤਾ ॥੧॥ ਪੰਡ ਪੁੱਤਰ ਅਰਜਨ "ਨਰ ਅਵਤਾਰ" ਹੋਇਆ, ਜਿਸਨੇ ਸੰਸਾਰ ਦੇ ਬਹੁਤ ਹੀ ਸੂਰਬੀਰਾਂ ਤੇ ਫਤੇ ਪ੍ਰਪਤ ਕੀਤੀ ।

੧੨. ਪਹਿਲਾਂ ਜਿਹੜੇ ਸੰਜੋਆ ਬੰਧ, ਬਲੀ ਦੈਂਤ ਇੰਦ੍ਰ ਤੇ ਚੜ੍ਹਕੇ ਆਏ ਉਹ ਸਾਰੇ ਮਾਰ ਦਿਤੇ ਸਨ । ਜਿਨ੍ਹਾਂ ਨੂੰ ਮਾਰਕੇ ਇੰਦਰ ਦੇ ਪਿਤਾ ਦਾ ਭੈ ਦੂਰ ਕੀਤਾ ਸੀ ।

੧੩. ਫੇਰ ਸ਼੍ਰਿਜੀ ਨੇ ਇੰਦ੍ਰ ਨਾਲ ਜੁੱਧ ਕੀਤਾ ਸੀ । ਜਦੋਂ ਹਾਰ ਖਾਧੀ ਤਾਂ ਉਸ ਨੇ ਵਰ ਦਿਤਾ ਸੀ ॥੨॥

੧੪. ਫੇਰ ਜਦੋਂ ਦੁਰਜੋਧਨ ਨੂੰ ਭੀਲਾਂ ਨੇ ਬੰਨ ਲਿਆ ਸੀ ਤਾਂ ਅਰਜਨ ਦੇ ਰੂਪ ਵਿਚ ਉਸ ਨੂੰ ਬੰਧਨਾਂ ਤੋਂ ਮੁਕਤਿ ਕਰਾਇਆ ਸੀ। ਫੇਰ ਗੰਧਰਵਾਂ ਦੇ ਰਾਜੇ ਨੇ ਬੇਮੁਖ ਹੋ ਕੇ ਇੰਦ੍ਰ ਦੇ ਪਾਂਡਵ ਨਾਮੀ ਬਣ ਭਾਵ ਬਾਗ ਨੂੰ ਅੱਗ ਲਾ ਦਿੱਤੀ ਅਤੇ ਪਾਂਡਵ ਬਣ ਅੱਗ ਨਾਲ ਸਾੜਨਾ ਚਾਹਿਆ ।

੧੫. ਉਦੋ ਇੰਦਰ ਨੇ ਬੱਦਲ ਬਰਸਾ ਕੇ ਅੱਗ ਬੁਝਾਉਣੀ ਚਾਹੀ ਤਾਂ ਇਕ ਬੂੰਦ ਵੀ ਅੱਗ ਉਪਰ ਨਹੀਂ ਸੀ ਪੈਣ ਦਿੱਤੀ ॥੩॥ ਜੇਕਰ ਇਸ ਕਥਾ ਨੂੰ

੧੬. ਪ੍ਰਸੰਗ ਵੱਧ ਕਰਕੇ ਸੁਣਾਉਂਦਾ ਹਾਂ । ਤਾਂ ਮੇਰੇ ਦਿਲ ਵਿਚ ਗ੍ਰੰਥ ਦੇ ਵਧਣ ਦਾ ਡਰ ਆਉਂਦਾ ਹੈ ।

੧੭. ਇਸ ਕਰਕੇ ਕਥਾ ਥੋੜ੍ਹੇ ਵਿਚ ਕਹੀ ਹੈ । ਜੇ ਪਾਠਕਾਂ ਨੂੰ ਭੁੱਲ ਜਾਪੇ ਤਾਂ ਕਵੀ ਲੋਕ ਆਪ ਬਨਾ ਲੈਣ ॥੪॥

੧੮. ਜਿਸ ਵੇਲੇ ਕੌਰਵ ਨੇ ਬੈਰਾਟ ਰਾਜੇ ਦੇ ਗਊਆਂ ਜਿਤ ਕੇ ਹੰਕਾਰ ਕੀਤਾ ਸੀ ਤਾਂ ਇਸ ਬਾਈਵੇਂ ਨਰ ਭਾਵ ਅਰਜਨ ਦੇ ਅਵਤਾਰ ਨੇ ਹੀ ਵਾਪਸ ਕੀਤੀਆਂ ਸਨ ਜੋ ਤਰ੍ਹਾਂ ਤਰਹਾਂ ਦੇ ਬੜੇ ਹੰਕਾਰੀ ਜਨ ਉਹਨਾਂ ਕੋਲੋਂ ॥

---

* ਜਿਸ ਅਰਦਾਸ ਦਾ ਵਿਸ਼ਲੇਸ਼ਣ = ਗਿਆਨੀ ਬਿਸ਼ਨ ਸਿੰਘ ਲਖੂਵਾਲ ਮਾਹ ਵਾਰੀ ਪਰਚਾ ਗੁਰਮਤਿ ਪ੍ਰਕਾਸ਼ ਦੇ ਅਪਰੈਲ ੧੯੬੫ ਦੇ ਪੰ: ੧੧੫ ਤੇ ਦਸਮੇਸ਼ ਪਿਤਾ ਦੀ ਅਰਦਾਸ ਦੇ ਸਿਰਲੇਖ ਹੇਠ ਐਉਂ ਕਰਦੇ ਹਨ—

ਪਰਮ ਪੁਰਖ ਅਕਾਲ ਪੁਰਖ ਮਹਾਂ ਸ਼ਕਤੀ ਅੱਗੇ ਇਸ ਤਰ੍ਹਾਂ ਦੀ ਅਰਦਾਸ ਅਜੇ ਤਕ ਕਿਸੇ ਰਿਖੀ ਮੁਨੀ ਸੰਤ ਮਹਾਤਮਾ ਨੇ ਨਹੀਂ ਕੀਤੀ । ਜਿਹੋ ਜਿਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕੀਤੀ ਹੈ ।

ਦੇਹ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨਰ ਟਰੂੰ ॥ ਨ ਡਰੂੰ ਅਰਿ ਸੋ ਸਬ ਜਾਇ ਲਰੋਂ ਨਿਸਚੈ ਕਰ ਆਪਣੀ ਜੀਤ ਕਰੋਂ ॥੨੩੧॥ ਚੰਡੀ ਚਰਿਤ੍ਰ ਉਕਤ ਬਿ: ॥ ਭਾਵਾਰਥ. ਇੰਜ ਹੈ—ਹੇ ਮਹਾਂ ਸ਼ਕਤੀ ਜਗਤ ਮਾਤਾ ਮੈਨੂੰ ਇਹ ਦਾਨ ਦੇਹ ਕਿ ਮੈਂ ਚੰਗੇ ਕੰਮਾਂ ਤੋਂ ਕਦੀ ਵੀ ਨਾ ਹਟਾਂ । ਵੈਰੀ ਤੋਂ ਕਦੀ ਵੀ ਨਾ ਡਰਾ, ਜਦੋਂ ਜੰਗ ਵਿਚ ਜਾ ਕੇ ਲੜਾਂ ਨਿਸਚੇ ਕਰ ਕੇ ਆਪਣੀ ਜਿੱਤ ਕਰਾਂ । ਆਪਣੇ ਮਨ ਦਾ ਹੀ ਸਿਖ ਬਣਾ, ਭਵ ਆਪਣੇ ਮਨੋ ਤਨੋ ਅਕਾਲ ਪੁਰਖ, ਮਹਾਂ ਸ਼ਕਤੀ ਦਾ ਪੂਜਣ ਮੰਨਣ ਵਾਲਾ ਬਣਾਂ । ਇਸ ਲਾਲਚ ਕਰਕੇ ਆਪਦੇ ਗੁਣ ਉਚਾਰਦਾ ਰਹਾਂ । ਜਦੋਂ ਓੜਕ ਨੂੰ ਮੇਰੀ ਉਮਰਾ ਮੁੱਕਣ ਲੱਗੇ ਉਦੋਂ ਮੈਂ ਜੰਗ ਕਰਦਾ-ਕਰਦਾ ਮਰ ਜਾਵਾਂ । — ਇਸੇ ਤਰ੍ਹਾਂ ਸਤਿਗੁਰੂ ਦੇ ਇਹ ਬਚਨ ਵੀ ਵਾਚਣ ਯੋਗ ਹਨ ।

ਛੱਤ੍ਰੀ ਕੋ ਪੂਤ ਹੋ ਬਾਮਨੁ ਨਾਹਿ ਕੈ ਤਪ ਆਵਤ ਹੈ ਜੋ ਕਰੋ ॥ ਕ੍ਰਿਸ਼ਨਾਵਤਾਰ ੨੪੮੯-੯੦-੯੧ ॥ ਤਪ ਕਰਾਂ, ਭਾਵ, ਤਪ ਕਰਨਾ ਚੰਗਾ ਹੀ ਨਹੀਂ ਹੈ । ਲੋਕ ਸੇਵਾ ਵਾਸਤੇ ਮੈਦਾਨ ਅੰਦਰ ਲੜਕੇ ਮਰਨਾ ਚੰਗਾ ਹੈ । ਜਿਤਨਾ ਘਰ ਦਾ ਕੰਮ ਧੰਧਾ ਹੈ ਉਹ ਵੀ ਮੈਂ ਕਰਨਾ ਚੰਗਾ ਨਹੀਂ ਸਮਝਦਾ ਹਾਂ - ਹੇ ਮਹਾਂ ਸ਼ਕਤੀ ਮੈ ਤੈਨੂੰ ਛੱਡਕੇ ਹੋਰਨਾ ਵਿਚ ਮਨ ਨੂੰ ਕਿਉਂ ਜੋੜਾਂ, ਕਿਉਂ ਹੋਰਨਾਂ ਨੂੰ ਮੰਨਾਂ, ਪੂਜਾਂ । ਹੁਣ ਮੈਨੂੰ ਪ੍ਰਸੰਨ ਹੋ ਕੇ ਉਹ ਵਰ ਦੇਹ ਜੋ ਮੈਂ ਹੱਥ ਜੋੜ ਕੇ ਬੇਨਤੀ ਕਰ ਕੇ ਮੰਗਦਾ ਹਾਂ । ਜਦੋਂ ਮੇਰੀ ਦੇਹ ਅਖੀਰ ਨੂੰ ਮਰਨ ਲੱਗੇ ਤਾਂ ਮੈਂ ਜੰਗ ਕਰਦਾ ਕਰਦਾ ਮੈਦਾਨ ਅੰਦਰ ਮਰਾਂ । ਹੇ ਸੂਰਜ, ਹੇ ਚੰਦ੍ਰਮਾਂ ਮਹਾਨ ਸ਼ਕਤੀਆਂ ਪੌਣ, ਪਾਣੀ ਬੈਸੰਤ੍ਰ ਧਰਤੀ ਆਕਾਲ ਆਦਿਕ ਦੇ ਰਚਣਹਾਰ ਜੀ ਮੇਰੀ ਹੁਣ ਇਹ ਪ੍ਰਾਰਥਨਾ ਸੁਣ ਲੈ । ਮੈਂ ਹੋਰ ਕਿਛੁ ਜਗਤ ਦੇ ਪਦਾਰਥ ਨਹੀਂ ਮੰਗਦਾ ਹਾਂ ਜੋ ਕੁਛ ਅਸਲੀ ਮੈਂ ਮਨ ਅੰਦਰ ਚਾਹੁੰਦਾ ਹਾਂ ਉਹ ਮੈਨੂੰ ਦਿਉ ॥

ਕ੍ਰਿਸਨ ਚੰਦ ਕਹੁ ਬਹੁਰਿ ਰਿਝਾਯੋ ॥ ਜਾ ਤੇ ਜੈਤਪਤ੍ਰ ਕਹ ਪਾਯੋ ॥੫॥ [2]ਗਾਂਗੇਵ ਭਾਨਜ ਕਹ ਮਾਰਜੋ ॥ ਘੋਰ ਭਯਾਨ ਅਯੋਧਨ ਧਾਰਯੋ ॥ [3]ਦੁਰਜੋਧਨ ਜੀਤਾ ਅਤ ਬਲਾ ॥ ਪਾਵਤ ਭਏ ਰਾਜ ਅਬਚਲਾ ॥੬॥ [4]ਕਹ ਲਗਿ ਕਰਤ ਕਥਾ ਕਹੁ ਜਾਊ ॥ ਗ੍ਰੰਥ ਬਢਨ ਤੇ ਅਧਕ ਡਰਾਊ ॥ [5]ਕਥਾ ਬ੍ਰਿਧ; ਕਸ ਕਰੌ ਬਿਚਾਰਾ ॥ ਬਾਈਸਵੋ ਅਰਜਨ ਅਵਤਾਰਾ ॥੭॥੨੨॥

[6]ਇਤ ਸ੍ਰੀ ਬਚਿਤ੍ਰ ਨਾਟਕ ਨਰ ਅਵਤਾਰ ਸੰਪੂਰਨ ਮਸਤੁ ॥

[7]ਅਥ ਬਊਧ ਅਵਤਾਰ ਤੇਈਸਵੋਂ ਕਥਨੰ ॥ [8]ਅਬ ਮੈ ਗਨੋ ਬਊਧ ਅਵਤਾਰਾ॥ ਜੈਸ ਰੂਪ ਕਹ ਧਰਾ ਮੁਰਾਰਾ ॥ [9]ਬਊਧ ਅਵਤਾਰ ਇਹੀ ਕੋ ਨਾਊ ॥ ਜਾਕਰ ਨਾਵ ਨ ਥਾਵ ਨ ਗਾਊ ॥੧॥ [10]ਜਾਕਰ ਨਾਵ ਨ ਠਾਵ ਬਖਾਨਾ ॥ ਬਊਧ ਅਵਤਾਰ ਵਹੀ ਪਹਚਾਨਾ ॥ [11]ਸਿਲਾ ਸਰੂਪ ਰੂਪ ਤਿਹ ਜਾਨਾ ॥ ਕਥਾ ਨ ਜਾਹ ਕਲੂ ਮਹਿ ਮਾਨਾ ॥੨॥ ਦੋਹਰਾ ॥ [12]ਰੂਪ ਰੇਖ ਜਾ ਕਰ ਨ ਕਛੁ ਅਰੁ ਕਛੁ ਨਹਿ ਨਾਕਾਰ ॥ ਸਿਲਾ ਰੂਪ ਬਰਤਤ ਜਗਤ ਸੋ ਬਊਧ ਅਵਤਾਰ ॥੩॥

[13]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬਊਧ ਅਵਤਾਰ ਸਮਾਪਤੰ ਮਸਤੁ ਸੁਭ ਮਸਤੁ ॥

[14]ਅਥ ਨਿਹਕਲੰਕੀ ਚੌਬੀਸਵੋਂ ਅਵਤਾਰ ਕਥਨੰ ॥ ਚੌਪਈ ॥

[15]ਅਬ ਮੈ ਮਹਾ ਸੁੱਧ ਮਤਿ ਕਰਿ ਕੈ ॥ ਕਹੋ ਕਥਾ ਚਿਤੁ ਲਾਇ ਬਿਚਰਕੈ ॥ [16]ਚਉਬੀਸਵੋਂ ਕਲਕੀ ਅਵਤਾਰਾ ॥ ਤਾ ਕਰ ਕਹੋ ਪ੍ਰਸੰਗ ਸੁਧਾਰਾ ॥੧॥ [17]ਭਾਰਾ ਕ੍ਰਿਤ ਹੋਤ ਜਬ ਧਰਣੀ ॥ ਪਾਪ ਗ੍ਰਸਤ ਕਛੁ ਜਾਤ ਨ ਬਰਣੀ ॥ [18]ਭਾਂਤ ਭਾਂਤ ਤਨ ਹੋਤ ਉਤਪਾਤਾ ॥ ਪੁਤ੍ਰਹ ਸੇਜ ਸੋਵਤ ਲੈ ਮਾਤਾ ॥੨॥ [19]ਸੁਤਾ ਪਿਤਾ ਤਨ ਰਮਤ ਨਿਸੰਕਾ ॥ ਭਗਨੀ ਭਰਤ ਭ੍ਰਾਤ ਕਹ ਅੰਕਾ ॥ [20]ਭ੍ਰਾਤ ਬਹਨ ਤਨ ਕਰਤ ਬਿਹਾਰਾ ॥ ਇਸਤ੍ਰੀ ਤਜੀ ਸਕਲ ਸੰਸਾਰਾ ॥੩॥ [21]ਸੰਕਰ ਬਰਣ ਪ੍ਰਜਾ ਸਭ ਹੋਈ॥ ਏਕ ਗਯਾਤ ਕੋ ਰਹਾ ਨ ਕੋਈ ॥ [22]ਅਤਿ ਬਿਭਚਾਰ ਫਸੀ ਬਰ ਨਾਰੀ ॥ ਧਰਮ ਰੀਤ ਕੀ ਪ੍ਰੀਤਿ ਬਿਸਾਰੀ ॥੪॥ [23]ਘਰ ਘਰ ਝੂਠ ਅਮੱਸਿਆ ਭਈ ॥ ਸਾਚ ਕਲਾ ਸਸ ਕੀ ਦੁਰ ਗਈ ॥ [24]ਜਹ ਤਹ ਹੋਨ ਲਗੇ ਉਤਪਾਤਾ ॥ ਭੋਗਤ ਪੂਤ ਸੇਜ ਚੜਿ ਮਾਤਾ ॥੫॥ [25]ਢੂਢਤ ਸਾਚ ਨ ਕਤਹੂੰ ਪਾਯਾ ॥ ਝੂਠ ਹੀ ਸੰਗ ਸਭੋ ਚਿਤ ਲਾਯਾ ॥ [26]ਭਿੰਨ ਭਿੰਨ ਗ੍ਰਹ ਗ੍ਰਹ ਮਤ ਹੋਈ ॥ ਸਾਸਤ੍ਰ ਸਿਮ੍ਰਿਤ ਛੁਐ ਨ ਕੋਈ ॥੬॥ [27]ਹਿੰਦਵ ਕੋਈ ਨ ਤੁਰਕਾ ਰਹਿ ਹੈ ॥ ਭਿੰਨ ਭਿੰਨ ਘਰ ਘਰ ਮਤ ਗਹਿ ਹੈ ॥ [28]ਏਕ ਏਕ ਕੇ ਪੰਥ ਨ ਚਲ ਹੈ ॥ ਏਕ ਏਕ ਕੀ ਬਾਤ ਉਥਲ ਹੈ ॥੭॥

---

✲ ਅਰਜਨ ਪੁਤਰ੍ਹਾਂ ਵਿਚ ਯੁਧਿਸ਼ਟਰ ਧਰਮ ਪੁੱਤਰ ਤੋਂ ਚੋਟਾ ਸੀ ਜੋ ਆਪਣੇ ਸਮੇਂ ਧਨੁੱਖ ਵਿਦਿਆ ਵਿਚ ਅਦੁੱਤੀ ਤੇ ਲਾਸਾਨੀ ਸੀ ਮਹਾਂਭਾਰਤ ਦੇ ਲੇਖ ਅਨੁਸਾਰ ਕੁੰਤੀ ਦੇ ਉਦਰ ਤੋਂ ਇੰਦ੍ਰ ਦੇ ਸੰਜੋਗ ਨਾਲ ਜਨਮਿਆਂ ਸੀ । ਸ੍ਰੀ ਦਸਮ ਗ੍ਰੰਥ ਵਿਚ ਇਸਨੂੰ ਬਾਈਵਾਂ ਵਿਸ਼ਨੂੰ ਦਾ ਅਵਤਾਰ ਲਿਖਿਆ ਹੈ । ਪਰ ਇਸਦਾ ਗੁਰੂ ਤਾ ਦ੍ਰੋਣਾਂ ਚਾਰਜ ਹੀ ਸੀ । ਬੇਦ ਬਿਆਸ ਦੀ ਵਿਦਿਆ ਦਾ ਵੀ ਇਸ ਤੇ ਬੜਾ ਅਸਰ ਸੀ । ਪਰ ਸ੍ਰੀ ਕ੍ਰਿਸ਼ਨ ਜੀ ਜਿਥੇ ਸਿ ਮਾਮੇ ਦੇ ਪੁੱਤਰ ਭਈ ਸਨ ਉਥੇ ਸ਼ਰਧਾ ਦੇ ਨਾਤੇ ਕ੍ਰਿਸ਼ਨ ਜੀ ਦਾ ਅਰਜਨ ਤੋਂ ਅੰਤ ਦਾ ਪਿਆਰ ਸੀ । ਗੁਰੂ ਜੀ ਨੇ ਇਸ ਦੇ ਜੀਵਨ ਨੂੰ ਥੋੜ੍ਹੇ ਵਿਚ ਇਸ ਲਈ ਮੁਕਾ ਦਿਤਾ ਹੈ ਕਿ ਇਸਦੇ ਕਾਰਨਾਮੇ ਸਮੇਂ ਸਮੇਂ ਕਈ ਥਾਂ ਇਤਿਹਾਸ ਵਿਚ ਆਪ ਤੋਂ ਆਪ ਪ੍ਰਗਟ ਹੋ ਜਾਂਦੇ ਹਨ ।

ਨੋਟ —

ਕਲਕੀ ਵਤਾਰ ਵਾਰੇ ਜਰੂਰੀ ਹੈ ਕਿ ਇਹ ਗੱਲ ਸਮਝੀ ਜਾਏ ਕਿ ਕੀ ਇਹ ਪ੍ਰਕਰਣ ਬੀਤਣ ਵਲਾ ਹੈ ਜਾਂ ਬੀਤ ਚੁਕਿਆ ਹੈ ਜਾਂ ਬੀਤ ਰਿਹਾ ਹੈ । ਕਿਉਂ ਕਿਸੇ ਥਾਂ ਪ੍ਰਕ੍ਰਣ ਦੀ ਚਾਲ ਬੀਤ ਚੁਕਿਆ ਸਿੱਧ ਕਰਦੀ ਹੈ ਕਿਤੇ ਅਉਣ ਵਾਲੇ ਹਾਲਾਤ ਨੂੰ ਦਰਸਾਉਂਦੀ ਹੈ, ਕਿਤੇ ਮੌਜੂਦਾ ਸਮੇਂ ਦਾ ਚੇਹਰਾ ਪੇਸ਼ ਕਰਦੀ ਹੈ । ਪਾਠਕ ਇਸ ਗੱਲ ਨੂੰ ਨੋਟ ਕਰ ਲੈਣ ਕਿਉਂਕਿ ਹਰੇਕ ਚਾਰ ਯੁੱਗ ਦੀ ਚੌਂਕੜੀ ਬੀਤ ਜਾਣ ਬਾਦ ਮੁੜਕੇ ਉਹੀ ਹਾਲ ਤੇ ਵਰਤਾਂਤ ਅਤੇ ਕਾਰਨਾਮੇ ਦੁਹਰਾਏ ਜਾਂਦੇ ਨੇ । ਇਹ ਸਮਾਂਚਾਰ ਪਿਛੋਂ ਕੀ ਚਾਰ ਜੁਗਾਂ ਦੀ ਚੌਂਕੜੀ ਦੇ ਅੰਤ ਵਿਚ ਪਹਿਲੇ ਬੀਤ ਚੁਕੇ ਨੇ । ਤੇ ਉਹ ਸਮਾਂ ਹੁਣ ਆ ਗਿਆ ਜਿਸਨੂੰ ਬੀਤਦੇ ਅਸੀਂ ਪ੍ਰਤੱਖ ਰੂਪ ਵਿਚ ਵੇਖ ਰਹੇ ਹਾਂ । ਕੀ ਪੁੱਤਰ ਪਿਤਾ ਮਾਤਾ ਦੀ ਆਗਿਆ ਪਾਲਦੇ ਨੇ, ਕੀ ਉਹਨਾਂ ਦੀ ਸੇਵਾ ਪੂਜਾ ਕਰਦੇ ਨੇ ਕੀ ਬਜੁਰਗਾਂ ਦਾ ਸਤਿਕਾਰ ਲੱਬੇ ਪ੍ਰਸੰਟ ਦੀ ਡਿਗਰੀ ਪਾਰ ਨਹੀਂ ਕਰ ਰਿਹਾ ? ਕੀ ਗੁਰੂ ਦੇ ਸਿੱਖ ਪੂਰੇ ਸਤਿਗੁਰਾਂ ਦੇ ਬਚਨਾਂ ਤੇ ਕਾਇਮ ਹਨ ? ਕੀ ਗੁਰੂ ਦੇ ਸਿੱਖ ਦਾ ਬਾਣੀ ਤੇ ਭਰੋਸਾ ਹੈ ਜਦਕਿ ਹਰ ਵਿਦਵਾਨ ਜ ਬਾਣੀ ਦਾ ਅਲੋਚਕ ਰੂਪ ਪੇਸ ਕਰ ਰਿਹਾ ਹੈ, ਆਪੋ ਆਪਣੀ ਸਿਖਿਆ ਗੁਰਬਾਣੀ ਦੇ ਪ੍ਰਮਾਣਾਂ ਨਾਲ ਹੀ ਸਿੱਧ ਕਰ ਰਿਹਾ ਹੈ । ਕਿਤਨੇ ਸਿੱਖ ਚਿਹਰੇ ਅੰਮ੍ਰਿਤਧਾਰੀ ਹਨ । ਕਿਤਨੇ ਅੰਮ੍ਰਿਤਧਾਰੀ ਗੁਰਬਾਣੀ ਦੇ ਪਾਠੀ ਹਨ । ਕਿਤਨੇ ਕੁ ਗੁਰਬਾਣੀ ਦੇ ਪਾਠੀ ਬਾਣੀ ਦੀ ਵਿਚਾਰ ਕਰਦੇ ਹਨ ਉਹ ਕਿਤਨੇ ਕੁ ਵੇਖਦੇ ਹੋ ਜੋ ਮੌਜੂਦਾ ਤੇ ਅਤੀਤ ਅਤੇ ਬੀਤ ਗਏ ਇਤਿਹਾਸ ਦੇ

੧. ਅਤੇ ਸ੍ਰੀ ਕ੍ਰਿਸ਼ਨ ਜੀ ਨੂੰ ਹਰ ਤਰ੍ਹਾਂ ਪ੍ਰਸੰਨ ਕੀਤਾ । ਜਿਸ ਕਰਕੇ ਮਹਾਂ ਭਾਰਤ ਅਤੇ ਹੋਰ ਵੀ ਹਰੇਕ ਜੁੱਧ ਵਿਚ ਜੇਤੂ ਪੱਤਰ ਹਾਸਲ ਕੀਤਾ ਸੀ ॥੫॥

੨. ਜਿਸਨੇ ਗੰਗਾ ਦੇ ਪੁੱਤਰ ਭੀਸ਼ਮ ਪਿਤਾਮਾ ਤੇ ਉਸਦੇ ਭਾਣਜੇ ਕਰਨ ਨੂੰ ਮਾਰਿਆ ਸੀ ਬੜਾ ਘੋਰ ਜੁੱਧ ਕਰਕੇ । ਅਤੇ ਅਤਿ ਬਲਵਾਨ

੩. ਦੁਰਯੋਧਨ ਨੂੰ ਮਾਰਕੇ ਮਹਾਂ ਭਾਰਤ ਦੀ ਜਿਤ ਤੋਂ ਬਾਅਦ ਅਟੱਲ ਰਾਜ ਪ੍ਰਾਪਤ ਕਰ ਲਿਆ ਸੀ ।

੪. ਗੁਰੂ ਜੀ ਕਹਿੰਦੇ ਹਨ ਕਿ ਕਿਥੋਂ ਤਕ ਮੈਂ ਇਸ ਕਥਾ ਨੂੰ ਕਹਿੰਦਾ ਜਾਵਾਂ । ਕਿਉਂਕਿ ਕਥਾ ਦੇ ਵਾਧੇ ਤੋਂ ਮੈਨੂੰ ਬਹੁਤ ਭੈ ਲਗਦਾ ਹੈ ।

੫. ਕਥਾ ਵਧਣ ਤੋਂ ਮੈਂ ਇਹ ਵਿਚਾਰ ਕਰਕੇ ਇਹੀ ਦਸਦਾ ਹਾਂ ਕਿ ਬਾਈਵਾਂ ਵਿਸ਼ਨੂੰ ਜੀ ਦਾ ਅਰਜਨ ਅਵਤਾਰ ਹੋਇਆ ਹੈ ॥* ੭॥੨੨॥

੬. ਬਸ ਐਥੇ ਹੀ ਸ੍ਰੀ ਬਚਿਤ੍ਰ ਨਾਟਕ ਦਾ ਪ੍ਰਸੰਗ ਨਰ (ਅਰਜਨ) ਅਵਤਾਰ ਦਾ ਪ੍ਰਸੰਗ ਪੂਰਾ ਕਰਦਾ ਹਾਂ

---

੭. ਹੁਣ ਅੱਗੇ ਤੇਈਵਾਂ ਬਊਧ ਅਵਤਾਰ ਦੀ ਕਥਾ ਕਰਦਾ ਹਾਂ

੮. ਹੁਣ ਮੈਂ ਗਿਣਤੀ ਮੁਤਾਬਕ ਬਊਧ ਅਵਤਾਰ ਦੀ ਕਥਾ ਕਰਦਾ ਹਾਂ । ਜਿਸ ਤਰ੍ਹਾਂ ਹਰੀ ਮੁਰਾਰ (ਵਿਸ਼ਨੂੰ) ਨੇ ਧਾਰਨ ਕੀਤਾ॥

੯. ਅਸਲ ਵਿਚ ਬਊਧ ਅਵਤਾਰ ਇਸੇ ਦਾ ਨਾਮ ਹੈ । ਜਿਸਦਾ ਨਾਂ ਕੋਈ ਨਾਮ ਨਾ ਕੋਈ ਥਾਉਂ ਨਾ ਕੋਈ ਗਾਉਂ ਹੈ ॥੧॥

੧੦. ਜਿਸਦਾ ਨਾਂ ਕੋਈ ਨਾਉਂ ਤੇ ਥਾਉਂ ਨਹੀਂ ਦਸਿਆ । ਉਸੇ ਨੂੰ ਬਊਧ ਅਵਤਰ ਕਿਹਾ ਹੈ ।

੧੧. ਜਿਸ ਨੂੰ ਪੱਥਰ ਦੀ ਮੂਰਤੀ ਵਾਂਗ ਹੀ ਜਾਣ ਕੇ । ਕਲਿਜੁਗ ਦੇ ਵਿਚ ਕਿਸੇ ਕਥਾ ਵਾਰਤਾ ਵਿਚ ਕਿਸੇ ਨੇ ਨਹੀਂ ਮੰਨਿਆ॥੨॥

੧੨. ਦੋਹਰਾ ॥ ਜਿਸਦਾ ਨਾਂ ਕੋਈ ਰੂਪ ਹੈ ਨਾ ਕੋਈ ਕੰਮ ਅਰ ਨਾਂ ਹੀ ਕੋਈ ਕਾਰ ਗੁਜਾਰੀ ਹੈ । ਜੋ ਪੱਥਰ ਦੇ ਰੂਪ ਵਿਚ ਹੀ ਜਗਤ ਵਿਚ ਵਰਤ ਰਿਹਾ ਹੈ ਉਹੀ ਹੈ ਬਊਧਾ ਅਵਤਾਰ॥੩॥

੧੩. ਪੂਰਨ ਹੁੰਦਾ ਹੈ ਐਥੇ ਬਚਿਤ੍ਰ ਨਾਟਕ ਗ੍ਰੰਥ ਵਿਚ ਬਊਧਾ ਅਵਤਾਰ ਦਾ ਪ੍ਰਸੰਗ ਸ਼ੁਭ ਸਮੇਂ ॥

---

੧੪. ਹੁਣ ਅੱਗੇ ਚੋਵੀਵਾਂ ਨਿਹ ਕਲੰਕੀ ਅਵਤਾਰ ਦੀ ਕਥਾ ਚਲਦੀ ਹੈ ॥

੧੫. ਚੌਪਈ ॥ ਹੁਣ ਮੈਂ ਆਪਣੀ ਬੁਧੀ ਨੂੰ ਸ਼ੁਧ ਕਰਕੇ (ਟਿਕਾ ਕੇ) ਚਿਤ ਲਾ ਕੇ ਵਿਚਾਰ ਕੇ ਕਹਿੰਦਾ ਹਾਂ ।

੧੬. ਚੌਵੀਵਾਂ ਕਲਿਜੁਗ ਦਾ ਅਵਤਾਰ ਦਾ ਪ੍ਰਸੰਗ ਸੁਧਾਰ ਕੇ ਕਹਿੰਦਾ ਹਾਂ ॥੧॥

੧੭. ਜਦੋਂ ਪਾਪਾਂ ਦੇ ਭਾਰ ਨਾਲ ਧਰਤੀ ਦੁਖੀ ਹੋ ਜਾਂਦੀ ਹੈ ਤਾਂ ਉਸ ਵੇਲੇ ਦੀ ਪਾਪਾਂ ਦੀ ਗਤਿ ਕੁਛ ਕਹੀ ਨਹੀ ਜਾਂਦੀ

੧੮. ਉਸ ਵੇਲੇ ਸਰੀਰ ਕਰਕੇ ਅਨੇਕ ਤਰ੍ਹਾਂ ਦੇ ਉਪੱਦ੍ਰ ਹੁੰਦੇ ਹਨ। ਐਥੋਂ ਤਕ ਕਿ ਮਾਤਾਵਾਂ ਪੁਤ੍ਰ ਨਾਲ ਹੀ ਸੇਜ ਸੁਖ ਲੈਣ ਲੱਗ ਜਾਂਦੀਆਂ ਹਨ ॥੨॥

੧੯. ਪਿਤਾ ਪੁਤਰੀ ਨਾਲ ਨਿਸੰਗ ਹੋ ਕੇ ਅਭੇਦ ਹੋ ਜਾਂਦੇ ਹਨ ਅਤੇ ਭੈਣਾਂ ਭਰਾਵਾਂ ਨੂੰ ਹੀ ਕੁਲਾਵੇ ਕਰਨਗੀਆਂ ।

੨੦. ਭਾਈ ਭੈਣ ਦੇ ਨਾਲ ਅਯੋਗ ਵਿਹਾਰ ਕਰਨਗੇ । ਆਪਣੀ ਧਰਮ ਪਤਨੀ ਨੂੰ ਸੰਸਾਰ ਛੱਡ ਦੇਵੇਗਾ ॥੩॥

੨੧. ਜਦੋਂ ਇਸ ਤਰ੍ਹਾਂ ਸਾਰੀ ਦੁਨੀਆ ਸੰਕਰ ਵਰਨ ਮਿਲ ਗੋਭਾ ਕੁਜਾਤ ਹੋ ਗਈ । ਉਦੋਂ ਇਕ ਸਕਤਿ ਤੇ ਧਰਮ ਵਾਲਾ ਕੋਈ ਨਹੀ ਰਹੇਗਾ । ਭਾਵ ਪ੍ਰਭੂ ਤੇ ਧਰਮ ਦੀ ਜਾਣ ਪਛਾਣ ਭੁੱਲ ਜਾਣਗੇ ।

੨੨. ਜਿਸ ਇਸਤਰੀ ਨੂੰ ਧਰਮ ਦੀ ਪੂਜਾ ਕਿਹਾ ਜਾਂਦਾ ਹੈ ਜਿਸ ਕੋਲੋਂ ਸਮਾਜ ਨੇ ਧਰਮ ਦੀ ਸਿਖਿਆ ਲੈਣੀ ਹੁੰਦੀ ਹੈ ਉਹ ਆਪ ਵਿਭਚਾਰ ਵਿਚ ਫਸ ਜਾਏਗੀ । ਧਰਮ ਦੀ ਰੀਤ ਨਾਲੋਂ ਪ੍ਰੇਮ ਭੁੱਲ ਜਾਏਗਾ ॥੪॥

੨੩. ਉਸ ਵੇਲੇ ਘਰ ਘਰ ਹਨੇਰੀ ਰਾਤ ਵਾਂਗ ਘੋਰ ਅਨ੍ਹੇਰਾ ਹੋ ਜਾਏਗਾ ਹਰ ਪਾਸੇ ਝੂਠ ਹੀ ਝੂਠ ਦੀ ਹਨੇਰੀ ਆ ਜਾਏਗੀ। ਜਿਹੜੀ ਸੱਚ ਦੀ ਕਿਰਨ ਚੰਦ ਵਾਂਗ ਚਮਕਦੀ ਹੈ ਉਹ ਮਿਟ ਜਾਏਗੀ ।

੨੪. ਜਿਥੇ ਕਿਥੇ ਉਪੱਦਰ ਹੋਣ ਲਗ ਜਾਣਗੇ । ਪੁਤਰ ਮਾਤਾ ਦੀ ਹੀ ਸੇਜ ਚੜ੍ਹਕੇ ਕੁਕਰਮ ਕਰਨਗੇ ॥੫॥

੨੫. ਜਦੋਂ ਸੱਚ ਟੋਲਿਆਂ ਹੋਇਆਂ ਵੀ ਕਿਤੇ ਨਾ ਮਿਲੇਗਾ । ਸਭ ਕੋਈ ਝੂਠ ਦੇ ਨਾਲ ਹੀ ਚਿਤ ਜੋੜ ਲੈਣਗੇ ।

੨੬. ਹਰ ਘਰ ਦਾ ਇਸ਼ਟ ਦੇਵ ਜੁਦਾ ਜੁਦਾ ਹੋ ਜਾਏਗਾ, ਜਿਵੇਂ ਹਿੰਦੂ ਅਨੇਕਾਂ ਫਿਰਕਿਆਂ ਨਾਲ ਜੁੜੇ ਹੋਏ ਗੁਰੂ ਦੇ ਸਿੱਖ ਵੀ ਅਨੇਕਾਂ ਡੇਰਿਆਂ ਨਾਲ ਜੁਦੇ ਜੁਦੇ ਫਿਰਕੇ ਬਣਾ ਲਏ ਹਨ । ਸ਼ਾਸ਼ਤਰ ਸਿਮ੍ਰਤੀਆਂ ਨੂੰ ਕੋਈ ਹੱਥ ਵੀ ਨਹੀਂ ਲਾਏਗਾ। ਜਿਵੇਂ ਅੱਜ ਕਲ੍ਹ ਦਾ ਪ੍ਰਚਾਰ ਇਹਨਾਂ ਤੋਂ ਖਿਲਾਫ ਹੋ ਰਿਹਾ ਹੈ ॥੬॥

੨੭. ਨਾ ਕੋਈ ਹਿੰਦੂ ਧਰਮ ਨਾਲ ਸਾਂਝ ਰੱਖੇਗਾ ਅਤੇ ਨਾ ਹੀ ਮੁਸਲਮਾਨ ਆਪਣੇ ਧਰਮ ਉਪਰ ਕਾਇਮ ਰਹੇਗਾ । ਹਰਇਕ ਘਰ ਦਾ ਧਰਮ ਜਾਂ ਇਸਟ ਜੁਦਾ ਜੁਦਾ ਹੋ ਜਾਏਗਾ ।

੨੮. ਇਕ ਸ਼ਖਸ਼ ਦੂਜੇ ਦੇ ਰਾਹ ਤੇ ਨਹੀਂ ਤੁਰੇਗਾ । ਹਰੇਕ ਇਕ ਦੂਜੇ ਦੀ ਗੱਲ ਦਾ ਵਿਰੋਧ ਕਰੇਗਾ । ਭਾਈ ਭਾਈ ਦਾ ਵਿਰੋਧੀ ਪੁੱਤਰ ਬਾਪ ਦਾ ਵਿਰੋਧੀ ਹਰ ਇਕ ਦੀ ਕੀਤੀ ਗੱਲ ਦੂਜਾ ਥੱਲ ਦੇਵੇਗਾ ॥੭॥

---

ਹਾਮੀ ਤੇ ਖੋਜੀ ਹਨ ਅਤੇ ਕਿਤਨੇ ਕੁ ਉਹ ਹਨ ਜੋ ਬੀਤੇ ਇਤਿਹਾਸ ਦੇ ਵਿਰੋਧੀ ਹਨ । ਜਦੋਂ ਨੀਝ ਲਾ ਕੇ ਤੱਕਾਂਗੇ ਤਾਂ ਸਾਨੂੰ ੯੯ ਫੀਸਦੀ ਵਿਰੋਧੀ ਹੀ ਦਿਸਣਗੇ । ਜੇਕਰ ਸਭ ਤੋਂ ਲੇਟ ਪਿੱਛੋਂ ਕਰ ਪੂਰੇ ਗੁਰੂ ਦਾ ਧਰਮ ਵੀ ਕਾਇਮ ਨਹੀਂ ਤਾਂ ਪੁਰਾਣੇ ਹੋ ਚੁਕੇ ਧਰਮਾਂ ਦੀ ਤਾਂ ਗੱਲ ਹੀ ਕਿਥੇ ਰਹਿ ਗਈ ।

ਸਾਡੇ ਬਚਪਨ ਸਮੇਂ ਪੰਜ ਗ੍ਰੰਥੀ ਰੇਹਲ ਜਾਂ ਚੌਂਕੀ ਪਰ ਰੱਖੇ ਬਿਨਾਂ ਰੁਮਾਲਾ ਸੰਜੁਗਤ ਬੜੇ ਅਦਬ ਨਾਲ ਪੜੀ ਜਾਂਦੀ ਸੀ ॥ ਸ੍ਰੀ ਦਸ ਗ੍ਰੰਥੀ ਤੇ ਪੰਜ ਗ੍ਰੰਥੀ ਵਿਚ ਕੋਈ ਭਰਮ ਭੇਦ ਨਹੀ ਸੀ ਹੁੰਦਾ ॥ ਪੰਜ ਗ੍ਰੰਥੀ ਤੋਂ ਬਾਦ, ਦਸਮ ਗ੍ਰੰਥੀ ਪੜਨੀ ਲਾਜਮੀ ਹੁੰਦੀ ਸੀ । ਅੱਜ 'ਬਾਈ ਬਾਰਾ' ਤੇ ਦਸਮ ਗ੍ਰੰਥੀ ਦਾ ਕੋਈ ਵਿਦਿਆਰਥੀ ਨਾਂ ਭੀ ਨਹੀ ਜਾਣਦਾ॥ ਇਸਤ੍ਰੀ ਤਾਂ ਅੱਜ ਆਪਣੇ ਵਿਰਸੇ ਤੋਂ ਖੁੰਜਕੇ ਉੱਕਾ ਹੀ ਖੋਖਲੀ ਹੁੰਦੀ ਜਾ ਰਹੀ ਹੈ, ਜੋ ਸੇਵਾ ਤੇ ਸਿਖਿਆ ਦੀ ਕ੍ਰਿਣ ਮੰਨੀ ਜਾਂਦੀ ਹੈ ॥ ਲਚਕ ਪੁਸਤਕਾਂ ਦੀ ਛਪਾਈ ਤੇ ਪ੍ਰੈਸ ਰਾਤ ਦਿਨ ਬਾਹੋ ਦਾਹੀ ਚੱਲ ਰਹੇ ਹਨ ਜੋ ਬੜੀ ਉੱਚੀ ਕੀਮਤਾਂ ਤੇ ਧੜਾ-ਧੜੀ ਵਿਕ ਰਹੇ ਹਨ ਪ੍ਰੰਤੂ ਧਾਰਮਿਕ ਤੇ ਸਮਾਜਕ ਅਥਵਾ ਸਿਖਿਆ ਭਰਪੂਰ ਇਤਿਹਾਸਕ ਪੁਸਤਕਾਂ ਹਵਾ ਖੋਰੀ ਤੋਂ ਤਰਸ ਰਹੀਆਂ ਹਨ ॥ ਪੁੱਤ੍ਰ-ਮਾਤਾ ਪਿਤਾ ਦੀ ਜਾਇਦਾਦਾ ਦੇ ਵਾਰਸ ਤਾਂ ਪੂਰੇ ਨੇ ਪ੍ਰੰਤੂ ਉਹਨਾਂ ਦੀ ਸੇਵਾ ਕਰਨ ਲਈ ਅਧੂਰੇ ਵੀ ਨਹੀ ਚੰਗੀਆਂ ਜਾਇਦਾਦਾਂ ਦੇ ਮਾਲਕ ਜਾਂ ਤਾ ਸਰਕਾਰੀ ਗਰਾਂਟਾਂ ਤੇ ਜਿਊਂਦੇ ਨੇ ਜਾਂ ਭੁੱਖ ਦੇ ਮਾਰੇ ਪ੍ਰਲੋਕ ਨੂੰ ਤੁਰ ਜਾਂਦੇ ਨੇ ਜਾਂ ਕੁਤਿਆਂ ਦੀ ਜੂਨ ਜਿਉਂਦੇ ਨੇ ॥ ਮਾਤਾ ਪਿਤਾ ਅਣ ਮਿਣਵੀ ਸੇਵਾ ਕਰਕੇ ਸਾਰੇ ਜੀਵਨ ਭਰ ਦਾ ਸਰਮਾਇਆ ਘਰ ਬਾਰ ਲੀੜਾ-ਲੱਤਾ ਸਰਬਸ ਪੁਤਰਾਂ ਨੂੰ ਸੌਂਪਕੇ ਪ੍ਰਸੰਨ ਹੁੰਦੇ ਨੇ ਪਰ ਪੁੱਤ੍ਰ ਰੁੱਖੀ ਸੁੱਖੀ ਰੋਟੀ ਦੇਕੇ ਵੀ ਅਹਿਸਾਨ ਜਤਾਉਂਦੇ ਨੇ ॥ ਹੋਰ ਵੀ ਮੈ ਕਿਥੋਂ ਤਕ ਗਿਣਾ, ਗੁਰੂ ਜੀ ਦਾ ਉਪਦੇਸ ਰੂਪ ਜਲਦੀ ਅਵਤਾਰ ਦੀ ਕਥਾ ਪ੍ਰੇਮ ਨਾਲ ਪੜੋ ਤੇ ਸੋਚੋ ਕੀ ਹੁੰਦਾ ਆਇਆ ਹੈ? ਕੀ ਹੋ ਰਿਹਾ ਹੈ । ਕੀ ਹੋਵਨ ਵਾਲਾ ਹੈ ਅਸੀ ਇਹਨਾਂ ਹਾਲਾਤਾਂ ਦੇ ਵਿਚੋਂ ਕਿਵੇਂ ਵਿਚਰਨਾ ਹੈ ?

ਜਿਸ ਬਾਰੇ ਮਹਾਂ ਪੁਰਸ਼ ਸੰਤ ਜੋਤੀ ਸਿੰਘ-ਗੁਰਮਤਿ ਦੇ ਸਾਇੰਸਦਾਨ ਵਿਦਵਾਨ ਦੇ ਵਿਚਾਰ ॥

ਸ੍ਰੀ ਕਲਗੀਧਰ ਪਾਤਸ਼ਾਹ ਨੇ ਭਾਰਤ ਵਾਸੀਆਂ ਦੀ ਕਾਯਾਂ ਕਿਵੇਂ ਪਲਟੀ ਦੇ ਸਿਰ ਲੇਖ ਹੇਠ ਉਹ ਲਿਖਦੇ ਹਨ-ਬ੍ਰਹਮੰਡ ਦੀ ਇਕ ਅਮੋਲਕ ਸੁਗਾਤ ॥ ਜਿਵੇਂ ਸੁੰਦਰ ਫੁਲਵਾੜੀ ਅੰਦਰ ਚਰਨ ਪਾਉ ਤਾਂ ਭਾਂਤ-ਭਾਂਤ ਦੇ ਮਨੋਹਰ ਤੇ ਸੁਗੰਧਤ ਫੁੱਲ ਅਰ-ਫਲ ਤੱਕ ਦੇ ਆਪ ਦਾ ਹਿਰਦਾ ਖਿੜਾਉ ਵਿਚ ਆ ਜਾਂਦਾ ਹੈ ਠੀਕ ਇਸੇ ਪ੍ਰਕਾਰ- ਸ੍ਰੀ ਦਸਮੇਸ਼ ਬਾਣੀ ਵਿਚ ਅਨੂਠੇ ਫੁਲਖਿੜੇ ਵਖਾਈ ਦਿੰਦੇ ਨੇ ॥ ਜਿਸ ਤਰਾਂ ਪ੍ਰਭੂ ਦੇਸ ਦੇ ਅਣਡਿਠੇ ਤੇ ਅਦ੍ਰਿਸਯ ਬ੍ਰਹਮੰਡ ਦੀ ਅਦ ਭੁਤ ਗੈਬੀ ਫੁਲਵਾੜੀ ਦੀ ਰਮਣੀਕ ਕਥਾ ਹੈ ॥ ਯਕੀਨ ਕਰੋ, ਭਰੋਸਾ ਕਰੋ ਇਸ ਬਾਗ ਅੰਦਰ ਬੜੀਆਂ, ਬੜੀਆਂ ਕੀਮਤੀ ਤੇ ਅਚਰਜ ਸੁਗਾਤਾਂ ਦੇ ਮਹਾਨ ਸੁੰਦਰ ਅੰਗੂਰਾਂ ਵਰਗੇ ਗੁੱਛੇ ਲਟਕ ਰਹੇ ਹਨ, ਜਿਹਨਾਂ ਨੂੰ ਛੱਕ-ਛੱਕ ਵਾਹਿਗੁਰੂ ਪਿਆਰੇ ਨਿਹਾਲ ਤੇ ਗੱਦ-ਗੱਦ ਪ੍ਰਫੁਲਤ ਹੋ ਰਹੇ ਹਨ ॥ ਇਹ ਅਨੋਖੇ ਫਲ ਕਾਯਾ ਪਲਟਕੇ ਮੁਰਦਾ ਰੂਹਾਂ ਨੂੰ ਸੁਰਜੀਤ ਕਰਨ ਵਾਲੇ ਹਨ ॥ ਆਓ ਅੱਜ ਆਪ ਨੂੰ ਇਸ ਪ੍ਰਭੂ ਖੰਡਦੇ ਲਹਿ, ਲਹਿ ਕਰਦੇ ☞

[੧]ਭਾਰਾਕ੍ਰਿਤ ਧਰਾ ਸਬ ਹੁਯ ਹੈ ॥ ਧਰਮ ਕਰਮ ਪਰ ਚਲੈ ਨ ਕੁਯ ਹੈ॥ [੨]ਘਰ ਘਰ ਅਉਰ ਅਉਰ ਮਤ ਹੋਈ ॥ ਏਕ ਧਰਮ ਪਰ ਚਲੈ ਨ ਕੋਈ ॥੮॥ ਦੋਹਰਾ ॥ [੩]ਭਿੰਨ ਭਿੰਨ ਘਰ ਘਰ ਮਤੋ ਏਕ ਨ ਚਲਹੈ ਕੋਇ ॥ ਪਾਪ ਪ੍ਰਚੁਰ ਜਹ ਤਹ ਭਯੋ ਧਰਮ ਨ ਕਤਹੂੰ ਹੋਇ ॥੯॥ ਚੌਪਈ ॥ [੪]ਸੰਕਰ ਬਰਣ ਪ੍ਰਜਾ ਸਭ ਹੋਈ ॥ ਛਤ੍ਰੀ ਜਗਤ ਨ ਦੇਖੀਐ ਕੋਈ ॥ [੫]ਏਕ ਏਕ ਐਸੇ ਮਤ ਕੈਹੈ ॥ ਜਾ ਤੇ ਪ੍ਰਾਪਤ ਸੂਦ੍ਰਤਾ ਹੋਇ ਹੈ ॥੧੦॥ [੬]ਹਿੰਦੂ ਤੁਰਕ ਮਤ ਦੂਹੂੰ ਪ੍ਰਹਰਿ ਕਰ ॥ ਚਲਿ ਹੈ ਭਿੰਨ ਭਿੰਨ ਮਤ ਘਰ ਘਰ ॥ [੭]ਏਕ ਏਕ ਕੇ ਮੰਤ੍ਰ ਨ ਗਹਿ ਹੈ ॥ ਏਕ ਏਕ ਕੇ ਸੰਗ ਨ ਰਹਿ ਹੈ ॥੧੧॥ [੮]ਆਪ ਆਪ ਪਾਰਬ੍ਰਹਮ ਕਹੈ ਹੈ ॥ ਨੀਚ, ਊਚ ਕਹ; ਸੀਸ ਨ ਨੈਹੈ ॥ [੯]ਏਕ ਏਕ ਮਤ; ਇਕ ਇਕ ਧਾਮਾ ॥ ਘਰ ਘਰ ਹੋਇ ਬੈਠ ਹੈ ਰਾਮਾ ॥੧੨॥ [੧੦]ਪੜ੍ਹਿ ਹੈ ਕੋਈ ਨ ਭੂਲ ਪੁਰਾਨਾ ॥ ਕੋਈ ਨ ਪਕਰ ਹੈ ਪਾਨ ਕੁਰਾਨਾ ॥ [੧੧]ਬੇਦ ਕਤੇਬ ਜਵਨ ਕਰਿ ਲਹਿ ਹੈ ॥ ਤਾਕਹ ਗੋਬਰਾਗਨ ਮੋ ਦਹਿ ਹੈ[ੳ] ॥੧੩॥ [੧੨]ਚਲੀ ਪਾਪ ਕੀ ਜਗਤ ਕਹਾਨੀ ॥ ਭਾਜਾ ਧਰਮ ਛਾਡ ਰਜਧਾਨੀ ॥ [੧੩]ਭਿੰਨ ਭਿੰਨ ਘਰ ਘਰ ਮਤ ਚਲਾ ॥ ਯਾਤੇ ਧਰਮ ਭਰਮ ਉਡ ਟਲਾ ॥੧੪॥ [੧੪]ਏਕ ਏਕ ਮਤ ਐਸ ਉਚੈਹੈ ॥ ਜਾ ਤੇ ਸਕਲ ਸੂਦ੍ਰ ਹੁਇ ਜੈਹੈਂ॥ [੧੫]ਛਤ੍ਰੀ ਬ੍ਰਹਮਨ ਰਹਾ ਨ ਕੋਈ ॥ ਸੰਕਰ ਬਰਨ ਪ੍ਰਜਾ ਸਬ ਹੋਈ ॥੧੫॥ [੧੬]ਸੂਦ੍ਰ ਧਾਮ ਬਸਿ ਹੈਂ ਬ੍ਰਹਮਣੀ ॥ ਬਈਸ ਨਾਰ ਹੋਇ ਹੈ ਛਤ੍ਰਨੀ ॥ [੧੭]ਬਸਿ ਹੈ ਛਤ੍ਰ ਧਾਮ ਬੈਸਾਨੀ॥ ਬ੍ਰਹਮਨ ਗ੍ਰਿਹ ਇਸਤ੍ਰੀ ਸੂਦ੍ਰਾਨੀ ॥੧੬॥ [੧੮]ਏਕ ਧਰਮ ਪਰ ਪ੍ਰਜਾ ਨ ਚਲ ਹੈ॥ ਬੇਦ ਕਤੇਬ ਦੋਊ ਮਤ ਦਲ ਹੈ ॥ [੧੯]ਭਿੰਨ ਭਿੰਨ ਮਤ ਘਰ ਘਰ ਹੋਈ ॥ ਏਕ ਪੈਂਡ ਚਲ ਹੈ ਨਹੀ ਕੋਈ ॥੧੭॥ [੨੦]ਗੀਤਾਮਾਲਤੀ ਛੰਦ ॥ ਭਿੰਨ ਭਿੰਨ ਮਤੋ ਘਰੋ ਘਰ ਏਕ ਏਕ ਚਲਾਇ ਹੈ ॥ ਐਂਡ ਬੈਂਡ ਫਿਰੈ ਸਬੈ; ਸਿਰ ਏਕ ਏਕ ਨ ਨਯਾਇ ਹੈ ॥ [੨੧]ਪੁਨ ਅਉਰ ਅਉਰ ਨਏ ਨਏ ਮਤ ਮਾਸ ਮਾਸ ਉਚਾਂਹਿਗੇ॥ ਦੇਵ ਪਿਤਰਨ ਪੀਰ ਕੌਂ ਨਹੀ ਭੂਲ ਪੂਜਨ ਜਾਂਹਿਗੇ ॥੧੮॥ [੨੨]ਦੇਵ ਪੀਰ ਬਿਸਾਰਕੈ ਪਰਮੇਸ੍ਰ ਆਪ ਕਹਾਂਹਿਗੇ ॥ ਨਰ ਭਾਂਤ ਭਾਂਤਨ ਏਕ ਕੋ ਜੁਰ ਏਕ ਏਕ ਉਡਾਂਹਿਗੇ॥ [੨੩]ਏਕ ਮਾਸ, ਦੁਮਾਸ ਲੌਂ; ਅਧ ਮਾਸ ਲੌਂ ਤ ਚਲਾਂਹਿਗੇ ॥ ਅੰਤ ਬੂਬਰਪਾਨ ਜਿਉ ਮਤ ਆਪ ਹੀ ਮਿਟ ਜਾਂਹਿਗੇ॥੧੯॥ [੨੪]ਬੇਦ ਅਉਰ ਕਤੇਬ ਕੇ ਸੋ ਦੂਰ ਕੈ ਮਤ ਡਾਰ ਹੈਂ ॥ ਹਿਤ ਆਪਨੇ ਤਿਹ ਠਉਰ ਭੀਤਰ ਜੰਤ੍ਰ ਮੰਤ੍ਰ ਉਚਾਰ ਹੈਂ॥ [੨੫]ਮੁਖ ਬੇਦ ਅਉਰ ਕਤੇਬ ਕੋ ਕੋਈ ਨਾਮ ਲੇਵ ਨ ਦੇਹਗੇ ॥ ਕਿਸਹੂੰ

---

ੳ. ਬਹਤ ਸਾਰੇ ਵਿਦਵਾਨਾਂ ਦਾ ਅੱਜ ਇਸੇ ਪ੍ਰਚਾਰ ਤੇ ਜੋਰ ਲਗ ਰਿਹਾ ਹੈ ਬੇਦ ਪੁਰਾਨਾ ਦੀ ਖੰਡਨਤਾ ਦੇ ਸੁਰ ਉਤੇ ਪੂਰਾ ਪੂਰਾ ਤਾਣ ਲਗ ਰਿਹਾ ਹੈ। ਭਾਵੇਂ ਅਦ੍ਰਿਸ ਸ਼ਕਤੀ ਦਾ ਪੂਰਾ ਭੇਦ ਹਾਸਲ ਕਰਨਾ ਇਨਸਾਨੀ ਸਮਝ ਤੇ ਇਹਨਾਂ ਅੱਖਰਾਂ ਤੋਂ ਪਰੇ ਦੀ ਗੱਲ ਹੈ । ਪੁਰ ਖੋਜ ਕਰਨਾ ਇਨਸਾਨੀ ਫੁੱਲ ਹੈ - ਜੇ ਫੁੱਲ ਆ ਗਿਆ ਤਾਂ ਫਲ ਭੀ ਲੱਗੇਗਾ, ਜੇ ਫੁੱਲ ਨਹੀਂ ਤਾ ਫਲ ਕਿਥੇ । ਪਰ ਇਸ ਗੱਲ ਨੂੰ ਸਮਝਣ ਲਈ ਸਾਡੇ ਪਾਸ ਹੋਰ ਵਸੀਲਾ ਵੀ ਕਿਹੜਾ ਹੈ ਜਿਥੇ ਬੋਲੀ ਹੈ ਉਥੇ ਅੱਖਰ ਅਵੱਸ਼ ਵਰਤਣੇ ਪੈਣਗੇ ਤੇ ਜਿਥੇ ਬੋਲੀ ਨਹੀਂ ਉਥੇ ਮਨ ਦਾ ਠਹਿਰਾਉ ਹੀ ਨਹੀਂ, ਕਿਉਂਕਿ ਬੋਲੀ ਤੋਂ ਬਿਨਾ ਕੋਈ ਖਿਆਲ ਬੰਨ ਹੀ ਨਹੀਂ ਸਕਦੇ । ਇਨ੍ਹਾਂ ਦੋਹਾਂ ਹਾਲਤਾਂ ਵਿਚ ਹਰੀ ਹੈ ਤਾਂ ਸਹੀ ਪਰ ਜੈਸਾ ਹੈ ਉਹ ਪੂਰਨ ਤੌਰ ਪਰ ਲਖ ਨਹੀਂ ਸਕਦਾ । ਇਹ ਠੀਕ ਹੈ ਥੋੜ੍ਹਾ ਬਹੁਤ ਪ੍ਰਕਾਸ਼ ਮਿਲ ਜਾਂਦਾ ਹੈ ਪੂਰਨ ਤੌਰ ਪਰ ਚਾਨਣਾ ਅਸੰਭਵ ਹੈ । ਪਰ ਥੋੜਾ ਬਹੁਤਾ ਪ੍ਰਕਾਸ਼ ਹਾਸਲ ਕਰਨ ਲਈ ਗੁਰਬਾਣੀ ਤੋਂ ਪਹਿਲੇ ਹੋਰ ਸੋਮੇ ਕਿਹੜੇ ਸਨ ਬੇਦ ਪੁਰਾਨ ਜਾਂ ਕਤੇਬ ਤੋਂ ਬਿਨਾ । ਸ੍ਰੀ ਦਸਮੇਸ਼ ਸ੍ਵਾਮੀ ਜੀ ਕਹਿੰਦੇ ਹਨ ਕਿ ਇਹਨਾਂ ਨੂੰ ਉਕਾ ਹੀ ਤਜ ਦੇਣਾ ਕਲਿਯੁਗ ਦੀਆਂ ਨਿਸ਼ਾਨੀਆਂ ਤੇ ਧਰਮ ਤੋਂ ਮੁਖ ਮੋੜਕੇ ਤ ਅਧੋਗਤੀ ਦੀਆ ਨਿਸ਼ਾਨੀਆਂ ਹਨ । ਆਦਿ ਬਾਣੀ ਇਸ ਦੀ ਪ੍ਰੋੜਤਾ ਕਰਦੀ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਾਲ ਇਕ ਸੁਰ ਹੋ ਕੇ ਕਹਿੰਦੀ ਹੈ ਕਿ ਮਨ ਨੂੰ ਸਮਝਾਉਣ ਵਾਸਤੇ ਇਹਨਾਂ ਦਾ ਪੜ੍ਹਨਾ ਜਰੂਰੀ ਹੈ ਕਿਉਂਕਿ ਇਹ ਇਕ ਵਸੀਲਾ ਹੈ :

*ਜਹਾ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨ ਗਾਵਾ ॥ ਬੋਲ ਅਬੋਲ ਮਧਿ ਹੈ ਸੋਈ ॥*
*ਜਸ ਓਹੁ ਹੈ ਤਸ ਲਖੈ ਨ ਕੋਈ ॥੨॥ ਅਲਹ ਲਹਉ ਤਉ ਕਿਹ ਕਹਉ ਕਹਉ ਤ ਕੋ ਉਪਕਾਰ ॥*
*ਬਟਕ ਬੀਜ ਮੈ ਰਵਿ ਰਹਿਓ ਜਾ ਕੋ ਤੀਨਿ ਲੋਕ ਬਿਸਥਾਰ ॥੩॥ ਅਲਹ ਲਹੰਤਾ ਭੇਦ ਛੈ ਕਛੁ ਕਛੁ ਪਾਇਓ ਭੇਦ ॥*
*ਉਲਟਿ ਭੇਦ ਮਨੁ ਬੇਧਿਓ ਪਾਇਓ ਅਭੰਗ ਅਛੇਦ ॥੪॥*

੧. ਜਦੋਂ ਇਸ ਤਰ੍ਹਾਂ ਸਾਰੀ ਧਰਤੀ ਮਹਾਂ ਪਾਪ ਕਰਮ ਹੋ ਜਾਏਗੀ। ਉਸ ਵੇਲੇ ਧਰਮ ਕਰਮ ਨੂੰ ਪਛਾਣ ਕੇ ਉਸ ਉਪਰ ਕੋਈ ਨਹੀਂ ਚਲੇਗਾ ।

੨. ਹੋਰ ਘਰ ਦਾ ਮਤ ਜੁਦਾ ਜੁਦਾ ਹੋ ਜਾਏਗਾ । ਜਦ ਕਿ ਧਰਮ ਇਕ ਹੀ ਹੈ ਪਰ ਹਰ ਘਰ ਜੁਦਾ ਜੁਦਾ ਧਰਮ (ਮਤ) ਥਾਪ ਲਵੇਗਾ ਇਕ ਧਰਮ ਨੂੰ ਭੁਲਕੇ, ਸਭ ਉਸ ਨੂੰ ਛੱਡ ਦੇਣਗੇ ॥੮॥

੩. ਦੋਹਰਾ ॥ ਘਰ ਘਰ ਵਿਚ ਸਭ ਦੇ ਜੁਦੇ ਜੁਦੇ ਮਤ ਹੋ ਜਾਣਗੇ ਇਕ ਜੋ ਅਸਲ ਧਰਮ ਹੈ । ਉਸ ਉਪਰ ਕਿਸੇ ਦਾ ਯਕੀਨ ਨਹੀਂ ਰਹੇਗਾ । ਉਸ ਵੇਲੇ ਸਾਰੇ ਪਾਪ ਫੈਲ ਜਾਏਗਾ । ਧਰਮ ਕਿਤੇ ਵੀ ਨਹੀਂ ਹੋਵੇਗਾ ॥੯॥

੪. ਚੌਪਈ ॥ ਉਸ ਵੇਲੇ ਸਾਰੀ ਪ੍ਰਜਾ ਸ਼ੰਕਰ ਬਰਣ, ਭਾਵ ਧਰਮ ਤੋਂ ਰਹਿਤ ਹੋ ਜਾਏਗੀ । ਛਤਰੀ ਭਾਵ ਧਰਮ ਤੋਂ ਕੁਰਬਾਨ ਹੋਣ ਵਾਲਾ ਸੂਰਮਾ ਕੋਈ ਨਹੀਂ ਦਿਸੇਗਾ ।

੫. ਹਰ ਕੋਈ ਐਸੇ ਧਰਮ ਨੂੰ ਧਾਰਨ ਕਰ ਲਵੇਗਾ ਜਿਸ ਵਿਚ ਨੀਚ ਕਰਮ ਉਪਲਬਧ ਹੁੰਦੇ ਹੋਣ ॥੧੦॥

੬. ਕੀ ਹਿੰਦੀ ਕੀ ਮੋਮਨ ਆਪੋ ਆਪਣੇ ਧਰਮਾਂ ਦੇ ਨਿਯਮ ਤਿਆਗ ਕੇ ਘਰ ਘਰ ਆਪਣੇ ਮਨ ਭਾਉਂਦੇ ਮਤ ਧਾਰਨ ਕਰ ਲੈਣਗੇ (ਆਪਣ ਮਤਲਬ ਦੇ ਧਰਮ ਬਣਾ ਲੈਣਗੇ ਜਿਵੇਂ ਅੱਜ ਕਲ ਕਿਹਾ ਜਾਂਦਾ ਹੈ ਕਿ ਮੈਨੂੰ ਦਹੇਜ ਦੀ ਤਾਂ ਕੋਈ ਲੋੜ ਨਹੀਂ ਪਰ ਆਹ ਤਾਂ ਹੁੰਦਾ ਹੀ ਹੈ ।

੭. ਇਕ ਸ਼ਖਸ਼ ਦੂਜੇ ਭਾਈ ਦੀ ਸਲਾਹ ਨਹੀਂ ਲਵੇਗਾ । ਇਕ ਭਾਈ ਦੂਜੇ ਦੇ ਨਾਲ ਨਹੀਂ ਰਹੇਗਾ ॥੧੧॥

੮. ਹਰ ਕੋਈ ਆਪਣੇ ਆਪ ਨੂੰ ਰੱਬ ਮੰਨੇਗਾ । ਛੋਟਾ ਭਾਵ ਨੀਵਾਂ, ਭੜਾ ਭਾਵ ਉੱਚਾ, ਕੋਈ ਛੋਟਾ ਵੱਡੇ ਦਾ ਅਦਬ ਨਹੀਂ ਕਰੇਗਾ ।

੯. ਹਰ ਇਕ ਘਰ ਵਿਚ ਆਪੋ ਆਪਣਾ ਮਤ ਹੋਵੇਗਾ । ਹਰ ਘਰ ਵਾਲੇ ਆਪ ਨੂੰ ਹੀ ਖੁਦਾ ਸਮਝ ਕੇ ਰਬ ਬਣ ਬੈਠ ਜਾਣਗੇ ॥੧੨॥

੧੦. ਪੁਰਾਣ ਆਦਿ "ਮੁਤਬਰਕ" ਧਰਮ ਗ੍ਰੰਥ ਕੋਈ ਭੁਲਕੇ ਵੀ ਨਹੀਂ ਪੜ੍ਹੇਗਾ ਅਤੇ ਕੋਈ ਮੁਸਲਮਾਨ ਕੁਰਾਨ ਨੂੰ ਹੱਥ ਵਿਚ ਨਹੀਂ ਚੁਕੇਗਾ ।

੧੧. ਬੇਦ ਜਾਂ ਕੁਰਾਨ ਜੇ ਕਿਸੇ ਦੇ ਹੱਥ ਆਵੇਗੀ ਤਾਂ ਉਹ ਉਸਨੂੰ ਗੋਹੇ ਦੀ ਅੱਗ ਵਿਚ ਪਾ ਕੇ ਸਾੜ ਦੇਵੇਗਾ⁰ ॥੧੩॥

੧੨. ਜਦੋਂ ਇਸ ਤਰ੍ਹਾਂ ਜਗਤ ਵਿਚ ਪਾਪ ਦੀ ਕਥਾ ਪ੍ਰਚਲਤ ਹੋ ਗਈ ਤਾਂ ਧਰਮ ਆਪਣੀ ਰਾਜਧਾਨੀ ਛੱਡਕੇ ਭੱਜ ਜਾਏਗਾ।

੧੩. ਜਦੋਂ ਇਸ ਤਰ੍ਹਾਂ ਘਰ-ਘਰ ਦਾ ਮਤ ਚਲ ਪਿਆ । ਉਸ ਵੇਲੇ ਧਰਮ ਦਾ ਭਰਮ ਹੀ ਮਨ ਵਿਚੋਂ ਨਿਕਲ ਜਾਏਗਾ ॥੧੪॥

੧੪. ਜਦੋਂ ਹਰ ਇਕ ਧਰਮ ਦੀ ਹੀ ਇਹੋ ਜਿਹੀ ਬਿਰਤੀ ਹੋ ਗਈ ਸਮਝੋ ਉਸ ਵੇਲੇ ਸਾਰੇ ਲੋਕ ਨੀਚ ਹੋ ਜਾਣਗੇ ।

੧੫. ਉਸ ਵੇਲੇ ਧਰਮ ਤੋਂ ਕੁਰਬਾਨ ਹੋਣ ਵਾਲਾ ਸੂਰਮਾ ਛੱਤ੍ਰੀ ਅਤੇ ਧਰਮ ਦਾ ਸਹੀ ਪ੍ਰਚਾਰ ਕਰਨ ਵਾਲਾ ਵਿਦਵਾਨ ਬ੍ਰਾਹਮਣ ਕੋਈ ਨਹੀਂ ਰਹੇਗਾ । ਉਸ ਵੇਲੇ ਸਮਝੋ ਕਿ ਸਾਰੀ ਪ੍ਰਜਾ ਸ਼ੰਕਰ ਬਰਣ ਧਰਮ ਤੋਂ ਰਹਿਤ ਹੋ ਗਈ ਹੈ ॥੧੫॥

੧੬. ਬ੍ਰਾਹਮਣੀਆਂ ਸ਼ੂਦਰਾਂ ਦੇ ਘਰਾਂ ਵਿਚ ਜਾ ਕੇ ਵਸ ਜਾਣਗੀਆਂ ਅਤੇ ਵੈਸ ਇਸਤਰੀ ਛਤ੍ਰੀ ਦੇ ਘਰ ਜਾ ਵੱਸੇਗੀ ।

੧੭. ਅਤੇ ਛਤ੍ਰਾਣੀ ਵੈਸਾਂ ਦੇ ਘਰ ਜਾ ਵੱਸੇਗੀ । ਅਤੇ ਬ੍ਰਾਹਮਣ ਦੇ ਘਰ ਸ਼ੂਦ੍ਰਾਨੀ ਜਾ ਕੇ ਵਸ ਪਏਗੀ ॥੧੬॥

੧੮. ਆਪਣੇ ਇਕ ਧਰਮ ਤੇ ਜਦੋਂ ਪ੍ਰਜਾ ਨਾ ਚਲੇਗੀ । ਬੇਦ ਤੇ ਕਤੇਬ ਦੋਹਾਂ ਦੇ ਮਤ ਮਿਟ ਜਣਗੇ ।

੧੯. ਅਤੇ ਜੁਦਾ-ਜੁਦਾ ਮਤ ਘਰ-ਘਰ ਦਾ ਹੋ ਗਿਆ ਇਕ ਰਾਹ ਤੇ ਜੋ ਮੁਤਬਰਕ ਬੇਦ ਤੇ ਕਤੇਬ ਅਨੁਸਾਰ ਹੈ ਉਸ ਪਰ ਕੋਈ ਵੀ ਨਹੀਂ ਚਲੇਗਾ ॥੧੭॥

੨੦. ਗੀਤਾ ਮਾਲਤੀ ਛੰਦ ॥ ਜੁਦਾ ਜੁਦਾ ਮਤ ਘਰ-ਘਰ ਦੇ ਜੀਵ ਇਕ-ਇਕ ਚਲਾ ਲੈਣਗੇ । ਅਤੇ ਹਰ ਕੋਈ ਆਪੋ ਆਪਣੀ ਐਂਠ ਦੇ ਵਿਚ ਆਫਰ-ਆਫਰ ਕੇ ਫਿਰੇਗਾ ਅਤੇ ਕੋਈ ਇਕ ਅਗੇ ਦੂਜਾ ਸਿਰ ਨੀਵਾਂ ਨਹੀਂ ਕਰੇਗਾ ।

੨੧. ਅਤੇ ਮੁੜ-ਮੁੜ ਕੇ ਹੋਰ ਹੋਰ ਮਤ ਹਰ ਮਹੀਨੇ ਬਦਲਣਗੇ। ਆਪਣੇ ਦੇਵ ਤੇ ਬਜ਼ੁਰਗ ਨੂੰ ਭੁੱਲ ਕੇ ਵੀ ਨਹੀਂ ਪੂਜਣਗੇ ॥੧੮॥

੨੨. ਆਪਣੇ ਗੁਰਦੇਵ ਤੇ ਪੀਰ ਨੂੰ ਭੁਲਾਕੇ ਆਪ ਨੂੰ ਰੱਬ ਕੁਹਾਣ ਲਗ ਜਾਣਗੇ । ਇਕ ਦੇ ਨਾਲ ਦੂਜਾ ਜੁੜਕੇ ਗਰੁਪ ਬਣਾ ਕੇ ਇਕ ਫਿਰਕਾ ਦੂਜੇ ਨੂੰ ਪਿਛੇ ਹਟਾ ਦੇਣਗੇ ।

੨੩. ਕੋਈ ਇਕ ਮਹੀਨਾ ਕੋਈ ਦੋ ਮਹੀਨੇ ਕੋਈ ਅੱਧਾ ਮਹੀਨਾ ਤਕ ਆਪਣੀ ਮਤ ਦੀ ਦਫੜੀ ਕੁਟ ਕੇ । ਅੰਤ ਪਾਣੀ ਦੇ ਬੁਲਬੁਲੇ ਵਾਂਗ ਉਹ ਨਵੇਂ ਬਣੇ ਮਤ ਮਿਟ ਜਾਣਗੇ ॥੧੯॥

੨੪. ਬੇਦ ਤੇ ਕੁਰਾਨ ਪਰ ਦੋਸ਼ਾਂ ਦੇ ਮਤ ਕਾੜ੍ਹਨਗੇ । ਆਪਣੇ ਹਿਤ ਲਈ ਆਪਣੇ ਮਤਲਬ ਦੇ ਜੰਤ੍ਰ ਮੰਤ੍ਰ ਗੱਲਾਂ ਕਰਨਗੇ ਅਤੇ ਬੇਦ ਕਤੇਬ

੨੫. ਦਾ ਮੂੰਹ ਦੇ ਵਿਚੋਂ ਨਾਮ ਵੀ ਨਾਂ ਨਿਕਲਣ ਦੇਣਗੇ ਭਾਵ ਉਸ ਤੋਂ ਉਲਟ ਪ੍ਰਚਾਰ ਕਰਨਗੇ ਜੇ ਕੋਈ ਇਹੋ ਜਿਹੀ ਗਲ ਕਰੇ ਤਾਂ ਉਸ ਨੂੰ ਆਪਣੇ ਮਤ ਵਿਚ ਦੋਸ਼ੀ ਕਹਿਕੇ ਫਿਟਕਾਰ ਦੇਣਗੇ । ਕਿਸੇ ਨੂੰ ਆਪਣੇ ਕੋਲੋਂ ਇਕ ਕੌਡੀ ਦਾਨ ਲਈ ਨਹੀਂ ਦੇਣਗੇ ਕਦੇ ਵੀ ॥੨੦॥

---

☛ *ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ ॥ ਮਨ ਸਮਝਾਵਨੁ ਕਾਰਨੇ ਕਛੂਅਕ ਪੜੀਐ ਗਿਆਨ ॥੫॥ ਪੰ: ੩੮੦॥*

ਕਬੀਰ ਜੀ ਅੱਗੇ ਚਲਕੇ ਦਸਦੇ ਹਨ ਕਿ ਜਦੋਂ ਗਿਆਨ ਕਿਰਨ ਮਨ ਵਿਚ ਆਵਸੀ ਤਾਂ ਇੰਦ੍ਰੀਆਂ ਨੂੰ ਰੋਕ ਕੇ ਵਾਹਿਗੁਰੂ ਨੂੰ ਧਿਆਨ ਵਿਚ ਲਾਉ ਤੇ ਸੰਸੇ ਦੂਰ ਕਰਕੇ ਇਹ ਨਾ ਸੋਚੋ ਕਿ ਮਿਲ ਨਹੀਂ ਸਕਦਾ । ਭੱਜ ਹੀ ਜਾਈਏ । ਨਹੀਂ ਉਸ ਦੀ ਰਚੀ ਜਗਤ ਤਸਵੀਰ ਨੂੰ ਵੇਖਕੇ ਉਸ ਤਸਵੀਰ ਦੇ ਘਾੜੇ ਵੱਲ ਧਿਆਨ ਜੋੜ ਲਿਆ ਤਸਵੀਰ ਅਜੀਬ ਹੈ ਕਿਵੇਂ ਹਰਕਤ ਕਰਦੀ ਹੈ । ਕਿਸ ਦੇ ਜੋਰ ਨਾਲ ਹਿਲਦੀ ਹੈ ? ਬਸ ਪਾਤਸ਼ਾਹ ਹਰੀ ਦੇ ਮਿਲਾਪ ਦਾ ਇਹੋ ਮਾਰਗ ਹੈ। ਛੱਡ ਦਿਉ ਜੋਬਨ ਦੀਆਂ ਤਰੰਗਾਂ, ਛੱਡ ਦਿਉ ਪਦਾਰਥਾਂ ਦੇ ਮੋਹ ਨੂੰ ਅਤੇ ਪਰਾਏ ਪਦਾਰਥਾਂ ਦੀ ਖਿੱਚ ਨੂੰ ਫੇਰ ਆਪੇ ਜੋਤਿ ਦੀ ਕਿਰਨ ਪ੍ਰਗਟ ਹੋ ਜਾਏਗੀ, ਬਸ ਇਹੋ ਹੈ ਹਰੀ ਪ੍ਰਭੂ ਦੇ ਮਿਲਾਪ ਦਾ ਰਾਹ ਜੋ ਆਦਿ ਬਾਣੀ ਤੇ ਸ੍ਰੀ ਦਸਮ ਬਾਣੀ ਦਾ ਇਕੋ ਸੁਰ ਹੈ । ਜੈਸਾ ਕਿ—

*ਙੰਙਾ ਨਿਗ੍ਰਹਿ ਸਨੇਹ ਕਰਿ ਨਿਰਵਾ ਸੰਦੇਹ ॥ ਨਾਹੀ ਦੇਖਿ ਨ ਭਾਜੀਐ ਪਰਮ ਸਿਆਨਪ ਏਹ ॥੧੧॥*
*ਚਚਾ ਰਚਿਤ ਚਿਤ੍ਰ ਹੈ ਭਾਰੀ ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥ ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥*
*ਤਜਿ ਚਿਤ ਚਿਤ੍ਰ ਰਾਖਿ ਚਿਤੇਰਾ ॥੧੨॥ ਛਛਾ ਇਹੈ ਛਤ੍ਰਪਤਿ ਪਾਸਾ ॥ ਛਕਿ ਕਿ ਨ ਰਹੁ ਛਾਡਿ ਕਿ ਨ ਆਸਾ ॥ ਉਹੀ ॥*

ਪਹਿਲਾਂ ਚਿਤ੍ਰ ਨੂੰ ਵੇਖੋ ਪੇਰ ਉਸਦੀ ਸੁੰਦ੍ਰਤਾ ਦੀ ਸੋਭਾ ਵਰਨੋ ਫੇਰ ਉਸ ਦੇ ਕਰਤੇ ਵਲ ਧਿਆਨ ਜੋੜੋ ਇਹ ਹੈ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਕੇਂਦਰੀ ਭਾਵ, ਜਿਸਨੂੰ ਕਬੀਰ ਜੀ ਕਹਿੰਦੇ ਹਨ ਕਿ ਇਹੀ ਹੈ ਪ੍ਰਭੂ ਮਿਲਾਪ ਤੋਂ ਉਸਦੀ ਉਸਤਤਿ ਦਾ ਸਿਰੋਮਣੀ ਪਾਸ ਜਿਸ ਤੋਂ ਜਕ ਕੇ ਪਿਛੇ ਨਾ ਹਟੋ ਨਾ ਆਸ ਛੱਡੋ, ਲਗੇ ਰਹੋ ਇਸੇ ਪਾਸੇ ਲਗੇ ਰਹੋ ਇਸ ਸ੍ਰੋਮਣੀ ਪਾਸੇ ਨੂੰ ਛੱਡਕੇ ਕਿਸੇ ਹੋਰ ਪਾਸੇ ਨਾ ਜਾਉ ।

---

☜ ਮਨੋਹਰ ਫੁਲਵਾੜੀ ਦੇ ਦਰਸ਼ਨ ਦਕਾਈਪੇ ॥.....ਪਹਿਲਾਂ ਇਕ ਦੋ ਬਚਨ ਸੁਣ ਲੌ, ਫਿਰ ਇਸ ਕਥਾ ਦੀ ਸਮਝ ਆਪ ਨੂੰ ਸੌਖੀ ਤੇ ਛੇਤੀ ਆ ਜਾਵੇਗੀ॥ ਯੂਰਪ ਅਰ ਖਾਸ ਕਰ ਜਰਮਨੀ ਦੇ ਸਿਆਣੇ ਖੋਜੀ ਵਿਦਵਾਨਾਂ ਨੂੰ ਲਟਕ ਲਗੀ ਕਿ ਕੋਈ ਐਸੀਆਂ-ਐਸੀਆਂ ਨਵੀਆਂ ਚੀਜਾਂ ਖੋਜ ਕਰੀਏ, ਜਿਸ ਨਾਲ ਸਾਡਾ ਦੇਸ ਅਮੀਰ, ਖੁਸ਼ਹਾਲ ਤੇ ਮੁਲਕਾਂ ਦਾ ਸਰਦਾਰ ਬਣ ਜਾਵੇ ॥ ਘਰ-ਘਰ ਮਾਇਆ ਦੇ ਭੰਡਾਰੇ ਛਲਕਣ, ਸਭ ਕੰਗਲੇ ਤੇ ਗਰੀਬ ਦੇਸ ਸਾਡੇ ਵਲ ਤੱਕਣ ਅਸਾਂ ਢੂੰਡ-ਢੂੰਡ ਕੇ ਬਹੀਪੇ ਤੇ ਧੌਂਸ ਨਾਲ ਉਚੀ ਗਰਦਨ ਕਰਕੇ ਸੰਸਾਰ ਵਿਚ ਤੁਰੀਏ ॥ ਉਹ ਸਿਰ ਤੋੜ ਖੋਜ ਵਿਚ ਜੁਟ ਗਏ, ਕਿਸੇ ਘਰਾਂ ਵਿਚ ਬਾਲਣ ਵਾਲੇ ਪੱਥਰ ਦੇ ਕੋਲਿਆਂ ਦੀ ਗੈਸ ਵਿਚੋਂ ਕ੍ਰੋੜਾਂ ਅਰਬਾਂ ਰੁਪਿਆਂ ਦੇ ਐਨੀਲੀਨ ਲਾਲ, ਪੀਲੇ ਕਾਲੇ ਆਦਿ ਵੰਨ ਸੁਵੰਨੇ ਰੰਗ ਬਣਾ-ਬਣਾ ਦੇਸ ਰੁਪਿਆ ਨਾਲ ਭਰ ਲਿਆ ॥ ਕਿਸੇ ਲੋਹੇ ਦੀਆਂ ਤੋਪਾਂ ਮਸੀਨਾਂ, ਗੰਨਾ, ਡੈਨਾਮੇਟ, ਗੋਲਾ ਬਰੂਦ ਬਣਾ ਲਿਆ, ਕਿਸੇ ਕੁਝ, ਤੇ ਕਿਸੇ ਕੁਝ ॥ ਦੋ-ਦੋ ਚਾਰ-ਚਾਰ ਚੀਜਾਂ ਦੇ ਮਿਲਾਪ ਨਾਲ ਉਹਨਾਂ ਮਨੁਖੀ ਲੋੜਾਂ ਦੀ ਹਜਾਰਾਂ ਕਿਸਮਾਂ ਦੀਆਂ ਵਸਤੂਆਂ ਦੇ ਕਾਰਖਾਨੇ ਖੋਲ-ਖੋਲ ਦੇਸ ਨੂੰ ਅਮੀਰ ਤੇ ਖੁਸ਼ਹਾਲ ਬਣਾ ਲਿਆ॥ ਸੰਸਾਰ ਵਿਚ ਧੁਮਾਂ ਪੈ ਗਈਆਂ ਕਿ ਜਰਮਨ ਵਾਸੀ ਬੜੇ ਵਡੇ-ਵਡੇ ਸਾਇੰਸਦਾਨ ਹਨ ॥ ☞

ਨ ਕਉਡੀ ਪੁੰਨ ਤੇ ਕਬਹੂੰ ਨ ਕਿਉ ਹੀ ਦੇਹਗੇ ॥੨੦॥ [੧]ਪਾਪ ਕਰਮ ਕਰੈ ਜਹਾਂ ਤਹਾਂ; ਧਰਮ ਕਰਮ ਬਿਸਾਰ ਕੈ ॥ ਨਹੀ ਦ੍ਰਬ ਦੇਖਤ ਛੋਡ ਹੈ; ਲੈ ਪੁਤ੍ਰ ਮਿਤ੍ਰ ਸੰਘਾਰ ਕੈ॥ [੨]ਏਕ ਨੇਕ ਉਠਾਇ ਹੈ ਮਤਿ ਭਿੰਨ ਭਿੰਨ ਦਿਨੰ ਦਿਨਾ ॥ ਫੋਕਟੇ ਧਰਮੰ ਸਬੈ; ਕਲਿ ਕੇਵਲੰ ਪ੍ਰਭਣੰ ਬਿਨਾ ॥੨੧॥ [੩]ਏਕ ਦਿਵਸ ਚਲੈ ਕੋਊ ਮਤ ਦੋਇ ਦਿਉਸ ਚਲਾਹਿਗੇ॥ ਨ੍ਰਿਪ ਜੋਰ ਕ੍ਰੂਰ ਕਰੋਰ ਕੈ ਦਿਨ ਤੀਸਰੇ ਮਿਟ ਜਾਹਿਗੇ ॥ [੪]ਪੁਨ ਅਉਰ ਅਉਰ ਉਚਾਹਗੇ ਮਤਣੋਗਤੰ ਚਤੁਰਥ ਦਿਨੰ ॥ ਧਰਮ ਫੋਕਟਣੋ ਸਬੰ ਇਕ ਕੇਵਲੰ ਕਲਿਨੰ ਬਿਨੰ ॥੨੨॥ [੫]ਛੰਦ ਬੰਦ ਜਹਾਂ ਤਹਾਂ ਨਰ ਨਾਰ ਨਿੱਤ ਨਏ ਕਰਹਿ॥ ਪੁਨ ਜੰਤ੍ਰ ਮੰਤ੍ਰ ਜਹਾਂ ਤਹਾਂ ਨਹੀ ਤੰਤ੍ਰ ਲਾਤ ਕਛੂ ਡਰਹਿ ॥ [੬]ਧਰਮ ਛਤ੍ਰ ਉਤਾਰ ਕੈ ਰਨ ਛੋਰ ਛਤ੍ਰੀ ਭਾਜ ਹੈਂ ॥ ਸੂਦ੍ਰ ਬੈਸ ਜਹਾਂ ਤਹਾਂ ਗਹਿ ਅਸਤ੍ਰ ਆਹਵ ਗਾਜ ਹੈਂ ॥੨੩॥ [੭]ਛਤ੍ਰੀਆਨੀ ਛੋਰਕੈ; ਨਰ ਨਾਹ ਨੀਚਨ ਰਾਵ ਹੈ ॥ ਤਜ ਰਾਜ ਅਉਰ ਸਮਾਜ ਕੋ; ਗ੍ਰਿਹ ਨੀਚ ਰਾਨੀ ਜਾਵ ਹੈ ॥ [੮]ਸੂਦ੍ਰ ਬ੍ਰਹਮ ਸੁਤਾ ਭਏ ਰਤ ਬ੍ਰਹਮ ਸੂਦ੍ਰੀ ਹੋਹਿਗੇ ॥ ਬੇਸਿਆ ਬਾਲ ਬਿਲੋਕ ਕੈ ਮੁਨਰਾਜ ਧੀਰਜ ਖੋਹਿਗੇ ॥੨੪॥ [੯]ਧਰਮ ਭਰਮ ਉਡਯੋ ਜਹਾਂ ਤਹਾਂ; ਪਾਪ ਪਗ ਪਗ ਹੋਹਿੰਗੇ ॥ ਨਿਜ ਸਿੱਖ ਨਾਰ ਗੁਰੂ ਰਮੈ; ਗੁਰ ਦਾਰਾ ਸੋ ਸਿਖ ਸੋਹਿੰਗੇ ॥ [੧੦]ਅਬਬੇਕ ਅਉਰ ਬਬੇਕ ਕੋ ਨ ਬਬੇਕ ਬੈਠ ਬਿਚਾਰ ਹੈਂ ॥ ਪੁਨ ਝੂਠ ਬੋਲ ਕਮਾਹਿੰਗੇ; ਸਿਰ ਸਾਚ ਬੋਲ ਉਤਾਰ ਹੈਂ ॥੨੫॥ [੧੧]ਬ੍ਰਿਧ ਨਿਰਾਜ ਕਹਾਤੁਮੋ ਛੰਦ ॥ ਅਕ੍ਰਿੱਤ ਕ੍ਰਿੱਤ ਕ੍ਰਿਤਨੋ ਅਨਿੱਤ ਨਿੱਤ ਹੋਹਿੰਗੇ॥ ਤਿਆਗ ਧਰਮਣੋ ਤ੍ਰੀਅੰ ਕੁਨਾਰਿ ਸਾਧ ਜੋਹਿੰਗੇ ॥ [੧੨]ਪਵਿੱਤ੍ਰ ਚਿੱਤ੍ਰ ਚਿੱਤ੍ਰਤੰ ਬਚਿੱਤ੍ਰ ਮਿਤ੍ਰ ਧੋਹਿੰਗੇ ॥ ਅਮਿੱਤ੍ਰ ਮਿੱਤ੍ਰ ਭਾਵਣੋ ਸੁ ਮਿੱਤ੍ਰ ਅਮਿੱਤ੍ਰ ਸੋਹਿੰਗੇ ॥੨੬॥ [੧੩]ਕਲਯੰ ਕ੍ਰਿਤੰ ਕਰੰਮਣੋਂ ਅਭੱਛ ਭੱਛ ਜਾਹਿੰਗੇ॥ ਅਕੱਜ ਕੱਜਣੋ ਨਰੰ ਅਧਰਮ ਧਰਮ ਪਾਹਿੰਗੇ॥ [੧੪]ਸੁਧਰਮ ਧਰਮ ਧੋਹਿ ਹੈਂ ਧ੍ਰਿਤੰ ਧਰਾ ਧਰੇਸਣੰ ॥ ਅਧਰਮ ਧਰਮਣੋ ਧ੍ਰਿਤੰ ਕੁਕਰਮ ਕਰਮਣੋ ਕ੍ਰਿਤੰ ॥੨੭॥ [੧੫]ਕਿ ਉਲੰਘ ਧਰਮ ਕਰਮਣੋ; ਅਧਰਮ ਧਰਮ ਬਿਆਪ ਹੈਂ ॥ ਸੁ ਤਿਆਗ ਜੱਗਿ ਜਾਪਣੋ; ਅਜੋਗ ਜਾਪ ਜਾਪ ਹੈਂ ॥ [੧੬]ਸੁ ਧਰਮ ਕਰਮਣੰ ਭਯੋ ਅਧਰਮ ਕਰਮ ਨਿਰਭ੍ਰਮੰ॥ ਸੁ ਸਾਧ ਸੰਕ੍ਰਤੰ ਚਿਤੰ; ਅਸਾਧ ਨਿਰਭਯੰ ਡੁਲੰ ॥੨੮॥ [੧੭]ਅਧਰਮ ਕਰਮਣੋ ਕ੍ਰਿਤੰ; ਸੁ ਧਰਮ ਕਰਮਣੋ ਤਜੰ॥ ਪ੍ਰਹਰਖ ਬਰਖਣੰ ਧਨੰ ਨ ਕਰਖ ਸਰਬਤੋ ਨ੍ਰਿਪੰ ॥ [੧੮]ਅਕੱਜ ਕੱਜਣੋ ਕ੍ਰਿਤੰ ਨ੍ਰਿਲੱਜ ਸਰਬਤੇ ਫਿਰੰ ॥ ਅਨਰਥ ਬਰਤਿਤੰ ਭੂਅੰ; ਨ ਅਰਥ ਕੱਥਤੰ ਨਰੰ ॥੨੯॥

---

ਜਿੱਥੇ ਬਹੁਤੀ ਮਾਇਆ ਆ ਜਾਵੇ, ਹਉਮੈ ਹੰਕਾਰ ਦੇ ਭੂਤ ਵੀ ਉਥੇ ਆ ਡੇਰਾ ਲਾਂਉਂਦੇ ਹਨ ॥ ਦੋ ਭਿਅੰਕਰ ਜੰਗ ਹੋਇ ਅੰਤ ਹਿਟਲਰ ਦੇ ਕੈਸਰ ਤੇ ਜਰਮਨ ਦਾ ਬੇਕਾਟਾ ਹੋ ਗਿਆ ॥ ਹੁਣ ਦੁਨੀਆਂ ਅੰਦਰ ਦੋ ਹੋਰ ਬਡੇ ਸਾਇੰਸਦਾਨ ਦੇਸ ਉਠੇ ਹਨ ॥ ਇਕ ਦਾ ਨਾਂ ਰੂਸ ਦੂਜਾ ਅਮਰੀਕਾ ਹੈ ॥ ਅਮਰੀਕਾ ਤਾਂ ਚੰਦ੍ਮਾਂ ਤੱਕ ਵੀ ਜਾ ਪੁੱਜਾ ਹੈ, ਰੂਸ ਅਜੇ ਪਿਛੇ ਹੈ, ਪਰ ਐਟਮ ਅਰ ਹਾਈਡਰੋਜਨ ਬੰਬਾਂ ਦੀ ਸ਼ਕਤੀ ਲਭੱਣ ਤੇ ਸੰਸਾਰ ਦਾ ਪਲੋ-ਪਲੀ ਭੜਥਾ ਕਰ ਸਕਣ ਦੇ ਜੰਗੀ ਬਲ ਵਿਚ ਇਹਨਾਂ ਬਹੁਤ ਹਨੇਰ ਦੀ ਉਨਤੀ ਕਰ ਲਈ ਹੈ ॥ ਸ਼ਾਇਦ ਕਲਕੀ ਅਵਤਾਰ ਵਾਸਤੇ ਹੀ ਭੰਡਾਰੇ ਤਿਆਰ ਕਰ ਰਹੇ ਹਨ ॥

ਇਹ ਸੰਸਾਰਕ ਸਾਇੰਸਦਾਨ ਦੀ ਸੰਖੇਪ ਕਥਾ ਹੈ ॥ ਇਸੇ ਪਰਕਾਰ ਇਕ ਅਦ੍ਰਿਸਟ ਤੇ ਅਣਡਿਠਾ ਪ੍ਰਭੂ ਖੰਡ ਹੈ ਉਸ ਦੇ ਸਭ ਤੋਂ ਵਡੇ ਸਾਇੰਸਦਾਨ "ਧੰਨ ਗੁਰੂ ਨਾਨਕ ਤੇ ਦਸਵੇਂ ਸਰੂਪ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ" ਜੀ ਮਹਾਰਾਜ ਕਲਗੀਧਰ ਪਾਤਸ਼ਾਹ ਹਨ ॥ ਇਹਨਾਂ ਦਿੱਬਯ ਦ੍ਰਿਸਟੀ ਨਾਲ ਵਿਚਾਰਿਆ ਭਾਰਤ ਵਾਸੀਆਂ ਦੀਆਂ ਝੋਲੀਆਂ ਸੁੱਚੇ ਹੀਰੇ ਲਾਲਾਂ ਅਰ ਜਵਾਹਰਾਤ ਨਾਲ ਭਰ ਦੇਈਏ ॥ ਰੰਗ ਬਰੰਗੇ ਨਿਕੰਮੇ ਤੇ ਕੱਚੇ ਤੇ ਮਿਥਿਆ ਰੂਪ ਮਣਕਿਆਂ ਦਾ ਤਿਆਗ ਕਰਕੇ ਇਹਨਾਂ ਨੂੰ ਪ੍ਰਭੂ ਖੰਡ ਦੀਆਂ ਸੁਚੀਆਂ ਤੇ ਜੁਗੋ-ਜੁਗ ਕਾਇਮ ਰਹਿਣ ਵਾਲੀਆਂ ਸੁੱਚੀਆਂ ਸੁਗਾਂਤਾਂ ਬਖਸ਼ ਕੇ ਨਿਹਾਲ ਕਰ ਦੇਈਏ। ਸਤਿਗੁਰਾਂ ਸਾਡੀ ਉਂਗਲ ਫੜੀ ਤੇ ਵਾਹਿਗੁਰੂ ਦੇਸ਼ ਦੇ ਸੁਹਾਵਣੇ ਬਾਗ ਅੰਦਰ ਲਿਆ ਬਿਠਾਇਆ, ਪਰ ਬਾਲਕਾਂ ਅਰ ਅਗਿਆਨੀਆਂ ਦੇ ਨੇਤਰ ਜਾਹਰੀ ਚਮਕ-ਦਮਕ ਦੇ ਵਧੇਰੇ ਆਸ਼ਕ ਹੁੰਦੇ ਹਨ, ਇਸ ਕਾਰਨ ਸਤਿਗੁਰਾਂ ਦੀ ਬਖਸੀ ਦਾਤ ਤੋਂ ਅਸੀਂ ਫਿਰ-ਫਾਡੀ ਤੇ ਫਾਡੀ ਰਹਿੰਦੇ ਜਾ ਰਹੇ ਹਾਂ ॥

ਪ੍ਰਭੂ ਦੇਸ ਦੀਆ ਅਮੋਲਕ ਸੁਗਾਤਾਂ—

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਏਸ ਸੁਹਾਵਣੀ ਫੁਲਵਾੜੀ ਦੇ ਅਮੋਲਕ ਰਤਨਾ ਤੁਲ ਸੁਗਾਤਾਂ ਨਾਲ ਭਰਪੂਰ ਬ੍ਰਹਮ ਕਥਾ ਹੈ ॥ ਅਜ ਅਸੀਂ ਸਿਰਫ ਇਕ ਅੰਗੂਰੀ ਦਾਣੇ ਦਾ ਕਥਨ ਆਪ ਪ੍ਰਤੀ ਸੁਨਾਣਾ ਚਾਹੁੰਦੇ ਹਾਂ, ਪ੍ਰੇਮ ਕਾਂਬਾ ਜਾਂ ਝਰਨਾਟ ਹਲੋਰਾ ਹੈ ॥ ਅੰਗਰੇਜੀ ਵਿਚ ਇਸ ਨੂੰ "ਡੀਵਾਈਨ, ਵਾਈਵ

੧. ਜਿਥੇ ਕਿਥੇ ਧਰਮ, ਕਰਮ ਨੂੰ ਭੁਲਾਕੇ ਪਾਪ ਕਰਮ ਹੀ ਕਰਨਗੇ ਜਿਥੇ ਧਨ ਨਿਗਾਹ ਪੈ ਜਾਵੇ ਤਾਂ ਭਾਵੇਂ ਮਿਤ੍ਰ ਹੈ ਭਾਵੇਂ ਪੁਤਰ ਹੈ ਉਸ ਨੂੰ ਮਾਰ ਕੇ ਵੀ ਨਾ ਛੱਡਣਗੇ ।

੨. ਇਕ ਮਤ ਨੂੰ ਛੱਡਕੇ ਹਰ ਦਿਨ ਨਵੇਂ ਮਤ ਚੁਕਣਗੇ ਰੋਜ ਰੋਜ ਦਿਨੋ ਦਿਨ ਜੁਦਾ ਜੁਦਾ । ਜਦ ਕਿ ਇਕ ਪ੍ਰਭੂ ਦੇ ਸਿਮਰਨ ਤੋਂ ਬਿਨਾ ਕਲਿਜੁਗ ਦੇ ਵਿਚ ਸਾਰੇ ਭਰਮ ਹੀ ਹਨ ॥੨੧॥

੩. ਕੋਈ ਮਤ ਇਕ ਦਿਨ ਚਲੇਗਾ ਕੋਈ ਮਤ ਦੋ ਦਿਨ ਚਲਾ ਲਵੇਗਾ । ਜਿਸਦੇ ਹੱਥ ਰਾਜ ਸੱਤਾ ਆ ਗਈ ਉਹ ਕ੍ਰੋੜਾਂ ਰੁਪੈ ਇਕੱਠੇ ਕਰਕੇ ਤੀਜੇ ਦਿਨ ਖਤਮ ਹੋ ਜਾਣਗੇ ।

੪. ਫੇਰ ਹੋਰ ਹੋਰ ਹੋਰ ਤੋਂ ਹੋਰ ਉਚਾ ਹੋਣਾ ਚਾਹੁਣਗੇ ਭਾਵੇਂ ਚਾਰ ਦਿਨ ਹੀ ਚੱਲੇ । ਪਰ ਗੁਰੂ ਜੀ ਕਹਿੰਦੇ ਹਨ ਕਿ ਇਸ ਗੱਲ ਨੂੰ ਯਾਦ ਰਖੋ ਇਹ ਸਾਰੇ ਯਤਨ ਫੋਕੇ ਹਨ ਕੇਵਲ ਤੇ ਕੇਵਲ ਇਕ ਅਕਾਲ ਪੁਰਖ ਦੇ ਨਾਮ ਤੋਂ ਬਿਨਾਂ ॥੨੨॥

੫. ਇਸਤ੍ਰੀਆਂ ਪੁਰਸ਼ ਨਿਤ ਨਵੇਂ ਤੋਂ ਨਵੇਂ ਛੰਦ ਬੰਦੀ ਦੀ ਤੁਕਬੰਦੀ ਕਰਿਆ ਕਰਨਗੇ ਅਤੇ ਜੰਤ੍ਰ-ਮੰਤ੍ਰ-ਤੰਤ੍ਰ ਕਰਕੇ ਕਿਸੇ ਨੂੰ ਮਗਰ ਲਾਉਣ ਤੋਂ ਨਹੀਂ ਡਰਨਗੇ (ਭਾਵ ਦੂਜੇ ਦਾ ਬੁਰਾ ਕਰਨ ਤੋਂ ਨਹੀਂ ਝਕਣਗੇ ।

੬. ਧਰਮ ਦੇ ਛਤ੍ਰ ਨੂੰ ਲਾਹ ਕੇ ਛਤ੍ਰੀ ਲੋਕ ਸ਼ਰਮ ਹੀਣ ਹੋ ਕੇ ਜੁਧ ਤੋਂ ਭੱਜ ਜਾਣਗੇ ਅਤੇ ਸ਼ੂਦਰ ਤੇ ਵੈਸ ਜਿਥੇ ਕਿਥੇ ਸ਼ਸ਼ਤ੍ਰ ਲੈ ਕੇ ਜੁੱਧ ਵਿਚ ਗੱਜਣਗੇ ॥੨੩॥

੭. ਛਤ੍ਰੀ ਰਾਜੇ ਆਪਣੀ ਛਤਰਾਣੀ ਇਸਤ੍ਰੀ ਨੂੰ ਛੱਡਕੇ ਨੀਚ ਇਸਤ੍ਰੀ ਨਾਲ ਰਮਣਗੇ ਅਤੇ ਰਾਣੀਆਂ ਰਾਜ ਤੇ ਸਮਾਜ ਨੂੰ ਛੱਡ ਕੇ ਨੀਚਾਂ ਦੇ ਘਰ ਜਾਣਗੀਆਂ ।

੮. ਬ੍ਰਾਹਮਣ ਸੂਦ੍ਰ ਪੁੱਤ੍ਰੀ ਨਾਲ ਤੇ ਸੂਦ੍ਰ ਬ੍ਰਾਹਮਣ ਪੁੱਤ੍ਰੀ ਨਾਲ ਰਮਣਗੇ । ਬੇਸਵਾ ਇਸਤ੍ਰੀ ਭਾਵ ਕੁਚਲਨ ਇਸਤ੍ਰੀ ਨੂੰ ਵੇਖਕੇ ਰਿਸ਼ੀ ਮੁਨੀ ਵੀ ਆਪਣੀ ਧੀਰਜ ਛੱਡ ਦੇਣਗੇ ॥੨੪॥

੯. ਜਿਹੜਾ ਧਰਮ ਦਾ ਭਰਮ ਬਣਿਆ ਹੋਇਆ ਸੀ ਉਹ ਉਡ ਜਾਏਗਾ ਹਰ ਥਾਂ ਤੋਂ ਪੈਰ-ਪੈਰ ਪਰ ਪਾਪ ਹੋਣਗੇ ਅਤੇ ਗੁਰੂ ਆਪਣੇ ਹੀ ਸਿਖ ਦੀ ਇਸਤਰੀ ਨਾਲ ਰਮੇਗਾ ਅਤੇ ਗੁਰੂ ਦੀ ਇਸਤ੍ਰੀ ਨੂੰ ਸਿੱਖ ਸੋਭਣਗੇ ।

੧੦. ਗਿਆਨ ਅਰ ਅਗਿਆਨ ਨੂੰ ਗਿਆਨੀ ਬੈਠ ਕੇ ਨਹੀਂ ਵਿਚਾਰਨਗੇ ਅਤੇ ਝੂਠ ਬੋਲ ਕੇ ਧਨ ਕਮਾਉਣਗੇ, ਜੇ ਕੋਈ ਸੱਚ ਬੋਲੇ ਤਾਂ ਉਸਦਾ ਸਿਰ ਲਾਹ ਦੇਣਗੇ ॥੨੫॥

੧੧. ਬਿਰਧ ਨਿਰਾਜ ਕਹਾ ਤੁਮੋ ਛੰਦ ॥
ਜਿਹੜੇ ਨਾ ਕਰਨ ਵਾਲੇ ਕੰਮ ਹਨ ਉਹ ਤਾਂ ਹੋਣਗੇ ਜਿਹੜੇ ਅਨਿ ਨਾ ਰਹਿਣ ਵਾਲੇ ਕਰਮ ਹਨ ਉਹ ਹੀ ਹੋਣਗੇ । ਆਪਣੀ ਧਰਮ ਦੀ ਪਤਨੀ ਨੂੰ ਛੱਡਕੇ ਕੁਪਤਨੀਆਂ ਨਾਲ ਸੋਭਣਗੇ ।

੧੨. ਪਵਿਤ੍ਰ ਚਿਤ ਦੇ ਚਿਤ੍ਰ (ਵਿਚਾਰ) ਫੁਰਨ ਦੀ ਥਾਂ ਹੋਰ ਹੀ ਬਚਿਤ੍ਰ ਕਿਸਮ ਦੇ ਵਿਚਾਰ ਪਿਆਰੇ ਲੱਗਣਗੇ । ਜਿਹੜੀ ਭਾਵਨਾਵਾਂ ਦੁਸ਼ਮਣ ਰੂਪ ਹੋਣ ਉਹ ਹੀ ਪਿਆਰੀਆਂ ਸੋਭਣਗੀਆਂ ਜੋ ਧੋਖਾ ਦੇਣਗੇ ॥੨੬॥

੧੩. ਕਲਿਜੁਗੀ ਕ੍ਰਿਤ ਕਰਮ ਕਮਾਣਗੇ ਨਾ ਖਾਣ ਵਾਲੇ ਪਦਾਰਥ ਖਾ ਜਾਣਗੇ । ਨਾ ਪਹਿਨਣ ਵਾਲੇ ਬਸਤਰ ਨਰ ਪਹਿਨਣਗੇ ਤੇ ਅਧਰਮ ਨੂੰ ਧਰਮ ਕਰਕੇ ਮੰਨਣਗੇ ਸੋ ਐਸੇ ਅਧਰਮੀ ਹੋਣਗੇ ।

੧੪. ਪਵਿਤ੍ਰ ਧਰਮ ਦੇ ਧੋਖੇ ਵਿਚ ਅਪਵਿਤ੍ਰ ਧਰਮ ਕਮਾਉਣਗੇ। ਜੋ ਚੰਗੇ ਧਰਮ ਨਾਲ ਧੋਖਾ ਹੈ ਉਸ ਫੋਕੇ ਧਰਮ ਨੂੰ ਧਾਰਨਗੇ।

੧੫. ਜਿਸ ਕਰਕੇ ਕੁਧਰਮ ਹੀ ਪ੍ਰਮਾਣ ਰੂਪ ਵਿਚ ਵਧ ਜਾਇਗਾ ਅਤੇ ਕੁਕਰਮ ਨੂੰ ਹੀ ਕਰਮ ਰੂਪ ਕਿਰਤ ਮੰਨਣਗੇ ॥੨੭॥

੧੬. ਕਿ ਧਰਮ ਦੇ ਕੰਮਾਂ ਦੀ ਉਲੰਘਣਾਂ ਕਰਕੇ, ਅਧਰਮ ਹੀ ਧਰਮ ਸਮਝਣਗੇ । ਸੋ ਜਗਤ ਦੇ ਵਿਚ ਜਾਪ ਨੂੰ ਤਯਾਗ ਕੇ ਨਾ ਜਪਣ ਵਾਲੇ ਅਯੋਗ ਜਾਪ ਜਪਣਗੇ ।

੧੭. ਜਿਸ ਕਰਕੇ ਧਰਮ ਤਾਂ ਕਮ ਹੋ ਜਾਇਗਾ ਤੇ ਕੁਧਰਮ ਕਰਮ ਨੂੰ ਨਿਭ੍ਰਮ ਕਰਕੇ ਮੰਨਣਗੇ । ਜਿਸ ਕਰਕੇ ਸਾਧੂ ਸੰਤ ਨੇਕ ਬੰਦੇ ਸੁੰਗੜੇ ਦਿਲ ਤੇ ਭੈ ਭੀਤ ਡਰਦੇ ਫਿਰਨਗੇ ਅਤੇ ਪਾਪੀ ਨਿਰਭੈ ਹੋ ਕੇ ਫਿਰਨਗੇ ॥੨੮॥

੧੮. ਅਤੇ ਪਾਪ ਕਰਮ ਦੇ ਕੰਮ ਕਰਕੇ ਧਰਮ ਕੰਮ ਤਿਆਗ ਦੇਣਗੇ। ਰਾਜ ਦੇ ਕਰਮਚਾਰੀ ਆਪਣੀ ਖੁਸ਼ੀ ਪੂਰੀ ਕਰਨ ਲਈ ਧੰਨ ਦੀ ਬ੍ਰਖਾ ਕਰ ਦੇਣਗੇ ਪ੍ਰਜਾ ਤੋਂ ਖੋਹ ਖਿਚ ਲੈਣਗੇ।

੧੯. ਨਾ ਲੁਕਾਣ ਵਾਲੀਆ ਕਰਤੂਤਾਂ ਲੁਕਾ ਕੇ ਬਿਸਰਮ ਹੋ ਕੇ ਸਾਰੇ ਘੁੰਮਣਗੇ । ਇਸ ਧਰਤੀ ਤੇ ਬੇ ਅਰਥ ਵਰਤਾਰਾ ਵਰਤਕੇ ਉਸ ਨੂੰ ਹੀ ਅਰਥ ਕਹਿਣਗੇ ਉਸ ਵੇਲੇ ਦੇ ਮਨੁੱਖ ॥੨੯॥

---

ਬਰੇਸ਼ਨ ਕਹਿੰਦੇ ਹਨ ॥ ਜਾਣਦੇ ਹੋ ਇਹ ਕੀ ਹੁੰਦਾ ਹੈ ? ਇਹ ਬਹੁਤ ਕੁਝ ਹੁੰਦਾ ਹੈ, ਪਰ ਸੰਖੇਪ ਸ਼ਬਦਾਂ ਵਿਚ ਇਹ ਕਮਾਲ ਦਾ ਜਾਦੂ ਤੇ ਮੁਰਦਾ ਲਾਸ਼ਾ ਅੰਦਰ ਨਵੀਂ ਜੀਵਨ ਕਣੀ ਸਿਮਚ ਕੇ ਉਹਨਾਂ ਨੂੰ ਭਬਕਾਂ ਤੇ ਲਲਕਾਰੇ ਮਾਰਨ ਵਾਲਾ 'ਸਿੰਘ-ਸ਼ੇਰ' ਬਣਾ ਦਿੰਦਾ ਹੈ ॥ ਇਸ ਦੀ ਉਤਪਤੀ ਦਾ ਸੋਮਾ ਅਰਸ਼ੋ, ਬ੍ਰਹਮ ਖੰਡ ਤੋਂ ਉਤਰੀ ਗੜ-ਗੜ ਕਰਦੀ ਵਹਿੰਦੀ ਨਿਰਮਲ ਗੰਗਾ ਰੂਪ ਗੁਰਬਾਣੀ ਹੈ ॥

ਏਸ ਗੁਝ ਤੇ ਗੁਪਤ ਰਮਜ਼ ਦਾ ਪੂਰਨ ਗਿਆਨ ਧੰਨ ਗੁਰੂ ਨਾਨਕ ਕਲਗੀਧਰ ਪਾਤਸ਼ਾਹ ਸੰਸਾਰ ਦੇ ਸੱਚੇ ਤੇ ਸ਼ਰੋਮਣੀ ਸਾਇੰਸਦਾਨ ਨੂੰ ਹੀ ਸੀ ॥ ਭਾਰਤ ਵਰਸ਼ ਦੀ ਲਾਸ਼ ਦੇ ਆਲੇ ਦਵਾਲੇ ਕਈ ਨਕਲੀ ਹਕੀਮ, ਵੈਦ, ਜੜੀਆਂ ਬੂਟੀਆਂ ਦੇ ਦੁਛਾਂਦੇ ਤੇ ਗਲੋ-ਮੁਲੱਠੀ ਦੀ ਭੁਕੀ ਦੀਆਂ ਪੁੜੀਆਂ ਲਈ ਬੈਠੇ ਸਨ, ਅਤੇ ਜੰਤ੍ਰ-ਮੰਤ੍ਰ, ਤੰਤ੍ਰਾਂ ਤੇ ਫੂਕਾਂ ਮਾਰਦੇ ਸਨ, ਬੜੇ ਟਿੱਲ ਲਾਇ ਪਰ ਮੁਰਦਾ ਹਿਲਣੇ ਵਿਚ ਨਾਂ ਆਇਆ ॥ ਅੰਤ ਗੁਰਬਾਣੀ ਦੀ ਅੰਮ੍ਰਿਤ-ਫੁਹਾਰ ਨਾਲ ਭਰਿਆ ਇਕੋ ਪ੍ਰਭੂ ਪ੍ਰੇਮ ਦਾ ਕਾਂਬਾ ਰੂਪ ਛੱਟਾ ਜਦ ਕਲਗੀਧਰ ਪਿਤਾ ਨੇ ਇਸਦੇ ਨੇਤਰਾਂ ਤੇ ਮਾਰਿਆ ਤੇ ਫੁਰਮਾਇਆ-ਗੱਜ ਗੂੰਜ ਤੇ ਮਾਰ ਲਲਕਾਰਾ ਦਸ ਤੂੰ ਕੌਣ ਹੈ=ਵਾਹਿਗੁਰੂ ਜੀ ਦਾ ਖਾਲਸਾ ਹਾਂ ॥ ਅਰਥਾਤ ਹੋਰ ਚੋਰਾਸੀ ਦਾ ਗੁਲਾਮ ਨਹੀਂ ਸਗੋਂ ਵਾਹਿਗੁਰੂ ਅਕਾਲੀ ਜੋਤਿ ਦੀ ਦਮਕਦੀ ਕਿਰਨ ਹਾਂ ਤੇ ਸਾਰੇ ਸੰਸਾਰ ਵਿਚ ਫਤਹਿ ਕੇਵਲ ਵਾਹਿਗੁਰੂ ਦੀ ਹੈ ਤੇ ਹੋਵੇਗੀ=ਤੂੰ ਉਸਦੇ ਚਰਨਾਂ ਦਾ ਸ਼ੇਰ ਭੁਜੰਗੀ ਹੈ ਫਿਰ ਦਬੜੂ-ਘੁਸੜੂ ਦਾ ਭੈ ਕਾਹਦਾ ॥ ਪਰ ਇਹ ਅਜੰਕਸਨ, ਇਹਨਾਂ ਨਿੰਰਕਾਰੀ ਬਹੁਤੇ ਬੜੇ ਪ੍ਰਚਾਰਕਾਂ ਨੂੰ ਸੂਤ ਨਹੀ ਆਉਂਦਾ, ਸ਼ੁਦਾਈ ਸਭ ਤੋਂ ਵੱਧ ਹਨ ॥ ਲਉ ਇਕ ਹੋਰ ਵੇਖੋ ਬਿਜਲੀ ਰੌਦਾ ਕਹਿਰਾਂ ਦਾ ਆਤਮਕ ਬਲਦਾ ਪਹਾੜ ਹਿਲਾਊ ਝਰਨਾਟ ਵਲਵਲੇ ਦਾ ਪ੍ਰਕਾਸ਼ ਬਖਸ਼ ਹੁਕਮ ਜੋ ਕੀਤਾ- ਉਸਨੂੰ ਪੜੋ ਤੇ ਗੱਜੋ:—

ਨਮਸਤ੍ਵੰ ਅਕਾਲੇ ॥ ਨਮਸਤ੍ਵੰ ਕ੍ਰਿਪਾਲੇ ॥ ਨਮਸਤੰ ਅਰੂਪੇ ॥ ਨਮਸਤੰ ਅਨੂਪੇ ॥ ਨਮਸਤੰ ਸੁ ਏਕੈ ॥ ਨਮਸਤੰ ਅਨੇਕੈ ॥ ਨਮੋਂ ਸਰਬ ਖਾਪੇ ॥ ਨਮੋ ਸਰਬ ਥਾਪੇ ॥ ਨਮੋ ਸਰਬ ਕਾਲੇ ॥ ਨਮੋ ਸਰਬ ਪਾਲੇ ॥ ਨਮੋ ਚੰਦ੍ਰ ਚੰਦ੍ਰੇ ॥ ਨਮੋ ਭਾਨ ਭਾਨੇ ॥ ਸ੍ਰੀ ਜਾਪ ਸਾਹਿਬ ਇਤਿਹਾਸ ਵਿਚ ਲਿਖਿਆ ਹੈ ਕਿ ਇਕ-ਇਕ ਕਾਂਸੀ ਬਨਾਰਸ ਆਦਿ ਤੋਂ ਸੰਗਤਾਂ ਸ੍ਰੀ ਅਨੰਦਪੁਰ ਸਾਹਿਬ ਦਰਸ਼ਨ ਨੂੰ ਆਈਆਂ ॥ ਉਹਨਾਂ ਹਥ ਜੋੜ ਦਰਦ ਭਰੇ ਲਹਿਜੇ ਵਿਚ ਸਿਕਾਇਤ ਕੀਤੀ 'ਹੇ ਸਤਿਗੁਰੋ ਰਾਹ ਵਿਚ ਦੁਸ਼ਟਾਂ, ਜਾਲਮਾ, ਤੁਰਕਾਂ ਸਾਨੂੰ ਬੜੇ ਦੁਖ ਦਿਤੇ ਸਾਡਾ ਕਾਫੀ ਮਾਲ ਮਤਾ ਖੋਹ ਲਿਆ, ਬੜੀ ਕਠਨਾਈ ਨਾਲ ਆਪਦੇ ਦਰਸਨਾ ਤੱਕ ਪੁੱਜੇ ਹਾਂ ॥ ਤਦ ਸਾਹਿਬ ਕਲਗੀਧਰ ਪਾਤਸਾਹ ਨੇ ਸਭ ਪ੍ਰੇਮੀਆਂ ਨੂੰ ਹੁਕਮ ਦਿੱਤਾ, ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਸਸਤ੍ਰਧਾਰੀ ਬਣੋ ਸ੍ਵੈ ਰੱਖਿਆ ਲਈ ਗਾਤਰੇ ਸ੍ਰੀ ਸਾਹਿਬ ਰੱਖੋ ਨਾਮ ਬਾਣੀ ਦੇ ਸ਼ਕਤੀ ਭਰਪੂਰ ਸਰੋਵਰ ਅੰਦਰ ਚੁੱਭੇ ਲਾਇਆ ਕਰੋ, ਕੋਈ ਜਾਲਮ ਦੁਸ਼ਟ ਆਪ ਉਤੇ ਅਤਿਆਚਾਰ ਨਹੀ ਕਰ ਸਕੇਗਾ ਹੇ ਖਾਲਸਾ ਸੁਣੋ ॥ ਸਸਤ੍ਰਨ ਕੇ ਅਧੀਨ ਹੈ ਰਾਜ ॥ ਜੋ ਨ ਧਰਹਿ ਤਿਸ ਬਿਗਰਹਿ ਕਾਜ ॥ ਯਾਤੇ ਸਰਬ ਖਾਲਸਾ ਸੁਨੀਅਹਿ ॥ ਅਯੁਧ[1] ਸਰਬੇ ਉਤਮ ਗੁਨੀਅਹਿ ॥ ਜਬ ਹਮਾਰੇ ਦਰਸ਼ਨ ਕੋ ਆਵਹੁ ॥ ਬਨ ਸੁਚੇਤ ਤਨ ਸਸਤ੍ਰ ਸਜਾਵਹੁ ॥ ਬ੍ਰਹਮ ਚਰਯ[2] ਤੇ ਮੁਖ ਨ ਸੁਰੇ ॥ ਬ੍ਰਹਮ ਚਰਯ ਤੇ ਰਿਪ[3] ਨ ਅਰੈ ॥ ਬ੍ਰਹਮ ਚਰਯ ਤੇ ਤੇਜ ਸਵਾਯਾ ॥ ਬ੍ਰਹਮ ਚਰਯ ਤੇ ਸਭ ਕਿਛ ਪਾਇਆ ॥ (ਸੂਰਜ ਪ੍ਰਕਾਸ) ਤਦ ਸ੍ਰੀ ਕਲਗੀਧਰ ਪਿਤਾ ਜੋਹ ਜਲਾਲ ਵਿਚ ਆਏ ਅਰ ਖੰਡਾ ਧੂਹਕੇ ਆਪ ਨੇ ਖੜਗ ਸਤੋਤ੍ਰ ਨਾਮ ਦੀ ਗੁਰਬਾਣੀ ਉਚਾਰਨ ਕਰਦਿਆਂ ਫੁਰਮਾਇਆ:—

ਨਮੋ ਸ੍ਰੀ ਭਗੌਤੀ ਬਚੈਲੀ ਸਰੋਹੀ ॥ ਕਰੈ ਏਕ ਤੇ ਦ੍ਵੈ ਸੁਭਟ ਸੋਹੀ ॥ ਨਮੋ ਲੋਹਕੀ ਪੁਤ੍ਰਕਾ ਝਲਹਲੰਤੀ ॥
ਨਮੋ ਜੀਭ ਜ੍ਵਾਲਾਮੁਖੀ ਜਯੋਂ ਬਲੰਤੀ ॥ ਨਮੋ ਤੇਗ ਤਲਵਾਰ ਸ੍ਰੀ ਖਗ ਖੰਡਾ ॥ ਮਹਾਂ ਰੁਦ੍ਰ ਰੂਪਾ ਵਿਰੂਪਾ ਪ੍ਰਚੰਡਾ ॥ ਮਹਾਂ ਤੇਜ ਖੰਡਾ ਦੁਖੰਡਾ ਦੁਧਾਰਾ॥ ਸਬੈ ਸਤ੍ਰ ਬਨ ਕੋ ਮਹਾ ਭੀਮ ਆਰਾ ॥
ਤੁਮੈ ਪੂਜ ਹੈ ਬੀਰ ਬਾਨੇਤ ਛੱਤ੍ਰੀ ॥ ਮਹਾਂ ਖੜਗਧਾਰੀ ਮਹਾ ਤੇਜ ਅੱਤ੍ਰੀ ॥ ਸਦਾ ਜੈ ਸਦਾ ਜੈ ਸਦਾ ਜੈ ਭਗੌਤੀ ॥ ਜੈ ਤੇਗੰ ਸ੍ਰੀ ਜੈ ਤੇਗੰ ॥
ਕੀ ਆਪ ਇਸ ਬਿਜਲ-ਪ੍ਰਕਾਸ਼ ਹੁਲਾਰੇ ਜਾਂ ਵਲਵਲੇ ਦੀ ਕਰਾਮਾਤ ਤੋਂ ਜਾਣੂ ਹੋ ॥ ਮੌਜੂਦਾ ਜੁਗ ਦੇ ਅਮਰੀਕਨ ਸਾਇੰਸਦਾਨ ਨੇ ਇਕੱਠਿਆਂ ਹੋ ਥੋੜਾ ਸਮਾ ਹੋਇਆ ਨਿਊਯਾਰਕ ਸ਼ਹਿਰ ਵਿਚ ਇਸ ਵਲਵਲੇ ਦੀ ਕਰਾਮਾਤ ਅਰ ਸ਼ਕਤੀ ਵੇਖਣ ਲਈ ਇਕ ਬਹੁਤ ਹੀ ਪੱਕੀ ਲੋਹੇ ਦੀ ਮੋਟੀ ਕੰਧ ਵਾਲਾ

[1]ਤਰ ਨਰਾਜ ਛੰਦ ॥ ਬਰਨ ਹੈ ਅਬਰਨ ਕੋ ॥ ਛਾਡਿ ਹਰਿ ਸਰਨ ਕੋ ॥੩੦॥
[2]ਛਾਡ ਸਭ ਸਾਜ ਕੋ ॥ ਲਾਗ ਹੈ ਅਕਾਜ ਕੋ ॥੩੧॥ ਤਯਾਗ ਹੈ ਨਾਮ ਕੋ ॥
ਲਾਗ ਹੈ ਕਾਮ ਕੋ ॥੩੨॥ [4]ਲਾਜ ਕੌ ਛੋਰ ਹੈ ॥ ਦਾਨ ਮੁਖ ਮੋਰ ਹੈ ॥੩੩॥
[5]ਚਰਨ ਨਹੀ ਧਿਆਇ ਹੈ ॥ ਦੁਸਟ ਗਤਿ ਪਾਇ ਹੈ ॥੩੪॥ [6]ਨਰਕ ਕਹਿ ਜਾਹਿਗੇ ॥
ਅੰਤ ਪਛੁਤਾਹਿਗੇ ॥੩੫॥ ਧਰਮ ਕਹਿ ਖੋਹਿਗੇ ॥ ਪਾਪ ਕਰ ਰੋਹਿਗੇ ॥੩੬॥
[7]ਨਰਕ ਪੁਨ ਬਾਸ ਹੈ ॥ ਤ੍ਰਾਸ ਜਮ ਤ੍ਰਾਸ ਹੈ ॥੩੭॥ [8]ਕੁਮਾਰ ਲਲਤ ਛੰਦ ॥
[9]ਅਧਰਮ ਕਰਮ ਕੈਹੈ ॥ ਨ ਭੂਲ ਨਾਮ ਲੈਹੈ ॥ [10]ਕਿਸੂ ਨ ਦਾਨ ਦੇਹਗੇ ॥
ਸੁ ਸਾਧ ਲੂਟ ਲੇਹਗੇ ॥੩੮॥ [11]ਨ ਦੇਹ ਫੇਰ ਲੈਕੈ ॥ ਨ ਦੇਹ ਦਾਨ ਕੈਕੈ ॥
[12]ਹਰ ਨਾਮ ਕੌ ਨ ਲੈਹੈ ॥ ਬਸੇਖ ਨਰਕ ਜੈਹੈ ॥੩੯॥ [13]ਨ ਧਰਮ ਠਾਢ ਰਹਿ
ਹੈ ॥ ਕਰੈ ਨ ਜਉਨ ਕਹਿ ਹੈ ॥ [14]ਨ ਪ੍ਰੀਤ ਮਾਤ ਸੰਗਾ ॥ ਅਧੀਨ ਅਰਧੰਗਾ ॥੪੦॥
[15]ਅਭੱਛ ਭੱਛ ਭੱਛੈ ॥ ਅਕੱਛ ਕਾਛ ਕੱਛੈ ॥ [16]ਅਭਾਖ ਬੈਣ ਭਾਖੈਂ ॥ ਕਿਸੂ
ਨ ਕਾਣ ਰਾਖੈਂ ॥੪੧॥ [17]ਅਧਰਮ ਕਰਮ ਕਰਿ ਹੈ ॥ ਨ ਤਾਤ ਮਾਤ ਡਰਿ ਹੈ ॥
[18]ਕੁਮੰਤ੍ਰ ਮੰਤ੍ਰ ਕੈਹੈ ॥ ਸੁਮੰਤ੍ਰ ਕੌ ਨ ਲੈਹੈ ॥੪੨॥ [19]ਅਧਰਮ ਕਰਮ ਕੈਹੈ ॥
ਸੁਭਰਮ ਧਰਮ ਖੁਐ ਹੈ ॥ [20]ਸੁ ਕਾਲ ਫਾਂਸ ਫਸ ਹੈ ॥ ਨਿਦਾਨ ਨਰਕ ਬਸਿ
ਹੈ ॥੪੩॥ [21]ਕੁਕਰਮ ਕਰਮ ਲਾਗੇ ॥ ਸੁਧਰਮ ਛਾਡ ਭਾਗੇ ॥ [22]ਕਮਾਤ ਨਿਤ
ਪਾਪੰ ॥ ਬਿਸਾਰ ਸਰਬ ਜਾਪੰ ॥੪੪॥ [23]ਸੁ ਮੱਦ ਮੋਹ ਮੱਤੇ ॥ ਸੁ ਕਰਮ ਕੇ ਕੁਪੱਤੇ ॥
[24]ਸੁ ਕਾਮ ਕ੍ਰੋਧ ਰਾਚੇ ॥ ਉਤਾਰ ਲਾਜ ਨਾਚੇ ॥੪੫॥ [25]ਨਗ ਸਰੂਪੀ ਛੰਦ ॥
[26]ਨ ਧਰਮ ਕਰਮ ਕੌ ਕਰੈਂ ॥ ਬ੍ਰਿਥਾ ਕਥਾ ਸੁਨੇ ਰਰੈਂ ॥ [27]ਕੁਕਰਮ ਕਰਮ ਸੋ
ਫਸੈ ॥ ਸਤਿ ਛਾਡ ਧਰਮਵਾ ਨਸੈ ॥੪੬॥ [28]ਪੁਰਾਣ ਕਾਬਿ ਨਾ ਪੜੈਂ ॥ ਕੁਰਾਨ
ਲੈ ਨ ਤੇ ਰੜੈਂ ॥ [29]ਅਧਰਮ ਕਰਮ ਕੋ ਕਰੈਂ ॥ ਸੁ ਧਰਮ ਜਾਸ ਤੇ ਡਰੈਂ ॥੪੭॥
[30]ਧਰਾਕਿ ਵਰਣਤਾ ਭਈ ॥ ਸੁ ਭਰਮ ਧਰਮ ਕੀ ਗਈ ॥ [31]ਗ੍ਰਿਹੰ ਗ੍ਰਿਹੰ ਨਮੰ
ਮਤੰ ॥ ਚਲੇ ਭੂਅੰ ਜਥਾ ਤਥੰ ॥੪੮॥ [32]ਗ੍ਰਿਹੰ ਗ੍ਰਿਹੰ ਨਏ ਮਤੰ ॥ ਭਈ ਧਰੰ
ਨਈ ਗਤੰ ॥ [33]ਅਧਰਮ ਰਾਜਤਾ ਲਈ ॥ ਨਿਕਾਰ ਧਰਮ ਦੇਸ ਦੀ ॥੪੯॥
[34]ਪ੍ਰਬੋਧ ਏਕ ਨਾ ਲਗੈ ॥ ਸੁਧਰਮ ਅਧਰਮ ਤੇ ਭਗੈ ॥ [35]ਕੁਕਰਮ ਪ੍ਰਚੁਰਯੰ
ਜਗੰ ॥ ਸੁਕਰਮ ਪੰਖ ਕੈ ਭਗੰ ॥੫੦॥ [36]ਪ੍ਰਪੰਚ ਪੰਚ ਹੁਇ ਗਡਾ ॥ ਅਪ੍ਰਪੰਚ
ਪੰਖ ਕੈ ਉਡਾ ॥ ਕੁਕਰਮ ਬਿਚਰਤੰ ਜਗੰ ॥ ਸੁਕਰਮ ਸੁਭ੍ਰਮੰ ਭਗੰ ॥੫੧॥

---

☛ ਚੌਖਟਾ ਤਿਆਰ ਕਰਵਾਇਆ: ਭੋਇ ਵਿਚ ਡੂੰਗਾ ਟੋਇਆ ਪੁਟਿਆ ਆਲੇ ਦੁਆਲੇ ਸੀਮੈਂਟ ਦੀਆ ਮੋਟੀਆਂ ਪੱਕੀਆਂ ਕੰਧਾਂ ਬਣਾ ਉਸ ਵਿਚ ਉਹ ਲੋਹੇ ਦਾ ਪੱਕਾ ਚੋਖਟਾ ਰਖਿਆ ॥ ਉਸ ਅੰਦਰ ਇਕ ਵਧੀਆ ਰੇਡੀਓ ਸੈਟ ਟਿਕਾਇਆ, ਫਿਰ ਹਰ ਤਰ੍ਹਾਂ ਆਲਿਓ-ਦੁਆਲਿਓ ਪੱਕੇ ਸੀਮੈਂਟ ਨਾਲ ਉਹ ਉਹ ਚੌਖਟਾ ਬੰਦ ਕਰ ਦਿਤਾ ॥ ਤਾਂ ਜੋ ਉਸ ਅੰਦਰ ਹਵਾ ਦੀ ਇਕ ਕਣੀ ਵੀ ਨਾ ਜਾ ਸਕੇ ॥ ਹਜਾਰਾਂ ਇਸਤ੍ਰੀਆਂ-ਮਰਦਾਂ ਦੀ ਹਾਜਰੀ ਵਿਚ ਤਜਰਬਾ ਕੀਤਾ ਗਿਆ ਤੇ ਉਸ ਭੋਇ ਅੰਦਰ ਕਰੜੇ ਫੁਲਾਦੀ ਸੰਦੂਕ ਅੰਦਰ ਪਏ ਰੇਡੀਓ ਸੈਟ ਨੇ ਸਭ ਗੱਲਾਂ ਦਾ ਬਾਹਰ ਬੈਠੇ ਲੋਕਾਂ ਨੂੰ ਉੱਤਰ-ਪ੍ਰਸ਼ਨ ਪੂਰਾ-ਪੂਰਾ ਦਿਤਾ ਤੇ ਹਾਜ਼ਰੀਨ ਇਹ ਵੇਖਕੇ ਚਕ੍ਰਿਤ ਰਹਿ ਗਏ ਕਿ ਇਕ ਅਦ੍ਰਿਸ਼ਟ ਵਲਵਲਾ ਸੀਮਿੰਟ ਫੁਲਾਦੀ ਸੰਦੂਕਾਂ ਨੂੰ ਵੀ ਚੀਰਕੇ ਬੜੀ ਆਸਾਨੀ ਨਾਲ ਆਪਣੀ ਸ਼ਕਤੀ ਦਾ ਬਲ ਪ੍ਰਗਟ ਕਰਨ ਦੇ ਸਮਰੱਥ ਹੈ ॥ ਇਸੇ ਪ੍ਰਕਾਰ ਚਟਾਨਾ ਅੰਦਰ ਵੀ ਤਜਰਬੇ ਕਰ-ਕਰ ਸਾਇੰਸ ਦਾਨਾ ਇਹ ਸਿੱਧ ਕਰ ਲਿਆ ਕਿ ਇਕ ਝਰਨਾਟ ਕਾਂਬਾ ਸਭ ਥਾਂ ਇੰਜ ਹੀ ਅਪੜ ਜਾਂਦਾ ਹੈ ਜਿਵੇਂ ਅਸੀਂ ਤੁਸੀਂ ਮੂੰਹ ਸਾਹਮਣੇ ਇਕ ਦੂਜੇ ਨਾਲ ਗੱਲਾਂ ਬਾਤਾਂ ਕਰ ਰਹੇ ਹੁੰਦੇ ਹਾਂ॥ ਇਸ ਤੋਂ ਸਿੱਧ ਹੋਇਆ ਕਿ ਜਦ ਸੰਸਾਰਕ ਵਲਵਲੇ ਇਨੇ ਜਬਰਜੰਗ ਹੁੰਦੇ ਹਨ ਤਾਂ ਪ੍ਰਭੂ ਦੇਸ਼ ਤੋਂ ਉਤਰਿਆ ਨਿਰੰਕਾਰੀ ਕਾਂਬਾ ਕਿੰਨੇ ਕੁ ਬਲ ਅਰ ਸਕਤੀ ਦਾ ਮੰਬਾ ਹੋਵੇਗਾ॥ ਅੰਮ੍ਰਿਤ ਦੀ ਦਾਤ ਦਵਾਰਾ ਸਾਹਿਬ-ਕਲੰਗੀਧਰ ਪਿਤਾ ਨੇ ਇਸੇ ਅਕਾਲ ਸ਼ਕਤੀ ਭਰਪੂਰ ਵਲਵਲੇ ਨੂੰ ਗੁਰ ਸਿੱਖਾਂ ਦੀ ਆਤਮਾ ਅੰਦਰ ਭਰਿਆ ਤੇ ਅਕਾਲ ਤੂਹੀ; ਅਕਾਲ ਤੂਹੀ; ਗਜਾਂਦੇ ਜਦ ਭਾਈ ਸਾਹਿਬ ਭਾਈ ਬਚਿਤ੍ਰ ਸਿੰਘ ਜੀ ਨੇ ਸਰਾਬ ਮਸਤੇ ਹਾਥੀ ਦੇ ਲੋਹ ਜੜਤ ਮੱਥੇ ਤੇ ਨੇਜਾ ਖੋਭਿਆ ਤਾਂ ਲਹੂ ਦੇ ਪਰਨਾਲੇ ਵਹਿ ਤੁਰੇ ਹਾਥੀ ਚੀਕਦਾ-ਚੀਕਦਾ ਤੁਰਕੀ ਤੇ ਪਹਾੜੀ ਫੌਜਾਂ ਨੂੰ ਚੀਰਦਾ-ਚੀਰਦਾ ਪੈਰਾਂ ਹੇਠ ਮਿੱਧਦਾ ਨੱਸ ਤੁਰਿਆ॥ ਇਸੇ ਵਲਵੱਲੇ ਦੇ ਰੰਗ ਵਿਚ ਸੰਤ ਕ੍ਰਿਪਾਲ ਦਾਸ ਨੇ ਇਕੋ ਸਲੋਤਰੇ ਨਾਲ ਪਠਾਣੀ ਜਰਨੈਲ ਪਠਾਣਾ ਦੇ ਸ੍ਰੋਮਣੀ ਬਲਵਾਨ ਆਗੂ ਹਯਾਤ ਖਾਨ ਦਾ ਸਿਰ ਭੰਨ ਸੁਟਿਆ ਤੇ ਉਸ ਵਿਚੋਂ ਮਿੱਝ ਮਾਸ ਇਉਂ ਖਿਲਰਿਆ ਮਾਨੋ ਸ੍ਰੀ ਕ੍ਰਿਸ਼ਨ ਬਾਲਕ ਨੇ ਮੱਖਣ ਦੀ ਭਰੀ ਚਾਟੀ ਤੋੜ ਸੁਟੀ ਹੈ ॥ ਅਤੇ ਅਕਾਲ ਤੂਹੀਂ ਹੈ ਤੂਹੀਂ ਹੈ ॥ ਦੇ ਲਲਕਾਰੇ ਨਾਲ ਮੁਠੀ ਭਰ ਸਿੰਘ ਜੰਗਲ ਬੇਲਿਆਂ ਵਿਚ ਗੱਜਦੇ ਫਿਰਦੇ ਤੇ ਦਸ ਗੁਣਾ ਜਾਲਮ ਤੁਰਕੀ ਰਾਜ ਦੀਆਂ ਫੌਜਾਂ ਨੂੰ ਝਟਕਾਂਦੇ ਔਹ ਗਏ ਅਹੁ ਗਏ ਹੋ ਜਾਂਦੇ ਸਨ ॥
ਸ੍ਰੀ ਬਾਬਾ ਦੀਪ ਸਿੰਘ ਜੀ ਦੇ ਇਸੇ ਲਲਕਾਰੇ ਨੇ ੩੫ ਹਜ਼ਾਰ ਪਠਾਣੀ ਬਾਘੜ ਬਿਲਿਆਂ ਦੇ ਸੱਥਰਾਂ ਦੇ ਸੱਥਰ ਵਿਛਾ ਉਹਨਾਂ ਨੂੰ ਸ੍ਰੀ ਅੰਮ੍ਰਿਤਸਰ ਦੀ ☛

੧. ਤ੍ਵਪ੍ਰਸਾਦਿ ॥ ਤਰਨਰਾਜ ਛੰਦ ॥ ਜੋ ਪ੍ਰਭੂ ਵਰਨਿਆਂ ਨਹੀਂ ਜਾਂਦਾ ਵਨਣ ਤਾਂ ਉਸ ਦਾ ਕਰਦੇ ਹਨ ਪਰ ਆਪ ਉਸ ਦੀ ਸ਼ਰਣ ਨਹੀਂ ਕਬੂਲਦੇ ॥੩੦॥

੨. ਚੰਗੀਆ ਸਾਜਣ (ਕਾਢਾਂ) ਛੱਡਕੇ ਨਿਕੰਮੇ ਕੰਮ ਕਰਨਗੇ ॥੩੧॥

੩. ਪ੍ਰਮ ਪਿਤਾ ਦਾ ਨਾਮ ਤਿਆਗ ਕੇ । ਦੁਨੀਆਂ ਦੇ ਧੰਦਿਆਂ ਵਿਚ ਲਗ ਜਾਣਗੇ ॥੩੨॥

੪. ਸ਼ਰਮ ਹਯਾ ਛੱਡਕੇ ਅਤੇ ਦਾਨ ਦੇਣ ਵੱਲੋਂ ਮੂੰਹ: ਮੋੜਕੇ ॥੩੩॥

੫. ਪ੍ਰਭੂ ਦੇ ਚਰਨਾਂ ਦਾ ਧਯਾਨ ਛੱਡਕੇ । ਦੁਸ਼ਟ ਭਾਵਨਾ ਨਾਲ ਖੋਟੇ ਕਰਮ ਮਰਨ ਕਰਕੇ ॥੩੪॥

੬. ਨਰਕਾਂ ਨੂੰ ਜਾਣਗੇ । ਅੰਤ ਪਛੋਤਾਣਗੇ ॥੩੫॥

੭. ਜੋ ਧਰਮ ਨੂੰ ਖੋ ਲੈਣਗੇ ਅੰਤ ਪਾਪ ਕਰਕੇ ਰੋਣਗੇ ॥੩੬॥

੮. ਅਤੇ ਨਰਕ ਪੁਰੀ ਵਿਚ ਵਸਣਗੇ ਅੰਤ ਜਮਾਂ ਦਾ ਦੁਖ ਜਮਾ ਦੁਖ ਹੀ ਹੈ ॥੩੭॥

੯. ਕੁਮਾਰ ਲਲਤ ਛੰਦ ॥ ਧਰਮ ਤੋਂ ਰਹਿਤ ਅਧਰਮ ਦੇ ਕੰਮ ਕਰਨਗੇ ਅਤੇ ਭੁਲ ਕੇ ਵੀ ਹਰਿ ਦਾ

੧੦. ਸਿਮਰਨ ਨਹੀਂ ਕਰਨਗੇ । ਕਿਸੇ ਨੂੰ ਦਾਨ ਨਹੀਂ ਦੇਣਗੇ ਸਗੋਂ ਭਲੇ ਲੋਕਾਂ ਨੂੰ ਲੁੱਟ ਲੈਣਗੇ ॥੩੮॥

੧੧. ਕਿਸੇ ਤੋਂ ਉਧਾਰ ਲੈ ਕੇ ਫੇਰ ਨਹੀਂ ਦੇਣਗੇ । ਦਾਨ ਦੇਣ ਲਈ ਸ਼ੇਖੀ ਮਾਰਕੇ ਕਹਿ ਦੇਣਗੇ (ਅਨਾਉਂਸ) ਕਰ ਦੇਣਗੇ ਪਰ ਫੇਰ ਦੇਣਗੇ ਨਹੀਂ ।

੧੨. ਹਰਿ ਦਾ ਨਾਮ ਨਹੀਂ ਲੈਣਗੇ ਜਿਸ ਕਰਕੇ ਘੋਰ ਨਰਕ ਵਿਚ ਚਲੇ ਜਾਣਗੇ ॥੩੯॥

੧੩. ਕਿਸੇ ਵੀ ਧਰਮ ਤੇ ਦ੍ਰਿੜ ਨਿਸਚਾ ਨਹੀਂ ਟਿਕੇਗਾ । ਬਚਨ ਕਰਕੇ ਮੁਕਰ ਜਾਣਗੇ ।

੧੪. ਮਾਤਾ ਨਾਲ ਕੋਈ ਪ੍ਰੇਮ ਨਹੀਂ ਕਰੇਗਾ । ਸਗੋਂ ਇਸਤ੍ਰੀ ਦੇ ਅਧੀਨ ਹੋ ਜਾਣਗੇ ॥੪੦॥

੧੫. ਬਿਵਰਜਤ ਖਾਣੇ ਖਾਣਗੇ । ਅਯੋਗ ਘਾੜਤਾ ਘੜਨਗੇ ।

੧੬. ਨਾ ਬੋਲਣ ਵਾਲੇ ਬਚਨ ਬੋਲਣਗੇ । ਕਿਸੇ ਤੋਂ ਸਰਮ ਜਾਂ ਕਿਸੇ ਦੀ ਲਿਹਾਜ ਨਹੀਂ ਕਰਗੇ ॥੪੧॥

੧੭. ਧਰਮ ਵਿਰੁਧ ਕਰਮ ਕਰਨਗੇ । ਮਾਤਾ ਪਿਤਾ ਦਾ ਕੋਈ ਡਰ ਭੈ ਨਹੀਂ ਰਖਣਗੇ ।

੧੮. ਬੁਰਿਆਂ ਦੀਆਂ ਬੁਰੀਆਂ ਸਲਾਹਾਂ ਤਾਂ ਲੈ ਲੈਣਗੇ । ਪਰ ਭਲਿਆਂ ਦੀ ਭਲੀ ਸਲਾਹ ਨਹੀਂ ਲੈਣਗੇ ॥੪੨॥

੧੯. ਧਰਮ ਦੇ ਵਿਰੁੱਧ ਕਰਮ ਕਰਨਗੇ । ਜਿਸ ਤੋਂ ਧਰਮ ਦਾ ਭ੍ਰਮ ਹੀ ਗੁਆ ਦੇਣਗੇ ।

੨੦. ਜਿਸਦੇ ਨਤੀਜੇ ਵਜੋਂ ਕਾਲ ਦੀ ਫਾਂਸੀ ਵਿਚ ਫਸ ਜਣਗੇ। ਉਹ ਬੇ ਖਬਰ ਜੀਵ ਜਾ ਕੇ ਨਰਕ ਵਿਚ ਵਾਸਾ ਪਾਉਣਗੇ

੨੧. ਨਾ ਕਰਮ ਕਰਨ ਵਾਲੇ ਕਰਨ ਲਗੇ ਤੇ ਸਭ ਧਰਮ ਦੇ ਕਰਮ ਕਰਨ ਤੋਂ ਪਰਾਂ ਹੋ ਕੇ ।

੨੨. ਹਰ ਰੋਜ ਪਾਪ ਕਰਮ ਕਰਨਗੇ । ਸਾਰੇ ਪ੍ਰਭੂ ਦੇ ਨਾਮਾ ਦਾ ਜਾਪ ਵਸਾਰ ਕੇ ॥੪੪॥

੨੩. ਹੰਕਾਰ ਦੇ ਨਸ਼ੇ ਵਿਚ ਤੇ ਮੋਹ ਦੀ ਮਸਤੀ ਵਿਚ ਨਾ ਕਰਨ ਵਾਲੇ ਰੂਪ ਤੇ (ਲਾਜ ਤੋਂ ਹੀਣੇ)

੨੪. ਕਾਮ, ਕ੍ਰੋਧ ਦੇ ਵਿਚ ਰਚੇ ਹੋਏ । ਸ਼ਰਮ-ਹਯਾ ਦਾ ਬੁਰਕਾ ਲਾਹ ਕੇ ਨੱਚਣਗੇ ॥੪੫॥

੨੫. ਨਗ ਸਰੂਪੀ ਛੰਦ ॥

੨੬. ਜਿਹੜੇ ਕੋਈ ਧਰਮ ਦੇ ਕਰਮ ਗੁਰੂ ਜਾਂ ਵੇਦ ਅਨੁਸਾਰ ਹਨ ਉਹ ਨਹੀਂ ਕਰਨਗੇ । ਵਾਹੀਆਤ ਬੇਅਰਥ ਕਥਾ ਵਾਰਤਾ ਤਾਂ ਸੁਣਨਗੇ ਤੇ ਕਰਨਗੇ ।

੨੭. ਨਾ ਕਰਨ ਵਾਲੇ ਕੁਕਰਮਾ ਦੇ ਵਿਚ ਫਸੇ ਹੋਏ ਸੱਚ ਤੇ ਧਰਮ ਨੂੰ ਛੱਡਕੇ ਦੂਰ ਨਸ ਜਾਣਗੇ ॥੪੬॥

੨੮. ਪੁਰਾਣਾ ਦੇ ਕਾਵ ਨਹੀ ਪੜਨਗੇ । ਅਤੇ ਮੋਮਨ ਕੁਰਾਨ ਲੈਣ ਤੋਂ ਪਿਛੇ ਮੁੜ ਜਾਣਗੇ ਅਤੇ

੨੯. ਧਰਮ ਤੋਂ ਹੀਣੇ ਕਰਮ ਕਰਨਗੇ । ਧਰਮ ਦੇ ਜਸ ਦੀ ਗੱਲ ਸੁਣਨ ਤੋਂ ਡਰ ਕੇ ਦੂਰ ਚਲੇ ਜਾਣਗੇ ॥੪੭॥

੩੦. ਧਰਤੀ ਦੀ ਸਾਰੀ ਅਬਾਰ ਵਰਣਾਂ ਤੋਂ ਹੀਣ ਹੋ ਜਾਇਗੀ ਸ਼ੁਭ ਧਰਮਾਂ ਤੋਂ ਭਰਮ ਉਠ ਜਾਏਗਾ ।

੩੧. ਘਰ ਦੇ ਵਿਚ ਨਵੇਂ ਮਤ ਹੋ ਜਾਣਗੇ । ਸਾਰੀ ਧਰਤੀ ਤੇ ਜਿਥੇ ਕਿਥੇ ਹਰ ਥਾਂ ॥੪੮॥

੩੨. ਘਰ ਘਰ ਦੇ ਵਿਚ ਨਵੇਂ ਮਤ ਫੈਲ ਜਾਣਗੇ । ਸਾਰੀ ਧਰਤੀ ਦੀ ਹਾਲਤ ਨਵੇਂ ਰੰਗ ਵਿਚ ਹੋ ਜਾਏਗੀ

੩੩. ਅਧਰਮ ਦਾ ਰਾਜ ਹੋ ਜਾਏਗਾ ਅਤੇ ਧਰਮ ਨੂੰ ਦੇਸ ਵਿਚੋਂ ਬਾਹਰ ਨਿਕਾਲ ਦਿਤਾ ਜਾਏਗਾ ॥੪੯॥

੩੪. ਗਿਆਨ ਦੀ ਗੱਲ ਕਿਸੇ ਤੇ ਅਸਰ ਹੀ ਨਹੀਂ ਕਰੇਗੀ ਸ਼ੁਭ ਤੇ ਸੱਚਾ ਧਰਮ, ਅਧਰਮ ਤੋਂ ਡਰਦਾ ਭੱਜ ਜਾਏਗਾ ।

੩੫. ਤੇ ਅਧਰਮ ਸਾਰੇ ਜਗਤ ਤੇ ਪ੍ਰਚੱਲਤ ਹੋ ਜਾਏਗਾ । ਸ਼ੁਭ ਕਰਮ ਫੰਗ ਲਾ ਕੇ ਉਡ ਜਾਣਗੇ ॥੫੦॥

੩੬. ਕੁਕਰਮ ਸਾਰੇ ਜਗ ਵਿਚ ਫੈਲ ਜਾਏਗਾ - ਜੋ ਨਿਰਭੈ ਹੋਇਆ ਫਿਰੇਗਾ ਅਤੇ ਸ਼ੁਭ ਕਰਮ ਭਰਮ ਬਣ ਕੇ ਭਜ ਜਾਏਗਾ॥੫੧॥

---

ਜੂਹ ਵਿਚੋਂ ਬਾਹਰ ਲਾਹੌਰ ਵਲ ਨਸਣ ਲਈ ਮਜਬੂਰ ਕਰ ਦਿੱਤਾ ॥ ਇਸੇ ਅਕਾਲ ਵਲਵਲੇ ਦੇ ਭਰੇ ਹੋਇ ਡੌਲਿਆ ਨਾਲ ਮਹਿਤਾਬ ਸਿੰਘ ਜੀ ਨੇ ਮੱਸੇ ਰੰਘੜ ਦੇ ਸਿਰ ਨੂੰ ਕੱਟ ਨੇਜੇ ਤੇ ਟੰਗ ਬੀਕਾਨੇਰ ਜੰਗਲਾਂ ਵਿਚ ਖਾਲਸਾ ਪੰਥ ਬੁੱਢਾ ਦਲ ਦੇ ਜਾ ਹਾਜ਼ਰ ਕੀਤਾ ਸੀ ਤੇ ਇੰਜ ਸ੍ਰੀ ਦਰਬਾਰ ਸਾਹਿਬ ਦੀ ਪਾਵਨ ਭੂਮੀ ਨੂੰ ਨੀਚ ਪੁਰਸਾਂ ਦੇ ਹੋਛੇ ਤੇ ਮਲੀਨ ਕਾਰਿਆ ਤੋਂ ਪਵਿੱਤ੍ਰ ਕੀਤਾ ॥ ਇਸ ਗਏ ਗੁਜਰੇ ਨਿਘਰੇ ਜੁਗ ਵਿਚ ਮੁੱਠੀ ਭਰ ਬਬਰ ਅਕਾਲੀ ਜੋਧਿਆਂ ਨੇ ਕਲਗੀਧਰ ਦੇ ਬਖਸ਼ੇ ਇਸੇ ਅੰਮ੍ਰਿਤ ਹੁਲਾਰਿਆ ਦੇ ਬਲ ਨਾਲ ਫਰੰਗੀਆਂ ਨੂੰ ਵਖਤ ਪਾ ਦਿਤਾ ਤੇ ਸਿਖ ਗੁਰਦਵਾਰੇ ਅਰ ਵਤਨ ਅਜਾਦ ਕਰਾਣ ਵਿਚ ਕੁਰਬਾਨੀ ਦੀਆਂ ਅਹੁਤੀਆਂ ਪਾਈਆਂ ॥

ਫੋਕੇ ਕਾਰਤੂਸ ਨਹੀਂ ਚਲਦੇ ਬਿਜਲੀ ਦੇ ਕੁਨੈਕਸ਼ਨ ਖਾਲੀ ਸਵਿਚਾਂ ਦੇ ਦਬਾਣ ਨਾਲ ਵੈਲਰ ਤੇ ਅੰਜਨ ਅਤੇ ਕਾਰਖਾਨੇ ਅਥਵਾ ਲਾਟੂ ਖਾਲੀ ਸਵਿਚਾਂ ਦੇ ਦਬਾਣ ਨਾਲ ਹੀ ਗੜ੍ਹਕਦੇ ਤੇ ਚਾਨਣਾ ਪ੍ਰਕਾਸ਼ ਕਿਵੇ ਕਰ ਸਕਦੇ ਹਨ ॥ ਠੀਕ ਇਸੇ ਪ੍ਰਕਾਰ ਅਰਸੋਂ ਉਤਰੀ ਗੁਰਬਾਣੀ ਆਦਿ ਬਾਣੀ ਤੇ ਸ੍ਰੀ ਦਸਮੇਸ ਬਾਣੀ ਦੇ ਨਿਰਮਲ ਗੰਗਾ ਦੇ ਜਲ ਵਿਚ ਚੁੱਭੇ ਲਾਇ ਬਿਨਾਂ ਅਤੇ ਸ੍ਰੀ ਦਸਮੇਸ ਦੇ ਖੰਡੇ ਬਾਟੇ ਦੀ ਬਿਜਲੀ ਦੇ ਘਰ ਨਾਲ ਤਾਰ ਜੋੜੇ ਬਿਨਾਂ ਦੇਸ਼ ਅਰ-ਪੰਥ ਸੇਵਾ ਦੇ ਵਲਵਲਿਆ ਦਾ ਜੁਆਰ ਭਾਟਾ ਸੀਨਿਆਂ ਅੰਦਰ ਨਹੀ ਉਭਰਦਾ ॥ ਪੰਜ ਕਕਾਰ ਇਹਨਾ ਜਵਾਰ ਭਾਟਿਆ ਦੀ ਵਾੜ ਹੈ । ਕੇਸ ਦਾੜੀ ਮੁੰਨਿਆਂ ਗੁਰੂ ਪ੍ਰੇਮ ਤੋਂ ਥੋਥੇ ਪਤਿਤਾਂ ਦੇ ਇਜੜ ਅੰਦਰ ਇਹ ਪਵਿਤ੍ਰ ਜਜਬੇ ਤੈ ਗੈਬੀ ਵਲਵਲੇ ਪੈਦਾ ਨਹੀਂ ਹੋ ਸਕਦੇ, ਜੇ ਹੋ ਸਕਦੇ ਹੁੰਦੇ ਤਾਂ ਸ੍ਰੀ ਦਸਮੇਸ ਦੀ ਚਲਾਈ ਇਹ ਲਹਿਰ ਤੋਂ ਪਹਿਲੇ ਮਨੁੱਖ ਵੀ ਦੇਸ਼ ਦੀ ਤੇ ਆਪਣੀ ਅਤੇ ਕੌਮ ਦੀ ਇੱਜ਼ਤ ਆਬਰੂ ਤੇ ਆਣ ਬਚਾ ਲੈਂਦੇ ॥ ਪਰ ਨਹੀ ਸੀ ਬਚਾ ਸਕੇ ਨਹੀ ਸੀ ਬੈਰੀ ਅੱਗੇ ਧੌਣ ਉਪਰ ਉਠਾ ਸਕੇ-ਨਹੀਂ ਸੀ ਆਣ ਇਜਤ ਬਚਾ ਸਕੇ-ਇਸੇ ਕਾਰਨ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਹੁਕਮ ਕੀਤਾ ਸੀ-

ਰਹਿਣੀ ਰਹੇ ਸੋਈ ਸਿੱਖ ਮੇਰਾ ॥ ਉਹ ਸਾਹਿਬ ਮੈਂ ਉਸਦਾ ਚੇਰਾ ॥ ਪਰ ਅਜ ਗੁਰੂ ਦੇ ਸਿੱਖ ਇਹਨਾਂ ਮਤਲਖੀ ਦੇ ਭੇਖੀ-ਦੇਹਧਾਰੀ ਨਕਲੀ ਨਿਰੰਕਾਰੀ ਸਿਰਸਾ, ਬਿਆਸਾ ਵਾਲੇ ਗੁਰੂਆਂ ਦੇ ਆਖੇ ਲੱਗਕੇ ਧੜਾ ਧੜ ਇਸ ਮਹਾਨ ਸਕਤੀ ਤੋਂ ਦੂਰ ਹੋਕੇ ਕੇਸ ਕਟਾਕੇ ਜਾਂ ਕੇਸਾ ਦੇ ਸਮੇਤ ਹੀ ਇਸ ਅੰਮ੍ਰਿਤ ਦਾਤ ਤੋਂ ਵਿਛੜ ਕੇ ਸ੍ਰੀ ਦਸਮੇਸ ਗੁਰੂ ਨੂੰ ਬੇਦਾਵਾ ਦੇ ਰਹੇ ਹਨ ਫੇਰ ਉਹ ਕਿਥੋਂ ਪਾ ਲੈਣਗੇ ਸ੍ਰੀ ਨਾਨਕ ਨਿਰੰਕਾਰੀ ਦੇ ਦਰ ਦੀਆਂ ਚਾਬੀਆਂ ॥ ਜਦ ਕਿ ਸ੍ਰੀ ਕਲਗੀਧਰ ਜੀ ਦੇ ਬਖਸ਼ੇ ਇਹਨਾਂ ਅੰਮ੍ਰਿਤ ਵਲਵਲਿਆਂ ਦੀ ਕਥਾ ਬੜੀ ਅਸਚਰਜ, ਅਚੰਭਾ ਤੇ ਆਤਮਿਕ ਸ਼ਕਤੀ ਵਾਲੀ ਰੂਹਾਨੀ ਕਥਾ ਹੈ ॥ ਗੁਰ ਸਿੱਖ ਵਿਰੋ ਤੇ ਭੈਣੋਂ ਤੇ ਭਰਾਉਂ ! ਇਸ ਰੱਬੀ ਸਾਇੰਸ ਦੀ ਖੋਜ ਕਰੋ, ਇਸ ਉਤੇ ਅਮਲ ਕਰੋ, ਫਿਰ ਆਪ ਸੰਸਾਰ ਅੰਦਰ ਸੱਚੇ ਸਰਦਾਰਾਂ ਅਰ ਬਹਾਦਰਾਂ, ਜੋਧਿਆਂ ਵਾਂਗ ਸੀਸ਼ ਉੱਚਾ ਕਰਕੇ ਕੇਹਰੀ ਸ਼ੇਰ ਵਾਂਗ ਬਬਕਾਂ ਮਾਰ ਸਕੋਗੇ, ਸਿਰ ਉੱਚਾ ਕਰਕੇ ਤੁਰ ਸਕੋਗੇ ਤੇ ਹਰ ਮੈਦਾਨ ਆਪਣੀ ਫਤਹ ਪਾ ਸਕੋਗੇ ॥

ਗੁਰਸਿਖ ਦਰਸ਼ਨ ਸਤੰਬਰ ੧੯੯੮॥ਪੰ:੧੦ ਵਿਚੋਂ ਧੰਨਵਾਦ ਸਹਿਤ ॥

ਲਓ ਪੜ੍ਹੋ-ਸ੍ਰ ਜਸਾ ਸਿੰਘ ਰਾਮ ਗੜ੍ਹੀਏ ਦਾ ਇਤਿਹਾਸ ॥ ਜੇ ਇਸ ਨੂੰ ਪੜਕੇ ਭੁਲੜ ਵੀਰਾਂ ਨੂੰ ਸੁਰਤ ਆ ਜਾਵੇ-ਤਾਂ ਉਹ ਸ੍ਰੀ ਦਸਮ ਪਿਤਾ ਜਿਹੇ ਮਹਾਨ ਵਿਰਸੇ ਨੂੰ ਛਡਕੇ ਠਗਾਂ ਦੇ ਧੋਖੇ ਤੋਂ ਬਚ ਜਾਣ ॥ ਤੇ ਉਹਨਾਂ ਦੀ ਕਿਸਮਤ ਵੀ ਪਲਟਾ ਖਾਕੇ ਰਾਹੇ ਰਾਸਤੀ ਤੇ ਪੈ ਤੁਰੇ ॥ ਕਿਉਂ ਕਿ ਗੁਰੂ ☞

[੧]ਰਮਾਣ ਛੰਤ ॥ ਸੁਕ੍ਰਿਤੰ ਤਜਿ ਹੈਂ ॥ ਕੁਕ੍ਰਿਤੰ ਭਜਿ ਹੈਂ ॥੫੨॥ ਭ੍ਰਮਣੰ ਭਰਿ
ਹੈਂ ॥ ਜਸ ਤੇ ਟਰਿ ਹੈਂ ॥੫੩॥ [੨]ਕਰਿ ਹੈਂ ਦੁਕ੍ਰਿਤੰ ॥ ਰਰਿ ਹੈਂ ਅਨ੍ਰਿਥੰ ॥੫੪॥
ਜਪ ਹੈਂ ਅਜਪੰ ॥ ਕੁਥਪੇਣ ਥਪੰ ॥੫੫॥ [੩]ਸੋਮਰਾਜੀ ਛੰਦ ॥ ਸੁਨੇ ਦੇਸ ਦੇਸੰ
ਮੁਨੰ ਪਾਪ ਕਰਮਾ ॥ ਚੁਨੈ ਜੂਠ ਕੂਠੰ ਸੁਤੰ ਛੋਰ ਧਰਮਾ ॥੫੬॥ [੪]ਤਜੈ ਧਰਮ
ਨਾਰੀ ਤਕੈ ਪਾਪ ਨਾਰੰ ॥ ਮਹਾ ਰੂਪ ਪਾਪੀ ਕੁਵ੍ਰਿਤਾ ਧਿਕਾਰੰ[ੳ] ॥੫੭॥ [੫]ਕਰੈ
ਨਿਤ ਅਨਰਥੰ ਸਮਰਥੰ ਨ ਏਤੀ ॥ ਕਰੈ ਪਾਪ ਤੇਤੋ ਪਰਾਲਬਧ ਜੇਤੀ ॥੫੮॥
[੬]ਨਏ ਨਿੱਤ ਮੱਤੰ ਉਠੈ ਏਕ ਏਕੰ ॥ ਕਰੈ ਨਿੱਤ ਅਨਰਥੰ ਅਨੇਕੰ ਅਨੇਕੰ ॥੫੯॥
ਪ੍ਰਿਆ ਛੰਦ ॥ [੭]ਦੁਖ ਦੰਦ ਹੈਂ ਸੁਖਕੰਦ ਜੀ ॥ ਨਹੀ ਬੰਦ ਹੈਂ ਜਗਬੰਦ ਜੀ॥੬੦॥
[੮]ਨਹੀ ਬੇਦ ਬਾਕ ਪ੍ਰਮਾਨ ਹੈਂ ॥ ਮਤ ਭਿੰਨ ਭਿੰਨ ਬਖਾਨ ਹੈਂ ॥੬੧॥[੯] ਨ ਕੁਰਾਨ
ਕੋ ਮਤੁ ਲੇਹਗੇ ॥ ਨ ਪੁਰਾਨ ਦੇਖਨ ਦੇਹਗੇ ॥੬੨॥ [੧੦]ਨਹੀ ਏਕ ਮੰਤ੍ਰਹਿ ਜਾਪ
ਹੈਂ ॥ ਦਿਨ ਦ੍ਵੈਕ ਥਾਪਨ ਥਾਪ ਹੈਂ[ਅ] ॥੬੩॥ ਗਾਹਾ ਛੰਦੁ ਦੂਜਾ ॥[੧੧] ਕ੍ਰੀਅਤੰ
ਪਾਪਣੋ ਕਰਮੰ ਨ ਅਧਰਮੰ ਭਰਮਣ ਤ੍ਰਸਤਾਇ ॥ ਕੁਕਰਮ ਕਰਮਾ ਕ੍ਰਿਤੰ; ਨ
ਦੇਵਲੋਕੇਣ ਪ੍ਰਾਪਤਹਿ ॥੬੪॥ [੧੨]ਰਤਅੰ ਅਰਥ ਆਨਰਥੰ; ਅਰਥ ਅਰਥਿੰ ਨ
ਬੁਝ੍ਯਾਮ॥ ਨ ਪ੍ਰਹਰਖ ਬਰਖਣੰ ਧਨਿਨੰ ਚਿੱਤੰ ਬਸੀਅੰ ਬਿਰਾਟਕੰ ॥੬੫॥ [੧੩]ਮਾਤਵੰ
ਮੱਦਅੰ ਕੁਨਾਰੰ ਅਨਰਤੰ ਧਰਮਣੋ ਤ੍ਰੀਆਇ ॥ ਕੁਕਰਮਣੋ ਕਥਤੰ ਬਦਿਤੰ ਲੱਜਿਣੋ
ਤਜਤੰ ਨਰੰ ॥੬੬॥ [੧੪]ਸੱਜਣੰ ਕੁਤਿਸਿਤੰ ਕਰਮੰ ਭਜਿਤੰ ਤਜਤੰ ਨ ਲਜਾ ॥ ਕੁਵਿਰਤੰ
ਨਿਤਪ੍ਰਤ ਕ੍ਰਿਤਣੇ; ਧਰਮ ਕਰਮੇਣ ਤਿਆਗਤੰ ॥੬੭॥ ਚਤੁਰ ਪਦੀ ਛੰਦ ॥
[੧੫]ਕੁਕ੍ਰਿਤੰ ਨਿਤ ਕਰਿਹੈਂ ਸੁਕ੍ਰਿਤਾਨੁ ਨ ਸਰ ਹੈ ਅਘ ਓਘਨ ਰੁਚਿ ਰਾਚੇ ॥
ਮਾਨ ਹੈਂ ਨ ਬੇਦਨ ਸਿੰਮ੍ਰਿਤਿ ਕਤੇਬਨ ਲੋਕ ਲਾਜ ਤਜਿ ਨਾਚੇ ॥ [੧੬]ਚੀਨ ਹੈ
ਨ ਬਾਨੀ ਸੁ ਭਵ ਭਵਾਨੀ ਪਾਪ ਕਰਮ ਰਤਿ ਹੁਇ ਹੈਂ ॥ ਗੁਰਦੇਵ ਨ ਮਾਨੈ
ਭਲ ਨ ਬਖਾਨੈ ਅੰਤ ਨਰਕ ਕਹ ਜੈਹੈਂ ॥੬੮॥ [੧੭]ਜਪ ਹੈ ਨ ਭਵਾਨੀ ਅਕਥ
ਕਹਾਨੀ ਪਾਪ ਕਰਮ ਰਤਿ ਐਸੇ ॥ ਮਾਨਿ ਹੈ ਨ ਦੇਵੰ ਅਲਖ ਅਭੇਵੰ ਦੁਰਕ੍ਰਿਤੰ
ਮੁਨਵਰ ਜੈਸੇ ॥ [੧੮]ਚੀਨ ਹੈ ਨ ਬਾਤੰ ਪਰ ਤ੍ਰੀਯਾ ਰਾਤੰ ਧਰਮਣਿ ਕਰਮ ਉਦਾਸੀ ॥
ਜਾਨਿ ਹੈ ਨ ਬਾਤੰ ਅਧਕ ਅਗਿਆਤੰ ਅੰਤ ਨਰਕ ਕੇ ਬਾਸੀ ॥੬੯॥ [੧੯]ਨਿਤ
ਨਵ ਮਤ ਕਰ ਹੈ ਹਰਿ ਨ ਨਿਸਰਿ ਹੈ ਪ੍ਰਭ ਕੋ ਨਾਮ ਨ ਲੈਹੈਂ ॥ ਸ੍ਰੁਤ ਸਿਮ੍ਰਿਤ
ਨ ਮਾਨੈ ਤਜਤ ਕੁਰਾਨੈ ਅਉਰ ਹੀ ਪੈਂਡ ਬਤੈ ਹੈਂ ॥ [੨੦]ਪਰ ਤ੍ਰੀਅ ਰਸ
ਰਾਚੇ ਸਤ ਕੇ ਕਾਚੇ ਨਿਜ ਤ੍ਰੀਯ ਗਮਨ ਨ ਕਰ ਹੈਂ ॥ ਮਾਨ ਹੈਂ ਨ ਏਕੰ ਪੂਜ

---

ੳ. ਇਹ ਹੈ ਸ੍ਰੀ ਦਸਮੇਸ਼ ਪਾਤਸ਼ਾਹ ਦਾ ਅਸਲ ਮੁੱਦਾ ਚਰਿਤ੍ਰੋ ਪਾਖਯਾਨ ਦੇ ਲੇਖ ਲਿਖਣ ਦਾ । ਤਾ ਕੇ ਕੁਕਰਮਣ ਅਕਰਮ ਕਰਮਹੀਣ ਇਸਤਰੀਆਂ ਤੇ ਸਤ ਧਰਮ ਕਰਨ ਸੀਲ ਇਸਤ੍ਰੀ ਪੁਰਸ਼ਾਂ ਦੇ ਕਰਮਾਂ ਦੇ ਚਿੱਠੇ ਫੋਲਕੇ ਦੱਸੇ ਜਾਣ । ਤਾਂਕਿ ਸੰਸਾਰ ਨੂੰ ਨਰਕ ਵਿਚ ਜਾਣ ਤੋਂ ਬਚਾਇਆ ਜਾਵੇ । ਜਿਹੜਾ ਇਹਨਾਂ ਨੂੰ ਪੜ੍ਹਕੇ ਕੁਕਰਮ ਕਰੀ ਜਾਂਦਾ ਹੈ ਸਮਝੋ ਉਹ ਭਾਗਾਂ ਤੋਂ ਹੀਣਾ ਅਤੇ ਅਕਲ ਤੋਂ ਬਿਅਕਲ ਮੂਰਖਾਂ ਦਾ ਸਾਥੀ ਤੇ ਨਰਕਾਂ ਦਾ ਇਛਕ ਹੈ। ਇਸ ਲਈ ਸ੍ਰੀ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਨਿਝੱਕ ਹੋ ਕੇ ਸਮਝਣਾ ਹਰ ਇਕ ਇਸਤਰੀ ਪੁਰਸ਼ ਲਈ ਜਿਥੇ ਗੁਣਕਾਰੀ ਹੈ ਉਥੇ ਪਰਮ ਲੋਕ ਦੀ ਗੁੰਟੀ ਦਿੰਦਾ ਹੈ ।

ਅ. ਕੀ ਇਹ ਅੱਜ ਤੋਂ ਨਹੀਂ ਰਿਹਾ ? = ਜਦ ਕਿ ਸਮਰੱਥ ਗੁਰੂ ਜਿਸ ਬਾਰੇ ਬਾਣੀ ਦਾ ਉਦੇਸ਼ ਹੈ ਕਿ ਜਿਸ ਦੇ ਸਿਰ ਤੇ ਸ੍ਰੀ ਗੁਰੂ ਨਾਨਕ ਸਮਰੱਥ ਗੁਰੂ ਜੋਤਿ ਨੇ ਹੱਥ ਰੱਖ ਦਿੱਤਾ ਅਤੇ ਹਰਿ ਦਾ ਨਾਮ ਬਖਸ਼ ਦਿੱਤਾ ਅਤੇ ਜਿਸ ਤੇ ਕ੍ਰਿਪਾ ਕਰ ਦਿੱਤੀ ਉਸ ਦੇ ਤਾਂ ਚਰਨਾਂ ਵੱਲ ਵੇਖ ਕੇ ਹੀ ਪਾਪ ਨਾਸ ਹੋ ਗਏ । ਜਿਸ ਨੇ ਸਮਰੱਥ ਗੁਰੂ ਦੇ ਦੱਸੇ ਨਾਮ ਤੇ ਰਾਤ ਦਿਨ ਜੋੜਿਆ ਹੈ ਉਸ ਦਾ ਤਾਂ ਨਾਮ ਸੁਣਕੇ ਹੀ ਸੂਰਜ ਦਾ ਪੁੱਤਰ ਜਮਰਾਜ (ਧਰਮ ਰਾਜ) ਕੰਬ ਜਾਂਦਾ ਹੈ । ਜਿਹੜੇ ਜਗਤ ਗੁਰੂ ਦ ਪਾਰਸ ਵਾਂਗ ਛੂਹਣ ਨਾਲ ਹੀ ਲੋਹੇ ਨੂੰ ਸੋਨਾ ਕ੍ਰਰ ਦਿੰਦਾ ਹੈ । ਅੱਜ ਉਹੋ ਅੰਮ੍ਰਿਤਧਾਰੀ ਸਿੱਖ ਵੀ ਠੱਗਾਂ ਚੋਰਾਂ ਗੁਰੂ ਨਾਨਕ ਦੇ ਬਣੇ ਸਰੀਕ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰੂਆਂ ਦਾ ੧ਓ ਸਤਿਨਾਮ ਵਾਹਿਗੁਰੂ ਮੰਤ੍ਰ ਛੱਡਗੇ ਉਹਨਾਂ ਤੋਂ ਨਾਮ ਲੈਂਦੇ ਫਿਰਦੇ ਨੇ ਜੋ ਚੋਰ ਕਹਿੰਦੇ ਨੇ ਹੋਰ ਕਿਸੇ ਨੂੰ ਨਾ ਦੱਸੀਂ । ਇਹੋ ਜਿਹੇ ਅਸਰਧਕ ਸਿੱਖ ਇਹ ਵੀ ਨਹੀਂ ਸੋਚਦੇ ਕਿ ਕੀ ਗੁਰੂ ਨਾਨਕ ਜੋਤਿ ਦਸਾਂ ਗੁਰੂਆ ਵਾਲੀ ਕੋਈ ਸਮਰਥਾ ਕੋਈ ਕਾਰਨਾਮਾਂ, ਕੋਈ ਅਗੰਮੀ ਵਿਚਾਰ ਵੀ ਇਹਨਾਂ ਪਾਸ ਹੈ । ਜੇ ਨਹੀਂ ਤਾਂ ਫੇਰ ਕੀ ਗੁਰੂ ਗੋਬਿੰਦ ਸਿੰਘ ਆਖਰੀ ਜੋਤਿ ਦਾ ਦਿੱਤਾ ਗੁਰੂ ਮੰਤ੍ਰ ਖੁੰਡਾ ਹੋ ਗਿਆ ਹੈ ਜੋ ਇਹਨਾਂ ਨੇ ਹੋਰ ਨਵਾਂ ਘੜਾ ਕੇ ਸਾਣ ਤੇ ਲਾ ਕੇ ਤਿੱਖਾ ਕਰਕੇ ਆਂਦਾ ਹੈ । ਸਾਧੂ ਸੰਤਾਂ ਤੋਂ ਉਪਦੇਸ਼ ਸੁਣੋ, ਸਤਸੰਗ ਕਰੋ, ਪਰ ਉਹਨਾਂ ਤੋਂ ਜੋ ਸਮਰੱਥ ਗੁਰੂ ਦੇ ਅਨਿਆਈ ਹਨ ਜਦ ਕਿ ਗੁਰਬਾਣੀ ਠੀਕ ਧੀਰਜ ਤੇ ਤਸੱਲੀ ਕਰਾਂਦੀ ਹੈ ।

੧. ਰਮਾਣ ਛੰਦ ॥ ਸ਼ੁਭ ਕੰਮ ਛੱਡ ਦੇਣਗੇ । ਤੇ ਬੁਰੇ ਅਤੇ ਮੰਦੇ ਕੰਮ ਕਰਨਗੇ ॥੫੨॥ ਭਰਮ ਨਾਲ ਭਰਕੇ ਜਸ ਤੋਂ ਪਿਛੇ ਰਹਿ ਜਾਣਗੇ ॥੫੩॥

੨. ਬੁਰੀ ਕਾਵ ਜਾਂ ਲੇਖ ਲਿਖਣਗੇ । ਅਤੇ ਅਰਥਹੀਣ ਲੇਖ ਪੜਨਗੇ ॥੫੪॥ ਨਾ ਜਪਣ ਵਾਲਾ ਜਾਪ ਜਪਣਗੇ । ਮੰਦੇ ਵਿਚਾਰ ਤੇ ਪ੍ਰੋਗਰਾਮ ਸੋਚਣਗੇ ॥੫੫॥ ਸੋਮਰਾਜੀ ਛੰਦ ॥

੩. ਪਾਪ ਕਰਮ ਕਰਨ ਵਾਲੇ ਲੋਕ ਦੇਸ ਦੇਸਾਂ ਵਿਚ ਰਿਸ਼ੀ ਮੁਨੀ ਕਰਕੇ ਪ੍ਰਸਿੱਧ ਹੋ ਜਾਣਗੇ । ਜਾਣਕੇ ਬੇਦ ਧਰਮ ਨੂੰ ਛੱਡਕੇ ਲੋਕਾਂ ਦੇ ਜੂਠੇ ਕੂਠੇ ਭੌਰ ਇਕੱਠੇ ਕਰਦੇ ਹਨ ॥੫੬॥

੪. ਆਪਣੀ ਧਰਮ ਪਤਨੀ ਨੂੰ ਛੱਡਕੇ ਬਿਭਚਾਰਨ ਇਸਤਰੀਆਂ ਵੱਲ ਵੇਖਣਗੇ । ਜੋ ਮਹਾਂ ਪਾਪ ਦਾ ਰੂਪ ਤੇ ਬੁਰੀ ਬਿਰਤੀ ਵਾਲੇ ਕੁਵਿਰਤੀ ਦੇ ਅਧਿਕਾਰੀ ਹੋਣਗੇ ॥੫੭॥

੫. ਆਪ ਸਮਰਥ (ਬਲ) ਤੋ ਬਾਹਰੇ ਅਨਰਥ (ਜ਼ੁਲਮ) ਢਾਹੁਣਗੇ ਜਿਤਨੇ ਪਾਪ ਕਰਮ ਉਹਨਾਂ ਦੀ ਕਿਸਮਤ ਵਿਚ ਲਿਖੇ ਹੋਏ ਹਨ ॥੫੮॥

੬. ਹਰ ਰੋਜ ਹੀ ਨਵੇਂ ਤੋਂ ਨਵੇਂ ਮਤ ਉਠਣਗੇ ਜੋ ਇਕ ਤੋਂ ਇਕ ਅੱਗੇ ਵਧਣਗੇ । ਅਤੇ ਹਰ ਰੋਜ਼ ਉਹ ਜ਼ੁਲਮ ਢਾਹੁਣਗੇ ਜੋ ਗਿਣਤੀ ਤੋਂ ਬਾਹਰ ਹੋਣਗੇ ॥੫੯॥

੭. ਪ੍ਰਿਆ ਛੰਦ ॥ ਦੁਖ ਦੇਣ ਵਾਲਿਆ ਨੇ ਸੁਖ ਦੇਣ ਵਾਲਿਆਂ ਵਾਲੀਆਂ ਸੂਰਤਾਂ ਬਣਾਈ ਹੋਈਆ ਹਨ । ਜਗਤ ਦੇ ਬੰਦਨ ਵਾਲੇ ਅੱਗੇ ਨਿਵਕੇ ਬੰਦਨਾ ਨਹੀਂ ਕਰਦੇ ॥੬੦॥

੮. ਬੇਦ ਦੇ ਬਚਨਾਂ ਨੂੰ ਪ੍ਰਵਾਨ ਨਹੀਂ ਕਰਦੇ । ਨਵੇਂ ਨਵੇਂ ਮੱਤਾਂ ਦਾ ਪ੍ਰਚਾਰ ਕਰਦੇ ਹਨ ॥੬੧॥

੯. ਨਾ ਤਾਂ ਕੁਰਾਨ ਦਾ ਦਸਿਆ ਮਤ ਕਬੂਲ ਕਰਨਗੇ । ਨਾ ਪੁਰਾਣਾ ਦਾ ਕੋਈ ਦਰਸ਼ਨ ਕਰੇਗਾ ॥੬੨॥

੧੦. ਪੂਰੇ ਗੁਰੂ ਸਾ ਦਸਿਆ ਜੋ ੧ੴ ਦਾ ਇਕੋ ਇਕ ਮੰਤ੍ਰ ਹੈ ਨਾ ਕੋਈ ਉਸ ਨੂੰ ਜਪੇਗਾ ਦੋ ਕੁ ਦਿਨ ਆਪਣਾ ਵਿਚਾਰ ਲੋਕਾਂ ਦੇ ਦਿਲ ਤੇ ਥਾਪ ਕੇ ਚਲਦੇ ਹੋਣਗੇ ॥੬੩॥

੧੧. ਗਾਹਾ ਛੰਦ ਦੂਜਾ ॥ ਕ੍ਰੀਆ ਪਾਪ ਕਰਮਾ ਦੀ ਕਰਨਗੇ, ਪਾਪ ਕਰਮਾ ਵਿਚ ਪੈਣ ਤੋਂ ਨਹੀਂ ਡਰਨਗੇ । ਮਾੜੇ ਕਰਮਾਂ ਦੇ ਕਰਨ ਕਰਕੇ ਦੇਵ ਲੋਕ ਦੀ ਪ੍ਰਾਪਤੀ ਨਹੀਂ ਕਰ ਸਕਣਗੇ ਨਰਕ ਤੋਂ ਬਿਨਾਂ ॥੬੪॥

੧੨. ਧਨ ਵਿਚ ਤੇ ਧੰਨ ਦੇ ਮੋਹ ਵਿਚ ਰਚੇ ਹੋਏ ਅਰਥ ਜਾਂ ਨਾ ਅਰਥ ਨੂੰ ਨਹੀਂ ਸਮਝਣਗੇ । ਭਾਵੇਂ ਧਨ ਦੀ ਕਿਤਨੀ ਬਰਖਾ ਕਿਉਂ ਨਾ ਹੋ ਜਾਵੇ ਪਰ ਉਹਨਾਂ ਦੇ ਲਾਲਚ ਤ੍ਰਿਸਨਾ ਕੌਡੀ ਮਾਇਆ ਵਿਚ ਲਗੀ ਅੱਗ ਦੇ ਹੋਣ ਕਰਕੇ ਚਿਤ ਪ੍ਰਸੰਨ ਨਹੀਂ ਹੋਵੇਗਾ ॥੬੫॥

੧੩. ਭੈੜੀਆਂ ਕੁਰਕਮਣਾਂ ਦੇ ਮੋਹ ਵਿਚ ਮਤੇ ਹੋਏ ਧਰਮ ਦੀ ਪਤਨੀ ਤੋਂ ਦੂਰ ਹੋ ਕੇ । ਕੁਕਰਮਾਂ ਦੀਆਂ ਕਥਾ ਕਰਨਗੇ। ਸ਼ਰਮ ਹਯਾ ਜਾਂ ਕੁਲਾ ਲਾਜ ਤੋਂ ਸ਼ਰਮ ਨਹੀਂ ਕਰਨਗੇ ਉਹ ਪੁਰਸ਼ ॥੬੬॥

੧੪. ਬੁਰੇ ਤੋਂ ਬੁਰੇ, ਭੈੜੇ ਤੋਂ ਭੈੜੇ ਕਰਮ ਕਰਦੇ ਹੋਏ ਉਹਨਾਂ ਬਿਭਚਾਨਾ ਨੂੰ ਭਜਣਗੇ ਆਪਣੇ ਸਰੀਰ ਦੀ ਸਾਰੀ ਲਾਜ ਸ਼ਰਮ ਨੂੰ ਤਿਆਗ ਕੇ । ਬਹੁਤ ਬੁਰੀ ਬਿਰਤੀ ਦੇ ਨਾਲ ਰੋਜੀ ਕਮਾਕੇ ਧਰਮ ਦੇ ਕਰਮਾਂ ਨੂੰ ਉਕਾ ਕੀ ਤਿਆਗ ਦੇਣਗੇ ॥੬੭॥ ਚਤਰ ਪਦੀ ਛੰਦ ॥

੧੫. ਹਰ ਰੋਜ ਬੁਰੇ ਕਰਮ ਹੀ ਕਰਨਗੇ ਭਲੇ ਕੰਮ ਹੋ ਹੀ ਨਹੀਂ ਸਕਣਗੇ ਪਾਪਾਂ ਦੀ ਹੀ ਰੁਚੀ ਰੱਖਣਗੇ । ਬੇਦਾਂ ਨੂੰ ਨਹੀਂ ਮੰਨਣਗੇ ਹੋਰ ਸਿੰਮ੍ਰਤੀਆਂ ਜਾਂ ਕੁਰਾਨ ਅਥਵਾ ਲੋਕ ਲਾਜ ਛੱਡਕੇ ਨਚਣਗੇ ।

੧੬. ਨਾ ਬਾਣੀ ਨੂੰ ਸਮਝਣਗੇ ਨਾ ਸਭਾਗਾਂ ਦੇ ਬਖਸਣ ਵਾਲੀ ਭਵਾਨੀ ਦੇਵੀ ਆਦਿ ਸ਼ਕਤੀ ਨੂੰ ਸਮਝਣਗੇ, ਪਾਪ ਦੇ ਬੁਰੇ ਕਰਮਾਂ ਵਿਚ ਰੱਤ ਹੋ ਜਾਣਗੇ ਨਾ ਗੁਰਦੇਵ ਨੂੰ ਮੰਨਣਗੇ ਨਾ ਕਿਸੇ ਦੇ ਭਲੇ ਦੀ ਗੱਲ ਕਰਨਗੇ ਨਤੀਜੇ ਵਜੋਂ ਅੰਤ ਨਰਕ ਨੂੰ ਜਾਣਗੇ ॥੬੮॥

੧੭. ਜਪਣਗੇ ਨਹੀਂ ਭਵਾਨੀ ਦੇਵੀ (ਭਗਉਤੀ) ਨੂੰ ਜਿਸਦੀ ਕਹਾਣੀ ਕਥਨ ਤੋਂ ਬਾਹਰ ਹੈ, ਪਰ ਲੋਕ ਐਸੇ ਪਾਪ ਵਿਚ ਰਤ ਹੋ ਜਾਣਗੇ । ਨਾ ਉਸ ਦੇਵ ਨੂੰ ਮੰਨਣਗੇ ਜਿਸ ਦੀ ਗਤਿ ਲਖਣ (ਸਮਝਣ) ਤੋਂ ਬਾਹਰ ਹੈ ਬੁਰੇ ਕੰਮਾਂ ਵਾਲੇ ਹੀ ਇਉਂ ਜਾਪਣਗੇ ਜਿਵੇਂ ਵੱਡਾ ਰਿਸ਼ੀ ਮੁਨੀ ਹੁੰਦਾ ਹੈ ।

੧੮. ਨਾ ਬਾਣੀ ਨੂੰ ਸਮਝਣਗੇ, ਪਰਾਈਆਂ ਇਸਤਰੀਆ ਨਾਲ ਰਚੇ ਹੋਏ ਧਰਮ ਦੇ ਕਰਮਾਂ ਤੋਂ ਬੇਮੁਖ ਬਾਤ ਨੂੰ ਨਹੀਂ ਸਮਝਣਗੇ ਜੋ ਬਹੁਤ ਅਣਜਾਣ ਹੋਣ ਕਰਕੇ ਅੰਤ ਨਰਕ ਦੇ ਵਾਸੀ ਹੋ ਜਾਣਗੇ ॥੬੯॥

੧੯. ਨਿਤ ਨਵੇਂ ਮਤ ਕਰਨਗੇ, ਹਰਿ ਦਾ ਸਿਮਰਨ ਨਹੀਂ ਕਰਨਗੇ ਪ੍ਰਭੂ ਦਾ ਨਾਮ ਨਹੀਂ ਲੈਣਗੇ । ਬੇਦਾਂ, ਸਿਮਰਥੀਆਂ ਨੂੰ ਨਹੀਂ ਮੰਨਣਗੇ ਮੋਮਨ ਕੁਰਾਨ ਤਜ ਦੇਣਗੇ ਹੋਰ ਹੀ ਰਸਤਿਆਂ ਤੇ ਚੱਲਣਗੇ ।

੨੦. ਪ੍ਰਾਈਆਂ ਇਸਤ੍ਰੀਆਂ ਦੇ ਰਸ ਵਿਚ ਰਚਕੇ ਆਪਣੀ ਇਸਤਰੀ ਨਾਲ ਪ੍ਰੇਮ ਨਹੀਂ ਕਰਨਗੇ । ਔਰ ਨਾ ਹੀ ਇਕ ਅਕਾਲ ਪੁਰਖ ਨੂੰ ਮੰਨਣਗੇ ।

---

*ਸਮਰਥ ਗੁਰੂ ਸਿਰਿ ਹਥੁ ਧਰ੍ਯਉ ॥ ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ ਜਿਸੁ ਦੇਖਿ ਚਰੰਨ ਅਘੰਨ ਹਰ੍ਯਉ ॥*
*ਨਿਸਿ ਬਾਸੁਰ ਏਕ ਸਮਾਨ ਧਿਆਨ ਸੁ ਨਾਮ ਸੁਨੇ ਸੁਤੁ ਭਾਨ ਡਰ੍ਯਉ ॥*
*ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ ਪਾਰਸੁ ਭੇਟਿ ਪਰਸੁ ਕਰ੍ਯਉ ॥ਪੰ: ੧੪੦੦॥*

ਜਿਹੜਾ ਮਹਾਂ ਪੁਰਸ਼ ਇਹ ਦਾਅਵਾ ਕਰਨ ਕਿ ਅਸੀਂ ਗੁਰੂ ਨਾਨਕ ਜੋਤਿ ਗੁਰੂ ਗੋਬਿੰਦ ਸਿੰਗ ਜੀ ਨਾਲੋਂ ਉੱਚਾ ਗੁਰੂ ਮੰਤ੍ਰ ਦਿੰਦੇ ਹਾਂ ਸਾਥੋਂ ਮੰਤ੍ਰ ਲਏ ਬਿਨਾਂ ਨਾ ਤੁਹਾਡੇ ਨਾ ਤੁਹਾਡੇ ਕਪਾਟ ਖੁੱਲੇ ਨਾ ਹੀ ਸਵਰਗ ਦਾ ਰਾਹ ਲੱਭ ਸਕਦਾ ਹੈ, ਬਾਣੀ ਰੋਜ ਪੜ੍ਹਨ ਦਾ ਕੀ ਫਾਇਦਾ, ਰਹਿਤਾਂ ਦੀ ਕੀ ਲੋੜ, ਸ਼ਸਤ੍ਰਾਂ ਦੇ ਜਮਾਨੇ ਲੱਦ ਗਏ ਦਾੜ੍ਹੀਆਂ ਕੇਸ ਮੁੰਡਾਉ ਤੇ ਸਾਡਾ ਹਫਤਾਵਾਰੀ ਸਤਿਸੰਗ ਸੁਣੋ ਤੇ ਸਵਰਗ ਲੋਕ ਨੂੰ ਸਿੱਧੇ ਚਲੇ ਜਾਉ । ਉਹਨਾਂ ਦੇ ਸੇਵਕ ਬਣਨ ਤੋਂ ਪਹਿਲਾਂ ਦੇਖੋ ਇਹਨਾਂ ਦੇ ਵਿਚ ਉਹ ਕਿਹੜੀ ਕਰਨੀ ਤੇ ਸਮਰੱਥਾ ਹੈ ਜੋ ਦਸਾਂ ਗੁਰਾਂ ਤੋਂ ਉਚੇਰੀ ਹੈ ?

੧. ਕੀ ਕਿਸੇ ਦੇ ਜਨਮ ਤੋਂ ਪਹਿਲਾਂ ਇਹ ਸਿੱਧ ਹੁੰਦਾ ਹੈ ਕਿਸੇ ਗ੍ਰੰਥ ਵਿਚ ਕਿ ਇਹ ਕਲਜੁਗ ਦਾ ਅਵਤਾਰ ਬਣਕੇ ਆਵੇਗਾ ? ਕੀ ਕਿਸੇ ਬਾਰੇ ਇਹ ਪੇਸ਼ੀਨ ਗੋਈ ਮਿਲਦੀ ਹੈ ਜੋ ਗੁਰੂ ਨਾਨਕ ਅਵਤਾਰ ਵਾਂਗ ਸਿੱਧ ਕਰਦੀ ਹੋਵੇ । ਜੈਸਾ ਕਿ :

*ਤੁਮ ਹੋ ਕਾਲੂ ਅਤਿ ਬਡਭਾਗੀ ॥ ਜਾ ਕੇ ਗ੍ਰਿਹਿ ਸੰਤਤ ਅਸੁ ਲਾਗੀ ॥*
*ਪਰਮ ਪਵਿਤ੍ਰ ਰੂਪ ਭਗਵੰਤ ॥ ਸਦਾ ਜਾਸ ਗਾਵੇਗੇ ਸੰਤ ॥*
*ਸਭ ਜਗ ਜੰਸ ਕਰਨ ਚਾਹੈ ॥ ਅਨਭਵ ਰੂਪ ਆਪਿ ਆਵਗਾਹੈ ॥*
*ਸਭਹਨ ਮਹਿ ਸਾਚੋ ਅਵਤਾਰ ॥ ਦੂਰ ਕਰੋਗੇ ਭੂਕੋ ਭਾਰ ॥*
*ਰਾਮ ਕ੍ਰਿਸ਼ਨ ਤੇ ਅਧਕ ਪਛਾਨੋ ॥ ਇਹ ਅਵਤਾਰ ਕਲ ਮਹਿ ਪ੍ਰਗਟਾਨੋ ॥*

ਇਹ ਬਚਨ ਕਈ ਪੰਨਿਆਂ ਵਿਚੋਂ ਚੰਦ ਲਾਈਨਾ ਬੰਨਗੀ ਮਾਤਰ ਉਹ ਹਨ ਜੋ ਗੁਰੂ ਜੀ ਦੀ ਜਨਮ ਪੱਤਰੀ ਬਨਾਉਣ ਤੋਂ ਪਹਿਲਾਂ ਹੀ ਪੰਡਿਤ ਨੇ ਦੱਸ ਦਿਤੇ ਸੀ ਜੈਸਾ ਕਿ :

*ਸੁਨਿ ਪੰਡਤ ਕੇ ਬਚਨ ਬਰ ਮਨ ਮਹਿ ਸਭ ਹਰ ਖਾਨ ॥*
*ਬਵੇਦੀ ਅਸਥਤਿ ਮਗਨਿ ਅਤਿ ਅਵਰ ਕੀਨ ਬਹੁ ਦਾਨ ॥੯੪੬॥* ਗੁ: ਨਾ: ਬੰਸ ਪ੍ਰਕਾਸ਼ ॥

ਇਹ ਸਕੂਲਾਂ ਕਾਲਜਾਂ ਦੇ ਘੜੇ ਹੋਏ ਚਤ੍ਰ ਲੋਕ ਕੀ ਕੋਈ ਸਿੱਧ ਕਰ ਸਕਦਾ ਹੈ । ਗੁਰੂ ਨਾਨਕ ਦੇਵ ਜਾਂ ਗੁਰੂ ਗੋਬਿੰਦ ਸਿੰਘ ਜੀ ਕਿਸ ਅਦਾਰੇ ਵਿਦਿਆਲੇ ਵਿਚ ਪੜੇ ਸਨ ? ਸੂਪ ਨੇ ਛਾਂ ਕਰਨੀ ਰਾਇ ਬੁਲਾਰ ਜਿਹੇ ਮੁਸਲਮਾਨ ਅਫਸਰ ਨੇ ਰੱਬੀ ਬਸਵਾਸ ਕਰ ਲੈਣਾ, ਉਂਜ ਤੇ ਖੇਤ ਲਹਿ ਲਹਾਉਂਦੇ ਬ੍ਰਿਛ ਦੀ ਛਾਂ ਨੇ ਨਾ ਹਿਲਣਾ । ਕੱਚੀ ਕੰਧ ਦੀ ਗਵਾਹੀ, ਮੋਦੀ ਖਾਨੇ ਜਿਹੇ ਲੇਖੇ , ਸੱਚ ਖੰਡ ਦਾ ਪਧਾਰਨਾ, ਕਾਜੀਆਂ ਨੂੰ ਨਮਾਜ ਪੜ੍ਹਨ ਦਾ ਸਬਕ ਦੇਣਾ, ਮਰੇ ਹਾਥੀ ਨੂੰ ਜਿਊਂਦਾ ਕਰ ਦੇਣਾ ਅਤੇ ਸਿੱਧਾਂ ਨੂੰ ਹੀਰੇ ਮੋਤੀ ਖੂਹ ਵਿਚੋਂ ਵਖਾਲ ਕੇ ਹੈਰਾਨ ਕਰ ਦੇਣਾ, ਸੱਜਣ ਜਿਹੇ ਠੱਗ ਦਾ ਸੁਧਾਰਨਾ, ਲੰਕਾ ਤਕ ਦੀ ਯਾਤਰਾ ਕਰਨੀ । ਕੈਲਾਸ਼ ਪਰਬਤ ਤੇ ਜਾ ਚੜ੍ਹਨਾ, ਬੀਬੀ ਨਾਨਕੀ ਦੀ ਯਾਦ ਤੇ ਉਸ ਵੇਲੇ ਜਾ ਫੁਲਕਾ ਛਕਣਾ, ਬਾਬਰ ਜਿਹੇ ਜਰਵਾਣੇ ਨੂੰ ਸੁਰਤ ਦਾ ਰਾਹ ਵਿਖਾਉਣਾ। ਕਿਥੇ ਜੰਬੂ ਦੀਪ, ਕਿਥੇ ਕਸ਼ਮੀਰ, ਕਿਤੇ ਪਿਸ਼ਾਵਰ, ਕਾਬਲ, ਗਜਨੀ, ਕਲਾਤ, ਕੰਧਾਰ ਤਕ ਬਿਨਾ ਹੀ ਘੋੜਾ, ਖੱਚਰ ਸਾਇਕਲ ਜਾਂ ਕਾਰ ਦੇ ਕਿਸੇ ਪੌਹਣ ਦੇ ਜਾ ਪੁੱਜਣਾ, ਵਲੀ ਕੰਧਾਰੀ ਜਿਹੇ ਹੰਕਾਰੀ ਦੇ ਪਹਾੜ ਜਿਹੇ ਪੱਥਰ ਨੂੰ ਪੰਜੇ ਤੇ ਰੋਕਣ ਜੋ ਅੱਗ ਦੀ ਲਾਟ ਵਾਂਗ ਚਮਕਦਾ ਹੈ । ਕੌਡੇ ਜਿਹੇ ਦੈਂਤ ਤੋਂ ਮਰਦਾਨੇ ਨੂੰ ਜਾ ਛਡਾਉਣਾ, ਕਿਥੇ ਹੈ ਸੰਗਲਾਦੀਪ, ਸ਼ਿਵਨਾਭ ਜਿਹੇ ਰਾਜੇ ਦੇ ਚਿੱਠੇ ਤਾਰਨੇ, ਇਹ ਅੱਜ ਦੇ ਗੁਰੂ ਦੱਸਣ

[੧]ਅਨੇਕੰ ਅੰਤ ਨਰਕ ਮਹਿ ਪਰ ਹੈਂ ॥੭੦॥ [੨]ਪਾਹਣ ਪੂਜੈ ਹੈ ਏਕ ਨ ਧਿਐ ਹੈ ਮਤ ਕੇ ਅਧਕ ਅਧੇਰਾ ॥ ਅੰਮ੍ਰਿਤ ਕਹੁ ਤਜਿ ਹੈ ਬਿਖ ਕਹੁ ਭਜਿ ਹੈ ਸਾਝਹਿ ਕਹਹਿ ਸਵੇਰਾ ॥ [੩]ਫੋਕਟ ਧਰਮਨਿ ਰਤਿ ਕੁਕ੍ਰਿਤ ਬਿਨਾ ਮਤ ਕਹੋ ਕਹਾ ਫਲ ਪੈਹੈ ॥ ਬਾਂਧੇ ਮ੍ਰਿਤਸਾਲੈ ਜਾਹਿ ਉਤਾਲੇ ਅੰਤ ਅਧੋਗਤਿ ਜੈਹੈ ॥੭੧॥ ਏਲਾ ਛੰਦ ॥ ਕਰ ਹੈ ਨਿੱਤ ਅਨਰਥ ਅਰਥ ਨਹੀ ਏਕ ਕਮੈਹੈਂ ॥ ਨਹਿ ਲੈਹੈਂ ਹਰਿ ਨਾਮ; ਦਾਨ ਕਾਹੂ ਨਹੀ ਦੈਹੈਂ ॥ ਨਿੱਤ ਇੱਕ ਮਤ ਤਜੈ; ਇੱਕ ਮਤਿ ਨਿੱਤ ਉਚੈ ਹੈਂ ॥੭੨॥ [੫]ਨਿੱਤ ਇੱਕ ਮਤ ਮਿਟੈ ਉਠੈ ਹੈ ਨਿੱਤ ਇੱਕ ਮਤ ॥ ਧਰਮ ਕਰਮ ਰਹਿ ਗਇਓ ਭਈ ਬਸੁਧਾ ਅਉਰੈ ਗਤਿ ॥ ਭਰਮ ਧਰਮ ਕੋ ਗਇਓ ਪਾਪ ਪ੍ਰਚੁਰਿਓ ਜਹਾਂ ਤਹ ॥੭੩॥ [੬]ਸ੍ਰਿਸਟ ਇਸਟ ਤਜਿ ਦੀਨ ਕਰਤ ਆਰਿਸਟ ਪੁਸਟ ਸਬ ॥ ਬਿਸਟਿ ਸ੍ਰਿਸਟ ਤੇ ਮਿਟੀ ਭਏ ਪਾਪਿਸਟ ਭ੍ਰਿਸਟ ਤਬ ॥ ਇੱਕ ਇੱਕ ਨਿੰਦ ਹੈ ਇੱਕ ਇੱਕ ਕਹਿ ਹਸ ਚੱਲੈਂ ॥੭੪॥ [੭]ਤਜੀ ਆਨ ਜਹਾਨ; ਕਾਨ ਕਾਹੂ ਨਹੀ ਮਾਨਹਿ ॥ ਤਾਤ ਮਾਤ ਕੀ ਨਿੰਦ; ਨੀਚ ਊਚਹ ਸਮ ਜਾਨਹਿ ॥ ਧਰਮ ਭਰਮ ਕੋ ਗਇਓ ਭਈ ਇਕ ਬਰਣ ਪ੍ਰਜਾ ਸਬ ॥੭੫॥ ਘੱਤਾ ਛੰਦ ॥ [੮]ਕਰਿ ਹੈਂ ਪਾਪ ਅਨੇਕ; ਨ ਏਕ ਧਰਮ ਕਰ ਹੈਂ ਨਰ ॥ ਮਿਟ ਜੈਹੈ ਸਭ ਖਸਟ ਕਰਮ ਕੇ ਧਰਮ ਘਰਨ ਘਰ ॥ [੯]ਨਹਿ ਸੁਕ੍ਰਿਤ ਕਮੈਹੈ ਅਧੋਗਤਿ ਜੈਹੈ ॥ ਅਮਰ ਲੋਗ ਜੈਹੈ ਨ ਬਰ ॥੭੬॥ [੧੦]ਧਰਮ ਨ ਕਰ ਹੈ ਏਕ; ਅਨੇਕ ਪਾਪ ਕੈਹੈ ਸਬ ॥ ਲਾਜ ਬੇਚ ਤਹ ਫਿਰੈਂ ਸਕਲ ਜਗ॥ [੧੧]ਪਾਪ ਕਮੈਵਹ ਦੁਰਗਤ ਪੈਹੈਂ ॥ ਪਾਪ ਸਮੁੰਦ ਜੈਹੈ ਨ ਤਰ ॥੭੭॥ ਦੋਹਰਾ॥ [੧੨]ਠਉਰ ਠਉਰ ਨਵ ਮਤ ਚਲੇ ਉਠਾ ਧਰਮ ਕੌ ਦੌਰ ॥ ਸੁਕ੍ਰਿਤ ਜਹ ਤਹ ਦੁਰ ਰਹੀ ਪਾਪ ਭਇਓ ਸਰਮੌਰ ॥੭੮॥ ਨਵ ਪਦੀ ਛੰਦ ॥ [੧੩]ਜਹੱ ਤਹੱ ਕਰਨ ਲਗੇ ਸਭ ਪਾਪਨ॥ ਧਰਮ ਕਰਮ ਤਜਿ ਕਰ ਹਰਿ ਜਾਪ ਨ ॥ [੧੪]ਪਾਹਨ ਕਉ ਸੁ ਕਰਤ ਸਬ ਬੰਦਨ ॥ ਡਾਰਤ ਧੂਪ ਦੀਪ ਸਿਰ ਚੰਦਨ ॥੭੯॥ [੧੫]ਜਹੱ ਤਹੱ ਧਰਮ ਕਰਮ ਤਜ ਭਾਗਤ ॥ ਉਠ ਉਠ ਪਾਪ ਕਰਮ ਸੌ ਲਾਗਤ ॥ [੧੬]ਜਹੱ ਤਹੱ ਭਈ ਧਰਮ ਗਤ ਲੋਪੰ ॥ ਪਾਪਹ ਲਗੀ ਚਉਗਨੀ ਓਪੰ ॥੮੦॥ [੧੭]ਭਾਜ੍ਯੋ ਧਰਮ ਭਰਮ ਤਜ ਅਪਨਾ ॥ ਜਾਨਕ ਹੁਤੋ ਲਖਾ ਇਹ ਸੁਪਨਾ ॥ [੧੮]ਸਬ ਸੰਸਾਰ ਤਜੀ ਤ੍ਰੀਅ ਆਪਨ ॥ ਮੰਤ੍ਰ ਕੁਮੰਤ੍ਰ ਲਗੇ ਮਿਲ ਜਾਪਨ ॥੮੧॥ [੧੯]ਚਹੁਦਿਸ ਘੋਰ ਪ੍ਰਚੁਰ ਭਇਓ ਪਾਪਾ ॥ ਕੋਊ ਨ ਜਾਪ ਸਕੈ ਹਰਿ ਜਾਪਾ ॥ ਪਾਪ ਕ੍ਰਿਆ ਸਭ ਜਾ ਚਲ ਪਈ ॥ [੨੦]ਧਰਮ ਕ੍ਰਿਆ

---

ਤਾਂ ਸਹੀ ਮਾਣੂਆਂ ਦਾ ਦੇਸ ਕਿਥੇ ਤੇ ਕਿਹੋ ਜਿਹਾ ਹੈ ? ਸੋਨੇ ਦਾ ਪਹਾੜ ਤੇ ਬੈਕੁੰਠ ਦੀ ਯਾਤਰਾ ਭਾਈ ਲਾਲੋ ਜਿਹੇ ਸਿੱਖ ਪੈਦਾ ਕਰ ਦੇਣੇ ਅਤੇ ਭਾਗੋ ਜਿਹੇ ਦੈਂਤ ਨੂੰ ਰੋਟੀ ਵਿਚੋਂ ਲਹੂ ਕੱਢ ਕੇ ਦਿਖਾ ਦੇਣਾ, ਕਿੱਕਰ ਉਤੋਂ ਮਠਿਆਈਆਂ ਬਰਸਾ ਦੇਣੀਆ ਭਾਈ ਲਹਿਣੇ ਨੂੰ ਆਪਣੀ ਜੋਤਿ ਬਖਸ਼ਕੇ ਆਪਣਾ ਹੀ ਰੂਪ ਬਣਾ ਦੇਣਾ ਤੇ ਦੇਵੀਆਂ ਦੇ ਦਰਸ਼ਨ ਕਰਾ ਕੇ ਗੁਰੂ ਘਰ ਦੀ ਮਹਾਨਤਾ ਤੇ ਸ਼ਰਧਾ ਪ੍ਰਗਟ ਕਰਨਾ, ਭਈ ਕਮਲੀਏ ਜਿਹੇ ਸਿੱਧ ਲੋਕ ਜਿਨ੍ਹਾਂ ਦੀ ਚਰਨ ਧੂਰੀ ਪਾ ਕੇ ਗੁਰੂ ਦੀ ਅਰਦਾਸ ਅੱਗੇ ਵੀ ਡੱਕਾ ਲਾ ਦੇਣਾ । ਇਹੋ ਜਿਹੇ ਇਕੋ ਸਰੂਪ ਦੇ ਕੌਤਕ ਦਸਾਂ ਰੂਪਾਂ ਵਿਚ ਕੌਣ ਗਿਣਕੇ ਦੱਸ ਸਕਦਾ ਹੈ । ਓ ਭਾਈ ਗੁਰੂ ਨਾਨਕ ਦੇ ਸਰੀਕੋ ਉਹਨਾਂ ਤੋਂ ਉੱਚਾ ਗੁਰੂ ਮੰਤ੍ਰ ਦੇਣ ਵਾਲਿਓ ਕੋਈ ਇੱਕ ਤਾਂ ਸਮਰਥ ਗੁਰੂ ਜਿਹਾ ਕਾਰਨਾਮਾ ਕਰਕੇ ਦੱਸੋ, ਫੇਰ ਅਸੀਂ ਵੀ ਮੰਨ ਲਵਾਂਗੇ ਬਈ ਤੁਸੀਂ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਨਾਲੋਂ ਉੱਚਾ ਗੁਰੂ ਮੰਤਰ ਦੇ ਦਿਉਗੇ, ਐਵੇਂ ਕੰਵਲੇ ਲੋਕਾਂ ਨੂੰ ਹੋਰ ਕਮਲੇ ਬਣਾਈ ਜਾਂਦੇ ਹੋ ਕੁਝ ਰੱਬ ਤੋਂ ਡਰੋ ।

ਓਸ ਗੁਰੂ ਦੇ ਬਣਾਏ ਫਾਰਮੂਲੇ ਨੂੰ ਗਲ ਸਾਬਤ ਕਰਕੇ ਕਹਿੰਦੇ ਹੋ ਕਿ ਹੁਣ ਏਸ ਦੀ ਲੋੜ ਨਹੀਂ ਇਸ ਦੀ ਜਿਸਨੇ ਤੁਹਾਨੂੰ ਇਸ ਰੂਪ ਦੇ ਵਿਚ ਬਾਦਸਾਹੀ ਕਰਨ ਲਈ ਆਪਣਾ ਸਾਰਾ ਜੀਵਨ ਤੇ ਪ੍ਰਵਾਰ ਅਤੇ ਸੇਵਕਾਂ ਦੇ ਸ਼ਹੀਦੀਆਂ ਦੇ ਅੰਬਾਰ ਲਾ ਦਿਤੇ ਸਨ । ਰਮਾਇਣ ਬੋਲਦੀ ਹੈ :

ਬੇਦ ਬੇਦ ਬਿਨ ਭੇਦ ਕੇ ਬਦਤੇ ਜਿਹ ਨਿਰੰਕਾਰ ॥ ਜਗਤ ਉਧਾਵੇ ਹੇਤ ਸੋ ਸ੍ਰੀ ਨਾਨਕ ਅਕਾਰ ॥ ਕਿਸਕੰਧਾ ਕਾਂਡ - ਸਰਗ ੧॥ ਅੰਕ ੩੦॥

੧. ਅਨੇਕਾਂ ਥਾਵਾਂ ਮੜੀਆ ਮਠਾਂ ਨੂੰ ਪੂਜਦੇ ਫਿਰਨਗੇ ਅੰਤ ਜਾ ਕੇ ਨਰਕ ਵਿਚ ਪੈ ਜਾਣਗੇ ॥੭੦॥

੨. ਪੱਥਰਾਂ ਨੂੰ ਪੂਜਣਗੇ, ਇਕ ਅਕਾਲ ਪੁਰਖ ਨੂੰ ਨਹੀਂ ਸਿਮਰਨਗੇ ਬੁਧੀ ਬਹੁਤੇ ਹਨੇਰੇ ਵਿਚ । ਅੰਮ੍ਰਿਤ ਨੂੰ ਤਿਆਗ ਕੇ ਜ਼ਹਿਰ ਨੂੰ ਪੀਣਗੇ, ਸ਼ਾਮ ਨੂੰ ਹੀ ਸਵੇਰ ਕਹਿਣਗੇ ।

੩. ਫੋਕੇ ਧਰਮਾ ਦੇ ਵਿਚ ਪੱਕੇ ਬੁਰੇ ਕਰਮ ਹੀਣੇ ਹੋ ਕੇ ਦਸੋ ਉਹ ਕੀ ਫਲ ਪਾਉਣਗੇ ? ਇਹ ਕਿ ਜਮਾਂ ਦੇ ਸੰਗਲਾਂ ਵਿਚ ਬੰਨੇ ਹੋਏ ਮ੍ਰਿਤ ਭਾਵ (ਮੌਤ ਦੇ ਘਰ) ਵਿਚ ਛੇਤੀ ਹੀ ਚਲੇ ਜਾਣਗੇ, ਅੱਖਾਂ ਤੋਂ ਅੰਨੇ ਨੀਚ ਗਤੀ ਨੂੰ ਹੀ ਜਾਣਗੇ ॥੭੧॥

੪. ਏਲਾ ਛੰਦ ॥ ਹਰ ਰੋਜ ਉਹ ਵਿਅਰਥ ਕੰਮ ਕਰਨਗੇ ਜਿਸ ਤੇ ਕੋਈ ਅਰਥ ਨਹੀਂ ਸਰੇਗਾ, ਅਰਥ ਆਉਣ ਵਾਲਾ ਇਕ ਕੰਮ ਨਹੀਂ ਕਰਨਗੇ । ਅਰ ਨਾਂ ਹੀ ਹਰੀ ਦਾ ਨਾਮ ਲੈਣਗੇ ਨਾ ਹੀ ਕਿਸੇਨੂੰ ਦਾਨ ਦੇਣਗੇ । ਹਰ ਰੋਜ ਇਕ ਮਤ ਛੱਡਕੇ ਦੂਜਾ ਮਤ ਖੜਾ ਕਰਨਗੇ ॥੭੨॥

੫. ਹਰ ਰੋਜ ਇਕ ਮਤ ਖਤਮ ਹੋ ਕੇ ਦੂਜਾ ਮਤ ਖੜਾ ਹੋ ਜਾਏਗਾ। ਧਰਮ ਕਰਮ ਅਲੋਪ ਹੋ ਕੇ ਸੰਸਾਰ ਦੀ ਹੋਰੇ ਹਾਲਤ ਹੋ ਜਾਵੇਗੀ । ਧਰਮ ਦਾ ਭ੍ਰਮ ਖਤਮ ਹੋ ਕੇ ਜਿਥੇ ਕਿਥੇ ਪਾਪ ਪ੍ਰਚੱਲਤ ਹੋ ਜਾਏਗਾ ॥੭੩॥

੬. ਉਮਤ ਪਵਿਤ੍ਰ ਇਸਟ ਦੇ ਪ੍ਰਮ ਸ਼ਕਤੀ ਨੂੰ ਛੱਡ ਕੇ ਨੀਚ ਕੰਮ (ਪਾਪ) ਬ੍ਰਿਤੀ ਸਾਰੇ ਹੋ ਜਾਣਗੇ । ਧਰਤੀ ਤੇ ਬਾਰਸ ਘਟ ਜਾਏਗੀ । ਇਕ-ਇਕ ਦੂਜੇ ਨੂੰ ਨਿੰਦੇਗਾ ਤੇ ਇਕ ਇਕ ਦੂਜੇ ਨੂੰ ਟਿੱਚ ਸਮਝਕੇ ਹੱਸੇਗਾ ॥੭੪॥

੭. ਧਰਮ ਦੀ ਤੇ ਵੱਡਿਆਂ ਦੀ ਆਣ (ਭੈ) ਤਯਾਗ ਕੇ ਕਿਸੇ ਦੀ ਲਿਹਾਜ, ਸਤਿਕਾਰ ਜਾਂ ਭੈ ਕਿਸੇ ਦਾ ਨਹੀਂ ਰਖਣਗੇ ਲੋਕ ਲਾਜ ਤਿਆਗ ਕੇ ਮਾਤਾ ਪਿਤਾ ਦੀ ਨਿੰਦਾ ਕਰਨਗੇ ਛੋਟੇ ਵੱਡੇ ਨੀਚ ਤੇ ਉਚ ਸਭ ਬਰਾਬਰ ਹੋ ਜਾਣਗੇ । ਧਰਮ ਦਾ ਭ੍ਰਮ ਛੱਡ ਕੇ ਸਾਰੀ ਪਰਜਾ ਇਕ ਵਰਣ ਹੋ ਜਾਏਗੀ ॥੭੫॥

੮. ਘੱਤਾ ਛੰਦ ॥ ਪਾਪ ਤਾ ਅਨੇਕ ਕਰਨਗੇ ਧਰਮ ਦਾ ਕੰਮ ਇਕ ਵੀ ਨਹੀਂ ਕਰਨਗੇ । ਸ਼ਾਸ਼ਤਰ ਅਨੁਸਾਰ ਕਹੇ ਛੇ ਕਰਮ ਮਿਟ ਜਾਣਗੇ ਘਰ-ਘਰ ਦੇ ਵਿਚੋਂ ।

੯. ਕੋਈ ਭੀ ਸ਼ੁਭ ਕਰਮ ਨਹੀਂ ਕਰਨਗੇ ਜਿਸ ਲਈ ਨੀਚ ਦਿਸ਼ਾ ਵਿਚ ਚਲੇ ਜਾਣਗੇ । ਜਿਹੜੇ ਵੇਖਣ ਨੂੰ ਉਤਮ ਪੁਰਸ਼ ਦਿਸਦੇ ਹਨ ਉਹ ਵੀ ਅਮਰ ਪੁਰੀ ਵਿਚ ਨਹੀਂ ਜਾਣਗੇ ਕਿਉਂਕਿ ਉਹਨਾਂ ਦਾ ਵੀ ਅੰਦਰ ਹੋਰ ਹੈ (ਜੀਅਹੁ ਮੈਲੇ ਬਾਹਰਹੁ ਨਿਰਮਲ ਜਿਨੀ ਜਨਮੁ ਜੂਐ ਹਾਰਿਆ) ਅਨੰਦੁ ॥੧੯॥੭੬॥

੧੦. ਧਰਮ ਦਾ ਕੰਮ ਤਾਂ ਇਕ ਵੀ ਨਹੀਂ ਕਰਨਾ ਪਾਪ ਜੋ ਅਨੇਕ ਪ੍ਰਕਾਰ ਦੇ ਹਨ ਉਹ ਸਾਰੇ ਹੀ ਕਰਨੇ ਹਨ ਸ਼ਰਮ ਹਿਯਾ ਬੇਚਕੇ ਨੰਗੇ ਹੋ ਕੇ ਸਾਰੇ ਜਗਤ ਵਿਚ ਫਿਰਦੇ ਹਨ ।

੧੧. ਪਾਪ ਕਮਾਉਣਗੇ ਤੇ ਦੂਰ ਦਿਸਾ ਬੁਰੀ ਹਾਲਤ ਪ੍ਰਾਪਤ ਕਰ ਲੈਣਗੇ । ਸੰਸਾਰ ਸਮੁੰਦਰ ਤੋਂ ਡਰਨਗੇ ਨਹੀਂ ਸਗੋਂ ਪਾਪ ਸਮੁੰਦਰ ਨਰਕ ਖੂਹ ਵਿਚ ਜਾ ਪੈਣਗੇ ॥੭੭॥ ਦੋਹਰਾ ॥

੧੨. ਥਾਂ-ਥਾਂ ਨਵੇਂ ਮਤ ਪ੍ਰਚੱਲਤ ਹੋ ਜਾਣਗੇ । ਧਰਮ ਦਾ ਪਹਿਰਾ ਖਤਮ ਹੋ ਜਾਏਗਾ । ਜਿਥੇ ਕਿਥੇ ਸ਼ੁਭ ਕਰਮ ਦੂਰ ਹੋ ਕੇ ਪਾਪ ਦੀ ਬਾਦਸ਼ਾਹੀ ਕਾਇਮ ਹੋ ਜਾਏਗੀ ॥੭੮॥

੧੩. ਨਵਪਦੀ ਛੰਦ ॥ ਜਿਥੇ ਕਿਤੇ ਸਭ ਪਾਪ ਕਰਨ ਲਗ ਜਾਣਗੇ। ਧਰਮ ਦੇ ਕਰਮ ਤੇ ਹਰਿ ਨਾਮ ਨੂੰ ਛੱਡ ਕੇ ।

੧੪. ਸਭ ਪੱਥਰਾਂ ਅਗੇ ਹੀ ਮੱਥੇ ਟੇਕਣਗੇ । ਪੱਥਰਾਂ ਅਗੇ ਹੀ ਧੂਪ ਦੀਪ ਤੇ ਚੰਦਨ ਆਦਿ ਚੜ੍ਹਾਉਣਗੇ-ਲਾਉਣਗੇ ॥੭੯॥

੧੫. ਜਿਥੇ ਕਿਥੇ ਧਰਮ ਦੇ ਕੰਮਾਂ ਨੂੰ ਛੱਡਕੇ ਭਜ ਜਾਣਗੇ ਪਾਪ ਕਰਮ ਨੂੰ ਉਠ ਉਠ ਕੇ ਕਰਨ ਲਗ ਜਾਣਗੇ ।

੧੬. ਜਿਥੇ ਕਿਥੇ ਧਰਮ ਦੀ ਗਤੀ ਅਲੋਪ ਹੋ ਜਾਏਗੀ ਪਾਪ ਦਾ ਚੌਗਨਾ ਓਜ ਵਧ ਜਾਵੇਗਾ ॥੮੦॥

੧੭. ਧਰਮ ਆਪਣਾ ਭ੍ਰਮ ਗੁਆ ਕੇ ਐਉਂ ਭੱਜ ਜਾਏਗਾ ਜਿਸ ਤਰ੍ਹਾਂ ਸੁਪਨਾ ਆ ਕੇ ਤੁਰ ਜਾਂਦਾ ਹੈ ।

੧੮. ਸਾਰਾ ਸੰਸਾਰ ਆਪਣੀਆਂ ਇਸਤ੍ਰੀਆਂ ਨੂੰ ਛੱਡਕੇ ਇਕੱਠੇ ਹੋ ਕੇ ਮੰਦੀਆ ਸਲਾਹਾਂ ਕਰਨ ਲਗ ਜਾਣਗੇ ॥੮੧॥

੧੯. ਚਾਰੇ ਪਾਸੇ ਘੋਰ ਪਾਪ ਪਰਚਲਤ ਹੋ ਜਾਵੇਗ । ਕੋਈ ਵੀ ਹਰੀ ਦੇ ਨਾਮ ਦਾ ਸਿਮਰਨ ਨਹੀਂ ਕਰੇਗਾ ।

੨੦. ਧਰਮ ਦੀ ਕ੍ਰਿਆ ਇਸ ਤਰ੍ਹਾਂ ਜਗ ਤੋਂ ਚਲੀ ਗਈ ॥੯੨॥

---

☞ ਜੀ ਦਾ ਪਾਵਨ ਬਚਨ ਹੈ ਕਿ ਜਦੋਂ ਪੂਰਬਲੇ ਜਨਮ ਦਾ ਅੰਕੁਰ ਫੁਟਦਾ ਹੈ ਤਾਂ ਉਸ ਵੇਲੇ ਕੋਈ ਮਾਇਆਂ ਤੋਂ ਅਤੀਤ ਹੋਇਆ ਕੋਈ ਗੁਰੂ ਦੇ ਪਿਆਰੇ ਦਾ ਮੇਲ ਹੋ ਜਾਂਦਾ ਹੈ, ਜਿਸਦੀ ਕ੍ਰਿਪਾ ਦੇ ਨਾਲ, ਹਨੇਰਾ ਦੂਰ ਹੋਕੇ ਜਨਮਾਤਰਾਂ ਈ ਸੁਤੀ ਹੋਈ ਆਤਮਾ ਜਾਗ ਪੈਂਦੀ ਹੈ:—

ਜੈਸਾ ਕਿ-ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖ ਰਸਿਕ ਬੈਰਾਗੀ ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥ਪੰ:੨੦੪॥ਮ:੫॥

ਕਿਵੇਂ ਜਾਗੀ ਕਤਕ ਦਾ ਮਹੀਨਾ ਅਜੇ ਚੜਿਆ ਹੀ ਸੀ ਕਿ ਲਾਹੌਰ ਤੋਂ ਮੁਗਲੀ ਫੌਜ ਦੇ ਕੁਝ ਫੌਜੀ ਘੋੜਿਆਂ ਤੇ ਸਵਾਰ ਹੋਕੇ ਕਸੂਰ ਦੇ ਰਾਹ ਫਿਰੋਜਪੁਰ ਨੂੰ ਹੋਕੇ ਕਸੂਰ ਦੇ ਰਸਤੇ ਫਿਰੋਜਪੁਰ ਨੂੰ ਹੋਕੇ ਦਿੱਲੀ ਵੱਲ ਜਾ ਰਹੇ ਸਨ ॥ ਜਦੋਂ ਇਹ ਦਸਤਾ ਪੱਟੀ ਕੋਲ ਪੁਜਾ ਤਾ ਇਹਨਾ ਦੀ ਨਿਗਾਹ ਕੁਝ ਇਸਤ੍ਰੀਆਂ ਤੇ ਗਈ ॥

ਜਿਨਾਂ ਵਿਚ ਦੋ ਕੁੜੀਆਂ ਕੋਈ ਸੋਲਾਂ ਅਠਾਰਾਂ ਸਾਲ ਦੀਆ ਤੇ ਦੋ ਅਧਖੜ ਉਹਨਾਂ ਦੀ ਮਾਵਾਂ ਪਿੰਡ ਪਟੀ ਤੋਂ ਬਾਹਰ ਪਿੰਡ ਪਟੀ ਵਲ ਨੂੰ ਆ ਰਹੀਆ ਸਨ ॥ ਕੁੜੀ ਮਹਿਦਰੋ ਤੇ ਹਰਬੰਸ ਕੁਝ ਥੋੜਾ ਜਿਹਾ ਅਗੇ ਜਾ ਰਹੀਆਂ ਸਨ ਤੇ ਉਹਨਾਂ ਦੀਆ ਮਾਵਾਂ ਗਲੀ ਲੱਗੀਆਂ ਕੁਝ ਪਿਛੇ ਰਹਿ ਗਈਆਂ ਕੋਈ ਪੰਦਰਾਂ ਕੁ ਕਦਮਾਂ ਜੋ ਪੱਟੀ ਤੋਂ ਅਧਾਕੁ ਕੋਹ ਤੇ ਸਨ ॥ ਇਹਨਾਂ ਨੇ ਮੁਗਲ ਫੌਜੀ ਸਵਾਰ ਆਉਂਦੇ ਵੇਖੇ ਤਾ ਕਚੀ ਸੜਕ ਛੱਡਕੇ ਪੈਲੀਆਂ ਦੀ ਵਟੇ ਪੈ ਗਈਆਂ ॥ ਫੌਜ ਦੇ ਮੁਖੀ ਸਵਾਰ ਸੋਲਾ ਬਖਸ਼ ਤੇ ਰਹੀਮ ਖਾਂ ਨੇ ਉਹਨਾਂ ਕੁੜੀਆਂ ਦੀ ਜਵਾਨੀ ਤੇ ਰੂਪ ਨੂੰ ਤਕਕੇ ਘੋੜਿਆਂ ਨੂੰ ਅਡੀ ਲਾਈ ਤੇ ਬਾਜਾਂ ਵਾਂਗ ਝਪਟੇ, ਰਹੀਮ ਖਾਂ ਨੇ ਮਹਿੰਦਰੋ ਨੂੰ ਤੇ ਮੌਲਾ ਬਖਸ ਨੇ ਹਰਬੰਸ ਨੂੰ ਜਾ ਦਬੋਚਿਆ ਰੋਂਦੀਆਂ ਕੁਰਲਾਂਦੀਆਂ ਨੂੰ ਘੋੜੇ ਤੇ ਸੁਟ ਲਿਆ ਤੇ ਫਿਰੋਜਪੁਰ ਦੀ ਸੜਕੇ ਪੈ ਗਏ ॥ ਜਿਨਾਂ ਨੂੰ ਵੇਖਕੇ ਉਹਨਾਂ ਦੀਆਂ ਮਾਵਾਂ ਭਾਂਵੇ ਕੂੰਜ ਵਾਂਗ ਕੁਰਲਾਣ ਲਗੀਆਂ ਪਰ ਕਰ ਕੀ ਸਕਦੀਆਂ ਸਨ ॥ ਪੰਜ ਸਿੰਘ ਘੋੜ ਸਵਾਰ ਪਟੀ ਵਲੋਂ ਆ ਨਿਕਲੇ ਤੇ ਉਹਨਾਂ ਨੂੰ ਰੋਂਦੀਆਂ ਪਿਟਦੀਆਂ ਨੂੰ ਵੇਖਕੇ ਰੁਕੇ ਤੇ ਪੁਛਿਆ ਤੇ ਦੁਰਘਟਨਾ ਦੀ ਕਹਾਣੀ ਸੁਣਕੇ ਮੁਗਲਾਂ ਦੇ ਫੌਜੀਆਂ ਦੇ ਪਿਛੇ ਚਲ ਪਏ ਜੇ ਸਾਰੇ ਦਸ ਬਾਰਾਂ ਸੀ ॥ ਸਿੰਘਾਂ ਨੇ ਵਾਹੋ ਦਾਹੀ ਪਿਛਾ ਕੀਤਾ ਦਸ ਕੋਹ ਦਾ ਪੈਡਾ ਕਰਕੇ ਨੇੜੇ ਜਾ ਢੁਕੇ ਤੇ ਜਾ ਲਲਕਾਰਿਆ ਤੇ ਉਹਨਾਂ ਵੀ ਸਿੰਘਾ ਨੂੰ ਵੇਖਕੇ ਵਾਗਾਂ ਮੋੜ ਲਈਆਂ ਹਥਿਆਰ ਉਹਨਾਂ ਪਾਸ ਸੀ ਦੁਵਲੀ ਤਲਵਾਰ ਚਲ ਪਈ ॥ ਪਲੋ ਪਲੀ ਦੇ ਵਿਚ ਰਹੀਮ ਖਾਂ ਨੂੰ ਸਿੰਘਾਂ ਨੇ ਕਤਲ ਕਰ ਦਿਤਾ, ਛੇ ਸਪਾਹੀ ਫਟੜ ਹੋ ਗਏ ਤੇ ਧਰਤੀ ਤੇ ਜਾ ਡਿਗੇ, ਮੌਲਾ ਬਖਸ਼ ਨੇ ਹਰਬੰਸ ਨੂੰ ਲੈਕੇ ਨਿਕਲ ਜਾਣ ਦਾ ਯਤਨ ਕੀਤਾ ਜੋ ਇਕ ਖਾਲੇ ਦੀ ਜਿੱਲਣ ਵਿਚ ਘੋੜਾ ਧਸ ਗਿਆ, ਜਿਸ ਨੂੰ ਸਿੰਘਾਂ ਨੇ ਜਾ ਘੇਰਿਆ ਪਰ ਉਹ ਘੋੜੇ ਦੇ ਉਤੋ ਛਾਲ ਮਾਰ ਕੇ ਭਜ ਗਿਆ ਸੀ, ਜਿਸ ਨੂੰ ਪਟੀ ਆਦਿ ਕਰਕੇ ਸਿੰਘਾਂ ਨੇ ਸੰਭਾਲ ਲਿਆ ਤੇ ਦੋਹਾਂ ਮੁਟਿਆਰ ਕੁੜੀਆਂ ਨੂੰ ਘੋੜਿਆਂ ਤੇ ਬਿਠਾ ਕੇ ਉਹਨਾਂ ਦੀਆਂ ਰੋਂਦੀਆਂ ਵਿਲਕਦੀਆਂ ਮਾਵਾ ਕੋਲ ਜਾਂ ਪੁਜਾਇਆ ਤੇ ਮਾਪਿਆਂ ਨੇ ਆਪਣੀਆਂ ਧੀਆਂ ਨੂੰ ਵਾਪਸ ਆਈਆਂ ਵੇਖਕੇ ਸਿੰਘਾ ਦਾ ਸ਼ੁਕਰ ਤੇ ਅਸੀਸਾਂ ਦਿਤੀਆਂ- ਅਤੇ ਕੀ ਹਿੰਦੂ ਕੀ ਮੁਸਲਮਾਨ ਸਿੰਘਾਂ ਦੀਆਂ ਗੱਲਾ ਕਰਦੇ ਤੇ ਉਹਨਾਂ ਦੀ ਬਹਾਦਰੀ ਤੇ ਪਰ ਉਪਕਾਰ ਦੀ ਉਪਮਾਂ ਕਰਦੇ ਸਨ, ਅਤੇ ਇਹ ਪੰਜੇ ਸਿੰਘ ਪਟੀ ਤੋਂ ਬਾਹਰ ਨਿਕਲੇ ਤਾਂ ਅਗੇ ਦੋ ਕਿਰਤੀ ਜਵਾਨ ਮਿਲੇ ਜਿਨਾਂ ਨੇ ਉਹਨਾਂ ਦੀਆਂ ਉਪਕਾਰੀ ਗੱਲਾਂ ਸੁਣੀਆਂ ਸਨ ॥ ਤੇ ਪੁਛਦੇ ਨੇ ਸਿੰਘ ਜੀ ਤੁਸੀ ਹੁਣ ਕਿਧਰ ਜਾ ਰਹੇ ਹੋ ? ਅਸੀ ਉਥੇ ਜਾ ਰਹੇ ਹਾਂ ਜਿੱਥੇ ਸ੍ਰੀ ਦਸਮੇਸ ਪਿਤਾ ਸਾਹਿਬ ਸ੍ਰੀ ਕਲਗੀਧਰ ਜੀ ਆਪਣੇ ਦਰਬਾਰ ਵਿਚ ਬਿਰਾਜਦੇ ਨੇ ॥ ਕੀ ਤੁਸੀ ਸਾਨੂੰ ਭੀ ਲਜਾਕੇ ਉਹਨਾਂ ਦੇ ਦਰਸ਼ਨ ਕਰਾ ਸਕਦੇ ਹੋ-ਸਾਡੇ ਮਨਾ ਵਿਚ ਭੀ ਉਹਨਾਂ ਦੇ ਦਰਸ਼ਨਾਂ ਲਈ ਲਾਲਸਾ ਉਪਜ ਪਈ ਹੈਂ- ਕਿ ਅਸੀ ਵੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸਨਪ੍ਰਸ ਸਕੀਏ-ਸਿੰਘਾਂ ਨੇ ਵਾਧੂ ਘੋੜਾ ਮੁਗਲਾਂ ਵਾਲਾ ਉਹਨਾਂ ਦੇ ਹਵਾਲੇ ਕਰ ਦਿੱਤਾ ਤੇ ਨਾਲ ਲੈਕੇ ਚੱਲ ਪਏ ਤੇ ਰਸਤੇ ਵਿਚ ਸਾਹਿਬਾਂ ਦੇ ਕਰਤਬਾਂ ਦੀਆਂ ਕਥਾਵਾਂ ਸੁਣਾਂਦੇ ਗਏ ਤੇ ਜਸ ਕਰਦੇ ਸਜੇ ਦੀਵਾਨ ਵਿਚ ਜਾ ਪੁਜੇ ਤੇ ਦੀਵਾਨ ਦੇ ਮਗਰੋਂ (੧੫੦) ਡੇਡ ਸੌ ਨੌ ਜੁਆਨਾਂ ਨੇ ਅੰਮ੍ਰਿਤ ਪਾਨ ਕੀਤਾ, ਜਿਨਹਾਂ ਵਿਚ ਇਹ ਦੋਵੇ ਕ੍ਰਿਤੀ ਜਾਂ ਬਿਸ ਕ੍ਰਮਾ ਬੰਸੀ ਸ੍ਰ: ਜੱਸਾ ਸਿੰਘ ਦੇ ਦਾਦਾ ਹਰਦਾਸ ਤੇ ਬਘੇਲਾ ਵੀ ਸ਼ਾਮਲ ਹੋ ਗਏ ਸਨ ॥ ਇਹ ਦੋਵੇਂ ਕਿਰਤੀ ਹਰਦਾਸ ਸਿੰਘ ਤੇ ਬਘੇਲ ਸਿੰਘ ਨਾਮ ਕਰਕੇ ਅੱਜ ਤਕ ਇਤਿਹਾਸ ਵਿਚ ਜਾਣੇ ਜਾਂਦੇ ਹਨ ॥ ਅਤੇ ਕੁਝ ਤਾਂ ਅੰਮ੍ਰਿਤ ਪਾਨ ਕਰਕੇ ਇਹ ਪ੍ਰਣ ਕਰਕੇ ਕਿ ਜਦੋਂ ਵੀ ਸਾਡੀ ਲੋੜ ਪਈ ਅਸੀ ਹਾਜਰ ਹੋ ਜਾਵਾਂਗੇ, ਪਰ ਬਹੁਤੇ ਖਾਲਸਾ ਦਲ ਵਿਚ ਸਾਮਲ ਹੋਕੇ ਸਤਿਗੁਰਾਂ ਦੀ ਨਿਜੀ ਫੌਜ ਵਿਚ ਸ਼ਾਮਲ ਹੋ ਗਏ ॥ ਕਿਉਂਕਿ ਗੁਰੂ ਜੀ ਦਾ ਬਚਨ ਸੀ ਕਿ ਖਾਲਸਾ ਫੌਜ ਵਿਚ ਉਹ ਜੁਆਨ ☞

ਯਾ ਜਗ ਤੈ ਗਈ ॥੮੨॥ [੧]ਅੜਲ ਦੂਜਾ ॥ [੨]ਜਹਾਂ ਤਹਾਂ ਆਧਰਮ ਉਪਜੀਆ ॥ ਜਾਨਕ ਧਰਮ ਪੰਖ ਕਰ ਭਜੀਆ ॥ [੨]ਡੋਲਤ ਜਹ ਤਹ ਪੁਰਖ ਅਪਾਵਨ ॥ ਲਾਗਤ ਕਤ ਹੀ ਧਰਮ ਕੋ ਦਾਵ ਨ ॥੮੩॥ [੩]ਅਰਥਹ ਛਾਡ ਅਨਰਥ ਬਤਾਵਤ ॥ ਧਰਮ ਕਰਮ ਚਿਤ ਏਕ ਨ ਲਿਆਵਤ[ੳ] ॥ [੪]ਕਰਮ ਧਰਮ ਕੀ ਕ੍ਰਿਆ ਭੁਲਾਵਤ ॥ ਜਹਾ ਤਹਾ ਆਰਿਸਟ ਬਤਾਵਤ ॥੮੪॥ ਕੁਲਕ ਛੰਦ ॥ [੫]ਧਰਮ ਨ ਕਰਹੀ ॥ ਹਰਿ ਨ ਉਚਰਹੀਂ ॥ ਪਰ ਘਰ ਡੋਲੈਂ ॥ ਜਲਹ ਬਿਰੋਲੈਂ ॥੮੫॥ [੬]ਲਹੈ ਨ ਅਰਥੰ ॥ ਕਹੈ ਅਨਰਥੰ ॥ ਬਚਨ ਨ ਸਾਚੇ ॥ ਮਤ ਕਰ ਕਾਚੇ ॥੮੬॥ [੭]ਪਰ ਤ੍ਰੀਆ ਰਾਚੈ ॥ ਘਰ ਘਰ ਜਾਚੈ ॥ ਜਹੱ ਤਹੱ ਡੋਲੈਂ ॥ ਰਹਿ ਰਹਿ ਬੋਲੈਂ ॥੮੭॥ [੮]ਧਨ ਨਹੀ ਛੋਰੈਂ ॥ [੮]ਨਿਸ ਘਰ ਫੋਰੈਂ ॥ ਗਹਿ ਬਹੁ ਮਾਰੀਅਤ ॥ ਨਰਕਹ ਡਾਰੀਅਤ ॥੮੮॥ [੯]ਅਸ ਦੁਰ ਕਰਮੰ ॥ ਛੁਟ ਜਗ ਧਰਮੰ ॥ ਮਤਿ ਪਿਤ ਭਰਮੈਂ ॥ ਧਸਤ ਨ ਘਰ ਮੈਂ ॥੮੯॥[੧੦] ਸਿਖ ਮੁਖ ਮੋਰੈਂ ॥ ਭ੍ਰਿਤ ਨ੍ਰਿਪ ਛੋਰੈਂ ॥ ਤਜ ਤ੍ਰੀਆ ਭਰਤਾ ॥ ਬਿਸਰੋ ਕਰਤਾ ॥੯੦॥ [੧੧]ਨਵ ਨਵ ਕਰਮੰ ॥ ਬਢਿ ਗਇਓ ਭਰਮੰ ॥ ਸਭ ਜਗ ਪਾਪੀ ॥ ਕਹੂੰ ਨ ਜਾਪੀ ॥੯੧॥ ਪਦਮਾਵਤੀ ਛੰਦ ॥ [੧੨]ਦੇਖੀਅਤ ਜਬ ਪਾਪੀ ਨਹ ਹਰਿ ਜਾਪੀ ਤਦਪ ਮਹਾ ਰਿਸ ਠਾਨੈਂ ॥ ਅਤਿ ਬਿਭਚਾਰੀ ਪਰ ਤ੍ਰੀਅ ਭਾਰੀ ਦੇਵ ਪਿਤਰ ਨਹੀ ਮਾਨੈ ॥ [੧੩]ਤਦਪ ਮਹਾ ਬਰ ਕਹਤ ਧਰਮਧਰ ਪਾਪ ਧਰਮ ਅਧਕਾਰੀ ॥ ਧ੍ਰਿਗ ਧ੍ਰਿਗ ਸਭ ਆਖੈ ਮੁਖ ਪਰ ਨਹੀ ਭਾਖੈ ਦੇਹ ਪ੍ਰਿਸਟ ਚੜਿ ਗਾਰੀ ॥੯੨॥ [੧੪]ਦੇਖੀਅਤ ਬਿਨ ਕਰਮੰ ਤਜ ਕੁਲ ਧਰਮੰ ਤਦਪ ਕਹਾਤ ਸੁ ਮਾਨਸ ॥ ਅਤਿ ਰਤਿ ਲੋਭੰ ਰਹਤ ਸਛੋਭੰ ਲੋਕ ਸਗਲ ਭਲ ਜਾਨਸ ॥ [੧੫]ਤਦਪ ਬਿਨਾ ਗਤਿ ਚਲਤ ਬੁਰੀ ਮਤਿ ਲੋਭ ਮੋਹ ਬਸਿ ਭਾਰੀ ॥ ਪਿਤ ਮਾਤ ਨ ਮਾਨੈ ਕਛੂ ਨ ਜਾਨੈ ਲੈਹ ਘਰਣ ਤੇ ਗਾਰੀ ॥੯੩॥ [੧੬]ਦੇਖੀਅਤ ਜੇ ਧਰਮੀ ਤੇ ਭਏ ਅਕਰਮੀ ਤਦਪ ਕਹਾਤ ਮਹਾ ਮਤ ॥ ਅਤ ਬਸ ਨਾਰੀ ਅਬਗਤਿ ਭਾਰੀ ਜਾਨਤ ਸਕਲ ਬਿਨਾ ਜਤ ॥ [੧੭]ਤਦਪ ਨ ਮਾਨਤ ਕੁਮਤ ਪ੍ਰਠਾਨਤ ਮਤ ਅਰੁ ਗਤ ਕੇ ਕਾਚੇ ॥ ਜਿਹ ਤਿਹ ਘਰ ਡੋਲਤ ਭਲੇ ਨ ਬੋਲਤ ਲੋਗ ਲਾਜ ਤਜ ਨਾਚੇ ॥੯੪॥ [੧੮]ਕਿਲਕਾ ਛੰਦ ॥ [੧੯]ਪਾਪ ਕਰੈਂ ਨਿਤ ਪ੍ਰਾਤ ਘਨੇ ॥ ਜਨ ਦੋਖਨ ਕੇ ਤਰ ਸੁੱਧ ਬਨੇ ॥ ਜਗ ਛੋਰ ਭਜਾ ਗਤ ਧਰਮਨ ਕੀ ॥ ਸੁ ਜਹਾਂ ਤਹਾਂ ਪਾਪ ਕ੍ਰਿਆ ਪ੍ਰਚੁਰੀ ॥੯੫॥ [੧੯]ਸੰਗ ਲਏ ਫਿਰੈ ਪਾਪਨ ਹੀ ॥ ਤਜ

---

ੳ. ਕੀ ਅੱਜ ਅਸੀਂ ਆਪਣੀਆਂ ਇਹਨਾਂ ਦੋ ਅੱਖਾਂ ਦੇ ਨਾਲ ਨਹੀਂ ਵੇਖ ਰਹੇ ਕਿ ਵਿਦਿਆਲਿਆਂ ਵਿਚ ਇਹ ਨੀਂਹ ਪੱਥਰ ਲੱਗ ਗਿਆ ਹੈ ਧਾਰਮਿਕ ਅਦਾਰਿਆਂ ਵਿਚ ਧਾਰਮਿਕ ਪੁਸਤਕ ਕਲਾਸ ਵਿਚ ਲਗਾਣੀ ਜੁਰਮ ਥਾਪਿਆ ਗਿਆ ਹੈ । ਭੰਗੜੇ ਲੋਕ ਗੀਤ ਸੁਗੜਤਾ ਨੂੰ ਛੱਡਕੇ ਚੰਚਲਤਾ ਤੇ ਚਪਲਤਾ ਫੈਸ਼ਨ ਪਰਸਤੀ ਅਪਣਾਈ ਜਾ ਰਹੀ ਹੈ । ਫੇਰ ਕੀ ਲੋਕ ਧਾਰਮਿਕ ਸਕੂਲਾਂ ਤੋਂ ਨਫਰਤ ਕਰਕੇ ਮਾਡਰਨ ਤੇ ਇੰਗਲਿਸ਼ ਵਿਦਿਆ ਨੂੰ ਵਿਸ਼ੇਸ਼ਤਾ ਦੇ ਰਹੇ ਹਨ। ਜੋ ਧਰਮ ਵਲੋਂ ਕੋਰੇ ਖਾਲੀ ਕੁਜੜੇ ਸਮਾਨ ਹੁੰਦੇ ਜਾ ਰਹੇ ਹਨ ।

---

☚ ਸ਼ਾਮਲ ਹੋ ਸਕਦਾ ਹੈ ਜਿਸਨੇ ਅੰਮ੍ਰਿਤ ਪਾਨ ਕਰ ਲਿਆ ਹੋਇਆ ਹੈ ॥ ਜਿਨ੍ਹਾਂ ਨੇ ਅੰਮ੍ਰਿਤ ਨਹੀ ਛਕਿਆ ਉਹਨਾਂ ਦਾ ਜੀਵਨ ਤੇ ਆਚਰਨ ਆਮ ਲੋਕਾਂ ਜਿਹਾ ਹੀ ਹੁੰਦਾ ਹੈ, ਪਰ ਖਾਲਸੇ ਨੇ ਜੇਹੜੇ ਲੋਕ ਰੱਬ ਕੋਲੋ ਨਾਂ ਡਰਦੇ ਉਸਦੀ ਖਲਕਤ ਨੂੰ ਦੁੱਖ ਦਿੰਦੇ ਹਨ ਖਾਲਸੇ ਨੇ ਉਹਨਾਂ ਨੂੰ ਸੋਧਣਾ ਹੈ॥ ਤੇ ਕਿਰਪਾਨ ਬਾਹਰ ਕਢਕੇ ਨੰਗੀ ਕਰਕੇ ਕਪੜੇ ਨਾਲ ਸਾਫ ਕਰਦੇ ਹੋਇ ਮੋਢੇ ਤੇ ਧਰਕੇ ਕਿਹਾ ਕਿ ਇਸ ਤਲਵਾਰ ਨੇ ਖਾਲਸੇ ਦੇ ਹੱਥ ਵਿਚ ਜਾਕੇ ਖੁਦ ਗਰਜ ਜਰਵਾਣੇ ਹਾਕਮ ਸ਼ਾਹ ਤੇ ਜਾਲਮ ਰਿਸਵਤ ਖੋਰ ਅਤੇ ਪਰਾਇਆ ਹੱਕ, ਪਰਾਇਆ ਰੂਪ ਖੋਹਣ ਵਾਲੇ ਜਾਬਰਾਂ ਤੇ ਲੁਟੇਰਿਆਂ, ਡਾਕੂਆਂ ਜਨਤਾ ਦੇ ਦੋਖੀਆਂ ਨੂੰ ਸੋਧਣਾ ਹੈ ॥ ਬੇਸਕ ਮੁਸਲਮਾਨ ਤੇ ਕਈ ਅੰਮ੍ਰਿਤਪਾਨ ਤੋਂ ਹੀਣੇ ਵੀ ਦੇਸ ਸੇਵਾ ਕਰਦੇ ਹਨ ਪਰ ਸਾਨੂੰ ਅੰਮ੍ਰਿਤਧਾਰੀ ਖਾਲਸੇ ਤੇ ਮਾਣ ਹੈ ਕਿਉਂਕਿ ਮੇਰਾ ਅੰਮ੍ਰਿਤਧਾਰੀ ਖਾਲਸਾ ਕੁ ਕੁਰਮਾਂ ਤੋ ਬਚਕੇ ਕੁਰਬਾਨੀ ਕਰੇਗਾ ਬਲਕੇ ਕੁਕਰਮੀਆਂ ਨੂੰ ਦੰਡ ਦੇਵੇਗਾ ॥ ਉਸ ਵੇਲੇ ਸ੍ਰ: ਬਘੇਲ ਸਿੰਘ ਤੇ ਹਰਿਦਾਸ ਸਿੰਘ ਨੇ ਗਲ ਵਿਚ ਕਪੜਾ ਪਾਕੇ ਹੱਥ ਜੋੜਕੇ ਚਰਨਾਂ ਤੋਂ ਢਹਿਕੇ ਬਫਾਦਾਰੀ ਦਾ ਪਰਣ ਲਿਆ ਤੇ ਸਤਿਗੁਰਾਂ ਨੇ ਉਨਾਂ ਦੇ ਸਿਰਾਂ ਤੇ ਹੱਥ ਰੱਖ ਕੇ ਕਿਹਾ ਨਿਹਾਲ ਗੁਰਮੁਖੋ ਨਿਹਾਲ ਕੀ ਚਾਹੁੰਦਾ ਹੈ ਕਿਥੋ ਆਏ ਹੋ ? ਇਕ ਨੇ ਕਿਹਾ ਸ਼ਾਹਿਨਸ਼ਾਹ ਜੀਉ ਅਸੀਂ ਦੋਵੇਂ ਪਿੰਡ "ਸੁਰ ਸਿੰਘ" ਇਲਾਕਾ ਪਟੀ ਦੇ ਵਸਿੰਦੇ ਤੇ ਲਕੜੀ ਦਾ ਕੰਮ ਕਰਨ ਵਾਲੇ ਹਾਂ, ਦੁਸ਼ਟ ਰਾਜ ਦੇ ਕਰਮਚਾਰੀਆਂ ਵਲੋਂ ਜਨਤਾ ਤੇ ਅਨੇਕਾ ਅਤਿਆਚਾਰ ਹੋਕੇ ਹਾਹਾਕਾਰ ਨੂੰ ਵੇਖਕੇ ਸਾਡੇ ਹਿਰਦੇ ਪਾਟਦੇ ਨੇ ਅਸੀ ਬੇ ਆਸ਼ਰੇ ਬਲ ਹੀਣ ਹਾਂ ਕੁਝ ਕਰ ਨਹੀ ਸਕਦੇ ਹੁਣ ਤੁਸੀਂ ਮੇਹਰ ਕਰਕੇ ਆਪਣੇ ਚਰਨਾ ਨਾਲ ਜੋੜੋ ਤੇ ☛

੧. ਅੜਲ ਦੂਜਾ ॥ ਜਿਥੇ ਕਿਤੇ ਪਾਪ (ਅਧਰਮ) ਉਪਜਕੇ ਖੜ੍ਹਾ ਹੋ ਜਾਏਗਾ । ਸਮਝੋ ਕਿ ਧਰਮ ਪੰਖ ਲਾ ਕੇ ਉਡ ਗਿਆ ਹੈ ।

੨. ਜਿਥੇ ਕਿਥੇ ਪਾਪੀ (ਨੀਚ) ਕਰਮਾ ਵਾਲੇ ਘੁੰਮਦੇ ਫਿਰਨਗੇ। ਧਰਮ ਦਾ ਨਾਂ ਕਿਤੇ ਵੀ ਨਹੀਂ ਲੱਭੇਗਾ ॥੮੩॥

੩. ਵਿਦਿਆਲਿਆ ਤੇ ਸਿਖਿਆ ਘਰਾਂ ਵਿਚ ਹਰ ਥਾਂ ਸੁਭ ਸਿਖਿਆ ਨੂੰ ਛੱਡਕੇ ਉਹ ਸਿਖਿਆ ਦੇਣਗੇ ਜਿਸ ਦਾ ਕੋਈ ਅਰਥ ਨਾ ਹੋਵੇਗਾ ਧਰਮ ਦੇ ਕਰਮ ਦੀ ਇਕ ਵੀ ਗੱਲ ਦਿਲ ਤੇ ਨਹੀਂ ਲਿਆਉਣਗੇ ।[1]

੪. ਕ੍ਰਮ ਧਰਮ ਦੇ ਕੰਮਾਂ ਨੂੰ ਭੁਲਾ ਕੇ ਹਰ ਥਾਂ ਭਾਰੀ ਪਾਪਾਂ ਵਾਲੇ ਰਾਹ ਦਸਣਗੇ ॥੮੪॥

੫. ਕੁਲਕ ਛੰਦ ॥ ਧਰਮ ਨਹੀਂ ਕਰਨਗੇ । ਹਰਿ ਦਾ ਨਾਮ ਨਹੀਂ ਜਪਣਗੇ । ਪਰਾਏ ਘਰਾਂ ਵਲ ਫਿਰਨਗੇ । ਜਿਵੇਂ ਪਾਣੀ ਰਿੜਕਦੇ ਹਨ ॥੮੫॥

੬. ਅਰਥ ਦੀ ਗੱਲ ਨਾ ਸਮਝਕੇ । ਅਨਅਰਥ ਨੂੰ ਅਰਥ ਕਹਿਣਗੇ । ਸਚ ਨਹੀਂ ਬੋਲਣਗੇ । ਕਿਉਂਕਿ ਅਕਲ ਦੇ ਕੱਚੇ ਹੋਣਗੇ ॥੮੬॥

੭. ਪਰਾਈਆਂ ਇਸਤ੍ਰੀਆਂ ਵੱਲ ਮਨ ਲਗੇ ਹੋਏ । ਘਰ ਘਰ ਤੋਂ ਚਾਹ ਕਰਨਗੇ । ਜਿਥੇ ਕਿਥੇ ਘੁੰਮਦੇ ਫਿਰਨਗੇ । ਭਾਵੇਂ ਅਗੇ ਫਿਟਕਾਰਾਂ ਪੈਣ ਪਰ ਫੇਰ ਵੀ ਮੁੜ-ਮੁੜ ਕੇ ਕੁਝ ਨਾ ਕੁਝ ਕਹੀ ਜਾਣਗੇ ॥੮੭॥

੮. ਜਿਥੇ ਧਨ ਦਿਸੇ ਛੱਡਣਗੇ ਨਹੀਂ, ਧਨ ਖਾਤਰ ਰਾਤਾਂ ਨੂੰ ਜਾ ਕੇ ਪਾੜ ਲਾਉਣਗੇ । ਜਿਸ ਦੇ ਬਦਲੇ ਜਮਾਂ ਦੀ ਬਹੁਤ ਮਾਰ ਖਾਣਗੇ ਅਤੇ ਜਮ ਪਕੜ ਕੇ ਨਰਕ ਵਿਚ ਪਾ ਦੇਣਗੇ ॥੮੮॥

੯. ਇਹੋ ਜਿਹੇ ਬੁਰੇ ਕਰਮ ਕਰਨਗੇ ਕਿ ਧਰਮ ਉਕਾ ਹੀ ਹਥ ਚੋਂ ਛੱਡ ਦੇਣਗੇ । ਮਾਤਾ ਪਿਤਾ ਲਭਦੇ ਫਿਰਨਗੇ । ਪੁਤ੍ਰ ਮੁੜਕੇ ਘਰ ਵਿਚ ਨਹੀਂ ਵੜਨਗੇ ਅਵਾਰਾਗਰਦੀ ਕਰਦੇ ਰਹਿਣਗੇ ॥੮੯॥

੧੦. ਸਿੱਖ ਗੁਰੂ ਤੋਂ ਮੂੰਹ ਮੋੜ ਜਣਗੇ । ਨੌਕਰ ਆਪਣੇ ਮਾਲਿਕ ਨੂੰ ਧੋਖਾ ਦੇ ਜਾਣਗੇ । ਇਸਤਰੀ ਪਤੀਆਂ ਨੂੰ ਛੱਡ ਦੇਣਗੀਆਂ ਤੇ ਕਰਤਾ ਪੁਰਖ ਸਭ ਨੂੰ ਭੁੱਲ ਜਾਏਗਾ ॥੯੦॥

੧੧. ਨਵੇਂ-ਨਵੇਂ ਕਰਮ ਕਰਨਗੇ । ਕਿਸੇ ਦਾ ਇਕ ਦੂਜੇ ਤੇ ਵਿਸ਼ਵਾਸ ਨਹੀਂ ਰਹੇਗਾ । ਸਾਰਾ ਜੱਗ ਪਾਪੀ ਹੋ ਜਾਵੇਗਾ। ਕੋਈ ਵੀ ਜਾਪ ਕਰਨ ਵਾਲਾ ਨਹੀਂ ਮਿਲੇਗਾ ॥੯੧॥

੧੨. ਪਦਮਾਵਤੀ ਛੰਦ ॥ ਸਾਰੇ ਪਾਪੀ ਹੀ ਪਾਪੀ ਦਿਸਣਗੇ ਹਰਿ ਦੇ ਜਾਪ ਕਰਨ ਵਾਲਾ ਕੋਈ ਨਹੀਂ ਦਿਸੇਗਾ ਫੇਰ ਭੀ ਆਪਨੂੰ ਮਹਾਂ ਰਿਸ਼ੀ ਭਗਤ ਕਰਕੇ ਸਮਝਣਗੇ । ਜਿਹੜੇ ਆਪ ਬੜੇ ਵਿਭਚਾਰੀ ਹੋਣਗੇ ਜੋ ਪਰਾਈਆਂ ਇਸਤਰੀਆ ਦੇ ਪ੍ਰੇਮੀ ਤੇ ਆਪਣੇ ਬਜੁਰਗਾਂ ਦੀ ਜਰਾ ਭੀ ਲਾਜ ਸ਼ਰਮ ਨਾ ਮੰਨਣਗੇ। ਉਹ ਆਪ ਨੂੰ

੧੩. ਫੇਰ ਵੀ ਬੜੇ ਸ੍ਰੇਸ਼ਟ ਤੇ ਧਰਮੀ ਪੁਰਸ਼ ਮੰਨਣਗੇ । ਜਿਹੜੇ ਬੜੇ ਪਾਪ ਕਰਮ ਦੇ ਅਧਿਕਾਰੀ ਹੋਣਗੇ । ਜਿਨ੍ਹਾਂ ਨੂੰ ਸਭ ਲੋਕ ਧਿਕਾਰਨਗੇ ਭਾਵੇਂ ਮੂੰਹ ਦੇ ਸਾਹਮਣੇ ਕੋਈ ਨਾ ਕਹੇ ਪਰ ਪਿੱਠ ਪਿਛੋਂ ਗਾਲ੍ਹੀਆ ਦੇਣਗੇ ॥੯੨॥

੧੪. ਜਿਹੜੇ ਧਰਮ ਤੋਂ ਹੀਣੇ ਦਿਸਦੇ ਹੋਣਗੇ ਅਤੇ ਜਿਨ੍ਹਾ ਨੇ ਕੁਲਾ ਧਰਮ ਨੂੰ ਤਿਆਗ ਕੇ ਭੋਗ ਪਾ ਦਿਤਾ ਹੋਵੇਗਾ, ਉਹ ਫੇਰ ਵੀ ਆਪ ਨੂੰ ਮਨੁੱਖ ਸਮਝਣਗੇ । ਜਿਹੜੇ ਲੋਭ ਲਾਲਚ ਵਿਚ ਅਤਿ ਗਲਤਾਨ ਤੇ ਰਹਿਤ ਕੋਈ ਨਹੀਂ ਫੇਰ ਵੀ ਲੋਕ ਉਹਨਾਂ ਨੂੰ ਭਲੇ ਮਾਣਸ ਜਾਣਨਗੇ ।

੧੫. ਜਿਨ੍ਹਾਂ ਦੀ ਕੋਈ ਸ਼ੁਧ ਗਤ (ਕ੍ਰਿਆ) ਨਹੀਂ ਮਤ ਭੀ ਬਹੁਤ ਬੁਰੀ ਹੈ ਜਿਸ ਪਰ ਚਲਦੇ ਨੇ ਲੋਭ ਤੇ ਮੋਹ ਦੇ ਵਸ ਵਿਚ ਖਚਤ । ਪਿਤਾ ਤੇ ਮਾਤਾ ਦੀ ਨਾ ਕੋਈ ਗੱਲ ਮੰਨਣ ਨਾ ਉਹਨਾਂ ਦੀ ਮਾਨਤਾ ਕਰਨ ਕੁਛ ਜਾਣੇ ਹੀ ਨਾ ਹੋਣ ਉਹ ਲੋਕ ਆਪਣੀ ਇਸਤ੍ਰੀਆਂ ਤੋਂ ਗਾਲ੍ਹਾ ਲੈਂਦੇ ਹੋਣਗੇ ॥੯੩॥

੧੬. ਇਹੋ ਜਿਹਾਂ ਨੂੰ ਜੋ ਧਰਮੀ ਕਰਕੇ ਦੇਖੇ ਜਾਂਦੇ ਹੋਣ ਪਰ ਹੋਣ ਕਰਮਾਂ ਦੇ ਬੁਰੇ ਉਹ ਫੇਰ ਭੀ ਆਪ ਬੁਧੀਜੀਵੀ ਕਹਾਉਂਦੇ ਹੋਣਗੇ । ਜਿਹੜੇ ਆਪਣੀਆ ਪਤਨੀਆਂ ਦੇ ਬਹੁਤ ਵਸ ਵਿਚ ਹੋਣ, ਚੱਲਣ ਦੀ ਗਤਿ ਪੁੱਠੀ ਸਾਰੇ ਲੋਕ ਜਾਣਦੇ ਹੋਣ ਕਿ ਇਹ ਬਿਨਾਂ ਤੋਂ ਜਤ ਤੋਂ ਬਿਭਚਾਰੀ ਹੈ ।

੧੭. ਫੇਰ ਵੀ ਉਹ ਨਾ ਮੰਨਕੇ ਆਪਣੀ ਖੋਟੀ ਮਤ ਦਾ ਪ੍ਰਚਾਰ ਕਰਨਗੇ, ਜਿਹੜੇ ਬੁਧੀ ਤੇ ਕਰਨੀ ਦੇ ਕੱਚੇ ਹੋਣਗੇ । ਜਿਥੇ ਕਿਥੇ ਲੋਕਾਂ ਦੇ ਘਰੀਂ ਫਿਰਨਗੇ ਲੋਕ ਲਾਜ ਨੂੰ ਛੱਡਕੇ ਨੱਚਣ ਵਾਲੇ ॥੯੪॥

੧੮. ਕਿਲਕਾ ਛੰਦ ॥ ਇਸ ਤਰ੍ਹਾਂ ਹਰ ਰੋਜ ਬੇਅੰਤ ਪਾਪ ਕਰਨਗੇ ਪਰ ਕਿਸੇ ਪੁਰਸ਼ ਦੇ ਦੇਖਣ ਵਿਚ ਐਉਂ ਦਿਸਣਗੇ ਜਿਵੇਂ ਕੋਈ ਬੜਾ ਸੁੰਦਰ ਬ੍ਰਿਛ ਫਲ ਤੇ ਛਾਂ ਦੇਣ ਵਾਲਾ ਹੁੰਦਾ ਹੈ । ਪਰ ਉਹ ਜਗਤ ਦੇ ਧਰਮ ਦੀ ਕ੍ਰਿਆ ਸਾਰੀ ਛੱਡੀ ਫਿਰਦਾ ਹੋਵੇਗਾ । ਸੋ ਇਸ ਤਰ੍ਹਾਂ ਜਿਥੇ ਕਿਥੇ ਪਾਪ ਕਰਮ ਪ੍ਰਚਲਤ ਹੋ ਜਾਵੇਗਾ ॥੯੫॥

੧੯. ਪਾਪਾਂ ਦੀ ਪੰਡ ਸਿਰ ਤੇ ਚੁਕੀ ਫਿਰਨਗੇ ॥ ਜਗਤ ਵਿਚ ਜਪ ਦੀ

---

ਦੇਸ ਸੇਵਾ ਕਰਨ ਦਾ ਮਾਣ ਬਖਸ਼ੋ ॥
ਗੁਰੂ ਜੀ-ਕੀ ਤੁਸੀਂ ਤਨ, ਮਨ ਧਨ ਸਾਡੇ ਹੁਕਮ ਵਿਚ ਰਹਿਕੇ ਦੇਸ ਸੇਵਾ ਕਰਨੀ ਚਾਹੁੰਦੇ ਹੋ ?
ਬਾਈ ਸਾਲਾ ਨੌ ਜੁਆਨ ਹਰਦਾਸ ਸਿੰਘ-ਹਥ ਜੋੜਕੇ ਸਚੇ ਪਾਤਸ਼ਾਹ ਦਾਸ ਦਾ ਨਾਮ ਹਰਦਾਸ ਹੈ ਇਹਨਾਂ ਦਾ ਨਾਮ ਬਘੇਲਾ ਹੈ ਅਤੇ ਸਾਡਾ ਮਨ, ਤਨ, ਧਨ ਪਹਿਲਾਂ ਹੀ ਨਿਰੰਕਾਰ ਦਾ ਹੈ, ਜੇ ਇਹ ਨਿਰੰਕਾਰ ਦੇ ਪੁਤ੍ਰਾਂ ਤੇ ਦੇਸ ਦੇ ਲੇਖੇ ਲਗ ਜਾਵੇ ਤਾਂ ਪਵਿਤ੍ਰ ਹੋ ਜਾਇਗਾ ਜੇ ਦੇਸ ਕੌਮ ਦੀ ਸੇਵਾ ਵਿਚ ਨਾ ਲਗਿਆ, ਤਾਂ ਦੁਸਟਾਂ ਤੇ ਪਲੀਤਾਂ ਜਾਲਮਾਂ ਦੀ ਭੇਟ ਹੋਕੇ ਪਲੀਤ ਹੋ ਜਾਵੇਗਾ ॥ ਇਸ ਲਈ ਮੇਹਰ ਕਰੋ ਇਸ ਭੌਤਕ ਤਨ ਨੂੰ ਆਪਣੇ ਚਰਨਾਂ ਨਾਲ ਲਾਕੇ, ਤਨ, ਮਨ ਧਨ ਆਪਣੇ ਲੇਖੇ ਲਾਕੇ ਦੇਸ ਦੀ ਭੇਟਾ ਕਰ ਦਿਉ ਭਾਵੇ ਧਰਮ ਦੇ ਸਿਰ ਤੇ ਚਾੜ ਦਿਓ ॥ ਸਤਿਗੁਰਾਂ ਦੀ ਆਗਿਆ ਲੈਕੇ ਚਰਨਾਂ ਤੇ ਮੱਥਾ ਟੇਕਿਆ ॥ ਦਿਵਾਨ ਦੀ ਸਮਾਪਤੀ ਹੋ ਗਈ ਪੰਗਤਾਂ ਵਿਚ ਬੈਹਿਕੇ ਲੰਗਰ ਛਕਿਆ ॥ ਦੂਜੇ ਦਿਨ ਦੋਵੇ ਅੰਮ੍ਰਿਤ ਧਾਰੀ ਗੁਰਸਿਖ ਬਣਕੇ ਘਰ ਆ ਕੇ ਸਵੈ ਕੰਮ ਕਰਨ ਲਗੇ ਪਰ ਜੀਵਨ ਇਕ ਨਵਾਂ ਜੀਵਨ ਸੀ ਨਿਤ ਨੇਮ ਬਾਣੀ ਦਾ ਪਾਠ ਕਰਨਾ ਦੇ ਦੇਸ ਸੇਵਾ ਲਈ ਤਿਆਰ ਬਰ ਤਿਆਰ ਰਹਿਣਾ ਜੋ ਆਦਰਸ਼ਕ ਜੀਵਨ ਬਣ ਗਿਆ ਸੀ ॥
੨-ਸੀਨ-ਦੋਵੇਂ ਦੂਜੇ ਅੰਮ੍ਰਿਤਧਾਰੀ[3] ਸਿੰਘਾਂ ਵਾਂਗ ਗੁਰ ਸਿੱਖੀ ਦਾ ਤਨੋ ਮਨੋ ਪਰਚਾਰ ਕਰਦੇ, ਸੁਤਿਆਂ ਨੂੰ ਜਗਾਉਂਦੇ, ਦਸਾ ਨੌਹਾਂ ਦੀ ਸੁਚੀ ਕ੍ਰਿਤ ਕਰਦੇ॥ ਉਧਰ ਸ੍ਰੀ ਦਸਮੇਸ ਜੀ ਦੱਖਣ ਵਲ ਚਲੇ ਗਏ । ਬੰਦਾ ਸਿੰਘ ਬਹਾਦੁਰ ਥਾਪੜਾਂ ਲੈ ਕੇ ਪੰਜਾਬ ਵਿਚ ਆਗਿਆ ਉਸਨੇ ਆਕੇ ਪੰਜਾਬ ਵਿਚ ਹੁਕਮਨਾਮੇ ਭੇਜੇ, ਹਜਾਰਾਂ ਦੀ ਗਿਣਤੀ ਵਿਚ ਮਾਝਾ, ਮਾਲਵਾ, ਦਆਬਾ ਤੇ ਫੂਲ ਕਿਆਂ ਰਿਆਸਤੇ ਤੇ ਇਲਾਕੇ ਦੇ ਸਿੰਘ ਬੰਦਾ ਸਿੰਘ ਦੀ ਫੌਜ ਵਿਚ ਆਕੇ ਸ਼ਾਮਲ ਹੋ ਗਏ ॥ ਜਿਸ ਬਾਰੇ ਪ੍ਰਸਿੱਧ ਕਵੀ "ਸ੍ਰੀ ਜਸਵੰਤ ਸਿੰਘ ਰਾਹੀ ਜੀ ਐਓ ਲਿਖਦੇ ਹਨ:-
ਝੰਡਾ ਜਦੋਂ ਸੀ ਚੁਕਿਆ ਬੰਦੇ ਬਹਾਦੁਰ ਆਣਿ ॥ ਕੀਤੇ ਸੀ ਪੰਜਾਬ ਵਿਚ ਡਾਵੇ ਉਸ ਘਮਸਾਣ ॥
ਹਰਦਾਸ ਸਿੰਘ ਉਸ ਫੌਜ ਵਿਚ ਹੈਸੀ ਜਥੇਦਾਰ ॥ ਕੀਤਾ ਉਸ ਨੇ ਜੁਲਮ ਤੇ ਧਰਮ ਸਿਦਕ ਦਾ ਵਾਰ ॥
ਵਧ ਵਧ ਤੇਗਾਂ ਮਾਰੀਆਂ ਗੱਜਿਆ ਬਿਜਲੀ ਵਾਂਗ ॥ ਰਿਹਾ ਚਾੜ੍ਹਦਾ ਲਹੂ ਦੀ ਇਸ ਧਰਤੀ ਤੇ ਕਾਂਗ ॥
ਲੜਦਾ ਰਿਹਾ ਨਿਤ ਨੇਮੀਆਂ ਪੂਰੇ ਨੇਮ ਸਹਿਤ ॥ ਪੂਰਾ ਸਿੰਘ ਗੋਬਿੰਦ ਦਾ ਪੂਰੀ ਜਿਸਦੀ ਰਹਿਤ ॥
ਬੰਦਾ ਸਿੰਘ ਜਦ ਗੁਰਾਂ ਦੇ ਆਇਆ ਕੌਲ ਨਿਭਾਣ ॥ ਹਰਦਾਸ ਸਿੰਘ ਉਸ ਨਾਲ ਸੀ ਲੱਗਾ ਸਚ ਪਛਾਣ ॥
ਹਰ ਯੁਧ ਅੰਦਰ ਭਾਈ ਜੀ ਲੜਿਆ ਜਿੰਦੜੇ ਤੋੜ ॥ ਦਿਤੇ ਉਸਨੇ ਜੁਲਮ ਦੇ ਫੜਕੇ ਪੱਤ ਮੁਰੋੜ ॥
ਸਿਰ ਲਥਾਂ ਦੀ ਫੌਜ ਦਾ ਸਿਰ ਲਥਾ ਅਸਵਾਰ ॥ ਜਿੱਧਰ ਵਧਦਾ ਵੱਧ ਗਿਆ ਕਰਦਾ ਮਾਰੋ ਮਾਰ ॥
ਬਜਵਾੜੇ ਦੇ ਯੁਧ ਵਿਚ ਸੱਚਾ ਗੁਰੂ ਮੁਰੀਦ ॥ ਵੰਡਦਾ ਆਪਣੀ ਵੀਰਤਾ ਹੋਇਆ ਅੰਤ ਸਹੀਦ ॥
ਐਉਂ ਬੰਦਾ ਸਿੰਘ ਜੀ ਬਹਾਦੁਰ ਨੇ ਥੋੜੇ ਹੀ ਸਮੇ ਵਿਚ ਸਰਹੰਦ, ਦਾ ਇਲਾਕਾ, ਮਾਲਵਾ, ਦੁਆਬਾ, ਬਾਂਗਰ ਮਾਝੇ ਦਾ ਸਾਰਾ ਇਲਾਕਾ ਫਤਹ ਕਰ ਲਿਆ ਦਰਿਆ ਰਾਵੀ ਤੋਂ ਲੈਕੇ ਜਮਨਾ ਤਕ ਸਾਰਾ ਅਲਾਕਾ ਖਾਲਸੇ ਦੇ ਤਹਿਤ ਵਿਚ ਆ ਗਿਆ ॥ ਇਸ ਸਮੇਂ ਭਾਈ ਹਰਦਾਸ ਸਿੰਘ ਜੀ ਆਪਣੇ ਪਿੰਡ ਸੁਰ

[੧]ਭਾਜ ਕ੍ਰਿਆ ਜਗ ਜਾਪਨ ਕੀ ॥ ਦਿਵ ਪਿਤ੍ਰ ਨ ਪਾਵਕ ਮਾਨਹਗੇ ॥ ਸਭ ਆਪਨ ਤੇ ਘਟਿ ਜਾਨਹਗੇ ॥੯੬॥ ਮਧਭਾਰ ਛੰਦ ॥ [੨]ਭਜਿਓ ਸੁ ਧਰਮ ॥ ਪ੍ਰਚੁਰਿਓ ਕੁਕਰਮ ॥ ਜਹੱ ਤਹੱ ਜਹਾਨ ॥ ਤਜ ਭਾਜ ਆਨ ॥੯੭॥ [੩]ਨਿਤਪ੍ਰਤ ਅਨਰਥ ॥ ਕਰ ਹੈ ਸਮਰਥ ॥ ਉਠ ਭਾਜ ਧਰਮ ॥ ਲੈ ਸੰਗ ਸੁ ਕਰਮ ॥੯੮॥ [੪]ਕਰ ਹੈ ਕੁਚਾਰ ॥ ਤਜ ਸੁਭ ਅਚਾਰ ॥ ਭਈ ਕ੍ਰਿਆ ਅਉਰ ॥ ਸਬ ਠੌਰ ਠੌਰ ॥੯੯॥ [੫]ਨਹੀ ਕਰਤ ਸੰਗ ॥ ਪ੍ਰੇਰਤਿ ਅਨੰਗ ॥ ਕਰ ਸੁਤਾ ਭੋਗ ॥ ਜੋ ਹੈ ਅਜੋਗ ॥੧੦੦॥ [੬]ਤਜ ਲਾਜ ਭਾਜ ॥ ਸੰਜੁਤ ਸਮਾਜ ॥ ਘਟ ਚਲਾ ਧਰਮ ॥ ਬਢਿਓ ਅਧਰਮ ॥੧੦੧॥ [੭]ਕ੍ਰੀੜਤ ਕੁਨਾਰ ॥ ਤਜ ਧਰਮ ਵਾਰ ॥ ਬਢਿ ਗਇਓ ਭਰਮ ॥ ਭਾਜੰਤ ਧਰਮ ॥੧੦੨॥ [੮]ਦੇਸਨ ਬਿਦੇਸ ॥ ਪਾਪੀ ਨਰੇਸ ॥ ਧਰਮੀ ਨ ਕੋਇ ॥ ਪਾਪ ਅਤਿ ਹੋਇ ॥੧੦੩॥ [੯]ਸਾਧੂ ਸਤ੍ਰਾਸ ॥ ਜਹੱ ਤਹੱ ਉਦਾਸ ॥ ਪਾਪੀਨ ਰਾਜ ॥ ਗ੍ਰਿਹ ਸਰਬ ਸਾਜ ॥੧੦੪॥ [੧੦]ਹਰਿ ਗੀਤਾ ਛੰਦ ॥ ਸਬ ਦ੍ਵੂਨ ਗਿਰਵਰ ਸਿਖਰ ਤਰ ਨਰ ਪਾਪ ਕਰਮ ਭਏ ਭਨੌਂ ॥ ਉਠ ਭਾਜ ਧਰਮ ਸਭਰਮ ਹੁਐ ਚਮਕੰਤ ਦਾਮਨ ਸੋ ਮਨੌਂ ॥ [੧੧]ਕਿਧੌਂ ਸੂਦ੍ਰ ਸੁਭਟ ਸਮਾਜ ਸੰਜੁਤ ਜੀਤ ਹੈ ਬਸੁਧਾ ਥਲੀ ॥ ਕਿਧੌਂ ਅੱਤ੍ਰ ਛੱਤ੍ਰ ਤਜੇ ਭਜੇ ਅਰੁ ਅਉਰ ਕ੍ਰਿਆ ਚਲੀ ॥੧੦੫॥ [੧੨]ਨ੍ਰਿਪ ਦੇਸ ਦੇਸ ਬਿਦੇਸ ਜਹੱ ਤਹੱ ਪਾਪ ਕਰਮ ਸਬੈ ਲਗੇ ॥ ਨਰ ਲਾਜ ਛਾਜ ਨਿਲਾਜ ਹੁਐ ਫਿਰੈ; ਧਰਮ ਕਰਮ ਸਬੈ ਭਗੇ ॥ [੧੩]ਕਿਧੌਂ ਸੂਦ੍ਰ ਜਹੱ ਤਹੱ ਸਰਬ ਮਹਿ; ਮਹਾਰਾਜਐ ਪਾਇ ਪ੍ਰਹਰਖ ਹੈ ॥ ਕਿਧੌਂ ਚੋਰ ਛਾਡਿ ਅਚੋਰ ਕੋ ਗਹਿ; ਸਰਬ ਦਰਬ ਆਕਰਖ ਹੈ ॥੧੦੬॥ ਤ੍ਰਿਭੰਗੀ ਛੰਦ ॥ [੧੪]ਸਭ ਜਗ ਪਾਪੀ ਕਹੂ ਨ ਜਾਪੀ ਅਥਪਨ ਥਾਪੀ ਦੇਸ ਦਿਸੰ ॥ ਜਹ ਤਹ ਮਤਵਾਰੇ ਭ੍ਰਮਤ ਭ੍ਰਮਾਰੇ ਮਤ ਨ ਉਜਿਯਾਰੇ ਬਾਧ ਰਿਸੰ ॥ [੧੫]ਪਾਪਨ ਰਸ ਰਾਤੇ ਦੁਰਮਤ ਮਾਤੇ ਕੁਮਤਨ ਦਾਤੇ ਮਤ ਨੇਕੰ ॥ ਜਹ ਤਹ ਉਠ ਧਾਵੈ ਚਿਤ ਲਲਚਾਵੈ ਕਛੁਹੂ ਨ ਪਾਵੈ ਬਿਨ ਏਕੰ ॥੧੦੭॥ [੧੬]ਤਜਿ ਹਰਿ ਧਰਮੰ ਗਹਤ ਕੁਕਰਮੰ ਬਿਨ ਪ੍ਰਭ ਕਰਮੰ ਸਬ ਭਰਮੰ ॥ ਲਾਗਤ ਨਹੀ ਤੰਤ੍ਰੰ ਫੁਰਤ ਨ ਮੰਤ੍ਰੰ ਚਲਤ ਨ ਜੰਤ੍ਰੰ ਬਿਨ ਮਰਮੰ ॥ [੧੭]ਜਪ ਹੈ ਨ ਦੇਵੀ ਅਲਖ ਅਭੇਵੀ ਆਦਿ ਅਜੇਵੀ ਪਰਮ ਜੁਧੀ ॥ ਕੁਬੁਧਨ ਤਨ ਰਾਚੇ, ਕਹਤ ਨ ਸਾਚੇ; ਪ੍ਰਭਹਿ ਨ ਜਾਚੇ ਤਮਕ ਬੁਧੀ ॥੧੦੮॥ [੧੮]ਹੀਰ ਛੰਦ ॥ ਅਪੰਡਤ ਗੁਣ ਮੰਡਤ ਸੁਬੁਧਨਿ ਖੰਡਤ ਦੇਖੀਐ ॥ ਛਤ੍ਰੀ ਬਰ ਧਰਮ ਛਾਡ ਅਕਰਮ ਧਰਮ ਲੇਖੀਐ ॥

---

☛ ਸਿੰਘ ਵਿਚ ਰਹਿੰਦੇ ਸਨ, ਉਹਨਾਂ ਦੇ ਪੁਤ੍ਰ ਗਿਆਨੀ ਭਗਵਾਨ ਸਿੰਘ ਮੁਗਲਾਂ ਦਾ ਖਤ੍ਰਾ ਭਾਂਫਕੇ ਈਚੋ ਗਿੱਲ ਵਿਚ ਆ ਗਏ ਜੋ ਆਪਣੇ ਉਚ ਆਚਰਣ, ਲੋਕ ਸੇਵਾ ਤੇ ਸਿੱਖੀ ਸਿਦਕ ਅਤੇ ਵੀਰਤਾ ਕਰਕੇ ਸਾਰੇ ਅਲਾਕੇ ਵਿਚ ਪਰਸਿੱਧ ਹੋ ਗਿਆ ॥ ਇਹਨਾਂ ਦਾ ਕੰਮ ਸੀ ਕ੍ਰਿਤ ਕਰਨਾ ਤੇ ਲੋਕ ਸੇਵਾ ਲਈ ਹਰ ਸਮੇਂ ਤਿਆਰ ਰਹਿਣਾ, ਗੁਰੂ ਦੀ ਕ੍ਰਿਪਾ ਸਦਕਾ ਪੰਜ ਪੁਤ੍ਰ ਹੋਇ ਪਹਿਲਾ ਪੁਤ੍ਰ ਜਸਾ ਸਿੰਘ ੧੭੨੩ ਤੇ ਉਸ ਤੋਂ ਛੋਟਾ ਜੈ ਸਿੰਘ, ਖੁਸਹਾਲ ਸਿੰਘ, ਚੌਥਾ ਮਾਲੀ ਸਿੰਘ, ਤੇ ਤਾਰਾ ਸਿੰਘ ॥

ਗਿਆਨੀ ਭਗਵਾਨ ਸਿੰਘ ਜਿਥੇ ਵਿਦਵਾਨ ਸਨ ਉਥੇ ਆਪ ਬੜੇ ਸੂਰਵੀਰ ਵੀ ਸਨ ॥ ਅਤੇ ਇਹ ਚਾਹੁੰਦੇ ਸਨ ਕਿ ਮੇਰੀ ਆਉਲਾਦ ਭਾਵੇਂ ਕਿਰਤ ਤਾਂ ਕਰਦੀ ਰਹੇ ਪਰ ਵਿਦਵਾਨ ਤੇ ਸੂਰਵੀਰ ਜਰੂਰ ਹੋਵੇ ॥ ਉਹਨਾਂ ਨੂੰ ਆਪ ਗੁਰਮੁਖੀ ਤੇ ਇਤਿਹਾਸ ਪੜਾਉਂਦੇ ਅਤੇ ਪ੍ਰਵਾਰ ਵਿਚ ਬੈਠਕੇ ਆਪਣੇ ਪਿਤਾ ਹਰਦਾਸ ਸਿੰਘ ਦੇ ਕਾਰਨਾਮੇ ਦੇਸ ਸੇਵਾ, ਬਹਾਦਰੀ ਅਤੇ ਪਿਤਾ ਦੀ ਪੰਥਕ ਸੇਵਾ ਤੇ ਸ੍ਰੀ ਦਸਮੇਸ਼ ਜੀ ਦਾ ਜੀਵਨ ਚਰਿਤ੍ਰ, ਸਾਹਿਬ ਜਾਦਿਆਂ ਤੇ ਸਿੰਘਾਂ ਦੀਆਂ ਅਨੋਖੀਆਂ ਸਹੀਦੀਆਂ, ਦੇਸ ਪਿਆਰ ਭਰਦੇ ਤੇ ਦਸਦੇ ਰਹਿੰਦੇ ॥ ਕੀ ਅਸੀ ਵੀ ਇਹ ਫਾਰਮੂਲਾ ਆਪਣਾਇਆਂ ਨਹੀਂ ਸਾਡੀ ਸੰਤਾਨ ਅਜ ਹੋਰ ਪਾਸੇ ਤੁਰੀ ਜਾ ਰਹੀ ਹੈ, ਅਸੀਂ ਕਦੇ ਇਸ ਪਾਸੇ ਧਿਆਨ ਦਿਤਾ ਹੈ ਨਾਂ ਪ੍ਰਵਾਹ ਕੀਤੀ ਹੈ ॥ ਪਰ ਜਿਸ ਵੇਲੇ ਬੰਦਾ ਸਿੰਘ ਬਹਾਦੁਰ ਨੇ ਸਰਹੰਦ ਦਾ ਇਲਾਕਾ ਫਤਹ ਕਰ ਲਿਆ ਅਤੇ ਮਾਲਵੇ ਵਲ ਅਗੇ ਵਧੇ ਤਾਂ ਉਸ ਵੇਲੇ ਗਿਆਨੀ ਭਗਵਾਨ ਸਿੰਘ ਜੀ ਵੀ ਆਪਣੇ ੪੦੦ ਚਾਰ ਸੌ ਸਾਥੀ ਨਾਲ ਲੈਕੇ ਫੌਜ ਵਿਚ ਜਾ ਸ਼ਾਮਲ ਹੋਇ ॥ ਅਤੇ ਕਈ ਲੜਾਈਆਂ ਵਿਚ ਜੁੱਧ ਕੀਤੇ ਹਰ ਮੈਦਾਨ ਫਤਹਿ ਪ੍ਰਾਪਤ ਕਰਦੇ ਰਹੇ, ਅੰਤ ਬਜਵਾੜੇ ਦੇ ਜੁੱਧ ਚਿ ਬੜੀ ਬਹਾਦੁਰੀ ਦੇ ਨਾਲ ਲੜਦੇ ਹੋਇ ਸਹੀਦੀ ਪ੍ਰਾਪਤ ਕੀਤੀ ॥ ਰਾਹੀ ਜੀ ਲਿਖਦੇ ਹਨ:

ਭਗਵਾਨ ਸਿੰਘ ਕਈ ਵਾਰੀ ਬਹਿਕੇ ਕਥਾ ਪਿਤਾ ਦੀ ਦਸਦਾ ਕਹਿਕੇ ॥ ਹਰਦਾਸ ਸਿੰਘ ਦੀ ਸੂਰਮਤਾਈ ਉਸਨੇ ਸਭ ਨੂੰ ਸਦਾ ਸੁਣਾਈ ॥
ਤੇਗ ਉਹਦੀ ਦੇ ਚਮਤਕਾਰੇ ਦਸੇ ਵਾਰੋ ਵਾਰੀ ਸਾਰੇ ॥ ਜਸਾ ਸਿੰਘ ਦੇ ਮਨ ਦੇ ਅੰਦਰ ਬਾਬੇ ਜੀ ਦਾ ਬਣਿਆ ਮੰਦਰ ॥
ਸੋਚੇ ਬਾਬੇ ਦੀ ਚਤਰਾਈ ਜਿਸ ਨੇ ਉਚੀ ਕੁਲ ਬਣਾਈ ॥ ਖਾਨ ਦਾਨ ਦੀਆਂ ਬਹੀਆਂ ਤੇਗਾਂ ਯਾਦ ਕੀਤੀਆਂ ਉਹਦੇ ਬੇਗਾਂ ॥
ਪਾਠਕ ਵੀਰੋ ਸੋਚੋ-ਪੁੱਤ੍ਰ ਉਹ ਹੈ ਜੋ ਕੁਲ ਨੂੰ ਉਚੀ ਕਰੇ ਕੀ ਅਸੀਂ ਕਦੀ ਬਹਿਕੇ ਸੋਚਿਆ ਜੇ ਅਸੀ ਕਿਸ ਬਾਪੂ ਦੇ ਪੁਤ੍ਰ ਹਾਂ ਜਿਸਨੇ ਕਿਹਾ ਸੀ ਮੈ ॥

☛

੧. ਸਾਰੀ ਕ੍ਰਿਆ ਛੱਡਕੇ ਸਤ ਪੁਰਸ਼ ਅਤੇ ਬਜ਼ੁਰਗ ਅਥਵਾ ਜੱਗ-ਹੋਮ ਨੂੰ ਨਾ ਮੰਨਦੇ ਹੋਏ । ਆਪਣੇ ਨਾਲੋਂ ਸਭ ਨੂੰ ਘੱਟ ਜਾਨਣਗੇ (ਨੋਟ- ਇਹ ਸਾਰਾ ਅੱਜ ਦੇ ਮਿਸ਼ਨਰੀ ਵੀਰਾਂ ਦਾ ਹੀ ਸੀਨ ਖਿੱਚਿਆ ਪਿਆ ਹੈ) ॥੯੬॥

੨. ਮਧਭਾਰ ਛੰਦ ॥ ਇਸ ਲਈ ਧਰਮ ਭੱਜ ਜਾਏਗਾ । ਤੇ ਪਾਪ ਕਰਮ ਪ੍ਰਚਲਤ ਹੋ ਜਾਊ । ਜਿਥੇ ਕਿਥੇ ਸੰਸਾਰ ਦੇ ਵਿਚ ਆਣ (ਅਣਖ) ਨਹੀਂ ਰਹੇਗੀ ਭੱਜ ਜਾਏਗੀ ।੯੭॥

੩. ਹਰ ਰੋਜ ਜ਼ੁਲਮ ਹੋਣਗੇ । ਜਿਥੋਂ ਤੱਕ ਕਿਸੇ ਦੀ ਪਹੁੰਚ ਚਲੇਗੀ। ਜਿਸ ਕਰਕੇ ਧਰਮ ਭੱਜ ਜਾਊ । ਸਾਰੇ ਸ਼ੁਭ ਕਰਮ ਰੂਪੀ ਸਾਥੀਆਂ ਨੂੰ ਨਾਲ ਲੈ ਕੇ ।੯੮॥

੪. ਬੁਰਾ ਅਚਾਰ ਕਰਨਗੇ । ਚੰਗਾ ਆਚਾਰ ਛੱਡ ਦੇਣਗੇ ਕਰਮ ਕਰਤੂਤ ਹੋਰ ਦੀ ਹੋਰ ਹੋ ਜਾਏਗੀ । ਹਰ ਥਾਂ ਥਾਂ ਉਤੇ ॥੯੯॥

੫. ਕੋਈ ਸੰਗ ਸੁਭਾ ਨਹੀਂ ਕਰਨਗੇ । ਜਿਸ ਵੇਲੇ ਕਾਮ ਦੀ ਪ੍ਰੇਰਨਾ ਹੋਵੇਗੀ । ਤਾਂ ਪੁਤਰੀ ਨਾਲ ਭੋਗ ਕਰਨ ਤੋਂ ਭੀ ਨਹੀਂ ਟਲਣਗੇ । ਜੋ ਬਹੁਤ ਹੀ ਅਜੋਗ ਕਰਮ ਹੈ ॥੧੦੦॥

੬. ਲਾਜ ਹਿਯਾ ਛੱਡਕੇ ਭੱਜ ਜਾਏਗੀ । ਸਾਰੇ ਸਮਾਜ ਦੇ ਸਮੇਤ। ਧਰਮ ਘਟ ਚਲਿਆ ਤੇ ਪਾਪ ਕਰਮ ਵਧ ਗਿਆ ॥੧੦੧॥

੭. ਬਿਭਚਾਰਨ ਇਸਤਰੀ ਨਾਲ ਕ੍ਰੀੜਾ ਕਰਨਗੇ । ਆਪਣੇ ਧਰਮ ਦੇ ਸਾਰੇ ਦਰ ਛੱਡਕੇ । ਧਰਮ ਵਲੋਂ ਭ੍ਰਮ ਵਧ ਗਿਆ। ਜਿਸ ਲਈ ਧਰਮ ਭੱਜ ਗਿਆ ॥੧੦੨॥

੮. ਦੇਸ਼ ਅਤੇ ਵਿਦੇਸ਼ ਸਾਰੇ ਪਾਪੀ ਰਾਜੇ ਹੋਣਗੇ । ਧਰਮ ਕੋਈ ਨਹੀਂ, ਪਾਪ ਬਹੁਤ ਹੋਵੇਗਾ ॥੧੦੩॥

੯. ਸਤ ਪੁਰਸ਼ ਸਾਧੂ ਸੰਤ ਸਹਿਮ ਵਿਚ ਹੋਣਗੇ । ਜਿਥੇ ਕਿਥੇ ਉਦਾਸ ਦਿਸਣਗੇ । ਪਾਪੀ ਰਾਜ ਭੋਗਣਗੇ । ਉਹਨਾਂ ਦੇ ਕੋਲ ਸੁਖ ਦੇ ਸਾਰੇ ਸਮਾਨ ਹੋਣਗੇ ॥੧੦੪॥

੧੦. ਹਰ ਗਤਿ ਛੰਦ ॥ ਜਿਸ ਵੇਲੇ ਪਹਾੜ ਦੀ ਚੋਟੀ ਤੋਂ ਲੈ ਕੇ ਥੱਲੇ ਤਕ ਪਾਪ ਕਰਮ ਹੁੰਦੇ ਕਹੇ ਜਾਣਗੇ । ਧਰਮ ਨੂੰ ਭਰਮ ਕਰਕੇ ਦੇਖਿਆ ਜਾਵੇਗ ਭਾਵ ਧਰਮ ਐਥੋਂ ਭੱਜ ਜਾਵੇਗਾ, ਉਸ ਵੇਲੇ ਪਾਪ ਮਾਨੋ ਬਿਜਲੀ ਵਾਂਗ

੧੧. ਚਮਕ ਉਠੇਗਾ । ਜਾਣੋ ਸ਼ੂਦਰ (ਪਾਪੀ) ਸੂਰਮੇ ਨੇ ਸਾਰੇ ਸਮਾਨ ਨੂੰ ਜਿਤ ਲਿਆ, ਜਿਨ੍ਹਾਂ ਦਾ ਬਲ ਸਾਰੀ ਧਰਤੀ ਤੋਂ ਛਾ ਜਾਏਗਾ । ਧਰਮ ਆਪਣਾ ਓਜ ਤੇ ਛੱਤ੍ਰ ਤਿਆਗ ਕੇ ਭੱਜ ਜਾਏਗਾ ਤਾਂ ਹੋਰ ਦੇ ਹੋਰ ਹੀ ਕੰਮ ਹੋਣ ਲਗ ਜਾਣਗੇ ॥੧੦੫॥

੧੨. ਦੇਸ ਦੇਸ ਤੇ ਬਦੇਸ ਦੇ ਰਾਜੇ ਜਿਥੇ ਕਿਥੇ ਸਾਰੇ ਪਾਪ ਕਰਮ ਕਰਨ ਲਗ ਗਏ । ਸਾਰੇ ਲੋਕ ਧਰਮ ਕਰਮ ਛੱਡ ਕੇ ਨਿਲੱਜ ਹੋ ਕੇ ਧਰਮ ਕਰਮ ਤੋਂ ਬਿਨਾਂ ਭੱਜੇ ਫਿਰਨਗੇ ।

੧੩. ਅਤੇ ਸੂਦ੍ਰ (ਪਾਪੀ) ਲੋਕ ਜਿਥੇ ਕਿਥੇ ਰਾਜੇ ਮਹਾਰਾਜੇ ਦੀ ਪਦਵੀ ਪਾ ਕੇ ਪ੍ਰਸੰਨ ਹੋਣਗੇ । ਕਿਤੇ ਚੋਰ ਨੂੰ ਛੱਡੋ ਸਾਧ ਨੂੰ ਭਾਵ ਬੁਰੇ ਪੁਰਸ਼ਾਂ ਦੀ ਥਾਂ ਭਲੇ ਪੁਰਸ਼ਾਂ ਨੂੰ ਫੜਕੇ ਉਹਨਾਂ ਦਾ ਸਾਰਾ ਧਨ ਲੁੱਟ ਖੋਹ ਲਿਆ ਜਾਵੇਗਾ ॥੧੦੬॥

੧੪. ਤ੍ਰਿਭੰਗੀ ਛੰਦ ॥ ਅਤੇ ਸਾਰਾ ਜਗਤ ਪਾਪੀ ਹੋ ਕੇ ਕਿਤੇ ਵੀ ਜਪ ਤਪ ਕਰਨ ਵਾਲਾ ਪੁਰਸ਼ ਨਾ ਰਹੇਗਾ ਨਾ ਥਾਪਣ ਵਾਲੇ ਕੰਮ ਤੇ ਧਰਮ ਥਾਪਣਗੇ ਦੇਸ ਦੇਸ਼ਾਂ ਦੇ ਵਿਚ ਜਿਥੇ ਕਿਥੇ ਮੰਦੀ ਮੱਤ ਵਾਲੇ ਭ੍ਰਮ ਦੇ ਭ੍ਰਮਦੇ ਹੋਇ ਘੁੰਮਦੇ ਫਿਰਨਗੇ ਕਿਉਂਕਿ ਉਹਨਾਂ ਦੀ ਮਤਿ ਵਿਚ ਉਜਿਆਰਾ ਨਹੀਂ ਕ੍ਰੋਧ ਦੇ ਵਸਿ ਹੋ ਕੇ

੧੫. ਪਾਪਾਂ ਦੇ ਸਰ ਵਿਚ ਰਤੇ ਹੋਏ ਬੁਰੀ ਬੁਧੀ ਦੇ ਵੱਸ ਹੋ ਕੇ ਕੁਮਤ (ਬੁਰੀ ਬੁਧ) ਕਰਨ ਦੇ ਤੇ ਉਪਦੇਸ਼ਕ ਅਨੇਕਾਂ ਮੱਤਾਂ ਵਾਲੇ । ਜਿਥੇ ਕਿਥੇ ਉਠਕੇ ਦਉੜੇ ਜਾਣਗੇ ਚਿਤ ਵਿਚ ਲਾਲਚੀ ਨੂੰ ਮਿਲੇਗਾ ਕੁਛ ਨਹੀਂ ਇਕ ਨਾਮ ਤੋਂ ਸੱਖਣੇ ਹੋਣ ਕਰਕੇ ॥੧੦੭॥

੧੬. ਕਿਉਂਕਿ ਹਰਿਨਾਮ ਦਾ ਜੋ ਸੱਚਾ ਧਰਮ ਹੈ ਇਸ ਨੂੰ ਤਜ ਦੇਣ ਕਰਕੇ ਮੰਦੇ ਕਰਮਾਂ ਨੂੰ ਪਕੜ ਲੈਣਗੇ ਜਦ ਕਿ ਬਿਨਾਂ ਪ੍ਰਭੂ ਦੇ ਨਾਮ ਰੂਪੀ ਧਰਮ ਤੋਂ ਸਾਰੇ ਭ੍ਰਮ ਹੀ ਹਨ । ਹਰਿ ਦੇ ਨਾਮ ਤੋਂ ਬਿਨਾਂ ਨਾ ਕੋਈ ਤੰਤ੍ਰ ਜੰਤ੍ਰ ਚਲਦਾ ਹੈ ਇਸ ਭੇਦ ਦੇ ਸਮਝੇ ਬਿਨਾਂ ।

੧੭. ਜਦ ਤਕ ਮਹਾਂਮਾਈ 'ਦੇਵ ਦੀ ਸ਼ਕਤੀ' ਦੇਵੀ ਨੂੰ ਨਹੀਂ ਸਿਮਰਦੇ ਜੋ ਅਲੱਖ ਹੈ ਜਿਸ ਦਾ ਭੇਤ ਨਹੀਂ ਪਾਇਆ ਜਾਂਦਾ ਜਿਹੜੀ ਆਦਿ ਤੋਂ ਅਜਿੱਤ ਹੈ ਅਤੇ ਪ੍ਰਮ ਜੁੱਧ ਜੇਤਾ ਹੈ ਪਰ ਇਹ ਲੋਕ ਜੋ ਬੁਰੀ ਬੁੱਧ ਦੇ ਭਰੇ ਹੋਏ ਹਨ ਤੇ ਸੱਚ ਨਹੀਂ ਬੋਲਦੇ ਪ੍ਰਭੂ ਕੋਲੋਂ ਨਹੀਂ ਮੰਗਦੇ ਮੰਦ ਬੁਧੀ ਵਾਲੇ ॥੧੦੮॥

੧੮. ਹੀਰ ਛੰਦ ॥ ਵਿਦਿਆ (ਬ੍ਰਹਮ ਗਿਆਨ) ਤੋਂ ਸੱਖਣੇ ਗੁਣਾਂ ਦਾ ਪ੍ਰਚਾਰ ਕਰਨਗੇ, ਚੰਗੀ ਬੁਧ ਨੂੰ ਖੰਡਣ ਕਰਦੇ ਦੇਖੇ ਜਾਣਗੇ । ਛਤ੍ਰੀ ਆਪਣਾ ਸ਼ੁਭ ਧਰਮ ਛੱਡ ਕੇ ਮੰਦੇ ਕੁਕਰਮ ਧਰਮ ਨੂੰ ਦਿਸਣਗੇ ।

---

ਛਤ੍ਰੀ ਪੁੱਤ੍ਰ ਹਾ ਬਾਮਣ ਦਾ ਨਹੀ ॥ ਜਿਸ ਲਈ ਜੁਧ ਵਿਚ ਲੜਕੇ ਹੀ ਮਰਨਾ ਮੇਰੀ ਕੁਲਾਰੀਤ ਹੈ ਕੀ ਅਜ ਅਸੀ ਉਸ ਨੇਤਾ ਦੇ ਪੁਤ੍ਰ ਹੋਕੇ ਤੇ ਉਸ ਦੀ ਸਿਖਯਾ ਨੂੰ ਛਡਕੇ ਪਾਖੰਡ ਦੇ ਵਸ ਹੋਕੇ ਇਧਰ ਉਧਰ ਦੀਆਂ ਸਿਖਿਆ ਲੈਕੇ ਆਪਣੇ ਕਾਮਲ ਗੁਰੂ ਦੀ ਸਿਖਯਾ ਛਡਕੇ ਕੁਲ ਨੂੰ ਕਲੰਕਤ ਨਹੀ ਕਰਾਂਗੇ ਨਾਂ ਭਾਈ:-

ਜਿਸਦਾ ਸਾਹਿਬੁ ਡਾਢਾ ਹੋਇ ॥ ਕੀ ਉਹ ਉਸ ਨੂੰ ਛਡਕੇ ਐਧਰ ਉਧਰ ਫਿਰਦਾ ਕੋਈ ਸੋਭਾ ਦੇਵੇਗਾ ॥ ਤਕੋ ਸ੍ਰ: ਜਸਾ ਸਿੰਘ ਨੇ ਕਿਵੇਂ ਆਪਣੇ ਬਜ਼ੁਰਗਾਂ ਦਾ ਕੁਲਕ ਨਾਮ ਉਚਾ ਕੀਤਾ ਪਿਤਾ ਭਗਵਾਨ ਸਿੰਘ ਜੀ ਦੀ ਸ਼ਹੀਦੀ ਉਪ੍ਰੰਤ ਉਸ ਵੇਲੇ ਬੀਹ ਬਾਬੀ ਸਾਲ ਦੀ ਉਮਰ ਦੇ ਵਿਚ ਸ੍ਰ: ਜਸਾ ਸਿੰਘ ਨੇ ਕਮਰ ਕਸਾ ਕਰਕੇ ਖਾਲਸਾ ਦਲ ਵਿਚ ਸਾਮਲ ਹੋਣ ਲਈ ਪਿੰਡੋ ਚਲਕੇ ਸ੍ਰ: ਨੰਦ ਸਿੰਘ-ਸਿੰਘਣੀਏ ਦੇ ਜਥੇ ਵਿਚ ਸ਼ਾਮਲ ਹੋਇ ਅਤੇ ਤਲਵਾਰ ਜਨੀ ਤੇ ਹੋਰ ਹਰ ਪ੍ਰਕਾਰ ਦੀ ਸਸਤ੍ਰ ਵਿਦਿਆ ਵਿਚ ਨਿਪੁੰਨਤਾ ਹਾਸਲ ਕੀਤੀ ॥ ਖਾਲਸਾ ਦਲ ਸ਼ਾਮਲ ਹੋਣ ਲਈ ਸਭ ਤੋਂ ਪਹਿਲੀ ਸ਼ਰਤ ਅੰਮ੍ਰਿਤ ਧਾਰੀ ਹੋਣਾ ਸੀ ॥ ਜੱਸਾ ਸਿੰਘ ਨੇ ਆਪਣੇ ਪਿਤਾ ਗਿਆਨੀ ਭਗਵਾਨ ਸਿੰਘ ਕੋਲੋਂ ਆਪਣੇ ਦਾਦਾ ਸ੍ਰ: ਹਰਦਾਸ ਸਿੰਘ ਅੰਮ੍ਰਿਤ ਸ੍ਰੀ ਦਸਮੇਸ ਜੀ ਹਥੋਂ ਛਕਣਾ ਸੁਣੀ ਹੋਈ ਸੀ ॥ ਅਤੇ ਗੁਰੂ ਜੀ ਦੇ ਇਹ ਮਹਾਂਵਾਕ-ਜਦੋ ਤੱਕ ਕੋਈ ਸਿੰਘ ਅੰਮ੍ਰਿਤ ਨਾਂ ਛਕ ਲਵੇ ਉਨਾਂ ਵਿਚ ਉਹ ਤਿਆਰ ਬਰ ਤਿਆਰ ਹੋਕੇ ਮਹਾਂਬਲੀ ਤੇ ਪਰ ਉਪਕਾਰੀ ਜੋਧਾ ਨਹੀਂ ਹੋ ਸਕਦਾ ॥ ਭਾਵੇ ਗਿਆਨੀ ਭਗਵਾਨ ਸਿੰਘ ਜੀ ਦੀ ਇੱਛਾ ਹੈ ਸੀ ਕਿ ਜੱਸਾ ਸਿੰਘ ਸ੍ਵੈ ਕੰਮ ਕਰਕੇ ਘਰ ਦੀ ਮਾਯਕ ਹਾਲਤ ਨੂੰ ਸੁਧਾਰੇ ਪਰ ਗੁਰੂ ਦੀ ਸਿੱਖੀ ਦਾ ਸਿਦਕ ਦੇ ਦੇਸ ਪਿਆਰ ਜਾਲਮਾ ਦੇ ਜੁਲਮਾ ਦਾ ਟਾਕਰਾ ਕਰਨ ਦੇ ਜਜ਼ਬਾਤ ਨੇ ਜੱਦੀ ਕੰਮ ਵੱਲ ਉੱਕਾ ਹੀ ਧਿਆਨ ਨਹੀ ਦਿਤਾ ॥ ਅਤੇ ਜੁੱਧਾਂ ਵਿਚ ਜਿੱਤਾਂ ਪ੍ਰਾਪਤਿ ਕਰਕੇ ਨਾਮਵਰੀ ਨਹੀ ਦੁਸਟਾਂ ਦਾ ਖਾਤਮਾ ਕਰਨ ਲਈ ਤਹੀਆ ਕਰ ਲਿਆ॥ ਨਾਲ ਹੀ ਗੁਰਬਾਣੀ ਦਾ ਪਿਆਰ ਤੇ ਲੋਕ ਸੇਵਾ ਉਸ ਦੀਆਂ ਟਗਾਂ ਵਿਚ ਠਾਠਾਂ ਮਾਰ ਉਠਿਆ ॥ ਜੋ ਥੋੜੇ ਹੀ ਦਿਨਾਂ ਦੇ ਵਿੱਚ ਇੱਕ ਚੰਗਾ ਸੂਰਵੀਰ ਤੋਂ ਬਹਾਦਰ ਜੋਧਾ ਇਲਾਕੇ ਵਿਚ ਪ੍ਰਸਿੱਧ ਹੋ ਗਿਆ ॥ ਅਤੇ ਉਸ ਨੇ ਮਨ ਬਣਾ ਲਿਆ ਕਿ ਇਕ ਤਾਂ ਖਾਲਸਾ ਪੰਥ ਦੀ ਤਾਕਤ; ਓਜ ਨੂੰ ਵਧਾਇਆ ਜਾਵੇ ਅਤੇ ਕੌਮ ਨੂੰ ਜਥੇਬੰਦ ਕੀਤਾ ਜਾਵੇ ਆਪਣੇ ਛੋਟੇ ਭਰਾਵਾਂ ਨੂੰ ਵੀ ਪਿਛੇ ਨਹੀ ਰਹਿਣ ਦਿੱਤਾ ॥ ਹਰ ਕੋਈ ਸਿੱਖ ਉਸਦੀ ਕਮਾਣ ਥਲੇ ਆਕੇ ਜੁੱਧ ਕਰਨਾ ਫਖਰ ਸਮਝਦਾ ਸੀ ਤੇ ਉਸਦੀ ਸੂਰਬੀਰਤਾ ਦਾ ਸਾਰਾ ਇਲਾਕਾ ਮਾਣ ਕਰਦਾ ਸੀ ॥

(੩) ਸੀਨ ॥ ਉਸ ਵੇਲੇ ਨਾਦਰ ਸ਼ਾਹ ਦੀ ਚੜਾਈ ਨੂੰ ਵੇਖਕੇ ਜੋ ਇਕ ਵਾਵਿਓ ਉਜਾੜ-ਪੁਜਾੜ ਕੇ ਮਲੀਆ ਮੇਟ ਕਰਦਾ ਸੀ ਰਿਹਾ ਸੀ ਜ਼ਿਕਰੀਆ ਖਾਨ ਹਨੇਰੀ ਦੇ ਪਤਰਾਂ ਵਾਂਗ ਕੰਬਿਆ ਅਤੇ ਉਸ ਨੇ ਵੇਖਿਆ ਨਾਦਰ ਦੈਂਤ ਜਿਸਨੂੰ ਨਾਂ ਧਰਮ ਦਾ ਭੈ ਨ ਵੇਦ ਦੀ ਕਾਨ ਨਾ ਕੁਰਾਨ ਤੇ ਸਿਦਕ ਕੀ ਹਿੰਦੂ ਕੀ ਮੁਸਲਮਾਨ ਜਿਸ ਨੂੰ ਵੇਖਕੇ ਜਿਕਰੀਯ ਖਾਨ ਕੋਈ ਓਟ-ਆਸਰਾ ਲੱਭਣ ਲਗਾ ॥ ਭਾਂਵੇ ਨਾਦਰ ਸ਼ਾਹ ਕਿਸੇ ਵੇਲੇ ਇਕ ਕੁਲੀ ਹੀ ਸੀ ਪਰ ੧੭੨੪-੨੫ ਦੇ ਵਿਚ ਅਫਗਾਨਾਂ ਨੇ ਇਰਾਨ ਦੇ ਬਾਦਸ਼ਾਹ-ਸਾਹ "ਤਹਿ ਮਾਸਪ" ਤੇ ਹਮਲਾ ਕਰਕੇ ਜਿਤ ਕੇ ਉਸਨੂੰ ਜਿਲਾ ਵਤਨ ਕਰਕੇ ਹਕੂਮਤ ਸਾਂਭ ਲਈ ਸੀ, ਨਾਦਰ ਕੁਲੀ ਦੀ ਇਸ ਜਿਤ ਨੂੰ ਤਕ ਕੇ (ਸਾਹ ਤਹਿਮਾਸਾ) ਨੇ ਉਸਨੂੰ ਫੌਜ ਦਾ ਜਰਨੈਲ ਥਾਪ ਦਿਤਾ ਤੇ ਉਸਦੀ ਦਲੇਰਾਨਾ ਹਿੰਮਤ ਨਾਲ, ਅਫਗਾਨ ਨੂੰ ਦਬਾਕੇ ੧੭੨੭ ਵਿਚ ਨਾਦਰ ਕੁਲੀ ਦੀ ਹਿੰਮਤ ਨਾਲ ਅਫਗਾਨ ਨੂੰ ਜਿਤਿਆ "ਇਨਸਾਫ" ਦੇ ਸ਼ਹਿਰ ਤੇ ਕਬਜਾ ਕਰਕੇ ਉਪ੍ਰੰਤ "ਤਹਿਪਾਸਪ" ਨੂੰ ਕੈਦੀ ਕਰਕੇ, ਖੁਰਾਸਾਨ ਦੀ ਜੇਲ ਵਿਚ ਪਾਕੇ ਐਉਂ ਸਾਰੀ ਤਾਕਤ ਨੂੰ ਹਥਿਆ ਦੇ ਰਾਜ ਗੱਦੀ ਤੇ ਬਾਦਸ਼ਾਹ ਬਣਕੇ ਬਹ ਗਿਆ ਤੇ ਫੇਰ ਭਾਰਤ ਦੇ ਉਤੇ ਮੁਗਲ ਰਾਜ, ਕਾਬਲ, ਕੰਧਾਰ, ਗਜਨੀ ਨੂੰ ਜਿਤਕੇ ੧੭੩੮ ਵਿਚ ਭਾਰਤ ਤੇ ਆ ਬਰਸਿਆ ਤੇ ਰਾਜਧਾਨੀ ਦਿੱਲੀ ਨੂੰ ਲੁਟਕੇ ਆਪਣੇ ਪੁਤ੍ਰ ਦੇ ਨਾਲ "ਅਰੰਗਜ਼ੇਬ ਦੀ" ਪੁਤ੍ਰੀ ਬਿਆਹ ਕੇ ਸਾਰੇ ਭਾਰਤ ਤੇ ਛਾਜਾਣ ਦੀ ਸੋਚੀ ਜਿਸ ਤੋਂ ਭੈ ਭੀਤ ਹੋਕੇ ਸ੍ਰ: ਜੱਸਾ ਸਿੰਘ ਨਾਲ ਸੁਲਾਹ ਕਰਕੇ ਉਸ ਨੂੰ ਆਪਣੀ ਪਿਠ ਤੇ ਕਰ ਲਿਆ ਤੇ ਆਪਣੀ ਪਿਛਲੀਆਂ ਕੀਤੀਆਂ ਵਧੀਕੀਆਂ ਦੀ ਖਾਲਸੇ ਕੋਲੋਂ ਭੁਲ ਬਖਸਾ ਲਈ॥ ੧੭੩੮ ਈ: ਵਿਚ ਵਜੀਰਾਬਾਦ ਨੇੜੇ ਦੋਹ ਧਾਰੀ ਬਿਗਲ ਵਜ ਗਿਆ ਤੇ ਹਿੰਦੂ ਸਿਖ ਮੁਸਲਮ ਫੌਜ ਨੇ ਡਟਕੇ ਉਹ ਮਾਰ ਮਾਰੀ ਤੇ ਇਸ ਸਿਧ ਕਰ ਦਿਤਾ ਸੀ ਕਿ ਜੋਸ਼ੀਲੇ

[1]ਸਤਿ ਰਹਤ ਪਾਪ ਗ੍ਰਹਤ ਕ੍ਰੁੱਧ ਚਹਤ ਜਾਨੀਐ ॥ ਅਧਰਮ ਲੀਣ ਅੰਗ ਛੀਣ ਕ੍ਰੋਧ ਪੀਣ ਮਾਨੀਐ ॥੧੦੯॥ [2]ਕੁਤ੍ਰੀਅਨ ਰਸ ਚਾਹੀ ਗੁਣਨ ਨ ਗ੍ਰਾਹੀ ਜਾਨੀਅਤ ॥ ਸੱਤ ਕਰਮ ਛਾਡ ਕੇ ਅਸੱਤ ਕਰਮ ਮਾਨੀਅਤ ॥ [3]ਰੂਪ ਰਹਿਤ ਜੂਪ ਗ੍ਰਹਿਤ ਪਾਪ ਸਹਿਤ ਦੇਖੀਐ ॥ ਅਕਰਮ ਲੀਨ ਧਰਮ ਛੀਨ ਨਾਰ ਅਧੀਨ ਪੇਖੀਐ ॥੧੧੦॥ ਪਧਿਸਟਕਾ ਛੰਦ ॥ [4]ਅਤ ਪਾਪਨ ਤੇ ਜਗ ਛਾਇ ਰਹਿਓ ॥ ਕਛੁ ਬੁਧ ਬਲ ਧਰਮ ਨ ਜਾਤ ਕਹਿਓ ॥ [5]ਦਿਸ ਬਦਿਸਨ ਕੇ ਜੀਅ ਦੇਖ ਸਬੈ ॥ ਬਹੁ ਪਾਪ ਕਰਮ ਰਤ ਹੈ ਸੁ ਅਬੈ ॥੧੧੧॥[6] ਪ੍ਰਿਤਮਾਨ ਨ ਨਰ ਕਹੂੰ ਦੇਖ ਪਰੈ॥ ਕਛੁ ਬੁਧ ਬਲ ਬਚਨ ਬਿਚਾਰ ਕਰੈ ॥ [7]ਨਰ ਨਾਰਨ ਏਕਨ ਨੇਕ ਮਤੰ ॥ ਨਿਤ ਅਰਥਾਨਰਥ ਗਨਿਤ ਗਤੰ ॥੧੧੨॥ ਮਾਰਹ ਛੰਦ ॥ [8]ਹਿਤ ਸੰਗ ਕੁਨਾਰਨ ਅਤਿ ਬਿਭਚਾਰਨ ਜਿਨਕੇ ਐਸ ਪ੍ਰਕਾਰ ॥ ਬਡ ਕੁਲ ਜੱਦਪੁ ਉਪਜੀ ਬਹੁ ਛਬਿ ਬਿਗਸੀ ਤੱਦਪ ਪ੍ਰਿਅ ਬਿਭਚਾਰ ॥[9] ਚਿੱਤ੍ਰਤ ਬਹੁ ਚਿੱਤ੍ਰਨ ਕੁਸਮ ਬਚਿਤ੍ਰਨ ਸੁੰਦਰ ਰੂਪ ਅਪਾਰ ॥ ਕਿਧੋ ਦੇਵ ਲੋਕ ਤਜ ਸੁਢਰ ਸੁੰਦਰੀ ਉਪਜੀ ਬਿਬਿਧ ਪ੍ਰਕਾਰ ॥੧੧੩॥ [10]ਹਿਤ ਅਤ ਦੂਰ ਮਾਨਸ ਕਛੂ ਨ ਜਾਨਸ ਨਰਹਰ ਅਰ ਬਟ ਪਾਰ ॥ ਕਛੁ ਸਾਸਤ੍ਰ ਨ ਮਾਨਤ ਸਿਮ੍ਰਤ ਨ ਜਾਨਤ ਬੋਲਤ ਕੁਬਿਧ ਪ੍ਰਕਾਰ ॥ [11]ਕੁਸਟਿਤ ਤੇ ਅੰਗਨ, ਗਲਤ ਕੁਰੰਗਨ, ਅਲਪ ਅਜੋਗਿ ਅਛੱਜਿ ॥ ਕਿਧੋ ਨਰਕ ਛੋਰ ਅਵਤਰੇ ਮਹਾ ਪਸੁ; ਡੋਲਤ ਪ੍ਰਿਥੀ ਨਿਲੱਜ ੧੧੪॥ ਦੋਹਰਾ ॥ [12]ਸੰਕਰ ਬਰਨ ਪ੍ਰਜਾ ਭਈ ਇਕ ਬ੍ਰਨ ਰਹਾ ਨ ਕੋਇ ॥ ਸਕਲ ਸੂਦ੍ਰਤਾ ਪ੍ਰਾਪਤ ਭੇ ਦਈਵ ਕਰੈ ਸੋ ਹੋਇ॥੧੧੫॥ ਦੋਹਰਾ ॥ [13]ਸੰਕਰ ਬ੍ਰਨ ਪ੍ਰਜਾ ਭਈ ਧਰਮ ਨ ਕਤਹੂ ਰਹਾਨ॥ ਪਾਪ ਪ੍ਰਚੁਰ ਰਾਜਾ ਭਏ ਭਈ ਧਰਮ ਕੀ ਹਾਨ ॥੧੧੬॥ ਸੋਰਠਾ ॥ [14]ਧਰਮ ਨ ਕਤਹੂੰ ਰਹਾਨ ਪਾਪ ਪ੍ਰਚੁਰ ਜਗ ਮੋ ਧਰਾ ॥ ਧਰਮ ਸਬਨ ਬਿਸਰਾਨ ਪਾਪ ਕੰਠ ਸਬ ਜਗ ਕੀਓ ॥੧੧੭॥ [15]ਕਲਜੁਗ ਚੜ੍ਹੋ ਅਸੰਭ; ਜਗਤ ਕਵਨ ਬਿਧ ਬਾਚ ਹੈ ॥ ਰੰਗਹੁ ਏਕਹਿ ਰੰਗ; ਤਬ ਛੁਟਿਹੋ ਕਲ ਕਾਲ ਤੇ ॥੧੧੮॥ [16]ਹੰਸਾ ਛੰਦ ॥ ਜਹੱ ਤਹੱ ਬਢਾ ਪਾਪ ਕਾ ਕਰਮ ॥ ਜਗ ਤੇ ਘਟਾ ਧਰਮ ਕਾ ਭਰਮ ॥੧੧੯॥ [17]ਪਾਪ ਪ੍ਰਚੁਰ ਜਹੱ ਤਹੱ ਜਗ ਭਇਓ ॥ ਪੰਖਨ ਧਾਰ ਧਰਮ ਉਡ ਗਡਿਓ ॥੧੨੦॥ [18]ਨਈ ਨਈ ਹੋਨ ਲਗੀ ਨਿਤ ਬਾਤ ॥ ਜਹੱ ਤਹੱ ਬਾਢ ਚਲਿਓ ਉਤਪਾਤ ॥੧੨੧॥ [19]ਸਬ ਜਗ ਚਲਤ ਔਰ ਹੀ ਕਰਮ ॥ ਜਹੱ ਤਹੱ ਘਟ

---

☛ ਨੇਮੀ ਸਿੰਘਾਂ ਨੇ ਨਾਦਰ ਦੀ ਫੌਜ ਨੂੰ ਬੇਰਾਂ ਵਾਂਗ ਝਾੜਕੇ ਸੁਟ ਦਿਤਾ ਅਤੇ ਸਿੱਧ ਕਰ ਦਿਤਾ ਸੀ ਕਿ ਜੋਸ਼ੀਲੇ ਸਿੰਘਾਂ ਅਗੇ ਹੋਣੀ ਵੀ ਟਿਕ ਕੇ ਪੈਰ ਪੁਟਦੀ ਹੈ ॥ ਗਿਆਨੀ ਭਗਵਾਨ ਸਿੰਘ ਤੇ ਪੁੱਤ੍ਰ ਜਸਾ ਸਿੰਘ ਨੇ ਮਿਲਕੇ ਉਹ ਮਾਰ ਮਾਰੀ ਕਿ ਅਸਲਾਮੀ ਦੁਨੀਆਂ ਧੰਨ-ਧੰਨ ਕਹ ਉਠੀ:—

ਭਗਵਾਨ ਸਿੰਘ ਗਿਆਨੀ ਨੇ ਕੁਲ ਵਾਲੀ ਆਪਣੀ ਸ਼ਾਨ ਵਧਾ ਕੇ ਦੱਸ ਦਿਤੀ ॥ ਤੇਗ ਨਾਲ ਉਸ ਨੇ ਲਾਹੇ ਉਹ ਲਾਹੂ ਧਰਤੀ ਲਾਲ ਬਣਾਕੇ ਦੱਸ ਦਿੱਤੀ ॥ ਜਸਾ ਸਿੰਘ ਦੀ ਤੇਗ ਨੇ ਧੁੱਮ ਪਾਈ ਤੋਬਾ ਤੋਬਾ ਬਾਲਕੇ ਦੱਸ ਦਿੱਤੀ ॥ ਉਸ ਗੱਭਰੂ ਸੌਖ ਅਣਖੀਲੜੇ ਨੇ ॥ ਬਿਜਲੀ ਜਿਹੀ ਦਮਕਾ ਕੇ ਦੱਸ ਦਿੱਤੀ ॥ ਹਮਲਾਆਵਰ ਦੀ ਪੁਟੀ ਪਲਾਂਗ ਸਾਰੀ ਉਹਨੇ ਪੈਰੋ ਹਲਾਕੇ ਦੱਸ ਦਿੱਤੀ ॥ ਜਸਾ ਸਿੰਘ ਦੀ ਵੇਖਕੇ ਤੇਗ ਚਲਦੀ ਕਈ ਸ਼ੇਰ ਮੂਹੋਂ ਭਜੇ ਗੀਦ ਹੋਇ ॥ ਕਾਰਮਾਤ ਵਰਗੇ ਉਦੇ ਵਾਰ ਤੱਕਕੇ ਕਈ ਤੇਗ ਦੇ ਧਨੀ ਸ਼ਹੀਦ ਹੋਏ ਉਹਦੀ ਤੇਗ ਦਾ ਧੰਮ ਸੀ ਇੰਝ ਲਗਦਾ ਜਿਵੇਂ ਹੱਥ ਅੰਦਰ ਫੜੀ ਈਦ ਹੋਇ ॥ ਖਾਂ ਜਿਕਰੀਆ ਆਖੇ ਸੁਬ੍ਹਾਨ ਅੱਲਾ, ਇਸ ਸੂਰਮੇ ਦਾ ਸਦਾ ਦੀਦ ਹੋਇ॥ ਭਗਵਾਨ ਸਿੰਘ ਫੱਟ ਖਾਕੇ ਪੜ੍ਹੇ ਬਾਣੀ; ਜਿਵੇ ਬੁਲ੍ਹਾਂ ਦੇ ਵਿਚ ਫਰੀਦ ਹੋਇ ॥ ਹੋਣੀ ਹੋਈ ਸਵਰਗੋਂ ਆ ਗਏ, ਭਗਵਾਨ ਸਿੰਘ ਜੀ ਗਿਆਨੀ ਸ਼ਹੀਦ ਹੋਇ॥

ਤੇ ਹੁਣ ਸ੍ਰ: ਕਪੂਰ ਸਿੰਘ ਨੂੰ ਵੀ ਭਾਰੀ ਜਾਗੀਰ ਦੇਕੇ ਆਪਣੇ ਨਾਲ ਜੋੜ ਲਿਆ ਸੀ ਅਤੇ ਇਸ ਮੌਕੇ ਖਾਲਸਾ ਦਲ ਨੇ ਕਾਫੀ ਤਰੱਕੀ ਕੀਤੀ ॥ ਤੇ ਹਕੂਮਤ ਦਾ ਭੈ ਮਿਟ ਗਿਆ ਸੀ, ਥਾਂ-ਥਾਂ ਦਿਵਾਨ ਤੇ ਪਰਚਾਰ, ਗੁਰ ਪੁਰਬ ਤੇ ਤਿਉਹਾਰ ਮੁੜਕੇ ਮਨਾਇ ਜਾਣ ਲਗੇ ॥ ੧੭੪੫ ਵਿਚ ਲਾਹੌਰ ਦਾ ਸੂਬੇਦਾਰ ਜ਼ਿਕਰੀਆਂ ਖਾਨ ਚਲਾਣਾ ਕਰ ਗਿਆ, ਉਸਦਾ ਪੁਤ੍ਰ "ਯਾਹੀਆਂ ਖਾਨ ਅਤੇ ਸ਼ਾਹ ਨਿਵਾਜ ਪੰਜਾਬ ਦਾ ਰਾਜ ਲੈਣ ਲਈ ਆਪਸ ਵਿਚ ਇਕ ਦੂਜੇ ਦੇ ਮੁਖਾਲਫ ਹੋਕੇ ਉਲਝ ਗਏ, ਤੇ ਇਸ ਦੌਰਾਨ ਖਾਲਸਾ ਦਲ ਤਰੱਕੀ ਗਿਆ ॥

੧੭੪੭ ਵਿਚ ਖਾਲਸੇ ਦਾ ਸ੍ਰੀ ਅਨੰਦ ਪੁਰ ਇਕ ਭਾਰੀ ਇਕੱਠ ਹੋਇਆ ਜੋ ਤਿਨ ਦਿਨ ਚਲਿਆ ਜਿਸ ਵਿਚ ਹਰ ਪਾਸਿਉ ਬੇਅੰਤ ਸਿੰਘ ਇਥੇ ਪੁਜੇ ਅਤੇ ਆਉਣ ਵਾਲੇ ਸਮੇ ਦੀ ਬਿਬੁਧੀ ਲਈ ਵਿਚਾਰਾਂ ਹੋਈਆਂ, ਕਿ ਵਸਾਖੀ ਤੇ ਸ੍ਰੀ ਅੰਮ੍ਰਿਤਸਰ ਭਾਰੀ ਜੋੜ ਮੇਲਾ ਕੀਤਾ ਜਾਵੇ ਤੇ ਖਾਲਸੇ ਦਾ ਜਨਮ ਦਿਨ ਅਕਾਲ ਤਖਤ ਦੇ ਤਹਿਤ ਵਿਚ ਮਨਾਇਆ ਜਾਵੇ ਸਮੇ ਦੀ ਸਰਕਾਰ ਦਾ ਪਤਾ ਨਹੀ ਕਿਸ ਕਰਥਲ ਬੈਠੇ ਜਿਸ ਲਈ ਸਦੇ ਪੱਤ੍ਰ ਦੇਕੇ ਵੈਸਾਖੀ ਵਾਲੇ ਦਿਨ ਸ੍ਰੀ ਅੰਮ੍ਰਿਤਸਰ ਭਾਰੀ ਇਕੱਠ ਹੋਇਆ ਤੇ ਕਿਲਿਆਂ ਦੀ ਉਸਾਰੀ ਦਾ ਫੈਸਲਾ ਕੀਤਾ ਤਾਂਕੇ ਸਮਾ ਆਉਣ ਤੇ ਬੈਰੀ ਨਾਲ ਟਾਕਰਾ ਕੀਤਾ ☛

੧. ਜਿਨ੍ਹਾਂ ਨੂੰ ਸੱਚ ਧਰਮ ਤੋਂ ਰਹਿਤ ਪਾਪ ਗ੍ਰਹਿਸਤ ਕ੍ਰੋਧ ਤੇ ਤ੍ਰਿਸ਼ਨਾ ਦੇ ਵਸਿ ਕਰਕੇ ਜਾਣੇ ਜਾਣਗੇ। ਜੋ ਧਰਮ ਨੂੰ ਛੱਡਕੇ ਪਾਪ ਵਿਚ ਲੀਨ ਤੇ ਧਰਮ ਅੰਗ ਤੋਂ ਖਾਲੀ ਕ੍ਰੋਧ ਦੇ ਸਾਗ੍ਰ ਮੰਨੇ ॥੧੦੯॥

੨. ਮੰਦ ਕ੍ਰਮਣ ਇਸਤ੍ਰੀਆਂ ਰਸੀਏ ਗੁਣਾ ਦੇ ਗ੍ਰਹਿਣ ਕਰਨ ਤੋਂ ਅਸਮਰਥ ਜਾਣੇ ਜਾਣਗੇ। ਸ਼ੁਭ ਕਰਮਾਂ ਨੂੰ ਛੱਡਕੇ ਅਸ਼ੁਭ (ਮੰਦੇ) ਕਰਮ ਕਰਨ ਵਾਲੇ ਮੰਨੇ ਜਾਣਗੇ।

੩. ਸ਼ੁਭ ਗੁਣਾਂ ਦੇ ਰੂਪ ਤੋਂ ਸੱਖਣੇ - ਜੂਏ ਬਾਜ ਪਾਪ ਸੰਜੁਗਤ ਵੇਖੇ ਜਾਣਗੇ। ਖੋਟੇ ਕਰਮਾਂ ਦੇ ਵਿਚ ਲਿਪਟੇ ਹੋਏ ਧਰਮ ਤੋਂ ਸੱਖਣੇ ਇਸਤ੍ਰੀਆਂ ਦੇ ਵਸ ਹੋਏ ਦਿਸਣਗੇ ॥੧੧੦॥

੪. ਪਧਿਸਟਕਾ ਛੰਦ ॥ ਅਤ ਦਾ ਪਾਪ ਜੱਗ ਤੇ ਛਾਇ ਜਾਏਗਾ। ਉਸ ਵੇਲੇ ਦੀ ਬੁਧੀ ਤੇ ਧਰਮ ਕਿਛੁ ਕਿਹਾ ਨਹੀਂ ਜਾ ਸਕਦਾ॥

੫. ਦੇਸਾਂ ਬਦੇਸ਼ਾਂ ਦੇ ਸਾਰੇ ਹੀ ਜੀਵ ਵੇਖ ਕੇ ਇਹੋ ਦਿਸੇਗਾ ਕਿ ਬਹੁਤ ਹੀ ਪਾਪ ਕਰਮ ਹੋ ਰਿਹਾ ਹੈ ਉਸ ਵੇਲੇ ॥੧੧੧॥

੬. ਪਵਿਤ੍ਰ - ਵੈਦਕ ਸ਼ੁਭ ਗੁਣਾਂ ਦੇ ਮੰਨਣ ਵਾਲਾ ਪੁਰਸ਼ ਕੋਈ ਦਿਸੇਗਾ ਹੀ ਨਹੀਂ ਜਿਹੜਾ ਪਾਵਨ ਬੁਧੀ ਭਾਵ (ਬਲਵਾਨ ਬੁਧ) ਨਾਲ ਨੇਕ ਵਿਚਾਰ ਕਰੇ।

੭. ਪੁਰਸ਼ ਤੇ ਇਸਤ੍ਰੀ ਦੇ ਵਿਚਾਰ ਇਕ ਨਹੀਂ ਹੋਣਗੇ ਸਭ ਦੀ ਮਤ ਜੁਦੀ ਜੁਦੀ ਹੋਵੇਗੀ। ਹਰ ਰੋਜ ਅਰਥਾਂ ਨੂੰ ਛੱਡਕੇ ਅਨ ਅਰਥ ਦੀ ਗਿਟੀਆ ਗਿਣਨਗੇ ॥੧੧੨॥

੮. ਮਾਰਹ ਛੰਦ ॥ ਉਹਨਾਂ ਇਸਤ੍ਰੀਆ ਵਲ ਹਿਤ ਹੋਵੇਗਾ ਜਿਨ੍ਹਾਂ ਨੂੰ ਸੁੰਦ੍ਰਤਾ ਦੇ ਬਾ ਵਜੂਦ, ਕੁਨਾਰ ਅਤੇ ਬਿਭਚਾਰਨ ਇਸ ਤਰ੍ਹਾਂ ਦੀਆਂ ਹੁੰਦੀਆਂ ਹਨ। ਬੜੇ ਘਰਾਣੇ ਦੇ ਚੰਗੇ ਕੁਲ ਵਿਚ ਜਨਮ ਲੈ ਕੇ ਜਦੋਂ ਜੋਬਨ ਤੇ ਜੁਆਨੀ ਦੀ ਛਬਿ ਚਮਕੀ ਤਾਂ ਬਿਭਚਾਰ ਵਿਚ ਚੱਲ ਪਈਆਂ। ਜਿਵੇਂ ਅੱਜ ਕਲ ਸਿਨੇਮੇ ਤੇ ਟੀ. ਵੀ. ਆਦਿ ਅਨੇਕ ਥਾਂ ਦੇਖ ਸਕਦੇ ਹਾਂ।

੯. ਜਿਹੜੀਆਂ ਅਨੇਕ ਤਰ੍ਹਾਂ ਦੇ ਚਤ੍ਰਨ ਚਰਿਤ੍ਰ ਕੌਤਕ ਕਰਕੇ ਵਖਾਕੇ ਮੋਹਣਗੀਆ ਜਿਵੇਂ ਸੁੰਦਰ ਫੁਲ ਬਿਚਿਤ੍ਰ ਰੂਪ ਵਿਖਾ ਕੇ ਮੋਹੰਦਾ ਹੈ। ਜੋ ਇਉਂ ਜਾਪਦੀਆਂ ਹਨ ਕਿ ਸ਼ਾਇਦ ਦੇਵ ਲੋਕ ਨੂੰ ਛੱਡ ਕੇ ਅਪੱਛਰਾਂ ਏਥੇ ਆ ਕੇ ਅਨੇਕ ਪ੍ਰਕਾਰ ਪੈਦਾ ਹੋ ਗਈਆਂ ਹਨ ॥੧੧੩॥

੧੦. ਉਹੋ ਜਿਹੇ ਹੀ ਬੁਰੇ ਪੁਰਸ਼ ਜੋ ਕੁਝ ਵੀ ਭਲੇ ਦੀ ਗੱਲ ਨਹੀਂ ਜਾਣਦੇ ਉਹਨਾਂ ਨਾਲ ਹਿਤ ਕਰਨਗੇ ਜੋ ਲੋਕਾਂ ਨੂੰ ਲੁੱਟਣ ਵਾਲੇ ਰਾਹ ਮਾਰ ਜਾਂ ਡਾਕੂ ਕਹੇ ਜਾ ਸਕਦੇ ਹਨ। ਜਿਹੜੇ ਨਾ ਸ਼ਾਸ਼ਤਰ ਨੂੰ ਮੰਨਦੇ ਹਨ ਨਾ ਸਿਮ੍ਰਤੀਆਂ ਨੂੰ ਜਾਣਦੇ ਹਨ ਇਸ ਪ੍ਰਕਾਰ ਮੂਰਖਾਂ ਵਾਂਗ ਬੋਲਦੇ ਹਨ।

੧੧. ਜਿਸ ਤਰ੍ਹਾਂ ਕੋਹੜੀ ਕੁਸ਼ਟ ਦੇ ਰੋਗ ਦੇ ਅੰਗਾਂ ਵਾਲੇ ਅਖੀਰ ਉਹਨਾਂ ਦੇ ਉਹ ਅੰਗ ਗਲ੍ਹ ਕੇ ਕੋਝੇ ਰੰਗ ਵਾਲੇ ਕੋਝੇ ਤੇ ਭੈੜੇ ਅਯੋਗ ਹੁੰਦੇ ਹਨ। ਉਸ ਵੇਲੇ ਫੇਰ ਇਉਂ ਜਾਪਦੇ ਹਨ ਜਿਵੇਂ ਨਰਕ ਵਿਚੋਂ ਨਿਕਲਕੇ ਧਰਤੀ ਤੇ ਆ ਗਏ ਹਨ। ਵੱਡੇ ਪਸ਼ੂਆਂ ਪੁਰਸ਼ਾਂ ਵਾਂਗ ਧਰਤੀ ਤੇ ਘੁੰਮਦੇ ਫਿਰਦੇ ਹਨ। ਉਹ ਬੇ ਸ਼ਰਮ ॥੧੧੪॥

੧੨. ਦੋਹਰਾ ॥ ਰਲ ਗੋਭਾ ਪ੍ਰਜਾ ਹੋ ਜਾਇਗੀ ਸ਼ੁਧ ਬਰਨ ਕੋਈ ਨਹੀਂ ਰਹੇਗਾ। ਸਾਰੇ ਸੂਦ੍ਰਤਾ (ਕੁਕ੍ਰਮਾਂ) ਨੂੰ ਪਰਾਪਤ ਹੋ ਗਏ (ਕਿਸੇ ਦੇ ਵੱਸ ਦੀ ਗੱਲ ਵੀ ਨਹੀਂ) ਜੋ ਕਰਤਾ ਪੁਰਖ ਕਰੇਗਾ ਅੰਤ ਉਹੋ ਕੁਝ ਹੋਣਾ ਹੈ ਪਵੱਤਰ ਫੁਰਮਾਣ ਹੈ - ਹੁਕਮੈ ਅੰਦਰ ਸਭ ਕੋ ਬਾਹਰ ਹੁਕਮ ਨ ਕੋਇ ॥੧੧੫॥

੧੩. ਦੋਹਰਾ ॥ ਸਾਰੀ ਪਰਜਾ ਧਰਮ ਹੀਣ ਹੋ ਗਈ ਧਰਮ ਦੀ ਗੱਲ ਕੋਈ ਨਹੀਂ ਕਰਦਾ ਜੋ ਕਿਤੇ ਰਿਹਾ ਹੀ ਨਹੀਂ। ਪਾਪ ਦਾ ਪ੍ਰਚਾਰ ਰਾਜੇ ਕਰਨ ਲਗ ਗਏ ਧਰਮ ਦੀ ਹਾਨੀ ਹੋ ਜਾਏਗੀ ॥੧੧੬॥

੧੪. ਸੋਰਠਾ ॥ ਜਹਾਨ ਵਿਚ ਧਰਮ ਕਿਤੇ ਨਹੀਂ ਰਿਹਾ ਪਾਪ ਸਾਰੇ ਜਗ ਵਿਚ ਪ੍ਰਚਲਤ ਹੋ ਗਿਆ। ਧਰਮ ਸਭ ਨੇ ਵਿਸਾਰ ਦਿਤਾ। ਪਾਪ ਨੂੰ ਸਾਰੇ ਜਗ ਨੇ ਗਲੇ ਦਾ ਹਾਰ ਬਣਾ ਲਿਆ ॥੧੧੭॥

੧੫. ਸਭਿਅਤਾ ਤੋਂ ਹੀਣ ਘੋਰ ਕਲਜੁਗ ਆ ਚੜ੍ਹਿਆ ਹੈ ਇਸ ਕੋਲੋਂ ਜਗਤ ਕਿਸ ਤਰ੍ਹਾਂ ਬਚ ਸਕਦਾ ਹੈ ? ਗੁਰੂ ਜੀ ਕਹਿੰਦੇ ਹਨ ਐ ਪਾਠਕੋ, ਸੰਸਾਰ ਦੇ ਲੋਕੋ, ਗੁਰਮੁਖੋ ਇਕ ਪ੍ਰਮੇਸ਼ਰ ਦੇ ਰੰਗ ਵਿਚ ਰੰਗੇ ਜਾਓ ਤਦ ਕਲਜੁਗ ਦੀ ਕਲਪਣ ਤੇ ਕਾਲ ਕੋਲੋਂ ਛੁਟਕਾਰਾ ਪਾ ਸਕਦੇ ਹੋ ॥੧੧੮॥

੧੬. ਹੰਸਾ ਛੰਦ ॥ ਜਿਥੇ ਕਿਤੇ ਪਾਪ ਦਾ ਕਰਮ ਵਧ ਗਿਆ ਹੈ। ਜਗਤ ਦੇ ਵਿਚੋਂ ਧਰਮ ਦਾ ਭ੍ਰਮ ਘਟ ਗਿਆ ਹੈ ॥੧੧੯॥

੧੭. ਪਾਪ ਪ੍ਰਚਲਤ ਜਿਥੇ ਕਿਥੇ ਜਗਤ ਵਿਚ ਹੋ ਗਿਆ। ਧਰਮ ਫੰਗ ਲਗਾ ਕੇ ਉਡ ਗਿਆ ਹੈ ॥੧੨੦॥

੧੮. ਰੋਜ ਨਵੀਆਂ ਨਵੀਆਂ ਗੱਲਾਂ ਹੋਣ ਲਗ ਗਈਆਂ ਹਨ। ਜਿਥੇ ਕਿਥੇ ਉਪੱਦਰ ਵਧਣ ਲੱਗ ਗਏ ਹਨ ॥੧੨੧॥

੧੯. ਸਾਰਾ ਜਗ ਹੋਰ ਹੀ ਕਰਮਾਂ ਤੇ ਚੱਲ ਪਿਆ ਹੈ। ਜਿਥੇ ਕਿਥੇ ਧਰਮ ਧਰਤੀ ਤੇ ਧਰਮ ਘਟ ਗਿਆ ਹੈ ॥੧੨੨॥

---

ਜਾ ਸਕੇ ॥ ਜਿਸ ਵਿਚ ਭਾਈ ਸੁਖਾ ਸਿੰਘ ਮਿਆਣੀ ਕੰਬੋ ਦੇ ਇਸ ਜੋਰਦਾਰ ਤੇ ਪ੍ਰਭਾ ਵਸਾਲੀ ਵਿਖਿਆਨ ਦਾ ਅਜੇਹਾ ਅਸਰ ਹੋਇਆ, ਕਿ ਸਮੂਹ ਖਾਲਸਾ ਜੀ ਨੇ ਸ੍ਰੀ ਅੰਮ੍ਰਿਤਸਰ ਜੀ ਵਿਖੇ ਹੀ ਸਭ ਤੋਂ ਪਹਿਲਾਂ ਕਿਲਾ ਉਸਾਰਨਾ ਪ੍ਰਵਾਨ ਕਰ ਲਿਆ ਗਿਆ, ਇਸ ਗੁਰਮਤੇ ਅਨੁਸਾਰ ਫੈਸਲਾ ਭਾਈ ਜੱਸਾ ਸਿੰਘ ਜੀ ਦੀ ਨਿਗ੍ਰਾਨੀ ਵਿਚ ਇਸ ਮਹਾਨ ਕਾਰਜ ਨੂੰ ਕੀਤਾ ਜਾਵੇ

ਸ੍ਰ: ਜਸਾ ਸਿੰਘ ਨੇ ਆਪਣੇ ਸਾਥੀਆਂ ਦੀ ਮਦਦ ਨਾਲ ਤਿੰਨ ਮਹੀਨੇ ਵਿਚ ਕਿਲਾ ਤਿਆਰ ਕਰ ਦਿਤਾ ਤੇ ਨਾਮ ਰਖਿਆ ਰਾਮ ਰਾਉਣੀ। ਜਿਸ ਵਿਚ ਸਿੰਘਾਂ ਦੀ ਛਾਉਣੀ ਕਾਇਮ ਹੋ ਗਈ ਜਿਸ ਨੂੰ ਸਿੱਖਾਂ ਦਾ ਓਜ ਵਧਦਿਆਂ ਵੇਖ ਕੇ ਜਿਕਰੀਆ ਖਾਨ ਦੇ ਪੁਤ੍ਰ ਯਾਹੀਆਂ ਖਾਨ ਨੇ ਸਿੱਖਾਂ ਦੀ ਤਾਕਤ ਕਰਨ ਲਈ ਸਖਤੀ ਕਰਕੇ ਸਿੱਖਾਂ ਦੇ ਮੁਕਾਣ ਲਈ ਹੁਕਮ ਜਾਰੀ ਕਰ ਦਿਤੇ ੧੭੪੮ ਵਿਚ ਅਫਗਾਨ ਸਤਾਨ ਦੇ ਬਾਦਸ਼ਾਹ ਅਹਮਦ ਸ਼ਾਹ ਅਬਦਾਲੀ ਨੇ ਹਿੰਦੁਸਤਾਨ ਦੇ ਮੁਗਲ ਬਾਦਸ਼ਾਹ ਦੀ ਤਾਕਤ ਕਮਜ਼ੋਰ ਹੁੰਦੀ ਵੇਖਕੇ ਪਹਿਲੀ ਵਾਰ ਹਮਲਾ ਕਰ ਦਿਤਾ ਦਿੱਲੀ ਦੇ ਪ੍ਰਸਿੱਧ ਵਜੀਰ ਕਮਰਉਲਦੀਨ ਦਾ ਬਹਾਦੁਰ ਸਪੁਤਰ ਭਾਰੀ ਫੌਜ ਲੈ ਕੇ ਮਨੂੰ ਪੁਰ ਦੇ ਸਥਾਨ ਤੇ ਗਿਆ ਅਤੇ ਅਹਿਮਦ ਸ਼ਾਹ ਅਬਦਾਲੀ ਨਾਲ ਟਕਰਾ ਕੀਤਾ ਤੇ ਅਬਦਾਲੀ ਹਾਰ ਖਾ ਕੇ ਪਿਛਾਂਹ ਮੁੜ ਗਿਆ ਤੇ ਮੁਔਈ ਨਾਲ ਦਿੱਲੀ ਬਲਾ ਕੇ ਮਨੂ ਪੁਰ ਜੋਧਾ ਕਹਕੇ ਪੰਜਾਬ ਦਾ ਗਵਰਨਰ ਨੀਯਤ ਕਰ ਦਿੱਤਾ ਤੇ ਮੀਰ ਮਨੂੰ ਨੇ ਤਾਂ ਸਿੰਘਾਂ ਨੂੰ ਖਤਮ ਕਰਨ ਲਈ ਅਤੀ ਚੋਟੀ ਦਾ ਜੋਰ ਮਾਰਿਆਂ ਜਿਥੇ ਦੇਖੋ ਕਤਲ ਕਰਨ ਦੇ ਹੁਕਮ ਦੇ ਦਿਤੇ ਤੇ ਉਸਦੇ ਜੁਲਮ ਗਿਣਤੀ ਤੋਂ ਪਰੇ ਹਨ ਪਰ ਅਦੀਨਾ ਬੇਗ ਇਹ ਨਹੀਂ ਸੀ ਚਾਹੁੰਦਾ ਉਸਨੇ ਸ੍ਰ: ਜਸਾ ਸਿੰਘ ਨਾਲ ਸਮਝੌਤਾ ਕਰ ਲਿਆ।

ਸ੍ਰ: ਜੱਸਾ ਸਿੰਘ ਨੇ ਇਸ ਮੌਕੇ ਤੋਂ ਲਾਭ ਲੈਣ ਦਾ ਜਤਨ ਕੀਤਾ ਮੁਗਲ ਫੌਜ ਦੇ ਨੇੜੇ ਹੋਕੇ ਉਹਨਾਂ ਦਾ ਭੇਤੀ ਹੋ ਗਿਆ ਤੇ ਜਸਾ ਸਿੰਘ ਨੇ ਦੂਰ ਅੰਦੇਸ਼ੀ ਤੋਂ ਕੰਮ ਲੈਂਦੇ ਹੋਇ, ਹਾਕਮ ਅਦੀਨਾ ਬੇਗ ਨਾਲ ਘੁਲ ਮਿਲ ਗਿਆ, ਮੀਰ ਮੰਨੂ ਦਾ ਸਮਾਂ ਸਿੰਘਾਂ ਲਈ ਅਤਿ ਦੁਖਦਾਈ ਸੀ, ਪਰ ਕਈ ਕਾਹਮ ਖੌੜਾ ਮਲ ਜਿਹੇ ਸਿੰਘਾਂ ਨਾਲ ਹਮਦਰਦੀ ਵੀ ਰਖਦੇ ਸਨ, ਕੌੜਾ ਮਲ ਮੀਰ ਮਨੂੰ ਦਾ ਜਰਨੈਲ ਤੇ ਵਿਦਵਾਨ ਸੀ ਜੋ ਗੁਝੇ ਤੌਰ ਪਰ ਖਾਲਸਾ ਦਲ ਦੀ ਸਹਾਇਤਾ ਕਰਦੇ ਸਨ। ਇਸ ਕਰਕੇ ਸ੍ਰ: ਜੱਸਾ ਸਿੰਘ ਈਚੋ ਗਿੱਲ ਨੇ ਪੰਥਕ ਸੇਵਾ ਦੇ ਆਦਰਸ਼ ਨੂੰ ਮੁੱਖ ਰੱਖਕੇ ਅਦੀਨਾ ਬੇਗ ਕੋਲ ਨੌਕਰੀ ਕਰ ਲਈ ਦਿਲ ਵਿਚ ਸਿੱਖੀ ਸਿਦਕ ਤੇ ਪੰਥਕ ਪਿਆਰ ਪੂਰੀ ਤਰ੍ਹਾਂ ਜੋਸ਼ ਮਾਰਦਾ ਸੀ ਅਤੇ ਅਦੀਨਾ ਬੇਗ ਨੇ ਸ੍ਰ: ਜੱਸਾ ਸਿੰਘ ਜੀ ਦੇ ਮਾਤਹਿਤ ਡੇਢ ਸੌ ਸਿਖ ਤੇ ਹਿੰਦੂ ਸਿਪਾਹੀ ਰੱਖਣ ਦੀ ਆਗਿਆ ਦੇ ਦਿਤੀ, ਸ: ਜੱਸਾ ਸਿੰਘ ਵੀ ਆਪਣੀ ਬਹਾਦਰੀ ਦਾ ਸਬੂਤ ਦੇ ਕੇ ਹਕੂਮਤ ਤੋਂ ਭਾਰੀ ਜਗੀਰ ਵੀ ਹਾਸਲ ਕਰ ਲਈ ਤੇ ਪਿੰਡਾਂ ਵਿਚ ਵਸਦੇ ਹਿੰਦੂ ਸਿੱਖਾਂ ਦੀ ਹਰ ਤਰ੍ਹਾਂ ਸਹਾਇਤਾ ਕੀਤੀ ਜਿਸ ਕਰਕੇ ਉਹ ਲੋਕ ਤਨੋ ਮਨੋ ਸ੍ਰ: ਜੱਸਾ ਸਿੰਘ ਦੀ ਹਕੂਮਤ ਦੇ ਦਿਲੋਂ ਚਾਹਵਾਨ ਹੋ ਗਏ। ਉਸ ਦੇ ਇਸ ਸਲੂਕ ਦਾ ਇਹ ਅਸਰ ਹੋਇਆ ਕਿ ਕੁਝ ਸਮੇਂ ਬਾਦ ਹੀ ਆਪਣੀ ਤਾਕਤ ਨਾਲ ਸ੍ਰ: ਜੱਸਾ ਸਿੰਘ ਖੁਦ ਮੁਖਤਿਆਰ ਹੋ ਗਿਆਂ ਜੋ ਇਹ ਪ੍ਰਗਣੇ ਦਾ ਖੁਦ ਜਗੀਰਦਾਰ ਤੇ ਸ਼ਕਤੀਸ਼ਾਲੀ ਖੁਦ ਮੁਖਤਿਆਰ ਹਾਕਮ ਬਣ ਗਿਆ। ਸਿੰਘ ਮੀਰ ਮੰਨੂ ਦੇ ਜੁਲਮਾਂ ਤੋਂ ਬਚਣ ਲਈ ਕੁਝ ਜੰਗਲਾਂ ਤੇ ਪਹਾੜਾਂ ਵਿਚ ਚਲੇ ਗਏ ਕੁਝ ਰਾਮ ਰਾਉਣੀ ਦੇ ਕਿਲੇ ਵਿਚ ਛੁਪ ਗਏ, ਮੀਰ ਮੰਨੂ ਨੇ ਬਹੁਤ ਸਾਰੀ ਫੌਜ ਰਾਮਰਾਉਣੀ ਦਾ ਕਿਲਾ ਫਤੇਹ ਕਰਨ ਤੇ ਢਾਂਹ ਦੇਣ ਲਈ ਭੇਜ ਦਿੱਤੀ। ਜਿਸ ਨੇ ਕਿਲੇ ਨੂੰ ਘੇਰਾ ਪਾ ਲਿਆ ਅੰਦਰ ਰਾਸਣ ਜਾਣਾ ਜਾਂ ਸਿੰਘਾਂ ਦਾ ਬਾਹਰ ਨਿਕਲਣਾ ਬੰਦ ਕਰ ਦਿੱਤਾ। ਅੰਤ ਰਾਸ਼ਨ ਖਤਮ ਹੋ ਗਿਆ ਅੰਦਰ ਸਿੰਘਾਂ ਨੂੰ ਕਿਸੇ ਪਾਸਿਉਂ ਸਹਾਇਤਾ ਦਾ ਕੋਈ ਰਾਹ ਨਾ ਰਿਹਾ ਨਾ ਬਾਹਰ ਨਿਕਲ ਸਕਦੇ ਸਨ, ਸਿੰਘਾਂ ਦੇ ਬਚਾਉਂਦੇ ਸਾਰੇ ਦਰ ਬੰਦ ਹੋ ਗਏ। ਲਗਾਤਾਰ ਚਾਰ ਮਹੀਨੇ ਕਿਲੇ ਬੰਦੀ ਵਿਚ ਹੋ ਗਏ, ਰਾਸ਼ਨ ਖਤਮ ਹੋ ਗਿਆ ਬਾਹਰ ਨਿਕਲ ਜਾਣ ਲਈ ਫੈਸਲਾ ਕੀਤਾ ਪਰ ਰਾਸਤਾ ਕੋਈ ਮਹਿਫੂਜ ਨਹੀਂ ਸੀ। ਇਸ ਨਾਜ਼ਕ ਤੇ ਭਿਆਨਕ ਸਮੇਂ ਵਿਚ ਘੇਰਾ ਘੱਤਣ ਵਾਲੀ ਮੁਗਲੀਆ ਫੌਜ ਦੀ

ਗਇਓ ਧਰਾ ਤੇ ਧਰਮ ॥੧੨੨॥ [੧]ਮਾਲਤੀ ਛੰਦ ॥ ਜਹੱ ਤਹੱ ਦੇਖੀਅਤ ॥ ਤਹੱ ਤਹੱ ਪੇਖੀਅਤ ॥ ਸਕਲ ਕੁਕਰਮੀ ॥ ਕਹੂੰ ਨ ਧਰਮੀ ॥੧੨੩॥ [੨]ਜਹੱ ਤਹੱ ਗੁਨੀਅਤ ॥ ਤਹੱ ਤਹੱ ਸੁਨੀਅਤ ॥ ਸਬ ਜਗ ਪਾਪੀ ॥ ਕਹੂੰ ਨ ਜਾਪੀ ॥੧੨੪॥ [੩]ਸਕਲ ਕੁਕਰਮੰ ॥ ਭਜ ਗਇਓ ਧਰਮੰ । ਜੱਗ ਨ ਸੁਨੀਅਤ ॥ ਹੋਮ ਨ ਗੁਨੀਅਤ[ੳ] ॥੧੨੫॥ [੪]ਸਕਲ ਕੁਕਰਮੀ ॥ ਜਗੁ ਭਇਓ ਅਧਰਮੀ ॥ ਕਹੂੰ ਨ ਪੂਜਾ ॥ ਬਸ ਰਹੋ੍ ਦੂਜਾ ॥੧੨੬॥ ਅਤ ਮਾਲਤੀ ਛੰਦ ॥ [੫]ਕਹੂੰ ਨ ਪੂਜਾ ਕਹੂੰ ਨ ਅਰਚਾ ॥ ਕਹੂੰ ਨ ਸ੍ਰੁਤ ਧੁਨਿ ਸਿੰਮ੍ਰਿਤ ਨ ਚਰਚਾ ॥ ਕਹੂੰ ਨ ਹੋਮੰ ਕਹੂੰ ਨ ਦਾਨੰ ॥ ਕਹੂੰ ਨ ਸੰਜਮ ਕਹੂੰ ਨ ਇਸਨਾਨੰ ॥੧੨੭॥ ਕਹੂੰ [੬]ਨ ਚਰਚਾ ਕਹੂੰ ਨ ਬੇਦੰ ॥ ਕਹੂੰ ਨਿਵਾਜ ਨ ਕਹੂੰ ਕਤੇਬੰ ॥ ਕਹੂੰ ਨ ਤਸਬੀ ਕਹੂੰ ਨ ਮਾਲਾ ॥ ਕਹੂੰ ਨ ਹੋਮੰ ਕਹੂੰ ਨ ਜ੍ਵਾਲਾ ॥੧੨੮॥ [੭]ਅਉਰ ਹੀ ਕਰਮੰ ਅਉਰ ਹੀ ਧਰਮੰ ॥ ਅਉਰ ਹੀ ਭਾਵੰ ਅਉਰ ਹੀ ਮਰਮੰ ॥ ਅਉਰ ਹੀ ਰੀਤਾ ਅਉਰ ਹੀ ਚਰਚਾ ॥ ਅਉਰ ਹੀ ਗੀਤੰ ਅਉਰ ਹੀ ਅਰਚਾ ॥੧੨੯॥ [੮]ਅਉਰ ਹੀ ਭਾਤੰ ਅਉਰ ਹੀ ਬਸਤ੍ਰੰ ॥ ਅਉਰ ਹੀ ਬਾਣੀ ਅਉਰ ਹੀ ਅਸਤ੍ਰੰ ॥ ਅਉਰ ਹੀ ਰੀਤਾ ਅਉਰ ਹੀ ਭਾਯੰ ॥ ਅਉਰ ਹੀ ਰਾਜਾ ਅਉਰ ਹੀ ਨ੍ਯਾਯੰ ॥੧੩੦॥ ਅਭੀਰ ਛੰਦ ॥ ਅਤ ਸਾਧੂ ਅਤ ਰਾਜਾ ॥ ਕਰਨ ਲਗੇ ਦੁਰ ਕਾਜਾ ॥ ਪਾਪ ਹਿਰਦੇ ਮਹਿ ਠਾਨ ॥ ਕਰਤ ਧਰਮ ਹੀ ਹਾਨ ॥੧੩੧॥ [੧੦]ਅਤਿ ਕੁਚਾਲ ਅਰੁ ਕੂਰ ॥ ਅਤਿ ਪਾਪਿਸਟ ਕਠੂਰ ॥ ਥਿਰ ਨਹੀ ਰਹਤ ਪਲਾਧ ॥ ਕਰਤ ਅਧਰਮ ਕੀ ਸਾਧ ॥੧੩੨॥ [੧੧]ਅਤਿ ਪਾਪਿਸਟ ਅਜਾਨ ॥ ਕਰਤ ਧਰਮ ਕੀ ਹਾਨ ॥ ਮਾਨਤ ਜੰਤ੍ਰ ਨ ਤੰਤ੍ਰ ॥ ਜਾਪਤ ਕੋਈ ਨ ਮੰਤ੍ਰ ॥੧੩੩॥ [੧੨]ਜਹੱ ਤਹੱ ਬਡਾ ਅਧਰਮ ॥ ਧਰਮ ਭਜਾ ਕਰ ਭਰਮ । ਨਵ ਨਵ ਕ੍ਰਿਆ ਭਈ ॥ ਦੁਰਮਤ ਛਾਇ ਰਹੀ ॥੧੩੪॥ ਕੁੰਡਰੀਆ ॥ ਛੰਦ ॥ [੧੪]ਨਏ ਨਏ ਮਾਰਗ ਚਲੇ ਜਗ ਮੋ ਬਢਾ ਅਧਰਮ ॥ ਰਾਜਾ ਪ੍ਰਜਾ ਸਬੈ ਲਗੇ ਜਹੱ ਤਹੱ ਕਰਨ ਕੁਕਰਮ ॥ [੧੪]ਜਹੱ ਤਹੱ ਕਰਨ ਕੁਕਰਮ ਪ੍ਰਜਾ ਰਾਜਾ ਨਰ ਨਾਰੀ ॥ ਧਰਮ ਪੰਖ ਕਰ ਉਡਾ ਪਾਪ ਕੀ ਕ੍ਰਿਆ ਬਿਥਾਰੀ ॥੧੩੫॥ [੧੫]॥ ਧਰਮ ਲੋਪ ਜਗ ਤੇ ਭਏ ਪਾਪ ਪ੍ਰਗਟ ਬਪੁ ਕੀਨ ॥ ਊਚ ਨੀਚ ਰਾਜਾ ਪ੍ਰਜਾ ਕ੍ਰਿਆ ਅਧਰਮ ਕੀ ਲੀਨ ॥ [੧੬]ਕ੍ਰਿਆ ਪਾਪ ਕੀ ਲੀਨ ਨਾਰ ਨਰ ਰੰਕ ਅਰ ਰਾਜਾ ॥ ਪਾਪ ਪ੍ਰਚੁਰ ਬਪੁ ਕੀਨ ਧਰਮ ਧਰ ਪੰਖਨ ਭਾਜਾ ॥੧੩੬॥ [੧੭]ਪਾਪਾ ਕ੍ਰਾਂਤ ਧਰਾ ਭਈ ਪਲ ਨ ਸਕਤ ਠਹਰਾਇ ॥ [੧੮]ਕਾਲ ਪੁਰਖ ਕੋ ਧਿਆਨ ਧਰ

---

ੳ. ਸਾਡੇ ਆਪਣੇ ਸਮੇਂ ਦੀ ਗੱਲ ਹੈ ਕਿ ਜਿਥੇ ਮਰਨੇ ਪਰਨੇ ਵਿਚ ਕਿਤੇ ਵੀ ਪੰਜ ਦਸ ਪੁਰਸ਼ ਇਕੱਠੇ ਹੁੰਦੇ ਸਨ ਉਥੇ ਕੋਈ ਨਾ ਕੋਈ ਪੁਰਸ਼ ਸਤਸੰਗੀ ਗੁਰੂ ਪੀਰ ਸੰਤ ਭਗਤ ਦੀ ਅਧਿਆਤਮਕ ਵਿਚਾਰ ਕਰਿਆ ਕਰਦੇ ਹਨ । ਹੁਣ ਤਾਂ ਉਹ ਗੱਲ ਕਿਸੇ ਨੂੰ ਆਉਂਦੀ ਹੀ ਨਹੀਂ ਨਾ ਕਰਨ ਵਾਲਾ ਹੈ ਨਾ ਕੋਈ ਸੁਣਨ ਦਾ ਇੱਛਕ ਹੈ ਜੇ ਕੋਈ ਕਿਤੇ ਕਰੇ ਹੈ ਭੀ ਤਾਂ ਅਗਲਾ ਪਚ ਨਿਲ ਹੋ ਜਾਇਗਾ । ਮਾਯਕ ਧੰਧਿਆਂ ਵਿਚ ਇਤਨੇ ਖਚਤ ਹੋ ਗਏ ਹਨ ਕਿ ਸੰਝ ਨਾ ਸਵੇਰ ਸਾਡੀ ਔਲਾਦ ਦੇ ਕੋਲ ਸਤਿਸੰਗ ਜਾਂ ਕੋਈ ਪਾਠ ਨਿਤਨੇਮ ਅਥਵਾ ਧਰਮ ਦੀ ਕਹਾਣੀ ਲਈ ਇਕ ਮਿੰਟ ਵੀ ਨਹੀਂ ਰਿਹਾ। ਭਾਵੇਂ ਕੋਈ ਮਜਬੂਰੀ ਕਾਰਣ ਅੰਮ੍ਰਿਤ ਵੀ ਕਿਉਂ ਨਾ ਪੀ ਲਵੇ ਪਰ (ਚੂਕਾ ਧਰਮ ਵਿਚਾਰ)

---

☚

ਮਦਦ ਕਰਨ ਦੇ ਬਹਾਨੇ ਨਾਲ ਕਿਲੇ ਦੇ ਘਿਰੇ ਹੋਏ ਸਿੰਘਾਂ ਦੇ ਵਿਰੁਧ ਲੜਨ ਲਈ ਸ੍ਰ: ਜੱਸਾ ਸਿਮਘ ਨੇ ਚੜ੍ਹਾਈ ਕਰ ਦਿਤੀ ਅਤੇ ਸਾਰੇ ਜਥੇ ਸਮੇਤ ਸ੍ਰੀ ਅੰਮ੍ਰਿਤਸਰ ਪੁਜਿਆਂ, ਉਥੋਂ ਗੁਪਤ ਤੌਰ ਪਰ ਘੇਰੇ ਵਿਚ ਆਏ ਸਿੰਘਾਂ ਬਾਰੇ ਅੰਦਰ ਬਾਹਰ ਦੀ ਸਾਰੀ ਵਿਉਂਤ ਸੋਚੀ ਅਤੇ ਘਿਰੇ ਸਿੰਘਾਂ ਨੇ ਰਾਤ ਦੇ ਸਮੇਂ ਕਿਲੇ ਦਾ ਦਰਵਾਜਾ ਖੋਲ੍ਹ ਦਿਤਾ, ਬੜ ਆਸਾਨੀ ਦੇ ਨਾਲ ਸ੍ਰ: ਜੱਸਾ ਸਿੰਘ ਆਪਣੀ ਕੁਮਕ ਸਮੇਤ ਕਿਲੇ ਤੇ ਕਬਜ਼ਾ ਜਾ ਕੀਤਾ ਅਤੇ ਕਮਾਨ ਆਪਣੇ ਹੱਥ ਵਿਚ ਲੈ ਕੇ ਖ਼ੂਰੀ ਤੇ ਯੋਗ ਸਹਾਇਤਾ ਕੀਤੀ, ਜਿਸ ਨਾਲ ਸਿੰਘਾਂ ਦੇ ਬਲ ਤੇ ਹੌਂਸਲੇ ਵਿਚ ਉਹ ਅਨੂਠਾ ਮੋੜ ਆ ਗਿਆ ਜਿਸ ਦੀ ਕਿਸੇ ਨੂੰ ਕੋਈ ਯਾਦ ਨਹੀ ਸੀ" । ਕੁਝ ਲੜਕੇ ਦੁਸ਼ਮਨ ਦਾ ਮਨੂੰ ਭੰਨਿਆ ਕੁਝ ਆਪਣੇ ਰਸੂਖ ਕੌੜਾ ਮਲ ਨੂੰ ਪਤ੍ਰਕਾ ਲਿਖ ਭੇਜੀ ਤੇ ਲੜਾਈ ਬੰਦ ਕਰਾ ਦਿਤੀ । ਕਿਉਂਕਿ ਇਕ ਪਾਸੇ ਅਬਦਾਲੀ ਮੀਰ ਮੰਨੂੰ ਕੋਲੋਂ ਆਪਣੀ ਹਾਰ ਦਾ ਬਦਲਾ ਲੈਣ ਲਈ ਜ਼ਬਰਦਸਤ ਤਿਆਰੀ ਕਰ ਰਿਹਾ ਸੀ, ਦੂਸਰੇ ਪਾਸੇ ਮੁਲਤਾਨ ਦਾ ਸੂਬੇਦਾਰ "ਸ਼ਾਹ ਨਿਵਾਜ" ਖਾਨ ਮੀਰ ਮੰਨੂ ਦਾ ਸਖਤ ਵੈਰੀ ਸੀ, ਭਾਵੇਂ ਚਲਾਕੀ ਨਾਲ ਮੀਰ ਮੰਨੂ ਨੇ ਗਵਰਨਰੀ ਹਥਿਆ ਲਈ ☛

੧. ਮਾਲਤੀ ਛੰਦ ॥ ਜਿਥੇ ਕਿਥੇ ਦੇਖਦੇ ਹਾਂ । ਉਥੇ ਉਥੇ ਹੀ ਦਿਸਦਾ ਹੈ । ਕਿ ਸਾਰੇ ਮੰਦੇ ਕਰਮੀ ਹੋ ਗਏ ਨੇ ਅਤੇ ਧਰਮੀ ਕਿਤੇ ਨਹੀਂ ਰਿਹਾ ॥੧੨੩॥

੨. ਜਿਥੇ ਕਿਥੇ ਗੱਲਾਂ ਹੁੰਦੀਆ ਹਨ । ਉਥੇ ਉਥੇ ਇਹੋ ਸੁਣਨ ਵਿਚ ਆਉਂਦਾ ਹੈ । ਕਿ ਸਾਰਾ ਜਗਤ ਪਾਪੀ ਹੋ ਗਿਆ ਹੈ। ਕੋਈ ਪ੍ਰਭੂ ਭਗਤ ਜਪ ਤਪ ਕਰਨ ਵਾਲਾ ਨਹੀਂ ਹੈ ॥੧੨੪॥

੩. ਸਾਰੇ ਮੰਦ ਕਰਮੀ ਹੋ ਗਏ ਹਨ । ਧਰਮ ਭੱਜ ਗਿਆ ਹੈ। ਨਾ ਕਿਤੇ ਜੱਗ ਦੀ ਗੱਲ ਸੁਣੀਦੀ ਹੈ ਨਾ ਕੋਈ ਹੋਮ ਦੀ ਗੱਲ ਕਰਦਾ ਹੈ[1] ॥੧੨੫॥

੪. ਸਾਰੇ ਲੋਕ ਮੰਦ ਕਰਮੀ ਹੋ ਗਏ ਹਨ ਅਤੇ ਸਾਰਾ ਜੱਗ ਅਧਰਮੀ (ਪਾਪੀ) ਹੋ ਗਿਆ ਹੈ । ਕਿਤੇ ਕੋਈ ਪੂਜਾ ਨਹੀਂ ਕਰਦਾ । ਸਭ ਲੋਕ ਦੂਜੇ ਭਾਵ ਮਾਇਆ ਦੇ ਚਰਨੀ ਲਗ ਗਏ ਹਨ ॥੧੨੬॥

੫. ਅਤ ਮਾਲਤੀ ਛੰਦ ॥ ਨਾ ਕਿਤੇ ਕੋਈ ਪੂਜਾ ਕਰਦਾ ਹੈ ਨਾ ਕਿਤੇ ਕੋਈ ਕਥਾ ਵਾਰਤਾ ਧਰਮ ਦੀ ਵਿਚਾਰ ਕਰਦਾ ਹੈ । ਕਿਤੇ ਬੇਦ ਦੇ ਮੰਤ੍ਰ ਦੀ ਧੁਨੀ ਅਵਾਜ ਨਹੀਂ ਨਿਕਲਦੀ ਨਾਂ ਸਾਸ਼ਤ੍ਰ ਸਿਮ੍ਰਤੀ ਦੀ ਗੱਲ ਕਰਦਾ ਹੈ । ਨਾ ਕਿਤੇ ਹੋਮ ਜਾਂ ਦਾਨ ਕਰਦਾ ਹੈ । ਨਾ ਕੋਈ ਬਿਰਤੀ ਰੋਕ ਕੇ ਸੰਜਮ ਵਿਚ ਰਹਿਣ ਵਲਾ ਦਿਸਦਾ ਹੈ ਨਾ ਹੀ ਅੰਮ੍ਰਿਤ ਵੇਲੇ ਦਾ ਇਸ਼ਨਾਨ ਹੈ ॥੧੨੭॥

੬. ਨਾ ਕਿਤੇ ਧਰਮ ਦੀ ਵਿਚਾਰ ਨਾ ਕਿਤੇ ਵੇਦ ਦੀ ਗੱਲ। ਨਾ ਮੋਮਨ ਨਿਵਾਜ ਪੜ੍ਹਦੇ ਹਨ ਨਾ ਕੁਰਾਨ ਕਿਸੇ ਹੱਥ ਵਿਚ ਤਸਬੀ (ਮਾਲਾ) ਨਹੀਂ ਅਤੇ ਨਾ ਹੀ ਹੋਮ ਜਾਂ ਅਗਨ ਪੂਜਾ ਹੈ ॥੧੧੮॥

੭. ਹੋਰ ਹੀ ਕਰਮ ਤੇ ਹੋਰ ਹੀ ਧਰਮ ਹੋਰ ਹੀ ਭਾਵ ਤੇ ਹੋਰ ਹੀ ਭੇਤ ਤੇ ਵਿਚਾਰ । ਹੋਰ ਹੀ ਰੀਤਾਂ ਹੋਰ ਹੀ ਗੱਲਾ ਹੋਰ ਹੀ ਰਿਵਾਜ ਤੇ ਹੋਰ ਹੀ ਪੂਜਾ ਅਰਚਾ ਆਦਿ ॥੧੨੯॥

੮. ਹੋਰ ਹੀ ਢੰਗ ਤੇ ਹੋਰ ਹੀ ਪਹਿਰਾਵਾ ਕਈ ਵਾਰ ਦੇਖਣ ਵਿਚ ਆਇਆ ਕਿ ਕੁੜੀਆਂ ਦੇ ਸਿਰ ਤੇ ਕੇਸ਼ ਕੱਟੇ, ਪੈਂਟ ਪਾਈਆਂ ਹਨ ਅਤੇ ਮੁੰਡਿਆਂ ਦੇ ਕੰਨਾਂ ਵਿੱਚ ਮੁਰਕੀਆਂ ਤੇੜ ਸਲਵਾਰਾਂ ਪਈਆਂ ਹਨ । ਹੋਰ ਹੀ ਬਾਣੀ ਤੇ ਹੋਰ ਹੀ ਸ਼ਸਤਰ ਤੇ ਅਸਤ੍ਰ । ਹੋਰ ਹੀ ਰਿਵਾਜ ਹੋਰ ਤਰ੍ਹਾਂ ਦਾ ਭਾਈਚਾਰਾ ਹੈ । ਹੋਰ ਤਰ੍ਹਾਂ ਦਾ ਹੀ ਰਾਜਾ ਹੈ ਤੇ ਹੋਰ ਤਰ੍ਹਾਂ ਦਾ ਹੀ ਇਨਸਾਫ ਹੈ ॥੧੩੦॥

੯. ਅਭੀਰ ਛੰਦ ॥ ਚੰਗੇ ਚੰਗੇ ਸਾਧੂ ਤੇ ਬੜੇ ਰਾਜੇ ਮਾੜੇ ਕਰਮ ਕਰਨ ਲਗ ਗਏ । ਪਾਪ ਨੂੰ ਦਿਲ ਦੇ ਵਿਚ ਧਾਰਕੇ । ਧਰਮ ਦੀ ਹਾਨੀ ਕਰਨ ਲਗ ਗਏ ॥੧੩੧॥

੧੦. ਬਹੁਤ ਹੀ ਉਲਟੇ ਰਾਹ ਤੇ ਬੜੇ ਸਖਤ ਖੋਟੇ ਕਰਮ ਜਿਹੜੇ ਬੜੇ ਤੋਂ ਬੜੇ ਪਾਪ ਹੋਣ ਅਤੇ ਖੋਟੇ ਤੋਂ ਸਖਤ ਖੋਟੇ ਹੋਣ। ਉਹ ਕਰਮ ਕਰਨ ਤੋਂ ਇਕ ਪਲ ਭਰ ਵੀ ਨਹੀਂ ਰੁਕਦੇ ਤੇ ਟਿਕਦੇ । ਪਾਪ ਦੇ ਕਰਮ ਉਹ ਕਰਦੇ ਹਨ ਜੋ ਸਾਧੇ ਨਹੀਂ ਜਾਂਦੇ ॥੧੩੨॥

੧੧. ਜੋ ਵੱਡੇ ਤੋਂ ਵੱਡੇ ਪਾਪ ਹੋਣ ਉਹ ਮੂਰਖ ਉਹਨਾਂ ਨੂੰ ਕਰਨਗੇ। ਜਿਸ ਨਾਲ ਧਰਮ ਦੀ ਹਾਨੀ ਹੁੰਦੀ ਹੈ ।
ਕਿਸੇ ਜੰਤ੍ਰ, ਤੰਤ੍ਰ ਨੂੰ ਨਹੀਂ ਜਾਣਦੇ ਨਾ ਕੋਈ ਸੁਭ ਮੰਤ੍ਰ ਜਪਦੇ ਹਨ ॥੧੩੩॥

੧੨. ਜਿਥੇ ਕਿਥੇ ਪਾਪ ਵਧ ਗਿਆ ਤੇ ਧਰਮ ਇਹ ਭਰਮ ਵੇਖ ਕੇ ਭਜ ਗਿਆ ਕਿਉਂਕਿ ਧਰਮ ਦੀ ਸਾਰੀ ਕ੍ਰਿਆ ਹੀ ਨਵੀਂ ਤੋਂ ਨਵੀਂ ਹੋ ਗਈ । ਕਬੁਧੀ ਦੇ ਬੱਦਲ ਛਾ ਗਏ ॥੧੩੪॥

੧੩. ਕੁੰਡਰੀਆ ਛੰਦ ॥ ਨਵੇਂ ਨਵੇਂ ਰਸਤੇ ਜਗਤ ਵਿਚ ਚਲ ਪਏ ਜਿਸ ਕਰਕੇ ਪਾਪ ਵਧ ਗਿਆ । ਰਾਜਾ ਤੇ ਪ੍ਰਜਾ ਸਭ ਜਿਥੇ ਕਿਥੇ ਮੰਦੇ ਕਰਮ ਕਰਨ ਲਗ ਗਏ ।

੧੪. ਜਿਥੇ ਕਿਥੇ ਮੰਦੇ ਕਰਮ ਕਰਨ ਲਗ ਗਏ ਕੀ ਰਾਜਾ, ਕੀ ਪਰਜਾ, ਕੀ ਪੁਰਸ਼ ਤੇ ਕੀ ਨਾਰੀ । ਧਰਮ ਫੰਘ ਲਗਾ ਕੇ ਉੱਡ ਗਿਆ, ਪਾਪ ਦੀ ਕ੍ਰਿਆ ਵਧ ਗਈ ॥੧੩੫॥

੧੫. ਜਗਤ ਵਿਚ ਧਰਮ ਅਲੋਪ ਹੋ ਗਿਆ ਅਤੇ ਅਧਰਮ ਨੇ ਜਨਮ ਲੈ ਲਿਆ । ਵੱਡਾ ਛੋਟਾ ਅਤੇ ਰਾਜਾ ਪਰਜਾ ਪਾਪ ਦੇ ਕੰਮ ਸਾਂਭ ਲਏ ।

੧੬. ਨਾਰੀ ਤੇ ਪੁਰਸ਼ ਰਾਜਾ ਤੇ ਮੰਗਤਾ ਪਾਪ ਨੇ ਪ੍ਰਗਟ ਜਨਮ ਧਾਰ ਲਿਆ, ਧਰਮ ਫੰਘ ਲਾ ਕੇ ਭੱਜ ਗਿਆ ॥੧੩੬॥

੧੭. ਧਰਤੀ ਪਾਪਾਂ ਦੇ ਭਾਰ ਨਾਲ ਵਿਆਕੁਲ ਹੋਈ ਜੋ ਇਕ ਪਲ ਭਰ ਹੀ ਸਹਾਰਾ ਕਰਨ ਤੋਂ ਮਜਬੂਰ ਹੋ ਗਈ ।

੧੮. ਜਿਸ ਕਰਕੇ ਅਕਾਲ ਪੁਰਖ ਦਾ ਧਿਆਨ ਧਰ ਕੇ ਧਾਹਾਂ ਮਾਰ ਕੇ ਰੋਣ ਲੱਗੀ ।

---

ਸੀ ਪਰ "ਸ਼ਾਹ ਨਿਵਾਜ ਖਾਂ" ਕਿਸੇ ਨਾਂ ਕਿਸੇ ਵੇਲੋਂ ਮੀਰ ਮਨੂੰ ਨੂੰ ਮਾਰ ਮੁਕਾਉਣ ਤੇ ਤੁਲਿਆ ਹੋਇਆ ਸੀ ਇਸ ਦੀ ਸਮਝਦਾਰ ਦੀਵਾਨ ਕੌੜਾ ਮਲ ਦੀ ਸਲਾਹ ਮੰਨਕੇ ਕਿਲੇ ਦੇ ਦਿਵਾਲਿਉਂ ਘੇਰਾ ਉਠਾ ਲਿਆ ਕੁਝ ਸੈਨਾ ਮਾਰੀ ਗਈ ਬਾਕੀ ਵਾਪਸ ਚਲੀ ਗਈ । ਜਿਸ ਕਰਕੇ ਸ੍ਰ: ਜੱਸਾ ਸਿੰਘ ਦਾ ਪੰਥ ਰਿਣੀ ਹੋ ਕੇ ਉਸਦਾ ਬਹੁਤ ਸਤਿਕਾਰ ਕਰਦਾ ਦੂਜੇ ਪਾਸੇ ਹਕੂਮਤ ਦੇ ਕਰਮਚਾਰੀਆਂ ਦੇ ਉਤੇ ਭੀ ਦਬ-ਦਬਾ ਪੈ ਗਿਆ। ਅਹਿਮਦ ਸ਼ਾਹ ਦਾ ਟਾਕਰਾ ਕਰਨ ਲਈ ਮੀਰ ਮਨੂੰ ਸਿੰਘਾਂ ਨੂੰ ਹੱਥ ਵਿਚ ਕਰਨ ਲਈ "ਪਟੀ" ਦੇ ਇਲਾਕੇ ਦੇ ਮਾਲੀਯੇ ਦਾ ਚੌਥਾ ਹਿੱਸਾ ਸਿੰਘਾਂ ਨੂੰ ਦੇਣਾ ਪ੍ਰਵਾਨ ਕਰ ਲਿਆ, ਇਹ ਸਭ ਕੁਝ ਸ੍ਰ: ਜੱਸਾ ਸਿੰਘ ਦੀ ਸਿਆਣਪ ਦਾ ਹੀ ਸਿੱਟਾ ਸੀ ।

੪-ਸੀਨ ॥ ਅਹਿਮਦਸ਼ਾਹ ਨੇ ਤਹੀਆ ਕਰ ਲਿਆ ਕਿ ਕਿਵੇਂ ਵੀ ਹੋਵੇ ਹਿੰਦੁਸਤਾਨ ਵਿਚੋਂ ਮੁਗਲੀਆਂ ਹਕੂਮਤ ਚੁਕ ਕੇ ਅਫਗਾਨੀ ਰਾਜ ਕੀਤਾ ਜਾਵੇ ਜਿਸ ਲਈ ਉਸਨੇ ਕਈ ਹਮਲੇ ਕੀਤੇ ਤੀਜੇ ਹਮਲੇ ਵਿਚ ਪੰਜਾਬ ਦੇ ਗਵਰਨਰ ਮੀਰ ਮੰਨੂੰ ਨੇ ਹਾਰ ਮੰਨ ਕੇ ਉਸ ਦੀ ਅਧੀਨਗੀ ਪ੍ਰਵਾਨ ਕਰ ਲਈ ਸਿੰਘ ਨਾ ਮੀਰ ਮੰਨੂੰ ਦੀ ਅਧੀਨਗੀ ਕਬੂਲਦੇ ਸਨ ਨਾ ਅਹਿਮਦ ਸ਼ਾਹ ਦੀ ਇਸ ਲਈ ਅਹਿਮਦ ਸ਼ਾਹ ਨੇ ਮੀਰ ਮੰਨੂ ਤੇ ਜੋਰ ਦਿੱਤਾ ਕੀ ਸਿੱਖਾਂ ਨੂੰ ਦਬਾਵੇ, ਜਿਸ ਲਈ ਮੀਰ ਮੰਨੂੰ ਨੇ ਸਿੰਘਾਂ ਦੇ ਸਖਤ ਤੋਂ ਸਖਤ ਸਖਤੀ ਦਾ ਦੌਰ ਚਲਾ ਦਿਤਾ । ਉਧਰ ਦੀਵਾਨੇ ਕੌੜਾ ਮਲ ਜੋ ਸਿੰਘਾਂ ਦੀ ਹਮਦਰਦੀ ਕਰਦਾ ਸੀ ਉਹ ਅਹਿਮਦ ਸ਼ਾਹ ਨਾਲ ਜੂਝਦਾ ਮਾਰਿਆ ਗਿਆਂ, ਹੁਣ ਮੀਰ ਮਨੂੰ ਨੂੰ ਕੋਈ ਰੋਕ ਹੀ ਨਾ ਰਹੀ ਉਸ ਨੇ ਸਖਤੀ ਦਾ ਚੱਕ੍ਰ ਚਲਾ ਦਿਤਾ, ਅਹਿਮਦਸ਼ਾਹ ਨੇ ਮੀਰ ਮੰਨੂੰ ਨੂੰ ਸਿਖਾਂ ਨੂੰ ਦਬਾਉਣ ਲਈ ਹੁਕਮ ਦੇ ਦਿਤਾ ਤੇ ਮੀਰ ਮੰਨੂੰ ਨੇ ਸ੍ਰ: ਜੱਸਾ ਸਿੰਘ ਦੀ ਜਗੀਰ ਵੀ ਜਬਤ ਕਰ ਲਈ ਸਿਖਾਂ ਦੇ ਕਤਲੇਆਮ ਦਾ ਵੀ ਹੁਕਮ ਦੇ ਦਿਤਾ ਤਾਂ ਸਿਖਾਂ ਦੇ ਘਰ ਬਾਰ ਲੁਟੇ ਜਾਂਦੇ ਫੂਕੇ ਜਾਂਦੇ ਢਾਹੇ ਜਾਂਦੇ ਕੋਈ ਦਾਦ ਫਰਿਆਦ ਨਹੀਂ ਸੀ । ਸਿੰਘਾਂ ਦੇ ਸਿਰ ਵੱਢ ਕੇ ਮੀਰ ਮੰਨੂੰ ਦੇ ਪੇਸ਼ ਕੀਤੇ ਜਾਂਦੇ ਇਸਤਰੀਆਂ ਨੂੰ ਜੇਲ੍ਹ ਵਿਚ ਸੁਟਕੇ ਸਵਾ ਸਵਾ ਮਣ ਪੀਹਣਾ ਪੀਹਣਾ ਪੈਂਦਾ ਖਾਣਾ ਅਸੀਂ ਰੋਟੀ ਅਠੀ ਪਹਿਰੀ ਮਿਲਦੀ ਬੱਚੇ ਕਤਲ ਕਰਕੇ ਉਹਨਾਂ ਟੋਟੇ ਉਹਨਾਂ ਦੀ ਝੋਲੀਆਂ ਵਿਚ ਪਾਏ ਜਾਂਦੇ ਪਰ ਅਫਰੀਨ ਉਹਨਾਂ ਸਿੰਘਾਂ ਸਿੰਘਣੀਆਂ ਦੇ ਇਤਨੀ ਸਖਤੀ ਸਹਾਰ ਲੈਂਦੇ ਪਰ ਧਰਮ ਤੋਂ ਮੁਖ ਨਾ ਮੋੜਦੇ । ਪੂਰੀ ਦਾਸਤਾਂ ਸਾਨੂੰ ਇਤਿਹਾਸ ਚੋਂ ਪੜਨੀ ਚਾਹੀਦੀ ਹੈ ਪਰ ਅਸੀਂ ਉਹ ਗੁਰੂ ਦੇ ਨਾਲਾਇਕ ਸਿੱਖ ਹਾਂ ਕਿ ਆਪਣੇ ਬਜੁਰਗਾਂ ਦੇ ਇਤਿਹਾਸ ਤੇ ਕਾਰਨਾਮੇ ਪੜ੍ਹ ਵੀ ਨਹੀਂ ਸਕਦੇ ਕਮਾਉਣੇ ਤਾਂ ਕੀ ਹੋਏ ? ਆਉ ਨੌਜੁਆਨੋ ਇਧਰ ਮੁਹਾਰਾਂ ਮੋੜੋ ਆਪਣੇ ਇਤਿਹਾਸ ਨੂੰ ਘੋਖੋ

੧. ਨੋਟ— ਇਥੇ ਇਹ ਦੱਸ਼ਣਾ ਬੇਲੋੜਾਂ ਨਹੀਂ ਕਿ ਨੌਜੁਆਨ ਜੱਸਾ ਸਿੰਘ ਨੇ ਮੁਸਲਮਾਨ ਹਾਕਮ ਪਾਸ ਜਾ ਕੇ ਨੌਕਰੀ ਕਿਉਂ ਕੀਤੀ ? ਕੁਝ ਲਿਖਾਰੀ ਪ੍ਰਮਾਦ ਵਸ ਲਿਖ ਗਏ ਹਨ ਕਿ ਜਸ਼ਾ ਸਿੰਘ ਨੇ ਪੰਥ ਨਾਲ ਨਰਾਜ਼ ਹੋ ਕੇ ਦੁਸ਼ਮਣ ਪਾਸ ਚਲਾ ਗਿਆ ਸੀ ਅਤੇ ਜਿਕਰੀਆਂ ਖਾਨ ਦੀ ਨੌਕਰੀ ਜਾ ਕੀਤੀ ਸੀ । ਉਹ ਨਹੀਂ ਜਾਣਦੇ ਕਿ ਉਸ ਵੇਲੇ ਖਾਲਸੇ ਕੋਲ ਏਨਾ ਬਲ ਨਹੀਂ ਸੀ ਜੋ ਨਾਦਰ ਸ਼ਾਹ ਜਿਹੇ ਹਲਕੇ ਹੋਏ ਬਘਿਆੜ ਦਾ ਟਾਕਰ ਕਦਰ ਸਕਦੇ । ਇਹ ਇਕ ਗਹਿਰੀ ਚਾਲ ਸੀ ਕਿਉਂਕਿ ਜਿਕਰੀਆਂ ਖਾਨ ਨਾਲ ਸਮਝੌਤਾ ਕਰਕੇ ਉਸ ਦੀ ਬਣੀ ਬਣਾਈ ਫੋਰਸ ਨੂੰ ਨਾਲ ਲੈ ਕੇ "ਨਾਦਰਸ਼ਾਹ ਨੂੰ ਹਾਰ ਦਿਤੀ" ਅਤੇ ਦੂਜੇ ਪਾਸੇ ਜਿਕਰਯਾਨ ਕਿਸੇ ਵੇਲੇ ਸਖਤ ਵਿਰੋਧੀ ਸੀ, ਉਹ ਹੁਣ ਅਹਿਸਾਨ ਮੰਦ ਸੀ । ਜਿਸ ਦੀ ਗਵਾਹੀ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ ਦਿੰਦੇ ਹਨ :

ਨਾਦਰ ਸ਼ਾਹ ਖਾਨ ਜਬ ਆਯੋ ਭਗਵਾਨ ਸਿੰਘ ਲੜ ਸੁਰਗ ਸਿਧਾਯੋ ॥ ਪਾਂਚੋ ਭਇਓ ਨੇ ਭਟ ਭੋਰ ਕੀਨੋ ਗਿਲਜਿਆਂ ਸ਼ੇਰਾਂ ਵਧੇਰ ॥
ਖਾਨ ਬਹਾਦੁਰ ਪੀਰੇ ਮਾਹਿ ਆਯੋ ਕਢ ਲਿਆਏ ਤਾਹਿ ॥ ਉਸ ਕੀ ਬਦਲੇ ਖਾਨ ਬਹਾਦਰ ਦਈ ਜਗੀਰ ਇਨਾ ਕੋ ਸਾਦਰ ॥
ਵਲਾ ਵੇਰਕਾ ਪਿੰਡ ਸੁਲਤਾਨ ਚੱਕਾ ਇਹ ਖਾਂਦੇ ਜਾਨ ॥ ਜੱਸਾ ਸਿੰਘ ਚੜੇ ਸਰਦਾਰ, ਰਹਿਓ ਖਾਨ ਵਿਗ ਤੁੰਮਨ ਵਾਰ ॥
ਜੋ ਸਰਦਾਰ ਜੱਸਾ ਸਿੰਘ ਜੱਸਾ ਸਿੰਘ ਵੀ ਸਿਆਸਤ ਅਤੇ ਬਹਾਦਰੀ ਅਤੇ ਗਿ: ਭਗਵਾਨ ਸਿੰਘ ਦੀ ਬਹਾਦਰੀ ਦਾ ਹੀ ਸਿੱਟਾ ਸੀ ਜਿਸ ਜਿਤ ਨੇ ਜਵਾਨਾਂ ਦੀਆਂ ਛਾਤੀਆਂ ਹੌਂਸਲੇ ਨਾਲ ਚਾਉੜੀਆਂ ਕਰ ਦਿਤੀਆਂ ਸਨ ਤੇ ਆਰਥਕਤਾਂ ਦੇ ਬਲ ਬਿਨਾਂ ਜੱਸ ਨਹੀਂ ਲੜੇ ਜਾਂਦੇ ਉਹ ਭੀ ਲੋੜ ਪੂਰੀ ਹੋ ਗਈ। ਜਿਸ ਨੂੰ ਰਾਹੀ ਜੀ ਐਉਂ ਲਿਖਦੇ ਹਨ :

ਰੋਵਤ ਭਈ ਬਨਾਇ ॥ [੧]ਰੋਵਤ ਭਈ ਬਨਾਇ ਪਾਪ ਭਾਰਨ ਭਰ ਧਰਣੀ ॥ ਮਹਾ ਪੁਰਖ ਕੇ ਤੀਰ ਬਹੁਤੁ ਬਿਧਿ ਜਾਤ ਨ ਬਰਣੀ ॥੧੩੭॥ ਸੋਰਠਾ ਛੰਦ ॥[੨] ਕਰਕੈ ਪ੍ਰਿਥਮ ਸਮੋਧ ਬਹੁਰ ਬਿਦਾ ਪ੍ਰਿਥਵੀ ਕਰੀ ॥ ਮਹਾ ਪੁਰਖ ਬਿਨ ਰੋਗ ਭਾਰ ਹਰਣ ਬਸੁਧਾ ਨਿਮਿਤ ॥੧੩੮॥ ਕੁੰਡਰੀਆ ਛੰਦ ॥[੩] ਦੀਨਨ ਕੀ ਰੱਛਾ ਨਿਮਿਤ ਕਰ ਹੈ ਆਪ ਉਪਾਇ ॥ ਪਰਮ ਪੁਰਖ ਪਾਵਨ ਸਦਾ ਆਪ ਪ੍ਰਗਟ ਹੈ ਆਇ ॥ [੪]ਆਪ ਪ੍ਰਗਟ ਹੈ ਆਇ ਦੀਨ ਰੱਛਾ ਕੇ ਕਾਰਣ ॥ ਅਵਤਾਰੀਸ ਵਤਾਰ ਧਰਾ ਕੇ ਭਾਰ ਉਤਾਰਣ ॥੧੩੯॥ [੫]ਕਲਜੁਗ ਕੇ ਅੰਤਹ ਸਮੈ ਸਤਿਜੁਗ ਲਾਗਤ ਆਦਿ ॥ ਦੀਨਨ ਕੀ ਰੱਛਾ ਲੀਏ ਧਰਿ ਹੈ ਰੂਪ ਅਨਾਦ ॥[੬] ਧਰ ਹੈ ਰੂਪ ਅਨਾਦ ਕਲਹਿ ਕਵਤਕ ਕਰ ਭਾਰੀ ॥ ਸੱਤ੍ਰੁਨ ਕੇ ਨਾਸਾਰਥ ਨਿਮਿਤ ਅਵਤਾਰ ਅਵਤਾਰੀ ॥੧੪੦॥ ਸ੍ਵੈਯਾ ਛੰਦ ॥ [੭]ਪਾਪ ਸੰਬੂਹ ਬਿਨਾਸਨ ਕਉ ਕਲਿਕੀ ਅਵਤਾਰ ਕਹਾਵਹਿਗੇ ॥ ਤੁਰਕੱਛਿ ਤੁਰੰਗ ਸਪੱਛ ਬਡੋ ਕਰਿ ਕਾਢ ਕ੍ਰਿਪਾਨ ਖਪਾਵਹਿਗੇ ॥ [੮]ਨਿਕਸੇ ਜਿਮ ਕੇਹਰਿ ਪਰਬਤ ਤੇ ਤਸ ਸੋਭ ਦਿਵਾਲਯ ਪਾਵਹਿਗੇ ॥ ਭਲ ਭਾਗ [1]ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰ ਆਵਹਿਗੇ ॥੧੪੧॥ [੯]ਰੂਪ ਅਨੂਪ ਸਰੂਪ ਮਹਾ ਲਖ ਦੇਵ ਅਦੇਵ ਲਜਾਵਹਿਗੇ ॥ ਅਰਿ ਮਾਰ ਸੁਧਾਰਕੈ ਟਾਰ ਘਣੇ ਬਹੁਰੌ ਕਲਿ ਧਰਮ ਚਲਾਵਹਿਗੇ ॥[੧੦] ਸਭ ਸਾਧ ਉਬਾਰ ਲਹੈ ਕਰ ਦੈ; ਦੁਖ ਆਂਚ ਨ ਲਾਗਨ ਪਾਵਹਿਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰ ਆਵਹਿਗੇ ॥੧੪੨॥ [੧੧]ਦਾਨਵ ਮਾਰ ਅਪਾਰ ਬਡੇ ਰਣਿ ਜੀਤ ਨਿਸਾਨ ਬਜਾਵਹਿਗੇ ॥ ਖਲ ਟਾਰ ਹਜਾਰ ਕਰੋਰ ਕਿਤੇ ਕਲਕੀ ਕਲਿ ਕ੍ਰਿਤਿ ਬਢਾਵਹਿਗੇ ॥ [੧੨]ਪ੍ਰਗਟਿ ਹੈ, ਜਿਤਹੀ ਤਿਤ ਧਰਮ ਦਿਸਾ; ਲਖ ਪਾਪਨ ਪੁੰਜ ਪਰਾਵਹਿਗੇ ॥ ਭਲ ਭਾਗ [1]ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਿਗੇ ॥੧੪੩॥ [੧੩]ਛੀਨ ਮਹਾ ਦਿਜ ਦੀਨ ਦਸਾ ਲਖ ਦੀਨ ਦਿਆਲ ਰਿਸਾਵਹਿਗੇ ॥ ਖਗ ਕਾਢ ਅਭੰਗ ਨਿਸੰਗ ਹਠੀ ਰਣ ਰੰਗ ਤੁਰੰਗ ਨਚਾਵਹਿਗੇ ॥ [੧੪]ਰਿਪ ਜੀਤ ਅਜੀਤ ਅਭੀਤ ਬਡੇ ਅਵਨੀ ਪੈ ਸਬੈ ਜਸੁ ਗਾਵਹਿਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਿਗੇ ॥੧੪੪॥ [੧੫]ਸੇਸ ਸੁਰੇਸ ਮਹੇਸ ਗਨੇਸ ਨਿਸੇਸ ਭਲੇ ਜਸੁ ਗਾਵਹਿਗੇ ॥ ਗਣ ਭੂਤ ਪਰੇਤ ਪਿਸਾਚ ਪਰੀ ਜਪ ਸੱਦ ਨਨੱਦ ਸੁਨਾਵਹਿਗੇ ॥ [੧੬]ਨਰ ਨਾਰਦ ਤੁੰਬਰ ਕਿੰਨਰ ਜੱਛ ਸੁ ਬੀਨ ਪ੍ਰਬੀਨ ਬਜਾਵਹਿਗੇ ॥ ਭਲ ਭਾਗ ਭਯਾ ਇਹ ਸੰਭਲ

---

*1. ਭਇਆ. (ਬੋਲੋ)*

---

ਵਲੇ ਪਿੰਡ ਵਿਚ ਰਹਿੰਦੇ ਹੋਏ ਬਣ ਗਏ ਸਾਰੇ ਪੰਥ ਨਰੋਇ, ਕੁਦਰਤ ਦੇਵਣ ਲਗੇ ਢੋਇ ਜੁਧਾਂ ਲਈ ਕੁਝ ਹੋਈਆਂ ਗੱਲਾਂ ਪੂਰੀਆਂ ॥

ਵਿਚਾਰੋ ਤੇ ਸੰਭਾਲੋ ਤੇ ਗੁਰੂ ਦਸਮੇਸ਼ ਦਾ ਧੰਨਵਾਦ ਕਰੋ ਜਿਸਦੀ ਬੁਧੀ ਬਰਕਤ ਤੇ ਹਿੰਮਤ ਪਾ ਕੇ ਸਿੰਘਾਂ ਨੇ ਸਾਨੂੰ ਦੁਸ਼ਟਾਂ ਦੀ ਪਕਦੀ ਹਾਂਡੀ ਵਿਚੋਂ ਵਾਲ ਵਾਂਗ ਧੂਹ ਕੇ ਬਾਹਰ ਕੱਢਕੇ ਸਾਂਭ ਲਿਆ ।

ਇਸ ਹਨੇਰ ਗਰਦੀ ਤੇ ਕੇਹਰੀ ਸਮੇਂ ਕਿਸੇ ਵਿਚ ੯੦੦ ਨੌ ਸੌ ਕੁਲ ਸਿੰਘ ਸਨ ਜਿਨ੍ਹਾਂ ਨੇ ਪੱਕਾ ਇਰਾਦਾ ਕੀਤਾ ਹੋਇਆਂ ਸੀ । ਸਿਰ ਜਾਏ ਤਾਂ ਜਾਇ ਸਾਡਾ ਸਿਖੀ ਸਿਦਕ ਨਾ ਜਾਏ) ਮੀਰ ਮੰਕ ਦੀਆਂ ਫੌਝਾਂ ਨੇ ਕਿਲਾ ਘੇਰ ਲਿਆ ਅਤੇ ਸਿੰਘਾਂ ਨੇ ਬਬਰ ਸ਼ੇਰ ਵਾਂਗ ਡਟਰਕੇ ਮੁਕਾਬਲਾ ਕੀਤਾ, ਅੱਠੇ ਦਿਨ ਗੜ੍ਹੇ ਮਾਰ ਤੂਫਾਨੀ ਜੰਗ ਹੁੰਦਾ ਰਿਹਾ, ਅੰਤ ਖਾਲਸੇ ਨੇ ਕਿਲੇ ਵਿਚੋਂ ਬਾਹਰ ਨਿਕਲ ਕੇ ਤਨ ਦੇਹੀ ਨਾਲ ਤਲਵਾਰ ਚਲਾਈ ਪਰ ਜਿਥੇ ਸ਼ਾਹੀ ਅਣਗਿਣਤ ਸ਼ਸਤਰਾਂ ਨਾਲ ਲੈਸ ਫੌਜਾਂ ਕਿਸੇ ਪਿੰਜਰੇ ਵਿਚ ਬੰਦ ਪੰਛੀ ਵਾਂਙੂ ਕੁਝ ਗਿਣਤੀ ਦੇ ਸਿੰਘ ਕਿਲੇ ਤੇ ਵੈਰੀ ਦਾ ਕਬਜਾ ਹੋ ਗਿਆ ਅਤੇ ਉਹ ਸਿੰਘਾਂ ਦਾ ਹਫਾਜਤੀ ਸਹਾਇਕ ਕਿਲਾ ਢਾਹ ਢੇਰੀ ਕਰਕੇ ਖਤਮ ਕਰ ਦਿਤਾ ਗਿਆ। ਜੋ ਸਿੰਘਾਂ ਦਾ ਸਿਰ ਢਕਲਾਉ ਆਸਰਾ ਖਤਮ ਹੋ ਗਿਆਂ ਸੁਆਇ ਜੰਗਲਾਂ ਪਹਾੜਾਂ ਤੋਂ ਹੋਰ ਕੋਈ ਟਿਕਣ ਟਿਕਾਣਾ ਬਾਕੀ ਨਾ ਰਿਹਾ । ਪਰ ਮੁਕਾਬਲਾ ਵੀ ਕਰਦੇ ਰਹੇ ਤੇ ਸ਼ਹੀਦੀਆਂ ਨੂੰ ਵਰ੍ਹਦੇ ਰਹੇ । ਉਹਨਾਂ ਦੀ ਘਾਟ ਹੋਰ ਨੌ ਜੁਆਨ ਅੰਮ੍ਰਿਤ ਪਾਨ ਕਰਕੇ ਪੂਰੀ ਕਰਦੇ ਰਹੇ ।

੧੯੫੩ ਈ: 'ਚ' ਮੀਰ ਮੰਨੂੰ ਘੋੜੇ ਤੋਂ ਡਿੱਗਕੇ ਰਕਾਬ ਵਿਚ ਪੈਰ ਫਸਕੇ ਘੜੀਸ ਘੁੜੀਸ ਕੇ ਬੁਰੀ ਮੌਤੇ ਮਰ ਗਿਆ ॥ ਇਸਦੀ ਬੜੀ ਸੁੰਦਰ ਇਸਤ੍ਰੀ ਨੇ ਹਕੂਮਤ ਸੰਭਾਲੀ ਆਪਣੇ ਪੁੱਤ੍ਰ ਮਹਮਦ ਅਮੀਨ ਨਾ ਬਾਲਗ ਦੀ ਸਰਬਰਾਹ ਬਣ ਕੇ ਹਕੂਮਤ ਕਰਨ ਲੱਗੀ ॥ ਬੇਗਮ ਅੰਤ ਦੀ ਆਚਰਣ ਹੀਣ ਤੇ ਅਯਾਸ ਸੀ ਜਿਸ ਕਰਕੇ ਪੂਰੀ ਤਰਾਂ ਕੰਟਰੌਲ ਨਾਂ ਕਰ ਸਕੀ ॥ ਅਹਿਲਕਾਰ ਇਸ ਤੋਂ ਨਫਰਤ ਕਰਦੇ ਤੇ ਤਨ ਦੇਹੀ ਨਾਲ ਫਰਜ਼ ਨਾਂ ਨਿਭਾਦੇ॥ ਜਿਸ ਕਰਕੇ ਖਜ਼ਾਨੇ ਖਾਲੀ ਹੋ ਗਏ ਮੁਲਾਜਮਾਂ ਦੀਆਂ ਤਨਖਾਹਾਂ ਰੁਕ ਗਈਆਂ ॥ ਸਿੰਘ ਜਿਥੇ ਕਿਥੇ ਛਾਪਾ ਮਾਰਕੇ ਖਜਾਨੇ ਲੁਟਕੇ ਆਪਣਾ ਸਮਾ ਲੰਘਾਉਂਦੇ,

੧. ਧਾਹਾਂ ਮਾਰ ਮਾਰ ਕੇ ਰੋਣ ਲੱਗੀ ਪਾਪਾਤਮਾਂ (ਪਾਪੀ ਲੋਕਾਂ) ਦੇ ਭਾਰ ਨਾਲ ਦਬ ਕੇ ਧਰਤੀ ਅਕਾਲ ਪੁਰਖ ਦੇ ਕੋਲ ਜਾ ਕੇ ਇਸ ਤਰ੍ਹਾਂ ਰੋਈ ਜਿਸ ਦੀ ਹਾਲਤ ਕਹੀ ਨਹੀਂ ਜਾਂਦੀ ॥੧੩੭॥

੨. ਸੋਰਠਾ ਛੰਦ ॥ ਪਹਿਲਾਂ ਅਕਾਲ ਪੁਰਖ ਨੇ ਧਰਤੀ ਨੂੰ ਧੀਰਜ ਦਿੱਤੀ ਫੇਰ ਤਸੱਲੀ ਕਰਾਕੇ ਆਪ ਕੋਲੋਂ ਵਾਪਸ ਤੋਰ ਦਿੱਤਾ। ਜਿਹੜਾ ਅਕਾਲ ਪੁਰਖ ਆਪ ਰੋਗਾਂ ਤੋਂ ਰਹਿਤ ਹੈ ਉਸ ਨੇ ਧਰਤੀ ਦਾ ਭਾਰ ਦੂਰ ਕਰਨੇ ਵਾਸਤੇ ॥੧੩੮॥

੩. ਕੁੰਡਲੀਆ ਛੰਦ ॥ ਆਪਣੇ ਦੀਨ ਭਗਤਾਂ ਦੀ ਰੱਛਾ ਦੇ ਵਾਸਤੇ ਵਾਹਿਗੁਰੂ ਜੀ ਆਪ ਹੀ ਕੋਈ ਨਾ ਕੋਈ ਉਪਾਇ ਕਰਦੇ ਹਨ। ਜੋ ਪਰਮ ਪੁਰਖੋਤਮ ਸਦਾ ਹੀ ਪਾਵਨ, ਪਵਿੱਤ੍ਰ ਹੈ ਆਪ ਹੀ ਪ੍ਰਗਟ ਹੁੰਦਾ ਹੈ ਆ ਕੇ।

੪. ਆਪ ਪ੍ਰਗਟ ਹੁੰਦਾ ਹੈ ਆ ਕੇ ਆਪਣੇ ਦੀਨ ਸੰਤਾਂ ਭਗਤਾਂ ਦੀ ਰੱਛਾ ਦੇ ਵਾਸਤੇ। ਜੋ ਅਵਤਾਰਾਂ ਦਾ ਅਵਤਾਰ ਹੈ ਉਹ ਧਰਤੀ ਦਾ ਭਾਰ ਉਤਾਰਣ ਵਾਸਤੇ ॥੧੩੯॥

੫. ਜਦੋਂ ਕਲਜੁਗ ਦਾ ਅੰਤ ਸਮਾਂ ਆ ਗਿਆ ਉਸ ਤੋਂ ਬਾਅਦ ਸਤਜੁਗ ਨਾਲ ਹੀ ਆ ਕੇ ਲਗਦਾ ਹੈ। ਉਸ ਵੇਲੇ ਦੀਨ ਦੁਖੀਆਂ ਦੀ ਰੱਛਾ ਤੇ ਵਾਸਤੇ ਉਹ ਅੰਤ ਤੋਂ ਰਹਿਤ ਅਨਾਦੀ ਪੁਰਖ ਰੂਪ ਧਾਰਨ ਕਰਦਾ ਹੈ।

੬. ਉਹ ਅਨਾਦੀ ਪੁਰਖ ਆਪਣਾ ਰੂਪ ਜੋ ਕਲਹ ਕਲੇਸਾਂ ਦੇ ਮਿਟਾਣ ਲਈ ਬੜਾ ਭਾਰੀ ਖੰਡਾ ਹੱਥ ਵਿਚ ਫੜਦਾ ਹੈ। ਦੀਨਾ ਦੇ ਦੁਖੀ ਦੇ ਵੈਰੀ ਨਾਸ ਕਰਨ ਦੇ ਵਾਸਤੇ ਅਵਤਾਰਾਂ ਦਾ ਅਵਤਾਰੀ ਰੂਪ ਧਾਰਨ ਕਰਦਾ ਹੈ ॥੧੪੦॥

੭. ਸ੍ਵੈਯਾ ਛੰਦ ॥ ਸਮੂਹਕ ਪਾਪਾਂ ਦੇ ਨਾਸ ਕਰਨ ਦੇ ਵਾਸਤੇ ਕਲਕੀ ਨਾਮ ਅਵਤਾਰ ਕਹਾਉਣਗੇ। ਤੁਰਕ ਸਤਾਨ ਦਾ ਫੰਘਾਂ ਵਾਲਾ ਘੋੜਾ ਬੜਾ ਸੁੰਦਰ ਤੇ ਸਵਾਰ ਹੋ ਕੇ ਹਥ ਵਿਚ ਕ੍ਰਿਪਾਨ ਫੜਕੇ ਖਪਾ ਦੇਣਗੇ।

੮. ਜਿਸ ਤਰ੍ਹਾਂ ਦੁਰਗਾ ਦਾ ਸੇਰ ਕੈਲਾਸ਼ ਪ੍ਰਬਤ ਤੋਂ ਬਾਹਰ ਨਿਕਲਿਆ ਸੀ, ਉਸੇ ਤਰ੍ਹਾਂ ਮੰਦਰ ਤੋਂ ਬਾਹਰ ਨਿਕਲਦੇ ਸੋਭਾ ਪਾਉਣਗੇ। ਸੰਭਲ ਨਗਰ ਦੇ ਭਾਗ ਖੁਲ ਗਏ ਹਨ ਜਿਥੇ ਹਰਿ ਜੀ ਸਰੀਰ ਧਾਰ ਕੇ ਇਕ ਦਿਵਾਲੇ ਵਿਚ ਸੋਭਾ ਪਾਉਣਗੇ। (ਉਥੋਂ ਚੱਲਕੇ ਹਰਿ ਜੀ ਹਰਿ ਮੰਦਰ ਸ੍ਰੀ ਅੰਮ੍ਰਿਤਸਰ ਆਵਣਗੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਣਗੇ) ॥੧੪੧॥ ਜਿਸਦਾ ਰੂਪ ਉਪਮਾ ਤੋਂ ਰਹਿਤ ਇਤਨਾ ਸੁੰਦਰ ਹੋਵੇਗਾ।

੯. ਜਿਸ ਨੂੰ ਵੇਖ ਕੇ ਦੇਵਤੇ ਦੈਂਤ ਆਦਿ ਸਾਰੇ ਸ਼ਰਮਸਾਰ ਹੋ ਜਾਣਗੇ। ਵੈਰੀਆ ਨੂੰ ਮਾਰਕੇ ਦੇਸ ਦੀ ਹਾਲਤ ਨੂੰ ਸੁਧਾਰ ਕੇ ਬਹੁਤਿਆਂ ਦਾ ਰੁਖ ਮੋੜਕੇ ਮੁੜਕੇ ਕਲਕੀ ਜੀ ਧਰਮ ਦਾ ਪਹਿਰਾ ਚਾਲੂ ਕਰਨਗੇ।

੧੦. ਸਾਰੇ ਸੰਤਾਂ ਭਗਤਾਂ ਨੂੰ ਹੱਥ ਦੇ ਕੇ ਬਚਾ ਲੈਣਗੇ ਉਹਨਾਂ ਨੂੰ ਦੁਖਾਂ ਦਾ ਸੇਕ ਨਹੀਂ ਲੱਗਣ ਦੇਣਗੇ। ਸੰਭਲ ਦੇ ਭਾਗ ਚੰਗੇ ਜਾਗ ਪਏ ਜਿਥੇ ਹਰਿ ਜੀ ਤਨ ਧਾਰਕੇ ਮੰਦਰ ਵਿਚ ਆਉਣਗੇ ॥੧੪੨॥

੧੧. ਵੱਡੇ ਵੱਡੇ ਬੇਅੰਤ ਦੈਂਤਾਂ ਨੂੰ ਮਾਰਕੇ ਰਣਜੀਤ ਨਗਾਰਾ ਵਜਾਉਣਗੇ। ਮੂਰਖਾਂ ਨੂੰ ਪਾਸੇ ਹਟਾਕੇ ਹਜਾਰਾਂ ਕ੍ਰੋੜਾਂ ਦੀ ਗਿਣਤੀ ਵਿਚ ਕਲਕੀ ਜੀ ਆਪਣੀ ਕੀਰਤੀ ਵਧਾਉਣਗੇ।

੧੨. ਜਿਧਰ ਕਿਧਰ ਧਰਮ ਪ੍ਰਗਟ ਹੋ ਜਾਵੇਗਾ ਜਿਸ ਹਾਲਤ ਨੂੰ ਵੇਖਕੇ ਪਾਪਾਂ ਦੇ ਝੁੰਡ ਛੁਪ ਜਾਣਗੇ। ਭਾਗ ਚੰਗੇ ਹਨ ਇਸ ਸੰਭਲ ਸ਼ਹਿਰ ਦੇ ਜਿਥੇ ਹਰਿ ਜੀ ਹਰਿ ਮੰਦਰ ਵਿਚ ਆਵਣਗੇ ॥੧੪੩॥

੧੩. ਮਹਾਨ ਬ੍ਰਹਮ ਦੇ ਵਿਚਾਰਵਾਨ ਬ੍ਰਹਮ ਬੇਤਾ ਦੀ ਦੀਨ ਦਸ਼ਾ ਵੇਖਕੇ ਦੀਨਾ ਤੇ ਦਿਆਲੂ ਹੋਣ ਵਾਲੇ ਰਿਸ ਵਿਚ ਆ ਜਾਣਗੇ। ਖੰਡਾ ਕੱਢ ਕੇ ਜੋ ਟੁੱਟਣ ਵਾਲਾ ਨਹੀਂ ਬੇਖੌਫ ਹੋ ਕੇ ਮਹਾਨ ਹਠੀ ਕਲਕੀ ਜੀ ਰੰਗ ਵਿਚ ਆ ਕੇ ਘੋੜੇ ਨੂੰ ਨਚਾਉਣਗੇ।

੧੪. ਉਹਨਾਂ ਵੇਰੀਆਂ ਨੂੰ ਜਿਹੜੇ ਬੇੜੇ ਨਿਰਭੈ ਜਿਤੇ ਨਹੀਂ ਜਾਂਦੇ ਉਹਨਾ ਨੂੰ ਜਿਤਕੇ ਧਰਤੀ ਸਾਰੀ ਤੇ ਜਸ ਪਾਉਣਗੇ। ਇਸ ਲਈ ਸੰਭਲ ਸ਼ਹਿਰ ਦੇ ਚੰਗੇ ਭਾਗ ਹਨ ਜੋ ਹਰਿ ਜੀ ਉਥੋਂ ਦੇ ਮੰਦਰ ਵਿਚ ਆਵਣਗੇ ॥੧੪੪॥

੧੫. ਸੇਸ਼ ਨਾਗ ਸੁਰ ਦੇਵਤਿਆਂ ਦਾ ਰਾਜਾ ਇੰਦਰ ਸ਼ਿਵਜੀ ਗਣੇਸ਼ ਤੇ ਨਿਸੇਸ (ਚੰਦ) ਆਦਿ ਸਾਰੇ ਚੰਗਾ ਜਸ ਗਾਵਣਗੇ। ਹੋਰ ਗਣ ਤੇ ਭੂਤ, ਪ੍ਰੇਤ, ਪਿਸਾਚ ਤੇ ਪਰੀਆਂ ਉਚੀ ਸੁਰ ਵਿਚ ਕੀਰਤੀ ਸੁਨਾਵਣਗੇ।

੧੬. ਪੁਰਸ਼ ਤੇ ਨਾਰਦ, ਤੁੰਬਰ (ਜੋ ਇੰਦਰ ਦੀ ਸਭਾ ਦਾ ਰਾਗੀ ਹੈ, ਹੋਰ ਉਸਦੇ ਸਾਥੀ (ਕਿੰਨਰ) ਜੱਛ ਮਿਲਕੇ ਸੁੰਦਰ ਖੁਸ਼ੀ ਦੀ ਬੀਨ ਵਜਾਵਣਗੇ। ਇਸ ਲਈ ਸੰਭਲ ਸ਼ਹਿਰ ਦੇ ਚੰਗੇ ਭਾਗ ਹਨ ਸੋ ਹਰਿ ਜੀ ਉਥੇ ਮੰਦਰ ਵਿਚ ਆਵਣਗੇ ॥੧੪੫॥

---

ਹਕੂਮਤ ਦਾ ਭੈ ਘਟ ਗਿਆ ॥ ਖਾਲਸੇ ਨੇ ਸੁਖਦਾ ਸਾਹ ਲੈਕੇ ਅੰਗੜਾਈ ਲਈ ਤੇ ਸ੍ਰ: ਜੱਸਾ ਸਿੰਘ ਜੀ ਨੇ, ਆਪਣੇ ਹਿਰਦੇ ਦੀ ਤੜਪ ਨੂੰ ਦੂਰ ਕਰਨ ਲਈ ਅਵੇਸਲਾਪਨ ਛੱਡਕੇ ਆਪਣੀ ਜਾਨ ਤੋਂ ਪਿਆਰਾ ਉਹ ਰਾਮ ਰੌਣੀ ਦਾ ਕਿਲਾ ਆਪਣੇ ਸਾਥੀਆਂ ਨੂੰ ਨਾਲ ਲੈਕੇ ਉਸੇ ਥਾਂ ਫੇਰ ਮੁੜਕੇ ਉਸਾਰ ਲਿਆ ਅਤੇ ਇਕ ਭਾਰੀ ਸੰਗਤਾ ਦਾ ਅੱਕਠ ਕੀਤਾ, ਖਾਲਸਾ ਦਲ ਨੂੰ ਵਧਾਕੇ ਮਜਬੂਤ ਕਰਕੇ ਸ੍ਰੀ ਅੰਮ੍ਰਿਤਸਰ ਦੇ ਆਲੇ-ਦੁਆਲੇ ਦੇ ਕੁਝ ਪਿੰਡ ਆਪਣੇ ਅਧੀਨ ਕਰ ਲਏ ਜੋ ਪਹਿਲਾ ਹੀ ਇਹੁ ਕੁਝ ਚਾਹੁੰਦੇ ਸਨ ॥

ਮੁਗਲਾਣੀ ਮੀਰ ਮੰਨੂੰ ਦੀ ਬੇਗਮ ਦਾ ਰੋਹਬ ਗੁਆਚ ਗਿਆ, ਅਹਿਲਕਾਰ ਹੁਕਮ ਦੇ ਪਾਬੰਦ ਨਾ ਰਹੇ ਸਿੰਘਾਂ ਨੇ ਆਪਣੀ ਤਾਕਤ ਬਧਾਉਣ ਬਲ ਧਿਆਨ ਦਿੱਤਾ, ਪੰਜਾਬ ਵਿਚ ਸਾਰੇ ਗੜ-ਬੜ ਫੈਲ ਗਈ ॥ ਅਹਿਮਦ ਸ਼ਾਹ ਅਬਦਾਲੀ ਨੇ ਆਪਣੀ ਹਕੂਮਤ ਪੱਕੀ ਕਰਨ ਲਈ ਬੇਗਮ ਦੀ ਥਾਂ ਤੇ ਆਪਣੇ ਪੁੱਤ੍ਰ "ਤੈਮੂਰ" ਨੂੰ ਪੰਜਾਬ ਦਾ ਗਵਰਨਰ ਨੀਅਤ ਕਰ ਦਿੱਤਾ ॥

ਤੈਮੂਰ ਖਾਨੇ ਪੰਜਾਬ ਦੀ ਵਾਗਡੋਰ ਹੱਲ ਲੈ ਕੇ ਸਿੱਖਾਂ ਵੱਲੋਂ ਖਤਰਾ ਮਹਿਸੂਸ ਕਰਕੇ ਸਿੱਖਾਂ ਤੇ ਮੀਰ ਮੰਨੂ ਵਾਲਾ ਹੀ ਸਖਤੀ ਦਾ ਚੱਕ੍ਰ ਚਲਾ ਦਿੱਤਾ ਸਿੰਘਾਂ ਨੂੰ ਖਤਮ ਕਰਨ ਦੀ ਠਾਨ ਲਈ, ਆਪਣੇ ਨਾਇਕ "ਜਹਾਨ ਖਾਨ" ਦੇ ਤਹਿਤ ਭਾਰੀ ਅਫਖਾਨੀ ਫੌਜ ਭੇਜ ਦਿਤੀ। ਸੰਨ ੧੭੫੭ ਵਿਚ ਜਹਾਨ ਖਾਨ ਨੇ ਕਿਲਾ ਰਾਮ ਰੌਣੀ ਜੋ ਹੁਣ ਕਿਲਾ ਰਾਮ ਗੜ ਬਣ ਗਿਆ ਸੀ ਨੂੰ ਆ ਘੇਰਿਆ। ਜਿਸ ਦੀ ਰਖਵਾਲੀ ਦੀ ਸਾਰੀ ਜਿਮੇਵਾਰੀ ਸ੍ਰ: ਜੱਸਾ ਸਿੰਘ ਦੀ ਹੀ ਸੀ। ਤੈਮੂਰ ਖਾਨ ਨੇ ਇਹ ਖਬਰ ਪਾ ਕੇ ਕਿ ਸਿੱਖਾਂ ਦਾ ਮੱਕਾ ਸ੍ਰੀ ਅੰਮ੍ਰਿਤਸਰ ਹੈ ਜੋ ਸਿੱਖਾਂ ਦਾ ਕੇਂਦਰ ਹੈ। ਇਸ ਲਈ ਸਿੱਖਾਂ ਦਾ ਗੁਰਦੁਆਰਾ ਤੇ ਕਿਲਾ ਮੁਕਾ ਦਿਤੇ ਜਾਣ ਤਾਂ ਸਿਖ ਪੰਜਾਬ ਵਿਚੋਂ ਖਤਮ ਹੋ ਸਕਦੇ ਹਨ ਵੈਰੀ ਇਹ ਨਹੀਂ ਸੋਚਿਆ ਕਰਦਾ (ਜਿਸ ਨੂੰ ਰਖੇ ਰਾਮ ਤਿਸ ਨੂੰ ਮਾਰੇ ਕੌਣ)? ਭਾਵੇਂ ਤੈਮੂਰ ਨੇ ਅਗੇ ਨਾਲੋਂ ਵੀ ਸਖਤ ਕਦਮ ਚੁਕਿਆ ਸਿੰਘਾਂ ਨੇ ਬੜੇ ਜੋਸ਼ ਨਾਲ ਮੁਕਾਬਲਾ ਕੀਤਾ ਪਰ ਮੁਠੀ ਭਰ ਹਕੂਮਤ ਤੋਂ ਨੰਨੇ ਸਿੰਘ ਇਤਨੀਆਂ ਫੌਜਾਂ ਦਾ ਕਦੋਂ ਤਕ ਟਾਕਰਾ ਕਰਦੇ। ਅੰਤ ਸ਼ੁਕਰ ਜੱਸਾ ਸਿੰਘ ਨੇ ਸਾਥੀਆਂ ਦੀ ਜਾਨ ਬਚਾਉਣ ਲਈ ਕਿਲੇ ਨੂੰ ਛੱਡਕੇ ਵਿਚੋਂ ਨਿਕਲ ਕੇ ਪਹਾੜਾਂ ਵਲ ਤੁਰ ਗਏ ਤੇ ਵੈਰੀ ਨੇ ਕਿਲਾ ਢਾਹ ਢੇਰੀ ਕੀਤਾ ਤੇ ਛੋਟੇ ਛੋਟੇ ਗੁਰਦੁਆਰੇ ਢਾਹ ਦਿਤੇ ਅਤੇ ਅੰਤ ਹਰਿਮੰਦਰ ਵੀ ਢਾਹ ਕੇ ਢੇਰੀ ਕਰ ਦਿੱਤਾ ਤੇ ਅੰਮ੍ਰਿਤ ਸਰੋਵਰ ਪੂਰ ਦਿੱਤਾ। ਜਿਸ ਖਬਰ ਨੂੰ ਸੁਣਕੇ ਸਿੰਘਾਂ ਵਿਚ ਅਥਾਹ ਜੋਸ਼ ਪੈਦਾ ਹੋਇਆ। ਜਿਸ ਕਰਕੇ ਇਕ ਦਿਵਾਨ ਕਰਕੇ ਇਹ ਫੈਸਲਾ ਕਰ ਲਿਆ ਕਿ ਜਦੋਂ ਤਕ ਅਸੀਂ ਅਸੀਂ ਮੁੜਕੇ ਹਰਿਮੰਦਰ ਨਹੀਂ ਤਿਆਰ ਕਰਦੇ ਉਦੋਂ ਤਕ ਅਰਾਮ ਨਾਲ ਨਹੀਂ ਬੈਠਾਂਗੇ। ਉਧਰ ਮਰਹੱਟਿਆਂ ਨੇ ਦਿੱਲੀ ਜਾ ਮਾਰੀ ਅਤੇ ਜਰਨੈਲ ਰੇਘੁਨਾਥ ਹੁਣ ਪੰਜਾਬ ਵਲ ਝਾਕਦਾ ਹੈ ਤਾਂ ਕੇ ਅਫਗਾਨੀ ਫੌਜ ਨੂੰ ਕੱਢਕੇ ਮਹਾਰਾਜਾ ਪਟਿਆਲਾ ਤੇ ਸਿੱਖਾਂ ਦੀ ਸਹਾਇਤਾ ਨਾਲ ਮਲਹਾਰ ਰਾਓ ਤੇ ਰਘੁਨਾਥ ਰਾਓ ਮਰਹੱਟੇ ਸਰਦਾਰਾਂ ਨੇ ਭਾਰੀ ਫੌਜ ਲੈ ਕੇ ਸਿੱਖਾਂ ਦੀ ਸਹਾਇਤਾ ਨਾਲ ਪੂਰਬੀ ਪੰਜਾਬ ਦਾ ਬਹੁਤ ਸਾਰਾ ਹਿੱਸਾ ਆਪਣਾ ਕਰ ਲਿਆ ਤੇ ਮਰਹੱਟਿਆਂ ਤੇ ਸਿੱਖਾਂ ਨੇ ਰਲਕੇ ਲਾਹੌਰ ਤੇ ਹਮਲਾ ਕਰ ਦਿੱਤਾ ਅਤੇ ਲਾਹੌਰ ਤੇ ਹਮਲਾ ਕਰ ਦਿੱਤਾ ਅਤੇ ਲਾਹੌਰ ਦੇ ਹਮਲੇ ਵਿਚ ਉਹਨਾਂ ਦਾ ਸਾਥੀ ਬਣ ਗਿਆ ਤੇ ਅਫਗਾਨੀ ਫੌਜ ਨੂੰ ਬੁਰੀ ਤਰ੍ਹਾਂ ਦੀ ਹਾਰ ਦਾ ਮੂੰਹ ਦੇਖਣਾ ਪਿਆ ਤੇ ਤੈਮੂਰ ਖਾਂ ਅਤੇ ਜਹਾਨ ਖਾਂ ਹਾਰਕੇ ਅਫਗਾਨ ਵਲ ਪਿਛਲੇ ਪੈਰੀਂ ਭੱਜ ਗਏ।

ਮਰਹੱਟਿਆਂ ਨੇ ਅਦੀਨਾ ਬੇਗ ਨੂੰ ਪੰਜਾਬ ਦਾ "ਗਵਰਨਰ" ਨੀਯਤ ਕਰ ਦਿੱਤਾ ॥ ਅਦੀਨਾ ਬੇਗ ਨੇ ਮਰਹੱਟਿਆਂ ਨੂੰ (੭੫੦੦੦) ਪੰਝਤ੍ਰ ਹਾਜਾਰ ਰੁਪਿਆ ਸਾਲ ਦਾ ਮਾਮਲਾ ਦੇਣਾ ਮੰਨ ਲਿਆ ॥ ਤੇ ਹੁਣ ਸਿੰਘਾਂ ਨੇ ਮੁੜਕੇ ਸ੍ਰੀ ਅੰਮ੍ਰਿਤਸਰ ਇਕਠੇ ਹੋਕੇ-ਸ੍ਰੀ ਹਰਮੰਦਰ ਸਾਹਿਬ ਤੇ ਹੋਰ ਗੁਰਦੁਆਰਿਆ ਦੀ ਸੇਵਾ ਅਰੰਭ ਦਿਤੀ ਜੋ ਛੇ ਮਹੀਨਿਆਂ ਦੇ ਅੰਦਰ ਹੀ ਮੁਕੰਮਲ ਹੋ ਗਏ ਤੇ ਦਿਵਾਲੀ ਤੋਂ ਬਾਦ ਖਾਸ ਇਕ ਸਮਾਗਮ ਤੇ ਇਕਤਰਤਾ ਹੋਈ ॥ ਅਦੀਨਾ ਬੇਗ ਨੇ ਮਾਮਲਾ ਅਗਰਾਹੁਣ ਲਈ ਕਈ ਸਖਤੀਆਂ ਕੀਤੀਆਂ ਤੇ ਅਦੀਨਾ ਬੇਗ ਵੀ ਸਿੱਖਾਂ ਦਾ ਬੈਰੀ ਹੋ ਗਿਆ ਅਤੇ ਸਿਖਾਂ ਨੂੰ ਖਤਮ ਕਰਨ ਦਾ ਹੁਕਮ

ਕੇ ਹਰਿ ਜੂ ਹਰਿਮੰਦਰ ਆਵਹਗੇ ॥੧੪੫॥ [1]ਤਾਲ ਮ੍ਰਿਦੰਗ ਮੁਚੰਗ ਉਪੰਗ ਸੁਰੰਗ ਸੇ ਨਾਦ ਸੁਨਾਵਹਗੇ ॥ ਡਫ ਬਾਰ ਤਰੰਗ ਰਬਾਬ ਤੁਰੀ ਰਣ ਸੰਖ ਅਸੰਖ ਬਜਾਵਹਗੇ॥ [2]ਗਣ ਦੁੰਦਭ ਢੋਲਨ ਘੋਰ ਘਨੀ ਸੁਨ ਸਤ੍ਰ ਸਬੈ ਮੁਰਛਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੧੪੬॥ [3]ਤੀਰ ਤੁਫੰਗ ਕਮਾਨ ਸੁਰੰਗ ਦੁਰੰਗ ਨਿਖੰਗ ਸੁਹਾਵਹਗੇ ॥ ਬਰਛੀ ਅਰੁ ਬੈਰਖ ਬਾਨ ਧੁਜਾ ਪਟ; ਬਾਤ ਲਗੇ ਫਹਰਾਵਹਗੇ ॥ [4]ਗਣ ਜੱਛ ਭੁਜੰਗ ਸੁ ਕਿੰਨਰ ਸਿੱਧ ਪ੍ਰਸਿੱਧ ਸਬੈ ਜਸੁ ਗਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰ ਆਵਹਗੇ ॥੧੪੭॥ [5]ਕਉਚ ਕ੍ਰਿਪਾਨ ਕਟਾਰੀ ਕਮਾਨ ਸੁ ਰੰਗ ਨਿਖੰਗ ਛਕਾਵਹਗੇ॥ ਬਰਛੀ ਅਰੁ ਢਾਲ ਗਦਾ ਪਰਸੋ; ਕਰ ਸੂਲ ਤ੍ਰਿਸੂਲ ਭ੍ਰਮਾਵਹਗੇ॥ [6]ਅਤਿ ਕ੍ਰੁੱਧਤ ਹ੍ਵੈ ਰਣ ਮੂਰਧਨ ਮੋ ਸਰ ਓਘ ਪ੍ਰਓਘ ਚਲਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥੧੪੮॥ [7]ਤੇਜ ਪ੍ਰਚੰਡ ਅਖੰਡ ਮਹਾਂ ਛਬ ਦੁੱਜਨ ਦੇਖ ਪਰਾਵਹਗੇ ॥ ਜਿਮ ਪਉਨ ਪ੍ਰਚੰਡ ਬਹੇ ਪਤੂਆ ਸਬ ਆਪਨ ਹੀ ਉਡਿ ਜਾਵਹਗੇ ॥ [8]ਬਢਿ ਹੈ ਜਿਤ ਹੀ ਤਿਤ ਧਰਮ ਦਸਾ ਕਹੂੰ ਪਾਪ ਨ ਢੂੰਢਤ ਪਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰ ਆਵਹਗੇ ॥੧੪੯॥ [9]ਛੂਟਤ ਬਾਨ ਕਮਾਨਨਿ ਕੇ ਰਣ ਛਾਡਿ ਭਟਵਾ ਭਹਰਾਵਹੰਗੇ॥ ਗਣ ਬੀਰ ਬਿਤਾਲ ਕਰਾਲ ਪ੍ਰਭਾ ਰਣ ਮੂਰਧਨ ਮੱਧਿ ਸੁਹਾਵਹੰਗੇ॥ [10]ਗਣਿ ਸਿੱਧ ਪ੍ਰਸਿੱਧ ਸਮ੍ਰਿਧ ਸਨੈ; ਕਰਿ ਉਚਾਇਕੈ ਕ੍ਰਿਤ ਸੁਨਾਵਹੰਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿਜੂ ਹਰਿ ਮੰਦਰ ਆਵਹੰਗੇ ॥੧੫੦॥ [11]ਰੂਪ ਅਨੂਪ ਸਰੂਪ ਮਹਾਂ; ਅੰਗ ਦੇਖ ਅਨੰਗ ਲਜਾਵਹਗੇ ॥ ਭਵ ਭੂਤ ਭਵਿੱਖ ਭਵਾਨ ਸਦਾ ਸਬ ਠਉਰ ਸਬੈ ਠਹਰਾਵਹਗੇ ॥ [12]ਭਵ ਭਾਰ ਅਪਾਰ ਨਿਵਾਰਨ ਕੌਂ ਕਲਿਕੀ ਅਵਤਾਰ ਕਹਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰ ਆਵਹਗੇ ॥੧੫੧॥ [13]ਭੂਮ ਕੋ ਭਾਰ ਉਤਾਰ ਬਡੇ ਬਡਆਛ ਬਡੀ ਛਬ ਪਾਵਹਗੇ॥ ਖਲ ਟਾਰ ਜੁਝਾਰ ਬਰਿਆਰ ਹਠੀ ਘਨ ਘੋਖਨ ਜਿਉ ਘਹਰਾਵਹਗੇ॥ [14]ਕਲ ਨਾਰਦ ਭੂਤ ਪਿਸਾਚ ਪਰੀ ਜੈ ਪਤ੍ਰ ਧਰੱਤ੍ਰ ਸੁਨਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿਜੂ ਹਰਿ ਮੰਦਰ ਆਵਹਗੇ ॥੧੫੨॥ [15]ਝਾਰ ਕ੍ਰਿਪਾਨ ਜੁਝਾਰ ਬਡੇ; ਰਣ ਮੱਧ ਮਹਾ ਛਬ ਪਾਵਹਗੇ ॥ ਧਰ ਲੁੱਥ ਪਲੁੱਥ ਬਿਥਾਰ

---

ਜਾਰੀ ਕਰ ਦਿੱਤਾ ॥

ਹੁਣ ਸਿੱਖਾਂ ਦਾ ਓਜ ਕਾਫੀ ਵਧ ਗਿਆ ਸੀ-ਕਿਲਾ ਗਮ ਗੜ੍ਹ ਉਤੇ ਸ੍ਰਦਾਰ ਜੱਸਾ ਸਿੰਘ ਰਾਮਗੜ੍ਹੀਏ ਨੇ ਅੱਗੇ ਨਾਲੋਂ ਵੀ ਪੱਕਾ ਕਬਜਾ ਕੀਤਾ ਹੋਇਆ ਸੀ । ਸ੍ਰ: ਜੈ ਸਿੰਘ ਘਨਈਆ ਆਦਿ ਬਹੁਤ ਸਾਰੇ ਸਰਦਾਰ ਨਾਲ ਸਨ, ਜਿਸ ਲਈ ਸ੍ਰ: ਜੱਸਾ ਸਿੰਘ ਨੂੰ ਮਾਣ ਸੀ ਕਿ ਹਕੂਮਤ ਮੇਰਾ ਟਾਕਰਾ ਨਹੀ ਕਰ ਸਕੇਗੀ ॥ ਪਰ ਇਕ ਕਿਲਾ ਗਮ ਗੜ੍ਹ ਕੀ-ਅਦੀਨਾ ਬੇਗ ਨੇ ਤਾ ਸਾਰੇ ਪੰਜਾਬ ਵਿਚੋਂ ਹੀ ਸਿੰਘਾਂ ਦੀ ਮਲੀਆ ਮੇਟ ਕਰਨ ਦੀ ਠਾਨ ਲਈ॥ ਅਤੇ ਮੀਰ ਅਜੀਜ਼ ਬਖਸ਼ੀ ਨੂੰ ਬਹੁਤ ਸਾਰੀ ਅਫਗਾਨੀ ਫੌਜ ਦੇਕੇ ਸ੍ਰੀ ਅੰਮ੍ਰਿਤਸਰ ਵਲ ਨੂੰ ਭੇਜ ਦਿੱਤਾ ॥ ਅਤੇ ਮੀਰ ਅਜੀਜ਼ ਬਖਸ਼ੀ ਨੇ ਕਿਲੇ ਦੇ ਚੌਫੇਰੇ ਘੇਰਾ ਪਾਇਆ ॥ ਸਿੰਘ ਵੇਲੇ ਕੁਵੇਲੇ ਛਾਪਾ ਮਾਰਕੇ ਫੌਜ ਦਾ ਕਾਫੀ ਨੁਕਸਾਨ ਵੀ ਕਰ ਜਾਂਦੇ ਅਤੇ ਲੁੱਟ ਮਾਰ ਵੀ ਕਰ ਲੈਂਦੇ ਤੇ ਕਿਲੇ ਚ ਜਾ ਵੜਦੇ ॥ ਫੌਜ ਦਾ ਬਹੁਤਾ ਜੋਰ ਵੇਖਕੇ ਸ੍ਰ: ਜੱਸਾ ਸਿੰਘ ਰਾਮ ਗੜ੍ਹੀਆ ਤੇ ਉਸਦੇ ਸਾਥੀ ਕਿਲੇ ਵਿਚੋ ਨਿਕਲਕੇ ਰਾਤ ਸਮੇਂ ਜੰਗਲਾਂ ਵੱਲ ਚਲੇ ਗਏ ॥ ਤੇ ਅਫਗਾਨੀ ਫੌਜ ਨੇ ਕਿਲਾ ਢਾਹ ਕੇ ਮਿਟੀ ਨਾਲ ਮਿਲਾ ਦਿਤਾ ਅਤੇ ੧੭੫੮ ਵਿਚ ਅਦੀਨਾ ਬੇਗ ਅਗਲੀ ਦੁਨੀਆਂ ਨੂੰ ਚਲਾ ਗਿਆ ਤੇ ਪੰਜਾਬ ਵਿਚ ਅਮਨ ਵੀ ਨਾ ਰਿਹਾ ਤੇ ੧੭੫੯ ਤੋਂ ਨੌਂ ਵਰਿਆਂ ਵਿਚ ਪੰਜਾਬ ਤੇ ਅਬਦਾਲੀ ਨੇ ਕਈ ਵਾਰੀ ਹਮਲੇ ਕੀਤੇ, ਲੁਟ ਮਾਰ ਤੇ ਕਤਲੇਆਮ ਹੋਈ ਅੰਤ ਅਹਿਮਦ ਸ਼ਾਹ ਅਬਦਾਲੀ ਨੇ ਪੰਜਾਬ ਤੇ ਹਕੂਮਤ ਕਾਇਕ ਕਰ ਹੀ ਲਈ । ਸੰ: ੧੭੬੨ ਚੜ੍ਹਦੇ ਹੀ ਮਰਹੱਟਿਆਂ ਤੇ ਅਹਿਮਦ ਸ਼ਾਹ ਅਬਦਾਲੀ ਦੀ ਪਾਣੀ ਪਤ ਦੇ ਮੈਦਾਨ ਵਿਚ ਭਾਰੀ ਜੰਗ ਹੋਇਆ ਸਿੰਘ ਨਿਰਪੱਖ ਰਹੇ ਅਬਦਾਲੀ ਨੇ ਜਿਤਕੇ ਪੰਜਾਬ ਤੇ ਹਕੂਮਤ ਕਾਇਮ ਕਰ ਲਈ ਅਤੇ ੧੭੬੨ ਵਿਚ ਚੜ੍ਹਦੇ ਹੀ ਸਾਲ ਸਿੰਘ ਰਾਜਸਥਾਨ ਵਲ ਵਹੀਰ ਪਾ ਕੇ ਚਲ ਪਏ। ਮਲੇਰ ਕੋਟਲੇ ਕੁਪ ਪਿੰਡ ਦੇ ਬਾਹਰ ਮੈਦਾਨ ਦੇ ਵਿਚ ਕੋਈ ਤੀਹ ਕੁ ਹਜ਼ਾਰ ਸਿੰਘ ਡੇਰਾ ਕਰੀ ਬੈਠੇ ਸਨ ਕਿ ਅਹਿਮਦਸ਼ਾਹ ਅਬਦਾਲੀ ਨੇ ਸੱਠਕ ਹਜ਼ਾਰ ਅਫਗਾਨੀ ਫੌਜ ਲੈ ਕੇ ਹਮਲਾ ਕਰ ਦਿੱਤਾ ਜੋ ਕਹਿਰੀ ਘਮਸਾਣ ਦਾ ਜੁੱਧ ਸੀ ਕਿ ਪਲੋ ਪਲੀ ਵਿਚ ੨੦੦੦੦ ਵੀਹ ਹਜ਼ਾਰ ਸਿੰਘ ਸ਼ਹੀਦ ਹੋ ਗਏ ਤੇ ਜਖਮੀਆਂ ਦੀ ਗਿਣਤੀ ਹੋਰ ਤੇ ਪੰਜਾਹ ਹਜ਼ਾਰ ਤੋਂ ਵਧੀਕ ਅਫਗਾਨੀ ਮਾਰੇ ਗਏ ਅਤੇ ਅਬਦਾਲੀ ਵੀ ਮਰ ਗਿਆ । ਇਹ ਸੀ ਪੰਜਾਬ ਵਿਚ ਸਭ ਤੋਂ ਵੱਡਾ (ਘੱਲੂ-ਘਾਰਾ) ਅਬਦਾਲੀ ਤੋਂ ਬਾਦ ਹਕੂਮਤ ਖੇਰੂੰ ਖੇਰੂੰ ਹੋ ਗਈ ਤੇ ਸਿੱਖ ਮੁੜਕੇ ਪੰਜਾਬ ਵਿਚ ਜਥੇ ਬੰਦ ਹੋਣ ਲੱਗੇ ।

੧. ਤਾਲ (ਕੈਸੀਆਂ) ਮ੍ਰਿਦੰਗ, ਮੁਚੰਗ (ਢੱਡ-ਸਾਰੰਗੀ ਉਪੰਗ (ਨਸ਼ਤੁੰਗ ਵਾਜਾ) ਆਦਿ ਰੰਗ ਰੰਗ ਤੇ ਭਾਂਤ ਭਾਂਤ ਦੇ ਸੁਰਾਂ ਵਿਚ ਸੁਰ ਸੁਨਾਵਣਗੇ । ਡੱਫ ਜਲ ਤਰੰਗ ਵਾਜਾ, ਰਬਾਬਾ ਤੇ ਤੁਰਤੁਰੀ, ਰਣ ਸਿੰਘੇ ਸੰਖ ਅਨੇਕਾਂ ਹੀ ਵਜਾਉਣਗੇ ।

੨. ਬਹੁਤ ਸਾਰੇ ਦੁੰਦਭੀ, ਢੋਲ ਆਦਿ ਉਚੀ ਸੁਰ ਦੀ ਘੋਰ ਆਵਾਜ ਨੂੰ ਸੁਣਕੇ ਸਾਰੇ ਵੈਰੀ ਮੂਰਛਾ ਗਤ ਹੋ ਜਾਣਗੇ। ਚੰਗੇ ਭਾਗ ਹਨ ਸੰਭਲ ਦੇ ਜਿਸ ਦੇ ਮੰਦਰ ਵਿਚ ਹਰਿ ਜੀ ਆਵਣਗੇ ॥੧੪੬॥

੩. ਤੀਰ ਤੁਫੰਗ (ਬੰਦੂਕਾਂ) ਧਨੁਖ ਨੇਜੇ ਦੋਧਾਰੇ ਬਰਛੇ ਤੀਰਾਂ ਦੇ ਭੱਥੇ ਸੁਭਾਮਾਨ ਹੋਣਗੇ । ਬਰਛੀ ਤੇ ਝੰਡੀਆਂ ਦੇ ਉਪਰ ਫਰਾਟੇ (ਫਰਰੇ) ਲੱਗੇ ਹਵਾ ਨਾਲ ਝੁਲਦੇ ਸੁਹਾਵਣਗੇ। ਗਣ, ਜੱਛ, ਭੁਜੰਗ

੪. ਸੁ ਕਿੰਨਰ ਸਿੱਧ ਤੇ ਪ੍ਰਸਿੱਧ ਰਾਗੀ ਉਸਦੇ ਜਸ ਨੂੰ ਗਾਉਣਗੇ। ਚੰਗੇ ਭਾਗ ਹਨ ਅਸਥੰਵਾਲ ਦੇ ਜਿਥੇ ਦੇ ਮੰਦਰ ਵਿਚ ਹਰਿ ਜੀ ਆਉਣਗੇ ॥੧੪੭॥

੫. ਕਉਚ (ਜਰਾਹ ਬਕਤਰ ਸੰਜੋਆਂ) ਤੇ ਤਲਵਾਰਾਂ ਕਟਾਰੀ ਅਤੇ ਧਨੁਖ ਰੰਗਾ ਰੰਗ ਦੇ ਭਥੇ ਸੂਰਮਿਆਂ ਦੇ ਛਕੇ ਛੁਡਾ ਦੇਣਗੇ। ਬਰਛੀ ਅਤੇ ਢਾਲ ਗਦਾ ਤੇ ਪਰਸੇ (ਕੁਹਾੜੇ) ਨੇਜੇ ਤੇ ਤਰਸੂਲਾਂ ਨੂੰ ਹੱਥਾਂ ਵਿਚ ਲੈ ਕੇ ਘੁਮਾਉਣਗੇ

੬. ਬਹੁਤ ਸਾਰੇ ਕ੍ਰੋਧ ਵਿਚ ਆ ਕੇ ਰਣਭੂਮੀ ਦੇ ਵਿਚ ਤੀਰਾਂ ਦੇ ਥੱਬਿਆਂ ਦੇ ਥੱਬਿਆਂ ਦੀ ਵਰਤੋਂ ਕਰਕੇ ਚਲਾਉਣਗੇ। ਚੰਗਾ ਭਾਗ ਜਾਗਿਆ ਹੈ ਸੰਭਲ ਦਾ ਜਿਥੇ ਹਰਿ ਜੀ ਹਰਿ ਮੰਦਰ ਵਿਚ ਆਉਣਗੇ ॥੧੪੮॥

੭. ਜਿਸ ਵੇਲੇ ਕਲਕੀ ਦਾ ਬੜਾ ਪ੍ਰਚੰਡ ਤੇਜ ਨਾ ਘਟਣ ਵਾਲੇ ਦੀ ਮਹਾਨ ਛਬਿ ਦਿਸੀ ਤਾਂ ਬੁਰੇ ਲੋਕ ਉਸ ਨੂੰ ਵੇਖਕੇ ਇਉਂ ਉਡ ਜਾਣਗੇ ਜਿਸ ਤਰ੍ਹਾਂ ਹਨੇਰੀ ਦੀ ਹਵਾ ਚਲਣ ਦੇ ਨਾਲ ਜੰਗਲ ਦੇ ਪੱਤੇ ਸਾਰੇ ਆਪਣੇ ਆਪ ਹੀ ਉੱਡ ਜਾਂਦੇ ਹਨ

੮. ਜਿਧਰ ਕਿਧਰ ਧਰਮ ਦੀ ਹਾਲਤ ਵਧ ਜਾਏਗੀ ਪਾਪ ਟੋਲੇ ਨਹੀਂ ਲੱਭਣਗੇ । ਚੰਗੇ ਭਗ ਹਨ ਸੰਭਲ ਦੇ ਜਿਥੇ ਹਰਿ ਜੀ ਹਰਿ ਦੇ ਮੰਦਰ ਵਿਚ ਆਉਣਗੇ ॥੧੪੯॥

੯. ਕਮਾਣਾਂ ਵਿਚੋਂ ਬਾਣ ਨਿਕਲਦਿਆਂ ਹੀ ਜੁੱਧ ਨੂੰ ਛੱਡ ਕੇ ਸੂਰਮੇ ਉੱਡ ਜਾਣਗੇ। ਸਿਵਜੀ ਦੇ ਗਣ ਤੇ ੫੨ ਬੀਰ ਭਿਆਨ ਰੂਪ ਵਾਲੇ ਬਿਤਾਲ ਦਾ ਪ੍ਰਭਾਉ ਰਣ ਭੂਮੀ ਦੇ ਵਿਚ ਸੋਭਾ ਦੇਣਗੇ ।

੧੦. ਗਣ ਤੇ ਪ੍ਰਸਿੱਧ ਰਿਸ਼ੀ ਮੁਨੀ ਸਮ੍ਰਿਧ (ਧੰਨ ਸਮਗਰੀ ਦੇ ਮਾਲਿਕ) ਦੇ ਸਮੇਤ ਉਚੀਆਂ ਬਾਹਾਂ ਉਛਾਲ ਕੇ ਪ੍ਰਭੂ ਦੇ ਜਸ ਛੰਦ ਵਾਰਾਂ ਗਾ ਕੇ ਸੁਨਾਉਣਗੇ । ਚੰਗੇ ਭਾਗ ਹਨ ਸੰਭਲ ਦੇ ਜਿਥੇ ਹਰਿ ਜੀ ਹਰਿ ਮੰਦਰ ਵਿਚ ਆਵਣਗੇ ॥੧੫੦॥

੧੧. ਜਿਸ ਦਾ ਰੂਪ ਉਪਮਾ ਤੋਂ ਬਾਹਰ ਮਹਾਨ ਸਰੂਪ ਤੇ ਅੰਗਾਂ ਨੂੰ ਵੇਖ ਕੇ ਕਾਮ ਦੇਵ ਵੀ ਸ਼ਰਮਿੰਦਾ ਹੋ ਜਾਵੇਗਾ । ਸੰਸਾਰ ਦੇ ਵਿਚ ਭੂਤ, ਭਵਿੱਖ, ਭਵਾਨ ਤਿੰਨਾ ਸਮਿਆਂ ਦੇ ਵਿਚ ਹਮੇਸ਼ਾਂ ਲਈ ਹਰ ਥਾਂ ਤੇ ਸਾਰੇ ਹੀ ਸਭ ਦੇ ਵਿਚ ਧਰਮ ਨੂੰ ਟਿਕਾ ਦੇਣਗੇ ।

੧੨. ਧਰਤੀ ਦੇ ਉਤੇ ਬਹੁਤ ਸਾਰਾ ਭਾਰ ਦੂਰ ਕਰਨ ਲਈ ਹੀ ਪ੍ਰਭ ਜੀ ਕਲਕੀ ਅਵਤਾਰ ਕੁਹਾਣਗੇ । ਇਸ ਲਈ ਚੰਗੇ ਭਾਗ ਹਨ ਅਸਥੰਬਲ ਸ਼ਹਰ ਦੇ ਜਿਥੇ ਹਰਿ ਹੀ ਹਰਿ ਮੰਦਰ ਵਿਚ ਆਉਣਗੇ ॥੧੫੧॥

੧੩. ਧਰਤੀ ਦਾ ਬਹੁਤ ਸਾਰਾ ਭਾਰ ਉਤਾਰ ਕੇ ਬਛਿਆਂ ਨਾਲੋਂ ਭੀ ਬੜੀ ਤੇ ਅੱਛੀ ਸੋਭਾ ਪਾਉਣਗੇ। ਮੂਰਖਾਂ ਨੂੰ ਪਾਸੇ ਹਟਾਕੇ ਜਿਹੜੇ ਬੜੇ ਬੜੇ ਜੁਝਾਰੂ ਸਨ ਅਤੇ ਬੜੇ ਹਠੀ ਬਲਧਾਰੀ ਕਹਾਂਦੇ ਸਨ ਉਹਨਾਂ ਨੂੰ ਲਤਾੜ ਕੇ ਬੜੇ ਘੋਰ ਬੱਦਲ ਵਾਂਗ ਗੱਜਣਗੇ ।

੧੪. ਕਲਕੀ ਦੇ ਫਤਹਿ ਨਾਮੇ ਨੂੰ ਨਾਰਦ, ਭੂਤ, ਪਸਾਚ ਤੇ ਪਰੀਆਂ ਜੈਪਤ੍ਰ ਦੇ ਰੂਪ ਵਿਚ ਤਿਆਰ ਕਰਕੇ ਉਚੀ ਆਵਾਜ ਵਿਚ ਸਾਰੀ ਧਰਤੀ ਦੇ ਦਰ ਤਕ ਸੁਨਾਉਣਗੇ। ਇਸ ਲਈ ਚੰਗੇ ਭਾਗ ਹਨ ਇਸ ਸੰਭਲ ਸ਼ਹਿਰਦੇ ਜਿਥੇ ਹਰਿ ਜੀ ਹਰਿ ਮੰਦਰ ਵਿਚ ਆਵਣਗੇ ॥੧੫੨॥

੧੫. ਬੜੇ ਬੜੇ ਲੜਾਕੇ ਜੁੱਧ ਦੇ ਵਿਚ ਬੜੀ ਉਚੀ ਮਹਾਨ ਛਬੀ ਹਾਸਲ ਕਰਨਗੇ । ਧਰਤੀ ਦੇ ਉਤੇ ਲੋਥ ਤੇ ਲੋਥ ਬਹੁਤ ਸਾਰੀ ਬਖੇਰ ਕੇ ਬੱਦਲ ਦੀ ਘਟਾ ਵਾਂਗ ਘੋਰਨਗੇ ।

---

☛ ਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਆਪਣੇ ਸਾਥੀਆਂ ਸਮੇਤ ਭਾਰੀ ਫੌਜ ਲੈਕੇ ਸ੍ਰੀ ਅੰਮ੍ਰਿਤ ਜਾ ਪਹੁੰਚੇ ਅਤੇ ਫੇਰ ਚੌਥੀ ਵਾਰ ਰਾਮ ਗੜ੍ਹ ਦਾ ਕਿਲਾ ਤਿਆਰ ਜਾ ਕੀਤਾ ਜੋ ਤਿੰਨਾਂ ਮਹੀਨਿਆਂ ਦੇ ਅੰਦਰ-ਅੰਦਰ ਹੀ ਤਕੜੀ ਛਾਉਨੀ ਬਣ ਗਈ ॥ ਅਤੇ ਸਰਦਾਰ ਜੱਸਾ ਸਿੰਘ ਨੇ ਫੌਜੀਆਂ ਦੇ ਪ੍ਰਵਾਰਾਂ ਲਈ ਵੀ ਇੱਕ ਬਸਤੀ ਕਾਇਮ ਕਰ ਲਈ, ਜੋ ਦੱਖਣੀ ਪੂਰਬੀ ਗੁੱਠੇ ਸੀ ਜੋ ਰਹਾਇਸੀ ਛਾਉਣੀ ਦਾ ਹੀ ਇਕ ਰੂਪ ਸੀ ਜਿਸ ਦਾ ਨਾਮ ਕਟੜਾ ਰਾਮ ਗੜ੍ਹੀਆ ਪ੍ਰਸਿੱਧ ਹੋ ਗਿਆ ਜੋ ਸ਼ਹਿਰ ਦੇ ਵਾਧੇ ਕਰਕੇ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਸਹਿਰ ਦਾ ਇਕ ਹਿਸਾ ਹੋ ਗਈ ॥ ਜਦੋਂ ਸ਼ਹਿਰ ਦੇ ਆਲੇ ਦੁਆਲੇ ਬੜੀ ਫਸੀਲ ਬਣਾਈ ਗਈ ਤਾਂ ਕਟੜਾ ਰਾਮ ਗੜ੍ਹੀਆ ਜਿਵੇਂ ਦਰਵਾਜਾ ਸੁਲਤਾਨ ਵਿੰਡ, ਤੇ ਦਰਵਾਜਾ ਚਾਟੀ ਵਿੰਡ ਦੇ ਅੰਦਰ ਵਾਰ ਆਗਿਆ ॥ ਇਸੇ ਤਰਾਂ (ਕਟੜਾ ਰਾਮ ਗੜ੍ਹੀਆ) ਸ੍ਰੀ ਅੰਮ੍ਰਿਤਸਰ ਵਿਚ ਰਾਮ ਗੜ੍ਹੀਆਂ ਸਰਦਾਰਾਂ ਦੀ ਇਕ ਇਤਿਹਾਸਕ ਯਾਦਗਾਰ ਹੈ ।

5-ਵਾ ਸੀਨ ॥ ਹੁਣ ਅਬਦਾਲੀ ਹਾਰਾਂ ਖਾ ਕੇ ਅਫਗਾਨ ਜਾ ਕੇ ਚੁਪ ਕਰਕੇ ਬੈਠ ਨਹੀਂ ਗਿਆ ਸਗੋਂ ਸੱਪ ਵਾਂਗ ਵਿਸ਼ ਘੋਲਣ ਲੱਗਾ ਅਤੇ ਮੁੜਕੇ ਫੇਰ ਖਾਲਸੇ ਨਾਲ ਯੁੱਧ ਕਰਨ ਦੀ ਸੋਚੀ:-

ਅਬਦਾਲੀ ਨੇ ਸੀਰ ਮਰਨ ਦੀ ਜਦ ਘੜੀ ਵਿਸਾਰੀ ॥ ਉਹ ਚਾਹੁੰਦਾ ਸੀ ਮੈਂ ਕਰਾਂ ਕਿਵੇਂ ਪਕੀ ਸਰਦਾਰੀ ॥
ਅੰਮ੍ਰਿਤਸਰ ਉਜਾੜਿਆ ਹਰਿ ਮੰਦਰ ਢਾਹਿਆ ॥ ਲੋਕਾਂ ਦੇ ਨਾਲ ਕਹਿਰ ਦਾ ਸੀ ਜੁਲਮ ਕਮਾਇਆ ॥
ਸਿੰਘਾਂ ਦੇ ਜਜ਼ਬਾਤ ਵਿਚ ਸੀ ਬਰਛਾ ਲਾਇਆ ॥ ਸਿਖੀ ਧਰਮ ਦੇ ਵਿਚ ਸੀ ਉਸ ਲਹੂ ਵਹਾਇਆ ॥(ਰਾਹੀ ਜੀ)

ਪ੍ਰਿੰਸੀਪਲ ਨਿਹਾਲ ਸਿੰਘ ਜੀ ਰਸ ਲਿਖਦੇ ਹਨ ਕਿ ਅਬਦਾਲੀ ਅਫਗਾਨਿਸਤਾਨ ਦਾ ਉਹ ਸ਼ੇਰ ਦਿਲ ਬਾਦਸ਼ਾਹ ਸੀ ਜਿਸਨੇ ਦਿੱਲੀ ਦੀ ਮੁਗਲਮ ਫੌਜ ਦੀ ਹਕੂਮਤ ਦਾ ਖਾਤਮਾ ਕੀਤਾ ਅਤੇ ਮਰਹੱਟਿਆਂ ਦੀ ਬਹਾਦਰ ਤੇ ਸ਼ਕਤੀ ਸ਼ਾਲੀ ਫੌਜ ਨੂੰ ਪਾਣੀਪਤ ਦੇ ਮੈਦਾਨ ਵਿਚ ਬੁਰੀ ਤਰ੍ਹਾਂ ਹਾਰ ਦਿੱਤੀ । ਜਿਸਨੇ ਸਿੱਖਾਂ ਉਤੇ ਹਮਲਾ ਕਰਕੇ ਵੱਢੇ ਘੱਲੂ ਘਾਰੇ ਸਮੇਂ ਕੁੱਪ ਦੇ ਮੈਦਾਨ ਵਿਚ ਲਗਪਗ ਵੀਹ ਹਜ਼ਾਰ ਵਿਚ ਸ਼ਹੀਦ ਕਰ ਦਿੱਤੇ, ਇਹੋ ਜਿਹਾ ਬਹਾਦੁਰ ਤੇ ਸ਼ਕਤੀ ਸ਼ਾਲੀ ਬਾਦਸ਼ਾਹ ਦਾ ਟਾਕਰਾ ਕਰਨਾ ਕੋਈ ਸੌਖੀ ਗੱਲ ਨਹੀਂ ਸੀ । ਅਹਮਦ ਸ਼ਾਹ ਅਬਦਾਲੀ ਨੂੰ ਹੁਣ ਪੰਜਾਬ ਦੇ ਅੰਦਰ ਕਿਸੇ ਕੋਲੋਂ ਵੀ ਕੋਈ ਖਤਰਾ ਨਹੀਂ ਸੀ ਜੇ ਕੋਈ ਖਤਰਾ ਸੀ ਤਾਂ ਸਿੱਖਾਂ ਕੋਲੋਂ ਨੁਕਸਾਨ ਉਠਾਉਣ ਦਾ ਸੀ । ਜਿਸ ਲਈ ਉਹ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਤੇ ਤੁਲਿਆ ਹੋਇਆ ਸੀ । ਸ਼ਾਬਾਸ ਤੇ ਧੰਨਵਾਦ ਕਰੋ ਉਹਨਾਂ ਸਿੱਖਾਂ ਦਾ ਜਿਨ੍ਹਾਂ ਨੇ ਗੁਰੀਲੇ ਹਮਲੇ ਕਰਕੇ ਪਹਾੜੀ ਚਲੇ ਜਾਣਾ ਤੇ ਅਹਮਦ ਸ਼ਾਹ ਦਾ ਨੱਕ ਵਿਚ ਦਮ ਘੁੱਟ ਦਿੱਤਾ ਸੀ ਅਤੇ ਅਹਿਮਦਸ਼ਾਹ ਦੀ ਫੌਜ ਨੂੰ ਤਿੰਨ ਵਾਰੀ ਹਾਰ ਦਿਤੀ ਸੀ । ਪਾਣੀ ਪਤ ਦੀ ਲੜਾਈ ਦੇ ਪਿਛੋਂ ਜਦ ਅਬਦਾਲੀ ਦਿੱਲੀ ਅੰਦਰ ਮਾਰ ਕਰਕੇ ਲੱਖਾਂ ਰੁਪੈ ਤੇ ਮਣਾਂ ਮੂੰਹ ਸੋਨਾ ਚਾਂਦੀ ਹੀਰੇ ਤੇ ਜਵਾਹਾਤ ਲੁਟ ਕੇ ਲੈ ਜਾ ਰਿਹਾ ਸੀ ਅਤੇ ਨਾਲ ਹੀ ਦੋ ਹਜ਼ਾਰ ਤੋਂ ਵਧੀਕ ਹੁਸੀਨ ਮੁਟਿਆਰਾਂ ਤੇ ਦੋ ਹਜ਼ਾਰ ਤੋਂ ਵਧੀਕ ਨੌਜਵਾਨਾਂ ਨੂੰ ਕੈਦ ਕਰਕੇ ਆਪਣੇ ਨਾਲ ਲੈ ਜਾ ਰਿਹਾ ਸੀ, ਅਟੱਕ ਦਰਿਆ ਦੇ ਉਹਲੇ ਪਾਸੇ ਸਿੰਘਾਂ ਨੇ ਅਚਨਚੇਤ ਇਸ ਉਤੇ ਹਮਲਾ ਕਰ ਦਿਤਾ ਅਤੇ ਭਾਰੀ ਲੜਾਈ ਦੇ ਪਿਛੋਂ ਸਿੰਘਾਂ ਨੇ ਇਸ ਨੂੰ ਬੁਰੀ ਤਰ੍ਹਾਂ ਹਰਾ ਕੇ ਲਹੌਰੋਂ ਲੁਟਿਆ ਮਾਲ ਚਾਂਦੀ ਸੋਨਾ ਧਨ ਪਦਾਰਥ ਖੋਹ ਲਿਆ ਤੇ ਹਿੰਦੂਆਂ ਦੀਆਂ ਹੁਸੀਨ ਕੁੜੀਆਂ ਤੇ ਜੁਆਨ ਇਸਤਰੀਆਂ ਅਤੇ ਮੁੰਡੇ ਜਿਨ੍ਹਾਂ ਨੂੰ ਕੈਦ ਕਰਕੇ ਗਜ਼ਨੀ ਬਜ਼ਾਰਾਂ ਵਿਚ ਵੇਚਣ ਲਦੀ ਲੈ ਜਾ ਰਿਹਾ ਸੋ ਉਸ ਵੇਲੇ ਸਿੰਘਾਂ ਨੇ ਕੀ ਕਰਕੇ ਦਸਿਆ ਸੀ ?

ਸਿੰਘਾਂ ਬਾਹੇ ਆਪਣੇ ਦੋ ਧਾਰੇ ਖੰਡੇ ॥ ਅਬਦਾਲੀ ਦੀ ਫੌਜ ਦੇ ਖੋਹ ਸੁਟੇ ਫੰਡੇ ॥
ਸਿਰ ਰਿੜਦੇ ਮੈਦਾਨ ਵਿਚ ਬਿਨ ਭੁੰਕੇ ਗੰਡੇ ॥ ਨੱਠੇ ਵਲ; ਲਾਹੌਰ ਦੇ ਜਿਉਂ ਬੌਲਦ ਲੰਡੇ ॥
ਸਿੰਘਾਂ ਕੁਟੇ ਮਰਾਰ ਪੈ ਜਿਉਂ ਬੈਕਲ ਸੰਢੇ ॥ ਆਗੂ ਲੋਟੂ ਫੌਜ ਦੇ ਫੜ ਇਹਨਾਂ ਛੰਡੇ ॥
ਜਿਵੇਂ ਲੁਹਾਰ ਨਿਆਈ ਤੇ ਪਿਆ ਰੰਬਾ ਚੰਡੇ ॥ ਖੰਜਰਾਂ ਦੇ ਨਾਲ ਪੈਰ ਚੋਂ ਪੁਟ ਸੁਟੇ ਕੰਡੇ ॥ ਜਸਵੰਤ ਸਿੰਘ ਰਾਹੀ ॥

ਪ੍ਰੋਫੈਸਰ ਕਪੂਰ ਸਿੰਘ ਜੀ ਲਿਖਦੇ ਹਨ ਕਿ ਉਹ ਹਰ ਰੋਜ ਸਵੇਰੇ ਸ਼ਾਹੀ ਫੌਜ ਉਤੇ ਹਮਲਾ ਕਰਕੇ ਝਟ-ਪਟ ਪਿਛੇ ਹਟ ਜਾਂਦੇ, ਜਦ ਅਬਦਾਲੀ ਦੇ ਬਿਲੋਚ ਜਰਨੈਲ ਉਨ੍ਹਾਂ ਦਾ ਪਿੱਛਾ ਕਰਦੇ ਤਾਂ ਉਲਟਾ ਆਪਣਾ ਨੁਕਸਾਨ ਕਰਾਕੇ ਹੀ ਵਾਪਸ ਮੁੜਦੇ । ਅਬਦਾਲੀ ਦੇ ਵਿਰੁੱਧ ਇਸ ਭਾਰੀ ਕੌਮੀ ਲੜਾਈ ਦੇ ਵਿਚ ਸ੍ਰ: ਜੱਸਾ ਸਿੰਘ ਰਾਮਗੜੀਆ ਆਪਣੇ ਸਾਥੀਆਂ ਸਮੇਤ ਅਬਦਾਲੀ ਦੀਆਂ ਫੌਜਾਂ ਉਤੇ ਹੱਲੇ ਕਰਨ ਵਿਚ ਸਭ ਤੋਂ ਮੁਹਰੇ ਸੀ । ਸਿੰਘ ਵੀ ਨਿਕਲ ਮੈਦਾਨ ☛

ਘਣੀ; ਘਨ ਕੀ ਘਟ ਘਹਰਾਵਹਗੇ ॥ [੧]ਚਤੁਰਾਨਨ ਰੁਦ੍ਰ ਚਰਾਚਰ ਜੇ [1]ਜਯ ਸੱਦ ਨਨੱਦ ਸੁਨਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰ ਆਵਹਗੇ ॥੧੫੩॥ [੨]ਤਾਰ ਪ੍ਰਮਾਨ ਉਚਾਨ ਧੁਜਾ; ਲਖ ਦੇਵ ਅਦੇਵ ਤ੍ਰਸਾਹਵਗੇ ॥ ਕਲਗੀ ਗਜਗਾਹ ਗਦਾ ਬਰਛੀ ਗਹਿ ਪਾਣ ਕ੍ਰਿਪਾਣ ਭ੍ਰਮਾਵਹਗੇ ॥ [੩]ਜਗ ਪਾਪ ਸੰਬੂਹ ਬਿਨਾਸਨ ਕਉ ਕਲਕੀ ਕਲਿ ਧਰਮ ਚਲਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰ ਆਵਹਗੇ ॥੧੫੪॥ [੪]ਪਾਨ ਕ੍ਰਿਪਾਨ ਅਜਾਨ ਭੁਜਾ ਰਣਿ ਰੂਪ ਮਹਾਨ ਦਿਖਾਵਹਗੇ ॥ ਪ੍ਰਿਤ ਮਾਨ ਸੁਜਾਨ ਅਪ੍ਰਮਾਨ ਪ੍ਰਭਾ ਲਖ ਬਿਓਮ ਬਿਵਾਨ ਲਜਾਵਹਗੇ ॥ [੫]ਗਣਿ ਭੂਤ ਪਿਸਾਚ[ੳ] ਪਰੇਤ ਪਰੀ ਮਿਲ ਜੀਤ ਕੈ ਗੀਤ ਗਵਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰ ਆਵਹਗੇ ॥੧੫੫॥ [੬]ਬਾਜਤ ਡੰਕ ਅਤੰਕ ਸਮੈ ਰਣ ਰੰਗ ਤੁਰੰਗ ਨਚਾਵਹਗੇ ॥ ਕਸਿ ਬਾਨ ਕਮਾਨ ਗਦਾ ਬਰਛੀ ਕਰਿ ਸੂਲ ਤ੍ਰਿਸੂਲ ਭ੍ਰਮਾਵਹਗੇ ॥ [੭]ਗਣ ਦੇਵ ਅਦੇਵ ਪਿਸਾਚ ਪਰੀ ਰਣ ਦੇਖ ਸਬੈ ਰਹਸਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰ ਆਵਹਗੇ ॥੧੫੬॥ ਕੁਲਕ ਛੰਦ ॥ [੮]ਸਰਸਿਜ ਰੂਪੰ ॥ ਸਬ ਭਟ ਭੂਪੰ ॥ ਅਤਿ ਛਬ ਸੋਭੰ ॥ ਮੁਨ ਗਨ ਲੋਭੰ ॥੧੫੭॥ [੯]ਕਰ ਅਰ ਧਰਮੰ ॥ ਪਰ ਹਰ ਕਰਮੰ ॥ ਘਰ ਘਰ ਵੀਰੰ ॥ ਪਰ ਹਰ ਧੀਰੰ ॥੧੫੮॥ [੧੦]ਜਲ ਥਲ ਪਾਪੰ ॥ ਪਰ ਹਰ ਜਾਪੰ ॥ ਜਹੱ ਜਹੱ ਦੇਖਾ ॥ ਤਹੱ ਤਹੱ ਪੇਖਾ ॥੧੫੯॥[੧੧] ਘਰ ਘਰ ਪੇਖੈ ॥ ਦਰ ਦਰ ਲੇਖੈ ॥ ਕਹੂੰ ਨ ਅਰਚਾ ॥ ਕਹੂੰ ਨ ਚਰਚਾ ॥੧੬੦॥ ਮਧਭਾਰ ਛੰਦ ॥ [੧੨]ਸਬ ਦੇਸ ਢਾਲ ॥ ਜਹੱ ਤਹੱ ਕੁਚਾਲਠ॥ ਜਹੱ ਤਹੱ ਅਨਰਥ ॥ ਨਹੀ ਹੋਤ ਅਰਥ ॥੧੬੧॥ [੧੩]ਸਬ ਦੇਸ ਰਾਜ ॥ ਨਿਤ ਪ੍ਰਤ ਕੁਕਾਜ ॥ ਨਹੀ ਹੋਤ ਨਿਆਇ ॥ ਜਹ ਤਹ ਅਨਯਾਇ ॥੧੬੨॥ [੧੪]ਛਿਤ ਭਈ ਸੁੱਦ੍ਰ ॥ ਕ੍ਰਿਤ ਕਰਤ ਛੁੱਦ੍ਰ ॥ ਤਹ ਬਿੱਪ ਏਕ ॥ ਜਿਹ ਗੁਨ ਅਨੇਕ ॥੧੬੩॥ ਪਾਧਰੀ ਛੰਦ ॥ [੧੫]ਨਿਤ ਜਪਤ ਬਿਪ੍ਰ; ਦੇਬੀ ਪ੍ਰਚੰਡ ॥ ਜਿਹ ਕੀਨ, ਧੂਮ੍ਰ ਲੋਚਨ ਦੁਖੰਡ ॥ [੧੬]ਜਿਹ ਕੀਨ, ਦੇਵ ਦੇਵਿਸ ਸਹਾਇ ॥ ਜਿਹ ਲੀਨ ਰੁਦ੍ਰ ਕਰਿ ਦੈ ਬਚਾਇ ॥੧੬੪॥ [੧੭]ਜਿਹ ਹਤੇ ਸੁੰਭ ਨੈਸੁੰਭ ਬੀਰ ॥ ਜਿਨ ਜੀਤ ਇੰਦ੍ਰ ਕੀਨੋ ਫਕੀਰ ॥[੧੮] ਤਿਨ ਗਹੀ ਸਰਨ ਜਗਮਾਤ ਜਾਇ ॥ ਤਿਹ ਕੀਅਸ ਚੰਡਕਾ ਦੇਵ ਰਾਇ ॥੧੬੫॥ [੧੯]ਤਿਹ ਜਪਤ ਰੈਣ ਦਿਨ ਦਿਜ ਉਦਾਰ ॥ ਜਿਹ ਹਣਿਓ ਰੋਸ ਰਣ

---

1. ਜੈ (ਬੋਲੋ) ।

ੳ. ਪਿਸਾਚ = ਮਾਸਾਹਾਰੀ ਜੀਵ, ਦੇਵਤਿਆਂ ਦੀ ਜਾਤ ਨੂੰ ਵੀ ਪਿਸਾਚ ਕਿਹਾ ਜਾਂਦਾ ਹੈ ਜੋ ਯੱਕਾਂ ਤੋਂ ਘਟੀਆ ਹੁੰਦਾ ਹੈ ।

---

ਵਿਚ ਆ ਸਾਹਵੇਂ ਗੱਜੇ ॥
ਜੱਸਾ ਸਿੰਘ ਨੇ ਵੰਡ ਤੇ ਸਿੰਘ ਸੱਜੇ ਖੱਬੇ ॥ ਦੇਸ਼ ਧਰਮ ਦੇ ਨਾਲ ਸੀ ਸਭ ਯੋਧੇ ਬੱਝੇ ॥
ਜਥੇਦਾਰ ਸੀ ਸੂਰਮੇ ਨਿਡਰ ਸੁਚੱਜੇ ॥

ਹੁਣ ਦੋਹਾਂ ਪਾਸਿਆਂ ਤੋਂ ਯੋਧੇ ਦੁਧਾਰੀ ਜੁਟ ਪਏ ਨੇ ਰੁੱਖਾਂ ਵਾਂਗ ਮਨੁਖਾਂ ਨੂੰ ਢਾਹ ਢਾਹ ਕੇ ਕੱਟ-ਕੱਟ ਸੁਟ ਰਹੇ ਨੇ ਸਸਤ੍ਰ ਨਾਲ ਸ਼ਸ਼ਤ੍ਰ ਐਉਂ ਖੜਕ ਰਹੇ ਨੇ ਜਿਵੇਂ ਠਠੇਰੇ ਪਾਲ ਬੰਨਕੇ ਪਰਾਤਾਂ ਤੇ ਪਤੀਲੇ ਸਟਾਂ ਮਾਰ ਮਾਰ ਕੇ ਘੜ ਰਹੇ ਨੇ । ਇਕ ਪਾਸੇ ਜੋਰ ਤੇ ਜੁਲਮ ਅਨਿਆਂ ਦੀ ਹਨੇਰੀ ਦੇ ਝਖੜ ਵਾਂਗ ਛੱਪਰ ਛੱਤਾਂ ਉਡਾ ਰਿਹਾ ਸੀ, ਦੂਜੇ ਪਾਸੇ ਧਰਮ ਵੀਰ ਕੌਮੀ ਰਾਖੇ ਦੇਸ ਦੀ ਆਨ ਸ਼ਾਨ ਲਈ ਜਾਨਾਂ ਹੂਲਕੇ ਕੁਰਬਾਨੀਆਂ ਦੀ ਵਰਖਾ ਕਰ ਰਹੇ ਹਾਂ । ਖਾਨਾਂ ਦੇ ਘੋਨ-ਮੋਨ ਸਿਰ ਐਉਂ ਰੁੜ੍ਹਦੇ ਦਿਸਦੇ ਸਨ ਜਿਵੇਂ ਹੜ ਦੇ ਪਾਣੀ ਅਗੇ, ਹਦਵਾਣਿਆਂ ਦਾ ਬਾੜ੍ਹਾ ਹੀ ਰੁੜ ਤੁਰਦਾ ਹੈ । ਸਿੰਘਾਂ ਦੇ ਦੁਧਾਰੇ ਖੰਡੇ ਦੇ ਖੜਕਾਰ ਨੂੰ ਸੁਣਕੇ ਕੁਝ ਲਾਹੌਰ ਵਲ ਨੂੰ ਤੇ ਕੁਝ ਜਿਧਰ ਨੂੰ ਮੂੰਹ ਹੋਇਆਂ, ਉਧਰ ਨੂੰ ਐਉਂ ਭੱਜੇ ਜਿਵੇਂ ਗੋਲਾ ਚੱਲਣ ਦੀ ਆਵਾਜ ਨਾਲ ਕਾਂ-ਕਾਂ ਕਰਕੇ ਕਾਂ ਆਹਲਣੇ ਵਲ ਨੂੰ ਦੌੜਦੇ ਹਨ ਜਾਂ ਗੋਪੀਆਂ ਅਗੇ ਤੋਤੇ ਉਡਦੇ ਹਨ ਅਤੇ ਸਿੰਘ ਐਉਂ ਪਿਛਾ ਕਰਦੇ ਸਨ ਜਿਵੇਂ ਜੱਟ ਖੇਤ ਵਿਚੋਂ ਸੂਰਾਂ ਦੇ ਪਿਛੇ ਪੈ ਜਾਂਦੇ ਨੇ । ਸਿੰਘਾ ਨੇ ਉਹ ਹੰਭਲਾ ਮਾਰਿਆ ਕਿ ਮਾਲਵਾ, ਦੁਆਬਾ ਐਨ ਛੰਡਕੇ ਸਾਫ ਕਰਕੇ ਆਪਣੇ ਕਬਜੇ ਦੇ ਥੈਲੇ ਵਿਚ ਪਾ ਲਿਆ । ਕੀ ਹਾਕਮ ਕੀ ਹਮਾਇਤੀ ਐਉਂ ਗਾਇਬ ਹੋ ਗਏ ਜਿਵੇਂ ਪੁਰੇ ਦੀ ਵਾ ਅਗੇ ਚੜ੍ਹੀ ਕਾਲੀ ਘਠਾ ਸੌਣ ਦੇ ਮਹੀਨੇ ਉਡਕੇ ਅਕਾਸ ਸਾਫ ਹੋ ਜਾਂਦਾ ਹੈ । ਤੁਕੋਇ ਲੇਖਣੀ ਕਿਸ ਦੀ ਕਰਾਮਾਤ ਦਾ ਬੋਲ ਬੋਲਦੀ ਹੈ । ਜਿਸਨੇ ਸ੍ਰੀ ਦਸਮੇਸ਼ ਲੀਕਾਂ ਪੜੀਆਂ ਉਹ ਉਹਨਾਂ ਦਾ ਰੂਪ ਹੋ ਗਏ ਜੋ ਕਵੀ ਤੇ ਲੇਖਕਾਂ ਲਈ ਪੂਰਨ ਗੁਰੂ ਦੇ ਕਰਮ ਦਾ ਸਦਕਾ ਕਿਹਾ ਜਾ ਸਕਦਾ ਹੈ । ਬਹੁਤੀ ਦੇਰ ਲੜਾਈ ਦਾ ਬਣਿਆ ਰਿਹਾ ਮੈਦਾਨ ॥

੧. ਚਾਰ ਮੁਖ ਬ੍ਰਹਮਾ ਤੇ ਸ੍ਰਿਜੀ "ਚਰਾਚਰ" ਚੇਤਨ ਅਤੇ ਜੜ੍ਹ ਚੱਲ ਅਤੇ ਅਚੱਲ ਜੋ ਵੀ ਹਨ ਬੜੀ ਉਚੀ ਸੁਰ ਦੇ ਨਾਲ ਜਾਪ ਦੇ ਗੀਤ ਸੁਨਾਉਣਗੇ। ਚੰਗੇ ਭਾਗ ਹਨ ਇਸ ਸੰਭਲ ਸ਼ਹਿਰ ਦੇ ਜਿਥੇ ਹਰਿ ਜੀ ਹਰਿ ਮੰਦਰ ਵਿਚ ਆਵਣਗੇ॥ ੧੫੩॥

੨. ਤਾੜ ਦੇ ਬ੍ਰਿਛ ਸਮਾਨ ਉਚਾ ਝੰਡਾ (ਨਿਸ਼ਾਨ) ਝੂਲਦਾ ਵੇਖਕੇ ਦੇਵਤੇ ਦੈਂਤ ਮਨੁੱਖ ਸਾਰੇ ਹੀ ਭੈ-ਭੀਤ ਹੋ ਜਾਣਗੇ। ਸਿਰ ਦੇ ਉਤੇ ਕਲਗੀ ਤੇ ਹਾਥੀਆਂ ਨੂੰ ਮਾਰ ਦੇਣ ਵਾਲੀ ਗਦਾ ਅਤੇ ਬ੍ਰਛੀ ਹੱਥ ਵਿਚ ਤਲਵਾਰ ਪਕੜਕੇ ਘੁਮਾਉਣਗੇ ਅਤੇ

੩. ਸਰਬਤ ਹੀ ਪਾਪਾਂ ਦਾ ਨਾਸ ਕਰਨ ਲਈ ਕਲਕੀ ਜੀ ਕਲੂ ਕਾਲ ਦੇ ਵਿਚ ਧਰਮ ਨੂੰ ਚਲਾਉਣਗੇ । ਇਸ ਸੰਭਲ ਸ਼ਹਿਰ ਦੇ ਚੰਗੇ ਭਾਗ ਹਨ ਜਿਥੇ ਹਰਿ ਜੀ ਹਰਿ ਮੰਦਰ ਵਿਚ ਆਵਣਗੇ ॥੧੫੪॥

੪. ਹੱਥ ਦੇ ਵਿਚ ਕ੍ਰਿਪਾਨ ਤੇ ਲੰਬੀ ਬਾਂਹ ਜੁੱਧ ਦੇ ਵਿਚ ਬੜਾ ਸੁੰਦਰ ਤੇ ਮਹਾਨ ਰੂਪ ਵਿਖਾਉਣਗੇ । ਮਾਨਯੋਗ ਮੂਰਤੀ ਸੁਜਾਨ ਸਿਆਣਪ ਤੇ ਬੇਅੰਤ ਪ੍ਰਭਾ ਵੇਖਕੇ ਅਕਾਸ਼ ਦੇ ਵਿਚ ਬਿਵਾਨਾ ਤੇ ਬੈਠੇ ਦੇਵਤੇ ਵੀ ਉਸ ਪ੍ਰਭਾ ਅੱਗੇ ਸ਼ਰਮਸਾਰ ਹੋਣਗੇ ।

੫. ਦੇਵਤਿਆਂ ਦੇ ਗਣ, ਭੂਤ, ਪ੍ਰੇਤ, ਪਿਸਾਚ[1] ਤੇ ਪਰੀਆਂ ਸਾਰੇ ਮਿਲਕੇ ਜੀਤ ਦੇ ਗੀਤ ਗਾਵਣਗੇ । ਚੰਗੇ ਭਾਗ ਹਨ ਅਸਥੰਬਲ ਸ਼ਹਿਰ ਦੇ ਜਿਥੇ ਹਰਿ ਜੀ ਹਰਿ ਮੰਦਰ ਵਿਚ ਆਵਣਗੇ ॥੧੫੫॥

੬. ਜਿਸ ਤਰ੍ਹਾਂ ਸੰਸਾਰ ਦੇ ਅੰਤ ਸਮੇਂ ਘੋਰਲੋ ਕਾਲ ਦਾ ਵਾਜਾ ਵੱਜਦਾ ਹੈ ਏਸ ਤਰ੍ਹਾਂ ਰਣ ਭੂਮੀ ਦੇ ਵਿਚ ਜੰਗ ਦੇ ਰੰਗ ਤੇ ਘੋੜੇ ਨਚਾਉਣਗੇ । ਕਮਾਣ ਤੇ ਧਰਕੇ ਤੀਰ ਖਿਚਕੇ ਅਤੇ ਗਦਾ ਬ੍ਰਛੀ ਹੱਥ ਵਿਚ ਨੇਜੇ ਤੇ ਤ੍ਰਿਸ਼ੂਲ ਘੁੰਮਾਉਣਗੇ।

੭. ਗਣ ਤੇ ਦੇਵਤੇ ਅਤੇ ਅਦੇਵ, ਪਿਸਾਚ, ਪਰੀਆਂ ਦੇ ਟੋਲੇ ਜਿਸ ਨੂੰ ਵੇਖ ਕੇ ਸਾਰੇ ਹੀ ਪ੍ਰਸੰਨ ਹੋਣਗੇ । ਚੰਗੇ ਭਾਗ ਹੋ ਗਏ ਨੇ ਅਸੰਭਲ ਸਹਿਰ ਦੇ ਜਿਥੇ ਹਰਿ ਜੀ ਹਰਿ ਮੰਦਰ ਵਿਚ ਆਵਣਗੇ ॥੧੫੬॥

੮. ਕੁਲਕ ਛੰਦ ॥ ਸਰ ਸਿਜ (ਤਾਲ ਨੂੰ ਸੋਹਜ ਦੇਣ ਵਾਲੇ ਕੰਵਲ ਫੁਲ ਜਿਹਾ ਰੂਪ ਹੈ । ਸਾਰੇ ਸੂਰਮਿਆਂ ਦਾ ਬਾਦਸ਼ਾਹ ਹੈ । ਹੱਦ ਤੋਂ ਪਰੇ ਸੋਭਾ ਸੋਭਦੀ ਹੈ । ਜਿਸ ਨੂੰ ਵੇਖਣ ਲਈ ਰਿਸ਼ੀ ਮੁਨੀਆਂ ਦੇ ਝੁੰਡ ਲੁਭਾਇਮਾਨ ਹਨ ॥੧੫੭॥

੯. ਵੈਰੀਆਂ ਨਾਲ ਜੁੱਧ ਕਰਨਾ ਜਿਸ ਦਾ ਧਰਮ ਹੈ । ਕਰਮਾਂ ਦੇ ਚਕ੍ਰ ਤੋਂ ਅਤੀਤ ਹੈ । (ਇਸ ਸ਼ਕਤੀ ਦ ਪ੍ਰਗਟ ਹੋਣ ਕਾਰਣ - ਕੀ ਹੋਵੇਗਾ । ਇਹ ਦੇਖੋ - ਅੱਗੇ)
ਜਿਸ ਵੇਲੇ ਧਰਮ ਦੇ ਨਾਲ ਵੈਰ ਕਰਨਗੇ । ਨੇਕ ਕਰਮਾਂ ਨੂੰ ਤਿਆਗ ਦੇਣਗੇ । ਘਰ ਘਰ ਦੇ ਵਿਚ ਵਿਰੋਧ ਹੋ ਜਾਏਗਾ। ਧੀਰਜ ਨੂੰ ਛੱਡ ਦੇਣਗੇ ॥੧੫੮॥

੧੦. ਜਲ ਤੇ ਥਲ ਵਿਚ ਪਾਪ ਹੋਵੇਗਾ । ਨਾਮ ਦਾ ਜਾਪ ਛੱਡ ਦੇਣਗੇ। ਜਿਥੇ ਵੀ ਦੇਖੋਗੇ ਉਥੇ ਇਹੀ ਕੁਝ ਦਿਸੇਗਾ ॥੧੫੯॥

੧੧. ਘਰ-ਘਰ ਦੇਖੋ, ਦਰ-ਦਰ ਇਸੇ ਲੇਖੇ ਵਿਚ ਹੈ । ਕਿਤੇ ਵੀ ਦੇਵ ਪੂਜਾ ਜਾਂ ਉਸ ਦੇ ਨਾਮ ਦੀ ਕਥਾ, ਕਹਾਣੀ ਦੀ ਚਰਚਾ ਨਹੀਂ ਹੋਵੇਗੀ ॥੧੬੦॥

੧੨. ਮਧ ਭਾਰ ਛੰਦ ॥ ਸਾਰੇ ਦੇਸਾਂ ਦੀ ਇਹੀ ਢਾਲ ਹੋ ਜਾਏਗੀ। ਜਿਥੇ ਕਿਥੇ ਪੁਠੀ ਚਾਲ । ਜਿਥੇ ਕਿਥੇ ਅਰਥ ਤੋਂ ਹੀਣੇ ਕੰਮ ਹੋਣਗੇ । ਅਰਥ ਕਿਤੇ ਨਹੀਂ ਹੋਵੇਗਾ ॥੧੬੧॥

੧੩. ਸਾਰੇ ਦੇਸਾਂ ਦੇ ਰਾਜੇ । ਹਰ ਰੋਜ ਮਾੜੇ ਕੰਮ ਕਰਨਗੇ । ਇਨਸਾਫ ਨਹੀਂ ਹੋਵੇਗਾ । ਜਿਥੇ ਕਿਥੇ ਬੇਇਨਸਾਫੀ ਹੀ ਹੋਵੇਗੀ॥੧੬੨॥

੧੪. ਧਰਤੀ ਭਰਿਸ਼ਟ ਹੋ ਜਾਵੇਗੀ । ਸਭ ਕੰਮ ਨੀਚ ਹੋਣਗੇ । ਉਸ ਵੇਲੇ ਇਕ ਬ੍ਰਹਮ ਬੇਤਾ । ਜਿਸ ਦੇ ਵਿਚ ਅਨੇਕਾਂ ਗੁਣ ਭਾਵ ਵਿਦਿਆ ਕਰਕੇ ਭਰਪੂਰ ਹੋਵੇਗਾ ॥੧੬੩॥

੧੫. ਪਾਧੜੀ ਛੰਦ ॥ ਉਹ ਬ੍ਰਹਮ ਬੇਤਾ ਹਰ ਰੋਜ ਉਸ ਦੇਵੀ ਦਾ ਜਾਪ ਕਰੇਗਾ ਜੋ ਸੰਸਾਰ ਦੇ ਵਿਚੋਂ ਪਰਚੰਡ ਜੁਆਲਾ ਦੀ ਲਾਟ (ਅਕਾਲੀ ਜੋਤਿ) ਹੈ ਜਿਸ ਜੋਤਿ ਨੇ ਧੂਮ੍ਰ ਲੋਚਨ ਦੈਂਤ ਦੇ ਦੋ ਟੁਕੜੇ ਕੀਤੇ ਸਨ ।

੧੬. ਜਿਸ ਨੇ ਦੇਵੀ ਅਰ ਦੇਵਤਿਆ ਦੇ ਰਾਜੇ ਇੰਦਰ ਦੀ ਸਹਾਇਤਾ ਕੀਤੀ ਸੀ । ਜਿਸ ਨੇ ਸ਼ਿਵ ਨੂੰ ਹੱਥ ਦੇ ਕੇ ਬਚਾਇਆ ਸੀ ॥੧੬੪॥

੧੭. ਜਿਸ ਨੇ ਸੁੰਭ ਤੇ ਨਿਸੁੰਭ ਸੂਰਮੇ ਮਾਰੇ ਸਨ । ਜਿਨ੍ਹਾਂ ਦੈਂਤਾਂ ਨੇ ਇੰਦ੍ਰ ਨੂੰ ਰਾਜੰ ਤੋਂ ਲਾਹ ਕੇ ਕੰਗਾਲ ਕਰ ਦਿੱਤਾ ਸੀ।

੧੮. ਜਿਸ ਜੰਗਮਾਤ ਦੀ ਫੇਰ ਇੰਦ੍ਰ ਨੇ ਸਰਨ ਲਈ ਸੀ ਜਾ ਕੇ। ਉਸ ਨੂੰ ਚੰਡਕਾ ਨੇ ਮੁੜ ਕੇ ਦੇਵਤਿਆਂ ਦਾ ਰਾਜ ਦੇ ਦਿਤਾ ਸੀ ॥੧੬੫॥

੧੯. ਉਹ ਉਸ ਸ਼ਕਤੀ ਨੂੰ ਦਿਨ ਰਾਤ ਜਪਦਾ ਉਦਾਰਚਿਤ ਲਗਨ ਨਾਲ ਜਪਦਾ ਸੀ । ਜਿਸ ਨੇ ਰੋਸ ਵਿਚ ਆ ਕੇ ਰਣ ਖੇਤ ਦੇ ਵਿਚ ਇੰਦਰ ਦੇ ਵੈਰੀ ਨੂੰ ਮਾਰਿਆ ਸੀ ।

---

ਜਖਮਾ ਖਾਧੇ ਸੂਰਮੇ ਮਾਰੇ ਗਏ ਜਵਾਨ ॥
ਵਜੇ ਜੈਕਾਰਾ ਮਾਰਕੇ ਜੱਸ ਸਿੰਘ ਦੇ ਵੀਰ ॥ ਜਾਂਦੇ ਹੈਸੀ ਚੀਰਦੇ ਭੀੜਾਂ ਦੇ ਵਿਚ ਤੀਰ ॥
ਅੰਤ ਹੱਲਾ ਜੋ ਮਾਰਿਆਂ ਸਿੰਘ ਸਾਹਿਬ ਲਲਕਾਰ ॥ ਉਖੜੀ ਪੈਰੋਂ ਆਣਕੇ ਅਫਗਾਨੀ ਸਰਕਾਰ ॥
ਲੜਦਾ ਹੋਇਆ ਏਸੇ ਥਾਂ ਆਹਲੂਆਲੀਆ ਬੀਰ ॥ ਫਟੜ ਹੋਇਆ ਬਹੁਤ ਹੀ ਯੋਧਾ ਬੇ ਨਜ਼ੀਰ ॥
ਧਾੜਵੀਆਂ ਦੇ ਜੋਰ ਤੋ ਲਾ ਕੇ ਬੜੀ ਚੋਟ ॥ ਵਗਦੇ ਫਟੀਂ ਨਿਕਲਦੇ ਗਇਆ ਕਲੇ ਦੇ ਕੋਟ ॥
ਪਿਛੇ ਸਾਰੀ ਫੌਜ ਦਾ ਲਾ ਕੇ ਠੀਕ ਗਿਆਨ ॥ ਜੱਸਾ ਸਿੰਘ ਨੇ ਸਾਂਭ ਲਈ ਆਪਣੇ ਹੱਥ ਕਮਾਨ ॥
ਰਾਮਗੜੀਆਂ ਉਸ ਸ਼ੇਰ ਨੇ ਦੱਸੇ ਸ਼ੇਖ ਕਮਾਲ ॥ ਕੀਤੇ ਉਸ ਪਠਾਣ ਸੀ ਸਿੱਥਲ ਅਤੇ ਨਿਢਾਲ ॥
ਦ੍ਰਿੜਤਾ ਅਤੇ ਬਹਾਦਰੀ ਨਾਲ ਮਚਾਇਆ ਜੰਗ ॥ ਅਬਦਾਲੀ ਸਣੇ ਫੌਜ ਵੀ ਹੋ ਗਈ ਸੀ ਦੰਗ ॥
ਸ਼ੇਰ ਬਬਰ ਬਿਰਫ ਦਾ ਪਾਉਂਦਾ ਜਾਵੇ ਧਾਕ ॥ ਗਿਨਣੋ ਬਾਹਰ ਪਠਾਣੀਆਂ ਕਰ ਦਿਤੀਆਂ ਉਸ ਟਾਂਕ ॥
ਨਾਜ਼ਕ ਯੋਧਿਆਂ ਵਾਂਗ ਉਹ ਹੈਸੀ ਘੋੜ ਸਵਾਰ ॥ ਇਧਰ ਦਿਸੇ ਆਂਵਦਾ ਉਧਰ ਦੇਵੇ ਮਾਰ ॥
ਘੋੜੇ ਦੀ ਉਸ ਪਿੱਠ ਤੇ ਕੱਟੀ ਸੀ ਦਿਨ ਰਾਤ ॥ ਝੋਕੇ ਦੇ ਕੇ ਗੱਜਦਾ ਪੈਂਦੀ ਜਿਵੇਂ ਅਫਾਤ ॥
ਲੜਦਾ ਨਾ ਉਹ ਜਮਕੇ ਲਵੇ ਪੈਂਤੜੇ ਮੋੜ ॥ ਨਦੀ ਪਹਾੜੀ ਵਾਂਗ ਆਵੇ ਕਈਆਂ ਨੂੰ ਰੋੜ ॥
ਜਥੇਦਾਰਾਂ ਚੋਂ ਜਥੇਦਾਰ ਸੀ ਜੱਸਾ ਸਿੰਘ ਸਰਦਾਰ ॥ ਇਹਨਾਂ ਹਲਿਆਂ ਵਿਚ ਸੀ ਸਾਰਾ ਉਸਦਾ ਕਿਰਦਾਰ ॥
ਅਬਦਾਲੀ ਦਾ ਮੂੰਹ ਮੋੜਕੇ "ਸਰਦਾਰ ਜੱਸਾ ਸਿੰਘ ਨਾਹਨ ਚਲਾ ਗਿਆ" ॥
ਅਬਦਾਲੀ ਨੂੰ ਖੁਫੀਆ ਵਿਭਾਗ ਨੇ ਖਬਰ ਦਿਤੀ, ਤਾਂ ਅਬਦਾਲੀ ਨੇ ਸਮਾਂ ਤਾੜਕੇ ਉਸ ਨੂੰ ਘੇਰੇ ਵਿਚ ਲੈਣ ਦੇ ਇਰਾਦੇ ਨਾਲ ਉਸਦੇ ਪਿਛੇ ਫੌਜ ਭੇਜ ਦਿਤੀ, ਜਦ ਕਿ ਸ੍ਰ: ਜੱਸਾ ਸਿੰਘ ਰਿਆਸਤ ਨਾਹਨ ਦੇ (ਆਇਆ) ਨਾਮੀ ਨਗਰ ਵਿਚ ਗਿਆ ਹੋਇਆ ਸੀ ॥ ਉਥੇ ਹੀ ਪਹਾੜੀ ਟਿੱਬਿਆਂ ਦੀ ਆੜ ਲੈਕੇ ਸ੍ਰ: ਜੱਸਾ ਸਿੰਘ ਜਾ ਘੇਰਿਆ ਪਰ ਬਿਨਾਂ ਕਿਸੇ ਕਿਲਾ ਕੋਟਦੇ ਆਸਰੇ ਵਿਚ ਹੁੰਦੇ ਹੋਇਆਂ ਵੀ ਫੌਜ ਦਾ ਡਟਕੇ ਉਹ ਟਾਕਰਾਂ ਕੀਤਾ ਕਿ ਵੈਰੀ ਦਾ ਮੂੰਹ ਤੋੜ ਉੱਤਰ ਦੇਕੇ ਉਹ ਨੁਕਸਾਨ ਦਾ ਮੂੰਹ ਵਖਾਇਆ ਕਿ ਹਾਰਾਂ ਤੇ ਸ਼ਕਿਸਤਾਂ ਤੋਂ ਤੰਗ ਆਕੇ ਪਿਛਲੇ ਪੈਰੀ ਮੁੜਨਾ ਪਿਆ ॥ ਜਿਸ ਬਾਰੇ ਸ੍ਰੀ ਕਪੂਰ ਜੀ ਲਿਖਦੇ ਹਨ ਕਿ ਇਸ ਸ਼ਾਨਦਾਰ ਜਿਤ ਦਾ ਸਦਕਾ "ਸ੍ਰ: ਜੱਸਾ ਸਿੰਘ ਰਾਮ ਗੜੀਆ" ਦਾ ਨਾਂ ਸਾਰੇ ਭਾਰਤ ਵਿਚ ਮਸ਼ਹੂਰ ਹੋ ਗਿਆ ਤੇ ਉਸ ਨੂੰ ਅਠਾਰਵੀ ਸਦੀ ਦੇ ਤਿੰਨ ਉਘੇ ਜਰਨੈਲਾਂ ਸਰਦਾਰਾਂ ਵਿਚੋਂ ਇਕ ਗਿਣਿਆ ਜਾਣ ਲਗਾ॥ (ਸਾਰ ਦੇਸੀ ਨਿਊ ਹਿਸਟਰੀ ਔਫ ਦੀ ਮਗਠਾਨ) (ਪੰ: ੩੯੮)
ਮਾਸਕ ਪੱਤਰ ਸਿੱਖ ਧਰਮ - ਪ੍ਰਿੰ: ਨਿਹਾਲ ਸਿੰਘ ਰਸ ਲਿਖਦਾ ਹੈ ਪੰ: ੪੫
੬-ਵਾਂ ਸੀਨ ॥ ਸੰਨ ੧੭੬੭ ਵਿਚ ਅਹਿਮਦ ਸ਼ਾਹ ਅਬਦਾਲੀ ਨੇ ਸਿਖ ਮੁਕਾਊ ਇਕ ਬੜਾਂ ਭਾਰੀ ਹਮਲਾ ਕੀਤਾ ਇਸ ਸਮੇਂ ਲਾਹੌਰ ਉਤੇ ਭੰਗੀ ਸਰਦਾਰਾਂ ਦਾ ਕਬਜਾ ਹੋ ਚੁਕਾ ਸੀ, ਪਰ ਇਹ ਭੰਗੀ ਸਰਦਾਰ ਹਕੂਮਤ ਕਰਨ ਦੇ ਯੋਗ ਨਹੀਂ ਸੀ । ਜਦੋਂ ਇਨ੍ਹਾਂ ਨੇ ਵੇਖਿਆਂ ਕਿ ਅਹਿਮਦ ਸ਼ਾਹ ਅਬਦਾਲੀ ਭਾਰੀ ਸੈਨਾ ਲੈ ਕੇ ਲਾਹੌਰ ਉਤੇ ਹਮਲਾ ਕਰਨ ਵਾਲਾ ਹੈ ਤਾਂ ਇਹ ਅਗੇ ਹੀ ਲਾਹੌਰ ਨੂੰ ਛੱਡਕੇ ਅੰਮ੍ਰਿਤ ਸਰ ਆ ਗਏ । ਤੇ ਅਹਿਮਦ ਸ਼ਾਹ ਦੀ ਫੌਜ ਦੇ

ਬਾਸਵਾਰ ॥ [੧]ਗ੍ਰਿਹ ਹੁਤੀ ਤਾਸ ਇਸਤ੍ਰੀ ਕੁਚਾਰ ॥ ਤਹ ਗਹਿਓ ਨਾਹ ਦਿਨ ਇਕ ਨਿਹਾਰ ॥੧੬੬॥ [੨]ਤ੍ਰੀਯੋ ਬਾਚ ਪਤ ਸੋ ॥ [੩]ਕਿਹ ਕਾਜ ਮੂੜ ਸੇਵੰਤ ਦੇਵ ॥ ਕਿਹ ਹੇਤ ਤਾਸ ਬੁੱਲਤ ਅਭੇਵ ॥ [੪]ਕਿਹ ਕਾਰਣ ਵਾਹਿ ਪਗਿਅਨ ਪਰੰਤ ॥ ਕਿਮ ਜਾਨ ਬੂਝ ਦੋਜਕ ਗਿਰੰਤ ॥੧੬੭॥ [੫]ਕਿਹ ਕਾਜ ਮੂਰਖ ਤਿਹ ਜਪਤ ਜਾਪ ॥ ਨਹੀ ਡਰਤ ਤਉਨ ਕੋ ਥਪਤ ਥਾਪ ॥ ਕੈਹੋ ਪੁਕਾਰ ਰਾਜਾ ਸਮੀਪ ॥ ਦੈਹੈ ਨਿਕਾਰ ਤੁਹਿ ਬਾਂਧ ਦੀਪ ॥੧੬੮॥ [੬]ਨਹੀ ਲਖਾ ਤਾਹਿ ਬ੍ਰਹਮਾ ਕੁਨਾਰ ॥ ਧਰਮਾਰਥ ਆਨ ਲਿੰਨੋ ਵਤਾਰ ॥ [੭]ਸੂਦ੍ਰੂੰ ਸਮੱਸਤ ਨਾਸਾਰਥ ਹੇਤ ॥ ਕਲਕੀ ਵਤਾਰ ਕਰਬੇ ਸਚੇਤ ॥੧੬੯॥ [੮]ਹਿਤ ਜਾਨ ਤਾਸ ਹਟਕਿਓ ਕੁਨਾਰ ॥ ਨਹੀ ਲੋਕ ਤ੍ਰਾਸ ਬੁੱਲੈ ਭਤਾਰ ॥ [੯]ਤਬ ਕੁੜ੍ਹੀ ਨਾਰ, ਚਿਤ ਰੋਸ ਠਾਨ ॥ ਸੰਭਲ ਨਰੇਸ ਤਨ ਕਹੀ ਆਨ ॥੧੭੦॥ [੧੦]ਪੂਜੰਤ ਦੇਵ ਦੀਨੋ ਦਿਖਾਇ ॥ ਤਿਹ ਗਹਾ ਕੋਪ ਕਰਿ ਸੂਦ੍ਰ ਰਾਇ ॥ [੧੧]ਗਹਿ ਤਾਹਿ ਅਧਿਕ ਦੀਨੀ ਸਜਾਇ ॥ ਕੈ ਹਨਤ ਤੋਹ; ਕੈ ਜਪ ਨ ਮਾਇ ॥੧੭੧॥ ਰਾਜਾ ਸੂਦ੍ਰ ਬਾਚ ॥ [੧੨]ਨਹੀ ਹਨਤ ਤੋਹ ਦਿਜ ਕਹੀ ਆਜ ॥ ਨਹੀ ਬੋਰ ਬਾਰ ਮੋ ਪੂਜ ਸਾਜ ॥ [੧੩]ਕੈ ਤਜਹੁ ਸੇਵ ਦੇਵੀ ਪ੍ਰਚੰਡ ॥ ਨਹੀ ਕਰਤ ਆਜ ਤੋ ਕੋ ਦੁਖੰਡ ॥੧੭੨॥ [੧੪]ਬਿਪ੍ਰ ਵਾਚ ਰਾਜਾ ਸੋ ॥ [੧੫]ਕੀਜੈ ਦੁਖੰਡ; ਨਹੀ ਤਜੋ ਸੇਵ ॥ ਸੁਨ ਲੇਹੁ ਸਾਚੁ; ਤੁਹ ਕਹੋ ਦੇਵ ॥ [੧੫]ਕਿਉ ਨ ਹੋਹਿ ਟੂਕ ਤਨ ਕੇ ਹਜਾਰ ॥ ਨਹੀ ਤਜੋ ਪਾਇ ਦੇਵੀ ਉਦਾਰ ॥੧੭੩॥ [੧੬]ਸੁਣ ਭਯੋ ਬੈਣ ਸੂਦਰ ਸੁ ਕ੍ਰੱਧ ॥ ਜਣੁ ਜੁਟਯੋ ਆਨਿ ਮਕਰਾਛ ਜੁੱਧ ॥ [੧੭]ਦੋਊ ਦ੍ਰਿਗ ਸਕ੍ਰੁਧ ਸ੍ਰੋਣਤ ਚੁਚਾਨ ॥ ਜਨ ਕਾਲ ਤਾਹਿ ਦੀਨੀ ਨਿਸਾਨ ॥੧੭੪॥ [੧੮]ਅਤਿ ਗਰਬ ਮੂੜ ਭ੍ਰਿੱਤਨ ਬੁਲਾਇ ॥ ਉੱਚਰੇ ਬੈਣ; ਇਹ ਹਣੋ ਜਾਇ ॥ [੧੯]ਲੈ ਗਏ ਤਾਸ ਦ੍ਰੂਹੀ ਦੁਰੰਤ ॥ ਜਹੱ ਸੰਭ੍ਰ ਸੁਭ ਦੇਵਲ ਸੁਭੰਤ ॥੧੭੫॥ [੨੦]ਤਿਹ ਬਾਧ ਆਂਖ ਮੁਸਕੈਂ ਚੜਾਇ ॥ ਕਰ ਲੀਨ ਕਾਢ ਅਸ ਕੋ ਨਚਾਇ ॥ [੨੧]ਜਬ ਲਗੇ ਦੇਨ ਤਿਹ ਤੇਗ ਤਾਨ ॥ ਤਬ ਕੀਓ ਕਾਲ ਕੋ ਬਿਪ੍ਰ ਧਿਆਨ ॥੧੭੬॥ [੨੨]ਜਬ ਕੀਯੋ ਚਿਤ ਮੋ ਬਿਪ੍ਰ ਧਿਆਨ ॥ ਤਿਹ ਦੀਨ ਦਰਸ ਤਬ ਕਾਲ ਆਨ ॥ [੨੩]ਨਹੀ ਕਰੋ ਚਿੰਤ ਚਿਤ ਮਾਂਝਿ ਏਕ ॥ ਤਵ ਹੇਤ ਸੱਤ੍ਰੁ ਹਨਿ ਹੈ ਅਨੇਕ ॥੧੭੭॥ [੨੪]ਤਬ ਪਰੀ ਸੂੰਕ ਭੌਹਰ ਮਝਾਰ ॥ ਉਪਜਿਓ ਆਨ ਕਲਕੀ ਵਤਾਰ ॥ [੨੫]ਤਾੜੱ ਪ੍ਰਮਾਨੁ ਕਰ ਅਸ ਉਤੰਗ ॥ ਤਰਕੱਛ ਸੁਵੱਛ ਤਾਜੀ ਸੁਰੰਗ ॥੧੭੮॥ [੨੬]ਸਿਰਖੰਡੀ ਛੰਦ ॥ ਵੱਜੇ ਨਾਦ ਸੁਰੰਗੀ ਧੱਗਾ ਘੋਰੀਆ ॥ ਨਚੇ ਜਾਣ ਫਿਰੰਗੀ ਵੱਜੇ ਘੁੰਘਰੂ ॥ [੨੭]ਗਦਾ ਤ੍ਰਿਸੂਲ ਨਿਖੰਗੀ ਝੂਲਨ ਬੈਰਖਾਂ ॥ ਸਾਵਣ ਜਾਣ ਉਮੰਗੀ

---

☛ ਹੌਂਸਲੇ ਵਧ ਗਏ - ਬਿਨਾਂ ਟਾਕਰੇ ਹੀ ਲਾਹੌਰ ਤੇ ਕਬਜਾ ਹੋ ਗਿਆ ਉਪ੍ਰੰਤ ਇਹ ਅਫਗਾਨੀ ਫੌਜ ਸ੍ਰੀ ਅੰਮ੍ਰਿਤਸਰ ਵਲ ਵਧੀ ਤੇ ਖਾਲਸਾ ਦਲ ਦੇ ਆਗੂਆਂ ਨੇ ਅਬਦਾਲੀ ਦੀ ਫੌਜ ਦਾ ਡਟ ਕੇ ਮੁਕਾਬਲਾ ਕੀਤਾ । ਜਦੋਂ ਅਬਦਾਲੀ ਦਾ ਜਰਨੈਲ ਭਾਰੀ ਸੈਨਾ ਲੈ ਕੇ ਸ੍ਰੀ ਅੰਮ੍ਰਿਤਸਰ ਉਤੇ ਹਮਲਾ ਕਰਨ ਆਇਆ ਤਾਂ ਖਾਲਸਾ ਦਲ ਨੇ ਸ਼ਹਿਰੋਂ ਬਾਹਰ ਹੀ ਉਸਦੀ ਸੈਨਾ ਦਾ ਸਵਾਗਤ ਜਾ ਕੀਤਾ । ਜਹਾਨ ਖਾਂ ਵੀ ਰੁਕਣ ਵਾਲਾ ਨਹੀਂ ਸੀ ਦਵਲੀ ਤਲਵਾਰ ਚਲੀ, ਆਪਣੀ ਵਲੋਂ ਪਠਾਣ ਬੜੀ ਬਹਾਦਰੀ ਨਾਲ ਲੜੇ, ਅਗੋਂ ਖਾਲਸੇ ਨੇ ਉਹ ਤਲਵਾਰ ਵਾਹੀ ਕਿ ਪਠਾਣਾਂ ਦੇ ਛਕੇ ਛੁੜਾ ਦਿਤੇ । ਤਿੰਨਾਂ ਘੰਟਿਆਂ ਵਿਚ ਹੀ ਜਹਾਨ ਖਾਨ ਦੀ ਅਫਗਾਨੀ ਸੈਨਾ ਦੇ ਪੈਰ ਉਖੜ ਗਏ ਤੇ ਪਿਛੇ ਹਟਣ ਲੱਗੇ । ਅਹਿਮਦ ਸ਼ਾਹ ਅਬਦਾਲੀ ਨੇ ਆਪ ਵੀ ਆ ਕੇ ਪਠਾਣਾਂ ਨੂੰ ਅੱਗੇ ਵਧਣ ਲਈ ਉਤਸ਼ਾਹ ਦਿਤਾ, ਪਰ ਸ੍ਰ: ਜੱਸਾ ਸਿੰਘ ਆਹਲੂ ਵਾਲੀਆਂ ਤੇ ਸ੍ਰ: ਜੱਸਾ ਸਿੰਘ ਰਾਮ ਗੜੀਆ ਬੜੀ ਬਹਾਦਰੀ ਨਾਲ ਅਗੇ ਵਧ ਰਹੇ ਸਨ । ਸ਼ਾਮ ਤਕ ਲੜਾਈ ਹੁੰਦੀ ਰਹੀ ਅੰਤ ਸਿੰਘਾਂ ਨੂੰ ਮੈਦਾਨ ਛੱਡਕੇ ਪਿਛੇ ਹਟਣਾ ਪਿਆ ਅਤੇ ਅਬਦਾਲੀ ਦੀ ਫੌਜ ਸ੍ਰੀ ਅੰਮ੍ਰਿਤਸਰ ਕਬਜ਼ਾ ਕਰਕੇ ਦਰਿਆ ਬਿਆਸ ਤੋਂ ਪਾਰ ਹੋ ਗਈ ।

ਹੁਣ ਸ੍ਰ: ਜੱਸ ਸਿੰਘ ਆਹਲੂ ਵਾਲੀਆ, ਤੇ ਸ੍ਰ ਜਸਾ ਸਿੰਘ ਰਾਮਗੜ੍ਹੀਆ ਨੇ ਬਿਆਸ ਤੋਂ ਪਾਰ ਹੋ ਕੇ ਪਠਾਣੀ ਫੌਜ ਉੱਤੇ ਜਬਰਦਸਤ ਹਮਲਾ ਕਰ ਦਿਤਾ, ਫਿਲਵਾਂ ਦੇ ਕੋਲ ਦੋਹਾਂ ਧਿਰਾਂ ਦੀ ਜਬਰਦਸਤ ਲੜਾਈ ਹੋਈ, ਖੂਬ ਸਾਰਾ ਦਿਨ ਤਲਵਾਰ ਚਲੀ ਅਤੇ ਦੋਹਾਂ ਪਾਸਿਆਂ ਦੇ ਸੈਂਕੜੇ ਜਵਾਨ ਰਣ ਤੱਤੇ ਸ਼ਹੀਦ ਹੋਏ ॥ ਦੂਜੇ ਦਿਨ ਤੜਕੇ ਹੀ ਦਲ ਦੇ ਬਹਾਦਰਾਂ ਨੇ ਤਿਕ ਜਬਰਦਸਤ ਹਮਲਾ ਕੀਤਾ, ਭਾਵੇਂ ਅਫਗਾਨੀਆਂ ਵੀ ਅੱਗੋਂ ਹਮਲਾ ਰੋਕਣ ☛

੧. ਉਸ ਪੰਡਤ ਦੇ ਘਰ ਦੀ ਇਸਤ੍ਰੀ ਪੰਡਤਾਣੀ ਕੁਚੱਲਨ (ਖੋਟੀ) ਬੁਧ ਵਾਲੀ ਸੀ। ਇਕ ਦਿਨ ਉਸ ਪੰਡਤਾਣੀ ਨੇ ਆਪਣੇ ਪਤੀ ਨੂੰ ਦੇਵੀ ਦਾ ਜਾਪ ਕਰਦਾ ਵੇਖ ਲਿਆ ॥੧੬੬॥

੨. ਇਸਤ੍ਰੀ ਕਹਿੰਦੀ ਹੈ ਆਪਣੇ ਪਤੀ ਨੂੰ ।

੩. ਐ ਮੂਰਖ ਕਿਸ ਕੰਮ ਲਈ ਤੂੰ ਦੇਵੀ ਦਾ ਸੇਵਨ ਕਰਦਾ ਹੈਂ ? ਕਿਸ ਵਾਸਤੇ ਤੂੰ ਉਸ ਨੂੰ ਭੇਤ ਤੋਂ ਰਹਿਤ ਕਹਿ ਰਿਹਾ ਹੈ ? ਕਿਸ ਵਾਸਤੇ ਉਸਦੇ ਪੈਰਾਂ ਤੇ ਡਿੱਗ ਰਿਹਾ ਹੈਂ। ਕਿਉਂ ਜਾਣ ਬੁਝ ਕੇ ਦੋਜਕ ਵਿਚ ਡਿਗਦਾ ਹੈਂ ? ॥੧੬੭॥

੪. ਐ ਮੂਰਖ ਕਿਸ ਕੰਮ ਲਈ ਉਸਦਾ ਜਪ ਜਪਦਾ ਹੈਂ ? ਉਸ ਦੀ ਥਾਪਨਾ ਕਰਦਾ ਹੋਇਆ ਡਰਦਾ ਨਹੀਂ ਹੈ ?

੫. ਮੈਂ ਰਾਜੇ ਅੱਗੇ ਜਾ ਕੇ ਕਹਿ ਦਿਆਂਗੀ । ਉਹ ਤੈਨੂੰ ਬੰਨ ਕੇ ਦੇਸ ਵਿਚੋਂ ਕੱਢ ਦੇਵੇਗਾ ॥੧੬੮॥

੬. ਲੇਖਕ ਕਹਿੰਦਾ ਹੈ ਕਿ ਉਸ ਕੁਕਰਮਣ ਇਸਤ੍ਰੀ ਨੇ ਬ੍ਰਹਮ ਨੂੰ ਨਹੀਂ ਸਮਝਿਆ । ਜਿਸ ਨੇ ਧਰਮ ਦੇ ਵਾਸਤੇ ਆ ਕੇ ਬਾਹਮਣ ਦੇ ਰੂਪ ਵਿਚ ਅਵਤਾਰ ਲਿਆ ਹੈ ।

੭. ਸਾਰੇ ਚੰਗੇ ਲੱਛਣਾਂ ਵਾਲਿਆਂ ਦੀ ਰੱਖਿਆ ਭੈੜੇ ਕਰਮਾਂ ਦੇ ਨਾਸ ਕਰਨ ਹਿਤ । ਕਲਕੀ ਅਵਤਾਰ ਨੂੰ ਪਰਗਟ ਕੀਤਾ ਹੈ ॥੧੬੯॥

੮. ਉਸ ਪਾਵਨ ਵਿਚਾਰਵਾਨ ਦੇ ਹਿਤ ਲਈ ਉਸ ਇਸਤ੍ਰੀ ਨੂੰ ਲੋਕਾਂ ਨੇ ਰਾਜੇ ਕੋਲ ਜਾਣ ਤੋਂ ਹਟਕਿਆ । ਪਰ ਉਸ ਨੇ ਲੋਕਾਂ ਦਾ ਕੋਈ ਡਰ ਨਹੀਂ ਮੰਨਿਆ ਸਗੋਂ ਪਤੀ ਨਾਲ ਝਗੜਾ ਕੀਤਾ ।

੯. ਸਗੋਂ ਉਹ ਇਸਤ੍ਰੀ ਅੰਦਰੋਂ ਸੜੀ ਤੇ ਕ੍ਰੋਧ ਵਿਚ ਆ ਕੇ ਸੰਭਲਪੁਰ ਦੇ ਰਾਜੇ ਪਾਸ ਆ ਕੇ ਕਹਿ ਦਿੱਤਾ ॥੧੭੦॥

੧੦. ਅਤੇ ਦੇਵ ਪੂਜਾ ਕਰਦਾ ਲਿਆ ਕੇ ਦਿਖਾ ਦਿੱਤਾ । ਉਸ ਕੁਬੁਧੀ ਰਾਜੇ ਨੇ ਕ੍ਰੋਧ ਵਿਚ ਆ ਕੇ ਕਿਹਾ

੧੧. ਉਸ ਨੂੰ ਪਕੜ ਕੇ ਬਹੁਤ ਸਜਾ ਦਿੱਤੀ ਅਤੇ ਕਿਹਾ ਕਿ ਮਾਈ ਦਾ ਜਾਪ ਛੱਡ ਦੇਹ ਨਹੀਂ ਫੇਰ ਤੈਨੂੰ ਕਤਲ ਕਰ ਦਿੱਤਾ ਜਾਏਗਾ ॥੧੭੧॥ ਕਬੁਧੀ ਰਾਜਾ ਕਹਿੰਦਾ ਹੈ

੧੨. ਐ ਬ੍ਰਾਹਮਣ ! ਮੈਂ ਤੈਨੂੰ ਅੱਜ ਵਾਰਨਿੰਗ ਦੇਂਦਾ ਹਾਂ ਤੇ ਅੱਜ ਕਤਲ ਨਹੀਂ ਕਰਦਾ ਜੇ ਤੂੰ ਮੇਰੀ ਗੱਲ ਨਾ ਮੰਨੀ ਤਾਂ ਸਣੇ ਸਮੱਗਰੀ ਤੈਨੂੰ ਪਾਣੀ ਵਿਚ ਡੋਬ ਦਿਆਂਗਾ ।

੧੩. ਜਾਂ ਦੇਵੀ ਪ੍ਰਚੰਡ ਕਰਨ ਦੀ ਕ੍ਰਿਆ ਛੱਡ ਦੇਹ । ਨਹੀਂ ਤਾਂ ਅੱਜ ਮੈਂ ਤੈਨੂੰ ਕਤਲ ਕਰਕੇ ਦੋ ਟੋਟੇ ਕਰਦਾ ਹਾਂ ॥੧੭੨॥

੧੪. ਪੰਡਤ ਕਹਿੰਦਾ ਹੈ ਰਾਜੇ ਨੂੰ ।

੧੫. ਕਰ ਦਿਉ ਦੋ ਟੋਟੇ ਬੇਸ਼ਕ ਪਰ ਮੈਂ ਇਸ ਮਹਾਨ ਦੇਵੀ ਸ਼ਕਤੀ ਦੀ ਸੇਵਾ ਨਹੀਂ ਛੱਡਾਂਗਾ । ਮੇਰੀ ਗੱਲ ਸੁਣ ਲਵੋ ਮੈਂ ਸੱਚ ਆਖਦਾ ਹਾਂ ਐ ਰਾਜਨ ।

੧੬. ਭਾਵੇਂ ਤਨ ਦੇ ਹਜ਼ਾਰ ਟੁਕੜੇ ਵੀ ਕਿਉਂ ਨਾ ਹੋ ਜਾਣ । ਪਰ ਮੈਂ ਇਸ ਮਹਾਨ ਉਦਾਰ ਸ਼ਕਤੀ ਤੋਂ ਮੂੰਹ ਨਹੀਂ ਮੋੜਾਂਗਾ ਨਹੀਂ ਇਸ ਤੋਂ ਦੂਰ ਹੋਵਾਂਗਾ ॥੧੭੩॥

੧੭. ਇਹ ਗੱਲ ਸੁਣ ਕੇ ਨੀਚ ਬੁਧੀ ਵਾਲਾ ਰਾਜਾ ਕ੍ਰੋਧ ਵਿਚ ਆ ਗਿਆ । ਜਾਣੋ ਮਕਰਾਛ ਦੈਂਤ ਜੁੱਧ ਕਰਨ ਆ ਲਗਿਆ ਹੈ ।

੧੮. ਕ੍ਰੋਧ ਨਾਲ ਨੇਤ੍ਰ ਇਉਂ ਲਾਲ ਹੋ ਗਏ ਜਾਣੋ ਲਹੂ ਚੋਂਦਾ ਹੈ । ਜਾਂ ਇਉਂ ਸਮਝੋ ਕਿ ਉਸ ਨੂੰ ਕਾਲ ਦੀਆਂ ਨਿਸ਼ਾਨੀਆਂ ਦਿਸ ਪਈਆਂ ਹਨ ॥੧੭੪॥

੧੯. ਬੜੇ ਹੰਕਾਰ ਦੇ ਨਾਲ ਉਸ ਮੂਰਖ ਰਾਜੇ ਨੇ ਸਿਪਾਹੀ ਬੁਲਾ ਲਏ ਤੇ ਕਹਿ ਦਿੱਤਾ ਕਿ ਇਸ ਨੂੰ ਲਿਜਾ ਕੇ ਮਾਰ ਦਿਉ। ਉਹ ਦੰਡ ਦੇਣ ਵਾਲੇ ਪੁਰਸ਼ ਉਸ ਨੂੰ ਪਕੜਕੇ ਲੈ ਗਏ। ਜਿਸ ਸੰਭਲ ਨਗਰ ਵਿਚ ਉਹ ਦੇਵ ਮੰਦਰ ਸੋਭਦਾ ਸੀ ॥੧੭੫॥

੨੦. ਉਸ ਪੰਡਤ ਦੀਆਂ ਅੱਖਾਂ ਬੰਨਕੇ ਮੁਸ਼ਕਾਂ ਕਸ ਲਈਆਂ । ਹੱਥ ਦੇ ਵਿਚ ਤਲਵਾਰ ਕੱਢ ਕੇ ਘੁਮਾਈ ਰਾਜੇ ਦੇ ਸਿਪਾਹੀ ਨੇ ।

੨੧. ਜਿਸ ਵੇਲੇ ਤਲਵਾਰ ਤਾਣਕੇ ਮਾਰਨ ਲੱਗੇ ਤਾਂ ਉਸ ਸ੍ਰੇਸ਼ਟ ਪੁਰਸ਼ ਨੇ ਅਕਾਲ ਪੁਰਖ ਦਾ ਧਿਆਨ ਕੀਤਾ ॥੧੭੬॥

੨੨. ਜਿਸ ਵੇਲੇ ਉਸ ਬ੍ਰਹਮ ਰਿਸ਼ੀ ਨੇ ਚਿਤ ਵਿਚ ਅਕਾਲ ਪੁਰਖ ਦਾ ਧਿਆਨ ਕੀਤਾ ਤਾਂ ਉਸੇ ਵੇਲੇ ਅਕਾਲ ਪੁਰਖ ਪ੍ਰਗਟ ਹੋ ਗਿਆ ਆ ਕੇ ।

੨੩. ਤੇ ਬਾਣੀ ਹੋਈ ਕਿ ਚਿਤ ਵਿਚ ਇਕ ਵੀ ਚਿੰਤਾ ਨਾ ਕਰ ਤੇਰੇ ਵਾਸਤੇ ਤੇਰੇ ਅਨੇਕਾਂ ਵੈਰੀਆਂ ਨੂੰ ਮਾਰ ਦਿਆਂਗਾ ॥੧੭੭॥

੨੪. ਉਸ ਵੇਲੇ ਯਕਦਮ ਉਸ ਭੋਰੇ (ਜੇਹਲ ਖਾਨੇ) ਵਿਚ ਇਕ ਗੂਜਨਾ ਜਿਹੀ ਹੋਈ ਤੇ ਆ ਕੇ ਕਲਕੀ ਅਵਤਾਰ ਪ੍ਰਗਟ ਹੋ ਗਿਆ

੨੫. ਤਾੜ ਦੇ ਰੁਖ ਜਿੱਡਾ ਲੰਬਾ ਖੰਡਾ ਤਾਣਿਆ ਹੋਇਆ ਤੇ ਹੇਠਾਂ ਬੜਾ ਸੁੰਦਰ ਰੰਗ ਦਾ ਕੱਦਾਵਰ ਘੋੜਾ ॥੧੭੮॥

੨੬. ਸਿਰ ਖੰਡੀ ਛੰਦ ॥ ਸੁਰੰਗੀ ਤੇ ਨੌਬਤਾਂ ਦੇ ਨਾਦ ਨੇ ਘੋਰਾਂ ਪਾ ਦਿੱਤੀਆਂ ਜਾਣੋ ਸੂਰਬੀਰ ਆ ਕੇ ਨੱਚ ਪਏ ਹਨ ਤੇ ਸੁਰੰਗੀ ਦੇ ਘੁੰਗਰੂ ਵੱਜਣ ਲੱਗੇ ।

੨੭. ਗਦਾ, ਤ੍ਰਿਸ਼ੂਲ, ਤੀਰਾਂ ਦੇ ਭੱਥੇ ਤੇ ਝੰਡੇ ਝੂਲਨ ਆ ਲੱਗੇ। ਇਉਂ ਜਾਪਦਾ ਸੀ ਜਾਣੋ ਸਾਵਣ ਮਹੀਨੇ ਦੀਆਂ ਕਾਲੀਆਂ ਘਟਾਵਾਂ ਚੜ੍ਹਕੇ ਆ ਗਈਆਂ ਹਨ । ਜੋ ਬੜੀਆਂ ਡਰਾਵਣੀਆਂ ਹਨ ॥੧੭੯॥

---

ਦਾ ਜਤਨ ਕੀਤਾ, ਪਰ ਅਬਦਾਲੀ ਫੌਜ ਖਾਲਸੇ ਦੀਆਂ ਵਗਦੀਆਂ ਤਲਵਾਰਾਂ ਸਾਹਮਣੇ ਨਾ ਟਿਕ ਸਕੀ ॥ ਅਬਦਾਲੀ ਰੋਹ ਵਿਚ ਆ ਗਿਆ, ਅੱਲਾ ਹੂ ਅਕਬਰ ਤੇ ਸਤ ਸ੍ਰੀ ਅਕਾਲ, ਵਾਹਿਗੁਰੂ ਜੀ ਕੀ ਫ਼ਤਹਿ ਦੇ ਜੈਕਾਰਿਆਂ ਨੇ ਧਰਤੀ ਅਸਮਾਨ ਕੰਬਾ ਦਿਤੀ, ਸ੍ਰ ਜੱਸਾ ਸਿੰਘ ਰਾਮਗੜ੍ਹੀਆ ਤੇ ਸ੍ਰ: ਜੱਸਾ ਸਿੰਘ ਆਹਲੂਵਾਲੀਆ ਖੱਬੇ ਪਾਸਿਓਂ ਵਧ ਰਹੇ ਸਨ ਅਤੇ ਅਬਦਾਲੀ ਆਪਣੇ ਪਠਾਣਾਂ ਨੂੰ ਲਲਕਾਰ ਰਿਹਾ ਸੀ, ਤਲਵਾਰਾਂ ਦੋਹਾਂ ਪਾਸਿਆਂ ਤੋਂ ਬਿਜਲੀ ਦੀ ਤੇਜੀ ਨਾਲ ਚਲ ਰਹੀਆਂ ਸਨ ਸੈਂਕੜੇ ਜਵਾਨ ਫੱਟੜ ਤੇ ਸੈਂਕੜੇ ਸ਼ਹੀਦ ਹੋ ਰਹੇ ਸਨ ॥ ਤੇ ਫ਼ਤਹਿ ਸਿੰਘ ਆਹਲੂਵਾਲੀਆ ਜਖਮੀ ਹੋ ਗਿਆ ਜੋ ਸਹਾਇਤਾ ਕੈਂਪ ਵਿਚ ਮਰਹਮ ਪੱਟੀ ਲਈ ਭੇਜ ਦਿਤਾ ॥ ਹੁਣ ਸਾਰੀ ਖਾਲਸਾ ਫੌਜ "ਸ੍ਰ: ਜੱਸਾ ਸਿੰਘ ਰਾਮਗੜ੍ਹੀਆ" ਦੀ ਅਗਵਾਈ ਵਿਚ ਲੜ ਰਹੀ ਸੀ ਤੇ ਬੜੀ ਬਹਾਦੁਰੀ ਨਾਲ ਤਲਵਾਰ ਚਲਾ ਰਹੀ ਸੀ ॥ ਰਾਮਗੜ੍ਹੀਆ ਸਰਦਾਰ ਨੇ ਐਡੀ ਬਹਾਦਰੀ ਤੇ ਦਲੇਰੀ ਨਾਲ ਹਮਲਾ ਕੀਤਾ ਕਿ ਅਹਮਦ ਸ਼ਾਹ ਦੀ ਫੌਜ ਦੇ ਛੱਕੇ ਛੁਡਾ ਦਿੱਤੇ, ਦੋਹਾਂ ਪਾਸਿਆਂ ਤੋਂ ਇਕ ਹਜ਼ਾਰ ਦੇ ਕਰੀਬ ਜਵਾਨ ਮਾਰੇ ਗਏ, ਇਤਨੇ ਹੀ ਕੁ ਫੱਟੜ ਹੋ ਗਏ, ਅਤੇ ਦੋਵੇਂ ਧਿਰਾਂ ਬੜੀ ਦ੍ਰਿੜਤਾ ਨਾਲ ਆਪੋ-ਆਪਣੀ ਜਿੱਤ ਪ੍ਰਾਪਤ ਕਰਨ ਤੇ ਜੋਰ ਮਾਰ ਰਹੀਆਂ ਸਨ ॥ ਇਸ ਲੜਾਈ ਦੇ ਸਮੇਂ ਵਿਚ ਅਬਦਾਲੀ ਮੈਦਾਨ ਛੱਡ ਕੇ ਤਿੰਨ ਬਾਰੀ ਆਪਣੇ ਕੈਂਪ ਵਿਚ ਵਾਪਿਸ ਗਿਆ ਪਰ ਸ੍ਰ: ਜੱਸਾ ਸਿੰਘ ਰਾਮਗੜ੍ਹੀਆ ਆਪਣੇ ਘੋੜੇ ਪਰ ਸਵਾਰ ਬੜੀ ਬਹਾਦੁਰੀ ਨਾਲ ਬਿਨਾਂ ਕੁਝ ਖਾਣ ਪੀਣ ਦੇ ਜਾਂ ਆਰਾਮ ਕਰਨ ਦੇ ਲਗਾਤਾਰ ਅਠਾਰਾਂ ਘੰਟੇ ਤਲਵਾਰ ਚਲਾਉਂਦਾ ਰਿਹਾ ॥ ਰਾਮਗੜ੍ਹੀਆ ਸਰਦਾਰ ਦੀ ਦਲੇਰੀ, ਬਹਾਦਰੀ ਤੇ ਹੌਂਸਲਾ ਵੇਖ ਕੇ "ਅਹਮਦਸ਼ਾਹ ਅਬਦਾਲੀ" ਵੀ ਹੈਰਾਨ ਰਹਿ ਗਿਆ ॥ ਹੁਣ ਅਬਦਾਲੀ ਦੀ ਫੌਜ ਨੇ ਪਿਛੇ ਹਟਣਾ ਸ਼ੁਰੂ ਕਰ ਦਿੱਤਾ ਅਤੇ ਸ੍ਰ: ਜੱਸਾ ਸਿੰਘ ਜੀ ਨੇ, ਉਨ੍ਹਾਂ ਦਾ ਪਿੱਛਾ ਕਰਨਾ ਬੰਦ ਕਰ ਦਿੱਤਾ ॥

ਜਦੋਂ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਨੇ, ਅਬਦਾਲੀ ਦੀ ਨੀਅਤ ਖੋਟੀ ਤੇ ਉਸਦੀ ਚਾਲ ਨੂੰ ਵੇਖਿਆ ਕਿ ਇਹ ਇਕ ਦੋ ਦਿਨ ਸਸਤਾ ਕੇ, ਤਿਆਰੀ ਕਰਕੇ ਦਲ ਉਤੇ ਫੇਰ ਹਮਲਾ ਕਰੇਗਾ, ਕਿਉਂਕਿ ਉਸ ਦੀਆਂ ਫੌਜਾਂ ਸ੍ਰੀ ਅੰਮ੍ਰਿਤਸਰ ਦੇ ਘੇਰਾ ਪਾਈ ਬੈਠੀਆਂ ਹਨ, ਸਜਰ-ਸਾਹ ਹੋਕੇ ਫੇਰ ਹਮਲਾ ਕਰਨਗੀਆਂ ਤਾਂ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਨੇ ਫੌਜ ਨੂੰ ਦੋ ਹਿੱਸਿਆਂ ਵਿਚ ਵੰਡ ਦਿਤਾ ਅਤੇ ਆਰਾਮ ਕਰ ਰਹੀ ਅਫਗਾਨੀ ਫੌਜ ਉਤੇ ਇਕ ਦਮ ਧਾਵਾ ਬੋਲ ਦਿਤਾ ਪਲੋ-ਪਲੀ ਦੇ ਵਿਚ ਅਜਿਹਾ ਛਾਪਾ ਮਾਰਿਆ ਕਿ ਅਫਗਾਨੀ ਫੌਜ ਵਿਚ ਹਲਚਲ ਮਚ ਗਈ ॥ ਸ੍ਰ: ਜੱਸਾ ਸਿੰਘ ਦਾ ਰਾਤ ਦੇ ਹਨੇਰੇ ਵਿਚ ਛਾਪਾ ਮਾਰਕੇ ਆਪਣੀ ਫੌਜ ਸਣੇ ਇਕ ਪਾਸੇ ਨਿਕਲ ਗਏ, ਪਰ ਪਠਾਣ ਲਗਪਗ ਅੱਧਾ ਘੰਟਾ ਆਪਸ ਵਿਚ ਹੀ ਲੜਦੇ ਰਹੇ - ਜਿਸਨੂੰ ਵੇਖ ਕੇ ਅਬਦਾਲੀ ਮੁੜ ਰੋਹ ਵਿਚ ਆਇਆ ਤੇ ਉਸਦੇ ਘਰ ਵਿਚ ਹੀ ਜਾਕੇ ਸ੍ਰ: ਜੱਸਾ ਸਿੰਘ ਨੂੰ ਸ਼ਹੀਦ ਕਰ ਦੇਣਾ ਚਾਹਿਆ ॥ ਉਹ ਸਮਝਦਾ ਸੀ ਕਿ ਖਾਲਸਾ ਦਲ ਅੰਦਰ ਨਵੀਂ ਰੂਹ ਫੂਕਣ ਵਾਲਾ ਤੇ ਇਸ ਤਰ੍ਹਾਂ ਸੀ ਲੜਾਈ ਲੜਨ ਵਾਲਾ ਕੇਵਲ ਜੱਸਾ ਸਿੰਘ ਰਾਮਗੜ੍ਹੀਆ ਹੀ ਹੈ ॥ ਜੇਕਰ ਰਾਮਗੜ੍ਹੀਆ ਸਰਦਾਰ ਨੂੰ ਘੇਰੇ ਵਿਚ ਲੈਕੇ ਕਾਬੂ ਕਰ ਲਿਆ ਜਾਏ ਤਾਂ ਖਾਲਸਾ ਸਲ ਨੂੰ ਸਹਿਜੇ ਹੀ ਮਲਿਆ ਮੇਟ ਕੀਤਾ ਜਾ ਸਕਦਾ ਹੈ ॥

ਢਿਲਵਾਂ ਦੀ ਲੜਾਈ ਦੇ ਮਗਰੋਂ ਸ੍ਰ: ਜੱਸਾ ਸਿੰਘ ਰਾਮਗੜ੍ਹੀਆ, ਖਾਲਸਾ ਦਲ ਸਣੇ "ਰਿਆਸਤ" ਨਾਹਨ ਦੇ ਪਹਾੜੀ ਇਲਾਕੇ ਵਿਚ ਚਲਾ ਗਿਆ ਤੇ ਉਥੇ ਖਾਲਸੇ ਦਾ ਭਰੀ ਇਕੱਠ ਕੀਤਾ, ਅਤੇ ਅਬਦਾਲੀ ਨੇ ਸ੍ਰੀ ਅੰਮ੍ਰਿਤਸਰ ਤੋਂ ਅਤੇ ਫੇਰ ਪੰਜਾਬ ਵਿਚੋਂ ਫੌਜਾਂ ਕੱਢਣ ਦੀਆਂ ਵਿਚਾਰਾਂ ਕੀਤੀਆਂ॥ ਉਸੇ ਸਮੇਂ ਸੂਹੀਆਂ ਨੇ ਖਬਰ ਦਿਤੀ ਕਿ ਸ੍ਰ: ਜੱਸਾ ਸਿੰਘ ਰਾਮਗੜ੍ਹੀਆ, ਖਾਲਸਾ ਦਲ ਸਮੇਤ ਰਿਆਸਤ ਨਾਹਨ ਵਿਚ ਹੈ, ਅਬਦਾਲੀ ਨੇ ਇਕ ਦਮ ਫੌਜ

ਘਟਾ ਡਰਾਵਣੀ ॥੧੭੯॥ [੧]ਬਾਣੇ ਅੰਗ ਭੁਜੰਗੀ ਸਾਵਲ ਸੋਹਣੇ ॥ ਤ੍ਰੈ ਸੈ ਹੱਥ
ਉਤੰਗੀ ਖੰਡਾ ਧੂਹਿਆ ॥ [੨]ਤਾਜੀ ਭਉਰ ਪਿਲੰਗੀ ਛਾਲਾ ਪਾਈਆ ॥ ਭੰਗੀ ਜਾਣ
ਭਿੜੰਗੀ ਨੱਚੇ ਦਾਇਰੀ ॥੧੮੦॥ [੩]ਬੱਜੇ ਨਾਦ ਸੁਰੰਗੀ ਅਣੀਆ ਜੁੱਟੀਆ ॥ ਪੈਰੈ
ਧਾਰ ਪਵੰਗੀ ਫਉਜਾ ਚੀਰ ਕੈ ॥ [੪]ਉਠੇ ਛੈਲ ਛਲੰਗੀ ਛਾਲਾਂ ਪਾਈਆਂ ॥ ਝਾੜ
ਝੜਾਕ ਝੜੰਗੀ ਤੇਗਾਂ ਵੱਜੀਆਂ ॥੧੮੧॥ [੫]ਸਮਾਨਕਾ ਛੰਦ ॥ ਜੁ ਦੇਖ ਦੇਖ ਕੈ
ਸਬੈ ॥ ਸੁ ਭਾਜ ਭਾਜ ਗੇ ਤਬੈ ॥ [੬]ਕਹਿਓ ਸੁ ਸੋਭ ਸੋਭ ਹੀ ॥ ਬਿਲੋਕ ਲੋਕ
ਲੋਭ ਹੀ ॥੧੮੨॥ [੭]ਪ੍ਰਚੰਡ ਰੂਪ ਰਾਜਈ ॥ ਬਿਲੋਕ ਭਾਨ ਲਾਜਈ ॥ [੮]ਸੁ ਚੰਡ
ਤੇਜ ਇਉ ਲਸੈਂ ॥ ਪ੍ਰਚੰਡ ਜੋਤ ਕੋ ਹਸੈਂ ॥੧੮੩॥[੯] ਸੁ ਕੋਪ ਕੋਪ ਕੈ ਹਠੀ॥
ਚਪੇ ਚਿਰਾਇ ਜਿਉ ਭਠੀ ॥ [੧੦]ਪ੍ਰਚੰਡ ਮੰਡਲੀ ਲਸੈਂ ॥ ਕਿ ਮਾਰਤੰਡ ਕੋ
ਹਸੈਂ॥੧੮੪॥ [੧੧]ਸੁ ਕੋਪ ਓਪ ਦੈ ਬਲੀ ॥ ਕਿ ਰਾਜ ਮੰਡਲੀ ਚਲੀ ॥ [੧੨]ਸੁ
ਅਸਤ੍ਰ ਸਸਤ੍ਰ ਪਾਨ ਲੈ ॥ ਬਿਸੇਖ ਵੀਰ ਮਾਨ ਕੈ ॥੧੮੫॥ [੧੩]ਤੋਮਰ ਛੰਦ ॥
ਭਟ ਸਸਤ੍ਰ ਅਸਤ੍ਰ ਨਚਾਇ ॥ ਚਿਤ ਕੋਪ ਓਪ ਬਢਾਇ ॥ ਤਰਕੱਛ ਅੱਛ ਤੁਰੰਗ॥
ਰਣ ਰੰਗ ਚਾਰ ਉਤੰਗ ॥੧੮੬॥[੧੪] ਕਰ ਕ੍ਰੋਧ ਪੀਸਤ ਦਾਂਤ ॥ ਕਹਿ ਆਪ
ਆਪਨ ਬਾਤ ॥ [੧੫]ਭਟ ਭਰੇ ਹਵ ਹੁਐ ਵੀਰ ॥ ਕਰ ਕੋਪ ਛਾਡਤ ਤੀਰ ॥੧੮੭॥
[੧੬]ਕਰ ਕੋਪ ਕਲਿ ਅਵਤਾਰ ॥ ਗਹਿ ਪਾਨ ਅਜਾਨ ਕੁਠਾਰ ॥
[੧੭]ਤਨਕੇਕ ਕੀਨ ਪ੍ਰਹਾਰ ॥ ਭਟ ਜੂਝ ਗਯੋ ਸੈ ਚਾਰ ॥੧੮੮॥ ਭੜਥੂਆ ਛੰਦ॥
[੧੮]ਢੱਕੰਤ ਢੋਲੰ॥ ਬਬੱਕਤੰ ਬੋਲੰ ॥ ਉਛੱਕੰਤ ਤਾਜੀ ॥ ਗਜੱਕੰਤ ਗਾਜੀ ॥੧੮੯॥
[੧੯]ਛੁਟੱਕੰਤ ਤੀਰੰ॥ ਬਬੱਕੰਤ ਬੀਰੰ ॥ ਢਲੱਕੰਤ ਢਾਲੰ ॥ ਉਠੱਕੰਤ ਤਾਲੰ ॥੧੯੦॥
[੨੦]ਖਿਮੱਕੰਤ ਖੱਗੰ॥ ਧਧੱਕੰਤ ਧੱਗੰ ॥ ਛੁਟੱਕੰਤ ਨਾਲੰ ॥ ਉਠੱਕੰਤ ਜ੍ਵਾਲੰ ॥੧੯੧॥
[੨੧]ਬਹੱਤੰਤ ਘਾਯੰ॥ ਝਲੱਕੰਤ ਚਾਯੰ ॥ ਡਿਗੱਤੰਤ ਭੀਰੰ ॥ ਭਿਗੱਤੰਤ ਬੀਰੰ ॥੧੯੨॥
[੨੨]ਟੁਟੰਤੰਤ ਖੋਲੰ॥ ਢਮੰਕੰਤ ਢੋਲੰ ॥ ਟੁਟੰਕੰਤ ਤਾਲੰ ॥ ਨਚੰਤੰਤ ਬਾਲੰ ॥੧੯੩॥
[੨੩]ਗਿਰੰਤੰਤ ਅੰਗੰ॥ ਕਟੰਤੰਤ ਜੰਗੰ ॥ ਚਲੰਤੰਤ ਤੀਰੰ ॥ ਭਟੰਕੰਤ ਭੀਰੰ ॥੧੯੪॥
[੨੪]ਜੁਝੰਤੰਤ ਵੀਰੰ॥ ਭਜੰਤੰਤ ਭੀਰੰ ॥ ਕਰੰਤੰਤ ਕ੍ਰੋਹੰ ॥ ਭਰੰਤੰਤ ਰੋਹੰ ॥੧੯੫॥
[੨੫]ਤਜੰਤੰਤ ਤੀਰੰ॥ ਭਜੰਤੰਤ ਭੀਰੰ ॥ ਬਹੰ ਤੰਤ ਘਾਯੰ ॥ ਝਲੰਤੰਤ ਜਾਯੰ ॥੧੯੬॥
[੨੬]ਤਤੱਕੰਤ ਅੰਗੰ॥ ਜੁਟੱਕੰਤ ਜੰਗੰ ॥ ਉਲੱਥੱਥ ਲੁਥੰ ॥ ਪਲੁੱਥੱਤ ਜੁੱਥੰ ॥
੧੯੭॥ [੨੭]ਢਲੰਕੰਤ ਢਾਲੰ॥ ਪੁਅੰਤੰਤ ਮਾਲੰ ॥ ਨਚੰਤੰਤ ਈਸੰ ॥ ਕਟੰਤੰਤ

---

ਨੂੰ ਪਹਾੜੀ ਇਲਾਕੇ ਨਾਹਨ ਵਲ ਕੂਚ ਕਰਨ ਦਾ ਹੁਕਮ ਕਰ ਦਿੱਤਾ ॥ ਤੇ ਉਧਰ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਨੂੰ ਵੀ ਸੂਹ ਮਿਲ ਗਈ ਕਿ ਖਾਲਸਾ ਦਲ ਇਸ ਵੇਲੇ ਫੌਜੀ ਘੇਰੇ ਵਿਚ ਹੈ ਅਤੇ ਸਵੇਰ ਹੁੰਦਿਆਂ ਹੀ ਇਹਨਾਂ ਅਫਗਾਨੀਆਂ ਨੇ ਹਮਲਾ ਕਰ ਦੇਣਾ ਹੈ ॥ ਇਸ ਸਮੇਂ ਰਾਮਗੜ੍ਹੀਆ ਸਰਦਾਰ ਨੇ ਦਲ ਨੂੰ ਤਿਆਰ ਕਰਕੇ ਅਧੀ ਰਾਤ ਦੇ ਪਿਛੋਂ ਅਫਗਾਨੀ ਫੌਜ ਉਤੇ ਹਮਲਾ ਕਰਕੇ ਕਟਾ-ਵਢੀ ਸ਼ੁਰੂ ਕਰ ਦਿਤੀ, ਜਦੋਂ ਅਜੇ ਅਫਗਾਨੀ ਫੌਜ ਬੇਫਿਕਰ ਹੋ ਕੇ ਪੂਰੀ ਤਰ੍ਹਾਂ ਆਰਾਮ ਕਰ ਰਹੀ ਸੀ, ਰਾਮਗੜ੍ਹੀਆ ਸਰਦਾਰ ਦੇ ਦਲ ਨੇ ਇਕ ਦਮ ਜਾ ਛਾਪਾ ਮਾਰਿਆ, ਅਤੇ ਅਫਗਾਨੀ ਅਜੇ ਹਥਿਆਰ ਹੀ ਸੰਭਾਲਦੇ ਰਹਿ ਗਏ ਖਾਲਸਾ ਫੌਜ ਨੇ ਸੈਂਕੜੇ ਜਵਾਨ ਮੌਤ ਦੇ ਘਾਟ ਉਤਾਰ ਦਿਤੇ ॥ ਤੇ ਅਫਗਾਨੀ ਫੌਜ ਵਿਚ ਭਾਰੀ ਹਲ - ਚਲ ਮਚ ਗਈ ਜਿਨ੍ਹਾਂ ਵਿਚੋਂ ਬਹੁਤੇ ਸਾਰੇ ਮੈਦਾਨ ਛੱਡ ਕੇ ਖਿਸਕ ਗਏ ॥

ਉਪਰੰਤ ਅਬਦਾਲੀ ਨੇ ਹੋਰ ਸਜਰ-ਸਾਹ ਫੌਜ ਭੇਜੀ, ਅਗੋਂ ਰਾਮਗੜ੍ਹੀਆ ਸਰਦਾਰ ਕਦੋਂ ਅਵੇਸਲ ਹੋਕੇ ਬੈਠਾ ਸੀ - ਖਾਲਸਾ ਫੌਜ ਦੇ ਤਾਂ ਉਸ ਹਮਲੇ ਨਾਲ ਹੌਂਸਲੇ ਵਧ ਚੁਕੇ ਸਨ, ਪ੍ਰਿਸੀਪਲ ਨਿਹਾਲ ਸਿੰਘ ਜੀ ਲਿਖਦੇ ਹਨ ਕਿ ਇਸ ਪਹਾੜੀ ਇਲਾਕੇ ਵਿਚ ਖਾਲਸਾ ਦਲ ਨੇ ਰਾਮਗੜ੍ਹੀਆ ਸਰਦਾਰ ਦੀ ਜਥੇਬੰਦੀ ਹੇਠ ਅਫਗਾਨੀ ਫੌਜ ਨਾਲ ਸਿੱਧੀ ਟੱਕਰ ਲਈ ॥

ਇਸ ਵੇਲੇ ਦੋਹਾਂ ਪਾਸਿਆਂ ਵਿਚ ਅਥਾਹ ਜੋਸ਼ ਸੀ ਤੇ ਦੋਹਾਂ ਪਾਸਿਆਂ ਦੀਆਂ ਫੌਜਾਂ ਬੜੀ ਸਰਗਰਮੀ ਤੇ ਜੋਸ਼ ਨਾਲ ਲੜ ਰਹੀਆਂ ਸਨ ॥ ਚਾਰ ਘੰਟੇ ਦੀ ਗਹਗਚ ਲੜਾਈ ਦੇ ਪਿਛੋਂ, ਅਫਗਾਨੀ ਫੌਜ ਦੇ ਪੈਰ ਉਖੜ ਗਏ ਅਤੇ ਉਹਨਾਂ ਨੇ ਪਿਛੇ ਹਟਣਾ ਸ਼ੁਰੂ ਕਰ ਦਿੱਤਾ ॥ ਆਪਣੀ ਫੌਜ ਦੀ ਇਸ ਸਮੇਂ ਦੀ ਅਜਿਹੀ ਹਾਲਤ ਵੇਖ ਕੇ ਅਬਦਾਲੀ ਨੂੰ ਯਕੀਨ ਹੋ ਗਿਆ ਕਿ ਮੈਂ ਹੋਰ ਤਾਂ ਸਾਰੀਆਂ ਕੌਮਾਂ ਦਾ ਕਾਮਯਾਬੀ ਨਾਲ ਟਾਕਰਾ ਕੀਤਾ ਅਤੇ ਕੀਤਾ ਜਾ ਸਕਦਾ ਹੈ ਪਰ ਖਾਲਸਾ ਫੌਜ ਦਾ ਮੁਕਾਬਲਾ ਕਰਨਾ ਮੁਸ਼ਕਿਲ ਹੈ, ਇਸ ਅਨ ਹਕੂਮਤ ਦੇ ਟਾਕਰੇ ਤੇ ਹੁਣ ਪੰਜਾਬ-ਅੰਦਰ-ਅਫਗਾਨੀ ਹਕੂਮਤ ਨਹੀਂ ਟਿਕ ਸਕੇਗੀ ॥ ਇਸ ਲਈ ਖਾਲਸਾ ਦਲ ਦੇ ਆਗੂ, ਰਾਮਗੜ੍ਹੀਏ ਸਰਦਾਰ ਨਾਲ ਸੁਲਾਹ ਕਰ ਲੈਣੀ ਹੀ ਠੀਕ ਹੈ ॥ ਭਾਵੇਂ ਅਹਿਮਦ ਸ਼ਾਹ ਨੇ ਆਪਣੇ ਰਾਜਦੂਤ ਰਾਹੀਂ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਨਾਲ ਸੁਲਾਹ ਲਈ ਪੇਸ਼ਕਸ਼ ਕੀਤੀ ਪਰ ਸ੍ਰ: ਜੱਸਾ ਸਿੰਘ ਨੇ ਇਸਦੀ ਕੋਈ ਪ੍ਰਵਾਹ ਨਹੀਂ ਕੀਤੀ ॥ ਦੂਤ

੧. ਨੌਜੁਆਨ, ਗੁਰੂ ਦੇ ਭੁਜੰਗੀਆਂ ਨੇ "ਸਾਂਵਲ" ਕਾਲੇ ਤੇ ਪੀਲੇ ਰੰਗ ਨੂੰ ਮਿਲਾ ਕੇ ਬੜੇ ਸੁੰਦਰ ਅੰਗਾਂ ਤੇ ਪਾ ਕੇ ਬਾਣੇ ਰਚੇ ਹਨ। ਕਲਕੀ ਨੇ ਤਿੰਨ ਸੌ ਹੱਥ ਉਚਾ ਖੰਡਾ ਖਿਚਿਆ ਹੋਇਆ ਹੈ।

੨. ਕਾਲੇ ਰੰਗ ਦੇ ਘੋੜੇ ਨੇ ਸ਼ੇਰ ਵਾਂਗੂੰ ਛਾਲਾਂ ਮਾਰੀਆਂ ਹਨ। ਜਾਣੋ ਭੰਗ ਪੀ ਕੇ ਮਸਤ ਹੋਏ ਸੂਰਮੇ ਗੋਲ ਦਾਇਰਾ ਪਾ ਕੇ ਭਿੜ ਰਹੇ ਹਨ ॥੧੮੦॥

੩. ਵਾਜਿਆਂ ਦੇ ਕਈ ਸੁਰਾਂ ਦੇ ਅਵਾਜੇ ਆਉਂਦੇ ਹਨ ਰੰਗ ਰੰਗ ਦੇ ਦੋਹਾਂ ਪਾਸਿਆਂ ਤੋਂ ਫੌਜਾਂ ਜੁਟ ਗਈਆਂ ਹਨ । ਤਿਖੀਆਂ ਧਾਰਾਂ ਫੌਜਾਂ ਦੇ ਵਿਚ ਦੀ ਲੰਘਦੀਆਂ ਜਾ ਰਹੀਆਂ ਹਨ ।

੪. ਸੂਰਮੇ ਛਾਲਾਂ ਮਾਰ ਮਾਰ ਕੇ ਉਲੰਘਦੇ ਜਾ ਰਹੇ ਹਨ । ਤਾੜ ਤਾੜ ਤੇ ਝਾੜ ਝਾੜ ਤੇਗਾਂ ਇਕ ਦੂਜੀ ਨਾਲ ਵੱਜਦੀਆਂ ਹਨ ॥੧੮੧॥

੫. ਸਮਾਨਕਾ ਛੰਦ ॥ ਸੋ ਇਸ ਤਰ੍ਹਾਂ ਦੇ ਜੁੱਧ ਨੂੰ ਦੇਖ ਦੇਖ ਕੇ ਸਾਰੇ ਹੀ ਭੱਜ ਤੁਰੇ ਅਤੇ ਜੋ ਸੋਭਾ ਵੇਖੀ ਉਹ ਉਸੇ ਤਰ੍ਹਾਂ ਕਹਿੰਦੇ ਹਨ ਲੋਕ ਵੇਖ ਕੇ ਲੁਭਾਇਮਾਨ ਹੁੰਦੇ ਹਨ ॥੧੮੨॥

੬. ਬੜਾ ਤੇਜਸਵੀ ਰੂਪ ਬਿਰਾਜ ਰਿਹਾ ਹੈ । ਜਿਸ ਦੇ ਤੇਜ ਨੂੰ ਵੇਖ ਕੇ ਸੂਰਜ ਵੀ ਸ਼ਰਮਿੰਦਾ ਹੁੰਦਾ ਹੈ ।

੭. ਬਹੁਤ ਹੀ ਪ੍ਰਚੰਡ ਉਜਿਆਰਾ ਤੇਜ ਵਾਲਾ ਰੂਪ ਬਿਰਾਜਦਾ ਹੈ ਜਿਸ ਨੂੰ ਵੇਖ ਕੇ ਸੂਰਜ ਸ਼ਰਮਿੰਦਾ ਹੁੰਦਾ ਹੈ ।

੮. ਪ੍ਰਚੰਡ ਤੇਜ ਇਉਂ ਲਿਸ਼ਕਦਾ ਹੈ ਜਿਸ ਤਰ੍ਹਾਂ ਕੋਈ ਬਹੁਤ ਪ੍ਰਚੰਡ ਜੋਤਿ ਹਸਦੀ ਹੁੰਦੀ ਹੈ ॥੧੮੩॥

੯. ਹਠੀ ਦ੍ਰਿੜ ਨਿਸਚੇ ਵਾਲੇ ਕ੍ਰੋਧ ਨਾਲ ਭਰ ਭਰ ਕੇ ਇਉਂ ਚਿਪਕੇ ਗੁਮ ਹੋ ਕੇ ਪੈਂਦੇ ਹਨ ਜਿਵੇਂ ਭੱਠੀ ਤਪੀ ਹੁੰਦੀ ਹੈ।

੧੦. ਉਹ ਮੰਡਲੀ ਇਉਂ ਤੇਜ ਨਾਲ ਲਿਸ਼ਕਦੀ ਹੈ ਕਿ ਸੂਰਜ ਨੂੰ ਮਖੌਲ ਕਰ ਰਹੀ ਹੀ ॥੧੮੪॥

੧੧. ਉਹ ਸੂਰਮੇ ਬਲੀ ਕ੍ਰੋਧ ਤੇ ਰੋਹਬ ਦੇ ਸੰਜੁਗਤ । ਇਉਂ ਚਲ ਪਏ ਹਨ ਜਿਵੇਂ ਕੋਈ ਰਾਜਿਆਂ ਦੀ ਮੰਡਲੀ ਚਲਦੀ ਹੈ।

੧੨. ਸ਼ਸਤ੍ਰ ਤੇ ਅਸਤ੍ਰ ਹੱਥਾਂ ਵਿਚ ਲੈ ਕੇ । ਬੜੇ ਸੂਰਮੇ ਮਾਣ ਦੇ ਨਾਲ ਭਰੇ ਹੋਏ ਮਾਨ ਕਰਕੇ ॥੧੮੫॥ ਤੋਮਰ ਛੰਦ ॥

੧੩. ਸੂਰਮਿਆਂ ਨੇ ਸ਼ਸਤ੍ਰ ਅਸਤ੍ਰ ਹੱਥਾਂ ਵਿਚ ਲੈ ਕੇ ਘੁਮਾਏ । ਚਿਤ ਤੇ ਵਿਚ ਕ੍ਰੋਧ ਤੇ ਓਪ (ਉਪਮਾ) ਵਧਾਕੇ । ਜਿਨ੍ਹਾਂ ਦੇ ਹੇਠ ਬੜੇ ਸੁੰਦਰ ਘੋੜੇ ਹਨ ਅਤੇ ਚਿਤ ਦੇ ਵਿਚ ਰਣ ਰੰਗ ਦਾ ਚਾਉ ਸਿਖਰਾਂ ਤੇ ਹੈ ॥੧੮੬॥

੧੪. ਗੁੱਸੇ ਵਿਚ ਆ ਕੇ ਦੰਦ ਪੀਹ ਰਹੇ ਹਨ । ਤੇ ਆਪੋ ਆਪਣੀ ਗੱਲ ਕਹਿੰਦੇ ਹਨ ।

੧੫. ਸੂਰਮੇ ਹਵਾ ਨਾਲ ਭਰਕੇ ਫੁਲ ਰਹੇ ਹਨ ਤੇ ਕ੍ਰੋਧ ਨਾਲ ਭਰ ਕੇ ਤੀਰ ਛੱਡ ਰਹੇ ਹਨ ॥੧੮੭॥

੧੬. ਕਲਕੀ ਅਵਤਾਰ ਨੇ ਕ੍ਰੋਧ ਕਰਕੇ ਆਪਣੀ ਲੰਬੀ ਬਾਂਹ ਵਾਲੇ ਹੱਥ ਵਿਚ ਕੁਹਾੜਾ ਫੜਕੇ ।

੧੭. ਤਨ ਨਾਲ ਖਿਚ ਕੇ ਮਾਰ ਦਿੱਤਾ । ਜਿਸ ਦੇ ਨਾਲ ੪੦੦ ਚਾਰ ਸੌ ਸੂਰਮਾ ਮਰ ਗਿਆ ॥੧੮੮॥

੧੮. ਭੜਥੂਆ ਛੰਦ ॥ ਢੋਲ ਵੱਜਦੇ ਹਨ ਸੂਰਮੇ ਜੈਕਾਰੇ ਬੋਲਦੇ ਹਨ ਘੋੜੇ ਉਛਲਦੇ ਹਨ । ਸੂਰਮੇ ਗਰਜਦੇ ਹਨ ॥੧੮੯॥

੧੯. ਤੀਰ ਛੁਟਦੇ ਹਨ ਸੂਰਮੇ ਬੜ੍ਹਕਾਂ ਮਾਰਦੇ ਹਨ । ਢਾਲਾਂ ਝਲਕਦੀਆਂ ਹਨ । ਜਿਨ੍ਹਾਂ ਤੇ ਸ਼ਸਤਰ ਲੱਗਣ ਨਾਲ ਅਵਾਜਾਂ ਨਿਕਲਦੀਆਂ ਹਨ ॥੧੯੦॥

੨੦. ਤਲਵਾਰਾਂ ਨਿਵਦੀਆਂ ਹਨ । ਡੰਫਾਂ ਵੱਜਦੀਆਂ ਹਨ ਬੰਦੂਕਾਂ ਵਿਚੋਂ ਗੋਲੀਆਂ ਨਿਕਲਦੀਆ ਹਨ । ਜਿਸ ਨਾਲ ਅੱਗ ਦੇ ਸੋਲੇ ਉਠਦੇ ਹਨ ॥੧੯੧॥

੨੧. ਜ਼ਖਮਾਂ ਵਿਚੋਂ ਖੂਨ ਵਗਦਾ ਹੈ । ਸੂਰਮਿਆਂ ਨੂੰ ਚਾਅ ਚੜ੍ਹਿਆ ਹੈ । ਜੋ ਜਖਮਾਂ ਨਾਲ ਸ਼ਹੀਦੀਆਂ ਪਾਉਂਦੇ ਹਨ । ਡਰਾਕਲ ਭੱਜੇ ਜਾ ਰਹੇ ਹਨ ॥੧੯੨॥

੨੨. ਸਿਰ ਤੇ ਪਾਏ ਲੋਹੇ ਦੇ ਟੋਪ ਟੁੱਟ ਰਹੇ ਹਨ । ਢੋਲਾਂ ਦਾ ਢਮੱਕਾ ਹੋ ਰਿਹਾ ਹੈ । ਠਣ-ਠਣ ਦੀਆਂ ਆਵਾਜਾਂ ਆ ਰਹੀਆਂ ਹਨ । ਹੂਰਾਂ ਨੱਚ ਰਹੀਆਂ ਹਨ ॥੧੯੩॥

੨੩. ਜੁਆਨਾਂ ਦੇ ਅੰਗ ਕੱਟੇ ਹੋਏ ਧਰਤੀ ਤੇ ਡਿੱਗ ਰਹੇ ਹਨ। ਤੀਰ ਚੱਲਦੇ ਹਨ । ਡਰਾਕਲ ਭੱਜਦੇ ਹਨ ॥੧੯੪॥

੨੪. ਸੂਰਮੇ ਸ਼ਹੀਦ ਹੋ ਰਹੇ ਹਨ । ਕਾਇਰ ਭੱਜ ਰਹੇ ਹਨ । ਬਹਾਦਰ ਕ੍ਰੋਧ ਵਿਚ ਆ ਕੇ ਰੋਹ ਵਿਚ ਭਰ ਗਏ ਹਨ ॥੧੯੫॥

੨੫. ਰੋਹਦੇ ਭਰੇ ਤੀਰ ਕੱਢ ਰਹੇ ਹਨ । ਜਖਮਾਂ ਵਿਚੋਂ ਲਹੂ ਵਹਿ ਰਿਹਾ ਹੈ । ਬਹਾਦਰ ਉਹਨਾਂ ਜਖਮਾਂ ਦੇ ਦੁਖ ਨੂੰ ਝੱਲ ਰਹੇ ਹਨ ॥੧੯੬॥

੨੬. ਕੱਟੇ ਹੋਏ ਅੰਗ ਧਰਤੀ ਤੇ ਡਿੱਗ ਕੇ ਤੜਫ ਰਹੇ ਹਨ । ਜੋਧੇ ਜੰਗ ਵਿਚ ਜੁਟੇ ਹੋਏ ਹਨ । ਲੋਥਾਂ ਉਲੱਥ ਪੁਲੱਥ ਹੋਈਆਂ ਡਿੱਗੀਆਂ ਪਈਆਂ ਹਨ । ਜੋਧਿਆਂ ਦੇ ਜਥੇ ਬਹੁਤ ਸਾਰੇ ਹੱਥ ਪੁਲੱਥੇ ਖੇਡ ਰਹੇ ਹਨ ॥੧੯੭॥

੨੭. ਢਾਲਾਂ ਘੁਮਦੀਆਂ ਹਿਲਦੀਆਂ ਹਨ । ਕੱਟੇ ਹੋਏ ਸਿਰਾਂ ਦੀਆਂ ਸ਼ਿਵਜੀ ਦੇ ਗਲ ਮਾਲਾ ਪ੍ਰੋਂਦੇ ਹਨ ਅਤੇ ਸ੍ਰਿਜੀ ਨੱਚ ਰਿਹਾ ਹੈ, ਸਿਰ ਕੱਟੇ ਹੋਏ ਡਿੱਗ ਰਹੇ ਹਨ ॥੧੯੮॥

---

ਦਾ ਮਾਣ ਕਾਯਮ ਰਖਦੇ ਹੋਇ ਪਤ੍ਰਕਾ ਲਿਖ ਭੇਜੀ ਕਿ ਪੰਜਾਬ ਨਾਲ ਖਾਲਸੇ ਦਾ ਅਟੁੱਟ ਰਿਸ਼ਤਾ ਹੈ ਕਿਉਂਕਿ ਪੰਜਾਬ ਵਿਚ ਖਾਲਸੇ ਦੇ ਗੁਰਦੁਆਰੇ ਤੇ ਧਰਮ ਅਸਥਾਨ ਹਨ, ਜਮੀਨਾਂ ਤੇ ਜਾਇਦਾਦਾਂ ਹਨ ਮੈਂ ਪੰਜਾਬ ਨੂੰ ਕਿਸੇ ਵੀ ਹਕੂਮਤ ਦੇ ਅਧੀਨ ਨਹੀਂ ਵੇਖ ਸਕਦਾ ਅਤੇ ਨਾ ਹੀ ਕਿਸੇ ਦਾ ਦਬਦਬਾ ਸਹਾਰ ਸਕਦਾ ਹਾਂ ॥ ਪੰਜਾਬ ਖਾਲਸੇ ਜੀ ਦਾ ਆਪਣਾ ਘਰ ਹੈ ਅਤੇ ਇਸਨੂੰ ਆਪਣੇ ਘਰ ਵਿਚ ਪੂਰੀ ਆਜ਼ਾਦੀ ਨਾਲ ਰਹਿਣ ਦਾ ਹੱਕ ਹੈ ਇਸ ਲਈ ਚੰਗਾ ਹੋਵੇਗਾ ਜੇ ਅਬਦਾਲੀ ਸਾਹਿਬ ਖਾਲਸੇ ਦੀ ਅਜ਼ਾਦੀ ਵਿਚ ਦਖਲ ਨਾ ਦੇਕੇ ਆਪਣੇ ਵਤਨ ਦਾ ਰੁਖ ਕਰ ਲਵੇ ॥ ਇਸ ਤਰ੍ਹਾਂ ਹੀ ਆਪਸੀ ਪਿਆਰ ਕਾਇਮ ਰਹਿ ਸਕਦਾ ਹੈ ॥

ਇਸ ਪਤ੍ਰਕਾ ਤੇ ਯਕੀਨ ਕਰਕੇ ਅਬਦਾਲੀ ਵਾਪਸ ਮੁੜ ਗਿਆ ਤੇ ਇਹ ਖੁਸ਼ੀ ਖਬਰ ਹਿੰਦੁਸਤਾਨ ਵਿਚ ਬਿਜਲੀ ਵਾਂਗ ਫੈਲ ਗਈ ॥ ਕੋਨੇ-ਕੋਨੇ ਵਿਚ ਇਹ ਗਲ ਪਹੁੰਚ ਗਈ ਕਿ ਖਾਲਸਾ ਦਲ ਨੇ ਰਾਮਗੜ੍ਹੀਏ ਸਰਦਾਰ ਦੀ ਅਗਵਾਈ ਹੇਠ ਅਬਦਾਲੀ ਦੇ ਅਜਿਹੇ ਦੰਦ ਖੱਟੇ ਕੀਤੇ ਕਿ ਉਹ ਮੁੜ ਕੇ ਹਿੰਦੁਸਤਾਨ ਵਲ ਮੂੰਹ ਨਹੀਂ ਕਰੇਗਾ ॥ ਰਾਮਗੜ੍ਹੀਆ ਸਰਦਾਰ ਦੀ ਧਾਕ ਸਾਰੇ ਪੰਜਾਬ ਅੰਦਰ ਬੈਠ ਗਈ ਤੇ ਦਲ ਦਿਨੋ-ਦਿਨ ਚੜ੍ਹਦੀ ਕਲਾ ਵਲ ਜਾਣ ਲਗਾ, ਵੱਖ-ਵੱਖ ਜਥੇਦਾਰਾਂ ਨੇ ਬਾਰਾਂ ਮਿਸਲਾਂ ਕਾਇਮ ਕਰਕੇ ਇਲਾਕੇ ਵੰਡ ਲਏ, ਆਪੋ ਆਪਣੇ ਇਲਾਕੇ ਤੇ ਹੁਕਮਰਾਨੀ ਕਰਨ ਲਗੇ, ਭਾਵੇਂ ਸ੍ਰੀ ਅੰਮ੍ਰਿਤਸਰ ਤੇ ਲਾਹੌਰ ਭੀਗਆਂ ਦੇ ਤਹਿਦਸੀ ਭੰਗੀ ਸਰਦਾਰਾਂ ਦਾ ਹੋਣ ਦੇ ਬਾਵਜੂਦ, ਰਾਮਗੜ੍ਹੀਏ ਸਰਦਾਰ ਨੇ "ਕਿਲ੍ਹਾ ਰਾਮਗੜ੍ਹ ਤੇ ਕਟੜਾ ਰਾਮਗੜ੍ਹੀਆਂ" ਦੀ ਰਾਖੀ ਲਈ ਆਪਣੇ ਜਥੇ ਦੇ ਜਵਾਨ ਰਖੇ ਹੋਏ ਸਨ॥

੭-ਸੀਨ:- ਪ੍ਰਿੰਸੀਪਲ ਨਿਹਾਲ ਸਿੰਘ ਜੀ ਲਿਖਦੇ ਹਨ ਕਿ ਸੰ: ੧੭੬੭ ਵਿਚ "ਅਹਿਮਦਸ਼ਾਹ ਅਬਦਾਲੀ" ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਕੋਲੋਂ ਹਾਰਾਂ ਖਾਕੇ ਪੂਰੀ ਤਰ੍ਹਾਂ ਵਾਪਿਸ ਚਲਾ ਗਿਆ ਤਾਂ ਪੰਜਾਬ ਅੰਦਰ ਸਿੱਖ ਸਰਦਾਰਾਂ ਦਾ ਦਬਦਬਾ ਆਰੰਭ ਹੋ ਗਿਆ ਅਤੇ ਭੰਗੀ ਮਿਸਲ ਦੇ ਸਰਦਾਰਾਂ ਨੇ ਲਾਹੌਰ, ਸ੍ਰੀ ਅੰਮ੍ਰਿਤਸਰ, ਗੁਜਰਾਤ ਦੇ ਕੁਝ ਇਲਾਕੇ ਤੇ ਕਬਜ਼ਾ ਕਰ ਲਿਆ ॥ ਸਰਹੰਦ ਅਤੇ ਫੂਲਕਿਆਣਾ ਰਿਆਸਤਾਂ ਉਤੇ ਮਹਾਰਾਜਾ ਆਲਾ ਸਿੰਘ ਜੀ ਪਟਿਆਲਾ ਦਾ ਕਬਜ਼ਾ ਸੀ ॥ ਰਿਆਸਤ ਫਰੀਦਕੋਟ ਤੇ ਕਪੂਰਥਲਾ ਦੇ ਕੁਝ ਇਲਾਕੇ ਸ੍ਰ: ਜੱਸਾ ਸਿੰਘ ਆਹਲੂਵਾਲੀਆ ਦੇ ਅਧੀਨ ਆ ਗਏ, ਅਤੇ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਦੀ ਵੀ ਬੜੀ ਗੁੱਡੀ ਚੜ੍ਹੀ ਹੋਈ ਸੀ ॥ ਅਬਦਾਲੀ ਜਿਹੇ ਬਹਾਦੁਰ ਜਰਵਾਣੇ ਤੇ ਜਿਤਾਂ ਤੇ ਕਈ ਵਾਰੀ ਕਿਲੇ ਦਾ ਉਸਾਰਨਾ ਛੋਟਾ ਕੰਮ ਨਹੀਂ ਸੀ ਜਿਸ ਕਰਕੇ ਰਾਮਗੜ੍ਹੀਏ ਦੀ ਮਸ਼ਹੂਰੀ ਦੇਸ ਅੰਦਰ ਚਾਰ ਚੁਫੇਰੇ ਹੋ ਗਈ ਸੀ, ਅਤੇ ਖਾਲਸਾ ਦਲ ਦੇ ਜੋਧੇ ਵੀ ਆਪਣੇ ਇਸ ਜਥੇਦਾਰ ਦਾ ਬਹੁਤ ਸਤਕਾਰ ਕਰਦੇ ਸਨ ॥ ਕਿਉਂਕਿ ਇਹਨਾਂ ਨੇ ਸ੍ਰੀ ਹਰਿਮੰਦਿਰ ਸਾਹਿਬ ਦੀ ਸੇਵਾ ਵੀ ਤਿੰਨ ਵਾਰੀ ਕਰਵਾਈ॥ ਰਾਮਗੜ੍ਹੀਆ ਸਰਦਾਰਾਂ ਨੇ ਜਿਲ੍ਹਾ ਗੁਰਦਾਸਪੁਰ, ਸ੍ਰੀ ਹਰਿਗੋਬਿੰਦਪੁਰ, ਕਾਦੀਆਂ, ਘੁੰਮਣ, ਸਾਹਪੁਰ, ਕੰਡੀ, ਕਲਾਨੌਰ, ਦੀਨਾ ਨਗਰ, ਤੇ ਬਟਾਲਾ ਆਦਿਕ ਲਿਆ ਸੀ ॥ ਇਸ ਤੋਂ ਬਿਨਾਂ ਰਾਮਗੜ੍ਹੀਆ ਸਰਦਾਰਾਂ ਨੇ ਸ੍ਰੀ ਅੰਮਿਤਸਰ ਦੇ ਆਸੇ ਪਾਸੇ ਇਕ ਦੋ ਜੋ ਨਾਲ ਲਗਦੇ ਸਨ ॥ ਰਿਆੜਕੀ ਦੇ ਇਲਾਕੇ ਦੇ ਨਾਲ ਲਗਦੇ ਸ੍ਰੀ ਅੰਮ੍ਰਿਤਸਰ ਦੇ ਇਲਾਕੇ ਵਿਚੋਂ ਰਾਮਗੜ੍ਹੀਆ ਸਰਦਾਰਾਂ ਨੂੰ ਅੱਠ ਤੋਂ ਲੈਕੇ-ਦਸ ਲਖ ਰੁਪਏ ਤਕ ਸਾਲਾਨਾ ਆਮਦਾਨ ਸੀ ॥ ਅਦੀਨਾ ਬੇਗ ਦੀ ਮਤਹਿਤੀ ਵਿਚ ਬਹਾਦਰੀ ਵਜੋਂ ਹੁਸ਼ਿਆਰਪੁਰ ਵਿਚ ਕਾਫੀ ਜਗੀਰ ਮਿਲੀ ਸੀ ਜੋ ਰਿਆੜਕੀ ਦੇ ਇਲਾਕੇ ਦੇ ਨਾਲ ਸੰਭਾਲ ਲਏ ਸਨ ॥ ਜਿਹੜਾ ਇਲਾਕਾ ਸ੍ਰ: ਜੱਸਾ ਸਿੰਘ ਦੇ ਮਤਾਸਰ ਸੀ ਉਨ੍ਹਾਂ ਨੇ ਵੀ ਰਾਮਗੜ੍ਹੀਏ ਦਾ ਬੜਾ ਸਾਥ ਦਿਤਾ, ਅਤੇ ਮੰਗੋਵਾਲ, ਉਰਮੁਰ ਟਾਂਡਾ, ਮਨੀ ਵਾਲ, ਸਰ੍ਹੀ, ਗਦਲਪੁਰ, ਸਰੀਫ ਗੰਜ, ਮਿਆਣੀ ਤੇ ਰੋਹਲ ਆਦਿ ਪਿੰਡਾਂ ਦੇ ਆਸ ਪਾਸ ਦੇ ਇਲਾਕੇ ਤਹਿਤ ਵਿਚ ਲੈ ਲਿਆ ॥

ਪਹਾੜੀ ਰਾਜਪੂਤ ਰਾਜਵਾੜੇ ਜਿਹੜੇ ਸਦਾ ਸਿੱਖਾਂ ਤੋਂ ਵਿਰੁੱਧ ਮੁਗਲ ਹਕੂਮਤ ਦੇ ਹਾਮੀ ਰਹੇ ਸਨ ਉਸ ਇਲਾਕੇ ਤੇ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਨੇ

ਸੀਸੰ ॥੧੯੮॥ [੧]ਉਛੰਕੰਤ ਤਾਜੀ ॥ ਬਹੰਤੰਤ ਗਾਜੀ ॥ ਲੁਟੰਤੰਤ ਲੁੱਥੰ ॥ ਕਟੰਤੰਤ ਮੁੱਖੰ ॥੧੯੯॥ [੨]ਤਪੰਤੰਤ ਤੇਗੰ॥ ਚਮੰਕੰਤ ਬੇਗੰ ॥ ਨਚੇ ਮੁੰਡ ਮਾਲੀ ॥ ਹਸੇ ਤੱਤਕਾਲੀ ॥੨੦੦॥ [੩]ਜੁਟੰਤੰਤ ਵੀਰੰ ॥ ਛੁਟੰਤੰਤ ਤੀਰੰ ॥ ਬਰੰਤੰਤ ਬਾਲੰ ॥ ਢਲੰਤੰਤ ਢਾਲੰ ॥੨੦੧॥ [੪]ਸੁਮੱਤੰਤ ਮੱਦੰ ॥ ਉਠੈ ਸੱਦ ਗੱਦੰ ॥ ਕਟੰਤੰਤ ਅੰਗੰ ॥ ਗਿਰੰਤੰਤ ਜੰਗੰ ॥੨੦੨॥ [੫]ਚਲੰਤੰਤਿ ਚਾਪੰ ॥ ਜੁਝੰਤੰਤ ਜਾਪੰ ॥ ਰਣੰਕੰਤ ਨਾਦੰ ॥ ਬਜੰਤੰਤ ਬਾਦੰ ॥੨੦੩॥ ਪ੍ਰਐਰੰਤ ਪਤ੍ਰੀ ॥ ਲਗੰਤੰਤ ਅਤ੍ਰੀ ॥ ਬਜੰਤੰਤ ਅਤ੍ਰੰ ॥ ਜੁਝੰਤੰਤ ਛੱਤ੍ਰੰ ॥੨੦੪॥ [੭]ਗਿਰੰਤੰਤ ਭੂਮੀ ॥ ਉਠੰਤੰਤ ਝੂਮੀ ॥ ਰਟੰਤੰਤ ਪਾਨੰ ॥ ਜੁਝੰਤੰਤ ਜੁਆਨੰ ॥੨੦੫॥ [੮]ਚਲੰਤੰਤ ਬਾਣੰ ॥ ਰੁਕੰਤੰਤ ਦਿਸਾਣੰ ॥ ਗਿਰੰਤੰਤ ਬੀਰੰ ॥ ਭਜੰਤੰਤ ਭੀਰੰ ॥੨੦੬॥ [੯]ਨਚੰਤੰਤ ਈਸੰ ॥ ਪ੍ਰਅੰਤੰਤ ਸੀਸੰ ॥ ਬਜੰਤੰਤ ਡਉਰੂ ॥ ਭ੍ਰਮੰਤੰਤ ਭਉਰੂ ॥੨੦੭॥ [੧੦]ਨਚੰਤੰਤ ਬਾਲੰ ॥ ਤੁਟੰਤੰਤ ਤਾਲੰ ॥ ਮਚੰਤੰਤ ਵੀਰੰ ॥ ਭਜੰਤੰਤ ਭੀਰੰ ॥੨੦੮॥ [੧੧]ਲਗੰਤੰਤ ਬਾਣੰ ॥ ਢਹੰਤੰਤ ਜੁਆਣੰ॥ ਕਟੰਤੰਤ ਅੱਦੰ ॥ ਭਟੰਤੰਤ ਬੱਧੰ ॥੨੦੯॥ [੧੨]ਖਹੰਤੰਤ ਖੂਨੀ ॥ ਚੜੈ ਚਉਪ ਦੂਨੀ ॥ ਬਹੰਤੰਤ ਅਤ੍ਰੰ ॥ ਕਟੰਤੰਤ ਛਤ੍ਰੰ ॥੨੧੦॥ [੧੩]ਬਹੰਤੰਤ ਪੱਤ੍ਰੀ ॥ ਜੁਝੰਤੰਤ ਅੱਤ੍ਰੀ ॥ ਹਿਣੰਕੰਤ ਤਾਜੀ ॥ ਕਣੰਛੰਤ ਗਾਜੀ ॥੨੧੧॥ [੧੪]ਤੁਟੰਤੰਤ ਚਰਮੰ ॥ ਕਟੰਤੰਤ ਬਰਮੰ ॥ ਗਿਰੰਤੰਤ ਭੂਮੀ ॥ ਉਠੰਤੰਤ ਘੂਮੀ ॥੨੧੨॥ [੧੫]ਰਟੰਤੰਤ ਪਾਨੰ ॥ ਕਟੰਤੰਤ ਜੁਆਨੰ ॥ ਉਡੰਤੰਤ ਏਕੰ॥ ਗਡੰਤੰਤ ਨੇਕੰ ॥੨੧੩॥ ਅਨੂਪ ਨਿਰਾਜ ਛੰਦ ॥ [੧੬]ਅਨੂਪ ਰੂਪ ਦਿੱਖ ਕੈ ਸੁ ਕ੍ਰੁੱਧ ਜੋਧਣੰ ਬਰੰ ॥ ਸਨੱਧ ਬੱਧ ਉੱਦਿਤੰ ਸੁ ਕੋਪ ਓਪ ਦੇ ਰਣੰ ॥ [੧੭]ਚਹੰਤ ਜੈਤ ਪਤ੍ਰਣੰ ਕਰੰਤ ਘਾਵ ਦੁੱਧਰੰ ॥ ਤੁਟੰਤ ਅਸੱਤ੍ਰ ਸਸਤ੍ਰਣੋ ਲਸੰਤ ਉੱਜਲੋ ਫਲੰ ॥੨੧੪॥ [੧੮]ਉਠੰਤ ਭਉਰ ਭੂਰਣੋ ਕਢੰਤ ਭੈਕਰੀ ਸੁਰੰ ॥ ਭਜੰਤ ਬੀਰ ਭੈਕਰੰ ਬਜੰਤ ਬੀਰ ਸੁ ਪ੍ਰਭੰ ॥ [੧੯]ਤੁਟੰਤ ਤਾਲ ਤੱਥਿਯੰ ਨਚੰਤ ਈਸ੍ਰਣੋ ਰਣੰ ॥ ਖਹੰਤ ਖਿਤ੍ਰਣੋ ਖਗੰ ਨਿਨੱਦ ਗੱਦਿ ਘੁੰਘਰੰ ॥੨੧੫॥ [੨੦]ਭਜੰਤ ਆਸੁਰੀ ਸੁਤੰ ਉਠੰਤ ਭੈ ਕਰੀ ਧੁਣੰ॥ ਚਲੰਤ ਤੀਛਣੋ ਸਰੰ ਸਿਲੇਣ ਉੱਜਲੀ ਕ੍ਰਿਤੰ ॥ [੨੧]ਨਚੰਤ ਰੰਗ ਜੋਗਣੰ ਚਚੱਕਿ ਚਉਦਣੋ ਦਿਸੰ ॥ ਕਪੰਤ ਕੁੰਦਨੋ ਗਿਰੰ ਤ੍ਰਿਸੰਤ ਸਰਬਤੋ ਦਿਸੰ ॥੨੧੬॥ [੨੨]ਨਚੰਤ ਬੀਰ ਬਾਵਣੰ[ੳ] ਖਹੰਤ ਬਾਹਣੀ ਧੁਜੰ ॥ ਬਰੰਤ ਅੱਛ੍ਰਣੋ ਭਟੰ ਪ੍ਰਬੀਨ ਚੀਨ ਸੁ ਪ੍ਰਭੰ ॥ [੨੩]ਬਕੰਤ ਡਉਰ ਡਾਮਰੀ ਅਨੰਤ ਤੰਤ੍ਰਣੋ ਰਿਸੰ ॥ ਹਸੰਤ ਜੱਛ ਗੰਧ੍ਰਬੰ ਪਿਸਾਚ ਭੂਤ ਪ੍ਰੇਤਨੰ ॥੨੧੭॥ [੨੪]ਭਰੰਤ ਚੁੰਚ ਚਾਵਡੀ ਭਛੰਤ

ੳ. **ਬਵੰਜਾ ਬੀਰਾਂ ਦੇ ਨਾਮ—**

1. ਨੰਦੀ, 2. ਭ੍ਰਿੰਗੀ, 3. ਰਿਟੀ, 4. ਤੁੰਡੀ, 5. ਪ੍ਰੇਤਾ ਸੁਖਾ, 6. ਵਜ੍ਰ, 7. ਕਵਲਾਸ੍ਰ, 8. ਕਮਲਾਸਵ, 9. ਅਸਵ ਕਰਣ, 10. ਮਸਤ ਕਾਰੁਣ, 11.ਪੁਸ਼ਪ ਚੰਦ, 12. ਦ੍ਰਿਹਦ ਭਾਨ, 13. ਅਮਤਾਸਯ, 14. ਅਸਵ ਬਾਹਨ, 15. ਤੁੰਡਿਕ, 16. ਦੰਡਿਕ, 17. ਕਾਲ ਨਾਮ, 18. ਅਸੁਰਾਂਤ, 19. ਜਨਾਲ੍ਹਾਦ, 20. ਅਲੁਦਕ, 21. ਯਾਮਿਕ, 22. ਚੰਡਿਕ, 23. ਚੰਦ੍ਰਮਸ, 24. ਅੰਤਕਰ, 25. ਨਿਸਾਚਰ, 26. ਵੀਰ ਭੱਦਰ, 27. ਗਣਿਮਾਨ, 28. ਚੰਡੀਸ, 29. ਨਦੀਸਵਰ, 30. ਵੀਰ ਬੇਤਾਲ, 31. ਵਿਕਟ, 32. ਵਿਨੋਦੀ, 33. ਸੁਮੰਤ੍ਰ ਵਿਨੋਦੀ, 34. ਸੁਰਮੰਤ੍ਰ ਵਿਨੋਦੀ, 35. ਕਾਲੀਯ, 36. ਤ੍ਰਟਿ, 37. ਕਾਰਮਣ, 38. ਨਾਰ ਸਿੰਘ, 39. ਹਨੂਮਾਨ, 40. ਭੈਰਵ, 41. ਨਿਸੁਲਯ, 42. ਕਾਲਸਮ, 43. ਨਰਾਦ, 44. ਨਾਸੀਰ, 45. ਕੇਸਰੀ, 46. ਇੰਦਯੰ, 47. ਵਿਜਯ, 48. ਵਿਸੋਧਰੀ, 49. ਕੰਕੁਮ, 50. ਕਾਮਖਯ, 51. ਨਿਰਾ ਲੰਬ, 52. ਪੂਨਯਮਾਯ ।

☛ ਖਾਲਸਾਰਾਜ ਵਿਚ ਲੈਣੇ ਜ਼ਰੂਰੀ ਸਮਝੇ ॥ ਜਿਨ੍ਹਾਂ ਵਿਚੋਂ ਕਾਂਗੜੇ ਦਾ ਇਲਾਕਾ ਬੜਾ ਰਮਣੀਕ ਤੇ ਮਹੱਤਤਾ ਵਾਲਾ ਸੀ ਜਿਸ ਤੇ ਕੁਝ ਸਮੇਂ ਤੋਂ "ਚੰਦ੍ਰ ਬੰਸੀ" ਰਾਜਿਆਂ ਦਾ ਰਾਜ ਰਿਹਾ ਸੀ ਜਿਹੜੇ ਮੁਗਲ ਰਾਜ ਸਮੇਂ ਹਕੂਮਤ ਦਾ ਸਾਥ ਦਿੰਦੇ ਰਹੇ ਸਨ ਅਤੇ ਸਿਖਾਂ ਦੇ ਵਿਰੁਧ ਲੜਦੇ ਰਹੇ ਸਨ ॥ ਕਾਂਗੜੇ ਵਿਚ ਇਕ ਪਰਾਚੀਨ ਕਿਲਾ ਵੀ ਸੀ ਜੋ ਇਨੀ ਦਿਨੀ ਕਾਂਗੜੇ ਦਾ ਇਲਾਕਾ "ਘੁਮੰਡ ਚੰਦ ਕਟੋਚ" ਦੇ ਅਧੀਨ ਸੀ ॥ ਇਹ ਕਟੋਚੀਆ ਰਾਜਾ ਬਹੁਤ ਸ਼ਕਤੀਸ਼ਾਲੀ ਸੀ ਜਿਸ ਕਰਕੇ ਇਹ ਸਾਰੇ ਪਹਾੜੀ ਰਾਜਿਆਂ ਦਾ ਮੁਖੀ ਸਮਝਿਆ ਜਾਂਦਾ ਸੀ ਭਾਵੇਂ ਇਹ ਆਪ ਨੂੰ ਬੜਾਂ ਬਲੀ ਸਮਝਦਾ ਸੀ ਪਰ ਜਿਸ ਰਾਮ ਗੜ੍ਹੀਏ ਸਰਦਾਰ ਨੇ, ਅਹਿਮਦ ਸ਼ਾਹ ਅਬਦਾਲੀ ਜਿਹੇ ਵਿਜਅਈ ਦੇ ਦੰਦ ਖੱਟੇ ਕਰ ਦਿੱਤੇ ਹੋਣ, ਉਸਦੇ ਅਗੇ ਇਹ ਕਟੋਚੀਆ ਰਾਜਾ ਕੀ ਸੀ? ਪਹਿਲਾਂ ਤਾਂ ਘੁਮੰਡ ਚੰਦ ਘੁਮੰਡ ਵਿਚ ਆਏ ਮੁਕਾਬਲੇ ਤੇ ਜੁਟ ਗਿਆ, ਪਰ ਛੇਤੀ ਹੀ ਹਾਰ ਖਾਕੇ ਝੱਗ ਵਾਂਗ ਬੈਠ ਗਿਆ ਅਤੇ ਸ੍ਰ: ਜਸਾ ਸਿੰਘ ਦੀ ਅਧੀਨਗੀ ਪ੍ਰਵਾਨ ਕਰ ਲਈ ਅਤੇ ਬਹੁਤ ਸਾਰੀਆਂ ਸੁਗਾਤਾਂ ਭੇਟ ਕੀਤੀਆਂ ॥ ਅਤੇ ਚਾਰ ਹਜਾਰ "ਕਰ" ਸਾਲਾਨਾ ਦੇਣਾ ਮੰਨ ਲਿਆ, ਨਾਲ ਹਮੇਸ਼ਾ ਸਿਖ ਰਾਜ ਦਾ ਵਫਾਦਾਰ ਹੋਣ ਦਾ ਅਕਰਾਰ ਕਰ ਲਿਆ ॥ ਕਾਂਗੜੇ ਨੂੰ ਅਧੀਨ ਕਰਕੇ ਸ੍ਰ: ਜੱਸਾ ਸਿੰਘ ਦੀ ਤਾਕਤ ਹੋਰ ਕਾਫੀ ਬਧ ਗਈ ☛

੧. ਘੋੜੇ ਉਛਲਦੇ ਹਨ। ਸੂਰਮਿਆਂ ਦੀਆਂ ਲਾਸ਼ਾਂ ਵਹਿ ਰਹੀਆਂ ਹਨ। ਜਿਹੜੀਆ ਲੋਥਾਂ ਲੁਟਕ ਗਈਆਂ ਹਨ ਅਤੇ ਜਿਨ੍ਹਾਂ ਦੇ ਮੁਖ ਕੱਟੇ ਗਏ ਹਨ ॥੧੯੯॥

੨. ਤੇਗਾਂ ਤਪੀਆਂ ਹੋਈਆ ਹਨ। ਬੜੀ ਤੇਜੀ ਨਾਲ ਘੁੰਮਦੀਆਂ ਬਿਜਲੀ ਵਾਂਗ ਚਮਕਦੀਆਂ ਹਨ। ਮੁੰਡਾਂ ਦਾ ਸਰਦਾਰ ਸ੍ਰਿਜੀ ਨੱਚ ਰਿਹਾ ਹੈ। ਕਾਲਕਾ ਖੱਪਰ ਵਾਲੀ ਲਹੂ ਨੂੰ ਵੇਖ ਕੇ ਖੁਸ਼ ਹੋ ਰਹੀ ਹੈ ॥੨੦੦॥

੩. ਸੂਰਮੇ ਆਮ੍ਹੋ-ਸਾਮ੍ਹਣੇ ਜੁੱਧ ਵਿਚ ਜੁਟੇ ਹੋਏ ਹਨ ਅਤੇ ਤੀਰ ਤੇ ਤੀਰ ਛੱਡ ਰਹੇ ਹਨ। ਬਹਾਦਰ ਸ਼ਹੀਦਾਂ ਨੂੰ ਹੂਰਾਂ ਬਰ ਰਹੀਆਂ ਹਨ। ਢਾਲਾਂ ਤੇ ਸੱਟਾਂ ਪੈਣ ਦੀਆਂ ਅਵਾਜਾਂ ਆ ਰਹੀਆਂ ਹਨ ॥੨੦੧॥

੪. ਸੂਰਮੇ ਮਦ ਦੇ ਭਰੇ ਮਸਤ ਹੋ ਰਹੇ ਹਨ। ਚਾਰੇ ਪਾਸਿਆਂ ਤੋਂ ਆਵਾਜਾਂ ਆ ਰਹੀਆਂ ਹਨ। ਅੰਗ ਕੱਟੇ ਜਾ ਰਹੇ ਹਨ। ਜੋ ਜੁੱਧ ਦੇ ਮੈਦਾਨ ਵਿਚ ਗਿਰ ਰਹੇ ਹਨ ॥੨੦੨॥

੫. ਸੂਰਮੇ ਚਾਉ ਦੇ ਨਾਲ ਜਾਂਦੇ ਹਨ। ਜਾ ਕੇ ਜੁੱਧ ਵਿਚ ਸ਼ਹੀਦ ਹੋ ਜਾਂਦੇ ਹਨ। ਰਣ ਦੇ ਵਿਚ ਆਵਾਜਾਂ ਆ ਰਹੀਆਂ ਹਨ। ਵਾਜੇ ਵੱਜਣ ਦੀਆਂ ॥੨੦੩॥

੬. ਸੂਰਮੇ ਤੀਰਾਂ ਵਿਚ ਪਰੋਏ ਜਾ ਰਹੇ ਹਨ। ਜਿਸ ਦੇ ਅੜ੍ਹੀ (ਤੀਰ) ਲਗਦਾ ਹੈ। ਤੀਰਾਂ ਨਾਲ ਤੀਰ ਭਿੜਦੇ ਹਨ ਅਤੇ ਛਤ੍ਰਾਂ ਵਾਲੇ ਰਾਜੇ ਸ਼ਹੀਦ ਹੋ ਰਹੇ ਹਨ ॥੨੦੪॥

੭. ਜੋ ਮਰਕੇ ਧਰਤੀ ਉਪਰ ਗਿਰਦੇ ਹਨ। ਕਈ ਝੂਮ ਕੇ ਫੇਰ ਉਠਦੇ ਹਨ। ਕਈ ਪਾਣੀ ਮੰਗਦੇ ਹਨ। ਇਸ ਤਰ੍ਹਾਂ ਜੁਆਨ ਮਰ ਰਹੇ ਹਨ ॥੨੦੫॥

੮. ਬਾਣ ਇਸ ਤਰ੍ਹਾਂ ਤੇਜੀ ਨਾਲ ਚਲਦੇ ਹਨ ਕਿ ਦਸੇ ਦਿਸਾਂ ਰੁਕ ਗਈਆਂ ਹਨ। ਸੂਰਮੇ ਸ਼ਹੀਦ ਹੋ ਕੇ ਗਿਰ ਰਹੇ ਹਨ। ਤੇ ਡਰਾਕਲ ਭੱਜੇ ਜਾ ਰਹੇ ਹਨ ॥੨੦੬॥

੯. ਸ੍ਰਿਜੀ ਨੱਚ ਰਿਹਾ ਹੈ। ਗਣ-ਸਿਰਾਂ ਦੀ ਮਾਲ ਪਰੋ ਰਹੇ ਹਨ ਤੇ ਸ੍ਰਿਜੀ ਡਉਰੂ ਵਜਾ ਰਿਹਾ ਹੈ। ਉਸਦੇ ਗਣ ਡਉਰੂ ਆਦਿ ਘੁੰਮਦੇ ਫਿਰਦੇ ਨੇ ॥੨੦੭॥

੧੦. ਦੇਵ ਇਸਤ੍ਰੀਆਂ (ਅਪੱਛਰਾਂ) ਨੱਚਦੀਆਂ ਹਨ। ਜਿਨ੍ਹਾਂ ਦੀ ਮਸਤੀ ਵਿਚ ਆ ਕੇ ਤਾਲ ਟੁੱਟ ਜਾਂਦਾ ਹੈ। ਸੂਰਮੇ 'ਮਚੇ' ਗਰਮ ਹੋਏ ਹਨ। ਡਰਾਕਲ ਭੱਜੇ ਜਾ ਰਹੇ ਹਨ ॥੨੦੮॥

੧੧. ਜਿਸ ਜੁਆਨ ਤੇ ਤੀਰ ਵੱਜਦਾ ਹੈ ਉਹ ਜੁਆਨ ਥਾਇਂ ਢੇਰੀ ਹੋ ਰਹੇ ਹਨ। ਕਈ ਅੱਧ ਵਿਚੋਂ ਕੱਟੇ ਜਾ ਰਹੇ ਹਨ। ਸੂਰਮਿਆ ਨੇ ਜੁੜਕੇ ਤੰਤੇ ਬੰਨੇ ਹੋਏ ਹਨ ॥੨੦੯॥

੧੨. ਵੈਰੀ ਦੂਜੇ ਵੈਰੀ ਨਾਲ ਖਹਿੰਦੇ ਹਨ। ਜਿਨ੍ਹਾਂ ਨੂੰ ਵੈਰੀ ਵੇਖ ਕੇ ਚਾਉ ਚੜਦਾ ਹੈ ਦੂਣੇ ਤੋਂ ਦੂਣਾ। ਤੇ ਵੇਖਦੇ ਸਾਰ ਤੀਰ ਚਲਾ ਦਿੰਦੇ ਨੇ ਅਤੇ ਸੂਰਮੇ ਛਤ੍ਰੀ ਨੂੰ ਕੱਟ ਦਿੰਦੇ ਨੇ ॥੨੧੦॥

੧੩. ਫੰਘਾਂ ਵਾਲੇ ਤੀਰ ਚਲਦੇ ਹਨ। ਜਿਨ੍ਹਾਂ ਦੇ ਨਾਲ ਵੈਰੀ ਸ਼ਹੀਦ ਹੋ ਜਾਂਦੇ ਹਨ ਤੇ ਘੋੜੇ ਹਿਣਕਦੇ ਹਨ ਤੇ ਸੂਰਮੇ ਖੁਣਸ ਖਾ ਕੇ ਲੜਦੇ ਹਨ ॥੨੧੧॥

੧੪. ਜਿਨ੍ਹਾਂ ਦੇ ਤੀਰ ਢਾਲਾਂ ਨੂੰ ਤੋੜ ਸੁਟਦੇ ਹਨ ਤੇ ਸੰਜੋਆਂ ਨੂੰ ਕੱਟ ਦਿੰਦੇ ਹਨ ਵੈਰੀ ਧਰਤੀ ਤੇ ਜਾ ਡਿਗਦਾ ਹੈ ਕੋਈ ਘੁੰਮ ਕੇ ਉਠ ਖਲੋਂਦਾ ਹੈ ॥੨੧੨॥

੧੫. ਅਤੇ ਪਾਣੀ-ਪਾਣੀ ਰਟਦਾ ਹੈ। ਜਿਹੜਾ ਜੁਆਨ ਕੱਟਿਆ ਜਾਂਦਾ ਹੈ। ਇਕ ਜੁਆਨ ਉਹ ਹਨ ਜੋ ਉਡ ਕੇ ਵੈਰੀ ਤੇ ਜਾ ਪੈਂਦਾ ਹੈ ਅਤੇ ਕਿੰਨਿਆਂ ਨੂੰ ਪਾਰ ਬੁਲਾਉਂਦਾ ਹੈ ॥੨੧੩॥

ਅਨੂਪ ਨਿਰਾਜ ਛੰਦ ॥

੧੬. ਇਕ ਸੂਰਮਾ ਦੂਜੇ ਸੁੰਦਰ ਰੂਪ ਵਾਲੇ ਸੂਰਮੇ ਨੂੰ ਵੇਖਕੇ ਉਸ ਪਰ ਕ੍ਰੋਧ ਕਰਦਾ ਹੈ ਅਤੇ ਸਨਧ ਬੱਧ ਵੇਖਕੇ ਉਸ ਤੇ ਕ੍ਰੋਧ ਕਰਨ ਵੇਲੇ ਦੇਰ ਨਹੀਂ ਕਰਦਾ।

੧੭. ਕਿਉਂਕਿ ਦੋਇ ਧਿਰਾਂ ਜਿਤ ਪ੍ਰਾਪਤ ਕਰਨਾ ਚਾਹੁੰਦੀਆਂ ਹਨ। ਦੋਹਾਂ ਪਾਸਿਆਂ ਤੋਂ ਇਕ ਦੂਜੇ ਤੇ ਵਾਰ ਕਰਦੇ ਹਨ। ਜਿਹੜੇ ਤੀਰ ਜਾਂ ਕੋਈ ਸ਼ਸ਼ਤਰ ਕਿਸੇ ਦੇ ਤਨ ਵਿਚ ਲੱਗ ਕੇ ਟੁੱਟ ਜਾਂਦਾ ਹੈ ਉਹ ਬੜਾ ਚਿਟਾ ਉਸ ਦੇ ਤਨ ਵਿਚ ਲਿਸ਼ਕਦਾ ਹੈ ॥੨੧੪॥

੧੮. ਭਿਆਨਕ ਭੂਤ ਪ੍ਰੇਤ ਉਠਕੇ ਬੜੀ ਭਿਆਨਕ ਆਵਾਜਾਂ ਕੱਢਦੇ ਹਨ। ਜਿਨ੍ਹਾਂ ਨੂੰ ਸੁਣਕੇ ਡਰਾਕਲ ਡਰਕੇ ਕਾਇਰ ਲੋਕ ਭੱਜ ਰਹੇ ਹਨ। ਜਿਸ ਲਈ ਜੁੱਧ ਦਾ ਤਾਲ ਟੁੱਟ ਜਾਂਦਾ ਹੈ।

੧੯. ਅਤੇ ਸ੍ਰਿਜੀ ਨੱਚਦਾ ਫਿਰਦਾ ਹੈ ਜੁੱਧ ਵਿਚ ਤੇ ਸੂਰਮੇ ਤਲਵਾਰਾਂ ਲੈ ਕੇ ਰਣ ਵਿਚ ਵੈਰੀ ਨਾਲ ਖਹਿੰਦੇ (ਟਾਕਰਾ) ਕਰਦੇ ਹਨ ਜਿਨ੍ਹਾਂ ਦੇ ਹਥਿਆਰਾਂ ਦੇ ਟਕਰਾਉਣ ਨਾਲ ਘੁੰਗਰੂ ਦੇ ਖੜਕਣ ਵਾਂਗ ਆਵਾਜ ਆਉਂਦੀ ਹੈ ॥੨੧੫॥

੨੦. ਜਿਸ ਨੂੰ ਸੁਣਕੇ ਦੈਤਣੀਆਂ ਦੇ ਪੁੱਤਰ ਦੈਂਤ ਭੱਜ ਗਏ ਜਦੋਂ ਭਿਆਨਕ ਅਵਾਜਾਂ ਆਈਆਂ ਤੇ ਤਿਖੇ ਤੀਰ ਚੱਲੇ ਤੇ ਉਹਨਾਂ ਦੇ ਚਿਟੇ ਸਿਰੇ ਚਮਕੇ ॥

੨੧. ਜੁੱਧ ਦੇ ਜੰਗੀ ਮੈਦਾਨ ਵਿਚ ਜੋਗਣੀਆਂ ਚਾਰੇ ਪਾਸੇ ਉਡਦੀਆਂ ਦਿਸੀਆਂ ਹਨ ਜਿਸ ਨਜਾਰੇ ਨੂੰ ਤਕ ਕੇ ਸੁਮੇਰ ਪਰਬਤ ਤੇ ਚੌਦਾਂ ਹੀ ਲੋਕ ਸਾਰੇ ਪਾਸੇ ਕੰਬ ਗਏ ਹਨ ॥੨੧੬॥

੨੨. ਬਵੰਜਾ ਬੀਰ ਨੱਚਦੇ ਹਨ ਤੇ ਲੰਬੇ ਨਿਸ਼ਾਨ ਦੋਨੋਂ ਪਾਸਿਆਂ ਦੇ ਖਹਿੰਦੇ ਹਨ। ਚੰਗੇ ਜੋਧੇ ਤੇ ਬਹਾਦਰਾਂ ਨੂੰ ਚੁਣ ਚੁਣ ਕੇ ਅਪੱਛਰਾਂ ਵਰ੍ਹਦੀਆਂ ਹਨ।

੨੩. ਡਉਰੂ ਡਾਮਰੀਅਨੇਕਾਂ ਚੁੜੇਲਾਂ ਮਰਦ ਤੇ ਮਦੀਨ ਬੋਲਦੇ ਹਨ ਅਨੇਕਾਂ ਹੀ ਕ੍ਰੋਧ ਵਿਚ ਆ ਕੇ ਤੰਤ੍ਰ ਮੰਤ੍ਰ ਕਰਦੇ ਹਨ। ਜੱਛ ਗੰਧਰਬ, ਭੂਤ, ਪ੍ਰੇਤ ਆਦਿ ਡਰਾਉਣੀਆਂ ਰੂਹਾਂ ਹੱਸਦੀਆਂ ਹਨ ॥੨੧੭॥

੨੪. ਚੀਲਾਂ ਚੁੰਜਾਂ ਭਰ ਭਰ ਮਾਸ ਖਾਂਦੀਆਂ ਹਨ ਤੇ ਚੁੜੇਲਾਂ

ਤੇ ਕਾਂਗੜੇ ਤੇ ਮਾਤੇਹਿਤ ਰਾਜੇ ਆਪਣੇ ਆਪ ਹੀ ਰਾਮ ਗੜ੍ਹੀਆਂ ਸਰਦਾਰ ਦੇ ਅਧੀਨ ਆ ਗਏ ॥ ਉਪ੍ਰੰਤ ਸ੍ਰ: ਜਸਾ ਸਿੰਘ ਰਾਮ ਗੜ੍ਹੀਏ ਨੇ ਸਾਰੇ ਇਲਾਕੇ ਦਾ ਦੌਰਾ ਕੀਤਾ, ਰਿਆਸਤ ਨੂਰ ਪੁਰ ਦੇ ਰਾਜਪੂਤ ਰਾਜੇ "ਪ੍ਰਿਥਵੀ ਸਿੰਘ" ਨੇ ਸਰਦਾਰ ਜੱਸਾ ਸਿੰਘ ਦਾ ਬੜਾ ਸਵਾਗਤ ਕੀਤਾ ਅਤੇ ਬਿਨਾ ਕਿਸੇ ਹੀਲ ਹੁਜਤ ਦੇ ਰਾਮਗੜ੍ਹੀਏ ਸਰਦਾਰ ਦੀ ਅਧੀਨਗੀ ਮੰਨ ਲਈ ਤੇ ਦੋਹਾਂ ਪਾਸਿਆਂ ਤੇ ਹਮਦਰਦੀ ਦੇ ਬਚਨ ਪ੍ਰਾਵਾਲ ਹੋ ਗਏ ॥ ਰਿਆਸਤ ਚੰਬੇ ਦੀ ਮਹਿਰੂਮ ਰਾਣੀ ਨਬਾਲਗ ਰਾਜ ਸਿੰਘ ਦੀ ਮਾਤਾ ਜੋ ਵਜੀਰ ਦੀ ਸਰਬਰਾਹੀ ਵਿਚ ਹਕੂਮਤ ਕਰ ਰਹੀ ਸੀ-ਕਾਂਗੜਾ ਤੇ ਨੂਰ ਪੁਰ ਦੀ ਕਹਾਣੀ ਸੁਣ ਚੁਕੇ ਸਨ, ਉਹਨਾਂ ਵੀ ਸ੍ਰ: ਜਸਾ ਸਿੰਘ ਰਾਮ ਗੜ੍ਹੀਆਂ ਦੀ ਅਧੀਨਗੀ ਪ੍ਰਵਾਨ ਕਰ ਲਈ ॥ ਜਦੋਂ ਸ੍ਰ: ਜੱਸਾ ਸਿੰਘ ਫੌਜ ਲੈਕੇ ਰਿਆਸਤ "ਚੰਬਾ" ਵੱਲ ਵਧਿਆ ਤਾਂ ਰਿਆਸਤ ਦਾ ਮੁਖ ਮੰਤ੍ਰੀ ਆਪ ਇਕ ਪਤ੍ਰਕਾ ਲੈਕੇ ਮਹਾਰਾਜਾ ਵਲੋਂ ਸ੍ਰ: ਜੱਸਾ ਸਿੰਘ ਦੀ ਸੇਵਾ ਵਿਚ ਹਾਜਰ ਹੋਇਆ, ਜਿਸ ਦਾ ਲੇਖ ਸੀ ਕਿ ਮੈਂ ਆਪ ਦੇ ਵਿਰੁਧ ਲੜਨਾ ਨਹੀਂ ਚਾਹੁੰਦਾ, ਆਪ ਦੀ ਅਧੀਨਗੀ ਪ੍ਰਵਾਨ ਕਰਦੇ ਹੋਇ ਆਪ ਜੀ ਦਾ ਸਵਾਗਤ ਕਰਦਾ ਹਾਂ ॥ ਤੇ ਸ੍ਰ: ਜਸਾ ਸਿੰਘ ਮਹਾਰਾਜੇ ਨੂੰ ਜਾਕੇ ਮਿਲੇ, ਰਿਆਸਤ ਵਲੋ ਵਜੀਰਾਂ ਤੇ ਅਹਿਲਕਾਰਾਂ ਸ੍ਰ: ਜੱਸਾ ਸਿੰਘ ਦਾ ਭਾਰੀ ਸਵਾਗਤ ਕੀਤਾ ਅਤੇ ਤਿੰਨ ਹਜਾਰ ਰੁਪਿਆ ਸਾਲਾਨਾ ਕਰ ਦੇਣ ਦਾ ਵਾਇਦਾ ਕੀਤਾ ॥ ਤੇ ਸ੍ਰਦਾਰ ਜੀ ਇਕ ਹਫਤਾ ਇਹਨਾਂ ਦੇ ਪਾਸ ਰਹੇ ਤੇ ਰਿਆਸਤ ਵਲੋ ਭਾਰੀ ਨਜਰਾਨਾ ਭੇਟ ਕੀਤਾ ਗਿਆ॥ ਹੁਣ ਸਾਰੇ ਇਲਾਕੇ ਦੇ ਵਿਚ ਸ੍ਰ: ਜੱਸਾ ਸਿੰਘ ਰਾਮ ਗੜ੍ਹੀਏ ਦਾ ਭਾਰੀ ਦਬ-ਦਬਾ ਬੈਠ ਚੁਕਾ ਸੀ ਤੇ ਸਾਰੀਆਂ ਨਿਕੀਆਂ ਵਡੀਆਂ ਪਹਾੜੀ ਰਿਆਸਤਾਂ ਆਪਣੇ ਆਪ ਹੀ ਰਾਮ ਗੜ੍ਹੀਆਂ ਸਰਦਾਰ ਦੀ ਅਧੀਨਗੀ ਚ ਆ ਗਈਆਂ ॥ ਜਿਸ ਕਰਕੇ ਸ੍ਰ: ਜੱਸਾ ਸਿੰਘ ਸਾਰੇ ਪਹਾੜੀ ਅੰਲਾਕੇ ਵਿਚ ਬਬਰਸੇਰ ਵਾਂਗ ਗੱਜ ਰਿਹਾ ਸੀ, ਅਤੇ ਦਰਿਆ ਬਿਆਸ ਅਤੇ ਦਰਿਆ ਰਾਵੀ ਵਿਚਕਾਰਲੇ ਪਹਾੜੀ ਇਲਾਕੇ ਦੀਆ ਪਹਾੜੀ ਰਿਆਸਤਾਂ ਸ੍ਰਦਾਰ ਜੀ ਦੇ ਤਹਿਤ ਵਿਚ ਸਨ ਅਤੇ ਸ੍ਰ: ਜੱਸਾ ਸਿੰਘ ਰਾਮ ਗੜ੍ਹੀਏ ਨੇ ॥ ਸ੍ਰੀ ਹਰਿ ਗੋਬਿੰਦ ਪੁਰ ਨੂੰ ਆਪਣੀ ਰਾਜਧਾਨੀ ਬਣਾਕੇ ਆਪਣੀ ਰਹਾਇਸ਼ ਕਾਇਮ ਕਰ ਲਈ ਜੋ ਇਸ ਇਲਾਕੇ ਦਾ ਕੇਂਦਰ ਸੀ ॥ ਰਾਜੇ ਆਪਣੇ ਆਪ ਕਰ ਅਦਾਕਰ ਦਿੰਦੇ ਸਨ ਅਤੇ ਸਰਦਾਰ ਜੀ ਵੀ ਆਪ ਬੜੇ ਅਸੂਲ ਦੇ ਬੰਦੇ ਸਨ ਆਪਣੇ ਅਹਿਲਕਾਰਾਂ ਤੇ ਸਰਦਾਰਾਂ ਨੂੰ ਆਪਣੇ ਇਲਾਕੇ ਵਿਚ ਕੋਈ ਅਯੋਗ ਕਾਰਵਾਈ ਨਹੀਂ ਸਨ ਕਰਨ ਦਿੰਦੇ ਜੇ ਕੋਈ ਅਵੱਗਿਆ ਕਰਦਾ ਤਾਂ ਪੂਰਨ ਯੋਗ ਦੰਡ ਦਿੰਦੇ ਜਿਸ ਲਈ ਪਰਜਾ ਇਹਨਾਂ ਉਤੇ ਬਹੁਤ ਹੀ ਖੁਸ਼ ਸੀ ॥.....ਜਿਸ ਤਰਾਂ ਆਪਨੇ ਖਾਲਸੇ ਦਾ ਓਜ ਵਧਾਉਣ ਲਈ ਰਾਕ ਰਾਉਣੀ ਦਾ ਕਿਲਾ ਉਸਾਰਨ ਦਾ ਕਈ ਵਾਰ ਜਤਨ ਕੀਤਾ ਇਸੇ ਤਰ੍ਹਾਂ ਪਹਾੜੀ ਇਲਾਕੇ ਅੰਦਰ ਵੀ ਕਿਲੇ ਉਸਾਰਨ ਦੀ ਵਿਉਂਤ ਕੀਤੀ ਅਤੇ ਪਹਿਲਾ ਤਲਵਾੜੇ ਕਿਲਾ ਉਸਾਰਿਆ ਜਿਸ ਤੋਂ ਨਗਰ ਤਲਵਾੜੇ ਤੋਂ ਪਹਾੜੀ ਤੇ ਮੈਦਾਨੀ ਦੋਹਾ ਅਲਾਕਿਆਂ ਦੀ ਰਾਖੀ ਹੋ ਸਕਦੀ ਸੀ ॥ ਜਿਸ ਵਿਚ ਇਕ ਰੋਜ ਖੜੀ ਹੋ ਗਈ ਉਹ ਇਹ ਕੇ ਚੰਬੇ ਦਾ ਰਾਜਾ ਰਾਜ ਸਿੰਘ ਜੋ ਨਬਾਲਗ ਸੀ ਉਸਦਾ ਮਾਮਾ (ਰਣਜੀਤ ਸਿੰਘ ਦਿਓ) ਜੰਮੂ ਦਾ ਰਾਜਾ ਸੀ ਉਸਦੀ ਖੋਟੀ ਨੀਤ ਚੰਬੇ ਉਤੇ ਆਪਣਾ ਕਬਜਾ ਬਨਾਉਣਾ ਚਾਹੁੰਦਾ ਸੀ-ਉਸ ਨੇ ਆਪਣੀ ਭੈਣ ਰਾਜ ਮਾਤਾ ਨੂੰ ਸਲਾਹ ਦਿੱਤੀ ਕਿ ਮੇਰੇ ਪਾਸ ਇਕ ਬੜਾ ਸਿਆਣਾ ਸਲਾਹਕਾਰ ਹੈ ਜੇ ਉਹ ਰਿਆਸਤ ਚੰਬਾ ਵਿਚ ਵਜੀਰ ਬਣਾ ਦਿਤਾ ਜਾਵੇ ਤਾਂ ਉਹ ਰਿਆਸਤ ਲਈ ਬੜਾ ਲਾਭ ਦਾਯਕ ਰਹੇਗਾ ॥ ਤੇ ਰਾਜ ਮਾਤਾ ਨੇ ਆਪਣੇ ਭਰਾ ਦੀ

ਫਿਕ੍ਰਣੀ ਤਨੰ ॥ ਡਕੰਤ ਡਾਕਣੀ ਡੁਲੰ ਭਰੰਤ ਪਤ੍ਰ ਸ੍ਰੋਣਤੰ ॥ [੧]ਪਿਪੰਤ ਯਾਸਵੰ
ਸੁਭੰ ਹਸੰਤ ਮਾਰਜਨੀ ਮ੍ਰਿੜਾ ॥ ਅਟੁੱਟ ਹਾਸਣੋ ਹਸੰ ਖਿਮੰਤ ਉੱਜਲੌ ਅਸੰ ॥੨੧੮॥
ਅਕਵਾ ਛੰਦ ॥ [੨]ਜੁੱਟੇ ਵੀਰੰ ॥ ਛੁੱਟੇ ਤੀਰੰ ॥ ਜੁੱਝੇ ਤਾਜੀ ॥ ਡਿੱਗੇ ਗਾਜੀ ॥੨੧੯॥
[੩]ਬੱਜੇ ਜੁਆਣੰ ॥ ਬਾਹੇ ਬਾਣੰ ॥ ਰੁੱਝੇ ਜੰਗੰ ॥ ਜੁੱਝੇ ਅੰਗੰ ॥੨੨੦॥[੪] ਤੁੱਟੇ
ਤੰਗੰ ॥ ਫੁੱਟੇ ਅੰਗੰ ॥ ਸੱਜੇ ਸੂਰੰ ॥ ਘੁੰਮੀ ਹੂਰੰ ॥੨੨੧॥ [੫]ਜੁੱਝੇ ਹਾਥੀ ॥
ਰੁੱਝੇ ਸਾਥੀ ॥ ਉੱਭੇ ਉਸਟੰ ॥ ਸੁੱਭੇ ਪੁਸਟੰ ॥੨੨੨॥ [੬]ਫੱਟੇ ਬੀਰੰ ॥ ਛੁੱਟੇ
ਤੀਰੰ ॥ ਡਿੱਗੇ ਭੂਮੰ ॥ ਉੱਠੇ ਘੂਮੰ ॥੨੨੩॥ [੭]ਬਕੈ ਮਾਰੰ ॥ ਚਕੈ ਚਾਰੰ ॥
ਸੱਜੈ ਸਸਤ੍ਰੰ ॥ ਬੱਜੈ ਅਸਤ੍ਰੰ ॥੨੨੪॥ [੮]ਚਾਚਰੀ ਛੰਦ ॥ ਜੁਝਾਰੇ ॥ ਅਪਾਰੇ ॥
ਨਿਹਾਰੇ ॥ ਬਿਚਾਰੇ ॥੨੨੫॥ [੯]ਹਕਾਰੈ ॥ ਪਚਾਰੈ ॥ ਬਿਚਾਰੈ ॥ ਪ੍ਰਹਾਰੈ ॥੨੨੬॥
[੧੦]ਸੁ ਤਾਜੀ ॥ ਸਿਰਾਜੀ ॥ ਸਲਾਜੀ ॥ ਬਿਰਾਜੀ ॥੨੨੭॥ [੧੧]ਉਠਾਵੈ ॥ ਦਿਖਾਵੈ ॥
ਭ੍ਰਮਾਵੈ ॥ ਚਖਾਵੈ ॥੨੨੮॥ ਕ੍ਰਿਪਾਨ ਕ੍ਰਿਤ ਛੰਦ ॥ [੧੨]ਜਹਾਂ ਤੀਰ ਛੁੱਟਤ ॥
ਰਣੰ ਧੀਰ ਜੁੱਟਤ ॥ ਬਰੰਬੀਰ ਉੱਠਤ ॥ ਤਨੰ ਤ੍ਰਾਨ ਫੁੱਟਤ ॥੨੨੯॥ [੧੩]ਰਣੰ
ਬੀਰ ਗਿਰਤ ॥ ਭਵੰ ਸਿੰਧ ਤਰਤ ॥ ਨਭੰ ਹੂਰ ਫਿਰਤ ॥ ਬਰੰ ਬੀਰ ਬਰਤ ॥੨੩੦॥
[੧੪]ਰਣ ਨਾਦ ਬੱਜਤ ॥ ਸੁਣ ਭੀਰ ਭੱਜਤ ॥ ਰਣ ਭੂਮ ਤੱਜਤ ॥ ਮਨ ਮਾਝ
ਲੱਜਤ ॥੨੩੧॥ [੧੫]ਫਿਰ ਫੇਰ ਲਰਤ ॥ ਰਣ ਜੁੱਝ ਮਰਤ ॥ ਨਹਿ ਪਾਵ ਟਰਤ ॥
ਭਵ ਸਿੰਧ ਤਰਤ ॥੨੩੨॥ [੧੬]ਰਣ ਰੰਗ ਮੱਚਤ ॥ ਚਤਰੰਗ ਫੱਟਤ ॥ ਸਰਬੰਗ
ਲੱਟਤ ॥ ਮਨ ਮਾਨ ਘੱਟਤ ॥੨੩੩॥ [੧੭]ਬਰ ਬੀਰ ਭਿਰਤ ॥ ਨਹੀ ਨੈਕ ਫਿਰਤ ॥
ਜਬ ਚਿੱਤ ਚਿਰਤ ॥ ਉਠ ਸੈਨ ਘਿਰਤ ॥੨੩੪॥ [੧੮]ਗਿਰ ਭੂਮ ਪਰਤ ॥
ਸੁਰ ਨਾਰ ਬਰਤ ॥ ਨਹੀ ਪਾਵ ਟਰਤ ॥ ਮਨ ਕੋਪ ਭਰਤ ॥੨੩੫॥[੧੯] ਕਰ
ਕੋਪ ਮੰਡਤ ॥ ਪਗ ਦ੍ਵੈ ਨ ਭੱਜਤ ॥ ਕਰ ਰੋਸ ਲਰਤ ॥ ਗਿਰ ਭੂਮ
ਪਰਤ ॥੨੩੬॥ [੨੦]ਰਣ ਨਾਦ ਬਜਤ ॥ ਸੁਣ ਮੇਘ ਲਜਤ ॥ ਸਭ ਸਾਜ ਸਜਤ ॥
ਪਗ ਦ੍ਵੈ ਨ ਭਜਤ ॥੨੩੭॥ [੨੧]ਰਣ ਚੱਕ੍ਰ ਚਲਤ ॥ ਦੁਤਿ ਮਾਨ ਦਲਤ ॥
ਗਿਰ ਮੇਰ ਹਲਤ ॥ ਭਟ ਸ੍ਰੋਣ ਪਲਤ ॥੨੩੮॥ [੨੨]ਰਣ ਰੰਗ ਮਚਤ ॥ ਬਰ
ਬੰਬ ਬਜਤ ॥ ਰਣ ਖੰਭ ਗਡਤ ॥ ਅਸਵਾਰ ਮਡਤ ॥੨੩੯॥ [੨੩]ਕਿਰਪਾਨ ਕਿਰਤ ॥
ਕਰ ਕੋਪ ਭਿਰਤ ॥ ਨਹੀ ਫਿਰੈ ਫਿਰਤ ॥ ਅਤਿ ਚਿੱਤ ਚਿਰਤ ॥੨੪੦॥[੨੩]
ਚਾਚਰੀ ਛੰਦ ॥ [੨੪]ਹਕਾਰੈ ॥ ਪ੍ਰਚਾਰੈ ॥ ਪ੍ਰਹਾਰੈ ॥ ਕਰਵਾਰੈ[ੳ] ॥੨੪੧॥

---

ੳ. ਉਪਰੋਕਤ ਜੁੱਧ ਹੋ ਰਿਹਾ ਹੈ ਜੋ ਪਾਠਕ ਨੂੰ ਜੋਸ਼ ਦੇ ਰਿਹਾ ਹੈ ਜੋਸ਼ ਦੇ ਨਾਲ ਹੋਸ਼ ਦੇ ਰਿਹਾ ਹੈ ਜੁੱਧ ਦੇ ਸੂਰਮੇ ਦਾ ਕੀ ਕਰਤਵ ਹੈ ? ਸੂਰਮਾ ਕਿਸਨੂੰ ਕਿਹਾ ਜਾਂਦਾ ਹੈ ? ਸੂਰਮੇ ਦੇ ਫਰਜ ਕੀ ਹਨ. ਸੂਰਮੇ ਨੂੰ ਕੀ ਪ੍ਰਾਪਤ ਹੁੰਦਾ ਹੈ, ਕਾਯਰ ਦਾ ਕੀ ਹਸ਼ਰ ਹੁੰਦਾ ਹੈ ? ਜੰਗ ਦੇ ਵਿਚ ਜੁੱਧ ਦੇ ਵੇਲੇ ਕੀ ਕੀ ਹਰਬੇ ਬਰਤੇ ਜਾਂਦੇ ਨੇ । ਜਿਸ ਨੂੰ ਪੜ੍ਹਕੇ ਪਾਠਕ ਜੰਗੀ ਟਰੇਨਿੰਗ ਲੈ ਰਿਹਾ ਹੈ ਯੁੱਧ ਕਰਨ ਦੀ ਸਿਖਿਆ ਪ੍ਰਾਪਤ ਕਰ ਰਿਹਾ ਹੈ । ਸ੍ਰੀ ਦਸਮੇਸ਼ ਦਾ ਖਾਸ ਪ੍ਰਯੋਜਨ ਹੀ ਧਰਮਯੁਧ ਕਰਨ ਸਿੱਖਿਆ ਦੇਣਾ ਸੀ - "ਅਵਰ ਵਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ ॥"

---

☛ ਇਹ ਸਲਾਹ ਮੰਨ ਲਈ ਤੇ ਉਸਨੂੰ ਰਾਜ ਸਿੰਘ ਦਾ ਵਜੀਰ ਨੀਯਤ ਕਰ ਦਿਤਾ ਜਿਸਦਾ ਨਾਂ ਅਬਲੂ ਸੀ ਅਤੇ ਰਾਜੇ ਰਣਜੀਤ ਦਿਓ ਦੇ ਇਸ਼ਾਰੇ ਤੇ ਚਲਦਾ ਸੀ ਅਤੇ ਬੜਾ ਚਲਾਕ ਵੀ ਸੀ ॥ ਬਾਲਕ ਰਾਜਾ ਰਾਜ ਸਿੰਘ ਦੋ ਸਾਲ ਬਾਦ ਬਲਗ ਹੋ ਗਿਆ ਤੇ ਉਸਦੀਆਂ ਚੇਲਾ ਨੂੰ ਵੇਖ ਕੇ ਰਾਜ ਦੀ ਵਾਗ ਡੋਰ ਆਪਣੇ ਹਥ ਵਿਚ ਲੈ ਲਈ ਤਾ ਅਬਲੂ ਨੇ ਨਰਾਜ ਹੋਕੇ ਉਸਦੀ ਸ਼ਕਾਇਤ ਰਾਜੇ ਰਣਦਿਉ ਅਗੇ ਕੀਤੀ-ਰਣਦਿਉ ਨੇ ਰਾਜ ਸਿੰਘ ਦੰਡ ਦੇਣ ਲਈ ਚੰਬੇ ਉਤੇ ਹਮਲਾ ਕਰਨ ਦਾ ਹੁਕਮ ਦੇ ਦਿਤਾ ॥ ਰਣਜੀਤ ਦਿਉ ਦਾ ਜਰਨੈਲ ਅੰਮ੍ਰਿਤਪਾਲ ਸਿਆਣਾ ਸੀ ਪਰ ਰਾਜੇ ਦੇ ਹੁਕਮ ਨਾਲ ਉਸੇ ਭਾਰੀ ਫੌਜ ਲੈਕੇ ਚੰਬੇ ਤੇ ਚੜਾਈ ਕਰ ਦਿਤੀ ॥ ਹੁਣ ਰਾਜਾ ਰਾਜ ਸਿੰਘ ਤਾਂ ਸ੍ਰ: ਜੱਸਾ ਸਿੰਘ ਦੇ ਮਤਹਿਤ ਸੀ ਉਹ ੪੦੦੦ ਰੁ: ਸਲਾਨਾ ਕਰ ਵੀ ਦਿੰਦਾ ਸੀ ਇਸ ਲਈ ਉਸਨੇ ਆਪਣੀ ਫੌਰ, ਅੰਮ੍ਰਿਤਪਾਲ ਦੀ ਫੌਜ ਦਾ ਟਾਕਰਾ ਕਰਨ ਲਈ ਭੇਜ ਦਿੱਤੀ ॥ ਉਧਰ ਖਾਲਸਾ ਫੌਜ ਵੀ ਆ ਗਈ ਤਿੰਨ ਘੰਟੇ ਲੜਕੇ ਅੰਮ੍ਰਿਤ ਹਾਰ ਖਾਕੇ ਵਾਪਸ ਮੁੜ ਗਿਆ ॥ ਜਿਸ ਨੂੰ ਰਣਜੀਤ ਦਿਉ ਨੇ ਆਪਣੀ ਵੱਡੀ ਹਤਕ ਸਮਝਿਆ ਪਰ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਦਾ ਉਹ ਮੁਕਾਬਲਾ ਵੀ ਨਹੀ ਸੀ ਕਰ ਸਕਦਾ, ਸ੍ਰ: ਰਾਮਗੜ੍ਹੀਏ ਦੀ ਧਾਂਕ ਸਾਰੇ ਦੇਸ ਵਿਚ ਪੈ ਚੁਕੀ ਸੀ ॥ ਸ੍ਰ ਜੱਸਾ ਸਿੰਘ ਦੀ ਇਸ ਸਹਾਇਤਾ ਦਾ ਸੁਕਰਾਨਾ ਕਰਨ ਲਈ ਰਾਜ ਸਿੰਘ ਪ੍ਰਸੰਨ ਹੋਕੇ ਧੰਨਵਾਦ ਕਰਨ ਲਈ ਇਕ ਲਖ ਰੁਪਿਆ "ਨਜਰਾਨਾ" ਲੈਕੇ ਸਰਦਾਰ ਜੀ ਦੀ ਹਜੂਰੀ ਵਿਚ ਹਾਜ਼ਰ ਹੋਇਆ, ਅਤੇ ਸਰਦਾਰ ਜੀ ਨੇ ਉਸਨੂੰ ਭਰੋਸਾ ਦਵਾਇਆ ਕਿ ਤੁਸੀਂ ਪੂਰਨ ਸੁਤੰਤਰਤਾ ਦੇ ਨਾਲ ਰਾਜ ਕਰੋ, ਕੋਈ ਦੂਜੀ ਹਕੂਮਤ ਤੇਰੇ ਵਲ ਕੈਰੀ ਅੱਖ ਨਾਲ ਨਹੀ ਵੇਖ ਸਕੇਗੀ ॥ ਜਿਸ ਨਾਲ ਰਾਜ ਸਿੰਘ ਦਾ ਹੌਸਲਾ ਵਧ ਗਿਆ ਅਤੇ ਅਬੂ ਨੂੰ ਆਪਣੀ ਰਿਆਸਤ ਵਿਚੋਂ ਕਢ ਦਿਤਾ ॥ ☛

ਮਾਸ ਖਾਂਦੀਆਂ ਹਨ ਗਿਦੜੀਆਂ ਆਦਿ । ਚੜੇਲਾਂ ਮਾਸ ਖਾ ਕੇ ਡਕਾਰ ਮਾਰਦੀਆਂ ਹਨ, ਕਾਲ ਖੱਪਰ ਲਹੂ ਦਾ ਭਰ ਰਹੀ ਹੈ ।

੧. ਬੜੀ ਸੁੰਦਰ ਸ਼ਰਾਬ ਸਮਝਕੇ, ਮਾਰਜਨੀ ਤੇ ਮਿਰੜਾ ਦੋਵੇਂ ਦੇਵੀਆਂ ਪੀ-ਪੀ ਕੇ ਹੱਸਦੀਆਂ ਹਨ ਅਤੇ ਉਹ ਲੰਬਾ ਹਾਸਾ ਹੱਸਦੀਆਂ ਹਨ । ਜੁੱਧ ਵਿਚ ਤੇਗਾ ਲਿਸ਼ਕਦੀਆਂ ਘੁੰਮਦੀਆਂ ਹਨ ॥੨੧੮॥

੨. ਸੂਰਮੇ ਆਪਸ ਵਿਚ ਜੁਟੇ ਹੋਏ ਹਨ ਤੇ ਤੀਰ ਚਲਾ ਰਹੇ ਹਨ । ਸਵਾਰ ਮਰ ਕੇ ਹੇਠਾਂ ਗਿਰ ਰਹੇ ਹਨ ॥੨੧੯॥

੩. ਜੁਆਨ ਨਾਲ ਜੁਆਨ ਡਿੱਗ ਰਿਹਾ ਹੈ ਤੇ ਤੀਰ ਚਲਾ ਰਹੇ ਹਨ । ਜੰਗ ਵਿਚ ਰੁਝੇ ਹੋਏ ਹਨ । ਦੇਹ ਦੇ ਅੰਗ ਖਤਮ ਹੋ ਗਏ ਹਨ ॥੨੨੦॥

੪. ਘੋੜਿਆਂ ਦੇ ਤੰਗ ਟੁੱਟ ਗਏ ਹਨ ਤੇ ਅੰਗ ਜਖਮੀ ਹੋ ਗਏ ਹਨ । ਸੂਰਮੇ ਸਜੇ ਹੋਏ ਨੇ ਤੇ ਹੂਰਾਂ ਚੱਕਰ ਲਾਉਂਦੀਆਂ ਘੁੰਮਦੀਆਂ ਫਿਰਦੀਆਂ ਹਨ ॥੨੨੧॥

੫. ਹਾਥੀ ਮਰ ਗਏ ਨੇ । ਸਾਥੀ ਜੁੱਧ ਵਿਚ ਰੁਝੇ ਹੋਏ ਨੇ । ਕੁਝ ਉਠਾਂ ਤੇ ਸਵਾਰ ਹਨ । ਜੋ ਬੜੇ ਤਕੜੇ ਰਿਸਟ ਪੁਸਟ ਜੁਆਨ ਹਨ ॥੨੨੨॥

੬. ਜੋਧਿਆਂ ਦੇ ਸਰੀਰ ਫਟ ਗਏ ਹਨ । ਤੀਰ ਛੁੱਟ ਰਹੇ ਹਨ। ਜਖਮੀ ਹੋ ਕੇ ਧਰਤੀ ਤੇ ਡਿਗ ਪਏ । ਵਿਚੋਂ ਫੇਰ ਕਈ ਘੁੰਮ ਕੇ ਉਠ ਖੜੇ ਹੋਏ ॥੨੨੩॥

੭. ਮਾਰੋ ਮਾਰ ਕਹਿੰਦੇ ਹਨ । ਚਾਰੇ ਪਾਸਿਆਂ ਤੋਂ । ਸ਼ਸ਼ਤਰ੍ਹਾਂ ਨਾਲ ਸਜੇ ਹੋਏ ਹਨ । ਅਸਤ੍ਰ ਬਜ ਰਹੇ ਹਨ ॥੨੨੪॥

੮. ਚਾਚਰੀ ਛੰਦ ॥ ਸ਼ਹੀਦ ਹੋ ਗਏ । ਬੇਅੰਤ ਹੀ ਦੇਖੇ ਗਏ ਪਰ ਗਿਣੇ ਬਿਚਾਰੇ ਨਹੀਂ ਜਾਂਦੇ ॥੨੨੫॥

੯. ਇਕ ਦੂਜੇ ਸਾਥੀ ਨੂੰ ਬੁਲਾਉਂਦਾ ਹੈ । ਕੋਈ ਲਲਕਾਰੇ ਮਾਰਦਾ ਹੈ । ਕੋਈ ਸੋਚਦਾ ਹੈ । ਕੋਈ ਵਾਰ ਕਰ ਰਿਹਾ ਹੈ ॥੨੨੬॥

੧੦. ਸੁੰਦਰ ਘੋੜਿਆਂ ਤੇ ਸਵਾਰ ਹਨ । ਇਰਾਨੀ ਤੇਗਾਂ ਚੁਕੀਆਂ ਹੋਈਆਂ ਹਨ । ਜੋ ਅਣਖੀ ਜੋਧਿਆਂ ਦੇ ਹੱਥਾਂ ਵਿਚ ਹਨ। ਜੋ ਬੜੀਆਂ ਫਬ ਰਹੀਆਂ ਹਨ ॥੨੨੭॥

੧੧. ਉਹਨਾਂ ਤੇਗਾਂ ਨੂੰ ਉਠਾਉਂਦੇ ਹਨ ਤੇ ਵੈਰੀ ਨੂੰ ਦਿਖਾਉਂਦੇ ਹਨ । ਫੇਰ ਘੁਮਾਉਂਦੇ ਹਨ । ਫੇਰ ਮਾਰ ਕੇ ਮਜਾ ਚਖਾ ਦਿੰਦੇ ਹਨ ॥੨੨੮॥

੧੨. ਕ੍ਰਿਪਾਨ ਕ੍ਰਿਤ ਛੰਦ । ਜਿਥੇ ਤੀਰ ਛੁਟਦੇ ਹਨ । ਰਣ ਲੜਾਕੇ ਧੀਰਜਵਾਨ ਜੋਧੇ ਜੁਟ ਜਾਂਦੇ ਹਨ । ਵਾਰੀ ਵਾਰੀ ਜੋਧੇ ਉਠਦੇ ਹਨ । ਸਰੀਰਾਂ ਤੇ ਪਹਿਨੀਆਂ ਹੋਈਆਂ ਸੰਜੋਆਂ ਨੂੰ ਵੀ ਤੋੜ ਦਿੰਦੇ ਹਨ ॥੨੨੯॥

੧੩. ਜਿਹੜੇ ਸੂਰਮੇ ਰਣ ਦੇ ਵਿਚ ਜੂਝ ਕੇ ਡਿਗਦੇ ਹਨ । ਉਹ ਭਵ ਰੂਪੀ ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ । ਉਹਨਾਂ ਨੂੰ ਅਕਾਸ਼ ਵਿਚ ਜੋ ਹੂਰਾਂ ਫਿਰਦੀਆਂ ਹਨ । ਉਹ ਆ ਕੇ ਉਸ ਬੀਰ ਨੂੰ ਵਰ ਲੈਂਦੀਆਂ ਹਨ ॥੨੩੦॥

੧੪. ਜੁੱਧ ਦੇ ਵਿਚ ਜੰਗੀ ਵਾਜੇ ਵੱਜਦੇ ਹਨ । ਜਿਨ੍ਹਾ ਨੂੰ ਸੁਣਕੇ ਡਰਾਕਲ ਭੱਜਦੇ ਹਨ । ਜੋ ਜੁੱਧ ਭੂਮੀ ਨੂੰ ਛੱਡ ਜਾਂਦੇ ਹਨ। ਫੇਰ ਜਦੋਂ ਨਤੀਜਾ ਸਾਹਮਣੇ ਆਉਂਦਾ ਹੈ ਤਾਂ ਸ਼ਰਮਿੰਦੇ ਹੁੰਦੇ ਹਨ ॥੨੩੧॥

੧੫. ਜਿਹੜੇ ਫੇਰ ਮੁੜਕੇ ਆ ਕੇ ਲੜਦੇ ਹਨ ਅਤੇ ਜੁਧ ਦੇ ਵਿਚ ਲੜਕੇ ਮਰ ਜਾਂਦੇ ਹਨ ਪਰ ਪਿਛੇ ਨਹੀਂ ਹਟਦੇ ਉਹ ਹੁਣ ਸਾਗਰ ਰੂਪੀ ਸੰਸਾਰ ਤੋਂ ਤਰ ਜਾਂਦੇ ਹਨ ॥੨੩੨॥

੧੬. ਜਿਸ ਵੇਲੇ ਰਣ ਦੇ ਵਿਚ ਰੰਗ (ਜੁੱਧ) ਮੱਚ ਜਾਂਦਾ ਹੈ ਤਾਂ ਚਾਰੇ ਕਿਸਮ ਦੀ ਸੈਨਾ ਮਰਦੀ ਹੈ ਪਰ ਸਾਰੇ ਹੀ ਜੁਧ ਵਿਚ ਲੜ ਰਹੇ ਹੁੰਦੇ ਨੇ । ਉਹਨਾ ਵਿਚ ਜੋ ਵੀ ਲੜਦਾ ਹੈ ਉਸਦਾ ਹੰਕਾਰ ਮਰ ਜਾਂਦਾ ਹੈ ॥੨੩੩॥

੧੭. ਜਿਹੜੇ ਬਲਵਾਨ ਭਿੜਕੇ ਟਾਕਰਾ ਕਰਦੇ ਹਨ । ਜਰਾ ਵੀ ਪਿਛੇ ਨਹੀਂ ਹਟਦੇ । ਜਦੋਂ ਚਿਤ ਚਿੜ ਜਾਂਦਾ ਹੈ । ਉਹ ਉਠਕੇ ਫੌਜ ਨੂੰ ਘੇਰਾ ਪਾ ਲੈਂਦੇ ਨੇ ॥੨੩੪॥

੧੮. ਉਹ ਮਰਕੇ ਧਰਤੀ ਤੇ ਗਿਰ ਜਾਂਦੇ ਨੇ । ਉਹ ਸੁਰਗ ਦੀਆਂ ਇਸਤ੍ਰੀਆਂ ਹੂਰਾਂ ਨੂੰ ਵਰ ਲੈਂਦੇ ਨੇ । ਜਿਹੜੇ ਜੁੱਧ ਵਿਚ ਪੈਰ ਪਿਛੇ ਨਹੀਂ ਹਟਾਉਂਦੇ ਮਨ ਦੇ ਵਿਚੋਂ ਗੁੱਸਾ ਨਹੀਂ ਤਿਆਗਦੇ ॥੨੩੫॥

੧੯. ਕ੍ਰੋਧ ਵਿਚ ਆ ਕੇ ਜੁੱਧ ਕਰਦੇ ਹਨ ਦੋ ਪੈਰ ਵੀ ਪਿਛੇ ਨਹੀਂ ਹਟਦੇ । ਜੋਸ਼ ਤੇ ਰੋਸ ਵਿਚ ਆ ਕੇ ਲੜਦੇ ਹਨ ਅੰਤ ਮਰ ਕੇ ਧਰਤੀ ਤੇ ਗਿਰ ਪੈਂਦੇ ਹਨ ॥੨੩੬॥

੨੦. ਜਿਸ ਵੇਲੇ ਜੰਗੀ ਨਗਾਰਾ ਵਜਦਾ ਹੈ । ਜਿਸ ਨੂੰ ਸੁਣਕੇ ਬੱਦਲ ਸ਼ਰਮਿੰਦਾ ਹੁੰਦਾ ਹੈ ਪਰ ਸੂਰਮੇ ਆਪਣੇ ਸਾਜ ਸਜਾਉਂਦੇ ਹਨ । ਛਾਤੀ ਡਾਹ ਕੇ ਲੜਦੇ ਹਨ ਦੋ ਪੈਰ ਵੀ ਪਿਛੇ ਨਹੀਂ ਹਟਦੇ ॥੨੩੭॥

੨੧. ਜੁੱਧ ਦੇ ਵਿਚ ਜਿਹੜੇ ਚੱਕ੍ਰ ਚੱਲਦੇ ਹਨ । ਉਹ ਬੜੇ ਬੜੇ ਸੁੰਦਰ ਦੁੱਤਵਾਂਨ ਸੁਰਮਿਆਂ ਨੂੰ ਦਲਦੇ ਜਾ ਰਹੇ ਹਨ । ਜਿਨ੍ਹਾਂ ਦੇ ਦਮਾਕੇ ਨਾਲ ਪਹਾੜ ਹਿਲ ਰਹੇ ਹਨ । ਤੇ ਸੂਰਮੇ ਲਹੂ ਦੇ ਵਿਚ ਲੱਥ-ਪੱਥ ਹੋ ਰਹੇ ਹਨ ॥੨੩੮॥

੨੨. ਖੇਤ ਵਿਚ ਜੁੱਧ ਦਾ ਰੰਗ ਚੜਿਆ ਹੋਇਆ ਹੈ । ਧੌਂਸੇ ਨਗਾਰੇ ਅਥਰ ਵਾਜੇ ਵੱਜਦੇ ਹਨ । ਸੂਰਮੇ ਰਣਖੰਭੇ ਗਡੇ ਹੋਏ ਵਾਂਗ ਅਹਿਲ ਖੜੇ ਹਨ ਤੇ ਅਸਵਾਰ ਜੁੱਧ ਕਰ ਰਹੇ ਹਨ ॥੨੩੯॥

੨੩. ਤਲਵਾਰ ਚਲਾਉਣ ਵਾਲੇ ਬੜੇ ਕ੍ਰੋਧ ਨਾਲ ਭੇੜ ਕਰਦੇ ਹਨ। ਕਿਸੇ ਦੇ ਮੋੜੇ ਨਹੀਂ ਮੁੜਦੇ । ਸਗੋਂ ਚਿਤ ਵਿਚ ਕ੍ਰੋਧ ਕਰਕੇ ਚਿੜ ਜਾਂਦੇ ਹਨ ਭਾਵ ਬੁਰਾ ਮੰਨਦੇ ਹਨ ॥੨੪੦॥

੨੪. ਚਾਚਰੀ ਛੰਦ ॥ ਇਕ ਆਪਣੇ ਸਾਥੀਆਂ ਨੂੰ ਹਾਕਾਂ ਮਾਰਕੇ ਬੁਲਾ ਰਹੇ ਹਨ । ਇਕ ਲਲਕਾਰ ਕੇ ਉਚੀ ਪ੍ਰਚਾਰ ਕਰਦਾ ਹੈ । ਇਕ ਤਲਵਾਰ ਚਲਾ ਕੇ ਵੈਰੀ ਦੇ ਮਾਰ ਰਿਹਾ ਹੈ ਇਕ ਤਲਵਾਰ ਨੂੰ ਉਚੀ ਚੁੱਕ ਕੇ ਵੰਗਾਰ ਰਿਹਾ ਹੈ ॥੨੪੧॥

---

ਸਰਦਾਰ ਜੀ ਆਪਣੀਆਂ ਸਾਰੀਆਂ ਰਿਆਸਤਾਂ ਦਾ ਦੌਰਾ ਕੀਤਾ ਅਤੇ ਕਾਂਗੜੇ ਵਿਚ ਇਕ ਦੀਵਾਨ ਸਜਾਇਆ ਸਾਰੇ ਰਾਜੇ ਸਦੇ ਤੇ ਰਾਜਿਆਂ ਨੇ ਆਕੇ ਸਰਦਾਰ ਜੀ ਅਗੇ ਨਜਰਾਨੇ ਪੇਸ ਕੀਤੇ ਅਤੇ ਰਾਮ ਗੜ੍ਹੀਏ ਸ੍ਰਦਾਰ ਨੇ ਆਪਣੇ ਭਾਸ਼ਨ ਵਿਚ ਕਿਹਾ ਕਿ ਸਾਰੇ ਰਾਜੇ ਆਪਣੀ ਆਪਣੀ ਥਾਂ ਤੇ ਸੁਤੰਤ੍ਰ ਹਨ, ਕਿਸੇ ਵੀ ਰਾਜੇ ਨੂੰ ਦੂਸਰੇ ਦਾ ਭੈ ਨਹੀ ਹੋਣਾ ਚਾਹੀਦਾ ਜੇ ਕੋਈ ਦੁਸਮਨ ਕਿਸੇ ਤੇ ਚੜ੍ਹਾਈ ਕਰੇ ਤਾਂ ਮੈਨੂੰ ਉਸੇ ਵੇਲੇ ਖਬਰ ਕਰੋ, ਖਾਲਸੇ ਦੀ ਤਲਵਾਰ ਤੁਹਾਡੀ ਸਹਾਇਤਾ ਕਰੇਗੀ- ਤੇ ਰਾਜਿਆ ਨੇ ਅਧੀਨਗੀ ਦਾ ਭਰੋਸਾ ਦਿੱਤਾ ॥

੮- ਸੀਨ॥ ਸ੍ਰਦਾਰ ਜਸਾ ਸਿੰਘ ਆਹਲੂ ਆਲੀਆ, ਸ੍ਰ: ਰਾਮ ਗੜ੍ਹੀਆ ਤੇ ਜੈ ਸਿੰਘ ਘਨੀਆ ਦੁਸਮਨ ਅਫਗਾਨਾਂ ਦੇ ਵਿਰੁਧ ਤੇ ਖਾਲਸੇ ਦੀ ਚੜ੍ਹਦੀ ਕਲਾ ਲਈ ਇਕ ਦੂਜੇ ਨਾਲ ਮੋਢਾ ਡਾਹਕੇ ਬੜੇ ਕਸ਼ਟ ਝੱਲਕੇ ਜਾਨਾਂ ਹੂਲਕੇ ਤਲਾਵਾਰਾਂ ਦੀ ਮਾਰ ਦੇ ਹੇਠ ਰਾਤ ਦਿਨ ਭੁਖੇ-ਤਿਹਾਏ ਰਹਿਕੇ ਕੁਰਬਾਨੀਆ ਕੀਤੀਆਂ ਤੇ ਖਾਲਸੇ ਦੀ ਦੇਸ ਅੰਦਰ ਧਾਂਕ ਪਾ ਦਿਤੀ ਪਰ ੧੭੭੪ ਈ: ਕਸੂਰ ਦੀ ਜਿਤ ਤੇ ਉਥੋਂ ਦੇ ਧੰਨ ਮਾਲ ਪਠਾਣਾ ਤੇ ਲੁਟ ਨੇ ਆਪਸ ਵਿਚ ਤਫੇੜ ਪਾ ਦਿਤਾ ਅਤੇ ਮਾਇਆ ਨਾਗਨੀ ਦੇ ਡੰਗ ਦਾ ਐਸਾ ਅਸਰ ਹੋਇਆ ਕਿ ਇਕ ਦੂਜੇ ਦਾ ਬੈਰੀ ਹੋ ਗਿਆ ਬਾਹਰਲੇ ਦੁਸਮਨਾਂ ਦੀ ਲੋੜ ਹੀ ਨਾ ਰਹੀ ॥ ਪ੍ਰੋਫੈਸਰ ਨਿਹਾਲ ਸਿੰਘ ਰਸ ਜੀ ਲਿਖਦੇ ਹਨ ਕਿ ਕਾਂਗੜੇ ਦਾ ਇਲਾਕਾ ਭਾਂਵੇ "ਘੁਮੰਡ ਚੰਦ" ਦੇ ਅਧੀਨ ਸੀ ਪਰ ਉਸਨੇ ਰਾਮਗੜੀਏ ਸਰਦਾਰ ਦੀ ਅਧੀਨਗੀ ਪ੍ਰਵਾਨ ਕੀਤੀ ਹੋਈ ਸੀ ਜੈ ਸਿੰਘ ਘਨਈਏ ਨੇ ਉਸ ਨੂੰ ਕਿਹਾ ਕਿ ਜੈ ਸਿੰਘ ਰਾਮਗੜੀਏ ਦੀ ਰਤਾ ਪਰਵਾਹ ਨਾ ਕਰ ਅਤੇ ਸਾਫ-ਸਾਫ ਜੁਆਬ ਦੇ ਦੇਹ ਕਿ ਅਸੀ ਤੇਰੀ ਅਧੀਨਗੀ ਵਿਚ ਨਹੀਂ ਜੋ ਉਸ ਨੇ ਐਸਾ ਹੀ ਕੀਤਾ, ਜੱਸਾ ਸਿੰਘ ਇਹ ਗਲ ਕਿਵੇਂ ਸਹਾਰ ਸਕਦਾ ਸੀ ? ਇਹ ਜਾਣਦਾ ਸੀ ਕਿ ਸ੍ਰ: ਜੈ ਸਿੰਘ ਘਨਈਆ, ਘੁਮੰਡ ਚੰਦ ਦੀ ਸਹਾਇਤਾ ਕਰ ਰਿਹਾ ਹੈ ਤਦ ਵੀ ਸ਼ੇਰ ਦਿਲ ਰਾਮ ਗੜੀਆ ਸਰਦਾਰ ਨੇ ਇਸ ਗੱਲ ਦੀ ਪ੍ਰਵਾਹ ਨਾ ਕੀਤੀ ਤੇ ਘੁਮੰਡ ਚੰਦ ਨੂੰ ਕਰ ਤਾਰਨ ਲਈ ਹੁਕਮ ਭੇਜ ਦਿਤਾ ॥ ਘੁਮੰਡ ਚੰਦ ਨੇ ਸ੍ਰ: ਜੈ ਸਿੰਘ ਘਨੀਈਏ ਦੀ ਫੌਜ ਦੀ ਸਹਾਇਤਾ ਨਾਲ, ਸ੍ਰ: ਜਸਾ ਸਿੰਘ ਦੇ ਇਲਾਕੇ ਉਤੇ ਹਮਲਾ ਕਰ ਦਿੱਤਾ ॥ ਸਰਦਾਰ ਜੱਸਾ ਸਿੰਘ ਰਾਮਗੜੀਏ ਵਰਗੇ ਬਹਾਦਰ ਜਰਨੈਲ ਨੂੰ ਜਿੱਤਣਾ ਕੋਈ ਖਾਲਾ ਜੀ ਦਾ ਘਰ ਨਹੀ ਸੀ, ਸ੍ਰਦਾਰ ਜੱਸਾ ਸਿੰਘ ਨੇ ਬੜੇ ਦਲੇਰੀ ਨਾਲ ਦੋਹਾਂ ਧਿਰਾਂ ਦੀਆਂ ਫੌਜਾਂ ਨੂੰ ਮੂੰਹ ਤੋੜ ਉੱਤਰ ਦਿੱਤਾ, ਅਤੇ ਨਤੀਜੇ ਵਜੋਂ ਫੌਜਾਂ ਘਨਈਏ ਦਿਆਂ ਮੈਦਾਨ ਛੱਡਕੇ ਭੱਜ ਗਈਆਂ॥ ਤੇ ਘੁਮੰਡ ਚੰਦ ਨੇ ਸ੍ਰ: ਜਸਾ ਸਿੰਘ ਰਾਮਗੜ੍ਹੀਏ ਕੋਲੋਂ ਮੁਆਫੀ ਮੰਗੀ ਤੇ ਕਰ ਤਾਰ ਤੇ ਅਗੇ ਤੋ ਉਹਨਾਂ ਦੀ ਅਧੀਨਗੀ ਪਰਵਾਨ ਕਰ ਲਈ ਤੇ ਰਾਮਗੜ੍ਹੀਏ ਸਰਦਾਰ ਨੇ ਮੁਆਫ ਕਰ ਦਿੱਤਾ ॥ ਇਸੇ ਤਰਾਂ ਇਹ ਘਰੇਲੂ ਜੰਗ ਮਘਦਾ ਗਿਆ ਤੇ ਆਪਸੀ ਕਈ ਗਠਜੋੜ ਤੇ ਅਨੇਕਾ ਲੜਾਈਆਂ ਲੜੀਆਂ ਗਈਆਂ ॥ ਦ੍ਰਿਸਟਾਂਤ ਤਾਂ ਇਹ ਹੈ ਕਿ ਇਤਨੇ ਬਹਾਦੁਰ ਜੋਧੇ ਜਰਨੈਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਤੋਂ ਪਹਿਲਾਂ ਕਿਤਨੇ ਕੁ ਸਨ ਜਿਨਾਂ ਨੇ ਮੁਗਲਾਂ ਤੇ ਤੁਰਕਾਂ ਨਾਲ ਮੱਥਾ ਡਾਹਕੇ ਉਹਨਾ ਦਾ ਨੱਕ ਫੇਹਿਆ ਸੀ ਜੋ ਸਿਫਰ ਤੋਂ ਕਿਤੇ ਵੀ ਵੱਧ

[੧]ਉਠਾਵੈ ॥ ਦਿਖਾਵੈ ॥ ਭ੍ਰਮਾਵੈ ॥ ਚਲਾਵੈ ॥੨੪੨॥ [੨]ਸੁ ਧਾਵੈ ॥ ਰਿਸਾਵੈ ॥ ਉਠਾਵੈ ॥ ਚਖਾਵੈ ॥੨੪੩॥ [੩]ਜੁਝਾਰੇ ॥ ਅਪਾਰੇ ॥ ਹਜਾਰੇ ॥ ਅਰਿਆਰੇ ॥੨੪੪॥ [੪]ਸੁ ਢੂਕੇ ॥ ਕਿ ਕੂਕੇ ॥ ਭਭੂਕੇ ॥ ਕਿ ਭੂਕੇ ॥੨੪੫॥ [੫]ਸੁ ਬਾਣੰ ॥ ਸੁ ਧਾਣੰ ॥ ਅਚਾਣੰ ॥ ਜੁਆਣੰ ॥੨੪੬॥ [੬]ਧਮੱਕੇ ॥ ਹਮੱਕੇ ॥ ਝੜੱਕੇ ॥ ਛਟੱਕੇ ॥੨੪੭॥ [੭]ਸਗਾਜੈ॥ ਸਸਾਜੈ॥ ਨ ਭਾਜੈ ॥ ਬਿਰਾਜੈ ॥੨੪੮॥ [੮]ਨਿਖੰਗੀ ॥ ਖਤੰਗੀ ॥ ਸੁਰੰਗੀ॥ ਭਿੜੰਗੀ ॥੨੪੯॥ [੯]ਤਮੱਕੈ ॥ ਪਲੱਕੈ ॥ ਹਸੱਕੈ ॥ ਪ੍ਰਧੱਕੈ ॥੨੫੦॥ [੧੦]ਸੁ ਬੀਰੰ ॥ ਸੁ ਧੀਰੰ ॥ ਪ੍ਰਹੀਰੰ॥ ਤਤੀਰੰ ॥੨੫੧॥ [੧੧]ਪਲੱਟੈਂ ॥ ਬਿਲੱਟੈਂ ॥ ਨ ਛੁੱਟੈਂ ॥ ਉਪੱਟੈਂ ॥੨੫੨॥ [੧੨]ਬਬੱਕੈਂ॥ ਨ ਥੱਕੈਂ ॥ ਧਸੱਕੈਂ ॥ ਝਝੱਕੈਂ ॥੨੫੩॥ [੧੩]ਸਖੱਗੰ ॥ ਅਦੱਗੰ ॥ ਅਜੱਗੰ ॥ ਅਭੱਗੰ॥੨੫੪॥ [੧੪]ਝਮੱਕੈਂ ॥ ਖਿਮੱਕੈਂ ॥ ਬਬੱਕੈਂ ॥ ਉਥੱਕੈਂ ॥੨੫੫॥ ਭਗਉਤੀ ਛੰਦ ॥ [੧੫]ਕਿ ਜੁੱਟੈਂ ਤ ਬੀਰੰ ॥ ਕਿ ਛੁੱਟੈਂ ਤ ਤੀਰੰ ॥ ਕਿ ਫੁੱਟੈਂ ਤ ਅੰਗੰ ॥ ਕਿ ਜੁੱਟੈਂ ਤ ਜੰਗੰ ॥੨੫੬॥ [੧੬]ਕਿ ਮੱਚੇਂ ਤ ਸੂਰੰ ॥ ਕਿ ਘੁੰਮੇ ਤ ਹੂਰੰ ॥ ਕਿ ਬੱਜੇ ਤ ਖੱਗੰ ॥ ਕਿ ਉੱਠੈ ਤ ਅੱਗੰ ॥੨੫੭॥ [੧੭]ਕਿ ਫੁੱਟੇ ਤ ਅੰਗੰ ॥ ਕਿ ਰੁੱਝੇ ਤ ਜੰਗੰ॥ ਕਿ ਨੱਚੇ ਤ ਤਾਜੀ॥ ਕਿ ਗੱਜੇ ਤ ਗਾਜੀ ॥੨੫੮॥ ਕਿ ਘੱਲੇ ਤ ਘਾਯੰ ॥ ਕਿ ਝੱਲੇ ਤ ਚਾਯੰ॥ ਕਿ ਡਿੱਗੇ ਤ ਧੁੰਮੀ ॥ ਕਿ ਝੁੱਮੈ ਤ ਝੁੱਮੀ ॥੨੫੯॥ [੧੯]ਕਿ ਛੱਡੇ ਤ ਹੂਹੰ ॥ ਕਿ ਸੁੱਭੇ ਤ ਬਯੂਹੰ ॥ ਕਿ ਡਿੱਗੇ ਤ ਚੇਤੰ ॥ ਕਿ ਨੱਚੇ ਤ ਪ੍ਰੇਤੰ ॥੨੬੦॥ [੨੦]ਕਿ ਬੁੱਠੇ ਤ ਬਾਣੰ ॥ ਕਿ ਝੁੱਝੰਤ ਜੁਆਣੰ ॥ ਕਿ ਮੱਤੇ ਤ ਨੂਰੰ ॥ ਕਿ ਤੱਕੇ ਤ ਹੂਰੰ ॥੨੬੧॥ [੨੧]ਕਿ ਜੁੱਝੇ ਤ ਹਾਥੀ ॥ ਕਿ ਸਿੱਝੇ ਤ ਸਾਥੀ ॥ ਕਿ ਭੱਗੇ ਤ ਵੀਰੰ॥ ਕਿ ਲੱਗੇ ਤ ਤੀਰੰ ॥੨੬੨॥ [੨੨]ਕਿ ਰੱਜੇ ਤ ਰੋਸੰ ॥ ਕਿ ਤੱਜੇ ਤ ਹੋਸੰ ॥ ਕਿ ਖੁੱਲੇ ਤ ਕੇਸੰ ॥ ਕਿ ਡੁੱਲੇ ਕਿ ਭੇਸੰ ॥੨੬੩॥ [੨੩]ਕਿ ਜੁੱਝੇ ਤ ਹਾਥੀ ॥ ਕਿ ਲੁੱਝੇ ਤ ਸਾਥੀ॥ ਕਿ ਛੁੱਟੇ ਤ ਤਾਜੀ ॥ ਕਿ ਗੱਜੇ ਤ ਗਾਜੀ॥੨੬੪॥ [੨੪]ਕਿ ਘੁੰਮੀ ਤ ਹੂਰੰ ॥ ਕਿ ਭੁੰਮੀ ਤ ਪੂਰੰ ॥ ਕਿ ਜੁੱਝੇ ਤ ਵੀਰੰ ॥ ਕਿ ਲੱਗੇ ਤ ਤੀਰੰ ॥੨੬੫॥ [੨੫]ਕਿ ਚੱਲੇਤ ਬਾਣੰ ॥ ਕਿ ਰੁੱਕੀ ਦਿਸਾਣੰ॥ ਕਿ ਝਮੱਕੈ ਤ ਤੇਗੰ ॥ ਕਿ ਨਭ ਜਾਨ ਬੇਗੰ ॥੨੬੬॥ [੨੬]ਕਿ ਛੁੱਟੇ ਤ ਗੋਰੰ॥ ਕਿ ਬੁੱਠੇ ਤ ਓਰੰ ॥ ਕਿ ਗੱਜੇ ਤ ਗਾਜੀ ॥ ਕਿ ਪੇਲੇ ਤ ਤਾਜੀ ॥੨੬੭॥ [੨੭]ਕਿ ਕੱਟੇ ਤ ਅੰਗੰ ॥ ਕਿ ਡਿੱਗੇ ਤ ਜੰਗੰ ॥ ਕਿ ਮੱਤੇਤਿ ਮਾਣੰ॥ ਕਿ ਲੁੱਝੇ ਤ ਜੁਆਣੰ ॥੨੬੮॥ [੨੮]ਕਿ ਬੱਕੇ ਤ ਮਾਰੰ ॥ ਕਿ ਚੱਕੇ ਤ ਚਾਰੰ ॥ ਕਿ ਢੁੱਕੇ ਤ ਢੀਠੀ ॥ ਕਿ ਦੇਵੇ ਨ ਪੀਠੀ

---

☛ ਵਖਾਈ ਨਹੀਂ ਦਿੰਦਾ ॥ ਇਹ ਗੁਰਦੇਵ ਜੀ ਦੀ ਜੁਧ ਨੀਤੀ ਦਾ ਅਰੰਭ ਨਾਂ ਅਤੇ ਕਰਕੇ ਵਖਾਉਣਾ ਅਥਵਾ ਉਹਨਾਂ ਦੀ ਸਿਖਆ ਦਾ ਹੀ ਫਲ ਹੈ ਜਿਸ ਨੂੰ ਪ੍ਰਾਪਤ ਕਰਕੇ ਸ੍ਰ: ਹਰਦਾਸ ਸਿੰਘ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਜੋਤ ਪ੍ਰਕਾਸ ਹੋਈ ਜਿਸ ਦਾ ਸਦਕਾ ਉਸਨੇ ਆਪਣਾ ਤਨ ਮਨ ਧਨ ਤੇ ਖੂਨ ਕੌਮ ਦੇ ਵਾਸਤੇ ਗੁਰੂ ਦੀ ਭੇਟ ਚੜਾ ਦਿਤਾ ॥ ਐਥੇ ਬਸ ਨਹੀ ਗਿ: ਭਗਵਾਨ ਸਿੰਘ ਦੇ ਪੁਤ੍ਰ ਤੇ ਹਰਦਾਸ ਸਿੰਘ ਪੋਤਰੇ ਛੇ-ਛੇ ਹੀ ਸ੍ਰ: ਜਸਾ ਸਿੰਘ ਨਾਲ ਮੋੜਾ ਜੋੜਕੇ ਜੁਝਦੇ ਰਹੇ ॥ ਜੁੱਧ ਕਰਨੇ ਕੋਈ ਰਬੜੀ ਛਕਣੀ ਨਹੀਂ ਹੁੰਦੀ ਪਹਿਲਾ ਆਪਣੀ ਜਾਨ ਜਿੰਦ ਤੇ ਦਿਲ ਕਢਕੇ ਥੇਲੀ ਉਪਰ ਧਰਕੇ ਤੁਰਨਾ ਹੁੰਦਾ ਹੈ ॥ ਜਿਉਂਦੇ ਬਚਕੇ ਮੁੜਕੇ ਆਉਣਾ ਤਾਂ ਅਕਾਲ ਪੁਰਖ ਦੀ ਕ੍ਰਿਪਾ ਜਾਂ ਵਧੀ ਦਾ ਹੀ ਸਹਾਰਾ ਮੰਨਿਆਂ ਜਾਂਦਾ ਹੈ ਜੋ ਪੂਰਨ ਸਰਧਾ ਕੁਰਬਾਨੀ ਦਾ ਜਜ਼ਬਾ ਅਤੇ ਗੁਰੂ ਦੀ ਮਤ ਦੇਸ ਪਿਆਰ ਦੇ ਸਦਕਾ ਹੀ ਹੋ ਸਕਦਾ ਹੈ ਅਤੇ ਅਲੂਣੀ ਸਿਲਾ ਚਟੱਣਾ ਹੈ ॥

ਮੇਰੇ ਜਿਹੇ ਨਾਲਾਇਕ ਜਿਨ੍ਹਾਂ ਨੇ ਨਾਂ ਕੋਈ ਸੇਵਾ ਕੀਤੀ ਨਾਂ ਕੋਈ ਕੁਰਬਾਨੀ ਕੀਤੀ ਤਰਕ ਬਤ੍ਰਕਾਂ ਕੁਰਸੀ ਦੇ ਬੈਠਕੇ ਲਿਖਕੇ ਆਪ ਨੂੰ ਸਿਖੀ ਦੇ ਮੁਖੀ ਬਣਕੇ ਪ੍ਰਚਾਰ ਕਰਦੇ ਹਨ, ਕਿ ਜਦ ਗੁਰੂ ਜੀ ਨੇ ਬਰਾਦਰੀਆਂ ਖਤਮ ਕਰ ਦਿਤੀਆਂ ਹਨ ਤਾਂ, ਰਾਮਗੜੀਆ ਕਿਉਂ ਕਿਹਾ ਜਾਂਦਾ ਹੈ ? ਰਾਮਗੜੀਆਂ ਦੇ ਨਾਮ ਉਪਰ ਗੁਰਦੁਆਰੇ ਕਿਉਂ ਬਣਾਏ ਜਾਂਦੇ ਨੇ ? ਉਹਨਾਂ ਦੀ ਜਾਣਕਾਰੀ ਲਈ ਇਹ ਦੱਸਣਾ ਅਨ ਲੋੜੀਂਦਾ ਵਿਸ਼ਾ ਨਹੀ ਬਲਕਿ ਬਹੁਤ ਹੀ ਜਰੂਰੀ ਹੈ ॥ ਐਥੇ ਮੈ ਬਹੁਤੇ ਵਿਸਥਾਰ ਵਿਚ ਨਹੀ ਜਾਣਾ ਪਰ ਅੰਸ਼ ਮਾਤਰ ਮਾਤਾ ਦਾਨੀ ਜੀ ਨੇ ਕਿਹੜੀ ਕੁਰਬਾਨੀ ਕੀਤੀ ਸੀ ? ਸ਼ਰਧਾ ਦੀ, ਜਿਵੇਂ ਪ੍ਰਭੂ ਦੇ ਨਾਮ ਦਾ ਕੋਈ ਮੁਲ ਨਹੀ ਤਿਵੇਂ ਉਸ ਤੇ ਸ਼ਰਧਾ ਦਾ ਵੀ ਕੋਈ ਮੁਲ ਨਹੀ ਪਾ ਸਕਦਾ ॥ ਮਾਤਾ ਦਾਨੀ ਜੀ ਨੇ ਸ਼ਰਧਾ ਦੀ ਖਿਚੜੀ ਸੀ ਦਸ਼ਮੇਸ਼ ਜੀ ਨੂੰ ਖਵਾਈ ਸੀ ਮਾਤਾ ਦਾਨੀ ਜੀ ਦੇ ਨਾਮ ਤੇ ਗੁਰੂਦੁਆਰਾ ਪ੍ਰਸਿੱਧ ਉਜਾਗਰ ਪ੍ਰਤੱਖ ਹੈ ਫੇਰ ਕੀ ਸ੍ਰ: ਹਰਦਾਸ ਸਿੰਘ ਗਿ: ਭਗਵਾਨ ਸਿੰਘ ਦੇ ਹੋਣ ਹਾਰ ੬ ਪੁਤਰਾਂ ਨੇ ਬਿਨਾਂ ਸਰਧਾਂ ਤੋਂ ਹੀ ਇਹ ਕੁਰਬਾਨੀਆਂ ਦਾ ਰਾਹ ਪਾਲਿਆ ॥ ਜਿਸ ਪ੍ਰਵਾਰ ਨੇ ਸਮੇਤ ਰਿਸਤੇ ਦਾਰਾਂ ਮਿਤਰਾਂ ਸਜਨਾਂ ਛੇ ਵਾਰੀ ਕਿਲਾ ਉਸਾਰਿਆ ਹੋਵੇ ਤਿੰਨ ਵਾਰ ਹਰਿਮੰਦਰ ਸਾਹਿਬ ਦੀ ਢਹੀ ਸੂਰਤ ਨੂੰ ਮੁੜਕੇ ਉਸਾਰਿਆ ਹੋਵੇ ਤੇ ਕੁਰਬਾਨੀਆਂ ਦਾ ਹੜ ਹੀ ਚਲਾ ਦਿੱਤਾ ਹੋਵੇ ☛

੧. ਇਕ ਤਲਵਾਰ ਨੂੰ ਚੁਕ ਰਿਹਾ ਹੈ ਇਕ ਵੈਰੀ ਨੂੰ ਤਲਵਾਰ ਸ਼ਾਮ੍ਹਣੇ ਕਰਕੇ ਵਿਖਾ ਰਿਹਾ ਹੈ । ਇਕ ਤਲਵਾਰ ਨੂੰ ਹੱਥ ਵਿਚ ਲੈ ਕੇ ਘੁਮਾ ਰਿਹਾ ਹੈ । ਇਕ ਤਲਵਾਰ ਚਲਾ ਰਿਹਾ ਹੈ ॥੨੪੨॥

੨. ਰਣਭੂਮੀ ਵਲ ਜਾ ਰਹੇ ਹਨ । ਇਕ ਜੋਸ਼ ਵਿਚ ਆ ਰਹੇ ਹਨ । ਇਕ ਸ਼ਾਸ਼ਤ੍ਰ ਚੁਕ ਰਹੇ ਹਨ । ਇਕ ਮਾਰਕੇ ਵੈਰੀ ਨੂੰ ਜੁੱਧ ਦਾ ਸਵਾਦ ਚਖਾ ਰਹੇ ਹਨ ॥੨੪੩॥

੩. ਬੜੇ ਜੋਸ਼ੀਲੇ ਲੜਾਕੇ ਹਨ । ਜੋ ਬੇ ਸ਼ੁਮਾਰ ਹਨ । ਹਜ਼ਾਰਾਂ ਉਹ ਹਨ ਜੋ ਵੈਰੀ ਲਈ ਕਾਲ ਰੂਪ ਹਨ ॥੨੪੪॥

੪. ਆ ਕੇ ਵੈਰੀ ਦੇ ਨੇੜੇ ਢੁਕ ਗਏ ਹਨ । ਲਲਕਾਰ ਮਾਰਕੇ ਅੱਗ ਭਬੂਕੇ ਹੋ ਰਹੇ ਹਨ ਤੇ ਹੱਲਾ ਕਰਕ ਪੈ ਜਾਂਦੇ ਨੇ ॥੨੪੫॥

੫. ਬੜੇ ਸੁੰਦਰ ਤੀਰ ਦਾ ਨਿਸ਼ਾਨਾ ਕਰਕੇ ਅਚਾਨਕ ਹੀ ਜੁਆਨ ਨੂੰ ਜਾ ਮਾਰਦੇ ਹਨ ॥੨੪੬॥

੬. ਧਕਮਧੱਕੇ ਪੈ ਰਹੇ ਹਨ । ਵੈਰੀ ਘਬਰਾ ਗਿਆ ਹੈ । ਝਟਕਾ ਮਾਰਕੇ । ਤੀਰ ਛੱਡ ਦਿੱਤਾ ॥੨੪੭॥

੭. ਖੂਬ ਗੱਜਦੇ ਹਨ । ਜੋ ਸ਼ਸਤ੍ਰਾਂ ਨਾਲ ਸੱਜੇ ਹੋਏ ਨੇ । ਭੱਜਣਾ ਨਹੀਂ ਜਾਣਦੇ । ਜੁਧ ਵਿਚ ਡਟੇ ਹੋਏ ਹਨ ॥੨੪੮॥

੮. ਜਿਨ੍ਹਾਂ ਦੇ ਤੀਰਾਂ ਦੇ ਭੱਥੇ ਕਸੇ ਹੋਏ ਹਨ । ਖੇਤ ਵਿਚ ਤੀਰਾਂ ਦੀ ਮਾਰ ਕਰਨ ਵਾਲੇ । ਸੁੰਦਰ ਰੰਗ ਦੀ ਵਰਦੀ ਪਹਨੇ ਹੋਏ ਹਨ । ਜੋ ਜੁੱਧ ਵਿਚ ਭਿੜਨਾ ਜਾਣਦੇ ਹਨ ॥੨੪੯॥

੯. ਤਮਕ ਕੇ (ਕ੍ਰੋਧ ਵਿਚ ਆ ਕੇ ਉਛਲਦੇ) ਕੁਦਦੇ ਹੋਏ ਤੇ ਹਸਦੇ ਹੋਏ ਵੈਰੀ ਨੂੰ ਧੱਕੀ ਜਾ ਰਹੇ ਹਨ ॥੨੫੦॥

੧੦. ਸੁੰਦਰ ਛਬੀਲੇ ਸੂਰਮੇ । ਧੀਰਜ ਦੇ ਬਲੀ ਭਾਜੀ ਵੰਡ ਰਹੇ ਹਨ ਤੀਰਾਂ ਦੀ ਚਲਾ ਕੇ ॥੨੫੧॥

੧੧. ਤੀਰ ਮਾਰ ਕੇ ਵੈਰੀ ਨੂੰ ਪਲਟਕੇ ਸੁੱਟ ਦਿੰਦੇ ਨੇ ਤੇ ਪਿਛੇ ਨੂੰ ਧਕੇਲ ਦਿੰਦੇ ਨੇ ਜੇ ਤੀਰ ਕਿਸੇ ਜੁਆਨ ਦੇ ਸਰੀਰ ਵਿਚੋਂ ਬਾਹਰ ਨਾ ਨਿਕਲੇ ਤਾਂ । ਉਸਨੂੰ ਖਿਚਕੇ ਪੁੱਟ ਲੈਂਦੇ ਨੇ ॥੨੫੨॥

੧੨. ਲਲਕਾਰੇ ਮਾਰਦੇ ਹੋਏ । ਥੱਕਦੇ ਨਹੀਂ । ਵੈਰੀ ਦੀ ਫੌਜ ਵਿਚ ਧਸਕੇ । ਵੈਰੀ ਨੂੰ ਝੰਜੋੜਕੇ ਰਖ ਦਿੰਦੇ ਨੇ ॥੨੫੩॥

੧੩. ਜੇ ਕਿਸੇ ਦੇ ਕੋਲ ਸੁੰਦਰ ਤਲਵਾਰ ਹੋਵੇ । ਉਸ ਨੂੰ ਉਹ ਜੁੱਧ ਦੇ ਵਿਚ ਵਰਤੇ ਨਾ । ਉਹ ਜਗ ਵਿਚ ਮਿਟ ਜਾਂਦਾ ਹੈ। ਇਸ ਲਈ ਸੂਰਮੇ ਭੱਜਦੇ ਨਹੀਂ ॥੨੫੪॥

੧੪. ਤਲਵਾਰਾਂ ਨੂੰ ਬਿਜਲੀ ਵਾਂਗ ਚਮਕੌਂਦੇ ਹੋਏ । ਅੱਖ ਝਮਕੇ ਦੇ ਵਿਚ । ਲਿਫਕੇ, ਬੁੜਕ ਕੇ ਤਲਵਾਰ ਮਾਰ ਕੇ ਉਲਟਾ ਸਿਟਦੇ ਨੇ ॥੩੫੫॥ ਭਗਉਤੀ ਛੰਦ ॥

੧੫. ਕਿ ਜੋਧੇ ਜੰਗ ਵਿਚ ਜੁਟੇ ਹੋਏ ਹਨ ਅਤੇ ਤੀਰ ਛੱਡ ਰਹੇ ਹਨ ਜਿਸਦੇ ਲਗਦੇ ਨੇ ਉਸਦੇ ਅੰਗ ਭੰਨ ਦਿੰਦੇ ਨੇ । ਇਸ ਤਰ੍ਹਾਂ ਜੰਗ ਵਿਚ ਜੁਟੇ ਹੋਏ ਨੇ ॥੨੫੬॥

੧੬. ਸੂਰਮੇ ਜੰਗ ਵਿਚ ਜੋਸ਼ ਨਾਲ ਮੱਚੇ ਹੋਏ ਹਨ । ਕਿ ਹੂਰਾਂ ਘੁੰਮਦੀਆਂ ਫਿਰਦੀਆਂ ਹਨ । ਖੰਡਾ ਖੜਕਦਾ ਹੈ । ਜੋ ਦੂਜੇ ਖੰਡੇ ਜਾਂ ਢਾਲ ਉਪਰ ਵੱਜ ਕੇ ਅੱਗ ਦੇ ਸ਼ੋਅਲੇ ਨਿਕਲਦੇ ਹਨ ॥੨੫੭॥ ਜਿਸਦੇ ਤਲਵਾਰ ਵੱਜਦੀ ਹੈ

੧੭. ਉਸਦੇ ਅੰਗ ਚੀਰ ਦਿੰਦੀ ਹੈ । ਇਸ ਤਰ੍ਹਾਂ ਸੂਰਮੇ ਜੰਗ ਵਿਚ ਰੁਝੇ ਹੋਏ ਹਨ ਤੇ ਘੋੜੇ ਨੱਚਦੇ ਹਨ । ਸੂਰਮੇ ਗੱਜਦੇ ਹਨ ॥੩੫੮॥

੧੮. ਜਿਸਦੇ ਘਾਉ ਕਰਦੇ ਹਨ । ਉਹ ਚਾਉ ਨਾਲ ਉਸਨੂੰ ਝੱਲਦਾ ਹੈ ਅਤੇ ਮੂਧੇ ਮੂੰਹ ਡਿੱਗ ਪੈਂਦਾ ਹੈ ਤੇ ਧਰਤੀ ਉਪਰ ਪਿਆ ਤੜਪਦਾ ਹੈ ॥੨੫੯॥

੧੯. ਤੇ ਡਿਗਿਆ ਪਿਆ ਹੁੰਘਾਰੇ ਮਾਰਦਾ ਹੈ । ਜੋ ਵੈਰੀ ਦੇ ਘੇਰੇ ਵਿਚ ਬੇਵੱਸ ਹੈ । ਕਈ ਡਿਗੇ ਹੋਏ ਫੇਰ ਹੋਸ਼ ਵਿਚ ਆ ਜਾਂਦੇ ਹਨ । ਭੂਤ ਪਰੇਤ ਨੱਚਦੇ ਹਨ ॥੨੬੦॥

੨੦. ਤੀਰ ਬਰਸ ਰਹੇ ਹਨ । ਜੁਆਨ ਸ਼ਹੀਦ ਹੋ ਰਹੇ ਹਨ । ਜਿਨ੍ਹਾਂ ਦੇ ਮੱਥੇ ਤੇ ਉਦਾਸੀ ਨਹੀਂ ਸਗੋਂ ਖਿੜੇ ਹੋਏ ਹਨ ਉਹਨਾਂ ਨੂੰ ਹੂਰਾਂ ਲੱਭਦੀਆਂ ਹਨ ॥੨੬੧॥

੨੧. ਬਹੁਤ ਸਾਰੇ ਹਾਥੀ ਮਾਰੇ ਗਏ । ਉਹਨਾਦੇ ਸਵਾਰਾਂ ਦੇ ਸਾਥੀ ਜਿੱਤ ਰਹੇ ਹਨ । ਪਰ ਕੀ ਕਰਨ ਬਹੁਤੇ ਜੋਧੇ ਭੱਜੇ ਜਾਂਦੇ ਹਨ । ਜਿਨ੍ਹਾਂ ਦੇ ਤੀਰ ਲਗ ਗਏ ਹਨ ॥੨੬੨॥

੨੨. ਭਾਵੇਂ ਕ੍ਰੋਧ ਨਾਲ ਭਰੇ ਹੋਏ ਹਨ ਪਰ ਬੇਹੋਸ਼ ਹੋਏ ਪਏ ਨੇ ਕੇਸ ਖੁੱਲਕੇ ਖਿੰਡੇ ਹੋਏ ਨੇ । ਭੇਸ ਸਾਰਾ ਗੁਆਚ ਗਿਆ ਹੈ । ਭਾਵ ਖਰਾਬ ਹੋ ਗਿਆ ਹੈ ॥੨੬੩॥

੨੩. ਉਥੇ ਜੰਗ ਦੇ ਮੈਦਾਨ ਅੰਦਰ ਹਾਥੀ ਸ਼ਹੀਦ ਹੋ ਗਏ ਹਨ, ਉਪਰਲੇ ਸਵਾਰ ਸਾਥੀ ਜੁੱਧ ਕਰ ਰਹੇ ਹਨ । ਘੋੜੇ ਛੁੱਟ ਪਏ ਹਨ, ਸੂਰਬੀਰ ਗੱਜ ਗੱਜ ਕੇ ਜੈਕਾਰੇ ਲਾ ਰਹੇ ਹਨ।

੨੪. ਹੂਰਾਂ ਘੁੰਮਦੀਆਂ ਫਿਰਦੀਆ ਹਨ । ਜਿਨ੍ਹਾਂ ਨਾਲ ਰਣ ਭੂਮੀ ਭਰੀ ਹੋਈ ਹੈ ਉਹ ਜੋਧੇ ਸ਼ਹੀਦ ਹੋ ਗਏ ਹਨ ਜਿਨ੍ਹਾਂ ਨੂੰ ਤੀਰ ਲਗ ਗਏ ॥੨੬੫॥

੨੫. ਤੀਰ ਇਸ ਤਰ੍ਹਾਂ ਚਲਦੇ ਹਨ । ਜਿਸ ਤਰ੍ਹਾਂ ਉਨ੍ਹਾਂ ਨੇ ਸਾਰੀਆਂ ਦਿਸ਼ਾਵਾਂ ਰੋਕ ਲਈਆਂ ਹਨ ਅਤੇ ਕ੍ਰਿਪਾਨਾਂ ਇਉਂ ਚਮਕਦੀਆਂ ਹਨ ਜਾਣੋ ਅਕਾਸ਼ ਵਿਚ ਬੜੀ ਤੇਜੀ ਨਾਲ ਬਿਜਲੀ ਚਮਕਦੀ ਹੈ ॥੨੬੬॥

੨੬. ਗੋਲੇ ਇਸ ਤਰ੍ਹਾਂ ਗਿਰ ਰਹੇ ਹਨ । ਜਾਣੋ ਅਕਾਸ਼ ਵਿਚੋਂ ਓਲੇ (ਗੜੇ) ਬਰਸ ਰਹੇ ਹਨ । ਸੂਰਮੇ ਗਰਜ ਰਹੇ ਹਨ ਤੇ ਘੋੜਿਆਂ ਨੂੰ ਅੱਗੇ ਹੀ ਧੱਕ ਰਹੇ ਹਨ ॥੨੬੭॥

੨੭. ਉਹਨਾ ਜੁਆਨਾਂ ਦੇ ਅੰਗ ਕੱਟੇ ਗਏ ਹਨ ਤੇ ਜੰਗ ਵਿਚ ਡਿਗੇ ਪਏ ਹਨ ਜਿਹੜੇ ਆਪਣੇ ਕਰਤਵ ਦੇ ਮਾਣ ਵਿਚ ਭਰੇ ਹੋਏ ਸਨ ਉਹ ਜੁਆਨ 'ਲੁੱਛ' ਪਏ ਤੜਪ ਰਹੇ ਸਨ ॥੨੬੮॥

੨੮. ਪਏ ਮਾਰੋ ਮਾਰ ਬੋਲ ਰਹੇ ਹਨ । ਜਿਨ੍ਹਾਂ ਦੀਆਂ ਆਵਾਜਾਂ ਨਾਲ ਚਾਰੇ ਪਾਸੇ ਗੂੰਜ ਰਹੇ ਹਨ ਅਤੇ ਬੜੀ ਢੀਠਤਾ ਦੇ ਨਾਲ ਅਗੇ ਆ ਕੇ ਢੁੱਕੇ ਹਨ । ਜੋ ਕਦੇ ਜੁੱਧ ਵਿਚ ਪਿੱਠ ਨਹੀਂ ਦਿੰਦੇ ॥੨੬੯॥

---

☛ ਉਸ ਕੌਮ ਦੇ ਨਾਮ ਤੇ ਗੁਰੂ ਦੇ ਮੰਦ੍ਰ ਕਿਉਂ ਨਾ ਉਸਾਰੇ ਜਾਣ ? ਮੈ ਐਥੇ ਹੋਰ ਬਾਕੀ ਸਾਰੇ ਵਿਸਥਾਰ ਛੱਡਕੇ (ਪ੍ਰੰਸੀਪਲ ਨਿਹਾਲ ਸਿੰਘ ਦਾ ਨੰਬਰ ੧੧ ਵਾਲਾ ਨੋਟ ਪਾਠਕਾਂ ਦੇ ਦਰ ਪੇਸ਼ ਕਰਦੇ ਹਾਂ ॥ ਜੋ ਆਪ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਦੇ ਜੀਵਨ ਦਾ ਆਖਰੀ ਨਚੋੜ ਪੇਸ ਕਰਦੇ ਹਨ ਉਹ ਲਿਖਦੇ ਨੇ ॥ ਸ੍ਰ: ਜੱਸਾ ਸਿੰਘ ਜੀ ਰਾਮ ਗੜ੍ਹੀਏ ਦਾ ਜੀਵਨ ਇਤਿਹਾਸ ਕਈਆਂ ਵਿਦਵਾਨਾਂ ਨੇ ਲਿਖਿਆ ਹੈ ॥ ਇਕ ਵਿਦਵਾਨ ਦਾ ਕਥਨ ਹੈ ਕਿ ਸ੍ਰਦਾਰ ਜੱਸਾ ਸਿੰਘ ਦੇ ਵਡੇ ਵਡੇਰੇ ਰਾਜਪੂਤ ਸਨ, ਅਤੇ ਉਹ ਰਿਆਸਤ ਰਾਮ ਗੜ੍ਹ ਵਿਚੋਂ ਏਧਰ ਪੰਜਾਬ ਵਿਚ ਆਕੇ ਵਸੇ ਸਨ, ਇਸ ਲਈ ਇਨ੍ਹਾਂ ਦੇ ਘਰਾਣੇ ਦਾ ਨਾ ਰਾਮ ਗੜ੍ਹੀਆਂ ਦਾ ਘਰਾਣਾ ਪੈ ਗਿਆ ॥ ਜੇਕਰ ਇਤਿਹਾਸਕ ਦ੍ਰਿਸ਼ਟੀਕੋਨ ਤੋਂ ਇਸ ਕਥਨ ਪੁਰ ਵਿਚਾਰ ਕੀਤੀ ਜਾਵੇ ਤਾਂ ਇਸ ਵਿਚ ਕਿਸੇ ਤਰਾਂ ਦੀ ਕੋਈ ਸੰਦੇਹ ਨਹੀਂ ਕੀਤਾ ਜਾ ਸਕਦਾ ॥ ਕਿਉਂਕਿ ਸ੍ਰਦਾਰ ਸ਼ਾਮ ਸਿੰਘ ਜੀ ਅਟਾਰੀ ਜੋ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਸਿੱਖ ਫੌਜ ਦੇ ਇਕ ਉਘੇ ਜਰਨੈਲ ਸਨ ਉਨ੍ਹਾਂ ਦੇ ਵਡੇ ਵਡੇਰੇ 'ਰਾਜਸਥਾਨ' ਵਲੋਂ ਹੀ ਆਪਣੀ ਕਿਸਮਤ ਅਜਮਾਉਣ ਲਈ ਇਸ ਪਾਸੇ ਆ ਗਏ ਸਨ ਤੇ ਇਨ੍ਹਾਂ ਨੇ ਅਜਕਲ ਦੇ 'ਅਟਾਰੀ' ਵਾਲੇ ਪਿੰਡ ਵਾਲੀ ਥਾਂ ਤੇ ਇਕ ਉਚੀ ਅਟਾਰੀ ਆਪਣਾ ਰਿਹਾਇਸ਼ ਲਈ ਪਾ ਲਈ ਸੀ, ਅਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਚੜ੍ਹਦੀ ਕਲਾ ਸਮੇਂ ਇਨ੍ਹਾਂ ਦੇ ਬਜੁਰਗ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਸਨ ॥ ਇਹੋ ਹਾਲ ਸ਼ੁਕਰ ਚੱਕੀਆਂ ਦੇ ਘਰਾਣੇ ਦਾ ਹੈ, ਕਿ ਸ੍ਰ: ਚੜ੍ਹਤ ਸਿੰਘ ਦੇ ਦਾਦਾ ਜੀ ਰਾਜਪੂਤਾਂ ਨੇ ਵਲੋਂ ਆਏ ਸਨ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਵਿੱਤਰ ਕਰ ਕਮਲਾਂ ਤੋਂ ਅੰਮ੍ਰਿਤ ਪਾਨ ਕਰਕੇ ਸਿੰਘ ਸਜ ਗਏ ਸਨ ॥ ਇਹ ਗਲ ਕਿਸੇ ਹਦ ਤਕ ਠੀਕ ਵੀ ਮੰਨੀ ਜਾ ਸਕਦੀ ਹੈ ਕਿ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਦੇ ਦਾਦਾ ਜੀ ਦੇ ਪਿਤਾ ਰਿਆਸਤ ਰਾਮਗੜ੍ਹ ਵਿਚੋਂ ਹੀ ਆਏ ਹੋਣ ਤੇ ਅੰਮ੍ਰਿਤ ਛਕ ਕੇ ਸਿੰਘ ਸਜ ਹੋਣ ॥ ਪਰ ਉਸ ਸਮੇਂ ਤੋਂ ਲੈਕੇ ਸ੍ਰ: ਜੱਸਾ ਸਿੰਘ ਜੀ ਰਾਮ ਗੜ੍ਹੀਏ ਦੇ ਪਿਤਾ ਜੀ ਦੇ ਸਮੇ ਤਕ ਕਿਸੇ ਨੇ ਵੀ ਆਪਣੇ ਘਰਾਣੇ ਨੂੰ ਰਾਮ ਗੜ੍ਹੀਆਂ ਨਹੀਂ ਕਿਹਾ, ਅਤੇ ਨਾਂ ਹੀ ਕਿਸੇ ਇਤਿਹਾਸ ਕਾਰ ਨੇ ਹੀ ਉਨ੍ਹਾਂ ਨੂੰ ਰਾਮਗੜ੍ਹੀਏ ਲਿਖਿਆ ਹੈ ॥ ਇਹ ਠੀਕ ਹੈ ਕਿ ਸ੍ਰ: ਜੱਸਾ ਜੀ ਦੇ ਪਿਤਾ ਜੀ, ਇਨ੍ਹਾਂ ਦੇ ਦਾਦਾ ਜੀ ਤੇ ਇਨ੍ਹਾਂ ਦੇ ਘਰਾਣੇ ਦੇ ਹੋਰ ਸਿੰਘ ਤਰਖਾਣਾ ਕੰਮ ਕਰਕੇ ਆਪਣਾ ਜੀਵਨ ਨਿਰਬਾਹ ਕਰਦੇ ਸਨ ॥ ਜਦੋਂ ਸ੍ਰ: ਜੱਸਾ ਸਿੰਘ ਨੇ ਰਾਮ ਗਉਣੀ ਦੀ ਕਿਲਾ ਬਣਾਇਆ ਉਸਦੀ ਉਸਾਰੀ ਸਮੇਂ ਇਨ੍ਹਾਂ ਦੇ ਘਰਾਣੇ ਦੇ ਕ੍ਰਿਤੀ ਸਿੰਘ ਰਾਜ ਗਿਰੀ ਤੇ ਤਰਖਾਣਾ ਕੰਮ ਕਰਨ ਵਾਲਿਆਂ ਨੂੰ ਹੀ ਇਸ ਕਿਲੇ ਦੀ ਉਸਾਰੀ ਦੀ ਸੇਵਾ ਕੀਤੀ ਅਤੇ ਮਗਰੋਂ ਜਦੋਂ ਇਸ ਰਾਮ ਰਾਉਣੀ ਦੇ ਕਿਲੇ ਦਾ ਨਾ "ਰਾਮਗੜ੍ਹ" ਪਰਸਿੱਧ ਹੋ ਗਿਆ ਅਤੇ ਸਰਦਾਰ ਜੱਸਾ ਸਿੰਘ ਅਤੇ ਇਨ੍ਹਾਂ ਦੇ ਸਾਥੀ 'ਕਿਲੇ ਦੇ ਅਧਿਕਾਰੀ' ਤੇ ਰਖਵਾਲੇ ਬਣ ਗਏ ਤਾਂ ਸ੍ਰ: ਜੱਸਾ ਸਿੰਘ ਜੀ ਨੂੰ 'ਜੱਸਾ ਸਿੰਘ ਰਾਮ ਗੜ੍ਹੀਆ' ਕਿਹਾ ਜਾਣ ਲੱਗਾ॥ ਜੇਕਰ ਇਤਿਹਾਸਕ ਦ੍ਰਿਸ਼ਟੀ ਕੋਣ ਤੋਂ ਦੇਖਿਆ ਜਾਵੇ ਤਾਂ ਅਸੀਂ ਇਹ ☛

॥੨੬੯॥ [੩]ਕਿ ਘੱਲੇਤ ਸਾਂਗੰ ॥ ਕਿ ਬੱਕੈਤ ਬਾਗੰ ॥ ਕਿ ਮੁੱਛੰਤ ਬੰਕੀ ॥ ਕਿ ਹੱਠੇਤ ਹੰਕੀ ॥੨੭੦॥ ਕਿ ਬੱਜੇ ਤ ਢੋਲੰ ॥ ਕਿ ਬੱਕੇ ਤ ਬੋਲੰ ॥ ਕਿ ਬੱਜੇ ਨਗਾਰੇ ॥ ਕਿ ਜੁੱਟੇ ਹਠਿਆਰੇ ॥੨੭੧॥ ਉਛੱਕੈ ਤ ਤਾਜੀ ॥ ਹਮੱਕੈ ਤ ਗਾਜੀ ॥ ਛੁਟੱਕੈ ਤ ਤੀਰੰ ॥ ਭਟੱਕੈ ਤ ਭੀਰੰ ॥੨੭੨॥ [੪]ਭਵਾਨੀ ਛੰਦ ॥ ਜਹਾਂ ਬੀਰ ਜੁੱਟੈਂ ॥ ਸਬੈ ਠਾਟ ਠੱਟੈਂ ॥ ਕਿਨੇ ਜੇ ਪਲੱਟੈਂ ॥ ਚਮਤਕਾਰ ਛੁੱਟੈਂ ॥੨੭੩॥ [੫]ਜਹਾਂ ਸਾਰ ਬੱਜੈ ॥ ਤਹਾਂ ਬੀਰ ਗੱਜੈ ॥ ਮਿਲੈ ਸੰਜ ਸੱਜੈ ॥ ਨ ਦ੍ਵੈ ਪੈਗ ਭੱਜੈ ॥੨੭੪॥ [੬]ਕਹੂੰ ਭੂਰ ਭਾਜੈ ॥ ਕਹੂੰ ਵੀਰ ਗਾਜੈ ॥ ਕਹੂੰ ਜੋਧ ਜੁੱਟੈ ॥ ਕਹੂੰ ਟੋਪ ਟੁੱਟੈ ॥੨੭੫॥ [੭]ਜਹਾਂ ਜੋਧ ਜੁੱਟੈ ॥ ਤਹਾਂ ਅਸਤ੍ਰ ਛੁੱਟੈ ॥ ਨ੍ਰਿਭੈ ਸਸਤ੍ਰ ਕੱਟੈ ॥ ਕਹੂੰ ਬੀਰ ਲੁੱਟੈ ॥੨੭੬॥ [੮]ਕਹੂੰ ਮਾਰ ਬੱਕੈ ॥ ਕਿਤੇ ਬਾਜ ਉਥੱਕੈ ॥ ਕਿਤੇ ਸੈਣ ਹੱਕੈ ॥ ਕਿਤੇ ਦਾਵ ਤੱਕੈਂ ॥੨੭੭॥ [੯]ਕਿਤੇ ਘਾਇ ਮੇਲੈ ॥ ਕਿਤੇ ਸੈਣ ਪੇਲੈ ॥ ਕਿਤੇ ਭੂਮ ਡਿੱਗੇ ॥ ਤਨੰ ਸ੍ਰੋਣ ਭਿੱਗੇ ॥੨੭੮॥ ਦੋਹਰਾ ॥ [੧੦]ਇਹ ਬਿਧ ਮਚਾ ਪ੍ਰਚੰਡ ਰਣ ਅਰਧ ਮਹੂਰਤ ਉਦੰਡ ॥ ਬੀਸ ਅਯੁਤ ਦਸ ਸਤ ਸੁਭਟ ਜੁੱਝਤ ਭਏ ਅਡੰਡ ॥੨੭੯॥ [੧੧]ਰਸਾਵਲ ਛੰਦ ॥ ਸੁਣਿਓ ਸੰਭ ਰੇਸੰ ॥ ਭਇਓ ਅੱਪ ਭੇਸੰ ॥ ਉਡੀ ਬੰਬ ਰੈਣੰ ॥ ਛੁਹੀ ਸੀਸ ਗੈਣੰ ॥੨੮੦॥ [੧੨]ਛਕੇ ਟੋਪ ਸੀਸੰ ॥ ਘਣੰ ਭਾਨ ਦੀਸੰ ॥ ਸਸੰ ਨਾਹ ਦੇਹੀ ॥ ਕਥੌ ਉਕਤ ਕੇਹੀ ॥੨੮੧॥ [੧੩]ਮਨੋ ਸਿੱਧ ਸੁੱਧੰ ॥ ਸੁਭੀ ਜ੍ਵਾਲ ਉੱਧੰ ॥ ਕਸੇ ਸਸਤ੍ਰ ਤ੍ਰੋਣੰ ॥ ਗੁਰੂ ਜਾਣ ਦ੍ਰੋਣੰ ॥੨੮੨॥ [੧੪]ਮਹਾ ਢੀਠ ਢੂਕੇ ॥ ਮੁਖੰ ਮਾਰ ਕੂਕੇ ॥ ਕਰੈ ਸਸਤ੍ਰ ਪਾਤੰ ॥ ਉਠੈ ਅਸਤ੍ਰ ਘਾਤੰ ॥੨੮੩॥ [੧੫]ਖੱਗੰ ਖੱਗ ਬੱਜੈ ॥ ਨਦੰ ਮੱਛ ਲੱਜੈ ॥ [੧੬]ਉਠੈ ਛਿੱਛ ਇੱਛੰ ॥ ਬਹੈ ਬਾਣ ਤਿੱਛੰ ॥੨੮੪॥ [੧੭]ਗਿਰੇ ਬੀਰ ਧੀਰੰ ॥ ਧਰੇ ਬੀਰ ਚੀਰੰ ॥ [੧੮]ਮੁਖੰ ਮੁੱਛ ਬੰਕੀ ॥ ਮਚੇ ਬੀਰ ਹੰਕੀ ॥੨੮੫॥[੧੯] ਛੁਟੈ ਬਾਣ ਧਾਰੰ ॥ ਧਰੇ ਖੱਗ ਸਾਰੰ ॥ [੨੦]ਗਿਰੇ ਅੰਗ ਭੰਗੰ ॥ ਚਲੇ ਚਾਇ ਜੰਗੰ ॥੨੮੬॥ [੨੧]ਨਚੇ ਮਾਸ ਹਾਰੰ ॥ ਹਸੇ ਬਿਓਮ ਚਾਰੰ ॥ [੨੨]ਪੁਐ ਈਸ ਸੀਸੰ ॥ ਛਲੀ ਬਾਰਣੀਸੰ ॥੨੮੭॥ [੨੩]ਛੁਟੈ ਸਸਤ੍ਰ ਧਾਰੰ ॥ ਕਟੈ ਅਸਤ੍ਰ ਝਾਰੰ ॥ [੨੪]ਗਿਰੈ ਰੱਤ ਖੇਤੰ ॥ ਕਟੇ ਬੀਰ ਅਚੇਤੰ ॥੨੮੮॥ [੨੫]ਉਠੈ ਕ੍ਰੁੱਧ ਧਾਰੰ ॥ ਮਚੇ ਸਸਤ੍ਰ ਝਾਰੰ ॥ [੨੬]ਖਹੈ ਖੱਗ ਖੂਨੀ ॥ ਚੜੈ ਚਉਪ ਦੂਨੀ ॥੨੮੯॥ [੨੭]ਪਿਪੰ ਸ੍ਰੋਣ ਦੇਵੀ ॥ ਹਸੈ ਅੰਸੁ ਭੇਵੀ ॥ [੨੮]ਅਟਾ ਅੱਟ ਹਾਸੰ ॥ ਸੁ ਜੋਤੰ ਪ੍ਰਕਾਸੰ ॥੨੯੦॥ [੨੯]ਢੁਕੇ ਢੀਠ ਢਾਲੰ ॥ ਨਚੇ ਮੁੰਡ ਮਾਲੰ ॥ [੩੦]ਕਰੈ ਸਸਤ੍ਰ ਪਾਤੰ ॥ ਉਠੈ ਅਸਤ੍ਰ ਘਾਤੰ ॥੨੯੧॥

---

ਕੱਹ ਸਕਦੇ ਹਾਂ ਕਿ ਰਿਆਸਤ ਰਾਮ ਗੜ੍ਹ ਦੇ ਰਾਜਪੂਤ ਆਪਣੇ ਆਪ ਨੂੰ ਰਾਮਗੜ੍ਹੀਏ ਨਹੀਂ ਅਖਵਾਂਦੇ ਅਤੇ ਨਾਂ ਹੀ ਕਿਸੇ ਇਤਹਾਸਕਾਰ ਨੇ ਇਨ੍ਹਾਂ ਨੂੰ ਰਾਮਗੜ੍ਹੀਏ ਲਿਖਿਆ ਹੈ ॥ ਸੋ ਸਰਦਾਰ ਜੱਸਾ ਸਿੰਘ ਰਾਮ ਗੜ੍ਹੀਏ ਦੇ ਸਾਥੀ ਕਿਰਤੀ ਲੁਹਾਰ ਤਰਖਾਣ ਰਾਜ ਆਦਿਕ ਜਿਹੜੇ ਦਸਾਂ ਨੌਹਾਂ ਦੀ ਕਿਰਤ ਕਰਕੇ ਪੰਥਕ ਸੇਵਾ ਕਰਦੇ ਰਹੇ, ਇਨਾਂ ਸਿੰਘਾਂ ਨੇ ਸਭ ਤੋਂ ਪਹਿਲਾਂ "ਕਿਲੇ" ਰਾਮ ਗੜ੍ਹ ਦੀ ਸੇਵਾ ਕੀਤੀ, ਫਿਰ ਉਸਦੀ ਸੰਭਾਲ ਕੀਤੀ ਅਤੇ ਜਿਹੜੇ ਇਸ ਕਿਲੇ ਦੀ ਰਖਯਾ ਲਈ ਇਸ ਵਿਚ ਰਹਿੰਦੇ ਰਹੇ, ਜਿਨੀ ਵਾਰੀ ਇਹ ਕਿਲਾ ਢੱਠਾ, ਉਨੀ ਵਾਰੀ ਮੌਕਾ ਮਿਲਣ ਤੇ ਮੁੜ ਉਸਾਰਦੇ ਰਹੇ, ਉਹ ਤੇ ਉਹਨਾਂ ਦੇ ਪਰਵਾਰ ਵਾਲੇ ਸਾਰੇ ਦੇ ਸਾਰੇ "ਰਾਮ ਗੜ੍ਹੀਏ" ਅਖਵਾਏ ॥ ਇਸ ਤੇ ਮਗਰੋਂ ਸ੍ਰ: ਜਸਾ ਸਿੰਘ ਜੀ ਨੇ ਸ੍ਰੀ ਦਰਬਾਰ ਸਹਿਬ ਤੋਂ ਦੱਖਣ ਪੱਛਮ ਵਾਲੇ ਪਾਸੇ ਆਪਣੇ ਸਾਥੀਆਂ ਤੇ ਉਨ੍ਹਾਂ ਦੇ ਪਰਵਾਰਾਂ ਲਈ ਇਕ ਬਸਤੀ ਕਾਇਮ ਕੀਤੀ

ਜਿਸਦਾ ਨਾਂ ਅਜ ਤਕ ਕਾਟੜਾ ਰਾਮ ਗੜ੍ਹੀਆ ਹੈ, ਅਤੇ ਇਹ ਬਸਤੀ ਸ੍ਰੀ ਅੰਮ੍ਰਿਤਸਰ ਸਹਿਰ ਦਾ ਇਕ ਜਰੂਰੀ ਅੰਗ ਬਣ ਚੁਕੀ ਹੈ ॥ ਸ੍ਰ: ਜਸਾ ਸਿੰਘ ਜੀ ਰਾਮ ਗੜ੍ਹੀਆ ਨੇ ਇਹ ਵਸਤੀ ਕਾਇਮ ਕਰਕੇ ਆਪਣੀ ਫੌਜ ਦੀ ਸਹਾਇਤਾ ਨਾਲ-ਰਿਆੜਕੀ ਦੁਆਬਾ, ਮਾਲਵਾ, ਹਰਿਆਣਾ ਆਦਿ ਦੇ ਅਲਾਕੇ ਫਤਹ ਕਰਕੇ ਆਪਣੀ ਫੌਜ ਦੀ ਬਹਾਦਰ ਸੂਰ ਵੀਰਾਂ ਦੀ ਪ੍ਰਵਾਰਾਂ ਲਈ ਹਰ ਥਾਂ ਰਹਾਇਸ ਦਾ ਪ੍ਰਬੰਧ ਕੀਤਾ ॥ ਇਸ ਤਰ੍ਹਾਂ ਸਿੱਖ ਰਾਜ ਸਮੇਂ ਤੋਂ ਪਹਿਲਾਂ ਹੀ ਰਾਮ ਗੜ੍ਹੀਏ ਸਰਦਾਰ ਦਰਿਆ ਰਾਵੀ ਤੋਂ ਦੱਖਣ ਵਲ ਦਿਲੀ ਤਕ ਲਗ-ਪਗ ਪੰਜਾਬ ਦਾ ਹਰ ਜਿਲੇ ਉਤੇ ਛਾ ਚੁਕੇ ਸਨ ॥ ਜਿਉਂ-ਜਿਉਂ ਇਨ੍ਹਾਂ ਦੇ ਪਰਵਾਰ ਵਧਦੇ ਗਏ ਅਤੇ ਇਹ ਸਮਾਜਕ ਰਾਜਨੀਤਕ, ਵਪਾਰਕ, ਦੁਸਤਕਾਰਕ ਤੌਰ ਤੋਂ ਉਨਤੀ ਕਰਦੇ ਗਏ, ਇਹ ਸਾਰੇ ਭਾਰਤ ਅਤੇ ਸੰਸਾਰ ਦੇ ਦੂਸਰੇ ਦੇਸਾਂ ਤਕ ਫੈਲਦੇ ਗਏ ॥

ਸ੍ਰ: ਜੱਸਾ ਸਿੰਘ ਰਾਮ ਗੜ੍ਹੀਏ ਦਾ ਬਚਪਨ—ਜਿਸ ਤਰ੍ਹਾਂ ਪਹਿਲਾਂ ਦੱਸਿਆ ਜਾ ਚੁਕਾ ਹੈ, ਸ੍ਰ: ਜੱਸਾ ਸਿੰਘ ਜੀ ਨੂੰ ਬਚਪਨ ਤੋਂ ਹੀ ਸਸਤ੍ਰ ਵਿਦਿਆ ਦਾ

੧. ਬਰਛੀਆਂ ਬਰਛੇ ਚਲਾ ਰਹੇ ਹਨ ਅਤੇ ਇਉਂ ਹਨ ਜਿਵੇਂ ਬਾਗ ਦਾ ਮਾਲੀ ਪੰਛੀ ਉਡਾ ਰਿਹਾ ਹੁੰਦਾ ਹੈ। ਜਿਨ੍ਹਾਂ ਸੂਰਬੀਰਾ ਦੇ ਮੁੱਛ (ਮੁਛੇਰੇ) ਬੜੇ ਕੁੰਡਲਦਾਰ ਸੁੰਦਰ ਹਨ। ਜੋ ਆਪਣੇ ਹਠ ਦੇ ਬੜੇ ਪੱਕੇ ਹਨ ॥੨੭੦॥

੨. ਢੋਲ ਵੱਜਦੇ ਹਨ ਬੜੇ ਉਚੀ ਬੋਲ ਰਹੇ ਹਨ। ਨਗਾਰੇ ਵੱਜਦੇ ਹਨ। ਹਠੀ ਜੋਧੇ ਜੰਗ ਕਰਨ ਜੁਟੇ ਹੋਏ ਹਨ ॥੨੭੧॥

੩. ਘੋੜੇ ਉਛਲਦੇ ਹਨ। ਸੂਰਮੇ ਹੰਕਾਰ ਵਿਚ ਭਰੇ ਹੋਏ ਹਨ ਤੀਰ ਛੁੱਟ ਰਹੇ ਹਨ ਕਾਇਰ ਭਟਕਦੇ ਫਿਰਦੇ ਹਨ ॥੨੭੨॥

੪. ਭਵਾਨੀ ਛੰਦ ॥ ਜਿਥੇ ਸੂਰਮੇ ਜੁੱਧ ਕਰਨ ਜੁਟੇ ਹੋਏ ਹਨ। ਉਥੇ ਸਾਰੀਆਂ ਵਿਉਂਤਾਂ ਪੂਰੀਆਂ ਕੀਤੀਆਂ ਹੋਈਆਂ ਹਨ ਅਤੇ ਨੇਜੇ ਨਾਲ ਵੈਰੀ ਨੂੰ ਪਲਟ ਸੁੱਟਦੇ ਹਨ। ਨਵੇਂ ਤੋਂ ਨਵਾਂ ਚਮਤਕਾਰ ਹੋ ਰਿਹਾ ਹੈ ॥੨੭੩॥

੫. ਜਿਥੇ ਲੋਹੇ ਨਾਲ ਲੋਹਾ ਵੱਜਦਾ ਹੈ। ਉਥੇ ਹੀ ਸੂਰਮੇ ਆ ਗੱਜਦੇ ਹਨ। ਜਿਨ੍ਹਾਂ ਨੇ ਸੰਜੋਆਂ ਸਜਾਈਆਂ ਹੋਈਆਂ ਹਨ ਉਹ ਇਕੱਠੇ ਹੋ ਕੇ ਲੜਦੇ ਹਨ। ਜੋ ਦੋ ਪੈਰ ਪਿਛਾਂ ਨਹੀਂ ਹਟਦੇ ॥੨੭੪॥

੬. ਕਿਤੇ ਡਰਾਕਲ ਭੱਜੇ ਜਾ ਰਹੇ ਹਨ। ਕਿਤੇ ਸੂਰਮੇ ਗੱਜਦੇ ਹੇਨ। ਕਿਤੇ ਜੋਧੇ ਆਮ੍ਹੋ ਸਾਹਮਣੇ ਹੋ ਕੇ ਜੁੱਧ ਕਰਨ ਜੁਟੇ ਹੋਏ ਹਨ ਕਿਤੇ ਸਿਰ ਤੇ ਪਹਿਨੇ ਹੋਏ ਲੋਹ ਦੇ ਟੋਪ ਟੁੱਟੇ ਪਏ ਹਨ ॥੨੭੫॥

੭. ਜਿਥੇ ਜੋਧੇ ਜੁੱਧ ਵਿਚ ਜੁਟੇ ਹੋਏ ਹਨ ਉਥੇ ਹੀ ਤੀਰ ਛੱਡੇ ਜਾਂਦੇ ਹਨ। ਨਿਰਭੈ ਜੋਧੇ ਵੈਰੀ ਦੇ ਸ਼ਸ਼ਤਰਾਂ ਨੂੰ ਕੱਟ ਦਿੰਦੇ ਹਨ ਕਿਤੇ ਸੂਰਮੇ ਸ਼ਸਤ੍ਰ ਦੀ ਮਾਰ ਖਾ ਕੇ ਲਟਕ ਗਏ ਹਨ ॥੨੭੬॥

੮. ਕਿਤੇ ਮਾਰੋ ਮਾਰ ਬੋਲਦੇ ਹਨ ਕਿਤੇ ਘੋੜੇ ਉਲਟੇ ਪਏ ਨੇ। ਕਿਤੇ ਫੌਜ ਨੂੰ ਅਗੇ ਵਧਾ ਰਹੇ ਹਨ। ਕਿਤੇ ਦਾਉ ਵੇਖਦੇ ਹਨ ॥੨੭੭॥

੯. ਕਿਤੇ ਸ਼ਸਤ੍ਰ ਮਾਰ ਕੇ ਘਾਉ ਕਰ ਦੇਂਦੇ ਹਨ ਕਿਤੇ ਫੌਜ ਨੂੰ ਅੱਗੇ ਵਧਾ ਰਹੇ ਹਨ। ਕਿਤੇ ਧਰਤੀ ਤੇ ਜਖਮੀ ਤੇ ਸ਼ਹੀਦ ਡਿਗੇ ਪਏ ਹਨ। ਜਿਨ੍ਹਾਂ ਦੇ ਸਰੀਰ ਲਹੂ ਨਾਲ ਭਿੱਜੇ ਹੋਏ ਨੇ ॥੨੭੯॥

੧੦. ਦੋਹਰਾ ॥ ਇਸ ਤਰ੍ਹਾਂ ਘੋਰ ਜੁੱਧ ਹੋਇਆ ਦੋ ਘੜੀਆਂ ਦਾ ਸਮਾਂ ਉਚ ਪਾਇਦਾ ਜਿਸ ਦੇ ਵਿਚ ਬੀਸ ੨੦×੧੦੦੦੦ ਦੋ ਸੌ ਹਜਾਰ ਭਾਵ ਦੋ ਲੱਖ ਉਹ ਜੁਆਨ ਮਾਰੇ ਗਏ ਜਿਨ੍ਹਾਂ ਨੂੰ ਕਿਸੇ ਕਦੇ ਦੰਡ ਨਹੀਂ ਸੀ ਦਿੱਤਾ ॥੨੭੯॥

ਨੋਟ—

ਇਸਨੂੰ ਕਿਤੇ ਦੋ ਲੱਖ ਇਕ ਹਜਾਰ ਬਣਾਇਆ ਹੈ ਕਿਤੇ ਵੀਹ ਲੱਖ ਇਕ ਹਜਾਰ। ਖੈਰ ਕੁਝ ਵੀ ਹੋਵੇ ਦੋ ਲੱਖ ਵੀ ਥੋੜੇ ਨਹੀਂ ਹੁੰਦੇ।

੧੧. ਰਸਾਵਲ ਛੰਦ ॥ ਜਦੋਂ ਇਹ ਗੱਲ ਸੰਭਲ ਪੁਰ ਦੇ ਰਾਜੇ ਨੇ ਸੁਣੀ ਤਾਂ ਉਹ ਆਪਣੇ ਆਪ ਵਿਚ ਆ ਗਿਆ। ਸੈਨਾ ਲੈ ਕੇ ਚੜਿਆ ਜਿਸ ਦੇ ਪੈਰਾਂ ਨਾਲ ਮਿੱਟੀ ਉੱਡੀ ਜੋ ਅਕਾਸ਼ ਨੂੰ ਜਾ ਲੱਗੀ ॥੨੮੦॥

੧੨. ਸੈਨਾ ਨੇ ਸਿਰ ਤੇ ਫੌਲਾਦੀ ਟੋਪ ਪਹਿਨ ਲਏ। ਜੋ ਬਹੁਤ ਸਾਰੇ ਸੂਰਜ ਵਾਂਗ ਦਿਸਦੇ ਹਨ। ਚੰਦ੍ਰਮਾਂ ਜਿਹੀ ਰਾਜੇ ਦੀ ਦੇਹ। ਜਿਸਨੂੰ ਮੈਂ ਕਿਥੋਂ ਤਕ ਤਸ਼ਬੀਹ ਦੇਵਾਂ ॥੨੮੧॥

੧੩. ਜਾਣੈ ਕੋਈ ਸਿੰਧ ਲੋਕ ਹੈ ਜਾਂ ਉਚੀ ਅੱਗ ਦੀ ਲਾਟ ਹੈ। ਉਸ ਨੇ ਇਸ ਤਰ੍ਹਾਂ ਦੇ ਸ਼ਸਤ੍ਰ ਕਸੇ ਹੋਏ ਹਨ। ਜਿਵੇਂ ਕੈਰੋਂ ਪਾਂਡਵਾਂ ਦਾ ਗੁਰੂ ਦਰੋਣਾਚਾਰਜ ਹੁੰਦਾ ਹੈ ॥੨੮੨॥

੧੪. ਮਹਾਂ ਨਿਰਭੈ, ਨਿਗਰ ਹੋ ਕੇ ਢੁਕ ਗਏ। ਮੁਖ ਤੋਂ ਮਾਰ ਹੀ ਮਾਰ ਬੋਲਦੇ ਹਨ। ਸ਼ਸਤ੍ਰਾਂ ਦੀ ਮਾਰ ਕਰਦੇ ਹਨ ਅਤੇ ਅਸਤ੍ਰਾਂ ਦਾ ਘਾਤ ਤਕਦੇ ਹਨ ॥੨੮੩॥

੧੫. ਖੰਡੇ ਨਾਲ ਖੰਡਾ ਖੜਕਣ ਲੱਗਾ। ਜੋ ਇਤਨੀ ਤੇਜੀ ਨਾਲ ਖੜਕਦਾ ਸੀ ਕਿ ਦਰਿਆਵਾਂ ਦੇ ਮੱਛ ਵੀ ਐਨੇ ਤੇਜ ਨਹੀਂ ਘੁੰਮ ਸਕਦੇ

੧੬. ਜ਼ਖਮਾਂ ਵਿਚੋਂ ਲਹੂ ਦੇ ਫੁਹਾਰੇ ਚਲਦੇ ਹਨ ਤੇ ਬੜੇ ਤਿਖੇ ਤੀਰ ਚਲਦੇ ਹਨ ॥੨੮੪॥

੧੭. ਬੜੇ ਧੀਰਜ ਨਾਲ ਲੜਨ ਵਾਲੇ ਸੂਰਮੇ ਗਿਰੇ ਪਏ ਹਨ। ਜਿਨ੍ਹਾਂ ਦੇ ਬੜੀਆਂ ਸੁੰਦਰ ਵਰਦੀਆਂ ਪਹਿਨੀਆਂ ਹੋਈਆਂ ਹਨ।

੧੮. ਅਤੇ ਬੜੀਆਂ ਬੰਕੀਆਂ ਮੁੱਛਾਂ ਹਨ। ਜੋਧੇ ਹੰਕਾਰ ਵਿਚ ਮਚੇ ਹੋਏ ਹਨ ॥੨੮੫॥

੧੯. ਤਿਖੇ ਤੀਰ ਚਲਦੇ ਹਨ। ਫੌਲਾਦੀ ਖੰਡੇ ਵੱਜਦੇ ਹਨ।

੨੦. ਜੁਆਨਾਂ ਦੇ ਅੰਗ ਟੁਟ ਕੇ ਗਿਰੇ ਪਏ ਹਨ। ਜੰਗ ਹੋਈ ਜਾਂਦਾ ਹੈ ॥੨੮੬॥

੨੧. ਮਾਸਾਹਾਰੀ ਹੱਸਦੇ ਹਨ। ਅਕਾਸ਼ ਵਿਚ ਫਿਰਨ ਵਾਲੇ ਭੂਤ ਪ੍ਰੇਤ ਹੱਸਦੇ ਹਨ

੨੨. ਸ਼ਿਵਜੀ ਸਿਰਾਂ ਦੀ ਮਾਲਾ ਪਰੋ ਰਿਹਾ ਹੈ। ਜੋ ਵਰਣ ਦੇਵਤੇ ਦੇ ਸੁਆਮੀ ਇੰਦ੍ਰ ਨੂੰ ਛਲ ਲੈਣ ਵਾਲਾ ਹੈ ॥੨੮੭॥

੨੩. ਧਾਰਦਾਰ ਸਸਤ੍ਰ ਚਲਦੇ ਹਨ। ਤੀਰਾਂ ਨਾਲ ਤੀਰ ਕੱਟ ਰਹੇ ਹਨ।

੨੪. ਲਹੂ ਧਰਤੀ ਤੇ ਵਹਿ ਰਿਹਾ ਹੈ। ਅਚੇਤ ਹੀ ਜੋਧੇ ਕਟੇ ਜਾਂਦੇ ਨੇ ॥੨੮੮॥

੨੫. ਕ੍ਰੋਧ ਦੀ ਧਾਰ ਚਲਦੀ ਹੈ ਤਾਂ ਸ਼ਸ਼ਤ੍ਰਾਂ ਦੀ ਮਾਰ ਕਰਨ ਲਗਦੇ ਹਨ।

੨੬. ਜਿਉਂ-ਜਿਉਂ ਤਲਵਾਰ ਖੜਕਦੀ ਹੈ। ਤਿਉਂ ਤਿਉਂ ਦੂਣਾ ਚਾਉ ਚੜਦਾ ਹੈ ॥੨੮੯॥

੨੭. ਉਹ ਦੇਵੀ ਲਹੂ ਪੀ ਰਹੀ ਹੈ। ਜੋ ਉਸ ਅਭੇਦ ਸ਼ਕਤੀ ਦੀ

੨੮. ਅੰਸ ਹੈ ਅਤੇ ਉਹ ਖਿੜ ਖੜਾਕੇ ਹਸਦੀ ਹੈ। ਜਿਸਦੀ ਪਵਿਤ੍ਰ ਜੋਤ ਸੰਸਾਰ ਨੂੰ ਪ੍ਰਕਾਸ਼ ਦੇ ਰਹੀ ਹੈ ॥੨੯੦॥

੨੯. ਅਣਥਕ ਜੋਧੇ ਢਾਲਾਂ ਲੈ ਕੇ ਢੁਕ ਗਏ ਹਨ ਤੇ ਸ਼ਿਵਜੀ ਨੱਚ ਰਿਹਾ ਹੈ।

੩੦. ਸ਼ਸਤ੍ਰ ਚਲਦੇ ਹਨ ਤੇ ਤੀਰ ਘਾਤ ਕਰ ਰਹੇ ਹਨ ॥੨੯੧॥

---

ਬੜਾ ਸ਼ੌਕ ਸੀ ॥ ਇਨ੍ਹਾਂ ਨੇ ਆਪਣੇ ਪਿਤਾ ਪੁਰਖੀ ਕਿਤੇ ਵਲ ਬਹੁਤਾ ਧਿਆਨ ਦੇਣ ਦੀ ਥਾਂ ਆਪਣਾ ਜੀਵਨ ਪੰਥਕ ਸੇਵਾ ਲਈ ਅਰਪਣ ਕਰਨਾ ਚੰਗਾ ਸਮਝਿਆ ਅਤੇ ਆਪਣੇ ਬਾਹੂਬਲ ਸਸਤਾਰ ਵਿਦਿਆ ਦਲੇਰੀ ਅਤੇ ਖਾਲਸਈ ਆਦਰਸ਼ ਨੂੰ ਹੀ ਆਪਣੇ ਜੀਵਨ ਦਾ ਮੁਖ ਸਹਾਰਾ ਮੰਨਿਆ॥ ਇਨ੍ਹਾਂ ਦੇ ਰੋਮ-ਰੋਮ ਅੰਦਰ ਗੁਰਬਾਣੀ ਦਾ ਪਿਆਰ ਸਿਖੀ ਸਿਦਕ ਅਤੇ ਸ੍ਰੀ ਦਸਮੇਸ਼ ਜੀ ਦੇ ਚਲਾਏ ਖਾਲਸਾ ਪੰਥ ਦੀ ਸ਼ਾਨ ਨੂੰ ਚੜ੍ਹਦੀਆਂ ਕਲਾ ਵਿਚ ਰਖਣ ਦਾ ਜਜਬਾ ਛਲਕਦਾ ਪ੍ਰਤੀਤ ਹੁੰਦਾ ਸੀ ॥ ਆਪਣੀ ਜਿੰਦਗੀ ਅੰਦਰ ਇਨ੍ਹਾਂ ਨੇ ਕਦੀ ਵੀ ਕੋਈ ਅਜਿਹਾ ਕੰਮ ਨਹੀਂ ਕੀਤਾ ਜਿਸ ਨਾਲ ਖਾਲਸਈ ਸਾਨ ਨੂੰ ਕੋਈ ਧੱਕਾ ਲਗ ਸਕੇ ॥.....ਫੌਜੀ ਜੀਵਨ-ਸ੍ਰ: ਜੱਸਾ ਸਿੰਘ ਜੀ ਰਾਮ ਗੜ੍ਹੀਏ ਦਾ ਸਮੁਚਾ ਜੀਵਨ ਹੀ ਇਕ ਮਹਾਨ ਜਰਨੈਲ ਦਾ ਜੀਵਨ ਸੀ ॥ ਇਨ੍ਹਾਂ ਨੇ ਪੰਜਾਬ ਅੰਦਰ ਜਿੰਨੀਆਂ ਮਾਰਾਂ ਮਾਰੀਆਂ ਇਨ੍ਹਾਂ ਵਿਚ ਇਨ੍ਹਾਂ ਦੀ ਕੋਈ ਜਾਤੀ ਗਰਜ ਨਹੀਂ ਸੀ, ਇਨ੍ਹਾਂ ਨੇ ਕੁਝ ਵੀ ਕੀਤਾ ਖਾਲਸਈ ਸ਼ਾਨ ਨੂੰ ਉਚਿਆ ਕਰਨ ਲਈ ਕੀਤਾ ॥ ਕਈਆਂ ਵਿਦਵਾਨਾਂ ਦਾ ਖਿਆਲ ਹੈ ਕਿ ਇਨ੍ਹਾਂ ਨੇ ਅਦੀਨਾ ਬੇਗ ਦੀ ਨੌਕਰੀ ਕਰਕੇ ਖਾਲਸਈ ਸ਼ਾਨ ਨੂੰ ਵੱਟਾ-ਲਾਇਆ ਹੈ ਕਿਉਂ ਕਿ ਅਦੀਨਾ ਬੇਗ ਦੀ ਨੌਕਰੀ ਕਰਕੇ ਇਨ੍ਹਾਂ ਨੂੰ ਖਾਲਸਾ ਦਲ ਦੇ ਵਿਰੁਧ ਲੜਾਈ ਕਰਨੀ ਪਈ ਅਤੇ ਇਨ੍ਹਾਂ ਨੇ ਸਿੰਘਾਂ ਨੂੰ ਹੀ ਕੁਚਲਣ ਦਾ ਯਤਨ ਕੀਤਾ ॥ ਇਹ ਖਿਆਲ ਬਿਲਕੁਲ ਨਿਰਮੂਲ ਤੇ ਗਲਤ ਹੈ ॥

ਮੀਰ ਮਨੂ ਦਾ ਵੇਲਾ, ਖਾਨ ਬਹਾਦਰ ਦਾ ਵੇਲਾ, ਛੋਟੇ ਤੇ ਵਡੇ ਘਲੂ ਕਾਰਿਆ ਦਾ ਸਮਾਂ, ਅਹਿਮਦ ਸ਼ਾਹ ਅਬਦਾਲੀ ਦੇ ਹੱਲਿਆਂ ਦਾ ਸਮਾਂ ਇਕ ਅਜੇਹਾ ਸਮਾਂ ਸੀ ਕਿ ਜਦੋਂ ਸਿੰਘ ਬਣਕੇ ਰਹਿਣਾ ਖਤਰੇ ਤੋਂ ਖਾਲੀ ਨਹੀਂ ਸੀ ॥ ਇਹ ਸਾਰੇ ਹਾਕਮ ਸਿਖਾਂ ਦਾ ਨਾਂ ਨਿਸ਼ਾਨ ਤੇ ਖੁਰਾ-ਖੋਜ ਮਿਟਾਉਣਾ ਚਾਹੁੰਦੇ ਸਨ ॥ ਇਹ ਉਹ ਸਮਾ ਸੀ ਕਿ ਜਿਸ ਵੇਲੇ ਦੀਵਾਨ ਲਖਪਤ ਰਾਏ ਤੇ ਇਸਦੇ ਭਰਾ ਦੀਵਾਨ ਜਸਪਤ ਰਾਇ ਵਰਗੇ ਹਿੰਦੂ ਵੀ ਸਿੰਘਾਂ ਦੀ ਤਬਾਹੀ ਉਤੇ ਤੁਲੇ ਹੋਇ ਸਨ, ਅਤੇ ਸਿੰਘਾਂ ਦਾ ਬਿਲਕੁਲ ਖਾਤਮਾ ਕਰ ਦੇਣਾ ਚਾਹੁੰਦੇ ਸਨ ॥ ਇਸ ਸਮੇਂ ਦੀਵਾਨ ਕੌੜਾ ਮੱਲ ਨੇ (ਜਿਨ੍ਹਾਂ ਨੂੰ ਸਿਖ ਇਤਿਹਾਸ ਅੰਦਰ ਦੀਵਾਨ ਮਿੱਠਾ ਮੱਲ ਕਰਕੇ ਯਾਦ ਕੀਤਾ ਜਾਂਦਾ ਹੈ) ਹਕੂਮਤ ਦੇ ਦਿਵਾਨ ਤੇ ਜਰਨੈਲ ਹੁੰਦਿਆਂ ਹੋਇਆਂ ਵੀ ਖਾਲਸਾ ਦਲ ਤੇ ਸਿੰਘਾਂ ਦੀ ਐਨੀ ਸਹਾਇਤਾ ਕਰੀ ਸੀ ਕਿ ਉਹ ਏਨੀ ਸਹਾਇਤਾ ਸਿੰਘਾ ਦੇ ਸਾਥੀ ਬਣਕੇ ਵੀ ਨਹੀ ਸੀ ਕਰ ਸਕਦੇ। ਇਸੇ ਤਰ੍ਹਾਂ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਰਾਜਨੀਤੀ ਦਾ ਗਹੁਰੀ ਸੀ ਇਹ ਹਕੂਮਤ ਤੇ ਰਾਜਨੀਤੀ ਦੀਆਂ ਸਾਰੀਆਂ ਚਾਲਾਂ-ਚੰਗੀ ਤਰ੍ਹਾਂ ਸਮਝਦਾ ਸੀ ਇਸ ਲਈ ਇਸ ਨੇ ਹਕੂਮਤ ਦੇ ਕਰਮ ਚਾਰੀਆਂ ਕੋਲ ਨੌਕਰੀ ਕਰਕੇ ਆਪਣੇ ਦਲ ਦੇ ਸਿੰਘਾਂ ਨੂੰ ਤਿਆਰ ਬਰ ਤਿਆਰ ਰਖਿਆ, ਅਤੇ ਇਨ੍ਹਾਂ ਦੀ ਰਾਜਨੀਤੀ ਐਨ ਵੇਲੇ ਸਿਰ ਕੰਮ ਆਈ ॥ ਕਿ ਜਦੋਂ

[੧]ਰੁਪੇ ਵੀਰ ਧੀਰੰ ॥ ਤਜੇ ਤਾਣ ਤੀਰੰ ॥ ਝਮੈ ਬਿਜੁ ਬੇਗੰ ॥ ਲਸੈ ਏਮ ਤੇਗੰ ॥੨੯੨॥ [੨]ਖਹੇ ਖੱਗ ਖੂਨੀ ॥ ਚੜੇ ਚੌਪ ਦੂਨੀ ॥ ਕਰੈ ਚਿੱਤ੍ਰ ਚਾਰੰ ॥ ਬਕੈ ਮਾਰ ਮਾਰੰ ॥੨੯੩॥ [੩]ਅਪੋ ਆਪ ਦਾਬੈਂ ॥ ਰਣੰ ਬੀਰ ਫਾਬੈਂ ॥ ਘਣੰ ਘਾਇ ਪੇਲੈਂ ॥ ਮਹਾ ਵੀਰ ਝੇਲੈਂ ॥੨੯੪॥ [੪]ਮੰਡੇ ਵੀਰ ਸੁੱਧੰ ॥ ਕਰੈ ਮੱਲ ਜੁੱਧੰ ॥ ਅਪੋ ਆਪ ਬਾਹੈਂ ॥ ਉਭੈ ਜੀਤ ਚਾਹੈਂ ॥੨੯੫॥ [੫]ਰਣੰ ਰੰਗ ਰੱਤੇ ॥ ਚੜੇ ਤੇਜ ਤੱਤੇ ॥ ਖੁਲੇ ਖੱਗ ਖੂਨੀ ॥ ਚੜੇ ਚਉਪ ਦੂਨੀ ॥੨੯੬॥ [੬]ਨਭੰ ਹੂਰ ਪੂਰੰ ॥ ਭਏ ਵੀਰ ਚੂਰੰ ॥ ਬਜੇ ਤੂਰ ਤਾਲੀ ॥ ਨਚੇ ਮੁੰਡ ਮਾਲੀ ॥੨੯੭॥ [੭]ਰਣੰ ਹੂਹ ਉੱਠੈ ॥ ਸਰੰ ਧਾਰ ਬੁੱਠੈਂ ॥ ਗਜੈ ਵੀਰ ਗਾਜੀ ॥ ਤੁਰੇ ਤੁੰਦ ਤਾਜੀ ॥੨੯੮॥ [੮]ਚਉਪਈ ॥ ਭਇਓ ਘੋਰ ਆਹਵ ਬਿਕਰਾਰਾ ॥ ਨਾਚੇ ਭੂਤ ਪ੍ਰੇਤ ਬੈਤਾਰਾ ॥ ਬੈਰਕ ਬਾਣ ਗਗਨ ਗਇਓ ਛਾਈ॥ ਜਾਨੁਕ ਰੈਨ ਦਿਨਹਿ ਹੁਇ ਆਈ ॥੨੯੯॥ [੯]ਕਹੂੰ ਪਿਸਾਚ ਪ੍ਰੇਤ ਨਾਚੈ ਰਣ ॥ ਜੂਝ ਜੂਝ ਕਹੂੰ ਗਿਰੇ ਸੁਭਟ ਗਣ ॥ ਭਈਰਵ ਕਰਤ ਕਹੂੰ ਭਭਕਾਰਾ ॥ ਉਡਤ ਕਾਕ ਕੰਕੈ ਬਿਕਰਾਰਾ ॥੩੦੦॥ [੧੦]ਬਾਜਤ ਢੋਲ ਮ੍ਰਿਦੰਗ ਨਗਾਰਾ ॥ ਤਾਲ ਉਪੰਗ ਬੇਣ ਬੰਕਾਰਾ ॥ ਮੁਰਲੀ ਨਾਦ ਨਫੀਰੀ ਬਾਜੇ ॥ ਭੀਰ ਭਯਾਨਕ ਹੁਐ ਤਜ ਭਾਜੇ॥੩੦੧॥ [੧੧]ਮਹਾਂ ਸੁਭਟ ਜੂਝੇ ਤਿਹ ਠਾਮਾ ॥ ਖਰਭਰ ਪਰੀ ਇੰਦ੍ਰ ਕੇ ਧਾਮਾ॥ ਬੈਰਕ ਬਾਣ ਗਗਨ ਗਇਓ ਛਾਈ ॥ ਉਠੈ ਘਟਾਂ ਸਾਵਣ ਜਨ ਆਈ ॥੩੦੨॥ [੧੨]ਤੋਮਰ ਛੰਦ ॥ ਬਹੁ ਭਾਂਤ ਕੋਪੇ ਸਬੀਰ ॥ ਧਨੁ ਤਾਨ ਤਿਆਗਤ ਤੀਰ ॥ ਸਰ ਅੰਗ ਜਾਸ ਲਗੰਤ ॥ ਭਟ ਸੁਰਗ ਬਾਸ ਕਰੰਤ ॥੩੦੩॥ [੧੩]ਕਹੂੰ ਅੰਗ ਭੰਗ ਉਤੰਗ ॥ ਕਹੂੰ ਤੀਰ ਤੇਗ ਸੁਰੰਗ ॥ ਕਹੂੰ ਚਉਰ ਚੀਰ ਸੁਬਾਹ ॥ ਕਹੂੰ ਸੁੱਧ ਸੇਲ ਸਨਾਹ ॥੩੦੪॥ [੧੪]ਰਣ ਅੰਗ ਰੰਗਤ ਐਸ ॥ ਜਨੁ ਫੂਲ ਕਿੰਸਕ ਜੈਸ॥ ਇਕ ਐਸ ਜੂਝ ਮਰੰਤ ॥ ਜਨੁ ਖੇਲ ਫਾਗ ਬਸੰਤ ॥੩੦੫॥ [੧੫]ਇਕ ਧਾਇ ਆਇ ਪਰੰਤ ॥ ਪਗ ਦ੍ਵੈ ਨ ਭਾਗ ਚਲੰਤ ॥ ਤਜ ਤ੍ਰਾਸ ਕਰਤ ਪ੍ਰਹਾਰ ॥ ਜਨ ਖੇਲ ਫਾਗ ਧਮਾਰ ॥੩੦੬॥ [੧੫]ਤਾਰਕ ਛੰਦ ॥ [੧੬]ਕਲਕੀ ਅਵਤਾਰ ਰਿਸਾਵਹਗੇ॥ ਭਟ ਓਘ ਪ੍ਰਓਘ ਗਿਰਾਵਹਗੇ ॥ ਬਹੁ ਭਾਂਤਨ ਸਸਤ੍ਰ ਪ੍ਰਹਾਰਹਗੇ ॥ ਅਰ ਓਘ ਪ੍ਰਓਘ ਸੰਘਾਰਹਗੇ ॥੩੦੭॥ [੧੭]ਸਰ ਸੇਲ ਸਨਾਹਰਿ ਛੂਟਹਗੇ ॥ ਰਣ ਰੰਗ ਸੁਰਾਸੁਰ ਜੂਟਹਗੇ ॥ ਸਰ ਸੇਲ ਸਨਾਹਰਿ ਝਾਰਹਗੇ ॥ ਮੁਖ ਮਾਰ ਪਚਾਰ ਪ੍ਰਹਾਰਹਗੇ ॥੩੦੮॥ [੧੮]ਜਮ ਡੱਢ ਕ੍ਰਿਪਾਣ ਨਿਕਾਰਹਗੇ ॥ ਕਰਿ ਕੋਪ ਸੁਰਾਸੁਰ ਝਾਰਹਗੇ ॥ ਰਣ

---

☛ ਸਿੰਘ ਰਾਮ ਗੜ੍ਹ ਦੇ ਕਿਲੇ ਅੰਦਰ ਬੁਰੀ ਤਰ੍ਹਾਂ ਘਿਰ ਗਏ ਅਤੇ ਉਨ੍ਹਾਂ ਦੇ ਬਚਾ ਦਾ ਕੋਈ ਜਿਰੀਆਂ ਨਾਂ ਰਿਹਾ ॥ ਮੁਗਲਈ ਫੌਜ ਨੇ ਅਜਿਹਾ ਘੇਰਾ ਪਾਇਆ ਹੋਇਆ ਸੀ ਕਿ ਨਾਂ ਹੀ ਇਹ ਕਿਲਾ ਅਤੇ ਨਾਂ ਹੀ ਕੋਈ ਸਿੰਘ ਬਚਕੇ ਨਿਕਲ ਸਕਦਾ ਸੀ । ਇਹੋ ਜਿਹੀ ਔਕੜ ਸਮੇ ਪੰਥ ਦਾ ਨਿਰਮਾਨ ਸੇਵਾਦਾਰ ਅਤੇ ਪੰਥ ਦਾ ਸੱਚਾ ਹਮਦਰਦ ਸਰਦਾਰ ਜੱਸਾ ਸਿੰਘ ਹੀ ਬਹੁੜਿਆ । ਹਕੂਮਤ ਵਲੋਂ ਤਾਂ ਉਹ ਹਕੂਮਤ ਦੀ ਸਹਾਇਤਾ ਲਈ ਅਤੇ ਸਿੰਘਾਂ ਦੇ ਵਿਰੋਧੀ ਬਣਕੇ ਫੌਜ ਨਾਲ ਖਾਲਸੇ ਦੇ ਕਿਲੇ ਉਤੇ ਹਮਲਾ ਕਰਨ ਆਇਆ ਸੀ, ਪਰ ਆਉਂਦਿਆਂ ਹੀ ਜਦੋਂ ਇਸ ਸ਼ੇਰ ਦਿਲ ਖਾਲਸੇ ਨੇ ਸਿੰਘਾਂ ਨੂੰ ਭਾਰੀ ਅਉਕੜ ਵਿਚ ਵੇਖਿਆ ਇਸ ਨੇ ਪੈਂਤੜਾ ਬਦਲਿਆ ਤੇ ਇਕ ਦਮ ਬਦਲਕੇ ਅਫਗਾਨੀ ਫੌਜ ਉਤੇ ਹਮਲਾ ਕਰ ਦਿੱਤਾ । ਕਿਲੇ ਦੇ ਅੰਦਰਲੇ ਸਿੰਘਾਂ ਦਾ ਅਜਿਹਾ ਸਾਥ ਦਿੱਤਾ ਕਿ ਸਾਰੀ ਸਿੱਖ ਫੌਜ ਨੂੰ ਮੌਤ ਦੇ ਮੂਹੋਂ ਬਚਾ ਲਿਆ ਅਤੇ ਪਠਾਣੀ ਫੌਜ ਨੂੰ ਅਜਿਹੀ ਹਾਰ ਦਿਤੀ ਕਿ ਉਹ ਤੋਬਾ-ਤੋਬਾ ਪੁਕਾਰ ਦੀ ਹੋਈ ਮੈਦਾਨ ਛੱਡਕੇ ਦੌੜ ਗਈ । ਜੇ ਉਸ ਵੇਲੇ ਸ੍ਰ: ਜੱਸਾ ਸਿੰਘ ਰਾਮਗੜੀਆ ਤੁਰਕਾਨੀ ਫੌਜ ਵਿਚ ਨਾਂ ਹੁੰਦਾ ਭਾਂਵੇ ਕਿਲੇ ਵਿਚ ਹੁੰਦਾ ਤਾਂ ਕਿਸੇ ਨੂੰ ਬਚਾਉਣਾ ਤਾਂ ਕਿਥੇ ਰਿਹਾ ਆਪ ਭੀ ਜਿੰਦਾ ਪੰਥ ਦੇ ਹੱਥ ਨਾ ਆਉਂਦਾ । ਇਹ ਅਖਾਣ ਗਲਤ ਨਹੀਂ ਕਿ ਪਾਣੀ ਨਾਲੋਂ ਲਹੂ ਗਾੜ੍ਹਾ ਹੁੰਦਾ ਹੈ । ਬਹਾਦਰ ਸਰਦਾਰ ਜੱਸਾ ਸਿੰਘ ਰਾਮਗੜੀਏ ਨੇ ਅਜਿਹਾ ਜੋਸ਼ ਖਾਧਾ ਕਿ ਅਦੀਨਾ ਬੇਗ ਦੀ ਫੌਜ ਦੇ ਦੰਦ ਖੱਟੇ ਕਰ ਦਿਤੇ । ਇਹ ਸੀ ਰਾਮਗੜੀਏ ਸਰਦਾਰ ਦੇ ਦਿਲ ਵਿਚ ਪੰਥਕ ਪਿਆਰ ਤੇ ਉਸਦੀ ਦੂਰ ਅੰਦੇਸ਼ੀ ਜੋ ਆਪਣੀ ਜਾਨ ਖਤਰੇ ਵਿਚ ਝੋਕ ਕੇ ਦਿਲ ਦਾ ਵਲਵਲਾ ਪ੍ਰਗਟ ਕਰ ਵਿਖਾਇਆ। ਹੋਣ ਲੌ ਸ੍ਰ: ਜੱਸਾ ਸਿੰਘ ਰਾਮਗੜੀਏ ਦਾ ਜੀਵਨ ਆਦਰਸ਼ - ਜੱਸਾ ਸਿੰਘ ਰਾਮਗੜੀਏ ਨੇ ਆਪਣਾ ਜੀਵਨ ਆਦਰਸ਼ ਹੀ ਇਹ ਬਣਾ ਲਿਆ ਸੀ ਕਿ ਭਾਰਤ ਵਰਗ ਦੇ ਇਤਿਹਾਸ ਅੰਦਰ ਜੇਕਰ ਬਾਬਾ ਬੰਦਾ ਸਿੰਘ ਜੀ ਬਹਾਦਰ ਦੀ ਤੇਗ ਨੇ ਆਪਣੇ ਕਰਾਮਾਤੀ ਜੌਹਰ ਵਖਾਏ ਸਨ ਤਾਂ ਉਨ੍ਹਾਂ ਦੇ ਮਗਰੋਂ ਵੀ ਖਾਲਸਾਈ ਬਾਹੂਬਲ ਇਕ ਅਜਿਹੀ ਮਿਸਾਲ ਕਾਇਮ ਕੀਤੀ ਜਾਵੇ ਜਿਸ ਨਾਲ ਇਕ ਪਾਸੇ ਕਾਬਲ ਦੀ ਅਫਗਾਨ ਹਕੂਮਤ, ਦੂਸਰੇ ਪਾਸੇ ਦਿੱਲੀ ਦੀ ਮੁਗਲੀਆਂ ਸਲਤਨਤ ਤੇ ਤੀਸਰੇ ਪਾਸੇ ਮਰਹੱਟਿਆਂ ਦੀ ਮਹਾਨ ਤਾਕਤ ਨੂੰ ਇਹ ਦੱਸ਼ ਦਿੱਤਾ ਜਾਵੇ ਕਿ ਸ੍ਰੀ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘਾਂ ਵਿਚ ਉਹ ਮਹਾਨ ਸ਼ਕਤੀ ਹੈ ਜੋ ਉਸਨੇ ਇਹਨਾਂ ਨੂੰ ਵਿਰਸੇ ਵਿਚ ਦੇ ਕੇ ਫੇਰ ਗਰਜ ਮਾਰਨ ਲਈ ਮੁਠੀ ਭਰ ਹੁੰਦਿਆਂ ਹੋਇਆਂ ਭੀ ਵੱਡੀਆਂ ਵੱਡੀਆਂ ਜਾਬਰ ਤਾਕਤਾਂ ਨਾਲ ਟੱਕਰ ਲੈ ਕੇ ਉਨ੍ਹਾਂ ਦੇ ਬੁਰੀ ਤਰ੍ਹਾਂ ਦੰਦ ਖੱਟੇ ਕਰ ਸਕਦੀ ਹੈ । ਇਸ ਸ਼ੇਰ ਦਿਲ ਸਰਦਾਰ ਨੇ ਅਹਿਮਦ ਸ਼ਾਹ ☛

੧. ਨੇੜੇ ਢੁਕ ਕੇ ਸੁਰਮੇ ਰੁਕ ਗਏ ਹਨ । ਤੇ ਜੋਰ ਦੇ ਨਾਲ ਤੀਰ ਛੱਡਣ ਲੱਗ ਗਏ ਹਨ ਅਤੇ ਬਿਜਲੀ ਦੀ ਤੇਜੀ ਨਾਲ ਤਲਵਾਰ ਚਲਦੀ ਹੈ ਅਤੇ ਬਿਜਲੀ ਵਾਂਗ ਹੀ ਤਲਵਾਰ ਚਮਕਦੀ ਹੈ ॥੨੯੨॥

੨. ਜਿਉਂ ਜਿਉਂ ਤਲਵਾਰ ਨਾਲ ਤਲਵਾਰ ਖਹਿੰਦੀ ਹੈ । ਜਦੋਂ ਖੂਨ ਦੀ ਭਰੀ ਤਲਵਾਰ ਦਿਸਦੀ ਹੈ ਉਦੋ ਦੂਣਾ ਚਾਉ ਚੜ੍ਹ ਜਾਂਦਾ ਹੇ । ਵੈਰੀ ਦੇ ਚਾਰ ਚਾਰ ਟੋਕੇ ਕਰੀ ਜਾਂਦੇ ਹਨ ਅਤੇ ਮਾਰੋ ਮਾਰ ਬੋਲਦੇ ਹਨ ॥੨੯੩ ॥

੩. ਆਪੋ ਆਪਣਾ ਦਾਉ ਖੇਲਦੇ ਹਨ । ਇਸ ਤਰ੍ਹਾਂ ਜੁਟੇ ਹੋਏ ਜੋਧੇ ਰਣ ਵਿਚ ਫੱਬ ਰਹੇ ਹਨ ਅਤੇ ਘਾਉ ਤੇ ਘਾਉ ਕਰ ਰਹੇ ਹਨ । ਜਿਨ੍ਹਾਂ ਨੂੰ ਸੂਰਮੇ ਝਲਦੇ ਹਨ ॥੨੯੪॥

੪. ਸੂਰਮੇ ਜੁਧ ਕਰ ਰਹੇ ਹਨ ਕਿਤੇ ਮਲ ਜੁਧ ਹੋ ਰਿਹਾ ਹੈ ਆਪੋ ਆਪਣੇ ਹਥਿਆਰ ਵਾਹੁੰਦੇ ਹਨ । ਦੋਏ ਪਾਸੇ ਆਪੋ ਆਪਣੀ ਜਿਤ ਚਾਹੁੰਦੇ ਹਨ ॥੨੯੫॥

੫. ਜੁੱਧ ਦੇ ਰੰਗ ਵਿਚ ਮਸਤ ਹਨ ਅਤੇ ਜੋ ਜੀਅ ਨਾਲ ਤੱਤੇ ਹੋ ਰਹੇ ਨੇ । ਤਲਵਾਰਾਂ ਨੰਗੀਆਂ ਕੀਤੀਆਂ ਹੋਈਆਂ ਹਨ। ਦੌਣੇ ਤੋਂ ਦੂਣਾ ਚਾਉ ਚੜ ਰਿਹਾ ਹੈ ॥੨੯੬॥

੬. ਅਕਾਸ ਹੂਰਾਂ ਨਾਲ ਭਰਿਆ ਹੋਇਆ ਹੈ । ਜਿਹੜੇ ਜੋਧੇ ਸੂਰਮਗਤੀ ਨਾਲ ਲੜ ਕੇ ਚੂਰ ਚੂਰ ਹੋ ਗਏ ਉਹਨਾਂ ਨੂੰ ਲਭਦੀਆਂ ਹਨ ਭੇਰੀਆਂ ਅਰ ਤਾਲੀਆਂ ਵੱਜਦੀਆਂ ਹਨ। ਸ਼ਿਵਜੀ ਨੱਚ ਰਿਹਾ ਹੈ ॥੨੯੭॥

੭. ਜੁੱਧ ਦੇ ਵਿਚ ਜਖਮੀਆਂ ਦੀ ਹਾਲ ਪਹਿਰਾ ਹੁੰਗਾਰੇ ਸੁਣਦੇ ਹਨ । ਤਲਵਾਰ ਦੀ ਧਾਰ ਚਲਦੀ ਹੈ । ਸੂਰਮੇ ਵੀਰ ਗੱਜਦੇ ਹਨ । ਘੋੜ ਦੌੜੇ ਫਿਰਦੇ ਹਨ ॥੨੯੮॥

੮. ਚਉਪਈ ॥ ਬਹੁਤ ਹੀ ਬਿਕਰਾਲ ਜੁਧ ਹੋ ਰਿਹਾ ਹੈ ਅਤੇ ਭੂਤ ਪ੍ਰੇਤ, ਬੇਤਾਲ ਨੱਚ ਰਹੇ ਹਨ । ਝੰਡੇ ਨੇਜੇ ਤੇ ਤੀਰਾਂ ਨੇ ਛਾ ਕੇ ਅਕਾਸ ਢਕ ਲਿਆ ਹੈ । ਜਾਣੋ ਕਿ ਦਿਨ ਵਿਚ ਹੀ ਰਾਤ ਆ ਗਈ ਹੈ ॥੨੯੯॥

੯. ਕਿਤੇ ਭੂਤ ਪ੍ਰੇਤ ਰਣਭੂਮੀ ਵਿਚ ਨਚਦੇ ਹਨ । ਕਿਤੇ ਸ਼ਹੀਦ ਹੋ ਕੇ ਅਨੇਕਾਂ ਸੂਰਮੇ ਡਿੱਗ ਪਏ ਹਨ । ਕਿਤੇ ਭੈਰੋਂ ਬੋਲ ਰਿਹਾ ਹੈ । ਕਿਤੇ ਕਾਉਂ ਤੇ ਗਿੱਧ ਆਦਿ ਬਿਕਰਾਲ ਪੰਛੀ ਉੜਦੇ ਹਨ ॥੩੦੦॥

੧੦. ਢੋਲ, ਮ੍ਰਿਦੰਗ, ਨਗਾਰੇ ਵੱਜਦੇ ਹਨ । ਕਿਤੇ ਕੈਂਸੀਆਂ ਉਪ੍ਰੰਗ ਤੇ ਬੀਣਾ ਵਜਦੀਆਂ ਹਨ । ਬੰਸਰੀ, ਸੰਖ ਤੇ ਤੂਤੀ ਆਦਿ ਵਾਜੇ ਵੱਜਦੇ ਹਨ । ਡਰਾਕਲ ਲੋਕ ਭਿਆਨਕ ਜੁੱਧ ਵੇਖ ਕੇ ਭੱਜ ਗਏ ਹਨ ॥੩੦੧॥

੧੧. ਬੜੇ ਮਹਾਨ ਮਹਾਂ ਸੂਰਮੇ ਸ਼ਹੀਦ ਹੋ ਗਏ ਉਸ ਥਾਂ ਤੇ ਇਤਨੀ ਡੰਡ ਪੈ ਗਈ ਕਿ ਇੰਦ੍ਰ ਪੁਰੀ ਤਕ ਸੁਣਾਈ ਦਿੰਦੀ ਹੈ । ਝੰਡੀਆਂ, ਨੇਜੇ, ਤੀਰ ਅਕਾਸ਼ ਵਿਚ ਛਾ ਗਏ ਹਨ । ਜੋ ਐਉਂ ਦਿਸਦੇ ਹਨ ਜਿਵੇਂ ਸਾਵਣ ਦੀ ਘਟਾ ਚੜ੍ਹਕੇ ਆ ਗਈ ਹੈ ॥੩੦੨॥

੧੨. ਤੋਮਰ ਛੰਦ ॥ ਬਹੁਤ ਭਾਂਤ ਸੂਰਮੇ ਕ੍ਰੋਧ ਵਿਚ ਆ ਗਏ ਹਨ । ਧਨੁਖਾਂ ਨੂੰ ਖਿਚ ਖਿਚ ਕੇ ਤੀਰ ਚਲਾ ਰਹੇ ਹਨ। ਤੀਰ ਜਿਸ ਸੂਰਮੇ ਦੇ ਤਨ ਤੇ ਲਗਦਾ ਹੈ । ਉਹ ਸੂਰਮਾ ਸੁਰਗਵਾਸ ਕਰ ਲੈਂਦਾ ਹੈ ॥੩੦੩॥

੧੩. ਕਿਤੇ ਅੰਗ ਟੁਟ ਕੇ ਉਚੇ ਉਛਲਦੇ ਹਨ ਕਿਤੇ ਸੁੰਦਰ ਤੀਰ ਤੇ ਤੇਗਾਂ ਉਛਲਦੀਆਂ ਹਨ ਜੋ ਲਹੂ ਨਾਲ ਰੰਗੀਆਂ ਹੋਈਆਂ ਹਨ ਕਿਤੇ ਸਿਰ ਦੇ ਕੇਸ ਤੇ ਬਸਤ੍ਰ ਸਾਰੇ ਹੀ ਸਮੇਤ ਸ਼ਸ਼ਤ੍ਰਾਂ ਦੇ ਲਹੂ ਨਾਲ ਲਿਬੜੇ ਰੁਲਦੇ ਹਨ ॥੩੦੪॥

੧੪. ਰਣਭੂਮੀ ਦੀ ਰੰਗਤ ਐਸੀ ਹੋ ਜਾਂਦੀ ਹੈ । ਜਿਸ ਤਰ੍ਹਾਂ ਕੇਸੂ ਦੇ ਫੁਲ ਬਿਖਰੇ ਹੁੰਦੇ ਹਨ । ਇਕ ਇਸ ਤਰ੍ਹਾਂ ਮਰੇ ਪਏ ਹਨ ਜਿਵੇਂ ਬਸੰਤ ਵਿਚ ਹੋਲੀ ਖੇਲ ਕੇ ਅਰਾਮ ਕਰ ਰਹੇ ਹੁੰਦੇ ਹਨ ॥੩੦੫॥

੧੫. ਇਕ ਨੱਠ ਕੇ ਵੈਰੀ ਤੇ ਆ ਪੈਂਦੇ ਹਨ । ਜਿਹੜੇ ਦੋ ਪੈਰ ਵੀ ਪਿਛੇ ਨਹੀਂ ਹਟਦੇ ਨਿਰਭੈ ਹੋ ਕੇ ਸ਼ਸ਼ਤ੍ਰ ਵਾਹੁੰਦੇ ਹਨ। ਜਿਵੇਂ ਫੱਗਣ ਦੇ ਮਹੀਨੇ ਹੋਲੀ ਬੜੇ ਚਾਉ ਨਾਲ ਖੇਡੀਦੀ ਹੈ ॥੩੦੬॥

੧੬. ਤਾਰਕ ਛੰਦ ॥ ਜਿਸ ਵੇਲੇ ਕਲਕੀ ਅਵਤਾਰ ਕ੍ਰੋਧ ਵਿਚ ਆਉਣਗੇ । ਢੇਰਾਂ ਦੇ ਢੇਰ ਸੂਰਮਿਆਂ ਨੂੰ ਮਾਰਕੇ ਸੁਟ ਦੇਣਗੇ। ਬਹੁਤਾ ਚੰਗਾ ਤਰੀਕਿਆਂ ਨਾਲ ਸ਼ਸ਼ਤ੍ਰਾਂ ਦੇ ਵਾਰ ਕਰਨਗੇ। ਵੈਰੀ ਦੇ ਢੇਰਾਂ ਦੇ ਢੇਰ ਮਾਰ ਸੁਟਣਗੇ ॥੩੦੭॥

੧੭. ਤੀਰ, ਬਰਛੇ ਤੇ ਤਲਵਾਰਾਂ ਛੁਟਣਗੀਆਂ । ਰਣਭੂਮੀ ਦੇ ਰੰਗ ਮੰਚ ਤੇ ਦੇਵਤੇ ਤੇ ਦੈਂਤ ਦੋਏ ਪਾਸੇ ਜੁਟ ਜਾਣੇ ਨੇ । ਤੀਰ, ਬਰਛੇ ਤੇ ਤਲਵਾਰਾਂ ਝਾੜਨਗੇ ਅਤੇ ਮੂੰਹ ਵਿਚੋਂ ਮਾਰ ਹੀ ਮਾਰ ਦੀਆਂ ਆਵਾਜਾਂ ਆਉਣਗੀਆਂ ਤੇ ਸ਼ਸ਼ਤ੍ਰ ਚਲਾਉਣਗੇ ॥੩੦੮॥

੧੮. ਜਮਦਾੜ (ਕਟਾਰ) ਕ੍ਰਿਪਾਨ ਕੱਢ ਲੈਣਗੇ । ਕ੍ਰੋਧ ਵਿਚ ਆ ਕੇ ਦੇਵਤੇ ਦੈਂਤ ਇਕ ਦੂਜੇ ਉਤੇ ਚਲਾਉਣਗੇ । ਜੁੱਧ ਭੂਮੀ ਦੇ ਵਿਚ ਲੋਥ ਤੇ ਲੋਥ ਚੜ੍ਹਾ ਦੇਣਗੇ ।

---

ਅਬਦਾਲੀ ਵਰਗੇ ਸ਼ਕਤੀ ਸ਼ਾਲੀ ਅਫਗਾਨੀ ਪਾਤਸ਼ਾਹ ਦੇ ਅਜਿਹਾ ਨੱਕ ਵਿਚ ਦਮ ਕੀਤਾ ਕਿ ਉਹ ਹੌਂਸਲਾ ਹੀ ਹਾਰ ਗਿਆ। ਕਿਥੇ ਤਾਂ ਉਹ ਪੰਜਾਬ ਵਿਚੋਂ ਖਾਲਸੇ ਦਾ ਨਾ ਨਿਸ਼ਾਨ ਮਿਟਾਣ ਦਾ ਦਾਈਆਂ ਕਰੀ ਬੈਠਾ ਸੀ ਕਿਥੇ ਇਸ ਰਾਮ ਗੜ੍ਹੀਏ ਸਰਦਾਰ ਦੀ ਕਿਰਪਾ ਨਾਲ ਅਜਿਹਾ ਹੌਂਸਲਾ ਹਾਰ ਬੈਠਾ ਕਿ ਮੁੜਕੇ ਉਸ ਦਾ ਪੰਜਾਬ ਉਤੇ ਹਮਲਾ ਕਰਨ ਦਾ ਹੀਆਂ ਹੀ ਨਾ ਪਿਆ । ਇਸ ਪੰਥਕ ਜਰਨੈਲ ਨੇ ਮਰਹੱਟਿਆਂ ਦੇ ਅਜਿਹੇ ਦੰਦ ਖੱਟੇ ਕੀਤੇ ਕਿ ਉਹ ਸ੍ਰੀ ਦਸਮੇਸ਼ ਜੀ ਦੇ ਸੂਰਬੀਰ ਸਿੰਘਾਂ ਦੇ ਬਾਹੂਬਲ ਤੇ ਮਹਾਨ ਸ਼ਕਤੀ ਤੋਂ ਭੈ ਖਾਣ ਲਗ ਪਏ । ਖਾਲਸਾ ਪੰਥ ਵਿਚੋਂ ਕੇਵਲ ਇਕੋ ਇਕ ਮਹਾਨ ਜੋਧਾ ਸ੍ਰ: ਜੱਸਾ ਸਿੰਘ ਰਾਮਗੜ੍ਹੀਆ ਹੀ ਹੋਇਆ ਹੈ ਜਿਸਨੇ ਦਿੱਲੀ ਦਾ ਲਾਲ ਕਿਲਾ ਫਤੇ ਕਰਕੇ ਭਾਰਤ ਦੇ ਇਤਿਹਾਸ ਅੰਦਰ ਇਕ ਸੁਨਹਿਰੀ ਵਰਕਾ ਲਿਖ ਦਿਤਾ ਹੈ ਕਿ ਸਿੰਘਾਂ ਨੇ ਵੀ ਲਾਲ ਕਿਲੇ ਉਤੇ ਕਬਜਾ ਕੀਤਾ ਸੀ - ਰਾਮਗੜ੍ਹੀਏ ਸ੍ਰ: ਜੱਸਾ ਸਿੰਘ ਮਗਰੋਂ ਮੁੜ ਕਿਸੇ ਦਾ ਵੀ ਹੌਂਸਲਾ ਨਾ ਪਿਆ ਕਿ ਉਹ ਲਾਲ ਕਿਲੇ ਵਲ ਮੂੰਹ ਵੀ ਕਰ ਸਕੇ । ਸ਼ੇਰਿ ਪੰਜਾਬ ਮਹਾਰਾਜ ਜੀ ਵੀ ਸਤਲੁਜ ਪਾਰਲੇ ਇਲਾਕੇ ਵਲ ਵਧਣ ਦਾ ਹੀਆਂ ਨਾ ਕਰ ਸਕੇ । ਇਸ ਕੌਮੀ ਜਰਨੈਲ ਨੇ ਦਿਲੀ ਫਤਹ ਕਰਕੇ ਸਾਰੇ ਭਾਰਤ ਵਰਸ ਅੰਦਰ ਉਹ ਧਾਂਕ ਬਠਾਈ ਕਿ ਮੁਗਲੀਆ ਸਲਤਨਤ ਅੰਗਰੇਜ, ਮਰਹੱਟੇ, ਪਠਾਣ ਰਾਜਪੂਰ ਤੇ ਰੁਹੇਲੇ ਮੂਲ ਕੀ ਉਹ ਸਮੇਂ ਦੀਆਂ ਭਾਰਤ ਦੀਆਂ ਮਹਾਨ ਤਾਕਤਾਂ ਖਾਲਸੇ ਦੀ ਸ਼ਾਨ ਤੇ ਸ਼ਕਤੀ ਨੂੰ ਮੰਨਣ ਲਗ ਪਈਆਂ ।

ਕਈਆਂ ਵਿਦਵਾਨਾਂ ਦੀ ਰਾਇ ਹੈ ਕਿ ਸ੍ਰ: ਜੱਸਾ ਸਿੰਘ ਰਾਮ ਗੜ੍ਹੀਏ ਨੇ ਮਿਸਲ ਘਨਈਆਂ ਮਿਸਲ ਆਹਲੂਵਾਲੀਆ ਤੇ ਮਿਸਲ ਸ਼ੁਕ੍ਰ ਚੱਕੀਆਂ ਦੇ ਸਰਦਾਰਾਂ ਦੀ ਵਿਰੋਧਤਾ ਕਰੀ ਇਹ ਖਿਆਲ ਬਿਲਕੁਲ ਨਿਰਮੂਲ ਹੈ । ਸ੍ਰ: ਜੱਸਾ ਸਿੰਘ ਰਾਮਗੜ੍ਹੀਆ ਪੰਥਕ ਏਕਤਾ ਤੇ ਪੰਥਕ ਸ਼ਕਤੀ ਦੀ ਮਹਾਨਤਾ ਦਾ ਬੜਾਂ ਚਾਹਵਾਨ ਸੀ । ਉਸਨੂੰ ਨਿਜੀ ਲਾਭ ਨਾਲੋਂ ਪੰਥਕ ਲਾਭ ਦਾ ਵਧੇਰੇ ਖਿਆਲ ਸੀ । ਇਹ ਕੇਵਲ ਸ੍ਰ: ਜੈ ਸਿੰਘ ਘਨਈਏ ਦੀ ਸ਼ਰਾਰਤ ਸੀ ਕਿ ਉਸਨੇ ਰਾਮਗੜ੍ਹੀਏ ਸਰਦਾਰ ਦਾ ਰਿਆੜਕੀ ਦਾ ਇਲਾਕਾ ਆਪਣੇ ਅਧੀਨ ਕਰਕੇ ਸ੍ਰ: ਜੱਸਾ ਸਿੰਘ ਆਹਲੂਵਾਲੀਆਂ ਤੇ, ਸ੍ਰ: ਚੜ੍ਹਤ ਸਿੰਘ ਸ਼ੁਕਰਚੱਕੀਏ ਦੀ ਸਹਾਇਤਾ ਨਾਲ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਦੀ ਤਾਕਤ ਦਾ ਪੁੰਜਾਬ ਵਿਚੋਂ ਖਾਤਮਾ ਕਰ ਦੇਣ ਦਾ ਯਤਨ ਕੀਤਾ । ਪਰ ਜਿਸ ਮਹਾਂਪੁਰਖ ਨੇ ਪੰਥ ਲਈ ਐਨੀਆਂ ਕੁਰਬਾਨੀਆਂ ਕੀਤੀਆਂ ਹੋਣ ਪੰਥ ਦਾ ਵਾਲੀ ਸ੍ਰੀ ਦਸ਼ਮੇਸ਼ ਪਿਤਾ ਸਦਾ ਉਸਦੇ ਅੰਗ ਸੰਗ ਰਹਿੰਦਾ ਹੈ । ਇਨ੍ਹਾਂ ਸਰਦਾਰਾਂ ਦੀਆਂ ਕੁਟਲ ਚਾਲਾਂ ਨੇ ਰਾਮਗੜ੍ਹੀਏ ਸਰਦਾਰ ਨੂੰ ਪ੍ਰੇਰਨਾ ਦਿਤੀ ਕਿ ਉਹ ਹਰਿਆਣਾ ਪ੍ਰਾਂਤ ਦਿਲੀ ਦੇ ਨਾਲ ਲਗਦੇ ਇਲਾਕੇ ਆਪਣੇ ਅਧੀਨ ਕਰਕੇ ਦਿੱਲੀ ਨੂੰ ਫਤਿਹ ਕਰ ਲਵੇ ਅਤੇ ਲਾਲ ਕਿਲੇ ਉਤੇ ਇਕ ਵਾਰੀ ਪੰਥਕ ਨਿਸ਼ਾਂਨ ਝੂਲਦਾ ਭਾਰਤ ਵਾਸੀਆਂ ਨੂੰ ਦਿਖਾ ਦੇਵੇ । ਇਨ੍ਹਾ ਸਰਦਾਰਾਂ ਦੀ ਦੁਸ਼ਮਣੀ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਤੇ ਖਾਲਸਾ ਪੰਥ ਦੀ ਜਾਨ ਲੈ ਲਈ ਅਕਾਲ ਪੁਰਖ ਦੀ ਇਕ ਗੁਝੀ ਰਹਿਮਤ ਸਾਬਤ ਹੋਈ । ਇਹ ਸ੍ਰ: ਜੱਸਾ ਸਿੰਘ ਦੀ ਬਹਾਦਰੀ ਤੇ ਨਿਰਭੈਤਾ ਸੀ ਕਿ ਉਸਨੇ ਮੁਗਲੀਆਂ ਸਲਤਨਤ ਦੇ ਅੰਤਲੇ ਬਾਦਸ਼ਾਹ ਨੂੰ ਬੁਰੀ ਤਰ੍ਹਾਂ ਹਾਰ ਦਿੱਤੀ ਅਤੇ ਉਹ ਦਿੱਲੀ ਦੇ ਪਤਵੰਤੇ ਸੱਜਣਾਂ ਸਣੇ ਰਾਮਗੜ੍ਹੀਏ ਸਰਦਾਰ ਦੀ ਹਜ਼ੂਰੀ ਵਿਚ ਇਕ ਹਾਰੇ ਹੋਏ ਨਿਮਾਣੇ ਜਰਨੈਲ ਵਾਂਗ ਮੁਆਫੀ ਲਈ ਹਾਜ਼ਰ ਹੋਇਆ ।

ਇਤਿਹਾਸ ਦ੍ਰਿਸ਼ਟੀਕੋਣ ਤੋਂ ਜੇ ਖਾਲਸਾ ਪੰਥ ਦੇ ਮਹਾਨ ਜਰਨੈਲਾਂ ਵਲ ਨਜ਼ਰ ਮਾਰੀ ਜਾਵੇ ਜਿਨ੍ਹਾਂ ਨੇ ਪੰਥਕ ਸਾਨ ਨੂੰ ਚਾਰ ਚੰਦ ਲਾਏ ਅਤੇ ਭਾਰਤ ਦੇ ਇਤਿਹਾਸ ਵਿਚ ਖਾਲਸੇ ਦੀ ਆਨ ਸ਼ਾਨ ਪੰਥ ਦੇ ਮਾਨ ਤਾਨ ਨੂੰ ਉਚਿਆਂ ਕੀਤਾ ਬਾਬਾ ਬੰਦਾ ਸਿੰਘ ਬਹਾਦਰ ਤੋਂ ਮਗਰੋਂ ਕੇਵਲ ਸ੍ਰ: ਜੱਸਾ ਸਿੰਘ ਦਾ ਨਾਮ ਹੀ ਲਿਆਂ ਜਾ ਸਕਦਾ ਹੈ । ਇਸ ਵਿਚ ਕੋਈ ਸ਼ੱਕ ਨਹੀਂ ਕਿ ਰਾਮਗੜ੍ਹੀਆਂ ਸਰਦਾਰ ਦੇ ਗੁਰਪੁਰੀ ਸਧਾਰਨ ਤੋਂ ਮਗਰੋਂ ਸ੍ਰ: ਜੋਧ ਸਿੰਘ ਰਾਮਗੜ੍ਹੀਆ ਆਪਣੇ ਪਿਤਾ ਜੀ ਦੀਆਂ ਮਾਰੀਆਂ ਮੱਲਾਂ ਨੂੰ ਪੂਰੀ ਤਰ੍ਹਾਂ ਨਾਲ ਸੰਭਾਲ ਨਾ ਸਕਿਆ । ਏਥੋਂ ਤੱਕ ਕਿ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਵੀ ਦਰਿਆ ਸਤਲੁਜੋਂ ਪਾਰ ਜਾ ਕੇ ਰਾਮਗੜ੍ਹੀਏ ਦੇ ਫਤਹ ਕੀਤੇ ਹੋਏ ਹਰਿਆਣਾ ਪ੍ਰਾਂਤ ਦੇ ਇਲਾਕਿਆਂ ਅਤੇ ਦਰਿਆਂ ਸਤਿਲੁਜ ਤੇ ਦਰਿਆ ਜਮਾਨਾ ਦੇ ਵਿਚ ਕਾਰਲੇ ਇਲਾਕਿਆਂ ਉਤੇ ਕਬਜਾ ਨਾ ਕਰ ਸਕੇ । ਰਾਮਗੜ੍ਹੀਆ ਸਰਦਾਰ ਤੋਂ ਮਗਰੋਂ ਇਨ੍ਹਾਂ ਇਲਾਕਿਆਂ ਨੂੰ ਅਧੀਨ ਕਰ ਲੈਣ ਦਾ ਮੌਕਾ ਕੇਵਲ ਅੰਗਰੇਜ ਨੂੰ

ਲੁੱਥ ਪੈ ਲੁੱਥ ਗਿਰਾਵਹਗੇ ॥ ਲਖ ਪ੍ਰੇਤ ਪਰੀ ਰਹਸਾਵਹਗੇ ॥੩੦੯॥ [1] ਗਣ ਗੂੜ ਅਗੂੜਣਿ ਗੱਜਹਗੇ ॥ ਲਖ ਭੀਰ ਭਯਾਹਵ ਭੱਜਹਗੇ ॥ ਸਰ ਬਿੰਦ ਪ੍ਰਬਿੰਦ ਪ੍ਰਹਾਰਹਗੇ ॥ ਰਣ ਰੰਗ ਅਭੀਤ ਬਿਹਾਰਹਗੇ ॥੩੧੦॥ [2] ਖੱਗ ਉੱਧ ਅਧੋ ਅੱਧ ਬੱਜਹਗੇ ॥ ਲਖ ਜੋਧ ਮਹਾਂ ਜੁਧ ਗੱਜਹਗੇ ॥ ਅਣਿਣੇਸ ਦੂਹੂੰ ਦਿਸ ਢੂਕਹਗੇ ॥ ਮੁਖ ਮਾਰ ਮਹਾ ਸੁਰ ਕੂਕਹਗੇ ॥੩੧੧॥ [3] ਗਣ ਗੰਧ੍ਰਬ ਦੇਵ ਨਿਹਾਰਹਗੇ ॥ ਜਯ ਸੱਦ ਨਿਨੱਦ ਪੁਕਾਰਹਗੇ ॥ ਜਮਡਾਂਢਿ ਕ੍ਰਿਪਾਣਣਿ ਬਾਹਹਗੇ ॥ ਅਧ ਅੰਗ ਅਧੋ ਅਧ ਲਾਹਹਗੇ ॥੩੧੨॥ ਰਣ ਰੰਗ ਤੁਰੰਗਮ ਬਾਜਹਗੇ ॥ ਡਫ ਝਾਂਝ ਨਫੀਰਯ ਗਾਜਹਗੇ ॥ ਅਣਣੇਸ ਦੁਹੂੰ ਦਿਸ ਧਾਵਹਗੇ ॥ ਕਰਿ ਕਾਢ ਕ੍ਰਿਪਾਣ ਕੰਪਾਵਹਗੇ ॥੩੧੩॥ [4] ਰਣ ਕੁੰਜਰ ਪੁੰਜ ਗਰੱਜਹਗੇ ॥ ਲਖ ਮੇਘ ਮਹਾਂ ਦੁਤ ਲੱਜਹਗੇ ॥ ਰਿਸ ਮੰਡ ਮਹਾ ਰਣ ਜੁਟਹਗੇ ॥ ਛਟ ਛਟੂੱ ਛਟਾਛਟ ਛੂਟਹਗੇ ॥੩੧੪॥ ਰਣ ਣੰਕ ਨਿਸਾਣ ਦਿਸਾਣ ਘੁਰੇ ॥ ਗਲਗੱਜ ਹਠੀ ਰਣ ਰੰਗ ਫਿਰੇ ॥ ਕਰਿ ਕੋਪ ਕ੍ਰਿਪਾਣ ਪ੍ਰਹਾਰਹਗੇ ॥ ਭਟ ਘਾਇ ਝਟਾਝਟ ਝਾਰਹਗੇ ॥੩੧੫॥ ਕਰਿ ਕਾਢ ਕ੍ਰਿਪਾਣ ਕਪਾਵਹਗੇ ॥ ਕਲਕੀ ਕਲ ਕ੍ਰਿਤ ਬਢਾਵਹਗੇ ॥ ਰਣ ਲੁੱਥ ਪਲੁੱਥ ਬਿਥਾਰਹਗੇ ॥ ਤਕ ਤੀਰ ਸੁਬੀਰਨ ਮਾਰਹਗੇ ॥੩੧੬॥ [5] ਘਣ ਘੁੰਘਰ ਘੋਰ ਘਮੱਕਹਗੇ ॥ ਰਣ ਮੋ ਰਣ ਤੀਰ ਪਲੱਕਹਗੇ ॥ ਗਹਿ ਤੇਜ ਝੜਾਝੜ ਝਾੜਹਗੇ ॥ ਤਪ ਤੀਰ ਤੜਾਤੜ ਤਾੜਹਗੇ ॥੩੧੭॥ [6] ਗਜ ਬਾਜ ਰਥੀ ਰਥ ਕੂਟਹਿਗੇ ॥ ਗਹਿ ਕੇਸਨ ਏਕਿਨ ਝੂਟਹਿਗੇ ॥ ਲਖ ਲਾਤਨ ਮੁਸਟ ਪ੍ਰਹਾਰਹਗੇ ॥ ਰਣ ਦਾਂਤਨ ਕੇਸਨੁਪਾਰਹਗੇ ॥੩੧੮॥ [10] ਅਵਨੇਸ ਅਣੀਣਿ ਸੁਧਾਰਹਗੇ ॥ ਕਰ ਬਾਣ ਕ੍ਰਿਪਾਣ ਸੰਭਾਰਹਗੇ ॥ ਕਰਿ ਰੋਸ ਦੁਹੂੰ ਦਿਸ ਧਾਵਹਗੇ ॥ ਰਣਿ ਸੀਝ ਦਿਵਾਲਯ ਪਾਵਹਗੇ ॥੩੧੯॥ [11] ਛਣਣੰਕ ਕ੍ਰਿਪਾਣ ਛਣੱਕਹਗੀ ॥ ਝਣਣੰਕਿ ਸੰਜੋਅ ਝਣੱਕਹਗੀ ॥ ਕਣਣੰਛਿਕ ਧਾਰ ਕਣੱਛਹਗੇ ॥ ਰਣ ਰੰਗਿ ਸੁ ਚਾਚਰ ਮੱਚਹਗੇ ॥੩੨੦॥ [12] ਦੁਹੂੰ ਓਰ ਤੇ ਸਾਂਗ ਅਨੱਚਹਗੀ ॥ ਜਟਿ ਧੂਰ ਧੁਰਾ ਰੰਗ ਰੱਚਹਗੀ ॥ ਕਰਵਾਰ ਕਟਾਰੀਅ ਬੱਜਹਗੀ ॥ ਘਟਿ ਸਾਵਣ ਜਾਣੁ ਸੁ ਗੱਜਹਗੀ ॥੩੨੧॥ [13] ਭਟ ਦਾਂਤਨ ਪੀਸ ਰਿਸਾਵਹਗੇ ॥ ਦੁਹੂੰ ਓਰ ਤੁਰੰਗ ਨਚਾਵਹਗੇ ॥ ਰਣ ਬਾਣ ਕਮਾਣਣਿ ਛੋਰਹਗੇ ॥ ਹਯ ਤ੍ਰਾਣ ਸਨਾਹਿਨ ਫੋਰਹਗੇ ॥੩੨੨॥ [14] ਘਟਿ ਜਿਉ ਘਣਿ

---

☛ ਹੀ ਮਿਲਿਆ । ਕਿਉਂਕਿ ਹੁਣ ਕੋਈ ਅਜਿਹੀ ਸ਼ਕਤੀ ਨਹੀਂ ਸੀ ਰਹੀ ਜਿਸ ਦਾ ਅੰਗਰੇਜ ਨੂੰ ਦਿੱਲੀ ਅਤੇ ਇਸੇ ਪਾਸੇ ਦੇ ਇਲਾਕਿਆਂ ਉਤੇ ਕਬਜ਼ਾ ਕਰਨ ਤੋਂ ਰੋਕ ਸਕਦੀ ।

ਸੋ ਜੇ ਅਸੀਂ ਨਿਰਪੱਖ ਤੌਰ ਤੇ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਦੇ ਜੀਵਨ ਪੁਰ ਅਲੋਚਨਾਤਮਕ, ਦ੍ਰਿਸ਼ਟੀਕੋਣ ਤੋਂ ਨਜ਼ਰ ਮਾਰੀਏ ਤਾਂ ਸਾਨੂੰ ਕਹਿਣਾ ਪਵੇਗਾ ਕਿ ਜਿਸ ਦ੍ਰਿੜਤਾ, ਜਿਸ ਉਤਸ਼ਾਹ ਤੇ ਪੰਥਕ ਪਿਆਰ ਨਾਲ ਰਾਮਗੜ੍ਹੀਆ ਸਰਦਾਰ ਨੇ ਪੰਥ ਲਈ ਕੁਰਬਾਨੀਆਂ ਕੀਤੀਆਂ ਅਤੇ ਮੱਲਾਂ ਮਾਰੀਆਂ, ਜੇਕਰ ਸ੍ਰ: ਜੈ ਸਿੰਘ, ਘਨਈਆ, ਸ੍ਰ: ਜੱਸਾ ਸਿੰਘ ਆਹਲੂਵਾਲੀਆ ਅਤੇ ਸ੍ਰ: ਚੜ੍ਹਤ ਸਿੰਘ ਸ਼ੁਕਰਚੱਕੀਆ ਵੀ ਨਿਜੀ ਲਾਭਾਂ ਦਾ ਤਿਆਗ ਕਰਕੇ ਅਤੇ ਪੰਥਕ ਲਾਭਾਂ ਨੂੰ ਮੁਖ ਰਖਕੇ ਬਹਾਦਰ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਦਾ ਸਾਥ ਦੇਂਦੇ ਤੇ ਅੱਜ ਭਾਰਤ ਵਰਸ਼ ਦਾ ਇਤਿਹਾਸ ਕੁਝ ਹੋਰ ਹੁੰਦਾ । ਜੇ ਸ਼ਹੀਦੀ ਵਲੋਂ ਤਕੋ ਤਾਂ ਭਾਈ ਤੇ ਪਿਤਾ ਅਤੇ ਦਾਦਾ ਜਾਣੋ ਇਸਦਾ ਖਾਨਦਾਨ ਹੀ ਸ਼ਹੀਦ ਹੈ - ਨਿਰਪੱਖ ਲੇਖਕ ਪ੍ਰਿੰਸੀਪਲ ਨਿਹਾਲ ਸਿੰਘ ਰਸ ਦੀ ਕਲਮ ਤੋਂ ਸਿੱਖ ਧਰਮ ਪ੍ਰਚਾਰ ਸਤੰਬਰ ੧੯੭੬ ਵਿਚੋਂ ਧੰਨਵਾਦ ਸਹਿਤ ।

ਸ੍ਰ: ਜੱਸਾ ਸਿੰਘ ਜੀ ਬਾਰੇ ਮੈਂ ਨਹੀਂ ਲਿਖ ਰਿਹਾ ਕਿਉਂਕਿ ਮੇਰੇ ਤੇ ਰਾਮਗੜ੍ਹੀਆ ਹੋਣ ਦਾ ਦੋਸ਼ ਲਾਇਆ ਜਾ ਸਕਦਾ ਹੈ ਜਿਸ ਲਈ ਮੈਂ ਨਿਰਪੱਖ ਤੇ ਖੋਜੀ ਵਿਦਾਨਾ ਦੇ ਲੇਖ ਹੀ ਪੇਸ਼ ਕਰ ਰਿਹਾ ਹਾਂ । ਪਹਿਲੇ ਪ੍ਰਿੰਸੀਪਲ ਨਿਹਾਲ ਸਿੰਘ ਨੇ ਕੁਝ ਨਿਚੋੜ ਨੂੰ ਤੁਸਾਂ ਪੜ੍ਹ ਬੈਠੇ ਹੋ ਹੁਣ ਅਗੇ ਸ੍ਰੀ ਪ੍ਰਿੰਸੀਪਲ ਸਾਹਿਬ ਪ੍ਰਿਥੀਪਾਲ ਸਿੰਘ ਜੀ ਕਪੂਰ ਹਾਜ਼ਰ ਕਰਨ ਦਾ ਪੁਰਸਾਰਥ ਕਰ ਰਿਹਾ ਹਾਂ ।

ਪੁਸਤਕ ਦਾ ਸਿਰਲੇਖ (ਅਠਾਰਵੀਂ ਸਦੀ ਦਾ ਸਿੱਖ ਜੋਧਾ ਸ੍ਰ: ਜੱਸਾ ਸਿੰਘ ਰਾਮਗੜ੍ਹੀਆ) ਜਿਸਨੇ ੩੩ ਪੁਸਤਕਾਂ ਉਰਦੂ, ਅੰਗਰੇਜੀ ਤੇ ਪੰਜਾਬੀ ਦੀਆਂ ਖੋਜ ਕੇ ਇਹ ਇਤਿਹਾਸ ਲਿਖਿਆ ਹੈ ਸਾਰੀ ਜਾਣਕਾਰੀ ਲਈ ਦਾਸ ਦੀ ਕਲਮ ਤੋਂ ਲਿਖੀ ਪੁਸਤਕ ਨੂੰ ਪੜ੍ਹਕੇ ਦੇਖੋ ਇਥੇ ਤਾਂ ਸਿਰਫ ਇਹਨਾਂ ਪੁਤਸਕਾਂ ਵਿਚੋਂ ਕੁਝ ਖਾਸ ਵਸਤੂ ਹੀ ਪਾਠਕਾਂ ਦੀ ਭੇਟ ਕਰਨ ਦਾ ਜਤਨ ਕੀਤਾ ਹੈ । ਜੋ ਬੇਹੱਦ ਜਰੂਰੀ ਹੈ ।

੯-ਵਾਂ ਅੰਤਲਾ ਸੀਨ-ਰਾਮਗੜ੍ਹੀਏ ਕੌਣ ਹੁੰਦੇ ਨੇ

ਇਹ ਬੜਾ ਗੁੰਝਲਾ ਤੇ ਹੈਰਾਨ ਕੁਨ ਸਵਾਲ ਹੈ ਜੋ ਹਰ ਸਿਖ ਦੇ ਕੰਨੀ ਪੈ ਕੇ ਪਰੇਸ਼ਾਨ ਕਰ ਦਿੰਦਾ ਹੈ । ਕਿ ਤੂੰ ਕਿਉਂਕਿ ਸਾਡੇ ਵਿਚ ਇਹ ਪੂਰਨ ਘਾਟ ਹੈ ਅਸੀਂ ਇਤਿਹਾਸ ਵਾਚਣ ਦੇ ਆਦੀ ਹੀ ਨਹੀਂ ਅਤੇ ਅਸੀਂ ਆਪਣੇ ਵਿਰਸੇ ਤੇ ਸੜੈ ਸਰੂਪ ਦੇ ਇਤਿਹਾਸ ਤੋਂ ਅਣਜਾਣ ਹਾਂ ਜਿਸ ਲਈ ਅਸੀਂ ਇਸ ਪ੍ਰਸ਼ਨ ਦਾ ਉਤਰ ਨਹੀਂ ਦੇ ਸਕਦੇ ਜਿਸ ਕਰਕੇ ਆਮ ਸਿਖ ਸ੍ਰਦਾਰ ਰਾਮਗੜ੍ਹੀਆਂ ਨਾਮ ਸੁਣਕੇ ਸਾਨ ਭੁੱਲੜ ਸਿੱਖ ਗਰਦਾਨਦੇ ਹਨ ਅਤੇ ਹਕਾਰਤ ☛

ਜਿਨ੍ਹਾਂ ਨੂੰ ਵੇਖ ਕੇ ਭੂਤ ਪ੍ਰੇਤ ਅਪੱਛਰਾਂ ਪ੍ਰਸੰਨ ਹੋਣਗੇ ॥੩੦੯॥

੧. ਦੇਵਤਿਆਂ ਦੀ ਬੁਧੀ ਵਾਲੇ ਸੇਵਕ ਗੁਪਤ ਤੇ ਪਰਗਟ ਤੌਰ ਪਰ ਗੱਜਣਗੇ । ਮੰਦੀ ਤੇ ਡਰਾਕਲ ਲੋਕ ਇਸ ਜੁਧ ਨੂੰ ਵੇਖ ਕੇ ਭੱਜ ਜਾਣਗੇ । ਪਲ ਪਲ ਬਾਅਦ ਤੀਰ ਮਾਰਨਗੇ ਅਤੇ ਸੂਰਮੇ ਰਣਭੂਮੀ ਦੇ ਵਿਚ ਬੇ ਭੈਅ ਹੋ ਕੇ ਫਿਰਨਗੇ ॥੩੧੦॥

੨. ਤੇਗਾਂ ਉਚੀਆਂ ਉਲਾਰ ਉਲਾਰ ਕੇ ਸਰੀਰ ਦੇ ਅੱਧ ਵਿਚਕਾਰ ਆ ਕੇ ਵਜਣਗੀਆਂ ਜਿਸ ਨੂੰ ਵੇਖਕੇ ਸੂਰਮੇ ਮਹਾਨ ਜੁਧ ਦੇ ਵਿਚ ਗੱਜਣਗੇ । ਦੋਹਾਂ ਪਾਸਿਆਂ ਦੀਆਂ ਫੌਜਾਂ ਆਮ੍ਹੋ ਸਾਹਮਣੇ ਇਕ ਦੂਜੇ ਦੇ ਨੇੜੇ ਢੁਕ ਜਾਣਗੀਆਂ ਤੇ ਮੁਖ ਤੋਂ ਮਾਰੋ ਮਾਰ ਪੁਕਾਰਨਗੀਆਂ ॥੩੧੧॥

੩. ਦੇਵਤਿਆਂ ਦੇ ਗਣ ਤੇ ਗਵੀਏ ਅਤੇ ਦੇਵਤੇ ਵੇਖਣਗੇ । ਮੂੰਹ ਤੋਂ ਜੈ-ਜੈ ਦੇ ਸਬਦ ਬੋਲਣਗੇ ਕਟਾਰਾਂ ਤੇ ਤਲਵਾਰਾਂ ਚਲਾਉਣਗੇ । ਕਿਸੇ ਦੇ ਅਧੇ ਅੰਗ ਤੇ ਕਿਸੇ ਦੇ ਦੋ ਟੋਟੇ ਕਰ ਦੇਣਗੇ ॥੩੧੨॥

੪. ਰਣ ਦੀ ਰੰਗ ਭੂਮੀ ਦੇ ਵਿਚ ਵਾਜੇ ਵੱਜਣਗੇ । ਡੱਫ, ਝਾਂਝ ਤੇ ਤੂਤੀਆਂ ਗੱਜਣਗੀਆਂ । ਦੋਹਾਂ ਪਾਸਿਆਂ ਤੋਂ ਸੈਨਾਪਤੀ ਫੌਜਾਂ ਨੂੰ ਲੈ ਕੇ ਧਾਵਾ ਬੋਲ ਦੇਣਗੇ ਤੇ ਹੱਥਾਂ ਵਿਚ ਤਲਵਾਰ ਕੱਢਕੇ ਘੁਮਾਉਣਗੇ ॥੩੧੩॥

੫. ਜੁੱਧ ਦੇ ਵਿਚ ਹਾਥੀਆਂ ਦੇ ਟੋਲੇ ਐਉਂ ਗੱਜਣਗੇ । ਜਿਸ ਨੂੰ ਵੇਖ ਕੇ ਸੋਭਾ ਨੂੰ ਬਦਲ ਵੀ ਸ਼ਰਮਸ਼ਾਰ ਹੋਣਗੇ। ਸੂਰਮੇ ਕ੍ਰੋਧ ਵਿਚ ਆ ਕੇ ਉਸ ਮਹਾਂ ਜੁੱਧ ਦੇ ਵਿਚ ਜੁਟ ਜਾਣਗੇ ਹਾਥੀਆਂ ਦੀਆਂ ਅੰਬਾਰੀਆਂ ਤੇ ਬੈਠੇ ਛਤਰਧਾਰੀਆਂ ਦੇ ਛਤ੍ਰ ਫਟਾ ਫਟ ਛੁਟ ਕੇ ਡਿਗ ਪੈਣਗੇ ॥੩੧੪॥

੬. ਸਾਰੀਆਂ ਦਿਸ਼ਾਵਾਂ ਵਿਚ ਧੌਂਸੇ ਘੋਰਨਗੇ । ਮੂੰਹ ਤੋਂ ਉਚੀ ਉਚੀ ਗੱਜਦੇ ਸਿਰੜੀ ਜੁਆਨ ਰਣ ਭੂਮੀ ਵਿਚ ਫਿਰਨਗੇ। ਕ੍ਰੋਧ ਵਿਚ ਆ ਕੇ ਤਲਵਾਰਾਂ ਮਾਰਨਗੇ । ਸੂਰਮੇ ਝੱਟ - ਪਟ ਵੈਰੀ ਤੇ ਹਥਿਅਰ ਝਾੜ ਦੇਣਗੇ ॥੩੧੫॥

੭. ਹੱਥ ਵਿਚ ਕ੍ਰਿਪਾਨ ਨੂੰ ਕੱਢਕੇ ਘੁਮਾਉਣਗੇ । ਕਲਕੀ ਜੀ ਕਲਜੁਗ ਦੇ ਵਿਚ ਆਪਣਾ ਜਸ ਵਧਾਉਣਗੇ । ਰਣਭੂਮੀ ਦੇ ਵਿਚ ਲੋਥ ਤੇ ਲੋਥ ਵਿਛਾ ਦੇਣਗੇ । ਤੱਕ ਤੱਕ ਕੇ ਤੀਰ ਸੂਰਮਿਆਂ ਨੂੰ ਮਾਰਨਗੇ ॥੩੧੬॥

੮. ਰਥਾਂ ਤੇ ਘੋੜਿਆਂ ਆਦਿ ਦੇ ਬਹੁਤ ਸਾਰੇ ਘੋਰ ਪਾ ਦੇਣਗੇ। ਜੁੱਧ ਦੇ ਵਿਚ ਤੀਰ ਉਛਾਲਣਗੇ । ਤੇਗ ਪਕੜ ਕੇ ਫਟਾ ਫਟ ਝਾੜ ਦੇਣਗੇ ਤੇ ਕ੍ਰੋਧ ਵਿਚ ਤਪ ਕੇ ਤੀਰ ਤਾੜ-ਤਾੜ ਮਾਰ ਕੇ ਝਾੜ ਦੇਣਗੇ ॥੩੧੭॥

੯. ਹਾਥੀ, ਘੋੜੇ, ਰਥਵਾਨ ਤੇ ਰਥਾਂ ਨੂੰ ਮਾਰ ਕੁਟ ਕੇ ਤੋੜ ਦੇਣਗੇ । ਇਕ ਜੋਧਿਆਂ ਨੂੰ ਕੇਸਾਂ ਤੋਂ ਫੜਕੇ ਝੰਜੋੜ ਦੇਣਗੇ ਤੇ ਫੇਰ ਵੇਖ ਕੇ ਜੋ ਅਜੇ ਵੀ ਜਿਊਂਦਾ ਦਿਸੇ ਤਾਂ ਲੱਤਾਂ ਤੇ ਮੁਕਿਆਂ ਨਾਲ ਮਾਰ ਮਾਰ ਕੇ ਮੁਕਾ ਦੇਣਗੇ । ਇਕਨਾ ਦੇ ਦੰਦ ਤੇ ਕੇਸ ਪੁਟ ਦੇਣਗੇ ॥੩੧੮॥

੧੦. ਰਾਜੇ ਤੇ ਸੈਨਾਪਤੀ ਦੋਹਾਂ ਦਾ ਸੁਧਾਰ ਕਰ ਦੇਣਗੇ । ਹੱਥ ਵਿਚ ਤੀਰ ਤੇ ਤਲਵਾਰ ਸੰਭਾਲ ਲੈਣਗੇ । ਕ੍ਰੋਧ ਵਿਚ ਆ ਕੇ ਦੋਨੋ ਪਾਸੇ ਜਾਣਗੇ । ਜੁਧ ਦੇ ਮੈਦਾਨ ਨੂੰ ਫਤਹ ਕਰਕੇ ਇਸ ਲੋਕ ਨੂੰ ਸਵਰਗ ਲੋਕ ਬਣਾ ਦੇਣਗੇ ॥੩੧੯॥

੧੧. ਛਣ-ਛਣ ਕਰਦੀ ਕ੍ਰਿਪਾਨ ਛਣਕੇਗੀ ਤੇ ਝਣ ਝਣ ਕਰਦੀ ਸੰਜੋਅ ਟੁਟ ਕੇ ਜਾ ਡਿਗੇਗੀ । ਸਾਵਣ ਦੀਆਂ ਕਣੀਆਂ ਭਾਵ ਬਾਰਸ਼ ਵਾਂਗ ਖ਼ੂਨ ਦੀਆਂ ਧਾਰਾਂ ਵਗਣਗੀਆਂ ਰਣ ਭੂਮੀ ਦੇ ਵਿਚ ਹੋਲੀ ਦੀ ਖੇਡ ਮੱਚ ਜਾਏਗੀ ॥੩੨੦॥

੧੨. ਦੋਹਾਂ ਪਾਸਿਆਂ ਤੋਂ ਬਰਛੇ ਆ ਕੇ ਨੱਚਣਗੇ । ਸਿਰ ਦੇ ਵਾਲਾਂ ਤੋਂ ਲੈ ਕੇ ਸਾਰੇ ਸਰੀਰ ਧੂੜ ਮਿੱਟੀ ਵਿਚ ਧੂੜ ਮਿੱਟੀ ਦਾ ਰੰਗ ਹੋ ਜਾਣਗੇ । ਕੁਹਾੜੇ ਤੇ ਕਟਾਰਾਂ ਚਲਣਗੀਆਂ। ਜਾਣੋ ਕਿ ਜਿਵੇਂ ਸਾਵਣ ਦੀ ਮੂਹਲਾ ਧਾਰ ਬਾਰਸ਼ ਤੇ ਬੱਦਲ ਗਜਦੇ ਹਨ ॥੩੨੧॥

੧੩. ਸੂਰਮੇ ਕ੍ਰੋਧ ਵਿਚ ਆ ਕੇ ਦੰਦ ਪੀਹ ਪੀਹ ਕੇ ਪੈਣਗੇ ਦੋਹਾ ਪਾਸਿਆਂ ਤੋਂ ਘੋੜੇ ਨਚਾਉਣਗੇ ਜੁੱਧ ਦੇ ਵਿਚ ਤੀਰ ਤੇ ਕਮਾਣ ਚਲਾਉਣਗੇ । ਜਿਨ੍ਹਾਂ ਨਾਲ ਘੋੜਿਆਂ ਤੇ ਤਰਾਣ ਤੇ ਜੋਧਿਆਂ ਦੇ ਸੰਜੋਅ ਤੋੜ ਸੁਟਣਗੇ ॥੩੨੨॥

੧੪. ਬੱਦਲਾਂ ਦੀ ਕਾਲੀ ਘਟਾ ਘੋਰਦੀ ਹੋਈ.....

---

ਨਾਲ ਤਕਦੇ ਹਨ ਜਾਤ ਪਾਤ ਦੇ ਕੂਏ ਵਲ ਨੂੰ ਧੱਕਦੇ ਹਨ, ਉਹ ਵੀ ਨਹੀਂ ਜਾਣਦੇ ਕਿ ਰਾਮਗੜ੍ਹੀਆ ਸਬਦ ਪੂਰਨ ਪੰਥਕ ਤੇ ਗੁਰੂ ਦੇ ਸਿਖ ਸੇਵਕ ਹੋਣ ਦੀ ਗੁੰਟੀ ਦੇਣ ਦਾ ਨਾਮ ਹੈ । ਇਕ ਪੱਛਮੀ ਵਿਦਵਾਨ ਨੇ ਇਹ ਠੀਕ ਹੀ ਕਿਹਾ ਹੈ ਭੂਤਕਾਲ ਦੀਆ ਵਾਪਰੀਆਂ ਘਟਨਾਵਾਂ ਤੋਂ ਅਣਜਾਣ ਹੋਣਾ ਇਕ ਬਾਲਕ ਇਆਣੇ ਸਮਾਨ ਹੋਣਾ ਹੈ ਜੇ ਬੀਹੇ ਦੀਆਂ ਘਾਲਾਂ ਘਟਨਾਵਾਂ ਤੋਂ ਲਾਭ ਪ੍ਰਾਪਤ ਨਹੀਂ ਕੀਤਾ ਤਾਂ ਜਾਣੋ ਇਹ ਜੀਵ ਗਿਆਨ ਦੀ ਮੁਢਲੀ ਅਵਸਥਾ ਵਿਚ ਹੀ ਅਟਕਿਆ ਹੋਇਆ ਹੈ ਅਤੇ ਆਪਣੇ ਪਿਛੋਕੜ ਤੋਂ ਅਣਜਾਣ ਹੈ । ਆਉ ਵੇਖੀਏ ਕਿ ਉਹ ਕਿਹੜੀ ਦਾਤ ਹੈ ਜੋ ਸ੍ਰ: ਜੱਸਾ ਸਿੰਘ ਸ੍ਰੀ ਦਸਮੇਸ਼ ਜੀ ਪਾਸੋਂ ਪ੍ਰਾਪਤ ਕਰਕੇ ਕੌਮ ਦੇ ਪੱਲੇ ਪਾ ਗਿਆ ਉਹ ਹੈ ਸਭ ਤੋਂ ਵੱਡੀ ਤੇ ਉਚੀ ਏਕਤਾ । ਵਿਸ਼ਕਰਮਾ ਬੰਸੀ ਕਈ ਕੌਮਾਂ ਵਿਚ ਵੰਡੀ ਜਾ ਕੇ ਇਕ ਦੂਜੇ ਤੋਂ ਘਿਰਨਾ ਕਰਦੇ ਸਨ, ਤਰਖਾਣ ਲੁਹਾਰ ਤੇ ਰਾਜ, ਖਤ੍ਰੀ ਤੇ ਧਮਾਣ, ਬ੍ਰਾਹਮਣ ਤੇ ਸੁਨਿਆਰ ਇਹ ਵੱਖਰੇਵੇਂ ਮਿਟਾ ਕੇ ਉਸਨੇ ਦੱਸਿਆ ਕਿ ਅਸੀਂ ਹਾਂ ਗੁਰੂ ਦੇ ਸਿਖ ਸੂਰਮੇ ਖੰਡੇ ਬਾਟੇ ਦਾ ਅੰਮ੍ਰਿਤ ਪੀ ਕੇ ਹੋ ਜਾਉ ਸਰਦਾਰ ਸਾਰੇ ਹੀ ਪੰਥ ਦੇ ਭਾਈ ਵਾਲ, ਸਾਡਾ ਸਭਦਾ ਪਿਤਾ ਹੈ ਗੁਰੂ ਗੋਬਿੰਦ ਸਿੰਘ ਤੇ ਮਾਤਾ ਹੈ ਸਾਹਿਬ ਕੌਰ ਬਹ ਜਾਉ ਇਕ ਸਫ ਤੇ ਇਕੱਠੇ ਹੋ ਕੇ ਮਿਲਕੇ ਸਾਰਿਆਂ ਨੇ ਜਿਤਾਂ ਜਿਤੀਆਂ ਤੇ ਵੰਡੇ ਗਏ ਬਹਾਦਰਾਂ ਨੂੰ ਪੁਰਸਕਾਰ-ਤੇ ਸਿਰੋ ਪਾਉ ਖਿਲਤਾਂ ਤੇ ਸਤਕਾਰ, ਪ੍ਰਸੰਸਾ ਪੱਤਰ । ਸ੍ਰ: ਜੱਸਾ ਸਿੰਘ ਨੇ ਬ੍ਰਾਦਰੀ ਨਾਲ ਲੈ ਕੇ ਕੀਤੀ ਛੇ ਵਾਰੀ ਰਾਮ ਰੌਣੀ ਜੋ ਕੁਹਾਈ ਰਾਮਗੜ੍ਹੇ ਦੇ ਕਿਲੇ ਦੀ ਅਣਥਕ ਸੇਵਾ ਜਿਸ ਕਰਕੇ ਪੰਥ ਨੇ ਰਾਮਗੜ੍ਹ ਕਿਲੇ ਦੇ ਉਸਾਰਕਾਂ ਨੂੰ ਨਿਵਾਜਿਆ ਰਾਮਗੜ੍ਹੀਏ ਕਹਿਕੇ ਤੇ ਦਰਬਾਰ ਸਾਹਿਬ ਦੀਆਂ ਪ੍ਰਕਰਮਾ ਵਿਚ ਆਗਮਕਰਨ ਲਈ ਬਣਾਇਆ ਗਿਆ ਰਾਮਗੜ੍ਹੀਏ ਦਾ ਬੂੰਗਾ, ਅਤੇ ਮਿਸਲ ਦਾ ਨਾਮ ਵੀ ਰਾਮਗੜ੍ਹੀਆ ਮਿਸਲ ਲਈ ਜਾਣ ਲਗੀ ਤੇ ਇਸ ਨੂੰ ਜਾਤ ਬਰਾਦਰੀ ਨਾਲ ਕਿਵੇਂ ਜੋੜਿਆ ਜਾ ਸਕਦਾ ਹੈ ॥ ਜਦ ਕਿ ਸ੍ਰ: ਜੱਸਾ ਸਿੰਘ ਆਹਲੂ ਵਾਲੀਏ ਨੂੰ ਤਾਂ ਇਸ ਲਈ ਅਹਲੂ ਆਲੀਆ ਕਿਹਾ ਜਾਂਦਾ ਸੀ ਉਹ ਆਹਲੂ ਆਲੀਆਂ ਦੇ ਪਿੰਡ ਵਿਚ ਆ ਵਸਿਆ ਸੀ ਉਹਨਾਂ ਘਰਾਂ ਵਿਚ ਹੀ ਇਸ ਦਾ ਵਿਆਹ ਹੋ ਗਿਆ-ਨਾ ਅਹਲੂ ਆਲੀਆ ਉਸਦਾ ਪਿੰਡ ਸੀ ਨਾਂ ਜਾਤ ਅਥਵਾ ਗੋਤ ਸੀ, ਪਰ ਸ੍ਰ: ਜੱਸਾ ਸਿੰਘ ਰਾਮ ਗੜ੍ਹੀਏ ਨੂੰ ਤਾਂ ਪੰਥ ਵੱਲੋਂ ਰਾਮ ਗੜ੍ਹੀਆ ਕਹਿ ਕੇ ਸਨਮਾਨਿਆ ਗਿਆ ਸੀ ॥

ਮਾਸਕ ਪਤੱਰ-ਸਿਖ ਧਰਮ ਸਤੰਬਰ ੧੯੭੫ ਵਿਚ ਗਿ: ਤ੍ਰਲੋਕ ਸਿੰਘ ਜੀ ਪੁਸਤਕ ਸਿੱਖ ਧਰਮ ਪੰਨਾ ੭੭ ਤੇ ਲਿਖਦੇ ਹਨ ਕਿ ਸਿੱਖ ਰਾਜ ਵੇਲੇ ਮਿਸਲਾਂ ਦੇ ਪਿੰਡਾ ਦੇ ਸਰਦਾਰਾਂ ਨੇ ਆਪੋ ਆਪਣੇ ਬੂੰਗੇ ਤਿਆਰ ਕਰਾਏ, ਸਭ ਤੋਂ ਵਡਾ ਬੂਗਾਂ ਰਾਮ ਗੜ੍ਹੀਖੇ ਦਾ ਸੀ, ਮਲਵਾਈ ਬੂੰਗਾ ਤੇ, ਮਹਾਰਾਜਾ ਸ਼ੇਰ ਸਿੰਘ ਬੂੰਗਾ, ਸਦਾ ਕੌਰ, ਅਤੇ ਸੰਧਾਂ ਵਾਲੀਆ ਦੇ ਬੂੰਗੇ ਤਿਆਰ ਹੋਇ ॥ ਵਿਸਾਖੀ ਤੇ ਦਿਵਾਲੀ ਨੂੰ ਸਾਰੇ ਸਰਦਾਰ ਆਪੋ ਆਪਣੇ ਬੂੰਗਿਆਂ ਵਿਚ ਆਕੇ ਠੈਹਰਦੇ ਤੇ ਗੁਰੂ ਘਰੋਂ ਖੁਸ਼ੀਆਂ ਪ੍ਰਾਪਤ ਕਰਦੇ ॥੧੯੨੦ ਈ; ਅਕਤੂਬਰ ਮਹੀਨੇ ਦੀ ੮-੯ ਤੇ ੨੦ ਤਾਰੀਖ ਨੂੰ ਜੱਲਿਆਂ ਵਾਲੇ ਬਾਗ ਵਿਚ ਬੜਾ ਭਾਰੀ ਦੀਵਾਨ ਹੋਣ ਉਪ੍ਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਵਿਚ ਅਰਦਾਸ ਕਰਕੇ ਜਲੂਸ ਦੀ ਸਕਲ ਵਿਚ ਸਿੱਖ ਪੰਥ ਸ੍ਰੀ ਦਰਬਾਰ ਸਾਹਿਬ ਵਿਚ ਸਿਰਾਂ ਤੇ ਕਫੱਣ ਬੰਨਕੇ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਪੁਜਾਰੀਆਂ ਤੋਂ ਮੁਕਤ ਕਰਕੇ ਪੰਥ ਦੇ ਅਧਿਕਾਰ ਵਿਚ ਲਿਆਉਣ ਵਾਲੇ ਮੁਖੀ ਇਹ ਸਨ (੧) ਬਾਬਾ ਖੜਕ ਸਿੰਘ ਜੀ ਸਿਆਲ ਕੋਟੀਆ (੨) ਸ੍ਰ: ਸੁੰਦਰ ਸਿੰਘ ਰਾਮ ਗੜ੍ਹੀਆ (੩) ਸ੍ਰ: ਤੇਜਾ ਸਿੰਘ ਸਮੁੰਦਰੀ (੪) ਸ੍ਰ: ਸੁੰਦਰ ਸਿੰਘ ਭੁਚਰ (੫) ਪ੍ਰੋਫੈਸਰ ਜੋਧ ਸਿੰਘ ਆਦਿ

(੬੬)-ਪੂਰਨ ਖੋਜ ਸਬੂਤ ਪੁਸਤਕ-ਅਠਾਰਵੀ ਸਦੀ ਦਾ ਸਿੱਖ ਜੋਧਾ ਸ੍ਰ: ਜੱਸਾ ਸਿੰਘ ਰਾਮ ਗੜ੍ਹੀਆ ਪ੍ਰੋਫੈਸਰ ਪ੍ਰਿਥੀ ਪਾਲ ਸਿੰਘ ਕਪੂਰ ਪ੍ਰਵੇਸਕਾ ਦੇ ਮੁਢ ਵਿਚ ਲਿਖਦੇ ਹਨ ਕਿ ਆਧੁਨਿਕ ਪੰਜਾਬ ਦੇ ਕਈ ਸਿੱਖ "ਰਾਮ ਗੜ੍ਹੀਆ ਪਦ ਨਾਲ ਸੰਬੋਧਿਤ ਕੀਤੀ ਜਾਣ ਵਿਚ ਮਾਣ ਪ੍ਰਤੀਤ ਕਰਦੇ ਹਨ ॥ ਰਾਮ ਗੜ੍ਹੀਆ ਪਦ ਇਹਨਾ ਨੂੰ ਕਿਵੇਂ ਮਿਲਿਆ ਅਤੇ ਇਸ ਨਾਮ ਨਾਲ ਇਹਨਾਂ ਨੂੰ ਕਿਉਂ ਸੱਦਿਆਂ ਜਾਂਦਾ ਹੈ ? ਇਹ ਪੰਜਾਬ ਦੇ ਇਤਿਹਾਸ ਦਾ ਇਕ ਮਹੱਤਵ ਪੂਰਣ ਪ੍ਰਸ਼ਨ ਹੈ ॥ ਰਾਮ ਗੜ੍ਹੀਆ ਮਿਸਲ ਦੇ ਮੋਢੀ (ਸਰਦਾਰ ਜੱਸਾ ਸਿੰਘ) ਨੇ ਸਭ ਤੋਂ ਪਹਿਲੇ ਰਾਮਗੜ੍ਹੀਆ (ਰਾਮ ਗੜ੍ਹ) ਰਹਿਣ ਵਾਲਾ ਨਾਂ ਅਪਣਾਇਆ ਅਤੇ ਉਸ ਤੋਂ ਪਿਛੋਂ ਉਸਦੇ ਹਜਾਰਾਂ ਹੀ ਸਾਥੀਆਂ ਨੇ ਇਸ ਪਦ ਨੂੰ ਆਪਣੇ ਨਾਮ ਨਾਲ ਜੋੜ ਲਿਆ ॥

ਇਸ ਪ੍ਰਕਾਰ ਜੱਸਾ ਸਿੰਘ ਨੇ ਅਠਾਰਵੀਂ ਸਦੀ ਦੇ ਇਤਿਹਾਸ ਲੀਹਾਂ ਤੇ ਉਸਾਰਨਾ ਅਤਿਅੰਤ ਲੋੜੀਂਦਾ ਭਾਸਦਾ ਹੈ । ਇਸ ਤੋਂ ਪਹਿਲਾਂ ਸ੍ਰ: ਜੱਸਾ ਸਿੰਘ ਦੇ ਜੀਵਨ ਨੂੰ ਵਿਗਿਆਨਕ ਢੰਗ ਨਾਲ ਪੇਸ਼ ਕਰਨ ਦਾ ਕੋਈ ਜਤਨ ਨਹੀਂ ਕੀਤਾ ਗਿਆ । ਇਹਨਾ ਸਾਰੇ ਲੇਖਕਾਂ ਦੀ ਕਾਲੀ ਅਨੁਸਾਰ ਸਿੰਘ ਬਹਾਦਰ ਜੱਸਾ ਸਿੰਘ ਨੂੰ ਉਤਸ਼ਾਹੀ ਬਧੋਰ ਤੋਂ ਉੱਚਾ ਨਹੀਂ ਸਮਝਿਆ ਜਾ ਸਕਿਆ । ਇਸ ਤੋਂ ਛੁਟ ਇਹਨਾਂ ਸਭ ਇਤਿਹਾਸ ਕਾਰਾਂ ਨੇ ਜਸਾ ਸਿੰਘ ਦੀਆਂ ਜੀਵਨ ਘਟਨਾਵਾਂ ਨੂੰ ਫਾਰਸੀ ਦੇ ਸੋਮਿਆਂ ਦੀ ਰੋਸ਼ਨੀ ਵਿਚ ਪਰਖਣ ਦਾ ਜਤਨ ਨਹੀਂ ਕੀਤਾ । ਜਿਸਦਾ ਭਾਵ ਪਾਠਕ ਸਮਝ ਸਕਦੇ ਹਨ ਕਿ ਇਸ ਘਾਟ ਦੇ

ਕੀ ਘੁਰਿ ਝੂਕਹਗੇ ॥ ਮੁਖ ਮਾਰ ਦਸੋ ਦਿਸ ਕੂਕਹਗੇ ॥ ਮੁਖ ਮਾਰ ਮਹਾਂ ਸੁਰ
ਬੋਲਹਗੇ ॥ ਗਿਰ ਕੰਚਨ ਜੇ ਮਨ ਡੋਲਹਗੇ ॥੩੨੩॥ [1]ਹਯ ਕੋਟ ਗਜੀ ਗਜ
ਜੁੱਝਹਗੇ ॥ ਕਵਿ ਕੋਟ ਕਹਾਂ ਲਗ ਬੁੱਝਹਗੇ ॥ ਗਣ ਦੇਵ ਅਦੇਵ ਨਿਹਾਰਹਗੇ॥
ਜੈ ਸੱਦ ਨਿਨੱਦ ਪੁਕਾਰਹਗੇ ॥੩੨੪॥ [2]ਲਖ ਬੈਰਖ ਬਾਨ ਸੁਹਾਵਹਗੇ ॥ ਰਣ
ਰੰਗ ਸਮੈ ਫਹਰਾਵਹਗੇ ॥ ਬਰ ਢਾਲ ਢਲਾ ਢਲ ਢੂਕਹਗੇ ॥ ਮੁਖ ਮਾਰ ਦਸੋ
ਦਿਸ ਕੂਕਹਗੇ ॥੩੨੫॥ [3]ਤਨੁ ਤ੍ਰਾਣ ਪੁਰੱਜਨ ਉੱਡਹਗੇ ॥ ਗਡਵਾਰ ਗਡਾ ਗਡ
ਗੁੱਡਹਗੇ ॥ ਰਣ ਬੈਰਖ ਬਾਨ ਝਮੱਕਹਗੇ ॥ ਭਟ ਭੂਤ ਪਰੇਤ ਭਭੱਕਹਗੇ ॥੩੨੬॥
[4]ਬਰ ਬੈਰਖ ਬਾਨ ਕ੍ਰਿਪਾਣ ਕਹੂੰ ॥ ਰਣ ਬੋਲਤ ਆਜ ਲਗੇ ਅਜਹੂੰ ॥ ਗਹਿ
ਕੇਤਨ ਕੇਸ ਭ੍ਰਮਾਵਹਗੇ ॥ ਦਸਹੂੰ ਦਿਸ ਤਾਕ ਚਲਾਵਹਗੇ ॥੩੨੭॥ [5]ਅਰਣੰ
ਬਰਣੰ ਭਟ ਪੇਖੀਅਹਿਗੇ ॥ ਤਰਣੰ ਕਿਰਣੰ ਸਰ ਲੇਖੀਅਹਿਗੇ ॥ ਬਹੁ ਭਾਂਤ ਪ੍ਰਭਾ
ਭਟ ਪਾਵਹਿਗੇ ॥ ਰੰਗ ਕਿੰਸੁਕ ਦੇਖ ਲਜਾਵਹਿਗੇ ॥੩੨੮॥ [6]ਗਜਬਾਜ ਰਥੀ
ਰਥ ਜੁੱਝਹਗੇ ॥ ਕਵਿ ਲੋਗ ਕਹਾ ਲਗ ਬੁੱਝਹਗੇ ॥ ਜਸ ਜੀਤ ਕੈ ਗੀਤ
ਬਨਾਵਹਗੇ॥ ਜੁਗ ਚਾਰ ਲਗੇ ਜਸੁ ਗਾਵਹਗੇ ॥੩੨੯॥ [7]ਅਚਲੇਸ ਦੁਹੂ ਦਿਸ
ਧਾਵਹਗੇ ॥ ਮੁਖ ਮਾਰ ਸੁ ਮਾਰੁ ਉ ਗਾਵਹਗੇ ॥ ਹਥਯਾਰ ਦੁਹੂੰ ਦਿਸ ਛੂਟਹਗੇ॥
ਸਰ ਓਘ ਰਣੰ ਧਨੁ ਟੂਟਹਗੇ ॥੩੩੦॥ ਹਰਿਬੋਲਮਨਾ ਛੰਦ ॥ [8]ਭਟ ਗਾਜਹਗੇ॥
ਘਨ ਲਾਜਹਗੇ ॥ ਦਲ ਜੂਟਹਗੇ ॥ ਸਰ ਛੂਟਹਗੇ ॥੩੩੧॥ [9]ਸਰ ਬਰਖਹਗੇ॥
ਧਨ ਕਰਖਹਗੇ ॥ ਅਸ ਬਾਜਹਗੇ ॥ ਰਣਿ ਸਾਜਹਗੇ ॥੩੩੨॥ [10]ਭੂਅ ਡਿੱਗਹਗੇ॥
ਭਯ ਭਿੱਗਹਗੇ ॥ ਉਠ ਭਾਜਹਗੇ ॥ ਨਹੀ ਲਾਜਹਗੇ ॥੩੩੩॥ [11]ਗਣ ਦੇਖਹਗੇ॥
ਜਯ ਲੇਖਹਗੇ ॥ ਜਸੁ ਗਾਵਹਗੇ ॥ ਮੁਸਕਯਾਵਹਗੇ ॥੩੩੪॥ [12]ਪ੍ਰਨ ਪੂਰਹਗੇ॥
ਰਜ ਰੂਰਹਗੇ ॥ ਰਣ ਰਾਜਹਗੇ ॥ ਗਣ ਲਾਜਹਗੇ ॥੩੩੫॥ [13]ਰਿਸ ਮੰਡਹਿਗੇ॥
ਸਰ ਛੰਡਹਿਗੇ ॥ ਰਣ ਜੂਟਹਿਗੇ ॥ ਅਸ ਟੂਟਹਿਗੇ ॥੩੩੬॥ [14]ਗਲ ਗਾਜਹਗੇ॥
ਨਹੀ ਭਾਜਹਗੇ ॥ ਅਸ ਝਾਰਹਗੇ ॥ ਅਰ ਮਾਰਹਗੇ ॥੩੩੭॥ [15]ਗਜ ਜੂਝਹਗੇ॥
ਹਯ ਲੂਝਹਗੇ ॥ ਭਟ ਮਾਰੀਅਹਿਗੇ ॥ ਭਵ ਤਾਰੀਅਹਿਗੇ ॥੩੩੮॥ [16]ਦਿਵ
ਦੇਖਹਗੇ॥ ਜਯ ਲੇਖਹਗੇ ॥ ਧਨ ਭਾਖਹਗੇ ॥ ਚਿਤ ਰਾਖਹਗੇ ॥੩੩੯॥
[17]ਜਯ ਕਾਰਣ ਹੈਂ ॥ ਅਰਿ ਹਾਰਣ ਹੈਂ ॥ ਖਲ ਖੰਡਨ ਹੈਂ ॥ ਮਹਿ ਮੰਡਨ ਹੈਂ॥

---

☛ ਪੁਛਾਵੇਂ ਕਰਕੇ ਹੀ ਸ੍ਰ: ਜੱਸਾ ਸਿੰਘ ਤੇ ਕੁੜੀ ਮਾਰ ਤੇ ਮੁਗਲਾਂ ਦੀ ਨੌਕਰੀ ਕਰਕੇ ਦਰਸਾਇਆ ਗਿਆ ਅਤੇ ਇਸ ਨਿਰਮੂਲ ਅਣਹੋਈ ਕਹਾਣੀ ਦੇ ਸਾਏ ਹੇਠ ਉਸ ਨੂੰ ਪਾਥੀਆਂ ਦੇ ਗੁਹਾਰੇ ਪਿਛੇ ਲੁਕਾ ਦਿਤਾ ਅਤੇ ਦੂਜੇ ਸਰਦਾਰਾਂ ਨੂੰ ਥਾਪੜਾ ਦੇ ਕੇ ਮੁਖੀ ਦਰਵਾਜੇ ਅੱਗੇ ਸਰੂ ਦੇ ਰੁੱਖ ਵਾਂਗ ਖੜਾ ਲਿਆ ਕੀਤਾ । ਜਦਕਿ ਘਟਨਾ ਦਾ ਰੂਪ ਸਪਸ਼ਟ ਹੈ । ਇਸ ਦੇ ਪਿਛੇ ਇਕ ਹੋਰ ਏਕਤਾ ਦਾ ਸੁੰਦਰ ਬਗੀਚਾ ਹੈ ਜਿਸ ਵਲ ਕਿਸੇ ਨੇ ਧਿਆਨ ਹੀ ਨਹੀਂ ਦਿੱਤਾ ਉਹ ਕੀ ਹੈ ? ਉਹ ਇਹ ਕਿ ਜਿਹੜੇ ਲੋਕ ਆਪਨੂੰ ਕੋਈ ਬ੍ਰਾਹਮਣ ਕੋਈ ਖੱਤਰੀ, ਕੋਈ ਬ੍ਰਹਮਾਂ, ਕੋਈ ਧੀਮਾਣ ਕੋਈ ਸੁਨਿਆਰ ਤੇ ਕੋਈ ਲੋਹਾਰ ਅਤੇ ਕੋਈ ਤਰਖਾਣ ਅਤੇ ਠਠੇਰਾ ਸਮਝ ਕੇ ਜਾਤਾਂ ਪਾਤਾਂ ਨਾਲ ਜੁੜਿਆ ਹੋਇਆ ਸੀ ਉਹ ਸਾਰੇ ਅੰਮ੍ਰਿਤ ਦੀ ਦਾਤ ਹਾਸਲ ਕਰਕੇ ਆਪਨੂੰ ਗੁਰੂ ਦੇ ਸਿੰਘ ਤੇ ਪੰਥ ਦੇ ਸੇਵਾਰਦਾਰ ਰਲ ਮਿਲਕੇ ਰਾਮਗੜੀਆਂ ਹੋ ਕੇ ਸਿੱਖੀ ਦੇ ਝੰਡੇ ਦੇ ਅਲੰਬਰ ਦਾਰ ਕੁਹਾਣ ਵਿਚ ਫਖਰ ਕਰਨ ਲੱਗੇ ਹੁਣ ਉਹਨਾਂ ਨੂੰ ਜਾਤਾਂ ਪਾਤਾਂ ਦੇ ਵਖਰੇਵੇਂ ਸਾਰੇ ਭੁਲ ਗਏ ।

ਅਗੇ ਪੰ: ੧੩ ਤੇ ਨਿਰਪੱਖ ਲੇਖਕ ਜੀ - ਕਪੂਰ ਸਾਹਿਬ ਲਿਖਦੇ ਹਨ ਕਿ ਇਸ ਲੇਖਕ ਨੇ ਸਾਰੇ ਹੀ ਹੱਥ ਲਗਦੇ ਸੋਮਿਆਂ ਨੂੰ ਇਕੱਠੇ ਕਰਨ ਦਾ ਜਤਨ ਕੀਤਾ ਹੈ ਜਿਸ ਦੇ ਨਤੀਜੇ ਵਿਚੋਂ (ਸ੍ਰ: ਜੱਸਾ ਸਿੰਘ ਰਾਮਗੜੀਏ) ਦੇ ਜੀਵਨ ਦੀਆਂ ਕਈ ਘਟਨਾਵਾਂ ਹੋਰ ਉਜਾਗਰ ਹੋ ਗਈਆਂ ਹਨ ਅਤੇ ਉਹਨਾਂ ਦਾ ਸਦਕਾ ਜੱਸਾ ਸਿੰਘ ਬਾਰੇ ਪਹਿਲਾਂ ਬਣਿਆ ਦ੍ਰਿਸ਼ਟੀਕੋਣ ਬਿਲਕੁਲ ਬਦਲ ਗਿਆ ਹੈ । ਪਹਿਲੇ ਸਭ ਇਤਿਹਾਸਕਾਰਾਂ ਨੇ ਇਹ ਲਿਖਿਆ ਹੈ ਕਿ ਜੱਸਾ ਸਿੰਘ ਨੂੰ ਸਿੱਖਾਂ ਵਲੋਂ 'ਵਕੀਲ' ਥਾਪ ਕੇ ਗਲ ਬਾਤ ਕਰਨ ਲਈ ਜਲੰਧਰ ਦੇ ਫੌਜਦਾਰ "ਅਦੀਨਾ ਬੇਗ" ਪਾਸ ਭੇਜਿਆਂ ਗਿਆ ਸੀ । ਪਰ ਇਸ ਘਟਨਾ ਦਾ ਕਦੀ ਵੀ ਕਿਸੇ ਨੇ ਵੀ (ਜੱਸਾ ਸਿੰਘ ਬਿਨੋਦ) ਖਰੜੇ ਨਾਲ ਟਾਕਰਾ ਨਹੀਂ ਕੀਤਾ, ਜੱਸਾ ਸਿੰਘ ਬਿਨੋਧ ਵਿਚ ਸਾਫ ਇਹ ਲਿਖਿਆ ਹੈ ਕਿ ਸਿੱਖਾਂ ਵਿਚ ਦੋ ਪਾਰਟੀਆਂ ਨੂੰ ਹੀ ਅਦੀਨਾ ਬੇਗ ਖਾਂ ਨੇ ਗੱਲਬਾਤ ਕਰਨ ਲਈ ਸੱਦਾ ਪੱਤ੍ਰ ਭੇਜਿਆ ਸੀ ਜੱਸਾ ਸਿੰਘ ਆਹਲੂਵਾਲੀਆ ਨੇ ਉਸ ਨਾਲ ਕੋਈ ਗੱਲ ਕਰਨੀ ਯੋਗ ਨਾ ਸਮਝੀ ਪਰ ਸ੍ਰ: ਜੱਸਾ ਸਿੰਘ ਰਾਮਗੜੀਆ ਗੱਲਬਾਤ ਕਰਨ ਲਈ ਗਿਆ ਅਤੇ ਉਸਦੀ ਅਦੀਨਾ ਬੇਗ ਨਾਲ ਸੁਲਾਹ ਹੋ ਗਈ। ਜਿਸਦੇ ਸਿਟੇ ਵਜੋਂ ਜਸਾ ਸਿੰਘ ਉਸ ਦੇ ਕੋਲ ਹੀ ਰਹਿ ਪਿਆ, ਇਸ ਤੋਂ ਛੁੱਟ ਇਹ ਵੀ ਪਹਿਲੀ ਵਾਰੀ ਸਿੱਧ ਕੀਤਾ ਗਿਆ ਹੈ ਜਿ ਜਸਾ ਸਿੰਘ ਰਾਮਗੜ੍ਹੀਆਂ ਅਦੀਨਾ ਬੇਗ ਪਾਸ ਨੌਕਰੀ ਦੇ ਸਮੇਂ ਵੀ ਆਪਣੇ ਸਿੱਖੀ ਹੱਕਾਂ ਅਤੇ ਕਰਤਵਾਂ ਤੋਂ ਸੁਚੇਤ ਸੀ ।

ਇਸੇ ਲਈ ਉਸਨੇ ਸਿੱਖਾਂ ਨੂੰ ਲਾਭ ਪਹੁੰਚਾਉਣ ਲਈ ਅਦੀਨਾ ਬੇਗ ਦੇ ਇਲਾਕਿਆਂ ਵਿਚ ਵੀ ਕਈ ਸਿੱਖ ਥਾਣੇਦਾਰ ਨੀਯਤ ਕੀਤੇ ਦੇਖੋ "ਅਲੀ-ਉਦੀਨ": ਇਬਾਰਤ ਨਾਮਾ ਪੰ: ੩੬੦ ਇਥੇ ਲੇਖਕ "ਪ੍ਰੰਸ੍ਰੀਪਲ ਕਪੂਰ" ਕਹਿੰਦਾ ਹੈ ਕਿ ਮੈ ਇਸ ਹੱਥ ਲਗੇ ਸਾਰੇ ਇਤਿਹਾਸਕ ਮਸਾਲੇ ਦੀ ਖੋਜ ਅਤੇ ਛਾਣ-ਬੀਨ ☛

ਵੈਰੀ ਦੇ ਸਾਹਮਣੇ ਜਾ ਢੁਕੇਗੀ । ਮੂਹਾਂ ਤੋਂ ਮਾਰ ਹੀ ਮਾਰ ਦੀਆਂ ਆਵਾਜਾਂ ਬੋਲੇਗੀ । ਮਾਰ ਹੀ ਮਾਰ ਉਚੀ ਸੁਰ ਵਿਚ ਬੋਲੇਣਗੇ । ਜਿਸ ਨੂੰ ਸੁਣਕੇ ਜੋਧੇ ਸੋਨੇ ਦੇ ਪਹਾੜ ਵਾਂਗ ਅਡੋਲ ਹੋ ਕੇ ਜਰਾ ਭੀ ਨਹੀਂ ਡੋਲਣਗੇ ॥੩੨੩॥

੧. ਕ੍ਰੋੜਾਂ ਘੋੜੇ ਤੇ ਹਾਥੀਆਂ ਦੇ ਸਵਾਰ ਤੇ ਹਾਥੀ ਸ਼ਹੀਦ ਹੋ ਜਾਣਗੇ । ਕ੍ਰੋੜਾਂ ਕਵੀ ਵੀ ਕਿਥੋਂ ਤਕ ਇਸ ਗਿਣਤੀ ਨੂੰ ਕਰ ਸਕਦੇ ਹਨ । ਜਿਸ ਨੂੰ ਗਣ ਤੇ ਦੇਵਤੇ ਦੈਂਤ ਤੇ ਪੁਰਸ਼ ਵੇਖਣਗੇ ਅਤੇ ਜੈ ਜੈ ਦੇ ਸ਼ਬਦ ਉਚਾਰਨਗੇ ॥੩੨੪॥

੨. ਲੱਖਾਂ ਹੀ ਝੰਡੀਆਂ ਤੇ ਤੀਰ ਸੋਭਾਇਮਾਨ ਹੋਣਗੇ । ਜਿਹੜੇ ਜੁਧ ਸਮੇਂ ਰਣ ਭੂਮੀ ਦੇ ਵਿਚ ਝੂਲਣਗੇ । ਢਾਲਾਂ ਹੱਥਾਂ ਵਿਚ ਸਜਾ ਕੇ ਉਹਨਾਂ ਨੂੰ ਖੜਕਾਉਂਦੇ ਅਗੇ ਆ ਕੇ ਢੁਕਣਗੇ ਅਤੇ ਮੂੰਹ ਤੋਂ ਮਾਰੋ ਮਾਰ ਦਸਾਂ ਪਾਸਿਆਂ ਤੋਂ ਬੋਲਣਗੇ ॥੩੨੫॥

੩. ਸਰੀਰ ਤੇ ਪਹਿਨੀਆਂ ਹੋਈਆਂ ਸੰਜੋਆਂ ਟੁੱਟ ਕੇ ਪੁਰਜੇ ਪੁਰਜੇ ਹੋ ਕੇ ਉਡ ਜਾਵਣਗੀਆਂ । ਵੈਰੀ ਦੇ ਤਨ ਵਿਚ ਤੀਰਾਂ ਗੱਡਣ ਵਾਲੇ ਜੋਧੇ ਉਹ ਵੈਰੀ ਦੇ ਤਨ ਵਿਚ ਤੀਰ ਗੱਡ ਗੱਡ ਕੇ ਉਹਨਾਂ ਨੂੰ ਗੱਡ ਦੇਣਗੇ । ਜੁਧ ਦੇ ਵਿਚ ਝੰਡੀਆਂ ਤੇ ਤੀਰ ਝਮਣਕਗੇ । ਸੂਰਮੇ ਤੇ ਭੂਤ ਪ੍ਰੇਤ ਭਭਕਾਰਨਗੇ ॥੩੨੬॥

੪. ਝੰਡੇ ਤੀਰ ਤਲਵਾਰਾਂ ਖਿੰਡੀਆਂ ਪਈਆਂ । ਜੁਧ ਭੂਮੀ ਦੇ ਵਿਚ ਅੱਜ ਤਕ ਉਹ ਜੁੱਧ ਦੀਆਂ ਨਿਸ਼ਾਨੀਆਂ ਬੋਲਦੀਆਂ ਹਨ । ਸੂਰਮੇ ਵੈਰੀ ਨੂੰ ਕੇਸਾਂ ਤੋਂ ਫੜ ਕੇ ਘੁਮਾਉਣਗੇ । ਦਸੇ ਪਾਸਿਆਂ ਨੂੰ ਤਕ ਤਕ ਕੇ ਸੁਟ ਦੇਣਗੇ ॥੩੨੭॥

੫. ਲਾਲ ਸੂਹੇ ਬਾਣੇ ਵਿਚ ਸੂਰਮੇ ਦਿਸਣਗੇ । ਜੋ ਸੂਰਜ ਦੀਆਂ ਕਿਰਣਾਂ ਸਮਾਨ ਉਹ ਜੁਆਨ ਦਿਸਣਗੇ ਉਹ ਸੂਰਮੇ ਬਹੁਤ ਤਰ੍ਹਾਂ ਦੀ ਪ੍ਰਭਾ (ਸੋਭਾ) ਦੇਣਗੇ । ਜਿਨ੍ਹਾਂ ਨੂੰ ਵੇਖਕੇ 'ਕੇਸੂ' ਦੇ ਫੁਲ ਭੀ ਮਾਤ ਪੈ ਜਾਣਗੇ ॥੩੨੮॥

੬. ਹਾਥੀ, ਘੋੜੇ, ਰਥਾਂ ਵਾਲੇ ਤੇ ਰਥ ਖਤਮ ਹੋ ਜਾਣਗੇ । ਕਵੀ ਲੋਕ ਉਹਨਾਂ ਨੂੰ ਕਿਥੋਂ ਤਕ ਗਿਣ ਸਕਣਗੇ? ਹਾਂ; ਉਸ ਸਮੇਂ ਦੇ ਜਸ (ਕੀਰਤੀ) ਦੇ ਗੀਤ ਜ਼ਰੂਰ ਬਣਾ ਲੈਣਗੇ । ਜੋ ਚਾਰ ਜੁਗ ਤਕ ਉਸ ਦੀ ਉਪਮਾ ਨੂੰ ਗਾਉਂਦੇ ਰਹਿਣਗੇ ॥੩੨੯॥

੭. ਅਚਲੇਸ (ਪਹਾੜੀ ਰਾਜੇ ਦੋਹਾਂ ਪਾਸਿਆ ਤੇ ਹੱਲਾ ਕਰ ਦੇਣਗੇ । ਮੂੰਹ ਤੋਂ ਮਾਰ ਹੀ ਮਾਰ ਦੇ ਨਾਹਰੇ ਬੋਲਣਗੇ । ਦੋਹਾਂ ਪਾਸਿਆਂ ਤੋਂ ਹਥਿਆਰ ਚੱਲਣਗੇ । ਤੀਰਾਂ ਦੇ ਭੱਥੇ ਤੇ ਧਨੁਖ ਟੁੱਟ ਜਾਣਗੇ ॥੩੩੦॥

੮. ਹਰਿਬੋਲਮਨਾ ਛੰਦ ॥ ਜੋਧੇ ਗੱਜਣਗੇ । ਜਿਸ ਨੂੰ ਸੁਣਕੇ ਬੱਦਲ ਦੀ ਘੋਰ ਵੀ ਸ਼ਰਮਿੰਦੀ ਪੈ ਜਾਏਗੀ । ਦੋਨੋਂ ਦਲ ਆਮ੍ਹੋ ਸਾਹਮਣੇ ਜੁਟ ਜਾਣਗੇ । ਤੇ ਤੀਰ ਚਲਾਉਣਗੇ ॥੩੩੧॥

੯. ਤੀਰਾਂ ਦੀ ਬਾਰਸ਼ ਹੋਵੇਗੀ । ਧਨੁਖਾਂ ਨੂੰ ਖਿੱਚਣਗੇ । ਤਲਵਾਰ ਖੜਕਗੀ । ਜੁੱਧ ਭੂਮੀ ਸੂਰਮਿਆਂ ਨਾਲ ਸਜ ਜਾਏਗੀ ॥੩੩੨॥

੧੦. ਜ਼ਖਮੀ ਹੋ ਕੇ ਧਰਤੀ ਤੇ ਡਿਗ ਪੈਣਗੇ । ਇਕ ਉਹਨਾਂ ਨੂੰ ਡਿਗਦੇ ਵੇਖਕੇ ਭੈ-ਭੀਤ ਹੋ ਜਾਣਗੇ । ਜਿਨ੍ਹਾਂ ਵਿਚੋਂ ਬਹੁਤੇ ਉਠਕੇ ਭੱਜ ਜਾਣਗੇ । ਭੱਜਣ ਦੀ ਕੋਈ ਸ਼ਰਮ ਨਹੀਂ ਕਰਨਗੇ ॥੩੩੩॥

੧੧. ਦੇਵਤਿਆਂ ਦੇ ਗਣ ਵੇਖਣਗੇ । ਸਮੇਂ ਦੇ ਜਸ ਨੂੰ ਲਿਖ ਲੈਣਗੇ ਫੇਰ ਉਸ ਜਸ ਨੂੰ ਗਾਉਣਗੇ ਤੇ ਮੁਸਕਰਾਉਣਗੇ ॥੩੩੪॥

੧੨. ਸੂਰਮੇ ਆਪਣਾ ਪ੍ਰਣ ਪੂਰਾ ਕਰਨਗੇ । ਜਖਮੀ, ਧੂੜ ਮਿਟੀ ਵਿਚ ਰੁਲਣਗੇ । ਜੋਧੇ ਜੁੱਧ ਵਿਚ ਗੱਜਣਗੇ । ਜਿਨ੍ਹਾਂ ਨੂੰ ਵੇਖਕ ਗਣ ਸ਼ਰਮਿੰਦੇ ਹੋ ਜਾਣਗੇ ॥੩੩੫॥

੧੩. ਜੋਸ਼ ਵਿਚ ਆ ਕੇ ਜੁੱਧ ਕਰਨਗੇ ਤੇ ਤੀਰਾਂ ਨੂੰ ਖੂਬ ਫੰਡਣਗੇ । ਫੇਰ ਜੁੱਧ ਵਿਚ ਜੁੱਟ ਜਾਣਗੇ । ਤਲਵਾਰਾਂ ਟੁੱਟਣਗੀਆਂ ॥੩੩੬॥

੧੪. ਸੂਰਮੇ ਗੜਗੱਜ ਪਾ ਦੇਣਗੇ । ਭੱਜਣਗੇ ਨਹੀਂ ਖੂਬ ਤਲਵਾਰ ਝਾੜਨਗੇ ਤੇ ਵੈਰੀ ਨੂੰ ਮਾਰਨਗੇ ॥੩੩੭॥

੧੫. ਹਾਥੀ ਮਰਨਗੇ । ਘੋੜੇ ਤੜਫਣਗੇ । ਜਿਹੜੇ ਸੂਰਮੇ ਬਹਾਦਰੀ ਨਾਲ ਜੁੱਧ ਕਰਕੇ ਸ਼ਹੀਦ ਹੋ ਗਏ । ਭਾਵ ਭਿਆਨਕ ਸੰਸਾਰ ਸਮੁੰਦਰ ਤੋਂ ਤਰ ਜਾਣਗੇ ॥੩੩੮॥

੧੬. ਉਨ੍ਹਾਂ ਬਹਾਦਰਾਂ ਨੂੰ ਦੇਵਤੇ ਵੇਖਣਗੇ ਅਤੇ ਉਹਨਾਂ ਦੀ ਜੈ ਬੋਲਣਗੇ ਤੇ ਧੰਨ ਧੰਨ ਕਹਿਣਗੇ । ਉਹਨਾਂ ਦੀ ਯਾਦ ਚਿਤ ਵਿਚ ਰੱਖਣਗੇ ॥੩੩੯॥

੧੭. ਉਸ ਪ੍ਰਮ ਸ਼ਕਤੀ ਨੂੰ ਜੋ ਕਾਰਣ ਕਰਣ ਵਾਲਾ ਹੈ । ਵੈਰੀ ਨੂੰ ਹਾਰ ਦੇਣ ਵਾਲਾ ਹੈ । ਮੂਰਖਾਂ ਨੂੰ ਖੰਡਨ ਕਰਨ ਵਾਲਾ ਹੈ । ਧਰਤੀ ਨੂੰ ਸ਼ਿੰਗਾਰਨ ਵਾਲਾ ਹੈ ॥੩੪੦॥

---

ਕਰਨ ਲਈ ਚਾਰ ਸਾਲ ਲਗਾ ਤਾਰ ਮਿਹਨਤ ਕਰਦਾ ਰਿਹਾ ਹਾਂ ॥ ਵੱਖ-ਵੱਖ ਪੁਸਤਕਾਂ ਵਿਚ ਆਈਆਂ ਘਟਨਾਵਾਂ ਦੀ ਪ੍ਰਸਪਰ ਤੁਲਨਾ ਕੀਤੀ ਗਈ ਹੈ ਅਤੇ ਕੇਵਲ ਘਟਨਾਵਾਂ ਦਿੱਤੀਆਂ ਗਈਆਂ ਹਨ, ਜੋ ਇਤਿਹਾਸ ਦੀ ਕਸਵੱਟੀ ਤੇ ਪੂਰੀਆਂ ਉਤਰਦੀਆਂ ਹਨ ॥ ਇਹ ਜੁਦੀ ਗੱਲ ਹੈ ਵਿਰੋਧੀ ਪਾਰਟੀ ਨੇ ਤਾਂ ਹਰ ਉੱਚੇ ਤੇ ਸੁੱਚੇ ਕੰਮ ਨੂੰ ਵੀ ਭਰਿਸਟਾਚਾਰ ਹੀ ਕਹਿਣਾ ਹੋਇਆ, ਕਿਉਂਕਿ ਜਿਹੜੀ ਲੰਮੀ ਗੱਲ ਸੋਚ ਕੇ ਸ੍ਰ: ਜੱਸਾ ਸਿੰਘ ਨੇ ਅਦੀਨ ਬੇਗ ਨਾਲ ਸਮਝੌਤਾ ਕੀਤਾ ਸੀ ਉਹਨਾਂ ਦੀ ਇਹ ਅਕਲ ਵਿਚ ਹੀ ਨਹੀਂ ਸੀ ਆਇਆ ॥ ਜੇ ਕਿਤੇ ਉਸ ਵੇਲੇ ਸ੍ਰ: ਜੱਸਾ ਸਿੰਘ ਰਾਮ ਗੜ੍ਹੀਆ ਸਮਝੌਤਾ ਨਾ ਕਰਦਾ ਤਾਂ ਨਾਂ ਰਹਿੰਦੇ ਹਿੰਦੂ ਨਾ ਬਚਦੇ ਸਿੱਖ, ਨਾਂ ਹੀ ਲੱਭਦੇ ਮੁਗਲ ਖਾਨਦਾਨ ਦੇ ਪੰਛੀ ॥ ਮੀਰ ਮਨੂੰ ਪੂਰੇ ਤੇ ਪੂਰੇ ਤਕ ਸਾਰੇ ਛਾ ਜਾਂਦਾ॥ ਉਸਦੇ ਸਾਹਮਣੇ ਹੋਕੇ ਕੱਲੀ ਧਿਰ ਦੀ ਕਿਸੇ ਦੀਂ ਵੀ ਟਾਕਰਾ ਕਰਨ ਦੀ ਜੁਰਅਤ ਨਹੀ ਸੀ ॥ ਜਿਸ ਬਾਰੇ ਕਪੂਰ ਸਾਹਿਬ ਪੰ: ੪੬ ਤੇ ਲਿਖਦੇ ਹਨ ਕਿ ਜਦੋਂ ਰਾਮ ਰੌਣੀ ਦੇ ਘੇਰੇ ਵੇਲੇ ਖਾਲਸਾ ਪੰਥ ਮੁਖੀਆਂ ਸਮੇਤ ਘਿਰਿਆ ਹੋਇਆ ਬੇ-ਬਸ ਹੋ ਚੁੱਕਾ ਸੀ, ਜਦੋਂ ਉਹਨਾਂ ਦੇ ਪਾਸ ਰਾਸ਼ਣ ਪਾਣੀ ਅਤੇ ਹਰ ਹਿੰਮਤ ਦਾ ਹੀਲਾ ਤੇ ਹਰ ਮਦਦ ਦੀ ਸਰੋਤ ਖਤਮ ਹੋ ਚੁੱਕੀ ਸੀ ਅਤੇ ਸਾਰੀਆਂ ਆਸਾਂ ਉਮੀਦਾਂ ਖਤਮ ਹੋ ਕੇ ਹੋਣੀ ਮੂੰਹ ਟੱਡੀ ਖੜੀ ਦਿਸਦੀ ਸੀ, ਅਜਿਹੇ ਭਿਆਨਕ ਤੇ ਨਾਜ਼ਕ ਸਮੇਂ ਤੇ ਸ੍ਰ: ਜੱਸਾ ਸਿੰਘ ਦਾ ਭਰਾਵਾਂ ਨਾਲ ਇਕ ਤਕੜੀ ਕੁਮਕ ਲੈ ਕੇ ਆ ਮਿਲਣਾ, ਸਿੱਖ ਇਤਿਹਾਸ ਦੀ ਇਹ ਇਕ ਮਹਾਨ ਤੇ ਵਿਸ਼ੇਸ਼ ਘਟਨਾ ਹੈ । ਕਿਉਂਕਿ ਸ੍ਰ: ਜੱਸਾ ਸਿੰਘ ਉਸ ਵੇਲੇ ਘੇਰਾ ਘੱਤਣ ਵਾਲੀਆਂ ਫੌਜਾਂ ਦੇ ਇਕ ਬੜੇ ਰਾਇਕ ਅਤੇ ਉਘੇ ਅਫਸਰ ਸਨ ਜਿਸ ਦੇ ਪਾਸ ਮੋੜਨ ਨਾਲ ਲਾਹੌਰੀ ਸਰਕਾਰ ਦੀਆਂ ਫੌਜਾਂ ਵਿਚ ਬੜੀ ਜਬਰਦਸਤ "ਬੇਦਿਲੀ" ਫੈਲ ਗਈ ਅਤੇ ਉਹਨਾਂ ਦਾ ਦਿਲ ਹੀ ਤੋੜ ਗਈ। ਦੂਜੇ ਪਾਸੇ ਸਿੱਖ ਸਰਦਾਰ ਜੈ ਸਿੰਘ ਸਿਰ ਸੁਟਕੇ ਹੌਂਸਲਾ ਹਾਰਕੇ ਬਦ-ਕਿਸਮਤੀ ਦੇ ਮੂੰਹ ਆਈ ਕਿਰਲੀ ਦੀ ਨਿਆਈਂ ਮਾਯੂਸ ਹੋ ਚੁਕੇ ਸਨ । ਉਹਨਾਂ ਦੇ ਮੁੜਕੇ ਹੌਂਸਲੇ ਉਭਰਕੇ ਬਹਾਲ ਹੋ ਗਏ । ਇਕ ਗੁਲਾਬ ਦੇ ਫੁਲ ਵਾਂਗ ਖਿੜ ਕੇ ਰੰਗ ਵਟਾ ਗਏ ਸਨ । ਉਹਨਾਂ ਦਾ ਉਤਸ਼ਾਹ ਵਧ ਗਿਆ ਸੀ। ਇਸ ਤਰ੍ਹਾਂ ਪੰਥ ਦੇ ਬਿਜਲੀ ਵਾਂਗ ਗਿਰਿਆਂ ਘੋਰ ਸੰਕਟ ਅਤੇ ਨਾ ਟਲਨੇ ਵਾਲਾ ਖਤਰਾ, ਸ੍ਰ: ਜੱਸਾ ਸਿੰਘ ਜੀ ਦੀ ਸਮੇਂ ਸਿਰ ਕੀਤੀ ਸਹਾਇਤਾ ਅਤੇ ਰਾਜ ਨੀਤਕ ਸੂਝ-ਬੂਝ ਤੇ ਸਿਆਣਪ ਦਾ ਹੀ ਮੁਆਵਜਾ ਸੀ । ਇਸ ਨਾਲ ਸ੍ਰ: ਜੱਸਾ ਸਿੰਘ ਨੇ ਅਕੱਟ ਸਬੂਤ ਪੇਸ਼ ਕਰਕੇ ਦੱਸ ਦਿਤਾ ਸੀ ਕਿ ਉਹ ਜੋ ਵੀ ਕੁਝ ਕਰ ਸਕਦਾ ਹੈ ਅਤੇ ਕਰ ਰਿਹਾ ਹੈ ਉਹ ਸਭ ਕੁਝ ਗੁਰੂ ਪੰਥ ਦੀ ਬੇਹਤਰੀ ਅਰ ਭਲਾਈ ਲਈ ਹੀ ਹੈ । ਅਰ ਉਹ ਆਪ ਪੰਥ ਲਈ ਹਰ ਵੱਡੀ ਤੋਂ ਵੱਢੀ ਕੁਰਬਾਨੀ ਲਈ ਤਿਆਰ ਤੇ ਕਰਮਬੱਧ ਹੈ ।

ਪੰਨਾ ੪੮ ਤੇ ਚਲਕੇ ਕਪੂਰ ਜੀ ਲਿਖਦੇ ਹਨ ਕਿ ਨਤੀਜਾ ਇਹ ਹੋਇਆ ਕਿ ਸ੍ਰ: ਜੱਸਾ ਸਿੰਘ ਦੀ ਰਾਜਨੀਤਕ ਸਿਆਣਪ ਤੇ ਮੌਕਾ ਸੰਭਾਲਣ ਦੀ ਬਰਕਤ ਨਾਲ ਨਾ ਕੇਵਲ ਕਿਲਾ ਬਚ ਗਿਆ ਸਗੋਂ ਮੀਰ ਮੰਨੂ ਨੇ ਸਿਖਾਂ ਨੂੰ ਪੱਟੀ ਦੇ ਪਰਗਣੇ ਦਾ ਚੌਥਾ ਹਿੱਸਾ ਮਾਲੀਆ ਦੇਣਾ ਵੀ ਮਨਜ਼ੂਰ ਕਰ ਲਿਆ । ਥੋੜਾ ਹੋਰ ਅੱਗੇ ਚਲਕੇ, ਪ੍ਰਿੰਸੀਪਲ ਸਾਹਿਬ ਲਿਖਦੇ ਹਨ ਕਿ ਉਹ ਪੰਥ ਪਿਆਰ ਦੀ ਕਠਨ ਪ੍ਰੀਖਿਆ ਵਿਚੋਂ ਪੂਰੇ ਨੰਬਰ ਲੈ ਕੇ ਪਾਸ ਹੋਇਆ ਸੀ ਅਤੇ ਦਲ ਖਾਲਸਾ ਵਿਚ ਮੁੜਕੇ ਸ਼ਾਮਲ ਹੋਣ ਤੋਂ ਬਾਅਦ ਹਰੇਕ ਸਿੱਖ ਉਸਦੀ ਦਲੇਰੀ, ਬੀਰਤਾ ਤੇ ਨਿਡਰਤਾ ਦੀ ਸ਼ਲਾਂਘਾ ਕਰਦਾ ਸੀ । ਜਿਸ ਤੋਂ ਉਪ੍ਰੰਤ ਝੱਟ ਹੀ ਰਾਮ ਰਾਉਣੀ ਦਾ ਨਾਂ ਬਦਲੇ ਰਾਮਗੜ੍ਹ ਰੱਖ ਦਿਤਾ ਗਿਆ, ਜਿਸਦਾ ਸਦਕਾ ਸਮੂੰਹ ਸਿੱਖਾਂ ਦਾ ਇਕ ਬੜਾ ਇਕੱਠ ਹੋਇਆ, ਜਿਸ ਵਿਚ ਸਾਥੀਆਂ ਸਮੇਤ ਬਾਬਾ ਜੱਸਾ ਸਿੰਘ ਨੂੰ ਨਿਵਾਜਿਆ ਗਿਆ ਅਤੇ ਸ੍ਰ: ਜੱਸਾ ਸਿੰਘ ਨੂੰ ਉਸ ਕਿਲੇ ਦਾ (ਕਿਲੇਦਾਰ) ਥਾਪਿਆ ਗਿਆ । ਇਸਦੇ ਨਾਲ ਹੀ "ਜੱਸਾ ਸਿੰਘ" ਤੇ ਉਸਦੇ ਸਾਰੇ ਸਾਥੀ (ਰਾਮਗੜ੍ਹੀਏ) ਦੀ ਪਦਵੀ ਨਾਲ ਨਿਵਾਜੇ ਜਾਣ ਲੱਗੇ ਕਿਉਂਕਿ ਇਸ ਕਿਲੇ ਦੀ ਰਖਵਾਲੀ ਤੇ ਹੋਂਦ ਤੇ ਸ਼ਾਨ ਨੂੰ ਬਨਾਉਣ ਤੇ ਕਾਇਮ ਰੱਖਣ ਲਈ "ਵਿਸ਼ਕਰਮਾ ਬੰਸੀ" ਜੋ ਹੁਣ ਰਾਮਗੜ੍ਹੀਏ ਸਨ ਇਹਨਾਂ ਦਾ ਹੀ ਹੱਥ ਸੀ । ਉਹਨਾਂ ਨੇ ਬੜੀ ਭੀੜ ਦੇ ਸਮੇਂ ਇਸ ਦੀ ਤੇ ਪੰਥ ਦੀ ਰਖਿਆ ਕੀਤੀ ਸੀ ।

ਸ੍ਰ: ਇੰਦਰ ਸਿੰਘ ਜੀ ਸਾਹਨ ਪੰਜਾਬੀ ਟ੍ਰਿਬਿਊਨ ੩੦ ਜਨਵਰੀ 'ਚ ਲਿਖਦੇ ਹਨ ਕਿ ਜਦੋਂ ਕੌਮ ਦੇ ਜਰਨੈਲ ਪ੍ਰੰਪਰਾ ਅਤੇ ਸੱਚ ਹੱਕ ਨਿਆਂ ਦੇ ਹਾਮੀ ਸ੍ਰੀ ਮਾਨ ਬਾਬਾ ਦੀਪ ਸਿੰਘ ਜੀ ਸਿਰੋਂ ਖੂਨ ਨੁਚੜਦੇ ਹੋਏ ਹੱਥ ਤੋਂ ਲੈ ਕੇ ੧੯ ਸੇਰ ਦਾ ਖੰਡਾ, ਵਾਹੁੰਦੇ ਹੋਏ ਲਗ ਭਗ ੪ ਕਿਲੋ ਮੀਟਰ ਦੁਸ਼ਮਨ

॥੩੪੦॥ [1]ਅਰ ਦੂਖਨ ਹੈਂ ॥ ਭਵ ਭੂਖਨ ਹੈਂ ॥ ਮਹਿ ਮੰਡਨੁ ਹੈਂ॥ ਅਰਿ ਡੰਡਨੁ ਹੈਂ ॥੩੪੧॥ [2]ਦਲ ਗਾਹਨ ਹੈਂ ॥ ਅਸ ਬਾਹਨ ਹੈਂ ॥ ਜਗ ਕਾਰਨ ਹੈਂ ॥ ਅਘ ਧਾਰਨ ਹੈਂ ॥੩੪੨॥ [3]ਮਨ ਮੋਹਨ ਹੈਂ ॥ ਸੁਭ ਸੋਹਨ ਹੈਂ ॥ ਅਰਿ ਤਾਪਨ ਹੈਂ॥ ਜਗ ਜਾਪਨ ਹੈਂ ॥੩੪੩॥ [4]ਪ੍ਰਣ ਪੂਰਣ ਹੈਂ ॥ ਅਰ ਚੂਰਣ ਹੈਂ ॥ ਧਨ ਬਰਖਨ ਹੈਂ ॥ ਅਰ ਕਰਖਨ ਹੈਂ ॥੩੪੪॥ [5]ਤ੍ਰੀਅ ਮੋਹਨ ਹੈਂ ॥ ਛਬ ਸੋਹਨ ਹੈਂ ॥ ਮਨ ਭਾਵਨ ਹੈਂ ॥ ਘਨ ਸਾਵਨ ਹੈਂ ॥੩੪੫॥ [6]ਭਵ ਭੂਖਨ ਹੈਂ ॥ ਭ੍ਰਿਤ ਪੂਖਨ ਹੈਂ॥ ਸਸਿ ਆਨਨ ਹੈਂ ॥ ਸਮ ਭਾਨਨ ਹੈਂ ॥੩੪੬॥ [7]ਅਰ ਘਾਵਨ ਹੈਂ॥ ਸੁਖ ਦਾਵਨ ਹੈਂ ॥ ਘਨ ਘੋਰਨ ਹੈਂ ॥ ਸਮ ਮੋਰਨ ਹੈਂ ॥੩੪੭॥[8] ਜਗਤੇਸੁਰ ਹੈਂ ॥ ਕਰਨਾਕਰ ਹੈਂ ॥ ਭਵ ਭੂਖਨ ਹੈਂ ॥ ਅਰ ਦੂਖਨ ਹੈਂ ॥੩੪੮॥[9] ਛਬ ਸੋਭਤ ਹੈਂ ॥ ਤ੍ਰੀਅ ਲੋਭਤ ਹੈਂ ॥ ਦ੍ਰਿਗ ਛਾਜਤ ਹੈਂ ॥ ਮ੍ਰਿਗ ਲਾਜਤ ਹੈਂ ॥੩੪੯॥ [10]ਹਰਣੀ ਪਤਿ ਸੇ ॥ ਨਲਣੀ ਧਰਸੇ ॥ ਕਰੁਨਾ ਬੁਧ ਹੈਂ ॥ ਸੁ ਪ੍ਰਭਾ ਧਰ ਹੈਂ ॥੩੫੦॥ [11]ਕਲਿ ਕਾਰਣ ਹੈਂ ॥ ਭਵ ਉਧਾਰਣ ਹੈਂ ॥ ਛਬ ਛਾਜਤ ਹੈਂ ॥ ਸੁਰ ਲਾਜਤ ਹੈਂ ॥੩੫੧॥ [12]ਅਸਯੁਪਾਸਕ ਹੈਂ ॥ ਅਰਿ ਨਾਸਕ ਹੈਂ ॥ ਅਰਿ ਘਾਇਕ ਹੈਂ॥ ਸੁਖਦਾਇਕ ਹੈਂ ॥੩੫੨॥[ੳ] [13]ਜਲਜੇਛਣ ਹੈਂ ॥ ਪ੍ਰਣ ਪੇਛਣ ਹੈਂ ॥ ਅਰ ਮਰਦਨ ਹੈਂ ॥ ਮ੍ਰਿਤ ਕਰਦਨ ਹੈਂ ॥੩੫੩॥ [14]ਧਰਣੀਧਰ ਹੈਂ ॥ ਕਰਣੀ ਕਰ ਹੈਂ ॥ ਧਨ ਕਰਖਨ ਹੈਂ॥ ਸਰ ਬਰਖਨ ਹੈਂ ॥੩੫੪॥ [15]ਛਟ ਛੈਲ ਪ੍ਰਭਾ ॥ ਲਖਿ ਚੰਦ ਲਭਾ ॥ ਛਬ ਸੋਹਤ ਹੈਂ ॥ ਤ੍ਰੀਯ ਮੋਹਤ ਹੈਂ ॥੩੫੫॥[16] ਅਰਣੰ ਬਰਣੰ॥ ਧਰਣੰ ਧਰਣੰ ॥ ਹਰਿ ਸੀ ਕਰਿ ਭਾ ॥ ਸੁ ਸੁਭੰਤ ਪ੍ਰਭਾ ॥੩੫੬॥[17] ਸਰਣਾਲਯ ਹੈਂ ॥ ਅਰ ਘਾਲਯ ਹੈਂ ॥ ਛਟ ਛੈਲ ਘਨੇ ॥ ਅਤਿ ਰੂਪ ਸਨੇ ॥੩੫੭॥[18] ਮਨ ਮੋਹਤ ਹੈਂ ॥ ਛਬ ਸੋਹਤ ਹੈਂ ॥ ਕਲ ਕਾਰਨ ਹੈਂ ॥ ਕਰਣਾਧਰ ਹੈਂ ॥੩੫੮॥[19] ਅਤਿ ਰੂਪ ਸਨੇ॥ ਜਨੁ ਮੈਨੁ ਬਨੇ ॥ ਅਤਿ ਕ੍ਰਾਂਤ ਧਰੇ ॥ ਸਸਿ ਸੋਭ ਹਰੇ ॥੩੫੯॥[20] ਅਸਯ ਉਪਾਸਿਕ ਹੈਂ ॥ ਅਰਿ ਨਾਸਿਕ ਹੈਂ ॥ ਬਰ ਦਾਇਕ ਹੈਂ ॥ ਪ੍ਰਭ ਪਾਇਕ ਹੈਂ ॥੩੬੦॥ [21]ਸੰਗੀਤ ਭੁਜੰਤ ਪ੍ਰਯਾਤ ਛੰਦ ॥ [22]ਬਾਗੜਦੰਗ ਬੀਰੰ ਜਾਗੜਦੰਗ ਜੂਟੇ॥ ਤਾਗੜਦੰਗ ਤੀਰੰ ਛਾਗੜਦੰਗ ਛੂਟੇ॥ ਸਾਗੜਦੰਗ ਸੁਆਰੰ ਜਾਗੜ ਦੰਗ ਜੂਝੇ ॥ ਕਾਗੜਦੰਗ ਕੋਪੇ ਰਾਗੜਦੰਗ ਰੂਝੇ ॥੩੬੧॥ [23]ਮਾਗੜਦੰਗ ਮਾਚਿਓ ਜਾਗੜਦੰਗ ਜੁੱਧੰ॥ ਜਾਗੜਦੰਗ ਜੋਧਾ ਕਾਗੜਦੰਗ ਕ੍ਰੁੱਧੰ ॥ ਸਾਗੜਦੰਗ ਸਾਂਗੰ ਡਾਗੜਦੰਗ ਡਾਰੇ॥ ਬਾਗੜਦੰਗ ਵੀਰੰ ਆਗੜਦੰਗ ਉਤਾਰੇ

---

ੳ. ਹੁਣ ਉਪਰੋਕਤ ਚਲ ਰਹੇ ਪ੍ਰਕਰਣ ਨੂੰ ਪੜ੍ਹਕੇ ਹਰੇਕ ਬੁਧੀ ਜੀਵੀ ਸਮਝ ਸਕਦਾ ਹੈ ਕਿ ਨਿਰੰਕਾਰ ਸ਼ਕਤੀ ਰੂਪਵਾਨ ਸਰਗੁਣ ਰੂਪ ਦੇ ਵਿਚ ਵਿਚਰ ਰਹੀ ਹੈ । ਸ੍ਰੀ ਗੁਰੂ ਦਸਮ ਗ੍ਰੰਥਾਂ ਸਾਹਿਬ ਤੇ ਸ੍ਰੀ ਦਸਮੇਸ਼ ਬਾਣੀ ਇਸ ਅਨੇਕ ਰੂਪ ਰੰਗ ਦੇ ਵਿਚ ਕਿਸ ਦੀ ਮਹਿਮਾ ਕਰ ਰਹੀ ਹੈ ? ਜਿਸ ਦਾ ਰੂਪ ਰੰਗ ਤੇ ਰੇਖ ਕਹੀ ਜਾਣੀ ਨਹੀਂ ਜਾਂਦੀ ਜੈਸਾ ਕਿ ਆਪਦਾ ਪਾਵਨ ਬਚਨ ਹੈ—

ਨਹੀਂ ਜਾਨ ਜਾਈ ਕਛੂ ਰੂਪ ਰੇਖੰ ॥ ਕਹਾ ਬਾਸ ਤਾਂ ਕੋ ਫਿਰੈ ਕਉਨ ਭੇਖੰ ॥
ਕਹਾ ਨਾਮ ਤਾਕੋ ਕਹਾ ਕੈ ਕਹਾਵੈ ॥ ਕਹਾ ਮੈ ਬਖਾਨੋ ਕਹ ਸ ਨ ਆਵੈ ॥੩॥੯੩॥ਪੰ:੨੦॥

ਫੇਰ ਉਸਦੀ ਵਡਿਆਈ ਕਿਵੇਂ ਕੀਤੀ ਜਾਵੇ ਜੋ ਕਿਸੇ ਦੇ ਕਹਿਣ ਵਿਚ ਆ ਹੀ ਨਹੀਂ ਸਕਦਾ । ਪਰ ਉਸ ਤੋਂ ਬਿਨਾ ਇਕ ਪੱਤਾ ਵੀ ਨਹੀਂ ਹਿਲ ਸਕਦਾ ਇਸ ਲਈ ਉਸ ਦੀ ਵਡਿਆਈ ਉਪਮਾ ਉਸ ਦੇ ਸੰਤ ਭਗਤ ਤੇ ਉਸਦੇ ਅਉਤਾਰੀ ਰੂਪਾਂ ਦੇ ਵਿਚ ਵਰਤ ਰਹੀ ਮਹਾਨ ਦੇਵੀ ਪ੍ਰਚੰਡ ਸਕਤੀ 'ਭਗਵੰਤ' ਦੀ ਭਗੌਤੀ ਦੇ ਰੂਪ ਵਿਚ ਵਰਤਕੇ ਜੋ ਚਮਤਕਾਰ ਕਰ ਰਹੀ ਹੈ ਇਹ ਸਾਰੀ ਦੀ ਸਾਰੀ ਲੀਲਾ ਉਸੇ ਦੀ ਵਰਤ ਰਹੀ ਹੈ ਜੋ ਐਨ ਸੂਰਜ ਵਾਂਗ ਰੋਸ਼ਨੀ ਬਿਜਲੀ ਵਾਂਗ ਚਮਕਦੀ ਰੌਸਨ ਰੂਪ ਵਿਚ ਪ੍ਰਗਟ ਪਹਾਰੇ ਜਾਪਦੀ ਪ੍ਰਤੱਖ ਦਿਸ ਰਹੀ ਹੈ । ਸੋ ਉਹ ਇਸ ਪ੍ਰਕਰਣ ਨੂੰ ਪੜ੍ਹਕੇ ਸੰਕੇ ਕਣੀ ਬਾਕੀ ਨਹੀਂ ਰਹਿੰਦੀ ਕਿ ਇਹ ਉਪਮਾ ਕਿਸ ਦੇਵੀ ਦੇਵਤੇ ਜਾਂ ਅਦਿਸ਼ਟ ਸ਼ਕਤੀ ਦੇਵੀ ਦੀ ਹੈ ॥

੧. ਜੋ ਵੈਰੀ ਲਈ ਦੁਖ ਰੂਪ ਹੈ। ਸਾਰੀ ਧਰਤੀ ਦਾ ਸ਼ਿੰਗਾਰ ਰੂਪ ਗਹਿਣਾ ਹੈ। ਧਰਤੀ ਦਾ ਸਹਾਇਕ ਹੈ ਅਤੇ ਵੈਰੀ ਨੂੰ ਡੰਡ ਦੇਣ ਵਾਲਾ ਹੈ, ਉਸਦਾ ਦੇਵਤੇ ਐਉਂ ਧੰਨਵਾਦ ਕਰਦੇ ਹਨ ॥੩੪੧॥ ਇਹ ਸਾਰਾ ਜਸ ਉਸੇ ਦਾ ਹੈ।

੨. ਜੋ ਦੁਸ਼ਟਾਂ ਦੇ ਦਲ ਨੂੰ ਮਲ ਦੇਣ ਵਾਲਾ ਹੈ ਤੇ ਹੁਕਮ ਰੂਪੀ ਤਲਵਾਰ ਚਲਾਉਣ ਵਾਲਾ ਹੈ। ਸਾਰੇ ਜਗਤ ਦਾ ਕਾਰਨ ਰੂਪ ਹੈ ਤੇ ਸ਼ਸ਼ਤ੍ਰਧਾਰੀ ਹੈ ॥੩੪੨॥

੩. ਮਨ ਨੂੰ ਮੋਹਨ ਵਾਲਾ ਹੈ। ਪਵਿਤ੍ਰ ਸੋਭਦਾ ਹੈ। ਵੈਰੀ ਲਈ ਤਾਪ ਰੂਪ ਹੈ। ਜਗਤ ਦੇ ਜਪਣ ਜੋਗ ਹੈ ॥੩੪੩॥

੪. ਆਪਣੀ ਗੱਲ ਨੂੰ ਪੂਰੀ ਕਰਨ ਦੀ ਸਮਰਥਾ ਵਾਲਾ ਹੈ ਵੈਰੀ ਵਿਰੋਧੀ ਨੂੰ ਕੁਟ ਕੇ ਚੂਰਨ (ਚੂਰਾ) ਕਰ ਦੇਣ ਵਾਲਾ ਹੈ। ਤੀਰ ਬਰਸਾਉਣ ਵਾਲਾ ਹੈ। ਧਨੁਖ ਨੂੰ ਖਿੱਚਣ ਵਾਲਾ ਹੈ ॥੩੪੪॥

੫. ਆਤਮਾ ਰੂਪੀ ਇਸਤ੍ਰੀ ਨੂੰ ਮੋਹਿਤ ਕਰਨ ਵਾਲਾ ਹੈ। ਜਿਸ ਦੀ ਸੋਭ ਸਾਰੇ ਸੋਭਦੀ ਹੈ। ਹਰ ਏਕ ਜੀਵ ਦੇ ਮਨ ਨੂੰ ਭਾਉਂਦਾ ਹੈ। ਸਾਵਣ ਦੇ ਬੱਦਲ ਵਾਂਗ ਮੇਹਰ ਦਾ ਮੀਂਹ ਬਰਸਾਉਣ ਵਾਲਾ ਹੈ ॥੩੪੫॥

੬. ਜਗਤ ਦਾ ਗਹਿਣਾ ਰੂਪ ਹੈ। ਸੇਵਕਾਂ ਦੀ ਪਾਲਨਾ ਕਰਨ ਵਾਲਾ ਹੈ। ਜਿਸਦਾ ਸੁੰਦਰ ਚੰਦ੍ਰਮਾ ਜਿਹਾ ਮੁਖ ਹੈ ਅਤੇ ਸੂਰਜ ਜਿਹਾ ਤੇਜ ਹੈ ॥੩੪੬॥

੭. ਵੈਰੀ ਨੂੰ ਘਾਤ ਕਰਨ ਵਾਲਾ ਹੈ। ਪ੍ਰੇਮੀਆਂ ਨੂੰ ਸੁਖ ਦੇਣ ਵਾਲਾ ਹੈ। ਬੱਦਲ ਵਿਚ ਘੋਰਨ ਵਾਲੇ ਤੇ ਮੋਰਾਂ ਵਿਚ ਬੋਲਣ ਵਾਲਾ ਹੈ ॥੩੪੭॥

੮. ਜਗਤ ਦਾ ਈਸ਼੍ਵਰ ਹੈ ਜਗਤ ਦਾ ਕਰਣ ਕਾਰਣ ਹੈ। ਸੰਸਾਰ ਦਾ ਜ਼ੇਵਰ ਰੂਪ ਹੈ। ਵੈਰੀ ਲਈ ਦੁਖ ਰੂਪ ਹੈ ॥੩੪੮॥

੯. ਜਿਸਦੀ ਸੋਭਾ ਸਾਰੇ ਬ੍ਰਹਮੰਡਾਂ ਵਿਚ ਸੋਭਦੀ ਹੈ। ਜੀਵ ਰੂਪੀ ਇਸਤਰੀ (ਰੂਹ) ਵੇਖਕੇ ਲੁਭਾਇਮਾਨ ਹੁੰਦੀ ਹੈ। ਨੇਤ੍ਰ ਐਊਂ ਸੋਭਾ ਦਿੰਦੇ ਨੇ ਜਿਨ੍ਹਾਂ ਨੂੰ ਵੇਖਕੇ ਹਰਣ ਸ਼ਰਮਿੰਦਾ ਹੁੰਦੇ ਨੇ ॥੩੪੯॥

੧੦. ਹਰਣੀ ਦਾ ਪਤੀ (ਹਰਨ) ਜਿਹੇ ਨੇਤ੍ਰ ਕਵਲ ਫੁਲ ਜਿਹਾ ਮੁਖ ਕਰੁਣਾ (ਰਹਿਮ ਦਾ ਮੁਜੱਸਮ) ਤੇ ਬੁਧੀ ਦਾ ਕਰਤਾ (ਪਿਤਾ) ਸ਼ੁਭ ਪ੍ਰਭਾ (ਪ੍ਰਭਾਉ) ਵਾਲਾ ਹੈ ॥੩੫੦॥

੧੧. ਜੋ ਕਲਾਹ ਦਾ ਕਾਰਣ ਰੂਪ ਵੀ ਹੈ ਤੇ ਇਸ ਤੋਂ ਮੁਕਤਿ ਕਰ ਕੇ ਉਧਾਰ ਕਰਨ ਵਾਲਾ ਵੀ ਹੈ ਜਿਸਦੀ ਸੋਭਾ ਐਸੀ ਸ਼ੋਭਦੀ ਹੈ ਜਿਸਨੂੰ ਵੇਖਕੇ ਦੇਵਤੇ ਸ਼ਰਮਸਾਰ ਹੁੰਦੇ ਨੇ ॥੩੫੧॥

੧੨. ਅਸਧੁਜ (ਹੁਕਮ ਦੀ ਤਲਵਾਰ) ਵਾਲੇ ਦਾ ਉਪਾਸਕ ਹੈ। ਵੈਰੀ ਦੇ ਨਾਸ ਕਰਨ ਵਾਲਾ ਹੈ। ਜੋ ਵੈਰੀ ਦਾ ਘਾਯਕ ਹੈ। ਪ੍ਰੇਮੀਆਂ ਨੂੰ ਸੁਖ ਦੇਣ ਵਾਲਾ ਹੈ ॥੩੫੨॥°

੧੩. ਮੁਖ ਕਮਲ ਫੁੱਲ ਹੈ। ਪ੍ਰਣ ਪਾਲਣ ਵਾਲਾ ਹੈ ਵੈਰੀ ਨੂੰ ਮੂਧਾ ਕਰਨ ਵਾਲਾ ਹੈ। ਫਿਰ ਉਸਨੂੰ ਮਾਰ ਦੇਣ ਵਾਲਾ ਹੈ ॥੩੫੩॥

੧੪. ਧਰਤੀ ਨੂੰ ਧਾਰਣ ਕਰਨ ਵਾਲਾ ਹੈ। ਕਰਣੀ ਦਾ ਪੂਰਾ ਹੈ। ਧਨੁਖ ਖਿੱਚਣ ਵਾਲਾ ਹੈ। ਤੀਰਾਂ ਦੀ ਬਾਰਸ਼ ਕਰਨ ਵਾਲਾ ਹੈ ॥੩੫੪॥

੧੫. ਚਮਕ ਸਭ ਤੋਂ ਉਤਮ ਹੈ। ਜਿਸ ਨੂੰ ਵੇਖ ਕੇ ਚੰਦ ਸੁਭਾਇਮਾਨ ਹੋ ਗਿਆ। ਛਬੀ ਇਤਨੀ ਸੋਭਦੀ ਹੈ। ਜਿਸ ਨੂੰ ਵੇਖਕੇ ਇਹ ਇਸਤ੍ਰੀ ਰੂਪ ਰੂਹ ਮੋਹਤ ਹੋ ਰਹੀ ਹੈ ॥੩੫੫॥

੧੬. ਹੇ ਪ੍ਰਭੂ ਤੇਰੀ ਲਾਲ ਜਿਹੀ ਲਾਲੀ ਧਰਤੀ ਨੂੰ ਧਾਰਣ ਵਾਲੀ ਸੂਰਜ ਜਿਹੀ ਪ੍ਰਭਾ ਬਖਸ ਤੇਜੀ ਪ੍ਰਭਾ ਸੋਭ ਰਹੀ ਹੈ ॥੩੫੬॥

੧੭. ਸਰਣ ਦਾ ਆਸਰਾ ਲੈਣ ਜੋਗ ਹੈ ਵੈਰੀ ਦਾ ਕਾਲ ਰੂਪ ਹੈ ਚਮਕ ਤੇ ਸੁੰਦਰਤਾ ਵੱਡੇ ਤੋਂ ਵੱਡੇ ਛੈਲ ਸੂਰਮੇ ਤੋਂ ਵੀ ਬਹੁਤੀ ਹੈ। ਜੋ ਅੱਤ ਤੋਂ ਪਰੇ ਹੱਦ ਪਾਰ ਕਰਨ ਵਾਲਾ ਰੂਪ ਸਮੇਤ ਹੈ ॥੩੫੭॥

੧੮. ਜੋ ਮਨਾਂ ਨੂੰ ਮੋਂਹਦਾ ਹੈ। ਜਿਹੜੀ ਛਬੀ ਸੁੰਦ੍ਰ ਸੋਭਦੀ ਹੈ। ਕਲਾਹ ਕਲੇਸ ਕਰਨ ਵਾਲਾ ਵੀ ਹੈ ਤੇ ਕ੍ਰਿਪਾ ਕਰਕੇ ਬਚਾਉਣ ਵਾਲਾ ਵੀ ਹੈ ॥੩੫੮॥

੧੯. ਰੂਪ ਦੀਂ ਸਿਖਰ ਸਮੇਤ ਹੈ। ਜਾਣੋ ਕਾਮਦੇਵ ਹੀ ਬਣਿਆ ਹੋਇਆ ਹੈ ਸੁੰਦ੍ਰਤਾ ਇਤਨੀ ਧਾਰੀ ਹੋਈ ਹੈ। ਜਿਹੜੀ ਚੰਦ ਦੀ ਵੀ ਸੋਭਾ ਨੂੰ ਮਾਤ ਪਾ ਰਹੀ ਹੈ ॥੩੫੯॥

੨੦. ਖੜਗ ਕੇਤ ਦਾ ਉਪਾਸਕ ਹੈ। ਦੁਸਟਾਂ ਦੇ ਨਾਸ ਕਰਨ ਵਾਲਾ ਹੈ। ਵਰਾਂ ਦੇ ਦੇਣ ਵਾਲਾ ਹੈ। ਪ੍ਰਭੂ ਦੀ ਪ੍ਰਾਪਤੀ ਸ਼ੁਦਾ ਹੈ ॥੩੬੦॥

੨੧. ਸੰਗੀਤ ਭੁਜੰਗ ਪ੍ਰਯਾਤ ਛੰਤ ॥ ਇਹ ਛੰਦ ਬਾਗੜ ਦੰਗ ਜਾ ਸਾਗੜ ਰੰਗ ਦਾ ਮਤਲਬ ਪ੍ਰਕਰਣ ਨੂੰ ਖੜਕਵਾਂ ਬਨਾਉਣਾ ਹੈ। ਜੋ ਗੁਰੂ ਜੀ ਨਵੀਂ ਤੋਂ ਨਵੀਂ ਤਰਜ ਪਾਠਕਾਂ ਨੂੰ ਸਿਖਾਉਂਦੇ ਹਨ ਤੇ ਆਪਣੀ ਕਲਾ ਦਾ ਪ੍ਰਗਟਾਵਾ ਕਰਦੇ ਹਨ।

੨੨. ਬਾਗੜ ਦੰਗ ਬੀਰੰ ਜਾਗੜ ਦੰਗ ਜੁਟੇ। ਤਾਗੜ ਦੰਗ ਤੀਰੰ ਛਾਗਛ ਦੰਗ ਛੁਟੇ। ਭਾਵ ਜੋਧੇ ਜੰਗ ਵਿਚ ਜੁਟ ਗਏ ਅਤੇ ਤੀਰ ਛੱਡ ਰਹੇ ਹਨ। ਹਾਥੀ ਘੋੜੇ ਰਥਾਂ ਦੇ ਸਵਾਰ ਮਰ ਰਹੇ ਹਨ ਜੋ ਕ੍ਰੋਧ ਦੇ ਵਿਚ ਰੁਝੇ (ਮਚੇ) ਹੋਏ ਹਨ ॥੩੬੧॥

੨੩. ਜੁਧ ਮੱਚ ਗਿਆ ਹੈ। ਜੋਧੇ ਕ੍ਰੋਧ ਵਿਚ ਹੋ ਕੇ ਜੁੱਧ ਕਰ ਰਹੇ ਹਨ। ਨੇਜੇ ਬ੍ਰਛੇ ਆਦਿ (ਸਾਂਗਾਂ) ਚਲਾਉਂਦੇ ਹਨ ਜੋ ਇਕ ਦੂਜੇ ਦੇ ਉਤੇ ਸੁਟਦੇ ਹਨ ਅਤੇ ਇਸ ਤਰ੍ਹਾਂ ਸੂਰਮਿਆਂ ਦੇ ਸੱਥਰ ਲਾਹ ਦਿਤੇ ਹਨ ॥੩੬੨॥

---

ਦੇ ਆਹੂ ਲਾਹੁੰਦੇ ਹੋਏ ਆਪਣੀ ਅਦੁੱਤੀ ਕੁਰਬਾਨੀ ਨਾਲ ਸ੍ਰੀ ਦਰਬਾਰ ਸਾਹਿਬ ਸੁਤੰਤਰ ਕਰਵਾਇਆ ਸੀ। ਤਾਂ ਉਸ ਵੇਲੇ ਬਾਬਾ ਜੀ ਦੇ ਸਿਰ ਦਾ ਅੰਤਮ "ਸੰਸਕਾਰ" ਰਾਮਗੜ੍ਹੀਆ ਮਿਸਲ ਦੇ ਸਰਦਾਰਾਂ ਦੀਆਂ ਸਮਾਧਾਂ ਵਿਚ ਕੀਤਾ ਗਿਆ ਸੀ। ਜਿਥੇ ਹੁਣ "ਗੁਰੂਦੁਆਰਾ ਸ਼ਹੀਦਾਂ ਸਾਹਿਬ" ਸ੍ਰੀ ਅੰਮ੍ਰਿਤਸਰ ਸਥਿਤ ਹੈ।

ਇਸ ਲਈ ਸਿੱਧ ਹੈ ਕਿ ਰਾਮਗੜ੍ਹੀਆ ਕੋਈ ਜਾਤ ਨਹੀਂ, ਕੋਈ ਗੋਤ ਨਹੀਂ, ਫਿਰ ਕਿਆ ਹੈ ? ਰਾਮਗੜ੍ਹੀਆ ਪਦ-ਪੰਥ ਦੀ ਸ਼ੁਭ ਤੇ ਪਵਿੱਤ੍ਰ ਦੇਣ ਹੈ ਅਤੇ ਗੁਰਸਿੱਖ ਬਰਾਦਰੀ ਤੇ ਬਹਾਦਰੀ ਦਾ ਚਿੰਨ ਹੈ। ਜਾਂ ਐਉਂ ਕਹਿ ਲਉ ਕਿ ਇਹ ਪੰਥ ਦੀ ਬਖਸ਼ਿਸ਼ ਦਾ ਪ੍ਰਤੀਕ ਹੈ ਜਿਸ ਨੇ ਪੰਥ ਦੀ ਚੜ੍ਹਦੀ ਕਲਾ ਕਾਇਮ ਕਰਨ ਲਈ ਤਨ, ਮਨ ਤੇ ਧਨ, ਭੇਟ ਚੜ੍ਹਾਇਆ ਅਤੇ ਸੱਚੇ ਦਿਲੋਂ ਪੰਥਕ ਘਾਲਣਾ ਘਾਲੀ ਹੈ ਅਤੇ ਪੰਥ ਦੇ ਝੰਡੇ ਦੀ ਛਤਰ ਛਾਇਆ ਥੱਲੇ ਰਹਿਕੇ ਖਾਲਸਾ ਪੰਥ ਲਈ ਕੁਰਬਾਨੀ ਕੀਤੀ ਹੈ ਫੇਰ ਹਿੰਦੂ ਪਣੇ ਤੋਂ ਕੰਨੀ ਕਤਰਾਕੇ ਸੱਚੇ ਸਤਿਗੁਰ ਤੇ ਟੇਕ ਲਈ ਹੈ (ਤਨ ਮਨ ਧਨ ਸਭ ਸਉਪ ਗੁਰ ਕਉ ਹੁਕਮ ਮੰਨੀਐ ਪਾਈਐ) ਦੇ ਮਹਾਨ ਪਵਿਤ੍ਰ ਸਤਿਗੁਰ ਅਮਰਦਾਸ ਜੀ ਦੇ ਬਚਨਾਂ ਤੇ ਚੱਲਕੇ ਰਾਮਗੜ੍ਹੀਆ ਪਦ ਦੀ ਪ੍ਰਾਪਤੀ ਕੀਤੀ ਹੈ ਅਤੇ ਬਿਸ਼ ਕਰਮਾ ਬੰਸੀ ਰਹਿੰਦਿਆਂ ਹੋਇਆਂ "ਰਾਮਗੜ੍ਹੀਆਂ" ਕੁਹਾਣ ਤੇ ਖੁਸੀ ਮਹਿਸੂਸ ਕਰਦੇ ਹਨ। ਜਿਵੇਂ ਸ੍ਰੀ ਦਸਮੇਸ਼ ਜੀ ਦਾ। ਬਖਸ਼ਿਆ ਅਨੂਪਮ-ਅੰਮ੍ਰਿਤ ਪਾਨ ਕਰਕੇ ਆਂਪਣੇ ਜਨਮ ਦਾਤਾ ਮਾਤਾ-ਪਿਤਾ ਦੇ ਪੁੱਤਰ ਰਹਿੰਦੇ ਹੋਇਆਂ ਤੇ ਉਹਨਾਂ ਦੀ ਸੇਵਾ ਸੰਭਾਲ ਕਰਦੇ ਹੋਇਆਂ ਵੀ ਮਾਤਾ ਸਾਹਿਬ ਦੇਵਾਂ ਤੇ ਪਿਤਾ ਗੁਰੂ ਗੋਬਿੰਦ ਸਿੰਘ ਕਹਿਕੇ ਫਖਰ ਮਹਿਸੂਸ ਕਰਦੇ ਹਨ। ਜਿਥੇ ਇਹ ਕੌਮ ਵੀ ਵਿਸ਼ਕਰਮਾ ਬੰਸੀ ਹੁੰਦੇ ਹੋਇਆਂ ਭਾਈ ਲਾਲੋ ਤੇ ਚਲਕੇ ਸਤਿਗੁਰੂ ਨਾਨਕ ਘਰ ਦੇ ਗੋਲੇ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤ੍ਰ ਸਦਾਉਂਣ ਦੇ ਪ੍ਰਤੀਕ ਰਾਮਗੜ੍ਹੀਆਂ ਸ਼ਬਦ ਮੰਨਦੇ ਹਨ। ਫੋਕੇ ਤੱਕਕੇ ਟਿਕੇ ਜਨੇਊ ਆਦਿ ਦੇ ਝੰਜਟ ਜੋ ਨਾ ਇੰਦ੍ਰੀਆਂ ਦੇ ਪਾਇਆ ਜਾਂਦਾ ਹੈ ਨਾ ਇਸਤਰੀ ਦੇ ਉਸ ਨੂੰ ਤਿਆਗ ਕੇ ਸ੍ਰੀ ਸਾਹਿਬ ਤਲਵਾਰ ਦੇ ਬਲ ਤੇ ਭਰੋਸਾ ਰਖਦੇ ਹੋਏ ਦਿਖਾਵੇ ਦੇ ਚਿੰਨਾਂ ਤੋਂ ਸੁਤੰਤਰ ਹੋ ਕੇ (ਵਾਹਿਗੁਰੂ ਜੀ ਕਾ ਖਾਲਸਾ ਬਣਕੇ ਵਾਹਿਗੁਰੂ ਜੀ ਫਤਹ) ਬੁਲਾਉਂਦੇ ਹਨ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਹੁਕਮਨਾਮੇ ਸੀਸ ਨਿਵਾਉਂਦੇ ਹਨ।

੬੭ ਅੰਤਲੀਆਂ ਸ਼ਾਮਾਂ ਸ਼ਹੀਦ ਦਾਦੇ ਦਾ ਪੋਤਰਾ ਅਤੇ ਸ਼ਹੀਦ ਪਿਤਾ ਦਾ ਪੁਤਰ ਦੋ ਸ਼ਹੀਦ ਭਰਾਵਾਂ ਦਾ ਬੜਾ ਭਾਈ, ਦੇਸ਼ ਕੌਮ ਦਾ ਅਣਖੀਲਾ ਬੱਬਰ ਸ਼ੇਰ ਮਹਾਰਾਜਾ ਜੱਸਾ ਸਿੰਘ ੮੦ ਸਾਲ ਦੀ ਉਮਰ ਭੋਗ ਕੇ ਅਤ ਦੀਆਂ ਜਦੋਂ ਜਹਿਦ ਦੀਆ ਕਹਾਣੀਆਂ ਕਾਇਮ ਕਰਕੇ ਗੁਰੂ ਦਸਮੇਸ਼ ਜੀ ਦੇ ਦਸੇ ਪੈਂਡੇ ਮਾਰਦਾ ਹੋਇਆ ੧੮੩੦ ਆਪਣੀਆਂ ਚੜ੍ਹਤ ਦੀਆਂ ਕਿਰਨਾ ਲਕੋ ਕੇ ਪੰਜਾਬ ਦੀ ਧਰਤੀ ਤੋਂ ਅਲੋਪ ਹੋ ਗਿਆਂ।

**੧੦ ਦਸਵਾਂ ਭਾਵਾਰਥ ਸੀਨ** - ਜਿਸ ਨੇ ਵੀ ਗੁਰੂ ਨਾਨਕ ਜੋਤਿ ਦੀ ਪੈੜ ਮੱਲ ਲਈ ਤੇ ਉਸਦੇ ਮਗਰ ਲਗ ਕੇ ਤੁਰ ਪਿਆ ਉਹ ਕੀੜੀ ਤੋਂ ਸੇਰ ਬਣ ਗਿਆ ਸੂਰਮਾ ਜੋਧਾ ਬਲੀ ਹੋ ਗਿਆ ਸੰਸਾਰ ਭਵ ਸਾਗਰ ਤੋਂ ਪਾਰ ਉਤਰ ਗਿਆ ਸ੍ਰ: ਹਰਦਾਸ ਸਿੰਘ ਨੇ ਸ੍ਰੀ ਦਸਮੇਸ਼ ਸੁਆਮੀ ਦਾ ਘੁਟਕੇ ਪੱਲੂ ਪਕੜ ਲਿਆ ਤੇ ਉਸਦੀ ਸੰਤਾਨ ਨੇ ਉਸ ਨੂੰ ਨਹੀਂ ਛਡਿਆ ਸਾਰਾ ਕੁਲ ਕੀ ੨੧ ਪੀੜੀਆਂ ਤਰ ਗਈਆਂ। ਗੁਰਦੇਵ ਜੀ ਨੇ ਬੜਾ ਜੋਰ ਦਿਤਾ ਹੈ ਕਿ ਕਲਿਯੁਗ ਵਿਚ ਲੋਕ ਨਿਸਫਲ ਕਿਰਿਆ ਕਰਨਗੇ ਜਿਸਦਾ ਕੋਈ ਫਲ ਨਾ ਹੋਵੇ ਪਰ ਕੀ ਅਸੀਂ ਕਦੀ ਸੋਚਿਆ ਹੈ ਕਿ ਉਹ ਨਿਹਫਲ ਕੰਮ ਕਿਹੜੇ

॥੩੬੨॥ [੧]ਤਾਗੜਦੰਗ ਤੈ ਕੈ ਜਾਗੜਦੰਗ ਜੁਆਣੰ ॥ ਛਾਗੜਦੰਗ ਛੋਰੈ ਬਾਗੜਦੰਗ ਬਾਣੰ ॥ ਜਾਗੜਦੰਗ ਜੂਝੇ ਬਾਗੜਦੰਗ ਬਾਜੀ ॥ ਡਾਗੜਦੰਗ ਡੋਲੈ ਤਾਗੜਦੰਗ ਤਾਜੀ ॥੩੬੩॥ [੨]ਖਾਗੜਦੰਗ ਖੂਨੀ ਖਆਗੜਦੰਗ ਖੇਤੰ ॥ ਝਾਗੜਦੰਗ ਝੂਝੇ ਆਗੜਦੰਗ ਅਚੇਤੰ ਆਗੜਦੰਗ ਉੱਠੇ ਕਾਗੜਦੰਗ ਕੋਪੇ॥ ਡਾਗੜਦੰਗ ਡਾਰੇ ਧਾਗੜਦੰਗ ਧੋਪੈ ॥੩੬੪॥ [੩]ਨਾਗੜਦੰਗ ਨਾਚੇ ਰਾਗੜਦੰਗ ਰੁਦ੍ਰੰ ॥ ਭਾਗੜਦੰਗ ਭਾਜੇ ਛਾਗੜਦੰਗ ਛੁਦ੍ਰੰ ॥ ਜਾਗੜ ਦੰਗ ਜੁੱਝੇ ਵਾਗੜਦੰਗ ਵੀਰੰ ॥ ਲਾਗੜਦੰਗ ਲਾਗੇ ਤਾਗੜਦੰਗ ਤੀਰੰ ॥੩੬੫॥ [੪]ਰਾੜਗਦੰਗ ਰੁੱਝੇ ਸਾਗੜਦੰਗ ਸੂਰੰ ॥ ਘਾਗੜਦੰਗ ਘੁੰਮੀ ਹਾਗੜ ਦੰਗ ਹੂਰੰ ॥ ਤਾਗੜਦੰਗ ਤੱਕੈ ਜਾਗੜਦੰਗ ਜੁਆਨੰ ॥ ਮਾਗੜਦੰਗ ਮੋਹੀ ਤਾਗੜਦੰਗ ਤਾਨੰ ॥੩੬੬॥ [੫]ਦਾਗੜਦੰਗ ਦੇਖੈ ਰਾਗੜਦੰਗ ਰੂਪੰ ॥ ਪਾਗੜ ਦੰਗ ਪ੍ਰੇਮੰ ਕਾਗੜਦੰਗ ਕੂਪੰ॥ ਡਾਗੜਦੰਗ ਡੁੱਬੀ ਪਾਗੜਦੰਗ ਪਿਆਰੀ ॥ ਕਾਗੜਦੰਗ ਕਾਮੰ ਮਾਗੜਦੰਗ ਮਾਰੀ॥੩੬੭॥ [੬]ਮਾਗੜਦੰਗ ਮੋਹੀ ਬਾਗੜਦੰਗ ਬਾਲਾ ॥ ਰਾਗੜਦੰਗ ਰੂਪੰ ਆਗੜਦੰਗ ਉਜਾਲਾ ॥ ਦਾਗੜ ਦੰਗ ਦੇਖੈ ਸਾਗੜਦੰਗ ਸੂਰੰ ॥ ਬਾਗੜਦੰਗ ਬਾਜੇ ਤਾਗੜਦੰਗ ਤੂਰੰ ॥੩੬੮॥ [੭]ਰਾਗੜਦੰਗ ਰੂਪੰ ਕਾਗੜਦੰਗ ਕਾਮੰ ॥ ਨਾਗੜਦੰਗ ਨਾਚੈ ਬਾਗੜਦੰਗ ਬਾਮੰ ॥ ਰਾਗੜਦੰਗ ਰੀਝੇ ਸਾਗੜਦੰਗ ਸੂਰੰ॥ ਬਾਗੜਦੰਗ ਬਿਆਹੈ ਹਾਗੜ ਦੰਗ ਹੂਰੰ ॥੩੬੯॥ [੮]ਕਾਗੜਦੰਗ ਕੋਪਾ ਭਾਗੜਦੰਗ ਭੂਪੰ ॥ ਕਾਗੜਦੰਗ ਕਾਲੰ ਰਾਗੜਦੰਗ ਰੂਪੰ ॥ ਰਾਗੜਦੰਗ ਰੋਸੰ ਧਾਗੜਦੰਗ ਧਾਯੋ ॥ ਚਾਗੜਦੰਗ ਬਾਧੇ ਚਲਯੋ ਚੁੰਗ ਆਯੋ ॥੩੭੦॥ [੯]ਆਗੜਦੰਗ ਅਰੜੇ ਗਾਗੜਦੰਗ ਗਾਜੀ ॥ ਨਾਗੜਦੰਗ ਨਾਚੇ ਤਾਗੜਦੰਗ ਤਾਜੀ ॥ ਜਾਗੜਦੰਗ ਜੁਝੇ ਖਾਗੜ ਦੰਗ ਖੇਤੰ ॥ ਰਾਗੜਦੰਗ ਰਹਸੇ ਪਾਗੜਦੰਗ ਪ੍ਰੇਤੰ ॥੩੭੧॥ [੧੦]ਮਾਗੜਦੰਗ ਮਾਰੇ ਬਾਗੜਦੰਗ ਬੀਰੰ ॥ ਪਾਗੜਦੰਗ ਪਰਾਨੇ ਭਾਗੜਦੰਗ ਭੀਰੰ॥ ਧਾਗੜਦੰਗ ਧਾਯੋ ਰਾਗੜਦੰਗ ਰਾਜਾ ॥ ਰਾਗੜਦੰਗ ਰਣਕੇ ਬਾਗੜਦੰਗ ਬਾਜਾ॥੩੭੨॥ [੧੧]ਟਾਗੜਦੰਗ ਟੂਟੇ ਤਾਗੜਦੰਗ ਤਾਲੰ ॥ ਆਗੜਦੰਗ ਉੱਠੇ ਜਾਗੜਦੰਗ ਜੁਆਲੰ ॥ ਭਾਗੜਦੰਗ ਭਾਜੇ ਬਾਗੜਦੰਗ ਵੀਰੰ ॥ ਲਾਗੜ ਦੰਗ ਲਾਗੇ ਤਾਗੜਦੰਗ ਤੀਰੰ ॥੩੭੩॥ [੧੨]ਰਾਗੜਦੰਗ ਰਹਸੀ ਦਾਗੜ ਦੰਗ ਦੇਵੀ॥ ਗਾਗੜਦੰਗ ਗੈਣੰ ਆਗੜਦੰਗ ਭੇਵੀ ॥ ਭਾਗੜਦੰਗ ਭੈਰੋ

---

ਹਨ ਜੋ ਅਸੀਂ ਅੰਧਾ ਧੁੰਦ ਕਰੀ ਜਾ ਰਹੇ ਹਾਂ । ਜਿਵੇਂ ਮੜ੍ਹੀ ਮਸਾਣੀ ਪਥਰਾਂ ਆਦਿ ਦੀ ਪੂਜਾ ਅੱਜ ਕਲ ਸਤੀਆਂ ਦੀ ਪੂਜਾ ਦਾ ਬੜਾ ਪਸਾਰ ਹੋ ਰਿਹਾ ਹੈ ਦਿਨ ਬਦਿਨ ।

ਵਿਆਹਾਂ ਸ਼ਾਦੀਆਂ ਤੇ ਨਾਂ ਹੱਕੀ ਧਨ ਅਕੱਠਾ ਕਰਕੇ-ਖਰਚ ਦਾ ਹਨੇਰ ਮਚਾ ਦਿੱਤਾ ਜਾਂਦਾ ਹੈ ॥ ਸਾਦਗੀ ਦੀ ਡੌਂਡੀ ਪਿੱਟੀ ਜਾਂਦੀ ਹੈ ਲੋਕਾਂ ਨੂੰ ਇਕੱਠੇ ਕਰਕੇ ਖ਼ੂਬ ਨਕ ਨੋਕ ਨੂੰ ਲਿਸਕਾਇਆ ਜਾਂਦਾ ਹੈ ਕੋਈ ਯਤੀਮ ਪੈਸਾ ਮੰਗੇ ਝਿੜਕ ਕੇ ਛਿਛ ਕਰ ਦਿੱਤਾ ਜਾਂਦਾ ਹੈ ॥ ਤਿਉਹਾਰਾਂ ਤੇ ਖ਼ੂਬ ਭੁਸ ਵਿਖਾਈ ਜਾਂਦੀ ਹੈ-ਸੰਬੰਧੀਆਂ ਨੂੰ ਸੋ ਪੰਜਾਹ ਦੀ ਮਿਠਾਈ ਦੇਣ ਲਈ ਸੌ ਦੋ ਸੋ ਰੁਪਿਆ ਕਰਾਇ ਤੇ ਖਰਚ ਕੀਤਾ ਜਾਂਦਾ ਹੈ ॥ ਦਿਨੋ-ਦਿਨ ਨੱਕ ਦਾ ਮੁੱਲ ਬੜੀ ਤੇਜੀ ਨਾਲ ਵਧ ਰਿਹਾ ਹੈ ॥ ਸਸਤੇ ਜਮਾਨੇ ਵਿਚ ਤਿਉਹਾਰ ਆਉਂਦੇ ਸਨ ਲੋਕੀ ਘਰਾਂ ਵਿਚ ਗੁਲਗਲੇ ਕਚੌਰੀਆਂ ਮਠੀਆਂ ਸ਼ਕਰਪਾਰੇ ਖੀਰ, ਚਾਵਲ ਜਾਂ ਕੜਾਹ ਕਰਕੇ ਆਪਣੇ ਘਰ ਦੀ ਵਸਤੂ ਖਾਕੇ ਪ੍ਰਸੰਨ ਹੁੰਦੇ ਸਨ, ਕਈ ਆਪਣੇ ਘਰ ਦਾ ਦੇਸੀ ਘਿਓ ਵਿੱਚ ਲੱਡੂ ਬਣਾ ਲੈਂਦੇ ਸਨ- ਤੇ ਗਰੀਬ ਗੁਰਬੇ ਵਿਚ ਸਭ ਨੂੰ ਵੰਡ ਕੇ ਖਾਂਦੇ ਸਨ ਪਰ ਹੁਣ, ਬਜ਼ਾਰੀ ਵਸਤਾਂ ਤੇ ਨਿਰਭਰ ਹੋ ਰਹੇ ਹਾਂ, ਤੇ ਗਰੀਬ ਤਰਸ ਰਹੇ ਹਨ ॥ ੧੯ ਅਕਤੂਬਰ ੧੯੯੮ ਅਜੀਤ ਅਖਵਾਰ ਵਿਚ ਇਕ ਮਹਾਨ ਵਿਦਵਾਨ ਦਾ ਬਹੁਤ ਪੂਰਨ ਮਹੱਤਵ ਲੇਖ ਬੜੇ ਅਕਾਰ ਵਿਚ ਛਪਿਆ ਸੀ ਜਿਸ ਵਿਚੋਂ ਕੁਝ ਜਰੂਰੂ ਹਿੱਸਾ ਮੈਂ ਪਾਠਕਾਂ ਦੀ ਭੇਟ ਕਰਨਾ ਠੀਕ ਹੀ ਸਮਝਿਆ ਹੈ ॥

ਪ੍ਰਿੰਸੀਪਲ-ਗੁਰਵਿੰਦਰ ਸਿੰਘ ਲੱਖਾਂ ਪਹਿਲਾਂ ਬਹੁਤ ਸਾਰੀਆਂ ਦਲੀਲਾ ਤੇ ਦਿਵਾਲੀ ਨੂੰ ਨੇਕੀ ਅਤੇ ਬਦੀ ਦੇ ਇਤਿਹਾਸਾਂ ਦੀ ਯਾਦ ਨਾਲ ਜੋੜਦੇ ਹੋਏ ਅਗੇ ਜਾਕੇ ਲਿਖਦੇ ਹਨ ॥ ਕਿ ਦਿਵਾਲੀ ਦਾ ਤਿਉਹਾਰ ਮਹਾਨ ਬਰਾਸਤ, ਗੌਰਵ ਮਈ ਪ੍ਰੰਪਰਾ ਦਾ ਪ੍ਰਤੀਕ ਹੈ ॥ ਪਰ ਸਹੀ ਅਰਥਾਂ ਵਿਚ ਦਿਵਾਲੀ ਮਨਾਉਣੀ ਤਦ ਦੀ ਸਾਰਥਿਕ ਕਹੀ ਜਾ ਸਕਦੀ ਹੈ ॥ ਜੇਕਰ ਵਿਰਸੇ ਦੀ ਰੋਸ਼ਨੀ ਵਿਚ ਵਰਤਮਾਨ ਦਾ ਅਲੋਚਨਾਤਮਿਕ ਅਧੇਨ ਕੀਤਾ ਜਾਵੇ ॥ ਅਜੋਕੇ ਸਮੇਂ ਦਿਵਾਲੀ ਬੜੀ ਧੂਮ-ਧਾਮ ਨਾਲ ਮਨਾਈ ਜਾਂਦੀ ਹੈ। ਹਰ ਪਾਸੇ ਆਤਿਸ਼ਬਾਜੀਆਂ ਮੋਮਬੱਤੀਆਂ ਤੇ ਦਿਵਾਲੀ ਦੀ ਰੋਸ਼ਨੀ ਨਜਰ ਆਉਂਦੀ ਹੈ, ਪਰ ਕਿਤੇ ਦੀਵੇ ਦੇ ਥੱਲੇ ਹਨੇਰੇ ਵਾਲੀ ਕਹਾਵਤ ਸਾਡੇ ਉਤੇ ਢੁੱਕ ਤਾਂ ਨਹੀ ਰਹੀ॥ ਕਿਤੇ ਦਿਵਾਲੀ ਦਾ ਜਸ਼ਨ ਵੀ ਹੋਰਨਾਂ ਤਿਉਹਾਰਾਂ ਵਾਂਗ ਮਹਿਜ ਰਿਵਾਜ ਬਣਕੇ ਤਾਂ

੧. ਜੁਆਨ 'ਤੱਤੇ' ਹੋ ਕੇ ਤੀਰ ਛੱਡ ਦਿੰਦੇ ਹਨ । ਘੋੜੇ ਮਰ ਰਹੇ ਹਨ । ਕਈ ਘੋੜੇ ਸੁਆਰ ਤੋਂ ਬਿਨਾਂ ਘੁੰਮਦੇ ਫਿਰਦੇ ਹਨ ॥੩੬੩॥

੨. ਖੂਨ ਦੇ ਭਰੇ ਹੋਏ ਖੰਡੇ ਖੇਤ ਦੇ ਵਿਚ ਚਲਦੇ ਹਨ । ਜਿਨ੍ਹਾਂ ਨਾਲ ਵੈਰੀ ਅਚਾਨਕ ਹੀ ਮਾਰਿਆ ਜਾਂਦਾ ਹੈ । ਕੋਈ ਫੇਰ ਉਠਕੇ ਕ੍ਰੋਧ ਵਿਚ ਆ ਜਾਂਦਾ ਹੈ ਅਤੇ ਵੈਰੀ ਦਲ ਤੇ ਧੋਪੈ (ਤਲਵਾਰ) ਵੈਰੀ ਦਲ ਤੇ ਮਾਰਦਾ ਹੈ ॥੩੬੪॥

੩. ਸ੍ਰਿਜੀ ਭਾਵ "ਰੁਦ੍ਰ ਰਸ" ਨੱਚ ਰਿਹਾ ਹੈ । ਡਰਾਕਲ ਵੇਖ ਵੇਖ ਕੇ ਡਰ ਕੇ ਭੱਜੇ ਜਾਂਦੇ ਹਨ । ਬੜੇ ਜੋਧੇ ਸ਼ਹੀਦ ਹੋ ਗਏ ਹਨ । ਜਿਨ੍ਹਾਂ ਦੇ ਤਨ ਵਿਚ ਤੀਰ ਲਗ ਗਏ ॥੩੬੫॥

੪. ਸੂਰਮੇ ਜੁੱਧ ਵਿਚ ਰੁਝੇ ਹੋਏ ਹਨ ਅਤੇ ਹੂਰਾਂ ਘੁੰਮਦੀਆਂ ਫਿਰਦੀਆਂ ਹਨ ਜੋ ਚੰਗੇ ਚੰਗੇ ਧਰਮੀ ਜੁੱਧ ਦੇ ਵੀਰਾਂ ਨੂੰ ਟੋਲਦੀਆਂ ਹਨ । ਜਿਨ੍ਹਾਂ ਤੇ ਉਹ ਮੋਹੀਆਂ ਗਈਆਂ ਹਨ ॥੩੬੬॥

੫. ਉਹ ਸ਼ਹੀਦ ਦੇ ਰੂਪ ਦੇਖਦੀਆਂ ਹਨ ਤੇ ਪ੍ਰੇਮ ਰੂਪੀ ਖੂਹ ਦੇ ਵਿਚ ਜਾ ਡਿਗਦੀਆਂ ਹਨ । ਕਾਮ ਦੀ ਮਾਰੀਆਂ ਹੋਈਆਂ ਉਹਨਾਂ ਦੀਆਂ ਪਿਆਰੀਆਂ ਹੋ ਜਾਂਦੀਆ ਹਨ ॥੩੬੭॥

੬. ਜਿਹੜੇ ਧਰਮ ਜੁੱਧ ਦੇ ਪੁਤਲੇ ਸ਼ਹੀਦ ਹੁੰਦੇ ਹਨ ਉਹ ਇਸਤ੍ਰੀਆਂ ਉਹਨਾਂ ਦੇ ਰੂਪ ਤੇ ਮੋਹੀਆਂ ਜਾਂਦੀਆਂ ਹਨ ਉਹਨਾਂ ਦੀ ਸੁੰਦਰਤਾ ਤੇ । ਭਾਵ ਜਿਨ੍ਹਾਂ ਜੁਆਨਾ ਨੇ ਡਰ ਕੇ ਜਾਨ ਬਚਾਉਣ ਲਈ ਕਾਲੇ ਮੁਖ ਨਹੀਂ ਕੀਤੇ, ਉਹ ਉਜਲੇ ਮੁਖ ਹਨ । ਉਹਨਾਂ ਲਈ ਸਵਰਗਾਂ ਵਿਚ ਵਾਜੇ ਵੱਜਦੇ ਹਨ ॥੩੬੮॥

੭. ਅਤੇ ਹੂਰਾਂ ਉਹਨਾਂ ਦੇ ਰੂਪ ਦੇ ਤੇ ਕਾਮ ਦੇ ਵਸਿ ਹੋ ਕੇ ਉਹਨਾਂ ਨੂੰ ਪਾ ਕੇ ਨੱਚਦੀਆਂ ਹਨ । ਜਿਨ੍ਹਾਂ ਤੇ ਰੀਝ ਕੇ ਉਹ ਸੂਰਮੇ । ਉਹਨਾਂ ਹੂਰਾਂ ਨੂੰ ਵਿਆਹ ਲੈਂਦੇ ਹਨ ॥੩੬੯॥

੮. ਇਸ ਤਰ੍ਹਾਂ ਦੇ ਭਿਆਨਕ ਜੰਗ ਤੇ ਫੌਜ ਦੀ ਤਬਾਹੀ ਨੂੰ ਵੇਖ ਕੇ ਅਸਥੰਭਲ ਪੁਰ ਦਾ ਰਾਜਾ ਕ੍ਰੋਧ ਵਿਚ ਆ ਗਿਆ। ਜੋ ਕਾਲ ਦਾ ਰੂਪ ਧਾਰਕੇ ਜੋਸ਼ ਦੇ ਵਿਚ ਆ ਕੇ ਧਾਵਾ ਕਰਕੇ ਆ ਗਿਆ । ਸੈਨਾ ਇਕੱਠੀ ਕਰਕੇ ਉਸਦੀ ਤਰਤੀਵ ਬੰਨਕੇ ਲੈ ਕੇ ਆ ਗਿਆ ॥੩੭੦॥

੯. ਜੋਧੇ ਉਚੀ ਉਚੀ ਅਰੜਾਉਂਦੇ । ਗੁਟ ਪਾਉਂਦੇ ਹਨ ਅਤੇ ਘੋੜੇ ਨੱਚਦੇ ਹਨ । ਸੋ ਬਹੁਤ ਸਾਰੇ ਰਣ ਭੂਮੀ ਵਿਚ ਆ ਕੇ ਸ਼ਹੀਦ ਹੋ ਗਏ । ਭੂਤ ਪ੍ਰੇਤ ਆਦਿ ਖੁਸ਼ੀਆਂ ਕਰਦੇ ਹਨ ॥੩੭੧॥

੧੦. ਬਹੁਤ ਸਾਰੇ ਬੀਰ ਮਾਰੇ ਗਏ । ਬੁਝ-ਦਿਲ ਕਾਯਰ ਸੁਕੇ ਪੱਤਿਆਂ ਵਾਂਗ ਉਠ ਗਏ ਭਾਵ ਨੱਸ ਗਏ । ਰਾਜਾ ਸੈਨਾ ਨੂੰ ਲੈ ਕੇ ਆਪ ਧਾਵਾ ਕਰਕੇ ਪੈ ਗਿਆ ਹੈ । ਰਣ ਦੇ ਵਿਚ ਮਾਰੂ ਵਾਜਾ ਵੱਜ ਰਿਹਾ ਹੈ ॥੩੭੨॥

੧੧. ਜੁੱਧ ਦਾ ਜੋਰ ਪੈ ਗਿਆ ਵਾਜਿਆਂ ਦੇ ਤਾਲ ਟੁੱਟ ਗਏ। ਬੰਦੂਕਾਂ ਤੇ ਗੋਲਿਆਂ ਬੰਬਾਂ ਦੇ ਵਿਚੋਂ ਅੱਗ ਭੜਕ ਪਈ ਹੈ। ਜਿਸ ਨੂੰ ਵੇਖ ਕੇ ਵੀਰ ਭੱਜ ਗਏ ਹਨ । ਕਈਆ ਦੇ ਭੱਜੇ ਜਾਂਦਿਆਂ ਦੇ ਤੀਰ ਲੱਗ ਗਏ ਹਨ ॥੩੭੩॥

੧੨. ਆਦਿ ਸ਼ਕਤੀ ਦੇਵੀ ਪ੍ਰਸੰਨ ਹੋ ਰਹੀ ਹੈ । ਜੋ ਅਕਾਸ਼ ਦੇ ਵਿਚ ਗੁਪਤ ਵਿਚਰਦੀ ਹੈ । ਜਿਸ ਦਾ ਕਿਸੇ ਨੂੰ ਭੇਤ ਨਹੀਂ। ਭੈਰੋਂ ਤੇ ਪ੍ਰੇਤ । ਮੈਦਾਨੇ ਜੰਗ ਵਿਚ ਹੱਸਦੇ ਹਨ ॥੩੭੪॥

---

ਨਹੀਂ ਰਹਿ ਗਿਆ ਇਸ ਦੀ ਪਿੱਠ ਭੂਮੀ ਵਿਚ ਸਥਾਪਿਤ ਵਿਸ਼ਾਲ ਭਾਵ-ਅਰਥਾਂ ਤੋਂ ਕਿਤੇ ਅਸੀਂ ਵਿਹੂਣੇ ਹੋਕੇ ਤਾਂ ਨਹੀ ਰਹਿ ਗਏ ? ਅਫਸੋਸ ਦੀ ਗੱਲ ਇਹ ਹੈ ਇਨਾਂ ਸਾਰੇ ਨਾਕਾਰਾਤਮਿਕ ਸਵਾਲਾ ਦਾ ਜਵਾਬ ਹਾਂ ਵਿਚ ਹੀ ਨਜ਼ਰ ਆਉਂਦਾ ਹੈ ॥ ਜੇਕਰ ਮਨ ਸ਼ੁਭ ਅਚਾਰ ਤੇ ਵਿਹਾਰ ਤੋਂ ਅਭਿੱਜ ਹੈ, ਤਾਂ ਮਨ ਦਾ ਧਾਰਨ ਵੇਸ ਪਹਿਰਾਵਾ, ਸਿਰਫ ਦਿਖਾਵਾ ਤੇ ਛਲਾਵਾ ਹੋ ਨਿਬਦਾ ਹੈ ॥ ਜੇਕਰ ਅੰਦਰ ਹਨੇਰ ਰੂਪੀ ਅਗਿਆਨ ਦਾ ਛਾਇਆ ਹੈ ਤਾਂ ਬਾਹਰ ਜਗਦੇ ਹਜਾਰਾਂ ਦੀਵਿਆਂ ਦੀ ਰੋਸ਼ਨੀ ਕਿਸ ਅਰਥ ॥ ਅਧਿਆਤਮਿਕ ਸੰਦਰਭ-ਕਹੇ ਬਾਬਾ ਫਰੀਦ ਜੀ ਸੇ ਸ਼ਬਦ ਅਜੇਹੀ ਸਥਿਤੀ ਉਪਰ ਤਿੱਖਾ ਵਿਅੰਗ ਹੋ ਨਿਬੜਦੇ ਹਨ ॥:—

ਫਰੀਦਾ ਕੰਨਿ ਮੁਸਲਾ ਸੂਫ ਗਲਿ ਦਿਲਿ ਕਾਤੀ ਗੁੜ ਵਾਸ ॥ ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥ਪੰ:੧੩੮੦॥

ਜੇ ਦਿਲਾਂ ਅੰਦਰ ਗਿਆਂਨ ਦਾ ਦੀਵਾ ਨਹੀਂ ਬਲਿਆ ਤਾਂ ਦਿਵਾਲੀ ਕਾਹਦੀ ? ਪ੍ਰੰਪਰਾਵਾਂ ਦੇ ਝਰੋਖੇ ਵਿਚ ਦਿਵਾਲੀ ਦੇ ਮਨਾਉਣ ਪਿਛੇ ਰਾਵਣ ਰਾਜ ਦੇ ਖਾਤਮੇ ਤੇ ਰਾਮ ਰਾਜ ਦੀ ਸਥਾਪਤੀ ਦਾ ਸੰਕਲਪ ਪ੍ਰਤੱਖ ਜਾ ਪਰੱਖ ਰੂਪ ਵਿਚ ਬਿਰਾਜਮਾਨ ਹੈ । ਮਹਾਂ ਰਿਸ਼ੀ ਬਾਲਮੀਕ ਅਨੁਸਾਰ ਰਾਮ ਰਾਜ ਵਿਚ ਰਾਜੇ ਦੇ ਚਰਿਤ੍ਰ ਦੇ ਅੰਗ ਸਨ ਸੰਸਾਰ ਵਿਚ, ਗੁਣ ਵਾਨ, ਬਲਵਾਨ ਧਰਮ ਨੂੰ ਜਾਨਣ ਵਾਲਾ ਉਪਕਾਰ ਨੂੰ ਮੰਨਣ ਵਾਲਾ, ਸੱਚ ਬੋਲਣ ਵਾਲਾ, ਪ੍ਰਤਿਗਿਆ ਤੇ ਪੂਰਾ ਉਤਰਨ ਵਾਲਾ ਅਤੇ ਸਾਰੇ ਪਰਾਣੀਆਂ ਦਾ ਹਿਤ ਚਾਹੁਣ ਵਾਲਾ ਵਿਦਵਾਨ ਸਮਰੱਥ ਚਰਿਤ੍ਰਵਾਨ ਮਨ ਨੂੰ ਵਸ ਵਿਚ ਕਰਨ ਵਾਲਾ, ਕ੍ਰੋਧ ਦਾ ਜੇਤੂ ਤੇ ਦੂਸਰੇ ਪਾਸੇ, ਰਾਵਣ ਦਾ ਸੁਭਾਅ ਤੋਂ ਰਾਜੇ ਦੇ ਜਿਹੜੇ ਲੱਛਣ ਦ੍ਰਿਸ਼ਟੀ ਗੋਚਰ ਹੁੰਦੇ ਹਨ ਉਹ ਹਨ : ਸ਼ਕਤੀਮਾਨ ਪਰ ਅਹੰਕਾਰ ਗ੍ਰਹਿਸਤ ਅਧਰਮੀ, ਛਲ-ਕਪਟ ਕਰਨ ਵਾਲਾ, ਝਗੜਾਲੂ, ਈਰਖਾਲੂ, ਆਪਣਾ ਹਿਤ ਸੋਚਣ ਵਾਲਾ ਤੇ ਵਿਦਵਾਨ ਪਰ ਅਭਿਮਾਨੀ ਇਨ੍ਹਾਂ ਸੰਕਲਪਾਂ ਦੇ ਦੋਹਾਂ ਪਹਿਲੂਆਂ ਦੇ ਅੰਤਰਗਤ ਵਿਚਾਰਨ ਯੋਗ ਗੱਲ ਇਹ ਹੈ ਕਿ ਅਸੀਂ ਕਿਸ ਕਤਾਰ 'ਚ ਖੜੇ ਹਾਂ ? ਰਾਮ ਚਰਿਤ੍ਰ ਦੀ ਜਾਂ ਰਾਵਣ ਦੀ ਸਾਡੇ ਸ਼ਾਸ਼ਨ ਪ੍ਰਬੰਧ ਨੂੰ ਕਿਹੜਾ ਨਾਮ ਦਿੱਤਾ ਜਾ ਸਕਦਾ ਹੈ ਰਾਮ ਰਾਜ ਦਾ ਜਾਂ ਰਾਵਣ ਰਾਜ ਦਾ ? ਇਸ ਦਾ ਨਿਰਨਾ ਅਸੀਂ ਖੁਦ ਕਰਨਾ ਹੈ । ਆਪਣੀਆਂ ਅੰਦਰਲੀਆਂ ਰਾਵਣ ਬਿਰਤੀਆਂ ਨੂੰ ਜੇ ਕਰ ਅਸੀਂ ਸਾੜ ਨਹੀਂ ਸਕੇ ਤਾਂ ਸਾਨੂੰ ਰਾਵਣ ਦਾ ਪੁਤਲਾ ਸਾੜਨ ਦਾ ਕੋਈ ਹੱਕ ਨਹੀਂ । ਮਰਿਆਦਾ ਪੁਰਸ਼ੋਤਮ ਰਾਮ ਦੇ ਨਕਸ਼ੇ ਕਦਮ ਤੇ ਜੇ ਕਰ ਅਸੀਂ ਪ੍ਰਹੇਜਦਾਰ ਨਹੀਂ ਬਣ ਸਕੇ ਤਾਂ ਸਾਨੂੰ ਦਿਵਾਲੀ ਮਨਾਉਣ ਦਾ ਕੋਈ ਅਧਿਕਾਰ ਨਹੀਂ ।

ਵਿਰਾਸਤ ਤੇ ਪ੍ਰੰਪਰਾਵਾਂ ਅਜਿਹੇ ਦਰਪਣ ਦੇ ਸਮਾਨ ਹਨ ਜਿਸ ਦੇ ਸਾਹਮਣੇ ਖੜਕੇ ਮਨੁੱਖ ਆਪਣੀ ਸ਼ਕਲ ਸੂਰਤ ਨਿਹਾਰਦਾ ਹੈ ਚਿਹਰੇ ਤੇ ਫੈਲੀ ਧੂੜ ਨੂੰ ਪੂੰਝਦਾ ਤੇ ਸਾਫ ਕਰਦਾ ਹੈ । ਸਾਡੀ ਤਰਾਸ ਦੀ ਹਮੇਸ਼ਾਂ ਤੋਂ ਹੀ ਇਹ ਰਹੀ ਹੈ ਕਿ ਸਾਡਾ ਵਿਰਸਾ ਬੜਾ ਮਹਾਨ ਹੈ, ਪਰ ਅਸੀਂ ਉਸਨੂੰ ਸਹੀ ਰੂਪ ਵਿਚ ਪਛਾਣ ਨਹੀਂ ਸਕੇ । ਸਥਿਤੀ ਪਲਟਾਊ ਪ੍ਰੰਪਰਾਵਾਂ ਦੇ ਸਹੀ ਸਰੂਪ ਉਤੇ ਵੀ ਆਪਣੇ ਚੇਹਰੇ ਵਾਂਗ ਅੰਧ ਵਿਸ਼ਵਾਸਾਂ ਦਾ ਨਕਸ਼ਾ ਪਾ ਲੈਂਦੇ ਹਾਂ । ਅਰਥਾਂ ਦੇ ਅਨਅਰਥ ਕਰ ਬੈਠਦੇ ਹਾਂ, ਸਾਨੂੰ ਇਸ ਗੱਲ ਦੀ ਜਰਾ ਵੀ ਚਿੰਤਾ ਨਹੀਂ ਕਿ ਅੱਜ ਦੇ ਸਮਾਜ ਵਿਚ ਬਹੁ ਗਿਣਤੀ ਰਾਵਣਾਂ, ਮਹਿਖਾਸਰਾ, ਕੰਸਾ ਤੇ ਚੈਤਰਜ ਬਲੀ ਰਾਜਿਆਂ ਦੀ ਹੀ ਹੈ । ਇਸੇ ਲਈ ਸ੍ਰੀ ਦਸਮੇਸ਼ ਜੀ ਨੇ ਦੋਵੇਂ ਪੱਖ ਪਾਠਕਾਂ ਦੇ ਅਗੇ ਰੱਖ ਕੇ ਸਿਧੇ ਰੁਖ ਤੁਰਨ ਦੀ ਸਿਖਿਆ ਦਿਤੀ ਹੈ । ਜਿਵੇਂ ਕਿ ਸੀਤਾ ਦਾ ਅਪਰਣ ਅੱਜ ਵੀ ਹੋ ਰਿਹਾ ਹੈ, ਦਰੋਪਤੀ ਦਾ ਚੀਰ ਹਰਣ ਅਜੇ ਰੁਕਿਆਂ ਨਹੀਂ, ਇਸ ਸਾਲ ਦੀ ਹੀ ਘਟਨਾ ਹੈ ਵੀਹ ਦਿਨ ਪਹਿਲਾਂ ਦੀ ਦੁਸਹਿਰੇ ਦਾ ਦਿਨ, ਜਿਸ ਦਿਨ ਦੇਸ਼ ਵਿਚ ਕੋਨੇ ਕੋਨੇ ਲੰਕਾ ਪਤੀ ਰਾਵਣ ਦੇ ਪੁਤਲੇ ਜਲਾਏ ਜਾ ਰਹੇ ਸਨ ਤਾਂ ਉੜੀਸਾ ਰਾਜ ਵਿਚ ਭਾਰਤਵਾਸੀ ਰਾਵਣ ਇਕ ਅਬਲਾ ਨੂੰ ਆਪਣੀ ਹਵਸ ਦਾ ਸ਼ਿਕਾਰ ਬਣਾ ਰਿਹਾ ਸੀ । ਨਤੀਜਾ ਉਸ ਨਾਰੀ ਦੀ ਪੱਤ ਰੁਲ ਗਈ ਤੇ ਇਹ ਸਦਮਾ ਨਾ ਸਹਾਰਦੀ ਉਹ ਖੁਦਕਸ਼ੀ ਕਰ ਗਈ । ਇਸੇ ਦਿਨ ਧੀ ਦੀ ਮੌਤ ਦੇ ਵਿਯੋਗ ਵਿਚ ਉਸਦੀ ਮਾਂ ਵੀ ਤੁਰ ਗਈ ਇਹ ਤਾਂ ਇਕ ਘਟਨਾ ਹੈ, ਜਦ ਕਿ ਦੇਵਤਿਆਂ ਦੀ ਇਸ ਧਰਤੀ ਤੇ ਹਰ ਰੋਜ ਪਤਾ ਨਹੀਂ ਕਿਨੀਆਂ ਕੁ ਇਸਤਰੀਆਂ ਨਕਾਬ ਪਹਿਨੇ ਰਾਵਣਾਂ ਦੇ ਚੁੰਗਲਾਂ ਚ ਜਕੜੀਆਂ ਜਾਂਦੀਆਂ ਹਨ । ਇਹੋ ਕਾਰਣ ਹੈ ਗੁਰੂ ਜੀ ਸਾਨੂੰ ਅਗਾਊਂ ਸਾਵਧਾਨ ਕਰਕੇ ਇਹਨਾਂ ਘਟਨਾਵਾਂ ਦੀ ਰੋਕ ਕਰਨ ਲਈ ਜੋਸ਼ ਤੇ ਹੋਸ਼ ਸ਼ੁਧ ਕਰਨ ਲਈ ਬੇ ਉੜਕੇ ਪ੍ਰਮਾਣ ਦਰਸਾਉਂਦੇ ਹਨ ।

ਸੰਤ ਕੁਮਾਰ ਸਹੰਤਾ ਗ੍ਰੰਥ ਅਨੁਸਾਰ ਦਿਵਾਲੀ ਵਾਲੇ ਦਿਨ ਭਗਵਾਨ ਵਿਸ਼ਨੂੰ ਨੇ ਰਾਜਾ "ਚੈਤਰਾਜ ਬਾਲੀ" ਦੀ ਕੈਦ ਚੋਂ ਲਕਸ਼ਮੀ ਨੂੰ ਮੁਕਤ ਕਰਵਾਕੇ ਲੋਕਾਂ ਵਿਚ ਮਾਇਆ ਦੀ ਸਮਾਨ ਵੰਡ ਕੀਤੀ ਸੀ, ਹੁਣ ਅੱਜ ਦੀ ਸਥਿਤੀ ਦਾ ਕੌੜਾ ਯਥਾਰਥ ਵੇਖੀਏ । ਲਕਸ਼ਮੀ ਅੱਜ ਫੇਰ ਚੈਤਰਾਜਿਆ ਨੇ ਬੰਦੀ ਬਣਾਈ ਹੋਈ ਹੈ, ਰਿਸ਼ਵਤ ਖੋਰੀ ਮੁਨਾਫਾ ਵਾਜੀ, ਚੋਰ ਬਾਜਾਰੀ, ਹੇਰਾ ਫੇਰੀ ਕੁਨਜਾ ਪ੍ਰਵਰੀ ਤੇ ਭਾਈ ਭਤੀਜਾ ਬਾਅਦ ਪਿਉ ਪੁੱਤਰ ਵਾਦ ਪਤਨੀ ਬਾਅਦ ਦੇ ਇਸ ਦੌਰ ਵਿਚ ਹੀ ਆਪਣੀਆਂ ਪੁਸ਼ਤਾਂ ਵਾਸਤੇ ਰੋਟੀ ਪਾਣੀ ਦਾ ਇੰਤਜਾਮ ਕਰਨ ਦੇ ਆਹਰ ਵੱਲ ਦੇਖੋ ਤੇ ਦੂਜੇ ਪਾਸੇ, ਗਰੀਬ ਤੇ ਮਾਸੂਮ ਬਾਲੇ ਜੂਠੀਆਂ ਪੱਤਲਾਂ ਚੱਟ ਕੇ ਢਿੱਢ ਭਰਦੇ ਹਨ । ਮੁਲਕ ਦੀ ਪਚਾਨਵੇ ਫੀਸਦੀ ਪੂੰਜੀ ਤੇ ਪੰਜ ਫੀਸਦੀ ਲੋਕ ਸੱਪਾਂ ਵਾਂਗ ਕੁੰਡਲੀਆਂ ਮਾਰੀ ਬੈਠੇ ਹਨ ਜਦ ਕਿ ਬਚੀ ਹੋਈ ਪੰਜ ਪ੍ਰਤੀਸ਼ਤ ਪੂੰਜੀ ਤੇ ਪਚਾਨਵੇਂ ਪ੍ਰਤੀਸ਼ਤ ਲੋਕ ਜਿੰਦਗੀ ਬਸਰ ਕਰ ਰਹੇ ਹਨ, ਜਦ ਲਕਸ਼ਮੀ ਦੇਵੀ ਦੈਤ ਰਾਜੇ ਤੇ ਹਾਲੀ ਵੀ ਅਜੇ ਅਜਾਦ ਨਹੀਂ ਹੋਈ ਤਾਂ ਦਿਵਾਲੀ ਕਿਸ ਗੱਲ ਦੀ ? ਦਿਵਾਲੀ ਦਾ ਪੁਰਬ ਬੰਦੀ ਛੋੜ ਦਿਵਸ ਨੂੰ ਸਮਰਪਿਤ ਹੈ - ਇਸ ਦਾ ਮੂਲ ਭਾਵ ਹੈ ਦੂਸਰਿਆਂ ਨੂੰ ਬੰਧਨਾਂ ਤੋਂ ਮੁਕਤ ਕਰਨਾ, ਜੋ ਸ੍ਰੀ ਦਸ਼ਮੇਸ਼ ਜੀ ਨੇ ਸਿਖਾਇਆ ਸੀ ਪਰ ਉਪਕਾਰ ਕਰਨਾ ।

ਸ੍ਰੀ ਗੁਰਬਾਣੀ ਆਦਿ ਤੇ ਦਸਮ ਮੁਤਾਬਕ ਤਾਂ ਸਿੱਖ ਹੈ ਹੀ ਉਹ ਸ਼ਖਸ ਜੋ ਨਿਤ ਪਰਉਪਕਾਰ ਤੇ ਨੇਕੀ ਚਿਤਵਦਾ ਹੈ, ਇਤਹਾਸ ਇਸ ਗੱਲ ਦੀ ਸਾਹਦੀ ਭਰਦਾ ਹੈ, ਵਿਚਾਰਨ ਯੋਗ ਗੱਲ ਇਹ ਹੈ ਕਿ ਦਿਵਾਲੀ ਮਨਾਉਣ ਤੋਂ ਪਹਿਲਾਂ ਇਹ ਸੋਚੀਏ ਕਿ ਪਰਉਪਕਾਰ ਦੇ ਪ੍ਰਸੰਗ ਵਿਚ ਸਾਡੀ ਵਿਅਗਤੀ ਰਾਤ ਭੂਮਿਕਾ ਕੀ ਰਹੀ ਹੈ ? ਸਮਾਜਕ ਕਲਿਆਣ ਵਿਚ ਸਾਡੀ ਕਾਰਗੁਜ਼ਾਰੀ ਕਿਸ ਤਰ੍ਹਾਂ ਦੀ ਰਹੀ ਹੈ ? ਅਸੀਂ ਉਸ ਬਾਦਸ਼ਾਹ ਦਰਵੇਸ ਦੇ ਮੁਰੀਦ ਹਾਂ ਜਿਸ

ਪਾਗੜਦੰਗ ਪ੍ਰੇਤੰ ॥ ਹਾਗੜਦੰਗ ਹੱਸੇ ਖਾਗੜਦੰਗ ਖੇਤੰ ॥੩੭੪॥[1] ਦੋਹਰਾ ॥ ਅਸ ਟੂੱਟੇ, ਲੁੱਟੇ ਘਨੇ; ਤੁੱਟੇ ਸਸਤ੍ਰ ਅਨੇਕ ॥ ਜੇ [1]ਜੁੱਟੇ ਕੱਟੇ ਸਬੈ ਰਹ ਗਯੋ ਭੂਪਤ ਏਕ ॥੩੭੫॥ ਪੰਕਜ ਬਾਟਿਕਾ ਛੰਦ ॥ [2]ਸੈਨ ਜੁਝਤ ਨ੍ਰਿਪ ਭਯੋ ਅਤਿ ਆਕਲ॥ ਧਾਵਤ ਭਯੋ ਸਾਮੁਹ ਅਤਿ ਬਿਆਕਲ ॥ [3]ਸੰਨਿਧ ਹ੍ਵੈ ਚਿਤ ਮੈ ਅਤਿ ਕ੍ਰੁੱਧਤ॥ ਆਵਤ ਭਯੋ ਰਿਸਕੈ ਕਰਿ ਜੁੱਧਤ ॥੩੭੬॥ [4]ਸਸਤ੍ਰ ਪ੍ਰਹਾਰ ਅਨੇਕ ਕਰੇ ਤਬ॥ ਜੰਗ ਜੁਟਿਓ ਅਪਨੋ ਦਲ ਲੈ ਸਬ ॥ [5]ਬਾਜ ਉਠੇ ਤਹ ਕੋਟ ਨਗਾਰੇ॥ ਜੁੱਝ ਗਿਰੇ ਰਣ ਜੁੱਝ ਨਿਹਾਰੇ ॥੩੭੭॥ ਚਾਮਰ ਛੰਦ ॥[6] ਸਸਤ੍ਰ ਅਸਤ੍ਰ ਲੈ ਸਕੋਪ ਬੀਰ ਬੋਲਿ ਕੈ ਸਬੈ ॥ ਕੋਪ ਓਪ ਦੈ ਹਠੀ ਸੁ ਧਾਇ ਕੈ ਪਰੇ ਸਬੈ ॥ [7]ਕਾਨ ਕੇ ਪ੍ਰਮਾਨ ਬਾਨ ਤਾਨ ਤਾਨ ਤੋਰ ਹੀ ॥ ਸੁ ਝੂਝ ਝੂਝ ਕੈ ਪਰੈ ਨ ਨੈਕ ਮੁਖ ਮੋਰਹੀ॥੩੭੮॥ [8]ਬਾਨ ਪਾਨ ਲੈ ਸਬੈ ਸਕ੍ਰੁੱਧ ਸੂਰਮਾ ਚਲੇ ॥ ਬੀਨ ਬੀਨ ਜੇ ਲਏ ਪ੍ਰਬੀਨ ਬੀਰਹਾ ਭਲੇ ॥ [9]ਸੰਕ ਛੋਰਕੈ ਭਿਰੈ ਨਿਸੰਕ ਘਾਇ ਡਾਰਹੀ॥ ਸੁ ਅੰਗ ਭੰਗ ਹੁਇ ਗਿਰੈਂ ਨ ਜੰਗ ਤੇ ਪਧਾਰਹੀ ॥੩੭੯॥ ਨਿਸਪਾਲਕ ਛੰਦ॥ [10]ਤਾਨ ਸਰ ਆਨ ਅਰ ਮਾਨ ਕਰ ਛੋਰਹੀਂ ॥ ਐਨ ਸਰ ਚੈਨ ਕਰ ਤੈਨ ਕਰ ਜੋਰਹੀਂ॥ [11]ਘਾਵ ਕਰ ਚਾਵ ਕਰ ਆਨ ਕਰ ਲਾਗਹੀਂ ॥ ਛਾਡਿ ਰਣਿ ਖਾਇ ਬ੍ਰਿਣ ਬੀਰ ਬਰ ਭਾਗਹੀਂ॥੩੮੦॥ [12]ਕ੍ਰੋਧ ਕਰ ਬੋਧ ਹਰ ਸੋਧ ਅਰ ਧਾਵਹੀਂ ॥ ਜੋਧ ਬਰ ਕ੍ਰੋਧ ਧਰ ਬਿਰੋਧ ਸਰ ਲਾਵਹੀਂ ॥ [13]ਅੰਗ ਭਟ ਭੰਗ ਹੁਐ ਜੰਗ ਤਿਹਂ ਡਿੱਗਹੀ॥ ਸੰਗਿ ਬਿਨ ਰੰਗ ਰਣ ਸ੍ਰੋਣ ਤਨ ਭਿੱਗਹੀਂ ॥੩੮੧॥ [14]ਧਾਇ ਭਟਿ ਆਇ ਰਿਸ ਖਾਇ, ਅਸ ਝਾਰਹੀਂ ॥ ਸੋਰ ਕਰ ਜੋਰ ਸਰ; ਤੋਰ ਅਰ ਡਾਰ ਹੀਂ॥ [15]ਪ੍ਰਾਨ ਤਜ ਪੈ ਨ ਭਜਿ; ਭੂਮ ਰਨ ਸੋਭਹੀਂ ॥ ਪੇਖ ਛਬ ਦੇਖ ਦੁਤ; ਨਾਰ ਸੁਰ ਲੋਭਹੀਂ ॥੩੮੨॥ [16]ਭਾਜ ਨਹ, ਸਾਜ ਅਸ; ਗਾਜ ਭਟ ਆਵਹੀਂ ॥ ਕ੍ਰੋਧ ਕਰ, ਬੋਧ ਹਰ; ਜੋਧ ਅਸ ਲਾਵਹੀਂ॥ [17]ਜੂਝ ਰਣ ਝਾਲ ਬ੍ਰਿਣ; ਦੇਵ ਪੁਰ ਪਾਵਹੀਂ॥ ਜੀਤ ਕੈ ਗੀਤ ਕੁਲਰੀਤ ਜਿਮ ਗਾਵਹੀਂ ॥੩੮੩॥ ਨਰਾਜ ਛੰਦ ॥ [18]ਸਾਜ ਸਾਜ ਕੈ ਸਬੈ ਸਲਾਜ ਬੀਰ ਧਾਵਹੀਂ॥। ਜੂਝ ਜੂਝ ਕੈ ਮਰੈਂ ਪ੍ਰਲੋਕ ਲੋਕ ਪਾਵਹੀਂ॥ [19]ਧਾਇ ਧਾਇਕੈ ਹਠੀ ਅਘਾਇ ਘਾਇ ਝੇਲਹੀਂ ॥ ਪਛੇਲ ਪਾਵ ਨਾ ਚਲੈਂ; ਅਰੇਲ ਬੀਰ ਠੇਲਹੀਂ॥੩੮੪॥ [20]ਕੋਪ ਓਪ ਦੈ ਸਬੈ ਸਰੋਖ ਸੂਰ ਧਾਇ ਹੈਂ॥ ਧਾਇ ਧਾਇ ਜੂਝ ਹੈਂ ਅਰੂਝ ਜੂਝ ਜਾਇ ਹੈਂ ॥[21] ਸੁ ਅਸਤ੍ਰ ਸਸਤ੍ਰ ਮੇਲ ਕੈ ਪ੍ਰਹਾਰ ਆਨ ਡਾਰ ਹੀਂ ॥ ਨ ਭਾਜ, ਗਾਜ ਹੈ ਹਠੀ; ਨਿਸੰਕ

1. ਪਾਠਾਂਤਰ-ਟੁੱਟੇ।

ਨੇ ਕੌਮ ਲਈ ਸਰਬੰਸ ਵਾਰ ਦਿੱਤਾ, ਅਸੀਂ ਕੌਮ ਤੋਂ ਕੀ ਵਾਰਿਆ ਹੈ ? ਜਾਂ ਫਿਰ ਸਹੀਦਾਂ ਦੀਆਂ ਕੁਰਬਾਨੀਆਂ ਦਾ ਮੁੱਲ ਵੱਟਕੇ ਆਪਣਾ ਆਪ ਹੀ ਸਵਾਰਿਆਂ ਹੈ, ਪਦਵੀਆਂ ਤੇ-ਕੁਰਸੀਆਂ ਦੇ ਲੋਭ ਚ ਸਾਡੇ ਸਰਪ੍ਰਸਤ ਇਸ ਕਦਰ ਦਲ-ਦਲ ਵਿਚ ਫਸ ਚੁਕੇ ਹਨ ਕਿ ਇਨਾਂ ਨੂੰ ਪੰਥ ਤੇ ਕੌਮ ਦੀ ਰਤਾਂ ਭਰ ਵੀ ਚਿੰਤਾ ਨਹੀ, ਕੁਰਬਾਨੀ ਤੇ ਕੁਰਬਾਨੀ ਤੋਂ ਅਭਿਜ ਕੌਮ ਦੇ ਅਖਾਉਤੀ ਅਲੰਬਰ ਦਾਰਾਂ ਦੀ ਮਨਾਈ ਦਿਵਾਲੀ ਕਦਾ ਚਿਤ ਸਾਰਥ ਸਿੱਧ ਨਹੀ ਹੋ ਸਕਦੀ ਜਿਨ੍ਹਾਂ ਦੇ ਦੀਵਿਆਂ ਵਿਚ ਤੇਲ ਤੇ ਬੱਤੀ ਦੀ ਥਾਂ ਕੌਮੀ ਪ੍ਰਵਾਨਿਆਂ ਦਾ ਲਹੂ ਤੇ ਚਰਬੀ ਬਲ ਰਹੀ ਹੋਵੇ ॥ ਦ੍ਰਿੜ ਨਿਸਚਾ ਆਤਮਿਕ ਬਿਸਵਾਸ ਤੇ ਮਜਬੂਤ ਇਰਾਦਾ ਸ੍ਰ: ਜੱਸਾ ਸਿੰਘ ਰਾਮ ਗੜ੍ਹੀਏ ਵਾਂਗ ਦਿਵਾਲੀ ਦਾ ਸਬੰਧ ਵਿਚ ਨਵੇਂ ਅਰਥ ਸਿਰਜਦੇ ਹਨ ਇਹ ਮਹਾਨ ਗੁਣ ਹਿਮਾਲਾ ਪਰਬਤ ਵਾਂਗ ਅਹਿੱਲ ਸਖਸੀਅਤ ਸ਼ਹੀਦ ਮਨੀ ਸਿੰਘ ਦੀ ਆਤਮਾ ਦੇ ਲੱਛਣ ਹਨ ॥ ਰੋਜਾਨਾ ਅਰਦਾਸ ਵਿਚ ਅਜੇਹੇ ਮਹਾਨ ਵਿਅਕਤੀਆਂ ਨੂੰ ਸ਼ਰਧਾ ਦੇ ਫੁਲ ਅਰਪਿਤ ਕੀਤੇ ਜਾਂਦੇ ਹਨ ਜਿਨ੍ਹਾਂ ਸਿੰਘਾ ਸਿੰਘਣੀਆਂ ਧਰਮ ਹੇਤ-ਸੀਸ ਦਿੱਤੇ, ਬੰਦ-ਬੰਦ ਕਟਵਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚੀਰੇ ਗਏ ॥ ਪਰ ਅਫਸੋਸ ਕਿ ਅਸੀਂ ਇਨ੍ਹਾਂ ਕੁਰਬਾਨੀਆਂ ਦੇ ਅਰਥ ਸਮਝਣ ਵਿਚ ਅਸਮਰਥ ਰਹੇ ਹਾਂ, ਇਕ ਉਹ ਸਨ ਜਿਨਾਂ ਮੁਗਲ ਸਾਮਰਾਜ ਦੌਰਾਨ ਦਿਵਾਲੀ ਨੂੰ ਬੰਦ-ਬੰਦ ਤਾਂ ਕਟਵਾ ਦਿੱਤੇ ਪਰ ਸਿੱਖੀ ਕੇਸਾਂ ਸਵਾਸਾਂ ਨਾਲ ਨਿਭਾਈ ॥ ਇਕ ਅਸੀ ਹਾਂ ਜੋ ਬਿਨਾਂ ਕੋਈ ਸੰਕਟ ਮਈ ਪ੍ਰਸਥਿਤੀ ਤੋਂ ਆਰਾਮਦਾਇਕ ਜਿੰਦਗੀ ਮਾਣਦੇ ਹੋਇ ਵੀ ਖਾਲਸ ਰੂਪ ਤੋਂ ਕੋਹਾਂ ਦੂਰ ਭੱਜ ਰਹੇ ਹਾਂ ॥ ਉਨ੍ਹਾਂ ਸਿਦਕਵਾਨਾਂ ਦਾ ਤਾਂ ਜੈਕਾਰਾ ਹੀ ਇਹ ਸੀ : ਕਿ

(ਸਿਰ ਜਾਏ ਤਾਂ ਜਾਏ ਮੇਰਾ ਸਿੱਖੀ ਸਿਦਕ ਨ ਜਾਇ)-ਪਰ ਸਾਨੂੰ ਆਪਣੀ ਬੁੱਧੀ ਤੇ ਤਰਸ ਆਉਂਦਾ ਹੈ ਜਿਨਾਂ ਸਰਬੰਸ ਦਾਨੀਆਂ ਦੇ ਪੁੱਤਰਾਂ ਦੀਆਂ ਅਹੂਤੀਆਂ

੧. ਦੋਹਰਾ ॥ ਖੰਡੇ ਟੁੱਟ ਗਏ । ਜਿਹੜੇ ਬਾਕੀ ਬਚੇ ਉਹ ਵੈਰੀ ਨੇ ਲੁੱਟ ਲਏ ਬਹੁਤ ਸਾਰੇ ਹਥਿਆਰ ਟੁਟ ਕੇ ਬਰਬਾਦ ਹੋ ਗਏ । ਜਿਹੜੇ ਜੁਆਨ ਟਾਕਰਾ ਕਰਨ ਆਏ ਸਨ ਉਹ ਸਾਰੇ ਕਤਲ ਹੋ ਗਏ ਬਾਕੀ ਬਚਿਆ ਇਕੋ ਇਕ ਰਾਜਾ ॥੩੭੫॥

੨. ਪੰਕਜ ਬਾਟਿਕਾ ਛੰਦ ॥ ਸੈਨਾ ਮਰੀ ਵੇਖ ਕੇ ਰਾਜਾ ਘਬਰਾ ਕੇ ਆਕਲ ਬਿਕਲ ਜਿਹਾ ਹੋ ਗਿਆ । ਬਹੁਤ ਵਿਆਕੁਲ ਹੋ ਕੇ ਧਾਵਾ ਕਰਕੇ ਸਾਹਮਣੇ ਆ ਗਿਆ ।

੩. ਸਨਦ ਬਧ ਹਥਿਆਰ ਸੰਭਾਲ ਕੇ ਕ੍ਰੋਧ ਵਿਚ ਆ ਕੇ ਰਿਸ ਖਾ ਕੇ ਜੁਧ ਕਰਨ ਲੱਗਾ ॥੩੭੬॥

੪. ਉਸਨੇ ਆ ਕੇ ਅਨੇਕਾਂ ਸ਼ਸਤਰ ਚਲਾਏ । ਜਿਹੜਾ ਕੁਝ ਹੋਰ ਦਲ ਕੋਲ ਆ ਗਿਆ ਉਸ ਨੂੰ ਨਾਲ ਲੈ ਕੇ ਜੰਗ ਕਰਨ ਜੁਟ ਗਿਆ ।

੫. ਉਸੇ ਵੇਲੇ ਫੇਰ ਜੁੱਧ ਗਰਮ ਹੋ ਗਿਆ ਤੇ ਕ੍ਰੋੜਾਂ ਨਗਾਰੇ ਵੱਜਣ ਲੱਗੇ । ਜਿਹੜੇ ਆ ਕੇ ਜੁੱਧ ਕਰਨ ਲੱਗੇ ਤਾਂ ਉਹ ਜੋਰ ਹੀ ਦੇਖੇ ਗਏ ॥੩੭੭॥

੬. ਚਾਮਰ ਛੰਦ ॥ ਸ਼ਸਤ੍ਰ ਅਸਤ੍ਰਾਂ ਦੇ ਨਾਲ ਲੈਸ ਹੋ ਕੇ ਗੁਸਾ ਖਾ ਕੇ ਸੂਰਮੇ ਲਲਕਾਰ ਕੇ ਸਾਰੇ ਹੀ । ਕ੍ਰੋਧ ਦਾ ਰੂਪ ਧਾਰ ਕੇ ਹਠੀਲੇ ਜਵਾਨ ਧਾਵਾ ਕਰਕੇ ਸਾਰੇ ਹੀ ਆ ਪਏ ਹਨ।

੭. ਕੰਨ ਤਕ ਕਮਾਣ ਖਿਚ ਖਿਚ ਕੇ ਛੱਡ ਰਹੇ ਹਨ । ਜੁੱਧ ਕਰਕੇ ਮਰ ਕੇ ਧਰਤੀ ਪਰ ਆ ਗਿਰੀ ਜਾਂਦੇ ਹਨ ਪਰ ਜੁੱਧ ਕਰਨ ਤੋਂ ਮੂੰਹ ਨਹੀਂ ਮੋੜਦੇ ॥੩੭੮॥

੮. ਸਾਰੇ ਹੀ ਹੱਥਾਂ ਵਿਚ ਤੀਰ ਲੈ ਕੇ ਕ੍ਰੋਧ ਦੇ ਨਾਲ ਸੂਰਮੇ ਚਲ ਪਏ । ਜਿਹੜੇ ਚੁਣ ਚੁਣ ਕੇ ਲਏ ਸਨ ਤੇ ਚਲਾਕ ਬੜੇ ਬਹਾਦਰ ਸਨ ।

੯. ਜਿਹੜੇ ਡਰ ਭੈ ਛੱਡਕੇ ਟਾਕਰਾ ਕਰਦੇ ਨਿਸੰਕ ਹੋ ਕੇ ਵਾਰ ਕਰਦੇ ਅਤੇ ਕਤਲ ਹੋ ਕੇ ਮੈਦਾਨ ਵਿਚ ਗਿਰ ਤਾਂ ਜਾਂਦੇ ਪਰ ਜੁਧ ਤੇ ਪਿਛਾਂ ਨਾ ਹਟਦੇ ॥੩੭੯॥

੧੦. ਨਿਸਪਾਲਕ ਛੰਦ ॥ ਕਮਾਣ ਨੂੰ ਖਿਚ ਕੇ ਵੈਰੀ ਦਾ ਨਿਸ਼ਾਨਾ ਕਰਕੇ ਤੀਰ ਚਲਾ ਦਿੰਦੇ ਹਨ ਜਦੋਂ ਕਮਾਣ ਖਿਚ ਕੇ ਵੈਰੀ ਨੂੰ ਨਿਸ਼ਾਨਾ ਕਰਕੇ ਤੀਰ ਛਡਦੇ ਹਨ ਉਹ ਤੀਰ ਐਨ ਨਿਸ਼ਾਨੇ ਤੇ ਲਗ ਕੇ ਵੈਰੀ ਨੂੰ ਅਰਾਮ ਨਾਲ ਲਿਟਾ ਦਿੰਦਾ ਹੈ ।

੧੧. ਉਸ ਨੂੰ ਮਾਰਕੇ ਚਾਉ ਦੇ ਨਾਲ ਫੇਰ ਦੂਜਾ ਤੀਰ ਹੱਥ ਵਿਚ ਭੱਥੇ ਵਿਚੋਂ ਕੱਢ ਕੇ ਲੈ ਲੈਂਦਾ ਹੈ । ਪਰ ਕਈਆਂ ਦੇ ਜਿਨ੍ਹਾਂ ਦੇ ਤੀਰ ਲਗ ਜਾਂਦਾ ਹੈ ਉਹ ਸੂਰਮਾ ਰਣ ਛੱਡ ਕੇ ਭੱਜ ਜਾਂਦਾ ਹੈ ॥੩੮੦॥

੧੨. ਕ੍ਰੋਧ ਦੇ ਵਿਚ ਆ ਕੇ ਹਰਿ ਦਾ ਧਿਆਨ ਕਰਕੇ ਵੈਰੀ ਨੂੰ ਪਛਾਣ ਕੇ ਉਸਦੇ ਪਿਛੇ ਦੌੜਦੇ ਹਨ । ਪਰਮ ਜੋਧੇ ਕ੍ਰੋਧ ਕਰਕੇ ਵਿਰੋਧੀ ਦੇ ਤੀਰ ਮਾਰਦੇ ਹਨ ।

੧੩. ਜਿਸ ਸੂਰਮੇ ਦੇ ਅੰਗ ਕੱਟੇ ਜਾਂਦੇ ਨੇ ਉਹ ਅੰਗਾਂ ਤੋਂ ਭੰਗ ਹੋ ਕੇ ਖੇਤ ਵਿਚ ਡਿਗ ਪੈਂਦਾ ਹੈ । ਸੰਗ ਸੁਬਾਹ ਤੋਂ ਬਿਨਾਂ ਜੁੱਧ ਦੇ ਰੰਗ ਰਤੇ ਲਹੂ ਨਾਲ ਤਨ ਭਿਜ ਗਏ ਹਨ ॥੩੮੧॥

੧੪. ਸੂਰਮੇ ਦੌੜ ਕੇ ਆਉਂਦੇ ਹਨ ਰਿਸ ਖਾ ਕੇ ਵਿਰੋਧੀ ਦੇ ਤਲਵਾਰ ਮਾਰ ਦਿੰਦੇ ਹਨ । ਲਲਕਾਰ ਕੇ ਤੇ ਵੰਗਾਰ ਕੇ ਜੋਰ ਨਾਲ ਤੀਰ ਮਾਰ ਕੇ ਵਿਰੋਧੀ ਦਾ ਸਿਰ ਤੋੜ ਕੇ ਸੁਟ ਦਿੰਦੇ ਨੇ।

੧੫. ਪ੍ਰਾਣ ਤਾਂ ਤਜ ਦਿੰਦੇ ਨੇ ਪਰ ਭੱਜ ਕੇ ਨਹੀਂ ਜਾਂਦੇ ਉਥੇ ਰਣ ਭੂਮੀ ਦੇ ਵਿਚ ਹੀ ਸੋਭਾ ਪਾਉਂਦੇ ਹਨ । ਉਹਨਾਂ ਦੇ ਮੁਖ ਦੀ ਸੋਭਾ ਤੇ ਸੁੰਦਰਤਾ ਨੂੰ ਵੇਖ ਕੇ ਸੁਰਲੋਕ ਦੀਆਂ ਇਸਤ੍ਰੀਆਂ ਲੁਭਾਇਮਾਨ ਹੋ ਜਾਂਦੀਆਂ ਹਨ ॥੩੮੨॥

੧੬. ਭੱਜਦੇ ਨਹੀਂ ਤਲਵਾਰਾਂ ਸਜਾ ਕੇ ਸੂਰਮੇ ਗਜਦੇ ਆਉਂਦੇ ਹਨ। ਕ੍ਰੋਧ ਕਰਕੇ, ਰੱਬ ਨੂੰ ਯਾਦ ਕਰਕੇ ਸੂਰਮੇ ਤਲਵਾਰ ਮਾਰ ਦਿੰਦੇ ਹਨ । ਜੁੱਧ ਦੇ ਵਿਚ

੧੭. ਜੁੱਧ ਕਰਦੇ ਹੋਏ ਸ਼ਹੀਦ ਹੋ ਕੇ ਵਾਰ ਨੂੰ ਸਹਾਰਕੇ ਦੇਵ ਪੁਰੀ ਸੁਰਗ ਦੀ ਪ੍ਰਾਪਤੀ ਕਰਦੇ ਹਨ । ਫੇਰ ਆਪਣੇ ਕੁਲ ਦੀ ਗੀਤ ਤੇ ਜਿੱਤ ਦੇ ਗੀਤ ਗਾਉਂਦੇ ਹਨ ॥੩੮੩॥

੧੮. ਨਰਾਜ ਛੰਦ ॥ ਸਾਜ ਸਜਾ ਕੇ ਸਾਰੀ ਕੁਲਾ ਰੀਤ ਸੰਜੁਗਤ ਜੋਧੇ ਜੁੱਧ ਕਰਨ ਲਈ ਜਾਂਦੇ ਹਨ । ਜੁੱਧ ਵਿਚ ਜੂਝ ਕੇ ਮਰਕੇ ਪ੍ਰਲੋਕ ਦੀ ਪ੍ਰਾਪਤੀ ਕਰਦੇ ਹਨ ।

੧੯. ਭੱਜ ਭੱਜ ਕੇ ਹਠੀਲੇ ਜੁਆਨ ਜਿਨ੍ਹਾਂ ਦੇ ਕੋਈ ਘਾਉ ਨਹੀਂ ਉਹਨਾਂ ਤੇ ਵਾਰ ਕਰਦੇ ਹਨ । ਪਰ ਉਹ ਸੂਰਮੇ ਪਿਛੇ ਪੈਰ ਨਹੀਂ ਧਰਦੇ । ਸੂਰਮਿਆਂ ਨੂੰ ਅੱਗੇ ਨੂੰ ਧੱਕੀ ਜਾ ਰਹੇ ਹਨ ॥੩੮੪॥

੨੦. ਕੋਪ ਤੇ ਜੋਸ਼ ਦੇ ਨਾਲ ਸਾਰੇ ਸੂਰਮੇ ਰੋਹ ਨਾਲ ਅੱਗੇ ਵਧਦੇ ਹਨ । ਦੌੜ ਦੌੜ ਕੇ ਲੜਦੇ ਹਨ ਅੰਤ ਨੂੰ ਜੁਧ ਛੱਡਕੇ ਸ਼ਹੀਦ ਹੋ ਜਾਂਦੇ ਨੇ ।

੨੧. ਸ਼ਸਤ੍ਰ ਤੇ ਅਸਤ੍ਰਾਂ ਦਾ ਟਾਕਰੇ ਦਾ ਟਾਕਰਾ ਕਰਕੇ ਆ ਕੇ ਵਾਰ ਕਰਦੇ ਹਨ । ਭਜਦੇ ਨਹੀਂ ਸਗੋਂ ਵਧਦੇ ਹੋਏ ਹਠੀਲੇ ਨਿਡਰ ਹੋ ਕੇ ਵਾਰ ਕਰਦੇ ਹਨ ॥੩੮੫॥

---

ਨੂੰ ਨਜ਼ਰ ਅੰਦਾਜ ਕਰਦਿਆਂ ਵੱਡੀ ਕਿਰਤ ਘਣਤਾ ਤੇ ਅਹਿਸਾਨ ਫਰਾਮੋਸੀ ਦਾ ਸਬੂਤ ਦਿਤਾ ਹੈ-ਹੁਣ ਵੀ ਨਾ ਸੰਭਲੇ ਕਦੇ ਵੀ ਨਾਂ ਸੰਭਲਾਂਗੇ ॥ ਫਿਰ ਇਸ ਤੋਂ ਵੱਡੀ ਕੰਮ ਅਮਲੀ ਕੀ ਹੋ ਸਕਦੀ ਹੈ ਕਿ ਭਾਰਤ ਵਿਚ ਇਕੱਲੇ ਦਿਵਾਲੀ ਦੇ ਦਿਨ ਕਰੀਬ ੮੦੦ ਕ੍ਰੋੜ ਰੁਪੈ ਦੇ ਪਟਾਖੇ ਚਲਾਏ ਜਾਂਦੇ ਹਨ ॥ ਇਸ ਦਾ ਪਹਿਲਾ ਬੁਰਾ ਪ੍ਰਭਾਉ ਤਾਂ ਰਾਸ਼ਟਰ ਅਰਥ ਵਿਵਸਥਾ ਲਈ ਮਾਲੀ ਸੰਕਟ ਦੀ ਸਥਿਤੀ ਦਾ ਉਤਪਨ ਹੋਣਾ ਹੈ ॥ ਜਿਸ ਵਿਕਾਸਸ਼ੀਲ ਦੇਸ਼ ਦੀ ਅੱਧੀ ਵਸੋਂ ਗਰੀਬੀ ਰੇਖਾ ਦੇ ਹੇਠਾਂ ਉਮਰ ਭੋਗ ਰਹੀ ਹੋਵੇ ਉਥੇ ਵਤਨ ਦੀ ਪੂੰਜੀ ਦਾ ਵਿਸਾਲ ਹਿਸਾ ਅੱਗ ਲਾਕੇ ਸਾੜ ਦੇਣਾ ਕਿੱਥੇ ਦੀ ਸਿਆਣਪ ਹੈ ? ਦੂਸਰਾ ਪ੍ਰਭਾਵ ਹੈ ਪ੍ਰਦੂਸ਼ਨ ਦਾ, ਸਾਇੰਸ ਦਾਨਾ ਅਨੁਸਾਰ ਪਟਾਖਿਆਂ ਦੇ ਚੱਲਣ ਤੋਂ "ਨਾਈਟ ਰੋਜਨ" ਮੋਨੋ ਆਕਸਾਈਡ, ਕਾਰਬਨ ਮੋਨੋ ਆਕਸਾਈਡ ਤੇ ਸਲਫਰ ਡਾਈਆਕਸਾਈਡ ਗੈਸਾ ਨਿਕਲਦੀਆਂ ਹਨ ਜਿਹੜੀਆਂ ਹਵਾ ਵਿਚ ਮਿਲਕੇ ਫੇਫੜਿਆਂ ਤੇ ਅੱਖਾਂ ਉਤੇ, ਭਿਆਨਕ ਅਸਰ ਪਾਉਂਦੀਆਂ ਹਨ ॥ ਜਿਵੇਂ ਪ੍ਰਮਾਣੂ ਬੰਬ ਮਨੁੱਖਤਾ ਦਾ ਅੱਖ ਦੇ ਫੋਰ ਵਿਚ ਹੀ ਵਿਨਾਸ ਕਰ ਦਿੰਦੇ ਹਨ, ਉਥੇ ਪਟਾਖੇ-ਬੰਬ ਮਨੁੱਖ ਨੂੰ ਆਪਣੇ ਜਹਿਰੀਲੇ ਪ੍ਰਭਾਵ ਨਾਲ ਹੌਲੀ-ਹੌਲੀ ਖਤਮ ਕਰਦੇ ਹਨ ॥ ਤੀਸਰਾ ਪ੍ਰਭਾਵ ਹੈ, ਅਵਾਜ ਪ੍ਰਦੂਸਣ ਦਾ ਜਿਸ ਸਦਕਾ ਕੰਨ ਪਾੜਵੇਂ ਸ਼ੋਰ ਨਾਲ ਬਲੱਡ ਪ੍ਰੈਸ਼ਰ ਦਿਲ ਦੀਆਂ ਬੀਮਾਰੀਆਂ, ਖੂਨ ਵਿਚ ਸਫੈਦ ਕੰਣਾਂ ਦੀ ਕਮੀ ਤੇ ਸਭਾਓ ਚ ਚਿੜਚਿੜਾਹਟ ਆਦਿ ਕਈ ਤਰਾਂ ਦੀਆਂ ਸਰੀਰਕ ਤੇ ਮਾਨਸਿਕ ਅਲਾਮਾਤਾਂ ਆ ਚੰਬੜੀਆਂ ਹਨ ॥ ਚੌਥਾ ਪ੍ਰਭਾਵ ਹੈ ਪਟਾਖਿਆਂ ਦੇ ਤਿਆਰ ਕਰਨ ਵਾਸਤੇ ਅਨੇਕਾਂ ਰੁਖਾਂ ਨੂੰ ਕੱਟਕੇ ਬਣਾਇਆ ਜਾਂਦਾ ਧਾਗਾ ਤੇ ਕਾਗਜ ਜੋ ਸਾਡੇ ਵਾਤਾਵਰਣ ਲਈ ਖਤਰਾ ਹੈ ॥

ਜੇ ਇਸ ਤੋਂ ਕਾਬੂ ਨਾ ਪਾਇਆ ਗਿਆ ਤਾਂ ਕਿਸੇ ਵੇਲੇ ਸਾਹ ਲੈਣ ਲਈ ਹਰ ਬੰਦੇ ਨੂੰ ਪਿੱਠ ਪਿੱਛੇ-ਆਕਸੀਜ਼ਨ ਸਲੰਡਰ ਬੰਨਣਾ ਪਵੇਗਾ ॥ ਜੇ ਕਰ ਭਵਿਖ ਮੁਖੀ ਵਿਨਾਸ ਤੋਂ ਬਚਣਾ ਹੈ ਤਾਂ ਪ੍ਰਦੂਸ਼ਨ ਮੁਕਤ ਦਿਵਾਲੀ ਮਨਾਉਣਾ ਹੀ ਦਰੁਸਤ ਹੈ ॥

ਦਿਵਾਲੀ ਸਥਾਪਤੀ ਦਾ ਤਿਉਹਾਰ ਹੈ, ਉਜਾੜੇ ਦਾ ਨਹੀ, ਦਿਵਾਲੀ ਵਿਕਾਸ ਦਾ ਜਸ਼ਨ ਹੈ ਵਿਨਾਸ਼ ਦਾ ਨਹੀ ॥ ਇਹ ਮੁਸਕਰਾਹਟ ਦਾ ਪ੍ਰਤੀਕ ਹੈ-ਮਾਤਮ ਦਾ ਨਹੀ, ਪਰ ਇਹ ਧਾਰਨਾਵਾ ਸਭ ਉਲਟ ਜਾਂਦੀਆਂ ਹਨ ਜਦ ਦਿਵਾਲੀ ਦੀ ਪਵਿੱਤਰ ਰਾਤ, ਜੂਆ ਖੇਡਦੇ, ਤੇ ਸ਼ਰਾਬ ਪੀਕੇ ਕਲੰਕਿਤ ਕੀਤੀ ਜਾਂਦੀ ਹੈ ॥ ਜੂਆ ਸ਼ਬਦ ਸੰਸਕ੍ਰਿਤ ਦੇ ਲਫਜ਼ "ਦਿਊਤ" ਨਾਲ ਸਬੰਧ ਰਖਦਾ ਹੈ, ਅਸਲ ਵਿਚ ਵੈਦਕ ਕਾਲ ਵਿਚ 'ਦਿਯੂਤ ਕ੍ਰੀੜਾ' ਸਿੱਧ ਖੇਡ ਸੀ ਜਿਸਦਾ ਵਗਾੜ ਰੂਪ ਜੂਆ ਹੈ ॥ ਜੂਆ ਖੇਡਣ ਵਾਲੇ ਬਹੁਤ ਸਾਰੇ ਇਨਸਾਨਾਂ ਦਾ ਦਿਵਾਲਾ ਨਿਕਲ ਜਾਂਦਾ ਹੈ ਅਤੇ ਇਸ ਦੀ ਹਾਰ ਜਿਤ ਤਕਰਾਰ ਨੂੰ ਜਨਮ ਦਿੰਦੀ ਹੈ-ਜੋ ਖੂਨ ਖਰਾਬੇ ਵਿਚ ਬਦਲ ਜਾਂਦੀ ਹੈ

ਵਲੋਂ-ਮੁਖੀ ਪੰਜਾਬੀ ਵਿਭਾਗ-ਸ਼ਾਂਤੀ ਤਾਰਾ ਕਾਲਜ ਅਹਿਮਦ ਗੜ੍ਹ ਸੰਗਰੂਰ ॥

ਅੱਜ ਵੀ ਜਿਹੜੇ ਸਿਆਣੇ ਪੁਰਸ਼ ਹਨ ਉਹ ਸਮਾਜ ਦੇ ਭਵਿੱਖ ਤੇ ਵਰਤਵਾਨ ਬਾਰੇ ਸੋਚਾ ਸੋਚਦੇ ਹਨ ਤੇ ਇਸ ਦੀ ਬਿਬੁਧੀ ਲਈ ਲੋਚਦੇ ਹਨ ॥ ਇਸੇ ਪ੍ਰਕਾਰ ਅੰਤ੍ਰਜਾਮੀ ਤ੍ਰੈ ਕਾਲ ਦਰਸੀ ਸਤਿਗੁਰਾਂ ਦੇ ਪ੍ਰਭੂ ਦਰਬਾਰੋਂ ਹੋ ਰਹੇ ਹੋਣ ਵਾਲੇ ਝਲਕਾਰੇ, ਆਦਿ ਦ੍ਰਿਸ਼ਾਂ ਦੇ ਪ੍ਰਸੰਗ ਬਹੁਤ ਹੀ ਗੁਣ ਕਾਰੀ ਤੇ ਭਵਿਖ ਦੇ ਚੇਤੰਨਤਾ ਸਰੂਪ ਹਨ ॥ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਏਮਨਾ ਬਾਦ ਦੀ ਭਿਅੰਕਰ ਕਤਲੇਆਮ ਤੇ ਬਾਬਰ ਦੇ ਆਗਮਨ ਨਾਲ ਧਰਤੀ ਦਾ ਲਹੂ ਨਾਲ ਰੰਗੇ ਜਾਣ ਦਾ ਪ੍ਰਸੰਗ ਭਾਈ ਲਾਲੋ ਨੂੰ ਪਹਿਲੇ ਹੀ ਸੁਣਾ ਦਿੱਤਾ ਸੀ ਤੇ ਚੌਕੰਨਾ ਤੇ ਚੌਕਸ ਕਰ ਦਿੱਤਾ ਸੀ ਜੋ ਉੱਚੀ ਬ੍ਰਹਮ ਦ੍ਰਿਸਟੀ ਦਾ ਚਮਤਕਾਰ ਹੈ ॥:—ਆਵਨ ਅਠੱਤ੍ਰੈ ਜਾਨ ਸਤਾਨਵੈ ਹੋਰ ਭੀ ਉਠਸੀ ਮਰਦ ਕਾ ਚੇਲਾ ॥ ਦਾ ਗੁਰਵਾਕ ਦੀ ਰਮਜ ਭੀ ਇਸੇ ਦਿੱਬ ਦ੍ਰਿਸ਼ਟੀ ਦਾ ਨਜਾਰਾ ਹੈ ॥ ਮੌਜੂਦਾ ਯੁੱਗ ਦੇ ਸਮੇ ਅੰਦਰ ਪਛਮੀ ਪ੍ਰਭਾਵਾਂ ਹੇਠ ਹਿੰਦੁਸਤਾਨ ਅੰਦਰ ਚੰਗੇ ਘਰਾਣੇ ਦੀਆਂ ਸ਼ਕਲ ਸੂਰਤ ਵਾਲੀਆਂ ਬੀਬੀਆਂ ਐਕਟਰਸਾਂ (ਵੇਸਵਾਵਾਂ) ਬਣਕੇ ਦੇਸ ਅੰਦਰ ਵਿਸ਼ੇ-ਵਾਸਨਾ ਨੂੰ ਪ੍ਰਚੰਡ ਕਰਕੇ ਭਾਰਤ ਵਰਸ਼ ਦੀ ਸਭਯਤਾ, ਧਰਮ ਸ਼ਰਮ, ਬੀਰਤਾ, ਅਣਖ ਤੇ ਪਤਿ ਬਰਤਾ ਧਰਮ ਆਦਿ ਨੂੰ ਹੂੰਝਾ ਫੇਰਨ ਆਦਿ ਅਧਰਮ ਤੇ ਪਾਪਾਂ ਭਰਪੂਰ ਵਾਤਾ ਵਰਨ ਦੇ ਪ੍ਰਗਟ ਹੋਣ ਤੇ ਮਨੁੱਖ ਜਾਤੀ ਦੇ ਗਰਕਣ ਦਾ ਸਾਰਾ ਸਮਾ ਚਾਰ ਸ੍ਰੀ ਕਲਗੀ ਧਰ ਪਾਤਸਾਹ

ਘਾਇ ਮਾਰਹੀਂ ॥੩੮੫॥ [੧]ਮ੍ਰਿਦੰਗ ਢੋਲ ਬਾਸੁਰੀ ਸਨਾਇ ਝਾਂਝ ਬਾਜ ਹੈਂ ॥ ਸਪਾਵ ਰੋਪ ਕੈ ਬਲੀ ਸਕੋਪ ਆਨ ਗਾਜ ਹੈਂ ॥ [੨]ਕਿ ਬੂਝ ਬੂਝ ਕੈ ਹਠੀ ਅਰੂਝ ਆਨ ਜੂਝ ਹੈਂ ॥ ਸੁ ਅੰਧ ਧੁੰਧ ਹੁਇ ਰਹੀ ਦਿਸਾ ਵਿਸਾ ਨ ਸੂਝ ਹੈਂ ॥੩੮੬॥ [੩]ਸੁਰੋਖ ਕਾਲਿ ਕੇਸਰੀ ਸੰਘਾਰ ਸੈਣ ਧਾਇ ਹੈਂ ॥ ਅਗਸਤ ਸਿੰਧ ਕੀ ਜਿਮੰ; ਪਚਾਇ ਸੈਨ ਜਾਇ ਹੈਂ ॥ [੪]ਸੰਘਾਰ ਬਾਹਨੀਸ ਕੋ ਅਨੀਸ ਤੀਰ ਗਾਜ ਹੈਂ ॥ ਬਿਸੇਖ ਜੁੱਧ ਮੰਡ ਹੈਂ ਅਸੇਖ ਸਸਤ੍ਰ ਬਾਜ ਹੈਂ ॥੩੮੭॥ ਸਵੈਯਾ ਛੰਦ ॥ [੫]ਆਵਤ ਹੀ ਨ੍ਰਿਪ ਕੇ ਦਲ ਤੇ ਹਰਿ ਬਾਜ ਕਰੀ ਰਥ ਕੋਟਕ ਕੂਟੇ ॥ ਸਾਜ ਗਿਰੇ ਨ੍ਰਿਪਰਾਜ ਕਹੂੰ ਬਰਬਾਜ ਫਿਰੇ ਹਿਹਨਾਵਤ ਛੂਟੇ ॥ [੬]ਤਾਜ ਕਹੂੰ ਗਜਰਾਜ ਰਣੰ[1] ਧਨ; ਕੇਸਨ ਤੇ ਗਹਿ ਕੇਸਨ ਜੂਟੇ ॥ ਪਉਨ ਸਮਾਨ ਬਹੈ ਕਲਿ ਬਾਨ ਸਬੇ ਅਰਿ ਬਾਦਲ ਸੇ ਚਲ ਫੂਟੇ ॥੩੮੮॥ [੭]ਧਾਇ ਪਰੇ ਕਰ ਕੋਪ ਬਡੇ ਭਟ ਬਾਨ ਕਮਾਨ ਕ੍ਰਿਪਾਨ ਸੰਭਾਰੇ ॥ ਪੱਟਿਸ ਲੋਹ ਹਥੀ ਪਰਸਾ ਕਰਿ ਕ੍ਰੋਧ ਚਹੂੰ ਦਿਸ ਚਉਕ ਪ੍ਰਹਾਰੇ ॥ [੮]ਕੁੰਜਰ ਪੁੰਜ ਗਿਰੇ ਰਣ ਮੂਰਧਨ ਸੋਭਤ ਹੈ ਅਤ ਡੀਲ ਡਿਲਾਰੇ ॥ ਰਾਵਣ ਰਾਮ ਸਮੈ ਰਣ ਕੇ ਗਿਰਰਾਜ ਮਨੋ ਹਨਵੰਤ ਉਖਾਰੇ ॥੩੮੯॥ [੯]ਚਉਪ ਚਰੀ ਚਤੁਰੰਗ ਚਮੂੰ ਕਰੁਣਾਲਯ ਕੇ ਪਰ ਸਿੰਧੁਰ ਪੇਲੇ ॥ ਧਾਇ ਪਰੇ ਕਰਿ ਕੋਪ ਹਠੀ ਕਰ ਕਾਟਿ ਸਬੈ ਪਗ ਦ੍ਵੈ ਨ ਪਿਛੇਲੇ ॥ [੧੦]ਬਾਨ ਕਮਾਨ ਕ੍ਰਿਪਾਨਨ ਕੇ ਘਨ ਸਯਾਮ; ਘਨੇ ਤਨ ਆਯੁਧ ਝੇਲੇ ॥ ਸ੍ਰੋਨ ਰੰਗੇ ਰਮਣੀਅ ਰਮਾਪਤਿ ਫਾਗਨ ਅੰਤ ਬਸੰਤ ਸੇ ਖੇਲੇ ॥੩੯੦॥ [੧੧]ਘਾਇ ਸਬੈ ਸਹਿਕੈ ਕਮਲਾਪਤਿ ਕੋਪ ਭਰਯੋ ਕਰਿ ਆਯੁਧ ਲੀਨੇ ॥ ਦੁੱਜਨ ਸੈਨ ਬਿਖੈ ਧਸਿਕੈ ਛਿਨ ਮੈ ਬਿਨ ਪ੍ਰਾਣ ਸਬੈ ਅਰਿ ਕੀਨੇ ॥ [੧੨]ਟੂਟ ਪਰੈ ਰਮਣੀ ਅਸ ਭੂਖਣ ਬੀਰ ਬਲੀ ਅਤਿ ਸੁੰਦਰ ਚੀਨੇ ॥ ਯੌਂ ਉਪਮਾ ਉਪਜੀ ਮਨ ਮੈ ਰਣ ਭੂਮ ਕੋ ਮਾਨਹੁ ਭੂਖਨ ਦੀਨੇ ॥੩੯੧॥ [੧੩]ਚਉਪ ਚੜਿਓ ਕਰਿ ਕੋਪ ਕਲੀ; ਕ੍ਰਿਤ ਆਯੁਧ ਅੰਗ ਅਨੇਕਨ ਸਾਜੇ ॥ ਤਾਲ ਮ੍ਰਿਦੰਗ ਉਪੰਗ ਮੁਚੰਗ ਸੁ ਭਾਂਤ ਅਨੇਕ ਭਲੀ ਬਿਧ ਬਾਜੇ ॥ [੧੪]ਪੂਰਿ ਫਟੀ ਛੁਟਿ ਧੂਰ ਜਟੀ ਜਟ; ਦੇਵ ਅਦੇਵ ਦੋਊ ਉਠ ਭਾਜੇ ॥ ਕੋਪ ਕਛੂ ਕਰਿਕੈ ਚਿਤ ਮੋ ਕਲਕੀ ਅਵਤਾਰ ਜਬੈ ਰਣ ਗਾਜੇ ॥੩੯੨॥ [੧੫]ਬਾਜ ਹਨੇ ਗਜਰਾਜ ਹਨੇ ਨ੍ਰਿਪਰਾਜ ਹਨੇ ਰਣ ਭੂਮ ਗਿਰਾਏ ॥ ਡੋਲ ਗਿਰਿਓ ਗਿਰਮੇਰ ਰਸਾਤਲ ਦੇਵ ਅਦੇਵ ਸਬੈ ਭਹਰਾਏ ॥ [੧੬]ਸਾਤੋਊ ਸਿੰਧ ਸੁਕੀ ਸਰਤਾ ਸਬ; ਲੋਕ ਅਲੋਕ ਸਬੈ ਥਹਰਾਏ ॥ ਚਉਕ ਚਕੇ ਦ੍ਰਿਗਪਾਲ ਸਬੈ; ਕਿਹ ਪੈ ਕਲਕੀ ਕਰ ਕੋਪ ਰਿਸਾਏ ॥੩੯੩॥ [੧੭]ਬਾਨ ਕਮਾਨ ਸੰਭਾਰ ਹਠੀ ਹਠ

1. ਪਾਠਾਂਤਰ - ਤਾਜ ਕਹੂੰ ਗਜਰਾਜ ਰਣੰ; ਭਟ ਕੇਸਨ ਤੇ ਗਹਿ ਕੇਸਨ ਜੂਟੇ ॥

☛ ਨੇ 'ਨਿਹਕਲੰਕ' ਕਲਕੀ ਅਵਤਾਰ ਦੇ ਪ੍ਰਸੰਗ ਵਿਚ ਵਰਨਣ ਕਰਕੇ ਭਵਿੱਖਤ ਵਿਚ ਹੋਣ ਵਾਲੇ, ਅਧਰਮ ਕਾਂਡ ਉਤੇ ਚਾਨਣਾ ਪਾਇਆ ਹੈ ਅਤੇ ਹੋਰ ਬੇਅੰਤ ਗੂਝ ਰਮਜਾਂ ਦਾ ਪ੍ਰਕਾਸ ਬਖਸਿਆ ਹੈ ॥ ਮਹਾਂ ਪੁਰਖ ਅਰ ਬ੍ਰਹਮ ਬੇਤੇ ਅਵਤਾਰਾਂ, ਪੈਗੰਬਰਾਂ ਦੇ ਇਹ ਝਲਕਾਰੇ, ਦ੍ਰਿਸ਼ਯ ਤੇ ਗੈਬੀ ਬ੍ਰਿਤਾਤ ਸਾਫ ਪ੍ਰਗਟ ਕਰਦੇ ਹਨ ਕਿ ਓਹ ਵਾਹਿਗੁਰੂ ਦੇਸ ਦੇ ਰੰਗਾਂ ਨੂੰ ਖੂਬ ਸਮਝ ਦੇ ਹਨ ਤੇ ਅਗਿਆਨੀ ਭਰਾਵਾਂ ਨੂੰ ਸੱਚ ਦਾ ਪ੍ਰਕਾਸ਼ ਦੇਕੇ ਜਗਾਣ ਦੇ ਚਾਹਵਾਨ ਸਨ ॥ ਸੰਤ ਜੋਤੀ ਸਿੰਘ ਹੀ ਮਹਾਰਾਜ-ਗੁਰਸਿੱਖ ਦਰਸ਼ਨ ਅਪ੍ਰੈਲ ੧੯੯੩॥ਪੰ:੧੮॥

ਕਲਕੀਵਤਾਰ ਦਾ ਵਿਸਥਾਰਕ ਟੀਕਾ ਅਜ-੩ ਨੁਅੰਬਰ ੧੯੯੮-ਕਤਕ ੧੯੨ ੦੫੫ ਮੰਗਲਵਾਰ ਦੇ ਇਕ ਵਜੇ-ਗੁਰੂ ਦੀ ਅਪਾਰ ਕਿਰਪਾ ਸਦਕਾ ਸਮਾਪਤ ਹੋਇਆ ਜਿਸ ਲਈ ਸਤਿਗੁਰਾਂ ਦਾ ਬਹੁਤ-ਬਹੁਤ ਸ਼ੁਕਰ ਤੋਂ ਧੰਨਵਾਦ ਹੈ ॥ ਨਮਸਕਾਰ ਹੈ ॥

੧. ਧੌਂਸਾ, ਢੋਲ, ਬਾਂਸਰੀ, ਡੱਫ ਤੇ ਤਾਨ ਆਦਿ ਵਾਜੇ ਵੱਜਦੇ ਹਨ ਸੂਰਮੇ ਪੈਰ ਗੱਡ ਕੇ ਬਲਵਾਨ ਕ੍ਰੋਧ ਦੇ ਨਾਲ ਗੱਜਦੇ ਹਨ।

੨. ਹਠੀਲੇ ਜਵਾਨ ਪਛਾਣ ਪਛਾਣ ਕੇ ਰਿਜਰਬ ਜੋਧੇ ਜੂਝਦੇ ਹਨ । ਅੰਧਾ, ਧੁੰਧ ਪੈ ਕੇ ਹਨੇਰੀ ਜਿਹੀ ਛਾ ਗਈ ਜਿਸ ਕਰਕੇ ਦਿਸਾ ਅਤੇ ਦਿਸਾ ਦੇ ਕੋਨੇ ਕੋਈ ਦਿਖਈ ਨਹੀਂ ਦਿੰਦੇ ॥੩੮੬॥

੩. ਰੋਹ ਵਿਚ ਭਰੇ ਹੋਏ ਕਾਲਿ ਰੂਪ ਧਾਰ ਕੇ ਬੱਬਰ ਸ਼ੇਰ ਵਾਂਗ ਸੈਨਾ ਤੇ ਪੈ ਕੇ ਸੰਘਾਰ ਕਰ ਰਹੇ ਹਨ । ਜਿਸ ਤਰ੍ਹਾਂ ਅਗਸਤ ਮੁਨੀ ਨੇ ਸਮੁੰਦਰ ਨੂੰ ਪੀ ਕੇ ਮੁਕਾ ਦਿੱਤਾ ਸੀ ਇਸ ਤਰ੍ਹਾਂ ਸੈਨਾ ਨੂੰ ਹਜਮ ਕਰ ਰਹੇ ਹਨ ।

੪. ਸੈਨਾਪਤੀ ਨੂੰ ਮਾਰ ਕੇ ਰਾਜੇ ਕੋਲ ਜਾ ਕੇ ਗੱਜਦੇ ਹਨ । ਸਿਰ ਤੋੜ ਜੁੱਧ ਨੂੰ ਰੂਪ ਦੇ ਕੇ ਬੇਅੰਤ ਸਸ਼ਤ੍ਰ ਖੜਕਦੇ ਹਨ ॥੩੮੭॥

੫. ਸਵੈਯਾ ਛੰਦ ॥ ਔਂਦਿਆਂ ਹੀ ਕਲਕੀ ਜੀ ਦੀ ਸੈਨਾ ਨੇ ਰਾਜੇ ਦੇ ਸੈਨਾ` ਹਰੀ ਜੀ ਨੇ ਘੋੜੇ, ਹਾਥੀ, ਰਥ ਕ੍ਰੋੜਾਂ ਹੀ ਨਾਸ ਕਰ ਦਿਤੇ । ਕਿਤੇ ਸਾਜ ਗਿਰੇ ਪਏ ਹਨ ਕਿਤੇ ਰਾਜੇ ਕਿਤੇ ਸੁੰਦ੍ਰ ਘੋੜੇ ਖੁਲੇ ਫਿਰਦੇ ਹਨ ਜੋ ਮਾਲਕਾਂ ਦੇ ਹੱਥੋਂ ਛੁਟ ਕੇ ਹਿਣਕਦੇ ਹਨ ।

੬. ਕਿਤੇ ਤਾਜ ਰੁਲਦੇ ਹਨ ਕਿਤੇ ਹਾਥੀਆਂ ਦੇ ਸਵਾਰ ਰਣਭੂਮੀ ਦੇ ਵਿਚ ਕਿਤੇ ਕੇਸਾਂ ਤੋਂ ਫੜਕੇ ਕੇਸਾਂ ਤੋਂ ਖਿੱਚਣ ਜੁਟੇ ਹੋਏ ਹਨ । ਹਨੇਰੀ ਵਾਂਗ ਕਲਕੀ ਜੀ ਤੀਰ ਚਲਾ ਰਹੇ ਹਨ ਜਿਸ ਨਾਲ ਵੈਰੀ ਦਾ ਦਲ ਜਿਵੇਂ ਹਨੇਰੀ ਤੇਜ ਹਵਾ ਨਾਲ ਬੱਦਲ ਫਟ ਜਾਂਦਾ ਹੈ । ਐਉਂ ਵੈਰੀ ਦਾ ਦਲ ਉਹਨਾਂ ਤੀਰਾਂ ਨਾਲ ਫਟ ਗਿਆ ਹੈ ॥੩੮੮॥

੭. ਕਲਕੀ ਦੇ ਸੂਰਮੇ ਵੈਰੀ ਤੇ ਹੱਲਾ ਕਰਕੇ ਪੈ ਗਏ ਹਨ ਤੀਰ ਕਮਾਣ ਤੇ ਤਲਵਾਰਾ ਪਕੜਕੇ । ਪਟੇ ਤੇ ਲੋਹੇ ਦੇ ਗੁਰਜਾਂ ਵਾਲੇ ਹਾਥੀਆਂ ਤੇ ਕੁਹਾੜੇ ਹਥਾਂ ਵਿਚ ਲੈ ਕੇ ਕ੍ਰੋਧ ਵਿਚ ਆ ਕੇ ਚੌਂਕ ਦੇ ਚਾਰੇ ਪਾਸੇ ਮਾਰਦੇ ਹਨ ।

੮. ਰਣ ਭੂਮੀ ਦੇ ਵਿਚ ਹਾਥੀ ਮੂਧੇ ਹੋ ਕੇ ਗਿਰੇ ਪਏ ਐਉਂ ਸੋਭਾ ਦਿੰਦੇ ਹਨ ਜਿਨ੍ਹਾ ਦੇ ਕੱਦ ਬੜੇ ਪ੍ਰਬਤਾਂ ਜਿਹੇ ਸਨ। ਜੋ ਐਉਂ ਸੋਭਦੇ ਸਨ ਜਾਣੋ ਰਣ ਭੂਮੀ ਦੇ ਵਿਚ ਰਾਮ ਤੇ ਰਾਵਣ ਦੇ ਜੁੱਧ ਸਮੇਂ ਜਿਵੇਂ ਹਨੂੰਮਾਨ ਨੇ ਪ੍ਰਬਤ ਉਖਾੜਕੇ ਸੁਟੇ ਹਨ ॥੩੮੯॥

੯. ਚਾਉ ਦੇ ਨਾਲ ਚਤਰੰਗਨੀ ਫੌਜ ਨੇ ਚੜ੍ਹਾਈ ਕਰ ਦਿਤੀ ਹੈ ਜਿਸ ਨੇ ਆ ਕੇ ਕਰਣਾਲਯ ਕਲਕੀ ਅਵਤਾਰ ਤੇ ਹਾਥੀ ਚੜ੍ਹਾ ਦਿਤੇ । ਜੋ ਧਾਵਾ ਕਰਕੇ ਜਾ ਪਏ ਉਹ ਹਠੀਲੇ ਕ੍ਰੋਧ ਕਰਕੇ ਰਥਾਂ ਨਾਲ ਕਟਾ ਵੱਢੀ ਕਰਦੇ ਜਾ ਰਹੇ ਹਨ ਦੋ ਪੈਰ ਵੀ ਪਿਛਾਂਹ ਨਹੀਂ ਹਟਦੇ ।

੧੦. ਤੀਰ ਕਮਾਣ ਕ੍ਰਿਪਾਨਾਂ ਦੇ ਘਨ ਸਿਯਾਮ ਵਿਸ਼ਨੂੰ ਦੇ ੨੪ਵੇਂ ਅਵਤਾਰ ਕਲਕੀ ਨੇ ਬਹੁਤ ਸਾਰੇ ਸ਼ਸ਼ਤ੍ਰਾਂ ਦੇ ਘਾਉ ਤਨ ਤੇ ਝੱਲੇ। ਉਹ ਰਮਾਪਤਿ (ਲਛਮੀ ਦੇ ਪਤੀ) ਦਾ ਸਰੀਰ ਲਹੂ ਨਾਲ ਰੰਗ ਕੇ ਐਉਂ ਹੋ ਗਿਆ ਜਿਵੇਂ ਫੱਗਣ ਦੇ ਮਹੀਨੇ ਹੋਲੀ ਖੇਲੀਦੀ ਹੈ ॥੩੯੦॥

੧੧. ਸਾਰੇ ਜਖਮਾਂ ਨੂੰ ਸਹਾਰ ਕੇ ਕਮਲਾ ਪਤੀ ਲਛਮੀ ਦੇ ਪਤੀ ਕ੍ਰੋਧ ਨਾਲ ਭਰ ਕੇ ਹਥ ਵਿਚ ਸਸ਼ਤ੍ਰ ਸੰਭਾਲ ਕੇ ਬੁਰੀ ਬੁਧੀ ਵਾਲੇ ਵੈਰੀ ਦੀ ਫੌਜ ਵਿਚ ਵੜ ਕੇ ਇਕ ਛਿਨ ਦੇ ਵਿਚ ਸਾਰੇ ਪਰਾਂਣਾਂ ਤੋਂ ਹੀਣੇ ਕਰ ਦਿਤੇ ।

੧੨. ਟੁੱਟ ਕੇ ਪੈ ਗਏ ਰਮਣੀ, ਲਛਮੀ (ਦੇ ਗਹਿਣੇ) ਨੇ ਤਲਵਾਰ ਲੈ ਕੇ ਬੜੇ ਬੜੇ ਬਲੀ ਤੇ ਸੁੰਦਰ ਵੇਖੇ ਲੇਖਕ ਜੀ ਕਹਿੰਦੇ ਹਨ ਕਿ ਮੇਰੇ ਮਨ ਵਿਚ ਉਸ ਵੇਲੇ ਦੀ ਉਪਮਾ ਇਹ ਉਠੀ ਹੈ ਜਾਣੋ ਕਲਕੀ ਜੀ ਨੇ ਰਣ ਭੂਮੀ ਨੂੰ ਵੈਰੀ ਮਾਰ ਕੇ ਜੇਵਰ ਪਹਿਨਾ ਦਿਤੇ ਹਨ ॥੩੮੧॥

੧੩. ਚੌਂਕ ਕੇ ਚੜਾਈ ਕਰ ਦਿਤੀ ਗੁਸੇ ਨਾਲ ਕਲੀ ਜੀ ਨੇ ਹੱਥਾਂ ਵਿਚ ਬਹੁਤ ਸਾਰੇ ਸਸ਼ਤ੍ਰ ਫੜ ਲਏ । ਤਾਲ, ਧੌਂਦੇ ਉਪੰਗ ਮਚੰਗ ਕਈ ਤਰ੍ਹਾਂ ਦੇ ਬਹੁਤ ਸੋਹਣੇ ਵਾਜੇ ਵੱਜੇ ।

੧੪. ਧਰਤੀ ਫੁਟ ਕੇ ਧੂੜ ਹੋ ਕੇ ਉਡੀ ਤੇ ਸੁਅਗੁਚੀਆਂ ਜਟਾਂ ਵਾਲਾ ਸ੍ਰਿਜੀ ਤੇ ਦੇਵਤੇ ਜਨ ਤੇ ਮਾਣਸ ਸਾਰੇ ਉਠਕੇ ਭੱਜ ਗਏ । ਜਿਸ ਵੇਲੇ ਕੁਝ ਕ੍ਰੋਧ ਕਰਕੇ ਜਿਸੇਂ ਵਿਚ ਕਲਕੀ ਅਵਤਾਰ ਨੇ ਜੁੱਧ ਵਿਚ ਗੂਜ ਮਾਰੀ ॥੩੯੨॥

੧੫. ਘੋੜੇ, ਹਾਥੀ ਰਾਜੇ ਮਾਰ ਦਿਤੇ ਜੁੱਧ ਦੇ ਵਿਚ ਗਿਰਾ ਦਿਤੇ। ਜਿਸ ਨੂੰ ਤਕ ਕੇ ਪਹਾੜ ਹਿਲ ਗਏ । ਪਤਾਲ ਤੇ ਦੇਵ ਲੋਕ ਅਤੇ ਦੈਂਤ ਮਾਤ ਲੋਕ ਸਾਰੇ ਭੈ-ਭੀਤ ਹੋ ਗਏ ।

੧੬. ਸੱਤੇ ਸਮੁੰਦ੍ਰ ਤੇ ਸਾਰੀਆਂ ਨਦੀਆਂ ਦਰਿਆ ਸੁਕ ਗਏ ਲੋਕ ਪ੍ਰਲੋਕ ਸਾਰੇ ਹੀ ਕੰਬ ਗਏ । ਦ੍ਰਿਗ ਪਾਲ (ਸਾਰੇ ਹੀ ਧਰਤੀ ਦੇ ਰਾਜੇ) ਚੌਖਨ ਪਏ ਤੇ ਸੋਚਦੇ ਹਨ ਕਿ ਕਲਕੀ ਜੀ ਕਿਸ ਉਤੇ ਕ੍ਰੋਧਵਾਨ ਹੋ ਗਏ ਹਨ ॥੩੯੩॥

੧੭. ਤੀਰ ਕਮਾਣ ਪਕੜ ਕੇ ਹਠੀਲੇ ਜਵਾਨਾਂ ਨੇ ਨਿਸਚੇ ਦੇ ਨਾਲ ਦ੍ਰਿੜਤਾ ਕਰਕੇ ਕਰੋੜਾਂ ਹੀ ਬੜੇ ਹਠੀਲੇ ਜੋਧੇ ਮਾਰ ਦਿਤੇ। ਕਿਤੇ ਲੱਤਾਂ ਕਿਤੇ ਬਾਹਵਾਂ ਕਿਤੇ ਸਿਰ ਪਏ ਹਨ ਜੋ ਤਲਵਾਰ ਨੇ ਕਟ ਕੇ ਕਿਣਕਾ ਕਿਣਕਾ ਕਰ ਦਿਤੇ ਹਨ।

ਠਾਨ ਹਠੀ ਰਣ ਕੋਟਿਕ ਮਾਰੇ ॥ ਜਾਂਘ ਕਹੂੰ ਸਿਰ ਬਾਹ ਕਹੂੰ ਅਸ; ਰੇਣ ਪ੍ਰਮਾਣ ਸਬੈ ਕਰਿ ਡਾਰੇ ॥ [੧]ਬਾਜ ਕਹੂੰ ਗਜਰਾਜ ਧੁਜਾ ਰਥ ਉਸਟ ਪਰੇ ਰਣ ਪ੍ਰਸਟ ਬਿਦਾਰੇ॥ ਜਾਨੁਕ ਬਾਗ ਬਨਿਓ ਰਣਿ ਮੰਡਲ ਪੇਖਨ ਕਉ ਜਟਿ ਧੂਰ ਪਧਾਰੇ ॥੩੯੪॥[੨] ਲਾਜ ਭਰੇ ਅਰਿਰਾਜ ਚਹੂੰਦਿਸ ਭਾਜ ਚਲੇ ਨਹੀ ਆਨ ਘਿਰੇ॥ ਗਹਿ ਬਾਨ ਕ੍ਰਿਪਾਨ ਗਦਾ ਬਰਛੀ ਛਟ ਛੈਲ ਛਕੇ ਚਿਤ ਚੌਂਪ ਚਿਰੇ ॥ [੩]ਪ੍ਰਿਤਮਾਨ ਸੁਜਾਨ ਅਜਾਨ ਭੁਜਾ ਕਰਿ ਪੈਜ ਪਰੇ ਨਹੀ ਫੇਰਿ ਫਿਰੇ ॥ ਰਣ ਮੋ ਮਰਿਕੈ ਜਸ ਕੌ ਕਰਿਕੈ ਹਰਿ ਸੋ ਲਰਿਕੈ ਭਵ ਸਿੱਧ ਤਰੇ ॥੩੯੫॥ [੪]ਰੰਗ ਸੋ ਜਾਨ ਸੁਰੰਗੇ ਹੈਂ ਸਿੰਧੁਰ ਛੂਟੀ ਹੈ ਸੀਸ ਪੈ ਸ੍ਰੋਨ ਅਲੇਲੈ ॥ ਬਾਜ ਗਿਰੇ ਭਟ ਰਾਜ ਕਹੂੰ ਬਿਚਲੇ ਕ੍ਰਪ ਕੈ ਕਲ ਕੇ ਅਸਕੇਲੈ ॥ [੫]ਚਾਚਰ ਜਾਨ ਕਰੈ ਬਸੁਧਾ ਪਰ ਜੂਝ ਗਿਰੇ ਪਗ ਦ੍ਵੈ ਨ ਪਛੇਲੈ ॥ ਜਾਨੁਕ ਪਾਨ ਕੈ ਭੰਗ ਮਲੰਗ ਸੁ ਫਾਗਨ ਅੰਤ ਬਸੰਤ ਸੋ ਖੇਲੈ ॥੩੯੬॥[੬] ਜੇਤਕ ਬੀਤ ਬਚੇ ਸੁ ਸਬੈ ਭਟ ਚਉਪ ਚੜੇ ਚਹੂੰ ਓਰਨ ਧਾਏ॥ ਬਾਨ ਕਮਾਨ ਗਦਾ ਬਰਛੀ ਅਸ ਕਾਢ ਲਏ ਕਰ ਮੈਂ ਚਮਕਾਏ ॥ [੭]ਚਾਬਕ ਮਾਰ ਤੁਰੰਗ ਧਸੇ ਰਨ ਸਾਵਨ ਕੀ ਘਟਿ ਜਿਉ ਘਹਰਾਏ ॥ ਸ੍ਰੀ ਕਲਕੀ ਕਰਿ ਲੈ ਕਰਵਾਰ ਸੁ ਏਕ ਹਨੇ ਅਰ ਅਨੇਕ ਪਰਾਏ ॥੩੯੭॥ [੮]ਮਾਰ ਮਚੀ ਬਿਸੰਭਾਰ ਜਬੈ ਤਬ ਆਯੁਧ ਛੋਰ ਸਬੈ ਭਟ ਭਾਜੇ ॥ ਡਾਰਿ ਹਥਯਾਰ ਉਤਾਰ ਸਨਾਹਿ ਸੁ ਏਕ ਹੀ ਬਾਰ ਭਜੇ ਨਹੀ ਗਾਜੇ ॥ [੯]ਸ੍ਰੀ ਕਲਕੀ ਅਵਤਾਰ ਤਹਾ ਗਹਿ ਸਸਤ੍ਰ ਸਬੈ ਇਹ ਭਾਂਤ ਬਿਰਾਜੇ॥ ਭੂਮ ਅਕਾਸ ਪਤਾਰ ਚਕਿਓ; ਛਬ, ਦੇਵ ਅਦੇਵ ਦੋਊ ਲਖਿ ਲਾਜੇ ॥੩੯੮॥[੧੦] ਦੇਖ ਭਜੀ ਪ੍ਰਿਤਨਾ ਅਰ ਕੀ ਕਲਕੀ ਅਵਤਾਰ ਹਥਯਾਰ ਸੰਭਾਰੇ ॥ ਬਾਨ ਕਮਾਨ ਕ੍ਰਿਪਾਨ ਗਦਾ ਛਿਨ ਬੀਚ ਸਬੈ ਕਰ ਚੂਰਨ ਡਾਰੇ ॥ [੧੧]ਭਾਗ ਚਲੇ ਇਹ ਭਾਂਤ ਭਟਾ; ਜਿਮ ਪਉਨ ਬਹੈ ਦ੍ਰੁਮ ਪਾਨ ਨਿਹਾਰੇ ॥ ਪੈਨ ਪਰੀ ਕਛੁ ਮਾਨ ਰਹਿਓ ਨਹੀ; ਬਾਨਨ ਡਾਰ ਨਿਦਾਨ ਪਧਾਰੇ ॥੩੯੯॥ [੧੨]ਸੁਪ੍ਰਿਆ ਛੰਦ ॥ ਕਹੂੰ ਭਟ ਮਿਲਤ ਮੁਖ ਮਾਰ ਉਚਾਰਤ ॥ ਕਹੂੰ ਭਟ ਭਾਜ ਪੁਕਾਰਤ ਆਰਤ[੧੩]॥ ਕੇਤਕ ਜੋਧ ਫਿਰਤ ਦਲ ਗਾਹਤ ॥ ਕੇਤਕ ਜੂਝ ਬਰੰਗਨ ਬਯਾਹਤ ॥੪੦੦॥ [੧੪]ਕਹੂੰ ਬਰਬੀਰ ਫਿਰਤ ਸਰ ਮਾਰਤ ॥ ਕਹੂੰ ਰਣ ਛੋਰ ਭਜਤ ਭਟ ਆਰਤ ॥ [੧੫]ਕੇਈ ਡਰੁ ਡਾਰਿ ਹਨਤ ਰਣ ਜੋਧਾ ॥ ਕੇਈ ਮੁਖ ਮਾਰ ਰਟਤ ਕਰਿ ਕ੍ਰੋਧਾ ॥੪੦੧॥ [੧੬]ਕੇਈ ਖਗ ਖੰਡਿ ਗਿਰਤ ਰਣ ਛਤ੍ਰੀ ॥ ਕੇਤਕ ਭਾਗ ਚਲਤ ਤ੍ਰਸ ਅਤ੍ਰੀ ॥ ਕੇਤਕ ਨਿਭ੍ਰਮ ਜੁੱਧ ਮਚਾਵਤ ॥ [੧੭]ਆਹਵ ਸੀਝ ਦਿਵਾਲਯ

੧. ਕਿਤੇ ਘੋੜੇ ਕਿਤੇ ਹਾਥੀ ਕਿਤੇ ਝੰਡੇ, ਰਥ, ਉਠ ਜੁੱਧ ਭੂਮੀ ਦੇ ਵਿਚ ਮਾਰੇ ਹੋਏ ਪਿਠ ਪਰਨੇ ਹੋਏ ਪਏ ਹਨ ਮਾਰੇ ਹੋਏ। ਜਾਣੋ ਉਹ ਰਣ ਭੂਮੀ ਇਕ ਬਗੀਚਾ ਬਣ ਗਿਆ ਹੈ ਜਿਸ ਨੂੰ ਵੇਖਣ ਲਈ ਜਟਾਂ ਵਿਚ ਸੁਆਹ ਪਾਉਣ ਵਾਲੇ ਸ਼ਿਜੀ ਆ ਗਏ ਹਨ ਉਸ ਬਾਗ ਨੂੰ ਵੇਖਣ ਲਈ ॥੩੭੪॥

੨. ਸ਼ਰਮ ਦੇ ਨਾਲ ਭਰੇ ਹੋਏ ਵੈਰੀ ਰਾਜੇ ਨੇ ਚਾਰੇ ਪਾਸੇ ਘੇਰਾ ਪਾ ਲਿਆ ਭੱਜ ਕੇ ਨਹੀਂ ਗਏ ਸਗੋਂ ਆ ਕੇ ਘੇਰਾ ਪਾ ਲਿਆ । ਤੀਰ ਕਮਾਣ ਪਕੜ ਕੇ ਗਦਾ, ਬਰਛੀਆਂ ਵੱਡੇ ਛੋਟੇ ਸੁੰਦਰ ਜੁਆਨ ਚਿਤ ਦੇ ਵਿਚ ਚਾਉ ਭਰਕੇ ਆ ਭਿੜੇ।

੩. ਸੰਸਾਰ ਦੇ ਮਾਨ ਯੋਗ ਸਰਬ ਗਿਆਨ ਮੂਰਤ ਲੰਮੀਆਂ ਬਾਹਾਂ ਵਾਲੇ ਤੋਂ ਡਰੇ ਨਹੀਂ ਸਗੋਂ ਉਸ ਤੇ ਮੁੜਕੇ ਆ ਪਏ । ਜੁੱਧ ਦੇ ਵਿਚ ਮਰਕੇ ਜਸ ਲੈ ਕੇ ਹਰਿ (ਕਲਕੀ) ਦੇ ਨਾਲ ਲੜਕੇ ਸੰਸਾਰ ਰੂਪੀ ਸਮੁੰਦਰ ਸਾਗਰ ਤੋਂ ਪਾਰ ਉਤਰ ਗਏ ॥੩੯੫॥

੪. ਜਾਣੋ ਰੰਗ ਨਾਲ ਜਿਉਂ ਰੰਗੇ ਹੋਏ ਹਨ ਜਿਵੇਂ ਸਿਰ ਵਿਚ ਸੰਧੂਰ ਪਾਇਆ ਹੋਵੇ ਇਸ ਤਰ੍ਹਾਂ ਸਿਰਾਂ ਤੋਂ ਲਹੂ ਦੀ ਧਾਰ ਵਗ ਰਹੀ ਹੈ । ਕਿਤੇ ਘੋੜੇ ਗਿਰੇ ਪਏ ਹਨ ਕਿਤੇ ਸੂਰਮੇ ਰਾਜੇ ਕਿਤੇ ਆਮ ਫੌਜੀ ਲੋਕ ਜਿਨ੍ਹਾਂ ਦੇ ਕੋਪ ਕਰਕੇ ਕਲਕੀ ਜੀ ਨੇ ਤਲਵਾਰ ਲਾ ਦਿਤੀ ।

੫. ਹੋਲੀ ਜਾਣ ਕੇ ਧਰਤੀ ਤੇ ਖੇਲੇ ਹਨ ਜੁਝ ਕੇ ਮਰ ਤਾਂ ਗਏ ਪਰ ਦੋ ਪੈਰ ਪਿਛੇ ਨਹੀਂ ਹਟੇ । ਮਰ ਕੇ ਐਉਂ ਲਿਟ ਰਹੇ ਹਨ ਜਾਣੋ ਭੰਗ ਪਾ ਕੇ ਮਲੰਗ ਫੱਗਣ ਦੇ ਅੰਤਲੇ ਦਿਨਾਂ ਵਿਚ ਹੋਲੀ ਖੇਲ ਕੇ ਬਸੰਤ ਵਿਚ ਨਸ਼ਈ ਹੋ ਕੇ ਲਿਟਦੇ ਹਨ ॥੩੯੬॥

੬. ਜਿਹੜੇ ਜਿਊਂਦੇ ਬਚੇ ਉਹ ਸਾਰੇ ਸੂਰਮੇ ਜੁਧ ਲਈ ਚੜ੍ਹ ਪਏ ਅਤੇ ਚਾਰੇ ਪਾਸਿਆਂ ਤੋਂ ਘੇਰਾ ਘਤ ਕੇ ਆ ਪਏ । ਤੀਰ ਕਮਾਣ, ਗਦਾ ਤੇ ਬਰਛੀ ਤਲਵਾਰਾਂ ਖਿਚ ਕੇ ਹੱਥਾਂ ਵਿਚ ਲੈ ਕੇ ਚਮਕਾਉਂਦੇ ਹਨ ।

੭. ਘੋੜਿਆਂ ਦੇ ਚਾਬੁਕ ਮਾਰ ਕੇ ਘੋੜਿਆਂ ਨੂੰ ਲੈ ਕੇ ਐਉਂ ਆ ਧਸੇ ਜਿਵੇਂ ਸਾਵਣ ਦੇ ਮਹੀਨੇ ਘਟਾ ਘੋਰ ਕੇ ਚੜ੍ਹਦੀ ਹੈ। ਸ੍ਰੀ ਕਲਕੀ ਜੀ ਨੇ ਤਲਵਾਰ ਹੱਥ ਵਿਚ ਲੈ ਕੇ ਕਈਆਂ ਨੂੰ ਮਾਰ ਦਿਤਾ ਜਿਨ੍ਹਾਂ ਨੂੰ ਵੇਖਕੇ ਕਈ ਕੁ ਭੱਜ ਗਏ ॥੩੯੭॥

੮. ਜਿਸ ਵੇਲੇ ਮਾਰ ਮੱਚੀ ਬੇਸੰਭਾਲ ਹੋ ਕੇ ਤਦ ਸ਼ਸਤ੍ਰ ਸੁਟਕੇ ਸਾਰੇ ਸੂਰਮੇ ਭੱਜ ਗਏ । ਹਥਿਆਰ ਸੁਟਕੇ ਸਨਾਹ ਉਤਾਰ ਕੇ ਇਕੋ ਵਾਰ ਸਾਰੇ ਹੀ ਭੱਜ ਗਏ ਕੋਈ ਵੀ ਅੱਗੇ ਹੋ ਕੇ ਨਾ ਗੱਜਿਆ ।

੯. ਸ੍ਰੀ ਕਲਕੀ ਅਵਤਾਰ ਜੀ ਉਥੇ ਸ਼ਸਤ੍ਰ ਪਕੜਕੇ ਸਾਰੇ ਹੀ ਇਸ ਤਰ੍ਹਾਂ ਬਿਰਾਜਮਾਨ ਹੋ ਗਏ । ਜਿਸਦੀ ਛਬੀ ਨੂੰ ਵੇਖਕੇ ਧਰਤੀ ਤੇ ਅਕਾਸ, ਪਤਾਲ ਚਕੇ ਚੁੰਦ ਹੋ ਕੇ ਛਬਿ ਨੂੰ ਵੇਖਕੇ ਦੇਵ ਤੇ ਅਦੇਵ ਦੋਵੇਂ ਸ਼ਰਮਿੰਦੇ ਹੋ ਗਏ ਹਨ ॥੩੯੮॥

੧੦. ਵੇਖਕੇ ਹੀ ਵੈਰੀ ਫੌਜ ਭੱਜ ਗਈ ਜਦੋਂ ਸ੍ਰੀ ਕਲਕੀ ਜੀ ਨੇ ਹਥਿਆਰ ਹੱਥਾਂ ਵਿਚ ਪਕੜੇ । ਤੀਰ ਕਮਾਨ ਤਲਵਾਰ ਤੇ ਗਦਾ ਫੜ ਕੇ ਸਾਰੇ ਹੀ ਸੂਰਮੇ ਚੂਰਨ ਵਾਂਗ ਰਗੜ ਦਿਤੇ।

੧੧. ਏਸ ਤਰ੍ਹਾਂ ਭਜ ਗਏ ਵੈਰੀ ਜਿਸ ਤਰ੍ਹਾਂ ਹਨੇਰੀ ਚਲੇ ਤੋਂ ਰੁਖਾਂ ਦੇ ਪੱਤੇ ਟੁਟਕੇ ਉਡ ਜਾਂਦੇ ਹਨ । ਇਹੋ ਜਿਹੀ ਮਾਰ ਪਈ ਕਿ ਕਿਸੇ ਦੇ ਮਨ ਵਿਚ ਕੋਈ ਮਾਨ ਨਾ ਰਿਹਾ । ਮਾਰ ਪਈ ਹੈ ਇਸ ਤਰ੍ਹਾਂ ਤੀਰ ਕਮਾਣ ਸੁਟਕੇ ਵਿਚਾਰੇ ਦੌੜ ਗਏ ॥੩੯੯॥

੧੨. ਸੁਪ੍ਰਿਆ ਛੰਦ । ਕਿਤੇ ਸੂਰਮੇ ਮਿਲਕੇ ਇਕੱਠੇ ਹੋ ਕੇ ਮਾਰ ਮਾਰ ਬੋਲਦੇ ਹਨ । ਕਿਤੇ ਸੂਰਮੇ ਡਰੇ ਹੋਏ ਰਖ ਲੌ ਰੱਖ ਲੌ ਪੁਕਾਰਦੇ ਹਨ ।

੧੩. ਕਿਤਨੇ ਸੂਰਮੇ ਫੌਜਾਂ ਨੂੰ ਤਬਾਹ ਕਰਦੇ ਜਾ ਰਹੇ ਹਨ ਕਿਤਨੇ ਸ਼ਹੀਦ ਹੋ ਗਏ ਅਪੱਛਰਾਂ ਨੂੰ ਵਿਆਹੁੰਦੇ ਹਨ ॥੪੦੦॥

੧੪. ਕਿਤੇ ਬੜੇ ਸੂਰਮੇ ਤੀਰ ਚਲਾਂਦੇ ਫਿਰਦੇ ਹਨ । ਕਿਤੇ ਸੂਰਮੇ ਦੁਹਾਈ ਦਿੰਦੇ ਭੱਜੇ ਜਾਂਦੇ ਹੀ ਬੜੇ ਦੁਖੀ ਹਾਲਤ ਵਿਚ

੧੫. ਕਈ ਮਨ ਤੋਂ ਭੈ ਤਯਾਗ ਕੇ ਜੋਧਿਆਂ ਨੂੰ ਮਾਰ ਰਹੇ ਹਨ। ਕਿਤਨੇ ਹਾਏ ਮਾਰੇ ਗਏ, ਹਾਏ ਮਾਰੇ ਗਏ ਰਟਦੇ ਹੋਏ ਕ੍ਰੋਧ ਵਿਚ ਆ ਕੇ ਭੱਜੇ ਜਾਂਦੇ ਹਨ । ਕਈ ਮੁਖ ਤੋਂ ਮਾਰ ਮਾਰ ਕਰਕੇ ਕ੍ਰੋਧ ਨਾਲ ਜੰਗ ਕਰਦੇ ਹਨ ॥੪੦੧॥

੧੬. ਕਿਤੇ ਸੂਰਮੇ ਤਲਵਾਰ ਦੇ ਕਟੇ ਹੋਏ ਟੋਟੇ ਟੋਟੇ ਹੋ ਕੇ ਰਣ ਭੂਮੀ ਦੇ ਵਿਚ ਡਿਗ ਰਹੇ ਹਨ । ਕਿਤਨੇ ਧਣਖ ਧਾਰੀ ਭੱਜੇ ਜਾ ਰਹੇ ਹਨ । ਕਿਤਨੇ ਯੁੱਧ ਕਰਦੇ ਹੋਏ ਫੌਜਾਂ ਵਿਚ ਘੁੰਮਦੇ ਫਿਰਦੇ ਹਨ ।

੧੭. ਜੁੱਧ ਦੇ ਵਿਚ ਸੂਰਬੀਰਤਾ ਦੇ ਨਾਲ ਸੀਝ (ਲੜਦੇ) ਹੋਏ ਸ਼ਹੀਦ ਹੋ ਕੇ ਦਿਵਾਲਯ (ਸੁਰਗ ਲੋਕ) ਨੂੰ ਹਾਸਲ ਕਰਦੇ ਹਨ ॥੪੦੨॥

ਪਾਵਤ ॥੪੦੨॥ [੧]ਕੇਤਕ ਜੂਝ ਮਰਤ ਰਣ ਮੰਡਲ ॥ ਕੇਈਕ ਭੇਦ ਚਲੇ ਬ੍ਰਹਮੰਡਲ ॥ [੨]ਕੇਈਕ ਆਨ ਪ੍ਰਹਾਰਤ ਸਾਂਗੈ ॥ ਕੇਤਕ ਭੰਗ ਗਿਰਤ ਹੁਇ ਆਂਗੈ ॥੪੦੩॥ [੩]ਬਿਸੇਖ ਛੰਦ ॥ ਭਾਜ ਬਿਨਾ ਭਟ ਲਾਜ ਸਬੈ ਤਜ ਸਾਜ ਜਹਾਂ ॥ ਨਾਚਤ ਭੂਤ ਪਿਸਾਚ ਨਿਸਾਚਰ ਰਾਜ ਤਹਾਂ ॥ [੪]ਦੇਖਤ ਦੇਵ ਅਦੇਵ; ਮਹਾਂਰਣ, ਕੋ ਬਰਨੈ ॥ ਜੂਝਿ ਭਯੋ ਜਿਹ ਭਾਂਤ ਸੁ ਪਾਰਥ ਸੌ ਕਰਨੈ ॥੪੦੪॥ [੫]ਦਾਵ ਕਰੈ ਰਿਸ ਖਾਇ ਮਹਾਂ ਹਠ ਠਾਂਨ ਹਠੀ ॥ ਕੋਪ ਭਰੇ ਇਹ ਭਾਂਤ ਸੁ ਪਾਵਕ ਜਾਨ ਭਠੀ ॥ [੬]ਕ੍ਰੁੱਧ ਭਰੇ ਰਣ ਛਤ੍ਰਜ ਅਤ੍ਰਣ ਝਾਰਤ ਹੈ ॥ ਭਾਜ ਚਲੈ ਨਹੀ ਪਾਵਸ ਮਾਰ ਪੁਕਾਰਤ ਹੈ ॥੪੦੫॥ [੭]ਦੇਖਤ ਹੈ ਦਿਵ ਦੇਵ ਧਨੈ ਧਨ ਜੰਪਤ ਹੈਂ ॥ ਭੂਮ ਅਕਾਸ ਪਤਾਲ ਚਵੋ ਚਕ ਕੰਪਤ ਹੈਂ ॥ [੮]ਭਾਜਤ ਨਾਹਨ ਬੀਰ ਮਹਾਂਰਣ ਗਾਜਤ ਹੈਂ ॥ ਜੱਛ ਭੁਜੰਗਨ ਨਾਰ ਲਖੇ ਛਬ ਲਾਜਤ ਹੈਂ ॥੪੦੬॥ [੯]ਧਾਵਤ ਹੈਂ ਕਰ ਕੋਪ ਮਹਾਂ ਸੁਰ ਸੂਰ ਤਹਾਂ ॥ ਮਾਂਡਤ ਹੈਂ ਬਿਕਰਾਰ ਭਯੰਕਰ ਜੁੱਧ ਜਹਾਂ ॥ [੧੦]ਧਾਵਤ ਹੈਂ ਸੁਰ ਨਾਰ ਸੁ ਸਾਮੁਹ ਜੁੱਝਤ ਹੈਂ ॥ ਦੇਵ ਅਦੇਵ ਗੰਧ੍ਰਬ ਸਬੈ ਕ੍ਰਿਤ ਸੁੱਝਤ ਹੈਂ ॥੪੦੭॥ [੧੧]ਚੰਚਲਾ ਛੰਦ ॥ ਮਾਰਬੇ ਕੋ ਤਾਹਿ ਤਾਕਿ ਧਾਏ ਬੀਰ ਸਾਵਧਾਨ ॥ ਹੋਨ ਲਾਗੇ ਜੁੱਧ ਕੇ ਜਹਾਂ ਤਹਾਂ ਸਬੈ ਬਿਧਾਨ ॥ [੧੨]ਭੀਮ ਭਾਤ ਧਾਇਕੈ ਨਿਸੰਕ ਘਾਇ ਕਰਤ ਆਇ ॥ ਜੂਝ ਜੂਝ ਕੈ ਮਰੈ ਸੁ ਦੇਵ ਲੋਕ ਬਸਤ ਜਾਇ ॥੪੦੮॥ [੧੩]ਤਾਨ ਤਾਨ ਬਾਨ ਕੌ ਅਜਾਨ ਬਾਹ ਧਾਵਹੀ ॥ ਜੂਝ ਜੂਝ ਕੈ ਮਰੈ ਅਲੋਕ ਲੋਕ ਪਾਵਹੀ ॥ [੧੪]ਰੰਗ ਜੰਗ ਅੰਗ ਨੰਗ ਭੰਗ ਅੰਗਿ ਹੋਇ ਪਰਤ ॥ ਟੂਕ ਟੂਕ ਹੋਇ ਗਿਰੈ ਸੁ ਦੇਵ ਸੁੰਦ੍ਰੀਨਿ ਬਰਤ ॥੪੦੯॥ [੧੫]ਤ੍ਰਿੜਕਾ ਛੰਦ ॥ ਤ੍ਰਿੜਰਿੜ ਤੀਰੰ ॥ ਬ੍ਰਿੜਰਿੜ ਬੀਰੰ ॥ ਢ੍ਰਿੜਰਿੜ ਢੋਲੰ ॥ ਬ੍ਰਿੜਰਿੜ ਬੋਲੰ ॥੪੧੦॥ [੧੬]ਤ੍ਰਿੜਡ਼ਿੜ ਤਾਜੀ ॥ ਬ੍ਰਿੜੜਿੜ ਬਾਜੀ ॥ ਹ੍ਰਿੜੜਿੜ ਹਾਥੀ ॥ ਸ੍ਰਿੜੜਿੜ ਸਾਥੀ ॥੪੧੧॥ [੧੭]ਬ੍ਰਿੜੜਿੜ ਬਾਣੰ ॥ ਜ੍ਰਿੜੜਿੜ ਜੁਆਣੰ ॥ ਛ੍ਰਿੜੜਿੜ ਛੋਰੈਂ ॥ ਜ੍ਰਿੜੜਿੜ ਜੋਰੈਂ ॥੪੧੨॥ [੧੮]ਖਰੜੜ ਖੇਤੰ ॥ ਪੜਰੜ ਪ੍ਰੇਤੰ ॥ ਝੜੜੜ ਨਾਚੈ ॥ ਰੰਗਝੜਿ ਰਾਚੈ ॥੪੧੩॥ [੧੯]ਹਰਰੜ ਹੂਰੰ ॥ ਗਣਰਣ ਪੂਰੰ ॥ ਕੂਰਰੜ ਕਾਛੀ ॥ ਨਰਰੜ ਨਾਚੀ ॥੪੧੪॥ [੨੦]ਤਰਰੜ ਤੇਗੰ ॥ ਜਣ ਘਣ ਬੇਗੰ ॥ ਚਰਰੜ ਚਮਕੈ ॥ ਝੜਰੜ ਝਮਕੈ ॥੪੧੫॥ [੨੧]ਜਰਰੜ ਜੋਧੰ ॥ ਕਿਰਰੜ ਕ੍ਰੋਧੰ ॥ ਜੜਰੜ ਜੂਝੈ ॥ ਲੂੜ ਰੜ ਲੂਝੈ ॥੪੧੬॥ [੨੨]ਖਰਰੜ ਖੇਤੰ ॥ ਅਰਰੜ ਅਚੇਤੰ ॥ ਬੂੜਰੜ ਬਾਜੀ ॥ ਗਿਰਰੜ ਗਾਜੀ ॥੪੧੭॥ [੨੩]ਗ੍ਰਿੜਰੜ ਗਜਣੰ ॥ ਕ੍ਰਿੜਰੜ ਭਜਣੰ ॥ ਰ੍ਰਿੜਰਿੜ ਰਾਜਾ ॥

---

੧. ਕਈ ਯੁੱਧ ਕਰਦੇ ਕਰਦੇ ਮਰ ਜਾਂਦੇ ਹਨ ਰਣ ਭੂਮੀ ਦੇ ਵਿਚ। ਕਈ ਭੇਦ ਵਾਲੇ ਬ੍ਰਹਮ ਮੰਡਲ ਵਿਚ ਚਲੇ ਗਏ ਹਨ ।
੨. ਕਈ ਆ ਕੇ ਬਰਛਿਆਂ ਦੀ ਮਾਰ ਕਰਦੇ ਹਨ ਕਿਤਨਿਆਂ ਦੇ ਅੰਗ ਟੁੱਟ ਕੇ ਭੰਗ ਹੋ ਕੇ ਡਿੱਗ ਪਏ ਹਨ ॥੪੦੩॥
੩. ਬਿਸੇਖ ਛੰਦ ॥ ਸੂਰਮੇ ਸ਼ਰਮ ਹਯਾ ਨੂੰ ਛੱਡ ਕੇ ਭੱਜ ਤੁਰੇ ਸਾਰਾ ਸਾਜ਼ੋ ਸਾਮਾਨ ਉਥੇ ਛੱਡ ਕੇ । ਮੈਦਾਨ ਖਾਲੀ ਹੋ ਗਿਆ ਤੇ ਭੂਤਾਂ, ਪ੍ਰੇਤਾਂ ਦਾ ਰਣਭੂਮੀ ਤੇ ਰਾਜ ਹੋ ਗਿਆ ।
੪. ਦੇਵ ਤੇ ਅਦੇਵ ਸਾਰੇ ਵੇਖ ਰਹੇ ਹਨ ਪਰ ਉਸ ਮਹਾਂ ਜੁੱਧ ਦੀ ਕਹਾਣੀ ਕੌਣ ਕਹਿ ਸਕਦਾ ਹੈ ? ਜਿਸ ਤਰ੍ਹਾਂ ਦਾ ਉਥੇ ਜੁੱਧ ਹੋਇਆ ਬਸ ਐਉਂ ਸਮਝੋ ਕਿ ਇਕ ਪਾਸੇ ਅਰਜਨ ਤੇ ਦੂਜੇ ਪਾਸੇ ਕਰਨ ਦਾ ਜੁਧ ਸੀ ਇਹੋ ਜਿਹਾ ਹੀ ਇਹ ਜੁਧ ਸੀ ॥੪੦੪॥
੫. ਜਿਹੜੇ ਜਿੱਦਲ ਮਹਾਂ ਸੂਰਮੇ ਸਨ ਉਹ ਅਜੇ ਵੀ ਮਹਾਂ ਜਿੱਦਲ ਹੋ ਕੇ ਦਾਉ ਲਾਉਂਦੇ ਹਨ ਅਤੇ ਕ੍ਰੋਧ ਨਾਲ ਭਖ ਕੇ ਐਉਂ ਗਰਮ ਹੋ ਗਏ ਨੇ ਜਿਵੇਂ ਦਾਣੇ ਭੁੰਨਣ ਵਾਲੀ ਭੱਠੀ ਗਰਮ ਹੁੰਦੀ ਹੈ ।
੬. ਕ੍ਰੋਧ ਨਾਲ ਭਰੇ ਹੋਏ ਸੂਰਮੇ ਅਸਤ੍ਰ ਚਲਾਉਂਦੇ ਹਨ ਅਤੇ ਉਹ ਭੱਜ ਕੇ ਨਹੀਂ ਜਾਂਦੇ ਸਗੋਂ ਫੇਰ ਜਾ ਕੇ ਮਾਰ ਮਾਰ ਹੀ ਬੋਲਦੇ ਹਨ ॥੪੦੫॥
੭. ਪ੍ਰਕਾਸ਼ ਰੂਪ ਦੇਵਤੇ ਵੇਖਕੇ ਧੰਨ ਧੰਨ ਕਹਿੰਦੇ ਹਨ । ਧਰਤੀ, ਅਕਾਸ਼ ਤੇ ਪਤਾਲ ਤਿੰਨੇ ਲੋਕ ਅਤੇ ਚਾਰੇ ਚੱਕ ਕੰਬਦੇ ਹਨ।
੮. ਉਹ ਸੂਰਮੇ ਭੱਜਦੇ ਨਹੀਂ ਸਗੋਂ ਮਹਾਨ ਜੁੱਧ ਦੇ ਵਿਚ ਗੱਜਦੇ ਹਨ । ਜਿਸਨੂੰ ਵੇਖਕੇ ਜੱਛ ਤੇ ਭੁਜੰਗਾਂ ਭਾਵ ਪਤਾਲ ਲੋਕ ਦੀਆਂ ਇਸਤ੍ਰੀਆ ਸਭ ਸ਼ਰਮਿੰਦੇ ਹੋ ਰਹੇ ਹਨ ॥੪੦੬॥
੯. ਮਹਾਨ ਦੇਵ ਸੂਰਮੇ ਹੱਲਾ ਕਰਕੇ ਜਾ ਪੈਂਦੇ ਨੇ ਸੂਰਮਿਆਂ ਦੇ ਉਤੇ ਬੜਾ ਭਯੰਕਰ ਜੁੱਧ ਕਰ ਰਹੇ ਹਨ ਜਿਥੇ ।
੧੦. ਉਸਨੂੰ ਜਾ ਕੇ ਦੇਵ ਇਸਤ੍ਰੀਆ ਅਪੱਛਰਾਂ ਜਾ ਕੇ ਸਾਂਭ ਲੈਂਦੀਆਂ ਹਨ ਜਿਹੜਾ ਉਹਨਾਂ ਦੇ ਸਾਹਮਣੇ ਬਹਾਦਰੀ ਨਾਲ ਸ਼ਹੀਦ ਹੁੰਦਾ ਹੈ । ਦੇਵ ਤੇ ਅਦੇਵ ਗੰਧਰਬ ਸਾਰੇ ਇਸ ਕੌਤਕ ਨੂੰ ਵੇਖਦੇ ਹਨ ॥੪੦੭॥
੧੧. ਚੰਚਲਾ ਛੰਦ ॥ ਕਲਕੀ ਭਗਵਾਨ ਨੂੰ ਮਰਨ ਦੇ ਵਾਸਤੇ ਸੂਰਮੇ ਬੜੇ ਹੋਸ਼ਿਆਰ (ਚੇਤੰਨ) ਹੋ ਕੇ ਸੂਰਮੇ ਤਕਾ ਕੇ ਅਗੇ ਵਧਦੇ ਹਨ ਅਤੇ ਜੰਗੀ ਤਰੀਕੇ ਤੇ ਢੰਗ ਸਾਰੇ ਹੋ ਰਹੇ ਹਨ ਜਿਥੇ ਕਿਥੇ ਹਰ ਥਾਂ ।
੧੨. ਅਤੇ ਪਾਂਡਵ ਭੀਮ ਸੈਨ ਵਾਂਗ ਹੱਲਾ ਕਰਕੇ ਨਿਧੜਕ ਹੋ ਕੇ ਵਾਰ ਕਰ ਰਹੇ ਹਨ । ਅੰਤ ਜੂਝ ਜੂਝ ਕੇ ਮਰ ਜਾਂਦੇ ਹਨ ਤੇ ਦੇਵ ਲੋਕ ਨੂੰ ਚਲੇ ਜਾਂਦੇ ਜਾ ਵੱਸਦੇ ਹਨ ॥੪੦੮॥
੧੩. ਬਹੁਤੇ ਅਜਾਣ ਖਿੱਚ ਖਿੱਚ ਕੇ ਤੀਰ ਮਾਰਨ ਲਈ ਅਗੇ ਵਧਦੇ ਹਨ ਅੰਤ ਨੂੰ ਜੁੱਧ ਕਰਦੇ ਮਰ ਕੇ ਇਸ ਲੋਕ ਨੂੰ ਛੱਡ ਕੇ ਪਰਲੋਕ ਵਿਚ ਚਲੇ ਜਾਂਦੇ ਹਨ ।
੧੪. ਜੁੱਧ ਦੇ ਵਿਚ ਅੰਗ ਕਟਾ ਕੇ ਲਹੂ ਨਾਲ ਰੰਗੇ ਹੋਏ ਭੰਗ ਹੋ ਕੇ ਅੰਗਾਂ ਤੋਂ ਰਹਿਤ ਹੋ ਕੇ ਧਰਤੀ ਤੇ ਜਾ ਪੈਂਦੇ ਨੇ। ਟੁਕੜੇ ਟੁਕੜੇ ਹੋ ਕੇ ਗਿਰ ਪੈਂਦੇ ਨੇ ਦੇਵਤਿਆਂ ਦੀਆਂ ਸੁੰਦਰ ਕੁੜੀਆਂ ਅਪੱਛਰਾਂ ਵਰ ਲੈਂਦੇ ਨੇ ॥੪੦੯॥
੧੫. ਤ੍ਰਿੜਕ ਛੰਦ ॥ ਤਿੜਕਾ ਆਦਿ ਗੁਰੂ ਜੀ ਦੀ ਵਿਸ਼ਾਲ ਕਾਵਿ ਦੇ ਕਮਾਲ ਦਾ ਨਮੂਨਾ ਹੈ ਹੋਰ ਇਸ ਦਾ ਅਰਥ ਕੋਈ ਨਹੀਂ। ਤ੍ਰਿੜ ਕਰਦੇ ਤੀਰ ਚਲਦੇ ਹਨ । ਬ੍ਰਿੜ ਬ੍ਰਿੜ ਕਰਕੇ ਸੂਰਮੇ ਬਕਾਰਦੇ ਹਨ । ਦਿਰੜਣ ਬਿੜਣ ਕਰਕੇ ਢੋਲ ਵਜਦੇ ਹਨ। ਬਿਰੜ-ਬ੍ਰਿੜ ਕਰਕੇ ਸੂਰਮੇ ਬੋਲਦੇ ਹਨ ॥੪੨੦॥
੧੬. ਤਾਜ ਸਤਾਨ ਘੋੜੇ ਹਿਣਕਦੇ ਹਨ ਤੇ ਹਾਥੀ ਝਿੰਗਾਰਦੇ ਹਨ ਤੇ ਉਹਨਾਂ ਦੇ ਸਾਥੀ ਸਵਾਰ ਲਲਕਾਰਦੇ ਹਨ ॥੪੧੧॥
੧੭. ਤੀਰ ਚਲਾ ਰਹੇ ਹਨ । ਜੁਆਨ ਜੁੜੇ ਹੋਏ ਹਨ ਤੇ ਤੀਰ ਛੱਡ ਰਹੇ ਹਨ ਬੜੇ ਜੋਰ ਸ਼ੋਰ ਦੇ ਨਾਲ ॥੪੧੨॥
੧੮. ਰਣ ਖੇਤ ਦੇ ਵਿਚ । ਭੂਤ ਪ੍ਰੇਤ ਨੱਚਦੇ ਹਨ । ਜੋ ਸਭ ਆਪੋ ਆਪਣੇ ਕੰਮ ਵਿਚ ਰਚੇ ਹੋਏ ਹਨ ॥੪੧੩॥
੧੯. ਹੂਰਾਂ ਪਰੀਆਂ ਨੇ ਅਕਾਸ਼ ਢਕਿਆ ਹੋਇਆ ਹੈ । ਜੋ ਸਜ ਧਜ ਦੇ ਨਾਲ ਨੱਚਦੀਆਂ ਹਨ ॥੪੧੪॥
੨੦. ਤਾਜ਼ ਤੇਗਾਂ । ਬੜੀ ਤੇਜੀ ਨਾਲ ਛੇਤੀ ਛੇਤੀ ਚਲਦੀਆਂ ਹਨ । ਜੋ ਲਿਸ਼ਕਾਰੇ ਐਉਂ ਮਾਰਦੀਆਂ ਹਨ । ਜਿਵੇਂ ਬਿਜਲੀ ਚਮਕਦੀ ਹੈ ॥੪੧੫॥
੨੧. ਜੋਧੇ ਬੜੇ ਕ੍ਰੋਧ ਵਿਚ ਆਏ ਹੋਏ ਹਨ ਤੇ ਜੁਧ ਕਰਦੇ ਹਨ ਅੰਤ ਲੜ ਝਗੜ ਕੇ ਮਰ ਜਾਂਦੇ ਹਨ ॥੪੧੬॥
੨੨. ਜੁੱਧ ਦੇ ਮੈਦਾਨ ਦੇ ਵਿਚ ਮਰਕੇ ਅਚੇਤ ਹੋਏ ਪਏ ਹਨ। ਬਹੁਤ ਸਾਰੇ ਘੋੜੇ ਤੇ ਲੜਾਕੇ ਸੂਰਮੇ ॥੪੧੭॥
੨੩. ਸੂਰਮੇ ਗੱਜਦੇ ਹਨ ਤੇ ਭੱਜਣ ਵਾਲੇ ਭੱਜੇ ਜਾਂਦੇ ਹਨ । ਰਾਜਾ ਸੰਭਲ ਇਹ ਹਾਲਤ ਵੇਖ ਕੇ ਸ਼ਰਮਾ ਰਿਹਾ ਹੈ ॥੪੧੮॥

ਲਿੜਰਿੜ ਲਾਜਾ ॥੪੧੮॥ [੧]ਖਿੜਰਿੜ ਖਾਂਡੇ ॥ ਬ੍ਰਿੜਰਿੜ ਬਾਂਡੇ ॥ ਅੜ੍ਰਿੜ ਅੰਗੰ ॥ ਜੜ੍ਰਿੜ ਜੰਗੰ ॥੪੧੯॥ [੨]ਪਾਧੜੀ ਛੰਦ ॥ ਇਹ ਭਾਂਤ ਸੈਨ ਜੁੱਝੀ ਅਪਾਰ॥ ਰਣ ਰੋਹ ਕ੍ਰੋਹ ਧਾਏ ਲੁਝਾਰ ॥ ਤੱਜੰਤ ਬਾਣ ਗੱਜੰਤ ਬੀਰ ॥ ਉੱਠੰਤ ਨਾਦ ਭੱਜੰਤ ਭੀਰ ॥੪੨੦॥ [੩]ਧਾਏ ਸਬਾਹ ਜੋਧਾ ਸਕੋਪ ॥ ਕੱਢਤ ਕ੍ਰਿਪਾਣ ਬਾਹੰਤ ਧੋਪ ॥ ਲੁੱਝੰਤ ਸੂਰ ਜੁੱਝੰਤ ਅਪਾਰ ॥ ਜਣ ਸੇਤ ਬੰਧ ਦਿਖੀਅਤ ਪਹਾਰ ॥੪੨੧॥ [੪]ਕਟੰਤ ਅੰਗ ਭਭਕੰਤ ਘਾਵ ॥ ਸਿੱਝੰਤ ਸੂਰ ਜੁੱਝੰਤ ਚਾਵ ॥ ਨਿਰਖੰਤ ਸਿੱਧ ਚਾਰਣ ਅਨੰਤ ॥ ਉਚਰੰਤ ਕ੍ਰਿਤ ਜੋਧਨ ਬਿਅੰਤ ॥੪੨੨॥ [੫]ਨਾਚੰਤ ਆਪ ਈਸਰ ਕਰਾਲ ॥ ਬਾਜੰਤ ਡਉਰ ਭੈਕਰ ਬਿਸਾਲ ॥ ਪੋਅੰਤ ਮਾਲ ਕਾਲੀ ਕਪਾਲ ॥ ਚਲ ਚਿੱਤ ਚੱਖ ਛਾਡੰਤ ਜ੍ਵਾਲ ॥੪੨੩॥ [੬]ਰਸਾਵਲ ਛੰਦ ॥ ਬਜੇ ਘੋਰ ਬਾਜੇ ॥ ਧੁਣੰ ਮੇਘ ਲਾਜੇ ॥ ਖਹੇ ਖੇਤ ਖਤ੍ਰੀ ॥ ਤਜੇ ਤਾਣ ਪਤ੍ਰੀ ॥੪੨੪॥ [੭]ਗਿਰੈ ਅੰਗ ਭੰਗੰ ॥ ਨਚੇ ਜੰਗ ਰੰਗੰ ॥ ਖੁਲੇ ਖੱਗ ਖੂਨੀ ॥ ਚੜੇ ਚਉਪ ਦੂਨੀ ॥੪੨੫॥[੮] ਭਯੋ ਘੋਰ ਜੁੱਧੰ ॥ ਇਤੀ ਕਾਹ ਸੁੱਧੰ ॥ ਜਿਣਿਓ ਕਾਲ ਰੂਪੰ ॥ ਭਜੇ ਸਰਬ ਭੂਪੰ ॥੪੨੬॥ [੯]ਸਬੈ ਸੈਣ ਭਾਜਾ ॥ ਫਿਰਯੋ ਆਪ ਰਾਜਾ ॥ ਠਟਿਓ ਆਣ ਜੁੱਧੰ ॥ ਭਇਓ ਨਾਦ ਉੱਧੰ ॥੪੨੭॥ [੧੦]ਤਜੇ ਬਾਣ ਐਸੇ ॥ ਬਣੰ ਪਤ੍ਰ ਜੈਸੇ । ਜਲੰ ਮੇਘ ਧਾਰਾ ॥ ਨਭੰ ਜਾਣੁ ਤਾਰਾ ॥੪੨੮॥ [੧੧]ਕਰੰ ਅੰਸੁ ਮਾਲੀ ॥ ਸਰੰ ਸਤ੍ਰ ਸਾਲੀ॥ ਚਹੂੰ ਓਰ ਛੂਟੇ ॥ ਮਹਾਂ ਜੋਧ ਜੂਟੇ ॥੪੨੯॥ [੧੨]ਚਲੇ ਕੀਟਕਾ ਸੇ ॥ ਬਢੇ ਟਿੱਡਕਾ ਸੇ ॥ ਕਨੰ ਸਿੰਧ ਰੇਤੰ ॥ ਤਨੰ ਰੋਮ ਤੇਤੰ ॥੪੩੦॥ [੧੩]ਛੁਟੈ ਸ੍ਵਰਣ ਪੁੱਖੀ ॥ ਸੁਧੰਸਾਰ ਮੁੱਖੀ ॥ ਕਲੰਕੰਕਪਤ੍ਰੀ ॥ ਤਜੇ ਜਾਣ ਛਤ੍ਰੀ ॥੪੩੧॥[੧੪] ਗਿਰੈ ਰੇਤ ਖੇਤੰ॥ ਨਚੇ ਭੂਤ ਪ੍ਰੇਤੰ ॥ ਕਰੈ ਚਿਤ੍ਰ ਚਾਰੰ ॥ ਤਜੈ ਬਾਣ ਧਾਰੰ ॥੪੩੨॥[੧੫] ਹਲੈ ਜੋਧ ਜੋਧੰ॥ ਕਰੈ ਘਾਇ ਕ੍ਰੋਧੰ ॥ ਖਹੈ ਖੱਗ ਖੱਗੈ ॥ ਉਠੈ ਝਾਲ ਅੱਗੈ ॥੪੩੩॥ [੧੬]ਨਚੇ ਪੱਖਰਾਲੇ॥ ਚਲੇ ਬਾਲਆਲੇ ॥ ਹਸੇ ਪ੍ਰੇਤ ਨਾਚੈਂ ॥ ਰਣੰ ਰੰਗ ਰਾਚੈਂ ॥੪੩੪॥ [੧੭]ਨਚੇ ਪਾਰਬਤੀਸੰ ॥ ਮੰਡਿਓ ਜੁੱਧ ਈਸੰ ॥ ਦਸੰ ਦਿਉਸ ਕ੍ਰੁੱਧੰ॥ ਭਯੋ ਘੋਰ ਜੁੱਧੰ ॥੪੩੫॥ ਪੁਨਰ ਬੀਰ ਤਯਾਗਯੋ ॥ ਪਗੰ ਦ੍ਵੈਕ ਭਾਗਯੋ ॥ ਫਿਰਯੋ ਫੇਰਿ ਐਸੇ ॥ ਕ੍ਰੋਧੀ ਸਾਂਪ ਜੈਸੇ ॥੪੩੬॥[੧੯] ਪੁਨਰ ਜੁੱਧ ਮੰਡਿਓ ॥ ਸਰੰ ਓਘ ਛੰਡਯੋ॥ ਤਜੇ ਵੀਰ ਬਾਣੰ ॥ ਮ੍ਰਿਤੰ ਆਇ ਤ੍ਰਾਣੰ ॥੪੩੭॥ [੨੦]ਸਭੈ ਸਿੱਧ[ੳ] ਦੇਖੈ॥ ਕਲੰਕ੍ਰਿਤ ਲੇਖੈ ॥ ਧਨੰ ਧੰਨ ਜੰਪੈ ॥

---

ੳ. ਸਿੱਧ ਲੋਕ ਸੂਰਜ ਲੋਕ ਅਤੇ ਮਾਤ ਲੋਕ ਦੇ ਪੁਲਾੜ ਵਿਚ ਅਕਾਸਚਾਰੀ ਕਹੇ ਜਾਂਦੇ ਹਨ ਅਤੇ ਪੁਰਾਣਾਂ ਅਨੁਸਾਰ ਇਹਨਾਂ ਦੀ ਗਿਣਤੀ ਅਠਾਸੀ ਹਜਾਰ ਲਿਖੀ ਹੈ ।

੧. ਖੰਡੇ ਆਦਿ ਬਸਤ੍ਰ । ਫੌਜਾਂ ਦੇ ਵਿਚ ਵੰਡੇ ਹਨ । ਜਿਨ੍ਹਾ ਦੇ ਨਾਲ ਸੂਰਮਿਆਂ ਦੇ ਅੰਗ ਕੱਟੇ ਗਏ ਹਨ । ਜੰਗ ਦੇ ਵਿਚ ॥੪੧੯॥

੨. ਪਾਧੜੀ ਛੰਦ । ਇਸ ਤਰ੍ਹਾ ਸੰਭਲ ਦੀ ਸੈਨਾ ਬੇਅੰਤ ਮਾਰੀ ਗਈ । ਜੁੱਧ ਦੇ ਵਿਚ ਰੋਹ ਵਿਚ ਆ ਕੇ ਕ੍ਰੋਧ ਦੇ ਨਾਲ ਜੁਝਾਰੂ ਜੋਧੇ ਗਏ । ਜੋਧਿਆਂ ਨੇ ਗੱਜਕੇ ਤੀਰ ਛੱਡੇ। ਲਲਕਾਰੇ ਤੇ ਜੈਕਾਰੇ ਸੁਣ ਕੇ ਰਾਜੇ ਤੇ ਡਰਾਕਲ ਭੱਜ ਗਏ ॥੪੨੦॥

੩. ਸਾਰੇ ਜੋਧੇ ਧਾਵਾ ਕਰਕੇ ਕ੍ਰੋਧ ਨਾਲ ਗਏ ਤੇ ਜਾ ਕੇ ਮਿਆਨਾਂ ਵਿਚੋਂ ਕ੍ਰਿਪਾਨਾਂ ਕੱਢ ਲਈਆਂ । ਬੰਦੂਕਾਂ ਚਲਾਉਣ ਲੱਗੇ। ਸੂਰਮੇ ਲੜਦੇ ਹਨ ਤੇ ਬੇਅੰਤ ਮਾਰੇ ਗਏ ਹਨ । ਜੋ ਐਉਂ ਜਾਪਦੇ ਹਨ ਕਿ ਜਿਵੇਂ ਸਮੁੰਦ੍ਰ ਨੂੰ ਬੰਨ ਲਾਉਣ ਲਈ ਰਾਮ ਚੰਦ੍ਰ ਨੇ ਪਹਾੜ ਲਿਆ ਕੇ ਰਖੇ ਹਨ ॥੪੨੧॥

੪. ਅੰਗ ਕੱਟੇ ਜਾ ਰਹੇ ਹਨ ਜਿਨ੍ਹਾਂ ਵਿਚੋਂ ਖੂਨ ਭਭਕਾਰ ਕੇ ਵਹਿ ਰਿਹਾ ਹੈ । ਸੂਮਰੇ ਜਨਮ ਮਰਨ ਦੀ ਬਾਜੀ ਲਾ ਕੇ ਜਿਝ ਰਹੇ ਹਨ ਅਤੇ ਚਾਉ ਦੇ ਨਾਲ ਸ਼ਹੀਦ ਹੋ ਰਹੇ ਹਨ। ਸਿੱਧ ਲੋਕ ਭੱਟ ਬਹੁਤ ਸਾਰੇ ਵੇਖ ਰਹੇ ਹਨ । ਜੋ ਜੋਧਿਆਂ ਦੀ ਬੇਅੰਤ ਕੀਰਤੀ ਜਸ ਕਹਿ ਰਹੇ ਹਨ ॥੪੨੨॥

੫. ਸ੍ਰਿਜੀ ਭਿਆਨਕ ਰੂਪ ਵਿਚ ਨੱਚ ਰਿਹਾ ਹੈ । ਜੋ ਬੜਾ ਭੈ ਦਾਯਕ ਡਉਰੂ ਵਜਾ ਰਿਹਾ ਹੈ । ਕਾਲੀ ਸਿਰਾਂ ਦੀ ਮਾਲਾ ਪਰੋਅ ਰਹੀ ਹੈ । ਚੰਚਲ ਚਿਤ ਵਾਲੀ ਚੱਖ (ਡਾਇਣ) ਨੇਤ੍ਰਾਂ ਵਿਚੋਂ ਅੱਗ ਕੱਢ ਰਹੀ ਹੈ ॥੪੨੩॥

੬. ਰਸਾਵਲ ਛੰਦ ॥ ਵਾਜਿਆਂ ਦੇ ਵੱਜਣ ਦੀ ਘੋਰ ਇਉਂ ਜਾਪਦੀ ਹੈ । ਜਿਹੜੀ ਬੱਦਲ ਦੀ ਘੋਰ ਨੂੰ ਸ਼ਰਮਿੰਦਾ ਕਰ ਰਹੀ ਹੈ। ਸੂਰਮੇ ਖੇਤ ਵਿਚ ਇਕ ਦੂਜੇ ਨਾਲ ਖਹਿੰਦੇ ਭਾਵ ਲੜਦੇ ਹਨ ਅਤੇ ਖੰਭਾਂ ਵਾਲੇ ਤੀਰ ਛੱਡ ਰਹੇ ਹਨ ॥੪੨੪॥

੭. ਅੰਗ ਟੁੱਟ ਕੇ ਭੰਗ ਹੋ ਕੇ ਹੇਠਾਂ ਡਿੱਗ ਰਹੇ ਹਨ । ਜੰਗੀ ਜੋਧੇ ਜੁੱਧ ਦੇ ਰੰਗ ਵਿਚ ਰਤੇ ਨੱਚ ਰਹੇ ਹਨ । ਖੂਨੀ ਤਲਵਾਰਾਂ ਮਿਆਨਾਂ ਵਿਚੋਂ ਬਾਹਰ ਨਿਕਲੀਆਂ ਹੋਈਆਂ ਹਨ। ਜਿਨ੍ਹਾਂ ਨੂੰ ਵੇਖ ਕੇ ਜੋਧਿਆਂ ਨੂੰ ਦੂਣਾ ਚਾਉ ਚੜ ਰਿਹਾ ਹੈ ॥੪੨੫॥

੮. ਘੋਰ ਜੁੱਧ ਹੋ ਰਿਹਾ ਹੈ ਕਿ ਕਿਸੇ ਨੂੰ ਇਤਨੀ ਕੁ ਭੀ ਸੁੱਧ ਨਹੀਂ ਹੈ ਜਿਨ੍ਹਾਂ ਨੇ ਕਾਲ ਰੂਪ ਜੋਧਿਆਂ ਨੂੰ ਜਿੱਤ ਲਿਆ ਸੀ । ਉਹ ਸਾਰੇ ਰਾਜੇ ਭੱਜ ਗਏ ਹਨ ॥੪੨੬॥

੯. ਸਾਰੀ ਸੈਨਾ ਨੂੰ ਭਜਾ ਕੇ । ਸੰਭਲ ਪੁਰ ਦਾ ਰਾਜਾ ਆਪ ਕਮਾਣ ਕਰਕੇ ਆ ਗਿਆ ਅਤੇ ਜੁੱਧ ਕਰਨਾ ਅਰੰਭ ਦਿੱਤਾ ਤੇ ਜੁੱਧ ਦਾ ਜੰਗੀ ਵਾਜਾ ਵਜਾ ਦਿੱਤਾ ॥੪੨੭॥

੧੦. ਉਸ ਨੇ ਮੁੜ ਕੇ ਆ ਕੇ ਇਸ ਤਰ੍ਹਾਂ ਤੀਰ ਚਲਾ ਦਿੱਤੇ ਜਿਸ ਤਰ੍ਹਾਂ ਬਣਾ ਦੇ ਪੱਤੇ ਹਨੇਰੀ ਨਾਲ ਉਡਦੇ ਹਨ ਅਤੇ ਜਿਵੇਂ ਬੱਦਲਾਂ ਦੀਆਂ ਬੂੰਦਾਂ ਬਰਸਦੀਆਂ ਹਨ ਜੋ ਅਕਾਸ਼ ਦੇ ਤਾਰਿਆਂ ਵਾਂਗ ਅਣਗਿਣਤ ਸਨ ॥੪੨੮॥

੧੧. ਜਿਸ ਤਰ੍ਹਾਂ ਸੂਰਜ ਦੀਆਂ ਕਿਰਣਾਂ ਅਣਗਿਣਤ ਹੁੰਦੀਆਂ ਹਨ। ਉਸ ਤਰ੍ਹਾਂ ਵੈਰੀ ਦੇ ਤੀਰ ਸ਼ਕਤੀ ਵਾਲੇ ਤਿਖੇ ਤੇਜ। ਚਾਰੇ ਪਾਸਿਆਂ ਤੋਂ ਚਲ ਪਏ ਅਤੇ ਮਹਾਨ ਸੂਰਮੇ ਇਸ ਕੰਮ ਵਿਚ ਜੁਟ ਗਏ ॥੪੨੯॥

੧੨. ਕੀੜਿਆਂ ਵਾਂਗ ਚਲ ਪਏ । ਜੋ ਬਹੁਤ ਬੜੇ ਟਿਡੀ ਦਲ ਵਾਂਗ ਸਨ । ਜਿਵੇਂ ਸਮੁੰਦਰ ਦੇ ਰੇਤੇ ਤੇ ਤਨ ਦੇ ਵਾਲ ਗਿਣੇ ਨਹੀਂ ਜਾਂਦੇ ॥੪੩੦॥

੧੩. ਸੋਨੇ ਦੀ ਰੰਗਤ ਜਿਹੇ ਤੀਰਾਂ ਦਾ ਮੁਖੀ ਜੋ ਸੁਧ ਸਾਰ (ਲੋਹੇ) ਦੇ ਮੁਖ ਵਾਲੇ ਸਨ । ਕਾਲੇ ਕਾਂ ਦੇ ਖੰਭਾਂ ਵਾਲੇ । ਸੂਰਮੇ ਛੱਡ ਰਹੇ ਸੀ ॥੪੩੧॥

੧੪. ਉਹ ਤੀਰ ਰੇਤ ਦੇ ਕਿਣਕਿਆਂ ਵਾਂਗ ਰਣ ਭੂਮੀ ਦੇ ਵਿਚ ਆ ਕੇ ਗਿਰੇ । ਜਿਨ੍ਹਾਂ ਨੂੰ ਵੇਖ ਕੇ ਭੂਤ ਪ੍ਰੇਤ ਨੱਚਣ ਲੱਗੇ ਅਤੇ ਸੂਰਮੇ ਬਥਰ ਦੀ ਮੂਰਤੀ ਵਾਂਗ ਅਹਿਲ ਹੋ ਕੇ ਤੀਰ ਚਲਾ ਰਹੇ ਹਨ ॥੪੩੨॥

੧੫. ਜੋਧੇ ਜੋਧਿਆਂ ਨਾਲ ਹੱਲੇ ਕਰ ਰਹੇ ਹਨ ਤੇ ਇਕ ਦੂਜੇ ਤੇ ਬੜੇ ਕ੍ਰੋਧ ਦੇ ਨਾਲ ਵਾਰ ਕਰਕੇ ਘਾਉ ਕਰਦੇ ਹਨ ਅਤੇ ਜਦੋਂ ਤਲਵਾਰ ਦੂਜੇ ਖੰਡੇ ਤੇ ਜਾ ਕੇ ਵੱਜਦੀ ਹੈ ਤਾਂ ਅੱਗ ਦੇ ਚੰਗਿਆੜੇ ਨਿਕਲਦੇ ਹਨ ॥੪੩੩॥

੧੬. ਕਾਠੀਆਂ ਵਾਲੇ ਘੋੜੇ ਸਵਾਰ ਨੂੰ ਲੈ ਕੇ ਨੱਚ ਰਹੇ ਹਨ। ਬੜੀਆਂ ਸੁੰਦਰ ਅਪੱਛਰਾਂ ਚਲ ਫਿਰ ਰਹੀਆਂ ਹਨ । ਭੂਤ ਪ੍ਰੇਤ ਖੁਸ਼ੀ ਵਿਚ ਨੱਚਦੇ ਹਨ । ਜੋਧੇ ਰਣ ਦੇ ਰੰਗ ਵਿਚ ਰੱਤੇ ਹੋਏ ਹਨ ॥੪੩੪॥

੧੭. ਪਾਰਬਤੀ ਦਾ ਬਾਦਸ਼ਾਹ ਸ੍ਰਿਜੀ ਨੱਚਦਾ ਹੈ ਜਿਸ ਵੇਲੇ ਰਾਜੇ ਨੇ ਜੁੱਧ ਕਰਨਾ ਅਰੰਭਿਆ । ਦਸੇ ਦਿਸ਼ਾਵਾਂ ਵਲ ਕ੍ਰੋਧ ਹੀ ਕ੍ਰੋਧ ਦਿਸਦਾ ਹੈ ਜੋ ਇਹੋ ਜਿਹਾ ਘੋਰ ਜੁਧ ਹੋਇਆ ॥੪੩੫॥

੧੮. ਫੇਰ ਰਾਜੇ ਨੇ ਜੁੱਧ ਨੂੰ ਛਡਿਆ । ਦੋ ਕੁ ਪੈਰ ਪਿਛੇ ਹਟਿਆ ਫੇਰ ਮੁੜਕੇ ਇਸ ਤਰ੍ਹਾਂ ਆਇਆ ਜਿਸ ਤਰ੍ਹਾਂ ਕ੍ਰੋਧ ਵਿਚ ਆਇਆ ਸਰਪ ਪਿਛੇ ਹਟਕੇ ਡੰਗ ਮਾਰਦਾ ਹੈ ॥੪੩੬॥

੧੯. ਮੁੜਕੇ ਜੁੱਧ ਅਰੰਭ ਕਰ ਦਿਤਾ ਤੀਰਾਂ ਦੇ ਭੱਥਿਆਂ ਦੇ ਭਥੇ ਉਲਟਾ ਦਿੱਤੇ ਸੂਰਮਿਆਂ ਨੇ ਤੀਰ ਛੱਡੇ ਜਾਣੋ ਉਹਨਾਂ ਦੀ ਮੌਤ ਨੇ ਆ ਕੇ ਦਬਾਉ ਪਾ ਦਿੱਤਾ ਹੈ ॥੪੩੭॥

੨੦. ਸਾਰੇ ਹੀ ਸਿਧ ਲੋਕ ਵੇਖਦੇ ਹਨ । ਕਲਕੀ ਜੀ ਦੇ ਕਰਤਵਾਂ ਨੂੰ ਲਿਖਦੇ ਹਨ ਅਤੇ ਵੇਖਕੇ ਧੰਨ ਧੰਨ ਦਾ ਜਾਪ ਕਰਦੇ ਹਨ । ਜਿਨ੍ਹਾਂ ਨੂੰ ਵੇਖ ਕੇ ਡਰਾਕਲ ਕੰਬਦੇ ਹਨ ॥੪੩੮॥

ਲਖੈ ਭੀਰ ਕੰਪੈ ॥੪੩੮॥ [੧]ਨਰਾਜ ਛੰਦ ॥ ਆਨ ਆਨ ਸੂਰਮਾ ਸਧਾਨ ਬਾਨ ਧਾਵਹੀਂ ॥ ਰੂਝ ਜੂਝ ਕੈ ਮਰੇਂ ਸੁ ਦੇਵ ਨਾਰ ਪਾਵਹੀਂ ॥ [੨]ਸੁ ਰੀਝ ਰੀਝ ਅੱਛਰਾਂ ਅਲੱਛ ਸੂਰਣੇਂ ਬਰੈਂ ॥ ਪ੍ਰਬੀਨ ਬੀਨ ਬੀਨ ਕੈ ਸੁਧੀਨ ਪਾਨ ਕੈ ਧਰੈਂ ॥੪੩੯॥ [੩]ਸਨੱਧ ਬੱਧ ਅੱਧ ਹ੍ਵੈਂ ਬਿਰੁੱਧ ਸੂਰ ਧਾਵਹੀ ॥ ਸੁ ਕ੍ਰੋਧ ਸਾਂਗ ਤੀਛਣੰ ਕਿ ਤਾਕ ਸਤ੍ਰੁ ਲਾਵਹੀ ॥ [੪]ਸੁ ਜੂਝ ਜੂਝ ਕੈ ਗਿਰੈ ਅਰੂਝ ਲੂਝ ਕੈ ਹਠੀ ॥ ਅਬੂਝ ਓਰ ਧਾਵਹੀ ਬਨਾਇ ਸੈਨ ਏਕਠੀ ॥੪੪੦॥ [੫]ਸੰਗੀਤ ਭੁਜੰਗ ਪ੍ਰਯਾਤ ਛੰਦ ॥ ਕਾਗੜਦੰਗ ਕੋਪਾ ਰਾਗੜਦੰਗ ਰਾਜਾ ॥ [੬]ਘਾਗੜਦੰਗ ਘੋਰੇ ਬਾਗੜਦੰਗ ਬਾਜਾ ॥ ਫਾਗੜਦੰਗ ਫੀਲੰ ਛਾਗੜਦੰਗ ਛੂਟੇ ॥ ਸਾਗੜਦੰਗ ਸੂਰੰ ਜਾਗੜਦੰਗ ਜੂਟੇ ॥੪੪੧॥ [੭]ਬਾਗੜਦੰਗ ਬਾਜੇ ਨਾਗੜਦੰਗ ਨਗਾਰੇ ॥ ਜਾਗੜਦੰਗ ਜੋਧਾ ਮਾਗੜਦੰਗ ਮਾਰੇ ॥ ਡਾਗੜਦੰਗ ਡਿੱਗੇ ਖਾਗੜਦੰਗ ਖੂਨੀ ॥ ਚਾਗੜਦੰਗ ਚਉਪੇ ਦਾਗੜਦੰਗ ਦੂਨੀ ॥੪੪੨॥ [੮]ਹਾਗੜਦੰਗ ਹੱਸੇ ਸਾਗੜਦੰਗ ਸਿੱਧੰ ॥ ਭਾਗੜਦੰਗ ਭਾਜੇ ਬਾਗੜਦੰਗ ਬ੍ਰਿੱਧੰ ॥ ਛਾਗੜਦੰਗ ਛੁੱਟੇ ਤਾਗੜਦੰਗ ਤੀਰੰ ॥ ਜਾਗੜਦੰਗ ਜੁੱਟੇ ਬਾਗੜਦੰਗ ਬੀਰੰ ॥੪੪੩॥ [੯]ਕਾਗੜਦੰਗ ਕੁਹਕੇ ਬਾਗੜਦੰਗ ਬਾਣੰ ॥ ਫਾਗੜਦੰਗ ਫਰਕੇ ਨਾਗੜਦੰਗ ਨਿਸਾਣੰ ॥ ਬਾਗੜਦੰਗ ਬਾਜੀ ਭਾਗੜਦੰਗ ਭੇਰੀ ॥ ਸਾਗੜਦੰਗ ਸੈਣੰ ਫਾਗੜਦੰਗ ਫੇਰੀ ॥੪੪੪॥ [੧੦]ਭਾਗੜਦੰਗ ਭੀਰੰ ਕਾਗੜਦੰਗ ਕੰਪੈ ॥ ਮਾਗੜਦੰਗ ਮਾਰੇ ਜਾਗੜਦੰਗ ਜੰਪੈ ॥ ਛਾਗੜਦੰਗ ਛਪ੍ਰੰ ਭਾਗੜਦੰਗ ਭਾਜੇ ॥ ਚਾਗੜਦੰਗ ਚਿੱਤੰ ਲਾਗੜਦੰਗ ਲਾਜੇ ॥੪੪੫॥ [੧੧]ਛਾਗੜਦੰਗ ਛੋਰਿਓ ਰਾਗੜਦੰਗ ਰਾਜਾ ॥ ਸਾਗੜਦੰਗ ਸੈਣੰ ਭਾਗੜਦੰਗ ਭਾਜਾ ॥ ਛਾਗੜਦੰਗ ਛੂਟੇ ਬਾਗੜਦੰਗ ਬਾਣੰ ॥ ਰਾਗੜਦੰਗ ਰੋਕੀ ਦਾਗੜਦੰਗ ਦਿਸਾਣੰ ॥੪੪੬॥ [੧੨]ਮਾਗੜਦੰਗ ਮਾਰੇ ਬਾਗੜਦੰਗ ਬਾਣੰ ॥ ਟਾਗੜਦੰਗ ਟੂਟੇ ਤਾਗੜਦੰਗ ਤਾਣੰ ॥ ਲਾਗੜਦੰਗ ਲਾਗੇ ਦਾਗੜਦੰਗ ਦਾਹੇ ॥ ਡਾਗੜਦੰਗ ਡਾਰੇ ਬਾਗੜਦੰਗ[ੳ] ਬਾਹੇ ॥੪੪੭॥ [੧੩]ਬਾਗੜਦੰਗ ਬਰਖੇ ਫਾਗੜਦੰਗ ਫੂਲੰ ॥ ਮਾਗੜਦੰਗ ਮਿਟਿਓ ਸਾਗੜਦੰਗ ਸੂਲੰ ॥ ਮਾਗੜਦੰਗ ਮਾਰਿਓ ਭਾਗੜਦੰਗ ਭੂਪੰ ॥ ਕਾਗੜਦੰਗ ਕੋਪੇ ਰਾਗੜਦੰਗ ਰੂਪੰ ॥੪੪੮॥ [੧੪]ਜਾਗੜਦੰਗ ਜੰਪੈ ਪਾਗੜਦੰਗ ਪਾਨੰ ॥ ਦਾਗੜਦੰਗ ਦੇਵੰ ਆਗੜਦੰਗ ਆਨੰ ॥ ਸਾਗੜਦੰਗ ਸਿੱਧੰ ਕਾਗੜਦੰਗ ਕਿੱਤੰ ॥ ਬਾਗੜਦੰਗ ਬਨਾਏ ਕਾਗੜਦੰਗ ਕਬਿੱਤੰ ॥੪੪੯॥ [੧੫]ਗਾਗੜਦੰਗ ਗਾਵੈ ਕਾਗੜਦੰਗ ਕਬਿੱਤੰ ॥

---

ੳ. ਭੜਥਾ ਕਰਨ ਵਾਲੇ ਦਾਹ ਫੂਕ ਦੇਣ ਵਾਲੇ ਐਟਮ ਬੰਬ । ਯਾਦ ਰੱਖੋ—ਭਾਵੇਂ ਜੁੱਧ ਜੰਗ ਕਿਸੇ ਵੀ ਢੰਗ, ਤਰੀਕੇ, ਹਥਿਆਰ ਨਾਲ ਜਿਤਿਆ ਜਾਵੇ ਪਰ ਮੁਢਲੀ ਹਥਿਆਰ ਵਰਤੀ ਤੀਰ, ਤਲਵਾਰ ਦੀ ਸੀ, ਸਹਰਾ ਤੀਰ ਤਲਵਾਰ ਦੇ ਸਿਰ ਤੇ ਹੀ ਜਾਂਦਾ ਹੈ । ਅੰਤ ਵਿਚ ਕਿਹਾ ਜਾਂਦਾ ਹੈ ਤਲਵਾਰ ਦੇ ਜੋਰ ਨਾਲ ਰਾਜ ਲਿਆ ਹੈ, ਤਲਵਾਰ ਦੇ ਜੋਰ ਨਾਲ ਫਤਹ ਪ੍ਰਾਪਤ ਕੀਤੀ ਹੈ । ਉਸ ਵੇਲੇ ਅਗਨ ਬਾਣ ਅੱਜ ਦੇ ਐਟਮ ਬੰਬ ਹੀ ਹੋਇਆ ਕਰਦੇ ਸਨ ।

੧. ਨਰਾਜ ਛੰਦ ॥ ਸੂਰਮੇ ਆ ਆ ਕੇ ਨਿਸ਼ਾਨੇ ਵੇਖਕੇ ਅੱਗੇ ਅੱਗੇ ਜਾਂਦੇ ਹਨ । ਜਿਹੜੇ ਸੂਰਮੇ ਜੂਝ ਜੂਝ ਕੇ ਬਹਾਦਰੀ ਨਾਲ ਲੜਕੇ ਸ਼ਹੀਦ ਹੋ ਗਏ ਉਹ ਦੇਵਤਿਆਂ ਦੀਆਂ ਇਸਤ੍ਰੀਆਂ (ਅਪੱਛਰਾਂ) ਨੇ ਵਰ ਲਏ ।

੨. ਉਨ੍ਹਾਂ ਨੂੰ ਪ੍ਰਸੰਨ ਹੋ ਕੇ ਬੇਦਾਗ ਸੂਰਮਿਆਂ ਨੂੰ ਵਰਦੀਆਂ ਹਨ। ਜਿਹੜੇ ਆਪਣੇ ਕਰਤੱਵ ਦੇ ਪੂਰੇ ਹਨ ਉਹਨਾਂ ਨੂੰ ਚੁਣ ਚੁਣ ਕੇ ਆਪਣੇ ਹਥ ਉਹਨਾਂ ਦੇ ਹੱਥਾਂ ਵਿਚ ਜਾ ਫੜਾਉਂਦੀਆਂ ਹਨ ॥੪੩੯॥

੩. ਲੱਕ ਵਿਚ ਕਮਰ ਕਸੇ ਕਰਕੇ ਦੋ ਟੋਲੇ ਬਣਾਕੇ ਭਾਵ ਅੱਧੇ ਅੱਧੇ ਹੋ ਕੇ ਵੈਰੀ ਦੇ ਵਿਰੁਧ ਸੂਰਮੇ ਜਾਂਦੇ ਹਨ ਅਤੇ ਕ੍ਰੋਧ ਵਿਚ ਆ ਕੇ ਤਿਖੀਆਂ ਬਰਛੀਆਂ ਵੈਰੀ ਨੂੰ ਵੇਖਕੇ ਮਾਰਦੇ ਹਨ ।

੪. ਅੰਤ ਜੂਝਕੇ ਮਰਕੇ ਧਰਤੀ ਤੇ ਗਿਰ ਪੈਂਦੇ ਹਨ ਜਿਹੜੇ ਅੜੇ ਹਠੀਲੇ ਨਾ ਅਲਝਣ ਵਾਲੇ ਸਨ ਉਹ ਅਲਝ ਜਾਂਦੇ ਹਨ ਅਤੇ ਸੈਨਾ ਇਕੱਠੀ ਕਰਕੇ ਉਥੇ ਛਾਪਾ ਜਾ ਮਾਰਦੇ ਹਨ ਜਿਥੇ ਕਿਸੇ ਨੂੰ ਪਤਾ ਹੀ ਨਾ ਲੱਗੇ ॥੪੪੦॥

੫. ਸੰਗੀਤ ਭੁਜੰਗ ਪ੍ਰਯਾਤ ਛੰਦ ॥

੬. ਸੰਭਲ ਪੁਰ ਦਾ ਰਾਜਾ ਕ੍ਰੋਧ ਵਿਚ ਆ ਗਿਆ ਅਤੇ ਵਾਜਿਆਂ ਨੇ ਘੋਰ ਪਾ ਦਿਤੀ ਹਾਥੀਆਂ ਦੇ ਸਵਾਰਾਂ ਨੇ ਤੀਰ ਛੱਡ ਦਿਤੇ। ਦੋਨੋ ਪਾਸਿਆਂ ਦੇ ਸੂਰਮੇ ਜੁੱਧ ਵਿਚ ਜੁਟ ਗਏ॥੪੪੧॥

੭. ਨਗਾਰੇ ਵੱਜਣ ਲੱਗੇ ਤੇ ਬੜੇ ਜੋਧੇ ਮਾਰੇ ਗਏ ਜੋ ਬੜੇ ਖੂਨੀ ਸਨ ਉਹ ਜੁੱਧ 'ਚ ਡਿੱਗ ਪਏ ਹਨ । ਜੇਤੂ ਸੂਰਮਿਆਂ ਨੂੰ ਵੇਖ ਕੇ ਦੂਣਾ ਚਾਉ ਚੜ ਰਿਹਾ ਹੈ ॥੪੪੨॥

੮. ਅਤੇ ਸਿੱਧ ਲੋਕ ਦੁਸ਼ਟਾਂ ਨੂੰ ਮਰਦੇ ਵੇਖ ਕੇ ਖੁਸ਼ ਹੋ ਰਹੇ ਹਨ ਤੇ ਕਮਜ਼ੋਰ ਜੁੱਧ ਵਿਚੋਂ ਭੱਜ ਰਹੇ ਹਨ ਤੇ ਤੀਰ ਤਾੜ ਤਾੜ ਛੁਟ ਰਹੇ ਹਨ ਅਤੇ ਸੂਰਮੇ ਸ਼ਸਤ੍ਰ ਚਲਾਉਣ ਤੇ ਜੁਟੇ ਹੋਏ ਹਨ ॥੪੪੩॥

੯. ਖਾਸ ਬਾਣ ਜੋ ਚੱਲਣ ਵੇਲੇ ਸੀਟੀ ਮਾਰਦੇ ਹਨ ਚੱਲ ਰਹੇ ਹਨ ਅਤੇ ਨਿਸ਼ਾਨਾਂ ਦੇ ਫਰੋਰੇ ਫਰਰ ਰਹੇ (ਝੂਲ ਰਹੇ ਹਨ। ਭੇਰੀਆਂ ਵੱਜਦੀਆਂ ਹਨ । ਸੈਨਾਵਾਂ ਭੱਜੀਆਂ ਫਿਰਦੀਆਂ ਹਨ ॥੪੪੪॥

੧੦. ਕਾਇਰ, ਕਮਜ਼ੋਰ ਦਿਲ ਕੰਬਦੇ ਹਨ ਅਤੇ ਮੁਖ ਤੋਂ ਹਾਇ ਮਾਰੇ ਗਏ, ਹਾਏ ਮਾਰੇ ਗਏ ਉਚਾਰਦੇ ਹਨ । ਛੇਤੀ ਛੇਤੀ ਭੱਜਦੇ ਹਨ ਅਤੇ ਜਿੱਤ ਵਿਚ ਲੱਜਾ ਮਹਿਸੂਸ ਕਰਦੇ ਹਨ ॥੪੪੫॥

੧੧. ਉਹਨਾਂ ਕਾਇਰਾਂ ਨੇ ਰਾਜੇ ਨੂੰ ਮੈਦਾਨ ਵਿਚ ਛੱਡ ਦਿਤਾ ਹੈ ਅਤੇ ਸਾਰੀ ਸੈਨਾ ਭੱਜ ਰਹੀ ਹੈ ਜਿਸ ਵੇਲੇ ਕਲਕੀ ਦੇ ਤੀਰ ਛੁੱਟੇ ਉਹਨਾਂ ਨੇ ਸਾਰੀਆਂ ਦਿਸ਼ਾਵਾਂ ਰੋਕ ਲਈਆਂ ਹਨ ॥੪੪੬॥

੧੨. ਜਿਸ ਵੇਲੇ ਕਲਕੀ ਨੇ ਤੀਰ ਮਾਰੇ । ਵੈਰੀ ਦੇ ਸੰਜੋਆਂ ਤੋਂ ਤਾਣ ਜੋਰ ਟੁਟ ਗਿਆ । ਅਗਨ ਬਾਣ ਜਿਸ ਵੇਲ ਛੱਡੇ ਉਹਨਾਂ ਨੇ ਸਾੜ ਫੂਕ ਕਰ ਦਿਤੀ । ਜਦੋਂ ਅਗਨ ਬਾਣ ਚਲਾਏ ॥੪੪੭॥

੧੩. ਅਕਾਸ਼ ਤੋਂ ਫੁਲ ਵਰਸੇ । ਦੇਵ ਪੁਰਸ਼ਾਂ ਦਾ ਦੁਖ ਦੂਰ ਹੋ ਗਿਆ । ਜਿਸ ਵੇਲੇ ਸੰਭਲ ਪੁਰ ਦਾ ਰਾਜਾ ਮਾਰਿਆ ਗਿਆ ਅਤੇ ਕਲਕੀ ਜੀ ਕ੍ਰੋਧ ਵਿਚ ਆਏ ॥੪੪੮॥

੧੪. ਹੱਥ ਜੋੜ ਜੋੜ ਕੇ ਪ੍ਰਭੂ ਦਾ ਨਾਮ ਜਪ ਰਹੇ ਹਨ । ਦੇਵਤੇ ਆ ਕੇ ਤੇ ਸਿੱਧ ਲੋਕ ਕਿਰਤੀ (ਜਸ) ਗਾਉਂਦੇ ਨੇ । ਕਵਿਤਾਵਾਂ ਬਣਾ ਕੇ ਕਵਿਤਾ ਦੇ ਵਿਚ ॥੪੪੯॥

੧੫. ਉਹ ਕਬਿਤ ਗਾਉਂਦੇ ਹਨ ।

[੧]ਧਾਗੜਦੰਗ ਧਾਵੈ ਬਾਗੜਦੰਗ ਬ੍ਰਿਤੰ ॥ ਹਾਗੜਦੰਗ ਹੋਹੀ ਜਾਗੜਦੰਗ ਜਾਤ੍ਰਾ ॥ ਨਾਗੜਦੰਗ ਨਾਚੈ ਪਾਗੜਦੰਗ ਪਾਤ੍ਰਾ ॥੪੫੦॥ [੨]ਪਾਧਰੀ ਛੰਦ ॥ ਸੰਭਰ ਨਰੇਸ, ਮਾਰਿਓ ਨਿਦਾਨ ॥ ਢੋਲੰ ਮ੍ਰਿਦੰਗ ਬੱਜੇ ਪ੍ਰਮਾਨ ॥ ਭਾਜੇ ਸੁ ਬੀਰ ਤਜ ਜੁੱਧ ਤ੍ਰਾਸ ॥ ਤਜਿ ਸਸਤ੍ਰ ਸਰਬ ਹ੍ਵੈ ਚਿਤ ਨਿਰਾਸ ॥੪੫੧॥[੩] ਬਰਖੰਤ ਦੇਵ ਪੁਹਪਾਣ ਬ੍ਰਿੱਸਟ ॥ ਹੋਵੰਤ ਜਗਤ ਜਹ ਤਹ ਸੁ ਇਸਟ ॥ ਪੂਜੰਤ ਲਾਗ ਦੇਵੀ ਕਰਾਲ ॥ ਹੋਵੰਤ ਸਿੱਧ ਕਾਰਜ ਸੁ ਢਾਲ ॥੪੫੨॥ [੪]ਪਾਵੰਤ ਦਾਨ ਜਾਚਕ ਦੁਰੰਤ ॥ ਭਾਖੰਤ ਕਿੱਤ ਜਹ ਤਹ ਬਿਅੰਤ ॥ ਜਗ ਧੂਪ ਦੀਪ ਜੱਗਿਆਦ ਦਾਨ ॥ ਹੋਵੰਤ ਹੋਮ ਬੇਦਨ ਬਿਧਾਨ ॥੪੫੩॥ [੫]ਪੂਜੰਤ ਲਾਗ ਦੇਬੀ ਦੁਰੰਤ ॥ ਤਜ ਸਰਬ ਕਾਮ ਜਹ ਤਹ ਮਹੰਤ ॥ ਬਾਂਧੀ ਧੁਜਾਨ ਪਰਮੰ ਪ੍ਰਚੰਡ ॥ ਪ੍ਰਚੁਰਿਓ ਸੁ ਧਰਮ; ਖੰਡੇ ਅਖੰਡ ॥੪੫੪॥

ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ, ਕਲਕੀ ਅਵਤਾਰ ਸੰਭਰ ਨਰੇਸ ਬਧਹ, ਬਿਜਯ ਭਏਤ ਬਰਨਨੰ ਨਾਮ ਸੰਭਰ ਜੁੱਧ ਧਿਆਇ ਸਮਾਪਤ ਸੁਭ ਮਸਤੁ ॥

[੭]ਅਥ ਦੇਸੰਤਰ ਜੁੱਧ ਕਥਨੰ ॥ ਰਸਾਵਲ ਛੰਦ ॥[੮]

ਹਣਯੋ ਸੰਭਰੇਸੰ ॥ ਚਤੁਰ ਚਾਰ ਦੇਸੰ ॥ ਚਲੀ ਧਰਮ ਚਰਚਾ ॥ ਕਰੈ ਕਾਲ ਅਰਚਾ ॥੪੫੫॥ [੯]ਜਿਤਿਓ ਦੇਸ ਐਸੇ ॥ ਚੜਿਓ ਕੋਪ ਕੈਸੇ ॥ ਬੁਲਿਓ ਸਰਬ ਸੈਣੰ ॥ ਕਰੇ ਰਕਤ ਨੈਣੰ ॥੪੫੬॥ [੧੦]ਦਈ ਜੀਤ ਬੰਬੰ ॥ ਗਡਿਓ ਜੁੱਧ ਖੰਭੰ ॥ ਚਮੂੰ ਚਉਪ ਚਾਲੀ ॥ ਥਿਰਾ ਸਰਬ ਹਾਲੀ ॥੪੫੭॥ [੧੧]ਉਠੀ ਕੰਪ ਐਸੇ ॥ ਨਦੰ ਨਾਵ ਜੈਸੇ ॥ ਚੜੇ ਚਉਪ ਸੂਰੰ ॥ ਰਹਿਓ ਧੂਰ ਪੂਰੰ ॥੪੫੮॥ [੧੨]ਛੁਭੇ ਛੱਤ੍ਰਧਾਰੀ ॥ ਅਣੀ ਜੋੜ ਭਾਰੀ ॥ ਚਲੇ ਕੋਪ ਐਸੇ ॥ ਬ੍ਰਿਤੰ ਇੰਦ੍ਰ ਜੈਸੇ ॥੪੫੯॥ ਸੁਭੇ ਸਰਬ ਸੈਣੰ ॥ ਕਥੈ ਕੌਣ ਬੈਣੰ ॥ ਚਲੀ ਸਾਜ ਸਾਜਾ ॥ ਬਜੈ ਜੀਤ ਬਾਜਾ ॥੪੬੦॥ [੧੪]ਭੁਜੰਗ ਪ੍ਰਯਾਤ ਛੰਦ ॥ ਜਿਣੇ ਗੱਖਰੀ[1] ਪੱਖਰੀ[2] ਖੱਗਧਾਰੀ ॥ ਹਣੇ ਪੱਖਰੀ ਭੱਖਰੀ[3] ਔ ਕੰਧਾਰੀ[4] ॥ ਗਜ ਸੁਤਾਨ ਗਾਜੀ[5] ਰਜੀ[6] ਰੋਹ ਰੂਮੀ ॥ ਹਣੇ ਸੂਰ ਬੰਕੇ ਗਿਰੇ ਝੂਮ ਭੂਮੀ ॥੪੬੧॥ [੧੫]ਹਣੇ ਕਾਬਲੀ ਬਾਬਲੀ[7] ਬੀਰ ਬਾਂਕੇ ॥ ਕੰਧਾਰੀ[ੳ] ਹਰੇਵੀ ਇਰਾਕੀ ਨਿਸਾਕੇ[8] ॥ ਬਲੀ ਬਾਲਖੀ[9] ਰੋਹ ਰੂਮੀ ਰਜੀਲੇ ॥ ਭਜੇ ਤ੍ਰਾਸ ਕੈ ਕੈ ਭਏ ਬੰਦ ਢੀਲੇ ॥੪੬੨॥ [੧੬]ਤਜੇ ਅਸਤ੍ਰ ਸਸਤ੍ਰੰ ਸਜੇ ਨਾਰਿ ਭੇਸੰ ॥ ਲਜੈ ਬੀਰ ਧੀਰੰ ਚਲੇ ਛਾਡ ਦੇਸੰ ॥ ਗਜੀ ਬਾਜ ਗਾਜੀ ਰਥੀ ਰਾਜ ਹੀਣੰ ॥ ਤਜੈ ਬੀਰ ਧੀਰੰ ਭਏ ਅੰਗ ਛੀਣੰ ॥੪੬੩॥ [੧੭]ਭਜੇ ਹਾਬਸੀ[10] ਹਾਲਬੀ[11] ਕਉਕਬੰਦ੍ਰੀ[12] ॥

---

1. ਰਾਖਰੀ (ਜੋ ਪਛਿਮੋਤ੍ਰੀ ਪੰਜਾਬ ਦੇ ਛਛ ਇਲਾਕੇ ਵਿਚ ਵੱਸਦੇ ਸਨ)
2. ਪੱਖਰੀ (ਜੰਗੀ ਸਾਜੋ ਸਮਾਨ ਤੇ ਫੌਲਦੀ ਤਾਰਾਂ ਦੇ ਬਣੇ ਝੂਲਾ ਨਾਲ ਸਜੇ ਘੋੜੇ ਤੇ ਤਲਵਾਰਾਂ ਧਾਰਨ ਵਾਲੇ ਸੇ)
3. ਪੱਖਰ ਭਖਰੀ (ਜੋ ਅਟਕ ਦਰਿਆ ਦੇ ਖੱਬੇ ਕੰਡੇ ਮੀਆਂ ਵਾਲੀ ਦੁਆਲੇ ਦੇ ਵਾਸੀ) (ਰੋਹ) ਭੂਮੀ - ਅਟਕ ਦਰਿਆਉ ਪਾਰ ਸੱਜੇ ਕੰਡੇ ਵਸਦੇ ਅਫਗਾਨ ਦਾ ਮੁਲਕ "ਰੋਹ ਦੇ ਵਸਨੀਕ"
4. ਕੰਧਾਰੀ (ਕੰਦਾਰ ਦੇ ਵਾਸੀ)
5. ਗਜ ਸਤਾਨ (ਗੁਰਚਾ ਲੋਕਾਂ ਦਾ ਵਤਨ, ਜਾਰਜੀਆ ਜੋ ਅਫਗਾਨ ਸਤਾਨ ਵਿਚ ਹੈ)
6. ਗਾਜੀ ਰਜੀ (ਰਜੀਆਂ ਨਾਵੇਂ ਦਾਸੀ ਵਿਚੋਂ ਜਨਮੇ ਮਹਾਰਾਜਾ ਅਜੈ ਸਿੰਘ ਪਾਂਡਵਾਂ ਦੀ ਸੰਤਾਨ "ਰਾਜ ਪੂਤ" ਰੋਹ
7. ਕਾਬਲੀ ਬਾਬਲੀ (ਇਰਾਕ ਅਰਬ ਵਿਚ ਫਰਿਆਤ ਦਰਿਆ ਕਿਨਾਰੇ ਵਸਦੇ ਪੁਰਾਣੇ ਸ਼ਹਿਰ ਤੇ ਮੁਲਕ ਬਾਬਲ ਦੇ ਵਾਸੀ)
8. ਨਿਸਾਕੇ (ਜੋ ਜੁੱਧ ਕਰਨ ਵੇਲੇ ਸ਼ੰਕਾ ਨਹੀਂ ਸਨ ਕਰਦੇ (ਨਿਸ਼ੰਕ)
9. ਬਲੀ ਬਾਲਖੀ (ਬਲਖ ਇਲਾਕੇ ਦੇ ਵਸਨੀਕ)
10. ਹਾਬਸੀ (ਅਫਰੀਕਾ ਦੇ ਦੇਸ (ਹਬਸ) ਅਤੇ ਸੀਨੀਆ ਦੇ ਰਹਿਣ ਵਾਲੇ)
11. ਹਲਬੀ (ਫਾਰਸ ਮੁਲਕ ਦੇ ਸਹਿਰ 'ਸਲਬ' ਤੇ ਉਸ ਚੌਗਿਰਦੇ ਵਿਚ ਵਸਦੇ ਲੋਕ)
12. ਕੋਉਂਕ ਬੰਦੀ (ਕੋਕਨ ਮਹਾਂਰਾਸ਼ਟਰ 'ਬੰਬਈ ਹਾਤੇ' ਦੇ ਸਮੁੰਦਰੀ ਕਿਨਾਰੇ ਦਾ ਦੇਸ ਉਸ ਦੇ ਵਸਨੀਕ)

ੳ. ਕੰਧਾਰੀ ਹਰੇਵੀ (ਇਰਾਕ ਦੇਸੀ ਨਿਸਾਕੇ ਬਲਖ ਦੇਸ ਦੇ ਜੋਧੇ)

੧. ਲਾਗੀ ਲੋਕ ਨਾਈ, ਬ੍ਰਾਹਮਣ, ਮਰਾਸੀ ਆਦਿ ਇਹ ਸੁਣਕੇ ਵਧਾਈਆਂ ਦੇਣ ਆ ਗਏ ਹਨ। ਜਦੋਂ ਇਹ ਯਾਤਰਾ ਕਲਕੀ ਜੀ ਦੀ ਸਫਲ ਹੋ ਗਈ। ਨਾਚੇ ਨਾਚੀਆਂ ਸਭ ਨੱਚ ਉਠੇ ॥੪੫੦॥

੨. ਪਾਧਰੀ ਛੰਦ ॥ ਅੰਤ ਜਿਸ ਵੇਲੇ ਸੰਭਲ ਪੁਰ ਦਾ ਰਾਜਾ ਮਾਰਿਆ ਗਿਆ ਤਾ ਖੁਸ਼ੀ ਦੇ ਵਿਚ ਢੋਲ ਤੇ ਨਗਾਰੇ ਵੱਜੇ ਮਰਿਆਦਾ ਪ੍ਰਮਾਨ। ਰਾਜੇ ਦੀ ਸੈਨਾ ਦੇ ਸੂਰਮੇ ਭੱਜ ਗਏ ਜੁੱਧ ਨੂੰ ਛੱਡਕੇ ਭੈਭੀਤ ਹੋ ਕੇ। ਸਸਤ੍ਰ ਸੁਟ ਦਿਤੇ ਤੇ ਚਿਤ ਵਿਚ ਆਸ ਛੱਡ ਕੇ ਨਿਰਾਸ ਹੋ ਕੇ ॥੪੫੧॥

੩. ਦੇਵਤੇ ਫੁੱਲਾਂ ਦੀ ਬਾਰਸ਼ ਕਰਨ ਲੱਗੇ ਇਸਟ ਦੇਵ ਦੇ ਨਾਮ ਤੇ ਜੱਗ ਆਦਿ ਸੁਭ ਕਰਮ ਹੋਣ ਲਗ ਪਏ ਹਰ ਥਾਂ ਤੇ ਉਸ ਮਹਾਨ ਦੇਵੀ ਨੂੰ ਪੂਜਣ ਲਗ ਪਏ ਲੋਕ ਜੋ ਸਾਰੇ ਜਗਤ ਲਈ ਭਿਆਨਕ ਕਾਲ ਰੂਪ ਵੀ ਹੈ। ਮਰਿਆਦਾ ਪੂਰਵਕ ਸੁੰਦਰ ਢੰਗ ਦੇ ਨਾਲ ਕਾਰਜ ਸਿਧੀ ਹੋਣ ਲੱਗੀ ॥੪੫੨

੪. ਦੂਰ-ਦੂਰ ਤੋਂ ਆ ਕੇ ਮੰਗਤੇ ਦਾਨ ਲੈਣ ਲੱਗੇ। ਜਿਥੇ ਕਿਥੇ ਬੇਅੰਤ ਜਸ (ਕੀਰਤੀ) ਹੋਣ ਲਗੀ। ਜਗ, ਧੂਪ, ਦੀਪ ਆਦਿ ਦਾਨ ਧਰਮ ਦੇ ਕੰਮ ਹੋਣ ਲਗ ਪਏ ਤੇ ਹੋਮ ਆਦਿਕ ਵੇਦ ਦੇ ਵਿਧਾਨ ਅਨੁਸਾਰ ॥੪੫੩॥

੫. ਉਸ ਦੇਵੀ ਨੂੰ ਲੋਕ ਪੂਜਣ ਲਗ ਗਏ ਜਿਸ ਦੀ ਮਹਿਮਾ ਆਦਿ ਅੰਤ ਤੋਂ ਲੈ ਪਰੇ ਆਦਿ ਸ਼ਕਤੀ ਭਗਉਤੀ ਜਾਂ ਭਵਾਨੀ ਹੈ। ਹੋਰ ਭ੍ਰਮ ਭੁਲੇਖੇ ਵਾਲੇ ਕੰਮ ਤਿਆਗ ਕੇ ਜਿਥੇ ਕਿਥੇ ਸ੍ਰੇਸ਼ਟ ਧਰਮੀ ਮਹੰਤ (ਮਹਾਂ ਪੁਰਸ਼) ਦਿਖਾਈ ਦਿੰਦੇ ਹਨ। ਧਰਮ ਮੰਦਰਾਂ ਦੇ ਉੱਤੇ ਉਚੇ ਉਚੇ ਨਿਸ਼ਾਨ ਝੂਲਣ ਲੱਗ ਪਏ। ਧਰਮ ਪ੍ਰਚਲਤ ਹੋ ਗਿਆ ਨਾ ਮਾਰੇ ਜਾਣ ਵਾਲੇ ਜਰਵਾਣੇ ਮਾਰੇ ਗਏ ॥੪੫੪॥

੬. ਇਥੇ ਸਮਾਪਤ ਹੁੰਦਾ ਹੈ ਬਚਿਤ੍ਰ ਨਾਟਕ ਗ੍ਰੰਥ, ਕਲਕੀ ਅਵਤਾਰ ਸੰਭਲਪੁਰ ਦੇ ਰਾਜੇ ਦੀ ਮੌਤ ਦੀ ਕਥਾ ਤੇ ਸੰਭਰ ਪੁਰ ਦਾ ਜੁੱਧ ਦਾ ਧਿਆਇ ਸੁਭ ਸਮੇ।

---

੭. ਹੁਣ ਅਗੇ ਦੇਸ਼ ਦੇਸ਼ਾਂਤ ਭਾਵ ਸਰਬ ਸੰਸਾਰ ਜੁੱਧ ਦੀ ਵਾਰਤਾਲਾਪ ਹੈ।

੮. ਰਸਾਵਲ ਛੰਦ ॥ ਜਿਸ ਵੇਲੇ ਸੰਭਲਪੁਰ ਦਾ ਰਾਜਾ ਮਾਰ ਦਿਤਾ। ਉਸ ਵੇਲੇ ਦੇਸ ਦੇ ਚਾਰੇ ਪਾਸੇ ਧਰਮ ਦੀ ਕਹਾਣੀ ਚੱਲ ਪਈ। ਅਕਾਲ ਪੁਰਖ ਦੀਆਂ ਕਥਾ ਕਹਾਣੀਆਂ ਤੇ ਪੂਜਾ ਅਰਚਾ ਹੋਣ ਲੱਗ ਪਈ ॥੪੫੫॥

੯. ਜਦੋ ਇਸ ਤਰ੍ਹਾ ਸੰਭਲ ਦੇਸ ਜਿੱਤ ਲਿਆ। ਫੇਰ ਕਲਕੀ ਕਿਸ ਤਰ੍ਹਾਂ ਕ੍ਰੋਧ ਕਰਕੇ ਅੱਗੇ ਚੜ੍ਹਿਆ। ਹੁਣ ਉਹ ਦਸਦੇ ਹਾਂ ਸਾਰੀ ਸੈਨਾ ਬੁਲਾ ਲਈ ਤੇ ਨੇਤ੍ਰ ਲਹੂ ਵਾਂਗ ਲਾਲ ਕਰ ਲਏ ॥੪੫੬॥

੧੦. ਜਿੱਤ ਦੇ ਨਗਾਰੇ ਵਜਾ ਦਿਤੇ। ਜੁੱਧ ਦਾ ਰਣ ਖੰਭਾ ਗੱਡ ਦਿਤਾ। ਫੌਜ ਜਿੱਤ ਦੀ ਖੁਸ਼ੀ ਵਿਚ ਬੜੇ ਚਾਉ ਨਾਲ ਚੱਲ ਪਈ। ਸਾਰੀ ਧਰਤੀ ਹਿੱਲ ਗਈ ॥੪੫੭॥

੧੧. ਧਰਤੀ ਇਸ ਤਰ੍ਹਾਂ ਕੰਬਣ ਲੱਗੀ ਜਿਵੇਂ ਨਦੀ ਵਿਚ ਕਿਸ਼ਤੀ ਕੰਬਦੀ ਹਿਲਦੀ ਹੈ। ਸੂਰਮਿਆਂ ਨੂੰ ਚਾਉ ਚੜ੍ਹਿਆ ਹੋਇਆ ਹੈ ਤੇ ਧੂੜ ਉਡਕੇ ਅਕਾਸ਼ ਵਿਚ ਭਰ ਗਈ ਹੈ ॥੪੫੮॥

੧੨. ਦੇਸ ਦੇਸ਼ਾਂਤਰਾਂ ਦੇ ਰਾਜੇ ਵੀ ਇਹ ਵੇਖਕੇ ਖੁਣਸਾਇ ਤੇ ਬਹੁਤ ਸਾਰੀ ਫੌਜ ਇਕੱਠੀ ਕਰ ਲਈ। ਕ੍ਰੋਧ ਕਰਕੇ ਰਾਜ ਇਸ ਤਰ੍ਹਾਂ ਚੱਲ ਪਏ ਜਿਸ ਤਰ੍ਹਾਂ ਥਲਾਂ ਦੇ ਸ੍ਵਾਮੀ ਬ੍ਰਿਤਾ ਸੁਰ ਦੈਂਤ ਤੇ ਇੰਦਰ ਨੇ ਚੜ੍ਹਾਈ ਕੀਤੀ ਸੀ ॥੪੫੯॥

੧੩. ਉਸ ਵਕਤ ਦੀ ਸੈਨਾ ਦੀ ਸੋਭਾ ਸਾਰੀ ਕੌਣ ਬਿਆਨ ਕਰ ਸਕਦਾ ਹੈ ਜੁਬਾਨ ਨਾਲ ? ਜੋ ਸਾਰੇ ਸਾਜ ਸਜਾ ਕੇ ਚਲ ਪਈ। ਜੀਤ ਦੇ ਵਾਜੇ ਵਜਾਉਂਦੀ ਹੋਈ ॥੪੬੦॥

੧੪. ਭੁਜੰਗ ਪ੍ਰਯਾਤ ਛੰਦ ॥ ਜਿਤਨੇ ਵੀ ਗੱਖੜ ਕੌਮ ਦੇ ਲੋਕ ਅੱਖਰੀ, ਪਖਰੀ ਤੇ ਭੱਖਰੀ ਜੋ ਅਟਕ ਦਰਿਆ ਦੇ ਖੱਬੇ ਕੰਢੇ ਮੀਆਂ ਵਾਲੀ ਦੁਆਲੇ ਦੇ ਵਾਸੀ ਤੇ ਕੰਧਾਰ ਦੇਸ ਵਾਸੀ। ਗੁਰਜ ਸਤਾਨ ਗੁਰਚਾ ਲੋਕ ਦਾ ਵਤਨ ਜਾਰਜੀਆਂ ਜੋ ਅਫਗਾਨ ਸਤਾਨ ਵਿਚ ਹੈ ਗਾਜੀ ਰਜੀ (ਰੋਹ) ਅਟਕ ਦਰਿਆ ਪਾਰ ਸੱਜੇ ਕੰਢੇ ਵਸਦੇ ਅਫਗਾਨ ਦਾ ਮੁਲਕ (ਰੋਹ ਦੇ ਵਸਨੀਕ। ਸਾਰੇ ਸੋਹਣੇ ਬੰਕੇ ਜੁਆਨ ਮਾਰ ਦਿਤੇ ਜੋ ਘੁੰਮ ਘੁਮ ਕੇ ਧਰਤੀ ਤੇ ਗਿਰ ਗਏ ॥੪੬੧॥

੧੫. ਕਾਬਲੀ ਤੇ ਬਾਵਲ ਦੇ ਬੜੇ ਬੰਕੇ ਜ੍ਵਾਨ ਮਾਰੇ ਗਏ। ਕੰਦਾਰੀ ਹਰੇਵੀ, ਇਰਾਕ ਕੰਸੀ ਨਿਸ਼ਾਨੇ ਬੁਲਖ ਦੇਸ ਦੇ ਜੋਧੇ ਰੋਹ ਦੇਸ ਦੇ ਰੁਹੇਨ ਦੇ ਰੂਮੀ ਬੜੇ ਕਠੋਰ ਸਖਤ ਜਿਗਰੇ ਵਾਲੇ। ਸਾਰੇ ਭੈ ਭੀਤ ਹੋ ਕੇ ਭੱਜ ਗਏ ਤੇ ਕਮਰਕਸੇ ਖੋਲ ਦਿਤੇ ॥੪੬੨॥

੧੬. ਸਸਤ੍ਰ ਤੇ ਅਸਤ੍ਰ ਸੁਟ ਦਿਤੇ ਇਸਤ੍ਰੀਆਂ ਦੇ ਰੂਪ ਵਿਚ ਹੋ ਗਏ ਬੜੇ ਬੜੇ ਧੀਰਜਵਾਨ ਸੂਰਮੇ ਸਮਰਦੇ ਸਾਰੇ ਦੇਸ ਛੱਡ ਕੇ ਚਲੇ ਗਏ। ਹਾਥੀ, ਘੋੜੇ ਤੇ ਸਵਾਰੀ ਕਰਨ ਵਾਲੇ ਸੂਰਮੇ ਰਥਾਂ ਤੇ ਰਾਜ ਤੋਂ ਹੀਣੇ ਹੋ ਕੇ ਸਭ ਕੁਝ ਛੱਡ ਕੇ ਸੂਰਮੇ ਧੀਰਜ ਨੂੰ ਛੱਡਕੇ ਤਨ ਤੇ ਬਲ ਹੀਣ ਹੋ ਕੇ ॥੪੬੩॥

੧੭. ਹਾਫਜੀ, ਹਾਲਬੀ ਕਉਕ ਬੰਦਰੀ ਸਭ ਭੱਜ ਗਏ ਹਨ।

[1]ਚਲੇ ਬਰਬਰੀ ਅਰਮਨੀ ਛਾਡ ਤੰਦ੍ਰੀ ॥ ਖੁਲਿਓ ਖੱਗ ਖੂਨੀ ਤਹਾਂ ਏਕ ਗਾਜੀ॥ ਦੁਹੂੰ ਸੈਣ ਮੱਧੰ ਨਚਿਓ ਜਾਇ ਤਾਜੀ ॥੪੬੪॥ [2]ਲਖਿਓ ਜੁੱਧ ਜੰਗੀ ਮਹਾਂ ਜੰਗ ਕਰਤਾ ॥ ਛੁਭਿਓ ਛਤ੍ਰਧਾਰੀ ਰਣੰ ਛਤ੍ਰ ਹਰਤਾ ॥ [3]ਦੁਰੰ ਦੁਰਦਗਾਮੀ ਦਲੰ ਜੁੱਧ ਜੇਤਾ ॥ ਛੁਭੇ ਛਤ੍ਰ ਹੰਤਾ ਜਯੰ ਜੁਧ ਹੇਤਾ ॥੪੬੫॥ [4]ਮਹਾ ਕ੍ਰੋਧ ਕੈ ਬਾਣ ਛੱਡੇ ਅਪਾਰੰ ॥ ਕਟੇ ਟੱਟਰੰ ਫਉਜ ਫੁਟੀ ਨ੍ਰਿਪਾਰੰ ॥ [5]ਗਿਰੀ ਲੁੱਥ ਜੁੱਥੰ ਮਿਲੇ ਹਥ ਬੱਥੰ॥ ਗਿਰੇ ਅੰਗ ਭੰਗੰ ਰਣੰ ਮੁੱਖ ਜੁੱਥੰ ॥੪੬੬॥ [6]ਕਰੈ ਕੇਲਿ ਕੰਕੀ ਕਿਲਕੈਤ ਕਾਲੀ॥ ਤਜੈ ਜ੍ਵਾਲ ਮਾਲਾ ਮਹਾਂ ਜੋਤ ਜ੍ਵਾਲੀ [7]ਹਸੈ ਭੂਤ ਪ੍ਰੇਤੰ ਤੁਟੈ ਤੱਥਿ ਤਾਲੰ॥ ਫਿਰੈ ਗਉਰ ਦਉਰੀ ਪੁਐ ਰੁੰਡ ਮਾਲੰ ॥੪੬੭॥ [8]ਰਸਾਵਲ ਛੰਦ ॥ ਕਰੇ ਜੁੱਧ ਕ੍ਰੁੱਧੰ॥ ਤਜੈ ਬਾਣ ਸੁੱਧੰ ॥ ਬਕੈ ਮਾਰ ਮਾਰੰ ॥ ਤਜੈ ਬਾਣ ਧਾਰੰ ॥੪੬੮॥ [9]ਗਿਰੇ ਅੰਗ ਭੰਗੰ ॥ ਨਚੇ ਜੰਗ ਰੰਗੰ ॥ ਦਿਵੰ ਦੇਵ ਦੇਖੈ ॥ ਧਨੰ ਧੰਨ ਲੇਖੈ॥੪੬੯॥ ਅਸਤਾ ਛੰਦ ॥ [10]ਅਸ ਲੈ ਕਲਕੀ ਕਰਿ; ਕੋਪ ਭਰਿਓ ॥ ਰਣ ਰੰਗ ਸੁਰੰਗ ਬਿਖੈ ਬਿਚਰਿਓ॥ ਗਹਿ ਬਾਣ ਕ੍ਰਿਪਾਣ ਬਿਖੈ, ਨ ਡਰਿਓ ॥ ਰਿਸ ਸੋ; ਰਣ ਚਿਤ੍ਰ ਬਚਿਤ੍ਰ ਕਰਿਓ ॥੪੭੦॥ [11]ਕਰ ਹਾਕ ਹਥਯਾਰ ਅਨੇਕ ਧਰੈ ॥ ਰਣ ਰੰਗ ਹਠੀ ਕਰਿ ਕੋਪ ਪਰੈ ॥ ਗਹਿ ਪਾਨ ਕ੍ਰਿਪਾਨ ਨਿਦਾਨ ਭਿਰੇ ॥ ਰਣ ਜੂਝ ਮਰੇ, ਫਿਰ ਤੇ ਨ ਫਿਰੇ ॥੪੭੧॥ [12]ਉਮਡੀ ਜਨ ਘੋਰ ਘਮੰਡ ਘਟਾ ॥ ਚਮਕੰਤ ਕ੍ਰਿਪਾਣ ਸੁ ਬਿੱਜੁ ਛਟਾ ॥ ਦਲ ਬੈਰਨ ਕੋ ਪਗ ਦ੍ਵੈ ਨ ਫਟਾ ॥ ਰੁਪਕੈ ਰਣ ਮੋ ਫਿਰ ਆਨ ਜੁਟਾ ॥੪੭੨॥ [13]ਕਰ ਕੋਪ ਫਿਰੇ ਰਣ ਰੰਗ ਹਠੀ ॥ ਤਪਕੈ ਜਿਮ ਪਾਵਕ ਜ੍ਵਾਲ ਭਠੀ॥ ਪ੍ਰਤਨਾ ਪ੍ਰਿਤ ਕੈ ਪ੍ਰਤਨਾ ਇਕਠੀ॥ ਰਿਸ ਕੈ ਰਣ ਮੋ ਰੁਪ ਸੈਣ ਜੁਟੀ॥੪੭੩॥ [14]ਤਰਵਾਰ ਅਪਾਰ ਹਜਾਰ ਲਸੈਂ ॥ ਹਰਿ ਜਿਉ ਅਰ ਕੇ ਪ੍ਰਤ ਅੰਗ ਡਸੈਂ ॥ ਰਤ ਡੂਬ ਸਮੈ ਰਣ ਐਸ ਹਸੈਂ ॥ ਜਨ ਬਿਜੁੱਲ ਜੁਆਲ ਕਰਾਲ ਕਸੈਂ॥੪੭੪॥ ਬਿਧੂਪ ਨਰਾਜ ਛੰਦ ॥ [15]ਖਿਮੰਤ ਤੇਗ ਐਸ ਕੈ ॥ ਜੁਲੰਤ ਜ੍ਵਾਲ ਜੈਸ ਕੈ ॥ ਹਸੰਤ ਜੇਮ ਕਾਮਣੰ ॥ ਖਿਮੰਤ ਜਾਣ ਦਾਮਣੰ ॥੪੭੫॥ [16]ਬਹੰਤ ਦਾਇ ਘਾਇਣੰ ॥ ਚਲੰਤ ਚਿਤ ਚਾਇਣੰ ॥ ਗਿਰੰਤ ਅੰਗ ਭੰਗ ਇਉ ॥ ਬਨੇ ਸੁ ਜ੍ਵਾਲ ਜਾਲ ਜਿਉ ॥੪੭੬॥ [17]ਹਸੰਤ ਖੇਤ ਖੱਪਰੀ ॥ ਭਕੰਤ ਭੂਤ ਭੈ ਧਰੀ ॥ ਖਿਮੰਤ ਜੇਮ ਦਾਮਣੀ ॥ ਨਚੰਤ ਹੇਰ ਕਾਮਣੀ ॥੪੭੭॥ [18]ਹਹੰਕ ਭੈਰਵੀ ਸੁਰੀ ॥ ਕਹੰਕ ਸਾਧ ਸਿੱਧਰੀ ॥ ਛਲੰਕ ਛਿੱਛ ਇੱਛਣੀ ॥ ਬਹੰਤ ਤੇਗ ਤਿੱਛਣੀ ॥੪੭੮॥ [19]ਗਣੰਤ ਗੂੜ੍ਹ ਗੰਭਰੀ ॥ ਸੁਭੰਤ ਸਿੱਪ ਸੌ ਭਰੀ ॥ ਚਲੇਤ ਚਿਤ੍ਰ ਚਾਪਣੀ ॥ ਜਪੰਤ ਜਾਪ ਜਾਪਣੀ ॥੪੭੯॥

੧. ਬਬਰ ਦੇਸ ਤੇ ਅਰਮੋਨੀ ਸੁਸਤੀ ਛੱਡਕੇ ਤੁਰ ਪਏ ਹਨ । ਉਤੇ ਇਕ ਸੂਰਮੇ ਨੇ ਖੂਨੀ ਖੰਡਾ ਕੱਢਕੇ ਦੋਹਾਂ ਦਲਾਂ ਦੇ ਵਿਚ ਜਾ ਘੋੜਾ ਨਚਾਇਆ ॥੪੬੪॥

੨. ਜੁਧ ਕਰਨ ਵਾਲੇ ਜੋਧਿਆਂ ਨੇ ਵੇਖਿਆ ਕਿ ਇਹ ਬਹੁਤ ਜੁੱਧ ਕਰਨ ਵਾਲਾ ਸੂਰਮਾ ਹੈ । ਜੋ ਜੋਸ਼ ਵਿਚ ਆਇਆ ਹੋਇਆ ਹੈ ਜੋ ਛਤ੍ਰਧਾਰੀ ਰਾਜਿਆਂ ਦੇ ਛਤ੍ਰ ਖੋਹ ਲੈਣ ਵਲਾ ਹੈ ।

੩. ਉਸ ਨੂੰ ਵੇਖ ਕੇ ਬੜੇ ਕਿਲਿਆਂ ਦੇ ਮਾਲਕ ਤੇ ਜੁਧ ਨੂੰ ਜਿੱਤਣ ਵਾਲੇ ਸੂਰਮੇ ਜੁੱਧ ਨੂੰ ਛੱਡ ਕੇ ਦੂਰ ਭੱਜਦੇ ਹਨ ਭਾਵ ਜੁੱਧ ਕਰਨ ਤੋਂ ਕੰਨੀ ਕਤਰਾਉਂਦੇ ਹਨ । ਕੁਝ ਸੂਰਮੇ ਚਿੜ ਗਏ ਹਨ ਜੋ ਸੂਰਮਿਆਂ ਨੂੰ ਮਾਰਨ ਵਾਲੇ ਤੇ ਜੁੱਧ ਤੇ ਜਿੱਤਣ ਵਾਲੇ ਹਨ ॥੫੬੫॥

੪. ਦੋਹਾਂ ਪਾਸਿਆਂ ਤੋਂ ਕ੍ਰੋਧ ਵਿਚ ਆ ਕੇ ਬੇਅੰਤ ਹੀ ਤੀਰ ਚਲ ਪਏ ਹਨ । ਜਿਸ ਦੇ ਨਾਲ ਫੌਜ ਦੇ ਲੋਹ ਟੋਪ ਟੁੱਟ ਗਏ ਹਨ ਤੇ ਰਾਜਿਆਂ ਦੀ ਸੈਨਾ ਖਿੰਡ ਗਈ ਹੈ ।

੫. ਲੋਥ ਤੇ ਲੋਥ ਚੜ੍ਹ ਗਈ ਹੈ, ਹਥੋ ਹਥੀ ਪੈ ਗਏ ਹਨ ਅੰਗ ਟੁੱਟ ਟੁੱਟ ਕੇ ਗਿਰ ਗਏ ਹਨ । ਜੁੱਧ ਦੇ ਮੁਖੀ ਮਿਲ ਕੇ ਇਕੱਠੇ ਹੋ ਗਏ ਹਨ ਲੜਨ ਲਈ ॥੪੬੬॥

੬. ਮਾਸਾਹਾਰੀ ਤੇ ਚੀਲਾਂ ਆਦਿ ਖੁਸ਼ ਹੁੰਦੇ ਹਨ, ਕਾਲੀ ਕਿਲਕਾਂ ਮਾਰਦੀ ਹੈ । ਮਹਾਂ ਜੋਤ ਜੁਆਲਾ ਅਗਨੀ ਲਾਟਾਂ ਮਾਰਦੀ ਹੈ ।

੭. ਭੂਤ ਪ੍ਰੇਤ ਹਸਦੇ ਹਨ । ਜੋ ਥਈਆ ਕਰਕੇ ਤਾਲ ਤੋੜਦੇ ਹਨ । ਗੌਰਜਾਂ (ਪਾਰਬਤੀ) ਦੌੜੀ ਫਿਰਦੀ ਹੈ ਜੋ ਰੁੰਡਾਂ ਦੀ ਮਾਲਾ ਪਰੋ ਰਹੀ ਹੈ ॥੪੬੭॥

੮. ਰਸਾਵਲ ਛੰਦ ॥ ਕ੍ਰੋਧ ਵਿਚ ਆ ਕੇ ਜੁੱਧ ਕਰਦੇ ਹਨ । ਚਿੱਟੇ ਤੀਰ ਚਲਾ ਰਹੇ ਹਨ । ਮਾਰੋ ਮਾਰ ਬੋਲਦੇ ਹਨ

੯. ਅੰਗ ਟੁੱਟ ਟੁੱਟ ਕੇ ਗਿਰ ਰਹੇ ਹਨ । ਜੰਗੀ ਜੋਧੇ ਜੰਗ ਦੇ ਰੰਗ ਵਿਚ ਨਚ ਕਰ ਰਹੇ ਹਨ । ਅਕਾਸ਼ ਵਿਚ ਦੇਵਤੇ ਵੇਖਦੇ ਹਨ ਤੇ ਧੰਨ ਧੰਨ ਕਰਕੇ ਵੇਖਦੇ ਹਨ ॥੪੬੯॥

੧੦. ਅਸਤਾ ਛੰਦ ॥ ਕਲਕੀ ਅਵਤਾਰ ਨੇ ਕ੍ਰੋਧ ਵਿਚ ਆ ਕੇ ਤਲਵਾਰ ਹੱਥ ਵਿਚ ਲੈ ਲਈ । ਰਣ ਭੂਮੀ ਦੇ ਰੰਗ ਵਿਚ ਰਚਕੇ ਫਿਰਿਆ । ਤੀਰ ਕਮਾਣ ਪਕੜ ਕੇ ਕਿਸੇ ਤੋਂ ਭੈ ਨਹੀਂ ਮੰਨੀ । ਜੋਸ਼ ਵਿਚ ਆ ਕੇ ਅਨੁਪਮ ਬਿਚਿਤ੍ਰ ਕਿਸਮ ਦਾ ਜੁੱਧ ਕੀਤਾ ॥੪੭੦॥

੧੧. ਲਲਕਾਰਾ ਮਾਰਕੇ ਹੱਥਾਂ ਵਿਚ ਕਈ ਹਥਿਆਰ ਪਕੜ ਲਏ। ਰਣਭੂਮੀ ਦੇ ਵਿਚ ਹਠ ਕਰਕੇ ਕ੍ਰੋਧ ਦੇ ਨਾਲ ਜਾ ਪਿਆ। ਹੱਥ ਵਿਚ ਕ੍ਰਿਪਾਨ ਪਕੜ ਕੇ ਅੰਤਲੇ ਸੁਆਸ ਤਕ ਭਿੜੇ ਜੁੱਧ ਦੇ ਵਿਚ ਜੁੱਧ ਕਰਕੇ ਮਰ ਗਏ ਪਰ ਮੁੜਕੇ ਜਨਮ ਮਰਨ ਦੇ ਗੇੜ ਵਿਚ ਨਹੀਂ ਫਿਰੇ ॥੪੭੧॥

੧੨. ਜਾਣੋ ਘੋਰ ਦੀ ਹੋਈ ਕਾਲੀ ਘਟਾ ਚੜ੍ਹਕੇ ਆ ਗਈ ਹੈ ਅਤੇ ਕ੍ਰਿਪਾਨਾ ਬਿਜਲੀ ਦੀ ਛਟਾ ਵਾਂਗ ਚਮਕਦੀਆਂ ਹਨ। ਵੈਰੀ ਦਾ ਦਲ ਦੋ ਪੈਰ ਵੀ ਛੁਟਿਆ ਜਾਂ ਪਿਛੇ ਨਹੀਂ ਹਟਿਆ। ਸਾਹਮਣੇ ਹੋ ਕੇ ਜੁੱਧ ਦੇ ਵਿਚ ਆ ਕੇ ਜੁੱਟ ਗਿਆ ਹੈ ॥੪੭੨॥

੧੩. ਕ੍ਰੋਧ ਕਰਕੇ ਰਣਭੂਮੀ ਦੇ ਵਿੱਚ ਜਿਦ ਕਰਕੇ ਫਿਰਦੇ ਹਨ। ਜਿਵੇਂ ਤਪੀ ਹੋਈ ਭੱਠੀ ਦੀ ਅੱਗ ਬਲਦੀ ਹੈ । ਸੈਨਾਪਤੀ ਫੌਜ ਨੂੰ ਇਕੱਠੀ ਕਰਕੇ । ਜੋਸ ਵਿਚ ਸਾਹਮਣੇ ਆ ਕੇ ਜੁੱਧ ਦੇ ਵਿਚ ਸੈਨਾ ਜੁਟ ਗਈ ॥੪੭੩॥

੧੪. ਤਲਵਾਰਾਂ ਬੇਅੰਤ ਹਜਾਰਾਂ ਹੀ ਚਮਕਦੀਆਂ ਹਨ ਜੋ ਸਰਪ ਵਾਂਗੂ ਵੈਰੀ ਦੇ ਜਾ ਕੇ ਡੰਗ ਮਾਰਦੀਆਂ ਹਨ । ਜਿਸ ਤਰ੍ਹਾਂ ਖੂਨ ਵਿਚ ਡੁਬਣ ਵੇਲੇ ਤਲਵਾਰ ਹਸਦੀ ਹੈ । ਜੋ ਜਾਣੋ ਬਿਜਲੀ ਦੀ ਲਾਟ ਡਰਾਉਣਾ ਰੂਪ ਕਰਕੇ ਜਾ ਪੈਂਦਾ ਹੈ ॥੪੭੪॥

੧੫. ਬਿਦ੍ਰੂਪ ਨਿਰਾਜ ਛੰਦ ॥ ਤਲਵਾਰ ਇਸ ਤਰ੍ਹਾ ਝਮਕ ਕੇ ਪੈਂਦੀ ਹੈ । ਜਿਸ ਤਰ੍ਹਾਂ ਅੱਗ ਦੀ ਲਾਟ ਲਪੇਟ ਵਿਚ ਲੈ ਲੈਂਦੀ ਹੈ ਜਾਂ ਜਿਸ ਤਰ੍ਹਾਂ ਇਸਤ੍ਰੀ ਦੀ ਮੁਸਕ੍ਰਾਹਟ ਲਪੇਟ ਵਿਚ ਲੈ ਲੈਂਦੀ ਹੈ । ਜਾਂ ਸਮਝੋ ਬਿਜਲੀ ਚਮਕ ਕੇ ਨੇਤ੍ਰ ਚੁੰਧਿਆ ਦੇਂਦੀ ਹੈ ॥੪੭੫॥

੧੬. ਕ੍ਰਿਪਾਨ ਜਦੋਂ ਚਲਦੀ ਹੈ ਤਾਂ ਵੈਰੀ ਦਾ ਘਾ ਕਰ ਦੇਂਦੀ ਹੈ । ਚਲਾਉਣ ਵਾਲੇ ਦਾ ਚਿਤ ਚਾਉ ਨਾਲ ਭਰ ਜਾਂਦਾ ਹੈ । ਜਿਸ ਅੰਗ ਤੇ ਵੱਜਦੀ ਹੈ ਉਹ ਟੁਟ ਕੇ ਗਿਰ ਪੈਂਦਾ ਹੈ । ਜਿਸ ਤਰ੍ਹਾਂ ਅੱਗ ਦੇ ਛੋਹਲੇ ਅੱਗ ਨਾਲੋਂ ਟੁੱਟ ਕੇ ਗਿਰਦੇ ਹਨ ॥੪੭੬॥

੧੭. ਕਾਲੀ ਖੱਪਰ ਵਾਲੀ ਹਸਦੀ ਹੈ ਅਤੇ ਭੂਤਾਂ ਦੀ ਭਿਆਨਕ ਅਵਾਜ ਆਉਂਦੀ ਹੈ । ਜਿਵੇਂ ਬਿਜਲੀ ਟੁਟ ਕੇ ਪੈਂਦੀ ਹੈ ਜਾਂ ਜਿਵੇਂ ਇਸਤਰੀ ਨੱਚਦੀ ਹੈ ॥੪੭੭॥

੧੮. ਜਾਂ ਜਿਸ ਤਰ੍ਹਾਂ ਭੈਰੋਂ ਦੀ ਅਵਾਜ ਆਉਂਦੀ ਹੈ ਜਾਂ ਜਿਸ ਤਰ੍ਹਾਂ ਸਾਧਾਂ ਸੰਤਾਂ ਨੂੰ ਸਫਲਾ ਦੇਣ ਵਾਲੀ ਭਗਵਤੀ ਪਰਸੰਨ ਹੋ ਜਾਂਦੀ ਹੈ । ਇਸੇ ਤਰ੍ਹਾਂ ਤਲਵਾਰ ਦੇ ਲੱਗਣ ਨਾਲ ਲਹੂ ਦੀਆਂ ਧਾਰਾਂ ਵਗਦੀਆਂ ਹਨ ਜਿਥੇ ਤਿੱਖੀ ਤੇਜ ਤੇਗ ਚਲ ਜਾਂਦੀ ਹੈ ॥੪੭੮॥

੧੯. ਗੂੜ (ਅਸਚਰਜ) ਜਿਸ ਦਾ ਥਾਹ ਹੀ ਨਹੀਂ ਉਹ ਸ਼ਕਤੀ ਵਿਚਰਦੀ ਹੈ । ਜੋ ਸਿਪ ਵਾਂਗ ਸ਼ੁਧ ਤੇ ਪਵਿੱਤਰ ਹੈ । ਤੀਰ ਕਮਾਣ ਜਿਹੇ ਚਿਤ੍ਰ ਵਾਲੀ ਅਗੋਭੀ ਮਾਇਆ ਜਿਸ ਦਾ ਜਾਪ ਸੰਸਾਰ ਜਪਦਾ ਹੈ ਉਹ ਪ੍ਰਬਲ ਸ਼ਕਤੀ ਵਰਤ ਰਹੀ ਹੈ ॥੪੭੯॥

[1]ਪ੍ਰਅੰਤ ਸੀਸ ਈਸਣੀ ॥ ਹਸੰਤ ਹਾਰ ਸੀਸਣੀ ॥ ਕਰੰਤ ਪ੍ਰੇਤ ਨਿਸਨੰ ॥ ਅਗੰਮ ਗੰਮ ਭਿਉ ਰਣੰ ॥੪੮੦॥ [2]ਭੁਜੰਗ ਪ੍ਰਯਾਤ ਛੰਦ ॥ ਜਬੈ ਜੰਗ ਜੰਗੀ ਕਰਿਓ ਜੰਗ ਜੋਰੰ ॥ ਹਨੇ ਬੀਰ ਬੰਕੇ ਤਮੰ ਜਾਣ ਭੋਰੰ ॥ [3]ਤਬੈ ਕੋਪ ਗਰਜਿਓ ਕਲੱਕੀ ਅਵਤਾਰੰ ॥ ਸਜੇ ਸਰਬ ਸਸਤ੍ਰੰ ਧਸਿਓ ਲੋਹ ਧਾਰੰ ॥੪੮੧॥ [4]ਜਯਾ ਸਬਦ ਉੱਠੇ ਰਹੇ ਲੋਗ ਭੂਰੰ ॥ ਖੁਰੰ ਖੇਹ ਉਠੀ ਛੁਹੀ ਜਾਇ ਸੂਰੰ ॥ [5]ਛੂਟੈ ਸ੍ਵਰਨ ਪੰਖੰ ਭਇਓ ਅੰਧਕਾਰੰ ॥ ਅੰਧਾ ਧੁੰਧ ਮੱਚੀ ਉਠੀ ਸਸਤ੍ਰ ਝਾਰੰ ॥੪੮੨॥[6] ਹਣਿਓ ਜੋਰ ਜੰਗੰ ਭਜਿਓ ਸਰਬ ਸੈਣੰ ॥ ਤ੍ਰਿਣੰ ਦੰਤ ਥਾਂਭੇ ਬਕੈ ਦੀਨ ਬੈਣੰ ॥[7] ਮਿਲੇ ਦੈ ਅਕੋਰੰ ਨਿਹੋਰੰਤ ਰਾਜੰ ॥ ਭਜੇ ਗਰਬ ਗਰਬੰ ਤਜੇ ਰਾਜ ਸਾਜੰ ॥੪੮੩॥[8] ਕਟੇ ਕਾਸਮੀਰੀ[ਓ] ਹਠੇ ਕਸਟਵਾਰੀ[ਅ] ॥ ਕੁਪੇ ਕਾਸਕਾਰੀ[ੲ] ਬਡੇ ਛਤ੍ਰਧਾਰੀ ॥ [9]ਬਲੀ ਬੰਗਸੀ[ਸ] ਗੋਰਬੰਦੀ[ਹ] ਗ੍ਰਦੇਜੀ[ਕ] ॥ ਮਹਾ ਮੂੜ ਮਾਜਿੰਦ੍ਰ[ਖ] ਰਾਨੀ ਮਜੇਜੀ[ਗ] ॥੪੮੪॥[10] ਹਣੇ ਰੂਸ[ਘ] ਤੂਸੀ[ਙ] ਕ੍ਰਿਤੀ ਚਿਤ੍ਰ[ਚ] ਜੋਧੀ ॥ ਹਠੇ ਪਾਰਸੀ[ਛ] ਯਦ ਖੂਬਾਂ[ਜ] ਸਕ੍ਰੋਧੀ ॥ [11]ਬੁਰੇ ਬਾਗਦਾਦੀ[ਝ] ਸਿਪਾਹਾ[ਞ] ਕੰਧਾਰੀ ॥ ਕੁਲੀ[ਟ] ਕਾਲਮਾਛਾ[ਠ] ਛੁਭੇ ਖਤ੍ਰਧਾਰੀ ॥੪੮੫॥ [12]ਛੁਟੇ ਬਾਨ ਗੋਲੰ ਉਠੇ ਅੱਗ ਨਾਲੰ ॥ ਘੁਰੇ ਜਾਣ ਸਯਾਮੰ ਘਟਾ ਜਿਮ ਜ੍ਵਾਲੰ ॥[13] ਨਚੇ ਈਸ, ਸੀਸੰ ਪ੍ਰਐ ਰੁੰਡ ਮਾਲੰ ॥ ਜੁਝੇ ਬੀਰ ਧੀਰੰ ਬਰੈ ਬੀਨ ਬਾਲੰ ॥੪੮੬॥[14] ਗਿਰੈ ਅੰਗ ਭੰਗੰ ਭ੍ਰਮੰ ਰੁੰਡ ਮੁੰਡੰ ॥ ਗਜੀ ਗਾਜ ਬਾਜੀ ਗਿਰੈ ਬੀਰ ਝੁੰਡੰ ॥ [15]ਇਕੰ ਹਾਕਹੰਕੈਤਿ ਧਰਕੈਤ ਸੂਰੰ ॥ ਉਠੇ ਤੱਛ ਮੁੱਛੰ ਭਈ ਲੋਹ ਪੂਰੰ[ਡ] ॥੪੮੭॥ [16]ਰਸਾਵਲ ਛੰਦ ॥ ਅਰੇ ਜੇ, ਸੁ ਮਾਰੇ ॥ ਮਿਲੇ ਤੇ ਜੁਹਾਰੇ ॥ ਲਏ ਸਰਬ ਸੰਗੰ ॥ ਰਸੇ ਰੀਝ ਰੰਗੰ ॥੪੮੮॥ [17]ਦਇਓ ਦਾਨ ਏਤੋ ॥ ਕਥੈ ਕੱਬਿ ਕੇਤੋ ॥ ਰਿਝੇ ਸਰਬ ਰਾਜਾ ॥ ਬਜੇ ਬੰਬ ਬਾਜਾ ॥੪੮੯॥ [18]ਖੁਰਾਸਾਨ ਜੀਤਾ ॥ ਸਬਹੂੰ ਸੰਗ ਲੀਤਾ ॥ ਦਇਓ ਆਪ ਮੰਤ੍ਰੰ ॥ ਭਲੇ ਅਉਰ ਜੰਤ੍ਰੰ ॥੪੯੦॥ [19]ਚਲਿਓ ਦੈ ਨਗਾਰਾ ॥ ਮਿਲਿਓ ਸੈਨ ਭਾਰਾ ॥ ਕ੍ਰਿਪਾਨੀ ਨਿਖੰਗੰ॥ ਸਕ੍ਰੋਧੀ ਭੜੰਗੰ ॥੪੯੧॥[20] ਤੋਟਕ ਛੰਦ ॥ ਭੁਅ ਕੰਪਤ ਜੰਪਤ ਸੇਸ ਫਣੰ ॥ ਘਹਰੰਤ ਸੁ ਘੁੰਘਰ ਘੋਰ ਰਣੰ ॥ ਸਰ ਤੱਜਤ ਗੱਜਤ ਕ੍ਰੋਧ ਜੁਧੰ ॥ ਮੁਖ ਮਾਰ ਉਚਾਰ ਜੁਝਾਰ ਕ੍ਰੁਧੰ ॥੪੯੨॥[21] ਬ੍ਰਿਨ ਝੱਲਤ ਘੱਲਤ ਘਾਇ ਘਣੰ ॥ ਕਰ ਕੁੱਟ ਸੁ ਪੱਖਰ ਬਖਤ ਰਣੰ ॥ ਗਣਿ ਗਿੱਧ ਸੁ ਬ੍ਰਿੱਧ ਰੜੰਤ ਨਭੰ ॥ ਕਿਲਕਾਰਤ ਡਾਕਣ ਉੱਚ ਸੁਰੰ ॥੪੯੩॥ [22]ਗਣਿ ਹੂਰ ਸੁ ਪੂਰ ਫਿਰੀ ਗਗਣੰ ॥ ਅਵਲੋਕ ਸਬਾਹਿ ਲਗੀ ਸਰਣੰ ॥ ਮੁਖ ਭਾਵਤ ਗਾਵਤ ਗੀਤ ਸੁਰੀ ॥ ਗਣ ਪੂਰ ਸੁਪੱਖਰ ਹੂਰ ਫਿਰੀ ॥੪੯੪॥ [23]ਭਟ ਪੇਖਤ

---

ੳ. ਕਾਸਮੀਰੀ (ਕਸ਼ਮੀਰ ਦੇ ਵਾਸੀ)। ਅ. ਕਸ਼ਟਵਾਰ (ਇਲਾਕੇ ਦੇ ਵਾਸੀ)। ੲ. ਕਾਸ ਕਾਰੀ (ਕਾਸਕਾਰ ਦੇਸ਼ ਦੇ ਵਾਸੀ) ਇਹ ਸ਼ਹਿਰ ਤੇ ਦੇਸ਼ ਤੁਰਕਸਤਾਨ ਦੇ ਪੂਰਬ ਅਤੇ ਹਿੰਦ ਦੇ ਉਤ ਪੱਛਮ ਵਿਚ ਹੈ। ਸ. ਬੰਗਸੀ (ਬੰਗਸ ਦੇਸ ਅਫਕ ਦਰਿਆ ਤੋਂ ਪਾਰ ਪੱਛਮ ਵੱਲ ਦੇ ਵਾਸੀ)। ਹ. ਗੋਰ ਬੰਦੀ (ਸੂਬਾ ਕਾਬੁਲ ਵਿਚ ਗਜ਼ਨੀ ਤੇ ਹਗਤ ਵਿਚਾਲੇ ਇਕ ਇਲਾਕਾ ਹੈ ਉਥੇ ਦੇ ਵਾਸੀ ਅਫਗਾਨ । ਕ. ਗ੍ਰਦੇਜੀ (ਗ੍ਰਦੇਜ ਨਾਮੇ ਦਰਿਆ ਵਾਲਾ ਦੇਸ ਜੋ ਕਾਬਲ ਤੋਂ 65 ਮੀਲ ਦੱਖਣ ਪੂਰਬ, ਹਿੰਦ ਤੋਂ ਗਜ਼ਨੀ ਵਿਚਕਾਰ ਹੈ, ਉਥੋਂ ਦੇ ਰਹਿਣ ਵਾਲੇ । ਖ. ਮਾਜਿੰਦ੍ਰਾਨੀ (ਮਾਜਿੰਦਰਾਨ ਦੇਸ਼ ਈਰਾਨ ਦੇ ਉੱਤਰ ਵੱਲ ਦੇ ਉਜੱਡ ਲੋਕ।) ਗ. ਮਜੇਜੀ (ਫਾਰਸੀ ਮਜਾਜ ਭਾਵ ਅਭਿਮਾਨੀ ਘੁਮੰਡੀ ਜਾਂ ਮੂਰਖ) । ਘ. ਰੂਸ (ਰੂਸੀ) ਵਲਾਇਤ ਦੇ ਲੋਗ ਭਾਵ, ਰਸੀਯਨ । ਙ. ਤੂਸੀ (ਖੁਰਾਸਾਨ) ਦਾ ਪ੍ਰਸਿੱਧ ਸਹਿਰ ਜਿਸ ਦਾ ਹੁਣ ਨਾਮ ਮਸਹਦ ਹੈ । ਇਹ ਸੇਖਸ (ਸੇਖਸਾਦੀ ਦੀ ਜਨਮ ਭੂਮੀ ਹੈ ਉਥੋਂ ਦੇ ਵਸਨੀਕ । ਕ੍ਰਿਤੀ (ਜਸ ਕੀਰਤ ਵਾਲੇ) ਚ. ਚਿਤ੍ਰ ਭਾਂਤੋ ਭਾਂਤ ਦੇ ਜੰਗੀ ਕਰਤਵ ਕਰਨ ਵਾਲੇ ਜੋਦੀ । ਛ. ਹਠੇ ਪਾਰਸੀ (ਫਾਰਸ "ਈਰਾਨ" ਵਾਸੀ ਇਹ ਇਕ ਪ੍ਰਸਿੱਧ ਕੌਮ ਹੈ ਜੋ ਵਣਜ ਵਪਾਰ ਦੇ ਚੰਗੇ ਜਾਣੂ ਤੇ ਸੂਰਜ ਸੇਵੀ ਹਨ । ਜ. ਯਦ ਖੂਬਾ (ਬਲੀ ਸੂਰਮੇ) ਚੰਗੀ ਸੈਨਾ ਵਾਲੇ । ਸਕ੍ਰੋਧੀ (ਗੁਸੈਲੇ) ਝ. ਬੁਰੇ ਬਾਗਦਾਦੀ (ਬਗਦਾਦ ਇਰਾਕ ਦੇਸ ਦੇ ਵਾਸੀ) ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਨੂੰ ਪੱਥਰ ਮਾਰੇ ਸਨ । ਞ. ਸਪਾਹਾ (ਅਸਫਾਲ ਦੇਸ ਤੇ ਸ਼ਹਿਰ ਦੇ ਵਸਨੀਕ । ਟ. ਕਲੀ (ਕਲਾ, ਕਲੇਸ ਛੇਵਨ ਵਾਲੇ ਝਗੜਾਲੂ ਜਾਂ ਕਲਾਵਾਨ (ਤਾਕਤਵਰ) ਠ. ਕਾਲਮਾਛਾ (ਕਲਮਾਕ) ਤਾਤਾਰ ਦੇਸ ਵਾਲੇ । ਛੁਭੇ ਸ਼ਸ਼ਤ੍ਰਧਾਰੀ (ਖਿਝਕੇ ਕ੍ਰੋਧਵਾਨ ਹੋ ਕੇ ਉਹ ਰਾਜੇ) ਡ. ਭਾਈ ਲੋਹ ਭੂਰੰ (ਰਣ ਭੂਮੀ ਲੋਹੇ ਦੇ ਹਥਿਆਰਾਂ ਨਾਲ ਤੇ ਸੰਜੋਆਂ ਨਾਲ ਭਰ ਗਈ ॥

੧. ਸ੍ਰਿਜੀ ਦੀ ਇਸਤ੍ਰੀ ਪਾਰਬਤੀ ਸਿਰਾਂ ਦੇ ਹਾਰ ਪਰੋ ਰਹੀ ਹੈ। ਕਾਲਕਾ ਹਾਰਾਂ ਨੂੰ ਵੇਖਕੇ ਹੱਸ ਰਹੀ ਹੈ । ਭੂਤ ਪ੍ਰੇਤ ਡੰਡ ਰੌਲਾ ਪਾ ਰਹੇ ਹਨ ਬੋਲਦੇ ਹਨ । ਲੇਖੇ ਲਿਖਣ ਤੋਂ ਬਾਹਰ ਜੁੱਧ ਹੋਇਆ ॥੪੮੦॥

੨. ਭੁਜੰਗ ਪ੍ਰਯਾਤ ਛੰਦ ॥ ਜਦੋਂ ਜੰਗੀ ਜੋਧਿਆਂ ਨੇ ਜੋਰਦਾਰ ਘਮਸਾਣ ਦਾ ਜੰਗ ਅਰੰਭ ਲਿਆ । ਬੜੇ ਬੜੇ ਬਾਂਕੇ ਬੀਰ ਇਉਂ ਉਡਾ ਦਿਤੇ ਜਿਵੇਂ ਸਵੇਰੇ ਸੂਰਜ ਚੜ੍ਹਨ ਨਾਲ ਹਨੇਰਾ ਉਡ ਜਾਂਦਾ ਹੈ ।

੩. ਉਸ ਵੇਲੇ ਕਲਕੀ ਅਵਤਾਰ ਨੇ ਕ੍ਰੋਧ ਵਿਚ ਆ ਕੇ ਗੜ੍ਹਜ ਕੇ ਲਲਕਾਰ ਮਾਰੀ ਜੈਕਾਰਾ ਛੱਡਿਆ । ਸਾਰੇ ਸ਼ਸਤ੍ਰ ਸਜਾ ਲਏ ਸਾਰੇ ਲੋਹੇ ਦੇ ਧਾਰਦਾਰ ਸਸਤ੍ਰਾਂ ਦਾ ਮੀਂਹ ਵਰਸਾ ਦਿਤਾ ॥੪੮੧॥

੪. ਅਤੇ ਵੈਰੀ ਦੇ ਨਕ ਵਿਚ ਦਮ ਕਰ ਦਿਤਾ ਚਾਰੇ ਪਾਸਿਆਂ ਤੋਂ ਕਲਕੀ ਜੀ ਦੀ ਜੈ ਦੇ ਨਾਹਰੇ ਲੱਗ ਗਏ ਜਿਨ੍ਹਾਂ ਦੀ ਆਵਾਜ ਸਾਰੇ ਲੋਗ (ਜਗਤ ) ਵਿਚ ਪਹੁੰਚ ਗਈ ਘੋੜਿਆਂ ਦੇ ਖੁਰਾਂ ਦੇ ਵੱਜਣ ਨਾਲ ਮਿੱਟੀ ਉਡੀ ਜੋ ਸੂਰਜ ਅੱਗੇ ਆ ਗਈ।

੫. ਸੋਨੇ ਦੇ ਫੰਗਾਂ ਵਾਲੇ ਤੀਰ ਛੁਟੇ ਜਿਨ੍ਹਾ ਨਾਲ ਹਨੇਰਾ ਹੋ ਗਿਆ । ਬਾਹੋ ਦਾਹੀ ਅੰਧਾ ਧੁੰਦ ਮਾਰ ਮੱਚ ਗਈ ਤੇ ਹਥਿਆਰਾਂ ਦੀ ਮਾਰ ਟਕਰਾਉਣ ਲਗ ਗਈ ॥੪੮੨॥

੬. ਜੋਰਾਵਰ ਜੰਗੀ ਜੋਧਾ ਮਾਰਿਆ ਗਿਆ ਸੈਨਾ ਸਾਰੀ ਭੱਜ ਤੁਰੀ। ਮੂੰਹ ਵਿਚ ਘਾ ਲੈ ਕੇ ਦੀਨ ਹੋ ਕੇ ਮਿੰਨਤਾ ਕਰਨ ਲੱਗੇ ਜਾਨ ਦੀ ਖੈਰ ਮੰਗਦੇ ਹਨ ।

੭. ਜਿਹੜੇ ਉਸਦੇ ਪੱਖੀ ਰਾਜੇ ਸਨ ਉਹ ਭੇਟਾ ਦੇ ਕੇ ਸਿਰ ਨਿਵਾਉਂਦੇ ਹਨ । ਉਹਨਾਂ ਦਾ ਸਾਰਾ ਹੰਕਾਰ ਟੁੱਟ ਗਿਆ ਰਾਜ ਦੇ ਸਾਜ ਛੱਡ ਦਿਤੇ ॥੪੮੩॥

੮. ਕਟੇ ਕਾਸਮੀਰੀ ਕਟੇ ਗਏ ਹਨ ਅਤੇ ਕਸਟਵਾਰੀਆਂ ਦੇ ਹਠ ਲਹਿ ਗਏ । ਕਾਸ ਕਾਰੇ ਦੇਸ ਦੇ ਬਡੇ ਬਡੇ ਛਤ੍ਰਧਾਰੀ ਜੋ ਬੜੇ ਕ੍ਰੋਧ ਵਿਚ ਆਏ ਸਨ । ਬੰਗਸ ਮੁਲਕ ਦੇ ਬਲਵਾਨ ਜੋਧੇ ਗੋਰਬੰਦ ਮੁਲਕ ਵਾਲੇ

੯. ਤੇ ਗੋਰ ਦੇਸ ਦੇ ਵਾਸੀ । ਮਹਾਂ ਮੂਰਖ ਮਜਿੰਦ੍ਰਾ ਦੇਸ ਦੇ ਵਾਸੀ ਹੰਕਾਰੀ ॥੪੮੪॥

੧੦. ਰੂਸੀ ਤੂਸੀ ਜੋ ਗਿਣਤੀ ਦੇ ਅਨੇਕ ਪ੍ਰਕਾਰ ਦਾ ਜੁੱਧ ਕਰਨ ਵਾਲੇ ਜੋਧੇ ਸਨ ਜੁੱਧ ਕਰਨ ਵਿਚ ਮਾਹਰ ਸਨ ਅਤੇ ਬੜੇ ਹਠੀ ਪਾਰਸੀ ਖੂਬੀਆਂ ਵਾਲੇ ਅਤੇ ਗੁਸੈਲੇ ਸਨ ।

੧੧. ਬਗਦਾਦ ਦੇ ਬੁਰੇ ਲੋਕ ਤੇ ਕੰਧਾਰ ਦੇ ਵਾਸੀ । ਕਾਲਮਾਛੀ ਕੁਲੀ ਤੇ ਰਾਜੇ ਜੋ ਬੜੇ ਜੋਸ਼ ਨਾਲ ਜੁੱਧ ਕਰਨ ਵਾਲੇ ਸਨ ॥੪੮੫॥ ਇਹ ਸਾਰੇ ਮਰ ਗਏ । ਜੋ ਸਾਰੇ ਜੁੱਧ, ਜੰਗ ਦਾ ਨਿਚੋੜ ਅੱਗੇ ਦਸਦੇ ਹਨ ਜੋ ਸ਼ੁਰੂ ਤੋਂ ਅੰਤ ਤਕ ਕੀ ਹੋਇਆ? ਪੜ੍ਹੋ ਅੱਗੇ

੧੨. ਓਸ ਜੁੱਧ ਦੇ ਵਿਚ ਬੜੇ ਬੰਕੇ ਤੀਰ ਚਲੇ, ਗੋਲਿਆਂ ਨਾਲ ਚੱਲੇ ਬੰਦੂਕਾਂ ਚੱਲੀਆਂ । ਜੋ ਐਉਂ ਸਨ ਜਿਵੇਂ ਕਾਲੀ ਘਟਾ ਘੋਰਦੀ ਹੈ । ਜੋ ਘਟਾ ਅੱਗ ਵਰਸਾਉਂਦੀ ਹੈ ।

੧੩. ਸਿਵ ਨੱਚਿਆਂ ਤੇ ਰੁੰਡਾਂ ਦੀ ਮਾਲਾ ਪ੍ਰੋਈ । ਬੜੇ ਧੀਰਜ ਵਾਲੇ ਜੋਧੇ ਮਾਰੇ ਗਏ ਜੋ ਚੁਣ-ਚੁਣਕੇ ਅਪੱਛਰਾਂ ਨੇ ਵਰ ਲਏ ॥੪੮੬॥

੧੪. ਅੰਗ ਟੁੱਟ ਟੁੱਟ ਕੇ ਡਿੱਗੇ ਕਿਤੇ ਸਿਰ ਤੋਂ ਬਿਨਾਂ ਲੋਥਾਂ ਫਿਰਦੀਆਂ ਸਨ । ਹਾਥੀਆਂ ਤੇ ਘੋੜਿਆਂ ਵਾਲੇ ਸੂਰਮੇ ਰਣ ਭੂਮੀ ਦੇ ਵਿਚ ਬੇਅੰਤ ਝੁੰਡਾਂ ਦੇ ਝੁੰਡ ਡਿੱਗੇ ਪਏ ਸਨ ।

੧੫. ਕਈ ਸੂਰਮੇ ਜਖਮੀ ਹੋ ਕੇ ਹਾਇ ਹਾਇ ਬੋਲਦੇ ਸਨ ਜੋ ਬੜੇ ਧੜਲੇਦਾਰ ਸੂਰਮੇ ਸਨ । ਸਾਰੇ ਵਢ ਟੁਕ ਹੋਈ ਪਈ ਸੀ। ਸਬ ਦੇ ਲੋਹੇ ਨਾਲ ਜਖਮਾਂ ਨਾਲ ਤਨ ਭਰੇ ਹੋਏ ਸਨ ॥੪੮੭॥

੧੬. ਰਸਾਵਲ ਛੰਦ ॥ ਜਿਹੜਾ ਵੀ ਸਾਹਮਣੇ ਆ ਕੇ ਅੜਿਆ ਸੋ ਮਾਰਿਆ ਗਿਆ । ਜਿਹੜੇ ਆ ਕੇ ਸ਼ਰਨ ਵਿਚ ਮਿਲ ਗਏ ਉਹ ਕਲਕੀ ਨੇ ਆਪਣੇ ਨਾਲ ਰਲਾ ਲਏ ਜਿਹੜੇ ਹਾਰੇ ਸਨ । ਉਹ ਸਾਰੇ ਨਾਲ ਲੈ ਲਏ । ਪ੍ਰੇਮ ਦੇ ਰਸ ਵਿਚ ਮਗਨ ਹੋ ਗਏ ਹਨ ॥੪੮੮॥

੧੭. ਇਸ ਖੁਸ਼ੀ ਦੇ ਵਿਚ ਇਤਨਾ ਦਾਨ ਦਿਤਾ । ਜਿਸ ਨੂੰ ਕਵੀ ਕਿਥੇ ਤਕ ਗਿਣਕੇ ਦਸੇ ? ਸਾਰੇ ਰਾਜੇ ਪ੍ਰਸੰਨ ਹੋ ਗਏ ਹਨ ਤੇ ਜਿੱਤ ਦਾ ਧੌਂਸਾ ਵਜ ਰਿਹਾ ਹੈ ॥੪੮੯॥

੧੮. ਖੁਰਾਸਾਨ ਜਿਤ ਲਿਆ । ਜਿਤਿਆ ਹੋਇਆਂ ਨੂੰ ਸਭ ਨੂੰ ਆਪਣੇ ਨਾਲ ਲੈ ਲਿਆ । ਸਭ ਨੂੰ ਆਪਣੀ ਸਲਾਹ ਦਿਤੀ ਤੇ ਭਲੇ ਹੋਰ ਕੰਮ ਕਾਰ ਜੰਤਰ ਸੋਚੇ ॥੪੯੦॥

੧੯. ਧੌਂਸਾ ਵਜਾ ਕੇ ਤੁਰ ਪਏ ਭਾਰੀ ਸੈਨਾ ਨਾਲ ਮਿਲ ਗਈ ਹੈ । ਜਿਨ੍ਹਾਂ ਦੇ ਪਾਸ ਕ੍ਰਿਪਾਨਾ ਦੇ ਤੀਰਾਂ ਦੇ ਭੱਥੇ ਹਨ ਅਤੇ ਬੜੇ ਗੁਸੇ ਨਾਲ ਭੇੜ ਕਰਨ ਵਾਲੇ ਹਨ ॥੪੯੧॥

੨੦. ਤੋਟਕ ਛੰਦ ॥ ਜਿਸ ਵੇਲੇ ਬੇਸ਼ੁਮਾਰ ਦਲ ਲੈ ਕੇ ਤੁਰਿਆ ਉਸਦੀ ਚੜ੍ਹਾਈ ਨੂੰ ਵੇਖਕੇ ਧਰਤੀ ਕੰਬੀ ਤੇ ਸ਼ੇਸ਼ ਨਾਗ ਪ੍ਰਭੂ ਨੂੰ ਯਾਦ ਕਰ ਰਿਹਾ ਹੈ । ਘੋੜਿਆਂ ਰਥਾਂ ਆਦਿ ਦੇ ਘੁੰਗਰੂਆਂ ਨੇ ਘੋਰ ਪਾਈ ਹੋਈ ਹੈ । ਰਣਭੂਮੀ ਦੇ ਵਿਚ ਤੀਰ ਵੱਜ ਰਹੇ ਹਨ । ਮੂੰਹ ਤੋਂ ਮਾਰੋ ਮਾਰ ਕਹਿੰਦੇ ਹੋਏ ਕ੍ਰੋਧ ਨਾਲ ਜੁੱਧ ਕਰਦੇ ਹਨ ॥੪੯੨॥

੨੧. ਜਖਮਾਂ ਦੀ ਪੀੜ ਝਲਦੇ ਹਨ ਜੋ ਅਨੇਕਾਂ ਦੇ ਘਾਉ ਲਗਦੇ ਹਨ । ਘੋੜਿਆਂ ਦੀਆਂ ਕਾਠੀਆਂ ਤੇ ਜ਼ਰ੍ਹਾ ਬਖਤਰ ਆਦਿ ਟੁੱਟ ਰਹੇ ਹਨ । ਸ਼ਿਵਜੀ ਦੇ ਗਣ ਤੇ ਚੀਲਾਂ ਅਕਾਸ਼ ਵਿਚ ਬੋਲਦੇ ਹਨ ਤੇ ਜੋਗਣੀ ਆਦਿ ਬੜੇ ਉਚੇ ਸੁਰ ਵਿਚ ਬੋਲਦੀਆਂ ਹਨ ॥੪੯੩॥

੨੨. ਬਹੁਤ ਸਾਰੀਆਂ ਹੂਰਾਂ ਅਕਾਸ਼ 'ਚ ਫਿਰਦੀਆਂ ਹਨ । ਸਾਰੀ ਸੂਰਮਿਆਂ ਨੂੰ ਵੇਖ ਵੇਖਕੇ ਸਰਣ ਵਿਚ ਲਗ ਜਾਂਦੀਆਂ ਹਨ। ਮੂੰਹ ਆਉਂਦੇ ਗੀਤ ਗਾਉਂਦੀਆਂ ਹੋਈਆਂ ਨਾਲ ਅਕਾਸ਼ ਭਰਕੇ ਹੂਰਾਂ ਬਣ ਠਣ ਕੇ ਫਿਰਦੀਆਂ ਹਨ ॥੪੯੪॥

੨੩. ਸੂਰਮਿਆਂ ਨੂੰ ਵੇਖ ਕੇ

[1]ਪੋਅਤ ਹਾਰ ਹਰੀ ॥ ਹਹਰਾਵਤ ਹਾਸ ਫਿਰੀ ਪਖਰੀ ॥ ਦਲ ਗਾਹਤ ਬਾਹਤ ਬੀਰ ਬ੍ਰਿਣੰ ॥ ਪ੍ਰਣ ਪੂਰ ਸੁ ਪੱਛਮ ਜੀਤ ਰਣੰ ॥੪੯੫॥ ਦੋਹਰਾ ॥ [2]ਜੀਤ ਸਰਬ ਪੱਛਮ ਦਿਸਾ ਦੱਛਨ ਕੀਨ ਪਿਆਨ ॥ ਜਿਮ ਜਿਮ ਜੁੱਧ ਤਹਾ ਪਰਾ ਤਿਮ ਤਿਮ ਕਰੋ ਬਖਾਨ ॥੪੯੬॥ ਤੋਟਕ ਛੰਦ ॥ [3]ਰਣ ਜੰਪਤ ਜੁੱਗਣ ਜੂਹ ਜਮੰ ॥ ਕਲ [ੳ]ਕੰਪਤ ਭੀਰ ਅਭੀਰ ਭਮੰ ॥ [4]ਹੜ[ਅ] ਹੱਸਤ ਹੱਸਤ ਹਾਸ ਮ੍ਰਿੜਾ ॥ ਡਲ ਡੋਲਸ ਸੰਕਤ ਸੇਸ ਥਿਰਾ ॥੪੯੭॥ [5]ਦਿਵ ਦੇਖਤ ਲੇਖਤ ਧੰਨ ਧਨੰ ॥ ਕਿਲਕੰਤ ਕਪਾਲੀਯ ਕੂਰ ਪ੍ਰਭੰ ॥ [6]ਬ੍ਰਿਣ ਬਰਖਤ ਪਰਖਤ ਬੀਰ ਰਣੰ ॥ ਹੱਯ ਘੱਲਤ ਝੱਲਤ ਜੋਧ ਜੁੱਧੰ ॥੪੯੮॥ [7]ਕਿਲਕੰਤ ਕਪਾਲਨ ਸਿੰਘ ਚੜੀ ॥ ਚਮਕੰਤ ਕ੍ਰਿਪਾਣ ਪ੍ਰਭਾਨ ਮੜੀ ॥ [8]ਗਣ ਹੂਰ ਸੁ ਪੂਰਤ ਧੂਰ ਰਣੰ ॥ ਅਵਲੋਕਤ ਦੇਵ ਅਦੇਵ ਗਣੰ ॥੪੯੯॥ [9]ਰਣ ਭਰਮੱਤ ਕੂਰ ਕਬੰਧ ਪ੍ਰਭਾ ॥ ਅਵਲੋਕਤ ਰੀਝਤ ਦੇਵ ਸਭਾ ॥ [10]ਗਣਿ ਹੂਰਣ ਬਯਾਹਤ ਪੂਰ ਰਣੰ ॥ ਰਥ ਥੰਭਤ ਭਾਨ ਬਿਲੋਕ ਭਟੰ ॥੫੦੦॥ [11]ਢਢਿ ਢੋਲਕ ਝਾਂਝ ਮ੍ਰਿਦੰਗ ਮੁਖੰ[ੲ] ॥ ਡਫ ਤਾਲ ਪਖਾਵਜ[ਸ] ਨਾਇ[ਹ] ਸੁਰੰ ॥ ਸੁਰ ਸੰਖ ਨਫੀਰੀਯ[ਕ] ਭੇਰ ਭਕੰ ॥ ਉਠਿ ਨਿਰਤਤ ਭੂਤ ਪਰੇਤ ਗਣੰ ॥੫੦੧॥ [13]ਦਿਸ ਪੱਛਮ ਜੀਤ ਅਭੀਤ ਨ੍ਰਿਪੰ ॥ ਕੁਪ ਕੀਨ ਪਯਾਨ ਸੁਦੱਛਣਣੰ ॥ [14]ਅਰ ਭੱਜੀਯ ਤੱਜੀਯ ਦੇਸ ਦਿਸੰ ॥ ਰਣ ਗੱਜੀਯ ਕੇਤਕ ਏਸੁ ਰਿਣੰ ॥੫੦੨॥ [15]ਨ੍ਰਿਤ ਨ੍ਰਿਤਤ ਭੂਤ ਬਿਤਾਲ ਬਲੀ ॥ ਗਜ ਗੱਜਤ ਬੱਜਤ ਦੀਹ ਦਲੀ ॥ [16]ਹਯ ਹਿੰਸਤ ਚਿੰਸਤ ਗੂੜ ਗਜੀ॥ ਅਸਿ ਲੱਸਤ ਰੱਸਤ ਤੇਗ ਜਗੀ ॥੫੦੩॥ ਭੁਜੰਗ ਪ੍ਰਯਾਤ ਛੰਦ॥ [17]ਹਨੇ ਪੱਛਮੀ ਦੀਹ ਦਾਨੋ ਦਿਵਾਨੇ ॥ ਦਿਸਾ ਦੱਛਨੀ, ਆਨ ਬਾਜੇ ਨਿਸਾਨੇ ॥ [18]ਹਨੇ ਬੀਰ ਬੀਜਾਪੁਰੀ ਗੋਲ ਕੁੰਡੀ ॥ ਗਿਰੇ ਤੱਛ ਮੁੱਛੰ ਨਚੀ ਰੁੰਡ ਮੁੰਡੀ ॥੫੦੪॥ [19]ਸਬੈ ਸੇਤ ਬੰਧੀ[ਖ] ਸੁਧੀ[ਗ] ਬੰਦ੍ਰ ਬਾਸੀ[ਘ] ॥ ਮੰਡੇ[ਙ] ਮੱਛ ਬੰਦ੍ਰੀ ਹਠੀ ਜੁੱਧ ਰਾਸੀ[ਚ]॥ [20]ਦ੍ਰਹੀ ਦ੍ਰਾਵੜੇ ਤੇਜ ਤਾਤੇ ਤਿਲੰਗੀ ॥ ਹਤੇ ਸੂਰਤੀ ਜੰਗ ਭੰਗੀ[ਛ] ਫਿਰੰਗੀ[ਜ] ॥੫੦੫॥ [21]ਚਪੇ ਚਾਂਦ ਰਾਜਾ[ਝ] ਚਲੇ ਚਾਂਦ ਬਾਸੀ[ਞ] ॥ ਬਡੇ ਬੀਰ ਬਈ ਦਰਭਿਸੰ ਰੋਸ[ਟ] ਰਾਸੀ ॥ [22]ਜਿਤੇ ਦੱਛਨੀ ਸੰਗ ਲਿੱਨੇ ਸੁਧਾਰੰ ॥ ਦਿਸਾ ਪ੍ਰਾਚੀਅੰ ਕੋਪ ਕੀਨੋ ਸਵਾਰੰ ॥੫੦੬॥

[23]ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ, ਕਲਕੀ ਅਵਤਾਰ, ਦੱਛਨ ਜਯ ਬਿਜਯ ਸਮਾਪਤਹ, ਧਿਆਯ ਦੂਜਾ ॥੨॥

ਪਾਧਰੀ ਛੰਦ ॥ [24]ਪੱਛਮਹਿ ਜੀਤ; ਦੱਛਨ ਉਜਾਰ ॥ ਕੁਪਿਓ ਕਛੂਕ ਕਲਕੀ ਵਤਾਰ॥ [25]ਕੀਨੋ ਪਯਾਨ ਪੂਰਬ ਦਿਸਾਣ ॥ ਬਜੀ ਅਜੈਤ ਪਤ੍ਰੂੰ ਨਿਸਾਣ ॥੫੦੭

---

ੳ. ਕਲ ਇਹ ਸ਼੍ਰੀ ਉਸੇਕਿਲ ਦਾ ਚਿਤ੍ਰ ਖਿੱਚਦੇ ਹਨ ਜਿਸ ਬਾਰੇ ਆਮ ਕਹਾਵਤ ਹੈ ਕਲਹਿ ਕਲੰਦ੍ਰ ਵਸੈ ਘੜਿਓਂ ਪਾਣੀ ਨਸੇ । ਇਹ "ਕਲ" ਜਿਸ ਘਰ ਵਿਚ ਚਲੀ ਜਾਇ ਉਸ ਘਰ ਦੀ ਸੁੱਖ ਨਹੀਂ, ਦੇਸ ਵਿਚ ਚਲੀ ਜਾਏ ਦੇਸ ਦਾ ਕੋਈ ਹਾਲ ਨਹੀਂ । ਜਿਸ ਨੂੰ ਆਦਿ ਬਾਣੀ ਕੁਤੇ ਮੁਹੀ ਕਹਿੰਦੀ ਹੈ ਹਲਕੇ ਕੁਤੇ ਦਾ ਮੂੰਹ ਨਹੀਂ ਵੇਖਦਾ ਕਿਥੇ ਦੰਦ ਮਾਰਨੇ ਹਨ । ਕਲੂ ਕਾਲ ਦੇ ਆਖਰੀ ਸਮੇਂ ਵਿਚ ਕੀ ਹੋਵੇਗਾ ? ਲੋਕ ਵੱਢੀ ਅਤੇ ਹਰਾਮ ਦਾ ਧਨ ਖਾਣਗੇ ਜੋ ਮੁਰਦੇ ਖਾਣ ਦੇ ਤੁਲ ਹੈ । ਝੂਠ ਬੋਲ ਬੋਲ ਕੇ ਭੌਂਕਣਗੇ - ਧਰਮ ਦੀ ਵਿਚਾਰ ਖਤਮ ਹੋ ਜਾਏਗੀ :—
ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥ ਕੂੜ ਬੋਲਿ ਬੋਲਿ ਭਉਕਣਾ ਚੂਕਾ ਧਰਮ ਬੀਚਾਰ ॥ ਪੰ: ੧੨੪੨ ਇਹ ਕਲ ਐਸੀ ਬੁਰੀ ਹੈ ਜੋ ਬਾਦ ਬਿਵਾਦ ਦੇ ਝਗੜੇ ਪੈਦਾ ਕਰ ਕਰਕੇ ਸੰਸਾਰ ਨੂੰ ਖਪਾ ਦੇਂਦੀ ਹੈ । ਨਾ ਦੀ ਅਣਹੋਂਦ ਹੋ ਜਾਣ ਨਾਲ ਵਿਅਰਥ ਹੀ ਭਰਮਾ ਵਿਚ ਪੈ ਕੇ ਵਾਦ-ਬਿਵਾਦ ਦ੍ਰਿੜ ਜਾਂਦਾ ਹੈ ਜਿਸ ਵਿਚ ਸੰਸਾਰ ਖਪ ਜਾਂਦਾ ਹੈ ।
ਕਲਹਿ ਬੁਰੀ ਸੰਸਾਰਿ ਵਾਦੇ ਖਪੀਐ ॥ ਬਿਣ ਨਾਵੈ ਵੇਕਾਰਿ ਭਰਮੇ ਪਚੀਐ ॥ ਪੰ: ੧੪੨॥ ਮ:੧॥ ਇਸੇ "ਕਲ" ਦਾ ਸ੍ਰੀ ਦਸਮੇਸ਼ ਸਮਾਂ ਦਸ ਰਹੇ ਹਨ। ਜੇ ਇਸ ਕਲ ਦੇ ਵਸ 'ਕਲ' ਵਸ ਰਾਜੇ ਹੋ ਜਾਣ ਧਰਮ ਉਸ ਵੇਲੇ ਪੰਖ ਲਗਾ ਕੇ ਉਡ ਜਾਂਦਾ ਹੈ, ਕੂੜ ਮਸਿਆ ਛਾ ਜਾਂਦੀ ਹੈ ਸਚ ਰੂਪੀ ਚੰਦ੍ਰਵਾ ਦਿਸਦਾ ਨਹੀਂ ਕਿਸ ਵੇਲੇ ਚੜ੍ਹਿਆ ਸੀ :—
ਕਲਿ ਕਾਤੀ ਰਾਜੇ ਕਾਸਾਈ ਧਰਮ ਪੰਖ ਕਰ ਉਡਰਿਆ ॥। ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥ ਪੰ: ੧੪੫॥ ਮ: ੧॥
ਨੱਚੀ ਕਲ ਸਰੋ ਸਰੀ ਕਲ ਨਾਰਦ ਡਉਰੂ ਵਾਇਆ ॥ ਪੰ: ੧੧੮॥ ਪੰ: ਸਾ: ੧੦॥ ਫੇਰ ਕੀ ਹੁੰਦਾ ਹੈ ? ਹੁਣ ਤਕ ਨਾਰਦ ਦਾ ਡੌਰੂ ਕਿਵੇਂ ਵੱਜਦਾ ਹੈ ਜਿਸ ਨੂੰ ਵੇਖ ਕੇ ਕਾਯਰ ਤੇ ਸੂਰਮੇ ਸਭ ਕੰਬ ਉਠੇ ਹਨ ।

ਅ. ਪਰ ਦੁਰਗਾ ਹੱਸਦੀ ਹੈ । ੲ. ਮੁਖੰ (ਮਸ਼ਕ ਜਿਹਾ ਵਾਜਾ ਜੋ ਮੁਖ ਨਾ ਵੱਜਦਾ ਹੈ, ਮੂੰਹ ਨਾਲ ਵਜਾਉਣ ਵਾਲਾ ਕੋਈ ਵੀ ਵਾਜਾ ਹੋ ਸਕਦਾ ਹੈ ਜਿਸ

੧. ਸ੍ਰਿਜੀ ਹਾਰ ਪਰੋਂਦਾ ਹੈ। ਖੱਪਰ ਵਾਲੀ ਕਾਲੀ ਹੱਸਦੀ ਫਿਰਦੀ ਹੈ। ਸੂਰਮੇ ਦਲ ਨੂੰ ਗਾਹੁੰਦੇ ਹੋਏ ਵੈਰੀ ਨੂੰ ਫਟਾ ਫਟ ਮਾਰਦੇ ਹਨ। ਪੱਛਮ ਨੂੰ ਜੁੱਧ ਵਿਚ ਜਿਤ ਕੇ ਕਲਕੀ ਨੇ ਆਪਣਾ ਪਰਣ ਪੂਰਾ ਕਰ ਲਿਆ ਇਸ ਜੁੱਧ ਦੇ ਵਿਚ ॥੪੯੫॥

੨. ਦੋਹਰਾ ॥ ਸਾਰੀ ਪੱਛਮ ਦਿਸ਼ਾ ਨੂੰ ਜਿੱਤ ਕੇ ਦੱਖਣ ਵੱਲ ਨੂੰ ਚੱਲ ਪਏ। ਲੇਖਕ ਕਹਿੰਦਾ ਹੈ ਜਿਸ ਜਿਸ ਭਾਂਤ ਉਥੇ ਜੁਧ ਹੋਇਆ ਮੈਂ ਉਸੇ ਉਸੇ ਭਾਤ ਬਖਿਆਨ ਕਰਦਾ ਹਾਂ॥੪੯੬॥

੩. ਤੋਟਕ ਛੰਦ ॥ ਰਣ ਭੂਮੀ ਦੇ ਵਿਚ ਜੋਗਣੀਆਂ ਦੇ ਜਥੇ ਜਪ ਜਪ ਜਪਦੀਆਂ ਹਨ। ਕਲ ਕੰਪਤ ਉਹ ਕਲਾ ਪ੍ਰਗਟ ਹੋ ਗਈ ਹੈ ਜਿਸ ਕੋਲੋਂ ਕਮ ਦਿਲੇ ਤੇ ਹੌਂਸਲੇ ਵਾਲੇ ਸਾਰੇ ਹੀ ਜਿਸ ਦਾ ਨਾਂ ਸੁਣ ਕੇ ਕੰਬ ਜਾਂਦੇ ਹਨ

੪. ਹਿੜ ਹਿੜਾਕੇ ਮੁਰਦੇ ਖਾਣੀ ਦੇਵੀ ਹਾਸਾ ਹੱਸਦੀ ਹੈ। ਸੰਗਦੀ ਸੁੰਗਵਦੀ ਸੇਸ਼ ਨਾਗ ਦੇ ਸਿਰ ਤੇ ਧਰਤੀ ਡੋਲਦੀ ਹੈ ॥੪੯੭॥

੫. ਦੇਵਤੇ ਦੇਖਕੇ ਧੰਨ ਧੰਨ ਦੇ ਜੋਗ ਜਾਣਦੇ ਹਨ। ਕਾਲੀ ਖੱਪਰ ਵਾਲੀ ਬੜੀ ਡਰਾਉਣੇ ਪ੍ਰਭਾਉ ਵਿਚ ਕਿਲਕਾਂ ਮਾਰਦੀ ਹੈ।

੬. ਸ਼ਸ਼ਤਰਾਂ ਦੇ ਵਾਰ ਕਰਕੇ ਸੂਰਮੇ ਪ੍ਰਖੇ ਜਾ ਰਹੇ ਹਨ ਜੁੱਧ ਦੇ ਵਿਚ। ਘੋੜਿਆਂ ਨੂੰ ਅੱਗੇ ਹੀ ਅੱਗੇ ਤੋਰਦੇ ਹਨ ਜੋਧੇ ਜੁੱਧ ਵਿਚ ਵਾਰ ਝੱਲਦੇ ਹਨ ॥੪੯੮॥

੭. ਕਿਲਕਾਂ ਮਾਰਦੀ ਹੈ ਕਪਾਲਨ (ਖੱਪਰੀ ਦੇ ਕਟੋਰੇ ਵਾਲੀ ਕਾਲਕਾ ਸ਼ੇਰ ਤੇ ਚੜ੍ਹੀ ਹੋਈ। ਜਿਸਦੇ ਕੋਲ ਕ੍ਰਿਪਾਨ ਚਮਕਦੀ ਹੈ ਤਾਰਾਂ ਨਾਲ ਮੜ੍ਹੀ ਹੋਈ।

੮. ਬਹੁਤ ਸਾਰੀਆਂ ਹੂਰਾਂ ਦੇ ਗਣਾਂ ਦੇ ਗਣ ਰਣ ਦੇ ਵਿਚ ਧੂਰ ਵਾਂਗ ਉਡਦੀਆਂ ਫਿਰਦੀਆਂ ਹਨ। ਬਹੁਤ ਸਾਰੇ ਦੇਵ ਤੇ ਅਦੇਵ ਵੇਖਦੇ ਹਨ ॥੪੯੯॥

੯. ਰਣ ਦੇ ਵਿਚ ਘੁਮਦੇ ਫਿਰਦੇ ਹਨ ਡਰਾਉਣੇ ਪ੍ਰਭਾਵ ਵਿਚ ਸਿਰਾਂ ਤੋਂ ਬਿਨਾ ਧੜ। ਬਹੁਤ ਸਾਰੇ ਦੇਵਤਿਆਂ ਦੀ ਸਭਾ ਉਹਨਾਂ ਨੂੰ ਵੇਖਕੇ ਹੱਸਦੀ ਹੈ ਅਤੇ

੧੦. ਬਹੁਤ ਸਾਰੀਆਂ ਹੂਰਾਂ ਉਹਨਾਂ ਬਹਾਦਰਾਂ ਨੂੰ ਵਿਆਹੁੰਦੀਆਂ ਹਨ ਜੰਗੇ ਮੈਦਾਨ ਦੇ ਵਿਚ। ਇਹੋ ਜਿਹੇ ਸੂਰਮਿਆਂ ਦੇ ਦਰਸ਼ਨ ਕਰਨ ਲਈ ਸੂਰਜ ਨੇ ਆਪਣਾ ਰਥ ਰੋਕ ਲਿਆ॥੫੦੦॥

੧੧. ਢਢ, ਢੋਲਕੀ, ਝਾਂਝ ਤੇ ਧੌਂਸਾ, ਮੁਖੰ3। ਡਫ, ਤਾਲ, ਪਖਾਵਜ4 ਨਾਇ5 ਸੁਰੰ। ਸੁਰ6 ਸੰਖ

੧੨. ਨਫੀਰੀਘ ਭੇਰ ਭਕੰ। ਉਠਕੇ ਭੂਤ ਪ੍ਰੇਤਾਂ ਦੇ ਟੋਲੇ ਨੱਚਦੇ ਹਨ ॥੫੦੧॥

੧੩. ਪੱਛਮ ਦੇਸ ਦੇ ਨਿਗਰ ਰਾਜਿਆਂ ਨੂੰ ਜਿਤਕੇ ਵਟਾ ਖਾ ਕੇ ਫੇਰ ਕਲਕੀ ਨੇ ਦੱਖਣ ਦੇਸ ਨੂੰ ਚਾਲੇ ਪਾ ਦਿਤੇ।

੧੪. ਬਹੁਤ ਸਾਰੇ ਵੈਰੀ ਦੇਸ਼ ਛੱਡਕੇ ਭੱਜ ਗਏ ਹੋਰ ਪਾਸੇ ਨੂੰ। ਕਿਤਨੇ ਹੀ ਰਾਜੇ ਜੁੱਧ ਵਿਚ ਆ ਗੱਜੇ ॥੫੦੨॥

੧੫. ਭੂਤ ਪ੍ਰੇਤ ਤੇ ਸੂਰਮੇ ਨੱਚਦੇ ਹਨ। ਹਾਥੀਆਂ ਵਾਂਗ ਗੱਜ ਵਜ ਕੇ ਬੜੇ ਬੜੇ ਕੱਦਾਂ ਵਾਲੇ ਦਲਪਤੀ ਅਗੇ ਆ ਗਏ ਹਨ।

੧੬. ਘੋੜੇ ਹਿਣਕਦੇ ਹਨ ਤੇ ਵੱਡੇ ਵੱਡੇ ਹਾਥੀ ਚਿੰਘਾਰਦੇ ਹਨ। ਤੇਗਾਂ ਤਲਵਾਰਾਂ ਐਉਂ ਲਿਸ਼ਕਦੀਆਂ ਹਨ ਜਿਵੇਂ ਬਿਜਲੀ ਚਮਕਦੀ ਹੈ ॥੫੦੩॥

੧੭. ਭੁਜੰਗ ਪ੍ਰਯਾਤ ਛੰਦ ॥ ਪੱਛਮ ਦੇਸ ਦੇ ਜੁੱਧ ਦੀ ਮਸਤੀ ਵਿਚ ਦੀਵਾਨੇ ਹੋਏ ਹੋਏ ਸੂਰਮੇ ਮਾਰੇ ਗਏ ਜੋ ਬੜੇ ਕਦਾਵਰ ਸਨ। ਹੁਣ ਆ ਕੇ ਦੱਖਣ ਦੇ ਪਾਸੇ ਆ ਕੇ ਧੌਂਸੇ ਵੱਜਣ ਲੱਗੇ।

੧੮. ਬੀਜਪੁਰੀ ਤੇ ਗੋਲ ਕੁੰਡੇ (ਹੈਦਰਾਬਾਦ) ਦੇ ਜਵਾਨ ਮਾਰ ਦਿਤੇ। ਜੋ ਵੱਢੇ ਟੁਕ ਹੋ ਕੇ ਧਰਤੀ ਤੇ ਜਾ ਗਿਰੇ ਤੇ ਕਾਲੀ ਆ ਕੇ ਨੱਚਨ ਲਗ ਗਈ ॥੫੦੪॥

੧੯. ਸੇਤ ਬੰਧ ਦੇਸ ਵਾਲੇ, ਸੁਧਾ ਦੇਸ ਵਾਲੇ, ਬੰਦ੍ਰਗਾਹਾਂ ਦੇ ਨੇੜੇ ਤੇੜੇ ਵੱਸਣ ਵਾਲੇ। ਮੱਛ ਬੰਦ੍ਰਗਾਹ ਦੇ ਨੇੜੇ ਵੱਸਣ ਵਾਲੇ ਜਿਹੜੇ ਜਿਦੀ ਤੇ ਜੁੱਧ ਦੇ ਧਨੀ ਸਨ।

੨੦. ਦਰ੍ਹੀ, ਦ੍ਰਾਵੜ ਦੇਸ ਵਾਸੀ, ਦ੍ਰਾਵੜ ਦੇਸ ਵਾਲੇ ਜੋ ਜੁੱਧ ਕਰਨ ਵਿਚ ਬੜੇ ਤੇਜ ਤੱਤੇ ਸਨ ਉਹ ਤੇਲੰਗ ਦੇਸ ਦੇ ਵਾਸੀ। ਸਾਰੇ ਮਾਰੇ ਗਏ ਸੂਰਤ ਦੇਸ ਵਾਸੀ ਭੰਗੀ ਤੇ ਫਰੰਗੀ॥੫੦੫॥

੨੧. ਚਾਂਦ ਪੁਰ ਦਾ ਰਾਜਾ, ਤੇ ਚਾਂਦਪੁਰ ਦੇ ਵਾਸੀ ਨਾਲ ਚਲ ਪਏ। ਬੜਾ ਬਹਾਦਰੁ ਜੋਧਾ ਰੋਸ ਭਰਪੂਰ ਧਨੀ ਤੇ ਜੋਸ਼ੀਲਾ।

੨੨. ਦੱਖਣੀ ਜਿਤਕੇ ਉਹਨਾ ਨੂੰ ਅਪਣਾ ਕੇ ਨਾਲ ਲੈ ਕੇ। ਪੂਰਬ ਪਾਸੇ ਨੂੰ ਕ੍ਰੋਧ ਵਿਚ ਆ ਕੇ ਸਵਾਰੀ ਚਲਾ ਦਿਤੀ ॥੫੦੬॥

੨੩. ਇਥੇ ਪੂਰਾ ਹੁੰਦਾ ਹੈ ਬਚਿਤ੍ਰ ਨਾਟਕ ਗ੍ਰੰਥ, ਕਲਕੀ ਅਵਤਾਰ ਦੱਖਣ ਤੇ ਵਿਜੈ ਜੈ ਦਾ ਪ੍ਰਸੰਗ ਸਮਾਪਤ ਹੁੰਦਾ ਹੈ ਦੂਜਾ ਧਿਆਇ॥

---

੨੪. ਪਾਧਣੀ ਛੰਦ ॥ ਪੱਛਮ ਨੂੰ ਜਿੱਤ ਕੇ ਦੱਖਣ ਨੂੰ ਉਜਾੜ ਕੇ। ਕਲਕੀ ਨੇ ਥੋੜ੍ਹਾ ਜਿਹਾ ਕ੍ਰੋਧ ਕਰਕੇ

੨੫. ਪੂਰਬ ਦਿਸ਼ਾ ਵੱਲ ਚਾਲੇ ਪਾ ਦਿਤੇ ਅਤੇ ਜਿੱਤ ਦੇ ਨਗਾਰੇ ਵਜਾ ਦਿਤੇ ॥੫੦੭॥

---

☛ ਦਾ ਨਾਮ ਹੈ (ਮੁਖ ਰਸ) ਬੀਨ ਬਾਜਾ। ਸ. ਪੱਖੇ ਨਾਲ ਵਜਾਉਣ ਵਾਲਾ ਵਾਜਾ (ਪਖਾਵਜ)। ਹ. ਸਰਨਾਈ। ਕ. ਸੁਰੰ (ਤੁਰੀ ਸੰਖ ਜਾਂ ਨਫੀਰੀ ਭੇਰੀ ਆਦਿ। ਖ. ਸਬੈ ਸੇਤ ਬੰਧੀ (ਰਾਮੇਸੁਰ "ਸਮੁੰਦਰ" ਤੇ ਬਧੇ ਪੁਲ ਦੇ ਵਸਨੀਕ ਭਾਵ ਟਾਪੂਆਂ ਵਿਚ ਵੱਸਣ ਵਾਲੇ (ਭਾਰਤ ਤੇ ਲੰਕਾ ਵਿਚਕਾਰਲੇ)। ਗ. ਸੁਧੀ (ਸੁਧ ਬੁਧ ਵਾਲੇ। ਘ. ਬੰਦ੍ਰਬਾਸੀ (ਬੰਦ੍ਰਗਾਹਾਂ ਦੇ ਨੇੜੇ ਤੇੜੇ ਬੱਸਣ ਵਾਲੇ। ਙ. ਮੱਛ ਬੰਦੂਕੇ ਮਛਲੀ ਬੰਦ੍ਰ ਜਿਲਾ ਕ੍ਰਿਸ਼ਨਾ ਵਾਲੇ ਇਹ ਮਸਹੂਰ ਘਾਟ ਮਦਰਾਸ ਤੋਂ 21 ਮੀਲ ਉੱਤਰ ਵੱਲ ਹੈ। ਚ. ਹਠੀ ਸੁਦਰਾਸੀ (ਲੜਾਂਈ ਬਿਰਤੀ ਦੇ ਪੱਕੇ ਖਜ਼ਾਨੇ, ਸੂਰਮੇ (ਛੱਤ੍ਰੀ)। ਛ. ਜੰਗ ਭੰਗੀ (ਜੰਗ ਨੂੰ ਮੁਕਾ ਦੇਣ ਵਾਲੇ, ਖਤਮ ਕਰ ਦੇਣ ਵਾਲੇ। ਜ. ਫਿਰੰਗੀ (ਯੂਰਪੀਨੀ ਵਲਾਇਤ ਦੇ ਗੋਰੇ ਪੱਛਮੀ ਫਰਾਂਸ ਤੇ ਪੁਰਤਗਾਲ ਆਦਿ ਤੋਂ ਭਾਰਤ ਵਿਚ ਆ ਕੇ ਬਸੇ ਗੋਰੇ ਲੋਕ। ਝ. ਚੁਪੇ ਚਾਂ ਰਾਜਾ (ਚੰਦ੍ਰ ਗਿਰ ਦਾ ਚੰਦ੍ਰਬੰਸੀ ਰਾਜਾ)। ਞ. ਚਪੇਦ ਵਾਸੀ (ਚੰਦੇਲ ਦੇ ਦੇਸ 'ਚੰਦੇਰੀ' ਦੇ ਵਸਨੀਕ। ਟ. ਦਰਭਿਸੱਰਿਸ ਰਾਂਸੀ (ਵਿਦਰਾਂਭ ਨਾਗਪੁਰ ਦੁਆਲੇ ਦੇ) ਰਾਸੀ (ਰੋਹ ਦੇ ਭਰੇ ਗੁਸੈਲੇ।

ਮਾਗਧ[ੳ] ਮਹੀਪ ਮੰਡੇ[ਅ] ਮਹਾਨ ॥ ਦਸ ਚਾਰ[ੲ] ਚਾਰ[ਸ] ਬਿਦਯਾ ਨਿਧਾਨ ॥ [੨]ਬੰਗੀ[ਹ] ਕੁਲਿੰਗ[ਕ] ਅੰਗੀ [ਖ]ਅਜੀਤ ॥ ਮੋਰੰਗ[ਗ] ਅਗੋਰ[ਘ] ਨਯਪਾਲ[ਙ] ਅਭੀਤ[ਚ] ॥੫੦੮॥ [੩]ਛੱਜਾਦ ਕਰਣ[ਛ] ਇੱਕਾਦ ਪਾਵ[ਜ] ॥ ਮਾਰੇ ਮਹੀਪ ਕਰਕੈ ਉਪਾਵ[ਝ] ॥ [੪]ਖੰਡੇ ਅਖੰਡ ਜੋਧਾ ਦੁਰੰਤ[ਞ] ॥ ਲਿੱਨੋ ਛਿਨਾਇ ਪੂਰਬ ਧਰੰਤ[ਟ] ॥੫੦੯॥ [੫]ਦਿੱਨੋ ਨਿਕਾਰ ਰਾਛਸ ਦੁਬੁੱਧ ॥ ਕਿੱਨੋ ਪਯਾਨ ਉੱਤਰ ਸੁ ਕ੍ਰੁੱਧ ॥ [੬]ਮੰਡੇ ਮਹੀਪ[ਠ] ਮਾਵਾਸ[ਡ] ਥਾਨ ॥ ਖੰਡੇ ਅਖੰਡ ਖੂਨੀ ਖੁਰਾਨ[ਢ] ॥੫੧੦॥

[੭]ਇਤਿ ਸ੍ਰੀ ਬਚਿਤ੍ਰ ਨਾਟਕੇ, ਕਲਕੀ ਅਵਤਾਰ; ਪੂਰਬ ਜੀਤ ਬਿਜਯ ਨਾਮ ਸਮਾਪਤ ਧਯਾਉ ਤੀਜਾ ॥੩॥

ਪਾਧਰੀ ਛੰਦ* ॥ [੮]ਇਹ ਭਾਂਤ ਪੂਰਬ ਪੱਟਨ ਉਪੱਟ ॥ ਖੰਡੇ ਅਖੰਡ ਕੱਟੇ ਅਕੱਟ ॥ [੯]ਫੱਟੇ ਅਫੱਟ ਖੰਡੇ ਅਖੰਡ ॥ ਬੱਜੇ ਨਿਸਾਨ ਮਚਿਓ ਘਮੰਡ ॥੫੧੧॥ [੧੦] ਜੋਰੇ ਸੁ ਜੰਗ ਜੋਧਾ ਜੁਝਾਰ ॥ ਜੋ ਤਜੇ ਬਾਣ ਗੱਜਤ ਲੁਝਾਰ ॥ [੧੧]ਭਾਜੰਤ ਭੀਰ ਭਹਰੰਤ ਭਾਇ ॥ ਭਭਕੰਤ ਘਾਇ ਡਿੱਗੇ ਅਘਾਇ ॥੫੧੨॥ [੧੨]ਸਾਜੰਤ ਸਾਜ ਬਾਜਤ ਤੁਫੰਗ ॥ ਨਾਚੰਤ ਭੂਤ ਭੈ ਧਰ ਸੁਰੰਗ ॥ [੧੩]ਬਬਕੰਤ ਬਿਤਾਲ ਕਹਕੰਤ ਕਾਲ ॥ ਡਮਕੰਤ ਡਉਰ ਮੁਕਤੰਤ ਜ੍ਵਾਲ ॥੫੧੩॥ [੧੪]ਭਾਜੰਤ ਭੀਰ ਤਜ ਬੀਰ ਖੇਤ ॥ ਨਾਚੰਤ ਭੂਤ ਬੈਤਾਲ ਪ੍ਰੇਤ ॥ [੧੫]ਕ੍ਰੀੜੰਤ ਈਸ ਪੋਅੰਤ ਕਪਾਲ ॥ ਨਿਰਖੰਤ ਬੀਰ ਛਕਿ ਬਰਤ ਬਾਲ ॥੫੧੪॥ [੧੬]ਧਾਵੰਤ ਬੀਰ ਬਾਹੰਤ ਘਾਵ ॥ ਨਾਚੰਤ ਭੂਤ ਗਾਵੰਤ ਚਾਵ ॥ [੧੭]ਡਮਕੰਤ ਡਉਰ ਨਾਚੰਤ ਈਸ ॥ ਰੀਝੰਤ ਹਿਮੱਦ੍ਰਿ ਪੋਅੰਤ ਸੀਸ ॥੫੧੫॥ [੧੮]ਗੰਧ੍ਰਬ ਸਿੱਧ ਚਾਰਣ ਪ੍ਰਸਿੱਧ ॥ ਕਥੰਤ ਕਾਬ ਸੋਭੰਤ ਸਿੱਧ ॥ [੧੯]ਗਾਵੰਤ ਬੀਨ ਬੀਨਾ ਬਜੰਤ ॥ ਰੀਝੰਤ ਦੇਵ ਮੁਨ ਮਨ ਡੁਲੰਤ ॥੫੧੬॥ [੨੦]ਗੁੰਜਤ ਗਜਿੰਦ੍ਰ ਹੈਵਰ ਅਸੰਖ ॥ ਬੁੱਲਤ ਸੁਬਾਹ ਮਾਰੂ ਬਜੰਤ ॥[੨੧] ਉਠੰਤ ਨਾਦ ਪੂਰਤ ਦਿਸਾਣ ॥ ਡੁੱਲਤ ਮਹੇਂਦ੍ਰ ਮਹਿ ਧਰਮ ਹਾਣ ॥੫੧੭॥[੨੨] ਖੁੱਲੰਤ ਖੇਤ ਖੂਨੀ ਖਤੰਗ ॥ ਛੁਟੰਤ ਬਾਣ ਜੁੱਟੇ ਨਿਸੰਗ ॥ [੨੩]ਭਿੱਦੰਤ ਮਰਮ ਜੁੱਝਤ ਸੁਬਾਹ ॥ ਘੁੰਮੰਤ ਗੈਣ ਅੱਛ੍ਰੀ ਉਛਾਹ ॥੫੧੮॥ [੨੪]ਸਰਖੰਤ ਸੇਲ ਬਰਖੰਤ ਬਾਣ ॥ ਹਰਖੰਤ ਹੂਰ ਪਰਖੰਤ ਜੁਆਣ ॥ ਬਾਜੰਤ ਢੋਲ ਡਉਰੂ ਕਰਾਲ ॥ ਨਾਚੰਤ ਭੂਤ ਭੈਰੋ ਕਪਾਲ ॥੫੧੯॥ [੨੫]ਹਰੜੰਤ ਹੱਥ ਖਰੜੰਤ ਖੋਲ ॥ ਟਿਰੜੰਤ ਟੀਕ ਝਿਰੜੰਤ ਝੋਲ ॥ ਦਰੜੰਤ ਦੀਹ ਦਾਨੋ ਦੁਰੰਤ ॥ ਹਰੜੰਤ ਹਾਸ ਹੱਸਤ ਮਹੰਤ ॥੫੨੦॥ ਉਤਭੁਜ ਛੰਦ ॥ [੨੬]ਹਹਾਸੰ ਕਪਾਲੰ ॥ ਸੁ ਬਾਸੰ ਛਤਾਲੰ ॥ ਪ੍ਰਭਾਸੰ ਜ੍ਵਾਲੰ ॥ ਅਨਾਮੰ ਕਰਾਲੰ ॥੫੨੧॥ [੨੭]ਮਹਾ ਰੂਪ ਧਾਰੇ ॥ ਦੁਰੰ

---

* ਪਾਧਰੀ ਛੰਦ ਤ੍ਵਪ੍ਰਸਾਦਿ ਕਥਤਾ - ੫੧੩ ਤੋਂ ਪਾਠ ਸ੍ਰੀ ਦਸਮੇਸ਼ ਜੀ ਦੇ ਕਰ ਕੰਵਲਾਂ ਨਾਲ ਲਿਖੇ ਪਤਰੇ 744 ਤੋਂ ਨਕਲ ਕੀਤਾ ਗਿਆ ਹੈ । ਇਹ ਪਤਰਾ ਭਾਈ ਮਨੀ ਸਿੰਘ ਵਾਲੇ ਗ੍ਰੰਥ ਵਿਚ ਲੱਗਾ ਹੋਇਆ ਹੈ (ਭਈ ਰਣਧੀਰ ਸਿੰਘ)

ੳ. ਮਾਗਧ ਮਹੀਪ (ਬਿਹਾਰ ਦੇਸ਼ ਦੇ ਰਾਜੇ),

ਅ. ਮੰਡੇ ਮਹਾਨ (ਦਬਾਕੇ ਅਧੀਨ ਕਰ ਲਏ),

ੲ. ਦਸ ਚਾਰ (ਚੌਦਾਂ ਬਿਦਿਆ ਦੇ ਜਾਣੂ ਤੇ ਚਾਰੇ ਵੇਦਾਂ ਦੇ ਜਾਣੂ),

ਸ. ਚੌਦਾਂ ਵਿਦਿਆ ਦੇ ਨਾਮ — 1. ਸ੍ਰੀ ਅੱਖਰ - ਅੱਖਰੀ ਗਿਆਨ । 2. ਜਲ ਤਰਣ 3. ਚਕਤਿਸਾ - ਵੈਦਕ ਗਿਆਨ 4. ਰਸਾਇਣ ਵਿਦਿਆ 5. ਜੋਤਕ (ਜੋਤਸ਼ ਗਿਆਨ 6. ਜੋਤਿ ਨੂੰ ਸਮਝਣਾ, ਜੋਤ ਪ੍ਰਬੀਨ 7. ਚਾਰ ਪਟ (ਰਾਗਾਂ ਦਾ ਗਾਇਨ) 8. ਕੋਕ ਕਲਾ 9. ਵਿਆਕਰਣ 10. ਬਾਜੰਤ੍ਰ ਤੇ ਉਹ ਬਜਾਉਣੇ 11. ਘੋੜੇ ਨਚਾਉਣੇ ਤੇ ਚਲਾਉਣੇ 12. ਨਟ ਵਿਦਿਆ 13 ਰਾਜਨੀਤੀ 14. ਧਨੁਖ ਵਿਦਿਆ 15. ਗਿਆਨ ਵਿਚਾਰ (ਗਿਆਨ ਕਰਨ ਔਰ ਚਾਤਰੀ ਏਤ ਨਾਮ ਵਿਦਿਆ ਵਰੈ ॥ ਇਹ ਚਤ੍ਰ ਦਸ ਜਗਤ ਮੈਂ ਚਤ ਸਮਝ ਮਨ ਸੈ ਧਰੈ ॥

ਹ. ਕੁਲੰਗੀ (ਬੰਗਾਲੀ) । ਕ. ਕੁਲਿੰਗੀ (ਭਾਰਤ ਦੇ ਪੂਰਬੀ ਕੰਢੇ ਤੇ ਗੋਦਾਵਰੀ ਨਦੀ ਵਿਚਕਾਰ ਦੇ ਦੇਸ ਵਾਸੀ ਖ. ਅੰਗੀ (ਗੰਗਾ ਕਿਨਾਰੇ ਬੰਗਾਲ ਵਿਚ ਭਗਲਪੁਰ ਦੇ ਆਸ ਪਾਸ ਦਾ ਇਲਾਕਾ (ਦੇਸ) । ਗ. ਮੋਰੰਗ (ਨੇਪਾਲ ਦੇਸ ਦਾ ਪੂਰਬੀ ਤੇ ਬਿਹਾਰ ਦੇ ਪੂਰਿਨਆ ਜਿਲ੍ਹੇ ਦਾ ਕੁਝ ਹਿੱਸਾ ਜੋ ਕੋਸੀ ਨਦੀ ਦੇ ਪੂਰਬ ਵੱਲ ਹੈ । ਘ. ਅਗੋਰ (ਗੌੜ) ਪੂਰਬੀ ਬੰਗਾਲ ਤੋਂ "ਉੜੀਸਾ" ਵਿਚਕਾਰਲਾ ਦੇਸ ਙ. ਨਯਪਾਲ (ਉਤਰ ਪ੍ਰਦੇਸ ਦੇ ਉਤਲੇ ਬੌਂ ਪ੍ਰਬਤਾਂ ਨਾਲ ਲਗਦਾ ਦੇਸ (ਗੋਰਖਾ ਦੇਸ) । ਚ. ਅਭੀਤ (ਨਿਡਰ-ਬੇਖੌਫ ਦਲੇਰ ਜਿਸ ਤੇ ਕਦੇ ਕਿਸੇ ਵੈਰੀ ਨੇ ਚੜ੍ਹਾਈ ਨਹੀਂ ਕੀਤੀ । ਛ. ਛਜਾਦ ਕਰਣ (ਛੱਜ ਜਿਹੇ ਵਡੇ ਵਡੇ ਕੰਨਾਂ ਵਾਲੇ ਲੋਕਾਂ ਦਾ ਦੇਸ ਬੰਗਾਲ ਤੇ ਉੜੀਸਾ ਨਾਲ ਲਗਦਾ ਇਲਾਕਾ । ਜ. ਇਕਾਦ ਪਾਵ ੳ. ਏਕ ਪਾਦ ਕੇਰਲ (ਮਾਲ ਬਾਰ) ਦੇਸ ਅ. ਗਿਆਰਾਂ ਰੁਦਰਾਂ ਵਿਚੋਂ ਇਕ ਦਾ ਨਾਮ ਭੀ ਏਕ ਪਾਦ ਹੈ ਇਕ ਨਾਤੇ ਉਸ ਦੇ ਪੁਜਾਰੀ ਦੇਸਾਂ ਦਾ ਲੋਕ । ਝ. ਉਪਾਵ (ਉਪਾਵ ਜਤਨ, ਹਿੰਮਤ, ਕੋਸ਼ਿਸ਼ ਕਰਕੇ । ਞ. ਦੁਰੰਤ ਬੇਅੰਤ । ਟ. ਪੂਰਬ ਧਰੰਤ ਪੂਰਬ + ਉਪਰੰਤ ਭਾਰਤ ਦੀ ਪੂਰਬੀ ਹਦ ਤਕ ਦੀ ਧਰਤੀ ਠ. ਮੰਡੇ ਮਹੀਪ (ਰਾਜੇ ਮਾਰ ਦਿਤੇ) ਡ. ਮਾਵਾਸ (ਆਕੀ ਸਰਕਾਰ, ਬਾਗੀ ਦੇਸ ਢ. ਖੂਨੀ ਖੁਰਾਨ (ਖੂਨ ਖੁਆਰ) ਲਹੂ ਪੀਣੇ ਜਾਬਰਾ ਨੂੰ ।

੧. ਮਾਗਦ ਦੇਸ ਦੇ ਰਾਜੇ ਨੇ ਮਹਾਨ ਜੁੱਧ ਕੀਤਾ । ਜਿਹੜਾ ਦਸ ਚਾਰ ਚੌਦਾ ਬਿਦਿਆ ਤੇ ਚਾਰ ਬੇਦਾਂ ਦਾ ਗਿਆਨ ਰਖਦਾ ਸੀ ।
੨. ਬੰਗ ਦੇਸ ਵਾਲੇ, ਕੁਲੰਗ ਦੇਸ ਵਾਲੇ, ਅੰਗ ਦੇਸ ਵਾਲੇ ਜੋ ਅਜਿਤ ਨਾ ਜਿਤੇ ਜਾਣ ਵਾਲੇ ਹਨ । ਮੋਰੰਗ, ਅਗੋਰ ਅਤੇ ਕਿਸੇ ਦੇ ਭੈ ਤੋਂ ਰਹਿਤ ਨੇਪਾਲ ਦੇ ਲੋਗ ॥੫੦੮॥
੩. ਛਜਾਦ ਕ੍ਰਣ ਤੇ ਇਕਾਦ ਪਾਵ ਦੇ ਸਾਰੇ ਰਾਜੇ ਮਾਰ ਦਿਤੇ ਉਦਮ ਕਰਕੇ ।
੪. ਨਾ ਮਾਰੇ ਜਾਣ ਵਾਲੇ ਬਿਅੰਤ ਜੋਧੇ ਮਾਰਕੇ । ਪੂਰਬ ਦੇ ਪ੍ਰਗਣੇ ਦੀ ਸਾਰੀ ਧਰਤੀ ਖੋਹ ਲਈ ॥੫੦੯॥
੫. ਬੁਰੀ ਦੈਂਤ ਬੁਦੀ ਵਾਲੇ ਰਾਖਸ਼ਾਂ ਦੇਸ ਤੋਂ ਕੱਡਕੇ ਖਤਮ ਕਰ ਦਿਤਾ ।
੬. ਫੇਰ ਕ੍ਰੋਧਵਾਨ ਹੋ ਕੇ ਉਤ੍ਰ ਵਲ ਨੂੰ ਚੱਲ ਪਏ ਹਨ । ਖੂਨੀ ਖੁਰਾਨ ਜਾਲਮਾਂ ਦਾ ਨਾਸ ਕਰ ਦਿੱਤਾ ॥੫੧੦॥
੭. ਇਥੇ ਸਮਾਪਤ ਹੈ ਬਚਿਤ੍ਰ ਨਾਟਕ ਦਾ ਕਲਕੀ ਅਵਤਾਰ ਦਾ ਪੂਰਬ ਨੂੰ ਜਿਤਕੇ ਬਜੈਖ ਸੰਪਤ੍ਰ ਨਾਮ ਦਾ ਤੀਜਾ ਧਿਆਇ ॥੩॥

---

੮. ਪਾਧਰੀ ਛੰਦ* ॥ ਇਸ ਤਰ੍ਹਾ ਪਹਿਲੀਆਂ ਬਸਤੀਆਂ ਨੂੰ ਉਜਾੜ ਪੁਜਾੜ ਕੇ ਨਾ ਖੰਡੇ ਜਾਣ ਵਾਲੇ ਅਕਟ ਥੰਮਾਂ ਨੂੰ ਕੱਟਕੇ ਜਿਹੜੇ ਨਾ ਪਾੜੇ ਜਾਣ ਵਾਲੇ ਅਪਾੜ ਸਨ ਉਹ ਖੰਡ ਕਰ ਦਿਤੇ ਜੋ ਅਖੰਡ ਸਨ । ਉਸ ਜੁੱਧ ਦੇ ਧੌਂਸੇ ਵੱਜ ਗਏ ਜੋ ਕਦੇ ਰੋਕਿਆ ਨਹੀਂ ਸੀ ਜਾ ਸਕਦਾ ॥੫੧੧॥
੯. ਬੜੇ ਬੜੇ ਜੁਝਾਰੂ ਜੋਧੇ ਜੰਗ ਵਿਚ ਜੁੜ ਗਏ ਹਨ ਜਿਹੜੇ ਤੀਰ ਛੱਡ ਰਹੇ ਹਨ ਅਤੇ ਲਲਕਾਰੇ ਮਾਰਦੇ ਹਨ ।
੧੦. ਕਾਇਰ ਡਰਕੇ ਭੱਜ ਤੁਰੇ ਹਨ ਜਖਮੀ ਹਾਇ ਕਲਾਪ ਕਰਦੇ ਹਨ । ਨਾ ਜਖਮੀ ਹੋਣ ਵਾਲੇ ਡਿਗੇ ਪਏ ਹਨ ਅਤੇ ਉਹਨਾਂ ਦੇ ਘਾਉ ਵਿਚੋਂ ਖੂਨ ਭਵਕਾਰ ਮਾਰਕੇ ਚੋ ਰਿਹਾ ਹੈ ॥੫੧੨॥
੧੧. ਸਾਜਾਂ ਨੂੰ ਸਜੌਂਦੇ ਹਨ ਤੇ ਬੰਦੂਕਾਂ ਵਜਦੀਆਂ ਹਨ । ਭੂਤ ਡਰਾਉਣੇ ਸੋਚਦੇ ਹਨ ਤੇ ਧਰਤੀ ਲਹੂ ਨਾਲ ਰੰਗੀ ਹੋਈ ਲਾਲ ਹੋ ਗਈ ਹੈ ।
੧੨. ਬਤਾਲ ਬਬਕਾਰਦੇ ਹਨ ਬਿਤਾਲ ਕਹਿਕੇ ਮਾਰਦੇ ਹਨ । ਕਾਲ ਗਰਜਦਾ ਹੈ । ਸ੍ਰਿਜੀ ਦਾ ਡਉਰੂ ਡਕਮ ਰਿਹਾ ਹੈ ਅਤੇ ਉਸਦੇ ਨੇਤ੍ਰਾਂ ਵਿਚੋਂ ਅੱਗ ਦੀਆਂ ਲਾਟਾਂ ਨਿਕਲਦੀਆਂ ਹਨ ॥੫੧੩॥
੧੩. ਬਤਾਲ ਬਬਕਾਰਦੇ ਹਨ ਬਿਤਾਲ ਕਹਿਕਹੇ ਮਾਰਦੇ ਹਨ ਕਾਲ ਗਰਜਦਾ ਹੈ । ਸ੍ਰਿਜੀ ਦਾ ਡਉਰੂ ਡਮਕ ਰਿਹਾ ਹੈ ਅਤੇ ਉਸਦੇ ਨੇਤ੍ਰਾਂ ਵਿਚੋਂ ਅੱਗ ਦੀਆ ਲਾਟਾਂ ਨਿਕਲਦੀਆਂ ਹਨ ॥੫੧੩॥
੧੪. ਕਾਪਰ - ਡਰਪੋਕ ਭੱਜੇ ਜਾਂਦੇ ਹਨ ਸੂਰਮਿਆ ਦੇ ਰਣ ਖੇਤ ਵਿਚੋਂ ਅਤੇ ਭੂਤ, ਪ੍ਰੇਤ, ਬੇਤਾਲ ਨੱਚਦੇ ਹਨ ।
੧੫. ਸ੍ਰਿਜੀ ਪ੍ਰਸੰਨ ਹੋ ਰਿਹਾ ਹੈ ਤੇ ਖੋਪਰੀਆਂ ਪਰੋ ਕੇ ਮਾਲਾ ਬਣਾ ਰਿਹਾ ਹੈ । ਅਪੱਛਰਾ ਸੂਰਮਿਆਂ ਨੂੰ ਵੇਖਦੀਆਂ ਫਿਰਦੀਆਂ ਹਨ ਜਿਨ੍ਹਾਂ ਨੂੰ ਵਰ ਲੈਣ ॥੫੧੪॥
੧੬. ਉਹ ਸੂਰਮੇ ਭੱਜੇ ਫਿਰਦੇ ਹਨ ਜਿਨ੍ਹਾਂ ਦੇ ਲਹੂ ਨਾਲ ਘਾਉ ਬਹਿ ਰਹੇ ਹਨ । ਭੂਤ ਨੱਚਦੇ ਹਨ ਤੇ ਚਾਉ ਵਿਚ ਆ ਕੇ ਗੀਤ ਗਾਉਂਦੇ ਹਨ ।
੧੭. ਮੌਤ ਦਾ ਡਉਰੂ ਖੜਕਦਾ ਹੈ ਤੇ ਰੁਦ੍ਰ ਨੱਚਦਾ ਹੈ । ਪ੍ਰਸੰਨ ਹੋ ਕੇ 'ਹਿਮੱਦ੍ਰ' ਪ੍ਰਬਤ ਦੀ ਪੁਤ੍ਰੀ ਪਾਰਬਤੀ ਰੁੰਡ ਪ੍ਰੋਂਦੀ ਹੈ ॥੫੧੫॥
੧੮. ਜਿਹੜੇ ਪ੍ਰਸਿੱਧ ਕਵੀ ਦੇਵਤਿਆਂ ਦੇ ਗਵੀਮੇ ਤੇ ਭੱਟ ਹਨ। ਉਹ ਕਾਵ ਗਾਉਂਦੇ ਹਨ ਅਤੇ ਸਿਧ ਲੋਕ ਸੋਭਾ ਦੇ ਰਹੇ ਹਨ ।
੧੯. ਰਾਗੀ ਗਾਉਂਦੇ ਹਨ ਨਾਰਦ ਬੀਨ ਵਜਾਉਂਦਾ ਹੈ । ਦੇਵਤੇ ਪ੍ਰਸੰਨ ਹੋ ਰਹੇ ਹਨ ਮੁਨੀ ਲੋਕ ਘੁੰਮਦੇ ਫਿਰਦੇ ਹਨ ॥੫੧੬॥
੨੦. ਹਾਥੀ ਚੰਘਾਰਦੇ ਹਨ, ਅਸੰਖਾਂ ਹੀ ਘੋੜੇ ਹਿਣਕਦੇ ਹਨ ਪੱਕੀਆਂ ਬਾਹਵਾਂ ਵਾਲੇ ਸੂਰਮੇ ਬੋਲਦੇ ਹਨ ਅਤੇ ਮਾਰੂ ਰਾਗ ਵਿਚ ਵਾਜੇ ਵੱਜਦੇ ਹਨ ।
੨੧. ਜਿਨ੍ਹਾਂ ਦੀ ਘੋਰ (ਅਵਾਜ) ਨੇ ਸਾਰੇ ਪਾਸੇ ਭਰੇ ਹੋਏ ਨੇ। ਧਰਤੀ ਧਰਮ ਦੀ ਹਾਣ ਹੋਣ ਕਰਕੇ ਪਹਾੜ ਕੰਬਦੇ (ਹਿਲਦੇ) ਹਨ ॥੫੧੭॥
੨੨. ਖੂਨ ਕਰਨ ਵਾਲੇ ਤੀਰ ਭੱਥਿਆਂ ਵਿਚੋਂ ਨਿਕਲੇ ਹਨ । ਜੋ ਸੂਰਮੇ ਨਿਸੰਗ ਹੋ ਕੇ ਬੇਰੋਕ ਚਲਾ ਰਹੇ ਹਨ ।
੨੩. ਜਿਸਦੇ ਤਨ ਨਾਲ ਭੇਦ ਹੁੰਦੇ ਨੇ ਉਹ ਜੁਆਨ ਸ਼ਹੀਦ ਹੋ ਜਾਂਦਾ ਹੈ । ਜਿਨ੍ਹਾਂ ਨੂੰ ਵੇਖਣ ਲਈ ਅਕਾਸ਼ ਵਿਚ ਅਪੱਛਰਾਂ ਚਾਉ ਨਾਲ ਘੁੰਮਦੀਆਂ ਹਨ ॥੫੧੮॥
੨੪. ਬ੍ਰਛੇ ਖਿੱਚਦੇ ਹਨ ਤੇ ਤੀਰ ਬਰਸੌਂਦੇ ਹਨ । ਹੂਰਾਂ ਪਰਸੰਨ ਹੋ ਰਹੀਆਂ ਹਨ ਉਹ ਜੁਆਨਾਂ ਨੂੰ ਪਰਖਦੀਆਂ ਹਨ । ਢੋਲ ਵੱਜਦੇ ਹਨ ਤੇ ਭਿਆਨਕ ਡਉਰੂ ਖੜਕਦੇ ਹਨ । ਭੂਤ, ਪਰੇਤ, ਭੈਰੋਂ ਤੇ ਕਾਲੀ ਨੱਚਦੇ ਹਨ ॥੫੧੯॥
੨੫. ਹੱਥਾਂ ਦੇ ਹਿੱਲਣ ਨਾਲ ਮਿਆਨ ਤੇ ਤੀਰਾਂ ਦੇ ਖੋਲ ਖੜਕਦੇ ਹਨ । ਟਿਰੜ ਟਿਰੜ ਕਰਕੇ ਹਾਥੀ ਘੋੜਿਆਂ ਦੇ ਮੱਥੇ ਤੇ ਬੱਧੇ ਹੋਏ ਇਕ ਝੜ-ਝੜ ਕਰਕੇ ਫਟਦੇ ਹਨ ਅਤੇ ਝਿਰੜ ਕਰਕੇ ਫੌਲਾਦੀ ਤਾਰਾਂ ਦੇ ਤੁਲ ਫਟਦੇ ਹਨ ਬੜੇ ਬੜੇ ਕੱਦਾਂ ਵਾਲੇ ਦੈਂਤ ਦੂੜੇ ਗਏ ਬਹੁਤ ਸਾਰੇ ਸਾਧੂ ਲੋਕ ਇਹ ਤਮਾਸ਼ਾ ਵੇਖਕੇ ਹੱਸਦੇ ਹਨ ॥੫੨੦॥
੨੬. ਉਤਭੁਜ ਛੰਦ ॥ ਕਪਾਲ (ਦੇਵੀ) ਹੱਸਦੀ ਹੈ । ਸੁੰਦਰ ਵਾਸ਼ਨਾ ਵਾਲੇ ਹਰਿ ਨੂੰ ਵੇਖਕੇ ਜਿਸ ਦੀ ਪ੍ਰਭਾ ਅੱਗ ਦੀ ਲਾਟ ਵਾਂਗ ਤੇਜ ਹੈ । ਨਾਮ ਤੋਂ ਰਹਿਤ ਹੈ ਪਰ ਐਸ ਵੇਲੇ ਭਿਆਨਕ ਬਾਲ ਰੂਪ ਧਾਰਿਆ ਹੋਇਆ ਹੈ ॥੫੫੧॥
੨੭. ਜਿਸਨੇ ਮਹਾਨ ਰੂਪ ਧਾਰਿਆ ਹੋਇਆ ਹੈ । ਜਿਸਨੇ ਬੜੇ ਦੁਖੀ ਤਾਰ ਦਿਤੇ ਹਨ । ਜਿਹੜਾ ਸਰਣ ਵਿਚ ਆਇ ਉਸ ਦਾ ਉਧਾਰ ਕਰ ਦਿਤਾ । ਜਿਹੜੇ ਬੜੇ ਅਘੀ (ਪਾਪ ਕਰਨ ਵਾਲੇ ਸਨ ।

ਦੁਖ ਤਾਰੇ ॥ ਸਰੰਣੀ ਉਧਾਰੇ ॥ ਅਘੀ ਪਾਪ ਵਾਰੇ ॥੫੨੨॥ [੧]ਦਿਪੈ ਜੋਤ ਜ੍ਵਾਲਾ ॥ ਕਿਧੌਂ ਜ੍ਵਾਲ ਮਾਲਾ ॥ ਮਨੋ ਜ੍ਵਾਲ ਵਾਲਾ ॥ ਸਰੂਪੰ ਕਰਾਲਾ ॥੫੨੩॥ [੨]ਧਰੇ ਖੱਗ ਪਾਣੰ ॥ ਤਿਹੂੰ ਲੋਕ ਮਾਣੰ ॥ ਦਯੰ ਦੀਹ ਦਾਨੰ ॥ ਭਰੇ ਮਉਜ ਮਾਨੰ ॥੫੨੪॥ [੩]ਅਜੰਨ ਛੰਦ ॥ [੩]ਅਜੀਤੇ ਜੀਤ ਜੀਤ ਕੈ ॥ ਅਭੀਰੀ ਭਾਜੇ ਭੀਰ ਹ੍ਵੈਂ ॥ ਸਿਧਾਰੇ ਚੀਨ ਰਾਜ ਪੈ ॥ ਸਥੋਈ ਸਰਬ ਸਾਥ ਕੈ ॥੫੨੫॥ [੪]ਤਮੰਕੇ ਰਾਜ ਧਾਰੀ ਕੈ ॥ ਰਜੀਲੇ ਰੋਹਵਾਰੀ ਕੈ ॥ ਕਾਟੀਲੇ ਕਾਮ ਰੂਪਾ ਕੇ ॥ ਕਬੋਜ ਕਾਸ ਕਾਰੀ ਕੇ[ੳ] ॥੫੨੬॥ [੫]ਢਮੰਕੇ ਢੋਲ ਢਾਲੋ ਕੇ ॥ ਡਮੰਕੇ ਡੰਕ ਵਾਰੋ ਕੇ ॥ ਘਮੰਕੇ ਨੇਜ ਬਾਜਾ ਦੇ ॥ ਤਮੰਕੇ ਤੀਰ ਤਾਜਾ ਦੇ ॥੫੨੭॥ [੬]ਪਾਧਰੀ ਛੰਦ ॥ ਜੀਤੇ ਅਜੀਤ ਮੰਡੇ ਅਮੰਡ ॥ ਤੋਰੇ ਅਤੋਰ ਖੰਡੇ ਅਖੰਡ ॥ ਭੰਨੇ ਅਭੰਨ ਭੱਜੇ ਅਭੱਜਿ ॥ [੭]ਖਾਨੇ ਖਵਾਸ ਮਾਵਾਸ ਤੱਜਿ ॥੫੨੮॥ [੮]ਸੰਕੜੈ ਸੂਰ ਭੰਭਰੇ ਭੀਰ ॥ ਨਿਰਖੰਤ ਜੋਧ ਰੀਝੰਤ ਹੂਰ ॥ ਡਾਰੰਤ ਸੀਸ ਕੇਸਰ ਕਟੋਰ ॥ ਮ੍ਰਿਗ ਮਦ ਗੁਲਾਬ ਕਰਪੂਰ ਘੋਰ ॥੫੨੯॥ [੯]ਇਹ ਭਾਂਤ ਜੀਤ ਤੀਨੰ ਦਿਸਾਣ ॥ ਬੱਜਿਓ ਸੁ ਕੋਪ ਉੱਤਰ ਨਿਸਾਣ ॥ [੧੦]ਚੱਲੇ ਸੁ ਚੀਨ ਮਾਚੀਨ ਦੇਸ ॥ ਸਾਮੰਤ ਸੁਧਰਾਵਲੀ ਭੇਖ ॥੫੩੦॥ [੧੧]ਬੱਜੇ ਬਜੰਤ੍ਰ ਗੱਜੇ ਸੁਬਾਹ ॥ ਸਾਵੰਤ ਦੇਖ ਅਛ੍ਰੀ ਉਛਾਹ ॥ ਰੀਝੰਤ ਦੇਵ ਅਦੇਵ ਸਰਬ ॥ ਗਾਵੰਤ ਗੀਤ ਤਜ ਦੀਨ ਗਰਬ ॥੫੩੧॥ [੧੨]ਸਜਿਓ ਸੁ ਸੈਣ ਸੁਣ ਚੀਨ ਰਾਜ ॥ ਬੱਜੇ ਬਜੰਤ੍ਰ ਸਰਬੰ ਸਮਾਜ ॥ [੧੩]ਚੱਲੇ ਅਚੱਲ ਜੱਵਾਲ ਜੁੱਧ ॥ ਬਰਖੰਤ ਬਾਣ ਭਰ ਲੋਹ ਕ੍ਰੁੱਧ ॥੫੩੨॥ [੧੪]ਖੁੱਲੇ ਖਤੰਗ ਖੂਨੀ ਖਤ੍ਰਿਹਾਣ ॥ ਉੱਝਰੇ ਜੁੱਧ ਜੋਧਾ ਮਹਾਣ ॥ ਧੁਕੰਤ ਧੁੰਧ ਘੁੰਮੰਤ ਘਾਇ ॥ ਚਿਕੰਤ ਚਾਰ ਚਾਵਡੀ ਸੁ ਚਾਇ ॥੫੩੩॥ ਹੱਸੰਤ ਹਾਸ ਕਾਲੀ ਕਰਾਲ ॥ ਭਭਕੰਤ ਭੂਤ ਭੈਰੋ ਬਿਸਾਲ ॥ ਲਾਗੰਤ ਬਾਣ ਭਾਖੰਤ ਮਾਸ ॥ ਭਾਜੰਤ ਭੀਰ ਹੁਇ ਹੁਇ ਉਦਾਸ ॥੫੩੪॥ ਰਸਾਵਲ ਛੰਦ ॥ [੧੬]ਚੜਿਓ ਚੀਨ ਰਾਜੰ ॥ ਸਜੇ ਸਰਬ ਸਾਜੰ ॥ ਖੁਲੇ ਖੇਤ ਖੂਨੀ ॥ ਚੜੇ ਚੌਪ ਦੂਨੀ ॥੫੩੫॥ [੧੭]ਜੁਟੇ ਜੋਧ ਜੋਧੰ ॥ ਤਜੇ ਬਾਣ ਕ੍ਰੋਧੰ ॥ ਤੁਟੈ ਅੰਗ ਭੰਗੰ ॥ ਭ੍ਰਮੇ ਅੰਗ ਜੰਗੰ ॥੫੩੬॥ [੧੮]ਨਚੇ ਈਸ ਸੀਸੰ ॥ ਮਿਲੈ ਸੈਣ ਈਸੰ ॥ ਕਰੈ ਚਿਤ੍ਰ ਚਾਰੰ ॥ ਤਜੇ ਬਾਣ ਧਾਰੰ ॥੫੩੭॥ [੧੯]ਮਡੇ ਜੋਧ ਜੋਧੰ ॥ ਤਜੇ ਬਾਣ ਕ੍ਰੋਧੰ ॥ ਨਦੀ ਸ੍ਰੋਣ ਪੂਰੰ ॥ ਫਿਰੀ ਗੈਣ ਹੂਰੰ ॥੫੩੮॥ [੨੦]ਹਸੈ ਮੁੰਡ ਮਾਲਾ ॥ ਤਜੈ ਜੋਗ ਜ੍ਵਾਲਾ ॥ ਤਜੈ ਬਾਣ ਜ੍ਵਾਣੰ ॥ ਗ੍ਰਸੈ ਦੁਸਟ ਪ੍ਰਾਣੰ ॥੫੩੯॥ [੨੧]ਗਿਰੇ ਘੁੰਮ ਭੂਮੀ ॥ ਉਠੀ ਧੂਰ ਧੁੰਮੀ ॥ ਸੁਭੇ ਰੇਤ ਖੇਤੰ ॥ ਨਚੇ ਭੂਤ ਪ੍ਰੇਤੰ ॥੫੪੦॥

---

ੳ. ਯਾਦ ਰਖੋ ਇਹ ਸਾਰੇ ਸੂਰਵੀਰ - ਰੋਹੇਲੇ, ਕੰਬੋਜੇ, ਤੇ 'ਕਾਸਾਕਨਰੀ' ਪੱਛਮ ਦਿਸਾ ਦੀ ਮੁਹਿੰਮ ਵਿਚ ਜਿਤਕੇ (ਕਲਕੀ) ਭਗਵਾਨ ਨੇ ਆਪਣੇ ਅਧੀਨ ਕੀਤੇ ਹੋਏ ਸਨ ਅਤੇ ਮੰਗਲੋਰੀਆ ਤਿਨਾ ਮਹਿੰਮਾ ਵਿਚ ਮਹਾਰਾਜ ਦੇ ਸੰਗ ਸਾਥ ਹਨ ।

੧. ਅਗਨ ਜੋਤਿ ਵਾਂਗ ਪਰਕਾਸ਼ਵਾਨ ਹੈ। ਜਾਣੋ ਜੁਆਲਾ ਦੇਵੀ ਦੀ ਹੀ ਲਾਟ ਹੈ। ਜਾਂ ਅੱਗ ਦੀ ਮਾਲਾ ਹੀ ਹੈ। ਪਰ ਐਸ ਵੇਲੇ ਸਰੂਪ ਸੁੰਦਰ ਤੇ ਭਿਆਨਕ ਹੈ ॥੫੨੩॥

੨. (ਕੈਸਾ ਸਰੂਪ ਹੈ ? ਅੱਗੇ ਦੇਖੋ) ਹੱਥ ਵਿਚ ਖੰਡਾ ਲਿਆ ਹੋਇਆ ਹੈ। ਜਿਸ ਤੇ ਤਿੰਨਾਂ ਲੋਕਾਂ ਨੂੰ ਮਾਣ ਹੈ। ਕਿਉਂਕਿ ਉਸਨੇ ਸਮਾਜ ਨੂੰ ਬਹੁਤ ਬੜਾ ਦਾਨ ਦਿੱਤਾ ਹੈ। ਮਨ ਦੀ ਮੌਜ ਵਿਚ ਭਰਪੂਰ ਹੈ ॥੫੨੪॥

੩. ਅਜੰਨ ਛੰਦ ॥ ਜਿਹੜੇ ਕਦੇ ਜਿਤੇ ਨਹੀਂ ਸੀ ਗਏ, ਉਹਨਾਂ ਨੂੰ ਜਿਤਕੇ ਬੜੇ ਦਲੇਰ ਹੌਂਸਲੇ ਵਾਲੇ ਵੀ ਕਇਰਾਂ ਵਾਂਗ ਡਰਕੇ ਭੱਜ ਗਏ ਚੀਨ ਰਾਜ ਵਿਚ ਚਲੇ ਗਏ। ਸਾਰੇ ਹੀ ਸਾਥੀਆਂ ਨੂੰ ਨਾਲ ਲੈ ਕੇ ॥੫੨੫॥

੪. ਰਾਜਧਾਨੀ ਵਿਚ ਜਾ ਕੇ ਫਰਿਆਦੀ ਹੋਏ। ਜਿਨ੍ਹਾਂ ਵਿਚ ਰਜੀਲੇ ਤੇ ਰੋਹਵਾਰੀ ਦੇ ਬੰਦੇ ਸਨ। ਜਿਹੜੇ ਕਟੀਲੇ (ਮਾਰ ਤੋਂ ਬਚਕੇ) ਆਏ ਸਨ ਕਾਮ ਰੂਪ ਦੇ ਤੇ ਕਬੋਜ ਕਾਸਕਾਰੀ ਦੇ ਲੋਕ ਸਨ ॥੫੨੬॥

੫. ਉਹਨਾਂ ਦੀ ਫਰਿਆਦ ਸੁਣਕੇ ਚੀਨ ਰਾਜੇ ਨੇ ਜੰਗੀ ਬਿਗਲ ਵਜਾ ਦਿਤਾ, ਢਾਲਾਂ ਹੀ ਢੋਲਾਂ ਵਾਂਗ ਗੱਜੀਆਂ ਤੇ ਵਾਰ ਹੋਣ ਲੱਗੇ ਜਿਨ੍ਹਾਂ ਦੇ ਡਮੰਕ ਡੰਕ ਖੜਕਣ ਲੱਗੇ ਨੇਜੇ ਬਾਜ ਘੁਮਾਉਂਦੇ ਹਨ ਘੋੜੇ ਆਦਿ ਤੇ ਤਾਜ ਦਾ ਰਾਜਿਆਂ ਦੇ ਤੀਰ ਕ੍ਰੋਧ ਨਾਲ ਛੁਟੇ ॥੫੨੭॥

੬. ਪਾਧਰੀ ਛੰਦ। ਜੋ ਕਲਕੀ ਨੇ ਨਾ ਜਿੱਤਣ ਵਾਲੇ ਜਿੱਤ ਲਏ। ਨਾ ਮਰਨ ਵਾਲੇ ਮਾਰ ਦਿਤੇ। ਨਾ ਤੋੜੇ ਜਾਣ ਵਾਲੇ ਤੋੜ ਦਿਤੇ। ਨਾ ਖੰਡੇ ਜਾਣ ਵਾਲੇ ਖੰਡ ਦਿਤੇ। ਨਾ ਭੰਨੇ ਜਾਣ ਵਾਲੇ ਭੰਨ ਦਿਤੇ। ਨਾ ਭੱਜਣ ਵਾਲੇ ਭੱਜ ਗਏ।

੭. ਬੜੇ ਸੁੰਦਰ ਘਰਾਂ ਨੂੰ ਛੱਡ ਕੇ ਤੁਰ ਗਏ ॥੫੨੮॥

੮. ਸੂਰਮੇ ਸਹਿਮ ਗਏ ਹਨ ਕਾਇਰ ਭੈ-ਭੀਤ ਹੋ ਗਏ ਹਨ। ਜੋਧਿਆਂ ਨੂੰ ਵੇਖਕੇ ਹੂਰਾਂ ਪ੍ਰਸੰਨ ਹੋ ਗਈਆਂ ਹਨ ਅਤੇ ਜੋਧਿਆਂ ਦੇ ਸਿਰ ਵਿਚ ਕੇਸਰ ਦੀਆਂ ਕਟੋਰੀਆਂ ਪਾਉਂਦੀਆਂ ਹਨ ਜਿਸਦੇ ਵਿਚ ਹਰਨਾਂ ਦੀ ਕਸਤੂਰੀ ਗੁਲਾਬ ਦਾ ਕਪੂਰ ਮਿਲਿਆ ਹੋਇਆ ਹੈ ॥੫੨੯॥

੯. ਇਸ ਤਰ੍ਹਾਂ ਕਲਕੀ ਜੀ ਤਿੰਨੇ ਦਿਸ਼ਾਵਾਂ ਨੂੰ ਜਿਤਕੇ ਉਤਰ ਦਿਸ਼ਾ ਵਲ ਗੁੱਸੇ ਭਰਿਆ ਨਗਾਰਾ ਵਜਾ ਦਿੱਤਾ।

੧੦. ਮਦੀਨਾ ਸ਼ਹਿਰ ਵਲ ਚਲੇ ਗਏ ਜਿਸ ਦੇ ਨਾਲ ਸੰਬੰਧਤ ਬ੍ਰਹਮਾ ਤੇ ਚੀਨ ਦੀ ਹੱਦ ਹੈ। ਜਿਨ੍ਹਾਂ ਦੀ ਜੋਗੀਆਂ ਵਾਲੀ ਸ਼ੁਧ ਬਿਰਤੀ ਹੈ ॥੫੩੦॥

੧੧. ਬਜੰਤੀ ਵਾਜੇ ਵਜਾਉਣ ਲੱਗੇ ਤੇ ਸੂਰਮੇ ਗ੍ਰਜੇ। ਸਮਰਥ ਸੂਰਬੀਰ ਯੋਧਿਆਂ ਨੂੰ ਵੇਖਕੇ ਅਪੱਛਰਾਂ ਉਤਸ਼ਾਹਤ ਹੋ ਰਹੀਆਂ ਹਨ। ਦੇਵ ਤੇ ਅਦੇਵ ਸਭ ਖੁਸ਼ ਹਨ। ਜੋ ਨਿਮ੍ਰਤਾ ਨਾਲ ਹੰਕਾਰ ਤੋਂ ਰਹਿਤ ਭਜਨ ਗਾ ਰਹੇ ਹਨ ॥੫੨੧॥

੧੨. ਜਿਸਨੂੰ ਸੁਣ ਕੇ ਚੀਨ ਦੇ ਰਾਜੇ ਨੇ ਸੈਨਾ ਸਜਾ ਲਈ। ਵਾਜੇ ਵੱਜਣ ਲੱਗੇ ਤੇ ਫੌਜਾਂ ਸਾਰੀਆਂ ਤਿਆਰ ਹੋ ਗਈਆਂ।

੧੩. ਨਾ ਪਿਛੇ ਮੁੜਨ ਵਾਲੇ ਜੋਧੇ ਚੱਲ ਪਏ ਅੱਗ ਬਗੋਲਾ ਹੋ ਕੇ ਤੇ ਤੀਰਾਂ ਦੀ ਵਰਖਾ ਕਰਨ ਲੱਗੇ ਗੁਸੇ ਨਾਲ ਲੋਹੇ ਲਾਖੇ ਹੋ ਕੇ ॥੫੩੨॥

੧੪. ਤੀਰਾਂ ਦੇ ਭਥੇ ਖੁਲ ਗਏ, ਖੂਨੀ ਜੁਆਨ ਤਣ ਗਏ ਖੇਤ ਵਿਚ ਤੇ ਮਹਾਨ ਜੋਧੇ ਜੁਧ ਵਿਚ ਉਲਝ ਗਏ। ਬੰਦੂਕਾਂ ਨੇ ਧੰਧੂਕਾਰ ਕਰ ਦਿੱਤਾ, ਘਾਯਲ ਘੁੰਮਣ ਲੱਗੇ ਚਾਰੇ ਪਾਸੇ ਚੁੜੇਲਾਂ ਚਾਉ ਵਿਚ ਚੀਕਾਂ ਮਾਰਦੀਆਂ ਹਨ ॥੫੩੩॥

੧੫. ਕਾਲੀ ਭਿਆਨਕ ਹਾਸਾ ਹਸਦੀ ਹੈ। ਭੂਤ ਤੇ ਭੈਰੋਂ ਬੜਾ ਉਚੀ ਸੁਰ ਵਿਚ ਭਬਕਾਰਦੇ ਹਨ। ਜਿਨ੍ਹਾਂ ਦੇ ਤੀਰ ਲਗਦੇ ਹਨ ਇਹ ਉਹਨਾਂ ਦਾ ਮਾਸ ਖਾਂਦੇ ਹਨ। ਕਾਇਰ ਭੱਜ ਰਹੇ ਹਨ ਬੜੇ ਉਦਾਸ (ਪ੍ਰੇਸ਼ਾਨ) ਹੋ ਕੇ ॥੫੩੪॥

੧੬. ਰਸਾਵਲ ਛੰਦ ॥ ਚੀਨ ਦੇ ਰਾਜੇ ਨੇ ਚੜ੍ਹਾਈ ਕਰ ਦਿਤੀ। ਸਾਰੇ ਸਾਜ ਸਜਾਕੇ ਜੰਗੀ ਜੋਧੇ ਖੁਲ੍ਹੇ ਫਿਰਦੇ ਹਨ। ਜਿਨ੍ਹਾਂ ਨੂੰ ਚੌਗੁਣਾ ਚਾਉ ਚੜਿਆ ਹੋਇਆ ਹੈ ॥੫੩੫॥

੧੭. ਜੋਧਿਆਂ ਨਾਲ ਜੋਧੇ ਜੁਟ ਗਏ ਹਨ। ਜੋ ਕ੍ਰੋਧ ਨਾਲ ਤੀਰ ਛੱਡ ਰਹੇ ਹਨ। ਅੰਗ-ਭੰਗ ਹੋ ਕੇ ਟੁਟ ਗਏ ਹਨ ਤੇ ਉਹ ਅੰਗ ਟੁਟ ਕੇ ਜੰਗ ਵਿਚ ਘੁੰਮਦੇ ਹਨ ॥੫੩੬॥

੧੮. ਰਾਜਿਆਂ ਦੇ ਸਿਰ ਟੁਟਕੇ ਘੁੰਮਦੇ ਭਾਵ ਨੱਚਦੇ ਹਨ। ਜਿਨ੍ਹਾਂ ਨੂੰ ਲੱਭ ਕੇ ਸ੍ਰਿਜੀ ਜਿਊਂਦਾ ਹੈ ਤੇ ਫੌਜੀ ਜੁਆਨ ਕਈ ਕਿਸਮ ਦੇ ਢੰਗ ਵਰਤ ਕੇ ਆਪਣੇ ਜੌਹਰ ਕਰਦੇ ਹਨ ਅਤੇ ਤੀਰਾਂ ਤਲਵਾਰਾਂ ਦੀਆਂ ਧਾਰਾਂ ਚਲਾਉਂਦੇ ਹਨ ॥੫੩੭॥

੧੯. ਜੋਧੇ ਜੋਧਿਆਂ ਨਾਲ ਜੁਧ ਕਰ ਰਹੇ ਹਨ। ਜੋ ਕ੍ਰੋਧ ਦੇ ਨਾਲ ਤੀਰ ਛੱਡਦੇ ਹਨ ਲਹੂ ਦੀ ਨਦੀ ਭਰ ਗਈ ਹੈ। ਅਕਾਸ਼ ਵਿਚ ਹੂਰਾਂ ਘੁੰਮਦੀਆਂ ਹਨ ॥੫੩੮॥

੨੦. ਰੁਦਰ ਮਾਲਾ ਵਾਲਾ ਹੱਸਦਾ ਹੈ ਅਤੇ ਆਪਣੇ ਅੰਦਰੋਂ ਜੋਗ ਜੁਆਲ ਕੱਢ ਰਿਹਾ ਹੈ। ਜੁਆਨ ਤੀਰ ਛੱਡ ਰਹੇ ਹਨ। ਜੋ ਦੁਸ਼ਟਾਂ ਦੇ ਪ੍ਰਾਣਾਂ ਨੂੰ ਖਿੱਚ ਲੈਂਦੇ ਹਨ ॥੫੩੯॥

੨੧. ਜਿਸਦੇ ਤੀਰ ਲਗਦਾ ਹੈ ਉਹ ਘੁੰਮਕੇ ਧਰਤੀ ਤੇ ਗਿਰ ਪੈਂਦਾ ਹੈ। ਧਰਤੀ ਤੋਂ ਧੂੜ ਉਠਕੇ ਸਾਰੇ ਧੁਮ ਗਈ। ਖੁਰਾਂ ਨਾਲ ਸਾਰੇ ਖੇਤ ਰੇਤ ਹੋ ਗਏ ਨੇ ਤੇ ਭੂਤ ਪ੍ਰੇਤ ਨੱਚਦੇ ਹਨ ॥੫੪੦॥

[੧]ਮਿਲਿਓ ਚੀਨ ਰਾਜਾ ॥ ਭਏ ਸਰਬ ਕਾਜਾ ॥ ਲਇਓ ਸੰਗ ਕੈ ਕੈ ॥ ਚਲਿਓ ਅੱਗ੍ਰ ਹ੍ਵੈਕੈ ॥੫੪੧॥ ਛਪੈ ਛੰਦ ॥ [੨]ਲਏ ਸੰਗ ਨ੍ਰਿਪ ਸਰਬ ਬਜੇ ਬਿਜਈ ਦੁੰਦਭ ਰਣ ॥ ਸੁਭੇ ਸੂਰ ਸੰਗ੍ਰਾਮ ਨਿਰਖ ਰੀਝਈ ਅਪਛਰ ਗਣ ॥ [੩]ਛਕੇ ਦੇਵ ਆਦੇਵ ਜਕੇ ਗੰਧਰਬ ਜੱਛ ਬਰ ॥ ਚਕੇ ਭੂਤ ਅਰੁ ਪ੍ਰੇਤ ਸਰਬ ਬਿਦਿਆ ਧਰ ਨਰ ਬਰ ॥ [੪]ਖੰਕੜੀਯ ਕਾਲ ਕ੍ਰੂਰਾ ਪ੍ਰਭਾ ਬਹੁ ਪ੍ਰਕਾਰ ਉਸਤਤ ਕਰੀਯ ॥ ਖੰਡਨ ਅਖੰਡ ਚੰਡੀ ਮਹਾਜਯ ਜਯ ਜਯ ਸਬਦੋਚਰੀਯ ॥੫੪੨॥ [੫]ਭਿੜੀਯ ਭੇੜ ਲੜ ਖੜੀਯ ਮੇਰੁ ਝੜਪੜੀ ਪਤ੍ਰ ਬਣ ॥ ਡੁਲੀਯ ਇੰਦ੍ਰ ਤੜਫੜ ਫਨਿੰਦ ਸੰਕੁੜੀਯ ਦ੍ਵਵਣ ਗਣ[੬] ॥ ਚਕਿਓ ਗਇੰਦ ਧਧਕਯ ਚੰਦ ਭੰਭਜਿਗ ਦਿਵਾਕਰ ॥ ਡੁਲਗ ਸੁਮੇਰ ਡੱਗਗ ਕੁਮੇਰ ਸਬ ਸੁੱਕਗ ਸਾਇਰ ॥ [੭]ਤੰਤਜਗ ਧਿਆਨ ਤਬ ਧੂਰ ਜਟੀ ਸਹਿ ਨ ਭਾਰ ਸੱਕਗ ਖਿਰਾ ॥ ਉੱਛਲਗ ਨੀਰ ਪੱਛੁਲਗ ਪਵਨ ਸੁ ਡਗ ਡਗ ਡਗ ਕੰਪਗੁ ਧਰਾ ॥੫੪੩॥ [੮]ਚੱਲਗ ਬਾਣੁ ਰੁਕੱਗ ਦਿਸਾਣ ਪੱਬਯ ਪਿਸਾਨ ਹੁਅ ॥ ਡਿਗਘ ਬਿੰਧ ਉਛੱਲਘ ਸਿੰਧ ਕੰਪਕ ਸੁਨ ਮੁਨਿ ਧ੍ਰੂਅ ॥ [੯]ਬ੍ਰਹਮ ਬੇਦ ਤਜ ਭਜਗ ਇੰਦ੍ਰ ਇੰਦ੍ਰਾਸਣਿ ਤੱਜਗ ॥ ਜਦਿਨ ਕ੍ਰੂਰ ਕਲਕੀਵਤਾਰ ਕ੍ਰੁੱਧਤ ਰਣ ਗੱਜਗ[੧੦] ॥ ਉਛਰੰਤ ਧੂਰ ਬਾਜਨ ਖੁਰੀਯ ਸਬ ਅਕਾਸ ਮਗ ਛਾਇ ਲੀਅ ॥ ਜਣ ਰਚੀਯ ਲੋਕ ਕਰ ਕੋਪ ਹਰਿ ਅਸਟ ਕਾਸ ਖਟੁ ਧਰਣ ਕੀਅ ॥੫੪੪॥ [੧੧]ਚਕਤ ਚਾਰ ਚਕ੍ਰਵੈ ਚਕ੍ਰਤ ਸਿਰ ਸਹੰਸ ਸੇਸ ਫਣ ॥ ਧਕਤ ਮੱਛ ਮਾਵਾਸ ਛੋਡ ਰਣ ਭਜਗ ਦ੍ਵਵਣ ਗਣ ॥ [੧੨]ਭ੍ਰਮਤ ਕਾਕ ਕੁੰਡਲੀਅ ਗਿੱਧ ਉਧ ਹੂ ਲੇ ਉਡੀਯ ॥ ਬਮਤ ਜ੍ਵਾਲ ਖੰਕਾਲ ਲੁੱਥ ਹੱਥੋ ਨਹੀ ਛੁਟੀਯ ॥ [੧੩]ਟੁਟੰਤ ਟੋਪ ਫੁਟੰਤ ਜਿਰਹ ਦਸਤਰਾਗ ਪਖਰ ਤੁਰੀਯ ॥ ਭੱਜੰਤ ਭੀਰ ਰਿੱਝੰਤ ਮਨ ਨਿਰਖ ਸੂਰ ਹੂਰੈਂ ਫਿਰੀਯ ॥੫੪੫॥ ਮਾਧੋ ਛੰਦ[ੳ] ॥ [੧੪]ਜਬ ਕੋਪਾ ਕਲਕੀ ਅਵਤਾਰਾ ॥ ਬਾਜਤ ਤੂਰ ਹੋਤ ਝਨਕਾਰਾ ॥ [੧੫]ਹਾਹਾ ਮਾਧੋ ਬਾਨ ਕਮਾਨ ਕ੍ਰਿਪਾਨ ਸੰਭਾਰੇ ॥ ਪੈਠੇ ਸੁਭਟ ਹਥਯਾਰ ਉਘਾਰੇ ॥੫੪੬॥ [੧੬]ਲੀਨ ਮਚੀਨ ਦੇਸ ਕਾ ਰਾਜਾ ॥ ਤਾ ਦਿਨ ਬਜੇ ਜੁਝਾਊ ਬਾਜਾ ॥ ਹਾਹਾ ਮਾਧੋ ਦੇਸ ਦੇਸ ਕੇ ਛਤ੍ਰ ਛਿਨਾਏ ॥ ਦੇਸ ਬਦੇਸ ਤੁਰੰਗ ਫਿਰਾਏ ॥੫੪੭॥ [੧੭]ਚੀਨ ਮਚੀਨ ਛੀਨ ਜਬ ਲੀਨਾ ॥ ਉਤਰ ਦੇਸ ਪਯਾਨਾ ਕੀਨਾ ॥ ਹਾਹਾ ਮਾਧੋ ਕਹ ਲੌ ਗਨੋ ਉੱਤਰੀ ਰਾਜਾ ॥ ਸਭ ਸਿਰ ਡੰਕ ਜੀਤ ਕਾ ਬਾਜਾ ॥੫੪੮॥ [੧੮]ਇਹ ਬਿਧ ਜੀਤ ਜੀਤ ਕੈ ਰਾਜਾ ॥ ਸਭ ਸਿਰ ਨਾਦ ਬਿਜੈ ਕਾ ਬਾਜਾ[੧੯] ॥ ਹਾਹਾ ਮਾਧੋ ਜਹੱ ਤਹੱ ਛਾਡ ਦੇਸ ਭਜ ਚਲੇ ॥ ਜਿਤ ਤਿਤ ਦੀਹ ਦਨੁਜ ਦਲ ਮਲੇ ॥੫੪੯॥

---

ੳ. ਮਾਧੋ ਨਾਮ ਦੇ ਛੰਦ ਕਰਕੇ ਇਸ ਛੰਤ ਦੀ ਮਾਧੋ ਟੇਕ ਹੈ ਜੋ ਰਾਮ, ਪ੍ਰਭੂ, ਪ੍ਰਮਾਤਮਾ ਦੀ ਪ੍ਰੇਰਕ ਹੈ ।

੧. ਚੀਨ ਦਾ ਰਾਜਾ ਅਧੀਨ ਹੋ ਕੇ ਨਾਲ ਆ ਮਿਲਿਆ । ਸਾਰੇ ਕਾਜ ਸੁਧ ਹੋ ਗਏ । ਉਸ ਨੂੰ ਆਪਣਾ ਕਰਕੇ ਨਾਲ ਲੈ ਲਿਆ ਤੇ ਕਲਕੀ ਭਗਵਾਨ ਆਪ ਅੱਗੇ ਹੋ ਕੇ ਤੁਰ ਪਿਆ ॥੫੪੧॥

੨. ਛਪੈ ਛੰਦ ॥ ਸਾਰੇ ਰਾਜੇ ਨਾਲ ਲੈ ਲਏ ਤੇ ਜਿਤ ਦੇ ਧੌਂਸੇ ਵਜਾਉਂਦੇ ਹੋਏ ਜੁੱਧ ਦੇ ਖੇਤ ਵਿਚੋਂ ਸੰਗ੍ਰਾਮੀਏ ਸੂਰਮਿਆਂ ਨੂੰ ਅਪੱਛਰਾਂ ਦੇ ਟੋਲੇ ਵੇਖਕੇ ਫਿਰਦੇ ਹਨ ।

੩. ਦੇਵ ਅਦੇਵ ਸਭ ਪ੍ਰਸੰਨ ਹਨ ਹੈਰਾਨ ਹੋ ਰਹੇ ਹਨ ਦੇਵਤਿਆਂ ਦੇ ਰਾਗੀ ਤੇ ਜੱਛ ਸੇਵਕ ਅਤੇ ਉਹਨਾਂ ਦੇ ਪਤੀ ਦੇਵਤੇ ਹੈਰਾਨ ਹੋ ਰਹੇ ਹਨ ਭੂਤ ਅਰ ਪ੍ਰੇਤ ਸਾਰੇ ਵਿਦਵਾਨ ਤੇ ਪੁਰਸ਼ ਉਹਨਾਂ ਦੇ ਰਾਜੇ ।

੪. ਭਿਆਨਕ ਕਾਲ ਰੂਪ ਦੇ ਪਰਭਾਉ ਵਾਲੀ ਕਾਲਕਾ ਨੇ ਬਹੁਤ ਤਰ੍ਹਾਂ ਦੀ ਵਡਿਆਈ ਕੀਤੀ । ਜਿਹੜੀ ਨਾ ਖੰਡੇ ਜਾਣ ਵਾਲੇ ਜੋਧਿਆਂ ਨੂੰ ਖੰਡ ਕਰਨ ਵਾਲੀ ਚੰਡੀ ਨੇ ਮਹਾਂ ਜੈ ਜੈ ਦੇ ਸ਼ਬਦ ਉਚਾਰੇ ॥੫੪੨॥

੫. ਉਸ ਵਕਤ ਦੀ ਚੜ੍ਹਾਈ ਨੂੰ ਵੇਖ ਕੇ ਧਰਤੀ ਦਾ ਧੁਰਾ ਮੇਰ ਪ੍ਰਬਤ ਝੜਖੜਾਉਣ ਲੱਗਾ ਤੇ ਬਣਾ ਦੇ ਪੱਤੇ ਝੜ ਗਏ। ਇੰਦਰ ਦਾ ਮਨ ਡੋਲ ਗਿਆ ਤੇ ਦਿਲ ਧੜਕਣ ਲੱਗਾ, ਸ਼ੇਸਨਾਗ ਲੁੜਕ ਗਿਆ ਦੇਵਤਿਆਂ ਸਮੇਤ ।

੬. ਦਿਸ਼ਾਵਾਂ ਦੇ ਦਿਗਪਾਲ ਹਾਥੀ ਚਕ੍ਰਿਤ ਹੋ ਗਿਆ ਤੇ ਚੰਦ੍ਰਵਾਂ ਡੋਲਦਾ ਹੈ ਸੂਰਜ ਭੈ ਮਾਨ ਹੋ ਕੇ ਸਥਾਨ ਤੋਂ ਭੱਜ ਗਿਆ। ਸੁਮੇਰ ਪ੍ਰਬਤ ਡੋਲਣ ਲੱਗਾ ਤੇ ਕੁਬੇਰ ਦੇਵਤਾ ਥਿੜਕ ਗਿਆ ਜਿਸ ਕਰਕੇ

੭. ਸਮੁੰਦ੍ਰ ਸੁਕਣ ਲੱਗੇ । ਉਸ ਵੇਲੇ ਜਟਾਂ ਧੂੜ ਵਾਲੇ ਸ਼ਿਜੀ ਦਾ ਧਿਆਨ ਟੁੱਟ ਕੇ ਰਹਿ ਜਾਇਗਾ ਜਾਗ ਪਏਗਾ ਤੇ ਧਰਤੀ ਡਗ ਡਗ ਡਗ ਕਰਕੇ ਹਿਲੇਗੀ ਕੰਬੇਗੀ ॥੫੪੩॥

੮. ਜਿਸ ਵੇਲੇ ਕਲਕੀ ਭਗਵਾਨ ਦੇ ਤੀਰ ਚਲ ਸਾਰੀਆਂ ਦਿਸ਼ਾਵਾਂ ਰੁਕ ਜਾਣਗੀਆਂ ਤੇ ਪਹਾੜ ਪਿਸ ਕੇ ਧੂੜ ਹੋ ਜਾਏਗੀ । ਬਿੰਧਿਆਚਲ ਪ੍ਰਬਤ ਡਿੱਗ ਜਾਏਗਾ । ਸਮੁੰਦਰ ਉਛਲ ਪੈਣਗੇ ਅਟੱਲ ਧ੍ਰੂ ਮੁਨੀ ਵੀ ਹਿੱਲ ਜਾਏਗਾ ।

੯. ਬ੍ਰਹਮਾ ਬੇਦ ਛੱਡਕੇ ਭੱਜੇਗਾ, ਇੰਦ੍ਰ ਆਪਣੇ ਆਸਣ ਭਾਵ ਇੰਦ੍ਰਾਸਣ ਨੂੰ ਛੱਡ ਕੇ ਭੱਜੇਗਾ । ਜਿਸ ਦਿਨ ਕਲਕੀ ਅਵਤਾਰ ਨੇ ਸਖਤ ਕ੍ਰੋਧ ਕਰਕੇ ਰਣ ਵਿਚ ਗੱਜੇਗਾ ।

੧੦. ਘੋੜਿਆਂ ਦੇ ਖੁਰ ਭੱਜਕੇ ਧੂੜ ਇਤਨੀ ਉਡ ਪਏਗੀ ਕਿ ਅਕਾਸ਼ ਦੇ ਸਾਰੇ ਰਸਤਿਆਂ ਵਿਚ ਛਾ ਜਾਏਗੀ ਜੋ ਐਉਂ ਜਾਪੇਗੀ ਜਿਵੇਂ ਹਰਿ ਨੇ ਕ੍ਰੋਧ ਕਰਕੇ ਇਕ ਹੋਰ ਲੋਕ ਰਚ ਦਿਤਾ ਹੈ ਸਤ ਅਕਾਸ਼ਾਂ ਤੋਂ ਅੱਠ ਬਣਾ ਦਿਤੇ ਹਨ ਤੇ ਛੇ ਧਰਤੀਆਂ ਰਹਿ ਗਈਆਂ ਹਨ ॥੫੪੪॥

੧੧. ਚਾਰੇ ਚਕ ਚਕ੍ਰਿਤ ਹੋ ਜਾਣਗੇ ਤੇ ਹਜਾਰ ਫਨਾਂ ਵਾਲਾ ਸ਼ੇਸ਼ ਨਾਗ ਚਕ੍ਰਿਤ ਹੋ ਜਾਏਗਾ । ਦਿਲ ਧੜਕ ਕੇ ਮਛ ਲੋਕ ਆਪਣੇ ਪ੍ਰਾਕ੍ਰਿਤਕ ਬਲ ਨੂੰ ਛੱਡ ਕੇ ਰਣ ਤੋਂ ਭੱਜ ਜਾਏਗਾ ਤੇ ਗਣ ਸਹਿਮ ਜਾਣਗੇ ।

੧੨. ਕਾਉਂ, ਇੱਲਾਂ, ਗਿਧ ਗੋਲ ਗੋਲ ਘਰ ਬਣਾ ਕੇ ਮਾਸ ਚੁੱਕ ਕੇ ਉਡਦੇ ਫਿਰਨਗੇ । ਕਾਲੀ ਜੁਆਲਾ ਅੱਗ ਮੂੰਹ ਵਿਚੋਂ ਉਗਲ ਰਹੀ ਹੈ ਅਤੇ ਉਹ ਕਾਲ ਘੁੰਮ ਰਿਹਾ ਹੈ ਜਿਸ ਦੇ ਹੱਥੋਂ ਕਿਸੇ ਦੀ ਲਾਸ਼ ਦੇਹ ਨਹੀਂ ਬਚੀ ।

੧੩. ਫੁਲਾਦੀ ਟੋਪ ਟੁੱਟਣਗੇ, ਸੰਜੋਆਂ ਤੇ ਦਸਤਗਰ ਭਾਵ ਹਥਲੇ ਦਸਤਾਨੇ ਅਤੇ ਘੋੜੇ ਕਾਠੀਆਂ ਸਮੇਤ ਕਾਯਰ ਛੱਕੇ ਭੱਜਣਗੇ ਸੂਰਮੇ ਭਿੜਣਗੇ, ਹੂਰਾਂ ਮਨ ਵਿਚ ਪ੍ਰਸੰਨ ਹੋ ਕੇ ਸੂਰਮਿਆਂ ਨੂੰ ਵੇਖਦੀਆਂ ਫਿਰਨਗੀਆਂ ॥੫੪੫॥

੧੪. ਮਾਧੋ ਛੰਦ ॥ ਜਿਸ ਵੇਲੇ ਕਲਕੀ ਅਵਤਾਰ ਕ੍ਰੋਧ ਵਿਚ ਆ ਗਿਆ ਅਤੇ ਤੁਰੀਆਂ ਰਣਸਿੰਙੇ ਵਾਜੇ ਵਜੇ ਤੇ ਉਹਨਾਂ ਦੇ ਸ਼ਸ਼ਤਰਾਂ ਦੀ ਚਣਕਾਰਟ ਪਈ । ਹਾਂ ਹਾਂ ਉਸ ਮਾਧੋ (ਭਗਵਾਨ) ਨੇ

੧੫. ਤੀਰ ਕਮਾਨ ਤਲਵਾਰ ਆਦਿ ਹਥਿਆਰ ਸੰਭਾਲ ਲਏ ਉਸੇ ਵੇਲੇ ਸੂਰਮੇ ਹਥਿਆਰ ਨੰਗੇ ਕਰਕੇ ਵਿਖਾ ਦੇਣਗੇ ॥੫੪੬॥

੧੬. ਅਤੇ ਮਚੀਨ ਦੇਸ ਦੇ ਰਾਜੇ ਨੂੰ ਹੱਥ ਕਰਕੇ ਲੈ ਲੈਣਗੇ। ਉਸੇ ਦਿਸਾ ਜੰਗੀ ਵਾਜੇ ਵਜਣਗੇ । ਹਾ-ਹਾ ਭਗਵਾਨ ਸਾਰੇ ਦੇਸ ਦੇਸਾਂਤਰਾਂ ਦੇ ਰਾਜਿਆਂ ਦੇ ਛੱਤ੍ਰ ਲਾਹ ਲੈਣਗੇ ਅਤੇ ਦੇਸ ਬਦੇਸ ਵਿਚ ਘੋੜਾ ਫੇਰਕੇ ਆਪਣਾ (ਅਧਿਕਾਰ) ਜਮਾ ਦੇਣਗੇ ॥੫੪੭॥

੧੭. ਜਿਸ ਵੇਲੇ ਚੀਨ ਤੇ ਮਚੀਨ ਦੇਸ ਜਿਤ ਲਿਆ । ਫੇਰ ਉਤਰ ਦੇਸ ਵਲ ਧਾਈ ਕੀਤੀ । ਹੇ ਪ੍ਰਭੂ ਮੈ ਕਿਥੋਂ ਤੱਕ ਗਿਣਾਂ ਉਤਰ ਦੇਸ ਦੇ ਰਾਜਿਆਂ ਨੂੰ ਭਾਵ ਬਹੁਤ ਸਾਰੇ ਹਨ। ਕਥਾ ਮੁਕਾਣ ਲਈ ਕਹਿੰਦੇ ਹਨ ਕਿ ਸਾਰਿਆਂ ਦੇ ਸਿਰ ਤੇ ਜੀਤ ਦਾ ਡੱਗਾ ਵੱਜ ਗਿਆ ॥੫੪੮॥

੧੮. ਇਸ ਢੰਗ ਦੇ ਨਾਲ ਸਾਰੇ ਰਾਜੇ ਜਿਤ ਜਿਤ ਕੇ ਸਾਰਿਆਂ ਦੇ ਸਿਰ ਤੇ ਜਿੱਤ ਦਾ ਧੌਂਸਾ ਵਜ ਗਿਆ ।

੧੯. ਹੇ-ਹੇ ਰਾਮ ਹੇ ਰਾਮ ਕਹਿੰਦੇ ਹੋਏ ਜਿਥੇ ਕਿਥੇ ਤੇ ਦੇਸ ਛੱਡਕੇ ਭੱਜ ਤੁਰੇ । ਜਿਥੇ ਕਿਥੇ ਦੈਂਤ ਦਾਨ ਜਨਾਂ ਦੇ ਡੇਰੇ ਸਨ ਉਹ ਸਾਰੇ ਮੂਲ ਲਏ ॥੫੪੯॥

[੧]ਕੀਨੇ ਜੱਗ ਅਨੇਕ ਪ੍ਰਕਾਰਾ ॥ ਦੇਸ ਦੇਸ ਕੇ ਜੀਤ ਨ੍ਰਿਪਾਰਾ ॥ ਹਾਹਾ ਮਾਧੋ ਦੇਸ ਬਿਦੇਸ ਭੇਟ ਲੇ ਆਏ ॥ ਸੰਤ ਉਬਾਰ ਅਸੰਤ ਖਪਾਏ ॥੫੫੦॥ [੨]ਜਹ ਤਹ ਚਲੀ ਧਰਮ ਕੀ ਬਾਤਾ ॥ ਪਾਪਹਿ ਜਾਤ ਭਈ ਸੁਧ ਸਾਤਾ ॥ ਹਾਹਾ ਮਾਧੋ ਕਲਿ ਅਵਤਾਰ ਜੀਤ ਘਰ ਆਏ ॥ ਜਹ ਤਹ ਹੋਵਨ ਲਾਗ ਬਧਾਏ ॥੫੫੧॥ [੩]ਤਬ ਲੌ ਕਲਜੁਗਾਂਤ ਨੀਯਰਾਯੋ ॥ ਜਹ ਤਹ ਭੇਦ ਸਬਨ ਸੁਨ ਪਾਇਓ ॥ ਹਾਹਾ ਮਾਧੋ ਕਲਕੀ ਬਾਤ ਤਬੈ ਪਹਚਾਨੀ ॥ ਸਤਿਜੁਗ ਕੀ ਆਗਮਤਾ ਜਾਨੀ ॥੫੫੨॥ [੪]ਅਨਹਦ ਛੰਦ ॥ ਸਤਿਜੁਗ ਆਯੋ ॥ ਸਭ ਸੁਨ ਪਾਯੋ ॥ ਮੁਨਿ ਮਨ ਭਾਯੋ ॥ ਗੁਨ ਗਨ ਗਾਯੋ ॥੫੫੩॥ [੫]ਸਬ ਜਗ ਜਾਨੀ ॥ ਅਕਥ ਕਹਾਨੀ ॥ ਮੁਨਿ ਗਨਿ ਮਾਨੀ ॥ ਕਿਨਹੁ ਨ ਜਾਨੀ ॥੫੫੪॥ [੬]ਸਭ ਜਗ ਦੇਖਾ ॥ ਅਨਅਨ ਭੇਖਾ ॥ ਸੁ ਛਬਿ ਬਿਸੇਖਾ ॥ ਸਹਿਤ ਭਿਖੇਖਾ ॥੫੫੫॥ [੭]ਮੁਨ ਮਨ ਮੋਹੇ ॥ ਫੁਲ ਗੁਲ ਸੋਹੇ ॥ ਸਮ ਛਬ ਕੋ ਹੈ ॥ ਐਸ ਬਨਿਓ ਹੈ ॥੫੫੬॥ [੮]ਤਿਲੋਕੀ ਛੰਦ॥ ਸਤਿਜੁਗ ਆਦਿ; ਕਲਜੁਗ ਅੰਤਹ ॥ ਜਹ ਤਹ ਆਨੰਦ ਸੰਤ ਮਹੰਤਹ ॥ ਜਹ ਤਹ ਗਾਵਤ ਬਜਾਵਤ ਤਾਲੀ ॥ ਨਾਚਤ ਸਿਵ ਜੀ ਹਸਤ ਜ੍ਵਾਲੀ ॥੫੫੭॥ [੯]ਬਾਜਤ ਡਉਰੂ ਰਾਜਤ ਤੰਤ੍ਰੀ ॥ ਰੀਝਤ ਰਾਜੰ ਸੀਝਸ ਅਤ੍ਰੀ ॥ ਬਾਜਤ ਤੂਰੰ ਗਾਵਤ ਗੀਤਾ ॥ ਜਹ ਤਹ ਕਲਕੀ ਜੁੱਧਨ ਜੀਤਾ ॥੫੫੮॥ ਮੋਹਨ ਛੰਦ ॥ [੧੦]ਅਰਿ ਮਾਰਿਕੈ ਰਿਪ ਟਾਰਕੈ ਨ੍ਰਿਪ ਮੰਡਲੀ ਸੰਗ ਕੈ ਲੀਓ ॥ ਜਤ੍ਰ ਤਤ੍ਰ ਜਿਤੇ ਤਿਤੋ ਅਤਿ ਦਾਨ ਮਾਨ ਸਬੈ ਦੀਓ ॥ [੧੧]ਸੁਰ ਰਾਜ ਜਯੋਂ ਨ੍ਰਿਪ ਰਾਜ ਹੁਐ ਗਿਰ ਰਾਜ ਸੇ ਭਟ ਮਾਰਕੈ ॥ ਸੁਖ ਪਾਇ ਹਰਖ ਬਢਾਇਕੈ ਗ੍ਰਹ ਆਯੋ ਜਸੁ ਸੰਗ ਲੈ ॥੫੫੯॥ [੧੨]ਅਰ ਜੀਤ ਜੀਤ ਅਭੀਤ ਹ੍ਵੈ ਜਗ ਹੋਮ ਜੱਗ ਘਨੇ ਕਰੇ ॥ ਦੇਸ ਦੇਸ ਅਸੇਸ ਭਿੱਛਕ ਰੋਗ ਸੋਗ ਸਬੈ ਹਰੇ॥ [੧੩]ਕੁਰ ਰਾਜ ਜਿਉ ਦਿਜਰਾਜ ਕੇ ਬਹੁ ਭਾਂਤ ਦਾਰਦ ਮਾਰਕੈ॥ ਜਗੁ ਜੀਤ ਸੰਭਰ ਕੌ ਚਲਯੋ ਜਯਜਿੱਤ ਕਿੱਤ ਬਿਥਾਰ ਕੈ ॥੫੬੦॥ [੧੪]ਜਗ ਜੀਤ ਬੇਦ ਬਿਥਾਰ ਕੇ ਜਗ ਸੁ ਅਰਥ ਅਰਥ ਚਿਤਾਰੀਐਂ ॥ ਦੇਸ ਦੇਸ ਬਿਦੇਸ ਮੈ ਨਰ ਭੇਜ ਭੇਜ ਹਕਾਰੀਐਂ ॥ [੧੫]ਧਰ ਦਾੜ ਜਿਉ, ਰਣ ਗਾੜ ਹੁਇ; ਤਿਰਲੋਕ ਜੀਤ ਸਬੈ ਲੀਏ॥ ਬਹੁ ਦਾਨ ਦੈ ਸਨਮਾਨ; ਸੇਵਕ, ਭੇਜ ਭੇਜ ਤਹਾ ਦੀਏ ॥੫੬੧॥ [੧੬]ਖਲ ਖੰਡ ਖੰਡ ਬਿਹੰਡ ਕੈ ਅਰਿ ਦੰਡ ਦੰਡ ਬਡੋ ਦੀਯੋ ॥ ਅਰਬ ਖਰਬ ਅਦਰਬ ਦਿਰਬ ਸੁ ਜੀਤ ਕੈ ਅਪਨੋ ਕੀਯੋ ॥ [੧੭]ਰਣਜੀਤ ਜੀਤ ਅਜੀਤ ਜੋਧਨ ਛਤ੍ਰ ਅਤ੍ਰ ਛਿਨਾਈਐਂ॥ ਸਰਦਾਰ

੧. ਏਸ ਤਰ੍ਹਾਂ ਜਿੱਤਾਂ ਜਿੱਤਕੇ ਕਲਕੀ ਅਵਤਾਰ ਨੇ ਅਨੇਕ ਪਰਕਾਰ ਦੇ ਜੱਗ ਕਰਕੇ। ਦੇਸ ਦੇਸਾਂਤ੍ਰਾਂ ਦੇ ਰਾਜੇ ਜਿਤਕੇ। ਹਾਂ ਜੀ ਸਾਰੇ ਦੇਸਾਂਤ੍ਰਾਂ ਤੋਂ ਰਾਜੇ ਭੇਟਾ ਲੈ ਕੇ ਆ ਗਏ। ਸੰਤਾਂ ਨੂੰ ਬਚਾ ਕੇ ਪਾਪੀਆਂ ਨੂੰ ਖਪਾ ਦਿੱਤਾ ॥੫੫੦॥

੨. ਜਿਥੇ ਕਿਥੇ ਧਰਮ ਦੀਆਂ ਗੱਲਾਂ ਹੋਣ ਲੱਗੀਆਂ ਅਤੇ ਪਾਪ ਦੀਆਂ ਸੱਤੇ, ਸੁੱਧਾਂ ਭੁੱਲ ਗਈਆਂ ਹਾਂ ਜੀ ਪ੍ਰਭੂ ਕਲਿਜੁਗ ਦੇ ਅਵਤਾਰ ਜਿੱਤਾਂ ਜਿਤਕੇ ਘਰ ਆ ਗਏ। ਜਿਥੇ ਕਿਥੇ ਵਧਾਈਆਂ ਤੇ ਖੁਸ਼ੀਆਂ ਹੋਣ ਲੱਗ ਪਈਆਂ ॥੫੫੧॥

੩. ਉਸ ਵੇਲੇ ਸਮਝਿਆ ਗਿਆ ਕਿ ਕਲਿਯੁਗ ਦੇ ਸਮੇਂ ਦਾ ਅੰਤ ਆ ਗਿਆ ਹੈ। ਇਸ ਗੱਲ ਦਾ ਭੇਤ ਸਭ ਨੇ ਕੰਨਾ ਵਿਚ ਸੁਣਿਆ। ਹਾਂ ਜੀ ਪ੍ਰਭੂ ਕਲਕੀ ਦੀ ਗੱਲ ਹੁਣ ਸਭ ਨੇ ਪਹਿਚਾਣ ਲਈ ਕਿ ਸਤਿਜੁਗ ਦੀ ਆਮਦ ਬੁਝ ਲਈ ॥੫੫੨॥

੪. ਅਨਹਦ ਛੰਦ ॥ ਸਤਿਜੁਗ ਆ ਗਿਆ ਹੈ। ਇਹ ਗੱਲ ਸਾਰਿਆਂ ਦੇ ਕੰਨਾ ਤਕ ਪੁੱਜ ਗਈ ਹੈ। ਨਾਮ ਰਸੀਆਂ ਨੂੰ ਇਹ ਗੱਲ ਬੜੀ ਚੰਗੀ ਲੱਗੀ। ਉਨ੍ਹਾਂ ਨੇ ਪ੍ਰਭੂ ਦੇ ਬੇਅੰਤ ਗੁਣ ਗਾਏ ॥੫੫੩॥

੫. ਜੋ ਇਹ ਗੱਲ ਸਾਰੇ ਜਗਤ ਨੇ ਜਾਣ ਲਈ। ਜਿਹੜੀ ਕਹਾਣੀ ਕਥਨ ਕਰਨ ਤੋਂ ਪਰੇ ਹੈ। ਜਿਸ ਨੂੰ ਅਨੇਕ ਨਾਮ ਰਸੀਆਂ ਨੇ ਮੰਨ ਲਿਆ ਹੈ। ਹੋਰ ਅਨਜਾਣ ਲੋਕਾਂ ਨੇ ਕਿਸੇ ਨੇ ਨਹੀਂ ਜਾਣੀ ॥੫੫੪॥

੬. ਸਾਰੇ ਜੱਗ ਨੇ ਵੇਖ ਲਿਆ ਕਿ ਕਲਕੀ ਦੇ ਬਰਾਬਰ ਦਾ ਹੋਰ ਕੋਈ ਭੇਖ ਨਹੀਂ। ਜਿਸ ਦੀ ਪ੍ਰਭਾ ਸਭ ਤੋਂ ਵਿਸੇਖ (ਉਚੀ) ਹੈ। ਛੋਟੇ ਤੋਂ ਵੱਡੇ ਜੋ ਇੰਦ੍ਰ ਜਿਹੇ ਵੱਡੇ ਹਨ ॥੫੫੫॥

੭. ਜਿਸਨੇ ਸਾਰੇ ਪਿਆਰਿਆਂ ਦੇ ਮਨ ਮੋਹ ਲਏ ਹਨ। ਫੁਲਾਂ ਦੇ ਗੁਲਦਸਤੇ ਵਾਂਗ ਸੋਭਦਾ ਹੈ। ਇਸ ਤਰ੍ਹਾਂ ਦਾ ਰੂਪ ਬਣਿਆਂ ਹੋਇਆ ਹੈ ॥੫੫੬॥

੮. ਤਿਲੋਕੀ ਛੰਦ ॥ ਉਹ ਸਮਾ ਆ ਗਿਆ ਹੈ ਜੋ ਸਤਿਜੁਗ ਦਾ ਆਦਿ ਹੈ ਅਤੇ ਕਲਿਜੁਗ ਦਾ ਅੰਤ ਹੈ। ਜਿਥੇ ਕਿਥੇ ਸਾਧੂ ਸੰਤ ਤੇ ਮਹੰਤ ਉਹਨਾਂ ਦੇ ਗੁਰੂ ਸਾਰੇ ਪ੍ਰਸੰਨ ਹਨ ਅਤੇ ਜਿਥੇ ਕਿਥੇ ਤਾਲੀਆਂ ਮਾਰਕੇ ਪ੍ਰਭੂ ਦੇ ਗੁਣ (ਭਜਨ) ਗਾ ਰਹੇ ਹਨ। ਸ੍ਰਿਜੀ ਖੁਸ਼ ਹੋ ਕੇ ਨਚ ਰਿਹਾ ਹੈ ਅਤੇ ਜੁਆਲਾ ਦੇਵੀ ਹਸਦੀ ਹੈ ॥੫੫੭॥

੯. ਢੱਢ ਸਾਰੰਗੀ ਵੱਜਦੀ ਹੈ। ਢਾਢੀ ਜਸ ਗਾਉਂਦੇ ਹਨ। ਰਾਜੇ ਲੋਕ ਉਹਨਾਂ ਨੂੰ ਸੁਣਕੇ ਪ੍ਰਸੰਨ ਹੋ ਰਹੇ ਹਨ ਅਤੇ ਅਸਤ੍ਰਾਂ ਸ਼ਸਤ੍ਰਾਂ ਵਾਲੇ ਸੂਰਮੇ ਸਾਰੇ ਆਪਸ ਵਿਚ ਮਿਲ ਗਏ ਹਨ। ਰਣਸਿੰਙੇ ਵਜਦੇ ਹਨ ਤੇ ਖੁਸ਼ੀ ਵਿਚ ਭਜਨ ਗਾਉਂਦੇ ਹਨ। ਜਿਥੇ ਕਿਥੇ ਹਰ ਥਾਂ ਕਲਕੀ ਭਗਵਾਨ ਨੇ ਜੁੱਧ ਜਿੱਤ ਲਿਆ ਹੈ ॥੫੫੮॥

੧੦. ਮੋਹਨ ਛੰਦ ॥ ਵੈਰੀ ਮਾਰਕੇ ਦੁਸਮਣਾਂ ਨੂੰ ਪਾਸੇ ਹਟਾ ਕੇ ਰਾਜਿਆਂ ਦੀ ਸਾਰੀ ਸਭਾ ਆਪਣੇ ਨਾਲ ਲੈ ਲਈ। ਜਿਥੇ ਕਿਥੇ ਜਿਤਨੇ ਵੀ ਜਿੱਤੇ ਸਨ ਉਤਨੇ ਹੀ ਸਭ ਨੂੰ ਦਾਦ ਦੇ ਕੇ ਸਨਮਾਨ ਕਰ ਲਿਆ।

੧੧. ਦੇਵਤਿਆਂ ਦੇ ਰਾਜੇ ਇੰਦ੍ਰ ਰਾਜੇ ਵਾਂਗ ਰਾਜਾ ਹੋ ਕੇ ਅਚਿੰਤ ਹੋ ਗਿਆ, ਗਿਰ ਰਾਜ (ਹਮਾਲਾ ਪ੍ਰਬਤ ਜਿਹੇ ਬੇਅੰਤ ਵੈਰੀਆਂ ਨੂੰ ਸੂਰਮਿਆਂ ਨੂੰ ਮਾਰਕੇ। ਸੁਖ ਪਾ ਕੇ ਖੁਸ਼ੀ ਵਿਚ ਆ ਕੇ ਜਿਤ ਦਾ ਜਸ ਲੈ ਕੇ ਮੁੜਕੇ ਘਰ ਆ ਗਿਆ ॥੫੫੯॥

੧੨. ਵੈਰੀ ਜਿੱਤ ਜਿੱਤ ਕੇ ਅਭੈ ਹੋ ਕੇ ਸੰਸਾਰ ਦੇ ਵਿਚ ਜੱਗ ਤੇ ਹੋਮ ਬਹੁਤ ਸਾਰੇ ਕੀਤੇ। ਦੇਸ਼ ਬਦੇਸ ਦੇ ਬੇਅੰਤ ਮੰਗਤਿਆਂ ਦੇ ਦੁਖ ਕਲੇਸ ਸਭ ਦੂਰ ਕਰ ਦਿਤੇ।

੧੩. ਕ੍ਰੂਰ ਰਾਜਾ (ਕੈਰੋਂ ਰਾਜੇ ਨੂੰ ਜਿਸ ਤਰ੍ਹਾਂ ਜਿਤਿਆ ਸੀ ਉਸੇ ਤਰ੍ਹਾਂ ਵੈਰੀਆਂ ਨੂੰ ਜਿੱਤ ਕੇ, ਦਿਜ ਰਾਜ ਸੁਦਾਮੇ ਜਿਹੇ ਭਗਤ ਬ੍ਰਾਹਮਣ, ਭਗਤ ਜਨਾਂ ਦਾ ਅਨੇਕ ਤਰ੍ਹਾਂ ਦਰਿਦਰ ਹਟਾ ਕੇ। ਜਗਤ ਨੂੰ ਜਿਤ ਕੇ ਸੰਭਲ ਦੇਸ ਨੂੰ ਚੱਲ ਪਿਆ ਜਗ ਦੇ ਵਿਚ ਜਿਤ ਦੀ ਕੀਰਤੀ ਵਧਾ ਕੇ ॥੫੬੦॥

੧੪. ਜਗਤ ਨੂੰ ਜਿਤ ਕੇ ਵੇਦਾਂ (ਧਾਰਮਕ ਗ੍ਰਥਾਂ ਦਾ) ਪ੍ਰਚਾਰ ਤੇ ਵਿਸਥਾਰ ਕਰਕੇ ਜਗ ਨੂੰ ਵੇਦਾਂ ਦੇ ਅਰਥ ਵਿਚਾਰ ਕਰਨ ਲਾ ਦਿਤਾ। ਦੇਸ ਦੇਸਾਂਤ੍ਰਾਂ ਦੇ ਵਿਚ ਹਕਾਰੇ ਭੇਜ ਭੇਜ ਕੇ ਸੁਗੜ ਵਿਦਵਾਨਾਂ ਨੂੰ ਬੁਲਾ ਲਿਆ।

੧੫. ਜਿਸ ਤਰ੍ਹਾਂ ਸ਼ੂਕਰ ਅਵਤਾਰ ਧਾਰ ਕੇ ਬੜਾ ਘੋਰ ਜੁੱਧ ਕਰਕੇ ਦਾੜ੍ਹਾਂ ਦੇ ਉਤੇ ਧਰਕੇ ਹਰਨ ਕਸ਼ਪ ਦੈਂਤ ਨੂੰ ਮਾਰਕੇ ਬੇਦ ਲਿਆਂਦੇ ਸਨ ਉਸ ਤਰ੍ਹਾਂ ਤ੍ਰਲੋਕੀ ਜਿਤਕੇ ਬੇਦਾਂ ਦਾ ਅਭਾਵ ਮਿਟਾ ਕੇ ਬੇਦ ਬਿਦਿਆ ਮੁੜ ਕੇ ਪ੍ਰਚਲਤ ਕਰ ਦਿਤੀ। ਆਪਣੇ ਸੇਵਕਾਂ ਨੂੰ ਬਹੁਤ ਸਾਰਾ ਦਾਨ ਦੇ ਕੇ ਸਨਮਾਨਤ ਕਰਕੇ ਥਾਂ ਥਾਂ ਤਾਇਨਾਤ ਕਰ ਦਿਤੇ ॥੫੬੧॥

੧੬. ਮੂਰਖਾਂ ਨੂੰ ਕੱਟ ਕੱਟ ਕੇ ਬਹੁਤ ਸਾਰਾ ਦੰਡ ਦੇ ਕੇ ਵੈਰੀਆਂ ਨੂੰ ਮਾਰਕੇ ਗਰੀਬਾਂ ਨੂੰ ਦਾਨ ਬਹੁਤ ਦਿਤਾ। ਅਤੇ ਵੈਰੀਆਂ ਤੋਂ ਅਰਬ ਖਰਬ, ਦਰਬ (ਧੰਨ) ਅਦਰਭ (ਹੋਰ ਮਾਲ) ਦਿਰਬ (ਮਸੂਮਾਂ) ਤੋਂ ਕਠਾ ਕੀਤਾ ਹੋਇਆ ਉਹ ਆਪਣਾ ਕਰ ਲਿਆ।

੧੭. ਜੁੱਧ ਵਿਚ ਨਾ ਜਿੱਤਣ ਵਾਲੇ ਸੂਰਮੇ ਜਿਤਕੇ ਉਹਨਾ ਦਾ ਤੇਜ ਤੇ ਛੱਤ੍ਰ ਤੇ ਹਥਿਆਰ ਖੋਹ ਲਏ।

ਬਿਸੰਤਿ ਚਾਰ; ਕਲਿ ਅਵਤਾਰ ਛਤ੍ਰ ਫਿਰਾਈਐਂ ॥੫੬੨॥ [2]ਮਥਾਨ ਛੰਦ ॥ ਛਾਜੈ ਮਹਾ ਜੋਤ ॥ ਭਾਨੰ ਮਨੋ ਦੋਤ ॥ ਜਗਿ ਸੰਕ ਤਜ ਦੀਨ ॥ ਮਿਲ ਬੰਦਨਾ ਕੀਨ ॥੫੬੩॥ [3]ਰਾਜੇ ਮਹਾਂ ਰੂਪ ॥ ਲਾਜੈ ਸਬੈ ਭੂਪ ॥ ਜਗ ਆਨ ਜਾਨੀਸ ॥ ਮਿਲ ਭੇਟ ਲੈ ਦੀਸ ॥੫੬੪॥ [4]ਸੋਭੰ ਮਹਾਰਾਜ ॥ ਅਛ੍ਰੀ ਰਹੈ ਲਾਜ ॥ ਅਤਿ ਰੀਝ ਮਧ ਬੈਨ ॥ ਰਸ ਰੰਗ ਭਰੇ ਨੈਨ ॥੫੬੫॥ [5]ਸੋਹਤ ਅਨੂਪ ਪਾਛ ॥ ਕਾਛੇ ਮਨੋ ਕਾਛ ॥ ਰੀਝੈਂ ਸੁਰੀ ਦੇਖ ॥ ਰਾਵੱਲੜੇ ਭੇਖ ॥੫੬੬॥ [6]ਦੇਖੇ ਜਿਨੈ ਨੈਕ ॥ ਲਾਗੈ ਤਿਸੈ ਐਖ ॥ ਰੀਝੈ ਸੁਰੀ ਨਾਰ ॥ ਦੇਖੇ ਧਰੇ ਪਯਾਰ ॥੫੬੭॥[7] ਰੰਗੇ ਮਹਾ ਰੰਗ ॥ ਲਾਜੈ ਲਖਿ ਅਨੰਗ ॥ ਚਿੱਤੰ ਚਿਰੈ ਸਤ੍ਰ ॥ ਲੱਗੈ ਜਨੋ ਅਤ੍ਰ ॥੫੬੮॥ [8]ਸੋਭੈ ਮਹਾ ਸੋਭ ॥ ਅਛ੍ਰੀ ਰਹੈ ਲੋਭ ॥ ਆਂਜੇਂ ਇਸੇ ਨੈਨ ॥ ਜਾਗੇ ਮਨੋ ਰੈਨ ॥੫੬੯॥ [9]ਰੂਪੰ ਭਰੇ ਰਾਗ ॥ ਸੋਭੰ ਸੋ ਸੁਹਾਗ ॥ ਕਾਛੇ ਨਟੰ ਰਾਜ ॥ ਨਾਚੈ ਮਨੋ ਬਾਜ ॥੫੭੦॥ [10]ਆਂਜੇ ਮਨੋ ਬਾਨ ॥ ਕੈਧੌਂ ਧਰੇ ਸਾਨ ॥ ਜਾਨੇ ਲਗੇ ਜਾਹਿ ॥ ਯਾਕੋ ਕਹੈ ਕਾਹਿ ॥੫੭੧॥ ਸੁਖਦਾ ਬ੍ਰਿਦ ਛੰਦ ॥[11] ਕਿ ਕਾਛੇ ਕਾਛ ਧਾਰੀ ਹੈਂ ॥ ਕਿ ਰਾਜਾ ਅਧਿਕਾਰੀ ਹੈਂ ॥ ਕਿ ਭਾਗ ਕੇ ਸੁਹਾਗ ਹੈਂ ॥ ਕਿ ਰੰਗੋ ਅਨਰਾਗ ਹੈਂ ॥੫੭੨॥ [12]ਕਿ ਛੋਭੈ ਛਤ੍ਰ ਧਾਰੀ ਛੈ ॥ ਕਿ ਛਤ੍ਰੀ ਅਤ੍ਰ ਵਾਰੀ ਛੈ ॥ ਕਿ ਆਂਜੇ ਬਾਨ ਬਾਨੀ ਸੇ ॥ ਕਿ ਕਾਛੇ ਕਾਛ ਕਾਰੀ ਹੈਂ ॥੫੭੩॥[13] ਕਿ ਕਾਮੀ ਕਾਮ ਬਾਨ ਸੇ॥ ਕਿ ਫੂਲੇ ਫੂਲ ਮਾਲ ਸੇ ॥ ਕਿ ਰੰਗੇ ਰੰਗ ਰਾਗ ਸੇ ॥ ਕਿ ਸੁੰਦਰ ਸੁਹਾਗ ਸੇ ॥੫੭੪॥ [14]ਕਿ ਨਾਗਨੀ ਕੇ ਏਸ ਹੈਂ ॥ ਕਿ ਮ੍ਰਿਗੀਨ ਕੇ ਨਰੇਸ ਛੈ ॥ ਕਿ ਰਾਜਾ ਛਤ੍ਰ ਧਾਰੀ ਹੈਂ ॥ ਕਿ ਕਾਲੀ ਕੇ ਭਿਖਾਰੀ ਛੈ ॥੫੭੫॥ ਸੋਰਠਾ ॥ [15]ਇਮ ਕਲਕੀ ਅਵਤਾਰ ਜੀਤੇ ਜੁੱਧ ਸਬੈ ਨ੍ਰਿਪਤਿ ॥ ਕੀਨੋ ਰਾਜ ਸੁਧਾਰ ਬੀਸ ਸਹੰਸ ਦਸ ਲਖ ਬਰਖ ॥੫੭੬॥ [16]ਰਾਵਣ ਬਾਦ ਛੰਦ ॥ ਗਹੀ ਸਮਸੇਰ ॥ ਕੀਯੋ ਜੰਗ ਜੇਰ ॥ ਦਏ ਮੱਤਿ ਫੇਰ॥ ਨ ਲਾਗੀਏ ਬੇਰ ॥੫੭੭॥ [17]ਦਯੋ ਨਿਜ ਮੰਤ੍ਰ॥ ਤਜੇ ਸਭ ਤੰਤ੍ਰ ॥ ਲਿਖੇ ਨਿਜ ਜੰਤ੍ਰ ॥ ਸੁ ਬੈਠ ਇਕੰਤ੍ਰ ॥੫੭੮॥ [18]ਬਾਨ ਤੁਰੰਗਮ ਛੰਦ ॥ ਬਿਬਧ ਰੂਪ ਸੋਭੈ ॥ ਅਨਕ ਲੋਗ ਲੋਭੈ ॥ ਅਮਿਤ ਤੇਜ ਤਾਹਿ॥ ਨਿਗਮ ਗਨਤ ਜਾਹਿ ॥੫੭੯॥ [19]ਅਨਿਕ ਭੇਖ ਤਾਂ ਕੇ॥ ਬਿਬਧ ਰੂਪ ਵਾਂ ਕੇ॥ ਅਨੂਪ ਰੂਪ ਰਾਜੇ ॥ ਬਿਲੋਕ ਪਾਪ ਭਾਜੇ ॥੫੮੦॥ [20]ਬਿਸੇਖ ਪ੍ਰਬਲ ਜੇ ਹੁਤੇ॥ ਅਨੂਪ ਰੂਪ ਸੰਜੁਤੇ ॥ ਅਮਿਤ ਅਰਿ ਘਾਵਹੀਂ ॥ ਜਗਤ ਜਸੁ ਪਾਵਹੀਂ ॥੫੮੧॥ [21]ਅਖੰਡ ਬਾਹੁ ਹੈ ਬਲੀ ॥ ਸੁਭੰਤ ਜੋਤ ਨਿਰਮਲੀ ॥

੧. ਬਿੰਸਤ ਚਾਰ (ਬੀਸ ਤੇ ਚਾਰ ਚੌਬੀ) ਚੌਵੀ ਅਵਤਾਰਾਂ ਦਾ ਸਰਦਾਰ ਹੋ ਕੇ ਸਿਰ ਤੇ ਛੱਤ੍ਰ ਫਿਰਾ ਲਿਆ ਹੈ॥੫੬੨॥

੨. ਮਥਾਨ ਛੰਦ ॥ ਕਲਕੀ ਭਗਵਾਨ ਦੇ ਮੁਖ ਤੇ ਮਹਾਂ ਜੋਤ ਪ੍ਰਕਾਸ਼ ਤੇ ਚਮਕ ਰਹੀ ਹੈ ॥ ਮਾਨੋ ਕੇ ਦੂਜਾ ਸੂਰਜ ਹੀ ਚੜ੍ਹ ਗਿਆ ਹੈ। ਜਗਤ ਨੇ ਸ਼ੱਕ ਸੁਬਾ ਤੇ ਸ਼ੰਕਾ ਦੂਰ ਕਰਕੇ ਮਿਲ ਕੇ ਸੀਸ ਨਿਵਾ ਦਿਤਾ, ਦੀਨ ਹੋ ਗਏ ॥੫੬੩॥

੩. ਮਾਨ ਰੂਪ ਵਾਲੇ ਰਾਜੇ ਤੇ ਮਹਾਰਾਜੇ ਉਸ ਦੀ ਸ਼ਾਨ ਤੋਂ ਨੀਵੇਂ ਹੋ ਕੇ ਸ਼ਰਮਿੰਦੇ ਹੋ ਰਹੇ ਹਨ। ਸਭ ਨੇ ਉਸ ਦੀ ਈਨ ਮੰਨ ਲਈ ਆ ਕੇ ਭੇਟਾਵਾਂ ਚੜ੍ਹਾ ਦਿਤੀਆਂ ॥੫੬੪॥

੪. ਰਾਜਿਆਂ ਦਾ ਮਹਾਰਾਜਾ ਹੋ ਕੇ ਸੋਭਾ ਦੇ ਰਿਹਾ ਹੈ। ਅਪੱਛਰਾਂ ਵੀ ਲਜਿਆਵਾਨ ਹੋ ਕੇ ਨਿਵ ਰਹੀਆਂ ਹਨ। ਬਹੁਤ ਪ੍ਰਸੰਨ ਹੋ ਕੇ ਮਿਠੇ ਪਿਆਰੇ ਬਚਨ ਬੋਲਦੀਆਂ ਹਨ। ਜਿਨ੍ਹਾਂ ਦੇ ਨੇਤ੍ਰ ਭਗਵਾਨ ਦੇ ਰਸ ਰੰਗ ਵਿਚ ਭਰੇ ਹੋਏ ਹਨ ॥੫੬੫॥

੫. ਉਪਮਾ ਤੋਂ ਬਾਹਰ ਕਲਕੀ ਭਗਵਾਨ ਸੋਭਾ ਪਾ ਰਹੇ ਹਨ। ਮਾਨੋ ਖੁਦ ਸ਼ਿੰਗਾਰ ਨੇ ਹੀ ਸ਼ਿੰਗਾਰ ਕੀਤਾ ਹੋਇਆ ਹੈ। ਜਿਸ ਨੂੰ ਵੇਖ ਕੇ ਦੇਵ ਇਸਤ੍ਰੀਆਂ ਪ੍ਰਸੰਨ ਹੋ ਰਹੀਆਂ ਹਨ ਪਰ ਉਹਨਾਂ ਦਾ ਵੇਸ ਮਹਾਨ ਮੁਨੀਆਂ ਜਾਂ ਲੜਾਕੇ ਬਾਦਸ਼ਾਹਾਂ ਵਾਲਾ ਹੈ। ਮਾਨੋ ਰਾਜ ਜੋਗੀ ਹਨ ॥੫੬੬॥

੬. ਜਿਸਨੇ ਥੋੜਾ ਜਿਹਾ ਵੀ ਵੇਖ ਲਿਆ। ਉਹਨਾਂ ਨੂੰ ਵੇਖਣ ਦੀ ਚੇਟਕ ਹੀ ਲੱਗ ਗਈ। ਜਿਸ ਨੂੰ ਵੇਖ ਕੇ ਦੇਵ ਇਸਤ੍ਰੀਆਂ ਪ੍ਰਸੰਨ ਹੋ ਰਹੀਆਂ ਹਨ। ਜੋ ਪਿਆਰ ਮਨ ਵਿਚ ਜਗਾਉਂਦੀਆਂ ਹਨ ॥੫੬੭॥

੭. ਇਹੋ ਜਿਹੇ ਮਹਾਂ ਰੰਗ ਵਿਚ ਕਲਕੀ ਭਗਵਾਨ ਰੰਗੇ ਹੋਏ ਹਨ। ਜਿਨ੍ਹਾਂ ਨੂੰ ਵੇਖ ਕੇ ਕਾਮਦੇਵ ਸ਼ਰਮਿੰਦਾ ਹੁੰਦਾ ਹੈ

੮. ਵੇਖਕੇ ਚਿਤ ਵਿਚ ਚਿੜਦੇ ਹਨ। ਜਾਣੋ ਉਹਨਾ ਨੂੰ ਵੇਖਕੇ ਤੀਰ ਲੱਗ ਜਾਂਦਾ ਹੈ ॥੫੬੯॥।

੯. ਐਸੀ ਮਹਾਨ ਸੋਭਾ ਸੋਭਦੀ ਹੈ। ਜਿਸ ਨੂੰ ਵੇਖ ਕੇ ਅਪੱਛਰਾਂ ਲੁਭਾਇਮਾਨ ਹੁੰਦੀਆਂ ਹਨ। ਮਾਨੋ ਉਹਨਾਂ ਦੇ ਨੇਤ੍ਰਾਂ ਵਿਚ ਜਿਵੇਂ ਰਾਤ ਦੇ ਉਣੀਦੇ ਹੁੰਦੇ ਨੇ ਇਉਂ ਪ੍ਰੇਮ ਦੀ ਖੁਮਾਰੀ ਹੈ। ਜੋ ਪ੍ਰੇਮ ਰੂਪ ਦੇ ਭੌਰੇ ਹੋਏ ਹਨ ਅਤੇ ਇਉਂ ਸੋਭਦੇ ਨੇ। ਮਾਨੋ ਆਤਮਾ ਨੂੰ ਪ੍ਰਮਾਤਮਾ ਪਤੀ ਹੋ ਕੇ ਸੋਭਾ ਦਿਸਦੀ ਹੈ ਅਤੇ

੧੦. ਨੇਤਰ ਇਉਂ ਨੱਚਦੇ ਹਨ ਜਿਵੇਂ ਨਟ ਜਾਂ ਘੋੜਾ ਛਾਲਾਂ ਮਾਰ ਮਾਰ ਕੇ ਟੱਪ ਰਿਹਾ ਹੁੰਦਾ ਹੈ ॥੫੭੦॥ ਇਉਂ ਜਾਣੋ ਕਿ ਨੇਤ੍ਰ ਨਹੀਂ ਤੀਰ ਹਨ। ਜਿਵੇਂ ਤੀਰ ਸਾਣ ਤੇ ਲੱਗੇ ਹੋਏ ਹੁੰਦੇ ਨੇ। ਉਹ ਜਿਸ ਦੇ ਜਾ ਲਗਦੇ ਹਨ। ਉਸ ਦੀ ਪੀੜ ਨੂੰ ਉਹੀ ਜਾਣਦਾ ਦੂਜਾ ਹੋਰ ਕੀ ਕਰ ਸਕਦਾ ਹੈ ॥੫੭੧॥ ਸੁਖਦਾ ਬ੍ਰਿਦ ਛੰਦ ॥

੧੧. ਹੇ ਪ੍ਰਭੂ ਕੀ ਤੂੰ ਆਪ ਹੀ ਇਹ ਸ੍ਵਾਂਗ ਧਾਰਨ ਕੀਤਾ ਹੈ? ਕਿਆ ਸਾਰੇ ਜਗਤ ਦੇ ਰਾਜ ਦਾ ਅਧਿਕਾਰੀ ਹੈਂ ? ਜਾਂ ਭਾਗਾਂ ਦਾ ਸੁਹਾਗ ਰੂਪ ਖਸਮ (ਮਾਲਕ ਹੈਂ) ਜਾਂ ਪ੍ਰੇਮ ਦਾ ਗੂੜ੍ਹਾ ਰੰਗ ਹੈਂ? ॥੫੭੨॥

੧੨. ਕੀ ਤੁਸੀਂ ਛਤ੍ਰ ਧਾਰੀਆਂ ਲਈ ਜਹਾਦ ਰੂਪ ਹੋ ? ਕੀ ਤੁਸੀਂ ਸੂਰਮੇ ਤੀਰ ਕਮਾਣ ਧਾਰਨ ਕਰਨ ਵਾਲੇ ਹੋ ? ਕੀ ਤੁਸੀਂ ਤੀਰਾਂ ਦੇ ਸ਼ਿੰਗਾਰੇ ਹੋਏ ਸੂਰਮਿਆਂ ਦੇ ਬਾਨੀ ਹੋ ਜਾਂ ਸੁੰਦਰਤਾ ਸ਼ਿੰਗਾਰ ਦੇ ਸ਼ਿੰਗਾਰ ਹੋ ? ॥੫੭੩॥

੧੩. ਕੀ ਆਪ ਕਾਮੀ ਤੇ ਤੀਰਾਂ ਜਿਹੇ ਤਿਖੇ ਤੀਰ ਹੋ ? ਜਾਂ ਖਿੜੇ ਹੋਏ ਫੁੱਲਾਂ ਦੀ ਮਾਲਾ ਜਿਹੇ ਕੋਮਲ ਹੋ ਜਾਂ ਪ੍ਰੇਮ ਦੇ ਹਾਰ ਲੋਭ ਦੇ ਰੰਗ ਵਿਚ ਰੰਗੇ ਹੋਏ ਪ੍ਰੇਮ ਹੋ ਜਾਂ ਸੋਹਣੇ ਮਾਲਿਕ ਪਤੀ ਹੋ ? ॥੫੭੪॥

੧੪. ਮਾਇਆ ਨਾਗਨੀ ਦੇ ਪਤੀ ਵਿਸ਼ਨੂੰ ਹੋ ਜਾਂ ਮ੍ਰਿਗ ਜਿਹੇ ਨੇਤ੍ਰਾਂ ਵਾਲੀ ਲਛਮੀ ਦੇ ਪਤੀ ਹੋ ਜਾਂ ਛਤ੍ਰਧਾਰੀ ਜਗਤ ਦੇ ਰਾਜੇ ਹੋ। ਜਾਂ ਕਾਲ ਰੂਪ ਅਕਾਲ ਪੁਰਖ ਸ਼ਕਤੀ ਉਸਦੀ ਕਾਲੀ ਰੂਪ ਦੇ ਦਰ ਦੇ ਮੰਗਤੇ ਹੋ ? ॥੫੭੫॥

੧੫. ਸੋਰਠਾ ॥ ਇਸ ਤਰ੍ਹਾਂ ਕਲਕੀ ਅਵਤਾਰ ਨੇ ਜੁੱਧ ਕਰਕੇ ਸਾਰੇ ਰਾਜੇ ਜਿੱਤ ਲਏ। ਰਾਜ ਤੇ ਰਾਜਨੀਤੀ ਦਾ ਸੁਧਾਰ ਕਰ ਦਿੱਤਾ ਤਾਂ ਫੇਰ ਚਾਰ ਲੱਖ ਵੀਹ ਹਜ਼ਾਰ ਬਰਸ ਰਾਜ ਕੀਤਾ ॥੫੭੬॥

੧੬. ਰਾਵਣ ਬਾਦ ਛੰਦ ॥ ਤਲਵਾਰ ਪਕੜ ਕੇ ਜੁੱਧ ਕਰਕੇ ਸਭ ਨੂੰ ਆਪਣੇ ਤਾਬੇ ਕਰ ਲਿਆ ਤੇ ਬੁੱਧੀ ਨੂੰ ਫੇਰ ਕੇ ਜਗਤ ਵਿਚ ਉਸ ਦਾ ਸੁਧਾਰ ਕੀਤਾ। ਜਿਸ ਨੂੰ ਕੋਈ ਬਹੁਤੀ ਦੇਰ ਨਹੀਂ ਲੱਗੀ ॥੫੭੭॥

੧੭. ਆਪਣਾ ਨਿਜ ਮੰਤ੍ਰ ਜਪਣ ਲਈ ਦਿੱਤਾ ਹੋਰ ਜਗਤ ਦੇ ਭਰਮ ਪਾਊ ਤੰਤ੍ਰ ਛੁਡਾ ਦਿਤੇ। ਆਪਨੇ ਚੰਗੇ ਰਾਹ ਤੁਰਨ ਵਾਲੇ ਜੰਤ੍ਰ ਲਿਖਕੇ ਰਾਹ ਦਰਸਾਇ। ਜਿਨ੍ਹਾਂ ਨੂੰ ਇਕਾਂਤ ਬੈਠ ਕੇ ਜਪਣ ਦਾ ਉਪਦੇਸ਼ ਦਿਤਾ ॥੫੭੮॥

੧੮. ਬਾਨ ਤਰੰਗਮ ਛੰਦ ॥ ਜੋ ਬੇਅੰਤ ਬਹੁਤ ਸਾਰੇ ਰੂਪਾਂ ਵਿਚ ਸੁਭਾਇਮਾਨ ਹੈ। ਅਨੇਕ ਲੋਕ ਉਸਦੇ ਮੋਹ ਵਿਚ ਮਗਨ ਹਨ। ਜਿਸ ਉਤੇ ਬੇਅੰਤ ਤੇਜ ਹੈ। ਜਿਸ ਰੂਪ ਤੇ ਤੇਜ ਨੂੰ ਵੇਦ ਗਿਣ ਕੇ ਦੱਸਦੇ ਹਨ ॥੫੭੯॥

੧੯. ਉਸ ਦੇ ਵੇਸ ਅਨੇਕ ਹੀ ਹਨ ਅਤੇ ਉਸ ਦੇ ਬਹੁਤ ਹੀ ਰੂਪ ਹਨ। ਉਪਮਾ ਤੋਂ ਬਾਹਰ ਰੂਪ ਵਿਚ ਬਿਰਾਜਦਾ ਹੈ। ਜਿਸ ਦੇ ਦਰਸ਼ਨ ਕਰਨ ਨਾਲ ਅਨੇਕਾਂ ਪਾਪ ਦੂਰ ਹੁੰਦੇ ਹਨ ॥੫੮੦॥

੨੦. ਹੁਣ ਜਿਹੜੇ ਲੋਕ ਭਗਤੀ ਸ਼ਕਤੀ ਨਾਮ ਪਾ ਕੇ ਬਹੁਤ ਬਸੇਖ ਉਚੇ ਬੜੇ ਹੋ ਗਏ। ਅਤੇ ਉਪਮਾ ਤੋਂ ਬਾਹਰ ਰੂਪ ਦੇ ਸੰਜੁਗਤ ਹੋ ਗਏ। ਉਹ ਬੇਅੰਤ ਵੈਰੀਆਂ ਨੂੰ ਮਾਰਦੇ ਹਨ ਤੇ ਜਗਤ ਕੋਲੋਂ ਜਸ ਖੱਟਦੇ ਹਨ ॥੫੮੧॥

੨੧. ਉਹ ਨਾ ਮੁੱਕਣ ਵਾਲੇ ਬਾਜੂ ਬਲ ਦੇ ਮਾਲਕ ਹੋ ਗਏ। ਜਿਨ੍ਹਾਂ ਦੇ ਅੰਦਰ ਬੜੀ ਸੁੰਦਰ ਜੋਤਿ ਈਸ਼ਵਰੀ ਭਰਪੂਰ ਸੋਭਦੀ ਹੈ ਸ਼ੁਧ ਤੇ ਨਿਰਮਲ। ਇਸ ਤੋਂ ਸੁਖੈਨ ਹੀ ਅੰਦਾਜਾ ਲਾਇਆ ਜਾ ਸਕਦਾ ਹੈ ਕਿ ਕਲਕੀ ਸਰੂਪ ਨੂੰ ਅੱਗੇ ਰਖਕੇ ਸ੍ਰੀ ਦਸਮੇਸ਼ ਜੀ ਉਸਤਤਿ ਕਿਸਦੀ ਕਰ ਰਹੇ ਹਨ ?

ਸੁ ਹੋਮ ਜੱਗ ਕੋ ਕਰੈਂ ॥ ਪਰਮ ਪਾਪ ਕੋ ਹਰੈਂ ॥੫੯੨॥ [੨]ਤੋਮਰ ਛੰਦ ॥ ਜਗ ਜੀਤਿਯੋ ਜਬ ਸਰਬ ॥ ਤਬ ਬਾਢਿਓ ਅਤ ਗਰਬ ॥ ਦੀਅ ਕਾਲ ਪੁਰਖ ਬਿਸਾਰ ॥ ਇਹ ਭਾਂਤ ਕੀਨ ਬਿਚਾਰ ॥੫੯੩॥ [੩]ਬਿਨ ਮੋਹ ਦੂਸਰ ਨ ਔਰ ॥ ਅਸ ਮਾਨਯੋ ਸਬ ਠਉਰ ॥ ਜਗੁ ਜੀਤ ਕੀਨ ਗੁਲਾਮ ॥ ਆਪਨ ਜਪਾਯੋ ਨਾਮ ॥੫੯੪॥ [੪]ਜਗ ਐਸ ਰੀਤ ਚਲਾਇ ॥ ਸਿਰ ਅਤ੍ਰ ਪਤ੍ਰ ਫਿਰਾਇ ॥ ਸਬ ਲੋਗ ਆਪਨ ਮਾਨ ॥ ਤਰ ਆਂਖ ਅਉਰ ਨ ਆਨ ॥੫੯੫॥ [੫]ਨਹਿ ਕਾਲ ਪੁਰਖ ਜਪੰਤ ॥ ਨਹਿ ਦੇਵ ਜਾਪ ਭਣੰਤ ॥ ਤਬ ਕਾਲ ਦੇਵ ਰਿਸਾਇ ॥ ਇਕ ਅਉਰ ਪੁਰਖ ਬਨਾਇ ॥੫੯੬॥ [੬]ਰੱਚਿ ਅਸ ਮਹਿਦੀ ਮੀਰ ॥ ਰਿਸਵੰਤ ਹਾਠ ਹਮੀਰ ॥ ਤਿਹ ਤਉਨ ਕੋ ਬਧੁ ਕੀਨ ॥ ਪੁਨ ਆਪ ਮੋ ਕੀਅ ਲੀਨ ॥੫੯੭॥ [੭]ਜਗ ਜੀਤ ਆਪਨ ਕੀਨ ॥ ਸਬ ਅੰਤ ਕਾਲ ਅਧੀਨ[ੳ] ॥ ਇਹ ਭਾਂਤ ਪੂਰਨ ਸੁਧਾਰ ॥ ਭਏ ਚੌਬਿਸੇ ਅਵਤਾਰ ॥੫੯੮॥

[੮]ਇਤ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ, ਚਤਰ ਬੀਸਵਾ ਅਵਤਾਰ ਬਰਨਨੰ ਸਮਾਪਤ ॥

[੯]ਤੋਮਰ ਛੰਦ ॥ ਇਹ ਭਾਂਤ ਕੈ ਤਿਹ ਨਾਸ ॥ ਕੀਅ ਸੱਤਜੁਗ ਪਰਗਾਸ ॥ ਕਲਜੁੱਗ ਸਰਬ ਬਿਹਾਨ ॥ ਨਿਜ ਜੋਤ ਜੋਤ ਸਮਾਨ ॥੧॥ [੧੦]ਮਹਿਦੀ ਭਰਯੋ ਤਬ ਗਰਬ ॥ ਜਗੁ ਜੀਤਯੋ ਜਬ ਸਰਬ ॥ ਸਿਰ ਅੱਤ੍ਰ ਪੱਤ੍ਰ ਫਿਰਾਇ ॥ ਜਗ ਜੇਰ ਕੀਨ ਬਨਾਇ ॥੨॥ [੧੧]ਬਿਨ ਆਪ ਜਾਨ ਨ ਔਰ ॥ ਸਬ ਰੂਪ ਅਉ ਸਬ ਠਉਰ ॥ ਜਿਨ ਏਕ ਦਿਸਟ ਨ ਆਨ ॥ ਤਿਸ ਲੀਨ ਕਾਲ ਨਿਦਾਨ ॥੩॥ [੧੨]ਬਿਨ ਏਕ ਦੂਸਰ ਨਾਹਿ ॥ ਸਬ ਰੰਗ ਰੂਪਨ ਮਾਹਿ ॥ ਜਿਨ ਏਕ ਕੌ ਨ ਪਛਾਨ ॥ ਤਿਹ ਬ੍ਰਿਥਾ ਜਨਮ ਬਿਤਾਨ ॥੪॥ [੧੩]ਬਿਨ ਏਕ ਦੂਸਰ ਨ ਔਰ ॥ ਜਲ ਬਾ ਥਲੇ ਸਬ ਠਉਰ ॥ ਜਿਨ ਏਕ ਸੱਤਿ ਨ ਜਾਨ ॥ ਸੋ ਜੂਨ ਜੂਨ ਭ੍ਰਮਾਨ ॥੫॥ [੧੪]ਤਜ ਏਕ ਜਾਨਾ ਦੂਜ ॥ ਮਮ ਜਾਨ ਤਾਸ ਨ ਸੂਝ ॥ ਤਿਹ ਦੂਖ ਭੂਖ ਪਿਆਸ ॥ ਦਿਨ ਰੈਨ ਸਰਬ ਉਦਾਸ ॥੬॥ [੧੫]ਨਹਿ ਚੈਨ ਐਨ ਸੁ ਵਾਹਿ ॥ ਨਿਤ ਰੋਗ ਹੋਵਤ ਤਾਹਿ ॥ ਨਿਤ ਦੂਖ ਭੂਖ ਮਰੰਤ ॥ ਨਹਿ ਚੈਨ ਦਿਉਸ ਬਿਤੰਤ ॥੭॥ [੧੬]ਤਨ ਪਾਦ ਕੁਸਟ ਚਲੰਤ ॥ ਬਪ ਗਲਤ ਨਿੱਤ ਗਲੰਤ ॥ ਨਹਿ ਨਿੱਤ ਦੇਹ ਅਰੋਗ ॥ ਨਿਤ ਪੁਤ੍ਰ ਪੌਤ੍ਰਨ ਸੋਗ ॥੮॥ [੧੭]ਨਿਤ ਨਾਸ ਤਿਹ ਪਰਵਾਰ ॥ ਨਹਿ ਅੰਤ ਦੇਹ ਉਧਾਰ ॥ ਨਿਤ ਰੋਗ ਸੋਗ ਗ੍ਰਸੰਤ ॥ ਮ੍ਰਿਤ ਸ੍ਵਾਨ ਅੰਤ ਮਰੰਤ ॥੯॥ [੧੮]ਤਬ ਜਾਨ ਕਾਲ ਪ੍ਰਬੀਨ ॥ ਤਿਹ ਮਾਰਿਓ ਕਰਿ ਦੀਨ[ਅ] ॥ ਇਕ ਕੀਟ ਦੀਨ ਉਪਾਇ ॥ ਤਿਸ

---

ੳ. ਕਰੀ ਲੋਹ ਕਲਮੰ ਲਿਖਯੋ ਲੇਖ ਮਾਥੰ ॥ ਸਬੈ ਜੋਰ ਕੀਨੇ ਕਲੀ ਕਾਲ ਹਾਥੰ ॥੨੫॥ ਪੰ: ੪੧॥ ਪਾ: ਸਾਹੀ ੧੦॥

ਰਵਾਇਤ ਇਸੇ ਤਰ੍ਹਾਂ ਹੈ ਕਿ ਹਜ਼ਰਤ ਸਾਹਿਬ ਆਖਰੀ ਜੰਗ ਵਿਚ ਕਾਫਿਰਾਂ ਨਾਲ ਲੜਦੇ ਭਿੜਦੇ ਹੋਏ ਢਹਿ ਪਏ ਸਨ । ਮੁਰਦਿਆਂ ਦੀਆਂ ਲਾਸ਼ਾਂ ਦੇ ਵਿਚ ਲੁਕ ਛੁਪਕੇ ਵੈਰੀਆਂ ਪਾਸੋਂ ਤਾਂ ਬਚ ਨਿਕਲੇ, ਮਗਰੋਂ ਇਕ ਪਹਾੜ ਦੀ ਕੰਦਰਾ ਵਿਚ ਜਾ ਵੜੇ । ਜਿਥੇ ਸਖਤ ਹਨੇਰਾ ਸੀ, ਰਾਤ ਦੇ ਸਮੇਂ ਲੰਮੇ ਪੈ ਗਏ ਤੇ ਕੰਨ ਖਜੂਰਾ ਆ ਕੇ ਕੰਨ ਦੇ ਵਿਚ ਵੜ ਗਿਆ । ਕੰਨ ਖਜੂਰੇ ਦੇ ਡੰਗ ਵਿਚ ਇਹੋ ਜਿਹੀ ਜ਼ਹਿਰ ਹੁੰਦੀ ਹੈ ਜਿਵੇਂ ਅੱਗ ਦਾ ਕੋਲਾ ਜਾਂ ਗ਼ਮ ਲਾਲ ਕੀਤਾ ਲੋਹਾ ਤਪਦਾ ਹੈ । ਉਥੇ ਕੋਈ ਉਪਾਇ ਭੀ ਨਹੀਂ ਸੀ ਹੋ ਸਕਦਾ ਖਜੂਰਾ ਆਪ ਦੁਖੀ ਹੋ ਗਿਆ । ਉਹ ਪਿਛੇ ਨਹੀਂ ਸੀ ਮੁੜ ਸਕਦਾ ਜਿਸ ਲਈ ਮੁੜ ਮੁੜ ਕੇ ਦੰਦ ਮਾਰਦਾ ਗਿਆ । ਖਜੂਰੇ ਦਾ ਡੰਗ ਤਾਂ ਇਕਵਾਰ ਜਿਸਮ 'ਚ ਵੱਜ ਜਾਏ ਤਾਂ ਬਹੁਤ ਬੁਰਾ ਹੁੰਦਾ ਹੈ ਕਈ ਦਿਨ ਉਹ 'ਥਾਂ' ਸੜਨ ਤੇ ਨਹੀਂ ਹਟਦੀ ਪਰ ਕੰਨ ਜਿਹੀ ਨਾਜ਼ਕ ਥਾਂ ਤੇ ਬਾਰ-ਬਾਰ ਦੰਦ ਮਾਰਨੇ ਤਾਂ ਬਹੁਤ ਹੀ ਦੁਖ ਦੇਹ ਹੋ ਜਾਂਦੇ ਨੇ । ਉਸ ਦੁਖ ਦੇ ਨਾਲ ਸੰ: 632 ਈ: ਦੇ ਜੂਨ ਮਹੀਨੇ ਦੀ 8 ਤਰੀਖ ਨੂੰ ਇਕ ਮਾਦੀ ਸੰਸਾਰ ਤੋਂ ਮਹਾਨ ਪੈਗੰਬਰ ਕੂਚ ਕਰ ਗਿਆ । ਜਿਸਦਾ ਲੇਖ ਲਿਖਣ ਦਾ ਕੇਂਦਰੀ ਭਾਵ ਹੈ ਕਿ ਗੁਰੂ ਜੀ ਮਹਾਰਾਜ ਨੇ ਦੱਸਿਆ ਹੈ ਕਿ ਬੜੇ ਤੋਂ ਬੜੀ ਹਸਤੀ ਜਿਸਨੇ ਕਲਕੀ ਅਵਤਾਰਾ ਜਿਹੇ ਸਕਤੀ ਸ਼ਾਲੀ ਜਗਤ ਜੇਤੂ - ਸ੍ਰੀ ਵਿਸ਼ਨੂੰ ਦੇ ਅਵਤਾਰ ਨੂੰ ਵੀ ਜਿੱਤ ਲਿਆ ਸੀ, ਉਸ ਮਹਾਨ ਹਸਤੀ ਨੂੰ ਹੰਕਾਰ ਦੇ ਦੁਖ ਤੋਂ ਛੁਡਾਉਣ ਲਈ ਇਕ ਕੀੜੇ ਨੇ ਜਿੱਤ ਲਿਆ । ਜਿਸ ਲਈ ਵਿਦਿਆ ਦੇ ਸਾਗਰ ਰਾਜ ਜੋਗੀ ਸ੍ਰੀ ਦਸਮੇਸ਼ ਪਾਤਸ਼ਾਹ ਨੇ ਉਤਨਾ ਨਿਸ਼ਾਨਾ ਢੂੰਡਿਆ ਜੋ ਪਾਠਕ ਨੂੰ ਯਾਦ ਕਰਾਏ ਕਿ ਕਿਸੇ ਪ੍ਰਭੂ ਸ਼ਕਤੀ ਨੂੰ ਨਿੰਦੋ ਨਾਂਹ ਕਿਉਂਕਿ ਉਸਦੇ ਵਿਚ ਅਕਾਲ ਸ਼ਕਤੀ ਕੰਮ ਕਰ ਰਹੀ ਹੈ । ਜਦੋਂ ਉਹ ਉਸ ਅਕਾਲ ਸ਼ਕਤੀ ਮਹਾਨ ਪਵਿਤ੍ਰ ਦੇਵੀ ਤੋਂ ਜੁਦਾ ਹੋ ਬੈਠਦਾ ਹੈ ਫੇਰ ਕੋਈ ਬਚ ਨਹੀਂ ਸਕਿਆ ਨਾ ਬਚ ਸਕੇਗਾ । ਸਪਸ਼ਟ ਹੈ ਕਿ ਸ੍ਰੀ ਗੁਰਦੇਵ ਜੀ ਨੇ ਮੁਹੰਮਦ ਸਾਹਿਬ ਦਾ ਹੋਰ ਜੀਵਨ ਨਹੀਂ ਫੋਲਿਆ । ਸਿਰਫ ਨਿਸ਼ਾਨੇ ਦੀ ਗੱਲ ਕਰ ਕੇ ਨਸੀਹਤ ਦੇ ਦਿੱਤੀ ਹੈ ਅਤੇ ਇਸ਼ਾਰੇ ਮਾਤ੍ਰ ਪਹਿਲਾਂ ਦਸ ਚੁਕੇ ਹਨ :

*ਮਹਾ ਦੀਨ ਤਬਿ ਪ੍ਰਭ ਉਪਰਾਜਾ ॥ ਅਰਬ ਦੇਸ ਕੋ ਕੀਨੋ ਰਾਜਾ ॥੨੬॥*

੧. ਉਹ ਲੋਕ ਸ਼ੁਭ ਕਰਮ ਹੋਮ ਜੱਗ ਆਦਿ ਕਰਦੇ ਹਨ ਅਤੇ ਬੜੇ ਬੜੇ ਮਹਾਂ ਪਾਪਾਂ ਦਾ ਨਾਸ ਕਰਦੇ ਹਨ ॥੫੯੨॥

੨. ਤੋਮਰ ਛੰਦ ॥ ਜਿਸ ਵੇਲੇ ਇਹ ਸਾਰੇ ਬੇ ਮਿਸਾਲ ਕਾਰਨਮੇ ਕਰਕੇ ਸਾਰੇ ਜਗਤ ਨੂੰ ਜਿੱਤ ਲਿਆ। ਤਦ ਉਸ ਦੇ ਦਿਲ ਵਿਚ ਹੰਕਾਰ ਵਧ ਗਿਆ। ਉਸਨੇ ਉਸ ਅਕਾਲ ਪੁਰਖ ਦੀ ਜੋਤਿ ਭਗੌਤੀ ਨੂੰ ਵਿਸਾਰ ਦਿੱਤਾ ਭੁਲਾ ਦਿੱਤਾ ਅਤੇ ਮਨ ਦੇ ਵਿਚ ਇਸ ਤਰ੍ਹਾਂ ਦੇ ਵਿਚਾਰ ਕਰ ਲਏ ॥੫੯੩॥

੩. ਕਿ ਮੈਥੋਂ ਬਿਨਾਂ ਹੋਰ ਦੂਸਰਾ ਕਰਨ ਕਾਰਨ ਕਰਤਾਰ ਨਹੀਂ ਹੈ ਕੋਈ ਹੋਰ। ਜਿਸ ਨੇ ਸਾਰਾ ਜਗਤ ਜਿਤ ਕੇ ਆਪਣਾ ਸੇਵਕ ਬਣਾ ਲਿਆ ਹੈ। ਇਸ ਲਈ ਆਪਣਾ ਹੀ ਨਾਮ ਜਪਾਉਣ ਲਗ ਗਿਆ ॥੫੯੪॥

੪. ਫੇਰ ਉਸ ਨੇ ਜੱਗ ਦੇ ਵਿਚ ਇਸ ਤਰ੍ਹਾਂ ਦੀ ਰੀਤ ਚਲਾ ਦਿਤੀ ਆਪਣੇ ਸਿਰ ਦੇ ਉਤੇ ਅਤ੍ਰ (ਸਿਰ ਦੇ ਉਤੇ ਮੁਕਟ ਕਲਗੀ) ਪਤ੍ਰ ਹੁਕਮ ਤੋਲਾ ਦਿਤਾ। ਲੋਕਾਂ ਨੂੰ ਆਪਣਾ ਸੇਵਕ ਮੰਨ ਲਿਆ ਤੇ ਕਿਸੇ ਨੂੰ ਵੀ ਆਪਣੀ ਅੱਖ ਦੇ ਹੇਠਾਂ ਨਾ ਰਖਿਆ ॥੫੯੫॥

੫. (ਕਲਕੀ ਨੇ) ਅਕਾਲ ਪੁਰਖ ਦਾ ਜਾਪ ਛੱਡ ਦਿਤਾ। ਜਿਹੜਾ ਅਕਾਲ ਪੁਰਖ ਦੀ ਦੈਵੀ ਸ਼ਕਤੀ ਦਾ ਜਾਪ ਨਹੀਂ ਜਪਦਾ। ਤਦ ਫੇਰ ਅਕਾਲ ਪੁਰਖ ਨੇ ਕ੍ਰੋਧ ਕਰਕੇ ਕਿਸੇ ਹੋਰ ਮਹਾਂਪੁਰਖ ਨੂੰ ਪੈਦਾ ਕਰ ਦਿੰਦਾ ਹੈ ॥੫੯੬॥

੬. ਅਕਾਲ ਪੁਰਖ ਨੇ ਮਹਿੰਦੀ ਮੀਰ ਦੀ ਰਚਨਾ ਕਰ ਦਿੱਤੀ। ਜੋ ਬੜਾ ਗੁਸੈਲਾ ਹਠ ਦਾ ਪੱਕਾ ਤੇ ਅਜਿੱਤ ਨਾ ਹਾਰਨ ਵਾਲਾ ਸੀ। ਮਹਿੰਦੀ ਮੀਰ ਨੇ ਕਲਕੀ ਅਵਤਰ ਨੂੰ ਕਤਲ ਕਰ ਦਿਤਾ ਜਿਸਨੂੰ ਅਕਾਲ ਸ਼ਕਤੀ ਨੇ ਆਪਣੇ ਵਿਚ ਮਿਲਾ ਲਿਆ ॥੫੯੭॥

੭. ਅਤੇ ਜਗਤ ਜਿੱਤ ਕੇ ਮਹਿੰਦੀ ਮੀਰ ਨੇ ਆਪਣੇ ਅਧੀਨ ਕਰ ਲਿਆ। ਗੁਰੂ ਜੀ ਅੰਤ ਵਿਚ ਇਸ ਸਾਰੇ ਲੇਖ ਦਾ ਸਿੱਟਾ ਕੱਢਕੇ ਦੱਸਦੇ ਹਨ ਕਿ ਭਾਵੇਂ ਕੋਈ ਕਿਤਨਾ ਵੀ ਬਲੀ ਸ਼ਕਤੀ ਸ਼ਾਲੀ ਕਿਉਂ ਨਾ ਹੋ ਜਾਵੇ ਉਹ ਅੰਤ ਨੂੰ ਕਾਲ ਦੇ ਵਸ ਵਿਚ ਹੈ। ਸਭ ਅੰਤ ਕਾਲ ਅਧੀਨ ਇਸ ਤਰ੍ਹਾਂ ਪੂਰਨ ਸੁਧਾਰ ਕਰਨ ਵਾਲਾ ਇਹ ਹੋਵੇਗਾ ਚੌਬੀਸਵਾਂ ਕਲਕੀ ਅਵਤਾਰ ॥੫੯੮॥

੮. ਐਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ ਚੌਬੀਸਵਾਂ ਅਵਤਾਰ ਦਾ ਵਰਨਣ ਸਮਾਪਤ ਹੁੰਦਾ ਹੈ।

---

੯. ਤੋਮਰ ਛੰਦ ॥ ਇਸ ਤਰ੍ਹਾਂ ਬੁਰਿਆਂ ਦਾ ਨਾਸ ਕਰਕੇ ਉਸਨੇ ਸਤਿਜੁਗ ਦਾ ਪ੍ਰਕਾਸ਼ ਕਰ ਦਿਤਾ। ਜਦੋਂ ਸਾਰਾ ਕਲਜੁਗ ਬਤੀਤ ਹੋ ਗਿਆ ਤਾਂ ਉਸਦੀ ਜੋਤਿ ਅਕਾਲ ਪੁਰਖ ਦੀ ਜੋਤਿ ਵਿਚ ਜਾ ਸਮਾਈ ॥੧॥

੧੦. ਫੇਰ ਮਹਿੰਦੀ ਮੀਰ ਉਸੇ ਹੰਕਾਰ ਨਾਲ ਭਰ ਗਿਆ। ਜਦੋਂ ਉਸ ਨੇ ਸਾਰਾ ਜਗ ਜਿੱਤ ਲਿਆ ਆਪਣੇ ਸਿਰ ਤੇ ਉਹੀ ਅੱਤ੍ਰ ਪੱਤ੍ਰ ਫਿਰਾਕੇ। ਸਾਰੇ ਜੱਗ ਨੂੰ ਆਪਣੇ ਵੱਸ ਕਰ ਲਿਆ ਸੰਵਾਰ ਕਿ ਚੰਗੀ ਤਰ੍ਹਾਂ ॥੨॥

੧੧. ਬਿਨਾਂ ਆਪਣੇ ਹੋਰ ਉਸਦੀ ਜਾਣਕਾਰੀ ਵਿਚ ਕੋਈ ਨਾ ਰਿਹਾ ਸਾਰੇ ਰੂਪਾਂ ਵਿਚ ਸਾਰੇ ਥਾਵਾਂ ਵਿਚ ਉਸਨੂੰ ਆਪਣਾ ਆਪ ਹੀ ਦਿਸਣ ਲਗ ਪਿਆ। ਜਿਸ ਨੇ ਵੀ ਇਕ ੧ਓ ਨੂੰ ਨਿਗਾਹ ਵਿਚੋਂ ਭੁਲਾ ਦਿਤਾ। ਉਸਨੂੰ ਅਕਾਲ ਪੁਰਖ ਨੇ ਹੱਥ ਕਰਕੇ ਲੈ ਲਿਆ ॥੩॥

੧੨. ਲੇਖਕ ਜੀ ਕਹਿੰਦੇ ਹਨ ਕਿ ਪਾਠਕੋ ਇਕ ਤੋਂ ਬਿਨਾਂ ਦੂਸਰਾ ਕੋਈ ਨਹੀਂ ਹੈ। ਜਿਤਨੇ ਵੀ ਰੰਗ ਰੂਪ ਹਨ ਸਭ ਦੇ ਵਿਚ। ਜਿਸ ਨੇ ਇਕ ਨੂੰ ਨਹੀਂ ਪਛਾਣਿਆ। ਬੱਸ ਉਸ ਨੇ ਐਵੇਂ ਵਿਅਰਥ ਜਨਮ ਗੁਆ ਦਿਤਾ ॥੪॥

੧੩. ਬਿਨਾ ਇਕ ਤੋਂ ਦੂਸਰਾ ਕੋਈ ਹੈ ਹੀ ਨਹੀਂ। ਜਲ ਵਿਚ ਅਤੇ ਥਲ ਵਿਚ ਹਰ ਥਾਂ। ਜਿਸ ਨੇ ਇਕ ਸੱਤ ਨੂੰ ਨਹੀਂ ਜਾਣਿਆ। ਉਹ ਜੂਨਾਂ ਜੂਨਾਂ ਵਿਚ ਇਕ ਇਕ ਕਰਕੇ ਸਾਰੀਆਂ ਜੂਨਾਂ ਵਿਚ ਘੁੰਮਦਾ ਹੈ ॥੫॥

੧੪. ਜਿਸ ਨੇ ਇਕ ਵਾਹਿਗੁਰੂ ਨੂੰ ਛੱਡ ਕੇ ਕਿਸੇ ਦੂਜੇ ਨੂੰ ਅਪਣਾਅ ਲਿਆ। ਵਾਹਿਗੁਰੂ ਜੀ ਕਹਿੰਦੇ ਹਨ ਮੈਨੂੰ ਵੀ ਉਸ ਦੀ ਕੋਈ ਸੋਝੀ ਨਹੀਂ। ਮੈਂ ਜਾਣਦਾ ਭੁੱਖ ਦੇ ਵੱਸ ਪਿਆਸ ਨਾਲ। ਦਿਨ ਤੇ ਰਾਤ ਸਾਰਾ ਜੀਵਨ ਉਸ ਦਾ ਦੁਖੀ ਹਾਲਤ ਵਿਚ ਹੀ ਰਹੇਗਾ ॥੬॥

੧੫. ਉਸ ਨੂੰ ਕਦੇ ਟਿਕਾਅ ਤੇ ਆਰਾਮ ਦੇਖਣ ਵਿਚ ਨਹੀਂ ਮਿਲੇਗਾ ਉਸ ਨੂੰ ਰੋਗ ਹਰ ਰੋਜ ਗ੍ਰਸੀ ਰਖੇਗਾ। ਨਿਤ ਹੀ ਦੁੱਖ ਤੇ ਭੁੱਖ ਨਾਲ ਮਰਦਾ ਰਹੇਗਾ। ਕੋਈ ਦਿਨ ਸੁਖ ਨਾਲ ਨਹੀਂ ਬੀਤੇਗਾ ਨਾਸਤਕ ਪੁਰਸ਼ ਦਾ ॥੭॥

੧੬. ਸਾਰੇ ਤਨ ਪੈਰਾਂ ਤਕ ਕੋੜ੍ਹ ਛੁਟ ਪਵੇਗਾ। ਸਰੀਰ ਗਲਦਾ ਰਹੇਗਾ ਕਿਸੇ ਦਿਨ ਵੀ ਦੇਹ ਆਰੋਗ ਨਹੀਂ ਹੋਵੇਗੀ ਤੇ ਜਿਸ ਤੋਂ ਪੁਤਰਾਂ ਤੇ ਪੋਤਰਿਆਂ ਨੂੰ ਵੇਖ ਕੇ ਦੁਖ ਤੇ ਸੋਗ ਹੋਵੇਗਾ ॥੮॥

੧੭. ਪ੍ਰਵਾਰ ਦਾ ਵੀ ਨਿੱਤ ਨਾਸ ਹੁੰਦਾ ਰਹੇਗਾ। ਅੰਤ ਨੂੰ ਦੇਹ ਦਾ ਉਧਾਰ ਨਹੀਂ ਹੋਵੇਗਾ। ਨਿਤ ਹੋਰ ਦੁਖ ਰੋਗ ਵਿਚ ਗ੍ਰਸਿਆ ਰਹੇਗਾ। ਅੰਤ ਕੁਤੇ ਦੀ ਮੌਤ ਮਰ ਜਾਏਗਾ। ਇਸ ਤਰ੍ਹਾਂ ਜਦੋਂ

੧੮. ਮਹਿੰਦੀ ਮੀਰ ਨੇ ਆਪ ਨੂੰ ਦੂਜਾ ਰੱਬ ਜਾਣ ਲਿਆ ਤਾਂ ਉਸ ਦੇ ਮਾਲਕ ਕਾਲ ਨੇ ਸਿਆਣਪ ਕਰਕੇ ਉਸ ਨੂੰ ਬੜਾ ਦੁਖੀ ਕਰ ਕੇ ਮਾਰ ਦਿਤਾ। ਇਕ ਕੀੜਾ (ਕਨਖਜੂਰਾ) ਪੈਦਾ ਕਰ ਦਿਤਾ।

---

*ਤਿਨ ਭੀ ਏਕੁ ਪੰਥੁ ਉਪਰਾਜਾ ॥ ਲਿੰਗ ਬਿਨਾ ਕੀਨੇ ਸਭ ਰਾਜਾ• ॥*

ਸਭ ਤੇ ਆਪਨਾ ਨਾਮ ਜਪਾਯੋ ॥ ਸਤਿਨਾਮੁ ਕਾਹੂੰ ਨਾ ਦ੍ਰਿੜਾਯੋ ॥ ਪੰ:੫੬॥ ਅੰ: ੨੭॥ ਪਾ: ੧੦॥

ਅ. ਐ ਪਿਆਰੇ ਵਿਰੋਧੀ ਵੀਰੇ ਐਥੇ ਵੇਖ ਸਕਦੇ ਹੋ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦਾ ਲਿਖਾਰੀ ਕਿਸ ਦੇਵੀ ਦੇਵਤੇ ਦਾ ਸ਼ਰਧਾਲੂ ਤੇ ਪੁਜਾਰੀ ਹੈ। ਉਹੋ ਉਦੋਂ ਤਕ ਉਸ ਪੀਰ, ਫਕੀਰ ਤ ਪੈਗੰਬਰ ਅਤੇ ਅਵਤਾਰ ਦੀ ਉਸਤਤਿ ਵਡਿਆਈ ਕਰਦਾ ਹੈ ਜਦ ਤਕ ਕਿਸੇ ਨੂੰ ਉਸ ਇਕ ਸ਼ਕਤੀ ਦੇ ਅਧੀਨ ਹੋ ਕੇ ਹੁਕਮ ਦੀ ਕਾਰ ਕਰਦਾ ਹੈ, ਪਰ ਜਦੋਂ ਕੋਈ ਉਸ ਤੋਂ ਮੁਖ ਫੇਰ ਜਾਵੇ ਤਾਂ ਇਸਦੀ ਕੋਈ ਲਿਹਾਜ ਨਹੀਂ ਕਰਦਾ ॥ ਜਿਸ ਲਈ ਦੋਵੇਂ ਰੁਖ ਵੇਖ ਕੇ ਪਾਠਕਾਂ ਨੂੰ ਉਪਦੇਸ਼ ਕਰਕੇ ਸਮਝਾ ਰਿਹਾ ਹੈ ਤਾਂ ਕਿ ਪਾਠਕ ਚੌਕੰਨੇ ਹੋ ਕੇ ਇਸ ਗਿਆਨ ਤੋਂ ਜਾਣੂ ਹੋ ਜਾਣ।

---

• ਭਾਵ ਸਾਰੇ ਰਾਜਿਆਂ ਦੀ ਸੁੰਨਤ ਕਰ ਦਿਤੀ ॥

ਕਾਨ ਪੈਠੋ ਜਾਇ ॥੧੦॥ [੨]ਧਸਿ ਕੀਟ ਕਾਨਨ ਬੀਚ ॥ ਤਿਸ ਜੀਤਯੋ ਜਿਮ ਨੀਚ ॥ ਬਹੁ ਭਾਂਤ ਦੇ ਦੁਖ ਤਾਹਿ ॥ ਇਹ ਭਾਂਤਿ ਮਾਰਿਓ ਵਾਹਿ ॥੧੧॥

ਇਤਿ ਮਹਿਦੀ ਮੀਰ ਬਧ ॥

## ੧ੴ ਸਤਿਗੁਰ ਪ੍ਰਸਾਦਿ ॥ ਅਥ ਬ੍ਰਹਮਾ ਅਵਤਾਰ ਕਥਨੰ ॥

ਤੋਮਰ ਛੰਦ ॥ [੧]ਸਤਿਜੁਗ ਫਿਰ ਉਪਰਾਜ ॥ ਸਬ ਨਉਤਨੇ ਕਰ ਸਾਜ ॥[੨] ਸਬ ਦੇਸ ਅਉਰ ਬਿਦੇਸ ॥ ਉਠ ਧਰਮ ਲਾਗ ਨਰੇਸ ॥੧॥ [੩]ਕਲਿ ਕਾਲ ਕੋਪ ਕਰਾਲ ॥ ਜਗੁ ਜਾਰਿਆ ਤਿਹ ਜ੍ਵਾਲ ॥ [੪]ਬਿਨੁ ਤਾਸ ਔਰ ਨ ਕੋਇ ॥ ਸਬ ਜਾਪ ਜਾਪੋ ਸੋਇ ॥੨॥ [੫]ਜੇ ਜਾਪ ਹੈ ਕਲਿ ਨਾਮ ॥ ਤਿਸ ਪੂਰਨ ਹੁਇ ਹੈ ਕਾਮ ॥ [੬]ਤਿਸ ਦੂਖ ਭੂਖ ਨ ਪਯਾਸ ॥ ਨਿਤ ਹਰਖ; ਕਹੂੰ ਨ ਉਦਾਸ ॥੩॥ [੭]ਬਿਨ ਏਕ; ਦੂਸਰ ਨਾਹਿ ॥ ਸਭ ਰੰਗ ਰੂਪਨ ਮਾਹਿ ॥ [੮]ਜਿਹ ਜਾਪਿਆ ਤਿਹ ਜਾਪ ॥ ਤਿਨ ਕੇ ਸਹਾਈ ਆਪ ॥੪॥ [੯]ਜੇ ਤਾਸ ਨਾਮ ਜਪੰਤ ॥ ਕਬਹੂੰ ਨ ਭਾਜ ਚਲੰਤ ॥ [੧੦]ਨਹਿ ਤ੍ਰਾਸ ਤਾ ਕੋ ਸਤ੍ਰੁ ॥ ਦਿਸ ਜੀਤ ਹੈ ਗਹਿ ਅਤ੍ਰੁ ॥੫॥ [੧੧]ਤਿਹ ਭਰੇ ਧਨ ਸੋ ਧਾਮ ॥ ਸਭ ਹੋਹ ਪੂਰਨ ਕਾਮ ॥ [੧੨]ਜੇ ਏਕ ਨਾਮ ਰਟੰਤ ॥ ਤੇ ਨ ਕਾਲ ਫਾਸ ਫਸੰਤ ॥੬॥ [੧੩]ਜੇ ਜੀਵ ਜੰਤ ਅਨੇਕ ॥ ਤਿਨ ਮੋ ਰਹੇ ਰਮ ਏਕ ॥[੧੪] ਬਿਨ ਏਕ ਦੂਸਰ ਨਾਹਿ ॥ ਜਗ ਜਾਨ ਲੈ ਜੀਅ ਮਾਹਿ ॥੭॥ [੧੫]ਭਵ ਗੜਨ ਭੰਜਨ ਹਾਰ ॥ ਹੈ ਏਕ ਹੀ ਕਰਤਾਰ ॥ [੧੬]ਬਿਨ ਏਕ ਅਉਰ ਨ ਕੋਇ ॥ ਸਬ ਰੂਪ ਰੰਗੀ ਸੋਇ ॥੮॥ [੧੭]ਕਈ ਇੰਦ੍ਰਪਾਨ ਪਹਾਰ ॥ ਕਈ ਬ੍ਰਹਮ ਬੇਦ ਉਚਾਰ ॥[੧੮] ਕਈ ਬੈਠ ਦੁਆਰ ਮਹੇਸ ॥ ਕਈ ਸੇਸਨਾਗ ਅਸੇਸ ॥੯॥ [੧੯]ਕਈ ਸੂਰ ਚੰਦ ਸਰੂਪ ॥ ਕਈ ਇੰਦ੍ਰ ਕੀ ਸਮ ਭੂਪ ॥ [੨੦]ਕਈ ਇੰਦ੍ਰ ਉਪਿੰਦ੍ਰ ਮੁਨਿੰਦ੍ਰ ॥ ਕਈ ਮੱਛ ਕੱਛ ਫਨਿੰਦ੍ਰ ॥੧੦॥ [੨੧]ਕਈ ਕੋਟ ਕ੍ਰਿਸਨ ਅਵਤਾਰ ॥ ਕਈ ਰਾਮ ਬਾਰ ਬੁਹਾਰ ॥ [੨੨]ਕਈ ਮੱਛ ਕੱਛ ਅਨੇਕ ॥ ਅਵਲੋਕ ਦੁਆਰ ਬਿਸੇਖ ॥੧੧॥[੨੩] ਕਈ ਸੁਕ੍ਰ ਬ੍ਰਸਪਤ ਦੇਖ ॥ ਕਈ ਦੱਤ ਗੋਰਖ ਭੇਖ ॥ [੨੪]ਕਈ ਰਾਮ ਕ੍ਰਿਸਨ ਰਸੂਲ ॥ ਬਿਨੁ ਨਾਮ ਕੋ ਨ ਕਬੂਲ ॥੧੨॥ ਬਿਨੁ ਏਕ ਆਸ੍ਰੈ ਨਾਮ ॥ ਨਹੀ ਔਰ ਕੌਨੈ ਕਾਮ ॥ ਜੇ ਮਾਨ ਹੈ ਗੁਰਦੇਵ ॥ ਤੇ ਜਾਨ ਹੈ ਅਨਭੇਵ ॥੧੩॥[੨੭] ਬਿਨ ਤਾਸ ਅਵਰ ਨ ਜਾਨ ॥ ਚਿਤ ਆਨ ਭਾਵ ਨ ਆਨ ॥ [੨੮]ਇਕ ਮਾਨਿਜੈ ਕਰਤਾਰ ॥ ਜਿਤ ਹੋਇ ਅੰਤ ਉਧਾਰ ॥੧੪॥ [੨੯]ਬਿਨ ਤਾਸ ਯੌਂ ਨ ਉਧਾਰ ॥ ਜੀਅ

---

ਦੇਖੋ ਪਾਠਕੋ ਇਹ ਬ੍ਰਹਮਾ ਦੇ ਉਪ ਅਵਤਾਰਾਂ ਦਾ ਅਖਾੜਾ ਗੁਰੂ ਜੀ ਵਿਖਾਉਂਦੇ ਨੇ ਕੌਣ ਸੀ ਤਕੜਾ ਕੌਣ ਸੀ ਮਾੜਾ । ਆਖਾੜੇ ਦਾ ਅਰੰਭ ਹੋ ਜਾਂਦਾ ਏ, ਜਿਵੇਂ ਢੋਲੀ ਢੋਲ ਵਜਾਂਦਾ ਏ । ਭਲਵਾਨ ਅਖਾੜੇ ਆਉਂਦੇ ਨੇ, ਸਭ ਆਪਣਾ ਆਪ ਜਣਾਉਂਦੇ ਨੇ । ਜੋ ਮਿਲਿਆਂ ਜੋਰ ਸੋ ਲਾਉਂਦੇ ਨੇ, ਲੋਕ ਤਾੜੀਆਂ ਵਜਾਉਂਦੇ ਨੇ ਇਕ ਢਹਿੰਦੇ ਨੇ ਇਕ ਢਾਹੁੰਦੇ ਨੇ ਦਰਸਕ ਫੋਕਾ ਜੋਰ ਲਾਉਂਦੇ ਨੇ । ਜਿਹੜੇ ਹਾਰੇ ਸੋ ਸਮਰਮਾਉਂਦੇ ਨੇ, ਜੋ ਢਾਹੁੰਦੇ ਉਹ ਮਾਨ ਪਾਉਂਦੇ ਨੇ। ਸੰਸਾਰ ਕੁਦਰਤ ਦਾ ਅਜਬ ਅਜੀਬ ਅਖਾੜਾ ਏ॥ ਕੋਈ ਤਕੜਾ ਏ ਕੋਈ ਮਾੜਾ ਏ ਇਹੋ ਬੜਾਂ ਪੁਆੜਾਂ ਏ ॥

ਕੋਈ ਰਾਜਾ ਹੈ ਕੋਈ ਰਾਣੀ ਹੈ ਕੋਈ ਛੋਟਾ ਹੈ ਕੋਈ ਹਾਣੀ ਹੈ ॥ ਕੁਦਰਤ ਮਾਤਾ ਦੀ ਸਰਪ੍ਰਸਤੀ ਵਿਚ ਕੋਈ ਨਾਯਕ ਹੈ ਕੋਈ ਅਧਿਕਾਰੀ ਹੈ ॥
ਕੋਈ ਦੇਵੀ ਹੈ ਕੋਈ ਦਿਉਤਾ ਹੈ ਕੋਈ ਦੈਂਤ ਬੜਾਂ ਹੰਕਾਰੀ ਹੈ ॥ ਭਾਵੇਂ ਈਸਰ ਸਿੰਘ ਵਿਚ ਗੁਣ ਕੋਈ ਨਹੀਂ ਪਰ ਗੁਣੀਆ ਦਾ ਸਤਿਕਾਰੀ ਹੈ ॥
ਕਿਵੇਂ ਬਣੀਏ ਮੁਰੀਦ ਬਾਬਾ ਗੁਰਦਾਸ ਜੀ ਦਸਦੇ ਨੇ ॥ ਨਿਮ੍ਰਤਾ ਦੇ ਵਿਚ ਪ੍ਰਭ ਜੀ ਦਸਦੇ ਨੇ ॥
ਜੈਸਾ ਕੇ -
ਮੁਰਦਾ ਹੋਇ ਮੁਰੀਦ ਨਾ ਗਲੀ ਹੋਵਣਾ ॥ ਸਾਬਰੁ ਸਿਦਕਿ ਸ਼ਹੀਦ ਭਰਮ ਭਉ ਖੋਵਣਾ ॥
ਗੋਲਾ ਮੁਲ ਖਰੀਦ ਕਾਰੇ ਜੋਵਣਾ ॥ ਨਾ ਤਿਸੁ ਭੁਖ ਨਾ ਨੀਂਦ ਨਾ ਖਾਣਾ ਸੋਵਣਾ ॥
ਅੰਤ ਵਿਚ
ਦਰ ਦਰਵੇਸ ਰਸੀਦ ਪਿਰਮ ਰਸ ਭੋਵਣਾ ॥ ਚੰਦ ਮੁਬਾਰਕ ਈਦ ਪੁਗ ਖਲੋਵਣਾ ॥੧੮॥੩॥
ਇਹ ਗੁਣ ਪ੍ਰਤੱਖ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਵਰਤ ਕੇ ਪੁਗ ਕੇ ਸੰਸਾਰ ਨੂੰ ਦਸ ਦਿਤੇ ਹਨ, ਪਰ ਹੁਣ ਇਹਨਾਂ ਤੇ ਅਮਲ ਕਰਨਾ ਜਾਂ ਨਾਂ ਕਰਨਾ ਪਾਠਕਾਂ ਦੀ ਆਪਣੀ ਰੁਚੀ ਜਾ ਪ੍ਰਭੂ ਰਾਜਾ ਤੇ ਹੈ । ਸਵਾਲ ਹੈ ਉਹਨਾਂ ਕਿਸੇ ਕਮਾਈ ਕੀਤੀ ਸੀ ? ਜਿਸਦਾ ਨਕਸ਼ਾ ਭਾਈ ਵੀਰ ਸਿੰਘ ਜੀ ਇਉਂ ਖਿੱਚਦੇ ਹਨ:-
ਜਬ ਲਗ ਦਰਸ ਨ ਪਰਸੈ ਪ੍ਰੀਤਮ ਤਬ ਲਾਗੁ ਭੁਖ ਪਿਆਸੀ ॥ ਦਰਸਨੁ ਦੇਖਤ ਹੀ ਮਨੇ ਮਾਨਿਆ ਜਲ ਰਸ ਕਮਲ ਬਿਗਾਸੀ ॥ ਸਾਰੰਗ ਮ: ੧॥
ਵਰਖਾ ਰੁਤ ਦੀ ਨਿਖਰੀ ਹੋਈ ਭਿੰਨੜੀ ਰਾਤ ਹੈ, ਇਕ ਸੋਹਣੇ ਜਿਹੇ ਮੈਦਾਨ ਵਿਚ ਦਰੀ ਵਿਛੀ ਹੋਈ ਹੈ ਵਿਚਕਾਰ ਇਕ ਚੌਂਕੀ ਹੈ ਇਸ ਉੱਪਰ ਇੱਕ

੧. ਉਹ ਕੰਨ ਖਜੂਰਾ ਉਸ ਦੇ ਕੰਨ ਦੇ ਵਿਚ ਜਾ ਵੜਿਆ ॥੧੦॥

੨. ਉਸ ਕੀੜੇ ਨੇ ਕੰਨ ਵਿਚ ਪ੍ਰਵੇਸ਼ ਕਰਕੇ । ਉਸ ਉਚੀ ਹਸਤੀ ਮੁਹੰਮਦੀ ਅਵਤਾਰ ਮਹਿੰਦੀ ਮੀਰ ਨੂੰ ਇਸ ਤਰ੍ਹਾਂ ਮਾਰਿਆ ਜਿਸ ਤਰ੍ਹਾਂ ਕਿਸੇ ਨੀਚ (ਪਾਪੀ) ਨੂੰ ਮਾਰੀਦਾ ਹੈ । ਬਹੁਤ ਤਰ੍ਹਾਂ ਉਸ ਨੂੰ ਦੁਖ ਦੇ ਕੇ । ਇਸ ਤਰ੍ਹਾਂ ਮਾਰ ਦਿੱਤਾ । ਇਥੇ ਮਹਦੀ ਮੀਰ ਦੀ ਮੌਤ ਦਾ ਪ੍ਰਕ੍ਰਣ ਸਮਾਪਤ ਹੋਇਆ।

---

੧ਓ ਸਤਿਗੁਰ ਪ੍ਰਸਾਦਿ ॥

ਹੁਣ ਬ੍ਰਹਮਾ ਅਵਤਾਰ ਦੀ ਕਥਾ ਸੁਣੋ ਜੀ ॥ ਤੋਮਰ ਛੰਦ॥

੧. ਜਿਸ ਵੇਲੇ ਚਾਰ ਜੁਗਾਂ ਦੀ ਚੌਕੜੀ ਖਤਮ ਹੋ ਜਾਂਦੀ ਹੈ ਤਾਂ ਮੁੜ ਕੇ ਸਤਿਜੁਗ ਦਾ ਪਹਿਰਾ ਉਪਜ ਪੈਂਦਾ ਹੈ । ਜਿਸ ਤੋਂ ਸਾਰੇ ਸਾਜ ਸਮਾਜ ਨਵੇਂ ਸਿਰੇ ਕਰ ਦਿਤੇ ਜਾਂਦੇ ਹਨ।

੨. ਸਾਰੇ ਦੇਸ ਤੇ ਦੇਸਾਂਤਰ ਦੇ ਸਾਰੇ ਰਾਜੇ ਧਰਮ ਨਾਲ ਜੁੜ ਗਏ ॥੧॥

੩. ਕਲ (ਅਕਾਲ ਪੁਰਖ) ਤੋਂ "ਅ" ਦੂਰ ਕਰਕੇ ਜੋ ਕਾਲ ਰੂਪ ਹੈ ਸਾਰੇ ਜਗਤ ਦਾ ਉਸ ਦੇ ਭਿਆਨਕ ਕ੍ਰੋਧ ਦੀ ਅਗਨ ਨੇ ਕਲਜੁਗੀ ਜਗਤ ਸਾੜ ਦਿਤਾ । ਕਿਉਂਕਿ ਉਸ ਤੋਂ

੪. ਬਿਨਾ ਕੋਈ ਹੋਰ ਹੈ ਹੀ ਨਹੀਂ - ਕਲਿਜੁਗੀ ਜੀਵ ਹੋਰ ਪਾਸੇ ਦੇ ਜਾਪ ਵਿਚ ਲਗ ਗਏ ਸੀ ਇਸ ਲਈ ਲੇਖਕ ਕਹਿੰਦਾ ਹੈ ਕਿ ਭਾਈ ਸਾਰੇ ਉਸੇ ਦਾ ਜਾਪ ਜਪੋ ॥੨॥

੫. ਜਿਹੜਾ ਕੋਈ ਉਸ ਕਾਲ ਰੂਪ ਅਕਾਲ ਪੁਰਖ ਦਾ ਨਾਮ ਜਪਦਾ ਹੈ । ਉਸ ਦੇ ਕੰਮ ਪੂਰੇ ਹੁੰਦੇ ਹਨ ।

੬. ਉਸ ਨੂੰ ਨਾ ਕੋਈ ਦੁਖ ਤੇ ਨਾ ਕੋਈ ਭੁਖ ਅਤੇ ਨਾ ਹੀ ਕੋਈ ਤ੍ਰੇਹ ਰਹਿੰਦੀ ਹੈ ਭਾਵ ਸਭ ਤਰ੍ਹਾਂ ਸੰਤੁਸ਼ਟ ਹੋ ਜਾਂਦਾ ਹੈ ਅਤੇ ਹਰ ਰੋਜ ਉਸਨੂੰ ਖੁਸ਼ੀਆਂ ਹੀ ਮਿਲਦੀਆਂ ਹਨ ਤੇ ਸੋਗ ਕਿਤੇ ਵੀ ਨੇੜੇ ਨਹੀਂ ਆਉਂਦਾ ਉਦਾਸੀ ਨਹੀਂ ਹੁੰਦੀ ॥੩॥

੭. ਇਸ ਲਈ ਸਮਝ ਲੌਂ ਕਿ ਇਕ ਅਕਾਲ ਪੁਰਖ ਤੋਂ ਬਿਨਾਂ ਕੋਈ ਹੋਰ ਹੈ ਹੀ ਨਹੀਂ । ਜਿਤਨੇ ਵੀ ਜਗਤ ਦੇ ਰੰਗ ਤੇ ਰੂਪ ਹਨ ਉਹਨਾਂ ਸਭਨਾਂ ਦੇ ਵਿਚ ।

੮. ਜਿਸ ਨੇ ਉਸ ਅਕਾਲ ਪੁਰਖ ਦਾ ਜਾਪ ਜਪਿਆ ਹੈ । ਉਸ ਦੀ ਸਹਾਇਤਾ ਉਹ ਆਪ ਕਰਦਾ ਹੈ ॥੪॥

੯. ਜਿਹੜੇ ਉਸਦਾ ਨਾਮ ਜਪਦੇ ਹਨ ਉਹ ਕਦੇ ਵੀ ਨਾਮ ਸਿਮਰਨ ਜਾਂ ਗੁਰੂ ਦੇ ਹੁਕਮਾਂ ਤੋਂ ਦੂਰ ਨਹੀਂ ਭੱਜਦੇ ।

੧੦. ਉਹਨਾਂ ਨੂੰ ਵੈਰੀ ਦਾ ਕੋਈ ਭੈ ਨਹੀਂ ਹੁੰਦਾ । ਉਹ ਨਾਮ ਰੂਪੀ ਅਸਤ੍ਰ ਨਾਲ ਸਾਰੇ ਪਾਸੇ ਜਿਤ ਲੈਂਦਾ ਹੈ ॥੫॥

੧੧. ਅਤੇ ਧਨ ਨਾਲ ਘਰ ਘਾਟ ਭਰ ਜਾਂਦਾ ਹੈ । ਜਿਸ ਤੋਂ ਉਸ ਸ਼ਰਧਾਲੂ ਦੇ ਸਾਰੇ ਕੰਮ ਪੂਰੇ ਹੋ ਜਾਂਦੇ ਨੇ ।

੧੨. ਜਿਹੜੇ ਉਸ ਇਕ ਕਾਲ ਰੂਪ ਦਾ ਨਾਮ ਰਟਦੇ ਹਨ । ਉਹ ਕਾਲ ਦੇ ਜਾਲ ਵਿਚ ਨਹੀਂ ਫਸਦੇ ਕਿਉਂ ਜਨਮ ਮਰਨ ਦੇ ਗੇੜ ਤੋਂ ਮੁਕਤਿ ਹੋ ਜਾਂਦੇ ਨੇ ॥੬॥

੧੩. ਸਵਾਲ ਹੈ ਕਿ ਉਹ ਰਹਿੰਦਾ ਕਿਥੇ ਹੈ ? ਉਤਰ ਹੈ ਕਿ ਜਿੰਨੇ ਵੀ ਅਨੇਕਾਂ ਜੀਵ ਜੰਤੂ ਹਨ ਉਹ ਇਕੋ ਕਾਲ ਪੁਰਖ ਉਹਨਾਂ ਵਿਚ ਵਿਆਪ ਰਿਹਾ ਹੈ । "ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰ ॥"

੧੪. ਬਿਨਾਂ ਉਸ ਇਕ ਤੋਂ ਦੂਜਾ ਕੋਈ ਨਹੀਂ ਹੈ । ਐ ਜਗਤ ਦੇ ਲੋਕੋ ਇਹ ਗੱਲ ਆਪਣੇ ਦਿਲ ਵਿਚ ਸਮਝ ਲਵੋ ॥੭॥

੧੫. ਇਸ ਸੰਸਾਰ ਦੇ ਘੜਨ ਵਾਲਾ ਤੇ ਭੰਨਣ ਵਾਲਾ ਇਕੋ ਇਕ ਕਰਤਾਰ ਪੁਰਖ ਹੀ ਹੈ ।

੧੬. ਬਿਨਾਂ ਉਸ ਇਕ ਤੋਂ ਹੋਰ ਕੋਈ ਨਹੀਂ ਹੈ । ਸਾਰੇ ਰੂਪਾਂ ਵਿਚ ਤੇ ਰੰਗਾਂ ਵਿਚ ਇਕ ਉਹੀ ਹੈ ॥੮॥

੧੭. ਉਸਦੇ ਅੱਗੇ ਕਈ ਇੰਦ੍ਰ ਪਾਣੀ ਬਰਸਾਉਂਦੇ ਹਨ ਅਤੇ ਕਈ ਬ੍ਰਹਮੇ ਬੇਦਾਂ ਦਾ ਉਚਾਰਨ ਕਰਦੇ ਹਨ ।

੧੮. ਕਈ ਸਿਵਜੀ ਦਰ ਅੱਗੇ ਦਰਸ਼ਨਾਂ ਲਈ ਬੈਠੇ ਹਨ ਤਾੜੀ ਲਾ ਕੇ । ਕਿਤਨੇ ਹੀ ਸ਼ੇਸ਼ ਨਾਗ ਬੇਅੰਤ ਹਨ ॥੯॥

੧੯. ਕਈ ਚੰਦ ਤੇ ਸੂਰਜ ਤੇ ਸੁੰਦਰ ਰੂਪ ਵਿਚ ਹਨ । ਕਈ ਇੰਦਰ ਜਿਹੇ ਬਲੀ ਰਾਜੇ ਹਨ ।

੨੦. ਕਈ ਇੰਦਰ ਤੇ ਉਸਦੇ ਭਾਈ (ਬਾਵਨ ਅਵਤਾਰ) ਜਿਹੇ ਤੇ ਕਈ ਰਿਸ਼ੀ ਮੁਨੀ ਤਪ ਸਾਧ ਰਹੇ ਹਨ । ਕਈ ਮੱਛ ਕਛੂ ਦੇ ਅਵਤਾਰ ਤੇ ਸ਼ੇਸ਼ ਨਾਗ ਹਨ ॥੧੦॥

੨੧. ਕਈ ਕ੍ਰੋੜ ਕ੍ਰਿਸ਼ਨ ਦੇ ਅਵਤਾਰ ਕਈ ਅਨੇਕ ਹਨ । ਕਈ ਰਾਮਚੰਦ੍ਰ ਉਸ ਦੇ ਦਰ ਦੇ ਝਾੜੂ ਬਰਦਾਰ ਹਨ ।

੨੨. ਮਛ ਕਛੂ ਦੇ ਅਵਤਾਰ ਕਈ ਅਨੇਕ ਹਨ ਜਿਹੜੇ ਖੜੇ ਉਸਦੇ ਦੁਆਰ ਵਲ ਵੇਖ ਰਹੇ ਹਨ ਉਹ ਬਹੁਤ ਹਨ ॥੧੧॥

੨੩. ਸ਼ੁਕ੍ਰ ਤੇ ਬ੍ਰਹਸਪਤ ਉਥੇ ਜਾ ਕੇ ਦੇਖ ਕਿ ਕਿਤਨੇ ਕੁ ਹਨ ਤੇ ਕਿਤਨੇ ਹੀ ਦੱਤਾਤਰੈ ਤੇ ਗੋਰਖ ਨਾਥ ਦੇ ਭੇਖ ਹਨ।

੨੪. ਕਿਤਨੇ ਹੀ ਰਾਮ ਤੇ ਕ੍ਰਿਸ਼ਨ ਅਤੇ ਰਸੂਲ ਖੜੇ ਹਨ । ਇਹ ਸਾਰੇ ਉਸਦਾ ਨਾਮ ਜਪਣ ਕਰਕੇ ਕਬੂਲ ਪਏ ਹਨ ਨਾਮ ਤੋਂ ਬਿਨਾ ਕੋਈ ਵੀ ਕਿਉਂ ਨਾ ਹੋਵੇ ਕਬੂਲ ਨਹੀਂ ਪੈਂਦਾ ॥੧੨॥

੨੫. ਬਿਨਾ ਇਕ ਉਸਦੇ ਨਾ ਦੇ ਆਸਰੇ ਤੋਂ ਹੋਰ ਕੋਈ ਵੀ ਕਿਸੇ ਕੰਮ ਦਾ ਨਹੀਂ ।

੨੬. ਜਿਹੜੇ ਇਕ ਗੁਰੂ ਤੇ ਅਕਾਲ ਪੁਰਖ ਨੂੰ ਇਕ ਜਾਣਕੇ ਮੰਨਦੇ ਹਨ ਉਹ ਇਸ ਭੇਤ ਨੂੰ ਜਾਣਦੇ ਹਨ ਕਿ ਬਾਕੀ ਸਭ ਦਵੈਤ ਭਾਵ ਹੀ ਹੈ ॥੧੩॥

੨੭. ਬਿਨਾਂ ਉਸ ਤੋਂ ਹੋਰ ਕਿਸੇ ਨੂੰ ਨਾ ਜਾਣੋ । ਚਿਤ ਦੇ ਵਿਚ ਹੋਰ ਭਾਵ ਨੂੰ ਨਾ ਆਉਣ ਦਿਉ ।

੨੮. ਇਕ ਹੀ ਕਰਤਾਰ ਨੂੰ ਮੰਨੋ । ਜਿਸਦੇ ਨਾਮ ਕਰਕੇ ਅੰਤ ਉਧਾਰ ਹੁੰਦਾ ਹੈ ॥੧੪॥

੨੯. ਬਿਨਾਂ ਕਰਤਾਰ ਤੋਂ ਹੋਰ ਕਿਵੇਂ ਵੀ ਉਧਾਰ ਨਹੀਂ ਹੁੰਦਾ । ਐ ਯਾਰ ਦਿਲ ਵਿਚ ਵਿਚਾਰ ਕੇ ਵੇਖ ਲੈ ।

---

ਥਾਲੀ ਹੈ, ਥਾਲੀ ਦੇ ਵਿਚਕਾਰ ਆਟੇ ਦੀ ਜੋਤ ਘਿਉ ਨਾਲ ਭਰੀ ਲਟ-ਲਟ ਬਲ ਰਹੀ ਹੈ, ਆਲੇ-ਦੁਆਲੇ ਫੁਲ ਬੀੜੇ ਹੋਇ ਹਨ ॥ ਇਸ ਚੌਂਕੀ ਤੋਂ ਥੋੜੀ-ਥੋੜੀ ਵਿੱਥ ਤੇ ਅਨੇਕਾਂ ਪ੍ਰੇਮੀ ਪਿੜ ਲਾਈ ਬੈਠੇ ਹਨ ॥ ਕਿਸੇ ਪਾਸ ਛੈਣੇ ਹਨ ਤੇ ਕਿਸੇ ਪਾਸ ਢੋਲਕ ਕਿਸੇ ਪਾਸੇ ਖੜਤਾਰਾਂ ਤੇ ਕਿਸੇ ਪਾਸ ਮ੍ਰਿਦੰਗ ਸਾਰੇ ਦੇਵਾ ਰਾਣੀ ਦੀਆਂ ਭੇਟਾਂ ਗਾ ਰਹੇ ਹਨ ॥ ਇਨ੍ਹਾਂ ਸਾਰਿਆਂ ਵਿਚ ਇਕ ਗਰੀਬੀ ਸੂਰਤ ਦਾ ਮਿੱਠਾ ਰਸ ਭਿੰਨੜਾ ਪ੍ਰੇਮ ਦੀ ਦਮਕ ਵਾਲਾ ਸੱਜਣ ਪੈਰੀਂ ਘੁੰਗਰੂ ਬੰਨੀ ਬੈਠਾ ਹੈ ਤੇ ਕਈ ਵੇਰ ਮੌਜ ਵਿਚ ਆ ਕੇ ਉਠਦਾ ਤੇ ਤਦ ਐਸੀ ਨਿਰਤਕਾਰੀ ਕਰਦਾ ਹੈ ਕਿ ਸਭ ਦੀ ਅੱਖ ਜੁੜ ਜਾਂਦੀ ਹੈ ਤੇ ਢੋਲਕ ਛੈਣੇ ਧਰੇ ਰਹ ਜਾਂਦੇ ਹਨ ॥ ਰਾਤ ਟੁਰਦੀ ਗਈ, ਲੰਘਦੀ ਗਈ, ਤ੍ਰੈ ਪਹਿਰਾ ਵਜ ਪਿਆ, ਹੁਣ ਢੋਲਕ ਛੈਣੇ ਬੰਦ ਹੋਇ ਤੇ ਆਪੋ ਵਿਚ ਸਲਾਹਾਂ ਟੁਰੀਆਂ, ਢੇਰ ਚਿਰ ਮਗਰੋਂ ਫੈਸਲਾ ਹੋਇਆ ਕਿ ਅਗਲੇ ਮਹੀਨੇ ਸਾਰਾ ਸੰਗ ਪਹਾੜਾਂ ਵਾਲੀ ਵੰਨੇ ਟੁਰੇ ॥ ਅਜੇ ਪਹਿਲੀ ਘੜੀ ਹੀ ਵਜੀ ਸੀ ਕਿ ਸਾਰੇ ਜਣੇ ਘਰੋਂ ਘਰੀ ਟੁਰ ਪਏ । ਪਰ ਉਹ ਜੋ ਪੈਰੀ ਘੁੰਗਰੂ ਬੰਨਕੇ ਨਿਰਤ ਕਰਨਹਾਰੇ ਸੋਹਣੇ ਰੂਪ ਵਾਲੇ ਸਨ ਇਕ ਛੰਭ ਨੂੰ ਨਾਉਣ ਚਲੇ ਗਏ। ਇਥੇ ਇਕ ਆਦਮੀ ਨ੍ਹਾਕੇ ਬੈਠਾ ਜਪੁ ਜੀ ਸਾਹਿਬ ਦਾ ਪਾਠ ਕਰ ਰਿਹਾ ਸੀ ਮੈ ਭੋਗ ਪਾ ਕੇ ਇਸ ਨੇ ਆਸਾ ਰਾਗ ਵਿਚ ਇਕ ਦੋ ਸ਼ਬਦ ਗਾਏ ॥ ਘੁੰਘਰੂਆਂ ਵਾਲਾ ਸੱਜਣ ਜਿਸਦਾ ਨਾਉਂ ਲਹਿਣਾ ਜੀ, ਇਸਦਾ ਪਾਠ ਸੁਣ ਸੁਣ ਕੇ ਮਗਨ ਹੁੰਦਾ ਗਿਆ । ਉਸ ਨੂੰ ਉਹ ਸੁਆਦ ਆਇਆ ਜੋ ਕਦੇ ਦੇਵੀ ਦੀਆਂ ਭੇਟਾਂ ਗਾਉਂਦਿਆਂ ਨਹੀਂ ਸੀ ਆਇਆ । ਕਦੇ ਆਪਣੀ ਨਿਰਤਿਕਾਰੀ ਵਿਚ ਨਹੀਂ ਸੀ ਪਿਆ ਲਹਿਣਾ ਜੀ ਅੰਦਰੋਂ ਬਾਹਰੋਂ ਸੁੰਦਰ ਹਨ, ਕਸਤੂਰੇ ਮ੍ਰਿਗ ਵਾਂਗੂ ਖੁਸ਼ਬੂ ਨੇ ਨਾਪੇ ਹਨ, ਪਰ ਰੱਬ ਨੇ ਖਬਰ ਨਹੀਂ ਕੀ ਕੰਮ ਲੈਣਾ ਹੈ, ਇਹ ਲਹਿਣਾ ਜੀ ਨੂੰ ਅਜੇ ਉਸ ਦਾ ਕੁਛ ਪਤਾ ਨਹੀਂ। ਉਹ ਘਿਉ ਦੀ ਬਲਦੀ ਲਾਟ ਤੇ ਲਟੂ ਹਨ, ਹਰ ਸਾਲ ਦੇਵੀ ਦੇ ਦੁਆਰੇ ਪਹਾੜ ਜਾਂਦੇ, ਉਥੇ ਬਲਣਹਾਰ ਲਾਟਾਂ ਨੂੰ ਵੇਖਕੇ ਅਚਰਜ ਹੋ ਜਾਂਦੇ ਹਨ। ਨੇਕੀ ਦਾ ਪੁੰਜ ਹਨ, ਭਲਿਆਈ ਦਾ ਰੂਪ ਹਨ, ਗਰੀਬੀ ਦੀ ਹੱਦ ਹਨ ਸੁੰਦਰਤਾ ਦੀ ਅਵਧੀ ਹਨ, ਪਰ ਦੇਖੋ ਅਜੇ ਆਪਣੀ ਖੁਸ਼ਬੋ ਦੇ ਨਾਪੇ ਨੂੰ ਆਪ ਨਹੀਂ ਸੁੰਘ ਰਹੇ । ਰੱਬ ਦੇ ਕਿਸੇ ਦਾਨੇ ਹੱਥ ਨੇ ਤਾਣ ਹੁੰਦੇ ਹੋਏ ਨਿਤਾਣਾ ਕਰ ਰਖਿਆ ਹੋਇਆ ਹੈ । ਜਦੋਂ ਸਿੱਖ ਉਠ ਤੁਰਿਆਂ ਤਾਂ ਲਹਿਣਾ ਜੀ ਨੇ ਉਸ ਨੂੰ ਬੁਲਾ ਕੇ ਪੁਛਿਆ:-ਸੱਜਣਾਂ ਤੂੰ ਇਹ ਕਿਸ ਤੋਂ ਬਾਣੀ ਪੜ੍ਹੀ ਹੈ ? ਸਿੱਖ- ਜਿਉਂਦੇ ਸਤਿਗੁਰ ਦੀ । ਲਹਿਣਾ ਜੀ- ਜਿਊਂਦਾ ਸਤਿਗੁਰ ਕੌਣ ਹੈ ? ਸਿੱਖ ਜੋ ਵਾਹਿਗੁਰੂ ਵਿਚੋਂ ਆਇਆ ਹੈ । ਲਹਿਣਾ ਜੀ - ਉਹ ਕਿੱਥੇ ਹੈ ? ਸਿੱਖ- ਏਥੇ ਹੈ, ਉਥੇ ਹੈ, ਸਾਰੇ ਹੈ । ਲਹਿਣਾ ਜੀ - ਕਦ ਤੋਂ ? ਸਿੱਖ - ਅਜਲਾਂ ਤੋਂ ਹਨ, ਆਦਿ ਜੁਗਾਦਿ ਤੋਂ ਹਨ ।

ਲਹਿਣਾ ਜੀ - ਹੈਰਾਨ ਹੋ ਕੇ, ਕੀ ਦੇਹ ਵਿਚ ਹਨ ? ਸਿੱਖ - ਅੱਜ-ਕੱਲ ਏਸ ਮਾਤ ਲੋਕ ਵਿਚ ਦੇਹ ਧਾਰਕੇ ਪ੍ਰਗਟੇ ਹੋਏ ਹਨ । ਲਹਿਣਾ ਜੀ - ਹੱਛਾ ? ਸਿੱਖ - ਸੰਸਾਰ ਵਿਚ ਪ੍ਰੇਮ ਨਹੀਂ ਰਿਹਾ ਜੀਵਨ ਕਣੀ ਨਹੀਂ ਰਹੀ, ਪ੍ਰਿਮ ਰਸ ਨਹੀਂ ਰਿਹਾ ਅੰਧਕਾਰ ਛਾ ਗਿਆ ਹੈ ਸੋਗ ਹੀ ਸੋਗ ਹੈ, ਇਸ ਕਰਕੇ ਗੁਰੂ ਨੇ ਐਤਕੀਂ ਆਂਪਣਾ ਕੋਈ ਕਾਇਮ ਮੁਕਾਮ ਅਵਤਾਰ ਜਾਂ ਭਗਤ ਨਹੀਂ ਪ੍ਰਗਟਾਇਆ, ਆਪ ਹੀ ਆ ਗਿਆ ਹੈ ।

ਦੇਖ ਯਾਰ ਬਿਚਾਰ ॥ [੧]ਜੋ ਜਾਪ ਹੈ ਕੋਈ ਔਰ ॥ ਤਬ ਛੂਟ ਹੈ ਵਹ ਠੌਰ ॥੧੫॥ [੨]ਜਿਹੰ ਰਾਗ ਰੰਗ ਨ ਰੂਪ ॥ ਸੋ ਮਾਨੀਐ ਸਮ ਰੂਪ ॥ ਬਿਨ ਏਕ ਤਾ ਕਰ ਨਾਮ ॥ ਨਹਿ ਜਾਨ ਦੂਸਰ ਧਾਮ ॥੧੬॥ [੩]ਜੋ ਲੋਕ ਅਲੋਕ ਬਨਾਇ ॥ ਫਿਰ ਲੇਤ ਆਪ ਮਿਲਾਇ ॥ ਜੋ ਚਹੈ ਦੇਹ ਉਧਾਰੁ ॥ ਸੋ ਭਜਨ ਏਕੰਕਾਰ ॥੧੭॥ [੪]ਜਿਹੱ ਰਾਚਿਯੋ ਬ੍ਰਹਮੰਡ ॥ ਸਬ ਲੋਕ ਔ ਨਵਖੰਡ ॥ ਤਿਹੱ ਕਿਉ ਨ ਜਾਪ ਜਪੰਤ ॥ ਕਿਮ ਜਾਨ ਕੂਪ ਪਰੰਤ ॥੧੮॥ [੫]ਜੜ ਜਾਪ ਤਾਕਰ ਜਾਪ ॥ ਜਿਨ ਲੋਕ ਚਉਦਹ ਥਾਪ ॥ ਤਿਸ ਜਾਪੀਐ ਨਿਤ ਨਾਮੁ ॥ ਸਭ ਹੋਹ ਪੂਰਨ ਕਾਮ ॥੧੯॥ [੬]ਗਨਿ ਚਉਬਿਸੇ ਅਵਤਾਰ ॥ ਬਹੁ ਕੈ ਕਹੈ ਬਿਸਥਾਰ ॥ ਅਬ ਗਨੋ ਉਪ ਅਵਤਾਰ ॥ ਜਿਮ ਧਰੇ ਰੂਪ ਮੁਰਾਰ ॥੨੦॥ [੭]ਜੇ ਧਰੇ ਬ੍ਰਹਮਾ ਰੂਪ ॥ ਤੇ ਕਹੋ ਕਾਬ ਅਨੂਪ ॥ ਜੇ ਧਰੇ ਰੁਦ੍ਰ ਵਤਾਰ ॥ ਅਬ ਕਹੌਂ ਤਾਹਿ ਬਿਚਾਰ ॥੨੧॥ [੮]ਕਲਿ ਤਾਸ ਆਗਿਆ ਦੀਨ ॥ ਤਬ ਬੇਦ ਬ੍ਰਹਮਾ ਕੀਨ ॥ ਤਬ ਤਾਸ ਬਾਢਯੋ ਗਰਬ॥ ਸਰਿ ਆਪ ਜਾਨ ਨ ਸਰਬ ॥੨੨॥ [੯]ਸਰਿ ਮੋਹ ਕਬਿ ਨਹਿ ਕੋਇ ॥ ਇਕ ਆਪ ਹੋਇ ਤ ਹੋਇ ॥ ਕਛੁ ਕਾਲ ਕੀ ਭੂਅ ਬਕ੍ਰ ॥ ਛਿਤ ਡਾਰੀਆ ਜਿਮ ਸਕ੍ਰ ॥੨੩॥ [੧੦]ਜਬ ਗਿਰਯੋ ਭੂ ਤਰ ਆਨ ॥ ਮੁਖ ਚਾਰ ਬੇਦ ਨਿਧਾਨ ॥ ਉਠ ਲਾਗਿਆ ਫਿਰ ਸੇਵ ॥ ਜੀਅ ਜਾਨ ਦੇਵ ਅਭੇਵ ॥੨੪॥ [੧੧]ਦਸ ਲੱਛ ਬਰਖ ਪ੍ਰਮਾਨ ॥ ਕੀਅ ਦੇਵ ਸੇਵ ਮਹਾਨ ॥ ਕਿਮ ਹੋਇ ਮੋਹ ਉਧਾਰ ॥ ਅਸ ਦੇਹ ਦੇਵ ਬਿਚਾਰ ॥[ੳ]੨੫॥ [੧੨]ਦੇਵੋ ਵਾਰ ॥ ਮਨ ਚਿੱਤ ਕੈ ਕਰ ਸੇਵ ॥ ਤਬ ਰੀਝ ਹੈ ਗੁਰਦੇਵ ॥ ਤਬ ਹੋਇ ਨਾਥ ਸਨਾਥ ॥ ਜਗ ਨਾਥ ਦੀਨਾ ਨਾਥ ॥੨੬॥ [੧੩]ਸੁਨ ਬੈਨ ਯੌ ਮੁਖ ਚਾਰ ॥ ਕੀਅ ਚਉਕ ਚਿੱਤ ਬਿਚਾਰ ॥ ਉਠਿ ਲਾਗਿਆ ਹਰਿ ਸੇਵ ॥ ਜਿਹ ਭਾਂਤ ਭਾਖਯੋ ਦੇਵ ॥੨੭॥ [੧੪]ਪਰਿ ਪਾਇ ਚੰਡ ਪ੍ਰਚੰਡ ॥ ਜਿਹ ਮੰਡ ਦੁਸਟ ਅਖੰਡ ॥ ਜ੍ਵਾਲਾਛ ਲੋਚਨ ਧੂਮ ॥ ਹਨਿ ਜਾਸ ਡਾਰੇ ਭੂਮ ॥੨੮॥ [੧੫]ਤਿਸ ਜਾਪ ਹੋ ਜਬ ਜਾਪ ॥ ਤਬ ਹੋਇ ਪੂਰਨ ਸ੍ਰਾਪ ॥ ਉਠ ਲਾਗ ਕਾਲ ਜਪੰਨ ॥ ਹਠਿ ਤਿਆਗ ਆਵ ਸਰੰਨ ॥੨੯॥ ਜੇ ਜਾਤ ਤਾਸ ਸਰੰਨਿ ॥ ਤੇ ਹੈ ਧਰਾ ਮੈ ਧੰਨ ॥ ਤਿਨ ਕਉ ਨ ਕਉਨੈ ਤ੍ਰਾਸ ॥ ਸਬ ਹੋਤ ਕਾਰਜ ਰਾਸ ॥੩੦॥ [੧੬]ਦਸ ਲੱਛ ਬਰਖ ਪ੍ਰਮਾਨ ॥ ਰਹਯੋ ਠਾਢ ਏਕ ਪਗਾਨ ॥ ਚਿਤ ਲਾਇ ਕੀਨੀ ਸੇਵ ॥ ਤਬ ਰੀਝਗੇ ਗੁਰਦੇਵ ॥੩੧॥

---

ੳ. ਗਹੁ ਨਾਲ ਤੱਕੋ ਗੁਰੂ ਜੀ ਦੀ ਤੇ ਬ੍ਰਹਮਾ ਦੀ ਇਹ ਕਿਹੜੀ ਦੇਵੀ ਹੈ ?

---

☚ ਲਹਿਣਾ - ਅੱਜ ਕਲ ਮੁਕਾਮ ਕਿੱਥੇ ਹੈ ? ਸਿੱਖ - ਰਾਵੀ ਕਿਨਾਰੇ ਕਰਤਾਰਪੁਰ ।
ਲਹਿਣਾ ਜੀ- ਨਾਮ ਦੀ ਕ੍ਰਿਪਾ ਕਰ ਸਕਦੇ ਹੋ ?
ਸਿੱਖ - ਸੀਸ ਨਿਵਾ ਕੇ - ਸ੍ਰੀ ਗੁਰੂ ਨਾਨਕ ਦੇਵ ਜੀ । ਨਾਮ ਸੁਣਦੇ ਸਾਰ ਲਹਿਣਾ ਜੀ ਦੇ ਲੂੰ ਕੰਢੇ ਹੋ ਗਏ ਇਕ ਝਰਨਾਟ ਆਈ ਤੇ ਨੈਣ ਬੰਦ ਹੋ ਗਏ । ਕਿੰਨਾ ਚਿਰ ਲੰਘਿਆ ? ਕੋਈ ਪਤਾ ਨਹੀਂ । ਫਿਰ ਲਹਿਣਾ ਜੀ ਦੇ ਨੇਤ੍ਰ ਖੁੱਲ੍ਹੇ ਸੋਚਦੇ ਹਨ ਕਿ ਇਹ ਕੌਣ ਹੈ ? ਇਸ ਨੇ ਮੈਨੂੰ ਕੀ ਸੁਣਾਇਆ ਹੈ ? ਮੈਂ ਕਿਸ ਰਸ ਸਾਗਰ ਵਿਚ ਗੋਤਾ ਲਾਇਆ ਹੈ ? ਗੁਰੂ ਨਾਨਕ! ਹੇ ਦੇਵਾ! ਇਹ ਕਿਹੀ ਅਪਣੱਤ ਹੈ, ਕੇਹੀ ਖਿੱਚ ਹੈ ਤੇ ਧੂਹ ਹੈ!!! ਸਿੱਖ ਵੱਲ ਪਿਆਰਿਆ, ਕੀ ਇਹ ਗੁਰੂ ਨਾਨਕ ਤੇਰਾ ਗੁਰੂ ਹੈ ? ਮਨ ਵਿਚ ਹੇ ਦੇਵਾ, ਮੇਰੀ ਤਾਂ ਤੂੰ ਸੈਂ, ਇਹ ਗੁਰੂ ਨਾਨਕ ਮੈਨੂੰ ਕਿਉਂ ਹੋਣ ਲੱਗਾ ਹੈ ? ਇਹ ਤੇਰਾ ਹੈ ਕਿ ਤੂੰ ਇਸਦੀ ਹੈ ? ਜਿਸ ਦੇਵਾਂ ਨੇ ਗੋਪੀਆਂ ਨੂੰ ਕ੍ਰਿਸ਼ਨ ਦੇ ਲੜ ਲਾਇਆ ਸੀ ਉਸਨੇ ਲਹਿਣੇ ਨੂੰ ਗੁਰੂ ਦੇ ਵਲ ਲਾਇਆ ।
ਸਿੱਖ ਵੱਲ ਤੱਕ ਕੇ - ਹੇ ਸੋਹਣੇ ਸੱਜਣਾ, ਗੁਰੂ ਨਾਨਕ ਧੁਰੋਂ ਹੈ, ਸੱਚ ?
ਸਿੱਖ - ਹਾਂ ਭਾਈ ਧੁਰੋਂ ਆਪ ... ਲਹਿਣਾ ਜੀ ਹੁਣ ਵੀ ਦਰਗਾਹ ਤਕ ਪਹੁੰਚਾ ਹੈ ?
ਸਿੱਖ - ਉਹ ਬ੍ਰਹਮੰਡ ਦਾ ਹੈ, ਉਹ ਨੌ ਖੰਡ ਪ੍ਰਿਥਵੀ ਦਾ ਹੈ, ਉਹ ਸਭ ਕਿਸੇ ਦਾ ਹੈ । ਇਕ ਵੇਰ ਗੁਰੂ ਨਾਨਕ ਜੀ ਨੂੰ ਵੇਈ ਨਾਉਂਦਿਆਂ ਨੂੰ ਰੱਬ ਦੇ ਅਰੂਪ ਸੇਵਕ ਦਰਗਾਹ ਲੈ ਗਏ ॥
ਲਹਿਣਾ ਜੀ ਨੇ ਜਦ, ਇਸ ਸਬੰਧੀ ਸਾਖੀ ਸੁਣੀ ਤਾਂ ਹੋਰ ਪ੍ਰੇਮ ਵਿਚ ਆ ਕੇ ਬੋਲੇ :-
ਭਾਈ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਗੁਰੂ ਨਾਨਕ ਦਾ ਨਾਉਂ ਏਸੇ ਕਰਕੇ ਏਨਾ ਮਿੱਠਾ ਹੈ ਜੋ ਭਗਵੰਤ ਨੇ ਘੱਲੇ ਹਨ, ਗੁਰੂ ਪ੍ਰਮੇਸ਼ਰ ਹੈਨ - ਪ੍ਰਮੇਸ਼ਰ ਰੂਪ ਹੋਇ ਨਾ ਆਪ ਇਹ ਸੁਣਕੇ ਆਪ ਨੇ ਉਸ ਗੁਰ ਸਿਖ ਤੋਂ ਉਸਦਾ ਪੜ੍ਹਿਆ ਸਬਦ ਕੰਠ ਕਰ ਲਿਆ ਤੇ ਅਗਲੇਰੇ ਦਿਨ ਆਪ ਜੀ ਮਾਈ ਵਿਰਾਈ ਨੂੰ ਮਿਲੇ । ਉਹਨਾਂ ਨਾਲ ਵਾਰਤਾਲਾਪ ਦੇ ਮਗਰੋਂ ਆਪਨੇ ਪੱਕੀ ਧਾਰ ਲਈ ਕਿ ਦੇਵੀ ਦੇ ਦਰਸ਼ਨਾਂ ਨੂੰ ਜਾਂਦਿਆਂ ਕਰਤਾਰਪੁਰ ਹੋ ਕੇ, ਗੁਰੂ ਨਾਨਕ ਜੀ ਦੇ ਦਰਸ਼ਨ ਕਰਕੇ ਜਾਣਾ ਹੈ ।

☛

੧. ਜੇ ਕੋਈ ਹੋਰ ਕਿਸੇ ਨੂੰ ਜਪਦਾ ਹੈ ਤਾ ਉਸ ਕੋਲੋਂ ਮੁਕਤੀ ਦੀ ਥਾਂ ਛੁਟ ਜਾਇਗੀ ॥੧੫॥

੨. ਜਿਸ ਨੂੰ ਨਾ ਕਿਸੇ ਨਾਲ ਜੋੜ ਹੈ ਨਾ ਕੋਈ ਰੰਗ ਹੈ ਨਾ ਕੋਈ ਰੂਪ ਹੈ। ਉਸਨੂੰ ਸਮ (ਵਿਆਪਕ) ਕਰਕੇ ਮੰਨ ਲਵੋ। ਬਿਨਾਂ ਉਸਦੇ ਇਕ ਨਾਮ ਤੋਂ। ਹੋਰ ਕੋਈ ਦੂਸਰੀ ਥਾਂ ਨਹੀਂ ਜਾਨਣੀ ॥੧੬॥

੩. ਜੋ ਲੋਕ ਤੇ ਲੋਕਾਂ ਤੋਂ ਬਿਨਾਂ ਖਾਲੀ ਥਾਂ ਬਨਾਉਣ ਵਾਲਾ ਹੈ ਤੇ ਫੇਰ ਉਸਨੂੰ ਆਪਣੇ ਵਿਚ ਹੀ ਲੀਨ ਕਰ ਲੈਣ ਵਾਲਾ ਹੈ। ਜਿਸ ਜੀਵ ਨੂੰ ਚਾਹੇ ਉਸ ਦਾ ਉਧਾਰ ਕਰ ਦੇਣ ਵਾਲਾ ਹੈ। ਸੋ ਉਸ ੧ ਓਂਕਾਰ ਵਾਹਿਗੁਰੂ ਦਾ ਭਜਨ ਕਰੋ ॥੧੭॥

੪. ਜਿਸਨੇ ਇਹ ਬ੍ਰਹਿਮੰਡ ਰਚਕੇ ਸਾਰੇ ਲੋਕ ਤੇ ਨੌ ਖੰਡ ਕੀਤੇ ਹਨ ਜੇ ਕੋਈ ਉਸਦਾ ਜਾਪ ਨਹੀਂ ਜਪਦਾ ਉਹ ਜਾਣ ਬੁਝਕੇ ਖੂਹ ਵਿਚ ਡਿਗਦਾ ਹੈ ॥੧੮॥

੫. ਗੁਰੂ ਜੀ ਸਮਝਾਉਂਦੇ ਹਨ ਕਿ ਮੂਰਖ ਉਸ ਦਾ ਜਾਪ ਕਿਉਂ ਨਹੀਂ ਜਪਦਾ ? ਜਿਸ ਨੇ ਚੌਦਾਂ ਲੋਕਾਂ ਦੀ ਸਥਾਪਨਾ ਕੀਤੀ ਹੈ। ਉਸ ਦਾ ਨਾਮ ਨਿਤ ਜਪੋ। ਤਾਂ ਕੇ ਸਾਰੇ ਕੰਮ ਸੁਧਰ ਕੇ ਪੂਰੇ ਹੋ ਜਾਣ ॥੧੯॥

੬. ਪਹਿਲਾਂ ਮੈਂ ਚੌਬੀਸ ਅਵਤਾਰਾਂ ਦੀ ਗਿਣਤੀ ਕੀਤੀ ਹੈ। ਜੋ ਬੜੇ ਵਿਸਥਾਰ ਨਾਲ ਕਹੇ ਹਨ। ਹੁਣ ਉਪ ਅਵਤਾਰਾਂ ਦੀ ਗਿਣਤੀ ਗਿਣਦਾ ਹਾਂ। ਜਿਸ ਤਰ੍ਹਾਂ ਰੂਪ ਧਾਰਨ ਕੀਤੇ ਵਿਸ਼ਨੂੰ ਮੁਰਾਰ ਨੇ ॥੨੦॥

੭. ਜਿਹੜੇ ਰੂਪ ਬ੍ਰਹਮਾ ਨੇ ਧਰੇ। ਉਹ ਉਪਮਾ ਤੋਂ ਰਹਿਤ ਸੁੰਦਰਤਾ ਦੀ ਕਵਿਤਾ ਵਿਚ ਕਹਿੰਦਾ ਹਾਂ ਜਿਹੜੇ ਸਿਵਜੀ ਨੇ ਅਵਤਾਰ ਧਾਰਨ ਕੀਤੇ। ਹੁਣ ਉਹਨਾਂ ਨੂੰ ਵੀ ਵਿਚਾਰ ਕੇ ਕਹਿੰਦਾ ਹਾਂ ॥੨੧॥

੮. ਅਕਾਲ ਪੁਰਖ ਨੇ ਬ੍ਰਹਮਾ ਨੂੰ ਜਦੋਂ ਆਗਿਆ ਦਿਤੀ ਤਾਂ ਬ੍ਰਹਮਾ ਨੇ ਬੇਦਾਂ ਦੀ ਰਚਨਾ ਕੀਤੀ। ਬੇਦਾਂ ਦੀ ਰਚਨਾ ਕਰਕੇ ਉਸਨੂੰ ਮਾਣ (ਹੰਕਾਰ) ਹੋ ਗਿਆ ਆਪਣੇ ਬਰਾਬਰ ਦਾ ਕੋਈ ਨਾ ਸੁਝਿਆ ॥੨੨॥

੯. ਤੇ ਕਹਿਣ ਲੱਗਾ ਮੇਰੇ ਜਿਹਾ ਹੋਰ ਕੋਈ ਕਵੀ ਨਹੀਂ ਹੈ ਮੇਰੇ ਜਿਹਾ ਜੋ ਹੈ ਤਾਂ ਮੈਂ ਹੀ ਹਾਂ। ਇਹ ਵੇਖ ਕੇ ਅਕਾਲ ਪੁਰਖ ਦਾ ਮੂੰਹ ਤੇ ਨੇਤਰ ਉਸ ਵੇਲੇ ਬਦਲ ਗਏ ਤਾਂ ਫਿਰ ਗਏ ਅਤੇ ਬ੍ਰਹਮਾਂ ਨੂੰ ਬ੍ਰਹਮ ਲੋਕ ਤੋਂ ਕੱਢਕੇ ਧਰਤੀ ਤੇ ਸੁੱਟ ਦਿਤਾ ਜਿਸ ਤਰ੍ਹਾਂ ਇੰਦਰ ਨੂੰ ਤਖਤੋਂ ਉਲਟਾ ਕੇ ਸੁਟ ਦਿਤਾ ਸੀ ॥੨੩॥

੧੦. ਜਦੋਂ ਬ੍ਰਹਮਾ ਜੀ ਆਪਣੀ ਬ੍ਰਹਮ ਪੁਰੀ ਤੋਂ ਧਰਤੀ ਤੇ ਆ ਗਿਆ। ਚਾਰ ਮੁਖਾਂ ਵਾਲਾ ਜੋ ਵੇਦਾਂ ਦਾ ਖਜਾਨਾ ਸੀ। ਫੇਰ ਉਠਕੇ ਪ੍ਰਮ ਸ਼ਕਤੀ ਦੀ ਸੇਵਾ ਵਿਚ ਲਗ ਗਿਆ ਅਤੇ ਦਿਲ ਦੇ ਵਿਚ ਉਸ ਸ਼ਕਤੀ ਨੂੰ ਆਪਣੇ ਗਿਆਨ ਤੋਂ ਬਾਹਰ ਸਮਝ ਕੇ ਭਾਵ ਆਪ ਨੂੰ ਅਗਿਆਨੀ ਜਾਣਕੇ ॥੨੪॥

੧੧. ਦਸ ਲਖ ਬਰਸ ਦੇ ਬਰਾਬਰ। ਉਸ ਮਹਾਨ ਦੇਵਾਂ ਦੇ ਦੇਵ ਦੀ ਭਗਤੀ ਕੀਤੀ। ਜਦੋਂ ਦੇਵ 'ਸ਼ਕਤੀ ਦੇਵੀ' ਪ੍ਰਗਟ ਹੋ ਗਈ ਤਾਂ ਇਸ ਨੇ ਉਸ ਕੋਲੋਂ ਪੁਛਿਆਂ ਹੇ ਮਾਤਾ ਮੈਨੂੰ ਦਸ ਕਿ ਮੇਰਾ ਉਧਾਰ ਕਿਵੇਂ ਹੋ ਸਕਦਾ ਹੈ ? ਹੇ ਦੇਵੀ ਮੈਨੂੰ ਇਹ ਸਲਾਹ ਦੇਹ[1] ॥੨੫॥

੧੨. ਦੇਵੀ ਜੀ ਕਹਿੰਦੇ ਹਨ ਕਿ ਮਨ ਤੇ ਚਿੱਤ ਕਰਕੇ ਉਸ ਦੀ ਸੇਵਾ ਭਾਵ (ਭਗਤੀ) ਕਰ ਤਦ ਉਹ ਅਕਾਲ ਪੁਰਖ ਜੋ ਸਭ ਤੋਂ ਬੜਾ ਗੁਰਦੇਵ ਹੈ ਉਹ ਪ੍ਰਸੰਨ ਹੋ ਜਾਏਗਾ ਤਾਂ ਫੇਰ ਤੂੰ ਜੋ ਨਾਥ ਤੋਂ ਛੁਟੜ ਹੋ ਗਿਆ ਸੀ ਫੇਰ ਨਾਥ ਵਾਲਾ ਹੋ ਜਾਏਂਗਾ ਜਿਹੜਾ ਸਾਰੇ ਜਗਤ ਦਾ ਨਾਥ ਹੈ ਤੇ ਦੀਨਾ ਦਾ ਨਾਥ ਹੈ ਹੰਕਾਰੀਆਂ ਦਾ ਨਹੀਂ ॥੨੬॥

੧੩. ਸ਼ਕਤੀ ਮਾਤਾ ਦੀ ਇਹ ਗੱਲ ਸੁਣਕੇ ਚਾਰ ਮੁਖਾਂ ਵਾਲੇ ਬ੍ਰਹਮਾ ਨੇ ਹੋਸ਼ ਸੰਭਾਲ ਕੇ ਦਿਲ ਵਿਚ ਵਿਚਾਰ ਕੀਤੀ ਅਤੇ ਉਠਕੇ ਹਰੀ ਦੀ ਭਗਤੀ ਵਿਚ ਜੁੜ ਗਿਆ। ਜਿਸ ਤਰ੍ਹਾਂ ਦੇਵੀ ਸ਼ਕਤੀ ਮਾਤਾ ਨੇ ਕਿਹਾ ਸੀ ॥੨੭॥

੧੪. ਚੰਡੀ ਨੂੰ ਪ੍ਰਚੰਡ ਕਰਨ ਵਾਲੀ ਦੇਵੀ ਸ਼ਕਤੀ ਮਾਤਾ ਦੇ ਪੈਰਾਂ ਵਿਚ ਢਹਿ ਪਿਆ। ਜਿਸ ਨੇ ਨਾ ਖੰਡੇ ਜਾਣ ਵਾਲੇ ਦੁਸ਼ਟਾਂ ਨਾਲ ਜੁੱਧ ਮੰਡਿਆ ਸੀ ਅਤੇ ਅਰ ਜੇਹੇ ਲਾਲ ਨੇਤਰਾਂ ਵੱਲ ਧੂਮਰ ਲੋਚਨ ਜਿਹੇ ਦੈਂਤ ਕਟਕੇ ਧਰਤੀ ਤੇ ਸੁਟ ਦਿਤੇ ਸਨ ॥੨੮॥

੧੫. ਦੇਵੀ ਸ਼ਕਤੀ ਮਾਤਾ ਨੇ ਕਿਹਾ ਕਿ ਜਦ ਤੂੰ ਉਸ ਅਕਾਲ ਪੁਰਖ ਦਾ ਜਾਪ ਜਪੇਂਗਾ ਤਾਂ ਤੇਰਾ ਸਰਾਪ ਪੂਰਾ ਭਾਵ (ਖਤਮ) ਹੋ ਜਾਏਗਾ। ਇਹ ਸੁਣਕੇ ਬ੍ਰਹਮਾ ਕਾਲ ਪੁਰਖ ਨੂੰ ਜਪਣ ਲਗ ਗਿਆ। ਹੰਕਾਰ ਤਿਆਗ ਕੇ ਸਰਣ ਵਿਚ ਆ ਜੁੜਿਆ ॥੨੯॥ ਲੇਖਕ ਕਹਿੰਦਾ ਹੈ ਜਿਹੜੇ ਉਸਦੀ ਸਰਣ ਵਿਚ ਚਲੇ ਜਾਂਦੇ ਨੇ। ਉਹ ਧਰਤੀ ਤੇ ਧੰਨਤਾ ਯੋਗ ਹਨ। ਉਸ ਨੂੰ ਫੇਰ ਕਿਸੇ ਦਾ ਭੈ ਨਹੀਂ ਰਹਿੰਦਾ ਤੇ ਸਾਰੇ ਕਾਰਜ ਰਾਸ ਹੋ ਜਾਂਦੇ ਹਨ ॥੩੦॥

੧੬. ਦਸ ਲੱਖ ਬਰਸ ਦੇ ਬਰਾਬਰ ਬ੍ਰਹਮਾ ਇਕ ਪੈਰ ਭਾਰ ਖੜਾ ਰਿਹਾ ਅਤੇ ਚਿਤ ਲਾ ਕੇ ਸੁਰਤ ਜੋੜ ਕੇ ਭਗਤੀ ਕੀਤੀ। ਤਦ ਫੇਰ ਗੁਰਦੇਵ ਅਕਾਲ ਪੁਰਖ ਜੀ ਪ੍ਰਸੰਨ ਹੋ ਗਏ।

---

ਸਨੇ - ਸਨੇ ਉਹ ਦਿਨ ਆ ਗਏ, ਸਾਰਾ ਸੰਗ ਦੇਵੀ ਦੇ ਦਰਸ਼ਨਾਂ ਨੂੰ ਤੁਰਿਆ, ਪਰ ਪਹਿਲੇ ਕਰਤਾਰਪੁਰ ਹੋ ਕੇ ਜਾਣ ਦੀ ਸਲਾਹ ਲਹਿਣਾ ਜੀ ਨੇ ਪੱਕੀ ਕਰ ਲਈ ਸੀ, ਸੋ ਪਹਿਲੋਂ ਸਾਰੇ ਕਰਤਾਰਪੁਰ ਆਪਣੇ ਸੰਗ ਦਾ ਡੇਰਾ ਵਸੋਂ ਤੋਂ ਬਾਹਰ ਹੋਇਆ ਤੇ ਸ੍ਰੀ ਲਹਿਣਾ ਜੀ ਹੁਣ ਵਸੋਂ ਵਿਚ ਗਏ। ਸਰੀਰ ਵਿਚ ਇਕ ਕਪਕਪੀ ਜਿਹੀ ਹੈ। ਅੰਦਰ ਵਿਚ ਅਕਹਿ ਖਿੱਚ ਹੈ ਅੱਖਾਂ ਵਿਚ ਲਲਨਾ ਛਾਤੀ ਧੜਕਦੀ ਹੈ, ਉਮਕਦੀ ਹੈ ? ਫੇਰ ਸੀਤਲ ਹੋ ਜਾਂਦੀ ਹੈ। ਸ਼੍ਰੀ ਲਹਿਣਾ ਜੀ ਦੇ ਪਿੰਡ ਪ੍ਰਵੇਸ ਕਰਦੇ ਹੀ ਗੁਰਾਂ ਦੇ ਗੁਰੂ ਗੁਰੂ ਨਾਨਕ ਆਪਣੇ ਪਿਆਰੇ ਆਪ ਦੇ ਆਗਮ ਨੂੰ ਸਮਝ ਕੇ ਖਿਚੇ ਗਏ ਆਪਣੇ ਆਸਣ ਤੋਂ ਉਠੇ ਤੇ ਗਲੀ ਵਿਚ ਅਗੋਂ ਲੈਣ ਆ ਗਏ। ਦੇਖੋ ਅਚਰਜ: ਗੁਰੂ ਸਿੱਖ ਨੂੰ ਲੈਣ ਆ ਰਿਹਾ ਹੈ। ਲਹਿਣਾ ਜੀ ਦੇ ਨੈਣ ਤਰਬਤਰ ਸੁਰਤ ਆਪਣੇ ਗੁਰੂ ਨਾਨਕ ਦੇ ਮਿਲਣ ਦੇ ਚਾਅ ਵਿਚ ਮਦਹੋਸ਼ ਆ ਰਹੇ ਹਨ।

ਗੁਰੂ ਨਾਨਕ ਨੂੰ ਵੇਖਕੇ ਲਹਿਣਾ ਜੀ ਨੂੰ ਕੇਵਲ ਇੰਨਾ ਹੀ ਭਾਸਿਆ ਕਿ ਕੋਈ ਠੰਡਾ ਸੱਜਣ ਖੜਾ ਹੈ। ਉਨ੍ਹਾਂ ਤੋਂ ਨਿਮ੍ਰਤਾ ਨਾਲ ਗੁਰੂ ਨਾਨਕ ਦਾ ਟਿਕਾਣਾ ਪੁਛਿਆ ਅੱਗੋਂ ਬੜੇ ਹਿਤ ਪਿਆਰ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਖਿਆ, ਆ ਪੁਰਖਾ, ਮੇਰੇ ਪਿਛੇ ਘੋੜੀ ਲੈ ਆਉ। ਇਹ ਕਹਿਕੇ ਗੁਰੂ ਜੀ ਨੇ ਉਸ ਨੂੰ ਧਰਮਸਾਲ ਪਾਸ ਪੁਚਾਇਆ ਤੇ ਆਪ ਦੂਜੇ ਰਸਤਿਓਂ ਅੰਦਰ ਜਾ ਕੇ ਬੈਠ ਗਏ। ਲਹਿਣਾ ਜੀ ਘੋੜੀ ਤੋਂ ਉਤਰੇ, ਘੋੜੀ ਖੁੰਟੇ ਨਾਲ ਬਧੀ ਤੇ ਆਪ ਧਰਮਸਾਲ ਦੇ ਅੰਦਰ ਲੰਘ ਗਏ ਤੇ ਗੁਰੂ ਨਾਨਕ ਦੇਵ ਜੀ ਦੇ ਚਰਨੀਂ ਜਾ ਪਏ। ਸਮੁੰਦਰ ਦੀ ਸ਼ਰਨ ਸਿੰਧ ਆ ਪਿਆ ਹੈ, ਸੂਰ ਦੀ ਸ਼ਰਣ ਚਾਨਣ ਨੇ ਆ ਲਈ ਹੈ :-

ਜੋਤਿ ਸਮਾਣੀ ਜੋਤਿ ਮਾਹਿ ਆਪੁ-ਆਪੈ ਸੇਤੀ ਮਿਕਿਉਨੁ ॥ ਵਾਰ ਸਤਾ ਬਲਵੰਡ ॥

ਜਿੰਨਾਂ ਚਿਰ ਚਰਨੀ ਪਏ ਰਹੇ ਮਿਲਾ ਪਰਸ ਵਿਚ ਮਗਨ, ਸੱਜਣ ਨੇਤ੍ਰ ਪਏ ਰਹੇ, ਉਹ ਆਤਮਾ ਨੂੰ ਠੰਡ ਵਰਤੀ ਜੋ ਕਦੇ ਅਗੇ ਨਹੀਂ ਸੀ ਡਿਠੀ। ਅਸਲ ਵਿਚ ਸ੍ਰੀ ਪਾਵਨ ਲਹਿਣਾ ਜੀ ਵੀ ਧੁਰੋਂ ਆਏ ਸਨ ਆਪ ਜੀ ਗੁਰੂ ਜਯੋਤੀ ਸਨ। ਪਰ ਉਹਨਾ ਨੂੰ ਵਾਹਿਗੁਰੂ ਨੇ ਜਾਣਕੇ ਇਸ ਰੰਗ ਵਿਚ ਰਖਿਆਂ ਹੋਇਆ ਸੀ ਕਿ ਸਿਖੀ ਦਾ ਆਦਰਸ਼ ਦਿਖਾਉਣ। ਜਿਕੂੰ ਗੁਰੂ ਦਾ ਪੂਰਣ ਆਦਰਸ਼ ਗੁਰੂ ਨਾਨਕ ਨੇ ਦਿਖਾਉਣਾ ਸੀ, ਤਿਵੇਂ ਸਿੱਖਾਂ ਦੀ ਕਲਿਆਣ ਲਈ ਸਿੱਖੀ ਦਾ ਪੂਰਾ ਆਦਰਸ਼ ਲਹਿਣਾ ਜੀ ਨੇ ਦਿਖਾਉਣਾ ਸੀ। ਇਸ ਲਈ ਲਹਿਣਾ ਜੀ ਉਸ ਦਸ਼ਾ ਵਿਚ ਰਖੇ ਗਏ ਜੋ ਕਿ ਜਿਸ ਵਿਚੋਂ ਉਹ ਸੁਤੇ ਸਿਖ ਸਿੱਖੀ ਵਲ ਆਉਣ ਸਿੱਖੀ ਕਮਾਉਣ ਤੇ ਸਿੱਖੀ ਦਾ ਚਾਨਣ ਮੁਨਾਰ ਬਣਨ। ਇਸੇ ਲਈ ਗੁਰੂ ਨਾਨਕ ਦੇਵ ਜੀ ਨੂੰ ਮਿਲਣ ਤੇ ਉਹਨਾਂ ਦੇ ਚਰਨੀਂ ਲਗਕੇ ਉਹਨਾਂ ਨੂੰ ਐਉਂ ਰਸ ਆ ਰਿਹਾ ਸੀ ਕਿ ਜੀਕੂੰ ਆਪੇ ਨੂੰ ਆਪਾ ਮਿਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਕ ਅਨੁਸਾਰ (ਜੋਤਿ ਓਹਾ ਜੁਗਤਿ ਸਾਇ) ਹੋਣ ਕਰਕੇ ਉਹ ਮਿਲ ਤਾਂ ਆਪੇ ਨੂੰ ਰਹੇ ਸਨ ਪਰ ਇਸ ਵੇਲੇ ਸਿੱਖ ਭਾਵਨਾ ਵਿੱਚ ਡ੍ਰਿਬੁਡ ਗੁਰਰਸ ਵਿਚ ਲੀਨ ਹੋ ਰਹੇ ਸਨ। ਜਦੋਂ ਚਿਰ ਪਿਛੋਂ ਲਹਿਣਾ ਜੀ ਨੇ ਸਿਰ ਚੁਕਿਆ ਤੇ ਸਤਿਗੁਰੂ ਦੇ ਚੇਹਰੇ ਵੱਲ ਗਹੁ ਕਰ ਤਕਿਆ ਤਾਂ ਹਉਕਾ ਤ੍ਰਿਕ ਉਠੇ ਕਿ ਹੈਂ ? ਇਹ ਤਾਂ ਉਹੀ ਨੂਰ ਦਾ ਫੁਹਾਰਾ ਹੈ ਜੋ ਗਲੀ ਵਿਚੋਂ ਘਰ ਤਾਂਈਂ ਮੈਨੂੰ ਨਾਲ ਲਿਆਇਆ ਸੀ, ਆਪ ਟੁਰਦਾ ਆਇਆ ਹੈ ਤੇ ਮੈਂ ਘੋੜੀ ਤੇ ਚੜ੍ਹਿਆ ਨਾਲ ਆਇਆ ਹਾਂ। ਆਪ ਨੇ ਆਪਣੀ ਬੇਅਦਬੀ ਦਾ ਹਉਕਾ ਖਾਧਾ, ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿਲ ਦੀ ਜਾਣਕੇ ਦਿਲਾਸਾ ਦਿੱਤਾ, ਸਿਰ ਚਾਇਆ ਤੇ ਸੁਖਸਾਂਦ ਪੁੱਛੀ। ਪਿੰਡ ਘਰ, ਬਾਹਰ ਦਾ ਪਤਾ ਤੇ ਅੰਤ ਨਾਮ ਪੁਛਿਆ, ਜਦ ਲਹਿਣਾ ਜੀ ਨੇ ਆਪਣਾ ਨਾਮ ਦੱਸਿਆ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਬੋਲੇ:-
ਆ ਭਾਈ ਲਹਿਣਾ ਤੂੰ ਲੈਣਾ ਤੇ ਅਸਾਂ ਤੇਰਾ ਦੇਣਾ, ਜੈਸਾ ਨਾਨਕ ਪ੍ਰਕਾਸ਼ ਵਿਚ ਲਿਖਿਆ ਹੈ :-

ਸ੍ਰੀ ਗੁਰ ਕਹਿਣ ਲੱਗੇ ਤੈਂ ਲਹਿਣਾ ਸੁਨ ਪੁਰਖਾ ॥ ਹਮਨੇ ਹੈ ਦੇਣਾ ॥ ਗੱਲ ਕੀ ਸ੍ਰੀ ਲਹਿਣਾ ਜੀ ਤਾਂ ਐਸੇ ਮੋਹਿਤ ਹੋਏ ਕਿ ਉਥੋਂ ਉਠਣਾ ਭੁਲ ਗਏ।

ਜਬ ਭੇਦ ਦੇਵੀ ਦੀਨ ॥ ਤਬ ਸੇਵ ਬ੍ਰਹਮਾ ਕੀਨ ॥ ਜਬ ਸੇਵ ਕੀ ਚਿਤ ਲਾਇ ॥ ਤਬ ਰੀਝ ਗੇ ਹਰਿਰਾਇ ॥੩੨॥ [੨]ਤਬ ਭਯੋ ਸੁ ਐਸ ਉਚਾਰ ॥ ਹੱਉ ਆਹਿ ਗਰਬ ਪ੍ਰਹਾਰ ॥ ਮਮ ਗਰਬ ਕਹੂੰ ਨ ਛੋਰ ॥ ਸਭ ਕੀਨ ਜੇਰ ਮਰੋਰ ॥੩੩॥ [੩]ਤੈਂ ਗਰਬ ਕੀਨ ਸੁ ਕਾਹਿ ॥ ਨਹਿ ਮੋਹ ਭਾਵਤ ਤਾਹਿ ॥ ਅਬ ਕਹੌ ਏਕ ਬਿਚਾਰ ॥ ਜਿਮ ਹੋਇ ਤੋਹਿ ਉਧਾਰ ॥੩੪॥ [੪]ਧਰਿ ਸਪਤ ਭੂਮ ਵਤਾਰ ॥ ਤਬ ਹੋਇ ਤੋਹ ਉਧਾਰ ॥ ਸੋਈ ਮਾਨ ਬ੍ਰਹਮਾ ਲੀਨ ॥ ਧਰਿ ਜਨਮ ਜਗਤ ਨਵੀਨ ॥੩੫॥[੫] ਮੁਰ ਨਿੰਦ ਉਸਤਤਿ ਤੂਲ ॥ ਇਮ ਜਾਨ ਜੀਯ ਜਿਨ ਭੂਲ ॥ ਇਕ ਕਹੋ ਔਰ ਬਿਚਾਰ ॥ ਸੁਨਿ ਲੇਹੁ ਬ੍ਰਹਮ ਕੁਮਾਰ ॥੩੬॥ [੬]ਇਕ ਬਿਸਨ ਮੋਹ ਧਿਆਨ ॥ ਬਹੁ ਸੇਵ ਮੋਹ ਰਿਝਾਨ ॥ ਤਿਨ ਮਾਂਗਿਆ ਬਰ ਐਸ ॥ ਮਮ ਦੀਨ ਤਾਕਹੁ ਤੈਸ ॥੩੭॥ [੭]ਮਮ ਤਾਸ ਭੇਦ ਨ ਕੋਇ ॥ ਸਬ ਲੋਕ ਜਾਨਤ ਸੋਇ ॥ ਤਿਨ ਜਾਨ ਹੈ ਕਰਤਾਰ ॥ ਸਬ ਲੋਕ ਅਲੋਕ ਪਹਾਰ ॥੩੮॥ [੮]ਜਬ ਜਬ ਧਰੈ ਬਪ ਸੋਇ ॥ ਜੋ ਜੋ ਪਰਾਕ੍ਰਮ ਹੋਇ ॥ ਸੋ ਸੋ ਕਥੌ ਅਬ ਚਾਰ ॥ ਸੁਨ ਲੇਹ ਬ੍ਰਹਮ ਕੁਮਾਰ ॥੩੯॥ ਨਰਾਜ ਛੰਦ ॥ [੯]ਸੁ ਧਾਰਿ ਮਾਨੁਖੀ ਬਪੰ ਸੰਭਾਰ ਰਾਮ ਜਾਗਿ ਹੈ ॥ ਬਿਸਾਰ ਸਸਤ੍ਰ ਅਸਤ੍ਰਣੰ ਜੁਝਾਰ ਸਤ੍ਰ ਭਾਗਿ ਹੈ ॥ [੧੦]ਬਿਚਾਰ ਜੌਨ ਜੌਨ ਭਯੋ ਸੁਧਾਰ ਸਰਬ ਭਾਖੀਯੋ ॥ ਹਜਾਰ ਕੌ ਨ ਕਿਯੋ ਕਰੋਂ ਬਿਚਾਰ ਸਬਦ ਰਾਖੀਯੋ ॥੪੦॥ [੧੧]ਚਿਤਾਰ ਬੈਣ ਵਾਕਿਸੰ ਬਿਚਾਰ ਬਾਲਮੀਕ ਭਯੋ ॥ ਜੁਝਾਰ ਰਾਮ ਚੰਦ੍ਰ ਕੋ ਬਿਚਾਰ ਚਾਰ ਉਚਰਯੋ ॥ [੧੨]ਸੁ ਸਪਤ ਕਾਂਡਣੋ ਕਥਯੋ ਅਸਕਤ ਲੋਕ ਹੁਇ ਰਹਯੋ ॥ ਉਤਾਰ ਚਤ੍ਰ ਆਨਨੋ ਸੁਧਾਰ ਐਸ ਕੈ ਕਹਯੋ ॥੪੧॥

[੧੩]ਇਤ ਬ੍ਰਹਮਾ ਪ੍ਰਤਿ ਆੱਗਿਆ ਸਮਾਪਤੰ ॥

ਨਰਾਜ ਛੰਦ ॥ [੧੪]ਸੁਧਾਰਿ ਅਵਤਾਰ ਕੋ ਬਿਚਾਰ ਦੂਜ ਭਾਖਿ ਹੈ ॥ ਬਿਸੇਖ ਚਤ੍ਰ ਆਨ ਕੋ ਅਸੇਖ ਸ੍ਵਾਦ ਚਾਖਿ ਹੈ ॥ [੧੫]ਅਕਰਖ ਦੇਵ ਕਾਲਿਕਾ ਅਨਿਰਖ ਸਬਦ ਉਚਰੋ ॥ ਸੁ ਬੀਨ ਬੀਨ ਕੈ ਬਡੇ ਪ੍ਰਬੀਨ ਅਛ੍ਰ ਕੋ ਧਰੋ ॥੧॥[੧੬] ਬਿਚਾਰ ਆਦਿ ਈਸੁਰੀ ਅਪਾਰ ਸਬਦੁ ਰਾਖੀਐ ॥ ਚਿਤਾਰ ਕ੍ਰਿਪਾ ਕਾਲ ਕੀ ਜੁ ਚਾਹੀਐ ਸੁ ਭਾਖੀਐ ॥ [੧੭]ਨ ਸੰਕ ਚਿਤ ਆਨੀਐ ਬਨਾਇ ਆਪ ਲੇਹਗੇ ॥ ਸੁਕ੍ਰਿੱਤ ਕਾਬ ਕਿੱਤ ਕੀ ਕਬੀਸ ਔਰ ਦੇਹਗੇ[ੳ] ॥੨॥ [੧੮]ਸਮਾਨ ਗੁੰਗ ਕੇ ਕਵਿ ਸੁ ਦੇਸ ਕਾਬਿ ਭਾਖ ਹੈ ॥ ਅਕਾਲ ਕਾਲ ਕੀ ਕ੍ਰਿਪਾ ਬਨਾਇ ਗ੍ਰੰਥ ਰਾਖਿ ਹੈ ॥ [੧੯]ਸੁਭਾਖਯ ਕਉਮਦੀ ਪੜੈ ਗੁਨੀ ਅਸੇਖ ਰੀਝ ਹੈ ॥ ਬਿਚਾਰ ਆਪਨੀ ਕ੍ਰਿਤੰ ਬਿਸੇਖ ਚਿੱਤ

---

ੳ. ਅੱਜ ਕਲ ਦੇ ਕਵੀ ਤੇ ਲੇਖਕ ਗੁਰੁ ਜੀ ਦੇ ਸਿਖ ਇਤਿਹਾਸ ਦੀ ਰੂਹ ਤੋਂ ਅਭਿਜ ਰਾਮਾਇਣ ) ਨਾ ਪੜ੍ਹਨ ਦੀ ਸਲਾਹ ਦਿੰਦੇ ਹੋਏ ਮਿਥਿਹਾਸ ਦੀ ਮਿਸ਼ਰੀ ਘੋਲਦੇ ਹੋਏ ਕਈ ਘੜਚਨਾ ਘੜਾਉਂਦੇ ਹਨ ਉਹ ਇਹ ਨਹੀਂ ਜਾਣਦੇ ਇਕ ਇਹ ਤਾਂ ਸਭ ਕੁਝ ਅਕਾਲ ਪੁਰਖ ਦੀ ਆਗਿਆ ਨਾਲ ਹੋਇਆ, ਜਿਸ ਦੇ ਵਿਚ ਆਦਿ ਸ਼ਕਤੀ ਦੀ ਸੰਭਾਵਨਾ ਮੌਜੂਦ ਹੈ ਅਤੇ ਰਮਾਇਣ ਮਨੁਖੀ ਸੁਧਾਰ ਤੇ ਸਮਾਜਿਕ ਰਹੁ ਰੀਤਾਂ ਦਾ ਖਜਾਨਾ ਹੈ ਚੰਗੇ ਅਮਲ ਕਰਨ ਦਾ ਇਹ ਅਕਾਲ ਪੁਰਖ ਦਾ ਜੀਵ ਮਾਤ ਲਈ ਸੁਨੇਹਾ ਹੈ ਅਤੇ ਉਸਦੇ ਸਰਗੁਣ ਸਰੂਪ 'ਚ ਵਰਤੇ ਤੇ ਕਰਤੇ ਦੇ ਗੁਣਾਂ ਦਾ ਭੰਡਾਰ ਹੈ ਜੋ ਅਸਲ ਵਿਚ ਅਕਾਲ ਪੁਰਖ ਦੀ ਹੀ ਕੀਰਤੀ ਹੈ । ਜਿਸ ਬਾਰੇ ਭਾਈ ਗੁਰਦਾਸ ਜੀ ਮਹਾਂ ਪ੍ਰਵਾਨ ਕਾਵ ਵਿਚੋਂ ਗਵਾਹੀ ਹਾਜਰ ਹੈ :—

ਰਾਮ ਚੰਦ੍ਰ ਤੋਂ ਧੂੜੀ ਦਾ ਉਦੇਸ਼ -

ਰੰਗ ਮਹਲ ਰੰਗ ਰਾਗ ਵਿਚ ਦਸਰਥੁ ਕਉਸਲਿਆ ਰਲੀਆਲੇ ॥ ਮਤਾ ਮਤਾਇਨਿ ਆਪ ਵਿਚਿ ਚਾਇ ਚਈਲੇ ਖਰੇ ਸੁਖਾਲੇ ॥
ਘਰ ਅਸਾੜੇ ਪੁਤ੍ਰ ਹੋਇ ਨਾਉ ਕਿ ਧਰੀਐ ਬਾਲਕ ਬਾਲੇ ॥ ਰਾਮ ਚੰਦੁ ਨਉ ਲੈਂਦਿਆਂ ਤਿਨਿ ਹਮਿਆ ਤੇ ਹੋਇ ਨਿਰਾਲੇ ॥
ਰਾਮ ਰਾਜ ਪਰਵਾਣ ਜਗਿ ਸਤ ਸੰਤੋਖ ਧਰਮ ਰਖਵਾਲੇ ॥ ਮਾਇਆ ਵਿਚਿ ਉਦਾਸ ਹੋਇ ਸੁਣੈ ਪੁਰਾਣ ਬਸਿਸਟ ਬਹਾਲੇ ॥
ਰਾਮਾਇਣੁ ਵਰਤਾਇਆ ਸਿਲਾ ਤਰੀ ਪਗ ਛੁਹਿ ਤਤ ਕਾਲੇ ॥ ਸਾਧ ਸੰਗਤਿ ਪਗ ਧੂੜਿ ਨਿਹਾਲੇ ॥੮॥੨੩॥

---

☛ ਸੰਗ ਕਾਹਲਾ ਸੀ ਟੁਰਨੇ ਨੂੰ, ਸੋ ਆਪ ਉਹਨਾਂ ਨੂੰ ਕਹਿਣ ਲੱਗੇ ਕਿ ਮੈਂ ਹੁਣ ਐਥੇ ਹੀ ਟਿਕ ਗਿਆ ਹਾਂ, ਤੁਸੀਂ ਜੇ ਚਿਤ ਜਾਣ ਨੂੰ ਕਰਦਾ ਹੈ ਤਾਂ ਜਾਉ, ਆਪਣੀ ਯਾਤਰਾ ਪੂਰੀ ਕਰੋ, ਜੇ ਜਾਣ ਨੂੰ ਚਿਤ ਨਹੀਂ ਕਰਦਾ ਤਾਂ ਇਥੇ ਰਹਿ ਜਾਉ । ਪਰ ਜੇ ਜਾਉ ਤਾਂ ਮੁੜਦੇ ਹੋਇ ਫੇਰ ਐਥੇ ਆਉ ਸਤਿਗੁਰ ਦੇ ਦਰਸ਼ਨ ਪਾਓ, ਜਿਸ ਜਿਸ ਦੀ ਦਿਲ ਦੀ ਕਿੰਗਰੀ ਅਟਕ ਪਾਵੇ ਏਸ ਜੋਤਿ ਦੇ ਭੌਰੇ ਹੋ ਜਾਓ ਜਿਸ ਦੀ ਅਟਕ ਨਾ ਖਾਵੇ ਮਨ ਮੰਨੀ ਲਾਟ ਦੇ ਦਿਵਾਲੇ ਹੋਰ ਭਵੇਂ, ਜਦੋਂ ਇਸ ਲਾਟ ਦੀ ਲਟ ਜਗੇ ਉਦੋਂ ਇਸਦੇ ਪਤੰਗੇ ਹੋ ਜਾਉ । ਕੁਛ ਦਿਨਾਂ ਪਿਛੋਂ ਸਤਿਗੁਰੂ ਜੀ ਨੇ ਲਹਿਣਾ ਜੀ ਨੂੰ ਘਰ ਜਾਣ ☛

੧. ਜਦੋਂ ਬ੍ਰਹਮਾ ਜੀ ਨੂੰ ਇਹ ਭੇਤ ਦੈਵੀ ਸ਼ਕਤੀ ਮਾਤਾ ਨੇ ਦਿਤਾ ਤਾਂ ਬ੍ਰਹਮਾ ਜੀ ਨੇ ਮਨ ਲਾ ਕੇ ਪਾਰਬ੍ਰਹਮ ਨੂੰ ਸਿਮਰਿਆ ਜਦੋਂ ਬ੍ਰਹਮਾ ਨੇ ਚਿਤ ਲਾ ਕੇ ਸਿਮ੍ਰਤੀ ਕੀਤੀ। ਤਦ ਹਰੀ ਭਗਵਾਨ ਜਗਤ ਦੇ ਪਾਤਸ਼ਾਹ ਪਰਸੰਨ ਹੋ ਗਏ॥੩੨॥

੨. ਤਦ ਇਹ ਅਕਾਸ ਬਾਣੀ ਹੋਈ ਕਿ ਮੈਂ ਸਭ ਹੰਕਾਰੀਆਂ ਦੇ ਹੰਕਾਰ ਨੂੰ ਤੋੜਕੇ ਨਾਸ ਕਰ ਦੇਣ ਵਾਲੀ ਹਾਂ । ਮੈਂ ਕਦੇ ਕਿਸੇ ਦੇ ਹੰਕਾਰ ਨੂੰ ਛੋਟ ਨਹੀਂ ਦਿਤੀ । ਸਭ ਦੇ ਸਿਰ ਮਰੋੜਕੇ ਆਪਣੇ ਅਧੀਨ ਕਰ ਲਏ ਹੋਏ ਨੇ ॥੩੩॥

੩. ਤੈ ਹੰਕਾਰ ਕਿਉਂ ਕੀਤਾ ਸੀ । ਇਸ ਵਾਸਤੇ ਹੁਣ ਮੈਂ ਤੈਨੂੰ ਇਕ ਸਲਾਹ ਦਿੰਦਾ ਹਾਂ । ਜਿਸ ਤਰ੍ਹਾਂ ਤੇਰਾ ਉਧਾਰ ਹੋ ਸਕਦਾ ਹੈ ॥੩੪॥

੪. ਹੁਣ ਤੂੰ ਧਰਤੀ ਤੇ ਜਾ ਕੇ ਸਤ ਅਵਤਾਰ ਧਾਰਨ ਕਰ ਤਾਂ ਤੇਰਾ ਉਧਾਰ ਹੋਵੇਗਾ । ਸੋਈ ਗੱਲ ਬ੍ਰਹਮਾ ਜੀ ਨੇ ਮੰਨ ਲਈ ਤੇ ਜਗਤ ਵਿਚ ਆ ਕੇ ਨਵੇਂ ਜਨਮ ਧਾਰਨ ਕੀਤੇ ॥੩੫॥

੫. ਅਤੇ ਕਿਹਾ ਮੈਨੂੰ ਨਿੰਦਾ ਤੇ ਉਸਤਤਿ ਇਕੋ ਬਰਾਬਰ (ਸਮਾਨ) ਹਨ ਇਸੇ ਗੱਲ ਨੂੰ ਦਿਲ ਦੇ ਵਿਚ ਸਮਝ ਲੈ ਭੁਲ ਨਾ ਜਾਵੀਂ । ਇਕ ਹੋਰ ਸਲਾਹ ਕਹਿਕੇ ਦਸਦਾ ਹਾਂ । ਐ ਮੇਰੇ ਪੁਤ੍ਰ ਬ੍ਰਹਮਾ ਉਹ ਵੀ ਸੁਣ ਲੈ ॥੩੬॥

੬. ਇਕ ਵਿਸ਼ਨੂੰ ਮੇਰੇ ਧਿਆਨ ਵਿਚ ਹੈ । ਉਸ ਨੇ ਬਹੁਤ ਭਗਤੀ ਕਰਕੇ ਮੈਨੂੰ ਪ੍ਰਸੰਨ ਕੀਤਾ ਹੈ । ਉਸ ਨੇ ਮੇਰੇ ਕੋਲੋਂ ਇਸ ਤਰ੍ਹਾਂ ਦਾ ਵਰਦਾਨ ਲਿਆ ਹੋਇਆ ਹੈ । ਜਿਹੜਾ ਮੈਂ ਉਸ ਦੀ ਮੰਗ ਅਨੁਸਾਰ ਦੇ ਦਿਤਾ ਹੋਇਆ ਹੈ ॥੩੭॥

੭. ਮੇਰੇ ਵਿਚ ਤੇ ਉਸ ਵਿਚ ਕੋਈ ਤੇਤ (ਫਰਕ) ਨਹੀਂ ਇਸ ਗੱਲ ਨੂੰ ਸਾਰੇ ਲੋਕ ਜਾਣਦੇ ਹਨ । ਅਰ ਉਸਨੂੰ ਕਰਤਾਰ ਕਰਕੇ ਮੰਨਦੇ ਹਨ । ਸਾਰੀ ਅਬਾਦ ਧਰਤੀ ਤੇ ਬੇ ਅਬਾਦ ਧਰਤੀ ਅਤੇ ਪਹਾੜ ਆਦਿ ॥੩੮॥

੮. ਜਦੋਂ ਉਹ ਅਵਤਾਰ ਧਰੇਗਾ ਤਾਂ ਉਸਦੇ ਕੀਤੇ ਕੰਮ ਜਿਉਂ ਤਿਉਂ ਕਰਕੇ ਦਸਣੇ ਕਹਿਣੇ ਜਿਸ ਤਰ੍ਹਾਂ ਉਹ ਕਰੇਗਾ । ਸੋ ਸੋ ਬਿਚਾਰ ਕਰਕੇ ਕਹਿਣਾ । ਇਸ ਗਲ ਨੂੰ ਧਿਆਨ ਨਾਲ, ਸੁਣ ਲੈ ਐ ਮੇਰੇ ਬ੍ਰਹਮ ਦੇ ਕੁਮਾਰ (ਪੁਤ੍ਰ) ॥੩੯॥

੯. ਨਰਾਜ ਛੰਦ ॥ ਮਨੁਖਾਂ ਦੇ ਸੁਧਾਰ ਲਈ ਸੁਭ ਗੁਣ ਸੰਭਾਲਣ ਦੇ ਵਾਸਤੇ ਰਾਮ ਚੰਦ੍ਰ ਪ੍ਰਗਟ ਹੋਵੇਗਾ । ਜਿਸ ਦੇ ਸਾਹਮਣੇ ਬੜੇ ਬੜੇ ਜੋਧੇ ਜੁਝਾਰੀ ਸਸਤ੍ਰ ਅਸਤ੍ਰ ਸੁਟ ਕੇ ਭੱਜ ਜਾਣਗੇ ਭਾਵ (ਕੋਈ ਮੁਕਾਬਲਾ ਨਹੀਂ ਕਰ ਸਕੇਗਾ)

੧੦. ਜਿਹੜਾ ਪ੍ਰਾਕਰਮ ਉਸਦਾ ਹੋਇਆ ਉਸਨੂੰ ਸੰਵਾਰ ਕੇ ਕਥਨ ਕਰ ਦੇਣਾ ।
ਕੋਈ ਹਜ਼ਾਰ ਗੱਲ ਕਿਉਂ ਨਾ ਕਰੇ ਤੂੰ ਕਿਸੇ ਦੀ ਨਹੀਂ ਸੁਨਣੀ ਵਿਚਾਰ ਦੇ ਨਾਲ ਸ਼ਬਦ ਕਹਿ ਦੇਣੇ ਭਾਵ (ਲਿਖ ਦੇਣੇ)॥੪੦॥

੧੧. ਉਸ ਬ੍ਰਹਮ ਬਾਣੀ ਦੇ ਵਾਕਾਂ ਨੂੰ ਵਿਚਾਰ ਕੇ (ਯਾਦ ਕਰਕੇ) ਬ੍ਰਹਮਾ ਨੇ ਬਾਲਮੀਕ ਦਾ ਅਵਤਾਰ ਲਿਆ । ਜਿਸ ਨੇ ਜੁਝਾਰੂ ਸੂਰਮੇ ਰਾਮ ਚੰਦਰ ਦੇ ਇਤਿਹਾਸ ਨੂੰ ਵਿਚਾਰ ਕੇ ਚਾਰ ਮੁੱਖਾਂ ਵਾਲੇ ਬ੍ਰਹਮਾ ਨੇ ਰਾਮਾਇਣ ਬਾਲਮੀਕੀ ਦਾ ਉਚਾਰਨ ਕੀਤਾ।

੧੨. ਜੋ ਸਤ ਕਾਂਡਾਂ ਵਿਚ ਕਥਨ ਕੀਤੀ ਹੈ ਜਿਸ ਨੂੰ ਲੋਕ ਬੜੀ ਅਸਚਰਜ ਲੇਖਣੀ ਸਮਝਦੇ ਹਨ । ਚਾਰ ਮੁਖ ਬ੍ਰਹਮਾ ਦੇ ਅਵਤਾਰ ਦਾ ਚਿਤ੍ਰ ਸੁਧਾਰ ਕੇ ਮੈਂ ਇਸ ਤਰ੍ਹਾਂ ਕਿਹਾ ਹੈ ॥੪੧॥

੧੩. ਬ੍ਰਹਮਾ ਨੂੰ ਪ੍ਰਮਪੁਰਖ ਦੀ ਆਗਿਆ ਦੀ ਵਾਰਤਾ ਪੂਰੀ ਹੋਈ ॥

---

੧੪. ਨਰਾਜ ਛੰਦ ॥ ਹੁਣ ਬ੍ਰਹਮਾ ਜੀ ਦੇ ਦੂਜੇ ਅਵਤਾਰ ਕਸਪ ਦੀ ਕਥਾ ਵਿਚਾਰ ਕੇ ਪ੍ਰਸਤੁਤ ਕਰਦੇ ਹਨ ਬਹੁਤ ਸਾਰੇ ਚਤ੍ਰਾਂ ਵਿਚਾਰਵਾਨਾਂ ਦੇ ਅਨੇਕ ਸਵਾਦ ਇਸ ਵਿਚ ਵੇਖੋਗੇ।

੧੫. ਅਕਾਲ ਪੁਰਖ ਦੀ ਸ਼ਕਤੀ ਕਾਲਕ (ਭਾਵ ਕਾਲ ਪੁਰਖ ਦੀ ਕਾਲ ਰੂਪ ਸ਼ਕਤੀ) ਨੂੰ ਸਿਮਰ ਕੇ ਸੋਚ ਸਮਝ ਭਾਵ (ਪਰਖ) ਕੇ ਸ਼ਬਦ ਉਚਾਰਦਾ ਹਾਂ । ਚੁਣ ਚੁਣ ਕੇ ਚੰਗੇ ਸੁਚੱਜੇ ਅੱਖਰ ਬਣਾ ਕੇ ਧਰਾਂਗਾ ॥੧॥

੧੬. ਆਦਿ ਈਸ਼ਵਰ ਦੀ ਸ਼ਕਤੀ ਰੂਪ ਈਸ਼ਰੀ ਪ੍ਰਮ ਦੇਵੀ ਨੂੰ ਯਾਦ ਕਰਕੇ ਬਹੁਤ ਸਾਰੇ ਸਬਦ ਰਖਦਾ ਹਾਂ । ਕਾਲ ਰੂਪ ਅਕਾਲ ਪੁਰਖ ਦੀ ਕਿਰਪਾ ਜੋ ਚਾਹੇਗੀ ਸੋਈ ਕਹਾਂਗਾ ।

੧੭. ਤੁਸਾਂ ਕੋਈ ਸ਼ੰਕਾ ਨਹੀਂ ਮੰਨਣੀ ਉਹ ਸ਼ਕਤੀ ਵਾਲੇ ਪ੍ਰਭੂ ਆਪ ਹੀ ਇਸ ਦੀ ਰਚਨਾ ਨੂੰ ਬਣਾ ਲੈਣਗੇ । ਉਹ ਮੈਨੂੰ ਹੋਰ ਚੰਗੀ ਭਾਵ ਦੀ ਕਲਾ ਹੋਰ ਦੇਣਗੇ ॥੨॥

੧੮. ਸੋ ਗੁਰੂ ਦੇ ਸਮਾਨ ਇਹ ਕਵਿਤਾ ਦੇਸ ਭਾਖਾ ਦੇ ਵਿਚ ਮੈਂ ਭਾਖਦਾ (ਕਹਿੰਦਾ) ਹਾਂ ਕਾਲ ਰੂਪ ਅਕਾਲ ਦੀ ਕ੍ਰਿਪਾ ਦੁਆਰਾ ਗ੍ਰੰਥ ਬਣਾ ਕੇ ਰੱਖਣਗੇ ਇਥੇ ਕਵੀ ਜੀ ਆਪਨੂੰ ਸਿਫਰ ਕਰਕੇ ਸਭ ਕੁਝ ਅਕਾਲ ਪੁਰਖ ਦੀ ਕਾਲ ਸ਼ਕਤੀ ਦੇ ਭਰੋਸੇ ਤੇ ਛੱਡ ਰਹੇ ਹਨ ।

੧੯. ਸਭ ਭਾਖਯਾ ਦੇ ਵਿਚ ਲਿਖੀ ਬਾਲਮੀਕੀ ਰਾਮਾਇਣ ਨੂੰ ਪੜ੍ਹਕੇ ਅਸੰਖਾ ਗੁਣੀ ਪੜ੍ਹਕੇ ਪ੍ਰਸੰਨ ਹੁੰਦੇ ਹਨ । ਜਿਸਦੇ ਸਾਹਮਣੇ ਕਵੀ ਲੋਕ ਆਪਣੀ ਸੁੰਦਰ ਕਵਿਤਾ ਨੂੰ ਉਸਦੇ ਬਰਾਬਰ ਦੀ ਨਾ ਹੋਣ ਕਰਕੇ ਦਿਲ ਦੇ ਵਿਚ ਦੁਖੀ ਹੋਣਗੇ ॥੩॥

---

☚ ਦੀ ਆਗਿਆ ਕੀਤੀ । ਪ੍ਰੇਮ ਖਿੱਚ ਵਿਚ ਪੋਤ੍ਰੇ ਆਪ ਖਡੂਰ ਪਹੁੰਚੇ, ਲੋਕ ਅਚੰਭਾ ਹੋਇ, ਦੰਦ ਕਥਾ ਛਿੜੀ, ਜੈਸੀ ਛਿੜਿਆ ਕਰਦੀ ਹੈ ਪਰ ਪ੍ਰੇਮ ਮਗਨਾਰਾਂ ਨੂੰ ਕੀ ਪ੍ਰਵਾਹ । ਘਰ ਪਹੁੰਚੇ ਪਰ ਹਾਂ ਹੁਣ ਘਰ ਕੌਣ ਰਹੇ, ਇਕ ਇਕ ਰਾਤ ਪਹਾੜਾਂ ਦੀ ਹੋ ਬੀਤੇ । ਕਰਤਾਰ ਪੁਰ ਵਲ ਖਿੱਚ-ਖਿੱਚ ਦੀ ਕਟਕ ਦੀ ਤੜਫਣੀ ਲੱਗ ਰਹੀ ਹੈ । ਥੋੜੇ ਹੀ ਚਿਰ ਬਾਅਦ ਲੂਣ ਦੀ ਇਕ ਪੰਡ ਸਿਰ ਤੇ ਚੁੱਕੀ ਤੇ ਕਰਤਾਰ ਪੁਰ ਨੂੰ ਪੈਰੀਂ ਤੁਰ ਪਏ । --- ਲਹਿਣਾ ਜੀ ਅਸਲ ਵਿਚ ਫਿਰੋਜ਼ ਪੁਰ ਦੇ ਇਲਾਕੇ ਮੱਤੇ ਦੀ ਸਰਾਇ ਦੇ ਰਹਿਣ ਵਾਲੇ ਬੜੇ ਰੱਜੇ ਖੱਤ੍ਰੀ ਖਾਨਦਾਨ ਦੇ ਪੁਤਰ ਸੇ ਤੇ ਖਡੂਰ ਦੇ ਲਾਗੇ ਸੰਘਰ ਪਿੰਡ ਵਿਚ ਇਕ ਭਾਰੇ ਸ਼ਾਹਾਂ ਦੇ ਘਰ ਵਿਆਹੇ ਹੋਏ ਸੀ । ਮੱਤੇ ਦੀ ਸਰਾਂ ਜਦ ਤੋਂ ਬਾਬਰਬਾਣੀ ਫਿਰੀ ਤੇ ਪੰਚਾਂ ਤੇ ਬਲੋਚਾਂ ਆਦਿ ਲੁਟੇਰਿਆਂ ਨੇ ਲੁਟੀ ਤੇ ਢਹਿ ਢੇਰੀ ਕਰ ਦਿਤੀ ਸੀ ਉਸ ਤੋਂ ਪਹਿਲੇ ਹੀ ਆਪ ਸੰਘਰ ਆਂ ਰਹੇ ਸੀ । ਤਦ ਤੋਂ ਆਪ ਖਡੂਰ ਆ ਰਹੇ ਸੀ । ਦੂਹੀ ਵੱਲੀਂ ਸੁਖੀ ਹੋਣ ਕਰਕੇ ਸੁਤੇ ਹੀ ਰੇਸ਼ਮ ਹੰਢਾਂਦੇ ਤੇ ਸੁਖੀ ਜੀਵਨ ਰਹਿੰਦੇ ਸੀ । ਅੱਜ ਪਹਿਲਾ ਦਿਨ ਸੀ ਕਿ ਇਸ ਪ੍ਰੇਮ ਨੇ ਲੂਣ ਦੀ ਪੰਡ ਸਿਰ ਤੇ ਚੁਕਾਈ ਤੇ ਪੈਦਲ ਲੈ ਚੱਲੇ । ਸਾਕ ਅੰਗ ਮਨਾ ਕਰ ਰਹੇ ਸਨ ਕਹਿ ਰਹੇ ਸਨ ਕਿ ਨੌਕਰ ਜਾਂ ਘੋੜੀ ਲੈ ਜਾਓ, ਪਰ ਆਪ ਇਕ ਨਹੀਂ ਸੁਣਦੇ, ਸੱਚੇ ਸਤਿਗੁਰਾਂ ਦਾ ਪਿਆਰ ਧੂਈ ਲਿਆਂਦਾ ਹੈ । ਅਮੀਰੀ ਗਰੀਬੀ ਦਾ ਪ੍ਰੇਮ ਵਿਚ ਕਿਸ ਨੂੰ ਚੇਤਾ ਹੈ । ਸਨੇ-ਸਨੇ ਕਰਤਾਰ ਪੁਰ ਪਹੁੰਚੇ ਘਰ ਗਏ ਮਾਤਾ ਜੀ ਨੇ ਪ੍ਰੇਮ ਦੀ ਮੂਰਤ ਨੂੰ ਵੇਖਕੇ ਛੇਤੀ ਨਾਲ ਪੰਡ ਉਤਰਵਾਈ ਮੂੜਾ ਪੱਖਾ ਦਿਤਾ ਆਦਰ ਨਾਲ ਬਿਠਾਇਆ । ਅਗੇ ਸ੍ਰੀ ਗੁਰੂ ਜੀ ਖੇਤੀ ਕਰਨ ਖੇਤੀ ਵਿਚ ਗਏ ਹੋਏ ਸੀ, ਲਹਿਣਾ ਜੀ ਤੋਂ ਬੈਠਾ ਕਿਕੂੰ ਜਾਵੇ ? ਸ੍ਰੀ ਗੁਰੂ ਜੀ ਦਾ ਪਤਾ ਪੁੱਛ ਕੇ ਖੇਤਾਂ ਨੂੰ ਉਠ ਤੁਰੇ । ਖੇਤਾਂ ਵਿਚ ਜਾ ਜੋਤਿ ਨਿਰੰਕਾਰੀ ਦੇ ਦਰਸ਼ਨ ਪਾਏ :- ਪਰਮ ਪ੍ਰੇਮ ਕਹਿਕੇ ਤਤ ਕਾਲਾ ॥ ਪਰਿਯੋ ਪਾਇ ਪੰਕਜ ਧਰ ਭਾਲਾ ॥ ਗੁ: ਨਾ: ਪ੍ਰ:

ਇਸ ਨਮਸਕਾਰ ਵਿਚ ਲਿਖਦੇ ਹਨ ਕਿ ਲਹਿਣਾ ਜੀ ਨੇ ਆਪਣਾ ਸਭ ਕੁਝ ਗੁਰੂ ਨਾਨਕ ਨੂੰ ਅਰਪ ਦਿਤਾ । ਇਸ ਵੇਲੇ ਖੇਤਾਂ ਵਿਚ ਧਾਨਾਂ ਦਾ ਨਦੀਣਾ ਕਰ ਰਹੇ ਸਨ, ਅਰਥਾਤ ਘਾਹ ਬੂਟੀ ਕੱਢ ਰਹੇ ਸਨ ਲਹਿਣਾ ਜੀ ਵੀ ਨਦੀਣਾ ਕਰਨ ਲਗ ਪਏ । ਆਪ ਨੇ ਇਹ ਕੰਮ ਕਦੇ ਕੀਤਾ ਨਹੀ ਸੀ ਧਾਨੇ ਵੀ ਨਾਲ ਪੁੱਟੀ ਜਾਣ, ਗੁਰੂ ਜੀ ਦੇਖਕੇ ਬੋਲੇ :- ਪੁਰਖਾ ਇਹ ਕੰਮ ਤੇਰੇ ਕਰਨ ਦਾ ਨਹੀਂ, ਤੂੰ ਲਾਉਣੇ ਹਨ ਪੁੱਟਣੇ ਨਹੀਂ, ਇਹ ਛੋੜ ਦੇਹ ਤੇ ਘਾਹ ਬੂਟ ਜੋ ਕੱਠਾ ਹੋ ਗਿਆ ਹੈ ਭਾਰ ਬੰਨਕੇ ਘਰ ਲੈ ਜਾਉ ਤੇ ਡੰਗਰਾਂ ਨੂੰ ਪਾ ਦਿਉ । ਆਗਿਆ ਪਾ ਕੇ ਲਹਿਣਾ ਜੀ ਤੁਰੰਤ ਪਾਣੀ ਦਾ ਭਿੱਜਾ ਚਿੱਕੜਹੋਣਾ ਘਾਹ ਬੂਟ ਪੰਡ ਬੰਨਕੇ ਸਿਰ ਧਰ ਲਿਆ ਤੇ ਘਰ ਨੂੰ ਟੁਰ ਪਏ। ਚਿੱਕੜ ਦੀਆਂ ਛਿੱਟਾਂ ਡਿੱਗਣ ਨਾਲ ਰੇਸ਼ਮੀ ਜਾਮਾ ਸਾਰਾ ਥਾਂ ਥਾਂ ਤੋਂ ਭਿੱਜ ਗਿਆ। ਇਹ ਕੌਤਕ ਮਾਤਾ ਜੀ ਦੇਖ ਰਹੇ ਸੀ ਹੈਰਾਨ ਹੋਇ ਕਿ ਇਕ ਤਾਂ ਲੂਣ ਦਾ ਭਾਰ ਚੁਕੀ ਐਡੀ ਦੂਰੋਂ ਆਇਆ, ਦੂਜੀ ਵੇਰ ਫਿਰ ਇਤਨਾ ਭਾਰ ਚੁਕ ਕੇ ਖੇਤਾਂ ਤੋਂ ਆਇਆ, ਫੇਰ ਇਸਦੇ ਗਲ ਕੀਮਤੀ ਕੱਪੜੇ ਚਿੱਕੜ ਨਾਲ ਲਿੱਬੜ ਗਏ ਹਨ । ਤਾਂ ਮਾਤਾ ਜੀ ਨੇ ਦਰਦ ਨਾਲ ਗੁਰੂ ਜੀ ਨੂੰ ਆਖਿਆ ਕਿ ਇਸ ਭਲੇ ਪੁਰਖ ਨੇ ਕਿੰਨੀ ਪੰਡ ਦੋ ਵਾਰ ਚਾਹੀ ਹੈ ਤੇ ਹੁਣ ਤਾਂ ਇਸਦੇ ਅਮੋਲਕ ਬਸਤਰ ਵੀ ਚਿਕੜਾਲੇ ਹੋ ਗਏ ਹਨ। ਤਦ ਗੁਣਾਂ ਦੇ ਕਦਰਦਾਨ ਗੁਰੂ ਨਾਨਕ ਜੀ ਮੁਸਕਰਾਏ ਤੇ ਬੋਲੇ! ਦੋ ਪੰਡਾਂ ਦਾ ਭਾਰ ਤਾਂ ਏਸ ਨਹੀਂ ਸੀ ਚਾਹਿਆ, ਉਹ ਤਾਂ ਦੋਹਾਂ ਜਗਤਾਂ ਦਾ ਭਾਰ ਇਸਦੇ ਸਿਰ ਤੇ ਚੁਕਿਆ ਸੀ ਨਦੀਣਾ ਦਾ ਘਾਹ ਤਾਂ ਇਸ ਦੇ ਸਿਰ ਤੇ ਨਹੀਂ ਸੀ ਉਹ ਤਾਂ ਦੀਨ ਦੁਨੀ ਦਾ ਛੱਤ੍ਰ ਝੁਲਦਾ ਸੀ, ਜਾਮੇ ਉਤੇ ਚਿੱਕੜ ਤਾਂ ਨਹੀਂ ਪਿਆ ਉਹ ਤਾਂ ਕੇਸਰ ਦੇ ਛੱਟੇ ਪਏ ਹਨ। ਇਹ ਮੇਰਾ ਰਾਜ ਜੋਗ ਦਾ ਧਨੀ ਹੈ ।

ਦੇਖੋ ਗੁਰੂ ਨਾਨਕ ਪੂਰਨ ਗੁਰੂ ਜਗਤ ਲਈ ਪ੍ਰੇਮ ਲੈ ਕੇ ਆਇਆ ਲੋਕਾਂ ਨੇ ਦੀਵਾਨਾ, ਬੇਤਾਲਾਂ, ਕੁਰਾਹੀਆਂ ਨਾਉਂ ਧਰੇ ਪਰ ਪੂਰਨ ਗੁਰ ਅਵਤਾਰ ਨਾ ਪਛਾਤਾ, ਪਿਆਰ ਕਰਨ ਦੀ ਥਾਂ ਤ੍ਰਿਸਕਾਰ ਕੀਤਾ । ਪ੍ਰੇਮ ਰੰਗ ਅਨੋਖਾ ਹੁੰਦਾ ਹੈ ਦੁਨੀਆਂ ਡਿਠਾ ਨਹੀਂ ਹੁੰਦਾ ਉਹ ਉਸ ਨੂੰ ਓਪਰਾ ਜਾਣਕੇ ਤ੍ਰਿਸਕਾਰਦੇ ☞

ਖੀਝ ਹੈ ॥੩॥ [੧]ਬਚਿਤ੍ਰ ਕਾਬ੍ਯ ਕੀ ਕਥਾ ਪਵਿਤ੍ਰ ਆਜ ਭਾਖੀਐ ॥ ਸੁ ਸਿੱਧ ਬ੍ਰਿੱਧ ਦਾਇਨੀ ਸਮ੍ਰਿੱਧ ਬੈਣ ਰਾਖੀਐ ॥ [੨]ਪਵਿਤ੍ਰ ਨਿਰਮਲੀ ਮਹਾਂ ਬਚਿਤ੍ਰ ਕਾਬ੍ਯ ਕੱਥੀਐ ॥ ਪਵਿਤ੍ਰ ਸਬਦ ਊਪਜੈ ਚਰਿਤ੍ਰ ਕੋਂ ਨ ਕਿੱਜੀਐ ॥੪॥ [੩]ਸੁ ਸੇਵ ਕਾਲ ਦੇਵ ਕੀ ਅਭੇਵ ਜਾਨ ਕੀਜੀਏ ॥ ਪ੍ਰਭਾਤ ਉੱਠ ਤਾਸ ਕੋ ਮਹਾਤ ਨਾਮੁ ਲੀਜੀਏ ॥ [੪]ਅਸੰਖ ਦਾਨ ਦੇਹਗੇ ਦੁਰੰਤ ਸਤ੍ਰੁ ਘਾਇ ਹੈ ॥ ਸੁ ਪਾਨ ਰਾਖ ਆਪਨੋ ਅਜਾਨ ਕੋ ਬਚਾਇ ਹੈ ॥੫॥ [੫]ਨ ਸੰਤ ਬਾਰ ਬਾਕ ਹੈ ਅਸੰਤ ਜੂਝ ਹੈ ਬਲੀ ॥ ਬਿਸੇਖ ਸੈਨ ਭਾਜ ਹੈ ਸਿਤੰਸ ਰੇਣ ਨਿਰਦਲੀ ॥ [੬]ਕਿ ਆਨ ਆਪ ਹਾਥ ਦੈ ਬਚਾਇ ਮੋਹ ਲੇਹਗੇ ॥ ਦੁਰੰਤ ਘਾਟ ਅਉਘਟੇ ਕਿ ਦੇਖਨੈ ਨ ਦੇਹਗੇ ॥੬॥

[੭]ਇਤ ਅਵਤਾਰ ਬਾਲਮੀਕ ਪ੍ਰਿਥਮ ਸਮਾਪਤੰ ॥

[੮]ਦੁਤੀਯਾ ਅਵਤਾਰ ਬ੍ਰਹਮਾ ਕੱਸਪ ਕਥਨੰ ॥ ਪਾਧੜੀ ਛੰਦ ॥ [੯]ਪੁਨ ਧਰਾ ਬ੍ਰਹਮ ਕੱਸਪਵਤਾਰ[ੳ] ॥ ਸ੍ਰੁਤਿ ਕਰੇ ਪਾਠ; ਤ੍ਰੀਅ ਬਰੀ ਚਾਰ[ਅ] ॥ [੧੦]ਮੈਥਨੀ ਸ੍ਰਿਸਟਿ ਕੀਨੀ ਪ੍ਰਗਾਸ ॥ ਉਪਜਾਇ ਦੇਵ ਦਾਨਵ ਸੁ ਬਾਸ ॥੭॥ [੧੧]ਜੋ ਭਏ ਰਿਖ ਹ੍ਵੈ ਗੇ ਵਤਾਰ ॥ ਤਿਨ ਕੋ ਬਿਚਾਰ ਕਿੱਨੋ ਬਿਚਾਰ ॥ [੧੨]ਸ੍ਰੁਤ ਕਰੇ ਬੇਦ ਅਰੁ ਧਰੇ ਅਰਥ ॥ ਕਰ ਦਏ ਦੂਰ ਭੂਅ ਤੇ ਅਨਰਥ ॥੮॥ [੧੩]ਇਹ ਭਾਂਤਿ ਕੀਨ ਦੂਸਰ ਵਤਾਰ ॥ ਅਬ ਕਹੋ ਤੋਹ ਤੀਸਰ ਬਿਚਾਰ ॥ [੧੪]ਜਿਹ ਭਾਂਤਿ ਧਰਯੋ ਬਪੁ ਬ੍ਰਹਮ ਰਾਇ ॥ ਸਭ ਕਹਯੋ ਤਾਹਿ ਨੀਕੇ ਸੁਭਾਇ ॥੯॥

[੧੫]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ, ਦੁਤੀਯ ਅਵਤਾਰੇ ਬ੍ਰਹਮਾ ਕੱਸਪ ਸਮਾਪਤੰ ॥੨॥

[੧੬]ਅਥ ਤ੍ਰਿਤੀਆ ਅਵਤਾਰ ਸੁਕ੍ਰ ਕਥਨੰ ॥ ਪਾਧੜੀ ਛੰਦ ॥ [੧੭]ਪੁਨਿ ਧਰਾ ਤੀਸਰ ਇਹ ਭਾਂਤਿ ਰੂਪ ॥ ਜਗਿ ਭਯੋ ਆਨ ਕਰਿ ਦੈਤ ਭੂਪ ॥ [੧੮]ਤਬ ਦੇਵ ਬੰਸ ਪ੍ਰਚੁਰਯੋ ਅਪਾਰ ॥ ਕੀਨੇ ਸੁ ਰਾਜ ਪ੍ਰਿਥਮੀ ਸੁਧਾਰਿ ॥੧॥ [੧੯]ਬਡ ਪੁਤ੍ਰ ਜਾਨਿ ਕਿੱਨੀ ਸਹਾਇ ॥ ਤੀਸਰ ਅਵਤਾਰ ਭਇਓ ਸੁਕ੍ਰ ਰਾਇ[ੲ] ॥ [੨੦]ਨਿੰਦਾ ਬਿਯਾਜ[ਸ] ਉਸਤਤੀ ਕੀਨ ॥ ਲਖਿ[ਹ] ਤਾਸ ਦੇਵਤਾ ਭਏ ਛੀਨ ॥੨॥

[੨੧]ਇਤ ਤ੍ਰਿਤੀਆ ਅਵਤਾਰ ਬ੍ਰਹਮਾ ਸੁਕ੍ਰ ਸਮਾਪਤੰ ॥

[੨੨]ਅਥ ਚਤਰਥ ਬ੍ਰਹਮਾ ਬਚੇਸ[ਕ] ਕਥਨੰ ॥ ਪਾਧੜੀ ਛੰਦ ॥

[੨੩]ਮਿਲ ਦੀਨ ਦੇਵਤਾ[ਖ] ਲਗੇ ਸੇਵ ॥ ਬੀਤੇ ਸੌ ਬਰਖ ਰੀਝੇ ਗੁਰਦੇਵ[ਗ] ॥ [੨੪]ਤਬ ਧਰਾ ਰੂਪ ਬਾਚੇਸ ਆਨ[ਘ] ॥ ਜੀਤਾ ਸੁਰੇਸ[ਙ] ਭਈ ਅਸੁਰ ਹਾਨ ॥੩॥ [੨੫]ਇਹ ਭਾਂਤ ਧਰਾ ਚਤੁਰਥ ਵਤਾਰ ॥ ਜੀਤਾ ਸੁਰੇਸ ਹਾਰੇ ਦਿਵਾਰ[ਚ] ॥ [੨੬]ਉਠ ਦੇਵ ਸੇਵ ਲਾਗੇ ਸੁ

---

✲ ਇਥੇ ਗੁਰੂ ਜੀ ਇਕ ਪਾਸੇ ਬਾਲਮੀਕ ਜੀ ਦੀ ਲਿਖੀ ਰਮਾਇਣ ਦਾ ਉਪਜ ਸਰੋਤ ਵਰਨਣ ਕਰ ਰਹੇ ਹਨ ਨਾਲ ਹੀ ਉਸਦੀ ਸੋਭਾ ਤੇ ਉਪਮਾ ਕਰਦੇ ਹੋਏ ਆਪਣੀ ਕਵਿਤਾ ਨੂੰ ਉਸ ਤੋਂ ਨੀਵੀਂ ਜਾਹਰ ਕਰਕੇ ਸ੍ਰੀ ਬਾਲਮੀਕ ਜੀ ਦੀ ਵਡਿਆਈ ਕਰਦੇ ਹੋਏ ਆਪਣੀ ਨਿਮਰਤਾ ਦੀ ਖੂਬੀ ਜਾਹਰ ਕਰਦੇ ਹੋਏ ਅਕਾਲ ਪੁਰਖ ਦੀ ਕਾਲ ਸ਼ਕਤੀ ਕਾਲੀ ਮਹਾਨ ਦੈਵੀ ਦੇ ਅਗੇ ਆਪ ਨੂੰ ਸੁਮਦਰ ਰਚਨਾ ਦੇ ਉਪਜਾਉਣ ਲਈ ਪ੍ਰਗਤੀ ਮੰਗ ਤੇ ਅਰਦਾਸ ਕਰ ਰਹੇ ਹਨ । ਜਿਸ ਲਈ ਇਹ ਪੰਗਤੀਆਂ ਸਮਿਲਤ ਰੂਪ ਵਿਚ ਬਾਰੋ ਬਾਰੀ - ਪ੍ਰਗਟ ਹੁੰਦੀਆਂ ਹਨ । ਜਿਸ ਵਿਚ ਅਧੀਨਗੀ ਨਿਮਰਤਾ, ਅਰਦਾਸ ਬੇਨਤੀ ਪ੍ਰਭੂ ਦਾ ਹੁਕਮ ਰਾਮਾਇਣ ਦੇ ਰਚਣ ਦਾ ਕਾਰਣ ਤੇ ਕਾਲ ਪੁਰਖ ਉਸਦੀ ਕੁਦਰਤ ਸ਼ਕਤੀ ਤੇ ਆਪਣੇ ਵਲੋਂ ਅਰਦਾਸ ਬੇਨਤੀ ਦੇ ਸਾਰੇ ਗੁਣ ਛਲਕਦੇ ਦਿਸਦੇ ਹਨ ।

ਪਰ ਕੌਮ ਦੇ ਮਹਾਨ ਵਿਦਵਾਨ ਸ੍ਰੀ ਦਸਮ ਗੁਰੂ ਗ੍ਰੰਥ ਦੇ ਟੀਕੇ ਦੇ ਸਰੋਤਕਾਰ ਪੰਡਤ ਗਿਆਨੀ ਨਰਾਇਣ ਸਿੰਘ ਜੀ ਦੇ ਇਸ ਪ੍ਰਮਾਦ ਦਾ ਸਦਕਾ ਕਿ. ਕਾਲ ਪੁਰਖ ਦੀ ਸ਼ਕਤੀ ਕੁਦਰਤ ਜਿਸਨੂੰ ਮਾਦਾ ਸਬਦ ਦੀ ਵਰਤੋਂ ਕਰਕੇ ਕਾਲੀ ਦੇਵੀ ਕਿਹਾ ਜਾ ਸਕਦਾ ਹੈ । ਇਸ ਨੂੰ ਕਾਲਕਾ ਦੇਵੀ ਨਾਲ ਜੋੜ ਦੇਣ ਕਰਕੇ ਪਾਠਕਾਂ ਨੂੰ ਅਲੋਚਨਾ ਦਾ ਰਾਹ ਵਿਖਾਈ ਦੇ ਆਉਂਦਾ ਹੈ ਅਲੋਚਨ ਦਾ ਕਾਰਣ ਬਣ ਜਾਂਦਾ ਹੈ ।

ੳ. ਕਸਛ ਵਤਾਰ (ਸਾਰੇ ਦੇਵਤੇ ਤੇ ਦੈਂਤਾਂ ਦਾ ਪਿਤਾ, ਕਸ਼ਮੀਰ ਦੇਸ ਨੂੰ ਅਬਾਦ ਕਰਨ ਵਾਲਾ ਮਹਾਂ ਰਿਸ਼ੀ ।

ਅ. ਵੇਦਾਂ ਦੇ ਕੁਝ ਮੰਤ੍ਰਾਂ ਦੀ ਰਚਨਾ ਤੇ ਪਾਠ ਜਿਸਨੇ ਕੀਤਾ ਤੇ ਭਾਵ ਪ੍ਰਕਟ ਕੀਤਾ ਹੈ ਉਸਨੇ ਚਾਰ ਇਸਤ੍ਰੀਆਂ ਬਾਰੀਆਂ ।

ੲ. ਤੀਸਰਾ ਅਵਤਾਰ ਸ਼ੁਕ੍ਰ ਰਾਜਾ ਹੋਇਆ ।

ਸ. ਨਿੰਦਾ ਬਿਆਜ=ਜਿਸ ਵਿਚ ਇਕ ਪਾਸੇ ਨਿੰਦਾ ਵੀ ਹੋਵੇ ਦੂਜੇ ਪਾਸੇ ਉਸਤਤਿ ਤੇ ਵਡਿਆਈ ਵੀ ਹੋਵੇ ॥

ਹ. ਲਖ ਤਾਸ=ਉਸ ਸੁਕ੍ਰਦੇ ਸਧਾਤ ਨੂੰ ਵੇਖਕੇ ਵਿਚਾਰ ਕੇ ॥

ਕ. (ਬਚੇਸ=ਬਚਨ ਦਾ ਬਲੀ=ਬਚਨ+ਈਸ) ਬਚਨਾ ਦਾ ਈਸ਼ਰ, ਬਾਣੀ ਦਾ ਸਾਂਈ ਭਾਵ ਕਵੀਸ਼ਰ=ਬ੍ਰਹਸਪਤਿ

ਖ. ਜਦੋਂ ਦੇਵਤੇ ਦੁਖੀ ਹੋਕੇ ਦੀਨ ਹੋ ਗਏ ਫੇਰ ਉਹ ਕਾਲ ਦੀ ਸ਼ਕਤੀ ਕਾਲੀ ਮਾਤਾ ਦੇਵੀ ਦੀ ਸੇਵਾ 'ਚ' ਲੱਗ ਗਏ ☛

੧. ਇਸ ਬਚਿਤ੍ਰ ਕਾਵ ਦੀ ਕਥਾ ਹੈ ਕਾਲੀ ਦੇਵੀ ਸ਼ਕਤੀ ਮਾਤਾ ਬੜੀ ਪਵਿੱਤ੍ਰ ਅੱਜ ਕਥਨ ਕਰੋ । ਜੋ ਸਿੱਧੀਆਂ ਤੇ ਵਿਧੀਆਂ ਸਮੱਗਰੀ ਦੀ ਬਖਸ਼ਿਸ ਕਰਨ ਵਾਲੇ ਬਚਨ ਅਤੇ ਸਫਲਤਾ ਦੇ ਦੇਣ ਹਾਰੀ ਗੁਣਕਾਰੀ ਬਚਨ ਇਸ ਕਵਿਤਾ ਵਿਚ ਰੱਖ ਦਿਉ ।

੨. ਜੋ ਮਹਾਨ ਨਿਰਮਲ ਪਵਿੱਤ੍ਰ ਅਤੇ ਬਹੁਤ ਹੀ ਬਚਿਤ੍ਰ ਕਾਵ ਕਥੀ ਜਾਵੇ ਅਤੇ ਪਵਿੱਤ੍ਰ ਸ਼ਬਦ ਉਤਪੰਨ ਹੋ ਜਾਣ ਜਿਸ ਵਿਚ ਕੋਈ ਆਪਣੇ ਵੱਲੋਂ ਦਿਖਾਵਾ ਤੇ ਧੋਖਾ ਨਾ ਹੋਵੇ ॥੪॥

੩. ਸੋ ਉਸ ਕਾਲ ਦੇਵ ਦੀ ਸੇਵਾ (ਸਿਮ੍ਰਨ) ਭੇਦ ਤੋਂ ਅਣਜਾਣ ਰਹਿਤ ਹੋ ਕੇ ਜਾਣ ਕੇ (ਸਮਝਕੇ) ਕਰੀਏ । ਸਵੇਰੈ ਉਠਕੇ ਉਸ ਦਾ ਮਹਾਤਮ ਭਰਪੂਰ ਨਾਮ ਲਿਆ ਜਾਵੇ ।

੪. ਜਿਸ ਦਾ ਸਦਕਾ ਕਾਲ ਦੇਵ ਜੀ ਅਸੰਖਾਂ ਦਾਨ ਦੇਣਗੇ। ਬੇਅੰਤ ਵੈਰੀਆਂ ਦਾ ਨਾਸ ਕਰ ਦੇਣਗੇ ਅਤੇ ਆਪਣਾ ਹਥ ਸਿਰ ਪਰ ਰਖਕੇ ਮੈਨੂੰ ਅਜਾਣ ਨੂੰ ਬਚਾ ਲੈਣਗੇ ॥੫॥

੫. ਸੰਤਾਂ ਦਾ ਵਾਲ ਵੀ ਵਿੰਗਾ ਨਹੀਂ ਹੋਣ ਦਿੰਦੇ ਅਤੇ ਸੰਤ ਭਗਤਾਂ ਦੇ ਵਿਰੋਧੀ ਮਰ ਮਿਟਣਕੇ ਲੜਕੇ । ਬੇਅੰਤ ਸੈਨਾ ਤਿਖੇ ਤੀਰਾਂ ਵਾਲੀ ਤੇ ਨਾ ਮਾਰੇ ਜਾਣ ਵਾਲੇ ਬਲੀ ਜੋਧਿਆਂ ਦੀ ਸੈਨਾ ਭੱਜਕੇ ਉਡ ਜਾਏਗੀ ।

੬. ਕਿ ਉਹ ਆਪ ਆਪਣਾ ਹੱਥ ਦੇ ਕੇ ਮੈਨੂੰ ਬਚਾ ਲੈਣਗੇ। ਬਿਖੜੇ ਔਖੇ ਘਾਟਾਂ ਤੋਂ ਬਚਾਕੇ ਪ੍ਰਤੱਖ ਹੋ ਕੇ ਵਿਖਾਈ ਦੇਣਗੇ ॥੬॥

੭. ਸਮਾਪਤ ਹੁੰਦਾ ਹੈ ਬ੍ਰਹਮਾ ਦਾ ਪਹਿਲਾ ਅਵਤਾਰ ਬਾਲਮੀਕ ਰਿਸ਼ੀ ਜੋ ਬ੍ਰਹਮਾ ਦਾ ਮਾਨਸ ਪੁਤ੍ਰ ਸੀ ।

---

੮. ਦੂਸਰਾ ਅਵਤਾਰ ਬ੍ਰਹਮਾ ਦਾ ਕਸੱਪ ਹੋਇਆ ਹੁਣ ਉਸ ਦੀ ਕਥਾ ਕਹਿੰਦੇ ਹਨ ॥ ਪਾਧੜੀ ਛੰਦ ॥

੯. ਫੇਰ ਬ੍ਰਹਮਾ ਨੇ ਕੱਸਪ ਰਿਸ਼ੀ ਦਾ ਅਵਤਾਰ ਧਾਰਨ ਕੀਤਾ। ਜਿਸਨੇ ਕੁਝ ਵੇਦ ਮੰਤਰਾਂ ਦੀ ਰਚਨਾ ਕਰਕੇ ਪਾਠ ਕੀਤਾ ਤੇ ਚਾਰ ਇਸਤ੍ਰੀਆ ਵਿਆਹੀਆਂ ।

੧੦. ਨਰ ਮਦੀਨ ਦੇ ਮਿਲਾਪ ਤੋਂ ਸ੍ਰਿਸਟੀ ਦੀ ਆਬਾਦੀ ਕੀਤੀ ਭਾਵ-ਇਸਤ੍ਰੀ ਪੁਰਸ਼ਾਂ 'ਚ ਵਾਧਾ ਕੀਤਾ । ਜਿਸ ਤੋਂ ਦੇਵਤੇ ਤੇ ਦੈਂਤ ਦੋਨੋ ਕਿਸਮ ਦੇ ਪੁਤ੍ਰ ਪੈਦਾ ਹੋਏ ਤੇ ਸੁਬਾਸ ਕਸਮੀਰ ਰਿਹਾ ਸੁੰਦਰ ਦੇਸ ਬਣਾ ਕੇ ਉਸ ਵਿਚ ਵਾਸਾ ਕੀਤਾ ॥੭॥

੧੧. ਜੋ ਬੜੇ ਪ੍ਰਸਿਧ ਰਿਖੀ ਹੋਏ ਤ ਅਵਤਾਰ ਧਾਰਿਆ । ਉਸਨੇ ਵੇਦਾਂ ਦੇ ਸਿਧਾਂਤਾਂ ਦਾ ਵਿਚਾਰ ਕੀਤਾ, ਸਮਝਿਆ ਤੇ ਸਮਝਾਇਆ ।

੧੨. ਵੇਦਾਂ ਨੂੰ ਜਿਸਨੇ ਆਪਣੀ ਸੁਰਤ ਯਾਦਾਸ਼ਤ ਕਰਕੇ ਤੇ ਉਨ੍ਹਾਂ ਦੇ ਅਰਥ ਧਰੇ (ਕਹੇ) ਤੇ ਲੋਕਾਂ ਨੂੰ ਸਮਝਾ ਕੇ ਧਰਤੀ ਉਤੇ ਅਨਰਥ ਕਰਮ ਕਰਨੇ ਖਤਮ ਕਰ ਦਿਤੇ ॥੮॥

੧੩. ਇਸ ਤਰ੍ਹਾਂ ਦੇ ਕੰਮ ਕੀਤੇ ਬ੍ਰਹਮਾ ਦੇ ਇਸ ਦੂਜੇ ਅਵਤਾਰ ਨੇ । ਹੁਣ ਮੈਂ ਤੁਹਾਨੂੰ ਤੀਸਰੇ ਅਵਤਾਰ ਬਾਰੇ ਵਿਚਾਰ ਕੇ ਕਹਿੰਦਾ ਹਾਂ ।

੧੪. ਜਿਸ ਤਰ੍ਹਾਂ ਬ੍ਰਹਮਾ ਪਾਤਸ਼ਾਹ ਨੇ ਜਨਮ ਧਾਰਿਆ । ਸਾਰੇ ਕਹਿੰਦੇ ਹਨ ਪ੍ਰੇਮ ਭਾਵਨਾ ਦੇ ਨਾਲ ॥੯॥

੧੫. ਪੂਰਾ ਹੁੰਦਾ ਹੈ ਬਚਿਤ੍ਰ ਨਾਟਕ ਗ੍ਰੰਥ ਵਿਚ ਬ੍ਰਹਮਾ ਦਾ ਦੂਜਾ ਵਤਾਰ ਕਸਪ ਰਿਖੀ ।

---

ਬ੍ਰਹਮਾ ਦਾ ਤੀਜਾ ਵਤਾਰ ਸੁਕ੍ਰ ॥

੧੬. ਹੁਣ ਤੀਜਾ ਅਵਤਾਰ ਸ਼ੁਕ੍ਰ ਸੁਕ੍ਰਾਚਾਰੀਆ ਭ੍ਰਿਗੂ ਦੀ ਕਥਾ॥ ਪਾਧੜੀ ਛੰਦ ॥

੧੭. ਫੇਰ ਬ੍ਰਹਮਾ ਨੇ ਤੀਰਰਾ ਇਸ ਦਾ ਰੂਪ ਧਾਰਨ ਕੀਤਾ । ਕਿ ਜਿਹੜਾ ਜਗਤ ਵਿਚ ਆ ਕੇ ਦੈਂਤਾਂ ਦਾ ਗੁਰੂ ਤੇ ਦੈਂਤਾਂ ਦਾ ਮਹਾਰਾਜਾ ਹੋਇਆ ਜਿਸਦੇ ਆਉਣ ਕਰਕੇ

੧੮. ਉਸ ਸਮੇਂ ਦੇਵਤੇ ਬਹੁਤ ਤਰੱਕੀ ਕਰ ਗਏ ਸਨ । ਜਿਨ੍ਹਾਂ ਦੇਵਤਿਆਂ ਨੇ ਰਾਜ ਕਰਕੇ ਧਰਤੀ ਦਾ ਸੁਧਾਰ ਕਰ ਦਿੱਤਾ ਸੀ ॥੧॥

੧੯. ਇਧਰ ਸ਼ੁਕ੍ਰ ਦੇਵਤਿਆਂ ਦਾ ਬੜਾ ਭਾਈ ਹੋਣ ਕਰਕੇ ਇਸ ਦੀ ਸਹਾਇਤਾ ਬਹੁਤੀ ਕੀਤੀ ਗਈ । ਜਿਹੜਾ ਸ਼ੁਕ੍ਰ ਅਵਤਾਰ ਤੀਰਾ ਅਵਤਾਰ ਦੇਵਤਿਆਂ ਦਾ ਬੜਾ ਭਾਈ ਹੋਣ ਕਰਕੇ ਰਾਜਾ ਥਾਪਿਆ ਗਿਆ ।

੨੦. ਇਸ ਨੇ ਨਿੰਦਾ, ਬਿਆਜ ਵਡਿਆਈ ਕੀਤੀ ਦੈਂਤ ਵਧ ਗਏ ਦੇਵਤੇ ਕਮਜ਼ੋਰ ਪੈ ਗਏ ॥੨॥

੨੧. ਇਥੇ ਹੀ ਸਮਾਪਤ ਹੁੰਦਾ ਹੈ ਬ੍ਰਹਾਮ ਦਾ ਸ਼ੁਕ੍ਰ ਤੀਜੇ ਅਵਤਾਰ ਦਾ ਕਥਨ ।

---

ਬ੍ਰਹਮਾ ਦਾ ਚੌਥਾ ਅਵਤਾਰ ਬਚੇਸ

੨੨. ਬ੍ਰਹਮਾ ਦਾ ਚੌਥਾ ਅਵਤਾਰ ਬਚੇਸ (ਬਚਨ ਦਾ ਏਸ ਬਦਸ਼ਾਹ) ਪਾਧੜੀ ਛੰਦ ॥

੨੩. ਜਦੋਂ ਦੇਵਤੇ ਦੈਂਤਾਂ ਦੇ ਸਤਾਏ ਦੀਨ (ਹੀਣੇ) ਹੋ ਗਏ ਫੇਰ ਸੁਖ ਤੇ ਐਸ਼ ਭੁਲ ਗਿਆ ਤੇ ਪ੍ਰਤਾਮਮ ਦੇਵ ਦੀ ਭਗਤੀ ਕਰਨ ਲਗ ਗਏ । ਜਿਸ ਵੇਲੇ ਭਗਤੀ ਕਰਦਿਆਂ ਇਕ ਸੌ ਬਰਸ ਬੀਤ ਗਏ ਤਾਂ ਅਕਾਲ ਪੁਰਖ ਪ੍ਰਸੰਨ ਹੋ ਗਏ।

੨੪. ਉਸ ਵੇਲੇ ਫੇਰ ਬ੍ਰਹਮਾ ਨੇ ਬਚੇਸ ਦਾ ਰੂਪ ਧਾਰਨ ਕਰਿਆ। ਉਸ ਨੇ ਦੇਵਤਿਆਂ ਦੀ ਮਦਦ ਕੀਤੀ ਜਿਸ ਕਰਕੇ ਇੰਦ੍ਰ ਜਿਤ ਗਿਆ ਤੇ ਦੈਂਤ ਹਾਰ ਗਏ ॥੩॥

੨੫. ਇਸ ਵਾਸਤੇ ਧਰਿਆ ਸੀ ਬ੍ਰਹਮਾ ਨੇ ਚੌਥਾ ਬਚੇਸ ਦਾ ਅਵਤਾਰ। ਜਿਸ ਕਰਕੇ ਇੰਦ੍ਰ ਜਿਤ ਗਿਆ ਦੇਵਤਿਆਂ ਦਾ ਰਾਜਾ ਅਤੇ ਦੈਂਤਾਂ ਦਾ ਰਾਜਾ ਸ਼ੁਕਰ ਹਾਰ ਗਿਆ ।

੨੬. ਜਿਸ ਵੇਲੇ ਦੇਵਤੇ ਉਠਕੇ ਸਾਰੇ ਹੀ ਭਗਤੀ ਕਰਨ ਲਗ ਗਏ। ਨੇਤ੍ਰ ਨੀਵੇਂ ਕਰਕੇ ਨਿਮਰਤਾ ਦੇ ਨਾਲ ।

---

ਗ. ਰੀਝੇ ਗੁਰ ਦੇਵ=(ਅਕਾਲ ਪੁਰਖ ਪ੍ਰਸੰਨ ਹੋ ਗਏ)

ਘ. ਤਦ ਕਾਲ ਜੀ ਦੀ ਆਗਯਾ ਪਾਕੇ ਬ੍ਰਹਮਾ ਨੇ ਬਚੇਸ ਦਾ ਰੂਪ ਧਾਰਨ ਕੀਤਾ
ਬਚੇਸ=ਦੇ ਬਲ ਪਰਤਾਪ ਸਦਕਾ ਇੰਦ੍ਰ ਜਿਤ ਗਿਆ ਤੇ ਦੈਂਤ ਹਾਰ ਗਏ

ਙ. ਦਿਵਾਰ=ਦੇਵਤਿਆਂ ਦੇ ਵੈਰੀ ਦੈਂਤ-ਦਾਨੋ ਹਾਰ ਗਏ

ਚ. ਦੇਵਤਿਆਂ ਦੇ ਸੁਖ ਤੇ ਪ੍ਰਭਤਾ ਨੂੰ ਪਾਕੇ ਜਿਹੜੇ ਨੇਤ੍ਰ ਉਚੇ ਹੋ ਗਏ ਸਨ ਜਦੋਂ ਦੈਂਤਾਂ ਤੋਂ ਮਾਰ ਖਾਧੀ ਫੇਰ ਉਹ ਨੇਤ੍ਰ ਨੀਵੇਂ ਹੋ ਗਏ ਤੇ ਨਿਮਰਤਾ ਦੇ ਨਾਲ ਹੰਕਾਰ ਦਾ ਜਾਦੂ ਉਤਰਿਆ ਤੇ ਜਦੋਂ ਇਸ ਤਰਾਂ ਭਗਤੀ ਕੀਤੀ ਤਦ ਬਚੇਸ-ਅਵਤਾਰ ਨੇ ਉਹਨਾਂ ਦੀ ਸਹਾਇਤਾ ਕੀਤੀ ਜੋ ਇਹ ਪ੍ਰਕਰਣ ਪਾਠਕਾਂ ਨੂੰ ਕੰਨੋ ਫੜਕੇ ਮੱਤ ਦਿੰਦਾ ਹੈ ਕਿ ਭਲਿਆ ਕੋਈ ਪ੍ਰਭਤਾ ਗੁਣ ਪਾਕੇ ਹੰਕਾਰ ਨਹੀ ਕਰਨਾ-ਜੇ ਕਰੇਗਾ ਤਾਂ ਦੇਵਤੇ ਤੇ ਉਹਨਾਂ ਦਾ ਰਾਜਾ ਇੰਦਰ ਵੀ ਬਖਸਿਆ ਨਹੀ ਗਿਆ, ਫੇਰ ਤੂੰ ਕਿਵੇਂ ਬਚ ਸਕੇਂਗਾ ॥

ਭਾਂਵੇ ਹੰਕਾਰ ਬਾਰੇ ਆਦਿ ਬਾਣੀ ਵਿਚ ਬਹੁਤ ਕੁਝ ਦਸਿਆ ਗਿਆ ਹੈ ਪਰ ਉਸ ਨੂੰ ਅਸੀਂ ਰੁਟੀਨ ਵਿਚ ਪੜ੍ਹੀ ਜਾਂਦੇ ਹਾਂ ॥ ਪਰ ਸ੍ਰੀ ਦਸ਼ਮੇਸ਼ ਬਾਣੀ ਤਾਂ ਉਧਾਰਾਂ ਦੇਕੇ ਨਮੂਨਾ ਖਿੱਚਕੇ ਕੰਨੋ ਫੜ ਕੇ ਸਮਝਾਉਂਦੀ ਹੈ ਜੇ ਅਸੀਂ ਦਸਮ ਗ੍ਰੰਥ ਦੀ ਬਾਣੀ ਪੜ੍ਹਕੇ ਇਸ ਤੇ ਅਮਲ ਨਾ ਕਰਕੇ ਮਾਣ ਤੇ ਹੰਕਾਰ ਕਰਦੇ ਹਾਂ ਫੇਰ ਅਸੀਂ ਮਨੁੱਖ ਜੂਨ ਵਿਚ ਨਹੀ ਸਗੋਂ ਬਘਿਆੜ ਜਾਂ ਹਾਥੀ ਦੀ ਜੂਨ ਵਿਚ ਹੀ ਹਾਂ ॥ ਸਾਡੇ ਕਰਤੱਵ ਸੋਹਣੇ ਨਹੀਂ ਹੋ ਸਕੇ ।

ਸਰਬ ॥ ਧਰ ਨੀਚ ਨੈਨ ਕਰਿ ਦੂਰ ਗਰਬ ॥੪॥

[੨]ਇਤ ਚਤੁਰਥ ਅਵਤਾਰ ਬ੍ਰਹਮਾ ਬਚੇਸ ਸਮਾਪਤੰ ॥

[੩]ਅਥ ਪੰਚਮੋ ਅਵਤਾਰ ਬ੍ਰਹਮਾ ਬਿਆਸ; ਮਨੁ ਰਾਜਾ ਕੋ ਰਾਜ ਕਥਨੰ ॥ ਪਾਧੜੀ ਛੰਦ ॥ [੪]ਤ੍ਰੇਤਾ ਬਿਤੀਤ ਜੁਗ ਦੁਆਪੁਰਾਨ ॥ ਬਹੁ ਭਾਂਤਿ ਦੇਖ ਖੇਲੇ ਖਿਲਾਨ ॥ [੫]ਜਬ ਭਯੋ ਆਨ ਕ੍ਰਿਸਨਾਵਤਾਰ ॥ ਤਬ ਭਏ ਬਯਾਸ ਮੁਖ ਆਨ ਚਾਰ ॥੫॥ [੬]ਜੇ ਜੇ ਚਰਿਤ੍ਰ ਕੀਏ ਕ੍ਰਿਸਨ ਦੇਵ ॥ ਤੇ ਤੇ ਭਣੇ ਸੁ ਸਾਰਦਾ ਤੇਵ ॥ [੭]ਅਬ ਕਹੋ ਤਉਨ ਸੰਛੇਪ ਠਾਨ ॥ ਜਿਹ ਭਾਂਤ ਕੀਨ ਸ੍ਰੀ ਅਭਿਰਾਮ ॥੬॥ [੮]ਜਿਹ ਭਾਂਤਿ ਕੱਥਿ ਕੀਨੋ ਪਸਾਰ ॥ ਤਿਹ ਭਾਂਤ ਕਾਬਿ ਕਥਿ ਹੈ ਬਿਚਾਰ ॥ [੯]ਕਹੋ ਜੈਸ ਕਾੱਬਯ ਕਹਿਯੋ ਬਿਯਾਸ ॥ ਤਉਨੇ ਕਥਾਨ ਕੱਥੋ ਪ੍ਰਭਾਸ ॥੭॥ [੧੦]ਜੇ ਭਏ ਭੂਪ ਭੂਅ ਮੋ ਮਹਾਨ ॥ ਤਿਨ ਕੋ ਸੁਜਾਨ ਕੱਥਤ ਕਹਾਨ ॥ [੧੧]ਕਹ ਲਗੇ ਤਾਸਿ ਕਿੱਜੈ ਬਿਚਾਰ ॥ ਸੁਣਿ ਲੇਹੁ ਬੈਣ ਸੰਛੇਪ ਯਾਰ ॥੮॥ [੧੨]ਜੇ ਭਏ ਭੂਪ; ਤੇ ਕਹੇ ਬਯਾਸ ॥ ਹੋਵਤ ਪੁਰਾਨ ਤੇ ਨਾਮ ਭਾਸ ॥ [੧੩]ਮਨੁ ਭਯੋ ਰਾਜ ਮਹਿ ਕੋ ਭੂਆਰ ॥ ਖੜਗਨ ਸੁ ਪਾਨ ਮਹਿਮਾ ਅਪਾਰ ॥੯॥ [੧੪]ਮਾਨਵੀ ਸ੍ਰਿਸਟ ਕਿਨੀ ਪ੍ਰਕਾਸ ॥ ਦਸ ਚਾਰ ਲੋਕ ਆਭਾ ਅਭਾਸ ॥ [੧੫]ਮਹਿਮਾ ਅਪਾਰ ਬਰਨੇ ਸੁ ਕਉਨ ॥ ਸੁਣਿ ਸ੍ਰਵਣ ਕਿੱਤ ਹੁਇ ਰਹੈ ਮਉਨ ॥੧੦॥ [੧੬]ਦਸ ਚਾਰ ਚਾਰਿ ਬਿੱਦਿਆ ਨਿਧਾਨ ॥ ਅਰਿ ਜੀਤ ਜੀਤ ਦਿੱਨੋ ਨਿਸਾਨ ॥ [੧੭]ਮੰਡੇ ਮਹੀਪ ਮਾਵਾਸ ਖੇਤ ॥ ਗੱਜੇ ਮਸਾਣ ਨੱਚੇ ਪਰੇਤ ॥੧੧॥ [੧੮]ਜਿਤੇ ਸੁ ਦੇਸ ਏਸੁਰ ਮਵਾਸ ॥ ਕਿੱਨੇ ਖਰਾਬ ਖਾਨੇ ਖਵਾਸ ॥ [੧੯]ਭੰਡੇ ਅਭੰਡ ਮੰਡੇ ਮਹੀਪ ॥ ਦਿੱਨੇ ਨਿਕਾਰ ਛਿੰਨੇ ਸੁ ਦੀਪ ॥੧੨॥ [੨੦]ਖੰਡੇ ਸੁ ਖੇਤ ਖੂਨੀ ਖਤ੍ਰੀਯਾਣ ॥ ਮੋਰੇ ਅਮੋਰ ਜੋਧਾ ਦੁਰਾਣ ॥ [੨੧]ਚੱਲੇ ਅਚੱਲ ਮੰਡੇ ਅਮੰਡ ॥ ਕਿੱਨੇ ਘਮੰਡ ਖੰਡੇ ਪ੍ਰਚੰਡ ॥੧੩॥ [੨੨]ਕਿੱਨੇ ਸੁ ਜੇਰ ਖੂਨੀ ਖਤ੍ਰੇਸ ॥ ਮੰਡੇ ਮਹੀਪ ਮਾਵਾਸ ਦੇਸ ॥[੨੩] ਇਹ ਭਾਂਤ ਦੀਹ ਦੋਹੀ ਫਿਰਾਇ ॥ ਮਾਨੀ ਸੁ ਮਾਨਿ; ਮਨੁ ਰਾਜ ਰਾਇ ॥੧੪॥ [੨੪]ਇਹ ਭਾਂਤ ਦੀਹ ਕਰਿ ਦੇਸ ਰਾਜ ॥ ਬਹੁ ਕਰੇ ਜੱਗਿ ਅਰੁ ਹੋਮ ਸਾਜ ॥ [੨੫]ਬਹੁ ਭਾਂਤਿ ਸੂਰਣ ਕਰਿਕੈ ਸੁ ਦਾਨ ॥ ਗੋ ਦਾਨ ਆਦਿ ਬਿਧਵਤ ਸਿਨਾਨ ॥੧੫॥ [੨੬]ਜੋ ਹੁਤੀ ਜੱਗ ਅਰੁ ਬੇਦ ਰੀਤ ॥ ਸੋ ਕਰੀ ਸਰਬ ਨ੍ਰਿਪ ਲਾਇ ਪ੍ਰੀਤ ॥ [੨੭]ਭੂਅ ਦਾਨ; ਦਾਨ ਰਤਨਾਦਿ ਆਦਿ ॥ ਤਿਨ ਭਾਂਤ ਭਾਂਤ ਲਿੱਨੇ ਸੁਵਾਦ ॥੧੬॥ [੨੮]ਕਰਿ ਦੇਸ ਦੇਸ ਇਮ ਨੀਤ ਰਾਜ ॥ ਬਹੁ ਭਾਂਤ ਦਾਨ ਦੇ ਸਰਬ ਸਾਜ ॥ [੨੯]ਹਸਤਾਦਿ ਦੱਤ ਬਾਜਾਦਿ ਮੇਧ ॥ ਤੇ ਭਾਂਤ ਭਾਂਤ ਕਿੱਨੇ ਨ੍ਰਿਖੇਧ ॥੧੭॥ [੩੦]ਬਹੁ ਸਾਜ ਬਾਜ ਦਿੱਨੇ ਦਿਜਾਨ ॥

---

☞ ਹਨ ਗੁਰੂ ਨਾਨਕ ਤੋਂ ਉਚਾ ਵੱਡਾ ਜਾਣਕੇ ਗੁਰੂ ਨਾਨਕ ਦਾ ਦਿਤਾ ਗੁਰ ਮੰਤ੍ਰ ਛੱਡਕੇ ਧੋਖੇ ਬਾਜਾਂ ਦੇ ਦਿਤੇ ਗੁਰ ਮੰਤ੍ਰ ਨੂੰ ਉਚਾ ਜਾਣ ਕੇ ਛਕਦੇ ਹਨ, ਪਰ ਗੁਰੂ ਨਾਨਕ ਤੇ ਆਪ ਬਣੇ ਗੁਰੂਆਂ ਦੀ ਕਰਨੀ ਵਲ ਨਹੀਂ ਤੱਕਦੇ । ਭਲਾ ਸਾਡੀ ਅਜ ਵਾਲੀ ਕਥਾ ਵਿਚ ਹੀ ਦੇਖੋ ਲਹਿਣਾ ਜੀ ਭਲੇ ਘਰ ਜੰਮੇ, ਭਲੇ ਘਰ ਵਿਆਹੇ, ਸੁਖਾਂ ਨਾਲ ਪਲੇ, ਨੌਕਰਾਂ ਤੇ ਹੁਕਮ ਹਾਸਲ ਵਾਲੇ, ਰੇਸ਼ਮ ਸੋਨਾ ਦੇ ਕੇ ਗੁਰੂ ਨਾਨਕ ਨੂੰ ਨਹੀਂ ਰਝਾਉਂਦੇ, ਪਰ ਨਿਮਾਣੇ ਹੋ ਕੇ ਕੋਹਾਂ ਬਧੀ ਲੂਣ ਦੀ ਪੰਡ ਚੱਕ ਕੇ ਆਉਂਦੇ ਹਨ। ਨਦੀਣੇ ਕਰਦੇ ਹਨ ਚਿੱਕੜਾਂ ਭਰੀਆਂ ਪੰਡਾਂ ਢੋਂਦੇ ਹਨ । ਚਰਨ ਪਖਾਲਦੇ ਹਨ, ਕੱਪੜੇ ਧੋਂਦੇ ਹਨ ਹਾਂ ਉਹ ਕਿਹੜੀ ਸੇਵਾ ਹੈ ਜੋ ਆਪਣੇ ਪ੍ਰੀਤਮ ਜੀ ਦੀ ਨਹੀਂ ਕਰਦੇ । ਪਰ ਇਹ ਕੌਣ ਕਰਾ ਰਿਹਾ ਹੈ ? ਰਿਦੇ ਵਿਚੋਂ, ਉਮਗਿਆ ਪ੍ਰੇਮ, ਉਹਨਾਂ ਦੀ ਅੰਦਰ ਨੀਵੇਂ ਕਾਮੇ ਵਾਲੀ ਢੱਠੀ ਹੋਈ ਸੁਰਤ ਇਹ ਕੰਮ ਨਹੀਂ ਕਰਾ ਰਹੀ, ਮਜ਼ਦੂਰ ਦੀ ਉਦਾਸ ਚਿਤ ਬਿਰਤੀ ਵਾਂਗ ਇਹ ਟਹਿਲ ਨਹੀਂ ਹੋ ਰਹੀ ਇਹ ਉਤਸ਼ਾਹ ਪਿਆਰ ਦੇ ਭਰੇ ਕੰਮ ਹਨ, ਇਹ ਉਹ ਸੇਵਾ ਨਹੀਂ ਜਿਸਨੂੰ ਬੇਖਬਰ ਤੇ ਨਾਂ ਮਹਿਰਮ ਮੀਡੀਅਲ ਸਰਵਿਸ ਨੀਵੀਂ ਸੇਵਾ ਆਖ ਦੇਂਦੇ ਹਨ। ਉਹ ਕੀ ਜਾਣਨ ਕਿ ਇਹ ਸੇਵਾ ਸੀ ਜਾਂ ਪਾਤਸ਼ਾਹੀ ਤੋਂ ਵਧੀਕ ਉਚਾ ਦਿਲ ਕਰਨ ਵਾਲੀ ਸ਼ਹਿਨਸ਼ਾਹੀ ਸੀ ? ਪਾਤਸ਼ਾਹ ਤਖਤ ਤੇ ਦਿਲਗੀਰ ਹੈ ਪਰ ਲਹਿਣਾ ਜੀ ਗੁਰੂ ਨਾਨਕ ਦੀ ਸੇਵਾ ਵਿਚ ਇਕਗਾਰ ਚਿਤ ਹਨ, ਰਸ ਲੀਨ ਹਨ ਲਿਵਲੀਨ ਧਾਰੀ ਹਨ, ਉਚੇ ਹਨ, ਉਤਸ਼ਾਹ ਭਰੇ ਹਨ ਚੜ੍ਹਦੀਆਂ ਕਲਾ ਵਿਚ ਹਨ । ਜਦੋਂ ਜੁਆਲਾ ਜੀ ਦਾ ਗਿਆ ਜਥਾ ਮੁੜ ਆਇਆ ਤਾਂ ਲਹਿਣਾ ਜੀ ਨੇ ਸਭਨੂੰ ਗੁਰੂ ਜੀ ਦਾ ਦਰਸ਼ਨ ਕਰਾਇਆ । ਅਨੇਕਾ ਦੇ ਦਿਲਾਂ ਵਿਚ ਦੇਵੀ ਪ੍ਰੇਮ ਦੀ ਥਾਂ ਸੱਚੇ ਸਤਿਗੁਰੂ ਦਾ ਪ੍ਰੇਮ ਉਮਗ ਪਿਆ ਤੇ ਸਿਖੀ ਧਾਰਨ ਕੀਤੀ । ਦੋ ਕੁ ਦਿਨ ਰਹਿਕੇ ਸਾਰਾ ਸੰਗ ਪਿੰਡ ਗਿਆ ਪਰ ਲਹਿਣਾ ਜੀ:- (ਗਈ ਪੁਤਰੀ ਲੂਣ ਕੀ ਥਾਹ ਸਿੰਧ ਕੀ ਲੈਣ, ਲੀਨ ਭਾਈ ਵਿਚ ਸਿੰਧ ਦੇ ਮਨ ਵਿਚ ਲੈ. ਸੁਖ ਚੈਨ) ਵਾਂਗ ਗੁਰੂ ਚਰਨਾਂ ਵਿਚ ਹੀ ☞

੧. ਹਉਮੈ ਹੰਕਾਰ ਨੂੰ ਛੱਡਕੇ ॥੪॥
੨. ਇਥੇ ਸਮਾਪਤ ਹੁੰਦਾ ਹੈ ਬ੍ਰਹਮਾ ਦਾ ਚੌਥਾ ਅਵਤਾਰ ਬਚੇਸ॥

---

ਬ੍ਰਹਮਾ ਦਾ ਪੰਜਵਾਂ ਵਤਾਰ ਬੇਦ ਬਿਆਸ ॥

੩. ਹੁਣ ਅਗੇ ਪੰਜਵਾਂ ਅਵਤਾਰ ਬ੍ਰਹਮਾ ਦਾ ਬਿਆਸ । ਮਨੂ ਰਾਜਾ ਦੇ ਰਾਜ ਦੀ ਗਾਥਾ ਚਲਦੀ ਹੈ ॥ ਪਾਧੜੀ ਛੰਦ॥
੪. ਤ੍ਰੇਤੇ ਦੇ ਬਤੀਤ ਹੋ ਜਾਣ ਪਰ ਦੁਆਪੁਰ ਜੁਗ ਆ ਗਿਆ। ਜਿਸ ਵਿਚ ਅਨੇਕ ਤਰ੍ਹਾਂ ਦੇ ਖੇਡ ਖੇਡਦੇ ਵੇਖੇ ਗਏ ।
੫. ਜਿਸ ਵੇਲੇ ਬਿਸਨ ਦਾ ਅਵਤਾਰ ਕ੍ਰਿਸ਼ਨ ਹੋਇਆ ਸੀ । ਉਸੇ ਸਮੇਂ ਵਿਚ ਸ੍ਰੀ ਬੇਦ ਬਿਆਸ ਜੀ ਬ੍ਰਹਮਾ ਦੇ ਅਵਤਾਰ ਹੋਏ ਸਨ ॥੫॥
੬. ਜਿਹੜੇ ਚਰਿਤ੍ਰ ਕ੍ਰਿਸ਼ਨ ਜੀ ਨੇ ਕੀਤੇ । ਉਹ ਬੇਦ ਬਿਆਸ ਜੀਨੇ ਜੋ ਬ੍ਰਹਮਾ ਦਾ ਰੂਪ ਧਾਰੀ ਸੀ ਉਸ ਨੇ ਸਹੀ ਸਹੀ ਠੀਕ ਠੀਕ ਜਿਉਂ ਦੇ ਤਿਉਂ ਲਿਖੇ ਹਨ ।
੭. ਹੁਣ ਮੈਂ ਉਹਨਾਂ ਨੂੰ ਥੋੜੇ ਵਿਚ ਕਰਕੇ ਕਹਿੰਦਾ ਹਾਂ । ਜਿਸ ਤਰ੍ਹਾਂ ਸ੍ਰੀ ਕ੍ਰਿਸ਼ਨ ਜੀ ਲਛਮੀ ਦੇ ਪਿਆਰੇ ਭਾਵ ਵਿਸ਼ਨੂੰ ਭਗਵਾਨ ਦੇ ਸਰੂਪ ਨੇ ਚਰਿਤ੍ਰ ਕੀਤੇ ਹਨ ॥ ੬ ॥
੮. ਜਿਸ ਤਰ੍ਹਾਂ ਕਥਾ ਵਿਸਥਾਰ ਨਾਲ ਕਹੀ ਹੈ । ਉਸੇ ਕਾਵ ਦੀ ਕਥਾ ਮੈਂ ਕਥਾ ਵਿਚਾਰ ਕੇ ਕਹਿੰਦਾ ਹਾਂ । ਉਸੇ ਤਰ੍ਹਾਂ ਮੈਂ ਕਹਾਂਗਾ ਜਿਸ ਤਰ੍ਹਾਂ
੯. ਬੇਦ ਬਿਆਸ ਨੇ ਕਹੀ ਹੈ । ਉਹਨਾਂ ਦੇ ਠੀਕ ਟਿਕਾਣੇ ਕਹਿੰਦਾ ਹਾਂ ਅਕਸੁ ਮਾਤ੍ਰ ਪਰਛਾਵਾਂ ਰੂਪ ਵਿਚ ॥੭॥
੧੦. ਜੇਹੜੇ ਰਾਜੇ ਧਰਤੀ ਤੇ ਬਡੇ ਬਡੇ ਸੁਕਰਮੀ ਹੋਏ ਹਨ । ਜਿਨ੍ਹਾਂ ਦੀਆਂ ਕਹਾਣੀਆਂ ਸੁਜਾਨ ਬੁੱਧੀਜੀਵੀ ਵਿਦਵਾਨ ਕਥ ਗਏ ਹਨ ।
੧੧. ਪਰ ਉਹਨਾਂ ਦੀ ਵਿਚਾਰ ਕਿਥੋਂ ਤਕ ਕੀਤੀ ਜਾਵੇ ? ਲਉ ਯਾਰੋ ਕੁਝ ਉਹਨਾਂ ਬਾਰੇ ਸੰਖੇਪ ਜਿਹੇ ਬੋਲ ਸੁਣ ਲਵੋ ॥੮॥
੧੨. ਜਿਹੜੇ ਇਹੋ ਜਿਹੇ ਗਿਣਤੀ ਦੇ ਰਾਜੇ ਹੋਏ ਹਨ ਉਹਨਾਂ ਬਾਰੇ ਬੇਦ ਬਿਆਸ ਨੇ ਆਪਣੇ ਵਿਚਾਰ ਕਹੇ ਹਨ । ਜਿਨ੍ਹਾਂ ਦੇ ਨਾਮ ਪੁਰਾਣਾਂ ਵਿਚੋਂ ਪ੍ਰਗਟ ਹੁੰਦੇ ਹਨ ।
੧੩. ਮਨੂ ਰਾਜ ਧਰਤੀ ਦਾ ਚਕ੍ਰ ਵਰਤੀ ਰਾਜਾ ਹੋਇਆ ਹੈ । ਜਿਸ ਦੇ ਹੱਥ ਵਿਚ ਦੀ ਤਲਵਾਰ ਦੀ ਮਹਿਮਾ ਬਿਅੰਤ ਸੀ॥੯॥
੧੪. ਉਸ ਨੇ ਮਨੁਖ ਮਾਨਵੀ ਲੱਛਣਾ ਵਾਲਾ ਪ੍ਰਗਟ ਕੀਤਾ ਭਾਵ ਮਨੁਖੀ ਕਰਤਵ ਕਰਨੇ ਦਸੇ । ਜਿਸ ਦਾ ਦਸ ਚਾਰ ਚੌਦਾਂ ਤਬਕਾਂ (ਲੋਕਾਂ) ਵਿਚ ਆਭਾ (ਉਜਲਤਾ) ਚਮਕ, ਦਮਕ, ਅਭਾ ।
੧੫. ਦੀ ਮਹਿਮਾ ਬਹੁਤ ਹੈ ਉਸਨੂੰ ਕੌਣ ਵਰਨਣ ਕਰੇ ? ਜਿਸ ਨੂੰ ਕੰਨਾ ਵਿਚ ਸੁਨਣ ਵਾਲਾ ਚੁਪ ਹੀ ਹੋ ਜਾਂਦਾ ਹੈ ॥੧੦॥
੧੬. ਦਸ ਚਾਰ ਚੌਦਾਂ ਵਿਦਿਆ ਦਾ ਖਜਾਨਾ । ਜਿਸ ਨੇ ਵੈਰੀ ਧੌਂਸੇ ਦੀ ਚੋਟ ਨਾਲ ਜਿਤੇ ।
੧੭. ਜਿਸਨੇ ਬੜੇ ਬੜੇ ਆਕੀ ਰਾਜਿਆਂ ਨਾਲ ਜੁੱਧ ਮੰਡਿਆ (ਕੀਤਾ) ਖੇਤ੍ਰ ਵਿਚ ਤੇ ਜਿੱਤੇ । ਜਿਸ ਦੇ ਜੁੱਧ ਸਦਕਾ ਮਾਸਾ ਹਾਰੀ ਪਸੂ ਭੂਤ-ਪ੍ਰੇਤ ਨੱਚੇ ਸਨ ॥੧੧॥
੧੮. ਬੜੇ ਬੜੇ ਰਾਜਿਆਂ ਦੇ ਮਹਾਰਾਜੇ ਜਿੱਤੇ ਤੇ ਘਰ ਘਾਟ । ਰਾਣੀਆਂ ਤੇ ਸੇਵਕਾਂ ਸਮੇਤ ਘਰੋ ਬੇਘਰ ਤੇ ਚਾਹ ਕੇ ਖਰਾਬ ਕਰ ਦਿਤੇ ।
੧੯. ਬੇਕਸੂਰ ਰਾਜਿਆਂ ਨੂੰ ਡੰਡ ਦਿਤਾ ਬੜੇ ਬੜੇ ਰਾਜਿਆਂ ਨਾਲ ਜੁੱਧ ਕੀਤਾ ਤੇ ਉਹਨਾਂ ਨੂੰ ਆਪਣੇ ਦੇਸ ਵਿਚੋਂ ਕੱਢ ਦਿੱਤਾ ਅਤੇ ਉਹਨਾਂ ਦੇ ਦੇਸ ਖੋਹ ਲਏ ॥੧੨॥
੨੦. ਜਿਹੜੇ ਸੂਰਮੇ ਪਬਲਿਕ ਲਈ ਖੂਨੀ ਸਨ ਉਹ ਸੂਰਮੇ ਖੇਤ ਵਿਚ ਕਤਲ ਕਰ ਦਿਤੇ ਮਾਰ ਦਿਤੇ । ਜਿਹੜੇ ਅਮੋੜ ਚਲਦੇ ਸਨ ਕਿਸੇ ਦੇ ਰੋਕੇ ਨਹੀਂ ਸੀ ਰੁਕਦੇ ਉਹਨਾਂ ਨੂੰ ਮੋੜ ਦਿਤਾ ਜੋ ਦੁਰਾਚਾਰੀ ਜੋਧੇ ਕਹਾਉਂਦੇ ਸੀ ।
੨੧. ਨਾ ਹਿੱਲਣ ਵਾਲੇ ਹਲਾ ਦਿਤੇ ਨਾ ਜੁੱਧ ਕਰਨ ਵਾਲਿਆਂ ਨਾਲ ਜੁੱਧ ਕੀਤਾ । ਬੜੇ ਬੜੇ ਘਮੰਡੀ ਕਤਲ ਕਰ ਦਿਤੇ॥੧੩॥
੨੨. ਬੜੇ ਬੜੇ ਖੂਨੀ ਲੜਾਕੇ ਸੂਰਮਿਆਂ ਨੂੰ ਜੇਰ ਕਰ ਲਿਆ। ਆਕੀ ਮੁਲਕਾਂ ਦੇ ਰਾਜਿਆਂ ਦੇ ਦੇਸ ਮੱਲ ਲਏ ।
੨੩. ਇਸ ਤਰ੍ਹਾਂ ਸਾਰੇ ਦੇਸ ਵਿਚ ਆਪਣੀ ਦੁਹਾਈ ਭਾਵ ਮੁਨਾਦੀ ਕਰਾ ਦਿਤੀ ਤੇ ਉਸ ਨੇ ਮਨ ਦੇ ਵਿਚ ਉਸ ਆਦਿ ਸ਼ਕਤੀ ਨੂੰ ਮਨਾਇਆ (ਸ਼ੁਕ੍ਰ ਕੀਤਾ) ਮੰਨੂ ਰਾਜੇ ਨੇ ॥੧੪॥
੨੪. ਇਸ ਤਰ੍ਹਾਂ ਤਹਿਤ ਜਮਾਕੇ ਦੇ ਸਚ ਰਾਜ ਕਰਦੇ ਹੋਏ । ਬਹੁਤ ਸਾਰੇ ਜਗ ਕੀਤੇ ਤੇ ਹੋਮ ਆਦਿ ਧਰਮ ਦੇ ਕੰਮ ਕੀਤੇ।
੨੫. ਬਹੁਤ ਭਾਂਤ ਸੋਨੇ ਆਦਿ ਦਾਨ ਗਊਆਂ ਦਾ ਦਾਨ ਤੇ ਬਿਧੀ ਪੂਰਬਕ ਤੀਰਥ ਇਸ਼ਨਾਨ ਕੀਤੇ ॥੧੫॥
੨੬. ਜੋ ਜੱਗ ਆਦਿ ਬੇਦ ਦੀ ਰੀਤੀ ਹੁੰਦੀ ਹੈ । ਸੋ ਉਹ ਉਸੇ ਤਰ੍ਹਾਂ ਸਾਰੀਆਂ ਰੀਤਾਂ ਰਾਜੇ ਨੇ ਬੜੇ ਪ੍ਰੇਮ ਨਾਲ ਕੀਤੀਆਂ।
੨੭. ਧਰਤੀ ਦਾਨ, ਰਤਨ ਆਦਿ ਜੁਆਹਰਾਤ ਦੇ ਦਾਨ ਕੀਤੇ ਤੇ ਤਰ੍ਹਾਂ ਤਰ੍ਹਾਂ ਦੇ ਸੁਖਾਂ ਦੇ ਸੁਆਦ ਮਾਣੇ ॥੧੬॥
੨੮. ਹਾਥੀ ਆਦਿ ਦਾਨ ਦਿਤੇ ਅਤੇ ਘੋੜੇ ਆਦਿ ਦੇ ਅਸਮੇਧ ਜੱਗ ਕੀਤੇ ।
੨੯. ਇਹ ਤਰ੍ਹਾਂ ਤਰ੍ਹਾਂ ਦੇ ਕੰਮ ਸਾਰੇ ਬਿਨਾਂ ਕਿਸੇ ਔਖ ਦੇ ਕਰੇ ॥੧੭॥
੩੦. ਬਹੁਤ ਸਾਰੇ ਘੋੜੇ ਸਜਾ-ਫਬਾ ਕੇ ਬ੍ਰਾਹਮਣਾਂ ਨੂੰ ਦਾਨ ਦਿਤੇ।

---

☚ ਭੌਰੇ ਹੋਇ ਸੇਵਾ ਵਿਚ ਹੀ ਨਿਮਗਨ ਟਿਕ ਗਏ । ਇਕ ਦਿਨ ਗੁਰੂ ਨਾਨਕ ਦੇਵ ਜੀ ਟਿਕੇ ਹੋਏ ਸਨ ਪਰ ਚਰਨ ਹਿਲਦੇ ਸਨ, ਲਹਿਣਾ ਜੀ ਜਿਉਂ ਜਿਉਂ ਤੱਕਣ ਅਚਰਜ ਹੁੰਦੇ ਜਾਣ ਇਸੇ ਰੰਗ ਵਿਚ ਆਪ ਦੀ ਸੂਰਤ ਉਚੇਰੀ ਹੋ ਬਿਸਮਾਦ ਦੇ ਘਰ ਵਿਚ ਟਿਕ ਗਈ, ਕੀ ਦੇਖਦੇ ਹਨ ਕਿ ਗੁਪਤ ਸੰਸਾਰ ਦੇ ਦੇਵ ਲੋਕ ਆ ਕੇ ਚਰਨ ਪਰਸ ਪਰਸ ਕੇ ਜਾ ਰਹੇ ਹਨ । ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ:- ਜਬ "ਲਹਿਣਾ ਜੀ" ਵੇਖੇ ਤਾਂ ਕਈ ਜੀਅ ਪੈਰਾਂ ਨਾਲੋਂ ਵਿਦਾ ਹੁੰਦੇ ਹਨ । ਇਸ ਤਰ੍ਹਾਂ ਸਤਿਗੁਰੂ ਦੇ ਰੰਗ ਦੇਖਕੇ ਪ੍ਰੇਮ ਕਰਦੇ ਲਹਿਣਾ ਜੀ ਸੇਵਾ ਵਿਚ ਮਗਨ ਰਹੇ । ਚਿਤ ਦੀ ਅਵਸਥਾ ਹੁਣ ਦੂਵੇ ਹੋਇ ਵਲ ਵਾਲਿਆ ਦੀ ਸੁਖ ਰੂਪ ਰਸ ਰੂਪ ਹੋ ਰਹੀ ਹੈ । ਨਾਲ ਨਿਸਕਾਮ ਸੇਵਾ ਤੇ ਮਨ ਨਾਲ ਉਚੇ ਭਾਵ ਅਤੇ ਲਿਵ ਵਿਚ ਉਮੰਗ ਤੇ ਉਤਸ਼ਾਹ ਰਸਭਿੰਨੇ ਰਹਿਕੇ ਲਹਿਣਾ ਜੀ ਦਾ ਲਿਵ ਹੋ ਚੁਕਾ ਹੈ - ਰਸ ਮਗਨਤਾ ਰਹਿੰਦੀ ਹੈ - ਉਚਿਆਣ ਤੇ ਠੰਡ ਸਦਾ ਰੰਗ ਲਾਈ ਰਖਦੀ ਹੈ । ਵਾਹਿਗੁਰੂ ਪ੍ਰੇਮ ਵਾਹਿਗੁਰੂ ਰਸ ਉਛਾਲੇ ਲੈਂਦਾ ਹੈ ।

ਆਖਦੇ ਹਨ ਕਿ ਇਕ ਹੋਰ ਘਟਨਾ ਪਿਛੋਂ ਲਹਿਣਾ ਜੀ ਨਿਰਮਲ ਪ੍ਰੇਮ ਦੇ ਕਾਰਨ ਇਹ ਰਹੁਰੀਤ ਟੁਰੀ ਕਿ ਕੀਰਤਨ ਸੋਹਿਲਾ ਰਾਤ ਸੌਣ ਵੇਲੇ ਪੜ੍ਹਿਆ ਜਾਵੇ ਉਨ੍ਹਾਂ ਦਾ ਵਰ ਹੈ ਕਿ ਜੋ ਪ੍ਰੇਮੀ ਗੁਰੂ ਨਾਨਕ ਦੇਵ ਜੀ ਦੇ ਪ੍ਰੇਮ ਵਿਚ ਚਿੱਤ ਜੋੜਕੇ ਪਾਠ ਕਰੇਗਾ ਰਾਤ ਸੁਖ ਦੀ ਬਤੀਤ ਹੋਏਗੀ । ਤ੍ਰੈ ਬਰਸ ਸਿੱਖੀ ਦੇ ਆਬਰਸ ਸ੍ਰੀ ਲਹਿਣਾ ਜੀ ਨੂੰ ਗੁਰੂ ਦੀ ਸੇਵਾ ਵਿਚ ਇਸ ਤਰ੍ਹਾਂ ਬਤੀਤ ਹੋਏ । ਉਨ੍ਹਾਂ ਦੀਆਂ ਇਸ ਵੇਲੇ ਦੀਆਂ ਕਰਨੀਆਂ ਸਿੱਖੀ ਦੀਆਂ ਕਰਨੀਆਂ ਹਨ, ਅਰ ਐਸੀਆਂ ਸਿੱਖੀ ਦੀਆਂ ਕਰਨੀਆਂ ਹਨ, ਜਿਨ੍ਹਾਂ ਤੋਂ ਸੁੰਦਰ ਤੇ ਚੰਗਰੀਆਂ ਹੋ ਨਹੀਂ ਸਕਦੀਆਂ ਇਸ ਕਰਕੇ ਇਨ੍ਹਾਂ ਦੇ ਬਾਰੇ ਪੂਰਨੇ ਸਾਡੇ ਲਈ ਸਿੱਖੀ ਦੇ ਪੂਰਨੇ ਹਨ । ਸ੍ਰੀ ਲਹਿਣਾ ਜੀ ਦੀਆਂ ਕਰਨੀਆਂ ਨਾਲ ਸਾਨੂੰ ਖਾਸ ਪ੍ਰੇਮ ਹੈ । ਉਨ੍ਹਾਂ ਨੇ ਸਿੱਖੀ ਧਾਰੀ, ਸਾਡੇ ਲਈ ਸੀ ਕਿ ਉਹ ਸਿਖ ਬਣਕੇ ਦਿਖਾਉਣ ਤਾਂ ਸਾਨੂੰ ਸਿੱਖੀ ਦਾ ਜੀਵਨ ਨਜ਼ਰ ਪਵੇ ਤੇ ਅਸੀਂ ਧੀਰਜ ਪਾ ਕੇ ਉਸ ਰਾਹੇ ਤੁਰੀਏ । ਧੰਨ ਸ੍ਰੀ ਪਾਵਨ ਲਹਿਣਾ ਜੀ ਕਾਰਕ ਹੋ ਕੇ ਗੁਰੂ ਹੋ ਕੇ ਸਿੱਖਾਂ ਵਿਚ ਸਿੱਖ ਹੋ ਕੇ ਵਰਤੇ, ਜਿਨ੍ਹਾਂ ਸਿੱਖਾਂ ਵਾਲੀਆਂ ਕਰਨੀਆਂ ਘਾਲਾਂ ਤੇ ਟਹਿਲਾਂ ਕੀਤੀਆ । ਸਿੱਖੀ ਭਾਵਨਾ ਵਿਚ ਗੁਰੂ ਨਾਨਕ ਸੇਵਿਆ ਤੇ ਸਾਨੂੰ ਜਾਚ ਸਿਖਾਈ ਦੀ ਕੀ ਸਤਿਗੁਰੂ ਨਾਨਕ ਐਉਂ ਸੇਵੀਦਾ ਹੈ ਤੇ ਉਸ ਤੋਂ ਐਉਂ ਸੱਚ ਪ੍ਰਾਪਤ ਕਰੀਦਾ ਹੈ । ਧੰਨ ਸ੍ਰੀ ਲਹਿਣਾ ਜੀ! ਜਿਨ੍ਹਾਂ ਨੇ ਐਉਂ ਕੀਤਾ ਜਿਦਾਂ ਪਾਤਸ਼ਾਹ ਦਾ ਪੁਤਰ ਪਾਂਧੇ ਦੇ ਪਾਸ ਬਾਲਕਾਂ ਵਿਚ ਬੈਠਕੇ ਪੜ੍ਹਦਾ ਤੇ ਸ਼ਾਹਜਾਦਗੀ ਨਹੀਂ ਜਤਾਉਂਦਾ, ਪਰ ਸਾਰੇ ਬਾਲਕਾਂ ਨੂੰ ਸ਼ਾਗਿਰਦੀ ਦਾ ਨਮੂਨਾ ਦਿਖਾਉਂਦਾ ਹੈ ।

ਇਕ ਦਿਨ ਗੁਰੂ ਬਾਬੇ ਨੇ ਆਗਿਆ ਕੀਤੀ "ਆਪਣੇ ਪਿੰਡ ਜਾਉ ਪਰਿਵਾਰ ਨੂੰ ਮਿਲੋ-ਆਗਿਆ ਸਿਰ ਮੱਥੇ ਤੇ ਧਰਕੇ ਪ੍ਰੇਮ ਪ੍ਰਵੇਧੇ ਗੁਰੂ ਸਿਖੀ ਦੇ ਪੂਰੇ ਪੂਰਨੇ ਵਾਹੁਣ ਵਾਲੇ ਪਰਮ ਪਾਵਨ ਸ੍ਰੀ ਲਹਿਣਾ ਜੀ ਟੁਰ ਪਏ । ਗੱਲ ਕੀ ਲਹਿਣਾ ਜੀ ਇਥੇ ਬੜੇ ਉਪਰਾਮ ਤੇ ਸ੍ਰੀ ਗੁਰੂ ਜੀ ਦੀ ਇਸ ਪ੍ਰਕਾਰ ਦੀ ਅਜਰ ਖਿੱਚ ਵਿਚ ਰਹੇ, ਅੰਤ ਨਾ ਰਹਿ ਸਕੇ ਟੁਰ ਹੀ ਪਏ ਤੇ ਕਰਤਾਰ ਪੁਰ ਆ ਫੇਰ ਸ੍ਰੀ ਗੁਰੂ ਦੇ ਇਲਾਹੀ ਦਰਸ਼ਨ ਪਾਏ:-ਸਤਿਗੁਰੂ ਨਾਨਕ ਦੇਵ ਜੀ ਨੇ ਸੰਸਾਰ ਨੂੰ ਜਨਮ-ਜਨਮ ਦੀਆਂ ਭੁਲਾਂ ਤੋਂ ਕੱਢਿਆ ਹੈ । ਲੋਕੀਂ ਘਰਾਂ ਨੂੰ ਛੱਡਕੇ ਜੰਗਲ ਵਿਚ ਜਾ ਕੇ ਰੱਬ ਮਿਲਣ ਦੇ ਖਿਆਲ ਵਿਚ ਉਮਰੀਂ ਗਾਲਦੇ ਸਨ, ਪਰ ਘਬਰਾਹਟ ਪਲੇ ਪੱਲੇ ਪੈਂਦੀ ਸੀ ਜਾਂ ਨਾਟਕ ਚੇਟਕ ਸਿਧੀਆਂ ਆਦਿਕ ਤੇ ਵਸੀਕਾਰ ਪਾਉਂਦੇ ਸਨ ਤੇ ਆਪਣੇ ਐਸ੍ਰਰਜ ਬਣਾਕੇ ਮਾਨ ਬਡਾਈ ਈਰਖਾ ਵਿਚ ਹੀ ਫਸੇ ਰਹਿੰਦੇ ਸੀ । ਮਨ ਤੇ ਮਨ ਦਾ ਰੰਗ ਤੇ ਆਤਮਾ ਹੁਲਾਰਾ ਕਿਸੇ ਵਿਰਲੇ ਨੂੰ ਮੋਖ ਵਲ ਲਿਜਾਂਦਾ ਸੀ । ਸਤਿਗੁਰੂ ਨੇ ☞

[1]ਦਸ ਚਾਰ ਚਾਰ ਬਿੱਦਿਆ ਸੁਜਾਨ ॥ [2]ਖਟ ਚਾਰ ਸਾਸਤ੍ਰ ਸਿੰਮ੍ਰਿਤ ਰਟੰਤ ॥ ਕੋਕਾਦਿ ਭੇਦ ਬੀਨਾ ਬਜੰਤ ॥੧੮॥ [3]ਘਨਸਾਰ ਘੋਰ ਘਸੀਅਤ ਗੁਲਾਬ ॥ ਮ੍ਰਿਗ ਮਦਤ ਡਾਰ ਚੁਵਤ ਸਰਾਬ ॥ [4]ਕਸਮੀਰ ਘਾਸ ਘੋਰਤ ਸੁ ਬਾਸ ॥ ਉਘਟਤ ਸੁਗੰਧ ਮਹਕੰਤ ਅਵਾਸ ॥੧੯॥ ਸੰਗੀਤ ਪਾਧਰੀ ਛੰਦ ॥ [5]ਤਾਗੜਦੰਗ ਤਾਲ ਬਾਜਤ ਮੁਚੰਗ ॥ ਬੀਨਾ ਸੁ ਬੈਣ ਬੰਸੀ ਮ੍ਰਿਦੰਗ ॥ [6]ਡਫ ਤਾਲ ਤੁਰੀ ਸਹਿਨਾਇ ਰਾਗ॥ ਬਾਜੰਤ ਜਾਨ ਉਪਨਤ ਸੁਹਾਗ ॥੨੦॥ [7]ਕਹੂੰ ਤਾਲ ਤੂਰ ਬੀਨਾ ਮ੍ਰਿਦੰਗ॥ ਡਫ ਝਾਂਝ ਢੋਲ ਜਲਤਰ ਉਪੰਗ ॥ [8]ਜਹ ਜਹ ਬਿਲੋਕ ਤਹ ਤਹ ਸੁਬਾਸ ॥ ਉੱਠਤ ਸੁਗੰਧ ਮਹਕੰਤ ਅਵਾਸ ॥੨੧॥ ਹਰਿ ਬੋਲਮਨਾ ਛੰਦ ॥ ਮਨੁ ਰਾਜ ਕਰਯੋ ॥ ਦੁਖ ਦੇਸ ਹਰਯੋ ॥ [10]ਬਹੁ ਸਾਜ ਸੱਜੇ ॥ ਸੁਨ ਦੇਵ ਲੱਜੇ[ੳ] ॥੨੨॥

[11]ਇਤ ਸ੍ਰੀ ਬਚਿਤ੍ਰ ਨਾਟਕ; ਮਨੁ ਰਾਜਾ ਕੋ ਰਾਜ ਸਮਾਪਤੰ ॥੫॥

[12]ਅਥ ਪ੍ਰਿਥ ਰਾਜਾ ਕੋ ਰਾਜ ਕਥਨੰ ॥ ਤੋਟਕ ਛੰਦ ॥ [13]ਕਹੱ ਲਾਗ ਗਨੋ ਨ੍ਰਿਪ ਜੌਨ ਭਏ ॥ ਪ੍ਰਭ ਜੋਤਹਿ ਜੋਤ ਮਿਲਾਇ ਲਏ ॥ [14]ਪੁਨ ਸ੍ਰੀ ਪ੍ਰਿਥਰਾਜ ਪ੍ਰਿਥੀਸ ਭਯੋ ॥ ਜਿਨ ਬਿੱਪਨ ਦਾਨ ਦੁਰੰਤ ਦਯੋ ॥੨੩॥ [15]ਦਲੁ ਲੈ ਦਿਨ ਏਕ ਸਿਕਾਰ ਚੜੇ ॥ ਬਨਿ ਨਿਰਜਨ ਮੋ ਲਖਿ ਬਾਘ ਬੜੇ ॥ [16]ਤਹ ਨਾਰ ਸੁਕੁੰਤਲ[ਅ] ਤੇਜ ਧਰੇ ॥ ਸਸਿ ਸੂਰਜ ਕੀ ਲਖਿ ਕ੍ਰਾਂਤ ਹਰੇ ॥੨੪॥ [17]ਹਰਿ ਬੋਲਮਨਾ ਛੰਦ ॥ ਤਹ ਜਾਤ ਭਏ ॥ ਮ੍ਰਿਗ ਘਾਤ ਕਏ ॥ ਇਕ ਦੇਖ ਕੁਟੀ ॥ ਜਨੁ ਜੋਗ ਜੁਟੀ॥੨੫॥ [18]ਤਹ ਜਾਤ ਭਯੋ ॥ ਸੰਗਿ ਕੋ ਨ ਲਯੋ ॥ ਲਖਿ ਨਾਰ ਖਰੀ ॥ ਰਸ ਰੀਤ ਭਰੀ॥੨੬॥ [19]ਅਤਿ ਸੋਭਤ ਹੈਂ ॥ ਲਖਿ ਲੋਭਤ ਹੈਂ ॥ ਨ੍ਰਿਪ ਪੇਖੀ ਜਬੈ ॥ ਚਿਤ ਚਉਕ ਤਬੈ॥੨੭॥ [20]ਇਹ ਕਉਨ ਜਈ ॥ ਜਨ ਰੂਪ ਮਈ॥ ਛਬਿ ਦੇਖ ਛਕਯੋ॥ ਚਿਤ ਚਾਇ ਚਕਯੋ॥੨੮॥ [21]ਨ੍ਰਿਪ ਬਾਹ ਗਹੀ ॥ ਤ੍ਰੀਅ ਮੋਨ ਰਹੀ ॥ ਰਸ ਰੀਤ ਰਚਿਓ ॥ ਦੁਹੂੰ ਮੈਨ ਮਚਯੋ ॥੨੯॥ [22]ਬਹੁ ਭਾਂਤ ਭਜੀ॥ ਨਿਸ ਲੌਂ ਨ ਤਜੀ॥ ਦੋਊ ਰੀਝ ਰਹੇ ॥ ਨਹਿ ਜਾਤ ਕਹੇ ॥੩੦॥ [23]ਰਸ ਰੀਤ ਰਚਿਯੋ ॥ ਕਾਲ ਕੇਲ ਮਚਯੋ॥ ਅਮਿਤਾਸਨ ਦੇ ॥ ਸੁਖ ਰਾਸਨ ਸੇ ॥੩੧॥ [24]ਲਲਤਾਸਨ ਲੈ ॥ ਬਿਬਧਾਸਨ ਕੈ॥ ਲਲਨਾ ਰੁ ਲਲਾ ॥ ਕਰਿ ਕਾਮ ਕਲਾ॥੩੨॥ [25]ਕਰਿ ਕੇਲ ਉਠੀ॥ ਮਧ ਪਰਨ ਕੁਟੀ ॥ ਨ੍ਰਿਪ ਜਾਤ ਭਯੋ ॥ ਤਿਹ ਗਰਭ ਰਹਿਓ ॥੩੩॥ [26]ਦਿਨ ਕੈਕ ਗਏ॥ ਤਿਨ ਭੂਰ ਜਏ ॥ ਤਨ ਕਉਚ ਧਰੇ ॥ ਸਸਿ ਸੋਭ ਹਰੇ ॥੩੪॥

---

ੳ. ਇਥੇ ਦੱਸਣਾ ਇਹ ਹੈ ਕਿ ਚਲਿ ਗਈਆਂ ਪੰਖੀਆਂ ਜਿਨੀ ਵਸਾਏ ਤਲ ॥ ਫਰੀਦਾ ਸਰੁ ਭਰਿਆ ਭੀ ਚਲ ਸੀ ਥਕੇ ਕਵਲ ਇਕਲ ॥ ਪੰ: ੧੩੮੧॥੬੬॥

ਅ. ਸੰਕੁਤਲਾ—(ਸਾਧਣੀ) ਜਿਸ ਵੇਲੇ ਵਿਸਵਾ ਮਿਤ੍ਰ ਜੰਗਲ ਵਿਚ ਬ੍ਰਹਮ ਰਿਸ਼ੀ ਦੀ ਪਦਵੀ ਲਈ ਤਪ ਕਰਦਾ ਸੀ ਉਸ ਵੇਲੇ ਜਦੋਂ ਉਸ ਦਾ ਤਪ ਸਫਲ ਹੋਣ ਦਾ ਸਮਾਂ ਨੇੜੇ ਆਇਆ ਤਾਂ ਇੰਦ੍ਰ ਨੂੰ ਆਪਣੀ ਪਦਵੀ ਦੀ ਚਿੰਤਾ ਹੋ ਗਈ ਤਾਂ ਉਸਨੇ 'ਮੇਨਕਾ' ਨਾਮੀ ਅਪੱਛਰਾ ਨੂੰ ਵਿਸਵਾ ਮਿਤ੍ਰ ਪਾਸ ਉਸ ਦਾ ਤਪ ਪੂਰਨ ਨਾ ਹੋਣ ਦੇਣ ਲਈ ਉਸ ਪਾਸ ਭੇਜ ਦਿਤੀ ਤੇ ਉਹ ਦਸ ਬਰਸ ਵਿਸਵਾ ਮਿਤ੍ਰ ਦੇ ਕੋਲ ਉਸਦੀ ਪਤਨੀ ਹੋ ਕੇ ਰਹੀ । ਜਿਸ ਲਈ ਵਿਸਵਾ ਮਿਤਰ ਦੇ ਤਪ ਵਿਚ ਵਿਘਨ ਪੈ ਗਿਆ ਤੇ ਇਸਤ੍ਰੀ ਦੇ ਭੋਗਾਂ ਦੇ ਸੁਖ ਵਿਚ ਪੈ ਕੇ ਆਪਣੇ ਮਨੋਰਥ ਤੋਂ ਨਾ ਕਾਮਯਾਬ ਹੋ ਗਿਆ, ਮੇਨਕਾ ਦਸ ਬਰਸ ਉਸ ਦੇ ਘਰ ਵਸਕੇ ਉਡਾਰੀ ਮਾਰ ਗਈ । ਵਿਸ਼ਵਾ ਮਿਤ੍ਰ ਨੂੰ ਫੇਰ ਦੋਬਾਰਾ ਤਪ ਕਰਨਾ ਪਿਆ । ਪਰ ਮੇਨਕਾ ਦੀ ਧੀ ਜੋ ਵਿਸਵਾ ਮਿਤ੍ਰ ਦੇ ਨੁਤਫ ਤੋਂ ਪੈਦਾ ਹੋਈ ਸੀ ਉਹ ਇਸ ਜੰਗਲ ਦੀ ਕੁਟੀਆ ਵਿਚ ਰਹਿ ਰਹੀ ਸੀ ਜਿਸ ਦੇ ਵਿਆਹ ਤੇ ਵਰ ਚੁਣਕੇ ਦੇਣ ਵਾਲਾ ਉਸਦੇ ਕੋਲ ਕੋਈ ਨਹੀਂ ਸੀ ਰਿਸ਼ੀ ਵਿਸ਼ਵਾ ਮਿਤ੍ਰ ਤਾਂ ਆਪ ਇਸ ਨਾਕਾਮਯਾਬੀ ਦੇ ਦੁਖ ਨੂੰ ਮਹਿਸੂਸ ਕਰਕੇ ਪਹਾੜ ਵਿਚ ਜਾ ਕੇ ਤਪ ਕਰਨ ਜਾ ਲਗਾ ਅਤੇ ਮੇਨਕਾ ਨਾਮੀ ਅਪੱਛਰਾ ਜਿਧਰੋਂ ਆਈ ਸੀ ਉਧਰ ਨੂੰ ਤੁਰ ਗਈ ਹੋਰ ਭਾਈ ਬੰਦੂ ਕੋਈ ਉਸ ਦੇ ਕੋਲ ਨਹੀਂ ਤੇ ਹੁਣ ਸੰਕੁਤਲਾ ਭਰਪੂਰ ਜੁਆਨੀ ਵਿਚ ਪਹੁੰਚ ਗਈ ਹੈ ਜਿਸ ਨੂੰ ਵਰ ਪਰਾਪਤੀ ਦੀ ਸਖਤ ਲੋੜ ਹੈ ਇਕ ਵਿਦਵਾਨ ਤਪਸਵੀ ਦੀ ਪੁਤ੍ਰੀ ਅਸੂਲ ਤੋਂ ਬਾਹਰ ਵੀ ਨਹੀਂ ਹੋ ਸਕਦੀ । ਪਰਮ ਪਿਤਾ ਆਪਣੇ ਜਨ ਦੀ ਆਪ ਚਿੰਤਾ ਕਰਦਾ ਹੈ ਜੋ ਮੱਥੇ ਤੇ ਲੇਖ ਲਿਖਿਆ ਹੈ ਉਸਦਾ ਕਰਤਾ ਆਪ ਵਸੀਲਾ ਕਰਦਾ ਹੈ । ਕਾਰਣ ਵੀ ਉਹ ਆਪ ਹੈ ਕਰਤਾ ਵੀ ਸੋਈ ਹੈ ਗੁਰਬਾਣੀ ਦਾ ਪਾਵਨ ਬਚਨ ਹੈ (ਜਿਸ ਮਸਤਕਿ ਕਰਮੁ ਲਿਖਿਆ ਲਿਲਾਟ) ੧੧੩੯॥ ਮ: ੫॥ ਇਸ ਲਈ ਸੰਕੁਤਲਾ ਦੇ ਵਰ ਦੀ ਚੋਣ ਉਸਦੇ ਲਿਖੇ ਮੱਥੇ ਦੇ ਲੇਖ ਨੇ ਕੀਤੀ ਅਤੇ ਪ੍ਰਿਥੁ ਰਾਜੇ ਨੂੰ ਪਰੇਰੇ ਕੇ ਉਸ ਦੇ ਪਾਸ ਭੇਜ ਦਿਤਾ ਜੋ ਇਹ ਕੋਈ ਅਯੋਗ ਕੰਮ ਨਹੀਂ ਸੀ । ਇਕ ਪਤੀ ਦੀ ਚੋਣ ਕਰਨ ਲਈ ਸੁਯਮਬਰ ਰਚੇ ਜਾਂਦੇ ਨੇ ਲੱਖਾਂ ਰੁਪੈ ਖਰਚ ਕੀਤੇ ਜਾਂਦੇ ਨੇ ਇਸਤ੍ਰੀ ਦੀ ਪ੍ਰਾਪਤੀ ਲਈ ਜੰਗ ਹੁੰਦੇ ਨੇ ਇਸਤ੍ਰੀ ਲੈ ਕੇ ਜੁੱਧ ਰੁਕ ਜਾਂਦੇ ਨੇ ਲੜਾਈਆਂ ਬੰਦ ਹੋ ਜਾਂਦੀਆਂ ਨੇ ਸੁਲਾਹ ਕੀਤੀ ਜਾਦੀ ਹੈ । ਜਿਹੜੇ ਵਿਦਵਾਨ ਇਸ ਨੂੰ ਭੋਗ ਬਿਲਾਸ ਤੇ ਖਿਲੀ ਉਡਾਂਦੇ ਨੇ ਉਹ ਆਪਣੀ ਪੀੜੀ ਥੱਲੇ ਸੋਟਾ ਫੇਰ ਕੇ ਨਹੀਂ ਤੱਕਦੇ, ਕੀ ਉਹ ਆਪਣੇ ਭੈਣਾਂ ਭਰਾਵਾਂ ਤੇ ਧੀਆਂ ਅਤੇ ਪੁੱਤ੍ਰਾਂ ਦੀਆਂ ਜੋੜੀਆਂ ਨਹੀਂ ਜੋੜਦੇ ਜੋ ਕੁਦਰਤ ਨੇ ਆਦਿ ਕਾਲ ਤੋਂ ਰਚਨਾ ਰਚੀ ਹੋਈ ਹੈ ।

੧. ਉਸ ਚੌਦਾਂ ਵਿਦਿਆ ਦੇ ਗਿਆਤਾ ਸੁਜਾਨ ਰਾਜੇ ਨੇ ਚਾਰ ਵੇਦ ਤੇ ਛੇ ਸ਼ਾਸ਼ਤ੍ਰ ਸਿੰਮ੍ਰਤੀਆਂ ਪੜ੍ਹੀਆਂ ਤੇ ਵਿਚਾਰਦਾ ਹੈ।

੨. ਕੋਕ ਸ਼ਾਸਤ੍ਰ ਅਤੇ ਬੰਸਰੀਆਂ ਦੇ ਵਾਜੇ ਵਜਾਉਂਦਾ ਹੈ ॥੧੮॥

੩. ਘਨਸਾਰ (ਕੇਸਰ) ਗੁਲਾਬ ਦੇ ਅਰਕ ਵਿਚ ਘਸਾ ਕੇ (ਘੋਲਕੇ) ਮ੍ਰਿਗ ਮਦਤ (ਕਸਕੁਪੀਰ) ਪਾ ਕੇ ਸ਼ਰਾਬ ਕੱਢਕੇ।

੪. ਘਨਸਾਰ ਕਸ਼ਮੀਰੀਆ (ਕੇਸਰ) ਘਿਸਾਕੇ ਵਾਸਨਾ ਲਈ ਖੁਸ਼ਬੂ । ਜਿਨ੍ਹਾਂ ਦੀ ਖੁਸ਼ਬੂ ਉਛਲਦੀ ਹੈ ਜਿਸ ਨਾਲ ਸਾਰਾ ਘਰ ਮਹਿਕਦਾ ਹੈ ॥੧੯॥

੫. ਸੰਗੀਤ ਪਾਧਰੀ ਛੰਦ ॥ ਕੈਸੀਆਂ ਤੇ ਤਬਲੇ ਦੀ ਮਿਲਵੀ ਆਵਾਜ ਭਾਵ ਕਈ ਤਰ੍ਹਾਂ ਦੇ ਸਾਜ ਜਿਵੇਂ ਛੈਣੇ, ਡੱਫ, ਤੰਤੀ ਸਾਜ ਤੇ ਬੀਣਾ, ਬੰਸਰੀ ਕੈਂਸੀਆਂ, ਤੁਰੀ ਤੇ ਸਰਨਾਈ ।

੬. ਦੋ ਰਾਗ ਵਜਦੇ ਸਨ ਜਿਨਹਾਂ ਤੋਂ ਖੁਸ਼ੀ ਦਾ ਸਰੂਰ ਤੇ ਉਤਸ਼ਾਹ ਪੈਦਾ ਹੁੰਦਾ ਹੈ ॥੨੦॥

੭. ਕਿਤੇ ਤਾਲੀਆਂ ਭੇਰੀ ਬੰਸਰੀ ਡੱਫ । ਛੈਣੇ, ਢੋਲ ਜਲ ਤ੍ਰੰਗ, ਨਸ ਤਰੰਗ ਵੱਜਦੇ ਹਨ ।

੮. ਜਿਧਰ ਦੇਖੋ ਸੁਗੰਧੀ ਦੀ ਵਾਸ਼ਨਾ ਫੈਲੀ ਹੋਈ ਹੈ । ਘਰ ਸੁਗੰਧੀ ਨਾਲ ਭਰਕੇ ਮਹਿਕ ਰਹੇ ਹਨ ॥੨੧॥

੯. ਹਰਿ ਬੋਲ ਮਨਾ ਛੰਦ ॥ ਇਸ ਤਰ੍ਹਾਂ ਦਾ ਮੰਨੂੰ ਰਾਜੇ ਨੇ ਰਾਜ ਕੀਤਾ । ਸਾਰੇ ਦੇਸ ਦੇ ਦੁਖ ਦੂਰ ਕਰ ਦਿਤੇ ਅਤੇ ਇਹੋ ਜਿਹੇ ਸੁਖਾਂ ਦੇ ਸਾਜ ਸਜਾਏ । ਜਿਨ੍ਹਾਂ ਨੂੰ ਵੇਖਕੇ ਦੇਵਤੇ ਸਰਮਿੰਦੇ ਹੋ ਗਏ* ॥੨੨॥

੧੦. ਹਰਿ ਬੋਲ ਮਨਾ ਛੰਦ ॥ ਇਸ ਤਰ੍ਹਾਂ ਦਾ ਮੰਨੂੰ ਰਾਜੇ ਨੇ ਰਾਜ ਕੀਤਾ । ਸਾਰੇ ਦੇਸ ਦੇ ਦੁਖ ਦੂਰ ਕਰ ਦਿਤੇ ਅਤੇ ਇਹੋ ਜਿਹੇ ਸੁਖਾਂ ਦੇ ਸਾਜ ਸਜਾਏ । ਜਿਨ੍ਹਾਂ ਨੂੰ ਵੇਖਕੇ ਦੇਵਤੇ ਸ਼ਰਮਿੰਦੇ ਹੋ ਗਏ* ॥੨੨॥

੧੧. ਇਥੇ ਹੀ ਸ੍ਰੀ ਬਚਿਤ੍ਰ ਨਾਟਕ ਮਨੁ ਰਾਜੇ ਦੇ ਰਾਜ ਦੀ ਕਥਾ ਸਮਾਪਤ ਹੁੰਦੀ ਹੈ ॥੫॥

---

੧੨. ਹੁਣ ਅਗੇ ਪ੍ਰਿਥੁ ਰਾਜੇ ਦੇ ਰਾਜ ਦੀ ਕਥਾ ਦਾ ਕਥਨ ਹੁੰਦਾ ਹੈ ॥ ਤੋਟਕ ਛੰਦ ॥

੧੩. ਲੇਖਕ ਕਹਿੰਦਾ ਹੈ ਕਿ ਮੈਂ ਉਹਨਾਂ ਰਾਜਿਆਂ ਨੂੰ ਕਿਥੋਂ ਤਕ ਗਿਣਾਂ ਜੋ ਅੱਜ ਤਕ ਹੋ ਚੁਕੇ ਹਨ ਅਤੇ ਫੇਰ ਅੰਤ ਪ੍ਰਭੁ ਨੇ ਉਹਨਾਂ ਨੂੰ ਆਪਣੀ ਜੋਤ ਵਿਚ ਉਹਨਾਂ ਦੀ ਜੋਤਿ ਨੂੰ ਮਿਲਾ ਲਿਆ ਹੈ ।

੧੪. ਫੇਰ ਇਕ ਸ੍ਰੀ ਪ੍ਰਿਥੁ ਰਾਜ ਸਾਰੀ ਪ੍ਰਿਥਵੀ ਦਾ ਰਾਜਾ ਹੋਇਆ। ਜਿਸਨੇ ਵਿਦਵਾਨ ਬ੍ਰਾਹਮਣਾਂ ਨੂੰ ਦਾਨ ਬੇਅੰਤ ਭਾਵ ਬਹੁਤਾ ਹੀ ਦਿੱਤਾ ॥੨੩॥

੧੫. ਇਕ ਦਿਨ ਕੁਝ ਸੈਨਾ ਨਾਲ ਲੈ ਕੇ ਸ਼ਿਕਾਰ ਕਰਨ ਲਈ ਚਲਿਆ ਗਿਆ । ਉਸ ਜੰਗਲ ਵਿਚ ਚਲਾ ਗਿਆ ਜਿਥੇ ਕੋਈ ਇਸਤ੍ਰੀ ਪੁਰਸ਼ਾਂ ਦੀ ਆਬਾਦੀ ਨਹੀਂ ਸੀ ਜੰਗਲੀ ਜਾਨਵਰ ਬਾਘ ਆਦਿ ਬਹੁਤ ਸੀ ।

੧੬. ਉਥੇ ਇਕ ਸੰਕੁਤਲਾ ਨਾਮ ਦੀ ਇਸਤ੍ਰੀ ਬੜੇ ਤੇਜਸਵੀ ਚਿਹਰੇ ਮੁਹਰੇ ਵਾਲੀ ਰਹਿੰਦੀ ਸੀ । ਜਿਸਨੂੰ ਵੇਖਕੇ ਚੰਦ ਤੇ ਸੂਰਜ ਦੀ ਕ੍ਰਾਂਤੀ ਵੀ ਮਾਤ ਪੈਂਦੀ ਸੀ ॥੨੪॥

੧੭. ਹਰਿਬੋਲਮਨਾ ਛੰਦ ॥ ਰਾਜਾ ਸੈਨਾ ਨਾਲ ਉਥੇ ਚਲਾ ਗਿਆ ਅਤੇ ਕੁਝ ਹਿਰਨ ਮਾਰੇ ਤਾਂ ਉਥੇ ਇਕ ਕੁਟੀਆ ਵੇਖੀ ਐਉਂ ਜਾਪੀ ਜਿਵੇਂ ਇਕਾਂਤ ਸਮਾਧੀ ਵਿਚ ਲੀਨ ਹੁੰਦੀ ਹੈ ॥੨੫॥

੧੮. ਰਾਜਾ ਉਸ ਕੁਟੀਆ ਦੇ ਵਿਚ ਚਲਾ ਗਿਆ । ਕਿਸੇ ਨੂੰ ਨਾਲ ਨਹੀਂ ਲੈ ਗਿਆ । ਅੱਗੇ ਜਾ ਕੇ ਉਸਨੇ ਇਕ ਇਸਤ੍ਰੀ ਖੜੀ ਵੇਖੀ । ਜੋ ਜੋਬਨ ਨਾਲ ਭਰੀ ਹੋਈ ਸੀ ॥੨੬॥

੧੯. ਅਤੇ ਬਹੁਤ ਸੋਭਾਵੰਤੀ ਸੀ । ਜਿਸਨੂੰ ਵੇਖਣ ਵਾਲਾ ਲੁਭਾਇਮਾਨ ਹੋ ਜਾਂਦਾ ਸੀ । ਜਿਸ ਵੇਲੇ ਉਸ ਇਸਤ੍ਰੀ ਨੂੰ ਰਾਜੇ ਨੇ ਵੇਖਿਆ ਤਾਂ ਚਿਤ ਦੇ ਵਿਚ ਬੜਾ ਹੈਰਾਨ ਹੋਇਆ ॥੨੭॥

੨੦. ਤੇ ਸੋਚਣ ਲੱਗਾ ਕਿ ਇਹ ਕਿਸ ਦੀ ਪੁੱਤ੍ਰੀ ਹੈ । ਜਿਸ ਦੇ ਉਤੇ ਇਤਨਾ ਰੂਪ ਛਾਇਆ ਹੋਇਆ ਹੈ ਅਤੇ ਖੁਸ਼ ਵੀ ਹੋਇਆ ਅਤੇ ਚਿਤ ਵਿਚ ਉਸਨੂੰ ਮਿਲਨ ਦਾ ਚਾਉ ਉਪਜ ਪਿਆ ॥੨੮॥

੨੧. ਤੇ ਰਾਜੇ ਨੇ ਜਾ ਕੇ ਉਸ ਦੀ ਬਾਂਹ ਪਕੜ ਲਈ । ਪਰ ਉਸ ਇਸਤ੍ਰੀ ਨੇ ਅਗੋਂ ਕੁਝ ਨਾ ਕਿਹਾ ਚੁਪ ਹੀ ਕਰ ਰਹੀ। ਬਸ ਫੇਰ ਕੀ ਸੀ ਦੋਵੇਂ ਕਾਮ ਵਿਚ ਮਸਤ ਹੋ ਗਏ ਅਤੇ ਅਭੇਦ ਹੋ ਗਏ ॥੨੯॥

੨੨. ਬਹੁਤ ਤਰ੍ਹਾਂ ਪ੍ਰੇਮ ਕੀਤਾ । ਸ਼ਾਮ ਤੱਕ ਜੁਦਾ ਨਹੀਂ ਹੋਏ ਦੋਵੇਂ ਬਹੁਤ ਪ੍ਰਸੰਨ ਹੋਏ । ਜਿਸ ਬਾਰੇ ਕੁਝ ਕਿਹਾ ਨਹੀਂ ਜਾਂਦਾ ॥੩੦॥

੨੩. ਇਸੇ ਰਸ ਰੀਤ ਵਿਚ ਮਸਤ ਹੋ ਗਏ । ਕਲੋਲ ਕਰਨ ਵਿਚ। ਬੇਹੱਦ ਆਸਣ ਦੇ ਅਨੰਦ ਆਇਆ ॥੩੧॥

੨੪. ਕੋਕ ਰਸ ਅਨੁਸਾਰ ਮਨੋਹਰ ਸੁੰਦਰ ਆਸਣ ਕੀਤੇ ਅਨੇਕ ਢੰਗ ਨਾਲ ਬਿਅੰਤ ਆਸਣ ਦਿਤੇ ਅਤੇ ਇਸਤ੍ਰੀ ਤੇ ਪੁਰਸ਼ ਨੇ ਦੋਹਾਂ ਨੇ ਕਾਮ ਕਲਾ ਖੇਡੀ ॥੩੨॥

੨੫. ਰਾਜੇ ਨਾਲ ਮਿਲਕੇ ਸ਼ੰਕੁਤਲਾ ਉਠ ਖੜੀ ਹੋਈ ਜਿਹੜੀ ਇਕ ਕੱਖਾਂ ਕਾਨਿਆਂ ਜਾਂ ਪਤਿਆਂ ਦੀ ਕੁਟੀਆਂ ਵਿਚ ਰਹਿੰਦੀ ਸੀ ਤੇ ਰਾਜਾ ਉਥੋਂ ਚਲਾ ਗਿਆ ਅਤੇ ਸ਼ੰਕੁਤਲਾ ਨੂੰ ਉਸ ਤੋਂ ਗਰਭ ਠਹਿਰ ਗਿਆ ॥੨੩॥

੨੬. ਹੌਲੇ ਹੌਲੇ ਦਿਨ ਲੰਘਦੇ ਗਏ ਤੇ ਆਪਣੇ ਸਮੇਂ ਪਰ ਉਸ ਦੇ ਬੱਚੇ ਨੇ ਜਨਮ ਲਿਆ । ਜਾਣੋ ਬੱਚੇ ਦੇ ਸਰੀਰ ਤੇ ਸੰਜੋ ਪਹਿਨਿਆ ਹੋਇਆ ਹੈ । ਜੋ ਐਉਂ ਸੋਭਦਾ ਸੀ ਕਿ ਚੰਦ ਦੀ ਵੀ ਚਮਕ ਨੂੰ ਮਾਤ ਕਰਦਾ ਸੀ ॥੩੪॥

---

ਆਪਣੀਆਂ ਧੀਆਂ ਭੈਣਾਂ ਦੇ ਪੁੱਤ੍ਰ ਪੈਦਾ ਹੁੰਦੇ ਨੇ ਖੁਸ਼ੀਆਂ ਮਨਾਈਆਂ ਜਾਂਦੀਆਂ ਹਨ ਕੀ ਉਹ ਬਿਨਾਂ ਭੋਗ ਵਿਲਾਸ ਤੋਂ ਹੀ ਪੈਦਾ ਹੋ ਗਏ ? ਪਰ ਨਹੀ ਇਹ ਇਕ ਇਨਸਾਨੀ ਫਿਤਰਤ ਹੈ-ਕਮਜ਼ੋਰੀ ਹੈ ਨਾਦਾਨੀ ਹੈ-ਬਾਣੀ ਦਾ ਪ੍ਰਬਚਨ ਹੈ

ਮਾਤ ਪਿਤਾ ਸੰਜੋਗਿ ਉਪਾਇ ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥ਪੰ:੧੦੧੩॥ਮ:੧॥

ਇਹ ਭੀ ਸਾਰੀ ਕਿਰਤੀ ਪ੍ਰਮ ਪਿਤਾ ਦੇ ਸੰਜੋਗ ਨਾਲ ਹੋਈ ਤੇ (ਪ੍ਰਿਥੁ ਰਾਜ) ਆਪ ਉਸਦੇ ਕੋਲ ਪਹੁੰਚ ਗਿਆ ਤੇ ਸਕੁੰਲਤਾ ਉਸ ਮਹਾਨ ਰਾਜੇ ਦੀ ਪਟਰਾਣੀ ਜਾਂ ਬਣੀ ਜਿਥੇ ਕੋਈ ਧਨਾਡ ਵੀ ਪਹੁੰਚ ਨਹੀਂ ਸੀ ਕਰ ਸਕਦਾ, ਇਹ ਸਕੁੰਲਤਾ ਦਾ ਭਾਗ ਸੀ ਗੁਰਦੇਵ ਨੇ ਦੱਸਿਆ ਹੈ

ਨਾਨਕ ਚਿੰਤਾ ਮਤਿ ਕਰਹੁ ਚਿਤਾ ਤਿਸਹੀ ਹੇਇ ॥ ਪੰ: ੯੫੫॥ਮ:੧॥

ਵਿਚਿ ਉਪਾਇ ਸਾਇਰਾ ਤਿਨਾ ਭਿ ਸਾਰ ਕਰੇਇ ॥

ਇਸੇ ਤਰਾ ਸਕੁੰਤਲਾ ਨੂੰ ਜੰਗਲ ਵਿਚਿ ਪੈਦਾ ਕਰਕੇ ਉਸਦੀ ਸਾਰ ਆ ਲਈ ਹੈ ॥ ਉਹ ਕਿਹੜੀ ਖਿੱਚ ਸੀ ਜਿਸ ਨੇ ਧਰੂ ਕੇ ਰਾਜੇ ਪਿਰਥੂ ਨੂੰ ਸਕੁੰਲਤਾ ਨੂੰ ਸੰਕੂਤਲਾਂ ਦੇ ਕੋਲ ਲੈ ਆਂਦਾ, ਉਹ ਕਿਹਿੜੀ ਪ੍ਰੇਰਨਾ ਸੀ ਜੋ ਉਸਨੂੰ ਖਿੱਚਕੇ ਝੁੱਗੀ ਵਿਚ ਲੈ ਗਈ ਤੇ ਜੋ ਇਕ ਚਮਤਕਾਰ ਹੈ ॥

ਪੁਰਾਣਕ ਲੇਖ ਹੈ ਕਿ ਪ੍ਰਿਥੁ ਵੇਣ ਦਾ ਪੁੱਤ੍ਰ ਅਤੇ ਅੰਗ ਦਾ ਪੋਤ੍ਰਾ ਸੀ, ਵਿਸ਼ਨੂੰ ਪੁਰਾਣ ਵਿਚ ਲੇਖ ਹੈ ਕਿ ਰਿਸੀਆਂ ਨੇ ਵੇਣ ਨੂੰ ਪ੍ਰਿਥਵੀ ਦਾ ਰਾਜਾ ਬਣਾਇਆ, ਪਰ ਉਹ ਵੱਡਾ ਆਧਰਮੀ ਸੀ, ਉਸਨੇ ਪੂਜਾ, ਹਵਨ ਆਦਿਕ ਧਰਮ ਦੇ ਕੰਮ ਬੰਦ ਕਰ ਦਿਤੇ, ਧਰਮ ਦੀ ਹਾਨੀ ਹੁੰਦੀ ਵੇਖਕੇ ਰਿਸ਼ੀਆਂ ਨੇ ਉਸ ਨੂੰ ਡੀਲੇ ਮਾਰ-ਮਾਰ ਕੇ ਮਾਰ ਦਿੱਤਾ ॥ ਜਦ ਕੋਈ ਰਾਜਾ ਨਾ ਰਿਹਾ ਤਦ ਲੁਟ ਮਾਰ ਹੋਣ ਲੱਗੀ ਫੇਰ ਰਿਖੀਆਂ ਨੇ ਇਕਤ੍ਰ ਹੋਕੇ ਮੋਏ ਹੋਏ ਰਾਜੇ ਦਾ ਖੱਬਾ ਪੱਟ ਮਲਿਆ, ਉਸ ਵਿਚੋਂ ਇਕ ਛੋਟੇ ਜਿਹੇ ਅਕਾਰ ਦਾ ਆਦਮੀ ਨਿਕਲਿਆ ਜਿਸ ਦਾ ਮੂੰਹ ਚੌੜਾ ਰੰਗ ਕਾਲਾ ਅਤੇ ਸ਼ਕਲ ਭਿਆਨਕ ਸੀ, ਜਿਸ ਤੋਂ ਨਿਸ਼ਾਦ ਜਾਤੀ ਪ੍ਰਗਟ ਹੋਈ ਫੇਰ ਰਿਖੀਆਂ ਨੇ ਉਸ ਦਾ ਸਜਾ ਪੱਟ ਮਲਿਣਾ ਅਰੰਭ ਕੀਥਾ, ਉਸ ਤੋਂ ਪ੍ਰਿਥੁ ਜਨਮਿਆ ਇਹ ਇਕ ਬਾਲ ਅਗਨ ਸਮਾਨ ਚਮਕਦਾ ਸੀ, ਇਸਦੇ ਉਤਪੰਨ ਹੋਣ ਦੇ ਨਾਲ ਸਭ ਪ੍ਰਸੰਨ ਹੋ ਗਏ, ਅਤੇ ਬੇਣ ਨਰਕ ਵਿਚੋਂ ਨਿਕਲਕੇ ਸਵਰਗ ਵਿਚ ਚਲਾ ਗਿਆ॥ ਇਸ ਨੇ ਰਾਜ ਪਾਟ ਸਾਂਭਕੇ ਧਰਤੀ ਤੇ ਜੰਗਲ ਪਹਾੜਾਂ ਤੋਂ ਪੱਧਰੇ ਸਾਫ ਕੀਤੇ ਤੇ ਖੇਤੀ ਕਰਨੀ ਅਰੰਭੀ ਜਿਸ ਦਾ ਸੰਕੇਤ ਹੈ (ਮਾਨੋ ਮਹਾ ਪ੍ਰਿਥੁ ਲੈਕੇ ਕਮਾਨ ਸੁ ਭੂਧਰ ਭੂਮਿ ਤੇ ਨਿਗਾਰੇ ਕਰੇ ਹੈ ॥ (ਚੰਡੀ ਚਰਿਤ੍ਰ ੧)

ਅੱਜ ਵੀ ਨਹਿਰਾਂ ਖੋਦੀਆਂ ਜਾ ਰਹੀਆਂ ਹਨ ਪਹਾੜ ਢਾਹਕੇ ਨਦੀਆਂ ਵਾਹ ਕੇ ਧਰਤੀ ਪਧਰੀ ਕਰਨ ਦੇ ਸਾਧਨ ਬਣ ਗਏ ਹਨ ਇਸੇ ਤਰਾਂ ਕਿਸੇ ਵੇਲੇ ਕੋਈ ਹੋਰ ਸਾਧਨਾਂ ਦੇ ਨਾਲ ਧਰਤੀ ਆਬਾਦ ਕੀਤੀ ਜਾ ਸਕਦੀ ਹੈ ਕੁਦਰਤ ਤੇ ਕਿੰਤੂ ਨਹੀਂ ਕੀਤਾ ਜਾ ਸਕਦਾ, ਕਿੰਤੂ ਕਰਨਾ ਪ੍ਰਮ ਪਿਤਾ ਦੇ ਕੰਮਾਂ ਤੋਂ ਮੁਖ ਮੋੜਨਾ ਹੈ ਹੁਕਮ ਰਜਾਈ ਦੀ ਥਾਂ ਹੁਕਮ ਅਦੂਲੀ ਹੈ ਕੀਰਤੀ ਦੀ ਥਾਂ ਅਪ ਕੀਰਤੀ ਹੈ ਜਸ ਦੀ ਥਾਂ ਅਪ ਜਸ ਹੈ ॥

ਜਨੁ ਜ੍ਵਾਲ ਦਵਾ ॥ ਅਸਤੇਜ ਭਵਾ ॥ ਰਿਖ ਜੌਨ ਪਿਖੈ ॥ ਚਿਤ ਚਉਕ ਚਕੈ ॥੩੫॥
[੨]ਸਿਸ ਸਯਾਨ ਭਯੋ ॥ ਕਰਿ ਸੰਗ ਲਯੋ ॥ ਚਲਿ ਆਵ ਤਹਾਂ॥ ਤਿਹ ਤਾਤ
ਜਹਾਂ ॥੩੬॥ [੩]ਨ੍ਰਿਪ ਦੇਖ ਜਬੈ ॥ ਕਰਿ ਲਾਜ ਤਬੈ ॥ ਯਹ ਮੋ ਨ ਸੂਅੰ ॥
ਤ੍ਰੀਅ ਕੌਨ ਤੂਅੰ ॥੩੭॥ [੪]ਤ੍ਰੀਯੋ ਬਾਚ ਰਾਜਾ ਪ੍ਰਤਿ ॥ ਹਰਿ ਬੋਲਮਨਾ ਛੰਦ ॥[੫]
ਨ੍ਰਿਪ ਨਾਰ ਸੁਈ ॥ ਤੁਮ ਜੌਨ ਭਜੀ ॥ ਮੱਧ ਪਰਨ ਕੁਟੀ ॥ ਤਹ ਕੇਲ ਠਟੀ
॥੩੮॥ [੬]ਤਬ ਬਾਚ ਦੀਯੋ ॥ ਅਬ ਭੂਲ ਗਯੋ ॥ ਤਿਸ ਚਿੱਤ ਕਰੋ॥ ਮੁਹਿ ਰਾਜ
ਬਰੋ॥੩੯॥ [੭]ਤਬ ਕਾਹਿ ਭਜੋ ॥ ਅਬ ਮੋਹ ਤਜੋ ॥ ਇਹ ਪੁਤ੍ਰ ਤੂਅੰ ॥ ਸੁਨ
ਸਾਚ ਨ੍ਰਿਪੰ ॥੪੦॥ [੮]ਨਹੀ ਸ੍ਰਾਪ ਤੁਝੈ ॥ ਭਜ ਕੈਬ ਮੁਝੈ ॥ [੯]ਅਬ ਤੋ ਨ ਤਜੋ॥
ਨਹੀ ਲਾਜ ਲਜੋ ॥੪੧॥ ਨ੍ਰਿਪ ਬਾਚ ਤ੍ਰੀਯਾ ਸੋ ॥ [੧੦]ਕੋਈ ਚਿੰਨ ਬਤਾਉ ॥ ਕਿ
ਬਾਤ ਦਿਖਾਉ ॥ ਕਹਿ ਯੌਂ ਨ ਭਜੋ ॥ ਨਹਿ ਨਾਰ ਲਜੋ ॥੪੨॥ [੧੧]ਇਕ ਮੁਦ੍ਰਕ
ਲੈ ॥ ਨਿਰਪ ਕੈ ਕਰਿ ਦੈ ॥ ਇਹ ਦੇਖ ਭਲੇ ॥ ਕਸ ਹੇਰ ਤਲੇ ॥੪੩॥[੧੨]
ਨ੍ਰਿਪ ਜਾਨ ਗਏ ॥ ਪਹਿਚਾਨ ਭਏ ॥ ਤਬ ਤਉਨ ਬਰੀ ॥ ਬਹੁ ਭਾਂਤ ਭਰੀ
॥੪੪॥[੧੩] ਸਿਸ ਸਾਤ ਭਏ ॥ ਰਸ ਰੂਪ ਰਏ ॥ ਅਮਿਤੋਜ ਬਲੀ॥ ਦਲ ਦੀਹ
ਦਲੀ ॥੪੫॥[੧੪] ਹਨਿ ਭੂਪ ਬਲੀ॥ ਜਿਨਿ ਭੂਮ ਥਲੀ ॥ ਰਿਖ ਬੋਲ ਰਜੀ ॥
ਬਿਧ ਜੱਗ ਸਜੀ ॥੪੬॥ [੧੫]ਸੁਭ ਕਰਮ ਕਰੇ ॥ ਅਰਿ ਪੁੰਜ ਹਰੇ ॥ ਅਤਿ ਸੂਰ
ਮਹਾਂ ॥ ਨਹਿ ਔਰ ਲਹਾਂ ॥੪੭॥ [੧੬]ਅਤਿ ਜੋਤ ਲਸੈ ॥ ਸਸਿ ਕ੍ਰਾਂਤ ਕਸੈ ॥
ਦਿਸ ਚਾਰ ਚਕੀ ॥ ਸੁਰ ਨਾਰ ਛਕੀ ॥੪੮॥ ਰੂਆਲ ਛੰਦ ॥ [੧੭]ਗਾਰਿ ਗਾਰਿ
ਅਖਰਬ ਗਰਬਿਨ; ਮਾਰ ਮਾਰ ਨਰੇਸ ॥ ਜੀਤ ਜੀਤ ਅਜੀਤ ਰਾਜਨ; ਛੀਨ ਦੇਸ
ਬਿਦੇਸ ॥ [੧੮]ਟਾਰ ਟਾਰ ਕਰੋਰ ਪੱਬਯ; ਦੀਨ ਉੱਤਰ ਦਿਸਾਨ ॥ ਸਪਤੁ ਸਿੰਧੁ
ਭਏ ਧਰਾ ਪਰ; ਲੀਕ ਚਕ੍ਰ ਰਥਾਨ ॥੪੯॥ [੧੯]ਗਾਹਿ ਗਾਹਿ ਅਗਾਹਿ ਦੇਸਨ;
ਬਾਹਿ ਬਾਹਿ ਹਥਿਯਾਰ ॥ ਤੋਰ ਤੋਰ ਅਤੋਰ ਭੂਦ੍ਰਕ; ਦੀਨ ਉਤ੍ਰਹ ਟਾਰ॥
[੨੦]ਦੇਸ ਔਰ ਬਿਦੇਸ ਜੀਤ; ਬਿਸੇਖ ਰਾਜ ਕਮਾਇ ॥ ਅੰਤ ਜੋਤ ਸੁ ਜੋਤ ਸੋ
ਮਿਲਿ ਜਾਤਿ ਭੀ ਪ੍ਰਿਥੁਰਾਇ ॥੫੦॥[੨੧] ਜਾਨਿ ਅੰਤ ਸਮੋ ਭਯੋ ਪ੍ਰਿਥਰਾਜ ਰਾਜ
ਵਤਾਰ ॥ ਬੋਲਿ ਸਰਬ ਸਮ੍ਰਿਧਿ ਸੰਪਤਿ ਮਿਤ੍ਰ ਮੰਤ੍ਰ ਕੁਮਾਰ ॥ [੨੨]ਸਪਤ
ਦੀਪ ਸੁ ਸਪਤ ਪੁਤ੍ਰਨਿ ਬਾਂਟ ਦੀਨ ਤੁਰੰਤ ॥ ਸਪਤ ਰਾਜ ਕਰੈ ਲਗੈ ਸੁਤ
ਸਰਬ ਸੋਭਾਵੰਤ ॥੫੧॥ [੨੩]ਸਪਤ ਛਤ੍ਰ ਫਿਰੈ ਲਗੇ ਸਿਰ ਸਪਤ ਰਾਜ ਕੁਮਾਰ ॥
ਸਪਤ ਇੰਦ੍ਰ ਪਰੇ ਧਰਾ ਪਰ ਸਪਤ ਜਾਨ ਵਤਾਰ ॥ [੨੪]ਸਰਬ ਸਾਸਤ੍ਰ ਧਰੀ
ਸਬੈ ਮਿਲ ਬੇਦ ਰੀਤ ਬਿਚਾਰ ॥ ਦਾਨ ਅੰਸ ਨਿਕਾਰ ਲੀਨੀ ਅਰਥ ਸੂਰਥ

---

☞ ਦਸਿਆ ਕਿ ਘਰ ਵਿਚ ਹੀ ਪਰਮੇਸ਼ਰ ਮਿਲ ਸਕਦਾ ਹੈ (ਜੇ ਨੀਅਤ ਰਾਸ ਕਰੇ) ਕਰਮ ਸ਼ੁਭ ਹੋਣ ਮਨ ਪ੍ਰੇਮ ਕਿਣਕੇ ਨਾਲ ਜਾਗੇ ਤੇ ਭਗਤੀ ਵਿਚ ਜੀਵੇ । ਗ੍ਰਿਹਸਤ ਵਿਚ ਅਤੀਤ ਰਹਿਣ ਦਾ ਨਿਰਾ ਉਪਦੇਸ਼ ਹੀ ਨਹੀਂ ਕੀਤਾ ਕਰਕੇ ਦਸਿਆ ।

ਗੁਰੂ ਬਾਬੇ ਜੀ ਨੇ ਸਾਰਾ ਸੰਸਾਰ ਫਿਰਕੇ ਨੌਂ ਖੰਡ ਚਾਰ ਚੱਕ ਤਾਰਕੇ ਕਰਤਾਰ ਪੁਰ ਡੇਰਾ ਲਾ ਇਆ ਪਰ ਪਰਿਵਾਰ ਨੂੰ ਪਾਸ ਸੱਦਕੇ ਗ੍ਰਿਹਸਥੀ ਬਣਕੇ ਦਿਖਾਇਆ । ਖੇਤੀ ਆਪ ਕਰਵਾਈ, ਸਿਰ ਤੇ ਆਪ ਖੜੋਕੇ ਖੇਤਾਂ ਵਿਚ ਸਿੱਖਾਂ ਨੂੰ ਕਿਰਤ ਕਰਕੇ ਖਾਣ ਦੀ ਜਾਚ ਆਪ ਹੱਲ ਦਾ ਮੁਨਾ ਹੱਥ ਵਿਚ ਫੜਕੇ ਸਿਖਾਈ ਅਤੇ ਕਰਤਾਰ ਪੁਰ ਸਤਿਗੁਰਾਂ ਨੇ ਆਪ ਵਸਾਇਆ ਇਹ ਸਾਰੇ ਚੋਜ ਕੀਤੇ ਕਿ ਮਤੇ ਘਰ ਉਸਾਰਨ ਧਰਮਸ਼ਾਲਾ ਬਨਾਉਣ ਪਿੰਡ ਬੰਨਣ ਵਿਚ ਸਿੱਖਾਂ ਨੂੰ ਇਹ ਭੁਲੇਖਾ ਨਾ ਪੜੇ ਕਿ ਐਉਂ ਪਰਮਾਰਥਕ ਜੀਵਨ ਦੀ ਕੋਈ ਹਾਨੀ ਹੋ ਜਾਂਦੀ ਹੈ । ਪਰ ਆਪ ਖੇਤੀ ਕਰਵਾ ਕੇ ਸਿਖਾਇਆ ਕਿ ਇਹ ਭੁਲੇਖਾ ਨਾ ਪਾਉ ਕਿ ਧਰਮ ਨਾਲ ਸਿਖੀ ਦੀ ਅੰਦਰਲੀ ਨੇਹੁ ਭਰੀ ਯਾਦ ਨਹੀਂ ਰਹਿ ਸਕਦੀ । ਆਪ ਕੰਮ ਕਰਕੇ ਸਿਖਾਇਆਂ ਕਿ ਗ੍ਰਿਹਸਥੀ ਧਰਮੀ ਤੇ ਕਿਰਤੀ ਹੋ ਕੇ ਫਿਰ ਨਾਮ ਜਪੇ ਰਸ ਮਾਣੇ ਲੋਕ ਪ੍ਰਲੋਕ ਸੁਹੇਲਾ ਹੋਵੇ । ਗ੍ਰਿਹਸਥ ਮਾਰਗ ਨੂੰ ਪ੍ਰਵਾਨ ਗ੍ਰਿਹਸਥ ਉਦਾਸ ਮਾਰਗ ਬਣਾਕੇ ਦਿਖਾ ਦਿਤਾ। ਸਤਿਗੁਰੂ ਨਾਨਕ ਦੇ ਦੁਆਰੇ ਇਸ ਤਰ੍ਹਾਂ ਕ੍ਰਿਤ ਘਾਲ ਹੁੰਦੀ ਸੀ । ਪਰ ਇਹ ਕਿਰਤੀ "ਗਾਫਲ ਕਿਰਤੀ" ਨਾਮ ਬਾਣੀ ਤੋਂ ਸੱਖਣੇ ਕਿਰਤੀ ਔਭਿਮਾਨੀ ਕਿਰਤੀ ਹਠੀਏ ਤੇ ਸਾਕਤ ਕਿਰਤੀ ਨਹੀਂ ਸਨ । ਇਹ ਸਭ ਰਸ ਭਿੰਨੜੇ ਨਾਮ ਪਿਆਰੇ ਸਨ ਜੋ ਪਰਵਾਨ ਗ੍ਰਿਹਸਥ ਉਦਾਸ ਦਾ ਨਮੂਨਾ ਸੀ । ਸ੍ਰੀ ਲਹਿਣਾ ਜੀ ਸ੍ਰੀ ਗੁਰੂ ਜੀ ਨੇ ਘਰ ਇਸੇ ਲਈ ਘੱਲੇ ਸੀ ਕਿ ਉਹ ਗ੍ਰਿਹਸਥ ਤੋਂ ਜੁਦਾ ਕਰਕੇ ਬਾਹਰ ਮੁਖੀ ਤਿਆਗ ਵਿਚ ਨਹੀਂ ਪਾ ਦਿਤੇ ਗਏ । ਸਿੱਖੀ ਵਿਚ ਤਿਆਗ ਸੁਰਤ ਵਿਚ ਵਸਾਇਆ ਜਾਦਾ ਹੈ । ਮੁਬਾਰਕ ਹਨ ਉਹ ਜੋ ਵਸਦੇ ਗ੍ਰਹਿਸਤ ਵਿਚ ਹਨ ਪਰ ਜਿਨ੍ਹਾਂ ਦੀ ਸੁਰਤ ਵਿਚ ਤਿਆਗ ਵੱਸਦਾ ਹੈ ☛

੧. ਅਤੇ ਚਿਹਰਾ ਇਉਂ ਦਗ ਦਗ ਕਰਦਾ ਸੀ ਜਿਵੇਂ ਜੰਗਲ ਵਿਚ ਮਚੀ ਹੋਈ ਅਗਨ ਹੁੰਦੀ ਹੈ । ਇਸ ਤਰ੍ਹਾਂ ਦਾ ਉਸ ਬੱਚੇ ਦਾ ਤੇਜ ਹੈ ਸੀ । ਜਿਹੜਾ ਵੀ ਬਣਵਾਸੀ ਸਾਧੂ ਸੰਤ ਉਸ ਬੱਚੇ ਨੂੰ ਵੇਖਦਾ ਸੀ ਉਹ ਚਿਤ ਵਿਚ ਹੈਰਾਨ ਹੋ ਜਾਂਦਾ ॥੩੫॥

੨. ਕੁਝ ਦਿਨ ਲੰਘਦੇ ਗਏ ਬੱਚਾ ਕੁਝ ਸਿਆਣਾ ਹੋ ਗਿਆ ਸੰਕੁਤਲਾ ਨੇ ਉਸ ਬੱਚੇ ਨੂੰ ਨਾਲ ਲੈ ਲਿਆ ਅਤੇ ਚਲਕੇ ਉਥੇ ਆ ਗਈ ਜਿਥੇ ਉਸ ਬੱਚੇ ਦਾ ਬਾਪ ਹੈ ਸੀ ॥੩੬॥

੩. ਜਦੋਂ ਰਾਜੇ ਨੇ ਉਸ ਇਸਤ੍ਰੀ ਵਲ ਵੇਖਿਆ ਅਤੇ ਇਸਤ੍ਰੀ ਨੇ ਕਿਹਾ ਕਿ ਰਾਜਾ ਆਹ ਤੇਰਾ ਪੁੱਤਰ ਹੈ ਤਾਂ ਰਾਜੇ ਨੇ ਸ਼ਰਮਸਾਰ ਹੋ ਕੇ ਕਿਹਾ ਕਿ ਇਹ ਮੇਰਾ ਪੁੱਤਰ ਨਹੀਂ ਅਤੇ ਹੇ ਇਸਤਰੀ ਤੂੰ ਕੌਣ ਹੈਂ ? ॥੩੭॥

੪. ਇਸਤ੍ਰੀ ਕਹਿੰਦੀ ਹੈ ਰਾਜੇ ਨੂੰ । ਹਰਿ ਬੋਲ ਮਨਾ ਛੰਦ

੫. ਐ ਰਾਜਨ ਮੈਂ ਉਹੀ ਇਸਤਰੀ ਹਾਂ ਜਿਸ ਨਾਲ ਤੂੰ ਮੇਲ ਕੀਤਾ ਸੀ ਪੱਤਿਆਂ ਦੀ ਕੁਟੀਆ ਵਿਚ ਖੁਸ਼ੀਆਂ ਮਾਣੀਆਂ ਸਨ ॥੩੮॥

੬. ਉਸ ਵੇਲੇ ਤੁਸਾਂ ਮੈਨੂੰ ਬਚਨ ਦਿਤਾ ਸੀ ਕੀ ਹੁਣ ਭੁੱਲ ਗਏ ਹੋ ? ਉਸ ਸਮੇਂ ਨੂੰ ਯਾਦ ਕਰੋ ਤੇ ਮੈਨੂੰ ਆਪਣੀ ਇਸਤਰੀ ਬਣਾਉ ॥੩੯॥

੭. ਜੇਕਰ ਮੈਨੂੰ ਬਰਨਾ ਨਹੀਂ ਸੀ ਤਾਂ ਫੇਰ ਉਸ ਵੇਲੇ ਮੇਰੇ ਨਾਲ ਮੇਲ ਕਿਉਂ ਕੀਤਾ । ਹੁਣ ਕਿਉਂ ਛੱਡਦੇ ਹੋ ? ਇਹ ਪੁੱਤਰ ਤੇਰੀ ਅੰਸ ਹੈ । ਹੇ ਰਾਜਨ! ਇਹ ਮੇਰੀ ਸੱਚੀ ਗੱਲ ਸੁਣ ਲੈ ॥੪੦॥

੮. ਜੇ ਨਹੀਂ ਬਰੇਂਗਾ ਤਾਂ ਮੈਂ ਤੈਨੂੰ ਸਰਾਪ ਦੇ ਦਿਆਂਗੀ । ਮੇਰੇ ਨਾਲ ਮੇਲ ਕਰਕੇ ਹੁਣ ਤਿਆਗੋ ਨਾ ਅਤੇ ਇਸ ਵਿਚ ਕੋਈ ਸ਼ਰਮ ਨਾ ਕਰੋ ॥੪੧॥

੯. ਰਾਜਾ ਕਹਿੰਦਾ ਹੈ ਉਸ ਸੰਕੁਤਲਾ ਇਸਤ੍ਰੀ ਨੂੰ ।

੧੦. ਕੋਈ ਨਿਸ਼ਾਨੀ ਦਸ ਜਾਂ ਕੋਈ ਗੱਲ ਦੱਸ । ਮੈਂ ਇਸ ਤਰ੍ਹਾਂ ਨਹੀਂ ਬਰਾਂਗਾ । ਹੇ ਇਸਤ੍ਰੀ ਤੂੰ ਪੂਰੀ ਗੱਲ ਦੱਸਣ ਤੋਂ ਸ਼ਰਮ ਨਾ ਕਰ ॥੪੨॥

੧੧. ਸੰਕੁਤਲਾ ਨੇ ਇਕ ਮੁੰਦ੍ਰੀ ਜੋ ਰਾਜਾ ਨਿਸ਼ਾਨੀ ਵਜੋਂ ਦੇ ਗਿਆ ਸੀ ਉਹ ਰਾਜੇ ਦੇ ਹੱਥ ਫੜਾ ਦਿਤੀ ਤੇ ਕਿਹਾ ਇਸ ਮੁੰਦਰੀ ਨੂੰ ਚੰਗੀ ਤਰ੍ਹਾਂ ਵੇਖ ਲੈ ਤੇ ਹੁਣ ਨੇਤ੍ਰ ਨੀਵੇਂ ਕਰਕੇ ਹੇਠ ਨੂੰ ਨਾ ਵੇਖ ॥੪੩॥

੧੨. ਮੁੰਦਰੀ ਨੂੰ ਵੇਖ ਕੇ ਰਾਜੇ ਨੂੰ ਉਹ ਗੱਲ ਯਾਦ ਆ ਗਈ ਅਤੇ ਮੁੰਦਰੀ ਪਹਿਚਾਣ ਲਈ । ਤਦ ਰਾਜੇ ਨੇ ਉਸ ਨਾਲ ਵਿਆਹ ਕਰਕੇ ਆਪਣੀ ਰਾਣੀ ਬਣਾ ਲਿਆ ਅਤੇ ਸੰਕੁਤਲਾ ਬਹੁਤ ਹੀ ਤਰ੍ਹਾਂ ਮਾਣ ਨਾਲ ਭਰ ਗਈ ॥੪੪॥

੧੩. ਫੇਰ ਸੰਕੁਤਲਾ ਦੇ ਸਤ ਪੁੱਤਰ ਹੋ ਗਏ । ਜਿਹੜੇ ਰੂਪ ਰੰਗ ਰਸ ਦੀ ਰਾਸ ਸਨ ਅਤੇ ਬੇਹੱਦ ਬਲਵਾਨ ਸਨ । ਜਿਨ੍ਹਾਂ ਨੇ ਬੜੇ ਬੜੇ ਵੈਰੀਆਂ ਦਾ ਨਾਸ ਕਰ ਦਿਤਾ ॥੪੫॥

੧੪. ਰੂਪ ਤੇ ਬਲ ਦੇ ਬਾਦਸ਼ਾਹ ਸਨ । ਜਿਨ੍ਹਾਂ ਨੇ ਜਿੱਤਾਂ ਨਾਲ ਧਰਤੀ ਥੱਲ ਦਿਤੀ । ਫੇਰ ਉਨ੍ਹਾਂ ਨੇ ਜਿੱਤਾਂ ਜਿੱਤ-ਜਿੱਤ ਕੇ ਰਿਖੀ ਮੁਨੀ ਸਾਧੂ ਬੁਲਾ ਲਏ ਅਤੇ ਵਿਧੀ ਅਨੁਸਾਰ ਜੱਗ ਕਰਨੇ ਅਰੰਭ ਕਰ ਦਿਤੇ ॥੪੬॥

੧੫. ਚੰਗੇ ਚੰਗੇ ਕੰਮ ਕੀਤੇ ਵੈਰੀਆਂ ਦੇ ਅਨੇਕਾਂ ਦਲ ਨਾਸ ਕੀਤੇ ਜੋ ਅੱਤ ਦੇ ਮਹਾਂ ਸੂਰਮੇ ਸਨ ਉਹਨਾਂ ਜਿਹਾ ਸੂਰਮਾ ਹੀ ਕੋਈ ਨਹੀਂ ਸੀ ਦਿਸਦਾ ॥੪੭॥

੧੬. ਚਿਹਰਿਆਂ ਤੇ ਜੋਤ ਲਿਸ਼ਕਦੀ ਸੀ । ਜਿਸਨੂੰ ਵੇਖ ਕੇ ਚੰਦਰਮਾਂ ਦੀ ਕ੍ਰਾਂਤੀ ਵੀ ਕੁਛ ਨਹੀਂ । ਚਾਰੇ ਪਾਸ ਉਹਨਾਂ ਨੂੰ ਵੇਖ ਕੇ ਅਸਚਰਜ ਮੰਨਦੇ ਸਨ । ਜਿਨ੍ਹਾਂ ਨੂੰ ਵੇਖ ਕੇ ਦੇਵਤਿਆਂ ਦੀਆਂ ਇਸਤਰੀਆਂ ਵੀ ਚਾਹੁੰਦੀਆਂ ਸਨ ॥੪੮॥ ਰੁਆਲ ਛੰਦ ॥

੧੭. ਅ੍ਰਬਾਂ ਖਰਬਾਂ ਹੰਕਾਰੀਆਂ ਨੂੰ ਮਾਰ ਮਾਰ ਕੇ ਗਾਲ ਦਿਤਾ ਅਤੇ ਰਾਜਿਆਂ ਮਹਾਂਰਾਜਿਆਂ ਨੂੰ ਮਾਰ ਕੇ ਨਾ ਜਿਤੇ ਜਾਣ ਵਾਲਿਆਂ ਨੂੰ ਜਿਤ ਕੇ ਰਾਜਿਆਂ ਦੇ ਦੇਸ ਬਦੇਸ ਦੇ ਰਾਜ

੧੮. ਖੋ ਖੋ ਕੇ ਕ੍ਰੋੜਾਂ ਹੀ ਪਹਾੜਾਂ ਨੂੰ ਉਤਰ ਦਿਸਾ ਤੋਂ ਹਟਾਕੇ ਸਾਫ ਸਾਫ ਪੱਧਰਾ ਕਰ ਦਿੱਤਾ । ਉਹ ਪ੍ਰਿਥੁ ਰਾਜਾ ਜਿਸ ਦੇ ਰਥ ਦੇ ਨਾਲ ਧਰਤੀ ਕਰਕੇ ਸਤ ਸਮੁੰਦ ਹੋ ਗਏ ਸਨ ਧਰਤੀ ਦੇ ਉਤੇ ਰਥ ਦੇ ਪਹੀਆਂ ਦੇ ਨਾਲ ॥੪੯॥

੧੯. ਜਿਨ੍ਹਾਂ ਦੇਸਾਂ ਨੂੰ ਕੋਈ ਨਹੀਂ ਸੀ ਗਾਹ ਸਕਿਆ, ਹਥਿਆਰ ਚਲਾ ਚਲਾ ਕੇ ਉਹ ਦੇਸ ਗਾਹ (ਢਾਹ) ਕੇ ਮਿਟੀ ਵਿਚ ਮਿਲਾ ਸੁਟੇ ਅਤੇ ਨਾ ਤੋੜੇ ਜਾਣ ਵਾਲੇ ਪਹਾੜ ਉੱਤ੍ਰ ਦੇਸ ਤੋਂ ਪਰੇ ਹਟਾ ਦਿਤੇ ।

੨੦. ਦੇਸ ਤੇ ਬਿਦੇਸ ਜਿੱਤ ਕੇ ਬਹੁਤ ਬੜਾ ਰਾਜ ਕਮਾ ਕੇ ਅੰਤ ਉਸਦੀ ਆਤਮਾ ਪ੍ਰਮਾਤਮਾ ਦੇ ਨਾਲ ਜਾ ਕੇ ਮਿਲ ਗਈ ਪ੍ਰਿਥੁ ਰਾਜ ਰਾਜੇ ਦੀ ॥੫੦॥

੨੧. ਜਿਸ ਵੇਲੇ ਪ੍ਰਿਥੁ ਰਾਜ ਰਾਜੇ ਦਾ ਜਾਣ ਅੰਤ ਸਮਾਂ ਆਇਆ ਉਸ ਅਵਤਾਰ ਦਾ । ਉਸ ਵੇਲੇ ਆਪਣਾ ਸਬੰਧੀ ਬੁਲਾਕੇ ਸਾਰੀ ਸੰਪਤੀ ਸਾਰੇ ਵਜੀਰਾਂ ਦੀ ਸਲਾਹ ਨਾਲ ਪੁਤਰਾਂ ਨੂੰ ।

੨੨. ਸਾਰੀ ਨੌਂ ਖੰਡ ਧਰਤੀ ਦੇ ਸੱਤਾਂ ਦੀਪਾਂ ਹਿੱਸੇ ਕਰਕੇ ਸੱਤਾਂ ਪੁੱਤਰਾਂ ਨੂੰ ਵੰਡ ਦਿਤੀ ਉਸੇ ਵੇਲੇ । ਸੱਤੇ ਦੀਪਾਂ ਤੇ ਸੱਤੇ ਪੁੱਤ੍ਰ ਆਪੋ ਆਪਣਾ ਰਾਜ ਕਰਨ ਲਗੇ ਜੋ ਪੁੱਤ੍ਰ ਵੱਡੀ ਸੋਭ ਵਾਲੇ ਸਨ ॥੫੧॥

੨੩. ਸੱਤਾਂ ਦੇ ਸਿਰ ਤੇ ਛਤ੍ਰ ਫਿਰਨ ਲੱਗਾ ਤੇ ਸੱਤੇ ਰਾਜ ਕੁਮਾਰਾਂ ਦੇ ਸਿਰਾਂ ਦੇ ਉਤੇ ਜਾਣੋ ਉਹ ਸੱਤੇ ਰਾਜੇ ਇੰਦ੍ਰ ਦੇ ਸਮਾਨ ਹਨ ਜੋ ਸੁਰਗ ਲੋਗ ਨੂੰ ਛੱਡਕੇ ਧਰਤੀ ਉੱਪਰ ਆ ਗਏ ਹਨ ਜਾਂ ਐਉਂ ਜਾਣੋ ਕਿ ਪ੍ਰਿਥੁ ਰਾਜ ਅਵਤਾਰ ਤੋਂ ਦਿਨ ਰਾਤ ਅਵਤਾਰਾਂ ਦਾ ਰੂਪ ਹੋ ਗਏ ਹਨ ।

੨੪. ਸਾਰੇ ਹੀ ਸ਼ਾਸਤ੍ਰਾਂ ਧਾਰੀ ਹਨ ਸਾਰੇ ਹੀ ਬੇਦਾਂ ਦੀ ਬੀਚਾਰ ਕਰਨ ਵਾਲੇ ਹਨ ਮਿਲ ਕੇ ਬੇਦ ਰੀਤ ਦੀ ਬਿਚਾਰ ਕਰਨ ਵਾਲੇ ਹਨ ਮਿਲ ਕੇ ਬੇਦ ਰੀਤ ਦੀ ਬਿਚਾਰ ਕਰਨ ਵਾਲੇ ਹਨ ਜੋ ਬੇਦਾਂ ਦੀ ਮਰਿਆਦਾ ਤੇ ਚੱਲਣ ਵਾਲੇ ਸਨ । ਅਰਥ ਤੇ ਸੁਆਰਥ ਨੂੰ ਵਿਚਾਰ ਕੇ ਲੋਕ ਭਲਾਈ ਦਾ ਤੱਤ ਕੱਢ ਕੇ ਸੁਧਾਰ ਕੇ ਉਸ ਤੇ ਅਮਲ ਕਰਨ ਲੱਗੇ ॥੫੨॥

---

ਪਰ ਸ਼ੌਂਕ ਹੈ ਉਹਨਾਂ ਉਤੇ ਹਾਇ! ਹੈ ਉਹਨਾਂ ਉਪਰ ਜੋ ਲੰਪਟ ਗ੍ਰਿਹਸਤ ਹਨ ਤੇ ਫੇਰ ਕਹਿੰਦੇ ਹਨ ਕਿ ਬਾਬੇ ਨਾਨਕ ਦੇ ਸਾਨੂੰ ਆਖੋ । ਜੋ ਗਾਫਲ ਹਨ ਭਗਵੰਤ ਤੋਂ ਤੇ ਗ੍ਰਿਹਸਤ ਦੀ ਉਪਮਾ ਕਰਦੇ ਹਨ । ਗੁਰੂ ਨਾਨਕ ਦੀ ਦਸਵੀਂ ਜੋਤਿ ਤੋਂ ਗਾਫਲ ਹਨ ਵਿਰੋਧੀਆਂ ਦੇ ਪੁਜਾਰੀ ਹਨ । ਸਤਿਗੁਰੂ ਨਾਨਕ ਨੇ ਪਰਵਾਣ ਗ੍ਰਿਹਸਤ ਉਦਾਸ ਮੱਤ ਟੋਰਿਆ । ਸਤਿਗੁਰ ਦੇ ਆਪਣੇ ਦੁਆਰੇ ਜੋ ਅੰਨ ਧਰਤੀ ਤੋਂ ਉਪਜਦਾ ਸੀ ਉਸ ਤੋਂ ਦੇਗ ਟੁਰੀ ਲੰਗਰ ਚੱਲਿਆ ਭੁਖਾਂ ਅੰਨ ਖਾਵੇ, ਚਾਹੇ ਕਿਸੇ ਮਤ ਦਾ ਹੋਵੇ ਭੁੱਖਾ ਹੋਵੇ ਸਹੀ ਇਹੋ ਪਛਾਣ ਸੀ ਇਹੋ ਮਰਿਆਦਾ ਕੇਵਲ ਗੁਰੂ ਘਰ ਵਿਚ ਦੀ ਹੈ - ਕਿਉਂਕਿ ਅੰਨ ਪਾਣੀ ਗੁਰੂ ਨੇ ਦੱਸਿਆ ਕਿ "ਪ੍ਰਮੇਸ਼ਰ ਦੀ ਦਾਤ ਹੈ" ਬੰਦੇ ਦੀ ਮੈਂ ਮੇਰੀ ਦੀ ਸ਼ੈ ਨਹੀਂ ।

ਇਹ ਮੱਤ ਦੇਕੇ ਗੁਰੂ ਨਾਨਕ ਨੇ ਇਹੋ ਕਰ ਵਖਾਇਆ ਲੰਗਰ ਟੋਰਿਆ, ਜੋ ਜੀ ਆਵੇ ਸੋ ਲਾਹੇ ਵੰਦ, ਸਿੱਖ ਇਨ੍ਹਾਂ ਹੁਕਮਾਂ ਤੇ ਟੁਰਕੇ ਲੋਕ ਸੁਖੀ ਪਰਲੋਕ ਸੁਹੇਲੇ ਹੋਇ, ਬਹੁਤ ਸੰਗਤਾਂ ਆਉਣ ਤੇ ਸਤਸੰਗ ਦਾ ਰੰਗ ਟੁਰਿਆ ਰਹੇ, ਗੁਰੂ ਆਗਿਆ ਮੰਨਣ ਦੀ ਇਕ ਸਾਖੀ ਐਉ ਲਿਖੀ ਮਿਲੀ ਹੈ ॥

ਇਕੇਰਾਂ ਝੜੀ ਝੜੀ ਲੱਗੀ ਕਈ ਦਿਨ ਮੀਂਹ ਪੈਂਦਾ ਗਿਆ ਲਗਾਤਾਰ ਹੀ ਨਾਂ ਲਕੜ ਲਭੇ ਨਾਂ ਕੁਝ ਹੋਰ, ਸੰਗਤਾਂ ਅਪਾਰ ਆਈਆਂ ਹੋਈਆਂ ਸਨ, ਦੋ ਕੜਾਕੇ ਲੰਘੇ, ਤਾਂ ਸਤਿਗੁਰਾਂ ਆਖਿਆ, ਪੱਤ੍ਰ ਸ੍ਰੀ ਚੰਦ! ਬਰਖਾ ਥੰਮੀ ਹੈ ਬਾਹਰ ਜਾਉ ਬਿਰਛਾਂ ਨੂੰ ਝੰਜੂੜੋ ਜੋ ਸਾਂਈ ਆਪਣੇ ਬਚਿਆ ਲਈ ਭੋਜਨ ਵਰਸ਼ਾਵੇ ਤੇ ਸੰਗਤਾਂ ਤ੍ਰਿਪਤ ਹੋਣ॥ ਤਾਂ ਸ੍ਰੀ ਚੰਦ ਜੀ ਬੋਲੇ "ਬ੍ਰਿਛਾ ਨਾਲ ਭੋਜਨ ਨਹੀ ਲਟਕਦੇ" ਤਾਂ ਗੁਰ ਨਾਨਕ ਜੀ ਮੁਸਕਰਾਇ ॥ ਲਖਮੀ ਚੰਦ ਨੂੰ ਬੋਲੇ-ਜਾਉਂ ਬੇਟਾ! ਬ੍ਰਿਛ ਝੰਜੂੜੋ ਜੋ ਭੋਜਨ ਬਾਰਸੇ, ਤਾਂ ਉਹਨਾਂ ਨੇ ਬੀ ਕਿਹਾ ਮੀਂਹ ਬਹੁਤ ਹੈ ਤੇ ਬ੍ਰਿਛਾਂ ਨਾਲ ਤਾਂ ਫੁਲ ਭੀ ਨਹੀ ਰਹੇ ਭੋਜਨ ਕਿਥੋਂ ਬ੍ਰਸਨਗੇ ? ਤਾਂ ਗੁਰੂ ਬਾਬੇ ਨੇ ਲਹਿਣੇ ਨੂੰ ਕਿਹਾ:—ਪੁਰਖਾ ਜਾਓ ਬਿਰਖ ਝੂਣੋਂ, ਦੇਖੋ ਜਿਸ ਨੇ ਸੰਗਤ ਸਾਜੀ ਤੇ ਏਥੇ ਭੇਜੀ ਹੈ ਉਹ ਰਾਜ਼ਕ ਉਹ ਰਾਜ਼ਕ ਰਿਜ਼ਕ ਦੇਵੇਗਾ ॥ ਲਹਿਣਾ ਜੀ ਦੀ ਨਜ਼ਰ ਵਿਚ ਗੁਰ ਨਾਨਕ ਮਨੁੱਖ ਮਾਤ੍ਰ ਨਹੀ ਸੇ, ਉਹਨਾਂ ਦੀ ਦ੍ਰਿਸ਼ਟੀ ਚੰਦ ਦੇ ਪਿੰਡ ਉਤੇ ਨਹੀ ਸੀ ਟਿਕਦੀ, ਚੰਦ ਦੇ ਚਾਨਣ ਤੇ ਟਿਕਦੀ ਸੀ: ਜੀ ਨੂੰ ਅਵਤਾਰ ਦੀ ਨਜ਼ਰ ਨਿਰੇ ਫੁਲ ਦੇ ਪਿੰਡ ਉਤੇ ਨਹੀ ਟਿਕਦੀ ਫੁੱਲ ਦੀ ਖੁਸ਼ਬੋ ਪਰ ਟਿਕਦੀ ਹੈ ॥ ਜਾਂ ਗੁਰੂ ਜੀ ਨੇ ਬਚਨ ਕੀਤਾ ਤਾਂ ਲਹਿਣਾਂ ਜੀ ਨੂੰ ਐਉਂ ਲਗਾ ਕਿ ਰਬੀ ਨੂਰ ਬੋਲਿਆ ਹੈ ॥ ਨਾਂ ਗੁਰ ਨਾਨਕ ਦੇਵ ਜੀ ਵਿੱਚ ਆਪਣੇ ਪ੍ਰਮੇਸ਼ਰ ਦੇ ਰਾਜਕ

ਸੁਧਾਰ ॥੫੨॥ [੧]ਖੰਡ ਖੰਡ ਅਖੰਡ ਉਰਬੀ[ੳ]; ਬਾਟ ਲੀਨ ਕੁਮਾਰ ॥ ਸਪਤ ਦੀਪ ਭਏ ਪੁਨਿਰ ਨਵ ਖੰਡ ਨਾਮ ਬਿਚਾਰ ॥ [੨]ਜੇਸਟ ਪੁਤ੍ਰ ਧਰੀ ਧਰਾ; ਤਿਹ ਭਰਥ ਨਾਮ ਬਖਾਨ ॥ ਭਰਥ ਖੰਡ ਬਖਾਨ ਹੀ ਦਸ ਚਾਰ ਚਾਰ ਨਿਧਾਨ ॥੫੩॥ [੩]ਕਉਨ ਕਉਨ ਕਹੈ ਕਥੈ ਕਵਿ; ਨਾਮ ਠਾਮ ਅਨੰਤ ॥ ਬਾਟਿ ਬਾਟਿ ਸਬੋ ਲਏ ਨਵ ਖੰਡ ਦੀਪ ਦੁਰੰਤ ॥ [੪]ਠਾਮ ਠਾਮ ਭਏ ਨਰਾਧਿਪ ਠਾਮ ਨਾਮ ਅਨੇਕ ॥ ਕਉਨ ਕਉਨ ਉਚਾਰੀਐ ਕਰਿ ਸੂਰ ਸਰਬ ਬਿਬੇਕ ॥੫੪॥ [੫]ਸਪਤ ਦੀਪਨ ਸਪਤ ਭੂਪ ਭੁਗੈ ਲਗੈ ਨਵ ਖੰਡ ॥ ਭਾਂਤ ਭਾਂਤਨ ਸੋ ਫਿਰੇ ਅਸਿ ਬਾਂਧ ਜੋਧ ਪ੍ਰਚੰਡ ॥ [੬]ਦੀਹ ਦੀਹ ਅਜੀਹ ਦੇਸਨਿ ਨਾਮ ਆਪਿ ਭਨਾਇ ॥ ਆਨ ਜਾਨ ਦੁਤੀ ਬਏ ਛਿਤ ਦੂਸਰੇ ਹਰਿ ਰਾਇ ॥੫੫॥ [੭]ਆਪ ਆਪਸ ਮੈ ਸਬੈ ਸਿਰ ਅਤ੍ਰ ਪਤ੍ਰ ਫਿਰਾਇ॥ ਜੀਤ ਜੀਤ ਅਜੀਤ ਜੋਧਨ ਰੋਹ ਕ੍ਰੋਹ ਕਮਾਇ ॥ [੮]ਝੂਠ ਸਾਚ੍ਹ ਅਨੰਤ ਬੋਲ ਕਲੋਲ ਕੇਲ ਅਨੇਕ ॥ ਅੰਤ ਕਾਲ ਸਬੈ ਭਛੇ ਜਗ ਛਾਡੀਆ ਨਹਿ ਏਕ ॥੫੬॥ [੯]ਆਪ ਅਰਥ ਅਨਰਥ ਅਪਰਥ ਸਮਰਥ ਕਰਤ ਅਨੰਤ ॥ ਅੰਤ ਹੋਤ ਠਟੀ ਕਛੂ ਪ੍ਰਭ ਕੋਟ ਕਿਯੋਂ ਨ ਕਰੰਤ ॥ [੧੦]ਜਾਨ ਬੂਝ ਪਰੰਤ ਕੂਪ; ਲਹੰਤ ਮੂੜ ਨ ਭੇਵ ॥ ਅੰਤ ਕਾਲ ਤਬੈ ਬਚੈ ਜਬ ਜਾਨ ਹੈ ਗੁਰਦੇਵ ॥੫੭॥ [੧੧]ਅੰਤ ਹੋਤ ਠਟੀ ਭਲੀ ਪ੍ਰਭ; ਮੂੜ ਲੋਗ ਨ ਜਾਨ॥ ਆਪ ਅਰਥ ਪਛਾਨ ਹੀ ਤਜ ਦੀਹ ਦੇਵ ਨਿਧਾਨ॥ [੧੨]ਧਰਮ ਜਾਨ ਕਰੰਤ ਪਾਪਨ ਯੌ ਨ ਜਾਨਤ ਮੂੜ ॥ ਸਰਬ ਕਾਲ ਦਇਆਲ ਕੋ ਕਹ ਪ੍ਰਯੋਗ ਗੂੜ ਅਗੂੜ॥੫੮॥ ਪਾਪ ਪੁੰਨ ਪਛਾਨ ਹੀ ਕਰਿ ਪੁੰਨ ਕੀ ਸਮ ਪਾਪ॥ ਪਰਮ ਜਾਨ ਪਵਿਤ੍ਰ ਜਾਪਨ ਜਪੈ ਲਾਗ ਕੁਜਾਪ ॥ [੧੪]ਸਿੱਧ ਠਉਰ ਨ ਮਾਨ ਹੀ ਬਿਨ ਸਿੱਧ ਠਉਰ ਪੂਜੰਤ॥ ਹਾਥ ਦੀਪਕੁ ਲੈ ਮਹਾ ਪਸ ਮਧਿ ਕੂਪ ਪਰੰਤ ॥੫੯॥ [੧੫]ਸਿੱਧ ਠਉਰ ਨ ਮਾਨਹੀ ਅਨਿਸਿੱਧ ਪੂਜਤ ਠਉਰ ॥ ਕੈਕ ਦਿਵਸ ਚਲਾਹ ਜੇ ਜੜ ਭੀਤ ਕੀ ਸੀ ਦਉਰ॥ [੧੬]ਪੰਖ ਹੀਨ ਕਹਾਂ ਉਡੈ ਅਰ ਨੈਨ ਹੀਨ ਨਿਹਾਰ॥ ਸਸਤ੍ਰ ਹੀਨ ਜੁਧਾਨ ਪੈਠਬ ਅਰਥ ਹੀਨ ਬਿਚਾਰ॥੬੦॥ [੧੭]ਦਰਬ ਹੀਣ ਬਪਾਰ ਜੈਸਕ ਅਰਥ ਬਿਨ ਇਸ ਲੋਕ ॥ ਆਂਖ ਹੀਣ ਬਿਲੋਕਬੋ ਜਗਿ ਕਾਮ ਕੇਲ ਅਕੋਕ॥ [੧੮]ਗਿਆਨ ਹੀਣ ਸੁ ਪਾਠ ਗੀਤਾ ਬੁੱਧ ਹੀਣ ਬਿਚਾਰ॥ ਹਿੰਮਤ ਹੀਨ ਜੁਧਾਨ ਜੂਝਬ ਕੇਲ ਹੀਣ ਕੁਮਾਰ ॥੬੧॥ [੧੯]ਕਉਨ ਕਉਨ ਗਨਾਈਐ ਜੇ ਭਏ ਭੂਪ ਮਹੀਪ॥ ਕਉਨ ਕਉਨ ਸੁ ਕੱਥੀਐ ਜਗਿ ਕੇ ਸੁ ਦ੍ਵੀਪ ਅਦ੍ਵੀਪ॥ [੨੦]ਜਾਸ ਕੀਨ ਗਨੈ ਵ੍ਹੈ ਇਮ ਔਰ ਕੀ ਨਹੀ ਸਕਤ ॥ ਯੌਂ ਨ ਐਸ ਪਹਚਾਨੀਐ ਬਿਨ ਤਾਸ ਕੀ

---

ੳ. ਉਰਬੀ (ਨੌ ਖੰਡਾ ਦੀ ਧਰਤੀ) ਜਿਹੜੇ ਲੋਕ ਅੱਜ ਗੁਰੂ ਨਾਨਕ ਪਰਮ ਨਾਨਕ ਪਰਮ ਗੁਰੂ ਦਾ ਲੜ ਛੱਡਕੇ ਥਾਂ ਥਾਂ ਗੁਰੂ ਲਭਦੇ ਫਿਰਦੇ ਹਨ ਜਾਂ ਅਨਪ੍ਰਵਾਨਕ ਵਡੇਰਿਆਂ ਦੀ ਥਾਂਵਾਂ ਮਿਥਕੇ ਪੂਜਦੇ ਹਨ ਅਤੇ ਘਾਹ ਫੂਸ ਮਿੱਟੀ ਤੇ ਇੱਟਾਂ ਪੱਥਰਾਂ ਤੇ ਭਰੋਸਾ ਕਰਦੇ ਹਨ । ਰੱਬ ਨੂੰ ਹਾਜਰ ਨਾਜਰ ਨਾ ਜਾਣਕੇ ਬੁਰੇ ਕੰਮ ਕਰਦੇ ਹਨ ਉਸ ਬਾਰੇ ਸ਼ਹੀਦਾਂ ਦ ਸਿਰਤਾਜ ਪੰਚਮ ਪਾਤਸ਼ਾਹ ਸਤਿਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ —

ਨਿਕਟਿ ਬੁਝੈ ਸੋ ਬੁਰਾ ਕਿਉ ਕਰੈ ॥ ਬਿਖੁ ਸੰਚੈ ਨਿਤ ਡਰਤਾ ਫਿਰੈ ॥ ਹੈ ਨਿਕਟੇ ਅਰੁ ਭੇਦੁ ਨ ਪਾਇਆ ॥
ਬਿਨੁ ਸਤਿਗੁਰ ਸਭ ਮੋਹੀ ਮਾਇਆ ॥੧॥ ਨੇੜੈ ਨੇੜੈ ਸਭੁ ਕੋ ਕਹੈ ॥ ਗੁਰਮੁਖਿ ਭੇਦੁ ਵਿਰਲਾ ਕੋ ਲਹੈ ॥੧॥ ਰਹਾਉ ॥
ਨਿਕਟਿ ਨ ਦੇਖੈ ਪਰ ਗ੍ਰਿਹਿ ਜਾਇ ॥ ਦਰਬੁ ਹਿਰੈ ਮਿਥਿਆ ਕਰਿ ਖਾਇ ॥ ਪਈ ਠਗਉਰੀ ਹਰਿ ਸੰਗਿ ਨ ਜਾਨਿਆ ॥
ਬਾਝੁ ਗੁਰੂ ਹੈ ਭਰਮਿ ਭੁਲਾਨਿਆ ॥੨॥ ਨਿਕਟਿ ਨ ਜਾਨੈ ਬੋਲੈ ਕੂੜੁ ॥ ਮਾਇਆ ਮੋਹਿ ਮੂਠਾ ਹੈ ਮੂੜੁ ॥ ਅੰਤਰਿ ਵਸਤੁ ਦਿਸੰਤਰਿ ਜਾਇ ॥
ਬਾਝੁ ਗੁਰੂ ਹੈ ਭਰਮਿ ਭੁਲਾਇ ॥੩॥ ਜਿਸੁ ਮਸਤਕਿ ਕਰਮੁ ਲਿਖਿਆ ਲਿਲਾਟ ॥ ਸਤਿਗੁਰੁ ਸੇਵੇ ਖੁਲ੍ਹੇ ਕਪਾਟ ॥
ਅੰਤਰਿ ਬਾਹਰਿ ਨਿਕਟੇ ਸੋਇ ॥ ਜਨ ਨਾਨਕ ਆਵੈ ਨ ਜਾਵੈ ਕੋਇ ॥੪॥੩॥1੬॥ ਭੈਰਉ ਮਹਲਾ ੫ ॥
ਜਿਸੁ ਤੂ ਰਾਖਹਿ ਤਿਸੁ ਕਉਨੁ ਮਾਰੈ ॥ ਸਭ ਤੁਝ ਹੀ ਅੰਤਰਿ ਸਗਲ ਸੰਸਾਰੈ ॥
ਕੋਟਿ ਉਪਾਵ ਚਿਤਵਤ ਹੈ ਪ੍ਰਾਣੀ ॥ ਸੋ ਹੋਵੈ ਜਿ ਕਰੈ ਚੋਜ ਵਿਡਾਣੀ ॥੧॥ਪੰ: ੧੧੩੯॥

ਸਾਰਾ ਸਬਦ ਪੜ੍ਹ ਕੇ ਤਕੋ ਇਸ ਬਾਣੀ ਨੂੰ ਸ੍ਰੀ ਦਸਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਨਾ ਹੀ ਢੰਗਾਂ ਦੇ ਨਾਲ ਬੜਾ ਖੋਲਕੇ ਖੁਲਾਸਾ ਕਰਕੇ ਦਸਿਆ ਹੈ । ਜੇ ਅਸੀਂ ਇਸਨੂੰ ਪੜ੍ਹਕੇ ਸਮਝਣ ਤੋਂ ਝਿਜਕਦੇ ਹਾਂ ਤਾ ਸਾਡੀ ਬਦ ਕਿਸਮਤੀ ਅਤੇ ਮੰਦ ਬੁਧੀ ਦਾ ਹੀ ਦੋਸ਼ ਹੈ ਜਿਸ ਵਾਰੇ ਸ੍ਰੀ ਦਸਮੇਸ਼ ਜੀ ਨੇ ਕਹਿ ਦਿੱਤਾ ਹੈ ਕਿ ਜਿਸ ਕੋਲ ਬੁਧੀ ਹੀ ਨਹੀਂ ਉਸ ਨੇ ਸੋਚਣਾ ਕੀ ਹੈ ? ਸਾਰੇ ਦੋਸ਼ ਅਸੀਂ ਇਸ ਬਾਣੀ ਨੂੰ ਨਾ ਸਮਜਣ ਕਰਕੇ ਕਰਦੇ ਹਾਂ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨੇਰੇ ਨੂੰ ਦੂਰ ਕਰਕੇ ਰੋਸ਼ਨੀ ਬਖਸ਼ਦੇ ਹਨ ।

੧. ਉਹ ਵੀ ਨੌਂ ਖੰਡਾਂ ਨੂੰ ਬੰਨਕੇ ਰਾਜ ਕੁਮਾਰਾਂ ਨੇ ਸੱਤੇ ਦੀਪ ਕਰ ਲਏ ਪਹਿਲੇ ਨੌਂਆਂ ਖੰਡਾਂ ਨੂੰ ਵਿਚਾਰ ਕੇ ਸੱਤਾਂ ਵਿਚ ਵੰਡ ਲਿਆ ।

੨. ਜੇਠੇ-ਭਾਵ ਵੱਡੇ ਪੁੱਤ੍ਰ ਨੂੰ ਜਿਹੜੀ ਧਰਤੀ ਮਿਲੀ ਉਸਦਾ ਨਾਲ ਭਾਰਥ ਦੀਪ ਕਿਹਾ ਗਿਆ । ਭਾਰਤ ਖੰਡ ਕਹਿਣ ਲੱਗੇ ਜਿਹੜਾ ਇਸਦਾ ਰਾਜ ਰਾਜਾ ਚੌਦਾਂ ਵਿਦਿਆ ਦਾ ਖਜਾਨਾ ਸੀ ॥੫੩॥

੩. ਕਵੀ ਕੌਣ-ਕੌਣ ਤੇ ਕਿਸ-ਕਿਸ ਦੀ ਕਥਾ ਕਰਦੇ ਕਹੇ ਇਸ ਦੇ ਨਾਮ ਤੇ ਥਾਉਂ ਬਹੁਤ ਹਨ । ਸਾਰੇ ਹੀ ਵੰਡ ਲਏ ਜਿਹੜੇ ਨੌਂ ਖੰਡ ਬਹੁਤ ਦੂਰ ਤਕ ਸਨ ।

੪. ਸਾਰੇ ਹੀ ਨੌਂ ਕੰਡ ਪ੍ਰਿਥਵੀ ਜੋ ਕੁਲ ਧਰਤੀ ਹੈ ਉਹ ਸਾਰੀ ਵੰਡ ਲਈ । ਕਿਸ ਕਿਸ ਦਾ ਜਿਕਰ ਕਰੀਏ ਤੇ ਕਿਹੜਾ ਸੂਰਮਾ ਹੈ ਜੋ ਸਾਰਿਆਂ ਦਾ ਗਿਆਨ ਰਖਦਾ ਹੋਵੇ ॥੫੪॥

੫. ਸੱਤਾਂ ਹੀ ਦੀਪਾਂ ਨੂੰ ਸੱਤੇ ਰਾਜੇ ਭੋਗਣ ਲੱਗ ਗਏ ਨਵਾਂ ਖੰਡਾਂ ਨੂੰ ਵੰਡਕੇ । ਉਹ ਤਰ੍ਹਾਂ ਤਰ੍ਹਾਂ ਤੇ ਫਿਰਨ ਲਗੇ ਉਹ ਬੇਅੰਤ ਜੋਧੇ ਤਲਵਾਰਾਂ ਕਸਕੇ ਅਤੇ

੬. ਬੜੇ ਬੜੇ ਨਾ ਜਿਤੇ ਜਾਣ ਵਾਲੇ ਰਾਜ ਤੇ ਦੇਸਾਂ ਤੇ ਆਪਣਾ ਨਾਮ ਚਲਾ ਦਿਤਾ ਐਉਂ ਜਾਣੋ ਕਿ ਇਹ ਦੂਜੇ ਸਿਰ ਤੇ ਛੱਤ੍ਰ ਧਾਰੀ ਹਰੀ ਪ੍ਰਭੂ ਰਾਜਾ ਹੀ ਹਨ ਕਿਉਂਕਿ ਹੋਰ ਰਾਜਾ ਕੋਈ ਰਹਿਣ ਹੀ ਨਹੀਂ ਦਿਤਾ ॥੫੫॥

੭. ਆਪ ਸੱਤਾਂ ਨੇ ਆਪਣੇ ਸਿਰ ਤੇ ਛੱਤ੍ਰ ਪਹਿਨਿਆ ਤਾਂ ਆਪਣਾ ਹੀ ਹੁਕਮ ਚਲਾਇਆ ਨਾਂ ਜਿਤੇ ਵਾਲਿਆਂ ਨੂੰ ਜਿੱਤ ਜਿੱਤ ਕੇ ਉਹਨਾਂ ਦੇ ਉਤੇ ਗੁੱਸਾ ਤੇ ਕਹਿਰ ਕਮਾਕੇ।

੮. ਝੂਠ ਸੱਚ ਅਨੇਕ ਤਰ੍ਹਾਂ ਬੋਲ ਕੇ ਆਪ ਅਨੇਕ ਤਰ੍ਹਾਂ ਦੀਆਂ ਖੁਸ਼ੀਆਂ ਦੇ ਕਲੋਲ ਕੀਤੇ । ਅੰਤ ਨੂੰ ਸਾਰੇ ਹੀ ਕਾਲ ਨੇ ਚਬ ਲਏ ਇਕ ਵੀ ਨਹੀਂ ਛਡਿਆ ॥੫੬॥

੯. ਆਪਣੇ ਸੁਆਰਥ ਲਈ ਦੂਜਿਆਂ ਨਾਲ ਅਨਅਰਥ ਜੁਲਮ ਆਪਣੀ ਸਮਰਥਾ ਅਨੁਸਾਰ ਇਹ ਜੀਵ ਕਰਦਾ ਹੈ ਅਨੇਕਾਂ ਹੀ ਪਰ ਅੰਤ ਕਿਸਦਾ ਠਾਨਿਆ ਹੋਇਆ ਕੁਝ ਵੀ ਨਹੀਂ ਹੁੰਦਾ ਭਾਵੇਂ ਕ੍ਰੋੜਾਂ ਉਪਾਵ ਕਰੇ ।

੧੦. ਇਹ ਮੂਰਖ ਇਸ ਗੱਲ ਨੂੰ ਨਾ ਸਮਝ ਕੇ ਜਾਣ ਬੁਝ ਕੇ ਖੂਹੇ ਵਿਚ ਜਾ ਡਿਗਦਾ ਹੈ । ਅੰਤ ਕਾਲ ਤਾਂ ਤਾਂਹੀ ਬਚ ਸਕਦਾ ਹੈ ਜਦੋਂ ਗੁਰਦੇਵ ਅਕਾਲ ਪੁਰਖ ਨੂੰ ਜਾਣ ਲਵੇ ॥੫੭॥

੧੧. ਅੰਤ ਨੂੰ ਗੱਲ ਉਹੀ ਚੰਗੀ ਹੁੰਦੀ ਹੈ ਜੋ ਪ੍ਰਭੂ ਨੇ ਮਿਥੀ ਹੋਈ ਹੈ, ਪਰ ਮੂਰਖ ਲੋਕ ਇਹ ਨਹੀਂ ਜਾਣਦੇ । ਆਪਣਾ ਅਰਥ ਸਮਝਦੇ ਹਨ ਉਹ ਬੜੇ ਤੋਂ ਬੜੇ ਮਹਾਂ ਦੇਵ ਨੂੰ ਭੁਲਾ ਕੇ ਧਰਮ ਜਾਣਕੇ ਭੁਲੇਖੇ ਨਾਲ

੧੨. ਪਾਪ ਕਰੀ ਜਾਂਦੇ ਹਨ ਨਾ ਜਾਣਕੇ ਮੂਰਖ । ਜਿਹੜਾ ਕਾਲ ਪੁਰਖ ਹਮੇਸ਼ਾ ਹਰ ਹਾਲ ਹਰ ਕਾਲ ਸਮੇਂ ਵਿਚ ਦਿਆਲੂ ਹੈ ਉਸ ਤੋਂ ਉਪਾਇ ਦੀ ਮੰਗ ਕਰੋ ਜੋ ਬਹੁਤ ਗੂੜ ਤੇ ਪ੍ਰਗਟ ਹੈ ॥੫੮॥

੧੩. ਨਾਂ ਜਾਣ ਕੇ ਪਾਪ ਪੁੰਨ ਦੀ ਪਛਾਣ ਪੁੰਨ ਬਰਾਬਰ ਜਾਣਕੇ ਪਾਪ ਕਰੀ ਜਾਂਦੇ ਹਨ । ਪਰਮ ਬਹੁਤ ਹੀ ਪਵਿਤ੍ਰ ਜਪ ਨੂੰ ਨਾ ਸਮਝਕੇ, ਕੁਜਾਪ ਪੁਠਾ ਤੇ ਭੈੜਾ ਉਲਟ ਜਾਪ ਜਪਦੇ ਹਨ।

੧੪. ਪ੍ਰਵਾਨਕ ਥਾਵਾਂ ਨੂੰ ਚੱਡ ਕੇ ਅਪ੍ਰਵਾਨ ਥਾਵਾਂ ਨੂੰ ਮੰਨਦੇ ਹਨ ਪੂਜਾ ਕਰਦੇ ਹਨ ਹੱਥ ਤੇ ਦੀਵਾ ਲੈ ਕੇ ਮਹਾਂ ਪਸੂ ਬ੍ਰਿਤੀ ਵਾਲੇ ਮੂਰਖ ਖੂਹ ਦੇ ਵਿਚ ਡਿਗ ਰਹੇ ਹਨ ॥੫੯॥

੧੫. ਪ੍ਰਵਾਨਕ ਪ੍ਰਸਿੱਧ ਥਾਂ ਨੂੰ ਤਾਂ ਮੰਨਦੇ ਨਹੀਂ ਜਿਹੜੇ ਅਨ ਪ੍ਰਵਾਨਤ ਥਾਂ ਹਨ ਉਨ੍ਹਾਂ ਥਾਵਾਂ ਦੀ ਪੂਜਾ ਕਰਦੇ ਹਨ । ਉਹ ਇਹਨਾਂ ਪੂਜਕਾਂ ਨੂੰ ਕਿਨੇ ਕੁ ਦਿਨ ਤਕ ਚਲਾਏ ਰੱਖਣਗੇ। ਇਹ ਮੂਰਖ ਕੰਧ ਦੇ ਉਪਰ ਕਿਤਨਾ ਚਿਰ ਦੌੜਣਗੇ ?

੧੬. ਫੰਗਾਂ ਤੋਂ ਹੀਣਾ ਪੰਛੀ ਕਿਵੇਂ ਉਡੇਗਾ ਤੇ ਨੇਤਰਾਂ ਤੋਂ ਬਿਨਾਂ ਕਿਵੇਂ ਦੇਖ ਸਕੋਗੇ । ਸਸਤ੍ਰ ਤੋਂ ਬਿਨਾਂ ਕਿਵੇਂ ਜੁੱਧ ਹੋ ਸਕਦਾ ਹੈ ਤੇ ਜਿਸ ਵਿਚਾਰ ਦਾ ਕੋਈ ਅਰਥ ਹੀ ਨਾ ਹੋਵੇ ਉਸ ਤੋਂ ਕੀ ਲਾਭ ਹੋ ਸਕਦਾ ਹੈ ? ॥੬੦॥

੧੭. ਜਿਵੇਂ ਧਨ ਤੋਂ ਖਾਲੀ ਹੱਥੀਂ ਵਪਾਰ ਨਹੀਂ ਫਲਦਾ ਅਤੇ ਨਾਂਹੀ ਨਿਜ ਵਰਤੋਂ ਦੇ ਪਦਾਰਥਾਂ ਤੋਂ ਬਿਨਾਂ ਇਸ ਲੋਕ ਵਿਚ ਜੀਵਨ ਸੋਭਦਾ ਹੈ । ਅੱਖਾਂ ਤੋਂ ਬਿਨਾਂ ਮੂੰਹ ਦੀ ਸੋਭਾ ਨਹੀਂ ਜਗ ਵਿਚ ਕੋਕ ਸ਼ਾਸਤ੍ਰ ਪੜ੍ਹੇ ਬਿਨਾਂ ਕਾਮ ਦੀ ਵਰਤੋਂ ਗਲਤ ਹੁੰਦੀ ਹੈ ।

੧੮. ਜੇ ਗਿਆਨ ਤੋਂ ਬਿਨਾਂ ਕੋਈ ਗੀਤਾ ਪੜ੍ਹੇ ਤਾਂ ਉਸਨੂੰ ਕੀ ਲਾਭ ਹੋ ਸਕਦਾ ਹੈ ਜਿਸ ਕੋਲ ਬੁਧੀ ਹੀ ਨਹੀਂ ਉਸ ਨੇ ਕੀ ਸੋਚ ਵਿਚਾਰ ਕਰਨੀ ਹੋਈ ? ਹਿੰਮਤ ਤੋਂ ਬਿਨਾਂ ਜੋਧਾ ਕੀ ਲੜੇਗਾ ? ਨਾਮਰਦ ਕੇਲ ਨਹੀਂ ਕਰ ਸਕਦਾ ॥੬੧॥ ਇਸੇ ਤਰ੍ਹਾ ਅਨ ਪ੍ਰਵਾਨਤ ਥਾਂ ਪੂਜਣ ਨਾਲ ਕੋਈ ਲਾਭ ਨਹੀਂ ਹੋ ਸਕਦਾ ।

੧੯. ਹੁਣ ਕਿਹੜੇ ਗਿਣੀਏ ਜੋ ਧਰਤੀ ਤੇ ਰਾਜੇ ਹੋ ਗੁਜਰੇ ਹਨ ? ਕਿਸ ਦਾ ਕਥਨ ਕਰੀਏ ਸਾਰੇ ਜਗਤ ਵਿਚ ਜੋ ਦੀਪਾਂ ਤੇ ਅਦੀਪਾਂ ਦੇ ਵਿਚ ਹੋ ਗੁਜਰੇ ਹਨ ।

੨੦. ਜਿਸ ਨੇ ਇਹ ਜਗਤ ਬਣਾ ਕੇ ਉਹਨਾਂ ਨੂੰ ਪੈਦਾ ਕੀਤਾ ਹੈ ਉਹ ਇਹਨਾਂ ਦੀ ਗਿਣਤੀ ਕਰ ਸਕਦਾ ਹੈ ਹੋਰ ਕਿਸੇ ਵਿਚ ਕੋਈ ਸ਼ਕਤੀ ਨਹੀਂ । ਸੋ ਇਸ ਤਰ੍ਹਾਂ ਉਸ ਦੀ ਪਹਿਚਾਣ ਨਹੀਂ ਹੋ ਸਕਦੀ ਜਿਤਨਾ ਚਿਰ ਉਸ ਦੀ ਭਗਤੀ ਨਹੀਂ ਕਰਦੇ ॥੬੨॥

---

ਹੋਣ ਪਰ ਸੁਭਾਅ ਸੀ ਤੇ ਨਾ ਲਹਿਣਾ ਜੀ ਦੇ ਦਿਲ ਵਿਚ ਗੁਰੂ ਨਾਨਕ ਦੇ ਵਾਕ ਨੂੰ ਰਬੀ ਤਾਕਤ (ਪ੍ਰਭੁ ਜੀ-ਬਸਹਿ ਸਾਧ ਕੀ ਰਸਨਾ) ਤੋਂ ਛੁਟ ਕੁਛ ਹੋਰ ਹੋਣ ਦਾ ਸੰਸਾ ਸੀ ॥ ਗੁਰ ਸਿਖ ਵਿਸਵਾਸ ਰੂਪ ਸਨ ਤੇ ਵਿਸਵਾਸ ਪੂਰਨ-ਗਿਆਨ ਪੂਰਨ ਸਕਤੀ ॥ ਲਹਿਣਾ ਜੀ ਹਾਂਜੀ, ਸੰਸੇ ਰਹਿਤ ਸਿੱਖੀ ਯਕੀਨ ਵਿਚ ਕਾਮਲ ਸਿੱਖ ਸੀ ॥ ਨਿਵਾਕੇ ਟੁਰੇ ਤੇ ਰੁਖ ਤੇ ਚੜ ਗਏ-ਝਜੂੜਿਆਂ ਵੇਖੋ ਬ੍ਰਛਾਂ ਤੋਂ ਜੋ ਢੱਠਾ ਸੰਗਤਾਂ-ਖਾਕੇ ਰਜ ਗਈਆਂ ॥ ਐਹ ਦੇਖੋ ਰੁੱਖ ਦੇ ਉਤੇ ਸਿਦਕ ਤੇ ਯਕੀਨ ਦੀ ਮੂਰਤ ਬ੍ਰਿਛ ਝੰਜੂੜ ਰਹੀ ਹੈ ਤੇ ਨੀਝ ਲਾਕੇ ਦੁਰਾਡੇ ਤੱਕਣ ਚੋਜੀ ਸਤਿਗੁਰ-ਨਾਨਕ ਖੜੇ ਕਿਸ ਪਿਆਰ ਤੇ ਕੋਮਲਤਾ ਭਰੀ ਦ੍ਰਿਸਟੀ ਨਾਲ ਹਾਂ ਜੀ ਸਾਡੇ ਨੈਣਾ ਵਾਲੇ ਗੁਰ ਨਾਨਕ ਲਹਿਣਾ ਜੀ ਵਲ ਟੱਕ ਬੰਨੀ ਦੇਖ ਰਹੇ ਹਨ, ਅਤੇ ਅਕਲਾਂ ਵਿਚ ਸੋਚਾਂ ਵਿਚ ਵਹਿਮਾਂ ਵਿਚ ਲਿਵ ਤੋਂ ਛੁਟਕੀ ਤ੍ਰਿਸਨਾਂ ਵਿਚ ਬਲ ਹੀਨ ਹੋਈ ਸਰਿਸ਼ਟੀ ਨੂੰ ਦਿਖਾ ਰਹੇ ਹਨ ਕਿ ਵਾਹਿਗੁਰੂ ਰਾਜ਼ਕ ਹੈ-ਗੁਰੂ ਨਾਨਕ ਦਾ ਰੱਬ ਰੋਜ਼ੀ ਦਹਿੰਦ ਹੈ-ਹਾਂ ਬੰਦਿਓ-ਯਕੀਨ ਲਿਆਓ ਏਸ ਰੱਬ ਉਤੇ, ਇਸ ਗੱਲ ਦਾ ਪਰਤੱਖ ਸਬੂਤ ਦੇਣ ਲਈ ਗੁਰੂ ਚੇਲਾ ਪ੍ਰਤੱਖ ਕਰਕੇ ਦਿਖਾ ਰਹੇ ਹਨ ॥ ਗੁਰੂ ਨਾਨਕ ਨੇ ਜੋ ਕਿਹਾ ਸੋ ਕਰਕੇ ਦਿਖਾਇਆ ਜੋ ਗੁਰੂ ਨਾਨਕ ਦੀ ਸਭ ਤੋਂ ਉਚੀ ਵਡਿਆਈ ਹੈ ॥:-ਨ ਰਿਜ਼ਕੁ ਦਸਤ ਆ ਕਸੇ॥ ਹਮਾਰਾ ਏਕ ਆ ਵਸੇ ॥ ਅਸਤਿ ਏਕੁ ਦਿਗਰ ਕੁਈ ॥ ਏਕ ਤੁਹੀ ਏਕ ਤੁਹੀ ॥੫॥

ਲਹਿਣਾ ਜੀ ਇਸ਼ਾਰਾ ਸਮਝਕੇ ਹੇਠਾ ਉਤਰੇ । ਅੱਜ ਲਹਿਣਾ ਜੀ ਨੇ ਆਪਣੇ ਵਿਚ ਉਸ ਸ਼ਕਤੀ ਦਾ ਪ੍ਰਵੇਸ਼ ਅਨੁਭਵ ਕੀਤਾ ਜੋ ਕਿ ਸਾਂਝੀ ਵਲੋਂ ਗੁਰੂ ਵਿਚ ਹੁਕਮ ਵਾਂਙੂੰ ਵੀ ਦੱਸੀ ਹੈ । ਗੁਰੂ ਨਾਨਕ ਦੇਵ ਜੀ ਨੇ ਜਪੁ ਨੀਸਾਨ ਵਿਚ ਲਿਖਿਆ ਹੈ:-ਕਰਮ ਖੰਡ ਕੀ ਬਾਣੀ ਜੋਰ ॥

ਜਦੋਂ ਸੁਰਤ ਰੱਬ ਦੇ ਫਜ਼ਲ ਦੇ ਮੰਡਲ ਵਿਚ ਆਉਂਦੀ ਹੈ ਤਾਂ ਆਤਮ ਬਲ ਉਦੇ ਹੁੰਦਾ ਹੈ । ਇਹ ਦਰਜਾ ਢਹਿਣ, ਨਿਤਾਣੇ ਹੋਣ ਤੇ ਨਿਕੰਮੇ ਹੋ ਜਾਣ ਦਾ ਨਹੀਂ । ਜਦ ਸਾਈਂ ਨੇ ਫਜ਼ਲ ਵਿਚ ਲੈ ਲਿਆ ਤਾਂ ਜ਼ੋਰ, ਬਲ ਹੋ ਆਇਆ । ਫਜ਼ਲ ਵਿਚ ਆਏ ਲੋਕ ਆਤਮ ਸੂਰਮੇ ਹੁੰਦੇ ਹਨ । ਸੋ ਅਜ ਲਹਿਣਾ ਜੀ ਸਿੱਖੀ ਰਸਤੇ ਟੁਰਦੇ ਫਜ਼ਲ, ਮਿਹਰ, ਕਰਮ ਦੇ ਖੰਡ ਵਿਚ ਆਏ ਅੱਜ (ਜੋਧ ਮਹਾ ਬਲੀ ਸੂਰ) ਹੋ ਗਏ ਉਹਨਾਂ ਵਿਚ ਉਹ ਵਾਹਿਗੁਰੂ ਜਿਸ ਨੇ ਫਜ਼ਲ ਕੀਤਾ ਹੈ, ਮੰਦਰ ਬਣਾਕੇ ਵਸਦਾ ਹੈ ਉਨ੍ਹਾਂ ਵਿਚ ਅਪਾਰ ਸੁੰਦਰਤਾ ਵਸਦੀ ਹੈ । ਅੱਜ ਸੁੰਦਰ ਰਾਮ ਨਿਵਾਸੀ (ਜੋਧ ਮਹਾ ਬਲ ਸੂਰ) ਲਹਿਣਾ ਜੀ ਸਿੱਖੀ ਦੀਆਂ ਮੰਜ਼ਲਾਂ ਤੈਹ ਕਰਕੇ ਉੱਚੀ ਅਟਾਰੀ ਵਿੱਚ ਪੁੱਜ ਗਏ ਹਨ। ਸਿਪਾਹੀ ਆਪਣੇ ਸੈਨਾ ਪਤੀ ਦਾ ਹੁਕਮ ਮੰਨਦਾ, ਮੰਨਦਾ ਸੈਨਾ ਪਤੀ ਵੱਲੋਂ ਮੇਹਰ ਨਾਲ ਡਿੱਠਾ ਗਿਆ ਹੈ ਤੇ ਜਿਸ ਦਿਨ ਸੈਨਾ ਪਤੀ ਨੇ ਆਪਣੇ ਘਾਲੀ ਸਿਪਾਹੀ ਵੱਲ ਮਿਹਰਾਮਤ ਦੀ ਨਜ਼ਰ ਡਿੱਠੀ ਉਹ ਸਾਰੀ ਸੈਨਾ ਵਿਚ ਬਲਵਾਨ ਹੋ ਗਿਆ ਸਾਰੇ ਉਸ ਦਾ ਸਨਮਾਨ ਕਰਦੇ ਹਨ ।

ਸਤਿਗੁਰ ਨਾਨਕ ਨੇ ਕੋਈ ਗੱਲ ਨਹੀਂ ਆਖੀ ਜੋ ਆਪ ਕਰਕੇ ਪਹਿਲਾਂ ਪਰਖੀ ਨਹੀ ॥ ਜੇ ਸਿਖਾਂ ਨੂੰ ਹਠ ਯੋਗ ਔਗਣ ਦਸੇ ਤਾਂ ਆਪ ਹਠ ਯੋਗ ਕਰਕੇ ਦਸੇ ॥ ਕਰੜੇ ਤਪੀਆਂ ਨੂੰ ਤਪਦੇ ਤਮੋਂ ਗੁਣੀ ਦੋਸ ਦਿਖਾਏ ਤਾਂ ਆਪ ਤਪ ਕਮਾਕੇ, ਜੋ ਕਦੇ ਉਪਰਲੀ ਸਾਖੀ ਵਾਂਙੂ ਕੋਈ ਕ੍ਰਿਸ਼ਮਾ ਦਸਿਆ ਤਾਂ ਹੁਕਮ ਵਿਚ ਤੇ ਪਰ ਉਪਕਾਰ ਵਿਚ ॥ ਇਕ ਸਾਖੀ ਇਸਮੇ ਦੀ ਹੋਰ ਹੈ ਜੋ ਦਸਦੀ ਹੈ ਕਿ ਗੁਰੂ ਬਾਬੇ ਸਭ ਘਾਲਾਂ ਸਿਖਾਂ ਨਮਿਤ ਕੀਤੀਆਂ ਹਨ॥

ਕੀਏ ਭਗਤ ॥੬੨॥ [੧]ਸ੍ਰੇਸਟ ਸ੍ਰੇਸਟ ਭਏ ਜਿਤੇ ਇਹ ਭੂਮ ਆਨ ਨਰੇਸ ॥ ਤਉਨ ਤਉਨ ਉਚਾਰ ਹੋ ਤੁਮਰੇ ਪ੍ਰਸਾਦਿ ਅਸੇਸ ॥ [੨]ਭਰਥ ਰਾਜ ਬਿਤੀਤ ਭੇ; ਭਏ ਰਾਜ ਸਾਗਰ ਰਾਜ ॥ ਰੁਦ੍ਰ ਕੀ ਤਪਸਾ ਕਰੀ ਲੀਅ ਲੱਛ ਸੁਤ ਉਪਰਾਜਿ[ੳ] ॥੬੩॥ [੩]ਚਕ੍ਰ ਬਕ੍ਰ ਧੁਜਾ ਗਦਾ ਭ੍ਰਿਤ ਸਰਬ ਰਾਜ ਕੁਮਾਰ ॥ ਲੱਛ ਰੂਪ ਧਰੇ ਮਨੋ ਜਗਿ ਆਨ ਮੈਨ ਸੁਧਾਰ ॥ [੪]ਬੇਖ ਬੇਖ ਬਨੇ ਨਰੇਸੂਜ ਜੀਤ ਦੇਸ ਅਸੇਸ ॥ ਦਾਸ ਭਾਵ ਸਬੈ ਧਰੇ ਮਨ ਜਤ੍ਰ ਤਤ੍ਰ ਨਰੇਸ ॥੬੪॥ [੫]ਬਾਜਮੇਧ ਕਰੈ ਲਗੈ ਹਯੋ ਸਾਲਿ ਤੇ ਹਯ ਚੀਨ ॥ ਬੋਲ ਬੋਲ ਅਮੋਲ ਰਿੱਤੁਜ ਮੰਤ੍ਰ ਮਿਤ੍ਰ ਪ੍ਰਬੀਨ ॥[੬] ਸੰਗ ਦੀਨ ਸਮੂਹ ਸੈਨਯ ਬਯੂਹ ਬਯੂਹ ਬਨਾਇ ॥ ਜਤ੍ਰ ਤਤ੍ਰ ਫਿਰੈ ਲਗੇ ਸਿਰ ਅਤ੍ਰ ਪਤ੍ਰ ਫਿਰਾਇ ॥੬੫॥ [੭]ਜੈਤ ਪਤ੍ਰ ਲਹਯੋ ਜਹਾ ਤਹੱ ਸਤ੍ਰ ਭੇ ਸਭ ਚੂਰ ॥ ਛੋਡਿ ਛੋਡਿ ਭਜੇ ਨਰੇਸਨ ਛਾਡ ਸਸਤ੍ਰ ਕਰੂਰ ॥ [੮]ਡਾਰ ਡਾਰ ਸਨਾਹਿ ਸੂਰ ਤ੍ਰੀਆਨ ਭੇਸ ਸੁਧਾਰ ॥ ਭਾਜਿ ਭਾਜਿ ਚਲੇ ਜਹਾ ਤਹੱ ਪੁਤ੍ਰ ਮਿਤ੍ਰ ਬਿਸਾਰ ॥੬੬॥ [੯]ਗਾਜਿ ਗਾਜਿ ਗਜੇ ਗਦਾ ਧਰਿ ਭਾਜਿ ਭਾਜਿ ਸੁ ਭੀਰ ॥ ਸਾਜ ਬਾਜ ਤਜੇ ਭਜੇ ਬਿਸੰਭਾਰ ਬੀਰ ਜੁ ਧੀਰ ॥ [੧੦]ਸੂਰਬੀਰ ਗਜੇ ਜਹਾਂ ਤਹ ਅਸਤ੍ਰ ਸਸਤ੍ਰ ਨਚਾਇ ॥ ਜੀਤ ਜੀਤ ਲਏ ਸੁ ਦੇਸਨ ਜੈਤ ਪਤ੍ਰ ਫਿਰਾਇ ॥੬੭॥ [੧੧]ਜੀਤ ਪੂਰਬ ਪਸ੍ਚਮੰ ਅਰੁ ਲੀਨ ਦੱਛਨ ਜਾਇ ॥ ਤਾਕ ਬਾਜ ਚਲਯੋ ਤਹਾਂ; ਜੱਹ ਬੈਠ ਥੇ ਮੁਨਰਾਇ ॥ [੧੨]ਧਯਾਨ ਮੱਧਿ ਹੁਤੇ ਮਹਾਂ ਮੁਨ ਸਾਜ ਬਾਜ ਨ ਦੇਖ ॥ ਪ੍ਰਿਸਟ ਪਾਛ ਖਰੋ ਭਯੋ ਰਿਖ ਜਾਨ ਗੋਰਖ ਭੇਖ ॥੬੮॥ [੧੩]ਚਉਕ ਚਿਤ ਰਹੇ ਸਬੈ ਜਬ ਦੇਖ ਨੈਨਨ ਬਾਜ ॥ ਖੋਜ ਖੋਜ ਥਕੇ ਸਬੈ ਦਿਸ ਚਾਰ ਚਾਰ ਸਲਾਜ ॥ [੧੪]ਜਾਨ ਪਯਾਰ ਗਯੋ ਤੁਰੰਗਮ ਕੀਨ ਚਿਤ ਬਿਚਾਰ ॥ ਸਗਰ ਖਾਤ ਖੁਦੈ ਲਗੇ ਰਣਧੀਰ ਬੀਰ ਅਪਾਰ ॥੬੯॥ [੧੫]ਖੋਦਿ ਖੋਦਿ ਅਖੋਦਿ ਪ੍ਰਿਥਵੀ ਕ੍ਰੋਧ ਜੋਧ ਅਨੰਤ ॥ ਭੱਛਿ ਭੱਛਿ ਗਏ ਸਬੈ ਮੁਖ ਮ੍ਰਿਤਕਾ ਦੁਤਿਵੰਤ ॥ [੧੬]ਸਗਰ ਖਾਤ ਖੁਦੈ ਲਗੇ ਦਿਸ ਖੋਦ ਦੱਛਨ ਸਰਬ ॥ ਜੀਤ ਪੂਰਬ ਕੋ ਚਲੇ ਅਤਿ ਠਾਨਕੈ ਜੀਅ ਗਰਬ ॥੭੦॥ [੧੭]ਖੋਦ ਦੱਛਨ ਕੀ ਦਿਸਾ ਪੁਨ ਖੋਦ ਪੂਰਬ ਦਿਸਾਨ ॥ ਤਾਕ ਪੱਛਮ ਕੌ ਚਲੇ ਦਸ ਚਾਰ ਚਾਰ ਨਿਧਾਨ ॥ [੧੮]ਪੈਠ ਉਤਰ ਦਿਸਾ ਜਬੈ ਖੋਦੈ ਲਗੇ ਸਭ ਠਉਰ ॥ ਅਉਰ ਅਉਰ ਠਟੈ ਪਸੂ ਕਲਿ ਕਾਲ ਠਾਟੀ ਅਉਰ ॥੭੧॥ [੧੯]ਖੋਦਿਕੈ ਬਹੁ ਭਾਂਤ ਪ੍ਰਿਥਵੀ ਪੂਜ ਅਰਧ ਦਿਸਾਨ ॥ ਅੰਤਿ ਭੇਦ ਬਿਲੋਕੀਆ ਮੁਨਿ ਬੈਠ ਸੰਜੁਤ ਧਯਾਨ ॥ [੨੦]ਪ੍ਰਿਸਟ ਪਾਛ ਬਿਲੋਕ ਬਾਜ ਸਮਾਜ ਰੂਪ ਅਨੂਪ ॥ ਲਾਤ ਭੇ ਮੁਨਿ ਮਾਰਿਓ ਅਤਿ ਗਰਬ ਕੈ ਸੁਤ

---

ੳ. ਸਗਰ ਰਾਜਾ—ਰਾਜਾ ਬਾਹੂ ਦਾ ਪੁਤਰ (ਸੂਰਜ ਬੰਸੀ) ਹੈਹਯਾਂ ਨੇ ਰਾਜ ਬਾਹੂ ਨੂੰ ਰਾਜਧਾਨੀ ਤੋਂ ਬਾਹਰ ਕੱਢ ਦਿਤਾ ਰਾਜਾ ਰਾਣੀਆਂ ਸਮੇਤ ਜੰਗਲ ਵਿਚ ਜਾ ਕੇ ਟਿਕਿਆ ਤੇ ਸਗਰ ਦਾ ਜਨਮ ਜੰਗਲ ਵਿਚ ਹੀ ਹੋਇਆ । ਔਰਵ ਰਿਖੀ ਨੇ ਇਸਦਾ ਨਾਉਂ (ਸਗਰ ਰਖਿਆ) ਜਦ ਸਗਰ ਜਵਾਨ ਹੋਇਆ ਤਾਂ ਇਸ ਨੇ ਪਿਤਾ ਦੀ ਕਥਾ ਸੁਣੀ ਤਾਂ ਉਸ ਨੇ ਪ੍ਰਣ ਕੀਤਾ ਕਿ ਮੈਂ “ਹੈਹਯਾਂ” ਅਤੇ ਹੋਰ ਰਾਜਿਆਂ ਤੋਂ ਪ੍ਰਿਥਵੀ ਖਾਲੀ ਕਰਕੇ ਪਿਤਾ ਦਾ ਰਾਜ ਵਾਪਸ ਲਵਾਂਗਾ । ਔਰਵ ਰਿਖੀ ਨੇ ਸਗਰ ਨੂੰ ਅਗਨ ਅਸਤ੍ਰ ਦਿੱਤਾ ਜਿਸ ਨਾਲ ਇਸ ਨੇ ਸਭ ‘ਹੈਹਯਾਂ” ਅਤੇ ਹੋਰ ਰਾਜਿਆਂ ਤੋਂ ਪ੍ਰਿਥਵੀ ਖਾਲੀ ਕਰਕੇ ਪਿਤਾ ਦਾ ਰਾਜ ਵਾਪਸ ਲਵਾਂਗਾ । ਔਰਵ ਰਿਖੀ ਨੇ ਸਗਰ ਨੂੰ ਅਗਨ ਅਸਤ੍ਰ ਦਿਤਾ ਜਿਸ ਨਾਲ ਇਸ ਨੇ ਸਭ “ਹੈਹਯਾ” ਮਾਰ ਦਿਤੇ ਅਤੇ ਆਪਣਾ ਰਾਜ ਵਾਪਸ ਕਰਕੇ ਸਾਂਭ ਲਿਆ ਅਤੇ ਸਗਰ ਰਾਜੇ ਨੇ ਦੋ ਬਿਆਹ ਕੀਤੇ । ਇਕ ਕਸਯਪ ਦੀ ਪੁਤਰੀ ਸਿਮਤਿ ਨਾਲ ਦੂਜਾ ਵਿਦਰਵ ਦੀ ਪੁਤੀ “ਕੇਸਿਨੀ” ਨਾਲ ਕੇਸਨੀ ਦੇ “ਅਸਮੰਜਸ” ਜਨਮਿਆ, ਸਮਤ ਦੇ ੬੦,੦੦੦ ਪੁਤ੍ਰ ਹੋਇ ਜਿਸ ਦੀ ਸਾਰੀ ਉਲਾਦ ਰੁਕਮੀ ਸੀ । ਸਗਰ ਅਯੁਧਿਆ ਦਾ ਹੀ ਰਾਜਾ ਹੋਇਆ ਹੈ ।

---

☛ —ਇਕ ਦਿਨ ਗੁਰੂ ਨਾਨਕ ਦਰਿਆ ਵਿਚ ਵੜੇ, ਉਥੇ ਖੜੇ ਬਿਸਮਾਦ ਦੇ ਘਰ ਆਏ, ਫੇਰ ਉਥੇ ਅਪੱੜੇ ਜਿਸ ਬਾਬਤ ਕਿਹਾ ਹੈ:—

ਉਥੇ ਊੱਘ ਨ ਭੁਖ ਹੈ ਹਰਿ ਅੰਮ੍ਰਿਤ ਨਾਮ ਸੁਖ ਵਾਸ ॥ ਸ: ਵਾ: ਤੇ ਵ: ਮ: ੩॥) ਲੈਹਣਾ ਜੀ ਬਸਤ੍ਰ ਲੈਕੇ ਕੰਢੇ ਬੈਠੇ ਸਨ, ਸਿਆਲ ਦੀ ਬਦਲਵਾਈ ਸੀ ਮੀਂਹ ਲਹਿ ਪਿਆ, ਬੈਠੇ ਬੈਠੇ ਲਹਿਣਾ ਜੀ ਦੇ ਕੱਪੜੇ ਭਿਜ ਗਏ ਠੰਢ ਦੌੜ ਗਈ ਨੀਲੇ ਹੋਕੇ ਡਿਗ ਪਏ ॥ ਕੋਮਲ ਬਦਨ ਸੁਖ ਵਿਚ ਉਮਰ ਲੰਘਾ ਸੀ ਸਰੀਰ ਨੇ ਸਰਦੀ ਖਾ ਲਈ ਤਤ ਛਿਨ ਗੁਰੂ ਬਾਬੇ ਨੇ ਬਾਹਰ ਆਕੇ ਚਰਨ ਨਾਲ ਉਠਾਇਆ ਤਾਂ ਗਰਮੀ ਤੇ ਸੁਧ ਫਿਰ ਆਈ ॥ ਇਨੀ ਦਿਨੀ ਗੁਰ ਨਾਨਕ ਜੀ ਸਤਕਾਰ ਕਰਵਾਉਂਦੇ ਫਿਰ ਉਦਾਸੀ ਉਹ ਰੂਪ ਵਰਤਾਉਂਦੇ ਸਨ ਕਿ ਪੂਰਨ ਤਆਰਾ ਦਾ ਨਕਸ਼ਾ ਬੰਨ ਦੇਂਦੇ ਸੀ ॥ ਕਈ ਵੇਰ ਅੰਨ ਨਹੀਂ ਖਾਣਾ, ਕਈ ਵੇਰ ਸਾਰੀ-ਸਾਰੀ ਰਾਤ ਜੰਗਲ ਵਿਚ ਬੈਠੇ ਪਾ ਫਿਰਦੇ ਰਹਿਣਾਂ ਜਾਂ ਰੋੜਾਂ ਰੇਤਿਆਂ ਤੇ ਪੈ ਰਹਿਣਾ ਸ਼ੀਤ ਉਸਨ ਦੀ ਪਰਵਾਹ ☛

੧. ਜਿਹੜੇ ਚੰਗੇ ਮਸ਼ਹੂਰ ਤੇ ਉਤਮ ਗਿਣਤੀ ਦੇ ਰਾਜੇ ਹੋਏ ਹਨ ਇਸ ਧਰਤੀ ਤੇ ਆ ਕੇ । ਉਹਨਾਂ ਦਾ ਵਿਚਾਰ ਕਰਦਾ ਹਾਂ ਤੇਰੀ ਕ੍ਰਿਪਾ ਨਾਲ ਹੇ ਪ੍ਰਭੂ ਜੋ ਬਹੁਤ ਹੋਏ ਹਨ ।

੨. ਜਦੋਂ ਭਰਥ ਦਾ ਰਾਜ ਬੀਤ ਗਿਆ ਫੇਰ ਰਾਜ ਸਗਰ ਰਾਜੇ ਦਾ ਹੋ ਗਿਆ । ਰਾਜੇ ਸਗਰ ਨੇ ਸ਼ਿਵਜੀ ਦੀ ਸਾਧਨਾ ਤੇ ਭਗਤੀ ਕੀਤੀ ਤੇ ਸ੍ਰਿਜੀ ਕੋਲੋਂ ਵਰ ਲੈ ਕੇ ਇਕ ਲੱਖ ਪੁਤ੍ਰ ਪੈਦਾ ਕਰ ਲਏ[੦] ॥੬੩॥

੩. ਉਹਨਾਂ ਇਕ ਲਖ ਰਾਜੇ ਦੇ ਪੁਤਰਾਂ ਨੇ ਚਕ੍ਰ, ਬਕ੍ਰ, ਧੁਜਾ ਤੇ ਗਦਾ ਆਦਿ ਸ਼ਸ਼ਤ੍ਰ ਅਤੇ ਬਹੁਤ ਸਾਰੇ ਸੇਵਕ (ਨੌਕਰ) ਭਰਤੀ ਕਰ ਲਏ । ਲਖ ਪੁਤ੍ਰ ਜੋ ਸਾਰੇ ਹੀ ਇਸ ਤਰ੍ਹਾਂ ਦੇ ਸਨ ਜਾਣੋ ਕਾਮਦੇਵ ਜਗ ਵਿਚ ਪ੍ਰਗਟ ਹੋ ਗਿਆ ਹੈ ਆ ਕੇ ।

੪. ਭਾਂਤ-ਭਾਂਤ ਦੇ ਇਲਾਕਿਆਂ ਦੇ ਬਣੇ ਹੋਏ ਰਾਜੇ ਬੇਅੰਤ ਹੀ ਜਿੱਤ ਲਏ । ਸਾਰੇ ਰਾਜੇ ਉਨ੍ਹਾਂ ਦੇ ਅਧੀਨ ਹੋ ਕੇ ਦਾਸ ਭਾਵ ਨਾਲ ਜਿਧਰ ਕਿਧਰ ਆਪਣਾ ਸਮਾਂ ਬਿਤਾਉਣ ਲੱਗੇ ॥੬੪॥

੫. ਬਹੁਤ ਸਾਰੇ ਇਲਾਕੇ ਜਿਤ ਕੇ ਬਾਜਮੇਦ (ਅਸਮੇਧ) ਜੱਗ ਕਰਨ ਦੀ ਤਿਅਰੀ ਕੀਤੀ ਅਤੇ ਘੋੜਿਆਂ ਦੇ ਤਵੇਲੇ ਵਿਚੋਂ ਇਕ ਘੋੜਾ ਚੁਣ ਲਿਆ । ਬੜੇ ਬੜੇ ਅਮੋਲ (ਗਿਣਤੀ) ਦੇ ਹਵਨ ਕਰਨ ਵਾਲੇ ਬ੍ਰਾਹਮਣ ਅਤੇ ਆਪਣੇ ਮਿੱਤਰ ਰਾਜੇ ਬੁਲਾ ਲਏ ਜਿਹੜੇ ਚੰਗੇ ਚੰਗੇ ਚਤ੍ਰ ਸਿਆਣੇ ਸਨ।

੬. ਆਪਣੇ ਪੁਤ੍ਰਾਂ ਤੇ ਜੋਧੇ ਮਿਤ੍ਰਾਂ ਦੇ ਨਾਲ ਸਮੂਹਕ ਸੈਨਾ ਬਿਹੂ (ਜਥੇ) ਬਣਾ ਕੇ ਉਹ ਸਾਰੇ ਟੋਲੇ ਜਿਧਰ ਕਿਧਰ ਸਾਰੇ ਪਾਸਿਆਂ ਵਿਚ ਜਾ ਕੇ ਫਿਰਨ ਲੱਗੇ, ਸਗਰ ਰਾਜੇ ਦੇ ਪੁਤਰਾਂ ਦੇ ਸਿਰ ਤੇ ਛਤ੍ਰ ਸਜਾ ਕੇ ਉਹਨਾਂ ਦੇ ਹੁਕਮ ਵਿਚ ॥੬੫॥

੭. ਜਿਥੇ ਵੀ ਕਿਸੇ ਨੇ ਜੈਤ ਪਤ੍ਰ ਵਾਲੇ ਘੋੜੇ ਨੂੰ ਰੋਕਣ ਦਾ ਜਤਨ ਕੀਤਾ ਉਹਨਾਂ ਨੂੰ ਵੈਰੀ ਜਾਣਕੇ ਚੂਰਨ ਬਣਾ ਦਿਤਾ ਕੁਟ ਕੇ ਜਿਸ ਕਰਕੇ ਘੋੜੇ ਛਡਕੇ ਸਾਰੇ ਰਾਜੇ ਭੱਜ ਤੁਰੇ ਭਾਰੀ ਸਸ਼ਤ੍ਰਾਂ ਨੂੰ ਸੁਣਕੇ (ਛੱਡਕੇ)

੮. ਸੂਰਮੇ ਸੰਜੋਆਂ ਸ਼ਸਤ੍ਰ ਸੁਟਕੇ ਇਸਤ੍ਰੀਆਂ ਵਾਲਾ ਭੇਸ ਬਣਾਕੇ ਭੱਜ ਗਏ ਜਿਧਰ ਕਿਧਰ ਨੂੰ ਸਭ ਘਰ ਦੇ ਪੁਤਰ ਮਿੱਤਰਾਂ ਨੂੰ ਭੁਲਾ ਕੇ ॥੬੬॥

੯. ਰਾਜੇ ਸਾਗਰ ਦੇ ਗਦਾ ਧਾਰੀ ਸੂਰਮੇ ਲਲਕਾਰੇ ਮਾਰ-ਮਾਰ ਕੇ ਗੱਜਦੇ ਹਨ, ਕਮਜੋਰ ਤੇ ਡਰਾਕਲ ਭੱਜੇ ਜਾਂਦੇ ਹਨ। ਸਾਰੇ ਸਾਜ ਹਥਿਆਰ ਤੇ ਘੋੜੇ ਛੱਡ ਕੇ ਬੇ ਸੰਭਾਰ ਹੋ ਕੇ ਭੱਜ ਗਏ ਜਿਹੜੇ ਸੂਰਮੇ ਬੜੇ ਧੀਰਜ ਵਾਲੇ ਸਨ । ਉਸ ਥਾਂ ਤੋਂ

੧੦. ਜਿਥੇ ਸੂਰਮੇ ਗੱਜ ਰਹੇ ਸਨ ਅਸਤ੍ਰ ਸਸਤ੍ਰ ਘੁਮਾ ਰਹੇ ਸਨ। ਉਹਨਾਂ ਨੇ ਦੇਸਾਂ ਦੇ ਦੇਸ ਜਿਤ ਲਏ ਤੇ ਜਿਤ ਦੇ ਫਤੇ ਨਾਮੇ ਜਾਰੀ ਕਰ ਦਿਤੇ ਸਾਰੇ ਪਾਸੇ

੧੧. ਪੂਰਬ ਪੱਛਮ ਨੂੰ ਜਿੱਤ ਕੇ ਫੇਰ ਦੱਖਣ ਦੇਸ ਜਾ ਲਿਆ। ਫੇਰ ਘੋੜਾ ਸਮਾ ਤੱਕ ਕੇ ਉਧਰ ਚਲਾ ਗਿਆ ਜਿਥੇ ਸ਼੍ਰੋਮਣੀ ਕਪਲ ਮੁਨੀ ਜੀ ਧਿਆਨ ਮਗਨ ਬੈਠੇ ਸਨ ।

੧੨. ਮਹਾਂ ਮੁਨੀ ਜੀ ਆਪਣੇ ਧਿਆਨ ਮਗਨ ਹੋਏ ਬੈਠੇ ਸਨ ਜਿਸ ਕਰਕੇ ਉਹਨਾਂ ਨੇ ਘੋੜੇ ਤੇ ਘੋੜੇ ਦੇ ਸਾਜਾਂ ਨੂੰ ਨਾ ਵੇਖਿਆ। ਘੋੜਾ ਮੁਨੀ ਜੀ ਦੀ ਪਿੱਠ ਪਿਛੇ ਜਾ ਕੇ ਖੜਾ ਹੋ ਗਿਆ ਰਿਸ਼ੀ ਜੀ ਨੂੰ ਗੋਰਖ ਸਮਾਨ ਸਾਧੂ ਦਾ ਵੇਸ ਦੇਖਕੇ ॥੬੮॥

੧੩. ਉਧਰ ਰਾਜੇ ਸਗਰ ਦੀ ਸੈਨਾ ਦੇ ਮੁਖੀ ਰਾਜੇ ਦੇ ਪੁਤਰਾਂ ਸਮੇਤ ਘੋੜੇ ਨੂੰ ਗੁੰਮ ਹੋਇਆ ਵੇਖਕੇ ਹੈਰਾਨ ਹੋ ਗਏ ਸਾਰੇ ਹੀ ਅਤੇ ਟੋਲ-ਟੋਲ ਕੇ ਥੱਕ ਗਏ ਤੇ ਸ਼ਰਮਿੰਦੇ ਹੋ ਰਹੇ ਹਨ ਘੋੜਾ ਗਿਆ ਤਾਂ ਕਿਥੇ ਗਿਆ ਚਾਰੇ ਪਾਸੇ ਸਾਰੀਆਂ ਦਿਸ਼ਾਵਾਂ ਤਕ ਥਕੇ ।

੧੪. ਅੰਤ ਕਿਆਫਾ ਲਾਇਆ ਕਿ ਘੋੜਾ ਪਾਤਾਲ ਨੂੰ ਚਲਿਆ ਗਿਆ ਜਿਸ ਕਰਕੇ ਐਥੇ ਕਿਤੇ ਨਹੀਂ ਮਿਲਿਆ, ਇਹ ਉਹਨਾਂ ਨੇ ਦਿਲ ਵਿਚ ਵਿਚਾਰ ਲਿਆ ਅਤੇ ਸਾਰੇ ਹੀ ਰਲ ਕੇ ਜੁੱਧ ਜੇਤੂ ਬੇਅੰਤ ਸੂਰਮੇ ਧਰਤੀ ਨੂੰ ਪੁੱਟਣ ਲਗ ਗਏ । ਖਾਤੇ ਖੋਦਣ ਲਗ ਗਏ ॥੬੯॥

੧੫. ਨਾ ਪੁਟੀ ਜਾਣ ਵਾਲੀ ਸਖਤ ਧਰਤੀ ਜੋਧਿਆਂ ਨੇ ਬਿਅੰਤ ਗੁਸਾ ਖਾ ਕੇ ਬਹੁਤ ਸਾਰੀ ਮਿੱਟੀ ਨੂੰ ਹੀ ਖਾ ਗਏ ਉਹ ਬੇਅੰਤ ਤੇਜ ਵਾਲੇ ਸੂਰਮੇ ।

੧੬. ਸਾਰੀ ਧਰਤੀ ਨੂੰ ਪੁੱਟਣ ਲਗ ਗਏ ਸਾਰੀ ਦੱਖਣ ਦੀ ਧਰਤੀ ਪੁੱਟ ਸੁਟੀ । ਇਸ ਨੂੰ ਮੁਕਾ ਕੇ ਪੂਰਬ ਵਲ ਚਲੇ ਗਏ ਮਨ ਵਿਚ ਬਹੁਤ ਸਾਰਾ ਹੰਕਾਰ ਕਰਕੇ ॥੭੦॥

੧੭. ਦੱਖਣ ਦਾ ਪਾਸਾ ਪੁਟਕੇ ਫੇਰ ਪੂਰਬ ਦੀ ਧਰਤੀ ਨੂੰ ਪੁੱਟਣ ਜਾ ਲਗੇ । ਉਪਰੰਤ ਪੱਛਮ ਵਲ ਤਕਿਆ ਤੇ ਉਧਰ ਨੂੰ ਚਲੇ ਗਏ ਉਹ ਚੌਦਾਂ ਵਿਦਿਆ ਦੇ ਖਜਾਨੇ ।

੧੮. ਜਦੋਂ ਉੱਤਰ ਦਿਸ਼ਾ ਜਾ ਕੇ ਸਾਰੀ ਧਰਤੀ ਨੂੰ ਪੁੱਟਣ ਲੱਗੇ ਉਹ ਪਸ਼ੂ ਹੋਰ ਹੋਰ ਗੱਲਾਂ ਸੋਚਦੇ ਮਿਥਦੇ ਹਨ ਪਰ ਕਾਲ ਪੁਰਖ ਨੇ ਹੋਰ ਹੀ ਕਲਾ ਮਿਥ ਲਈ ਸੀ ॥੭੧॥

੧੯. ਜਦੋਂ ਬਹੁਤ ਪ੍ਰਕਾਰ ਧਰਤੀ ਨੂੰ ਪੁੱਟਦੇ ਪੁਟਦੇ ਅਧਾ ਪਾਸਾ ਪਾਸਾ ਪੁਟ ਲਿਆ ਤਾਂ ਅੰਤ ਜਾ ਕੇ ਉਹਨਾਂ ਨੂੰ ਇਹ ਭੇਤ ਮਿਲਿਆ ਕਿਤੇ ਵੇਖਿਆ ਕਿ ਮੁਨੀ ਜੀ ਧਿਆਨ ਦੇ ਵਿਚ ਮਗਨ ਹੋ ਕੇ ਜੁੜੇ ਬੈਠੇ ਹਨ ।

੨੦. ਤੇ ਰਿਸ਼ੀ ਜੀ ਦੀ ਪਿੱਠ ਪਿਛੇ ਘੋੜਾ ਖੜਾ ਵੇਖਿਆ ਜੋ ਬੜਾ ਸੁੰਦਰ ਸੀ । ਇਹ ਵੇਖਕੇ ਕ੍ਰੋਧ ਵਿਚ ਆ ਗਏ ਤੇ ਕਪਲ ਮੁਨੀ ਜੀ ਨੂੰ ਰਾਜੇ ਸਗਰ ਦੇ ਪੁਤਰਾਂ ਨੇ ਲੱਤਾਂ ਨਾਲ ਮਾਰਨਾ ਸ਼ੁਰੂ ਕਰ ਦਿਤਾ ॥੭੨॥

---

ਨਾਂ ਕਰਨੀ, ਡੇਰੇ ਦੀ ਨਿਤ ਕ੍ਰਿਪਾ ਏਹ ਸੀ, ਅੰਮ੍ਰਿਤ ਵੇਲੇ ਪ੍ਰੇਮੀ ਆਸਾ ਦੀ ਵਾਰ ਲਾਉਂਦੇ ਸੇ ॥ ਸੰਝ ਨੂੰ ਆਸਾ ਦੀ ਵਾਰ ਵਿਚ ਸੋਦਰ ਦਾ ਉਚਾਰ ਹੁੰਦਾ ਤੇ ਕਈ ਸਿੱਖ ਲੰਗਰ ਦੀ ਸੇਵਾ ਕਰਦੇ ਸਨ, ਕਈ ਖੇਤਾਂ ਵਿਚ ॥ ਹਜਾਰ ਹਾਂ ਲੋਕੀਂ ਆਉਂਦੇ ਦਰਸ਼ਨ ਕਰਦੇ ਤੇ ਪ੍ਰੇਮ ਕਣੀ ਲੈਕੇ ਜਾਂਦੇ ਸਨ॥ ਸਤਗੁਰ ਦੇ ਲੰਗਰ, ਦੀਵਾਨ, ਤਪਾਗ ਤਪ ਫੇਰ ਗ੍ਰਿਹਸਤ ਆਦਿ ਇਕ ਉਹ ਨਮੂਨਾ ਸੀ ਕਿ ਰੀਸ ਨਾ ਹੋ ਸਕੀ ਹੈ ਤੇ ਨਾਂ ਹੋ ਸਕੇਗੀ॥ ਦੇਸ ਦੇਸਾਂਤਰਾਂ ਵਿਚ ਮਹਿਮਾਂ ਹੋ ਰਹੀ ਸੀ, ਇਧਰ-ਸੰਗਲਾ ਦੀਪ ਤੇ ਉਧਰ ਪੂਰਬੀ ਟਾਪੂਆਂ, ਮਨੀਪੁਰ, ਅਸਾਮ, ਇਧਰ ਚੀਨ, ਤਿਬਤ, ਤੇ ਕਸਮੀਰ ਤੇ ਉਧਰ ਕੁਰਮ-ਅਫਗਾਨਸਤਾਨ, ਬਗਦਾਦ, ਰੂਮ, ਤਕ ਤੋਂ ਲੋਕੀਂ ਤੇ ਫਕੀਰ ਤੇ ਸਾਧੂ ਗਰੀਬ ਅਮੀਰ ਸਤਸੰਗ ਪ੍ਰਾਪਤੀ ਲਈ ਆਉਂਦੇ ਸੀ ਜੋ ਸਭ ਸੁਖੀ ਹੋਕੇ ਜਾਂਦੇ॥ —ਇਕ ਦਿਨ ਖੇਤੀ ਦੀ ਸੇਵਾ ਕਰਨ ਵਾਲੇ ਸਿੱਖਾਂ ਵਿਚ ਇਹ ਖਿਆਲ ਉਠਿਆ ਕਿ ਜੋ ਕ੍ਰਿਤ ਕਰਕੇ ਨਹੀ ਖਾਂਦੇ ਸਿੱਖ ਨਹੀ ਹਨ ॥ ਇਹ ਹੰਕਾਰ ਦੀ ਸੂਰਤ ਗੁਰੂ ਜੀ ਨੂੰ ਨਾਂ ਭਾਈ ਵਾਢੀਆਂ ਦੇ ਜਿਸ ਵੇਲੇ ਅੰਨ ਦੇ ਅੰਬਾਰ ਲਗੇ ਸਤਿਗੁਰ ਨੇ ਹੁਕਮ ਦਿਤਾ ਫੂਕ ਦਿਓ ॥ ਬਹੁਤੇ ਸੇਵਕ ਹੈਰਾਨ ਹੋਇ ਪਰ ਭਰੋਸੇ ਵਾਲਿਆਂ ਨੇ ਆਗਿਆ ਮੰਨ ਲਈ ॥ ਸਤਿਗੁਰ ਨੇ ਸਬਕ ਸਖਾਇਆ: ਮਨ ਨੀਵਾਂ ਮਤਿ ਉਚੀ ਰਖੋ ਜੇ ਦਾਤੇ ਨੂੰ ਦਾਤ ਦਾ ਹੰਕਾਰ ਹੈ ਤੇ ਭਿਖਾਰੀ ਨੂੰ ਮੰਗਣ ਨਾਲ ਢਹਿੰਦੀਆ ਕਲਾਂ ਵਿਚ ਵਾਸ ਹੈ ਤਦ ਦੋਵੇਂ ਮਾੜੇ ਹਨ ॥ ਵਾਹਿਗੁਰੂ ਵਿਚ ਇਕ ਸੁਰਤੇ ਹੋਕੇ ਜੁੜੋ ਕਿਸੇ ਗਲ ਰੁੜੋ ਨਹੀਂ ਇਕ ਰਸ ਉਚੇ ਤੇ ਇਕ ਰੰਗੇ ਪਾਦ ਵਿਚ ਵਸੋ ॥—

ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥ ਸਾ: ਵਾ: ਮ: ੧॥

ਪਰ ਇਹ ਕਰਕੇ ਨਿਜ ਨੂੰ ਚੰਗਾ ਤੇ ਲੈਣ ਹਾਰਿਆਂ ਨੂੰ ਮਾੜਾ ਨਾਂ ਜਾਣੋ ॥ ਉਸ ਵੇਲੇ ਜੋ ਹੁਕਮ ਹੋਇਆ ਉਸਦਾ ਭਾਵ ਚੌਥੀ ਪਾਤਸਾਹੀ ਜੀ ਨੇ ਇਹ ਦਸਿਆ ਹੈ:—ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥ ਆਸਾ ਮ: ੪ ਘਾਲ ਵਲੋਂ ਢਿੱਲ ਪੈਣ ਲਗੀ ਸਤਿਗੁਰ ਦੇ ਵਾਜ ਦਾ ਭਾਵ ਤਾਂ ਇਹ ਸੀ ਕਿ ਜੋਰ ਨਾਲ ਹਉਂ ਭਰੇ ਧੱਕੇ ਨਾਲ ਪ੍ਰਾਪਤ ਕਰਨਾ ਚਾਹੁੰਦੇ ਹਨ, ਭੁੱਲ ਪਰ ਹਨ, ਇਹ ਜੋਰ ਤੇ ਧੱਕੇ ਦੀ ਵਸਤੂ ਨਹੀਂ, ਪਰ ਲੋਕਾਂ ਜਾਤਾਂ ਕਿ ਸਤਿਗੁਰੂ ਉਦਮ ਤੇ ਸਾਵਧਾਨਤਾ ਤੋਂ ਹੋੜਦੇ ਹਨ, ਇਹ ਭੁਲ ਠੀਕ ਕਰਨ ਲਈ ਸਤਗੁਰ ਨੇ ਭਿਆਨਕ ਜਿਹਾ ਰੂਪ ਬਣਾ ਲਿਆ॥ ਸਤਿਗੁਰ ਦੀ ਕ੍ਰਿਪਾਲਤਾ ਨਾਲ ਜੋ ਨਾਮ ਰੰਗ ਵਿਚ ਰਹਿੰਦੇ ਸਨ, ਜਿਨ੍ਹਾਂ ਨੂੰ ਦਇਆ ਤੇ ਗੁਰੂ ਦੇ ਜਮਾਲ ਨੇ ਸੁਖੀ ਕਰ ਰਖਿਆ ਸੀ ਪਰ ਘਾਲ ਕਰਕੇ ਸਾਵਧਾਨਤਾ ਤੇ ਉਦੱਮ ਨਾਲ ਜਿਨ੍ਹਾ ਉਚਿਆਈ ਪੱਕੀ ਉਚਿਆਈ ਨਹੀਂ ਸੀ ਪਾਈ ਘਬਰਾ ਗਏ ॥ ਲਗੇ ਕਾਂਬੇ ਖਾਣ, ਸਤਿਗੁਰ ਨੇ ਅੱਜ ਘਾਲ ਤੇ ਮੇਹਰ ਦੀ ਨਿਸਬਤ, ਇਹ ਕਿਵੇਂ ਤੇ ਕਿਥੋਂ ਮਿਲਦੀਆਂ ਹਨ ? ਸੁਝਾਉਣਾ ਹੈ ॥ ਸਤਿਗੁਰ ਨੇ ਧਾਣਕ ਰੂਪ ਬਣਾਕੇ ਬਣ ਵਿਚ ਫਿਰਨ॥

ਸਭ ਸਿੱਖ ਉਦਾਸ ਤੇ ਦੁਖੀ ਡੇਰੇ ਆ ਬੈਠੇ ॥ ਵਡੇ ਵਡੇਰਿਆਂ ਇਕ ਦੋ ਦਿਨ ਨਾਲ ਕੱਟੇ, ਪਰ ਹੁਣ ਉਹ ਭੀ ਮੁੜ ਆਏ ॥ ਜਦ ਤਾਂਈ ਗੁਰੂ ਦਾ ਜਮਾਲ ਪ੍ਰਕਾਸ਼ ਕਰ ਰਿਹਾ ਸੀ ਮੋਹਿਤ ਸੀ, ਜਦੋਂ ਜਮਾਲ ਨੇ ਰੂਪ ਵਟਾਕੇ ਤੇਜ ਵਖਾਇਆ ਤਾਂ ਇਕ ਲਹਿਣਾ ਜੀ ਨੂੰ ਹੀ ਚਾਂਦਨੀ ਦਿਸਦੀ ਰਹੀ ॥ ਸਾਨੂੰ ਬੁਲਬੁਲ ਦੀ ਅਵਾਜ ਸੋਹਣੀ- ਲਗਦੀ ਹੈ, ਕੋਇਲ ਦੀ ਬਾਣੀ ਮਿੱਠੀ ਭਾਸਦੀ ਹੈ ਅਰ ਪਾਣੀ ਝਰਨੇ ਦੀ ਝੁੰਨਕਾਰ ਪਿਆਰੀ ਲਗਦੀ ਹੈ ਪਰ ਸ਼ੇਰ

ਭੂਪ ॥੭੨॥ ਧਯਾਨ ਛੂਟ ਤਬੈ ਮੁਨੀ ਦ੍ਰਿਗ ਜ੍ਵਾਲ ਮਾਲ ਕਰਾਲ ॥ ਭਾਂਤ ਭਾਂਤਨ ਸੋ ਉਠੀ ਜਨੁ ਸਿੰਧ ਆਗਿ ਬਿਸਾਲ ॥ [੨]ਭਸਮ ਭੂਤ ਭਏ ਸਬੈ ਨ੍ਰਿਪ ਲੱਛ ਪੁਤ੍ਰ ਸੁ ਨੈਨ ॥ ਬਾਜ ਰਾਜ ਸੁ ਸੰਪਦਾ ਜੁਤ ਅਸਤ੍ਰ ਸਸਤ੍ਰ ਸਸੈਨ ॥੭੩॥ ਮਧਭਾਰ ਛੰਦ ॥ [੩]ਭਏ ਭਸਮ ਭੂਤ ॥ ਨ੍ਰਿਪ ਸਰਬ ਪੂਤ ॥ ਜੁਤ ਸੁਭਟ ਸੈਨ ॥ ਸੁੰਦਰ ਸੁ ਬੈਨ ॥੭੪॥ [੪]ਸੋਭਾ ਅਪਾਰ ॥ ਸੁੰਦਰ ਕੁਮਾਰ ॥ ਜਬ ਜਰੇ ਸਰਬ ॥ ਤਬ ਤਜਾ ਗਰਬ ॥੭੫॥ [੫]ਬਾਹੂ ਅਜਾਨ ॥ ਸੋਭਾ ਮਹਾਨ ॥ ਦਸ ਚਾਰਵੰਤ ॥ ਸੂਰਾ ਦੁਰੰਤ ॥੭੬॥ [੬]ਜਰਿ ਭਾਜ ਬੀਰ ॥ ਹੁਐ ਚਿਤ ਅਧੀਰ ॥ ਦਿੱਨੋ ਸੰਦੇਸ ॥ ਜਹ ਸਗਰ ਦੇਸ ॥੭੭॥ ਲਹਿ ਸਗਰ ਬੀਰ[ੳ] ॥ ਹ੍ਵੈ ਚਿਤ ਅਧੀਰ ॥ ਪੂਛੇ ਸੰਦੇਸ ॥ ਪੂਤਨ ਸੁ ਬੇਸ ॥੭੮॥ [੮]ਕਰਿ ਜੋਰ ਸਰਬ ॥ ਭਟ ਛੋਰ ਗਰਬ ॥ ਉੱਚਰੇ ਬੈਣ ॥ ਜਲ ਚੁਅਤ ਨੈਣ ॥੭੯॥ ਭੂਅ ਫੇਰ ਬਾਜ ॥ ਜਿਨਿ ਸਰਬ ਰਾਜ ॥ ਸਬ ਸੰਗ ਲੀਨ ॥ ਨ੍ਰਿਪ ਬਰ ਪ੍ਰਬੀਨ ॥੮੦॥ [੧੦]ਹਯ ਗਯੋ ਪਯਾਰ ॥ ਤੁਅ ਸੁਤ ਉਦਾਰ ॥ ਭੂਅ ਖੋਦ ਸਰਬ ॥ ਅਤਿ ਬਢਾ ਗਰਬ ॥੮੧॥ [੧੧]ਤਹ ਮੁਨਿ ਅਪਾਰ ॥ ਗੁਨ ਗਨ ਉਦਾਰ ॥ ਲਖਿ ਮੱਧ ਧਯਾਨ ॥ ਮੁਨ ਮਨ ਮਹਾਨ ॥੮੨॥ [੧੨]ਤਵ ਪੁਤ੍ਰ ਕ੍ਰੋਧ ॥ ਲੈ ਸੰਗਿ ਜੋਧ ॥ ਲੱਤਾਂ ਪ੍ਰਹਾਰ ॥ ਕੀਅ ਰਿਖ ਅਪਾਰ ॥੮੩॥ [੧੩]ਤਬ ਛੁਟਾ ਧਯਾਨ ॥ ਮੁਨ ਮਨ ਮਹਾਨ ॥ ਨਿਕਸੀ ਸੁ ਜ੍ਵਾਲ ॥ ਦਾਵਾ ਬਿਸਾਲ ॥੮੪॥ [੧੪]ਤਹ ਜਰੇ ਪੂਤ ॥ ਕਹਿ ਐਸ ਦੂਤ ॥ ਸੈਨਾ ਸਮੇਤ ॥ ਬਾਚਾ ਨ ਏਕ ॥੮੫॥ [੧੫]ਸੁਨ ਪੁਤ੍ਰ ਨਾਸ ॥ ਭਯੋ ਪੁਰ ਉਦਾਸ ॥ ਜਹ ਤਹ ਸੁ ਲੋਗ ॥ ਬੈਠੇ ਸੁ ਸੋਗ ॥੮੬॥ [੧੬]ਸਿਵ ਸਿਮਰ ਬੈਣ ॥ ਜਲ ਥਾਮ ਨੈਨ ॥ ਕਰਿ ਧੀਰਜ ਚਿੱਤ ॥ ਮੁਨ ਮਨ ਪਵਿੱਤ ॥੮੭॥ ਤਿਨ ਮ੍ਰਿਤਕ ਕਰਮ ॥ ਨ੍ਰਿਪ ਕਰਮ ਧਰਮ ॥ ਬਹੁ ਬੇਦ ਰੀਤ ॥ ਕਿੱਨੀ ਸੁ ਪ੍ਰੀਤ ॥੮੮॥ ਨਿਰਪ [੧੮]ਪੁਤ੍ਰ ਸੋਗ ॥ ਗਯੋ ਸੁਰਗ ਲੋਗ ॥ ਨ੍ਰਿਪ ਭੇ ਸੁ ਜੌਨ ॥ ਕਥਿ ਸਕੈ ਕੌਨ[ਅ] ॥੮੯॥

[੧੯]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ, ਬ੍ਰਹਮਾ ਅਵਤਾਰ ਬਿਆਸ, ਰਾਜਾ ਪ੍ਰਿਥ ਕੋ ਰਾਜ ਸਮਾਪਤੰ ॥

ਅਥ ਜੁਜਾਤ ਰਾਜਾ ਕੋ ਰਾਜ ਕਥਨੰ ॥ [੨੦]ਮਧੁਭਾਰ ਛੰਦ ॥ ਪੁਨ ਭਯੋ ਜੁਜਾਤ ॥ ਸੋਭਾ ਅਭਾਤ ॥ ਦਸ ਚਾਰਵੰਤ ॥ ਸੋਭਾ ਸੁਭੰਤ ॥੯੦॥ [੨੧]ਸੁੰਦਰ ਸੁ ਨੈਣ ॥ ਜਨ ਰੂਪ ਮੈਣ ॥ ਸੋਭਾ ਅਪਾਰ ॥ ਸੋਭਤ ਸੁਧਾਰ ॥੯੧॥ [੨੨]ਸੁੰਦਰ ਸਰੂਪ ॥ ਸੋਭੰਤ ਭੂਪ ॥ ਦਸ ਚਾਰ ਵੰਤ ॥ ਆਭਾ ਅਭੰਤ ॥੯੨॥ [੨੩]ਗੁਨ ਗਨ ਅਪਾਰ ॥ ਸੁੰਦਰ ਉਦਾਰ ॥ ਦਸ ਚਾਰ ਵੰਤ ॥ ਸੋਭਾ ਸੁਭੰਤ ॥੯੩॥ [੧]ਧਨ ਗੁਨ

---

ੳ. ਰਾਜੇ ਸਗਰ ਦਾ ਪ੍ਰੀਚੇ—

ਸਗਰ—ਬਾਹੂ ਅਥਵਾ (ਅਸਿਤ- ਦਾ ਪੁਤ੍ਰ, ਅਯੋਧਿਆ ਦਾ ਸੂਰਯਬੰਸੀ ਰਾਜਾ ਸੀ ਜਿਸ ਦੇ ਦੋ ਰਾਣੀਆਂ ਸਨ, ਇਕ ਕਸਯਪ ਦੀ ਪੁਤਰੀ ਸੁਗਤ ਦੂਜੀ (ਰਾਜਾ ਵਿਦਰਭ) ਦੀ ਪੁਤ੍ਰੀ ॥

ਕੇਸਿਨੀ ਬਾਹੂ ਦੇ ਮਰਣ ਤੇ ਸਗਰ ਦੀ ਮਾਤਾ ਹੋਣਾ ਚਾਹੁੰਦੀ ਸੀ ਪਰ 'ਔਰਵ' ਰਿਖੀ ਨੇ ਉਸ ਨੂੰ ਰੋਕਿਆ ਅਤੇ ਆਖਿਆ ਕਿ ਤੇਰੇ ਉਦਰ ਤੋਂ ਇਕ ਪ੍ਰਤਾਪੀ ਬਾਲਕ ਜਨਮੇਗਾ ਅਤੇ ਰਿਖੀ ਨੇ ਉਸ ਬਾਲਕ ਦਾ ਨਾਮ ਸਗਰ ਰਖਿਆ ॥ ਬਿਯੋਗ ਪੰ: ੨੭੬

ਅ. ਗੁਰੂ ਜੀ ਦਾ ਇਹੋ ਜਿਹੇ ਬਲਵਾਨ ਤੇ ਚੌਦਾਂ ਵਿਦਿਆ ਨਿਧਾਨ ਅਪਾਰ ਓਜ ਵਾਲੀਆਂ ਸਖਸ਼ੀਅਤਾਂ ਦਾ ਓਜ ਪ੍ਰਤਾਪ ਵਿਖਾ ਕੇ ਦੱਸਣਾ ਹੈ ਕਿ ਇਸ ਸੰਸਾਰ ਦੇ ਵਿਚ ਇਹੋ ਜਿਹੀਆਂ ਹਸਤੀਆਂ ਹੋ ਚੁਕੀਆਂ ਹਨ ਜਿਨ੍ਹਾਂ ਦਾ ਫੇਰ ਅੰਤ ਕਿਵੇਂ ਹੋਇਆ ਨਾਂ ਕੋਈ ਸਮੇਂ ਦਾ ਟਾਕਰਾ ਕਰ ਸਕਿਆ ਨਾ ਕਾਲ ਤੋਂ ਬਚ ਸਕਿਆ ਤਾਂ ਕੇ ਇਹਨਾਂ ਪ੍ਰਸੰਗਾਂ ਨੂੰ ਪੜ੍ਹ ਸੁਣਕੇ ਪਾਠਕ ਤੇ ਸਰੋਤੇ ਇਬਰਤ ਹਾਸਲ ਕਰਕੇ ਆਪਣੀ ਮੈਂ ਨੂੰ ਮਾਰ ਕੇ ਕਿਸੇ ਵੀ ਮਾਣ ਹੰਕਾਰ ਤੋਂ ਰਹਿਤ ਹੋ ਕੇ ਨਾਮ ਸਿਮਰਨ ਤੇ ਗੁਰੂ ਦਸੇ ਰਾਹ ਪੈ ਕੇ ਆਪਣਾ ਪਰਯੋਜਨ ਸਾਧ ਸਕਣ । ਇਸ ਲਈ ਹਰ ਪ੍ਰਾਣੀ ਮਾਤਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਆਪ ਪੜਨਾ ਤੇ ਬਚਿਆਂ ਨੂੰ ਪੜਾਉਣਾ ਬੜਾ ਜਰੂਰੀ ਹੈ । ਸੰਕੇ ਤੋਂ ਰਹਿਤ ਹੋ ਕੇ ਗੁਰੂ ਜੀ ਦੀ ਬਾਣੀ ਜਾਣ ਕੇ ਗੁਰੂ ਗੂੜ ਗਿਆਨ ਦੀ ਪ੍ਰਾਪਤੀ ਲਈ ।

੧. ਇਸ ਪ੍ਰਕਾਰ ਮੁਨੀ ਜੀ ਦਾ ਧਿਆਨ ਛੁਟ ਗਿਆ ਜਦੋਂ ਉਹਨਾਂ ਨੇ ਨੇਤ੍ਰ ਖੋਲੇ ਤਾਂ ਨੇਤ੍ਰਾਂ ਵਿਚੋਂ ਭਿਆਨਕ ਅਗਨ ਪ੍ਰਗਟ ਹੋ ਗਈ ਜੋ ਕਾਲ (ਅਗਲ) ਰੂਪ ਸੀ । ਇਸ ਤਰ੍ਹਾਂ ਕਈ ਭਾਂਤ ਦੀਆਂ ਲਾਟਾਂ ਨਿਕਲੀਆਂ ਜਾਣੋ ਭਾਰੀ ਅੱਗ ਦੇ ਸਾਗਰ ਵਾਂਗ ਬਿਸਾਲ ਸੀ ।

੨. ਜਿਸਦੇ ਨਾਲ ਸਾਰੇ ਦੇ ਸਾਰੇ ਰਾਜੇ ਦੇ ਪੁੱਤਰ ਪੋਤਰੇ ਤੇ ਸੈਨਾ ਸਮੇਤ ਸਵਾਹ ਦੀ ਢੇਰੀ ਬਣ ਗਏ ਅਗਨ ਦੇ ਨਾਲ ਸੜ ਕੇ । ਕੀ ਘੋੜੇ, ਰਾਜੇ ਦੀ ਸਾਰੀ ਸੰਪਤੀ ਸਮੇਤ ਸਾਰੇ ਸਸਤ੍ਰ ਤੇ ਅਸਤ੍ਰਾਂ ਦੇ ਤੇ ਸੈਨਾ ਸਮੇਤ ।।੭੩।।

੩. ਮਧਭਾਰ ਛੰਦ ।। ਸਾਰੇ ਸੁਆਹ ਦੀ ਢੇਰੀ ਹੋ ਗਏ । ਰਾਜੇ ਦੇ ਸਾਰੇ ਪੁਤ੍ਰ ਤੇ ਜਿਹੜੇ ਨਾਲ ਹੋਰ ਸੀ ਸੂਰਮਿਆਂ ਦੀ ਸੈਨਾ। ਜਿਹੜੇ ਬੜੇ ਸੁੰਦਰ ਬਚਨ ਬੋਲਦੇ ਸਨ ।।੭੪।।

੪. ਜਿਨ੍ਹਾਂ ਦੀ ਬੇਅੰਤ ਸੋਭਾ ਸੀ ਜਿਹੜੇ ਬੜੇ ਸੁੰਦਰ ਰਾਜ ਕੁਮਾਰ ਸਨ ਜਦੋਂ ਉਹ ਸਾਰੇ ਸੜ ਗਏ ਤਦ ਸਾਰਾ ਗਰਭ, ਹੰਕਾਰ ਛੁਟ ਗਿਆ ।।੭੫।।

੫. ਜਿਨ੍ਹਾਂ ਦੀਆਂ ਬੜੀਆਂ ਲੰਬੀਆਂ ਬਾਹਵਾਂ ਸਨ ਅਤੇ ਜਿਨ੍ਹਾ ਦੀ ਸੋਭਾ ਬੇਅੰਤ ਸੀ । ਜਿਹੜੇ ਚੌਦਾਂ ਵਿਦਿਆ ਦੇ ਜਾਣੂ ਸਨ ਤੇ ਬਹੁਤ ਬੜੇ ਸੂਰਮੇ ਸਨ ।।੭੬।।

੬. ਜਿਹੜੇ ਰਿਸ਼ੀ ਦੀ ਨਿਗਾਹ ਤੋਂ ਬਾਹਰ ਰਹਿ ਗਏ ਉਹ ਜੋਧੇ ਸੜਨ ਤੋਂ ਬਚ ਗਏ । ਉਹ ਚਿਤ ਦੇ ਵਿਚ ਉਦਾਸ ਹੋ ਗਏ ਤੇ ਜਾ ਕੇ ਸਗਰ ਰਾਜੇ ਨੂੰ ਸੁਨੇਹਾ ਦਿਤਾ । ਜਿਥੇ ਸਗਰ ਦੇਸ ਵਿਚ ਰਾਜਾ ਸੀ ।।੭੭।।

੭. ਜਦੋਂ 'ਸਗਰ' ਰਾਜੇ ਨੇ ਉਹਨਾਂ ਜੋਧਿਆਂ ਨੂੰ ਆਇਆਂ ਵੇਖਿਆ ਤਾਂ ਉਹਨਾਂ ਵਲ ਵੇਖਕੇ ਚਿਤ ਦੇ ਵਿਚ ਹੈਰਾਨ ਹੋ ਕੇ ਉਹਨਾਂ ਤੇ ਸੁੱਖ ਪੁੱਛੀ । ਮੇਰੇ ਪੁੱਤਰ ਕਿਥੇ ਹਨ ?।।੭੮।।

੮. ਉਹਨਾਂ ਸਾਰੇ ਦੂਤਾਂ ਨੇ ਹੱਥ ਜੋੜਕੇ ਹੰਕਾਰ ਛਡਕੇ ਨਿਮ੍ਰਤਾ ਦੇ ਨਾਲ ਬੋਲ ਉਚਾਰੇ ਤੇ ਕਿਹਾ ਅੱਖਾਂ ਤੋਂ ਪਾਣੀ ਚੋਂਦਿਆਂ ਹੋਇਆਂ ।।੭੯।। ਐ ਰਾਜਨ

੯. ਸਾਰੀ ਧਰਤੀ ਤੇ ਘੋੜਾ ਫੇਰਿਆ । ਜਿਹੜੇ ਸਾਰੇ ਰਾਜੇ ਜਿਤੇ ਉਹ ਭੀ ਸਾਰੇ ਨਾਲ ਲੈ ਲਏ । ਐ ਸਰੇਸਟ ਤੇ ਸਿਆਣੇ ਰਾਜਨ ।।੮੦।। ਉਸ ਵੇਲੇ ਸ਼ੰਕਾ ਹੋਈ ਕਿ ਘੋੜਾ ਪਤਾਲ

੧੦. ਲੋਕ ਵਿਚ ਚਲਾ ਗਿਆ ਤੇ ਤੇਰੇ ਦਲੇਰ ਪੁਤਰਾਂ ਨੇ ਸਾਰੀ ਧਰਤੀ ਪੁਟ ਸੁਟੀ ਜਿਸ ਤੋਂ ਉਹਨਾਂ ਨੂੰ ਹੰਕਾਰ ਹੋ ਗਿਆ।।੮੧।।

੧੧. ਉਥੇ ਇਕ ਮਹਾਨ ਮੁਨੀ ਬੈਠਾ ਸੀ । ਜੋ ਗੁਣਾਂ ਕਰਕੇ ਬੜਾ ਭਰਪੂਰ ਸੀ । ਉਸ ਨੂੰ ਧਿਆਨ ਵਿਚ ਲਗਾ ਵੇਖਿਆ । ਜੋ ਮੁਨੀ ਮਨ ਦਾ ਬੜਾ ਮਹਾਨ ਸੀ ।।੮੨।।

੧੨. ਉਸਨੂੰ ਵੇਖਕੇ ਤੇਰੇ ਪੁਤ੍ਰ ਕ੍ਰੋਧ ਵਿਚ ਆ ਗਏ ਤੇ ਬਹੁਤ ਮਾਰ ਕੀਤੀ ।।੮੩।।

੧੩. ਤਦ ਰਿਖੀ ਦਾ ਧਿਆਨ ਟੁਟ ਗਿਆ । ਮੁਨੀ ਮਨ ਦੀ ਅਵਸਥਾ ਕਰਕੇ ਬਹੁਤ ਮਹਾਨ ਸੀ । ਜਿਸ ਕਰਕੇ ਉਸਦੇ ਨੇਤ੍ਰਾਂ ਵਿਚੋਂ ਅੱਗ ਪ੍ਰਗਟ ਹੋ ਗਈ । ਜੋ ਅਗਨੀ ਬੜੀ ਪ੍ਰਚੰਡ ਸੀ ।।੮੪।।

੧੪. ਉਸ ਅੱਗ ਦੇ ਵਿਚ ਤੇਰੇ ਪੁੱਤਰ ਸੜ ਗਏ । ਇਹ ਸੁਨੇਹਾ ਰਾਜੇ ਨੂੰ ਉਹਨਾਂ ਦੂਤਾਂ ਨੇ ਦਸਿਆ । ਸਾਰੀ ਸੈਨਾ ਦੇ ਸਮੇਤ ਇਕ ਵੀ ਨਹੀਂ ਬਚਿਆ ।।੮੫।।

੧੫. ਰਾਜੇ ਨੇ ਜਦੋਂ ਪੁਤਰਾਂ ਦੇ ਨਾਸ ਹੋਣ ਦੀ ਖਬਰ ਸੁਣੀ ਤਾਂ ਸਾਰਾ ਸ਼ਹਿਰ ਅਫਸੋਸ ਨਾਲ ਭਰ ਗਿਆ । ਜਿਥੇ ਕਿਥੇ ਵੀ ਲੋਗ ਸਨ ਸਾਰੇ ਸੋਗ ਵਿਚ ਆ ਕੇ ਬੈਠ ਗਏ ।।੮੬।।

੧੬. ਮੁਖ ਤੋਂ ਸਿਵ-ਸਿਵ ਕਹ ਕੇ ਬੋਲਕੇ ਅੱਖਾਂ ਦੇ ਪਾਣੀ ਨੂੰ ਰੋਕ ਕੇ ਮਨ ਨੂੰ ਧੀਰਜ ਦੇ ਕੇ ਮੁਨੀਆ ਜਿਹਾ ਪਵਿਤ੍ਰ ਕਰਕੇ ।।੮੭।।

੧੭. ਰਾਜੇ ਨੇ ਪੁਤ੍ਰਾਂ ਦੇ ਮ੍ਰਿਤਕ ਸੰਸਕਾਰ ਕੀਤੇ । ਜੋ ਰਾਜਿਆਂ ਦਾ ਕਰਨ ਦਾ ਧਰਮ ਸੀ ਉਹ ਸਾਰੇ ਬੇਦ ਰੀਤੀ ਬੜੀ ਪ੍ਰੀਤ ਨਾਲ ਕੀਤੀ ।।੮੮।।

੧੮. ਰਾਜਾ ਪੁਤ੍ਰਾਂ ਦੇ ਸੋਗ ਵਿਚ ਸੁਰਗ ਲੋਕ ਨੂੰ ਚਲਾ ਗਿਆ। ਜਿਹੜੇ ਇਹੋ ਜਿਹੇ ਰਾਜੇ ਹੋਏ ਹਨ । ਉਹਨਾਂ ਨੂੰ ਕਿਹੜਾ ਕਵੀ ਕਹੇ ।।੮੯।।

੧੯. ਇਥੇ ਪੂਰਾ ਹੁੰਦਾ ਹੈ ਬਚਿਤ੍ਰ ਨਾਟਕ ਗ੍ਰੰਥ ਵਿਚ ਬ੍ਰਹਮਾ ਅਵਤਾਰ ਦਾ ਬਿਆਸ; ਰਾਜਾ ਪ੍ਰਿਥੁ ਦਾ ਰਾਜ ਸਮਾਪਤ ਹੋਇਆ ।

---

ਹੁਣ ਅੱਗੇ ਜੁਜਾਤ ਰਾਜੇ ਤੇ ਰਾਜ ਦੀ ਕਥਾ ਅਰੰਭ ਹੁੰਦੀ ਹੈ।

੨੦. ਮਧਭਾਰ ਛੰਦ ।। ਫੇਰ ਹੋਇਆ ਰਾਜਾ ਜੁਜਾਤ । ਜਿਸ ਦੀ ਬੇਅੰਤ ਸੋਭਾ ਸੀ । ਚੌਦਾਂ ਵਿਦਿਆਵਾਨ ਸੀ ਜਿਸ ਦੀ ਸੋਭਾ ਬਹੁਤ ਸੋਭਦੀ ਸੀ ।।੯੦।।

੨੧. ਉਸਦੇ ਬੜੇ ਸੁੰਦਰ ਨੇਤਰ । ਜਣੋ ਕਾਮ ਦਾ ਹੀ ਰੂਪ ਹਨ ਜਿਨ੍ਹਾਂ ਦੀ ਸੋਭਾ ਬੇਅੰਤ ਸੀ । ਸੋਭਾ ਸੁਧਰੇ ਹੋਏ ਸਨ ।।੯੧।।

੨੨. ਉਹ ਸੁੰਦਰ ਸਰੂਪ ਜਿਸ ਵਿਚ ਰਾਜਾ ਸੋਭਾ ਦਿੰਦਾ ਸੀ ਚੋਦਾਂ ਗੁਣਾਂ ਸਪੰਨ ਜਿਸ ਦੀ ਸੋਭਾ ਅਨੂਪ ਜਿਸ ਜਿਹਾ ਕੋਈ ਨਾ ਹੋਰ ਸੀ ।।੯੨।।

੨੩. ਗੁਣਾਂ ਦਾ ਪੁੰਜ ਸੁੰਦਰ ਤੇ ਦਲੇਰ । ਚੌਦਾਂ ਵਿਦਿਆ ਸਮੇਤ। ਜਿਸ ਦੀ ਸੋਭਾ ਸੋਭਦੀ ਸੀ ।।੯੩।।

---

ਦੀ ਗੂਜ ਭੈ ਪੈਦਾ ਕਰਦੀ ਹੈ, ਉਕਾਬ ਦੀ ਆਵਾਜ ਡਰ ਦੇਂਦੀ ਹੈ ਅਤੇ ਬਿਜਲੀ ਦੀ ਗੜਗੱਜ ਸਾਡੀ ਜਾਨ ਖਾਂਦੀ ਹੈ-ਅਸਲ ਵਿਚ ਸਭੇ ਸੁੰਦਰ ਹਨ ਸਾਡੇ ਕੰਨ, ਸਾਡੀ ਤ੍ਰਿਸਨਾ ਕਰਕੇ, ਭੈ ਭਰਮ ਦੇ ਸਭਾਵ ਇਨ੍ਹਾਂ ਵਿਚ ਫਰਕ ਪਾਉਂਦੇ ਹਨ ।। ਭਾਂਵੇਂ ਗੁਰੂ ਨਾਨਕ ਹਰ ਹਾਲ ਸੁੰਦਰ ਹਨ ਪਰ ਜਦੋਂ ਉਹ ਸੁੰਦਰਤਾ ਹੈ ਜਿਸਦੀ ਪਛਾਣ ਸਾਨੂੰ ਹੈ, ਜਿਹਾ ਕੁ ਦਇਆ ਦਾਨ, ਮਿੱਠਾ ਬੋਲਣਾ ਅੰਨ ਖੁਆਲਣਾ, ਆਤਮਾ ਰਸ ਦਾਨ ਦੇਣਾ-ਤਦ ਸਾਨੂੰ ਸੋਹਣਾ ਲਗਦਾ ਹੈ, ਪਰ ਜਦੋਂ ਭੈ ਵਾਲੀ ਸੂਰਤ ਧਾਰੀ ਸੋਧਣੇ ਲਈ ਤਾਦੋਂ ਨਾਨਕ ਦੀ ਰੱਬੀ ਸੰਦ੍ਰਤਾ ਇਸ ਨਵੇਂ ਰੂਪ ਮਾਤ੍ਰ ਦੇ ਉਹਲੇ ਛਿਪ ਗਈ ਭਾਸਣ ਲੱਗ ਪਈ।। ਲਹਿਣਾ ਜੀ ਦੀ ਨਜ਼ਰ ਮਿਹਰ ਤੇ ਘਾਲ ਨਾਲ ਨਾਨਕੀਯ ਸੁੰਦਰਤਾ ਤੇ ਟਿਕ ਗਈ ਸੀ, ਉਨ੍ਹਾਂ ਨੂੰ ਗੁਰੂ ਨਾਨਕ ਦੇ ਹਰ ਰੂਪ ਤੋਂ ਰੰਗ ਵਿਚ ਰੱਬੀ ਸੁੰਦਰਤਾ ਝਲਕਾ ਮਾਰਦੀ ਸੀ, ਉਨ੍ਹਾਂ ਨੂੰ ਕੁਤਕਾ ਤੇ ਧਾਣਕ ਵੇਸ ਵਿਚ ਵੀ ਉਹੋ ਗੁਰ ਨਾਨਕ ਪ੍ਰਕਾਸ਼ ਦਿਸਦਾ ਸੀ, ਉਸੇ ਤਰ੍ਹਾਂ ਮੋਹੇ ਖੜੇ ਰਹੇ ।। ਜਿਵੇਂ ਇਕ ਆਦਮੀ ਨੂੰ ਪਾਣੀ ਠੰਡਾ-ਤੱਤਾ, ਭਾਂਡੇ ਦੀ ਸਕਲ ਮੂਜਬ ਗੋਲ ਲੰਭਾ ਸੁਆਦ ਵਲੋ ਮਿੱਠਾ, ਖੱਟਾ ਕਈ ਇਕ ਫਰਕਾਂ ਵਾਲਾ ਦਿਸਦਾ ਹੈ- ਪਰ ਰਸਾਇਣ ਵਿਦਿਆ ਵਾਲੇ ਦੀ ਨਜ਼ਰ ਪਾਣੀ ਵੇਖਕੇ 'ਹਾਇਡਰੋਜ਼ਨ ਦੇ ਤੇ ਆਕਸੀਜ਼ਨ ਇਕ ਦਿਸਦਾ ਹੈ ਇਸ ਗੱਲ ਤੇ ਰਹਿੰਦੀ ਹੈ, ਉਹ ਜਲ ਦੇ ਅਸਲੇ ਨੂੰ ਜਾਣਦਾ ਹੈ, ਰੂਪ ਦਾ ਭੁਲੇਖਾ ਨਹੀਂ ਖਾਦਾ, ਤਿਵੇਂ ਲਹਿਣਾ ਜੀ ਨੇ ਧਾਣਕ ਰੂਪ ਤੋਂ ਮੋਹਨ ਰੂਪ ਦੋਹਾਂ ਵਿਚ 'ਗੁਰੂ ਨਾਨਕ ਦੀ ਸੁੰਦਰਤਾ' ਨੂੰ ਹੀ ਸਦਾ ਡਿੱਠਾ ਤੇ ਸਦਾ ਪਛਾਣਿਆਂ ।। ਸਤਿਗੁਰ ਨੇ ਹੁਣ ਲਹਿਣੇ ਨੂੰ ਬੀ ਜਲਾਲ ਨਾਲ ਕਿਹਾ, ਜਾਹੁ, ਹੁਕਮ ਹੈ ਜਾਹੁ, ਪਿਛੇ ਨਹੀਂ ਤੱਕਣਾ ।। ਪਹਿਲੇ ਤਾਂ ਲਹਿਣਾ ਜੀ ਠਹਿਰੇ ਪਰ ਹੁਕਮ ਸੁਣਦੇ ਸਾਰ, ਹੁਕਮ ਮੰਨਦੇ ਆਪ ਧਰਮ ਸਾਲ ਆ ਗਏ ।। ਅੱਗੋ ਸੰਗਤਾਂ ਨੇ ਹਾਲ ਪੁੱਛਿਆ ਤਦ ਆਪਨੇ ਕਿਹਾ:— ਸਤਿਗੁਰ ਜੀ ਦੀ ਮੇਹਰ ਮਿਹਰ ਬੜੀ ਮੇਹਰ ਹੈ, ਪਰ ਉਸ ਤੋਂ ਬੜੀ ਮੇਹਰ ਸਤਿਗੁਰ ਦਾ ਹੁਕਮ ਹੈ ।। ਜਦ ਉਹ ਹੁਕਮ ਦੇਂਦਾ ਹੈ ਤਦੋਂ ਹੁਕਮ ਦੀ ਕਮਾਈ ਕਰਨੀ ਮੇਹਰ ਨੂੰ ਹੋਰ ਮੰਗਣਾ ਹੈ ।। ਅਸੀਂ ਕਰਤਾਰ ਤੋਂ ਮੰਗੀਏ ਕਿ ਗੁਰੂ ਹੁਕਮ ਸਾਥੋਂ ਮੰਨ ਹੋ ਜਾਵੇ ।। ਹੁਣ ਘਬਰਾਉਣ ਦਾ ਸਮਾ ਨਹੀਂ, ਸਤਿਗੁਰ ਦਾ ਹੁਕਮ ਹੈ ਨਾਮ ਜਪੋ, ਸੋ ਨਾਮ ਜਪੋ: ਸਤਿਗੁਰ ਦੇ ਚੋਜਾਂ ਨਾਲ ਸਾਨੂੰ ਕੀ ? ਆਓ ਨਾਮ ਜਪੀਏ, ਹੁਕਮ ਮੰਨੀਏ, ਪ੍ਰਵਾਨ ਹੋਈਏ ਤਾਂ ਸਤਿਗੁਰ ਦਾ ਮਹਿਲ ਪਰਾਪਤ ਹੋਸੀ ।। ਕੁਛ ਚਿਰ ਮਗਰੋਂ ਸਤਿਗੁਰ ਜੀ ਆ ਗਏ ਚਾਹੇ ਲਹਿਣਾ ਜੀ ਦੀ ਮਤਿ ਨਾਲ ਸਿੱਖ ਉਦਾਸੀ ਤੋਂ ਨਿਕਲ ਨਾਮ ਜਪ ਰਹੇ ਸੋ-ਪਰ ਗੁਰੂ ਜੀ ਨੇ ਆਕੇ ਜੋ ਮਥਾ ਟੇਕੇ, ਥਾਪੜੇ ਦੀ ਥਾ ਇਕ ਕੁਤਕਾ ਲਾਉਣਾ ਸ਼ੁਰੂ ਕਰ ਦਿੱਤਾ । ਜਿਨ੍ਹਾਂ ਦੀ ਸੁਰਤ ਥਾਪੜੇ ਦੇ ਰਸ ਵਿਚ ਗਿੱਝ ਚੁਕੀ ਸੀ ਹੁਣ ਕੁਤਕੇ ਦੇ ਰਸ ਨੂੰ ਕੁਹਰਸ ਜਾਣਕੇ ਭੱਜ ਉਠੀ, ਹਾਲਾਂ ਕਿ ਇਹ ਵੀ ਮਿਹਰ ਸੀ । ਜਿਹਾ ਥਾਂਪੜਾ ਤਿਹਾ ਕੁਤਕਾ, ਜਿਵੇਂ ਅਸੀਂ ਅੱਜ ਸ੍ਰੀ ਦਸਮੇਸ਼ ਬਾਣੀ ਨੂੰ ਕੁਤਕਾ ਸਮਝ ਕੇ ਇਸ ਤੋਂ ਭੱਜਦੇ ਹਾਂ, ਪਰ ਨਹੀਂ ਦੋਹਾਂ ਵਿਚ ਦਾਤਾਂ ਤੇ ਸਦਾ ਚੰਗਿਆਈ ਹੀ ਹੈ, ਆਤਮ ਸੱਤਾ, ਦਾਨ ਕਰਦਾ ਸੀ, ਪਰ ਕੌਣ ਝੱਲੇ ? ਜਿਸਦੀ ਦ੍ਰਿਸ਼ਟੀ ਦੁਸਾਰ ਪਾਰ ਇਕਾਗਰੀ ਹੋਵੇ । ਪਰ ਐਤਕੀਂ ਲਹਿਣਾ ਜੀ ਨੇ ਆਸਰੇ ਕਰਕੇ ਕਈ ਸਿੱਖ ਬੈਠੇ ਰਹੇ ਅਰ ਕੁਤਕਾ ਝੱਲਕੇ ਨਾਮ ਵਿਚ ਲੱਗੇ ਰਹੇ । ਹੁਣ ਚੋਜੀ ਪਿਆਰੇ ਸਿੱਖੀ ਦੀ ਅੰਤਲਾ ਉੱਚਾ ਰੂਪ ਸਫਟ ਕਰਨ ਲਈ ਫੇਰ ਟੁਰ ਪਏ । ਸਿੱਖੀ ਪੂਰੀ ਉਸ ਵੇਲੇ ਜਦ ਹਉਂ ਗੁੰਮ : ਜੈਸਾ ਭਾਈ ਗੁਰਦਾਸ ਜੀ ਨੇ ਕਿਹਾ ਹੈ:- ਮੁਰਦਾ ਹੋਇ ਮੁਰੀਦ ਸੋਇ ਕੋ ਵਿਰਲਾ ਗੁਰਿ ਗੋਰਿ ਸਮਾਵੈ ।।੧੬।।ਵਾ:੨੮।। ਗੁਰੂ ਨੂੰ ਲੋੜ ਨਹੀਂ ਕਿ ਸਿੱਖ ਮੇਰਾ ਹੁਕਮ ਮੰਨੇ, ਮੈਂ ਦੁਨੀਆਂ ਦੇ ਪਾਤਸ਼ਾਹਾਂ ਵਾਂਙੂ ਹਾਕਮ ਬਣ ਜਾਵਾਂ, ਗੁਰੂ ਨੂੰ ਮਾਨਸਾ ਵਸ ਕਰਨ ਦਾ ਚਾਉਂ ਨਹੀਂ ਗੁਰੂ ਕਿਸੇ ਨੂੰ ਗੁਲਾਮ ਬਨਾਉਣ ਲਈ ਮਗਰ ਨਹੀਂ ਲਾਉਂਦਾ ।। ਗੁਰੂ ਨੇ ਸਿਖਾਂ ਦੀ ਮੈਲ ਕਢੱਣ ਲਈ, ਸਿੱਖਾਂ ਨੂੰ ਹਉਂ ਅਤੀਤ ਕਰਨ ਲਈ, ਇਹ

ਪ੍ਰਬੀਨ ॥ ਪ੍ਰਭ ਕੋ ਅਧੀਨ ॥ ਸੋਭਾ ਅਪਾਰ ॥ ਸੁੰਦਰ ਕੁਮਾਰ ॥੯੪॥[੨] ਸਾਸਤ੍ਰਗ ਸੁੱਧ ॥ ਕ੍ਰੋਧੀ ਸੁ ਜੁੱਧ ॥ ਨ੍ਰਿਪ ਭਯੋ ਬੇਨੁ । ਜਨੁ ਕਾਮਧੇਨ ॥੯੫॥[੩] ਖੂਨੀ ਸੁ ਖੱਗ ॥ ਜੋਧਾ ਅਭੱਗ ॥ ਖੱਤ੍ਰੀ ਅਖੰਡ ॥ ਕ੍ਰੋਧੀ ਪ੍ਰਚੰਡ ॥੯੬॥[੪] ਸਤ੍ਰੂਣ ਕਾਲ ॥ ਕਾਢੀ ਕ੍ਰਵਾਲ ॥ ਸਮ ਤੇਜ ਭਾਨ ॥ ਜ੍ਵਾਲਾ ਸਮਾਨ ॥੯੭॥[੫] ਜਬ ਜੁਰਤ ਜੰਗ ॥ ਨਹਿ ਮੁਰਤ ਅੰਗ ॥ ਅਰਿ ਭਜਤ ਨੇਕ ॥ ਨਹਿ ਟਿਕਤ ਏਕ ॥੯੮॥ [੬]ਥਰਹਰਤ ਭਾਨ ॥ ਕੰਪਤ ਦਿਸਾਨ ॥ ਮੰਡਤ ਮਵਾਸ ॥ ਭੱਜਤ ਉਦਾਸ ॥੯੯॥ [੭]ਥਰਹਰਤ ਬੀਰ ॥ ਭੰਭਰਤ ਭੀਰ ॥ ਤੰਤਜਤ ਦੇਸ ॥ ਨ੍ਰਿਪ ਮਨ ਨਰੇਸ ॥੧੦੦॥ [੮]ਚੰਚਕਿਤ ਚੰਦ ॥ ਧੰਧਕਿਤ ਇੰਦ ॥ ਫਨ ਗਨ ਫਟੰਤ ॥ ਭੂਅ ਧਰ ਭਜੰਤ ॥੧੦੧॥ ਸੁੰਜਤਾ ਛੰਦ ॥ [੯]ਜਸੁ ਠੌਰ ਠੌਰ ਸਬੋ ਸੁਨਯੋ ॥ ਅਰ ਬ੍ਰਿੰਦ ਸੀਸ ਸਬੋ ਧੁਨਯੋ ॥ ਜਗ ਜੱਗ ਸਾਜ ਭਲੇ ਕਰੇ ॥ ਦੁਖ ਪੁੰਜ ਦੀਨਨ ਕੇ ਹਰੇ ॥੧੦੨॥

[੧੦]ਇਤਿ ਜੁਜਾਤ ਰਾਜਾ ਕਾਲ ਬਸ ਹੋਤ ਭਏ ॥

[੧੧]ਅਥ ਬੇਨ ਰਾਜੇ ਕੋ ਰਾਜ ਕਥਨੰ ॥ ਸੁੰਜਤਾ ਛੰਦ ॥ [੧੨]ਪੁਨਿ ਬੇਣ ਰਾਜ[ੳ] ਮਹੇਸ ਭਯੋ ॥ ਨਿਜ ਡੰਡ ਕਾਹੂ ਤੇ ਨ ਲਯੋ ॥ ਜੀਅ ਭਾਂਤ ਭਾਂਤ ਸੁਖੀ ਨਰਾ ॥ ਅਤਿ ਗਰਬ ਸਬ ਛੁਟ ਉਰ ਧਰਾ ॥੧੦੩॥ [੧੩]ਜੀਅ ਭਾਂਤਿ ਭਾਂਤਿ ਬਸੇ ਸੁਖੀ ॥ ਤਰ ਦਿਸਟ ਆਵਤ ਨਾ ਦੁਖੀ ॥ ਸਬ ਠੌਰ ਠੌਰ ਪ੍ਰਿਥੀ ਬਸੀ ॥ ਜਨੁ ਭੂਮ ਰਾਜ ਸਿਰੀ ਲਸੀ ॥੧੦੪॥ [੧੪]ਇਹ ਭਾਂਤ ਰਾਜ ਕਮਾਇਕੈ ॥ ਸੁਖ ਦੇਸ ਸਰਬ ਬਸਾਇ ਕੈ ॥ ਬਹੁ ਦੋਖ ਦੀਨਨ ਕੇ ਦਹੇ ॥ ਸੁਨ ਥਕਤ ਦੇਵ ਸਮਸਤ ਭਏ ॥੧੦੫॥[੧੫] ਬਹੁ ਰਾਜ ਸਾਜ ਕਮਾਇਕੈ ॥ ਸਿਰ ਅਤ੍ਰ ਪਤ੍ਰ ਫਿਰਾਇਕੈ ॥ ਪੁਨ ਜੋਤ ਜੋਤ ਬਿਖੈ ਮਿਲੀ ॥ ਅਰ ਛੇਨ ਬੇਨ ਮਹਾਬਲੀ ॥੧੦੬॥ [੧੬]ਅਬਿਕਾਰ ਭੂਪ ਜਿਤੇ ਭਏ ॥ ਕਰ ਰਾਜ ਅੰਤ ਸਮੈ ਗਏ ॥ ਕਬਿ ਕੌਨ ਨਾਮ ਤਿਨੈ ਗਨੈ ॥ ਸੰਕੇਤ ਕਾਹਿ ਇਤੇ ਭਨੈ ॥੧੦੭॥

[੧੭]ਇਤ ਬੇਨੁ ਰਾਜਾ ਮ੍ਰਿਤ ਬਸੁ ਹੋਤ ਭਏ ॥

[੧੮]ਅਥ ਮਾਨਧਾਤਾ ਕੋ ਰਾਜੁ ਕਥਨੰ ॥ ਦੋਧਕ ਛੰਦ ॥ [੧੯]ਜੇਤਕ ਭੂਪ ਭਏ ਅਵਨੀ ਪਰ ॥ ਨਾਮ ਸਕੈ ਤਿਨ ਕੇ ਕਵਿ ਕੋ ਧਰਿ ॥ ਨਾਮ ਜਥਾਮਤਿ ਭਾਖ ਸੁਨਾਊ ॥ ਚਿੱਤ ਤਊ ਅਪਨੇ ਡਰ ਪਾਊ ॥੧੦੮॥ [੨੦]ਬੇਨ ਗਏ ਜਗ ਤੇ ਨਿਰਪਤਾ ਕਰਿ ॥ ਮਾਨਯਧਾਤ[ਅ] ਭਏ ਬਸੁਧਾ ਧਰਿ ॥ ਬਾਸਵ ਲੋਗ ਗਏ ਜਬਹੀ ਵਹ ॥

---

ੳ. ਬੇਣ ਰਾਜਾ—ਇਹ ਇਖ੍ਵਾਕ ਵੰਸੀ ਰਾਜਾ "ਯੁਵਨਾਸ ਦਾ ਪੁਤਰ ਸੀ ਇਸ ਦੀ ਮਾਤਾ ਗੌਰੀ ਲਿਖੀ ਹੈ" ਵਿਸ਼ਨੂੰ ਪੁਰਾਣ ਅਤੇ ਭਾਗਵਤ ਵਿਚ ਇਕ ਵਿਚਿਤ੍ਰ ਲੇਖ ਹੈ :—ਯੁਵਨਾਸੁ ਦੇ ਕੋਈ ਪੁਤ੍ਰ ਨਹੀਂ ਸੀ, ਕਈ ਰਿਖੀਆਂ ਨੇ ਜੱਗ ਹਵਨ ਆਦਿ ਕੀਤੇ ਕਿ ਰਾਜੇ ਦੇ ਪੁਤਰ ਹੋਵੇ, ਇਕ ਦਿਨ ਉਨ੍ਹਾਂ ਨੇ ਇਕ ਉਚੀ ਥਾਂ ਤੇ ਇਕ ਪਵਿੱਤ ਜਲ ਦਾ ਘੜਾ ਪੂਜਾ ਲਈ ਰੱਖਿਆ ਤਾ ਉਸ ਜਲ ਵਿਚ ਬੱਚਾ ਪੈਦਾ ਕਰਨ ਦੀ ਸ਼ਕਤੀ ਆ ਗਈ ਰਾਤ ਨੂੰ ਯੁਵਨਾਸੁ ਨੂੰ ਪਿਆਸ ਲੱਗੀ ਤਾਂ ਉਸ ਨੇ ਉਹ ਜਲ ਪੀ ਲਿਆ ਜਲ ਦੇ ਪੀਣ ਨਾਲ ਉਸਨੂੰ ਗਰਭ ਹੋ ਗਿਆ ਅਤੇ ਠੀਕ ਸਮੇਂ ਪੁਰ ਸੱਜੀ ਵੱਖੀ ਵਿਚੋਂ ਜਨਮਿਆਂ ਇੰਦਰ ਨੇ ਉਸਦੀ ਪਾਲਨਾ ਕੀਤੀ ਅਤੇ ਮਾਂ ਧਾਤ੍ਰਿ ਉਸ ਦਾ ਨਾਮ ਰਖਿਆ । ਨੋਟ - ਅਸੀਂ ਇਕ ਦਮ ਇਹ ਫੈਸਲਾ ਦੇ ਦਿੰਦੇ ਹਾਂ ਇਹ ਕਿਵੇਂ ਹੋ ਸਕਦਾ ਹੈ ਇਸ ਲਈ ਇਹ ਝੂਠ ਤੇ ਮਿਥਹਾਸ ਹੈ - ਰਿਖੀਆਂ ਨੂੰ ਝੂਠ ਲਿਖਣ ਨਾਲ ਕੀ ਲਾਭ ਸੀ ? ਕਾਦਰ ਦੀ ਕੁਦਰਤ ਅਪਾਰ ਸ਼ਕਤੀ ਰਖਦੀ ਹੈ ਜੋ ਕੱਖ ਵਿਚ ਜਾਨ ਪਾ ਦਿੰਦੀ ਹੈ । ਜੇਠ ਹਾੜ ਵਿਚ ਡੱਡੂ ਇਕ ਵੀ ਨਹੀਂ ਦਿਸਦਾ ਜਿਸ ਦਿਨ ਬਾਰਸ਼ ਹੋ ਜਾਵੇ ਰਾਤੋ ਰਾਤ ਦਿਨ ਚੜਦੇ ਨੂੰ ਵੈਂ-ਵੈਂ ਹੋਣ ਲਗ ਜਾਂਦੀ ਹੈ। ਇਕ ਨਿਕੀ ਜਿਹੀ ਕੀੜੀ ਜੋ ਐਨਕ ਨਾਲ ਮਸਾਂ ਵੇਖੀ ਜਾਂਦੀ ਹੈ ਪਰ ਦੌੜਦੀ ਇਤਨੀ ਹੈ ਕਿ ਦੇਖਦਿਆਂ ਦੇਖਿਦਿਆਂ ਕਿਤੇ ਦੀ ਕਿਤੇ ਤੁਰ ਜਾਦੀ ਹੈ । ਛੱਤਾਂ ਉਤੇ ਪੁਠੀ ਦੌੜੀ ਫਿਰਦੀ ਹੈ ਕਿਸ ਚੀਜ ਨੂੰ ਫੜਕੇ ਪੁਠੀ ਨੱਠੀ ਫਿਰਦੀ ਹੈ । ਨੰਗੇ ਪਿੰਡੇ ਬਿਨਾਂ ਬੂਟ, ਗੁਰਗਾਬੀ ਦੇ ਗਰਮੀ-ਸਰਦੀ ਤੇ ਰਾਤ ਦੇ ਹਨੇਰੇ ਵਿਚ ਤੁਰੀ ਫਿਰਦੀ ਹੈ । ਸਾਡੀ ਰਜਾਈਆਂ ਤੇ ਤਲਾਈਆਂ ਵਿਚ ਜਾਨ ਠਰਦੀ ਹੈ ਪਰ ਉਸ ਨੂੰ ਪ੍ਰਵਾਹ ਹੀ ਨਹੀਂ ਇਤਨੀ ਛੋਟੀ ਸੰਦੂਕੜੀ ਦੇ ਵਿਚ ਪੂਰੀ ਮਸ਼ੀਨ ਫਿਟ ਹੈ ਵੇਖਦੀ ਦੂਰ ਤਕ ਹੈ ਸੁੰਘਦੀ ਕੋਠੇ ਤੇ ਪਈ ਵਸਤੂ ਜਾ ਲਭਦੀ ਹੈ ਨਕ, ਕੰਨ, ਅੱਖਾਂ ਸਭ ਕੁਝ ਐਨ ਬਿਨਾ ਕਿਸੇ ਔਸਧੀ ਜਾਂ ਜੰਤ੍ਰ ਦੇ ਕੰਮ ਕਰ ਰਹੇ ਹਨ ਕੀ ਇਹ ਅਚੰਭਾ ਨਹੀਂ ? ਪਹਿਲੋ ਪਹਿਲ ਇਸੇ ਤਰ੍ਹਾਂ ਕਈ ਪਦੈਸ਼ਾਂ ਹੋਈਆਂ ਅੱਜ ਵੀ ਹੋ ਰਹੀਆਂ ਹਨ । ਕੀ ਇਕ ਜਾਦਵ ਯੁਵਕ ਦੇ ਪੇਟੋਂ (ਦੁਰਬਾਸਾ) ਰਿਖੀ ਦੇ ਸਰਾਪ ਨਾਲ ਲੋਹੇ ਦਾ ਮੂਸਲ ਨਹੀਂ ਸੀ ਪੈਦਾ ਹੋਇਆ ? ਇਹੋ ਜਿਹੀ ਨੁਕਤਾ ਚੀਨੀ ਸ਼ਮਰਥ ਮਾਲਿਕ ਨੂੰ ਅਸਮਰਥ ਸਿਧ ਕਰਦੀ ਹੈ ਜੋ ਉਸਤਤਿ ਨਹੀਂ ਸਗੋਂ ਬਿਆਜ ਰੂਪੀ ਹੁੰਦੀ ਹੈ ।

ਅ. ਮਨ ਧਾਤਾ—ਹਿੰਦੂ ਮਤ ਅਨੁਸਾਰ ਮਨੁਖਾ ਜਾਤੀ ਦਾ ਆਦਿ ਪੁਰਖ, ਜਿਹਾ ਕਿ ਬਾਈਬਲ ਅਤੇ ਕੁਰਾਨ ਵਿਚ ਆਦਮ ਮੰਨਿਆ ਹੈ, ਇਹ ਬ੍ਰਹਮ ਦਾ ਮਾਨਸ ਪੁਤ੍ਰ ਲਿਖਿਆ ਹੈ । ਮਨੁ ਦੇ ਬਣਾਇ ਸੂਤ੍ਰ ਧਰਮ ਦਾ ਮੂਲ ਮੰਨੇ ਜਾਂਦੇ ਹਨ ਅਰ ਇਸ ਦੇ ਨਾਮ (ਮਾਨਵ ਧਰਮ ਸਾਸਤ੍ਰ ਹੈ), ਇਨ੍ਹਾਂ ਸੂਤ੍ਰਾਂ ਦੇ ਅਧਾਰ ਪੁਰ ਭ੍ਰਿਗੂ ਨੇ ਮਨੁ ਸਿੰਮ੍ਰਤੀ ਅਥਵਾ ਮਨੁ ਸੰਹਿਤਾ ਲਿਖੀ ਹੈ, ਜਿਸਦੇ ਬਾਰ੍ਹਾਂ ਅਧਯਾਯ ਅਤੇ ੨੭੦੪ ਸਲੋਕ ਹਨ ਇਹ ਗ੍ਰੰਥ ਹਿੰਦੂ ਮਤ ਦਾ ਖਾਸ ਕਾਨੂੰਨ ਹੈ।

੧. ਤੇ ਗੁਣਾਂ ਦਾ ਭੰਡਾਰ (ਭਰਪੂਰ) ਪ੍ਰਭੂ ਤੋਂ ਬਿਨਾਂ ਜਿਸ ਦਾ ਹੋਰ ਕੋਈ ਸਾਨੀ ਨਹੀਂ ਸੀ। ਸੁੰਦਰਤਾ ਦਾ ਅਵਤਾਰ ॥੯੪॥

੨. ਸ਼ਾਸਤ੍ਰਾਂ ਦਾ ਗਿਆਤਾ। ਕ੍ਰੋਧ ਵਿਚ ਆ ਕੇ ਜੁੱਧ ਕਰਨ ਵਾਲਾ ਇਹੋ ਜਿਹਾ ਰਾਜਾ ਹੋਇਆ ਹੈ (ਬੇਨ) ਜਾਣੋ ਸਭ ਫਲ ਦਾਤੀ ਕਾਮਧੇਨ ਗਊ ਸੀ ਰਾਜਾ ਬੇਨ ॥੯੫॥

੩. ਜਿਸਦੀ ਤਲਵਾਰ ਵੈਰੀਆਂ ਦਾ ਖ਼ੂਨ ਕਰਨ ਵਾਲੀ ਸੀ ਤੇ ਉਹ ਜੋਧਾ ਸੀ ਜੋ ਕਿਸੇ ਦੇ ਅੱਗੇ ਭੇਜਿਆ ਨਹੀਂ ਅੜਕੇ ਜੁੱਧ ਕਰਦਾ ਰਿਹਾ। ਉਹ ਅਖੰਡ ਸੂਰਮਾ ਸੀ ਜਿਸਨੂੰ ਕੋਈ ਖੰਡ ਨਹੀਂ ਸਕਿਆ ਵੈਰੀ ਦੇ ਮੁਕਾਬਲੇ ਵੇਲੇ ਪੂਰਨ ਗੁਸੈਲਾ ਸੀ ॥੯੬॥ ਸਮਝੋ

੪. ਕਿ ਵੈਰੀਆਂ ਦਾ ਕਾਲ ਸੀ। ਜਦੋਂ ਤਲਵਾਰ ਨੂੰ ਮਿਆਨ ਵਿਚੋਂ ਬਾਹਰ ਕੱਢਦਾ ਸੀ। ਉਸ ਵੇਲੇ ਉਸ ਦਾ ਤੇਜ ਸੂਰਜ ਜਿਹਾ ਸੀ। ਜਾਂ ਨਿਰੀ ਅਗਨ ਦੀ ਲਾਟ ਸਮਾਨ ਸੀ ॥੯੭॥

੫. ਜਿਸ ਵੇਲੇ ਜੰਗ ਵਿਚ ਜੁਝਦਾ ਸੀ ਤਾਂ ਉਸ ਵੇਲੇ ਆਪਣਾ ਅੰਗ ਪਿੱਛੇ ਨਹੀਂ ਸੀ ਮੋੜਦਾ। ਚੰਗੇ ਚੰਗੇ ਦੁਸ਼ਮਣ ਉਸਦੇ ਅਗਿਉਂ ਭੱਜ ਜਾਂਦੇ ਸਨ। ਇਹੋ ਜਿਹਾ ਇਕ ਵੀ ਨਹੀਂ ਸੀ ਜੋ ਉਸਦੇ ਸਾਹਮਣੇ ਹੋ ਕੇ ਟਿਕ ਸਕੇ ॥੯੮॥

੬. ਉਸਦੇ ਤੇਜ ਅਗੇ ਸੂਰਜ ਵੀ ਥਰ-ਥਰ ਕੰਬਦਾ ਸੀ ਤੇ ਸਾਰੀਆਂ ਦਿਸ਼ਾਵਾਂ ਕੰਬ ਉਠਦੀਆਂ ਸਨ। ਜਿਹੜੇ ਕਿਲਿਆਂ ਨੂੰ ਤੋੜਨ ਵਾਲੇ ਸਨ ਉਹ ਭੀ ਨਿਰਾਸ ਹੋ ਕੇ ਉਸ ਦੇ ਅੱਗੇ ਐਉਂ ਭੱਜ ਜਾਂਦੇ ਸਨ ॥੯੯॥

੭. ਸੂਰਮੇ ਉਸ ਦੇ ਅਗੇ ਥਰ-ਥਰ ਕੰਬ ਉਠਦੇ ਸਨ ਅਤੇ ਕਾਇਰ ਤਾਂ ਦੂਰੋਂ ਹੀ ਭੱਜ ਜਾਂਦੇ ਸਨ ਅਤੇ ਦੇਸ ਹੀ ਤਜ ਦਿੰਦੇ ਸਨ। ਜਿਹੜੇ ਰਾਜਿਆਂ ਦੇ ਸ਼੍ਰੋਮਣੀ ਰਾਜੇ ਸਨ ਉਹ ਭੀ ਦੇਸ ਛੱਡਕੇ ਭੱਜ ਜਾਂਦੇ ਸਨ ॥੧੦੦॥

੮. ਜਿਸਦੇ ਰੂਪ ਅਗੇ ਚੰਦ ਵੀ ਚਕ੍ਰਿਤ ਹੋ ਜਾਂਦਾ ਸੀ। ਇੰਦ੍ਰ ਦੀ ਛਾਤੀ ਧੜਕਣ ਲਗ ਜਾਂਦੀ ਸੀ। ਫਲ ਗਨ (ਫਨਾਂ ਵਾਲਾ ਸ਼ੇਸ਼ ਨਾਗ) ਫਣਾਂ ਨੂੰ ਹਿਲਾਉਂਦਾ ਸੀ ਜਿਸ ਕਰਕੇ ਧਰਤੀ ਡੋਲ ਜਾਂਦੀ ਸੀ ॥੧੦੦॥ ਸੁੰਜਤਾ ਛੰਦ॥

੯. ਥਾਂ-ਥਾਂ ਤੇ ਉਸਦੇ ਜਸ ਦੀ ਕੀਰਤੀ ਹੁੰਦੀ ਸੁਣਾਈ ਦਿੰਦੀ ਸੀ। ਜਿਸ ਕਿਸੇ ਨੇ ਉਸ ਦੇ ਨਾਲ ਵੈਰ ਕੀਤਾ ਉਹ ਸਿਰ ਹਿਲਾ ਕੇ ਪਛਤਾ ਰਹੇ ਸਨ। ਜਗਤ ਦੇ ਵਿਚ ਜੱਗ ਆਦਿਕਾਂ ਦੀ ਸਿਰਜਨਾ ਚੰਗੀ ਤਰਹਾਂ ਕੀਤੀ। ਦੁਖਾਂ ਦੇ ਪਹਾੜ ਦੀਨ ਦੁਖੀਆਂ ਦੇ ਸਿਰ ਤੋਂ ਦੂਰ ਕੀਤੇ ॥੧੦੨॥

੧੦. ਅੰਤ ਜੁਜਾਤ ਰਾਜੇ ਇਤਨੇ ਕੰਮ ਕਰਕੇ ਕਾਲ ਵਸ ਹੋ ਗਏ

---

੧੧. ਹੁਣ ਅੱਗੇ ਬੇਨ ਰਾਜੇ ਦੇ ਰਾਜ ਦੀ ਕਥਾ ਹੈ ॥

ਸੁੰਜਤਾ ਛੰਦ ॥

੧੨. ਫੇਰ "ਮਹੀ+ਈਸ" ਧਰਤੀ ਦਾ ਰਾਜਾ ਬੇਣ ਹੋਇਆ।

੧੩. ਜਿਸ ਨੇ ਕੋਈ ਦੰਡ ਦੇਣ ਵਾਲਾ ਕੰਮ ਨਹੀਂ ਕੀਤਾ। ਕਿਉਂਕਿ ਹਰ ਪੁਰਸ਼ ਦਾ ਦਿਲ ਹਰ ਤਰ੍ਹਾਂ ਤੋਂ ਸੁਖੀ ਸਨ। ਸਭ ਦੇ ਹਿਰਦੇ ਵਿਚੋਂ ਵੈਰ ਭਾਵਨਾ ਦਾ ਹੰਕਾਰ ਖਤਮ ਹੋ ਗਿਆ ਸੀ ॥੧੦੩॥

੧੪. ਸਾਰੇ ਜੀਵ ਹਰ ਤਰ੍ਹਾ ਤੇ ਸੁਖੀ ਵਸਦੇ ਸਨ। ਕੋਈ ਵੀ ਦੁਖੀ ਅੱਖਾਂ ਸਾਹਮਣੇ ਨਹੀਂ ਸੀ ਆਉਂਦਾ। ਸਭ ਥਾਂ-ਥਾਂ ਤੇ ਧਰਤੀ ਸੁਖ ਨਾਲ ਵਸ ਰਹੀ ਸੀ। ਜਾਣੋ ਕਿ ਧਰਤੀ ਤੇ ਹਰ ਪਾਸੇ ਲਛਮੀ ਦਾ ਲਿਸ਼ਕਾਰਾ ਹੋ ਰਿਹਾ ਹੈ ॥੧੦੪॥

੧੫. ਇਸ ਤਰ੍ਹਾਂ ਰਾਜ ਕਮਾ ਕੇ। ਦੇਸ ਨੂੰ ਸੁਖਾਂ ਨਾਲ ਵਸਾ ਕੇ ਸਾਰੇ ਪਾਸੇ ਦੀਨ ਦੁਖੀਆਂ ਦੇ ਬਹੁਤ ਸਾਰੇ ਦੁਖਾਂ ਦਾ ਨਾਸ ਕੀਤਾ। ਜਿਸ ਦੀਆਂ ਗੱਲਾਂ ਸੁਣਕੇ ਸਾਰੇ ਦੇਵਤੇ ਵੀ ਅਸਚਰਜ ਮੰਨ ਗਏ ॥੧੦੫॥

੧੬. ਬਹੁਤ ਕਾਲ ਰਾਜ ਦੇ ਸਾਜ ਦੇ ਸਾਰੇ ਸੁਖ ਮਾਣਕੇ ਸਿਰ ਤੇ ਛਤ੍ਰ ਤੇ ਹੁਕਮ ਚਲਾਇਕੇ। ਫੇਰ ਜੋਤਿ ਪ੍ਰਭੂ ਜੋਤਿ ਵਿਚ ਜਾ ਮਿਲੀ। ਬੜੇ-ਬੜੇ ਮਹਾਂ ਬਲੀ ਵੈਰੀਆਂ ਨੂੰ ਬੁਲਾਕੇ ਠੰਡੇ ਕਰਕੇ ॥੧੦੬॥

੧੭. ਬਿਕਾਰਾਂ ਤੋਂ ਰਹਿਤ ਵੀ ਜਿਤਨੇ ਰਾਜੇ ਹੋਏ। ਉਹ ਵੀ ਰਾਜ ਕਰਕੇ ਆਪਣੇ ਸਮੇਂ ਇਸ ਸੰਸਾਰ ਅਸਾਰ ਤੋਂ ਵਿਦਾ ਹੋ ਗਏ। ਗੁਰੂ ਜੀ ਕਹਿੰਦੇ ਹਨ ਕਿ ਕਵੀ ਜਨ ਕੌਣ ਹੈ ਜਿਹੜਾ ਉਹਨਾ ਸਾਰਿਆਂ ਦੇ ਨਾਉਂ ਗਿਣ ਸਕੇ। ਮੈਂ ਇਥੇ ਸਿਰਫ ਸੰਕੇਤ ਮਾਤ੍ਰ ਹੀ ਬਿਆਨ ਕੀਤੇ ਹਨ ॥੧੦੭॥

੧੮. ਬੇਨ ਰਾਜਾ ਕਾਲ ਬਸ ਹੋ ਗਏ ਸਮਾਪਤ ਹੈ ॥

---

## ਮਾਨ ਧਾਤਾ ਰਾਜੇ ਦਾ ਰਾਜ

੧੯. ਜਿਤਨੇ ਵੀ ਰਾਜੇ ਹੋਏ ਹਨ ਧਰਤੀ ਦੇ ਉਪਰ ਉਹਨਾਂ ਸਾਰਿਆਂ ਦੇ ਨਾਮ ਦੱਸਣ ਵਾਲਾ ਕਿਹੜਾ ਕਵੀ ਹੈ? ਮੈਂ ਵੀ ਆਪਣੀ ਮਤ ਅਨੁਸਾਰ ਉਹਨਾਂ ਦੇ ਕੁਝ ਕੁ ਨਾਮ ਕਹਿ ਕੇ ਸੁਣਾਉਂਦਾ ਹਾਂ ਤਾਂ ਫੇਰ ਆਪਣੇ ਚਿਤ ਵਿਚ ਡਰ ਮਹਿਸੂਸ ਕਰਦਾ ਹਾਂ ॥੧੦੮॥

੨੦. ਜਦੋਂ ਇਸ ਧਰਤੀ ਤੇ ਰਾਜ ਦੀ ਹਕੂਮਤ ਕਰਕੇ ਬੇਨ ਰਾਜਾ ਚਲਾ ਗਿਆ ਤਾਂ ਫੇਰ ਮਾਨਧਾਤਾ ਰਾਜਾ ਇਸ ਧਰਤੀ ਦਾ ਮਾਲਿਕ ਹੋਇਆ ਜਿਸ ਵੇਲੇ ਰਾਜਾ ਮਾਨਧਾਤਾ ਇੰਦ੍ਰ ਲੋਕ ਵਿਚ ਗਏ ਉਹ ਉਸ ਵੇਲੇ ਇੰਦਰ ਨੇ ਉਠਕੇ ਆਪਣੇ ਆਸਣ ਦਾ ਅੱਧਾ ਆਸਣ ਮਾਨਧਾਤਾ ਨੂੰ ਬੈਠਣ ਵਾਸਤੇ ਦਿੱਤਾ ॥੧੦੯॥

---

☚ ਕੌਤਕ ਰਚਾਏ ਸਨ, ਸਿੱਖ ਸੋ ਜੋ ਅਵਿਦਿਆ ਤੋਂ ਪਾਰ ਹੋ ਜਾਵੇ, ਜੋ ਟਪਲਾ ਖਾਵੇ ਉਸ ਵਿਚ ਅਜੇ ਕੁਛ ਕਸਰ ਹੈ ॥ ਕਸਰਾਂ ਕੱਢਣ ਲਈ ਸੋਨੇ ਨੂੰ ਸੁੱਚਾ ਸੋਨਾਂ, ਕੁੰਦਨ ਕਰਨ ਲਈ, ਸੋਨੇ ਦੇ ਭਲੇ ਲਈ ਤਾਂ ਦਰ ਤਾ ਦਿਤੇ ਜਾਂਦੇ ਹਨ ॥ ਗੁਰੂ ਨੂੰ ਗਰਜ਼ ਜਾਂ ਲੋੜ ਨਹੀਂ ਕਿ ਮੈਂ ਤੇ ਸੇਵਾ ਲੈਣ ਲਈ ਤਾਬਿਆਦਾਰ ਸੇਵਕ ਲੱਭਾਂ-ਗੁਰੂ ਮੁਕੰਮਲ ਹੈ ਤੇ ਇਸ ਕਰਕੇ ਬੇ ਲੋੜ ਅਚਾਰ ਬੇ ਪਰਵਾਹ ਹੈ ਪਰ ਤਾਉ ਦੇਕੇ ਜੀਵਾਂ ਦੀਆਂ ਮੈਲਾਂ ਕਢਦਾ ਹੈ ॥ ਹੁਣ ਗੁਰੂ ਨਾਨਕ ਇਕ ਉਜਾੜ ਜਿਹੀ ਵਲ ਟੁਰ ਪਏ। ਅਗੇ ਤਾਂ ਇਕ ਲਕੜੀਆਂ ਦੀ ਚਿਖਾ ਸੀ ਉਪਰ ਮੁਰਦਾ ਪਿਆ ਜਾਪਦਾ ਸੀ, ਜਿਸ ਉਪਰ ਚਿੱਟੀ ਚਾਦਰ ਸੀ ਬਚਨ ਹੋਇਆ ਸਭ ਜਾਉ- ਜੇ ਨਾਲ ਰਹਿਣਾ ਹੈ ਤਾਂ ਚਾਦਰ ਜਾਕੇ ਜੋ ਪਿਆ ਹੈ ਉਸ ਨੂੰ ਖਾਓ, ਜੋ ਪਿਆ ਸੀ ਸੋ ਚਾਦਰੇ ਹੇਠ ਮੁਰਦਾ ਜਾਪਦਾ ਸੀ, ਸੁਣਕੇ ਸਰਨਾਟਾ ਛਾ ਗਿਆ ਸਾਰੇ ਕੰਬ ਉਠੇ ॥ ਫੇਰ ਬਾਹਰਲੇ ਰੂਪ ਵਲ ਧਿਆਨ ਜਾ ਪਿਆ, ਅਸਲ ਤੋਂ ਉਠ ਗਿਆ ॥ ਗੁਰੂ ਨਾਨਕ ਜੋ ਨਿਰਾ ਪਿਆਰ, ਨਿਰੀ ਚੰਗਿਆਈ, ਨਿਰੀ ਸੁੰਦਰਤਾ ਹੈ ਉਸਦਾ ਹੁਕਮ ਬੀ ਸੁੰਦਰਤਾ ਵਾਲਾ ਹੋਸੀ, ਇਹ ਖਿਆਲ ਨਾ ਆਵੇ (ਵਾਹਿਗੁਰੂ ਬਖਸ਼ੇ ਅਸੀ ਇਹਨਾਂ ਸਿੱਖਾਂ ਦੀ ਚਰਨ ਧੂੜ ਜਿਹੇ ਵੀ ਨਹੀਂ ਹਾਂ ਪਰ) ਸਾਰੇ ਵਿਚਾਰੇ ਕੰਬੇ, ਘਬਰਾਇ ਕਈ ਉਠ ਟੁਰੇ ਕਈ ਰਹੇ ॥ ਇਨ੍ਹਾਂ ਨੂੰ ਗੁਰੂ ਜੀ ਨੇ ਕਿਹਾ ਹੁਕਮ ਮੰਨੋ ਜਾਂ ਜਾਉਂ, ਸੋ ਅਨੇਕਾਂ ਸਿੱਖ ਟੁਰ ਪਏ, ਜਾਣਾ ਨਹੀਂ ਚਾਹੁੰਦੇ, ਸਰਧਾ ਵਿਚ ਹਨ ਪਰ ਪਰਚਾ (ਪਰਤਾਵਾ) ਤਾਕਤ ਤੋਂ ਵਡੇਰਾ ਹੈ ਜਾ ਰਹੇ ਹਨ ਪਰ ਬੇਵਸ ਹਨ ਰੋਂਦੇ ਹਨ ਖਿੱਚ ਖਾ ਰਹੇ ਹਨ ਅਤੇ ਘਬਰਾ ਰਹੇ ਹਨ, ਗੁਰੂ ਨਾਲੋਂ ਤਣਿਕਾ ਤੋੜਕੇ ਨਹੀ ਜਾ ਰਹੇ ॥ ਹੁਣ ਲਹਿਣਾ ਜੀ ਬਾਕੀ ਰਹਿ ਗਏ, ਹੁਕਮ ਹੋਇਆ "ਖਾਓ" ਨਹੀਂ ਤਾਂ ਜਾਉ ॥ ਲਹਿਣਾ ਜੀ ਨੇ ਪੁਛਿਆ ਕਿਸ ਪਾਸੇ ਤੋਂ ਚੱਦਰ ਉਤਾਰਾ? ਹੁਕਮ ਹੋਇਆ ਦੱਖਣ ਪਾਸੇ ਵਲੋਂ ॥ ਜਾਂ ਸ੍ਰੀ ਲਹਿਣੇ ਜੀ ਚੱਦਰ ਉਤਾਰੀ ਤਾਂ "ਕੜਾਹ ਪ੍ਰਸਾਦਿ" ਪਿਆ ਸੀ ॥ ਪ੍ਰੰਤੂ ਜਨਮ ਸਾਖੀ ਵਿਚ ਲਿਖਿਆ ਹੈ ਕਿ:—
ਜਾਂ ਗੁਰ ਅੰਗਦ ਚਾਦਰ ਉਠਾਵੈ ਤਾਂ ਗੁਰ ਨਾਨਕ ਸੁੱਤਾ ਪਿਆ ਹੈ ॥ ਇਸ ਸਾਖੀ ਵਿਚ ਹੀ ਲਿਖਿਆ ਹੈ ਕਿ ਗੋਰਖ ਆਇਆ ਸੀ ਤੇ ਉਸੇ ਨੂੰ ਗੁਰੂ ਜੀ ਨੇ ਪੂਰਨ ਸਿੱਖ ਦਾ ਰੂਪ-ਵਖਾਇਆ ॥ ਸਿੱਖੀ ਦਾ ਇਹ ਸੰਪੂਰਨ ਰੂਪ ਸੀ ਜੋ ਦੇਖਕੇ, ਗੋਰਖ ਨੇ ਕਿਹਾ:— ਨਾਨਕ! ਤੇਰਾ ਗੁਰੂ ਉਹ ਜੋ ਤੇਰੇ ਅੰਗ ਤੋਂ ਪੈਦਾ ਹੋਵੇਗਾ ਤਬ ਲਹਿਣੇ ਤੋਂ ਗੁਰੂ ਅੰਗਦ ਨਾਉਂ ਹੋਇਆ ॥ ਅਰਥਾਤ ਜੈਸਾ ਤੂੰ ਵਾਹਿਗੁਰੂ ਦਾ ਅਨਿੰਨ ਤੇ ਪੂਰਨ ਸਿੱਖ ਹੈ ਇਸੀ ਤਰ੍ਹਾਂ ਜੋ ਅਨਿੰਨ ਸਿਖ ਹੋਵੇਗਾ ਉਹ ਨਿਰਾ ਸਿੱਖ ਨਹੀਂ ਹੋਵੇਗਾ, ਕਾਰਕ ਅਤੇ ਗੁਰੂ ਹੀ ਹੋਵੇਗਾ, ਉਸਨੂੰ ਤੂੰ ਗੁਰਿਆਈ ਯੋਗ ਮੰਨੇਗਾ ਅਰ ਜਗਤ ਦ ਗੁਰੂ ਥਾਪੇ ॥......ਸਤਿਗੁਰ ਨਾਨਕ ਦੇਵ ਜੀ ਹੁਣ ਲਹਿਣਾ ਜੀ ਪਰ ਅਤਿ ਕ੍ਰਿਪਾਲ ਹੋਏ ਸਤਿਗੁਰ ਨੇ ਹੁਣ ਉਨ੍ਹਾਂ ਨੂੰ ਅਕਾਲ ਪੁਰਖ ਦੇ ਨਿਜ ਸਰੂਪ ਵਿਚ ਨਿਵਾਸ ਦਿਤਾ! ਪੂਰਨ ਨਦਰ ਹੋਈ... ਸਿੱਖੀ ਵਿਚ ਲਹਿਣਾ ਜੀ ਪੂਰਨ ਪੂਰੇ ਨੰਬਰ ਲੈਕੇ ਪਾਸ ਹੋਏ, ਹਉਮੈਂ ਤੋਂ ਅਤੀਤ ਨਿਕਲੇ...ਪ੍ਰੇਮ ਵਿਚ ਪੂਰੇ ਨਿਕਲੇ, ਸਾਬਤ ਨਿਕਲੇ ਹੁਣ ਬਾਕੀ ਇਕੋ ਅਗੰਮੀ ਝਲਕੇ ਦੀ ਲੋੜ ਸੀ ਕਿ ਉਹ ਸਚਖੰਡ ਅਕਾਲ ਪੁਰਖ ਵਿਚ ਪ੍ਰਮ ਪਦ ਤੇ ਇਕ ਰੰਗ ਹੋ ਜਾਣ ॥ ਸੋ ਨਦਰੀ ਗੁਰੂ ਨਾਨਕ ਨੇ ਨਦਰ ਨਿਹਾਲ ਕਰ ਦਿਤਾ ॥ ਹੁਣ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਮਿੱਠੇ ਸੁਹਾਵੇ ਰੂਪ ਵਿਚ ਧਰਮਸਾਲਾ ਵਾਪਸ ਆਏ, ਸੰਗਤਾਂ ਨੂੰ ਸੋਹਣੇ ਦਰਸ਼ਨ ਕਰਕੇ ਠੰਡ ਪਈ ॥ ਸਾਰੇ ਪਿਆਰੇ ਚਰਨੀ ਢੈਹ-ਢੈਹਿਕੇ ਮਿਲੇ ॥ ਹੁਣ ਘਾਲ ਤੇ ਵਿਸਵਾਸ ਨੇ ਅਤਿਅੰਤ ਤਰਕੀ ਕੀਤੀ ॥ ਲਹਿਣਾ ਜੀ ਨੇ ਸਿੱਖੀ ਦਾ ਅਹਿਲ ਨਮੂਨਾ ਦਸਿਆ, ਸਾਰਿਆਂ ਦਾ ਧੁਜਾ ਬਝ ਗਿਆ, ਪ੍ਰਤੱਖ ਨਮੂਨਾ ਦੇਖਕੇ ਦ੍ਰਿੜਤਾ ਬਝ ਗਈ ॥ ਆ ਚਰਨੀ ਲਗੇ! ਧੰਨ ਸ੍ਰੀ ਲਹਿਣਾ ☛

ਉਠ ਦਯੋ ਅਰਧਾਸਨ ਬਾਸਵ ਤਿਹ ॥੧੦੯॥ [੧]ਰੋਸ ਭਰਯੋ ਤਬ ਮਾਨ ਮਹੀਧਰ ॥ ਹਾਂਕ ਗਹਯੋ ਕਰਿ ਖੱਗ ਭਯੰਕਰ ॥ ਮਾਰਨ ਲਾਗ ਜਬੈ ਰਿਸ ਇੰਦ੍ਰਹਿ ॥ ਬਾਹ ਗਹੀ ਤਤਕਾਲ ਦਿਜਿੰਦ੍ਰਹਿ ॥੧੧੦॥ [੨]ਨਾਸ ਕਰੋ ਜਿਨ ਬਾਸਵ ਕੋ ਨ੍ਰਿਪ ॥ ਆਸਨ ਅਰਧ ਦਯੋ ਤੁਹ ਯਾ ਬ੍ਰਤ ॥ ਹੈ ਲਵਨਾਸੁ ਮਹਾਸੁਰ ਭੂਯ ਪਰਿ ॥ ਤਾਹਿ ਨ ਮਾਰ ਸਕੈ ਤੁਮ ਕਿਉ ਕਰ ॥੧੧੧॥ [੩]ਜੌ ਤੁਮ ਤਾਹੀ ਸੰਗਾਰ ਕੈ ਆਵਹੁ ॥ ਤੌ ਤੁਮ ਇੰਦ੍ਰ ਸਿੰਘਾਸਨ ਪਾਵਹੁ ॥ ਐਸ ਕੈ ਅਰਧ ਸਿੰਘਾਸਨ ਬੈਠਹੁ ॥ ਸਾਚੁ ਕਹੋ ਪਰ ਨਾਕ ਨ ਐਠਹੁ ॥੧੧੨॥ [੪]ਅਸਤਰ ਛੰਦ ॥ [੫]ਧਾਯੋ ਅਸਤ੍ਰ ਲੈ ਕੈ ਤਹਾ ॥ ਮਥੁਰਾ ਮੰਡਲ ਦਾਨੌ ਥਾ ਜਹਾ ॥ ਮਹਾ ਗਰਬੁ ਕੈ ਕੈ ਮਹਾਮੰਦ ਬੁਧੀ ॥ ਮਹਾ ਜੋਰ ਕੈ ਕੈ ਦਲੰ ਪਰਮ ਕ੍ਰੁੱਧੀ ॥੧੧੩॥ [੬]ਮਹਾ ਘੋਰ ਕੈਕੈ ਘਨੰ ਕੀ ਘਟਾ ਜਿਯੋਂ ॥ ਸੁ ਧਾਇ ਆਰਨੰ ਬਿਜੁਲੀ ਕੀ ਛਟਾ ਜਿਯੋਂ ॥ ਸੁਨੇ ਸਰਬ ਦਾਨੋ ਸੁ ਸਾਮੁਹਿ ਸਿਧਾਏ ॥ ਮਹਾ ਕ੍ਰੋਧ ਕੈ ਕੈ ਸੁ ਬਾਜੀ ਨਚਾਏ ॥੧੧੪॥ [੭]ਮੋਦਕ ਛੰਦ ॥ ਅਬ ਏਕ ਕੀਏ ਬਿਨੁ ਯੌ ਨ ਟਰੈ ॥ ਦੋਊ ਦਾਂਤਨ ਪੀਸ ਹੰਕਾਰ ਪਰੈ ॥ ਜਬ ਲੌ ਨ ਸੁਨੋ ਲਵ ਖੇਤ ਮਰਾ ॥ ਤਬ ਲਉ ਨ ਲਖੇ ਰਨ ਬਾਜ ਟਰਾ[੮] ॥੧੧੫॥ ਅਬਿ ਹੀ ਰਣਿ ਏਕ ਕੀ ਏਕ ਕਰੈ ॥ ਬਿਨ ਏਕ ਕੀਏ ਰਣਿ ਤੇ ਨ ਟਰੈ ॥ ਬਹੁ ਸਾਲ ਸਿਲਾ ਤਲ ਬ੍ਰਿਛ ਛੁਟੇ ॥ ਦੁਹੂ ਓਰ ਜਬੈ ਰਣ ਬੀਰ ਜੁਟੇ ॥੧੧੬॥ [੯]ਕ੍ਰੁਪ ਕੈ ਲਵ ਪਾਨ ਤ੍ਰਿਸੂਲ ਲਯੋ ॥ ਸਿਰ ਧਾਤਯਮਾਨ ਦੁਖੰਡ ਕਯੋ ॥ ਬਹੁ ਜੂਥ ਪਜੂਥਨ ਸੈਨ ਭਜੀ ॥ ਨ ਉਚਾਇ ਸਕੇ ਸਿਰ; ਐਸ ਲਜੀ ॥੧੧੭॥ [੧੦]ਘਨਿ ਜੈਸ ਭਜੇ ਘਨ ਘਾਇਲ ਹੁਐ ॥ ਬਰਖਾ ਜਿਮ ਸ੍ਰੋਣਤ ਧਾਰ ਚੁਐ ॥ ਸੁਭ ਮਾਨ ਮਹੀਪਤ ਛੇੜ੍ਹ ਦੈ ॥ ਸਬਹੀ ਦਲ ਭਾਗ ਚਲਾ ਜੀਅ ਲੈ ॥੧੧੮॥ [੧੧]ਇਕ ਘੂਮਤ ਘਾਇਲ ਸੀਸ ਫੁਟੇ ॥ ਇਕ ਸ੍ਰੋਣ ਚੁਚਾਵਤ ਕੇਸ ਛੁਟੇ ॥ ਰਣ ਮਾਰ ਕੈ ਮਾਨਿ ਤ੍ਰਿਸੂਲ ਲੀਏ ॥ ਭਟ ਭਾਂਤਹਿ ਭਾਂਤ ਭਜਾਇ ਦੀਏ ॥੧੧੯॥

[੧੨]ਇਤ ਮਾਨਧਾਤਾ ਬਧਹਿ ॥

ਅਥ ਦਲੀਪ ਕੋ ਰਾਜ ਕਥਨੰ ॥ ਤੋਟਕ ਛੰਦ ॥ [੧੩]ਰਣ ਮੋ ਜਨ ਮਾਨ ਮਹੀਪ ਹਏ ॥ ਤਬ ਆਨ ਦਿਲੀਪ ਦਿਲੀਸ ਭਏ ॥ ਬਹੁ ਭਾਂਤਨ ਦਾਨਵ ਦੀਹ ਦਲੇ ॥ ਸਭ ਠੌਰ ਸਬੌ ਉਠ ਧਰਮ ਪਲੇ ॥੧੨੦॥ ਚੌਪਈ ॥ [੧੪]ਜਬ ਨ੍ਰਿਪ ਹਨਾ ਮਾਨਧਾਤਾ ਬਰ ॥ ਸਿਵ ਤ੍ਰਿਸੂਲ ਕਰ ਧਰਿ ਲਵਨਾਸੁਰ ॥ ਭਯੋ ਦਲੀਪ ਜਗਤ ਕੋ ਰਾਜਾ ॥ ਭਾਂਤ ਭਾਂਤ ਜਿਹ ਰਾਜ ਬਿਰਾਜਾ ॥੧੨੧॥ [੧੫]ਮਹਾਂਰਥੀ ਅਰੁ ਮਹਾ ਨ੍ਰਿਪਾਰਾ ॥ ਕਨਕ

---

☚ ਜੀ ਜਿਨ੍ਹਾਂ ਸਭ ਦੀ ਟੇਕ ਰੱਖੀ ਤੇ ਉਧਰ ਆਪਣੀ ਇਹ ਟੇਕ ਰਹੀ ਕਿ ਗੁਰੂ ਨੇ ਉਨ੍ਹਾਂ ਨੂੰ ਫਜ਼ਲ ਵਿਚ-ਕਰਮ ਖੰਡ ਵਿਚ ਲਿਆਂਦਾ ਤੇ ਉਸ ਦਾਤੇ ਤੋਂ ਉਚਾ ਕਰਕੇ ਸਚਖੰਡ ਵਾਲੇ ਵਿਚ ਮੇਲ ਦਿਤਾ ਜਿਸ ਦੀ ਕਥਾ ਕਰਨੀ ਕਠਨ ਹੈ ॥ ਹਾਂ ਸ੍ਰੀ ਲਹਿਣਾਂ ਜੀ ਉੱਪਰ ਉਨ੍ਹਾਂ ਦਾ ਅਸਲੀ ਕਰਮ ਸਰੂਪ ਪ੍ਰਕਾਸ਼ ਕਰ ਦਿਤਾ ॥ ਅਨੰਦ ਭਇਆ ਪੂਰਨ ਲਹਿਣਾ ਜੀ ਬ੍ਰਹਮ ਰਸ ਵਿਚ ਹਨ, ਗਿਆਨੀ ਸਫਲ ਗਿਆਨੀ ਅਨਭਵ ਵਾਲੇ ਗਯਾਨੀ ਹਨ, ਪੂਰਨ ਤਤ ਬੇਤਾ ਹਨ ਪੂਰਨ ਪਦ ਇਸਥਿਤ ਹਨ ਪੂਰਨ ਰੂਪ ਆਪ ਹਨ ॥ ਹਾਂ ਆਪਣਾ ਅਸਲੀ ਕਾਰਕ ਤੇ ਗੁਰੂ ਦਾ ਅਵਤਾਰ ਰੂਪ ਅਪਣੇ ਤੇ ਪਰਕਾਸ਼ ਪਾ ਗਿਆ ਪਰਤੀਤ ਕਰਦੇ ਬਿਗਸਦੇ ਹਨ ॥ ਪਰ ਸਿੱਖੀ ਮੰਡਲ ਵਿਚ ਅਜੇ ਵੀ ਸਿੱਖ ਹਨ ਤੇ ਆਪਣੇ ਗੁਰਾਂ ਗੁਰ ਨਾਨਕ ਦੇ ਵਧੀਕ ਪ੍ਰੇਮ ਵਿਚ ਸਤਕਾਰ ਵਿਚ ਤੇ ਤਿਉਂ-ਤਿਉਂ ਗੁਰ ਨਾਨਕ ਦੀ ਮੇਹਰ ਵੀ ਘਨੇਰੀ ਹੈ ॥ ਲਹਿਣਾ ਜੀ ਦੇ ਗੁਰੂ ਨਾਨਕ ਦੇ ਹੁਕਮ ਮੰਨਣ ਵਾਲੇ ਜੋ ਅਨੰਤ ਪਿਆਰ ਦਾ ਰੁਖ ਸੀ ਗੁਰੂ ਨਾਨਕ ਵਿਚ ਰੱਬੀ ਨੂਰ ਵਲ ਜੋ ਉਨ੍ਹਾਂ ਦਾ ਲਗਾਉਂ ਸੀ ਉਸ ਦੀ ਪਰਖ ਚਾਦਰ ਚੁਕਦੇ ਸਾਰ ਹੋ ਗਈ ਤੇ ਗੁਰੂ ਨਾਨਕ ਨੇ ਤਤ ਛਿਨ ਗਲ ਲਾ ਲਿਆ ॥ ਜਨਮਸਾਖੀ ਕਹਿੰਦੀ ਹੈ ਉਹ ਗੁਰੂ ਨਾਨਕ ਸੁਤਾ ਪਿਆ ਸੀ ॥ ਮਤਲਬ ਇਹ ਕਿ ਲਹਿਣੇ ਦਾ ਜੀਵਨ ਨਾਨਕ ਪ੍ਰੇਮ ਸੀ, ਜਦੋਂ ਗੁਰ ਨਾਨਕ ਲਹਿਣੇ ਸਿੱਖ ਵਿਚ ਪੂਰਨ ਸੇਵਕੀ ਦੇਖੀ ਸਿਖੀ ਕਮਾਉਂਦਿਆ ਅਖੀਰ ਲੇਸ ਮਾਤ੍ਰ ਹਉਂ ਦਾ ਅਭਾਵ ਵੀ ਤਕ ਲਿਆ ਜੋ ਇਸ ਸੋਧ ਨੇ ਦਸਿਆ, ਤਾਂ ਹੁਣ ਸਿੱਖ ਪੂਰਨ ਸਿੱਖ ਹੋ ਗਿਆ ਸਿੱਖ ਨਹੀ ਤਦ ਰੂਪ ਹੋ ਗਿਆ ॥ ਹਾਂ ਦੁਨੀਆਂ ਦੇ ਹਿਸਾਬ ਤਕੋ ਮਾਲਕ ਦਾ ਪੂਰਨ ਨੌਕਰ ਮੁਨੀਮ ਤੇ ਕਈ ਵੇਰ ਮਾਲਕ ਹੋ ਜਾਂਦਾ ਹੈ ॥ ਪੂਰਾ ਸਪਾਹੀ ਜਦ ਸੈਨਾ ਪਤ ਨੂੰ ਪੂਰਨ ਚਿਤ੍ਰ ਲਵੇ ਤਾਂ ਸੈਨਾ ਦਾ ਹੁਕਮ ਕਰਨ ਵਾਲਾ ਥਾਪਿਆ ਜਾਂਦਾ ਹੈ॥ ਪਰ ਉਹ ਤਾਂ ਹਿਸਾਬ ਹਨ ਦੁਨੀਆਂ ਦੇ ਏਥੇ ਤਾਂ ਰੁਹਾਨੀ ਖੇਡ ਵਰਤ ਰਹੀ ਹੈ ॥ ਜਦੋਂ ਲਹਿਣੇ ਸਿੱਖ ਵਿਚ ਅਰਜ਼ੀ ਤੌਰ ਤੇ ਸਿਖੀ ਦੇ ਪਰੌਜਨ ਲਈ ਰੱਖੀ ਸਿਖੀ ਭਾਵ ਵਾਲੀ ਹਉਂ ਦਾ ਪੂਰਨ ਅਭਾਵ ਹੋ ਗਿਆ ਤਾਂ ਉਹਨਾਂ ਵਿਚ ਗੁਰੂ ਰੂਪਤਾ ਪੂਰਨ ਪਰਵੇਸ ਕਰ ਗਈ ॥ ਗੁਰੂ ਨਾਨਕ ਵਾਂਙੂ ਉਹਨਾਂ ਵਿਚ ਪੂਰਨ ਬ੍ਰਹਮ ਨੇ ਨਿਵਾਸ ਕੀਤਾ, ਐਉਂ ਗੋਬਿੰਦ ਰੂਪ -ਬ੍ਰਹਮ ਰੂਪ ਹੋ ਗਏ॥ ਗੁਰੂ ਉਹ ਹੈ ਜਿਸ ਵਿਚ ਹਉਂ ਦਾ ਪੂਰਨ ਅਭਾਵ ਹੈ- ਉਹ ਗੁਰੂ ਹੈ ਜਿਸ ਨੂੰ ਪ੍ਰਮਾਤਮਾ ਨੇ ਗੁਰੂ ਥਾਪਿਆ ਹੈ ॥ ਹਉਂ ਦੇ ਨੁਕਤੇ ਤੋਂ ਪੂਰਨ ਸਿੱਖ ਸ੍ਰੀ ਲਹਿਣਾ ਜੀ ਵਿਚ ਹਉਂ ਦਾ ਪੂਰਨ ਅਭਾਵ ਹੈ, ਪੂਰਨ ਗੁਰੂ ਜੀ ☛

੧. ਇੰਦਰ ਵਲੋਂ ਅੱਧਾ ਆਸਣ ਨੂੰ ਵੇਖ ਕੇ ਮਾਨਧਾਤਾ ਰਾਜਾ ਗੁੱਸੇ ਨਾਲ ਭਰ ਗਿਆ ਕਿ ਮੈਨੂੰ ਅੱਧਾ ਆਸਣ ਕਿਉਂ ਦਿੱਤਾ ਹੈ ? ਸਾਰਾ ਕਿਉਂ ਨਹੀਂ ਦਿੱਤਾ ਜਿਸ ਕਰਕੇ ਬੜੀ ਭਿਆਨਕ ਤਲਵਾਰ ਲਲਕਾਰਾ ਮਾਰ ਕੇ ਲੈ ਲਈ । ਜਦੋਂ ਰਾਜਾ ਮਾਨ ਧਾਤਾ ਕ੍ਰੋਧ ਵਿਚ ਆ ਕੇ ਤਲਵਾਰ ਇੰਦਰ ਦੇ ਮਾਰਨ ਲੱਗਾ ਤਾਂ ਉਸੇ ਵੇਲੇ ਦਿਜਿ ਇੰਦ੍ਰਹਿ - (ਬ੍ਰਹਸ ਪਤਿ - ਬ੍ਰਾਹਮਣ) ਨੇ ਰਾਜੇ ਮਾਨਧਾਤੇ ਦੀ ਬਾਂਹ ਪਕੜ ਲਈ ॥੧੧੦॥

੨. ਤੇ ਕਿਹਾ ਐ ਰਾਜਨ ਇੰਦ੍ਰ ਨੂੰ ਨਾ ਮਾਰ । ਤੈਨੂੰ ਇਸਨੇ ਅੱਧਾ ਆਸਣ ਇਸ ਲਈ ਦਿੱਤਾ ਹੈ ਕਿਉਂਕਿ ਇਕ ਧਰਤੀ ਤੇ "ਲਵਨਾ ਸੁਰ" ਨਾਮੀ ਬਹੁਤ ਮਹਾਂ ਅਸੁਰ (ਦੈਂਤ) ਹੈ। ਕਿਉਂਕਿ ਤੂੰ ਉਸ ਨੂੰ ਨਹੀਂ ਮਾਰ ਸਕਿਆ ॥੧੧੧॥

੩. ਜੇ ਤੂੰ ਪਹਿਲਾਂ ਉਸਨੂੰ ਮਾਰਕੇ ਆਵੇਂ । ਫੇਰ ਤੂੰ ਇੰਦ੍ਰ ਤੋਂ ਸਮੂਹਕ ਆਸਣ ਲੈ ਸਕਦਾ ਹੈਂ । ਐਸ ਵੇਲੇ ਅਧੇ ਸਿੰਘਾਸਨ ਪਰ ਹੀ ਬੈਠੋ । ਮੈਂ ਸੱਚ ਕਹਿੰਦਾ ਹਾਂ ਐਵੇਂ ਨੱਕ ਨਾ ਮਰੋੜੋ ॥੧੧੨॥

੪. ਅਸਤਰ ਛੰਦ॥ ਰਾਜਾ ਮਾਨ ਧਾਤਾ ਤੀਰ ਕਮਾਣ ਲੈ ਕੇ ਉਥੇ ਚਲਾ ਗਿਆ । ਜਿਥੇ ਉਹ ਦੈਂਤ ਮਥਰਾ ਪੁਰੀ ਵਿਚ ਰਹਿੰਦਾ ਸੀ ਉਹ ਰਾਜਾ ਬਹੁਤ ਹੰਕਾਰ ਵਿਚ ਮਲੀਨ ਬੁੱਧੀ ਵਾਲਾ ਬੜਾ ਜੋਰ ਕਰਕੇ ਸੈਨਾ ਜੋੜਕੇ ਪੂਰਨ ਕ੍ਰੋਧ ਦੇ ਨਾਲ ॥੧੧੩॥

੫. ਮਹਾਂ (ਕਾਲੀਆਂ ਘਟਾਂ) ਵਾਂਗ ਘੋਰ ਦਾ ਹੋਇਆ ਜੁਧ ਦੇ ਵਿਚ ਜਾ ਪਹੁੰਚਿਆ ਜਿਵੇਂ ਤੇਜੀ ਨਾਲ ਬਿਜਲੀ ਦੀ ਛਟਾ ਚਲਦੀ ਹੈ । ਸਾਰੇ ਦੈਂਤਾਂ ਨੇ ਵੀ ਇਹ ਗਰਜ ਸੁਣ ਲਈ ਤੇ ਸਾਹਮਣੇ ਆ ਗਏ । ਬੜੇ ਕ੍ਰੋਧ ਵਿਚ ਆ ਕੇ ਘੋੜੇ ਨਚਾਉਣ ਲੱਗੇ ॥੧੧੪॥

੬. ਮੋਦਕ ਛੰਦ ॥ ਰਾਜੇ ਮਾਨਧਾਤਾ ਨੇ ਲਵਣਾ ਸੁਰ ਦੈਂਤ ਨੂੰ ਵੰਗਾਰ ਕੇ ਲਲਕਾਰ ਕੇ ਕਿਹਾ ਕਿ ਅਸੀਂ ਦੋ ਧਿਰਾਂ ਤੋਂ ਇਕ ਕਰੇ ਬਿਨਾਂ ਪਿਛੇ ਨਹੀਂ ਹਟਾਂਗੇ । ਦੋਵੇਂ ਧਿਰਾਂ ਦੰਦ ਪੀਹਕੇ ਹੰਕਾਰ ਵਿਚ ਆ ਗਏ ਤੇ ਰਾਜੇ ਨੇ ਕਿਹਾ ਕਿ ਜਦ ਤਕ ਮੈਂ ਇਹ ਨਹੀਂ ਸੁਣਦਾ ਕਿ ਲਵਣਾ ਸੁਰ ਖੇਤ ਵਿਚ ਮਰ ਗਿਆ ਹੈ ਉਦੋ ਤਕ ਮੇਰੇ ਘੋੜੇ ਨੂੰ ਪਿਛੇ ਮੁੜਦਾ ਨਹੀਂ ਵੇਖੋਗੇ ॥੧੧੫॥

੭. ਹੁਣੇ ਹੀ ਜੁੱਧ ਦੇ ਵਿਚ ਗੱਲ ਇਕ ਪਾਸੇ ਕਰਾਂਗਾ ਬਿਨਾਂ ਦੋਟੂਕ ਇਕ ਪਾਸੇ ਕਰੇ ਬਿਨਾਂ ਜੁੱਧ ਤੋਂ ਪਿਛੇ ਨਹੀਂ ਹਟਾਂਗਾ। ਬਹੁਤ ਸਾਰੇ 'ਸਾਲ' ਦੇ ਰੁਖ ਪੁਟ ਪੁਟਕੇ ਇਕ ਦੂਜੇ ਤੇ ਮਾਰੇ। ਜਿਸ ਵੇਲੇ ਦੋਹਾਂ ਪਾਸਿਆਂ ਤੋਂ ਸੂਰਮੇ ਜੁਟ ਗਏ ॥੧੧੬॥

੮. ਇਹ ਸੁਣਕੇ ਕ੍ਰੋਧ ਵਿਚ ਆ ਕੇ ਲਵਨਾ ਸੁਰ ਦੈਂਤ ਨੇ ਹੱਥ ਵਿਚ ਤ੍ਰਿਸ਼ੂਲ ਮਾਰਕੇ ਦੋ ਟੋਟੇ ਕਰ ਦਿਤਾ । ਰਾਜੇ ਮਾਨ ਦੀ ਬਹੁਤ ਕਠੀ ਹੋਈ ਹੋਈ ਸੈਨਾ ਭੱਜ ਗਈ । ਇਤਨੇ ਸ਼ਰਮਿੰਦੇ ਹੋਏ ਕਿ ਰਾਜੇ ਦਾ ਸਿਰ ਵੀ ਚੁਕ ਨਾ ਸਕੇ ॥੧੧੭॥

੯. ਜਿਸ ਤਰ੍ਹਾਂ ਹਵਾ ਨਾਲ ਘਨਘੋਰ ਬੱਦਲ ਦੀ ਘਟਾ ਭੱਜਦੀ ਹੈ ਇਸਤਰ੍ਹਾਂ ਭੱਜ ਗਏ ਬਹੁਤ ਸਾਰੇ ਜਖਮੀ ਹੋ ਕੇ ਗਿਰ ਗਏ ਜਿਨ੍ਹਾਂ ਦੇ ਸਰੀਰ ਵਿਚੋਂ ਬਾਰਸ਼ (ਮੀਂਹ) ਦੀਆਂ ਧਾਰਾਂ ਵਾਂਗ ਲਹੂ ਚੋਂਦਾ ਹੈ । ਪਵਿੱਤਰ ਛੇਤ੍ਰ ਜਾਣ ਕੇ ਰਾਜੇ ਦੇ ਸਿਰ ਭੇਟ ਚੜ੍ਹਾ ਕੇ ਸੈਨਾ ਆਪਣੀ ਜਾਨ ਲੈ ਕੇ ਵਾਪਸ ਚਲੀ ਗਈ ॥੧੧੮॥

੧੦. ਇਕ ਉਹ ਤੜਪਦੇ ਹਨ ਜਿਨ੍ਹਾ ਦੇ ਸਿਰ ਫੁਟ ਗਏ ਨੇ। ਇਕਨਾ ਦੇ ਲਹੂ ਬਹਿ ਰਿਹਾ ਹੈ ਤੇ ਕੇਸ ਖੁਲੇ ਹੋਏ ਨੇ। ਲਵਨਾ ਸੁਰ ਦੈਂਤ ਨੇ ਜੁੱਧ ਜਿਹੜੇ ਤ੍ਰਿਸ਼ੂਲ ਦੇ ਨਾਲ ਸੂਰਮੇ ਤਰ੍ਹਾ ਤਰ੍ਹਾ ਕਰਕੇ ਭਜਾ ਦਿਤੇ ॥੧੧੯॥

੧੧. ਮਾਨਦਾਤਾ ਦੀ ਮੌਤ ਦਾ ਪ੍ਰਸੰਗ ਸਮਾਪਤ ਹੈ

---

## ਦਲੀਪ ਰਾਜੇ ਦਾ ਰਾਜ

੧੨. ਹੁਣ ਅੱਗੇ ਦਲੀਪ ਰਾਜੇ ਦੇ ਰਾਜ ਦੀ ਕਥਾ ਚਲਦੀ ਹੈ ॥ ਤੋਟਕ ਛੰਦ ॥

੧੩. ਜੁੱਧ ਕਰਨ ਵਿਚ ਜਾਣੋ ਰਾਜਾ ਦਲੀਪ ਜੋਧਿਆਂ ਦਾ ਬਾਦਸ਼ਾਹ ਹੈ ਜੋ ਆ ਕੇ ਦਲੀਪ ਦਿੱਲੀ ਦਾ ਬਾਦਸ਼ਾਹ ਹੋਇਆ ਜਿਸ ਨੇ ਬਹੁਤ ਤਰ੍ਹਾਂ ਬੜੇ ਬੜੇ ਦੈਂਤ ਦਲ ਦਿਤੇ ਸਭ ਥਾਂ ਤੇ ਧਰਮ ਪੈਦਾ ਹੋ ਕੇ ਪਲਨ ਲਗਿਆ ॥੧੨੦॥ ਚੌਪਈ ॥

੧੪. ਜਿਸ ਵੇਲੇ ਰਾਜਾ ਮਾਨਧਾਤਾ ਲਵਨਾ ਸੁਰ ਦੈਂਤ ਨੇ ਸ੍ਰਿਜੀ ਦਾ ਤ੍ਰਿਸ਼ੂਲ ਲੈ ਕੇ ਮਾਰ ਦਿਤਾ ਤੇ ਬਾਅਦ ਵਿਚ ਦਲੀਪ ਜਗਤ ਦਾ ਰਾਜਾ ਹੋ ਗਿਆ । ਜੋ ਕਈ ਤਰ੍ਹਾਂ ਦਾ ਰਾਜ ਕਰਨ ਲਗਾ ॥੧੨੧॥

੧੫. ਮਹਾਂ ਪਰਤਾਪੀ ਅਤੇ ਮਹਾਨ ਰਾਜਾ ਸੀ ਜੋ ਐਉਂ ਜਪਦਾ ਸੀ ਜਾਣੋ ਸੋਨਾ ਕੁਠਾਲੀ ਵਿਚ ਪਾ ਕੇ ਢਾਲਕੇ ਬਣਾਇਆ ਹੁੰਦਾ ਹੈ ਸੰਚੇ (ਫਰਮੇ) ਵਿਚ ਪਾ ਕੇ ਜੋ ਅੱਤ ਦਾ ਸੋਹਣਾ ਜਾਣੋ ਕਾਮ ਦਾ ਹੀ ਰੂਪ ਹੈ । ਐਉਂ ਜਾਪਦਾ ਸੀ ਜਾਣੋ ਰੂਪ ਦਾ ਬਾਦਸ਼ਾਹ ਹੈ ॥੧੨੨॥

---

ਦੀ ਮੇਹਰ ਨਾਲ ਉਨ੍ਹਾਂ ਵਿਚ ਪੂਰਨ ਬ੍ਰਹਮ ਨੇ ਨਿਵਾਸ ਲੀਤਾ ਹੈ ॥ ਹੁਣ ਥਾਪਣਾ ਹੈ, ਹੁਣ ਲਹਿਣੇ ਤੇ ਗੁਰੂ ਨਾਨਕ ਵਿਚ ਕੀ ਫਰਕ ਰਹਿ ਗਿਆ ? ਗੁਰੂ ਨਾਨਕ ਵਿਚ ਗੁਰਯਾਈ ਵਾਹਿਗੁਰੂ ਜੀ ਦੀ ਜੋਤਿ ਦੀ ਸੀ ਉਹ ਜੋਤਿ ਲਹਿਣੇ ਵਿਚ ਹੁਣ ਲਾਸਾਂ ਮਾਰ ਉਠੀ ॥ ਇਸ ਕਰਕੇ ਨਾਨਕ ਨੇ ਉਹਨਾਂ ਨੂੰ 'ਅੰਗਦ' ਨਾਮ ਦਿਤਾ ਤੇ ਆਪਣਾ ਨਾਮ ਨਾਨਕ ਨਾਲ ਬਖਸਿਆ ਹੁਣ ਫੇਰੂ ਦਾ ਪੁਤ ਲਹਿਣਾ ਆਤਮ ਮੰਡਲ ਵਿਚ ਲਹਿਣਾ ਮਾਤ੍ਰ ਨਹੀਂ, ਉਹ ਗੁਰੂ ਨਾਨਕ ਦਾ ਅੰਗ ਦ (ਆਤਮਕ) ਹੋ ਗਿਆ ਹੈ, ਉਹ ਗੁਰੂ ਗੋਰ ਸਮਾ ਗਿਆ ਹੈ ਤੇ ਹੁਣ ਉਸੇ ਗੋਰ ਵਿਚ ਗੁਰੂ ਦਾ ਆਤਮਕ ਗੁਰੂ ਨੇ ਨਿਜ ਸਰੂਪ ਤੋਂ ਉਤਪਨ ਨਵੇਂ ਜਨਮ ਜਨਮਿਆ ਹੈ, ਉਹ ਉਹੋ ਦਾਸ ਹੀ ਹੈ-ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ ॥—ਸ੍ਰੀ ਲਹਿਣਾ ਜੀ ਵਿਚ ਨਿਮਕੀ ਮਿਠੱਤ ਗਰੀਬੀ ਸਹਿਨ ਸੀਲਤਾ ਅਜਰ ਜਰਨ ਦੀਆਂ ਸ਼ਕਤੀਆਂ ਪੂਰਨ ਸਨ ਉਹਨਾਂ ਦਾ ਪ੍ਰੇਮ ਅਪਾਰ ਸੀ ਤੇ ਹਉਂ ਦਾ ਅਭਾਵ ਸੀ॥ ਰਸ ਸੁਆਦ ਪਿਰਮ ਰੰਗ ਦੇ ਹੁਲਾਰੇ ਅਕਹਿ ਸਨ, ਸਰੀਰ ਵਿਚੋਂ ਅੰਮ੍ਰਿਤ ਦੇ ਫੁਹਾਰੇ ਫੁਟਦੇ ਸਨ ॥ ਰੂਹਾਨੀ ਓਜ ਅਰਥਾਤ ਆਤਮਿਕ ਸਿਖਰ ਉਨਤੀ ਉਹਨਾਂ ਵਿਚੋਂ ਭੜਕਾਂ ਮਾਰ-ਮਾਰ ਲਸ ਰਹੀ ਸੀ ॥ ਇਹ ਸਾਰੇ ਰੰਗ ਦੇਖ-ਦੇਖ ਸੰਗਤਾਂ ਅਨੁਮਾਨ ਕਰ ਰਹੀਆਂ ਸਨ ਕਿ ਇਹ ਜੋ ਸਾਡੇ ਵਿਚ ਸਾਡੇ ਵਰਗਾ ਸਿੱਖ ਸੀ ਤੇ ਹੈ, ਇਹ ਜਿਨ ਸਭ ਤੋਂ ਨੀਵਾਂ ਜਾਂ ਆਪਣੇ ਆਪ ਦੀ ਹਉਂ ਦਾ ਅਤਯੰਤਾ ਭਾਵ ਦਿਖਾਇਆ ਹੈ, ਇਹ ਜੋ ਹੁਕਮ ਮੰਨਣ ਵਿਚ ਹੁਕਮ ਨਾਲ ਤਦ ਰੂਪ ਹੋਇਆ ਹੈ-ਇਹ ਜੋ ਚਮਕਾਕ ਮਗਰ ਆਪਾ ਛੱਡ ਖਿਚੀਦਾ ਹੈ, ਆਪ ਚਮਕਾਕ ਹੋ ਗਿਆ ਹੈ ॥ ਹੋਵੇ ਨਾ ਤਾਂ ਇਹ ਇਕ ਸ਼ਾਹਜ਼ਾਦਾ ਹੀ ਤਾਂ ਸਾਡੇ ਗਰੀਬਾਂ ਵਿਚ ਨਹੀਂ ਸੀ, ਜਿਸ ਨੂੰ ਅਸਾਂ ਆਪਣੇ ਜਿਹਾ ਸਮਝਦੇ ਰਹੇ ਹਾਂ ? ਜਿਸ ਨੇ ਮਲਕੜੇ ਜਿਹੇ ਤਖਤ ਤੇ ਜਾ ਬੈਠਣਾ ਹੈ ਤੇ ਅਸਾਂ ਨੇ ਸਿੱਖੀ ਪਰਜਾ ਨੇ ਸ਼ਰਨ ਸਮਾ ਕੇ ਸੁਖ ਪਾਉਣੇ ਹਨ ॥ ਇਹ ਖਿਆਲ ਪ੍ਰਸੰਨਤਾ ਦਾਯਕ ਸੀ ਸੰਗਤਾਂ ਖੁਸ਼ ਸਨ ਜੋ ਉਨ੍ਹਾਂ ਦਾ ਇਹ ਅਨੁਮਾਨ ਗੁਰੂ ਸਚਾ ਕਰੇ ॥ ਇਹ ਖਯਾਲ ਤੇ ਇਸ ਪਰ ਇਹ ਖੁਸ਼ੀ ਦਿਲਾਂ ਵਿਚ ਹੀ ਨਹੀਂ ਲੁਕੀ ਰਹੀ ਸੰਗਤ ਵਿਚ ਇਹ ਕੰਨੋ ਕੰਨੀ ਗੱਲਾਂ ਭੀ ਹੋਣ ਲਗ ਪਈਆਂ ਤੇ ਮਾਤਾ ਸੁਲੱਖਣੀ ਜੀ ਨੇ ਭੀ ਸੁਣ ਪਾਈਆਂ ॥ ਮਾਂ ਦਾ ਪਿਆਰ ਅਪਾਰ ਕੋਮਲ ਹੈ ਉਹ ਸੁਣਕੇ ਧਰਮਸਾਲ ਆਈ ਤੇ ਸਤਿਗੁਰ ਦੇ ਚਰਨਾ ਵਿਚ ਸਿੱਧੀ ਬੇਨਤੀ ਕਰ ਦਿਤੀ ਕਿ ਸੰਗਤਾਂ ਇਸ ਤਰ੍ਹਾਂ ਆਖਦੀਆਂ ਹਨ ਤੇ ਇਹ ਮੈਨੂੰ ਭਲਾ ਪ੍ਰਤੀਤ ਨਹੀਂ ਦੇਂਦਾ ॥ ਆਪਣੇ ਪੁਤ੍ਰ ਵੀ ਚੰਗੇ ਹਨ, ਵਡੇ ਤਾਂ ਹੈਨ ਹੀ ਉਦਾਸ ਬ੍ਰਿਤੀ ਵਾਲੇ ਅਰ ਅਤੀਤ, ਅਤੇ ਛੋਟੇ ਲਾਲ ਹੀ ਸਤਸੰਗੀ ਹਨ ॥ ਪੁਤ੍ਰਾਂ ਨੂੰ ਦਾਤ ਦਾਨ ਕਰੋ, ਇਹ ਲੋਕ ਪ੍ਰਲੋਕ ਦਾ ਆਪ ਦਾ ਐਸਵਰਜ ਕੁਲ ਵਿਚ ਰਹਿਣਾ ਹੀ ਸੰਸਾਰ ਦੀ ਉੱਤਮ ਮਰਿਆਦਾ ਹੈ, ਸਤਿਗੁਰੂ ਸੁਣਕੇ ਚੁਪ ਰਹੇ ॥

ਇਸੀ ਵੇਲੇ ਗੁਰੂ ਜੀ ਧਰਮਸਾਲਾ ਵਿਚ ਬੈਠੇ ਸਨ, ਇਕ ਬਿੱਲੀ ਭੱਜੀ ਜਾਂਦੀ ਘਬਰਾਈ ਹੋਈ ਲੰਘੀ, ਇਕ ਮੋਯਾ ਚੂਹਾ ਇਸ ਦੇ ਮੂੰਹ ਵਿਚ ਸੀ ਜੋ ਡਿਗ ਪਿਆ ॥ ਸਤਿਗੁਰ ਜੀ ਨੇ ਸ੍ਰੀ ਚੰਦ ਨੂੰ ਜੋ ਪਾਸ ਆਕੇ ਹੁਣੇ ਹੀ ਬੈਠਾ ਸੀ, ਨੂੰ ਕਿਹਾ:-ਪੁਤ੍ਰ ਇਸ ਨੂੰ ਬਾਹਰ ਸੁਟ ਆ, ਸ੍ਰੀ ਚੰਦ ਜੀ ਦੇ ਚੇਹਰੇ ਤੇ ਗਿਲਾਨੀ ਨਜ਼ਰ ਆਈ, ਆਪਣੀ ਵਡਿਆਈ ਫੁਰੀ ਤੇ ਲਗੇ ਦੇਖ ਕਿ ਕੋਈ ਦਾਸ ਨੇੜੇ ਹੈ ਜੋ ਚਕ ਕੇ ਸੁੱਟ ਆਵੇ ॥ ਇਨ੍ਹਾਂ ਦੀ ਇਹ ਹਾਲਤ ਸਮਝਕੇ ਸ੍ਰੀ ਸਤਿਗੁਰੂ ਨੇ ਲਖਮੀ ਚੰਦ ਜੀ ਨੂੰ ਸੈਨਤ ਕੀਤੀ ਉਹ ਛੇਤੀ ਨਾਲ ਬਾਹਰ ਭਜੇ ਕਿ ਕਿਸੇ ਸਿੱਖ ਨੂੰ ਸਦੀਏ ਜੋ ਇਹ ਕਾਰਜ ਆਕੇ ਕਰੇ, ਇਨੇ ਨੂੰ ਸ੍ਰੀ ਲਹਿਣਾ ਜੀ ਅੰਦਰ ਆਏ ਤਾਂ ਸ੍ਰੀ ਗੁਰੂ ਜੀ ਨੇ ਉਹਨਾਂ ਨੂੰ ਆਗਿਆ ਕੀਤੀ, ਉਹ ਜਗਤ ਦੇ ਚੰਦ ਉਸੇ ਵੇਲੇ ਆਗਯਾ ਪਾਲਨ ਕਰ ਆਏ ॥ ਤਦੋਂ ਸੱਚੀਆਂ ਪ੍ਰੀਤਾਂ-ਪ੍ਰੀਤ ਵਿਚ ਮਰ ਮੁਕੀਆਂ ਦੀਆਂ ਪ੍ਰੀਤਾਂ, ਪ੍ਰੀਤ ਵਿਚ ਆਪਾ ਵਾਰ ਚੁਕਿਆ ਗੋਰ ਸਮਾਇਆ ਦੀਆਂ ਪ੍ਰੀਤਾਂ-ਦੇ ਮਹਿਰਮ ਸਤਿਗੁਰ ਨੇ ਆਖਿਆਂ ਮੂਲੇ ਸੁਤਾ ਪਿਖਹੁ ਪਨ ਗੁਨੀਏ! ਦੇ ਨਿਜ ਸੁਤ ਕੈ ਪਰ ਸੁਤ ਜਨੀਏ ? (ਗੁ: ਨਾ: ਪਾ:)

ਹੇ ਮੂਲੇ ਦੀ ਪੁਤਰੀ ਦੇਖੋ ਤੇ ਮਨ ਵਿਚ ਵਿਚਾਰ ਕਰੋ ਕਿ ਇਸ ਲਹਿਣਾ ਜੀ ਨੂੰ ਆਪਣਾ ਪੁਤਰ ਸਮਝੀਏ ਕਿ ਪਰਾਇਆ ਪੁਤਰ ਸਮਝੀਏ ? ਇਹ ਕਹਿਕੇ ਆਪ ਨੇ ਮਾਤਾ ਜੀ ਨੂੰ ਸਮਝਾਇਆਂ ਕਿ ਪਾਣੀ ਨੀਵੇਂ ਥਾਈਂ ਟਿਕਦੇ ਹਨ, ਸੱਚੀ ਨਿਮ੍ਰਤਾ ਜਿਥੇ ਹੈ ਉਥੇ ਹਉ ਨਹੀਂ ਹੁੰਦੀ, ਜਿਥੇ ਹਉ ਤਿਥੇ ਉਚਿਆਈ

ਅਵਟਿ ਸਾਚੇ ਜਨੁ ਢਾਰਾ ॥ ਅਤਿ ਸੁੰਦਰ ਜਨੁ ਮਦਨ ਸਰੂਪਾ ॥ ਜਾਨੁਕ ਬਨੇ ਰੂਪ ਕੋ ਭੂਪਾ ॥੧੨੨॥ [੧]ਬਹੁ ਬਿਧਿ ਕਰੇ ਜੱਗ ਬਿਸਥਾਰਾ ॥ ਬਿਧਵਤ ਹੋਮ ਦਾਨ ਮਖ ਸਾਰਾ ॥ ਧਰਮ ਧੁਜਾ ਜਹੱ ਤਹਾਂ ਬਿਰਾਜੀ ॥ ਇੰਦ੍ਰਾਵਤੀ ਨਿਰਖ ਦੁਤਿ ਲਾਜੀ ॥੧੨੩॥ [੨]ਪਗ ਪਗ ਜੱਗ ਖੰਭ ਕਹੁ ਗਾਡਾ ॥ ਘਰਿ ਘਰਿ ਅੰਨਸਾਲ ਕਰਿ ਛਾਡਾ ॥ [੩]ਭੂਖਾ ਨਾਂਗ ਸੁ ਆਵਤ ਕੋਈ ॥ ਤਤਛਿਨ ਇੱਛ ਪੁਰਾਵਤ ਸੋਈ ॥੧੨੪॥ [੪]ਜੋ ਜਿਹ ਮੁਖ ਮਾਂਗਾ ਸੋ ਪਾਵਾ ॥ ਬਿਮੁਖ ਆਸ ਫਿਰ ਭਿਛਕ ਨ ਆਵਾ ॥ [੬]ਧਾਮ ਧਾਮ ਧੁਜ ਧਰਮ ਬਧਾਈ ॥ ਧਰਮਾਵਤੀ ਨਿਰਖ ਮੁਰਛਾਈ ॥੧੨੫॥ [੭]ਮੂਰਖ ਕੋਈ ਰਹੈ ਨਹੀ ਪਾਵਾ ॥ ਬਾਰ ਬੂਢ ਸਭ ਸੋਧ ਪਢਾਵਾ ॥ [੮]ਘਰਿ ਘਰਿ ਹੋਤ ਭਈ ਹਰਿ ਸੇਵਾ ॥ ਜਹ ਤਹ ਮਾਨ ਸਬੈ ਗੁਰਦੇਵਾ ॥੧੨੬॥ [੯]ਇਹ ਬਿਧ ਰਾਜ ਦਿਲੀਪ ਬਡੋ ਕਰਿ ॥ ਮਹਾਰਥੀ ਅਰੁ ਮਹਾਂ ਧਨੁਰੁ ਧਰ ॥ [੧੦]ਕੋਕ ਸਾਸਤ੍ਰ ਸਿੰਮ੍ਰਿਤ ਸੁਰ ਗਿਆਨਾ ॥ ਜੋਤਵੰਤ ਦਸ ਚਾਰ ਨਿਧਾਨਾ ॥੧੨੭॥ [੧੧]ਮਹਾਂ ਕਰਮਠੀ ਮਹਾਂ ਸੁਜਾਨੂ ॥ ਮਹਾ ਜੋਤ ਦਸ ਚਾਰ ਨਿਧਾਨੂ ॥[੧੨] ਅਤਿ ਸਰੂਪ ਅਰੁ ਅਮਿਤ ਪ੍ਰਭਾਸਾ ॥ ਮਹਾਂ ਮਾਨ ਅਰੁ ਮਹਾ ਉਦਾਸਾ ॥੧੨੮॥[੧੩] ਬੇਦ ਅੰਗ ਖਟ ਸਾਸਤ੍ਰ ਪ੍ਰਬੀਨਾ ॥ ਧਨੁਰ ਬੇਦ ਪ੍ਰਭ ਕੇ ਰਸ ਲੀਨਾ ॥ [੧੪]ਖੜ ਗੁਨ ਈਸੂਰ ਪੁੰਨ ਅਤੁਲ ਬਲ ॥ ਅਰੁ ਅਨੇਕ ਜੀਤੇ ਜਿਨ ਦਲ ਮਲ ॥੧੨੯॥ [੧੫]ਖੰਡ ਅਖੰਡ ਜੀਤ ਬਡ ਰਾਜਾ ॥ ਆਨ ਸਮਾਨ ਨ ਆਨ ਬਿਰਾਜਾ ॥ [੧੬]ਅਤਿ ਬਲਿਸਟ ਅਸ ਤੇਜ ਪ੍ਰਚੰਡਾ ॥ ਅਰ ਅਨੇਕ ਜਿਨ ਸਾਧ ਉਦੰਡਾ ॥੧੩੦॥ [੧੭]ਦੇਸ ਬਿਦੇਸ ਅਧਕ ਜਿਹ ਜੀਤਾ ॥ ਜਹ ਤਹ ਚਲੀ ਰਾਜ ਕੀ ਨੀਤਾ ॥ [੧੮]ਭਾਂਤ ਭਾਂਤ ਸਿਰ ਛਤ੍ਰ ਬਿਰਾਜਾ ॥ ਤਜ ਹਠ; ਚਰਨ ਲਗੇ ਬਡ ਰਾਜਾ ॥੧੩੧॥ [੧੯]ਜਹ ਤਹ ਹੋਤ ਧਰਮ ਕੀ ਰੀਤਾ ॥ ਕਹੂੰ ਨ ਪਾਵਤ ਹੋਨ ਅਨੀਤਾ ॥ [੨੦]ਦਾਨ ਨਿਸਾਨ ਚਹੂੰ ਚਕ ਬਾਜਾ ॥ ਕਰੁਣ ਕੁਬੇਰ ਬੇਣ ਬਲਿ ਰਾਜਾ ॥੧੩੨॥ [੨੧]ਭਾਂਤ ਭਾਂਤ ਤਨ ਰਾਜ ਕਮਾਈ ॥ ਆਸਮੁੰਦ੍ਰ ਲੌ ਫਿਰੀ ਦੁਹਾਈ ॥ [੨੨]ਜਹ ਤਹ ਕਰਮ ਪਾਪ ਭਯ ਦੂਰਾ ॥ ਧਰਮ ਕਰਮ ਸਭ ਕਰਤ ਹਜੂਰਾ ॥੧੩੩॥ [੨੩]ਜਹ ਤਹ ਪਾਪ ਛਪਾ ਸਬ ਦੇਸਾ ॥ ਧਰਮ ਕਰਮ ਉਠ ਲਾਗ ਨਰੇਸਾ ॥ [੨੪]ਆਸਮੁੰਦ੍ਰ ਲੌ ਫਿਰੀ ਦੁਹਾਈ ॥ ਇਹ ਬਿਧ ਕਰੀ ਦਿਲੀਪ ਰਜਾਈ ॥੧੩੪॥ [੨੫]ਇਤ ਦਲੀਪ ਰਾਜਾ ਸੂਰਗ ਲੋਗ ਗਵਨੰ ॥ ਅਥ ਰਘੁ ਰਾਜਾ ਕੋ ਰਾਜੁ ਕਥਨੰ ॥ ਚੌਪਈ ॥ [੨੬]ਬਹੁਰ ਜੋਤ ਸੋ ਜੋਤ ਮਿਲਾਨੀ ॥ ਸਬ ਜਗ ਐਸ ਕ੍ਰਿਆ ਪਹਿਚਾਨੀ ॥ [੨੭]ਸ੍ਰੀ ਰਘੁਰਾਜ ਰਾਜੁ ਜਗ ਕੀਨਾ ॥

---

☛ —ਉਥੇ ਦਾਤ ਨੀਰ ਦੇ ਟਿਕਣ ਦਾ ਟਿਕਾਣਾ ਨਹੀਂ । ਉਪਰਲਾ ਦ੍ਰਿਸ਼ਟਾਂਤ ਤਾਂ ਇਕ ਕੌਤਕ ਮਾਤ੍ਰ ਸੀ ਉਸਦਾ ਭਾਵ ਇਹ ਦਸਦਾ ਸੀ ਕਿ ਪੁਤਰਾਂ ਵਿਚ ਹਉਂ ਹੈ, ਹੁਕਮ ਨਾਲ ਜੋੜ ਨਹੀਂ ਤੇ ਵਾਹਿਗੁਰੂ ਰੂਪ ਪ੍ਰਵਾਹ ਨੇ ਉਥੇ ਨਿਵਾਸ ਪਾਉਣਾ ਹੈ । ਜਿਥੇ ਹਉ ਨਹੀਂ ਤੇ ਹੁਕਮ ਨਾਲ ਅਜੋੜ ਨਹੀਂ ਇਕ ਸੁਰਤਾ ਹੈ । ਹਾਂ ਜਿਸ ਤਰਬ ਮੇ ਬਾਜੇ ਦੀ ਤਾਰ ਨਾਲ ਸੁਰ ਹੋ ਜਾਣਾ ਹੈ ਉਸ ਨੇ ਵਾਜੇ ਵਿਚੋਂ ਪ੍ਰਕਾਸ਼ ਪਾਉਂਦੀ ਸੁਰ ਨਾਲ ਉਹੋ ਆਸ ਦੇਣੀ ਹੈ । ਹੋਰਨਾਂ ਬੇ ਸੁਰੀਆਂ ਤਰਬਾਂ ਨੇ ਸੁਰ ਨਹੀਂ ਦੇਣੀ । ਸਤਿਗੁਰੂ ਜੀ ਨੇ ਸਾਰਾ ਕੁਝ ਦਸਕੇ ਫੇਰ ਗੁਹਜ ਰੁਹਾਨੀ ਭੇਤ ਦਸਿਆ, ਮੂਲੇ ਸਤਾ ਅਰਥਾਤ ਮਾਤਾ ਸੁਲੱਖਣੀ ਜੀ ਸੱਚ ਪ੍ਰਤੱਖ ਦੇਖ ਕੇ ਮੰਨ ਕੇ ਮੱਥਾ ਟੇਕ ਕੇ ਘਰ ਟੁਰ ਗਏ । ਸ੍ਰੀ ਸਤਿਗੁਰੂ ਜੀ ਨੇ ਇਸ ਤੋਂ ਮਗਰੋਂ ਦੋ ਤ੍ਰੈ ਸਮਿਆਂ ਪਰ ਫੇਰ ਮਾਤਾ ਜੀ ਦੇ ਸਾਹਮਣੇ ਪੁੱਤ੍ਰਾਂ ਤੇ ਸ੍ਰੀ ਲਹਿਣਾ ਜੀ ਦੇ ਪਰਤਾਵੇ ਲਏ ਜਿਨ੍ਹਾਂ ਤੋਂ ਮਾਤਾ ਜੀ ਨੂੰ ਹੋਰ ਸਪਸ਼ਟ ਹੋ ਗਿਆ ਕਿ ਪੁਤਰਾਂ ਦੇ ਅੰਦਰ ਅਭਿਮਾਨ ਹੈ ਤੇ ਲਹਿਣਾ ਜੀ ਦੇ ਅੰਦਰ ਇਸ ਤੋਂ ਖਾਲੀ ਹੈ ਤੇ ਬ੍ਰਹਮ ਨਾਲ ਪਰੀ ਪੂਰਨ ਹੈ, ਗੁਰੂ ਨਾਨਕ ਦੇਵ ਜੀ ਦੀ ਪ੍ਰੀਤਿ ਵਿਚ ਚਿਤਹਿ ਸਮਾਇਆ ਚਿੱਤ ਹੈ ਅਤੇ ਆਤਮ ਰਜੰਗਤਾ ਵਿਚ ਸ੍ਰੀ ਪਾਵਨ ਲਹਿਣਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਙੂੰ ਹੀ ਹੋ ਰਹੇ ਹਨ - ਜਦ ਸਿੱਖਾਂ ਵਿਚ ਗੁਰੂ ਨਾਨਕ ਦੇਵ ਜੀ ਦਾ ਇਹ ਪ੍ਰਮ ਗੁਣ ਸਪੱਸ਼ਟ ਹੋ ਗਿਆ ਕਿ ਗੁਰੂ ਨਾਨਕ ਦੇਵ ਜੀ ਸੱਚਾ ਨਿਆਉਂ ਕਰਨ ਵਾਲੇ ਹਨ, ਸੱਚਾ ਜੋਖ ਜੋਖਦੇ ਤੇ ਸੱਚ ਪੱਲੇ ਪਾਉਂਦੇ ਹਨ, ਪ੍ਰਭੂ ਨੂੰ ਪੁਤਰ ਹੋਣ ਕਰਕੇ ਨਹੀਂ ਪਰ ਗੁਣਾਂ ਕਰਕੇ ਕਦਰ ਦੇਣ ਨੂੰ ਤਿਆਰ ਤੇ ਨਾਂ ਨਾਹ ਹੋਣ ਕਰਕੇ ਪੁਤਰਤਾਈ ਦੀ ਮੋਹ ਨੇ ਵੀ ਸੁਕੇ ਪੈਰੀਂ ਤੁਰਕੇ ਲੰਘ ਜਾ ਸਕਦਾ ਹੈ - ਤਾਂ ਖਿਆਲ ਟੁਰ ਆਇਆ ਕਿ ਦੇਖੀਏ ਸ੍ਰੀ ਲਹਿਣਾ ਜੀ ਤੇ ਭਾਈ ਬੁੱਢਾ ਜੀ ਵਿਚੋਂ ਕਿਸ ਪਰ ਮਿਹਰ ਹੁੰਦੀ ਹੈ ।

ਬੂੜਾ ਜੀ (ਬੁੱਢਾ ਜੀ) ਜੀਵ ਸਰੇਣੀ ਵਿਚੋਂ ਉਚੇ ਉਠਕੇ ਊਚੇ ਗਏ, ਪ੍ਰਮ ਉਚੇ ਦਰਜੇ ਦੇ ਸਿੱਖ ਮੰਨੇ ਜਾਂਦੇ ਸਨ, ਇਸ ਲਈ ਇਨ੍ਹਾਂ ਵਲ ਨਜ਼ਰ ਪੈਂਦੀ ਸੀ ॥ ਲਹਿਣਾ ਜੀ ਪ੍ਰੇਮ ਤਾਰ ਵਿਚ ਪ੍ਰੋਤੇ ਸਿੱਖ ਸਨ, ਬੂੜਾ ਜੀ ਵਿਚ ਸੇਵਾ-ਅਤੁੱਟ ਸੀ, ਬੁਢਾ ਸੀ ਬੜੇ ਊਚੇ ਸਿੱਖ ਸੀ, ਪਰ ਲਹਿਣਾ ਜੀ ਦੀ ਉਚਾਈ ਉਹਨਾਂ ਨਾਲੋਂ ਬੀ ਊਚੀ ਸੀ ॥ ਇਹ ਠੀਕ ਹੈ ਕਿ ਬੁਢਾ ਜੇ ਪੁਰਾਣੇ ਤੇ ਲੰਮੇ ਸਮੇ ਤੋਂ ਸੇਵਾ ਵਿਚ ਲਗੇ ਹੋਇ ਸਨ ਜਦ ਕਿ ਲਹਿਣਾ ਜੀ ਨੂੰ ਅਜੇ ☛

੧. ਜਿਸਨੇ ਜੱਗਾਂ ਦਾ ਪਸਾਰਾ ਬਹੁਤ ਤਰ੍ਹਾਂ ਖਿਲਾਰਿਆ । ਬਿਧਿ ਸਮੇਤ ਸੰਜੁਤ ਹੋਮ, ਦਾਨ ਤੇ ਜੱਗ ਕਰਨ ਵਾਲੇ ਕੁੰਡ ਬਣਵਾਏ।

੨. ਜਿਥੇ ਕਿਥੇ ਧਰਮ ਦੇ ਝੰਡੇ ਲਾ ਦਿਤੇ । ਜਿਨ੍ਹਾਂ ਨੂੰ ਵੇਖ ਕੇ ਇੰਦਰ ਪੁਰੀ ਵੀ ਸ਼ਰਮਸਾਰ ਹੋ ਗਈ ॥੧੨੩॥

੩. ਪੈਰ ਪੈਰ ਪਰ ਜੱਗਾਂ ਦੇ ਖੰਭੇ ਗੱਡ ਦਿਤੇ । ਘਰ ਘਰ ਦੇ ਵਿਚ ਅੰਨ ਦੇ ਭੰਡਾਰੇ ਬਣਾ ਦਿਤੇ ।

੪. ਜੋ ਭੀ ਕੋਈ ਭੁੱਖਾ ਨੰਗਾ ਆਉਂਦਾ । ਉਸੇ ਵੇਲੇ ਉਹ ਆਪਣੀ ਇੱਛਾ ਪੂਰੀ ਕਰ ਲੈਂਦਾ ॥੧੨੪॥

੫. ਜੋ ਵੀ ਕੋਈ ਮੂੰਹ ਤੋਂ ਮੰਗਦਾ ਉਹ ਉਸਨੂੰ ਪ੍ਰਾਪਤ ਹੋ ਜਾਂਦਾ। ਕੋਈ ਵੀ ਮੰਗਤਾ ਮੁੜਕੇ ਮੰਗਣ ਨਾ ਆਉਂਦਾ ਭਾਵ ਸੰਤੁਸ਼ਟ ਹੋ ਕੇ ਜਾਂਦਾ ਫੇਰ ਮੰਗਣ ਦੀ ਉਸਨੂੰ ਲੋੜ ਹੀ ਨਾ ਪੈਂਦੀ

੬. ਘਰ ਘਰ ਦੇ ਉਤੇ ਧਰਮ ਦੀਆਂ ਝੰਡੀਆਂ ਬਨਵਾ ਦਿੱਤੀਆਂ ਜਿਨ੍ਹਾਂ ਨੂੰ ਵੇਖਕੇ, ਧਰਮ ਰਾਜ ਦੀ ਪੁਰੀ ਵੀ ਸ਼ਰਮਾਈ ॥੧੨੫॥

੭. ਕੋਈ ਮੂਰਖ ਅਨਪੜ ਵਿਦਿਆ ਤੋਂ ਰਹਿਤ ਨਹੀਂ ਸੀ ਮਿਲਦਾ। ਬੱਚੇ ਤੇ ਬੁੱਢੇ ਸਭੇ ਟੋਲ-ਟੋਲ ਕੇ ਪੜ੍ਹਾ ਦਿਤੇ ।

੮. ਘਰ-ਘਰ ਦੇ ਵਿਚ ਹਰੀ ਦੀ ਭਗਤੀ ਹੋਣ ਲੱਗੀ ਜਿਥੇ ਕਿਥੇ ਸਭ ਹੀ ਅਕਾਲ ਪੁਰਖ ਨੂੰ ਸਿਮਰਨ ਤੇ ਮੰਨਣ ਲੱਗੇ ॥੧੨੬॥

੯. ਐਸ ਢੰਗ ਦੇ ਨਾਲ ਦਲੀਪ ਨੇ ਬਹੁਤ ਚਿਰ ਰਾਜ ਕੀਤਾ ਜੋ ਸ਼ਸ਼ਤ੍ਰ ਵਿਦਿਆਨ ਪੁੰਨ ਧਨੁਖਧਾਰੀ ਸੀ ।

੧੦. ਕੋਕ ਸਾਸਤ੍ਰ ਅਤੇ ਸਿੰਮ੍ਰਿਤੀਆਂ ਦਾ ਗਿਆਨੀ । ਜੋਤਸ਼ ਵਿਦਿਆ ਤੇ ਚੌਦਾਂ ਵਿਦਿਆ ਭਰਪੂਰ ਸੀ ॥੧੨੭॥

੧੧. ਵਡੇ ਵਡੇ ਮਹਾਨ ਕਰਮ ਕਰਨ ਵਾਲਾ ਤੇ ਮਹਾਂ ਸਮਝਦਾਰ ਗਿਆਨ ਦੀ ਜੋਤਿ ਪ੍ਰਕਾਸ਼ ਤੇ ਚੌਦਾਂ ਵਿਦਿਆ ਦਾ ਖਜਾਨਾ।

੧੨. ਬਹੁਤ ਹੀ ਸਰੂਪ ਦਾਨ ਅਤੇ ਬਾਣੀ ਦਾ ਬਹੁਤ ਹੀ ਮਿੱਠਾ ਚੰਗੀ ਬੋਲ ਚਾਲ ਵਾਲਾ ਜਿਸ ਦਰਿ ਆਇਆ ਵਿਚ ਬਹੁਤ ਮਾਨ ਸੀ ਪਰ ਮਾਨ ਤੋਂ ਰਹਿਤ ਸੀ ॥੧੨੮॥

੧੩. ਬੇਦਾਂ ਦੇ ੬ ਅੰਗ (ਮਜਮੂਨ) ਜਿਵੇਂ ਕੇ—੧. ਇੱਛਾ, ੨. ਕਲਪ, ੩. ਵਿਆਕਰਣ, ੪. ਨਿਰੁਕਤ, ਜੋਤਿਸ਼, ੬. ਪਿੰਗਲ ਦਾ ਜਾਣੂ ਹੋਣਾ । ਸ਼ਸਤਰ੍ਹਾ ਦੇ ਭੇਤ ਤੇ ਪ੍ਰਭੂ ਦੇ ਰਸ ਵਿਚ ਮਗਨਤਾ ।

੧੪. ਤੇਗਾਂ, ਤਲਵਾਰਾਂ ਦਾ ਸਿਖਰ ਭਾਵ ਈਸਰ ਪੁਨ ਕਰਮ ਲਈ ਨਾ ਤੋਲੇ ਜਾਣ ਵਲਾ ਬਲੀ । ਜਿਸ ਨੇ ਅਨੇਕ ਦੁਸ਼ਮਨ ਜਿਤਕੇ ਚਲ ਮਲ ਕਰ ਦਿਤੇ ਸਨ ॥੧੨੯॥

੧੫. ਖੰਡਾਂ ਦੇ ਤੇ ਖੰਡਾਂ ਤੋਂ ਬਾਹਰ ਦੇ ਬਡੇ ਬਡੇ ਰਾਜੇ ਜਿਤਕੇ ਇਸ ਦੇ ਬਰਾਬਰ ਹੋਰ ਕੋਈ ਨਹੀਂ ਸਮਾਇਆ ਜੋ

੧੬. ਅਤ ਦਾ ਬਲੀ ਤੇ ਤਲਵਾਰ ਦੀ ਤੇਜ ਬੇਅੰਤ ਸੀ । ਜਿਸ ਨੇ ਅਨੇਕਾਂ ਬਲੀ ਹੋਰਨਾ ਨੂੰ ਦੰਡ ਦੇਣ ਵਾਲੇ ਵੀ ਸਾਧ ਲਏ ਸਨ ॥੧੩੦॥

੧੭. ਜਿਸ ਨੇ ਦੇਸ ਤੇ ਪ੍ਰਦੇਸ ਬਹੁਤ ਸਾਰੇ ਜਿੱਤੇ । ਜਿਥੇ ਕਿਥੇ ਰਾਜਨੀਤ ਦੀ ਰੀਤ ਪ੍ਰਚਲਤ ਕਰ ਦਿਤੀ ।

੧੮. ਸਿਰ ਤੇ ਤਰ੍ਹਾਂ ਤਰ੍ਹਾਂ ਦਾ ਛੱਤ੍ਰ ਪਹਿਨਿਆ । ਬੜੇ ਬੜੇ ਹਠੀ ਰਾਜੇ ਹਠ ਛੱਡਕੇ ਚਰਨੀ ਆ ਡਿਗੇ ॥੧੩੧॥

੧੯. ਜਿਥੇ ਕਿਥੇ ਧਰਮ ਦੀ ਰੀਤ ਹੋਣ ਲੱਗੀ । ਧਰਮ ਤੋਂ ਵਿਰੁੱਧ ਅਨੀਤੀ ਕਿਵੇਂ ਹੋਣਾ ਨਹੀਂ ਸੀ ਪਾਉਂਦੀ ।

੨੦. ਚਾਰਾਂ ਚੱਕਾਂ ਵਿਚ ਦਾਨ ਦਾ ਡੰਕਾ ਵੱਜ ਗਿਆ । ਜਿਸ ਤਰ੍ਹਾਂ ਕਰਣ, ਕੁਬੇਰ ਬੇਣ ਤੇ ਬਲ ਰਾਜੇ ਨੇ ਬਜਾਇਆ ਸੀ ॥੧੩੨॥

੨੧. ਤਰ੍ਹਾ ਤਰ੍ਹਾਂ ਦੇ ਰਾਜ ਦੀ ਉਸਨੇ ਕਮਾਈ ਕੀਤੀ । ਸਾਰੀ ਧਰਤੀ ਤੇ ਸਮੁੰਦਰ ਤਕ ਉਸਦੀ ਮੁਨਾਦੀ ਜਾਣਕਾਰੀ ਹੋ ਗਈ।

੨੨. ਜਿਥੇ ਕਿਥੇ ਭਾਵ ਸਾਰੇ ਪਾਪ ਕਰਮ ਦੂਰ ਹੋ ਗਿਆ । ਧਰਮ ਦੇ ਕਰਮ ਹੀ ਸਾਰੇ ਸਭ ਦੇ ਸਾਹਮਣੇ ਕਰਨ ਲੱਗੇ ॥੧੩੩॥

੨੩. ਜਿਥੇ ਕਿਥੇ ਸਾਰੇ ਦੇਸਾਂ ਵਿਚੋਂ ਪਾਪ ਗਾਇਬ ਹੋ ਗਿਆ । ਧਰਮ ਦੇ ਕਰਮ ਵਲ ਉਠਕੇ ਰਾਜੇ ਲੱਗ ਗਏ । ਜਿਸ ਦੀ

੨੪. ਸਮੁੰਦਰਾਂ ਤਕ ਸਾਰੇ ਮੁਨਾਂਦੀ ਭਾਵ ਜਾਣਕਾਰੀ ਹੋ ਗਈ। ਐਸ ਤਰੀਕੇ ਨਾਲ ਰਾਜੇ ਦਲੀਪ ਨੇ ਹਕੂਮਤ ਕੀਤੀ ॥੧੩੪॥

੨੫. ਇਥੇ ਪੂਰਾ ਹੋਇਆ ਰਾਜੇ ਦਾ ਸੁਰਗ ਲੋਕ ਨੂੰ ਚਲੇ ਜਾਣਾ। ਹੁਣ ਅੱਗੇ ਰਘੁ ਰਾਜੇ ਦੀ ਕਥਾ ਚਲਦੀ ਹੈ ॥

੨੬. ਚੌਪਈ ॥ ਰਾਜੇ ਦਲੀਪ ਦੀ ਜੋਤ ਜੋਤਿ ਨਾਲ ਜਾ ਮਿਲੀ। ਇਹ ਕ੍ਰਿਪਾ ਸਾਰੇ ਜੱਗ ਨੇ ਸਮਝ ਲਈ ।

੨੭. ਫੇਰ ਸ੍ਰੀ ਰਘੁ ਰਾਜੇ ਨੇ ਜਗ ਤੇ ਰਾਜ ਕੀਤਾ ।

---

ਤਿੰਨ ਕੁ ਸਾਲ ਹੀ ਗੁਰੂ ਜੀ ਪਾਸ ਆਇਆ ਹੋਇ ਸਨ ॥ ਪਰ ਗੁਰੂ ਜੀ ਨੇ ਇਹ ਵੀ ਨਿਤਾਰਾਂ ਕਰਨਾ ਠੀਕ ਸਮਝਿਆ ॥ ਇਕ ਰਾਤ ਤ੍ਰੈ ਵਜੇ ਦੇ ਕੋਲ ਸ੍ਰੀ ਗੁਰੂ ਜੀ ਉਠੇ ਤੇ ਸਿੱਖ ਵੀ ਧਰਮਸ਼ਾਲਾ ਆ ਬਿਰਾਜੇ ਸ੍ਰੀ ਗੁਰੂ ਜੀ ਨੇ ਕਿਹਾ ਕਿ ਬੁੜਿਆ ਕਿੰਨੀ ਰਾਤ ਬਾਕੀ ਹੈ ਤਾਂ ਉਸ ਉੱਤਰ ਦਿਤਾ, "ਸਵਾ ਪਹਿਰ ਬਾਕੀ ਹੈ" ਸ੍ਰੀ ਗੁਰੂ ਜੀ ਨੇ ਕਿਹਾ ਨਹੀਂ ਪਹਿਰ ਬਾਕੀ ਹੈ ਹੱਛੀ ਤਰ੍ਹਾਂ ਵੇਖ, ਤਾਰੇ ਪਰਖ ਤੇ ਫੇਰ ਆਕੇ ਦੱਸ...ਬੁੜਾ ਜੀ ਨੇ ਤਿਵੇਂ ਹੀ ਕੀਤਾ, ਤੇ ਵੇਖਕੇ ਆਕੇ ਆਖਿਆ ਮੈਂ ਜਟਾਂ ਦਾ ਪੁਤ੍ਰ ਹਾਂ ਤਾਰੇ ਦੇਖਣ ਜਾਣਦਾ ਹਾਂ ਪਾਤਸ਼ਾਹੋ ਠੀਕ ਸਵਾ ਪਹਿਰ ਬਾਕੀ ਹੈ ॥ ਤੇ ਵੇਰ ਸਤਿਗੁਰਾਂ ਨੇ ਕਿਹਾ, ਤੇ ਤ੍ਰੈ ਵੇਰ ਆਪਨੇ ਓਹੋ ਉਤ੍ਰ ਦਿੱਤਾ ॥ ਫੇਰ ਲਹਿਣਾ ਜੀ ਨੂੰ ਹੁਕਮ ਹੋਇਆ ਤਾਂ ਲਹਿਣਾ ਜੀ ਨੇ ਬੜੀ ਨਿਮ੍ਰਤਾ ਨਾਲ ਹਥ ਜੋੜਕੇ ਉਤ੍ਰ ਦਿਤਾ (ਜਗਤ ਗੁਰ ਸੁਆਮੀ) ਜੀ ਕਾਲ ਤੇਰਾ ਕੀਤਾ ਤੇਰੇ ਭਾਣੇ ਵਿਚ ਹੈ-ਰਾਤ ਜਿਨੀ ਆਪਨੇ ਬਤਾਈ ਬੀਤੀ ਹੈ ਜਿਨੀਂ ਆਪ ਦੀ ਰਜਾ ਹੈ ਉਨੀ ਬਾਕੀ ਹੈ ॥ ਭਾਈ ਬੁਢੇ ਦੀ ਦ੍ਰਿਸ਼ਟੀ ਕਿ ਗੁਰੂ ਨਾਨਕ ਪੂਰਨ ਮਹਾਂ ਪੁਰਖ ਸਾਂਈ ਦਾ ਅਵਤਾਰ ਹਨ, ਪਰ ਲਹਿਣਾ ਜੀ ਦੀ ਦ੍ਰਿਸ਼ਟੀ ਉਨ੍ਹਾਂ ਦੀ (ਅਲੂਹੀਅਤ) ਰੱਬੀ ਰੰਗ ਤੇ ਟਿਕੀ ਰਹਿੰਦੀ ਪਿਆਰ ਨਾਲ ਪ੍ਰੋਤੀ ਲਿਵ ਵਿਚ ਰਹਿੰਦਾ ਸੀ ਇਕ ਖਿਨ ਵਛੜਦੀ ਨਹੀਂ ਸੀ, ਉਸ ਵੇਲੇ ਰਾਤ ਪਹਿਰ ਹੀ ਸੀ ॥ ਬੁਢਾ ਜੀ ਨੇ ਆਪਣੇ ਹਿਸਾਬ ਤੇ ਧ੍ਰਵਾ ਬੱਧਾ, ਸ੍ਰੀ ਲਹਿਣਾ ਜੀ ਨੇ ਕਾਲ ਨੂੰ ਕੀਤਾ ਜਾਣਕੇ ਗੁਰੂ ਨੂ ਕਰਤਾ ਜਾਣਕੇ ਹਉਂ ਨੂੰ ਵਿਚ ਨਹੀਂ ਆਉਣ ਦਿਤਾ,॥ ਜਿਵੇਂ ਅਸੀਂ ਆਪਣੀ ਹਉਂ ਨੂੰ ਅਗੇ ਰਖਕੇ ਸ੍ਰੀ ਦਸਮੇਸ ਸਤਿਗੁਰ ਤ੍ਰੈ ਕਾਲ ਦਰਸੀ ਨੂੰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ ਗਾਇਬ ਕਰੀ ਜਾਂਦੇ ਹਾਂ, ਇਹ ਸਾਡੀ ਹਉਂ ਨਹੀ ਤਾਂ ਹੋਰ ਕੀ ਹੋਈ ? ਇਸ ਤਰ੍ਹਾਂ ਦੇ ਪਰਤਾਵਿਆਂ ਤੋਂ ਵੀ ਸਪਸ਼ਟ ਹੋ ਗਿਆ ਕਿ ਗੁਰੂ ਨਾਨਕ ਦੀ ਗੱਦੀ ਦੁਨੀਆਂ ਦੀ ਕੋਈ ਗੱਦੀ ਨਹੀਂ, ਇਹ ਧੁਰ ਦੀ ਸ਼ੈ ਹੈ ਤੇ ਮਾਲਕ ਨੇ ਹੀ ਲੈਣੀ ਹੈ ਤੇ ਉਹ ਲੈਣ ਹਾਰ ਸ੍ਰੀ ਪਾਵਨ ਲਹਣਾ ਜੀ ਹਨ ॥

ਅਜਕਲ ਦੇ ਉਹਨਾਂ ਗੁਰੂਆਂ ਵਾਂਗ ਨਹੀ ਨਾ ਪ੍ਰਖ ਦੀ ਲੋੜ ਨਾਂ ਪ੍ਰਤਾਵੇ ਦਾ ਬੋਝ ਨਾਂ ਪ੍ਰਵਾਨਗੀ ਦੀ ਮੁਥਾਜੀ ਚਾਰ ਅਖਰ-ਸਿਖ ਲਏ ਤੇ ਗੁਰੂ ਬਣ ਗਏ ਚੇਲੇ ਆਪ ਤੋਂ ਆਪ ਆਂਪ ਚਰਨਾਂ ਤੇ ਢਹਿ ਪਏ ਨਾਂ ਕੁਝ ਸੋਚਣ ਦੀ ਲੋੜ ਨਾਂ ਪ੍ਰਖਣ ਦੀ ਪ੍ਰਖ-ਨਾਂ ਇਤਿਹਾਸ ਦੀ ਜਾਣ ਪਛਾਣ ਦਲੀਲਾਂ ਦੇ ਫੇਰ ॥ ਪਰ ਦੇਖੋ ਇਕ ਦਿਨ ਸਤਿਗੁਰੂ ਜੀ ਇਸ਼ਨਾਨ ਕਰਨ ਦਰਿਆ ਵਿਚ ਵੜੇ ਲਹਿਣਾ ਜੀ ਕਿਨਾਰੇ ਬੈਠੇ ਗੁਰੂ ਨਾਨਕ ਸਰੂਪ ਦੇ ਧਿਆਨ ਵਿਚ ਐਸੇ ਮਹਾਨ ਹੋਇ ਕਿ ਸਰੀਰ ਤੋਂ ਮਾਨੋਂ ਵਿਦੇਹ ਹੋ ਗਏ ॥ ਗੁਰ ਨਾਨਕ ਜੀ ਇਸਨਾਨ ਕਰ ਆਇ, ਸ੍ਰੀ ਲਹਿਣਾ ਜੀ ਨੂੰ ਸੁਧ ਹੀ ਨਹੀ॥ ਉਨ੍ਹਾਂ ਦੀ ਗੋਦ ਵਿਚੋਂ ਜਗਤ ਗੁਰੂ ਨੇ ਆਪੇ ਬਸਤ੍ਰ ਚਾਇ ਤੇ ਪਹਿਨ ਲਏ ਪਰ ਲਹਿਣਾ ਜੀ ਨੂੰ ਪਤਾ ਨਹੀਂ ਲਗਾ, ਸ੍ਰੀ ਗੁਰੂ ਜੀ ਕਿਤਨਾ ਚਿਰ ਖੜੇ ਉਡੀਕਦੇ ਤਕਦੇ ਤੇ ਖੁਸ਼ ਹੋ ਬਿਰਾਸਦੇ ਰਹੇ । ਪਰ ਲਹਿਣਾ ਜੀ ਮਗਨ ਟਿਕੇ ਰਹੇ ਹੁਣ ਸ੍ਰੀ ਗੁਰੂ ਜੀ ਨੇ ਸ੍ਰੀ ਪਾਵਨ ਲਹਿਣਾ ਜੀ ਨੂੰ ਉਨ੍ਹਾਂ ਦੀ ਲਿਵਲੀਨਤਾਂ ਦੇ ਟਿਕਾਣੇ ਵਿਚ ਅੰਤ੍ਰਾਤਮੇ ਵਲੋਂ ਹੋਕੇ ਟੁੰਬਿਆ ਤਦੋਂ ਵਿਆਕਲ ਹੋਕੇ ਆਪ ਜੀ ਦੇ ਨੇਤ੍ਰ ਖੁਲੇ ਤੇ ਸ੍ਰੀ ਗੁਰੂ ਜੀ ਦੇ ਚਰਨੀ ਲਿਪਟ ਗਏ ॥ ਗੁਰੂ ਜੀ ਹੁਣ ਬਾਹੋਂ ਫੜਕੇ ਪ੍ਰੇਮ ਭਰੇ ਲਹਿਣਾ ਜੀ ਨੂੰ ਨਾਲ ਲੈਕੇ ਧਰਮ ਸਾਲ ਆਏ ਸੰਗਤ ਵੀ ਆ ਜੁੜੀ ਗੁਰੂ ਜੀ ਨੇ ਪੁਤ੍ਰਾਂ ਤੇ ਪਰਵਾਰ ਬੀ ਬੁਲਾਇਆ ਅਤੇ ਆਪਣੀ ਜਗਾਹ ਤੇ ਸ੍ਰੀ ਲਹਿਣਾ ਜੀ ਨੂੰ ਬੈਠ ਜਾਣ ਦਾ ਹੁਕਮ ਦੇ ਕੇ ਸ੍ਰੀ ਗੁਰੂ ਜੀ ਨੇ ਪੰਜ ਪੈਸੇ ਇਕ ਨਾਰੀਅਲ ਅਗੇ ਰਖਕੇ ਤੇ ਪ੍ਰਕਰਮਾ ਕਰਕੇ ਮੱਥਾ ਟੇਕਿਆ ॥ ਫੇਰ ਜਗਤ ਗੁਰੂ ਨੇ ਆਪਣੇ ਸਾਜੇ ਨਿਵਾਜੇ ਪੂਰਨ ਸਿਖ ਅਗੇ ਆਪ ਜਗਤ ਗੁਰੂ ਹੋਕੇ ਮੱਥਾ ਟੇਕਿਆ, ਸਿੱਖ ਨੂੰ ਗੁਰੂ ਕੀਤਾ, ਸਿੱਖ ਅਗੇ ਗੁਰੂ ਨਿਵਿਆ॥ ਟਿਕੇ ਦੀ ਵਾਰ ਇਸਨੂੰ ਲਿਖਿਆ ਹੈ ਕਿ ਗੁਰੂ ਨੇ ਉਲਟੀ ਗੰਗਾ ਵਹਾਈ ॥

ਇਹ ਉਲਟੀ ਗੰਗਾ ਲਹਿਣਾ ਜੀ ਨੇ ਕਿ ਕੂੰ ਸਹਾਰੀ ? ਹੁਕਮ ਬਧੇ ਬੈਠੇ ਤਾਂ ਰਹੇ ਪਰ ਆਪਣੇ ਪ੍ਰੀਤਮ ਜਗਤ ਗੁਰ ਸਵਾਮੀ ਦਾ ਸੀਸ ਨਿੰਵ ਦਾ ਵੇਖਕੇ ਤੜਫਕੇ ਬੋਲੇ:-

ਤੁਮ ਕਰਤਾਰ ਸਰਬ ਸਿਰਤਾਜਾ ॥ ਪਰਮ ਪਰਮੇਸਰ ਸ੍ਰੀ ਮਹਾਰਾਜਾ ॥

ਜਿਸ ਤਨੁ ਕੋਉ ਤੁਮਨੇ ਸਿਰ ਨਆਇਓ ॥ ਉਚਿਤ ਬਡੋ ਦੁਖ ਮੈ ਲਖਿ ਪਾਇਓ॥ ਗੁ: ਨਾ: ਪ੍ਰ: ॥

ਸ੍ਰੀ ਗੁਰੂ ਜੀ ਨੇ ਉਹਨਾਂ ਦੇ ਮੂੰਹ ਅਗੇ ਹੱਥ ਰਖਕੇ ਕਿਹਾ:-ਬੱਸ ਪੁਰਖਾ ਕੁਛ ਮੂਹੋਂ ਨਾ ਕੱਢ ॥ ਇਹ ਵਰ ਦੇਕੇ ਲਹਿਣੇ ਤੋਂ (ਗੁਰੂ ਅੰਗਦ) ਨਾਮ ਬਖਸਿਆ, ਫੇਰ ਸਤਿਗੁਰ ਨੇ ਭਾਈ ਬੁਢੇ ਨੂੰ ਕਿਹਾ-ਮੇਰੇ ਪਿਆਰੇ ਤੂੰ ਸਿੱਖੀ ਵਿਚ ਸਿਰੋਮਣੀ ਹੈ ਤੂੰ ਗੁਰ ਅੰਗਦ ਦੇ ਮਸਤਕ ਤੇ ਗੁਰਿਆਈ ਦਾ ਤਿਲਕ ਦੇਹ ॥ ਬੁਢੇ ਨੇ ਬੜੇ ਪ੍ਰੇਮ ਨਾਲ ਉਠਕੇ ਤਿਲਕ ਦਿੱਤਾ ॥ ਫੇਰ ਗੁਰੂ ਨਾਨਕ ਦੇਵ ਜੀ ਨੇ ਸਾਰੀ ਸਿੱਖੀ ਤੇ ਪਰਵਾਰ ਨੂੰ ਮੱਥਾ ਟੇਕਣ ਲਈ ਕਿਹਾ ਤੇ ਸਭ

ਅਤ੍ਰ ਪਤ੍ਰ ਸਿਰ ਢਾਰ ਨਵੀਨਾ ॥੧੩੫॥ [੧]ਬਹੁਤੁ ਭਾਂਤ ਕਰਿ ਜੱਗਿ ਪ੍ਰਕਾਰਾ॥ ਦੇਸ ਦੇਸ ਮਹਿ ਧਰਮ ਬਿਥਾਰਾ ॥ ਪਾਪੀ ਕੋਈ ਨਿਕਟਿ ਨ ਰਾਖਾ ॥ ਝੂਠ ਬੈਨ ਕਹੂ ਭੂਲ ਨ ਭਾਖਾ ॥੧੩੬॥ [੨]ਨਿਸਾ ਤਾਸ ਨਿਸ ਨਾਥ ਪਛਾਨਾ ॥ ਦਿਨ ਕਰ ਤਾਹਿ ਦਿਵਸ ਅਨਮਾਨਾ ॥ ਬੇਦਨ ਤਾਹਿ ਬ੍ਰਹਮ ਕਰਿ ਲੇਖਾ ॥ ਦੇਵਨ ਇੰਦ੍ਰ ਰੂਪ ਅਵਰੇਖਾ ॥੧੩੭॥ [੩]ਬਿੱਪਨ ਸਬਨ ਬ੍ਰਹਸਪਤ ਦੇਖਯੋ ॥ ਦੈਤਨ ਗੁਰੂ ਸੁਕ੍ਰ ਕਰਿ ਪੇਖਯੋ ॥ ਰੋਗਨ ਤਾਹਿ ਅਉਖਦੀ ਮਾਨਾ ॥ ਜੋਗਨ ਪਰਮ ਤੱਤੁ ਪਹਿਚਾਨਾ॥੧੩੮॥ [੪]ਬਾਲਨ ਬਾਲ ਰੂਪ ਅਵਰੇਖਯੋ ॥ ਜੋਗਨ ਮਹਾਂ ਜੋਗਿ ਕਰਿ ਦੇਖਯੋ॥ ਦਾਤਨ ਮਹਾਂ ਦਾਨ ਕਰਿ ਮਾਨਯੋ ॥ ਭੋਗਨ ਭੋਗ ਰੂਪ ਪਹਚਾਨਯੋ ॥੧੩੯॥ ਸੰਨਿਆਸਨ ਦੱਤ ਰੂਪ ਕਰਿ ਜਾਨਯੋ ॥ ਜੋਗਨ, ਗੁਰ ਗੋਰਖ ਕਰਿ ਮਾਨਯੋ ॥ ਰਾਮਾਨੰਦ; ਬੈਰਾਗਨ ਜਾਨਾ ॥ ਮਹਾ ਦੀਨ; ਤੁਰਕਨ ਪਹਚਾਨਾ॥੧੪੦॥ [੬]ਦੇਵਨ ਇੰਦ੍ਰ ਰੂਪ ਕਰਿ ਲੇਖਾ ॥ ਦੈਤਨ ਸੁੰਭ ਰਾਜ ਕਰਿ ਪੇਖਾ ॥ ਜੱਛਨ ਜੱਛ ਰਾਜ ਕਰਿ ਮਾਨਾ ॥ ਕਿੰਨ੍ਰਨ ਕਿੰਨ੍ਰ ਦੇਵ ਪਹਚਾਨਾ ॥੧੪੧॥ ਕਾਮਨ ਕਾਮ ਰੂਪ ਕਰਿ ਦੇਖਯੋ ॥ ਰੋਗਨ ਰੂਪ ਧਨੰਤਰ ਪੇਖਯੋ ॥ ਰਾਜਨ ਲਖਯੋ ਰਾਜ ਅਧਿਕਾਰੀ ॥ ਜੋਗਨ ਲਖਯੋ ਜੋਗੀਸਰ ਭਾਰੀ[੭] ॥੧੪੨॥ ਛਤ੍ਰਨ ਬਡੋ ਛਤ੍ਰਪਤਿ ਜਾਨਾ ॥ ਅਤ੍ਰਨ ਮਹਾਂ ਸਸਤ੍ਰ ਧਰ ਮਾਨਾ ॥ ਰਜਨੀ ਤਾਸ ਚੰਦ੍ਰ ਕਰਿ ਲੇਖਾ ॥ ਦਿਨੀਅਰ ਕਰਿ ਤਿਹ ਦਿਨ ਅਵਸੇਖਾ ॥੧੪੩॥ [੮]ਸੰਤਨ, ਸਾਂਤ ਰੂਪ ਕਰਿ ਜਾਨਯੋ॥ ਪਾਵਕ ਤੇਜ ਰੂਪ ਅਨੁਮਾਨਯੋ ॥ ਧਰਤੀ ਤਾਸ ਧਰਾਧਰ ਜਾਨਾ॥ ਹਰਣੀ, ਏਣ ਰਾਜ ਪਹਚਾਨਾ ॥੧੪੪॥ [੯]ਛਤ੍ਰਨ ਤਾਸ ਛਤ੍ਰਪਤਿ ਸੂਝਾ ॥ ਜੋਗਨ ਮਹਾ ਜੋਗ ਕਰਿ ਬੂਝਾ ॥ ਹਿਮ ਧਰ, ਤਾਹਿ ਹਿਮਾਲਯ ਜਾਨਾ ॥ ਦਿਨ ਕਰ ਅੰਧਕਾਰ ਅਨ ਮਾਨਾ ॥੧੪੫॥ [੧੦]ਜਲ ਸਰੂਪ ਜਲ ਤਾਸ ਪਛਾਨਾ ॥ ਮੇਘਨ ਇੰਦ੍ਰ ਦੇਵ ਕਰ ਮਾਨਾ ॥ ਬੇਦਨ ਬ੍ਰਹਮ ਰੂਪ ਕਰਿ ਦੇਖਾ ॥ ਬਿੱਪਨ ਬਯਾਸ ਜਾਨਿ ਅਵਰੇਖਾ ॥੧੪੬॥ [੧੧]ਲਖਮੀ ਤਾਹਿ ਬਿਸਨ ਕਰਿ ਮਾਨਯੋ ॥ ਬਾਸ ਦੇਵ ਬਾਸਵੀ ਜਾਨਯੋ ॥ ਸੰਤਨ ਸਾਂਤ ਰੂਪ ਕਰਿ ਦੇਖਾ ॥ ਸਤ੍ਰਨ ਕਲਹ ਸਰੂਪ ਬਿਸੇਖਾ॥੧੪੭॥ [੧੨]ਰੋਗਨ ਤਾਹਿ ਅਉਖਦੀ ਸੂਝਾ॥ ਭਾਮਿਨ ਭੋਗ ਰੂਪ ਕਰਿ ਬੂਝਾ ॥ ਮਿਤ੍ਰਨ, ਮਹਾ ਮਿਤ੍ਰ ਕਰ ਜਾਨਾ ॥ ਜੋਗਨ ਪਰਮ ਤੱਤੁ ਪਹਾਚਾਨਾ॥੧੪੮॥ [੧੩]ਮੋਰਨ, ਮਹਾ ਮੇਘ ਕਰਿ ਮਾਨਿਆ ॥ ਦਿਨ ਕਰ ਚਿੱਤ ਚਕੱਵੀ ਜਾਨਿਆ॥ ਚੰਦ ਸਰੂਪ ਚਕੋਰਨ ਸੂਝਾ॥ ਸ੍ਵਾਂਤ ਬੂੰਦ, ਸੀਪਨ ਕਰਿ

---

☚ ਨੇ ਮੱਥਾ ਟੇਕਿਆ:-

ਸਾ ਵੇਲਾ ਕਹੁ ਕਉਣ ਹੈ ਜਿਤੁ ਪ੍ਰਭ ਕਉ ਪਾਈ ॥ ਸੋ ਮੂਰਤ ਭਲਾ ਸੰਜੋਗ ਹੈ ਜਿਤੁ ਮਿਲੈ ਗੁਸਾਈ ॥ ਜੈਤਸਰੀ: ਮ: ੧॥

ਕੁਛ ਦਿਨ ਮਗਰੋਂ ਸ੍ਰੀ ਗੁਰੂ ਜੀ ਨੇ ਗੁਰੂ ਅੰਗਦ ਜੀ ਨੂੰ ਆਗਿਆ ਕੀਤੀ ਕਿ ਤੁਸੀਂ ਹੁਣ ਖਡੂਰ ਜਾ ਰਹੋ ॥ ਗੁਰ ਜੀ ਤੋਂ ਵਿਛੜਨਾ (ਪ੍ਰਤ ਪ੍ਰੇਮ ਤਨ ਖਚ ਰਿਹਾ) ਗੁਰੂ ਅੰਗਦ ਜੀ ਲਈ ਅਸਹਿ ਕੰਮ ਸੀ ਪਰ ਹੁਕਮ ਮੰਨਕੇ ਟੁਰ ਪਏ ॥ ਟੁਰਦਿਆਂ ਮੁੜ ਦਰਸ਼ਨ ਦੀ ਆਗਿਆ ਮੰਗੀ ਤਾਂ ਹੁਕਮ ਹੋਇਆ ਕਿ ਅਸੀ ਤੇਰੇ ਪਾਸ ਆਵਾਂਗੇ ਤੂੰ ਨਹੀ ਆਉਣਾ ॥ ਸ੍ਰੀ ਗੁਰੂ ਅੰਗਦ ਦੇਵ ਜੀ ਹੁਕਮ ਪਾਕੇ ਚਲੇ ਗਏ ਖਡੂਰ ਆਏ ਬਿਰਹ ਵਿਯੋਗ ਵਿਚ ਭਿਜੇ ਗੁਰੂ ਅੰਗਦ ਜੀ ਨੂੰ ਐਉਂ ਸਮਾ ਬੀਤਣ ਲਗਾ, ਸਾਰਾ ਦਿਨ ਲਿਵਲੀਨ ਬੈਠੇ ਰਹਿਣ, ਸੰਝ ਮਗਰੋਂ ਥੋੜਾ ਕੁਝ ਛਕ ਕੇ ਸ਼ਹਿਰੋਂ ਬਾਹਰ ਚਲੇ ਜਾਣਾ ਤੇ ਜਿਥੇ ਹੁਣ (ਤਪਿਆਣਾ ਹੈ) ਬੈਠ ਕੇ ਵਾਹਿਗੁਰੂ ਵਿਚ ਲਿਵਲੀਨ ਸਹਜ ਸਮਧੀ ਲਾਏ ਟਿਕੇ ਰਹਿਣ ਤੜਕੇ ਇਸ਼ਨਾਨ ਕਰਕੇ ਫੇਰ ਪਿੰਡ ਅੰਦਰ ਮਾਈ ਦੇ ਘਰ ਕੋਠੇ ਵਿਚ ਆ ਬੈਠਣ । ਅੱਠ ਮਹੀਨੇ ਕਹਿਰਾਂ ਵਾਲੀਆਂ ਜੁਦਾਈਆਂ ਦੇ ਗੁਰੂ ਅੰਗਦ ਦੇਵ ਜੀ ਨੇ ਪਿਆਰੇ ਸਤਿਗੁਰੂ ਦੇ ਧਿਆਨ ਵਿਚ ਮਗਨ ਰਹਿਕੇ ਗੁਜਾਰੇ ਤੇ ਅੱਠ ਮਹੀਨੇ ਬਾਅਦ ਫੇਰ ਆਪਣੇ ਪਿਆਰੇ ਗੁਰੂ ਨਾਨਕ ਦੇਵ ਜੀ ਨੇ ਆ ਕੇ ਦਰਸ਼ਨ ਦਿਤੇ ਪਰ ਅਸੀਂ ਕੈਸੇ ਸਿੱਖ ਹਾਂ ਕਿ ਜੇ ਸਾਡੇ ਘਰ ਵਿਚ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰੂ ਜੀ ਦੇ ਸਰੂਪ ਦਾ ਵਾਸਾ ਹੋਵੇ ਫੇਰ ਵੀ ਸਾਨੂੰ ਨਮਸਕਾਰ ਤੇ ਦਰਸ਼ਨ ਦੀ ਭੁਖ ਨਹੀ ਮਹਿਸੂਸ ਹੁੰਦੀ। ਅੱਗੇ ਗੁਰੂ ਚਰਨਾਂ ਦੇ ਪਿਆਰ ਪਿਆਰ ਦਾ ਕਾਫੀ ਵਰਨਣ ਹੈ - ਕਾਸ਼ ਸਾਨੂੰ ਵੀ ਇਹ ਤੀਬਰ ਗੁਰੂ ਦਰਸ਼ਨਾਂ ਦੀ ਲਾਲਸਾ ਸਤਿਗੁਰੂ ਜੀ ਬਖਸ਼ਿਸ਼ ਕਰ ਦੇਣ ।

ਗੁਰੂ ਅੰਗਦ ਦੇਵ ਜੀ ਦੀ ਜਗਤ ਫੇਰੀ—ਗਿਆਨੀ ਭਜਨ ਸਿੰਘ ਅਨੁਸਾਰ:—

ਦੂਜੀ ਨਾਨਕ ਜੋਤਿ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜਨਮ ੩੧ ਮਾਰਚ ੧੫੦੪ ਈ : ਨੂੰ ਮੱਤੇ ਦੀ ਸਰਾਏ ਜਿਲਾ ਫਿਰੋਜ ਪਰੁ ਵਿਚ "ਫੇਰੂ ਮੱਲ" ਜੀ ਦੇ ਘਰ (ਮਾਤਾ ਦਇਆ ਕੌਰ) ਦੀ ਕੁਖ ਤੋਂ ਹੋਇਆ ਇਹ ਪਿੰਡ ਮੁਕਤਸਰ ਤੋਂ ਚਾਰ ਮੀਲ ਪੂਰਬ ਵੱਲ ਹੈ । ਇਹ ਪਿੰਡ ਬਾਬਰ ਦੇ ਹਮਲਿਆਂ ਸਮੇਂ ਤਬਾਹ ਹੋ ਗਿਆ ਸੀ । ☛

ਅਤ੍ਰ-ਪਤ੍ਰ ਛੱਤ੍ਰ ਤੇ ਹੁਕਮ ਨਵਾਂ ਹੀ ਸਿਰ ਤੇ ਝੁਲਾ ਲਿਆ ॥੧੩੫॥

੧. ਬਹੁਤ ਤਰ੍ਹਾਂ ਦੇ ਜੱਗ ਕਰਕੇ । ਦੇਸ ਦੇਸਾਂ ਦੇ ਵਿਚ ਧਰਮ ਦਾ ਵਿਸਥਾਰ ਕਰਿਆ । ਕਿਸੇ ਪਾਪੀ ਨੂੰ ਨੇੜੇ ਤੇੜੇ ਨਹੀਂ ਰਹਿਣ ਦਿੱਤਾ । ਝੂਠੀ ਗੱਲ ਕੋਈ ਭੁਲਕੇ ਵੀ ਨਹੀਂ ਸੀ ਕਹਿੰਦਾ ॥੧੩੬॥

੨. ਰਘੂ ਰਾਜੇ ਨੂੰ ਰਾਤ ਨੇ ਚੰਦ੍ਰਮਾਂ ਕਰਕੇ ਪਛਾਣ ਕੀਤੀ । ਦਿਨ ਨੇ ਉਸ ਨੂੰ ਸੂਰਜ ਕਰਕੇ ਲਿਖਿਆ । ਦੇਵਤਿਆਂ ਨੇ ਆਪਣਾ ਇੰਦ੍ਰ ਰਾਜਾ ਦਾ ਰੂਪ ਕਰਕੇ ਜਾਣਿਆ ॥੧੩੭॥

੩. ਸਾਰੇ ਬ੍ਰਾਹਮਣਾਂ ਨੇ ਉਸਨੂੰ ਆਪਣਾ ਗੁਰੂ ਬ੍ਰਹਿਸਪਤ ਕਰਕੇ ਵੇਖਿਆ । ਦੈਂਤਾਂ ਨੇ ਆਪਣਾ ਗੁਰੂ "ਸ਼ੁਕ੍ਰ ਚਾਰਯ" ਕਰਕੇ ਵੇਖਿਆ । ਰੋਗੀਆਂ ਨੇ ਉਸਨੂੰ ਅਉਖਦੀ ਕਰਕੇ ਮੰਨਿਆ ਜੋਗੀਆਂ ਨੇ ਉਸਨੂੰ ਪ੍ਰੇਮ ਸਤਾ ਕਰਕੇ ਪਹਿਚਾਣ ਕੀਤੀ ॥੧੩੮॥

੪. ਬਾਲਕਾਂ ਨੇ ਉਸਨੂੰ ਆਪਣਾ ਸਾਥੀ ਬਾਲਕ ਹੀ ਸਮਝਿਆ ਅਤੇ ਜੋਗੀਆਂ ਨੇ ਉਸਨੂੰ ਆਪ ਤੋਂ ਉੱਚਾ ਮਹਾਂ ਜੋਗੀ ਕਰਕੇ ਜਾਣਿਆ । ਦਾਤਿਆਂ ਨੇ ਉਸ ਨੂੰ ਆਪ ਤੋਂ ਬੜਾ ਮਹਾਂ ਦਾਨੀ ਕਰਕੇ ਮੰਨਿਆ ਭੋਗੀਆਂ ਨੇ ਉਸਨੂੰ ਭੋਗ ਰੂਪ ਕਰਕੇ ਹੀ ਪਹਿਚਾਣਿਆ ॥੧੩੯॥

੫. ਸੰਨਿਆਸੀਆਂ ਨੇ ਉਸਨੂੰ ਆਪਣਾ ਗੁਰੂ ਦੱਤਾਤ੍ਰੈ ਕਰਕੇ ਜਾਣਿਆ । ਜੋਗੀਆਂ ਨੇ ਆਪਣਾ ਗੁਰੂ ਗੋਰਖ ਨਾਥ ਕਰਕੇ ਮੰਨਿਆ ਅਤੇ ਬੈਰਾਗੀਆਂ ਨੇ ਉਸਨੂੰ ਆਪਣਾ ਗੁਰੂ "ਰਾਮਾ ਨੰਦ" ਕਰਕੇ ਜਾਣਿਆ ਤੁਰਕਾਂ ਨੇ ਆਪਣਾ ਪੀਰ ਮਹਾਂ ਦੀਨ (ਮੁਹੰਮਦ) ਕਰਕੇ ਪਹਿਚਾਣਿਆ ॥੧੪੦॥

੬. ਦੇਵਤਿਆਂ ਨੇ ਉਸਨੂੰ ਆਪਣਾ ਰਾਜਾ ਇੰਦ੍ਰ ਰੂਪ ਕਰਕੇ ਲੇਖੇ ਲਾਇਆ । ਦੈਤਾਂ ਨੇ ਆਪਣਾ ਰਾਜਾ 'ਸੁੰਭ' ਕਰਕੇ ਵੇਖਿਆ। ਜੱਛਾਂ ਨੇ ਆਪਣਾ ਜੱਛ ਰਾਜਾ ਕੁਬੇਰ ਕਰਕੇ ਮੰਨਿਆ ਅਤੇ ਕਿੰਨਰਾਂ ਨੇ ਵੀ ਆਪਣੀ ਮੁਖੀ 'ਕੁਬੇਰ' ਕਰਕੇ ਹੀ ਪਹਿਚਾਣਿਆ ॥੧੪੧॥

੭. ਕਾਮਨ (ਇਸਤ੍ਰੀਆਂ) ਨੇ ਕਾਮ ਰੂਪ ਕਰਕੇ ਵੇਖਿਆ । ਰੋਗਾਂ ਨੇ ਉਸਨੂੰ ਧਨੰਤ੍ਰ ਵੈਦ ਦਾ ਰੂਪ ਕਰਕੇ ਵੇਖਿਆ । ਰਾਜਿਆਂ ਨੇ ਉਸਨੂੰ ਠੀਕ ਰਾਜ ਦਾ ਅਧਿਕਾਰੀ ਕਰਕੇ ਵੇਖਿਆ ਤੇ ਜੋਗੀਆਂ ਬੜਾ ਜੋਗੀਸਰ ਸ਼੍ਰੋਮਣੀ ਕਰਕੇ ਤੱਕਿਆ ॥੧੪੨॥

੮. ਛਤ੍ਰਧਾਰੀਆਂ ਨੇ ਸ਼੍ਰੋਮਣੀ ਛਤ੍ਰਧਾਰੀ ਜਾਣਿਆ । ਤੀਰ ਅੰਦਾਜਾਂ ਨੇ ਉਸਨੂੰ ਸ਼੍ਰੋਮਣੀ ਸਸਤ੍ਰ ਧਾਰੀ ਕਰਕੇ ਮੰਨਿਆ। ਰਾਤ ਨੇ ਉਸ ਨੂੰ ਚੰਦ੍ਰਵਾਂ ਕਰਕੇ ਲੇਖੇ ਲਾਇਆ । ਦਿਨ ਨੇ ਸੂਰਜ ਕਰਕੇ ਪਹਿਚਾਣਿਆ ॥੧੪੩॥

੯. ਛਤ੍ਰੀਆਂ ਤੇ ਸੂਰਮਿਆਂ ਨੂੰ ਛੱਤ੍ਰ ਪਤੀ ਸ਼੍ਰੋਮਣੀ ਸੂਰਮਾ ਸੁਝਿਆ ਅਤੇ ਜੋਗੀਆਂ ਨੇ ਸ਼੍ਰੋਮਣੀ ਜੋਗੀ ਕਰਕੇ ਬੁਝ ਲਿਆ ਪਹਾੜਾਂ ਨੇ ਉਸ ਨੂੰ ਹਿਮਾਲਾ ਪਹਾੜ ਕਰਕੇ ਜਾਣਿਆ ਅਤੇ ਸੂਰਜ ਨੇ ਉਸ ਨੂੰ ਹਨੇਰਾ ਕਰਕੇ ਅਨਮਾਨ ਲਾਇਆ ॥੧੪੫॥

੧੦. ਜਲ (ਪਾਣੀ) ਨੇ ਉਸਨੂੰ ਆਪਣਾ ਸਰੂਪ ਰਕਕੇ ਪਹਿਚਾਣਿਆ ਬੱਦਲ ਨੇ ਆਪਣਾ ਇੰਦ੍ਰ ਦੇਵ ਰਾਜਾ ਕਰਕੇ ਮੰਨਿਆ । ਬੇਦਾਂ ਨੇ ਬ੍ਰਹਮਾ ਰੂਪ ਕਰਕੇ ਵੇਖਿਆ । ਬ੍ਰਾਹਮਣਾਂ ਨੇ ਬੇਦ ਬਿਆਸ ਕਰਕੇ ਵੇਖਿਆ ॥੧੪੬॥

੧੧. ਲਛਮੀ ਨੇ ਉਸਨੂੰ ਵਿਸ਼ਨੂੰ ਰੂਪ ਕਰਕੇ ਮੰਨਿਆ ਸੱਚੀ ਨੇ ਉਸਨੂੰ ਆਪਣਾ ਪਤੀ ਇੰਦਰ ਕਰਕੇ ਜਾਣਿਆ । ਸੰਤਾਂ ਨੇ ਸ਼ਾਂਤੀ ਰੂਪ ਕਰਕੇ ਵੇਖਿਆ । ਦੁਸ਼ਮਣਾਂ ਨੂੰ ਕਲਹ (ਕਲੇਸ਼) ਦਾ ਰੂਪ ਬਹੁਤਾ ਦਿਸਿਆ ॥੧੪੭॥

੧੨. ਰੋਗੀਆਂ ਨੂੰ ਉਹ ਦਵਾਈ ਕਰਕੇ ਸੁਝਿਆ ਅਤੇ ਇਸਤ੍ਰੀਆਂ ਨੂੰ ਭੋਗ ਰੂਪ ਕਰਕੇ ਬੁਝਿਆ । ਮਿਤ੍ਰਾਂ ਨੇ ਸ਼੍ਰੋਮਣੀ ਮਿਤ੍ਰ ਕਰਕੇ ਜਾਣਿਆ । ਜੋਗੀਆਂ ਨੇ ਮਹਾਂ ਜੋਗ ਪਰਮ ਤੱਤ, ਪ੍ਰਮ ਜੋਤਿ ਪਹਿਚਾਣਿਆ ॥੧੪੮॥

੧੩. ਮੋਰਾਂ ਨੇ ਸ਼੍ਰੋਮਣੀ ਬੱਦਲ ਕਰਕੇ ਮੰਨਿਆ । ਚਕਵੀ ਨੇ ਉਸਨੂੰ ਸੂਰਜ ਕਰਕੇ ਜਾਣਿਆ ਚਕੋਰਾਂ ਨੇ ਚੰਦ ਦਾ ਸਰੂਪ ਕਰਕੇ ਸਮਝਿਆ । ਸਿਪੀਆਂ ਨੇ ਉਸਨੂੰ ਸੁਆਂਤੀ ਬੂੰਦ ਜਿਸ ਦੇ ਦਾਖਲ ਹੋਣ ਨਾਲ ਸਿੱਪੀ ਵਿਚ ਮੋਤੀ ਪੈਦਾ ਹੋ ਜਾਂਦਾ ਹੈ ਉਹ ਬੂੰਦ ਕਰਕੇ ਬੁਝਿਆ ॥੧੪੯॥

---

ਤੇ ਫਿਰ ਇਕ ਨਾਂਗੇ ਸਾਧੂ ਨੇ ਇਸ ਥੇਹ ਤੇ ਇਕ ਨਵਾਂ ਪਿੰਡ ਵਸਾ ਲਿਆ ਤੇ ਇਉਂ ਮਤੇ ਦੀ ਸਰਾਂਏ ਦਾ ਨਾਮ ਸਰਾਇ ਨਾਂਗੀ ਪਰਚਲਤ ਹੋ ਗਿਆ। ਅੱਜ ਕਲ ਇਹੀ ਨਵਾਂ ਨਾਮ ਪ੍ਰਸਿੱਧ ਹੈ । ਗੁਰੂ ਅੰਗਦ ਦੇਵ ਜੀ ਦਾ ਜਨਮ ਅਸਥਾਨ ਗੁਰ ਦੁਆਰੇ ਦੇ ਰੂਪ ਵਿਚ ਉਸ ਥੇਹ ਉਤੇ ਕਾਇਮ ਹੈ । ਆਪ ਦਾ ਨਾਮ ਮਾਪਿਆਂ ਨੇ ਲਹਿਣਾ ਰੱਖਿਆ ਸੀ । ਭਾਈ ਫੇਰੂ ਮੱਲ ਜੀ ਬਹੁਤ ਹੀ ਧਾਰਮਿਕ ਵਿਚਾਰਾਂ ਦੇ ਨੇਕ ਪੁਰਸ਼ ਸਨ । ਸਮੇਂ ਦੇ ਇਲਾਕੇ ਦੇ ਹਾਕਮ ਨਾਲ ਉਨ੍ਹਾਂ ਦੇ ਸਬੰਧ ਚੰਗੇ ਨਾ ਰਹੇ ਇਸ ਲਈ ਉਹ ਮਤੇ ਦੀ ਸਰਾਇ ਨੂੰ ਛੱਡ ਕੇ ਖਡੂਰ ਜਿਲ੍ਹਾ ਅੰਮ੍ਰਿਤਸਰ ਵਿਚ ਆ ਵੱਸੇ । ਜਦ ਭਾਈ ਫੇਰੂ ਮੱਲ ਦੇ ਸਪੁੱਤਰ ਸ੍ਰੀ ਲਹਿਣਾ ਜੀ ਜਵਾਨ ਹੋਏ ਤਾਂ ਇਹਨਾਂ ਦੀ ਸ਼ਾਦੀ ਪਿੰਡ ਸੰਘਰ ਦੇ ਭਾਈ ਦੇਵੀ ਚੰਦ ਖੱਤਰੀ ਦੀ ਸਪੁੱਤਰੀ (ਬੀਬੀ ਖੀਵੀ) ਜੀ ਨਾਲ ਕਰ ਦਿਤੀ ਗਈ । ਪ੍ਰੀਵਾਰਕ ਜੀਵਨ ਵਿਚ ਦੋ ਸਪੁੱਤਰ "ਦਾਸੂ ਜੀ ਤੇ ਦਾਤੂ ਜੀ" ਹੋਏ। ਦੋ ਸਪੁਤਰੀਆਂ ਬੀਬੀ ਅਮਰੋ ਤੇ ਬੀਬੀ ਅਣੋਖੀ ਜੀ ਹੋਈਆਂ ਲਹਿਣਾ ਜੀ ਦੀ ਉਮਰ ਉਸ ਵੇਲੇ ੨੨ ਸਾਲ ਦੀ ਸੀ ਜਦੋਂ ਪਿਤਾ ਭਾਈ ਫੇਰੂ ਮੱਲ ਜੀ ਚਲਾਣਾ ਕਰ ਗਏ ਅਤੇ ਇਲਾਕੇ ਦੇ ਸ਼ਰਧਾਲੂ ਹਰ ਸਾਲ ਜੱਥਾ ਬਣਾਕੇ ਵੈਸ਼ਨੋ ਦੇਵੀ ਦੀ ਯਾਤਰਾ ਤੇ ਜਾਇਆ ਕਰਦੇ ਸਨ ਤੇ (ਫੇਰੂ ਮੱਲ ਜੀ) ਉਸ ਸੰਗੀ ਜਥੇ ਦੇ ਮੁਖੀ ਹੁੰਦੇ ਸਨ । ਉਨ੍ਹਾਂ ਦੇ ਅਕਾਲ ਚਲਾਣੇ ਪਿਛੋਂ ਸਾਰੇ ਦੇਵੀ ਭਗਤਾਂ ਨੇ ਮਿਲਕੇ, ਬਾਈ ਸਾਲ ਦੇ ਜਵਾਨ ਉਹਨਾਂ ਦੇ ਪੁਤਰ ਲਹਿਣਾ ਜੀ ਨੂੰ ਆਪਣਾ ਆਗੂ ਬਣਾ ਲਿਆ, ਇਉਂ ਆਪ ਹਰ ਸਾਲ ਵੈਸ਼ਨੋ ਦੇਵੀ ਦੀ ਯਾਤਰਾ ਤੇ ਜਾਣ ਲੱਗੇ । ਪਰ ਆਪਦੇ ਮਨ ਤੇ ਆਤਮਾ ਨੂੰ ਸੰਤੁਸ਼ਟਤਾ ਤੇ ਤਸੱਲੀ ਨਹੀਂ ਸੀ ਹੋਈ ।

ਖਡੂਰ ਵਿਚ ਹੀ ਗੁਰੂ ਨਾਨਕ ਦੇਵ ਜੀ ਦਾ ਸਿੱਖ ਭਾਈ ਜੋਧਾ ਜੀ ਰਹਿੰਦਾ ਸੀ, ਉਹ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਗੁਰਬਾਣੀ ਦਾ ਪਾਠ ਕਰਦਾ ਸੀ, ਉਹਦੇ ਤੋਂ ਗੁਰਬਾਣੀ ਭਾਈ ਲਹਿਣਾ ਜੀ ਨੇ ਸੁਣੀ ਤੇ ਮਨ ਉਧਰ ਖਿਚਿਆ ਗਿਆਂ । ਇਸ ਤੋਂ ਸਾਨੂੰ ਆਪਣਾ ਮਨ ਪ੍ਰਖਣ ਦੀ ਸਿਖਿਆ ਮਿਲਦੀ ਹੈ ਕੀ ਸਾਨੂੰ ਇਸ ਤਰਾਂ ਗੁਰਬਾਣੀ ਨੂੰ ਪਰਖਣ ਦੀ ਚਾਹ ਹੈ ਨਹੀਂ - ਸਾਡੇ ਕੋਲ ਕੋਈ ਭਾਵੇਂ ਕਿਤਨੀ ਗੁਰਬਾਣੀ ਪੜ੍ਹਦਾ ਜਾਵੇ ਅੱਵਲ ਤਾਂ ਪੜ੍ਹਨ ਵਾਲਾ ਵੀ ਤੋਤਾ ਪਾਠ ਹੀ ਕਰਦਾ ਹੈ ਪਰ ਜੇ ਕੋਈ ਪਾਰਖੂ ਸੱਜਣ ਮਨ ਜੋੜਕੇ ਪੜ੍ਹਦਾ ਹੈ ਤਾਂ ਪੱਥਰ ਦਿਲ ਤੇ ਕੋਈ ਅਸਰ ਨਹੀਂ ਹੁੰਦਾ ਅਸਰ ਤੋਂ ਬਿਨਾਂ ਖਿਚ ਨਹੀਂ ਪੈਂਦੀ ਜੇ ਸੋਚਿਆਂ ਜਾਵੇ ਤਾਂ ਅਸਲ ਵਿਚ ਉਸਦੇ ਮਨ ਤੇ ਦੈਵੀ ਭਗਵਤੀ ਦਾ ਅਸਰ ਸੀ ਜਿਸ ਤਰ੍ਹਾਂ ਚੁੰਬਕ ਦੀ ਪਾਨ ਵਾਲਾ ਲੋਹਾ ਹੀ ਲੋਹੇ ਨੂੰ ਖਿੱਚਦਾ ਹੈ ਪੱਥਰ-ਪੱਥਰ ਦਿਲ ਕੋਈ ਖਿੱਚ ਨਹੀਂ ਕਰਦਾ ਜਦੋਂ ਮਨ ਦੀ "ਪਿਘਲਨ" ਸ਼ਕਤੀ ਪਿਘਲ ਕੇ ਨਰਮ ਹੋਈ ਤੇ ਉਸ ਨੇ ਖਿੱਚ ਖਾਧੀ ਤਾਂ ਭਾਈ ਜੋਧਾ ਜੀ ਤੋਂ ਗੁਰ ਨਾਨਕ ਦੇਵ ਜੀ ਦਾ ਰਾਹ ਪੁਛਿਆ । ੧੫੩੨ ਈ: ਨੂੰ ਜਦ ਜਥਾ "ਵੈਸ਼ਨੋ ਦੇਵੀ" ਨੂੰ ਚੱਲਿਆ ਤਾਂ ਆਪ ਸ੍ਰੀ ਕਰਤਾਰਪੁਰ ਗੁਰੂ ਦੀ ਸ਼ਰਣ ਵਿਚ ਆਏ ਅਤੇ ਸਦਾ ਜੋਗੇ ਗੁਰੂ ਦੇ ਹੋ ਗਏ - ਸਾਥੀਆਂ ਨੂੰ ਕਿਹਾ ਕਿ ਮੈਂ ਹੁਣ ਏਥੇ ਜੋਗਾ ਹੀ ਹਾਂ ਅਤੇ ਜਿਸ ਦਰ ਨੂੰ ਲੋੜਦਾ ਸੀ ਉਹ ਮੈਨੂੰ ਮਿਲ ਗਿਆ ਹੈ ਹੁਣ ਤੁਸੀਂ ਆਪਣੇ ਮਨ ਦੀ ਭਾਵਨਾ ਅਨੁਸਾਰ ਯਾਤਰਾ ਕਰੋ - ਮੈਨੂੰ ਹੋਰ ਕਿਧਰੇ ਜਾਣ ਦੀ ਇੱਛਾ ਨਹੀਂ ਰਹੀ ਅਤੇ ਜਿਹੜੀ ਸੇਵਾ ਸੁਚੀ ਸੱਚੀ ਲਗਨ ਦੇ ਨਾਲ ਉਹਨਾਂ ਕੀਤੀ ਉਹ ਪਾਠਕ ਪਿਛੇ ਪੜ੍ਹ ਹੀ ਚੁਕੇ ਹਨ, ਉਸ ਦੇ ਦੁਹਰਾਉਣ ਦੀ ਇਥੇ ਹੁਣ ਲੋੜ ਨਹੀਂ। ਜਿਤਨੇ ਪਰਚੇ ਅਗੇ ਆਏ ਸਮੂਹਕ ਪ੍ਰਖਿਆ ਵਿਚ ਤੇ ਪ੍ਰੀਖਿਆ ਵਿਚ ਨਿਰ ਵਿਘਨ ਪਾਸ ਹੋਣ ਉਪ੍ਰੰਤ ੧੭ ਜੂਨ ੧੫੩੯ ਈ: ਸਨਿਚਰਵਾਰ ਸ੍ਰੀ ਲਹਿਣਾ ਜੀ ਨੂੰ ਅੰਗਦ ਨਾਮ ਦੇ ਕੇ ਗੁਰੂ ਗੱਦੀ ਸ੍ਰੀ ਨਾਨਕ ਦੇ ਤਖਤ ਉਪਰ ਆਪ ਗੁਰਿਆਈ ਹਾਸਲ ਕਰਕੇ ਸ਼ਸ਼ੋਭਤ ਹੋ ਗਏ ਤੇ ਗੁਰਦੇਵ ਦੀ ਆਗਿਆ ਮੰਨ ਕੇ ਖਡੂਰ ਸਾਹਿਬ ਆ ਗਏ ਅਤੇ ਸਿੱਖ ਸੰਗਤਾਂ ਦੇ ਕੇਂਦਰ ਕਰਤਾਰਪੁਰ ਵਾਲਾ ਖਡੂਰ ਸਾਹਿਬ ਬਣ ਗਿਆ ਅਤੇ ਆਪਨੇ ੧੨ ਸਾਲ ਨੌ ਮਹੀਨੇ ੧੭ ਦਿਨ ਗੁਰਿਆਈ ਦਾ ਛਤਰ ਝੁਲਵਾਇਆ ਅਤੇ ਆਪਣਾ ਜੀਵਨ ਕਾਲ ਦੇ ਵਿਚ ਗੁਰੂ ਨਾਨਕ ਦੇਵ ਜੀ ਦੇ ਚਲਾਏ ਲੰਗਰ ਦੇ ਕੰਮ ਨੂੰ ਬਹੁਤ ਉਤਸ਼ਾਹ ਤੇ ਹਿਤ ਦੇ ਨਾਲ ਚਲਾਇਆਂ - ਮਾਤਾ ਖੀਵੀ ਜੀ ਨੇ ਜਿਹੜਾ ਸੰਯੋਗ ਦਿਤਾ ਉਹ ਸੱਤਾ ਬਲਵੰਡ ਜੀ ਐਉਂ ਦੱਸ਼ਦੇ ਹਨ:-ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥ ਲੰਗਰਿ ਦੌਲਤਿ ਵੰਡੀਐ ਰਸ ਅੰਮ੍ਰਿਤ ਖੀਰਿ ਘਿਆਲੀ ॥ਪੰ:੯੬੭॥ ਮਾਤਾ ਖੀਂਵੀ ਜੀ ਆਪ ਲੰਗਰ ਦੀ ਸੇਵਾ ਕਰਦੇ ਅਤੇ ਖੁਲੇ ਦਿਲ ਘੀ ਤੇ ਖੀਰ ਆਦਿ ਲੰਗਰ ਵਿਚ ਵਰਤਾਉਂਦੇ ਅਤੇ ਹਰਿ ਇਕ ਵਰਗ ਦੇ ਇਸਤਰੀ ਪੁਰਸ਼ ਨੂੰ ਇਕੋ ਪੰਗਤ ਵਿਚ ਵਹਾਉਂਦੇ । ਅਤੇ ਜਿਹੜਾ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਹੋਰ ਵੱਡਾ ਕੰਮ ਕੀਤਾ ਉਹ ਸ੍ਰੀ - ਸ੍ਰੀ ਗੁਰੂ ਨਾਨਕ ਦੇਵ ਜੀ ਦੀ "ਜਨਮ ਸਾਖੀ" ਦੀ ਬਣਤਰ ਤੇ ਲਖਾਈ । ਜੋ ਗੁਰੂ ਨਾਨਕ ਦੇਵ ਜੀ ਦੇ ਜੀਵਨ ਇਤਿਹਾਸ ਦੀ ਸਰੋਤ ਬਣੀ । ਉਸ ਤੋਂ ਸੇਧ ਲੈ ਕੇ ਭਾਈ ਸੰਤੋਖ ਸਿੰਘ ਜੀ ਨੇ ਨਾਨਕ ਪ੍ਰਕਾਸ਼ ਨੂੰ ਜਨਮ ਦਿੱਤਾ ਤੇ ਉਸੇ ਤੋਂ ਪ੍ਰਕਾਸ਼ ਲੈ ਕੇ ਭਾਈ ਵੀਰ ਸਿੰਘ ਜੀ ਨੇ ਗੁਰੂ ਨਾਨਕ ਚਮਤਕਾਰ ਲਿਖਿਆ - ਇਹ ਸਾਡੀ ਬਦ ਕਿਸਮਤੀ ਹੈ ਕਿ ਅਸੀਂ ਇਹਨਾਂ ਮੁਤਬਰਕਾਂ ਗ੍ਰੰਥਾਂ ਨੂੰ ਵਾਚਣ ਤੋਂ ਅਵੇਸਲੇ ਤੇ ਸਮਾਂ ਨਹੀਂ ਦੇ ਰਹੇ ।

ਖਡੂਰ ਸਾਹਿਬ ਵਿਚ ਕਨ-ਪਾਟੇ ਜੋਗੀਆਂ ਦਾ ਪੁਰਾਣਾ ਅੱਡਾ ਸੀ, ਉਹਨਾਂ ਲੋਕਾਂ ਵਿਚ ਇਹ ਭਰਮ ਭੁਲੇਖਾ ਪਾਇਆ ਹੋਇਆ ਸੀ ਕਿ ਉਹ ਕਰਾਮਾਤੀ

ਬੂਝਾ ॥੧੪੯॥ [੩]ਮਾਸ ਬਸੰਤ; ਕੋਕਲਾ ਜਾਨਾ ॥ ਸ੍ਵਾਂਤਿ ਬੂੰਦ; ਚਾਤ੍ਰਿਕ ਅਨੁਮਾਨਾ ॥ ਸਾਧਨ; ਸਿੱਧ ਰੂਪ ਕਰਿ ਦੇਖਾ ॥ ਰਾਜਨ; ਮਹਾਰਾਜ ਅਵਰੇਖਾ ॥੧੫੦॥ ਦਾਨ ਸਰੂਪ; ਭਿੱਛਕਨ ਜਾਨਾ ॥ ਕਾਲ ਸਰੂਪ; ਸਤ੍ਰੁ ਅਨੁਮਾਨਾ ॥ ਸਾਸਤ੍ਰ ਸਰੂਪ ਸਿੰਮ੍ਰਿਤਨ ਦੇਖਾ ॥ ਸੱਤ ਸਰੂਪ ਸਾਧ ਅਵਰੇਖਾ ॥੧੫੧॥ ਸੀਲ ਸਰੂਪ ਸਾਧਵਨ ਚੀਨਾ ॥ ਦਿਆਲ ਸਰੂਪ ਦਇਆ ਚਿਤ ਕੀਨਾ ॥ ਮੋਰਨ; ਮੇਘ ਰੂਪ ਪਹਿਚਾਨਾ ॥ ਚੋਰਨ ਤਾਹਿ ਭੋਰ ਕਰਿ ਜਾਨਾ ॥੧੫੨॥ [੪]ਕਾਮਨਿ; ਕੇਲ ਰੂਪ ਕਰਿ ਸੂਝਾ ॥ ਸਾਧਨ ਸਿੱਧ ਰੂਪ ਤਿਹ ਬੂਝਾ ॥ ਫਣਪਤੇਸ ਫਨੀਅਰ ਕਰਿ ਜਾਨ੍ਯੋ ॥ ਅੰਮ੍ਰਿਤ ਰੂਪ ਦੇਵਤਨ ਮਾਨ੍ਯੋ ॥੧੫੩॥ [੫]ਮਣਿ ਸਮਾਨ ਫਨੀਅਰ ਕਰਿ ਸੂਝਾ ॥ ਪ੍ਰਾਣਿਨ ਪ੍ਰਾਣ ਰੂਪ ਕਰਿ ਬੂਝਾ ॥ ਰਘਬੰਸੀਅਨ; ਰਘ ਰਾਜ ਪ੍ਰਮਾਨ੍ਯੋ ॥ ਕੇਵਲ ਕ੍ਰਿਸ੍ਨ ਜਾਦਵਨ ਜਾਨ੍ਯੋ ॥੧੫੪॥ [੬]ਬਿਪਤ ਹਰਨ ਬਿਪਤਹਿ ਕਰਿ ਜਾਨਾ ॥ ਬਲ ਮਹੀਪ ਬਾਵਨ ਪਹਚਾਨਾ ॥ ਸਿਵ ਸਰੂਪ ਸਿਵ ਸੰਤਨ ਪੇਖਾ ॥ ਬਯਾਸ ਪਰਾਸੁਰ ਤੁੱਲ ਬਸੇਖਾ ॥੧੫੫॥ [੭]ਬਿੱਪ੍ਰਨ ਬੇਦ ਸਰੂਪ ਬਖਾਨਾ ॥ ਛਤ੍ਰਨ ਜੁੱਧ ਰੂਪ ਕਰਿ ਜਾਨਾ ॥ ਜਉਨ ਜਉਨ; ਜਿਹ ਭਾਂਤ ਬਿਚਾਰਾ ॥ ਤਉਨੈ; ਕਾਛ ਕਾਛ ਅਨੁਹਾਰਾ ॥੧੫੬॥ [੮]ਭਾਂਤ ਭਾਂਤ ਤਿਨ ਕੀਨੋ ਰਾਜਾ ॥ ਦੇਸ ਦੇਸ ਕੇ ਜੀਤ ਸਮਾਜਾ ॥ ਭਾਂਤ ਭਾਂਤ ਕੇ ਦੇਸ ਛਿਨਾਏ ॥ ਪੈਗ ਪੈਗ ਪਰ ਜੱਗ ਕਰਾਏ ॥੧੫੭॥ [੯]ਪਗ ਪਗ ਜੱਗ ਖੰਭ ਕਹੁ ਗਾਡਾ ॥ ਡਗ ਡਗ ਹੋਮ ਮੰਤ੍ਰ ਕਰਿ ਛਾਡਾ ॥ ਐਸੀ ਧਰਾ ਨ ਦਿਖੀਅਤ ਕੋਈ ॥ ਜੱਗ ਖੰਭ ਜਿਹ ਠਉਰ ਨ ਹੋਈ ॥੧੫੮॥ [੧੦]ਗਵਾਲੰਭ ਬਹੁ ਜੱਗ ਕਰੇ ਬਰ ॥ ਬ੍ਰਹਮਣ ਬੋਲਿ ਬਿਸੇਖ ਪਰਸ ਪਰ ॥ ਬਾਜਮੇਧ ਬਹੁ ਬਾਰਨ ਕੀਨੇ ॥ ਭਾਂਤ ਭਾਂਤ ਭੂਯ ਕੇ ਰਸ ਲੀਨੇ ॥੧੫੯॥ [੧੧]ਗਜਾਮੇਦ ਬਹੁ ਕਰੇ ਜੱਗ ਤਹ ॥ ਅਜਾਮੇਧ ਤੇ ਸਕੈ ਨ ਗਨ ਕਹ ॥ ਗਵਾਲੰਭ ਕਰ ਬਿਬਧ ਪ੍ਰਕਾਰਾ ॥ ਪਸੁ ਅਨੇਕ ਮਾਰੇ ਤਿਹ ਬਾਰਾ ॥੧੬੦॥ [੧੨]ਰਾਜਸੂਅ ਕਰਿ ਬਿਬਧ ਪ੍ਰਕਾਰੰ ॥ ਦੁਤੀਅ ਇੰਦ੍ਰ ਰਘੁਰਾਜ ਅਪਾਰੰ ॥ ਭਾਂਤ ਭਾਂਤ ਕੇ ਬਿਧਵਤ ਦਾਨਾ ॥ ਭਾਂਤ ਭਾਂਤ ਕਰ ਤੀਰਥ ਨਾਨਾ ॥੧੬੧॥ [੧੩]ਸਰਬ ਤੀਰਥ ਪਰਿ ਪਾਵਰ ਬਾਂਧਾ ॥ ਅੰਨਛੇਤ੍ਰ ਘਰ ਘਰ ਮੈ ਸਾਂਧਾ ॥ ਆਸਾਵੰਤ ਕਹੂੰ ਕੋਈ ਆਵੈ ॥ ਤਤਛਿਨ ਮੁਖ ਮੰਗੈ ਸੋ ਪਾਵੈ ॥੧੬੨॥ [੧੪]ਭੂਖ ਨਾਂਗ ਕੋਈ ਰਹਨ ਨ ਪਾਵੈ ॥ ਭੂਪਤ ਹੁਐ ਕਰਿ; ਰੰਕ ਸਿਧਾਵੈ ॥ ਬਹੁਰ ਦਾਨ ਕਹੱ ਕਰ ਨ ਪਸਾਰਾ ॥ ਏਕ ਬਾਰ; ਰਘਰਾਜ ਨਿਹਾਰਾ ॥੧੬੩॥ ਸੂਰਣ ਦਾਨ

---

ਹਨ ਅਉੜ ਦੇ ਦਿਨਾਂ ਵਿਚ ਉਹ ਬਾਰਸ਼ ਕਰਾ ਸਕਦੇ ਹਨ । ਤਪਾ "ਸ਼ਿਵਨਾਥ" ਇਹਨਾਂ ਦਾ ਆਗੂ ਸੀ । ਜੋ ਇਸ ਗੱਲੋਂ ਅਤ ਦੁਖੀ ਸੀ ਕਿ ਲੋਕ ਗੁਰੂ ਅੰਗਦ ਦੇਵ ਜੀ ਵੱਲ ਵਧੇਰੇ ਕਿਉਂ ਜਾਂਦੇ ਹਨ ਅਤੇ ਉਸਦੇ ਭਰਮ ਜਾਲ ਵਿਚੋਂ ਕਿਉਂ ਨਿਕਲਦੇ ਜਾਂਦੇ ਹਨ । ਜਦ ਕੁਝ ਦਿਨ ਮੀਂਹ ਨਾ ਵਰਿਆ ਤਾਂ ਕਾਲ ਪੈ ਗਿਆ ਤਾਂ ਦੁਖੀ ਪਰਜਾ ਤਪੇ ਪਾਸ ਪੁੱਜੀ ਤਾਂ ਉਸ ਨੇ ਉਤਰ ਦਿੱਤਾ ਕਿ ਨਵੇਂ ਗੁਰੂ ਕੋਲ ਜਾਉ । ਭ੍ਵਾਵ ਮੈਨੂੰ ਛੱਡਕੇ ਤੁਸੀਂ ਜਿਸ ਗੁਰੂ ਦੇਵ ਪਾਸ ਜਾਣ ਲੱਗ ਗਏ ਹੋ ਉਸ ਨੂੰ ਮੀਂਹ ਪਾਉਣ ਲਈ ਆਖੋ ਉਹ ਮੀਂਹ ਵਸਾਵੇ ਜੇ ਉਹ ਮੀਂਹ ਨਹੀਂ ਵਸਾ ਸਕਦਾ ਤਾਂ ਉਸਨੂੰ ਪਿੰਡ ਵਿਚੋਂ ਕੱਢੋ ਫੇਰ ਮੈਂ ਉਸੇ ਦਿਨ ਮੀਂਹ ਪੁਆ ਦੇਵਾਂਗਾ । ਜਦੋਂ ਪਿੰਡ ਵਾਲੇ ਲੋਕਾਂ ਨੇ ਗੁਰੂ ਜੀ ਨੂੰ ਮੀਂਹ ਪੁਆਉਣ ਲਈ ਕਿਹਾ ਤਾਂ ਮੀਂਹ ਪਾਉਣਾ ਜਾਂ ਨਾ ਪਾਉਣਾ ਇਹ ਤਾਂ ਕਰਤਾਰ ਦਾ ਕੰਮ ਹੈ ਇਹ ਉਹਨਾ ਨੂੰ ਗੁਰੂ ਜੀ ਦਾ ਉੱਤਰ ਸੀ ਅਤੇ ਕਿਹਾ ਕਿ ਜੇ ਸਾਡੇ ਨਗਰ ਛੱਡਿਆਂ ਤੁਹਾਡਾ ਭਲਾ ਹੋ ਸਕਦਾ ਹੈ ਤਾਂ ਅਸੀਂ ਐਥੋਂ ਚਲੇ ਜਾਂਦੇ ਹਾਂ ।

ਸ੍ਰੀ ਗੁਰੂ ਅੰਗਦ ਦੇਵ ਜੀ ਇਹ ਕਹਿਕੇ ਉਠਕੇ ਉਸੇ ਵੇਲੇ ਨਗਰ ਤੋਂ ਬਾਹਰ ਚਲੇ ਗਏ । ਜਦੋਂ ਫੇਰ ਵੀ ਕਈ ਦਿਨ ਤਕ ਬਾਰਸ਼ ਨਾ ਹੋਈ ਤਾਂ ਜ਼ਿਮੀਂਦਾਰ ਕ੍ਰੋਧ ਵਿਚ ਆ ਗਏ ਅਤੇ ਤਪੇ ਨੂੰ ਖੇਤਾਂ ਵਿਚ ਘਸੀਟ-ਘਸੀਟ ਕੇ ਮਾਰ ਦਿੱਤਾ । ਫੇਰ ਸ੍ਰੀ ਗੁਰੂ ਅੰਗਦ ਦੇਵ ਜੀ ਅੱਗੇ ਬੇਨਤੀ ਕੀਤੀ ਤੇ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਵਲੋਂ ਅਰਦਾਸ ਕੀਤੀ ਤੇ ਉਸੇ ਵੇਲੇ ਬੱਦਲ ਨਿਕਲੇ ਤੇ ਬਾਰਸ਼ ਹੋ ਗਈ ਅਤੇ ੧੫੫੧ ਈ: ਵਿਚ ਸ੍ਰੀ ਅਮਰ ਦਾਸ ਜੀ ਨੂੰ ਤੀਜੀ ਨਾਨਕ ਜੋਤਿ ਬਖਸ਼ ਕੇ ਗੁਰੂ ਗੱਦੀ ਤੇ ਬੈਠਾ ਕੇ ਗੁਰੂ ਥਾਪ ਦਿਤਾ ਤੇ ਆਪ ਜੋਤੀ ਜੋਤਿ ਜਾ ਮਿਲੇ ।

੧. ਬਸੰਤ ਦੀ ਖੁਸ਼ੀ ਦਾ ਮੌਸਮ ਕੋਇਲ ਨੇ ਜਾਣਿਆ ਬਬੀਹੇ ਨੇ ਸੁਆਂਤੀ ਬੂੰਦ (ਬਾਰਸ਼ ਦੀ ਕਣੀ) ਕਰਕੇ ਅਨਮਾਨਿਆ ਸਾਧਾਂ ਨੂੰ ਸਿੱਧ ਰੂਪ ਕਰਕੇ ਦਿਖਾਈ ਦਿੱਤਾ ਅਤੇ ਰਾਜਿਆਂ ਨੇ ਮਹਾਰਾਜ ਕਰਕੇ ਅਨੁਭਵ ਕੀਤਾ ॥੧੫੦॥

੨. ਮੰਗਤਿਆਂ ਨੇ ਰਾਜੇ ਰਘੂ ਰਾਇ ਨੂੰ ਦਾਨੀ ਰੂਪ ਕਰਕੇ ਜਾਣਿਆ ਅਤੇ ਬੈਰੀਆਂ ਨੂੰ ਕਾਲ ਰੂਪ ਹੋ ਕੇ ਅਨਮਾਨਿਆ। ਸ਼ਾਸ਼ਤ੍ਰਾਂ ਨੇ ਸਿੰਮ੍ਰਿਤੀ ਰੂਪ ਕਰਕੇ ਵੇਖਿਆ ਅਤੇ ਸਾਧਾਂ ਨੇ ਸੰਤ ਸਰੂਪ ਕਰਕੇ ਪਹਿਚਾਣਿਆ ॥੧੫੧॥

੩. ਸੁਧ ਚਲਨ ਵਾਲਾ ਨੇਕ ਪੁਰਸ਼ ਸਾਧਾਂ ਭਗਤਾਂ ਪ੍ਰੇਮੀਆਂ ਨੇ ਜਾਣਿਆਂ । ਦੁਖਾਂ ਨੇ ਉਸਨੂੰ ਦਿਆਲ ਰੂਪ ਚਿਤ ਕੀਤਾ। ਮੋਰਾਂ ਨੇ ਬੱਦਲ ਦੀ ਘਟਾ ਰੂਪ ਪਹਿਚਾਨਿਆਂ । ਚੋਰਾਂ ਨੇ ਸਵੇਰ ਕਰਕੇ ਮੰਨਿਆ ਕਿਉਂਕਿ ਸਵੇਰ ਹੋਇਆਂ ਚੋਰਾਂ ਦਾ ਦਾਅ ਨਹੀਂ ਲਗਦਾ ॥੧੫੨॥

੪. ਇਸਤ੍ਰੀਆਂ ਨੂੰ ਕਲੋਲ ਰੂਪ ਖੁਸ਼ੀਆਂ ਘਰ ਹੋ ਕੇ ਸੁਝਿਆ ਅਤੇ ਸਾਧਾਂ ਨੇ ਸਿੱਧ ਰੂਪ ਕਰਕੇ ਬੁਝਿਆ । ਫਣੀਅਰ ਸੱਪਾਂ ਨੇ ਉਸਨੂੰ ਸ਼ੇਸ਼ ਨਾਗ ਕਰਕੇ ਜਾਨਿਆ ਅਤੇ ਅੰਮ੍ਰਿਤ ਰੂਪ ਕਰਕੇ ਦੇਵਤਿਆਂ ਨੇ ਮੰਨਿਆ ॥੧੫੩॥

੫. ਫਣੀਅਰ ਸੱਪਾਂ ਨੇ ਮਣੀ ਦੇ ਬਰਾਬਰ ਕਰਕੇ ਸਮਝਿਆ । ਪਰਾਣੀਆਂ ਨੇ ਆਪਣੇ ਪਰਾਣਾਂ ਸਮਾਨ ਕਰਕੇ ਬੁਝਿਆ । ਰਘਬੰਸੀ ਕੁਲ ਨੇ ਰਘੁਰਾਜ ਕਰਕੇ ਪ੍ਰਮਾਣ ਕੀਤਾ । ਜਾਦਵਾਂ ਨੇ ਉਸਨੂੰ ਕ੍ਰਿਸ਼ਨ ਕਰਕੇ ਜਾਣਿਆ ॥੧੫੪॥

੬. ਬਿਪਤਾ ਮਾਰੇ ਦੁਖੀਆਂ ਨੇ ਉਸਨੂੰ ਦੁਖਾਂ ਦਾ ਹਰਤਾ ਜਾਣਿਆ ਬਲ ਰਾਜੇ ਨੇ ਬਾਵਨ ਅਵਤਾਰ ਦਾ ਰੂਪ ਪਛਾਣਿਆ । ਸ੍ਰਿਜੀ ਦੇ ਭਗਤਾਂ ਨੇ ਉਸਨੂੰ ਸਿਵਜੀ ਕਰਕੇ ਵੇਖਿਆ ਸ੍ਰੀ ਬੇਦ ਬਿਆਸ ਜੀ ਨੇ ਉਸਨੂੰ ਪਰਾਸੁਰ ਰਿਸ਼ੀ ਦੇ ਬਰਾਬਰ ਉਤਮ ਕਰਕੇ ਵੇਖਿਆ ॥੧੫੫॥

੭. ਬ੍ਰਾਹਮਣਾਂ ਨੇ ਬੇਦ ਦਾ ਸਰੂਪ ਕਹਿਆ ਅਤੇ ਛਤ੍ਰੀ ਜੋਧਿਆਂ ਨੇ ਜੁੱਧ ਰੂਪ ਕਰਕੇ ਜਾਣਿਆ । ਜਿਸ ਜਿਸ ਨੇ ਜਿਸ ਤਰ੍ਹਾਂ ਵਿਚਾਰਿਆ ਭਾਵ ਉਸ ਉਸ ਨੇ ਆਪਣੇ ਮੁਹਾਂਦਰੇ ਮੁਤਾਬਿਕ ਅਰਥ ਆਪੋ ਆਪਣੇ ਖਿਆਲ ਮੁਜਬ ਰਘੁਰਾਜ ਨੂੰ ਮੰਨ ਲਿਆ ॥੧੫੬॥

੮. ਹਰੇਕ ਨੇ ਤਰ੍ਹਾਂ ਤਰ੍ਹਾਂ ਵਿਚਾਰ ਅਨੁਸਾਰ ਆਪਣਾ ਰਾਜਾ ਮੰਨ ਲਿਆ । ਜਿਸ ਨੇ ਦੇਸ ਦੇਸ ਦੇ ਸਮਾਜ ਜਿਤੇ । ਤਰ੍ਹਾਂ ਤਰ੍ਹਾਂ ਦੇ ਦੇਸ ਛਡਾਇ ਅਤੇ ਪੈਰ-ਪੈਰ ਪਰ ਜੱਗ ਕੀਤੇ ॥੧੫੭॥

੯. ਪੈਰ ਪੈਰ ਤੇ ਜੱਗਾਂ ਦੇ ਥੰਮ ਗੱਡੇ ਅਤੇ ਡਿੰਘ ਡਿੰਘ ਉਤੇ ਹਵਨ ਮੰਤ੍ਰ ਪੜ੍ਹ ਪੜ੍ਹ ਕੇ ਅੱਗ ਵਿਚ ਅਹੂਤੀ ਪਾਈ । ਇਹੋ ਜਿਹੀ ਕਾਰ ਕਰਨ ਵਾਲਾ ਧਰਤੀ ਤੇ ਕੋਈ ਨਹੀਂ ਵੇਖਿਆ ਜਿਥੇ ਜੱਗ ਦਾ ਖੰਬਾ ਨਾ ਗੱਡਿਆ ਹੋਵੇ ॥੧੫੮॥

੧੦. ਗਵਾ ਲੰਭ=ਜਿਸ ਵਿਚ ਗਊ ਦੇ ਮਾਸ ਦਾ ਹਵਨ ਕੀਤਾ ਜਾਵੇ ਬਹੁਤ ਸਾਰੇ ਇਹ ਜੱਗ ਕੀਤੇ । ਬਹੁਤ ਸਾਰੇ ਧਰਮੀ ਬ੍ਰਾਹਣ ਬੁਲਾਕੇ । ਬਾਜ ਮੇਜ=ਜਿਸ ਵਿਚ ਘੋੜੇ ਦੇ ਮਾਸ ਦੀ ਅਉਹਤੀ ਪਾਈ ਜਾਵੇ ਇਹ ਬਹੁਤ ਵਾਰੀ ਕੀਤੇ ਅਤੇ ਹਰ ਤਰ੍ਹਾਂ ਦੇ ਦੁਨਿਆਵੀ ਸੁਆਦ ਮਾਣੇ ॥੧੫੯॥

੧੧. ਗਜਾ ਮੇਧ=ਜਿਸ ਵਿਚ ਹਾਥੀ ਦਾ ਮਾਸ ਹੋਮਿਆ ਜਾਵੇ ਇਹ ਜੱਗ ਵੀ ਬਹੁਤ ਕੀਤੇ ਉਸ ਨੇ । ਅਜਾ ਮੇਧ=ਜਿਸ ਵਿਚ ਬੱਕਰੇ ਦੇ ਮਾਸ ਦਾ ਹੋਮ ਕੀਤਾ ਜਾਵੇ ਉਹ ਤਾਂ ਇਤਨੇ ਕੀਤੇ ਕਿ ਕੋਈ ਗਿਣ ਹੀ ਨਹੀਂ ਸਕਦਾ । ਗਵਾ ਮੇਧ ਬਹੁਤ ਪਰਕਾਰ ਦੀ ਵਿਧੀ ਨਾਲ ਕੀਤੇ । ਜਿਨ੍ਹਾਂ ਜੱਗਾਂ ਵਿਚ ਅਨੇਕਾਂ ਪਸੂ ਮਾਰੇ ਗਏ ਸਨ ॥੧੬੦॥

੧੨. ਰਾਜਸੂਆਤਾ ਬਹੁਤ ਪ੍ਰਕਾਰ ਦੇ ਕਰੇ ਅਨੇਕ ਪ੍ਰਕਾਰ ਦੇ ਜਾਣੋ ਕਿ ਰਘੂਰਾਜ ਬਹੁਤ ਅਪਾਰ ਦੂਜਾ ਇੰਦ੍ਰ ਹੈ ਜਿਸ ਨੇ ਤਰ੍ਹਾਂ-ਤਰ੍ਹਾਂ ਦੇ ਅਨੇਕ ਪ੍ਰਕਾਰ ਦੇ ਦਾਨ ਤੇ ਤਰ੍ਹਾਂ-ਤਰ੍ਹਾਂ ਦੇ ਤੀਰਥ ਕੀਤੇ ॥੧੬੧॥

੧੩. ਸਾਰੇ ਤੀਰਥਾਂ ਤੇ ਇਸ਼ਨਾਨ ਘਾਟ ਪਉੜੀਆਂ ਬਣਾਈਆਂ ਤੇ ਅੰਨ ਦੇ ਭੰਡਾਰ ਤੇ ਲੰਗਰ ਘਰ-ਘਰ ਜਾਰੀ ਕੀਤੇ ਆਸ ਰੱਖ ਕੇ ਭਾਵੇਂ ਕੋਈ ਆਵੇ ਉਸੇ ਵੇਲੇ ਜੋ ਮੂੰਹ ਤੋਂ ਮੰਗਦਾ ਉਸਨੂੰ ਮਿਲ ਜਾਂਦਾ ॥੧੬੨॥

੧੪. ਕੋਈ ਵੀ ਭੁੱਖਾ ਨੰਗਾ ਨਹੀਂ ਸੀ ਰਹਿੰਦਾ । ਕੰਗਾਲ ਆ ਕੇ ਦਾਨ ਪਾ ਕੇ ਰਾਜਾ ਹੋ ਕੇ ਜਾਂਦਾ ਅਤੇ ਮੁੜਕੇ ਮੰਗਣ ਲਈ ਕਿਸੇ ਅੱਗੇ ਹੱਥ ਨਾ ਅੱਡਦਾ । ਜਿਸ ਨੇ ਇਕ ਵਾਰੀ ਰਘੂ ਰਾਜਾ ਵੇਖ ਲਿਆ ॥੧੬੩॥

[੧]ਦੇ ਬਿਬਧ ਪ੍ਰਕਾਰਾ ॥ ਰੁਕਮ ਦਾਨ ਨਹੀ ਪਾਯਤ ਪਾਰਾ ॥ ਸਾਜ ਸਾਜ ਬਹੁ ਦੀਨੇ ਬਾਜਾ ॥ ਜਨ ਸਭ ਕਰੈ ਰੰਕ ਰਘਰਾਜਾ ॥੧੬੪॥ [੨]ਹਸਤ ਦਾਨ ਅਰੁ ਉਸਟਨਿ ਦਾਨਾ ॥ ਗਊਦਾਨ ਬਿਧਵਤ ਇਸਨਾਨਾ ॥ ਹੀਰ ਚੀਰ ਦੇ ਦਾਨ ਅਪਾਰਾ ॥ ਮੋਹ ਸਬੈ ਮਹਿ ਮੰਡਲ ਡਾਰਾ ॥੧੬੫॥ ਬਾਜੀ ਦੇਤ ਗਜਨ ਕੇ ਦਾਨਾ ॥ [੩]ਭਾਂਤ ਭਾਂਤ ਦੀਨਨ ਸਨਮਾਨਾ ॥ ਦੂਖ ਭੂਖ ਕਾਹੂ ਨ ਸੰਤਾਵੈ ॥ ਜੋ ਮੁਖ ਮਾਂਗੈ; ਵਹ ਬਰੁ ਪਾਵੈ ॥੧੬੬॥ [੪]ਦਾਨ ਸੀਲ ਕੋ ਜਾਨ ਪਹਾਰਾ ॥ ਦਇਆ ਸਿੰਧ ਰਘਰਾਜ ਭੁਆਰਾ॥ ਸੁੰਦਰ ਮਹਾਂ ਧਨੁਖ ਧਰ ਆਛਾ ॥ ਜਨ ਅਲਿਪਨਚ ਕਾਛ ਤਣ ਕਾਛਾ ॥੧੬੭॥ [੫]ਨਿਤ ਉਠਿ ਕਰਤ ਦੇਵ ਕੀ ਪੂਜਾ ॥ ਫੂਲ ਗੁਲਾਬ ਕੇਵੜਾ ਕੂਜਾ ॥ ਚਰਨ ਕਮਲ ਨਿਤ ਸੀਸ ਲਗਾਵੈ ॥ ਪੂਜਨ ਨਿੱਤ ਚੰਡਕਾ ਆਵੈ ॥੧੬੮॥ ਧਰਮ ਰੀਤ ਸਬ ਠੌਰ ਚਲਾਈ ॥ ਜਤ੍ਰ ਤਤ੍ਰ ਸੁਖ ਬਸੀ ਲੁਗਾਈ ॥ ਭੂਖ ਨਾਂਗ ਕੋਈ ਕਹੂ ਨ ਦੇਖਾ॥ ਊਚ ਨੀਚ ਸਬ ਧਨੀ ਬਸੇਖਾ ॥੧੬੯॥ [੭]ਜਹ ਤਹ ਧਰਮ ਧੁਜਾ ਫਹਰਾਈ ॥ ਚੋਰ ਜਾਰ ਨਹ ਦੇਤ ਦਿਖਾਈ ॥ ਜਹ ਤਹ ਯਾਰ ਚੋਰ ਚੁਨ ਮਾਰਾ ॥ ਏਕ ਦੇਸ ਕਹੂ ਰਹੈ ਨ ਪਾਰਾ ॥੧੭੦॥ ਸਾਧ ਓਰ ਕੋਈ ਦਿਸਟ ਨ ਦੇਖਾ ॥ ਐਸ ਰਾਜ ਰਘਰਾਜ ਬਿਸੇਖਾ ॥ ਚਾਰੋ ਦਿਸਾ ਚਕ੍ਰ ਫਹਰਾਵੈ ॥ ਪਾਪਨ ਕਾਟਿ ਮੂੰਡ ਫਿਰ ਆਵੈ ॥੧੭੧॥ [੧੦]ਗਾਇ ਸਿੰਘ ਕਹੁ ਦੂਧ ਪਿਲਾਵੈ ॥ ਸਿੰਘ ਗਊ ਕਹ ਘਾਸੁ ਚੁਗਾਵੈ ॥ ਚੋਰ ਕਰਤ ਧਨ ਕੀ ਰਖਵਾਰਾ ॥ ਤ੍ਰਾਸ ਮਾਰ ਕੋਈ ਹਾਥ ਨ ਡਾਰਾ ॥੧੭੨॥ [੧੧]ਨਾਰ ਪੁਰਖ ਸੋਵਤ ਇਕ ਸੇਜਾ ॥ ਹਾਥ ਪਸਾਰ ਨ ਸਾਕਤ ਰੇਜਾ ॥ ਪਾਵਕ ਘ੍ਰਿਤ ਇਕ ਠਉਰ ਰਖਾਏ ॥ ਰਾਜ ਤ੍ਰਾਸ ਤੇ ਢਰੈ ਨ ਪਾਏ ॥੧੭੩॥ [੧੨]ਚੋਰ ਸਾਧ ਮਗ ਏਕ ਸਿਧਾਰੈ ॥ ਤ੍ਰਾਸ ਤ੍ਰਸਤ ਕਰ ਕੋਈ ਨ ਡਾਰੈ ॥ ਗਾਇ ਸਿੰਘ ਇਕ ਖੇਤ ਫਿਰਾਹੀ॥ ਹਾਥ ਚਲਾਇ ਸਕਤ ਕੋਈ ਨਾਹੀ॥੧੭੪॥ [੧੩]ਇਹ ਬਿਧਿ ਰਾਜੁ ਕਰਯੋ ਰਘੁਰਾਜਾ॥ ਦਾਨ ਨਿਸਾਨ ਚਹੂੰ ਦਿਸ ਬਾਜਾ ॥ ਚਾਰੋ ਦਿਸਾ ਬੈਠ ਰਖਵਾਰੇ ॥ ਮਹਾਬੀਰ ਅਰੁ ਰੂਪ ਉਜਿਆਰੇ ॥੧੭੫॥ [੧੪]ਬੀਸ ਸਹੰਸ੍ਰ ਬਰਖ ਪਰਮਾਨਾ ॥ ਰਾਜੁ ਕਰਾ ਦਸ ਚਾਰ ਨਿਧਾਨਾ ॥ ਭਾਂਤ ਅਨੇਕ ਕਰੇ ਨਿਤ ਧਰਮਾ ॥ ਔਰ ਨ ਸਕੈ ਐਸ ਕਰ ਕਰਮਾ ॥੧੭੬॥ ਪਾਧਰੀ ਛੰਦ ॥ [੧੫]ਇਤ ਭਾਂਤ ਰਾਜੁ ਰਘੁਰਾਜ ਕੀਨ ॥ ਗਜ ਬਾਜ ਸਾਜ ਦੀਨਾਨ ਦੀਨ ॥ ਨ੍ਰਿਪ ਜੀਤ ਜੀਤ ਲਿੱਨੇ ਅਪਾਰ ॥ ਕਰਿ ਖੰਡ ਖੰਡ ਖੰਡੇ ਗੜਵਾਰ ॥੧੭੭॥[ੳ] [੧੬]ਇਤ ਰਘੁਰਾਜ ਸਮਾਪਤਹਿ ॥

---

ੳ. ਇਹ ਹਨ ਗੁਰੂ ਤੇ ਪਰਮੇਸਰ ਦੇ ਗੁਣ—ਜਿਹੜੇ ਰਾਜੇ ਰਘੂ ਨੇ ਜਾਣੇ, ਸਮਝੇ ਤੇ ਵਰਤੇ ਜਿਨ੍ਹਾਂ ਕਰਕੇ ਰਾਜਾ ਰਘੂ ਸਤਿਜੁਗ ਦੇ ਅੰਤ ਵਿਚ ਹੋਇਆ ਸੀ ਜਿਹੜਾ ਇਹਨਾਂ ਪਵਿਤ੍ਰ ਗੁਣਾਂ ਕਰਕੇ ਅੱਜ ਤਕ ਥਾਂ ਥਾਂ ਜਾਣਿਆ ਜਾਂਦਾ ਹੈ ਜਿਸ ਲਈ ਰਾਮਚਮਦਰ ਰਘੂ ਕੁਲ ਦਾ ਦੀਵਾ ਕਿਹਾ ਜਾਂਦਾ ਹੈ ਅਤੇ ਉਹਨਾਂ ਦੇ ਉਤਰ ਅਧਿਕਾਰੀ ਰਾਜਾ ਅੱਜ ਦੇ ਦਸਰਥ ਤੇ ਰਾਮ ਚੰਦਰ ਨੇ ਤਾਂ ਪੂਰਨ ਪਿਤਾ ਪੁਰਖੀ ਰੀਤ ਨਿਭਾ ਕੇ ਆਪਣੇ ਪੜਦਾਦੇ ਦੇ ਨਾਮ ਨੂੰ ਹੋਰ ਰੁਸ਼ਨਾ ਕੇ ਦਸਿਓ । ਅਤੇ ਰਘੂ ਕੁਲ ਦੀ ਮਿਸਾਲ ਸੰਸਾਰ ਦੇ ਇਕ ਸਿੱਕੇ ਵਾਂਗ ਪ੍ਰਚਲਤ ਹੈ । ਜਿਨ੍ਹਾਂ ਗੁਣਾਂ ਦਾ ਪ੍ਰਗਟਾਵਾ ਕਰਕੇ ਸਿਰੀ ਦਸਮ ਗੁਰੂ ਨਾਨਕ ਸੰਸਾਰ ਨੂੰ ਦਸੇ ਹਨ । ਜਿਹੜੇ ਲੋਕ ਅੱਜ ਰਾਮ ਦੀਆਂ ਫੜਾਂ ਮਾਰਦੇ ਹਨ ਪਰ ਕਿਸੇ ਚੋਰ ਤੇ ਡਕੈਤ ਦੇ ਨਥ ਤਾਂ ਕੀ ਪਾਉਣੀ ਸੀ ਆਪ ਵੀ ਇਸ ਲੀਹ ਤੋਂ ਬਾਹਰ ਨਹੀਂ ਹੁੰਦੇ, ਉਹ ਤਹਿਦ ਦੇ ਉਹਨਾਂ ਦੇ ਕਰਮਚਾਰੀ ਕਿਵੇਂ ਲੁਟੇਰੇ ਹਨ । ਪਟਵਾਰੀ ਤੇ ਕਾਨੂੰਗੋ ਕਿਸੇ ਵੀ ਜਮਾਨ ਦੇ ਮਾਮਲੇ ਵਿਚ ਘੱਟ ਨਹੀਂ ਗੁਜਰਦੇ, ਏਕਸਾ ਵਾਲ ਤੇ ਹੋਰ ਅਨਸ ਪਿਕਟਰ ਕਿਵੇਂ ਘੂਰ-ਘੂਰ ਕੇ ਤੇ ਨੋਚ ਨੋਚ ਕੇ ਖਾ ਰਹੇ ਹਨ, ਜਿਨ੍ਹਾਂ ਨੂੰ ਕੋਈ ਪੁੱਛਣ ਵਾਲਾ ਹੀ ਨਹੀਂ । ਡਾਕਟਰ ਜਿਨ੍ਹਾਂ ਨੇ ਦੁਖੀਆਂ ਨੂੰ ਢਾਰਸ ਦੇਣੀ ਸੀ ਉਹਨਾ ਨੇ ਐਸੇ ਢੰਗ ਬਣਾਏ ਨੇ ਕਿ ਹਜਾਰਾਂ ਰੁਪੈ ਸਰਕਾਰੀ ਖਜਾਨੇ ਤੋਂ ਲੈਣ ਦੇ ਬਾਵਜੂਦ ਸੈਂਕੜੇ ਰੁਪੈ ਫੀਸਾਂ ਦੇ ਲੈ ਰਹੇ ਹਨ ਉਹਨਾਂ ਤੋਂ ਵੀ ਜਿਹੜੇ ਆਪਣੀ ਰੋਟੀ ਤੋਂ ਵੀ ਆਤਰ ਹਨ । ਦੁਖੀਆਂ ਨੂੰ ਢਾਰਸ ਦੇਣ ਦੀ ਥਾਂ ਉਹਨਾਂ ਦਾ ਖੂਨ ਵੀ ਛਕ ਜਾਂਦੇ ਨੇ। ਪੁਲੀਸ ਦੀ ਤਾਂ ਗੱਲ ਹੀ ਕੀ ਹੈ ਫਰਿਆਦੀ ਨੂੰ ਸਣੇ ਹਡੀਆਂ ਚੱਬ ਜਾਂਦੇ ਨੇ । ਅੱਜ ਸੰਤ ਭਗਤ ਹਰ ਸੱਚਾ ਇਨਸਾਨ ਦੁਖੀ ਹੈ, ਸ਼ਰਾਬੀ ਤੇ ਗੁੰਡੇ, ਮੁਲਾਜਮ ਇੰਤਜਾਮੀਏ ਗੁਰੰਡੇ ਬੜਕਾਂ ਮਾਰਦੇ ਨੇ ਤੇ ਦੇਸ ਭਗਤ ਕਹਾਂਦੇ ਨੇ । ਕਿਤਨਾ ਚੰਗਾ ਹੋਵੇ ਜੇ ਆਦਿ ਤੇ ਦਸਮੇਸ਼ ਬਾਣੀ ਦਾ ਇਹ ਸੁਨੇਹਾ ਉਹਨਾਂ ਤਕ ਪਹੁੰਚਾਇਆ ਜਾਵੇ ਤੇ ਉਹ ਆਪਣੇ ਕਰਤਬ ਤੋਲ ਮਿਣਕੇ ਵੇਖ ਸਕਣ ਕਿ ਅਸੀਂ ਕਿਤਨੇ ਕੁ ਲੋਕ ਸੇਵਕ ਤੇ ਦੇਸ ਭਗਤ ਹਾਂ । ਜਦ ਕਿ ਜ ਪੇਸਾਵਰ ਪਾਠੀਆਂ ਤੋਂ ਪਾਠ ਕਰਾਕੇ ਵੇਦ ਮੰਤ੍ਰਾਂ ਵਾਂਗ ਦਿਲ ਨੂੰ ਤਸੱਲੀ ਦੇ ਲੈਂਦੇ ਹਨ ਕਿ ਅਸੀਂ ਪਾਠ ਕਰਾਕੇ ਆਪਣੇ ਸਾਰੇ ਗੁਨਾਹ ਬਖਸ਼ਾ ਲਏ ਹਨ, ਜਦ ਕਿ ਜੀਵ ਚੌਪੜ ਨਾਰਦ ਸਮਾਨ ਹੈ ਨਰਦ ਆਪੂੰ ਕੱਚੀ-ਪੱਕੀ ਨਹੀਂ ਹੋ ਸਕਦੀ ਉਸ ਦੀ ਪਹਿਚਾਣ ਤਾਂ ਖਿਡਾਰੀ ਹੀ ਜਾਣਦਾ ਹੈ । ਜਿਸ ਜੀਵ ਰੂਪੀ (ਨਰਦ) ਨੂੰ ਰੱਖ-ਰੱਕ ਕੇ ਵੇਖਦਾ ਹੈ ਕਿਹੜੀ ਕੱਚੀ ਹੈ ਕਿਹੜੀ ਪੱਕੀ ਹੈ ਜੈਸਾ ਕਿ ਪਾਵਨ ਬਚਨ ਹੈ:—(ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣ ਆਪ ਲਗਾ) ਪੰ: ੪੩੪॥ ਮ; ੧॥ ਚੌਪੜ ਦੀ ਨਾਰਦ ਵਿਚਕਾਰੋ ਚਲਕੇ ਜਦ ਬਤਾਲੀ ਘਰ

੧. ਕਈ ਪ੍ਰਕਾਰ ਦੇ ਸੋਨੇ ਦੇ ਦਾਨ ਕਰੇ । ਚਾਂਦੀ ਦੇ ਦਾਨ ਤਾਂ ਗਿਣੇ ਹੀ ਨਹੀਂ ਜਾਂਦੇ । ਸਾਜ ਸ਼ਿੰਗਾਰ ਕੇ ਬਹੁਤ ਸਾਰੇ ਘੋੜੇ ਦਿਤੇ ਇਉਂ ਜਾਣੋ ਕਿ ਰਘੂ ਰਾਜੇ ਨੇ ਸਾਰੇ ਕੰਗਾਲ ਰਾਜੇ ਕਰ ਦਿਤੇ ਹਨ ॥੧੬੪॥

੨. ਹਾਥੀ ਦਾਨ ਤੇ ਊਠ ਦਾਨ । ਗਊ ਦਾਨ ਇਸਨਾਨ ਦੀ ਬਿਧੀ ਅਨੁਸਾਰ । ਮੋਤੀ ਹੀਰੇ ਆਦਿ ਤੇ ਬਸਤ੍ਰ ਦੇ ਦਾਨ ਬੇਅੰਤ ਦਿਤੇ ਤੇ ਸਾਰੇ ਜਗਤ ਨੂੰ ਆਪਣੇ ਮੋਹ ਦੇ ਵੱਸ ਕਰ ਲਿਆ ॥੧੬੫॥

੩. ਘੋੜੇ ਤੇ ਹਾਥੀਆਂ ਦੇ ਦਾਨ ਦਿਤੇ ਅਤੇ ਤਰ੍ਹਾਂ-ਤਰ੍ਹਾਂ ਦੇ ਸਨਮਾਨ ਦਿਤੇ । ਦੁਖ ਤੇ ਭੁਖ ਕਿਸੇ ਨੂੰ ਵੀ ਪ੍ਰੇਸ਼ਾਨ ਨਾ ਕਰਦੀ । ਜੋ ਕੋਈ ਮੰਗਦਾ ਉਸਨੂੰ ਉਹੋ ਵਸਤੂ ਪ੍ਰਾਪਤ ਹੋ ਜਾਂਦੀ ॥੧੬੬॥

੪. ਜਾਣੋ ਦਾਨ ਦੇਣ ਲਈ ਉਸਦਾ ਦਿਲ ਪਹਾੜ ਹੈ । ਜਾਣੋ ਰਘੁਰਾਜ ਦਇਆ ਦਾ ਸਮੁੰਦ੍ਰ ਹੀ ਹੈ ਅਤੇ ਬਹੁਤ ਹੀ ਸੁਮੰਦਰ ਤੋਂ ਚੰਗਾ ਧਨੁਖਧਾਰੀ ਹੈ ਜਿਸ ਦੀ ਕਮਾਣ ਤੇ ਭੌਰੇ ਗੂੰਜਦੇ ਹਨ ਉਹ ਫੁਲਾਂ ਦੀ ਕਮਾਣ ਵਾਲਾ ਰਾਜਾ ਰਘੁ ਕਾਮਦੇਵ ਦਾ ਨਮੂਨਾ ਹੈ ॥੧੬੭॥

੫. ਨਿਤ ਉਠਕੇ ਦੇਵਾਂ ਦੇ ਦੇਵ ਅਕਾਲ ਪੁਰਖ ਦੀ ਪੂਜਾ ਕਰਦਾ ਸੀ । ਫੁਲ ਗੁਲਾਬ ਤੇ ਕੇਵੜਾ, ਕੂਜਾ (ਮਿਸ਼ਰੀ) ਮਿਸਠਾਨ ਚੜ੍ਹਾ ਕੇ ਚਰਨ ਕੰਵਲਾਂ ਤੇ ਨਿਤ ਸਿਰ ਨਿਵਾਉਂਦਾ ਸੀ ਅਰ ਰੋਜ ਮਹਾਂ ਸ਼ਕਤੀ ਚੰਡਕਾ ਨੂੰ ਪੂਜਣ ਜਾਂਦਾ ਸੀ ॥੧੬੮॥

੬. ਹਰ ਥਾਂ ਤੇ ਧਰਮ ਦੀ ਰੀਤ ਚਲਾਈ । ਜਿਧਰ ਕਿਧਰ ਲੋਕੀ ਸੁਖੀ ਵੱਸਦੇ ਹਨ । ਨੰਗਾ ਭੁੱਖਾ ਕੋਈ ਕਿਤੇ ਦਿਖਾਈ ਨਹੀਂ ਸੀ ਦਿੰਦਾ । ਗਰੀਬ, ਅਮੀਰ ਉੱਚਾ ਨੀਵਾਂ ਸਭੇ ਪੂਰੇ ਧਨੀ ਸਨ ॥੧੬੯॥

੭. ਜਿਥੇ ਕਿਥੇ ਧਰਮ ਦੀ ਝੰਡੀ ਲਹਿਰੀ । ਚੋਰ ਜਾਰ ਕੋਈ ਦਿਸਦਾ ਹੀ ਨਹੀਂ ਸੀ । ਜਿਥੇ ਕਿਥੇ ਚੋਰ ਯਾਰ ਕੋਈ ਦਿਸਿਆ। ਸੋ ਜਿਥੇ ਕਿਥੇ ਵੇਖਿਆ ਸੋ ਛਾਂਟ ਕਰਕੇ ਉਸਨੂੰ ਮਾਰ ਦਿੱਤਾ ॥੧੭੦॥

੮. ਸਾਧੂ ਸੰਤ ਵਲ ਕੋਈ ਅੱਖ ਪੁਟਕੇ ਵੇਖ ਵੀ ਨਹੀਂ ਸੀ ਸਕਦਾ। ਇਹੋ ਜਿਹਾ ਰਾਜ ਰਘੂ ਰਾਜੇ ਦਾ ਉਤਮ ਰਾਜ ਸੀ ।

੯. ਚਾਰੇ ਪਾਸੇ ਉਸ ਦੇ ਹੁਕਮ ਦਾ ਆਸਰਾ ਲੈ ਕੇ ਪਹਿਰੇ ਤੇ ਗਸਤੀਂ ਫਿਰਦੇ ਸਨ । ਜਿਥੇ ਕੋਈ ਪਾਪੀ ਦਿਸੇ ਉਸਦਾ ਸਿਰ ਕੱਟ ਕੇ ਮੁੜਕੇ ਆਉਂਦੇ ॥੧੭੧॥

੧੦. ਸ਼ੇਰ ਗਊ ਦਾ ਦੁੱਧ ਚੁੰਘਦਾ ਸੀ ਤੇ ਸ਼ੇਰ ਗਊ ਨੂੰ ਘਾਹ ਚਾਰਦਾ ਸੀ । ਚੋਰ ਧਨ ਦੀ ਰਾਖੀ ਕਰਦੇ ਸਨ । ਡਰਦਾ ਕੋਈ ਕਿਸੇ ਦੇ ਧਨ ਤੇ ਹੱਥ ਨਹੀਂ ਸੀ ਪਾਉਂਦਾ ॥੧੭੨॥

੧੧. ਇਸਤਰੀ ਤੇ ਪੁਰਖ ਇਕੋ ਸੇਜ ਤੇ ਸੌਂਦੇ ਪਰ ਇਕ ਦੂਜੇ ਦੇ ਬਸਤ੍ਰ ਵਲ ਹੱਥ ਨਹੀਂ ਸੀ ਪਸਾਰ ਸਕਦੇ । ਜਾਣੋ ਕਿ ਘਿਉ ਤੇ ਅੱਗ ਦੋਵੇਂ ਇਕ ਥਾਂ ਤੇ ਰੱਖੇ ਹੋਏ ਸਨ । ਰਾਜੇ ਦੇ ਭੈਅ ਕਰਕੇ ਪਿਘਲਣ ਨਹੀਂ ਸਕਦੇ ॥੧੭੩॥

੧੨. ਚੋਰ ਤੇ ਸਾਧ ਦੋਏ ਇਕ ਰਾਹ ਤੇ ਚਲਦੇ ਸਨ । ਰਾਜੇ ਦੇ ਭੈ ਕਰਕੇ ਕੋਈ ਕਿਸੇ ਦੀ ਵਸਤੂ ਪਰ ਹੱਥ ਨਹੀਂ ਸੀ ਪਾਉਂਦਾ। ਗਊ ਤੇ ਸ਼ੇਰ ਇਕ ਖੇਤ ਵਿਚ ਇਕੱਠੇ ਵਿਚਰਦੇ। ਕੋਈ ਇਕ ਦੂਜੇ ਵਲ ਹੱਥ ਨਹੀਂ ਸੀ ਕੱਢ ਸਕਦਾ ॥੧੭੪॥

੧੩. ਇਸ ਤਰ੍ਹਾਂ ਦੇ ਢੰਗ ਨਾਲ ਰਾਜ ਕੀਤਾ ਰਘੂ ਰਾਜ ਨੇ ਉਸ ਦੇ ਨਾਮ ਤੇ ਨਿਸ਼ਾਨ ਚਾਰੇ ਪਾਸੇ ਦੌਸੇ ਤੇ ਡੰਕਾ ਵੱਜਦਾ ਸੀ ਚਾਰੇ ਪਾਸੇ ਰਾਖੇ ਬੈਠੇ ਸਨ । ਜਿਹੜੇ ਮਹਾਨ ਸੂਰਮੇ ਤੇ ਮਹਾਨ ਉਚ ਆਚਰਣ ਵਾਲੇ, ਸਾਫ ਸੁਥਰੇ ॥੧੭੫॥

੧੪. ਵੀਹ ਹਜ਼ਾਰ ਬਰਸ ਦੇ ਬਰਾਬਰ । ਰਾਜੇ ਰਘੂ ਰਾਇ 14 ਵਿਦਿਆ ਦੇ ਖਜਾਨੇ ਨੇ ਰਾਜ ਕੀਤਾ । ਤਰ੍ਹਾਂ ਤਰ੍ਹਾਂ ਦੇ ਹਰ ਰੋਜ ਧਰਮ ਕੀਤੇ । ਜਿਹੋ ਜਿਹੇ ਐਸੇ ਕਰਮ ਕੋਈ ਕਰ ਹੀ ਨਹੀਂ ਸਕਦਾ ॥੧੭੬॥ ਪਾਧਰੀ ਛੰਦ ॥

੧੫. ਇਸ ਤਰ੍ਹਾਂ ਰਘੂ ਰਾਜ ਰਾਜੇ ਨੇ ਰਾਜ ਕੀਤਾ । ਹਾਥੀ, ਘੋੜੇ ਸਾਜਾਂ ਦੇ ਨਾਲ ਸਜਾਕੇ ਗਰੀਬਾਂ ਨੂੰ ਦਿਤੇ, ਅਨਾਥਾਂ ਨੂੰ ਤਕ ਤਕ ਕੇ ਅਤੇ ਰਾਜੇ ਅਨੇਕਾ ਹੀ ਜਿਤ ਜਿਤ ਜਿਤ ਕੇ ਅਧੀਨ ਕੀਤੇ । ਹੱਥ ਵਿਚ ਖੰਡਾ ਲੈ ਕੇ ਤੇ ਉਹਨਾਂ ਨੂੰ ਕਤਲ ਕਰਕੇ ਮਾਰ ਦਿਤਾ ਜੋ ਬੜੇ ਗੜ੍ਹ ਕਿਲਿਆਂ ਵਾਲੇ ਸਨ ॥੧੭੭॥

੧੬. ਇਤ ਇਥੇ ਰਘੂ ਰਾਜੇ ਦੀ ਕਥਾ ਸਮਾਪਤ ਹੈ ।

---

☞ ਲੰਘਦੀ ਹੈ ਤਦ ਪੱਕੀ ਹੋਣੀ ਸੁਰੂ ਹੁੰਦੀ ਹੈ ਜਦ ਬਾਹਰਲੇ ਨਾਕੇ ਤੇ ਆਉਂਦੀ ਹੈ ਤਾਂ ਪੱਕੀ ਹੋ ਜਾਂਦੀ ਹੈ । ਕੱਚੀ ਨਾਰਦ ਤੋਂ ਭਾਵ ਉਹ ਜੀਵ ਜੋ ਅਜੇ ਚੁਰਾਸੀ ਲੱਖ ਜੂਨਾਂ ਵਿਚ ਰਿਹਾ ਹੈ ਅਤੇ ਪੱਕੀ ਹੋ ਜਾਂਦੀ ਹੈ । ਕੱਚੀ ਨਰਦ ਤੋਂ ਭਾਵ ਉਹ ਜੀਵ ਜੋ ਅਜੇ ਚੁਰਾਸੀ ਲੱਖ ਜੂਨਾਂ ਭੌਂ ਰਿਹਾ ਹੈ ਅਤੇ ਪੱਕੀ ਨਰਦ ਤੋਂ ਭਾਵ ਗੁਰੂ ਦੁਆਰੇ ਪੂਰਣਤਾ ਨੂੰ ਪ੍ਰਾਪਤ ਹੋਇਆ ਜੀਵ ਹ ਜਿਸਦਾ ਆਵਾਗਵਣ ਦਾ ਚੱਕਰ ਕੱਟਿਆ ਗਿਆ । ਜਿਨ੍ਹਾਂ ਨੇ ਆਪਣੇ ਜੀਵਨ ਰੂਪੀ ਰਾਤ ਦੇ ਸਮੇਂ ਨੂੰ ਸੰਭਾਲਿਆ ਹੀ ਨਹੀਂ ਉਹਨਾਂ ਬਾਰੇ ਗੁਰਬਾਣੀ ਦਾ ਸੰਕੇਤ ਕਿ ਜਿਸ ਤਰ੍ਹਾਂ ਕਿਸੇ ਇਸਤਰੀ ਨੇ ਆਪਣੀ ਜੁਆਨੀ ਸਮੇਂ ਕੰਤ (ਪਤੀ) ਦਾ ਰਸ ਨਹੀਂ ਮਾਣਿਆ ਉਹ ਜੋਬਨ ਬੀਤ ਜਾਣ ਤੇ ਪਛਤਾਉਂਦੀ ਹੈ । ਜਦੋਂ ਜੀਵਨ ਦੀ ਨਰਦ ਪੁਗ ਜਾਏਗੀ ਅਤੇ (ਮੌਤ ਆ ਜਾਏਗੀ) ਫੇਰ ਤਾਂ ਪਛਤਾਵੇ ਦਾ ਵੀ ਸਮਾਂ ਨਹੀਂ ਰਹਿਣਾ ਫੇਰ ਤਾਂ ਉਦੋਂ ਹੀ ਮਿਲਾਪ ਹੋਏਗਾ ਜਦੋਂ ਚੁਰਾਸੀ ਲਖ ਜੂਨ ਦਾ ਚੱਕਰ ਕਟ ਕੇ ਫੇਰ ਇਹ ਚੰਦਨ ਜਿਹੀ ਮਨੁੱਖਾ ਦੇਹੀ ਮਿਲੇਗੀ ।

ਸਬਦ ਹੈ:—ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ ॥ ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ ॥੨॥

ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥ ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥੩॥ਪੰ:੭੨੫॥ਮ:੧॥

ਸੋ ਇਸਦਾ ਰਸਤਾ ਸ੍ਰੀ ਦਸ਼ਮੇਸ਼ ਜੀ ਨੇ ਦਸਿਆ ਹੈ ਕਿ ਰਾਜੇ ਰਘੂ ਜਿਹੇ ਗੁਣ ਹਾਸਲ ਕਰਕੇ ਗਊ ਤੇ ਸ਼ੇਰ ਨੂੰ ਹੰਕਾਰ ਤੇ ਵੈਰਾਗ ਨੂੰ ਇਕੋ ਘਾਟ ਪਾਣੀ ਪਿਆਉਣਾ ਸਿਖੋ ਜਿਵੇਂ ਕਿ ਵਹਿਗੁਰੂ ਅਕਾਲ ਪੁਰਖ ਨੇ:—

ਵਿਚੇ ਧਰਤੀ ਵਿਚੇ ਪਾਣੀ ਵਿਚ ਕਾਸਟ ਅਗਨਿ ਧਰੀਜੈ ॥ ਬਕਰੀ ਸਿੰਘੁ ਇਕ ਤੈ ਥਾਇ ਰਾਖੇ ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ ॥੩॥ ਹਰਿ ਕੀ ਵਡਿਆਈ-ਦੇਖਹੁ ਸੰਤਹੁ ਹਰਿ ਨਿਮਾਣਿਆ ਮਾਣ ਦਿਵਾਏ ॥ ਜਿਉ ਧਰਤੀ ਚਰਣ ਤਲੇ ਤੇ ਊਪਰ ਆਵੈ ਤਿਉਂ ਨਾਨਕ ਸਾਧ ਜਨਾ ਜਗਤੁ ਆਣਿ ਸਭ ਪੈਰੀ ਪਾਏ ॥੪॥ਪੰ:੭੩੫॥ਮ:੪॥

[੧]ਅਥ ਅਜ ਰਾਜਾ ਕੋ ਰਾਜ ਕਥਨੰ ॥ ਪਾਧੜੀ ਛੰਦ ॥ [੨]ਫੁਨਿ ਭਏ ਰਾਜ ਅਜਰਾਜ ਬੀਰ ॥ ਜਿਨ ਭਾਂਤਿ ਭਾਂਤਿ ਜਿੱਤੇ ਪ੍ਰਬੀਰ ॥ ਕਿੱਨੇ ਖਰਾਬ ਖਾਨੇ ਖਵਾਸ ॥ ਜਿੱਤੇ ਮਹੀਪ ਤੋਰੇ ਮਵਾਸ ॥੧॥ [੩]ਜਿੱਤੇ ਅਜੀਤ ਮੁੰਡੇ ਅਮੁੰਡ ॥ ਖੰਡੇ ਅਖੰਡ ਕਿੰਨੇ ਘਮੰਡ ॥ ਦਸ ਚਾਰਿ ਚਾਰਿ ਬਿਦਿਆ ਨਿਧਾਨ ॥ ਅਜਰਾਜ ਰਾਜ ਰਾਜਾ ਮਹਾਨ ॥੨॥ [੪]ਸੂਰਾ ਸੁਬਾਹ ਜੋਧਾ ਪ੍ਰਚੰਡ ॥ ਸੂਤ ਸਰਬ ਸਾਸਤ੍ਰ ਬਿੱਦਿਆ ਉਦੰਡ ॥ ਮਾਨੀ ਮਹਾਨ ਸੁੰਦਰ ਸਰੂਪ ॥ ਅਵਿਲੋਕਿ ਜਾਸ ਲਾਜੰਤ ਭੂਪ ॥੩॥ [੫]ਰਾਜਾਨ ਰਾਜ ਰਾਜਾਧਿਰਾਜ ॥ ਗ੍ਰਿਹ ਭਰੇ ਸਰਬ ਸੰਪਤਿ ਸਮਾਜ ॥ ਅਵਿਲੋਕਿ ਰੂਪ ਰੀਝੰਤ ਨਾਰ ॥ ਸੂਤ ਦਾਨ ਸੀਲ ਬਿਦਿਆ ਉਦਾਰ ॥੪॥ [੬]ਜੌ ਕਹੋ ਕਥਾ ਬਾਢੰਤ ਗ੍ਰੰਥ ॥ ਸੁਣਿ ਲੇਹੁ ਮਿਤ੍ਰ ਸੰਛੇਪ ਕੰਥ ॥ ਬੈਦਰਭ ਦੇਸ ਰਾਜਾ ਸੁਬਾਹ ॥ ਚੰਪਾਵਤੀ ਸੁ ਗ੍ਰਿਹ ਨਾਰਿ ਤਾਹਿ ॥੫॥ [੭]ਤਿਹੰ ਜਈ ਏਕ ਕੰਨਿਆ ਅਪਾਰ ॥ ਤਿਹੱ ਮਤੀ ਇੰਦ੍ਰ ਨਾਮਾ ਉਦਾਰ ॥ ਜਬ ਭਈ ਜੋਗ ਬਰ ਕੇ ਕੁਮਾਰ ॥ ਤਬ ਕੀਨ ਬੈਠ ਰਾਜਾ ਬਿਚਾਰ ॥੬॥ ਲਿੰਨੇ ਬੁਲਾਇ ਨ੍ਰਿਪ ਸਰਬ ਦੇਸ ॥ ਧਾਏ ਸੁਬਾਹ ਲੈ ਦਲ ਅਸੇਸ ॥ ਮੁਖ ਭਈ ਆਨ ਸਾਰਸੂਤੀ ਆਪ ॥ ਜਿਹ ਜਪਤ ਲੋਗ ਮਿਲਿ ਸਰਬ ਜਾਪ ॥੭॥ ਤਬ ਦੇਸ ਦੇਸ ਕੇ ਭੂਪ ਆਨ ॥ ਕਿੰਨੌ ਪ੍ਰਣਾਮ ਰਾਜਾ ਮਹਾਨ ॥ ਤਹ ਬੈਠ ਰਾਜ ਸੋਭੰਤ ਐਸ ॥ ਜਨ ਦੇਵ ਮੰਡਲੀ ਸਮ ਨ ਤੈਸ ॥੮॥ [੧੦]ਬਾਜੰਤ ਢੋਲ ਦੁੰਦਭ ਅਪਾਰ ॥ ਬਾਜੰਤ ਤੂਰ ਝਨਕੰਤ ਤਾਰ ॥ ਸੋਭਾ ਅਪਾਰ ਬਰਨੀ ਨ ਜਾਇ ॥ ਜਨੁ ਬੈਠ ਇੰਦ੍ਰ ਆਭਾ ਬਨਾਇ ॥੯॥ ਇਹ ਭਾਂਤ ਰਾਜ ਮੰਡਲੀ ਬੈਠ ॥ ਅਵਿਲੋਕਿ ਇੰਦ੍ਰ ਜਹ ਨਾਕ ਐਠ ॥ ਆਭਾ ਅਪਾਰ ਬਰਨੈ ਸੁ ਕਉਨ ॥ ਹ੍ਵੈ ਰਹੈ ਜੱਛ ਗੰਧ੍ਰਬ ਮਉਨ ॥੧੦॥ ਅਰਧ ਪਾਧਰੀ ਛੰਦ ॥ ਸੋਭੰਤ ਸੂਰ ॥ ਲੋਭੰਤ ਹੂਰ ॥ ਅਛ੍ਰੀ ਅਪਾਰ ॥ ਰਿੱਝੀ ਸੁਧਾਰ ॥੧੧॥ ਗਾਵੰਤ ਗੀਤ ॥ ਮੋਹੰਤ ਚੀਤ ॥ ਮਿਲ ਦੇ ਅਸੀਸ ॥ ਜੁਗ ਚਾਰਿ ਜੀਸ ॥੧੨॥ [੧੪]ਬਾਜੰਤ ਤਾਰ ॥ ਡਾਰੈ ਧਮਾਰ ॥ ਦੇਵਾਨ ਨਾਰ ॥ ਪੇਖਤ ਅਪਾਰ ॥੧੩॥ [੧੫]ਕੈ ਬੇਦ ਗੀਤ ॥ ਗਾਵੰਤ ਗੀਤ ॥ ਸੋਭਾ ਅਨੂਪ ॥ ਸੋਭੰਤ ਭੂਪ ॥੧੪॥ [੧੬]ਬਾਜੰਤ ਤਾਰ ॥ ਰੀਝੰਤ ਨਾਰ ॥ ਗਾਵੰਤ ਗੀਤ ॥ ਆਨੰਦ ਚੀਤ ॥੧੫॥ [੧੭]ਉਛਾਲ ਛੰਦ ॥ ਗਾਵਤ ਨਾਰੀ ॥ ਬਾਜਤ ਤਾਰੀ ॥ ਦੇਖਤ ਸਾਜਾ ॥ ਦੇਵਤ ਸਾਜਾ ॥੧੬॥ [੧੮]ਗਾਵਤ ਗੀਤੰ ॥ ਆਨੰਦ ਚੀਤੰ ॥ ਸੋਭਤ ਸੋਭਾ ॥ ਲੋਭਤ ਲੋਭਾ ॥੧੭॥ [੧੯]ਦੇਖਤ ਨੈਣੰ ॥ ਭਾਖਤ ਬੈਣੰ ॥ ਸੋਹਤ ਛਤ੍ਰੀ ॥

੧. ਹੁਣ ਅਗੇ "ਅਜ" ਰਾਜਾ ਜੋ ਦਸਰਥ ਦਾ ਪਿਤਾ ਤੇ ਰਾਮਚੰਦਰ ਦਾ ਦਾਦਾ ਸੀ, ਉਸਦੀ ਕਥਾ ਦਾ ਕਥਨ ਹੁੰਦਾ ਹੈ ॥ ਪਾਧੜੀ ਛੰਦ ॥

੨. ਰਾਜੇ ਰਘੂ ਤੋਂ ਬਾਅਦ ਰਾਜ-ਸਾਜ ਦੇ ਵਾਰਸ ਹੋਏ ਰਾਜਾ ਅੱਜ ਜੋ ਬੜੇ ਬੀਰ ਜੋਧੇ ਸਨ ਜਿਸਨੇ ਬੜੇ ਬੜੇ ਬਲਬੀਰ ਰਾਜੇ ਜਿੱਤੇ ਸਨ । ਜਿਸ ਕਰਕੇ ਉਹਨਾਂ ਦੇ ਦਾਸਾਂ ਦੇ ਵੀ ਖਾਨੇ ਖਰਾਬ ਭਾਵ ਘਰ-ਘਾਟ ਉਜੜ-ਪੁਜੜ ਗਏ ਸਨ । ਜਿਤਨੇ ਆਕੀ ਰਾਜੇ ਸਨ ਉਹਨਾਂ ਦੇ ਹੰਕਾਰ ਤੇ ਮਾਣ ਤੋੜਕੇ ਚੂਰ ਕਰ ਦਿਤੇ ਸਨ ॥੧॥

੩. ਜਿਹੜੇ ਕਿਸੇ ਤੋਂ ਜਿੱਤੇ ਨਹੀਂ ਸੀ ਜਾਂਦੇ ਉਹ ਜਿੱਤ ਲੈਂਦੇ ਨਾ ਕਦੇ ਜਾਣ ਵਾਲਿਆਂ ਦੇ ਸਿਰ ਕੱਟ ਦਿੱਤੇ । ਉਹਨਾਂ ਨੂੰ ਖੰਡੇ ਨਾਲ ਖੰਡ ਕਰਕੇ ਉਹਨਾਂ ਦੀ ਆਕੜ ਤੇ ਘਮੰਡ ਤੋੜ ਸੁਟਿਆ । ਜੋ ਦਸ ਚਾਰ ਵਿਦਿਆ ਦਾ ਖਜਾਨਾ ਭਾਵ ਜਾਣੂ ਸੀ । "ਰਾਜਾ ਅਜ" ਦਾ ਰਾਜ ਰਾਜਿਆਂ ਵਿਚੋਂ ਮਹਾਨ ਰਾਜ ਸੀ ॥੨॥

੪. ਜੋ ਨਾਮਾਵਰ ਸੂਰਮਾ ਤੇ ਤੇਜਵਾਨ ਪੂਰਨ ਅਗ ਦੀ ਲਾਟ ਵਾਂਗ ਪ੍ਰਚੰਡ ਜੋਧਾ । ਸਾਰੇ ਬੇਦ ਸ਼ਾਸਤ੍ਰਾਂ ਦੀ ਬਿਦਯਾ ਵਿਚ ਪ੍ਰਬੀਨ । ਉਚੇ ਮਾਨ ਵਾਲਾ ਤੇ ਸੁੰਦਰ ਸਰੂਪ ਵਾਲਾ ਜਿਸ ਨੂੰ ਵੇਖਕੇ ਰਾਜੇ ਸ਼ਰਮਸਾਰ ਹੋ ਜਾਂਦੇ ਸਨ ॥੩॥

੫. ਰਾਜਿਆਂ ਦਾ ਰਾਜਾ ਹੀ ਨਹੀਂ ਰਾਜਿਆਂ ਦਾ ਮਹਾਰਾਜਾ ਸੀ। ਜਿਸ ਦੇ ਘਰ ਹਰ ਤਰ੍ਹਾ ਦੀ ਸੰਪਤੀ ਨਾਲ ਭਰੇ ਹੋਏ ਸਨ ਤੇ ਜਿਸ ਦੇ ਰੂਪ ਨੂੰ ਵੇਖਕੇ ਇਸਤ੍ਰੀਆਂ ਬੜਾ ਪ੍ਰਸੰਨ ਹੋ ਜਾਂਦੀਆਂ ਸਨ । ਬੇਦਾਂ ਦੇ ਗਿਆਨ ਦਾ ਦਾਨੀ, ਸੀਲ ਸੁਭਾਉ ਤੇ ਪੂਰਨ ਵਿਦਵਾਨ ਤੇ ਉਦਾਰ ਚਿਤ ਸੀ । ਜਿਸਦੇ ਰੂਪ ਨੂੰ ਵੇਖ ਕੇ ਇਸਤ੍ਰੀਆਂ ਮੋਹਿਤ ਹੋ ਜਾਂਦੀਆਂ ॥੪॥

੬. ਜੇ ਮੈਂ ਉਸਦੀ ਸਾਰੀ ਕਥਾ ਕਹਾਂ ਤਾਂ ਗ੍ਰੰਥ ਵਧਦਾ ਹੈ ॥। ਇਸ ਲਈ ਐ ਮਿਤਰੋ ਸੰਛੇਪ, ਥੋੜੇ ਵਿਚ ਹੀ ਇਹ ਕਥਾ ਸੁਣ ਲਵੋ । ਬੈਦਰਥ ਦੇਸ (ਜਿਥੇ ਬੈਦਰਬ ਨਾਮ ਦਾ ਘਾ ਪੈਦਾ ਨਹੀਂ ਹੁੰਦਾ, ਨਾਗ ਪੁਰ ਦੇ ਨੇੜੇ ਲਾਗੇ ਦਾ ਦੇਸ) ਉਥੇ ਦਾ ਸੁਬਾਹ ਰਾਜ । ਜਿਸ ਦੀ ਇਸਤ੍ਰੀ ਚੰਭਵਤੀ ਨਾਮ ਦੀ ਸੀ ॥੫॥

੭. ਉਸਨੇ ਇਕ ਕੰਨਿਆ ਜੋ ਬੜੀ ਸੁੰਦਰ ਸੀ ਉਸ ਨੂੰ ਜਨਮ ਦਿੱਤਾ । ਜਿਸਦਾ ਇੰਦਰ ਮਤੀ ਨਾਮ ਸੋਭਦਾ ਸੀ । ਜਦੋਂ ਉਹ ਰਾਜ ਕੁਮਾਰੀ ਬਰ ਦੇ ਜੋਗ ਹੋ ਗਈ । ਤਾਂ ਰਾਜੇ ਨੇ ਘਰ ਵਿਚ ਬੈਠ ਕੇ ਵਿਚਾਰ ਕੀਤੀ ॥੬॥

੮. ਤਾਂ ਉਸਨੇ ਸਾਰੇ ਰਾਜਿਆਂ ਦੇ ਰਾਜ ਕੁਮਾਰ ਰਾਜੇ ਨੇ ਬੁਲਾ ਲਏ ਸੱਦਾ-ਪੱਤਰ ਪੜ੍ਹ-ਪੜ੍ਹ ਕੇ ਸਾਰੇ ਰਾਜੇ ਆਪੋ ਆਪਣੇ ਬਹੁਤ ਸਾਰੀ ਸੈਨਾ ਲੈ ਕੇ ਚਲ ਪਏ ਅਤੇ ਸਰਸਵਤੀ ਦੇਵੀ ਜਬਾਨ ਤੇ ਆ ਕੇ ਬਿਰਾਜ ਗਈ । ਜਿਸਦਾ ਮਿਲਕੇ ਲੋਕ ਜਾਪ ਭਾਵ ਕਵੀ ਜਨ ਮੰਗਲਾ ਚਰਨ ਕਰਦੇ ਹਨ ॥੭॥

੯. ਉਦੋਂ ਫੇਰ ਦੇਸ ਦੇਸਾਂ ਦੇ ਰਾਜਿਆਂ ਨੇ ਆ ਕੇ ਉਸ ਮਹਾਨ ਰਾਜੇ ਨੂੰ ਆ ਪ੍ਰਣਾਮ ਕੀਤਾ । ਉਸ ਵੇਲੇ ਉਹਨਾਂ ਬਹੁਤ ਸਾਰੇ ਰਾਜਿਆਂ ਵਿਚ ਬੈਠਾ ਰਾਜਾ ਇਹੋ ਜਿਹੀ ਸੋਭਾ ਦੇ ਰਿਹਾ ਸੀ । ਜਾਣੋਂ ਦੇਵਤਿਆਂ ਦੀ ਪੰਗਤੀ ਵੀ ਐਸੀ ਸੋਭਾ ਨਹੀਂ ਦਿੰਦੀ ॥੮॥

੧੦. ਢੋਲ ਤੇ ਨਗਾਰੇ ਬੇਅੰਤ ਵੱਜ ਰਹੇ ਸਨ । ਤੁਰੀਆਂ ਤੇ ਬੀਨ ਵਾਜੇ ਵੱਜਦੇ ਹਨ ਤੇ ਤਾਰਾਂ ਵਾਲੇ ਵਾਜੇ ਝੁਨਕਾਰ ਪਾਉਂਦੇ ਹਨ । ਉਸ ਵੇਲੇ ਦੀ ਸੋਭਾ ਬਹੁਤ ਸੀ ਜੋ ਕਹੀ ਨਹੀਂ ਜਾਂਦੀ। ਐਉਂ ਜਾਪਦਾ ਸੀ ਜਾਣੋ ਇੰਦਰ ਚਟਕ ਮਟਕ ਲਾ ਕੇ ਸਜਿਆ ਫੱਬਿਆ ਬੈਠਾ ਹੈ ॥੯॥

੧੧. ਇਸ ਤਰ੍ਹਾਂ ਰਾਜਿਆਂ ਦੀ ਮੰਡਲੀ ਬੈਠੀ ਸੀ । ਜਿਸਨੂੰ ਵੇਖਕੇ ਈਰਖਾ ਵਸ ਹੋ ਕੇ ਇੰਦ੍ਰ ਨੱਕ ਚੜਾਉਂਦਾ ਹੈ । ਉਸ ਵੇਲੇ ਦੀ ਸੋਭਾ ਤਾਂ ਬੇਅੰਤ ਹੈ ਉਸ ਨੂੰ ਕੌਣ ਕਹਿਕੇ ਦੱਸੇ ? ਜਿਸ ਨੂੰ ਵੇਖਕੇ ਜੱਛ ਤੇ ਗੰਧਰਬ ਵੀ ਚੁਪ ਹੋ ਗਏ ਹਨ॥੧੦॥ ਅਰਧ ਪਾਧਰੀ ਛੰਦ ॥

੧੨. ਸੂਰਮੇ ਸੁਭਾਇਮਾਨ ਹੋ ਰਹੇ ਹਨ । ਜਿਨ੍ਹਾਂ ਨੂੰ ਵੇਖਕੇ ਹੂਰਾਂ ਲਲਚਾਉਂਦੀਆਂ ਹਨ ਜੋ ਅਪੱਛਰਾਂ ਜੇਹੀਆਂ ਇਸਤ੍ਰੀਆਂ ਬੇਅੰਤ ਹਨ ਤੇ ਚੰਗੀ ਤਰ੍ਹਾਂ ਰੀਝ ਰਹੀਆਂ ਹਨ ॥੧੧॥

੧੩. ਗੀਤ ਗਾਉਂਦੀਆਂ ਹਨ । ਜੋ ਚਿਤ ਨੂੰ ਮੋਹੰਦੀਆਂ ਹਨ। ਮਿਲਕੇ ਅਸੀਸਾਂ ਦਿੰਦੀਆ ਹਨ ਕਿ ਜੋੜੀ ਚਾਰ ਜੁਗਦੀ ਆਰਬਲਾ ਵਾਲੀ ਹੋਵੇ ॥੧੨॥

੧੪. ਇਸਤ੍ਰੀਆਂ ਗਿੱਧਾ ਪਾਉਂਦੀਆਂ ਹਨ ਤੇ ਭੰਗੜੇ ਪਾਉਂਦੀਆਂ ਨੱਚਦੀਆਂ ਹਨ । ਦੇਵਤਿਆਂ ਦੀਆਂ ਇਸਤ੍ਰੀਆਂ ਬੇਅੰਤ ਵੇਖ ਰਹੀਆਂ ਹਨ ॥੧੩॥

੧੫. ਬੇਦ ਰੀਤੀ ਅਨੁਸਾਰ ਕਹਿਕੇ ਗੀਤ ਗਾਉਂਦੀਆਂ ਹਨ ਜਿਸ ਦੀ ਸੋਭਾ ਉਪਮਾ ਤੋਂ ਬਾਹਰ ਹੈ । ਜਿਥੇ ਬੈਠਾ ਰਾਜਾ ਸੁਭਾਇਮਾਨ ਹੋ ਰਿਹਾ ਹੈ ॥੧੪॥

੧੬. ਤਾਲੀਆਂ ਵਜਾਉਂਦੀਆਂ ਹਨ । ਖੁਸ਼ ਹੁੰਦੀਆਂ ਹਨ ਉਹ ਇਸਤ੍ਰੀਆਂ ਤੇ ਗੀਤ ਗਾਉਂਦੀਆਂ ਹਨ ।ਅਨੰਦ ਮਈ ਚਿਤ ਹੋ ਕੇ ॥੧੫॥

੧੭. ਉਛਾਲ ਛੰਦ ॥ ਗਾਉਂਦੀਆਂ ਹਨ ਇਸਤ੍ਰੀਆਂ । ਤਾਲੀ ਮਾਰਕੇ ਗਿੱਧਾ ਪਾਉਂਦੀਆਂ ਹਨ । ਰਾਜਾ ਵੇਖਦਾ ਹੈ । ਜਿਵੇਂ ਦੇਵਤੇ ਸਜਾ ਰਹੇ ਹਨ ਖੁਸ਼ ਹੋ ਕੇ ਉਹਨਾਂ ਇਸਤ੍ਰੀਆਂ ਨੂੰ ਬਸਤ੍ਰ ਤੇ ਗਹਿਣੇ ਆਦਿ ਬਖਸ਼ਿਸ਼ ਕਰਦਾ ਹੈ ॥੧੬॥

੧੮. ਇਸਤ੍ਰੀਆਂ ਗੀਤ ਗਾਉਂਦੀਆਂ ਹਨ । ਚਿਤ ਵਿਚ ਪ੍ਰਸੰਨ ਹੋ ਕੇ ਜਿਨ੍ਹਾਂ ਦੀ ਸੋਭਾ ਵੇਖਕੇ ਰਾਜਾ ਲੁਭਾਇਮਾਨ ਹੁੰਦਾ ਹੈ॥੧੭॥ ਅਤੇ ਉਹਨਾਂ ਨੂੰ

੧੯. ਨੇਤ੍ਰਾਂ ਨਾਲ ਵੇਖਕੇ ਗੱਲ ਕਹਿੰਦਾ ਹੈ । ਜੋ ਸੂਰਮਾ ਬੜੀ ਸੋਭਾ ਵਾਲਾ ਹੈ ।

ਲੋਭਤ ਅਤ੍ਰੀ ॥੧੮॥ [1]ਗੱਜਤ ਹਾਥੀ ॥ ਸੱਜਤ ਸਾਥੀ ॥ ਕੂਦਤ ਬਾਜੀ ॥ ਨਾਚਤ ਤਾਜੀ ॥੧੯॥ [2]ਬਾਜਤ ਤਾਲੰ ॥ ਨਾਚਤ ਬਾਲੰ ॥ ਗਾਵਤ ਗਾਥੰ ॥ ਆਨੰਦ ਸਾਥੰ ॥੨੦॥ [3]ਕੋਕਿਲ ਬੈਣੀ ॥ ਸੁੰਦਰ ਨੈਣੀ ॥ ਗਾਵਤ ਗੀਤੰ ॥ ਚੋਰਤ ਚੀਤੰ ॥੨੧॥ [4]ਅਛੂਣ ਭੇਸੀ ॥ ਸੁੰਦਰ ਕੇਸੀ ॥ ਸੁੰਦਰ ਨੈਣੀ ॥ ਕੋਕਿਲ ਬੈਣੀ ॥੨੨॥ [5]ਅਤਭੁਤ ਰੂਪਾ ॥ ਕਾਮਣ ਕੂਪਾ ॥ ਚਾਰ ਪ੍ਰਹਾਸੰ ॥ ਉਨੰਤਿ ਨਾਸੰ ॥੨੩॥ [6]ਲਖਿ ਦੁਤਿਰਾਣੀ ॥ ਲਜਿਤ ਇੰਦ੍ਰਾਣੀ ॥ ਸੋਹਤ ਬਾਲਾ ॥ ਰਾਗਣ ਮਾਲਾ ॥੨੪॥ [7]ਮੋਹਣੀ ਛੰਦ ॥ ਗਉਰ ਸਰੂਪ ਮਹਾ ਛਬਿ ਸੋਹਤ ॥ ਦੇਖਤ ਸੁਰ ਨਰ ਕੋ ਮਨ ਮੋਹਤ ॥ ਰੀਝਤ ਤਾਕਿ ਬਡੇ ਨ੍ਰਿਪ ਐਸੇ ॥ ਸੋਭਹਿ ਕਉਨ ਸਕੈ ਕਹਿ ਤੈਸੇ ॥੨੫॥ [8]ਸੁੰਦਰ ਰੂਪ ਮਹਾ ਦੁਤਿ ਬਾਲੀਯ ॥ ਪੇਖਤ ਰੀਝਤ ਬੀਰ ਰਿਸਾਲੀਯ ॥ ਨਾਚਤ ਭਾਵ ਅਨੇਕ ਤ੍ਰੀਆ ਕਰ ॥ ਦੇਖਤ ਸੋਭਾ ਰੀਝਤ ਸੁਰ ਨਰ ॥੨੬॥ [9]ਹਿੰਸਤ ਹੈਵਰ ਚਿੰਸਤ ਹਾਥੀਯ ॥ ਨਾਚਤ ਨਾਗਰ ਗਾਵਤ ਗਾਥੀਯ ॥ ਰੀਝਤ ਸੁਰ ਨਰ ਮੋਹਤ ਰਾਜਾ ॥ ਦੇਵਤ ਖਾਨ ਤੁਰੰਤ ਸਮਾਜਾ ॥੨੭॥ [10]ਗਾਵਤ ਗੀਤਨ ਨਾਚਤ ਅਪੱਛਰਾ ॥ ਰੀਝਤ ਰਾਜਾ ਖੀਝਤ ਅੱਛਰਾ ॥ ਬਾਜਤ ਨਾਰਦ ਬੀਨ ਰਸਾਲੀਯ ॥ ਦੇਖਤ ਦੇਵ ਪ੍ਰਭਾਸਤ ਜ੍ਵਾਲੀਯ ॥੨੮॥ [11]ਆਂਜਤ ਅੰਜਨ ਸਾਜਤ ਅੰਗਾ ॥ ਸੋਭਤ ਬਸਤ੍ਰ ਸੁ ਅੰਗ ਸੁਰੰਗਾ ॥ ਨਾਚਤ ਅਛ੍ਰੀ ਰੀਝਤ ਰਾਊ ॥ ਚਾਹਤ ਬਰਬੋ ਕਰਤ ਉਪਾਊ ॥੨੯॥ [12]ਤਤ ਥਈ ਨਾਚੈ ਸੁਰਪੁਰ ਬਾਲਾ ॥ ਰੁਣ ਝੁਣ ਬਾਜੈ ਰੰਗ ਅੰਗ ਮਾਲਾ ॥ ਬਨਿ ਬਨਿ ਬੈਠੇ ਜਹੱ ਤਹੱ ਰਾਜਾ ॥ ਦੈ ਦੈ ਡਾਰੈ ਤਨ ਮਨ ਸਾਜਾ ॥੩੦॥ [13]ਜਿਹੱ ਜਿਹੱ ਦੇਖਾ ਸੋ ਸੋ ਰੀਝਾ ॥ ਜਿਨ ਨਹੀ ਦੇਖਾ ਤਿਨ ਮਨ ਖੀਝਾ ॥ ਕਰਿ ਕਰਿ ਭਾਯੰ ਤ੍ਰੀਅ ਬਰ ਨਾਚੈਂ ॥ ਅਤਭੁਤ ਭਾਯੰ ਅੰਗ ਅੰਗ ਰਾਚੈਂ ॥੩੧॥ [14]ਤਿਨ ਅਤਭੁਤ ਗਤ ਜਹੱ ਤਹੱ ਠਾਨੀ ॥ ਜਹ ਤਹੱ ਸੋਹੈ ਮੁਨ ਮਨ ਮਾਨੀ ॥ ਤਜਿ ਤਜਿ ਜੋਗੰ ਭਜਿ ਭਜਿ ਆਵੈਂ ॥ ਲਖਿ ਅਤਿ ਆਭਾ ਜੀਅ ਸੁਖ ਪਾਵੈਂ ॥੩੨॥ [15]ਬਨਿ ਬਨਿ ਬੈਠੇ ਜਹੱ ਤਹੱ ਰਾਜਾ ॥ ਜਹੱ ਤਹੱ ਸੋਭੈ ਸਭ ਸੁਭ ਸਾਜਾ ॥ ਜਹੱ ਤਹੱ ਦੇਖੈਂ ਗੁਨ ਗਨ ਫੂਲੇ ॥ ਮੁਨਿ ਮਨ ਛਬਿ ਲਖਿ ਤਨ ਮਨ ਭੂਲੇ ॥੩੩॥ [16]ਤਤ ਬਿਤ ਘਨ ਸੁਖ ਰਸ ਸਬ ਬਾਜੈਂ ॥ ਸੁਨਿ ਮਨ ਰਾਗੰ ਗੁਨਿ ਗਨਿ ਲਾਜੈਂ ॥ ਜਹੱ ਤਹੱ ਗਿਰਗੇ ਰਿਝ ਰਿਝ ਐਸੇ ॥ ਜਨੁ ਭਟ ਜੂਝੈ ਰਣ ਬ੍ਰਿਣ ਕੈਸੇ ॥੩੪॥ [17]ਬਨ ਬਨ ਫੂਲੇ ਜਨ ਬਰ ਫੂਲੰ ॥ ਤਨ ਬਰ ਸੋਭੇ ਜਨੁ ਧਰ ਮੂਲੰ ॥ ਜਹੱ ਤਹੱ ਝੂਲੈ ਮਦ ਮਤ ਰਾਜਾ ॥ ਜਨੁ

੧. ਅਤੇ ਤੀਰ ਕਮਾਣ ਧਾਰੀ ਹੈ ਉਹ ਲੁਭਾਇਮਾਨ ਹੋ ਰਿਹਾ ਹੈ ॥੧੮॥ ਹਾਥੀ ਗੱਜਦੇ ਹਨ । ਉਨ੍ਹਾਂ ਤੇ ਬੈਠੇ ਸਾਥੀ ਸੱਜ ਰਹੇ ਹਨ । ਘੋੜੇ ਕੁੱਦਦੇ ਹਨ । ਜੋ ਨਵੀਂ ਨਸਲ ਦੇ ਬੜੇ ਸੁੰਦਰ ਹਨ ॥੧੯॥

੨. ਤਾੜੀਆਂ ਵੱਜਦੀਆਂ ਹਨ ਤੇ ਇਸਤ੍ਰੀਆਂ ਨੱਚਦੀਆਂ ਮੁਟਿਆਰਾਂ ਗਾਉਂਦੀਆਂ ਹਨ ਕਿਸੇ ਦਾ ਨਾਂ ਲੈ ਕੇ ਕੋਈ ਲੋਕ ਗੀਤ ਬੜੀਆਂ ਪ੍ਰਸੰਨਤਾ ਦੇ ਨਾਲ ॥੨੦॥

੩. ਜਿਨ੍ਹਾਂ ਦੇ ਕੋਇਲ ਜਿਹੇ ਬੋਲ ਹਨ ਬੜੇ ਸੁੰਦਰ ਨੇਤ੍ਰ ਹਨ। ਉਹ ਗੀਤ ਗਾਉਂਦੀਆਂ ਹਨ । ਜੋ ਚਿਤ ਨੂੰ ਚਰਾ ਰਹੀਆਂ ਹਨ ॥੨੧॥

੪. ਜਿਨ੍ਹਾਂ ਦੇ ਅਪੱਛਰਾਂ ਜੇਹਾ ਵੇਸ ਹੈ ਅਤੇ ਸੁੰਦਰ ਕੇਸ ਹਨ। ਤਿੱਖੇ ਨੈਣ ਹਨ । ਕੋਇਲ ਜਿਹੇ ਬੋਲ ਹਨ ॥੨੨॥

੫. ਜੋ ਅਸਚਰਜ ਰੂਪ ਵਾਲੀਆਂ ਹਨ ਅਤੇ ਇਉਂ ਹਨ ਜਿਵੇਂ ਹਾਵ-ਭਾਵ ਜਾਦੂ ਰੂਪ ਹੁੰਦੀਆਂ ਹਨ । ਖਿੜ ਖਿੜ ਕੇ ਹੱਸਦੀਆਂ ਹਨ । ਜਿਨ੍ਹਾਂ ਦੇ ਤੋਤੇ ਜਿਹੇ ਤਿਖੇ ਉਚੇ ਨੱਕ ਹਨ ॥੨੩॥

੬. ਰਾਣੀ ਇੰਦ੍ਰ ਮਤੀ ਦਾ ਜਮਾਲ ਵੇਖਕੇ । ਇੰਦ੍ਰਾਣੀ "ਸੱਚੀ" ਵੀ ਸ਼ਰਮਸਾਰ ਹੁੰਦੀ ਹੈ । ਉਹ ਮੁਟਿਆਰ ਐਉਂ ਸੋਭਦੀ ਹੈ ਜਾਣੋ ਰਾਗਾਂ ਦੀ ਮਾਲਾ ਹੈ ॥੨੪॥

੭. ਮੋਹਣੀ ਛੰਦ ॥ ਗਉਰ (ਸਿਵ ਦੀ ਪਾਰਬਤੀ) ਜਿਹਾ ਮਹਾਂ ਸੋਭਾ ਵਾਲਾ ਇੰਦ੍ਰ ਮਤੀ ਦਾ ਰੂਪ ਹੈ । ਜਿਸ ਨੂੰ ਵੇਖ ਕੇ ਦੇਵ ਤੇ ਨਰਾਂ ਦਾ ਚਿਤ ਮੋਹਤ ਹੁੰਦਾ ਹੈ । ਜਿਸ ਨੂੰ ਤਕ ਕੇ ਬਡੇ ਬਡੇ ਰਾਜੇ ਪ੍ਰਸੰਨ ਹੁੰਦੇ ਹਨ । ਉਸ ਦੀ ਸੋਭਾ ਨੂੰ ਜਿਉਂ ਦੀ ਤਿਉਂ ਕੋਈ ਕਹੈ ਤਾਂ ਕਿਸ ਤਰ੍ਹਾਂ ॥੨੫॥

੮. ਉਹ ਇਸਤ੍ਰੀਆਂ ਬੜੀਆਂ ਸੁੰਦਰ ਤੇ ਸੋਭਾ ਵਾਲੀਆਂ ਹਨ। ਜਿਨ੍ਹਾਂ ਨੂੰ ਵੇਖਕੇ ਬੜੇ ਰਸੀਲ ਸੂਰਮੇ ਰੀਝਦੇ ਹਨ । ਉਹ ਇਸਤ੍ਰੀਆਂ ਅਨੇਕਾਂ ਹਾਵ ਭਾਵਾਂ ਦੇ ਨਾਲ ਨੱਚਦੀਆਂ ਹਨ। ਜਿਨ੍ਹਾਂ ਨੂੰ ਵੇਖਕੇ ਸੁਰ ਦੇਵਤੇ ਅਤੇ ਨਰ ਸਭ ਰੀਝਦੇ ਹਨ ॥੨੬॥

੯. ਘੋੜੇ ਹਿਣਕਦੇ ਹਨ ਤੇ ਹਾਥੀ ਚੰਘਾਰਦੇ ਨੇ । ਮੁਟਿਆਰਾਂ ਛੰਦ ਗਾਉਂਦੀਆਂ ਹਨ ਸੁਰ ਤੇ ਨਰ ਵੇਖਕੇ ਪ੍ਰਸੰਨ ਹੋ ਰਹੇ ਹਨ ਰਾਜਾ ਮੋਹਤ ਹੋ ਰਿਹਾ ਹੈ ਅਤੇ ਆਏ ਸਮਾਜ ਨੂੰ ਉਸੇ ਵੇਲੇ ਖਾਣ ਪੀਣ ਨੂੰ ਭੋਜਨ ਆਦਿ ਦਿੱਤਾ ਜਾ ਰਿਹਾ ਹੈ ॥੨੭॥

੧੦. ਅਪੱਛਰਾਂ ਜਿਹੀਆਂ ਮੁਟਿਆਰਾਂ ਗੀਤ ਗਾਉਂਦੀਆਂ ਹਨ ਤੇ ਨੱਚਦੀਆਂ ਹਨ । ਰਾਜਾ ਪ੍ਰਸੰਨ ਹੋ ਰਿਹਾ ਹੈ ਪਰ ਦੇਵ ਲੋਕ ਦੀਆਂ ਅਪੱਛਰਾਂ ਵੇਖ ਕੇ ਸੜਦੀਆਂ ਹਨ ਈਰਖਾ ਕਰਕੇ ਨਾਰਦ ਵਾਂਗ ਬੜੀਆਂ ਸੁਰੀਲੀਆਂ ਆਵਾਜਾਂ ਵਿਚ ਬੀਨ ਵਾਜੇ ਵੱਜ ਰਹੇ ਹਨ । ਜਿਸਦੇ ਪ੍ਰਭਾਵ ਨੂੰ ਦੇਵ ਲੋਕ ਵੇਖ ਰਹੇ ਹਨ ਜੋ ਅੱਗ ਦੀ ਲਾਟ ਵਾਂਗੂੰ ਚਮਕ ਦੇ ਰਹੇ ਹਨ ॥੨੮॥

੧੧. ਨੇਤ੍ਰਾਂ ਵਿਚ ਸੁਰਮਾ ਪਾ ਕੇ ਅੰਗ ਸਜਾਏ ਹਨ । ਜਿਨ੍ਹਾਂ ਅੰਗਾਂ ਤੇ ਸੁੰਦਰ ਰੰਗਾਂ ਵਾਲੇ ਵਸਤ੍ਰ ਸਜਾਏ ਹਨ । ਕੁੜੀਆਂ ਨੱਚਦੀਆਂ ਹਨ ਤੇ ਜੋ ਬਾਹਰੋਂ ਰਾਜੇ ਆਏ ਹਨ ਉਹ ਰੀਝ ਕੇ ਉਸ ਲੜਕੀ ਇੰਦ੍ਰਮਤੀ ਨੂੰ ਵਰਨਾ ਚਾਹੁੰਦੇ ਹਨ ਜੋ ਉਪਾਉ ਕਰ ਰਹੇ ਹਨ ॥੨੦੯॥

੧੨. ਤਤ-ਥਈ ਸੁਰ ਵਿਚ ਜਾਣੇ ਦੇਵ ਪੁਰੀ ਦੀਆਂ ਅਪੱਛਰਾਂ ਨੱਚਦੀਆਂ ਹਨ । ਰੁਣ ਝੁਣ ਦੇ ਅੰਗ ਵਿਚ ਸਾਜ ਵੱਜਦੇ ਹਨ । ਆਏ ਰਾਜੇ ਬਣ ਠਣ ਕੇ ਬੈਠੇ ਹਨ ਜਿਥੇ ਕਿਥੇ ਸਾਰੇ ਹੀ । ਜੋ ਤਨ ਮਨ ਤੇ ਧਨ ਵਾਰ ਰਹੇ ਹਨ ॥੩੦॥

੧੩. ਜਿਸ ਜਿਸ ਨੇ ਵੀ ਉਹ ਜਸ਼ਨ ਵੇਖਿਆ ਉਹੀ ਮਾਘਲ ਹੋ ਗਿਆ । ਜਿਨ੍ਹਾਂ ਨੇ ਨਹੀਂ ਵੇਖਿਆ ਉਹਨਾਂ ਦਾ ਮਨ ਪਛਤਾਵਾ ਕਰਦਾ ਹੈ । ਕਈ ਤਰ੍ਹਾਂ ਦੇ ਹਾਵ ਭਾਵ ਕਰ ਕਰ ਕੇ ਉਹ ਸੁੰਦਰ ਇਸਤਰੀਆਂ ਨੱਚਦੀਆਂ ਹਨ । ਅਸਚਰਜ ਭਾਵ ਦੇ ਅੰਗ-ਅੰਗ ਵਿਚ ਰਚਿਆ ਹੋਇਆ ਹੈ ॥੩੧॥

੧੪. ਪ੍ਰਵਦਗਾਰ ਦੀ ਅਚਰਜ ਲੀਲਾ ਹੈ ਜਿਸ ਨੂੰ ਭਗਤਾਂ ਨੇ ਜਿੱਥੇ-ਕਿੱਥੇ ਮੰਨਿਆ ਹੈ । ਉਹ ਹਰ ਥਾਂ ਜਿੱਥੇ-ਕਿੱਥੇ ਸੋਭਦੀ ਹੈ । ਸ਼ੁਧ ਨਾਂ ਵਾਲੇ ਮੁਨੀ ਜਨਾਂ ਨੇ ਮੰਨੀ ਹੈ । ਉਸ ਲੀਲਾ ਨੂੰ ਵੇਖਣ ਲਈ ਜੋਗੀ ਲੋਕ ਜੋਗ ਨੂੰ ਛੱਡਕੇ ਭੱਜੇ ਭੱਜੇ ਆ ਰਹੇ ਹਨ । ਉਸ ਰੌਣਕ ਨੂੰ ਵੇਖ ਵੇਖਕੇ ਜੀ ਸੁਖ ਪ੍ਰਾਪਤ ਕਰਦਾ ਹੈ ॥੩੨॥

੧੫. ਜਿੱਥੇ-ਕਿੱਥੇ ਰਾਜੇ ਬਣ ਠਣ ਕੇ ਬੈਠੇ ਹਨ । ਜਿੱਥੇ-ਕਿੱਥੇ ਸਾਰੇ ਹੀ ਸੁਖਾਂ ਦੇ ਸਾਜ ਸੋਭਦੇ ਹਨ । ਜਿੱਥੇ-ਕਿੱਥੇ ਵੇਖਦੇ ਹਨ ਅਨੇਕਾਂ ਹੀ ਗੁਣਾਂ ਨਾਲ ਫੁਲ ਵਾਂਗ ਖਿੜੇ ਹੋਏ ਹਨ। ਜਾਣੋ ਮੁਨੀ ਜਨ ਨੇ ਛਬ ਵੇਖੀ ਤਨ ਮਨ ਦੀ ਸੁਧ ਭੁਲ ਗਏ ॥੩੩॥

੧੬. ਉਸ ਵੇਲੇ ਅਨੇਕਾਂ ਹੀ ਸੁਰਾਂ ਦੇ ਰਸ ਵਿਚ ਵਾਜੇ ਵੱਜਦੇ ਹਨ । ਜਿਨ੍ਹਾਂ ਰਾਗਾਂ ਨੂੰ ਸੁਣ ਕੇ ਗੁਣੀ ਲੋਕ ਸ਼ਰਮਿੰਦੇ ਹੁੰਦੇ ਹਨ । ਜਿੱਥੇ-ਕਿੱਥੇ ਇਸ ਤਰ੍ਹਾਂ ਰੀਝ-ਰੀਝ ਕੇ ਇਸ ਤਰ੍ਹਾਂ ਗਿਰ ਗਏ ਹਨ । ਜਾਣੋ ਸੂਰਮੇ ਰਣ ਵਿਚ ਜੂਝ ਕੇ ਜਖਮੀ ਹੋ ਕੇ ਗਿਰੇ ਪਏ ਹਨ ॥੩੪॥

੧੭. ਰਾਜਿਆਂ ਦੇ ਰੰਗ ਬਰੰਗੇ ਵੇਸ ਐਉਂ ਜਾਪਦੇ ਹਨ ਜਾਣੋ ਬਣ ਦੇ ਵਿਚ ਬ੍ਰਿਛ ਫੁਲਾਂ ਨਾਲ ਖਿੜ ਰਹੇ ਹਨ । ਉਹਨਾਂ ਦੇ ਤਨਾਂ ਉਪਰ ਇਉਂ ਸੋਭਦੇ ਹਨ ਜਿਵੇਂ ਧਰਤੀ ਤੇ ਬਿਰਛਾਂ ਦੇ ਮੁੱਢ ਹੁੰਦੇ ਨੇ । ਜਿੱਥੇ-ਕਿੱਥੇ ਸ਼ਰਾਬੀ ਰਾਜੇ ਝੂਲ ਰਹੇ ਹਨ ਤੇ ਐਉਂ ਬੋਲਦੇ ਹਨ ਜਿਵੇਂ ਬੱਦਲਾਂ ਦੀ ਘੋਰ ਸੁਣਕੇ ਮੋਰ ਬੋਲਦੇ ਹਨ ॥੩੫॥

ਮੁਰਿ ਬੋਲੈਂ ਸੁਨ ਘਨ ਗਾਜਾ ॥੩੫॥ [1]ਪਾਧਰੀ ਛੰਦ ॥ ਜਹੱ ਤਹੱ ਬਿਲੋਕਿ ਸੋਭਾ ਅਪਾਰ ॥ ਬਨਿ ਬੈਠਿ ਸਰਬ ਰਾਜਾਧਿਕਾਰ ॥ ਇਹ ਭਾਂਤ ਕਹੈ ਨਹੀ ਪਰਤ ਬੈਨ ॥ ਲਖਿ ਨੈਨ ਰੂਪ ਰੀਝੰਤ ਨੈਨ ॥੩੬॥ [2]ਅਵਿਲੋਕਿ ਨਾਚਿ ਐਸੋ ਸੁਰੰਗ ॥ ਸਰ ਤਾਨਿ ਨ੍ਰਿਪਨ ਮਾਰਤ ਅਨੰਗ ॥ ਸੋਭਾ ਅਪਾਰ ਬਰਣੀ ਨ ਜਾਇ ॥ ਰਿਝੇ ਅਵਿਲੋਕਿ ਰਾਨਾ ਰੁ ਰਾਇ ॥੩੭॥ [3]ਆਗਮ ਬਸੰਤ ਜਨੁ ਭਇਓ ਆਜ ॥ ਇਹੰ ਭਾਂਤ ਸਰਬ ਦੇਖੈ ਸਮਾਜ ॥ ਰਾਜਾਧਿਰਾਜ ਬਨਿ ਬੈਠ ਐਸ ॥ ਤਿਨ ਕੇ ਸਮਾਨ ਨਹੀ ਇੰਦ੍ਰ ਹੈਸ ॥੩੮॥ [4]ਇਕ ਮਾਸ ਲਾਗ ਤਹੱ ਭਇਓ ਨਾਚ ॥ ਬਿਨ ਪੀਐ ਕੈਫ ਕੋਊ ਨ ਬਾਚ ॥ ਜਹੰ ਜਹੰ ਬਿਲੋਕਿ ਆਭਾ ਅਪਾਰ ॥ ਤਹੰ ਤਹ ਸੁ ਰਾਜ ਰਾਜਨ ਕੁਮਾਰ ॥੩੯॥ [5]ਲੈ ਸੰਗ ਤਾਸ ਸਾਰਸੂਤਿ ਆਪ ॥ ਜਿਹ ਕੋਂ ਜਪੰਤ ਸਭ ਜਗਤ ਜਾਪ ॥ ਨਿਰਖੋ ਕੁਮਾਰ ਇਹੰ ਸਿੰਧ ਰਾਜ ॥ ਜਾ ਕੀ ਸਮਾਨ ਨਹੀ ਇੰਦ੍ਰ ਸਾਜ ॥੪੦॥ [6]ਅਵਿਲੋਕ ਸਿੰਧ ਰਾਜਾ ਕੁਮਾਰ ॥ ਨਹੀ ਤਾਸ ਚਿੱਤ ਕਿੱਨੋ ਸੁਮਾਰ ॥ ਤਿਹੱ ਛਾਡਿ ਪਾਛ ਆਗੈ ਚਲੀਸ ॥ ਜਨੁ ਸਰਬ ਸੋਭ ਕਹੁ ਲੀਲ ਲੀਸ ॥੪੧॥ [7]ਪੁਨ ਕਹੈ ਤਾਸ ਸਾਰਸੂਤੀ ਬੈਨ ॥ ਇਹ ਪਸਚਮੇਸ ਅਬ ਦੇਖ ਨੈਨ ॥ ਅਵਿਲੋਕਿ ਰੂਪ ਤਾ ਕੋ ਅਪਾਰ ॥ ਨਹੀ ਮੱਧਿ ਚਿੱਤਿ ਆਨਿਓ ਕੁਮਾਰ ॥੪੨॥ ਮਧੁਭਾਰ ਛੰਦ ॥ [8]ਦੇਖੋ ਕੁਮਾਰ ॥ ਰਾਜਾ ਜੁਝਾਰ ॥ ਸੁਭ ਵਾਰ ਦੇਸ ॥ ਸੁੰਦਰ ਸੁ ਬੇਸ ॥੪੩॥ ਦੇਖਿਓ ਬਿਚਾਰ ॥ ਰਾਜਾ ਅਪਾਰ ॥ ਆਨਾ ਨ ਚਿੱਤ ॥ ਪਰਮੰ ਪਵਿੱਤ ॥੪੪॥ ਤਬਿ ਆਗਿ ਚਾਲ ॥ ਸੁੰਦਰ ਸੁ ਬਾਲ ॥ ਮੁਸਕਿਆਤ ਐਸ ॥ ਘਨ ਬੀਜ ਜੈਸ ॥੪੫॥ [11]ਨ੍ਰਿਪ ਪੇਖਿ ਰੀਝ ॥ ਸੁਰ ਨਾਰ ਖੀਝ ॥ ਬਫਿ ਤਾਸ ਜਾਨ ॥ ਘਟ ਆਪ ਮਾਨ ॥੪੬॥ [12] ਸੁੰਦਰ ਸਰੂਪ ॥ ਸੌਂਦਰਜੁ ਭੂਪ ॥ ਸੋਭਾ ਅਪਾਰ ॥ ਸਭ ਕੇਸ ਧਾਰ ॥੪੭॥ [13] ਦੇਖੇ ਨਰੇਂਦ੍ਰ ॥ ਠਾਢੇ ਮਹੇਂਦ੍ਰ ॥ ਮੁਲਤਾਨ ਰਾਜ ॥ ਰਾਜਾਨ ਰਾਜ ॥੪੮॥ ਭੁਜੰਗ ਪ੍ਰਯਾਤ ਛੰਦ ॥ [14]ਚਲੀ ਛੋਡਿ ਤਾਕੌ ਤ੍ਰੀਆ ਰਾਜ ਐਸੇ ॥ ਮਨੋ ਪਾਂਡ ਪੁਤ੍ਰੰ ਸਿਰੀ ਰਾਜ ਜੈਸੇ ॥ ਖਰੀ ਮੱਧਿ ਰਾਜਿਸ ਥਲੀ ਐਸ ਸੋਹੈ ॥ ਮਨੋ ਜ੍ਵਾਲ ਮਾਲਾ ਮਹਾ ਮੋਨਿ ਮੋਹੈ ॥੪੯॥ [15]ਸੁਭੇ ਰਾਜਿ ਰਾਜਿਸ ਥਲੀ ਠਾਢਿ ਐਸੇ ॥ ਮਨੋ ਚਿਤ੍ਰਕਾਰੀ ਲਿਖੀ ਚਿਤ੍ਰ ਜੈਸੇ ॥ ਬਧੇ ਸ੍ਵਰਣ ਕੀ ਕਿੰਕਣੀ ਲਾਲ ਮਾਲੰ ॥ ਸਿਖਾ ਜਾਨ ਸੋਭੇ ਨ੍ਰਿਪੰ ਜੱਗਿ ਜ੍ਵਾਲੰ ॥੫੦॥ [16]ਕਹੇ ਬੈਨ ਸਰਸੂਤੀ; ਪੇਖਿ ਬਾਲਾ ॥ ਲਖੋ ਨੈਨ ਠਾਂਢੇ ਸਭੇ ਭੂਪ ਆਲਾ ॥ ਰੁਚੈ ਚਿੱਤ ਜਉਨੈ; ਸੁਈ ਨਾਥ ਕੀਜੈ ॥

੧. ਪਾਧਰੀ ਛੰਦ ॥ ਜਿਥੇ ਕਿਥੇ ਦੇਖੋ ਬੇਅੰਤ ਹੀ ਸੋਭਾ ਹੈ ਅਤੇ ਸਾਰੇ ਰਾਜੇ ਰਾਜਕੁਮਾਰੀ ਦੇ ਅਧਿਕਾਰੀ ਹੋਏ ਬੈਠੇ ਨੇ । ਇਸ ਤਰ੍ਹਾਂ ਦੇ ਬਚਨ ਕਹੇ ਨਹੀਂ ਜਾਂਦੇ । ਵੇਖ ਕੇ ਨੈਨ ਉਤੇ ਦੇਖਦੇ ਹੀ ਰਹਿ ਜਾਂਦੇ ਹਨ ॥੩੬॥

੨. ਇਹੋ ਜਿਹਾ ਅਸਚਰਜ ਨਾਚ ਵੇਖਕੇ । ਤੀਰ ਖੈਚ ਕੇ ਰਾਜਿਆਂ ਦੇ ਕਾਮਦੇਵ ਨੇ ਮਾਰ ਦਿੱਤਾ । ਉਸ ਵਕਤ ਦੀ ਸੋਭਾ ਕਹੀ ਨਹੀਂ ਜਾਂਦੀ ਕਿਤਨੀਕ ਸੀ । ਜਿਸ ਨੂੰ ਵੇਖਕੇ ਮਸਤ ਹੋ ਗਏ ਰਾਣੇ ਤੇ ਰਾਜੇ ॥੩੭॥

੩. ਜਾਣੋ ਅੱਜ ਬਸੰਤ ਖਿੜ ਉਠੀ ਹੈ । ਸਾਰਾ ਸਮਾਜ ਉਸ ਤਰ੍ਹਾਂ ਹੀ ਵੇਖ ਰਿਹਾ ਸੀ । ਰਾਜਾ ਰਾਜਿਆਂ ਦਾ ਮਹਾਰਾਜਾ ਐਉਂ ਬਣਿਆ ਬੈਠਾ ਸੀ ਜਿਵੇਂ । ਉਸਦੇ ਜਿਹਾ ਇੰਦ੍ਰ ਰਾਜਾ ਵੀ ਨਹੀਂ ਹੈ ॥੩੮॥

੪. ਇਕ ਮਹੀਨੇ ਤਕ ਇਸੇ ਤਰ੍ਹਾਂ ਨਾਚ ਹੁੰਦਾ ਰਿਹਾ ਬਿਨਾਂ ਸ਼ਰਾਬ ਪੀਤੇ ਕੋਈ ਵੀ ਨਹੀਂ ਸੀ ਪਿਛੇ ਰਿਹਾ ਜਿਧਰ-ਕਿਧਰ ਦੇਖੋ ਬੇਅੰਤ ਹੀ ਸੋਭਾ ਸੋਭਦੀ ਸੀ ਅਤੇ ਹਰ ਮਹਿਫਲ ਵਿਚ ਰਾਜੇ ਤੇ ਰਾਜਿਆਂ ਦੇ ਪੁਤਰ ਸੋਭਾ ਦੇ ਰਹੇ ਸਨ ॥੩੯॥

੫. ਰਾਜਕੁਮਾਰੀ ਨੂੰ ਸਰਸਵਤੀ (ਵਿਦਿਆ ਦੀ ਦੇਵੀ) ਆਪ ਨਾਲ ਲੈ ਕੇ ਜਿਸ ਸ੍ਰਰਸਤੀ ਮਾਈ ਦਾ ਜਗਤ ਵਿਚ ਹਰ ਥਾਂ ਮੰਗਲ ਕੀਤਾ ਜਾਂਦਾ ਹੈ । ਉਹ ਰਾਜਕੁਮਾਰੀ ਨੂੰ ਨਾਲ ਲਿਜਾ ਕੇ ਕਹਿੰਦੀ ਹੈ ਕਿ ਐ ਰਾਜ ਦੁਲਾਰੀ ਦੇਖ ਆ ਸਿੰਧ ਦੇਸ ਦਾ ਰਾਜਾ ਹੈ । ਜਿਸ ਦੇ ਸਮਾਨ ਇੰਦ੍ਰ ਦਾ ਵੀ ਜਲੌ ਨਹੀਂ ਹੈ ॥੪੦॥

੬. ਰਾਜਕੁਮਾਰੀ ਨੇ ਸਿੰਧ ਦਾ ਰਾਜਾ ਵੇਖਿਆ । ਪਰ ਉਸ ਰਾਜਕੁਮਾਰੀ ਨੇ ਦਿਲ ਪਰ ਨਹੀਂ ਲਿਆਂਦਾ । ਉਸ ਨੂੰ ਛੱਡ ਕੇ ਫੇਰ ਅਗੇ ਚਲੀਆਂ ਗਈਆਂ । ਜਾਣੋ ਕਿ ਉਸਦੀ ਸੋਭਾ ਨੂੰ ਰਾਜਕੁਮਾਰੀ ਨੇ ਪੀ ਲਿਆ ਭਾਵ ਗਿਣੀ ਨਹੀਂ ॥੪੧॥

੭. ਫੇਰ ਮਾਤਾ ਸਰਸਵਤੀ ਨੇ ਰਾਜ ਕੁਮਾਰੀ ਨੂੰ ਬਚਨ ਕਹੇ। ਕਿ ਆਹ ਪਸਚਮ ਦੇਸ ਦਾ ਰਾਜਾ ਹੈ ਇਸਨੂੰ ਨੇਤ੍ਰਾਂ ਨਾਲ ਵੇਖ ਇਸਦਾ ਰੂਪ ਬੇਅੰਤ ਹੈ ਇਸ ਨੂੰ ਵੇਖ । ਪਰ ਰਾਜਕੁਮਾਰੀ ਨੇ ਉਸ ਨੂੰ ਦਿਲ ਤੇ ਨਹੀਂ ਆਂਦਾ ॥੪੨॥ ਮਧਭਾਰ ਛੰਦ॥

੮. ਸ੍ਰਸੁਤੀ ਮਾਤਾ ਕਹਿੰਦੀ ਹੈ - ਐ ਕੁਮਾਰੀ ਇਸਨੂੰ ਵੇਖ । ਆਹ "ਭੁਪਾਲ" ਦੇਸ ਦਾ ਰਾਜਾ ਹੈ ਜੋ ਬੜਾ ਲੜਾਕਾ ਜੋਧਾ ਸੂਰਮਾ ਹੈ । ਪ੍ਵਿਤ੍ਰ ਸੋਹਣੇ "ਭਵਾਲ" ਦੇਸ ਦੇ ਰਾਜਾ ਹੋ। ਜਿਸ ਨੇ ਵੇਸ ਪਹਿਰਾਵਾ ਤੇ ਪੋਸ਼ਾਕ ਬੜੀ ਸੁੰਦ੍ਰ ਪਹਿਨੀ ਹੈ ॥੪੩॥

੯. ਲੜਕੀ ਨੇ ਉਸਨੂੰ ਵੀ ਵੇਖਿਆ ਤੇ ਵਿਚਾਰਿਆ । ਰਾਜੇ ਦਾ ਰੂਪ ਤਾਂ ਅਪਾਰ ਸੀ ਪਰ ਕੁਮਾਰੀ ਨੇ ਚਿੱਤ ਪਰ ਨਹੀਂ ਆਂਦਾ । ਭਾਵੇਂ ਫਿਰ ਵੇਖਣ ਲਈ ਬਹੁਤ ਪਵਿੱਤਰ ਜਾਪਦਾ ਸੀ ॥੪੪॥

੧੦. ਫੇਰ ਉਸ ਤੋਂ ਅੱਗੇ ਚਲੀਆਂ ਗਈਆਂ । ਇਸ ਤਰ੍ਹਾਂ ਮੁਸਕ੍ਰਾਉਂਦੀ ਹੋਈ ਜਾਪਦੀ ਹੈ । ਜਿਸ ਤਰ੍ਹਾਂ ਕਾਲੀ ਬੱਦਲ ਦੀ ਘਟਾ ਵਿਚ ਬਿਜਲੀ ਚਮਕਦੀ ਹੈ ॥੪੫॥

੧੧. ਰਾਜੇ ਉਸਨੂੰ ਵੇਖਕੇ ਮਸਤ ਹੋ ਰਹੇ ਹਨ । ਪਰ ਦੇਵਤਿਆਂ ਦੀਆਂ ਇਸਤ੍ਰੀਆਂ ਵੇਖਕੇ ਖਿਝਦੀਆਂ ਹਨ । ਉਸ ਦੇ ਰੂਪ ਨੂੰ ਆਪਣੇ ਨਾਲੋਂ ਸੁੰਦਰ ਜਾਣਕੇ । ਆਪਣਾ ਰੂਪ ਉਸ ਨਾਲੋਂ ਘੱਟ ਸਮਝਕੇ ਆਪਣਾ ਅਪਮਾਨ ਜਾਣਦੀਆਂ ਹਨ ॥੪੬॥

੧੨. ਅਨੇਕਾਂ ਰਾਜੇ ਬੜੇ ਸੁੰਦਰ ਸਰੂਪ ਵਾਲੇ ਅਤੇ ਅਨੇਕਾਂ ਰਿਆਸਤਾਂ ਦੇ ਰਾਜੇ ਆਏ ਹੋਏ ਹਨ । ਜਿਨ੍ਹਾਂ ਦੀ ਬੇਅੰਤ ਸੋਭਾ ਹੈ ਅਤੇ ਸਾਰੇ ਰਾਜੇ ਕੇਸਾਂ ਵਾਲੇ ਹਨ ॥੪੭॥

੧੩. ਮਾਤਾ ਸ੍ਰਸੁਤੀ ਕੁਮਾਰੀ ਨੂੰ ਅੱਗੇ ਲਿਜਾ ਕੇ ਕਹਿੰਦੀ ਹੈ ਕਿ ਐ ਕੁਮਾਰੀ ਇਸ ਨੂੰ ਵੇਖ ਜੋ ਮਰਦਾਂ ਦਾ ਸਰਦਾਰ ਹੈ ਅਤੇ ਆਹ ਸਾਹਮਣੇ ਖੜਾ ਹੈ ਬੜੀ ਧਰਤੀ ਦਾ ਮਾਲਿਕ ਹੈ ਅਤੇ ਮੁਲਤਾਨ ਦਾ ਰਾਜਾ ਹੈ ਜੋ ਅਨੇਕਾਂ ਰਾਜਿਆਂ ਦਾ ਅਧਿਰਾਜ ਭਾਵ ਰਾਜਿਆਂ ਦਾ ਰਾਜਾ ਹੈ ॥੪੮॥ ਭੁਜੰਗ ਪ੍ਰਯਾਤ ਛੰਦ॥

੧੪. ਉਹ ਇਸਤ੍ਰੀਆਂ ਦੀ ਸ਼੍ਰੋਮਣੀ (ਰਾਣੀ) ਸਾਰੇ ਰਾਜਿਆਂ ਨੂੰ ਇਸ ਤਰ੍ਹਾਂ ਛੱਡਕੇ ਚੱਲ ਪਈ ਸੀ ਜਿਸ ਤਰ੍ਹਾ ਪਾਂਡੋ ਪੁਤ੍ਰਾਂ ਨੂੰ ਮਾਇਆ ਤੇ ਰਾਜਧਾਨੀ ਛੋੜ ਕੇ ਤੁਰ ਗਈ ਸੀ । ਪਾਂਡੋ ਵੇਖਦੇ ਹੀ ਰਹਿ ਗਏ ਸਨ ਅਤੇ ਰਾਜਿਆਂ ਦੇ ਵਿਚ ਖੜੀ ਇਸ ਤਰ੍ਹਾਂ ਸੋਭਦੀ ਸੀ । ਜਾਣੋ ਅੱਗ ਦੀ ਲਾਟ ਬੜੇ ਬੜੇ ਮੁਨੀਆਂ ਦੇ ਮਨਾਂ ਨੂੰ ਮੋਹ ਰਹੀ ਹੈ ॥੪੯॥

੧੫. ਸਾਰੀ ਰਾਜ ਮੰਡਲੀ ਵਿਚ ਖੜੀ ਕੁਮਾਰੀ ਐਉਂ ਸੋਭਦੀ ਸੀ। ਜਾਣੋ ਚਿਤ੍ਰਕਾਰ ਦੀ ਤਸਵੀਰ ਹੁੰਦੀ ਹੈ । ਐਸਾ ਸਵਰਨ ਦੇ ਘੁੰਗਰੂਆਂ ਵਾਲਾ ਹਾਰ ਜਿਸ ਵਿਚ ਲਾਲ ਜੜੇ ਹੋਏ ਹਨ ਮਾਲਾ ਪਹਿਨੀ ਹੋਈ ਹੈ ਜਾ ਐਉਂ ਜਾਣੋ ਜਿਵੇਂ ਜਨੇਊ ਪਾਇਆ ਹੁੰਦਾ ਹੈ । ਰਾਜਿਆਂ ਜਗਤ ਵਿਚ ਅੱਗ ਦੀ ਲਾਟ ਵਾਂਗ।

੧੬. ਮਤਾ ਸ੍ਰਸੁਤੀ ਕਹਿੰਦੀ ਹੈ ਐ ਬਾਲੀ ਵੇਖ । ਇਹਨਾਂ ਨੂੰ ਸਾਰੇ ਰਾਜੇ ਚੰਗੇ ਤੋਂ ਚੰਗੇ ਖੜੇ ਹਨ । ਜਿਸ ਨੂੰ ਤੇਰਾ ਚਿਤ ਚਾਹੁੰਦਾ ਹੈ ਉਸੇ ਨੂੰ ਪਤੀ ਬਣਾ ਲੈ ।

[1]ਸੁਨੋ ਪ੍ਰਾਨ ਪਿਆਰੀ ਇਹੈ ਮਾਨਿ ਲੀਜੈ ॥੫੧॥ [2]ਬਡੀ ਬਾਹਨੀ ਸੰਗਿ ਜਾਕੇ ਬਿਰਾਜੈ॥ ਘੁਰੈਂ ਸੰਖ ਭੇਰੀ ਮਹਾ ਨਾਦ ਬਾਜੈ ॥ ਲਖੋ ਰੂਪ ਬੇਸੰ ਨਰੇਸੰ ਮਹਾਨੰ॥ ਦਿਨੰ ਰੈਣ ਜਾਪੈ ਸਹੰਸ੍ਰੀ ਭੁਜਾਨੰ ॥੫੨॥ [3]ਧੁਜਾ ਮੱਧਿ ਜਾਕੇ ਬਡੋ ਸਿੰਘ ਰਾਜੈ॥ ਸੁਨੇ ਨਾਦ ਤਾਕੋ ਮਹਾਂ ਪਾਪ ਭਾਜੈ ॥ ਲਖੋ ਪੂਰਬੀਸੰ ਛਿਤੀਸੰ ਮਹਾਨੰ ॥ ਸੁਨੋ ਬੈਨ ਬਾਲਾ ਸਰੂਪੰ ਸੁ ਭਾਨੰ ॥੫੩॥ [4]ਘੁਰੈ ਦੁੰਦਭੀ ਸੰਖ ਭੇਰੀ ਅਪਾਰੰ ॥ ਬਜੈ ਦੱਛਨੀ ਸਰਬ ਬਾਜੰਤ੍ਰ ਸਾਰੰ ॥ ਤੁਰੀ ਕਾਨਰੇ ਤੂਰ ਤਾਨੰ ਤਰੰਗੰ ॥ ਮੁਚੰ ਝਾਝਰੰ ਨਾਇ ਨਾਦੰ ਮ੍ਰਿਦੰਗੰ ॥੫੪॥ [5]ਬਧੇ ਹੀਰ ਚੀਰੰ ਸੁ ਬੀਰੰ ਸੁਬਾਹੰ ॥ ਬਡੇ ਛਤ੍ਰਧਾਰੀ ਸੁ ਸੋਭਿਓ ਸਿਪਾਹੰ ॥ ਹਨੇ ਪਿੰਗਬਾਜੀ ਰਥੰ ਜੇਣਿ ਜਾਨੋ ॥ ਤਿਸੈ ਦੱਛਨੇਸੰ ਹੀਐ ਬਾਲ ਮਾਨੋ ॥੫੫॥ ਮਹਾਂ ਬਾਹਨੀਸੰ ਨਗੀਸੰ ਨਰੇਸੰ ॥ ਕਈ ਕੋਟਿ ਪਾਤੰ ਸੁਭੈ ਪਤ੍ਰ ਭੇਸੰ ॥ ਧੁਜਾ ਬੰਧ ਉੱਧੰ ਗਜੰ ਗੂੜ ਬਾਂਕੋ ॥ ਲਖੋ ਉਤਰੀ ਰਾਜ ਕੈ ਨਾਮ ਤਾ ਕੋ ॥੫੬॥ ਫਰੀ ਧੋਪ ਪਾਇਕ ਸੁ ਆਗੈ ਉਮੰਗੈ ॥ ਜਿਣੈ ਕੋਟਿ ਬੰਕੈ ਮੁਰੈਂ ਨਾਹਿ ਅੰਗੈ ॥ ਹਰੇ ਬਾਜ ਰਾਜੰ ਕਪੋਤੰ ਪ੍ਰਮਾਨੰ ॥ ਨਹੇ ਸਿੰਧਨੀ ਇੰਦ੍ਰ ਬਾਜੀ ਸਮਾਨੰ ॥੫੭॥ [8]ਬਡੇ ਸ੍ਰਿੰਗ ਜਾਕੇ ਧਰੇ ਸੂਰ ਸੋਭੈ ॥ ਲਖੈ ਦੈਤ ਕੰਨਯਾ ਜਿਨੈ ਚਿਤ ਲੋਭੈ ॥ ਕਢੇ ਦੰਤ ਪੱਤੰ ਸਿਰੰ ਕੇਸ ਉੱਚੰ ॥ ਲਖੇ ਗਰਭਣੀਆਨਿ ਕੇ ਗਰਭ ਮੁੱਚੰ ॥੫੮॥ [9]ਲਖੇ ਲੰਕ ਏਸੰ ਨਰੇਸੰ ਸੁ ਬਾਲੰ ॥ ਸਬੈ ਸੰਗ ਜਾ ਕੈ ਸਬੈ ਲੋਕ ਪਾਲੰ॥ ਲੁਟਿਓ ਏਕ ਬੇਰੰ ਕੁਬੇਰੰ ਭੰਡਾਰੀ ॥ ਜਿਣਿਓ ਇੰਦ੍ਰ ਰਾਜਾ ਬਡੋ ਛਤ੍ਰ ਧਾਰੀ ॥੫੯॥ [10]ਕਹੇ ਜਉਨ ਬਾਲੀ; ਨ ਤੇ ਚਿੱਤ ਆਨੇ ॥ ਜਿਤੇ ਭੂਪ ਭਾਰੀ ਸੁ ਪਾਛੇ ਬਖਾਨੇ॥ ਕਹੂੰ ਓਰ ਰਾਜਾ ਕਹੋ ਨਾਮ ਸੋ ਭੀ ॥ ਤਜੇ ਭਾਂਤ ਜੈਸੀ ਸਬੈ ਰਾਜ ਓ ਭੀ ॥੬੦॥ [11]ਲਖੋ ਦਈਤ ਸੈਨਾ ਬਡੀ ਸੰਗਿ ਤਾਂ ਕੇ ॥ ਸੁਭੈ ਛਤ੍ਰਧਾਰੀ ਬਡੇ ਸੰਗ ਜਾਂ ਕੇ ॥ ਧੁਜਾ ਗਿੱਧ ਉੱਧੰ ਲਸੈ ਕਾਕ ਪੂਰੰ॥ ਤਿਸੈ ਪਿਆਲ ਰਾਜਾ ਬਲੀ ਬ੍ਰਿਧ ਨੂਰੰ॥੬੧॥ [12]ਰਥੰ ਬੇਸਟੰ ਹੀਰ ਚੀਰੰ ਅਪਾਰੰ॥ ਸੁਭੇ ਸੰਗ ਜਾ ਕੈ ਸਭੈ ਲੋਕਪਾਰੰ ॥ ਇਹੈ ਇੰਦ੍ਰ ਰਾਜਾ ਦੁਰੰ ਦਾਨਵਾਰੰ ॥ ਤ੍ਰੀਆ ਤਾਸ ਚੀਨੋ ਅਦਿਤਿਆ ਕੁਮਾਰੰ ॥੬੨॥ [13]ਨਹੇ ਸਪਤ ਬਾਜੀ ਰਥੰ ਏਕ ਚੱਕ੍ਰੰ॥ ਮਹਾ ਨਾਗ ਬੱਧੰ ਤਪੈ ਤੇਜ ਬਕ੍ਰੰ ॥ ਮਹਾ ਉਗ੍ਰ ਧੰਨ੍ਵਾ ਸੁ ਆਜਾਨ ਬਾਹੰ ॥ ਸਹੀ ਚਿੱਤ ਚੀਨੋ ਤਿਸੈ ਦਿਉਸ ਨਾਹੰ ॥੬੩॥ [14]ਚੜਿਓ ਏਣ ਰਾਜੰ ਧਰੇ ਬਾਣ ਪਾਣੰ ॥ ਨਿਸਾ ਰਾਜ ਤਾ ਕੋ ਲਖੋ ਤੇਜ ਮਾਣੰ॥ ਕਰੈ ਰਸਮ ਮਾਲਾ ਉਜਾਲਾ ਪਰਾਨੰ ॥ ਜਪੈ ਰਾਤ੍ਰ ਦਿਉਸੰ ਸਹੰਸ੍ਰੀ ਭੁਜਾਨੰ ॥੬੪॥ [15]ਚੜੇ ਮਾਹਿਖੀਸੰ ਸਮੇਰੰ ਜੁ ਦੀਸੰ ॥

੧. ਐ ਮੇਰੀ ਪ੍ਰੇਮ ਪਿਆਰੀ ਧੀਏ ਜਿਸਨੂੰ ਤੂੰ ਚਾਹੁੰਦੀ ਹੈਂ ਉਸੇ ਨੂੰ ਮੰਨ ਲੈ ॥੫੧॥

੨. ਆਹ ਵੇਖ ਜਿਸ ਰਾਜੇ ਦੇ ਕੋਲ ਬਹੁਤ ਬੜੀ ਸੈਨਾ ਹੈ ਅਤੇ ਸੰਖ, ਭੇਰੀ ਤੇ ਬੜੇ-ਬੜੇ ਨਗਾਰੇ ਵੱਜਦੇ ਹਨ ਵੇਖ ਇਹ ਪੂਰਬ ਦੇਸ ਬੰਗਾਲ ਤੇ ਝੜ ਖੰਡ ਆਦਿ ਦੇਸ ਦਾ ਰਾਜਾ ਹੈ । ਜੋ ਬੜਾ ਮਹਾਨ ਹੈ ਜਿਸ ਦੇ ਦਰ ਤੇ ਦਿਨ ਰਾਤ ਐਉਂ ਜਾਪਦਾ ਹੈ ਜਿਵੇਂ ਸਹੰਸਰਬਾਹੂ ਹੁੰਦਾ ਹੈ ॥੫੨॥

੩. ਜਿਸਦੇ ਝੰਡੇ ਦੇ ਵਿਚ ਬੜੇ ਸ਼ੇਰ ਦਾ ਨਿਸ਼ਾਨ ਸੋਭਦਾ ਹੈ ਜਿਸ ਦੀ ਲਲਕਾਰ ਸੁਣਕੇ ਮਹਾਂਪਾਪੀ ਭੱਜ ਜਾਂਦੇ ਨੇ । ਦੇਖੋ ਇਹ ਹੈ ਪੂਰਬ ਦਾ ਰਾਜਾ ਜੋ ਬਹੁਤ ਬੜੀ ਧਰਤੀ ਦਾ ਸੁਆਮੀ ਤੇ ਬੜਾ ਬਹਾਦਰ ਹੈ ਐ ਬਾਲੀ ਮੇਰੀ ਗੱਲ ਸੁਣ ਜਿਸ ਦੇ ਸਰੂਪ ਦਾ ਸੂਰਜ ਜਿਹਾ ਤੇਜ ਹੈ ॥੫੩॥

੪. ਜਿਸ ਦੇ ਦਰ ਦੇ ਉਤੇ ਧੌਂਸੇ ਘੋਰ ਪਾਉਂਦੇ ਹਨ ਸੰਖ ਤੇ ਭੇਰੀਆਂ ਅਨੇਕ ਵਾਜੇ ਵੱਜਦੇ ਹਨ ਜੋ ਦੱਖਣੀ ਦੇਸ ਦੇ ਸਾਰੇ ਵਾਜੇ ਹਨ ਅਤੇ ਨਫੀਰੀ ਪੀਪਣੀ ਤੁਰੀ ਰਾਗ ਕਾਨੜੇ ਦੀ ਸੁਰ ਵਿਚ ਅਤੇ ਨਗਾਰੇ ਦੀ ਘੋਰ ਤਾਲ ਲਹਿਰਾਂ ਵਿਚ ਵਜਦੇ ਹਨ, ਮੁਚੰਗ ਝਾਜ, ਸ਼ਹਿਨਾਈ ਆਦਿ ਸਾਰੇ ਸਾਜ ਵੱਜਦੇ ਹਨ ॥੫੪॥

੫. ਜਿਸ ਦੀ ਪੱਗ ਉਤੇ ਹੀਰੇ ਮੋਤੀਆਂ ਦੀ ਲੜੀ ਬੱਧੀ ਹੋਈ ਹੈ ਅਤੇ ਬਹੁਤ ਬਲੀ ਜੋਧਾ ਹੈ ਅਤੇ ਬੜਾ ਛੱਤ੍ਰਧਾਰੀ ਹੈ ਤੇ ਸਿਪਾਹੀਆਂ ਦੀ ਫੌਜ ਉਸਦੇ ਪਾਸ ਬਹੁਤ ਸੋਭਦੀ ਹੈ । ਭੂਰੇ ਗੋਰੇ ਰੰਗ ਦੇ ਘੋੜੇ ਜਿਸ ਨੂੰ ਜੁੜੇ ਹੋਏ ਹਨ । ਉਸਨੂੰ ਦੱਖਣ ਦੇਸ ਦਾ ਰਾਜਾ ਐ ਬਾਲ ਹਿਰਦੇ ਵਿਚ ਜਾਣ ਲੈ ॥੫੫॥

੬. ਜੇਹੜਾ ਬਹੁਤ ਬੜੀ ਫੌਜ ਦਾ ਸੁਆਮੀ ਹੈ ਅਤੇ ਪਹਾੜਾਂ ਦਾ ਰਾਜਾ ਹੈ ਕਈ ਕ੍ਰੋੜ ਹੀ ਪੈਦਲ ਸੈਨਾ ਉਸਦੇ ਨਾਲ ਇਉਂ ਜਾਪਦੀ ਹੈ ਜਿਵੇਂ ਰੁਖ ਦੇ ਪੱਤੇ ਗਿਣੇ ਨਹੀਂ ਜਾਂਦੇ । ਉਚੀ ਝੰਡੀ ਬੜੇ ਸੁੰਦ੍ਰ ਹਾਥੀ ਤੇ ਬੱਧੀ ਹੋਈ ਹੈ । ਬਸ ਉਸ ਨੂੰ ਜਾਣ ਲੈ ਕਿ ਉੜ੍ਹੀ ਨਾਮ ਦੇ ਦੇਸ ਦਾ ਰਾਜਾ ਹੈ ॥੫੬॥

੭. ਜਿਨ੍ਹਾਂ ਪੈਦਲ ਸਵਾਰਾਂ ਦੇ ਹੱਥਾਂ ਵਿਚ ਨੰਗੀਆਂ ਤਲਵਾਰਾਂ ਫੜੀਆਂ ਹੋਈਆਂ ਹਨ ਉਹ ਅਗੇ ਅਗੇ ਬੜੇ ਚਾਉ ਨਾਲ ਜਾ ਰਹੀਆਂ ਹਨ । ਜਿਨ੍ਹਾਂ ਨੇ ਕ੍ਰੋੜਾਂ ਬਾਂਕੇ ਜੋਧੇ ਜਿਤੇ ਹਨ ਅਤੇ ਅੰਗ ਪਿਛਾਂ ਨਹੀਂ ਮੋੜਦੇ । ਹਰ ਰੰਗ ਦੇ ਕਬੂਤਰਾਂ ਜਿਹੇ ਘੋੜੇ । ਜਿਹੋ ਜਿਹੇ ਸਮੁੰਦਰ ਵਿਚੋਂ ਨਿਕਲੇ ਇੰਦ੍ਰ ਦੇ ਘੋੜੇ ਹਨ ਉਹ ਉਸ ਦੇ ਰਥ ਨੂੰ ਜੁੜੇ ਹੋਏ ਹਨ ॥੫੭॥

੮. ਬੜੇ ਸ੍ਰਿੰਗੀ ਪਹਾੜ ਵਾਂਗੋ ਜਿਸਦੇ ਸੂਰਮਿਆਂ ਦੀ ਸੋਭਾ ਜਾਪਦੀ ਹੈ । ਜਿਨ੍ਹਾਂ ਨੂੰ ਵੇਖਕੇ ਦੈਂਤਾਂ ਦੀਆਂ ਪੁਤ੍ਰੀਆਂ ਲੁਭਾਇਮਨ ਹੁੰਦੀਆਂ ਹਨ । ਜਿਨ੍ਹਾਂ ਦੈਂਤਾਂ ਦੇ ਬੜੇ ਬੜੇ ਦੰਦ ਬਾਹਰ ਨੂੰ ਨਿਕਲੇ ਹੁੰਦੇ ਨੇ ਤੇ ਕੇਸ ਸਿਰ ਤੇ ਉਚ ਖਿਲਰੇ ਹੁੰਦੇ ਨੇ । ਜਿਨ੍ਹਾਂ ਨੂੰ ਵੇਖਕੇ ਡਰ ਨਾਲ ਗਰਭਵਤੀ ਇਸਤ੍ਰੀਆਂ ਦੇ ਗਰਭ ਗਿਰ ਜਾਂਦੇ ਹਨ ॥੫੮॥

੯. ਐ ਸੁਘੜਬਾਲੀ ਇਸ ਰਾਜੇ ਨੇ ਉਸ ਰਾਜੇ ਨੂੰ ਲੁਟ ਲਿਆ ਸੀ ਜਿਸ ਨੇ ਲੰਕਾ ਦਾ ਰਾਵਣ ਜਿਤ ਲਿਆ ਰਾਵਣ ਜਿਸ ਦੇ ਨਾਲ ਸਾਰੇ ਹੀ ਰਾਜੇ ਮਦਦ ਪਰ ਸਨ । ਉਹ ਕੁਬੇਰ ਰਾਵਣ ਨੂੰ ਜਿੱਤਣ ਵਾਲਾ ਸੀ ਇਕ ਵਾਰੀ ਇਸ ਰਾਜੇ ਨੇ ਉਸ ਕੁਬੇਰ ਦੇ ਭੰਡਾਰੇ ਨੂੰ ਲੁੱਟ ਲਿਆ ਸੀ । ਜਿਸ ਰਾਵਣ ਨੇ ਇੰਦ੍ਰ ਨੂੰ ਜਿੱਤ ਲਿਆ ਸੀ ਜੋ ਬੜਾ ਛਤ੍ਰਧਾਰੀ ਹੈ ॥੫੯॥

੧੦. ਜਿਹੜੇ ਰਾਜੇ ਸ੍ਰਸੁਤੀ ਨੇ ਕਹੇ ਉਹ ਉਸ ਕੰਨਿਆ ਨੇ ਚਿਤ ਦਾ ਨਾਂ ਲਿਆਂਦੇ । ਜਿਤਨੇ ਵੀ ਬੜੇ ਬੜੇ ਰਾਜੇ ਪਿਛੇ ਕਹੇ ਹਨ ਜਿਹੜੇ ਹੋਰ ਰਾਜੇ ਹਨ ਮੈਂ ਓਹਨਾਂ ਦੇ ਨਾਮ ਵੀ ਕਹਿੰਦਾ ਹਾਂ । ਜਿਸ ਤਰ੍ਹਾਂ ਬਾਲੀ ਨੇ ਉਹ ਰਾਜੇ ਵੀ ਨਹੀਂ ਕਬੂਲੇ ॥੬੦॥

੧੧. ਉਹ ਦੈਂਤ ਵੇਖੋ ਜਿਸਦੇ ਨਾਲ ਬਹੁਤ ਸਾਰੀ ਦੈਂਤ ਸੈਨਾ ਹੈ ਤੇ ਸਾਰਿਆਂ ਦੇ ਸਿਰ ਤੇ ਛੱਤ੍ਰ ਪਹਿਨੇ ਹੋਏ ਹਨ ਤੇ ਝੰਡਿਆਂ ਦੇ ਉਪਰ ਗਿੱਧ ਤੇ ਉਸਦੇ ਆਲੇ ਦੁਆਲੇ ਕਾਵਾਂ ਦੇ ਨਮੂਨਿਆਂ ਨਾਲ ਭਰੀ ਲਿਸ਼ਕਦੀ ਹੈ । ਉਹ ਹੈ ਪਤਾਲ ਦਾ ਬਾਲੀ ਜਿਸ ਦੇ ਮੁਖੜੇ ਤੇ ਬੜਾ ਨੂਰ ਹੈ ॥੬੧॥

੧੨. ਰਥ ਦੇ ਉਤੇ ਭੰਨ ਤੋੜ ਕੇ ਹੀਰੇ ਤੇ ਬਸਤ੍ਰ ਬੇਅੰਤ ਪਹਿਨੇ ਹੋਏ ਜਿਸ ਦੇ ਨਾਲ ਸਾਰੇ ਰਾਜੇ ਸਾਥੀ ਹਨ । ਇਹ ਸੀ ਇੰਦਰ ਰਾਜਾ ਦਾਨਵਾਂ ਦਾ ਵੈਰੀ । ਜਿਸ ਦੀ ਇਸਤਰੀ ਅਦਿਤੀ ਦੀ ਪੁਤਰੀ ਹੈ ॥੬੨॥

੧੩. ਜਿਸਦੇ ਰਥ ਨੂੰ "ਨਿਹੇ" (ਜੁੜੇ ਹੋਇ) ਹਨ ਸੱਤ ਘੋੜੇ ਤੇ ਰਥ ਦਾ ਹੈ ਇਕ ਪਹੀਆ । ਉਸਦਾ ਮੁਖ ਤੇਜ ਨਾਲ ਤਪ ਰਿਹਾ ਸੀ ਬੜੇ ਬੜੇ ਭਾਰੀ ਸਰਪ ਬੱਧੇ ਹੋਏ ਸਨ । ਬੜਾ ਵੱਡਾ ਧਨੁਖ ਤੇ ਲੰਬੀਆਂ ਬਾਹਾਂ ਸਨ । ਚਿਤ ਵਿਚ ਠੀਕ ਮੰਨ ਲਵੋ ਕਿ ਇਹ ਦਿਨ ਦਾ ਰਾਜਾ ਸੂਰਜ ਹੈ ॥੬੩॥

੧੪. ਇਹ ਰਾਜਾ ਚੜ੍ਹਿਆ ਹੈ ਰਥ ਵਿਚ ਲੈ ਕੇ ਤੀਰ ਕਮਾਨ। ਜਿਸ ਕੋਲੋਂ ਨਿਸਾ ਰਾਜ (ਚੰਦ) ਦੇਖਕੇ ਉਸ ਦੇ ਤੇਜ ਨੂੰ ਮਾਣਦਾ ਹੈ । ਇਸ ਰਿਸਮਾਂ ਦੇ ਨਾਲ ਜਗਤ ਨੂੰ ਚਾਨਣਾ ਦਿੰਦਾ ਹੈ ਪ੍ਰਾਣੀ ਮਾਤ੍ਰ ਨੂੰ । ਜਿਸ ਨੂੰ ਰਾਤ ਦਿਨ ਹਜਾਰ ਬਾਹਾਂ ਵਾਲੇ ਵੀ ਯਾਦ ਕਰਦੇ ਹਨ ॥੬੪॥

੧੫. ਜਿਹੜਾ ਮਹਾ ਤੇਜਸਵੀ ਸੁਮੇਰ ਪ੍ਰਬਤ ਵਲੋਂ ਚੜ੍ਹਿਆ ਦਿਸਦਾ ਹੈ ।

[੧]ਮਹਾ ਕ੍ਰੂਰ ਕਰਮੰ ਜਿਣਿਓ ਬਾਹ ਬੀਸੰ ॥ ਧੁਜਾ ਦੰਡ ਜਾਕੀ ਪ੍ਰਚੰਡੰ ਬਿਰਾਜੈ ॥ ਲਖੇ ਜਾਸ ਗਰਬੀਨ ਕੋ ਗਰਬ ਭਾਜੈ ॥੬੫॥ ਕਹਾ ਲੌ ਬਖਾਨੋ ਬਡੇ ਗਰਬਧਾਰੀ ॥ ਸਬੈ ਘੇਰਿ ਠਾਢੇ ਜੁਰੀ ਭੀਰ ਭਾਰੀ ॥ ਨਚੈਂ ਪਾਤਰਾ ਚਾਤਰਾ ਨਿਰਤਕਾਰੀ ॥ ਉਠੈ ਝਾਂਝ ਸਬਦੰ ਸੁਨੈ ਲੋਗ ਧਾਰੀ ॥੬੬॥ [੩]ਬਡੋ ਦਿਰਬ ਧਾਰੀ ਬਡੀ ਸੈਨ ਲੀਨੇ ॥ ਬਡੋ ਦਿਰਬ ਕੋ ਚਿੱਤ ਮੈ ਗਰਬ ਕੀਨੇ ॥ ਚਿਤੰ ਤਾਸ ਚੀਨੋ ਸਹੀ ਦਿਰਬ ਪਾਲੰ ॥ ਉਠੈ ਜਉਨ ਕੇ ਰੂਪ ਕੀ ਜ੍ਵਾਲ ਮਾਲੰ ॥੬੭॥ [੪]ਸਭੈ ਭੂਪ ਠਾਢੇ ਜਹਾ ਰਾਜ ਕੰਨਿਆ ॥ ਬਿਖੈ ਭੂ ਤਲੰ ਰੂਪ ਜਾਕੇ ਨ ਅੰਨਿਆ ॥ ਬਡੇ ਛਤ੍ਰਧਾਰੀ ਬਡੇ ਗਰਬ ਕੀਨੇ ॥ ਤਹਾ ਆਨਿ ਠਾਢੇ ਬਡੀ ਸੈਨ ਲੀਨੇ ॥੬੮॥ [੫]ਨਦੀ ਸੰਗ ਜਾਕੇ ਸਬੈ ਰੂਪ ਧਾਰੇ ॥ ਸਬੈ ਸਿੰਧ ਸੰਗੰ ਚੜੇ ਤੇਜ ਵਾਰੇ ॥ ਬਡੀ ਕਾਇ ਜਾਕੀ ਮਹਾ ਰੂਪ ਸੋਹੈ ॥ ਲਖੇ ਦੇਵ ਕੰਨਿਆਨ ਕੇ ਮਾਨ ਮੋਹੈ ॥੬੯॥ [੬]ਕਹੋ ਨਾਰ ਤੋਕੌ ਇਹੈ ਬਰੁਨ ਰਾਜਾ ॥ ਜਿਸੈ ਪੇਖ ਰਾਜਾਨ ਕੋ ਮਾਨ ਭਾਜਾ ॥ ਕਹਾ ਲੌ ਬਖਾਨੋ ਜਿਤੇ ਭੂਪ ਆਏ ॥ ਸਬੈ ਬਾਲ ਕੌ ਲੈ ਭਵਾਨੀ ਬਤਾਏ ॥੭੦॥ ਸਵੈਯਾ ॥ [੭]ਆਨਿ ਜੁਰੇ ਨ੍ਰਿਪ ਮੰਡਲ ਜੇਤਿਕ; ਤੇਤ ਸਬੈ ਤਿਨ ਤਾਸ ਦਿਖਾਏ ॥ ਦੇਖ ਫਿਰੀ ਚਹੂੰ ਚਕ੍ਰਨ ਕੇ ਨ੍ਰਿਪ; ਰਾਜ ਕੁਮਾਰਿ ਹ੍ਰਿਦੈ ਨਹੀ ਲਿਆਏ ॥ [੮]ਹਾਰਿ ਪਰਿਓ ਸਭ ਹੀ ਭਟ ਮੰਡਲ ਭੂਪਤਿ ਹੇਰਿ ਦਸਾ ਮੁਰਝਾਏ ॥ ਫੂਕ ਭਏ ਮੁਖ ਸੂਕ ਗਏ; ਸਬ ਰਾਜ ਕੁਮਾਰਿ ਫਿਰੇ ਘਰਿ ਆਏ ॥੭੧॥ ਸਵੈਯਾ ॥ [੯]ਤਉ ਲਗਿ ਆਨ ਗਏ ਅਜਿ ਰਾਜ ਸੁ ਰਾਜਨ ਰਾਜ ਬਡੋ ਦਲ ਲੀਨੇ ॥ ਅੰਬਰ ਅਨੂਪ ਧਰੇ ਪਸਮੰਬਰ ਸੰਬਰ ਕੇ ਅਰਿ ਕੀ ਛਬਿ ਛੀਨੇ ॥ [੧੦]ਬੇਖਨ ਬੇਖ ਚੜੇ ਸੰਗ ਹ੍ਵੈ ਨ੍ਰਿਪ ਹਾਨ ਸਬੈ ਸੁਖ ਧਾਮ ਨਵੀਨੇ ॥ ਆਨ ਗਏ ਜਰਕੰਬਰ ਸੇ ਅਜਿ ਅੰਬਰ ਸੇ ਨ੍ਰਿਪ ਕੰਬਰ ਕੀਨੇ ॥੭੨॥ ਸਵੈਯਾ ॥ [੧੧]ਪਾਂਤਿ ਹੀ ਪਾਤ ਬਨਾਇ ਬਡੋ ਦਲ ਢੋਲ ਮ੍ਰਿਦੰਗ ਸੁਰੰਗ ਬਜਾਏ ॥ ਭੂਖਨ ਚਾਰੁ ਦਿਪੈ ਸਬ ਅੰਗ ਬਿਲੋਕਿ ਅਨੰਗ ਪ੍ਰਭਾ ਮੁਰਛਾਏ ॥ [੧੨]ਬਾਜਤ ਚੰਗ ਮ੍ਰਿਦੰਗ ਉਪੰਗ ਸੁਰੰਗ ਸੁ ਨਾਦ ਸਬੈ ਸੁਨਿ ਪਾਏ ॥ ਰੀਝ ਰਹੇ ਰਿਝਵਾਰ ਸਬੈ ਲਖਿ ਰੂਪ ਅਨੂਪ ਸਰਾਹਤ ਆਏ ॥੭੩॥ [੧੩]ਜੈਸ ਸਰੂਪ ਲਖਿਓ ਅਜਿ ਕੋ ਹਮ; ਤੈਸ ਸਰੂਪ ਨ ਅਉਰ ਬਿਚਾਰੇ ॥ ਚੰਦਿ ਚਪਿਓ ਲਖਿਕੈ ਮੁਖ ਕੀ ਛਬਿ ਛੇਦ ਪਰੇ ਉਰ ਮੈ ਰਿਸ ਮਾਰੇ ॥ [੧੪]ਤੇਜ ਸਰੂਪ ਬਿਲੋਕਿ ਕੈ ਪਾਵਕ, ਚਿੱਤ ਚਿਰੀ; ਗ੍ਰਿਹ ਅਉਰਨ ਜਾਰੇ ॥ ਜੈਸ ਪ੍ਰਭਾ ਲਖਿਓ ਅਜਿ ਕੋ ਹਮ; ਤੈਸ ਸਰੂਪ ਨ ਭੂਪ ਨਿਹਾਰੇ ॥੭੪॥ [੧੫]ਸੁੰਦਰ ਜੁਆਨ ਸਰੂਪ ਮਹਾਨ; ਪ੍ਰਧਾਨ ਚਹੂੰ ਚਕ ਮੈ ਹਮ ਜਾਨਿਓ ॥ ਭਾਨ ਸਮਾਨ ਪ੍ਰਭਾਨ ਪ੍ਰਮਾਨ

੧. ਜਿਸਨੂੰ ਮਹਾਂ ਬੁਰੇ ਕਰਮਾ ਵਾਲੇ ਵੀਹ ਬਾਹਾਂ ਵਾਲੇ ਰਾਵਣ ਨੇ ਜਿਤਿਆ ਸੀ। ਜਿਸਦੇ ਝੰਡੇ ਦੀ ਧੁਜਾ ਬਹੁਤ ਪ੍ਰਚੰਡ ਅੱਗ ਵਾਂਗੂ ਤੇਜ ਬਿਰਾਜ ਰਹੀ ਹੈ। ਜਿਸ ਨੂੰ ਵੇਖ ਕੇ ਬੜੇ-ਬੜੇ ਹੰਕਾਰੀਆਂ ਦੇ ਹੰਕਾਰ ਨੱਸ ਜਾਂਦੇ ਹਨ ॥੬੫॥

੨. ਕਿਥੋਂ ਤਕ ਕਹਾਂ ਬੜੇ-ਬੜੇ ਹੰਕਾਰੀ। ਸਾਰੇ ਘੇਰਾ ਪਾ ਕੇ ਖੜੇ ਹੋ ਗਏ ਅਤੇ ਬੜੀ ਭਾਰੀ ਭੀੜ ਜੁੜ ਗਈ। ਬੇਸਵਾਵਾਂ ਜੋ ਨਾਚ ਦੀਆਂ ਬੜੀਆਂ ਮਾਹਰ ਹਨ ਉਹ ਨੱਚਦੀਆਂ ਹਨ। ਉਹਨਾਂ ਦੇ ਪੈਰਾਂ ਨਾਲ ਬਧੇ ਘੁੰਗਰੂ ਵੱਜਦੇ ਹਨ ਜਿਨ੍ਹਾਂ ਨੂੰ ਰਾਜੇ ਸੁਣਦੇ ਹਨ ॥੬੬॥

੩. ਬੜੇ ਬੜੇ ਧਨੀ ਬੜੀ ਭਾਰੀ ਸੈਨਾ ਲੈ ਕੇ। ਜਿਨ੍ਹਾਂ ਦੇ ਚਿਤ ਵਿਚ ਬਹੁਤੇ ਧਨ ਦਾ ਬੜਾ ਹੰਕਾਰ ਹੈ। ਉਹ ਸਾਰੇ ਰਾਜਕੁਮਾਰੀ ਨੂੰ ਅਸਲ ਠੀਕ ਧਨ ਦਾ ਰਾਜਾ ਮੰਨਦੇ ਹਨ। ਜਿਸ ਦੇ ਰੂਪ ਦੀ ਚਮਕ ਦੀ ਅੱਗ ਦੀ ਲਾਟ ਵਾਂਗ ਉਠ ਰਹੀ ਹੈ ॥੬੭॥

੪. ਉਥੇ ਸਾਰੇ ਹੀ ਰਾਜੇ ਖੜੇ ਹਨ ਜਿਥੇ ਉਹ ਰਾਜ ਕੰਨਿਆਂ ਖੜੀ ਸੀ। ਜਿਸ ਦੇ ਬਰਾਬਰ ਧਰਤੀ ਦੇ ਉਤੇ ਹੋਰ ਕਿਸੇ ਦਾ ਰੂਪ ਨਹੀਂ ਸੀ। ਬੜੇ ਬੜੇ ਛੱਤ੍ਰਧਾਰੀ ਜਿਨ੍ਹਾ ਨੇ ਬਹੁਤ ਹੰਕਾਰ ਕੀਤਾ ਸੀ। ਉਹ ਉਥੇ ਆ ਕੇ ਖੜੇ ਹੋ ਗਏ ਬਹੁਤ ਸਾਰੀ ਸੈਨਾ ਨੂੰ ਨਾਲ ਲੈ ਕੇ ॥੬੮॥

੫. ਅਤੇ ਵਰਨ ਦੇਵਤੇ ਦੇ ਨਾਲ ਬਹੁਤ ਸਾਰੀਆਂ ਨਦੀਆਂ ਰੂਪ ਧਾਰਨ ਕਰਕੇ ਨਾਲ ਹਨ ਅਤੇ ਸਾਰੇ ਸਮੁੰਦਰ ਬੜੇ ਤੇਜ ਵਾਲੇ ਵਰਣ ਰਾਜੇ ਦੇ ਨਾਲ ਹਨ। ਜਿਸਦੀ ਕਾਇਆ (ਸਰੀਰ ਬੜਾ ਵੱਡਾ ਹੈ) ਤੇ ਰੂਪ ਬਹੁਤ ਸੁੰਦਰ ਸੋਭਦਾ ਹੈ ਜਿਸ ਦੇ ਦਰਸ਼ਨ ਕਰਨ ਨਾਲ ਹੀ ਦੇਵਤਿਆਂ ਦੀਆਂ ਪੁੱਤਰੀਆਂ ਦਾ ਮਨ ਮੋਹਤ ਹੋ ਜਾਂਦਾ ਹੈ ॥੬੯॥

੬. ਮਾਤਾ ਸ੍ਰਸ੍ਵਤੀ ਨ ਕਿਹਾ ਉਸਨੂੰ ਕਿ ਐ ਬੱਚੀ ਵੇਖ! ਆਹ ਰਾਜਾ ਵਰਨ ਹੈ। ਜਿਸ ਨੂੰ ਵੇਖਕੇ ਰਾਜਿਆਂ ਦਾ ਮਾਨ ਭੱਜ ਜਾਂਦਾ ਹੈ। ਕਵੀ ਜੀ ਕਹਿੰਦੇ ਹਨ ਕਿ ਮੈਂ ਕਿਥੋਂ ਤਕ ਬਿਆਨ ਕਰਾਂ ਜਿਨੇ ਰਾਜੇ ਉਥੇ ਆਏ। ਸਾਰੇ ਰਾਜਿਆਂ ਦੇ ਪ੍ਰੀਚੇ ਸਰਸ੍ਵਤੀ ਦੇਵੀ ਨੇ ਕੁਮਾਰੀ ਨੂੰ ਦੱਸੇ ॥੭੦॥ ਸਵੈਯਾ॥

੭. ਜਿਤਨੇ ਵੀ ਆ ਕੇ ਰਾਜੇ ਰਾਜਿਆਂ ਦੀ ਮੰਡਲੀ ਵਿਚ ਇਕੱਠੇ ਹੋਏ ਸਨ ਉਹ ਸਾਰੇ ਕੁਮਾਰੀ ਨੂੰ ਵਿਖਾ ਦਿਤੇ ਦੇਵੀ ਮਾਤਾ ਨੇ। ਪਰ ਉਹ ਕੁਮਾਰੀ ਚਾਰਾਂ ਚੱਕਾਂ ਦੇ ਰਾਜਿਆਂ ਨੂੰ ਚਕ੍ਰ ਲਾ ਕੇ ਦੇਖ ਫਿਰੀ ਪਰ ਉਸਦੇ ਦਿਲ ਤੇ ਕੋਈ ਨਹੀਂ ਆਇਆ।

੮. ਸਾਰਾ ਹੀ ਸੂਰਮਿਆਂ ਦਾ ਮੰਡਲ ਹਾਰ ਗਿਆ, ਜਿਸ ਦਸ਼ਾ ਨੂੰ ਵੇਖਕੇ ਰਾਜਿਆਂ ਦੀ ਹਾਲਤ ਉਦਾਸ ਹੋ ਗਈ ਚੇਹਰੇ ਮੁਰਝਾ ਗਏ। ਰਾਜਿਆ ਦੇ ਮੁਖ ਦਾ ਰੰਗ ਉਡਕੇ ਫਿੱਕਾ ਪੈ ਗਿਆ ਹੈ ਤੇ ਬੁੱਲ ਸੁੱਕ ਗਏ ਹਨ, ਸਾਰੇ ਰਾਜ ਕੁਮਾਰ ਜਿਹੜੇ ਆਏ ਸਨ ਉਹ ਮੁੜਕੇ ਘਰੋ ਘਰੀ ਚਲੇ ਗਏ ॥੭੧॥ ਸਵੈਯਾ ॥

੯. ਐਤਨੇ ਨੂੰ "ਅਜ ਰਾਜਾ" ਜੀ ਆ ਗਏ ਜਿਸ ਰਾਜਿਆਂ ਦੇ ਰਾਜੇ ਮਹਾਰਾਜੇ ਨੇ ਬਹੁਤ ਸਾਰਾ ਦਲ ਨਾਲ ਲਿਆ ਹੋਇਆ ਸੀ। ਜਿਸ ਨੇ ਉਪਮਾ ਤੋਂ ਰਹਿਤ ਬਸਤਰ (ਪਸ਼ਮ) ਦੇ ਪਹਿਨੇ ਹੋਏ ਨੇ ਜੋ ਸੰਬਰ ਦੇ ਵੈਰੀ ਕ੍ਰਿਸ਼ਨ ਦੀ ਸੋਭਾ ਨੂੰ ਚੁਰਾਂਦਾ ਸੀ।

੧੦. ਅਨੇਕ ਕਿਸਮ ਦੇ ਵੰਨ ਸੁਵੰਨੇ ਬਸਤਰ ਪਹਿਰੇ ਹੋਏ ਰਾਜੇ ਅਜ ਦੇ ਨਾਲ ਚੜ੍ਹਕੇ ਆਏ ਹਨ ਜਿਹੜੇ ਰਾਜੇ ਅਜ ਦੇ ਹਾਣੀ ਤੇ ਸਾਥੀ ਉਸ ਸੁਖਾਂ ਦੇ ਘਰ ਨਵੀ ਥਾਂ ਅਏ ਹਨ। ਹੋਰ ਜਿਹੜੇ ਰਾਜੇ ਆਏ ਸਨ ਉਹ ਚਲੇ ਗਏ, ਜਲ ਬਲ ਕੇ ਅੱਜ ਰਾਜੇ ਦੀ ਉਚੀ ਸੋਭਾ ਨੂੰ ਵੇਖਕੇ ਉਹ ਰਾਜੇ ਅਕਾਸ਼ ਵਾਂਗ ਸੜਕੇ ਕਾਲੇ ਕੰਬਲ ਵਾਂਗ ਹੋ ਗਏ ॥੭੨॥

੧੧. ਸਵੈਯਾ॥ ਉਧਰ ਰਾਜੇ ਅਜ ਨੇ ਭਾਂਤ-ਭਾਂਤ (ਤਰ੍ਹਾਂ-ਤਰ੍ਹਾਂ) ਆਪਣੇ ਬੜੇ ਸਾਰੀ ਸੈਨਾ ਦੇ ਦਲ ਦੇ ਅੱਗੋ ਢੋਲ ਤੇ ਨਗਾਰੇ ਬੜੀ ਸੁੰਦਰ ਸੁਰ ਦੇ ਨਾਲ ਵਜਾ ਦਿਤੇ ਅਤੇ ਚਾਰ ਚਾਰ ਗਹਿਣੇ ਸਾਰੇ ਅੰਗਾਂ ਦੇ ਵਿਚ ਚਮਕਦੇ ਹਨ ਜਿਨ੍ਹਾਂ ਨੂੰ ਵੇਖ ਕੇ ਉਹਨਾਂ ਦੀ ਸੋਭਾ ਤਕ ਕੇ ਕਾਮਦੇਵ ਦਾ ਰੰਗ ਫਿੱਕਾ ਪੈ ਗਿਆ ਭਾਵ ਕਾਮਦੇਵ ਵੇਖ ਕੇ ਉਦਾਸ ਹੋ ਗਿਆ।

੧੨. ਝਾਂਝ ਵਾਜਾ ਵੱਜਦਾ ਹੈ ਤੇ ਧੌਂਸਾ ਤੇ ਨਸਤ੍ਰੰਗ ਸਾਜ ਬੜੇ ਪ੍ਰੇਮ ਤੇ ਰੀਝ ਨਾਲ ਵੱਜਦੇ ਹਨ ਜਿਨ੍ਹਾਂ ਦੀ ਅਵਾਜ ਸਭੇ ਸੁਣਦੇ ਹਨ। ਸਾਰੇ ਪ੍ਰੇਮੀ ਜਨ ਵੇਖ ਵੇਖ ਕੇ ਪਸ਼ੂ ਤੇ ਪ੍ਰਸੰਨ ਹੋ ਰਹੇ ਹਨ ਉਸ ਉਪਮਾ ਤੋਂ ਰਹਿਤ ਰੂਪ ਨੂੰ ਸਰਾਹੁੰਦੇ ਹਨ ਘਰਾਂ ਨੂੰ ਆ ਕੇ ॥੭੩॥

੧੩. ਕਹਿੰਦੇ ਹਨ ਕਿ ਜਿਹੋ ਜਿਹਾ ਸਰੂਪ ਰਾਜੇ ਅਜ ਦਾ ਵੇਖਿਆ ਹੈ ਅਸਾਂ ਉਹੋ ਜਿਹਾ ਸਰੂਪ ਕੋਈ ਹੋਰ ਵਿਚਾਰ ਵਿਚ ਨਹੀਂ ਆਇਆ। ਜਿਸਦਾ ਮੁਖ ਵੇਖਕੇ ਚੰਦ ਖਿਝਿਆ ਤੇ ਉਸਦੀ ਛਾਤੀ ਵਿਚ ਛੇਕ ਪੈ ਗਏ ਇਸ ਰਿਸ ਦੇ ਮਾਰੇ ਹੋਏ ਦੇ।

੧੪. ਰਾਜੇ ਦੇ ਸਰੂਪ ਦੀ ਤੇਜੀ ਨੂੰ ਵੇਖਕੇ ਅੱਗ ਚਿਤ ਦੇ ਵਿਚ ਚਿੜ ਗਈ ਤੇ ਉਸਨੇ ਹੋਰਾਂ ਦੇ ਘਰ ਸਾੜ ਸੁਟੇ। ਅਸੀਂ ਜਿਸ ਤਰ੍ਹਾਂ ਦੀ ਪਰਭਾਉ ਅੱਜ ਦੀ ਛਬਿ ਦਾ ਵੇਖਿਆ ਹੈ ਇਹੋ ਜਿਹੇ ਸਰੂਪ ਵਾਲਾ ਹੋਰ ਕੋਈ ਰਾਜਾ ਨਹੀਂ ਵੇਖਿਆ ॥੭੪॥

੧੫. ਰਾਜੇ ਅਜ ਨੂੰ ਸੁੰਦਰ ਤੇ ਜੁਆਨੀ ਦੇ ਵਿਚ ਸਭ ਦਾ ਪ੍ਰਧਾਨ ਚਾਰੇ ਚੱਕਾਂ ਦੇ ਵਿਚ ਅਸੀਂ ਜਾਣਿਆ ਹੈ। ਜਿਸ ਦੀ ਆਭਾ ਸੂਰਜ ਸਮਾਨ ਭੀ ਉਸ ਦੀ ਪ੍ਰਭਾ ਨਹੀਂ ਲੱਭੀ ਜਾ ਸਕਦੀ ਕੀ ਰਾਜੇ ਕੀ ਰਾਣੇ ਤੋਂ ਵਧੀਕ ਕਰਕੇ

[੧]ਕਿ ਰਾਵ ਕਿ ਰਾਨ ਮਹਾਨ ਬਖਾਨਿਓ ॥ ਦੇਵ ਅਦੇਵ ਚਕੇ ਅਪਨੇ ਚਿਤ; ਚੰਦ ਸਰੂਪ ਨਿਸਾ ਪਹਿਚਾਨਿਓ ॥ ਦਿਊਸ ਕੈ ਭਾਨ, [1]ਸੁਨਿਓ ਭਗਵਾਨ, ਪਛਾਨ ਮਨੈ ਘਨ ਮੋਰਨ ਮਾਨਿਓ ॥੭੫॥ [੨]ਬੋਲਿ ਉਠੇ ਪਿਕ ਜਾਨ ਬਸੰਤ ਚਕੋਰਨ ਚੰਦ ਸਰੂਪ ਬਖਾਨਿਓ ॥ ਸਾਂਤਿ ਸੁਭਾਵ ਲਖਿਓ ਸਭ ਸਾਧਨ ਜੋਧਨ ਕ੍ਰੋਧ ਪ੍ਰਤੱਛ ਪ੍ਰਮਾਨਿਓ ॥ [੩]ਬਾਲਨ ਬਾਲ ਸੁਭਾਵ ਲਖਿਓ ਤਿਹੱ ਸਤ੍ਰੂਨ ਕਾਲ ਸਰੂਪ ਪਛਾਨਿਓ॥ ਦੇਵਨ ਦੇਵ, ਅਦੇਵਨ ਕੈ ਸਿਵ; ਰਾਜਨ ਰਾਜਿ ਬਡੋ ਜੀਅ ਜਾਨਿਓ ॥੭੬॥ [੪]ਸਾਧਨ ਸਿੱਧ ਸਰੂਪ ਲਖਿਓ ਤਿਹੱ ਸਤ੍ਰੁਨ ਸਤ੍ਰੁ ਸਮਾਨ ਬਸੇਖਿਓ ॥ ਚੋਰਨ ਭੋਰ ਕਰੋਰਨ ਮੋਰਨ ਤਾਸ ਸਹੀ ਘਨ ਕੈ ਅਵਿਰੇਖਿਓ ॥ [੫]ਕਾਮ ਸਰੂਪ ਸਭੈ ਪੁਰ ਨਾਰਨ ਸੰਭੂ ਸਮਾਨ ਸਭੂ ਗਨ ਦੇਖਿਓ ॥ ਸੀਪ ਸ੍ਵਾਂਤ ਕੀ ਬੂੰਦ ਤਿਸੈ ਕਰਿ ਰਾਜਨ ਰਾਜ ਬਡੋ ਤਿਹ ਪੇਖਿਓ ॥੭੭॥ [੬]ਕੰਬਰ ਜਿਉਂ ਜਰ ਕੰਬਰ ਕੀ ਦ੍ਰਿਗ ਤਿਉ ਅਵਿਨੰਬਰ ਤੀਰ ਸੁਹਾਏ॥ ਨਾਕ ਲਖੇ ਰਿਸ ਮਾਨ ਸੂਆ ਮਨ; ਨੈਨ ਦੋਊ ਲਖਿ ਏਣ ਲਜਾਏ॥ [੭]ਪੇਖਿ ਗੁਲਾਬ ਸਰਾਬ ਪੀਐ ਜਨੁ ਪੇਖਤ ਅੰਗ ਅਨੰਗ ਰਿਸਾਏ ॥ ਕੰਠ ਕਪੋਤ ਕਟੂ ਪਰ ਕੇਹਰ ਰੋਸ ਰਸੇ ਗ੍ਰਿਹ ਭੂਲ ਨ ਆਏ ॥੭੮॥ [੮]ਪੇਖਿ ਸਰੂਪ ਸਿਰਾਤ ਨ ਲੋਚਨ ਘੂਟਤ ਹੈ ਜਨੁ ਘੂਟ ਅਮੀ ਕੇ ॥ ਗਾਵਤ ਗੀਤ ਬਜਾਵਤ ਤਾਲ ਬਜਾਵਤ ਹੈਂ ਜਨੋ ਆਛਰ ਹੀ ਕੇ ॥ [੯]ਭਾਵਤ ਨਾਰ ਸੁਹਾਵਤ ਗਾਰ ਦਿਵਾਵਤ ਹੈ; ਭਰ ਆਨੰਦ ਜੀਕੇ ॥ ਤੂੰ ਸੁ ਕੁਮਾਰ ਰਚੀ ਕਰਤਾਰ ਕਹੈਂ ਅਬਿਚਾਰ ਤ੍ਰੀਆ ਬਰ ਨੀਕੇ ॥੭੯॥ [੧੦]ਦੇਖਤ ਰੂਪ ਸਿਰਾਤ ਨ ਲੋਚਨ ਪੇਖਿ ਛਕੀ ਪੀਅ ਕੀ ਛਬਿ ਨਾਰੀ ॥ ਗਾਵਤ ਗੀਤ ਬਜਾਵਤ ਢੋਲ ਮ੍ਰਿਦੰਗ ਮੁਚੰਗਨ ਕੀ ਧੁਨਿ ਭਾਰੀ ॥ [੧੧]ਆਵਤ ਜਾਤ ਜਿਤੀ ਪੁਰ ਨਾਗਰ; ਗਾਗਰ ਡਾਰ ਲਖੇ ਦੁਤਿ ਭਾਰੀ ॥ ਰਾਜ ਕਰੋ ਤਬ ਲੌਂ, ਜਬ ਲੌਂ ਮਹਿ ਜਉ ਲਗ, ਗੰਗ ਬਹੈ ਜਮੁਨਾਰੀ॥੮੦॥ [੧੨]ਜਉਨ ਪ੍ਰਭਾ ਅਜਿ ਰਾਜਿ ਕੀ ਰਾਜਤ ਸੋ ਕਹਿਕੈ ਕਿਹ ਭਾਂਤ ਗਨਾਊ ॥ ਜਉਨ ਪ੍ਰਭਾ ਕਬਿ ਦੇਤ ਸਬੈ ਜੌ ਪੈ ਤਾਸ ਕਹੌਂ ਜੀਅ ਬੀਚ ਲਜਾਊ ॥ [੧੩]ਹਉ ਚਹੂੰ ਓਰ ਫਿਰਿਓ ਬਸੁਧਾ; ਛਬਿ ਅੰਗਨ ਬੀਨ ਕਹੂੰ ਕੋਈ ਪਾਊ ॥ ਲੇਖਨ ਊਖ ਹ੍ਵੈ ਜਾਤ ਲਿਖੋ ਛਬਿ; ਆਨਨ ਤੇ ਕਿਮਿ ਭਾਖਿ ਸੁਨਾਊ॥੮੧॥ [੧੪]ਨੈਨਨ ਬਾਨ ਚਹੂੰ ਦਿਸ ਮਾਰਤ ਘਾਇਲ ਕੈ ਪੁਰ ਬਾਸਨ ਡਾਰੀ॥ ਸਾਰਸ੍ਵਤੀ ਨ ਸਕੈ ਕਹਿ ਰੂਪ ਸਿੰਗਾਰ ਕਹੈ ਮਤਿ ਕਉਨ ਬਿਚਾਰੀ॥ [੧੫]ਕੋਕਲ ਕੰਠਿ ਹਰਿਓ ਨ੍ਰਿਪ ਨਾਇ ਛੀਨ ਕਪੋਤ ਕੀ ਗ੍ਰੀਵ ਅਨਿਆਰੀ॥ ਰੀਝ ਗਿਰੇ ਨਰ ਨਾਰ ਧਰਾ ਪਰ ਘੂਮਤਿ ਹੈ ਜਨੁ ਘਾਇਲ ਭਾਰੀ॥

---

1. ਪਾਠਾਂਤਰ - 'ਮੁਨਿਓ ਭਗਵਾਨ' ਭਾਵ ਮੁਨੀਆਂ ਨੇ ਪ੍ਰਭੂ ਕਰਕੇ ਜਾਣਿਆ ।

੧. ਮਹਾਨ ਤੇਜ ਕਿਹਾ ਜਾਂਦਾ ਹੈ ਦੇਵਤੇ ਅਤੇ ਰਾਖਸ਼ ਆਪਣੇ ਚਿਤ ਮਨ ਵਿਚ ਹੈਰਾਨ ਹੋ ਰਹੇ ਹਨ ਅਤੇ ਰਾਤ ਨੇ ਚੰਦ੍ਰਮਾਂ ਸਰੂਪ ਕਰਕੇ ਪਛਾਣਿਆ ਹੈ ਅਤੇ ਮੋਰਾਂ ਨੇ ਮਨ ਵਿਚ ਕਾਲੇ ਬੱਦਲਾਂ ਦੀ ਘਟ ਕਰਕੇ ਮੰਨਿਆ ਹੈ ॥੭੫॥

੨. ਕੋਇਲਾਂ (ਮਹਾਰਾਜ ਨੂੰ) ਬਸੰਤ ਰੁੱਤ ਸਮਝ ਕੇ ਬੋਲਣ ਲੱਗ ਪਈਆਂ ਹਨ ਚਕੋਰਾਂ ਨੇ ਚੰਦ੍ਰਮਾਂ ਦੇ ਸਰੂਪ ਦਾ ਵਖਿਆਣ ਕੀਤਾ ਹੈ ਸਾਰੇ ਸਾਧਾਂ ਨੂੰ ਉਸਨੂੰ ਸ਼ਾਂਤੀ ਸੁਭਾਵ ਕਰਕੇ ਜਾਣਿਆ ਹੈ । ਜੋਧਿਆਂ ਨੇ ਪ੍ਰਤੱਖ ਕ੍ਰੋਧ ਮੰਨਿਆ ਹੈ ਅਤੇ

੩. ਬਾਲਾਂ ਨੇ ਉਸਨੂੰ ਬਾਲ ਸੁਭਾਵ ਕਰਕੇ ਜਾਣਿਆ ਹੈ । ਵੈਰੀਆਂ ਨੇ ਉਸ ਨੂੰ ਕਾਲ ਦਾ ਸਰੂਪ ਪਛਾਨਣਾ ਕੀਤਾ ਹੈ । ਦੇਵਤਿਆਂ ਨੇ ਦੇਵਤਾ, ਰਾਖਸ਼ਾਂ ਨੇ ਸ਼ਿਵਜੀ ਅਤੇ ਰਾਜਿਆਂ ਨੇ ਆਪਣੇ ਮਨ ਵਿਚ ਵੱਡਾ ਰਾਜਾ ਕਰਕੇ ਜਾਣਿਆ ਹੈ ॥੭੬॥

੪. ਸਾਧਨਾ ਕਰਨ ਵਾਲਿਆਂ ਨੇ ਸਿੱਧ ਸਰੂਪ ਕਰਕੇ ਜਾਣਿਆ ਹੈ ਅਤੇ ਵੈਰੀਆਂ ਨੇ ਉਸਨੂੰ ਵੱਡਾ ਵੈਰੀ ਕਰਕੇ ਜਾਣਿਆ ਹੈ । ਚੋਰਾਂ ਨੇ ਸਵੇਰ ਦਾ ਸਮਾਂ ਕਰਕੇ ਅਤੇ ਉਸਨੂੰ ਕ੍ਰੋੜਾਂ ਹੀ ਮੋਰਾਂ ਨੇ ਸੱਚ ਮੁੱਚ ਕਾਲੇ ਬੱਦਲ ਕਰਕੇ ਅਨੁਭਵ ਕੀਤਾ ਹੈ ।

੫. ਸਾਰੀਆਂ ਸ਼ਹਿਰ ਦੀਆਂ ਇਸਤਰੀਆਂ ਨੇ ਉਸਨੂੰ ਕਾਮ ਦਾ ਸਰੂਪ ਦੇਖਿਆ ਹੈ ਅਤੇ ਗਣਾਂ ਸਾਰਿਆਂ ਸ਼ੰਭੂ ਕਰਕੇ । ਸਿੱਪ ਨੇ ਉਸਨੂੰ ਸ੍ਵਾਂਤੀ ਬੂੰਦ ਕਰਕੇ ਅਤੇ ਰਾਜਿਆਂ ਨੇ ਵੱਡਾ ਰਾਜਾ ਕਰਕੇ ਦੇਖਿਆਂ ਹੈ ॥੭੭॥

੬. ਜਰੀ ਦੇ ਕੱਪੜੇ ਕੋਲ ਜਿਵੇਂ ਆਮ ਕੰਬਲ ਤੇ ਤਿਵੇਂ ਚੰਗੇ ਤੋਂ ਚੰਗੇ ਰਾਜੇ (ਅਜਰਾਜ ਕੋਲ) ਮਮੂਲੀ ਨਜ਼ਰ ਆ ਰਹੇ ਹਨ । ਨੱਕ ਨੂੰ ਦੇਖ ਕੇ ਤੋਤੇ ਨੇ ਮਨ ਵਿਚ ਗੁੱਸਾ ਮੰਨਿਆ ਹੈ ਅਤੇ ਦੋਹਾਂ ਅੱਖਾਂ ਨੂੰ ਦੇਖਕੇ ਹਰਨ ਸ਼ਰਮਸ਼ਾਰ ਹੋ ਰਿਹਾ ਹੈ।

੭. ਗੁਲਾਬ ਦੇਖ ਕੇ ਇਸ ਤਰ੍ਹਾਂ ਹੋ ਗਿਆ ਜਿਸ ਤਰ੍ਹਾਂ ਉਸਨੇ ਸ਼ਰਾਬ ਪੀਤੀ ਹੋਵੇ ਅਤੇ ਅੰਗਾ ਨੂੰ ਦੇਖਕੇ ਕਾਮਦੇਵ ਗੁੱਸਾ ਖਾ ਰਿਹਾ ਹੈ । ਧੌਣ ਦੇਖਕੇ ਕਬੂਤਰ ਅਤੇ ਲੱਕ ਦੇਖਕੇ ਸ਼ੇਰ ਗੁੱਸੇ ਨਾਲ ਘਰ ਭੁੱਲ ਗਏ ਤੇ ਵਾਪਸ ਘਰ ਨਹੀਂ ਆਏ ॥੭੮॥

੮. ਅੱਖਾਂ ਸਰੂਪ ਨੂੰ ਦੇਖਕੇ ਰੱਜਦੀਆਂ ਨਹੀਂ ਦੇਖਣ ਦੀ ਇਛਾ ਪਹਿਲਾਂ ਨਾਲੋਂ ਹੋਰ ਵਧ ਜਾਂਦੀ ਹੈ, ਨੇਤ੍ਰ ਇਸ ਤਰ੍ਹਾਂ ਸਰੂਪ ਨੂੰ ਆਪਣੇ ਵਿਚ ਸਮਾ ਕੇ ਬੰਦ ਹੋ ਜਾਂਦੇ ਹਨ ਜਿਸ ਤਰ੍ਹਾਂ ਅੰਮ੍ਰਿਤ ਦੇ ਘੁੱਟ ਭਰ ਰਹੇ ਹੋਣ ਜੋ ਗੀਤ ਗਾਉਂਦੇ ਹਨ ਤੇ ਤਾਲ ਵਜਾਉਂਦੇ ਹਨ ਜਾਣੋਂ ਦਿਲ ਦੇ ਅੱਖਰਾਂ ਨੂੰ ਹੀ ਕਹਿ ਰਹੇ ਹੋਣ ।

੯. ਇਸਤਰੀਆਂ ਭਾਉਂਦੀਆਂ ਹਨ ਸੁਹਾਉਂਦੀਆਂ ਹਨ ਤੇ ਦਿਲ ਦੇ ਅਨੰਦ ਨਾਲ ਭਰਕੇ ਗਾਲੀਆਂ ਦਿਵਾਉਂਦੀਆਂ ਹਨ । ਚੰਗੀਆਂ ਤੋਂ ਚੰਗੀਆਂ ਇਸਤਰੀਆਂ ਵਿਚਾਰੇ ਤੋਂ ਬਿਨਾਂ ਹੀ ਇਹ ਕਹਿ ਰਹੀਆਂ ਹਨ ਕਿ ਹੇ ਕਰਤਾਰ! ਤੂੰ ਸੁਕੁਮਾਰੀ ਰਚੀ ਹੀ ਅੱਜਰਾਜ ਵਾਸਤੇ ਹੈ ॥੭੯॥

੧੦. ਰੂਪ ਨੂੰ ਦੇਖਕੇ ਅੱਖਾਂ ਨਹੀਂ ਰੱਜਦੀਆਂ ਸ਼ਾਂਤ ਨਹੀਂ ਹੁੰਦੀਆਂ । ਨਾਰੀਆਂ ਪਤੀ ਛਬ ਦੇਖ ਕਰਕੇ ਮਸਤ ਹੋ ਰਹੀਆਂ ਹਨ ਨਾਲ ਢੋਲਾਂ, ਮ੍ਰਿਦੰਗਾਂ ਅਤੇ ਮੁਰਚੰਗਾਂ ਦੀ ਬੜੀ ਧੁਨੀ ਗੂੰਜ ਰਹੀ ਹੈ ।

੧੧. ਸ਼ਹਿਰ ਦੀਆਂ ਇਸਤਰੀਆਂ ਜਿੰਨੀਆਂ ਵੀ ਆਉਂਦੀਆਂ ਜਾਂਦੀਆਂ ਹਨ ਸਾਰੀਆਂ ਹੀ (ਰਾਜ ਕੁਮਾਰੀ) ਸੁਹੱਪਣ ਨੂੰ ਜਾਣ ਕੇ (ਚੰਦਨ ਕੇਸਰ ਦੀਆਂ) ਗਾਗਰਾਂ ਪਾਉਂਦੀਆਂ ਹਨ ਤੇ ਕਹਿੰਦੀਆਂ ਹਨ ਉਨ੍ਹਾਂ ਚਿਰ ਰਾਜ ਕਰੋ ਜਿੰਨਾ ਚਿਰ ਧਰਤੀ ਤੇ ਗੰਗਾ ਅਤੇ ਜਮੁਨਾ ਦਾ ਪ੍ਰਵਾਹ ਚਲਦਾ ਹੈ ॥੮੦॥

੧੨. ਜਿਹੜੀ ਸੋਭਾ ਰਾਜੇ ਦੀ ਸੋਭ ਰਹੀ ਹੈ ਸੋ ਮੈਂ ਇਸ ਤਰ੍ਹਾਂ ਕਹਿ ਕੇ ਗਵਾਉਂਦਾ ਹਾਂ ਜਿਹੜੀ ਉਪਮਾ ਸਾਰੇ ਕਵੀ ਦਿੰਦੇ ਹਨ, ਜੇਕਰ ਮੈਂ ਭੀ ਉਹੀ ਉਪਮਾ ਕਹਾਂ ਤਾਂ ਮਨ ਵਿੱਚ ਲੱਜਾ ਬੜੀ ਆਵੇਗੀ ।

੧੩. ਮੈਂ ਧਰਤੀ ਦੇ ਚਾਰੇ ਪਾਸਿਆਂ ਉਤੇ ਅੰਗਾਂ ਦੀ ਉਪਮਾ ਨੂੰ ਚੁਣਨ ਵਾਸਤੇ ਗਿਆ ਹਾਂ । ਕਿਤੋਂ ਤਾਂ ਕੋਈ ਉਪਮਾ ਦੀ ਉਦਾਹਰਣ ਪਾ ਲਵਾਂ । ਉਪਮਾ ਨੂੰ ਲਿਖਦਿਆਂ-ਲਿਖਦਿਆਂ ਕਲਮ ਗੰਨੇ ਵਾਂਗ ਮੋਟੀ ਹੋ ਜਾਂਦੀ ਹੈ ਤੇ ਮੂੰਹ ਨਾਲ ਕਿਵੇਂ ਕਹਿ ਕੇ ਸੁਣਾ ਸਕਦਾ ਹਾਂ ॥੮੧॥

੧੪. ਨੈਣਾਂ ਦੇ ਤੀਰ ਚੌਹਾਂ ਪਾਸਿਆਂ ਵੱਲ ਮਾਰ ਕੇ ਸ਼ਹਿਰ ਦੀਆਂ ਸਾਰੀਆਂ ਇਸਤਰੀਆਂ ਜ਼ਖਮੀ ਕਰ ਸੁੱਟੀਆਂ ਹਨ । ਸਰਸਵਤੀ ਵੀ ਇਸ ਦੇ ਰੂਪ ਨੂੰ ਨਹੀਂ ਕਹਿ ਸਕਦੀ, ਉਸਦੇ ਸ਼ਿੰਗਾਰ ਨੂੰ ਕਹਿਣ ਵਾਲੀ ਮੇਰੀ ਬੁੱਧੀ ਕੌਣ ਹੋ ਸਕਦੀ ਹੈ ।

੧੫. ਰਾਜਿਆਂ ਦੇ ਰਾਜੇ ਨੇ ਚੁਰਾ ਲਿਆ ਹੈ ਕੋਇਲ ਦੇ ਗਲੇ ਨੂੰ ਅਤੇ ਕਬੂਤਰ ਦੀ ਗਰਦਨ ਨਾਲੋਂ ਰਾਜੇ ਦੀ ਧੌਣ ਵੱਖਰੀ ਨਹੀਂ ਹੈ । ਇਸਤਰੀਆਂ ਤੇ ਪੁਰਸ਼ ਮੋਹਿਤ ਹੋ ਕੇ ਧਰਤੀ ਉੱਤੇ ਡਿਗ ਪਏ ਹਨ ਜਾਣੋ ਬਹੁਤ ਜਖਮੀ ਹੋ ਕੇ ਲੇਟੇ ਲੈ ਰਹੇ ਹਨ ॥੮੨॥

॥੮੨॥ ਦੋਹਰਾ ॥ [1]ਨਿਰਖ ਰੂਪ ਅਜਿ ਰਾਜ ਕੋ ਰੀਝ ਰਹੇ ਨਰ ਨਾਰ ॥ ਇੰਦ੍ਰ ਕਿ ਚੰਦ੍ਰ ਕਿ ਸੂਰ ਇਹ; ਇਹਿ ਬਿਧਿ ਕਰਤ ਬਿਚਾਰ ॥੮੩॥ ਕਬਿਤੁ ॥ [2]ਨਾਗਨ ਕੇ ਛਊਨਾ ਹੈਂ ਕਿ ਕੀਨੇ ਕਾਹੂ ਟਊਨਾ ਹੈਂ ਕਿ ਕਾਮ ਕੇ ਖਿਲੌਨਾ ਹੈਂ ਬਨਾਏ ਹੈਂ ਸੁਧਾਰਕੈ ॥ ਇਸਤ੍ਰਿਨ ਕੇ ਪ੍ਰਾਨ ਹੈਂ ਕਿ ਸੁੰਦ੍ਰਤਾ ਕੀ ਖਾਨ ਹੈਂ ਕਿ ਕਾਮ ਕੇ ਕਲਾਨ ਬਿਧਿ ਕੀਨੇ ਹੈਂ ਬਿਚਾਕੈ ॥ [3]ਚਾਤੁਰਤਾ ਕੇ ਭੇਸ ਹੈਂ ਕਿ ਰੂਪ ਕੇ ਨਰੇਸ ਹੈਂ ਕਿ ਸੁੰਦਰ ਸੁਦੇਸ ਏਸ ਕੀਨੇ ਚੰਦ੍ਰ ਸਾਰ ਕੈ ॥ ਤੇਗ ਹੈਂ ਕਿ ਤੀਰ ਹੈਂ ਕਿ ਬਾਨਾ ਬਾਂਧੇ ਬੀਰ ਹੈਂ ਸੁ ਐਸੇ ਨੇਤ੍ਰ ਅਜਿ ਕੇ ਬਿਲੋਕੀਐ ਸੰਭਾਰ ਕੈ ॥੮੪॥ ਸਵੈਯਾ ॥ [4]ਤੀਰਨ ਸੇ ਤਰਵਾਰਨ ਸੇ ਮ੍ਰਿਗ ਬਾਰਨ ਸੇ ਅਵਿਲੋਕਹੁ ਜਾਈ ॥ ਰੀਝ ਰਹੀ ਰਿਝਵਾਰ ਲਖੇ ਦੁਤਿ ਭਾਖ ਪ੍ਰਭਾ ਨਹੀ ਜਾਤ ਬਤਾਈ ॥ [5]ਸੰਗਿ ਚਲੀ ਉਠਿ ਬਾਲ ਬਿਲੋਕਨ ਮੋਰ ਚਕੋਰ ਰਹੇ ਉਰਝਾਈ ॥ ਡੀਠਿ ਪਰੇ ਅਜਿ ਰਾਜ ਜਬੈ ਚਿਤ ਦੇਖਤ ਹੀ ਤ੍ਰੀਅ ਲੀਨ ਚੁਰਾਈ ॥੮੫॥ ਤੋਮਰ ਛੰਦ ॥ [6]ਅਵਿਲੋਕੀਆ ਅਜਿ ਰਾਜ ॥ ਅਤਿ ਰੂਪ ਸਰਬ ਸਮਾਜ ॥ ਅਤਿ ਰੀਝ ਕੈ ਹਸ ਬਾਲ ॥ ਗੁਹਿ ਫੂਲ ਮਾਲ ਉਤਾਲ ॥੮੬॥ [7]ਗਹਿ ਫੂਲ ਕੀ ਕਰਿ ਮਾਲ ॥ ਅਤਿ ਰੂਪਵੰਤ ਸੁ ਬਾਲ ॥ ਤਿਸ ਡਾਰੀਆ ਉਰ ਆਨ ॥ ਦਸ ਚਾਰਿ ਚਾਰਿ ਨਿਧਾਨ ॥੮੭॥ [8]ਤਿਹ ਦੇਬਿ ਆਗਿਆ ਕੀਨ ॥ ਦਸ ਚਾਰਿ ਚਾਰਿ ਪ੍ਰਬੀਨ ॥ ਸੁਨਿ ਸੁੰਦਰੀ ਇਮ ਬੈਨ ॥ ਸਸਿ ਕ੍ਰਾਂਤ ਸੁੰਦਰ ਨੈਨ ॥੮੮॥ [9]ਤਵ ਜੋਗ ਹੈ ਅਜਿਰਾਜ ॥ ਸੁਨਿ ਰੂਪਵੰਤ ਸਲਾਜ ॥ ਬਰੁ ਆਜੁ ਤਾਕਹਂ ਜਾਇ ॥ ਸੁਨਿ ਬੈਨਿ ਸੁੰਦਰ ਕਾਇ ॥੮੯॥ [10]ਗਹਿ ਫੂਲ ਮਾਲ ਪ੍ਰਬੀਨ ॥ ਉਰ ਡਾਰਿ ਤਾ ਕੇ ਦੀਨ ॥ ਤਬ ਬਾਜ ਤੂਰ ਅਨੇਕ ॥ ਡਫ ਬੀਣ ਬੇਣ ਬਸੇਖ ॥੯੦॥ [11]ਡਫ ਬਾਜ ਢੋਕ ਮ੍ਰਿਦੰਗ ॥ ਅਤਿ ਤੂਰ ਤਾਨ ਤਰੰਗ ॥ ਨਘ ਬਾਸੁਰੀ ਅਰੁ ਬੈਨ ॥ ਬਹੁ ਸੁੰਦਰੀ ਸੁਭ ਨੈਨ ॥੯੧॥ [12]ਤਿਹ ਬਿਆਹਿਕੈ ਅਜਿ ਰਾਜਿ ॥ ਬਹੁ ਭਾਂਤਿ ਲੈ ਕਰਿ ਦਾਜ ॥ ਗ੍ਰਿਹ ਆਈਆ ਸੁਖ ਪਾਇ ॥ ਡਫ ਬੇਣ ਬੀਣ ਬਜਾਇ ॥੯੨॥ [13]ਅਜਿਰਾਜ ਰਾਜ ਮਹਾਨ ॥ ਦਸ ਚਾਰਿ ਚਾਰਿ ਨਿਧਾਨ ॥ ਸੁਖ ਸਿੰਧ ਸੀਲ ਸਮੁਦ੍ਰ ॥ ਜਿਨਿ ਜੀਤਿਆ ਰਣ ਰੁਦ੍ਰ ॥੯੩॥ [14]ਇਹ ਭਾਂਤਿ ਰਾਜ ਕਮਾਇ ॥ ਸਿਰ ਅਤ੍ਰ ਪਤ੍ਰ ਫਿਰਾਇ ॥ ਰਣਧੀਰ ਰਾਜ ਬਿਸੇਖ ॥ ਜਗ ਕੀਨ ਜਾਸ ਭਿਖੇਖ ॥੯੪॥ [15]ਜਗ ਜੀਤ ਚਾਰਿ ਦਿਸਾਨ ॥ ਅਜਿਰਾਜ ਰਾਜ ਮਹਾਨ ॥ ਨ੍ਰਿਪ ਦਾਨ ਸੀਲ ਪਹਾਰ ॥ ਦਸ ਚਾਰਿ ਚਾਰ ਉਦਾਰ ॥੯੫॥ [16]ਦੁਤਿਵੰਤਿ ਸੁੰਦਰ ਨੈਨ ॥ ਜਿਹ ਪੇਖਿ ਖਿੱਝਤ ਮੈਨ ॥ ਮੁਖਿ ਦੇਖਿ ਚੰਦ੍ਰ ਸਰੂਪ ॥ ਚਿਤ ਸੋ ਚੁਰਾਵਤ

੧. ਦੋਹਿਰਾ ॥ "ਅਜਰਾਜ" ਦੇ ਰੂਪ ਨੂੰ ਦੇਖ ਕੇ ਨਰ ਅਤੇ ਨਾਰੀਆਂ ਮੋਹਿਤ ਹੋ ਰਹੇ ਹਨ। ਆਪਸ ਵਿਚ ਵਿਚਾਰਾਂ ਕਰਦੇ ਹਨ ਇਹ ਇੰਦ੍ਰ ਹੈ ਜਾਂ ਚੰਦ੍ਰਮਾਂ ਹੈ ਜਾਂ ਸੂਰਜ ਹੈ ? ॥੮੩॥ ਕਬਿਤੁ ॥

੨. ਸੱਪਾਂ ਦੇ ਬੱਚੇ ਜਾਂ ਕਿਸੇ ਨੇ ਜਾਦੂ ਦੇ ਬਣਾਏ ਹੋਏ ਹਨ ਕਿ ਕਾਮ ਦੇ ਖਿਡੌਣੇ ਹਨ ਏਨੇ ਸੁਧਾਰ ਕੇ ਬਣਾਏ ਹਨ ਇਹ ਇਸਤਰੀਆਂ ਦੇ ਪ੍ਰਾਣ ਹਨ ਕਿ ਸੁੰਦਰਤਾ ਦਾ ਖਜਾਨਾ ਹਨ ਜਾਂ ਵਿਧਾਤਾ ਨੇ ਵਿਚਾਰ ਕਰਕੇ ਕਾਮ ਦੀਆਂ ਕਲਾਂ ਦਾ ਸਮੂਹ ਬਣਾਇਆਂ ਹੈ।

੩. ਚਤੁਰਤਾ ਦਾ ਲਿਬਾਸ ਹਨ ਜਾਂ ਰੂਪ ਦੇ ਬਾਦਸ਼ਾਹ ਹਨ ਜਾਂ ਸੁੰਦਰ ਦੇਸ਼ ਦੇ ਕੀਤੇ ਹੋਏ ਰਾਜੇ ਹਨ ਜਾਂ ਚੰਦ੍ਰਮਾਂ ਦਾ ਸਾਰ ਹਨ। ਤਲਵਾਰ ਹਨ ਜਾਂ ਤੀਰ ਹਨ ਜਾਂ ਤੀਰਾਂ ਨਾਲ ਯੋਧੇ ਵੀਰ ਹਨ। ਰਾਜੇ "ਅਜਰਾਜ" ਦੇ ਨੈਣ ਏਦਾਂ ਦੇ ਹਨ ਵਿਚਾਰ ਕਰਕੇ ਵੇਖਣਾ ਚਾਹੀਦਾ ਹੈ ॥੮੪॥

੪. ਸਵੈਯਾ ॥ ਨੈਣ ਤੀਰਾਂ ਵਰਗੇ ਹਨ ਜਾਂ ਤਲਵਾਰਾਂ ਵਰਗੇ ਹਨ, ਜਾਂ ਹਰਨ ਦੇ ਬੱਚਿਆਂ ਵਰਗੇ ਹਨ ਜਾ ਕੇ ਦੇਖੋ। ਦੁਤਿ ਨੂੰ ਵੇਖਣ ਵਾਲੇ ਮੋਹਿਤ ਹੋ ਰਹੇ ਹਨ, ਮੋਹਿਤ ਹੋ ਕੇ ਉਸਦੀ ਸੋਭਾ ਨੂੰ ਕਹਿਣਾ ਚਾਹੁੰਦੇ ਹਨ ਪਰ ਕਹੀ ਨਹੀਂ ਜਾਂਦੀ।

੫. ਵੇਖਣ ਸਾਰ ਹੀ ਰਾਜੇ ਨੂੰ ਇਸਤਰੀ ਉੱਠ ਕੇ ਨਾਲ ਹੀ ਤੁਰ ਚੱਲੀ ਹੈ ਅਤੇ ਮੋਰ ਤੇ ਚਿਕੋਰ ਉਲਝਨ ਵਿਚ ਪੈ ਰਹੇ ਹਨ। ਜਿਸ ਵੇਲੇ "ਅਜਰਾਜਾ" ਇਸਤਰੀ ਦੇ ਨਜ਼ਰ ਪਏ ਵੇਖਦਿਆਂ ਹੀ ਇਸਤਰੀ ਦੇ ਦਿਲ ਨੂੰ ਚੁਰਾ ਲਿਆ ॥੮੫॥

੬. ਤੋਮਰ ਛੰਦ ॥ "ਅਜਰਾਜ" ਨੂੰ ਦੇਖਿਆ ਹੈ ਸਾਰੇ ਸਮਾਜ ਨਾਲੋਂ ਬਲ ਸੁੰਦਰ ਰੂਪ ਹੈ ਇਸਤਰੀ ਬੜੀ ਖੁਸ਼ ਹੋ ਕੇ ਤੇ ਹੱਸ ਕੇ ਬੜੀ ਜਲਦੀ ਨਾਲ ਫੁੱਲਾਂ ਦੀ ਮਾਲਾ ਬਣਾ ਲਈ ਹੈ ॥੮੬॥

੭. ਫੁੱਲਾਂ ਵਾਲੀ ਮਾਲਾ ਹੱਥ ਵਿਚ ਫੜ ਲਈ। ਜੋ ਬੜੇ ਸੁੰਦਰ ਰੂਪ ਵਾਲੀ ਇਸਤਰੀ ਹੈ ਉਸਨੇ ਆ ਕੇ ਮਾਲਾ ਰਾਜੇ ਦੇ ਗਲੇ ਵਿਚ ਪਾ ਦਿੱਤੀ ਰਾਜਾ ਅਠਾਰਾਂ ਨਿਧਾਂ ਦਾ ਖਜਾਨਾ ਹੈ ॥੮੭॥

੮. ਉਸਨੂੰ ਦੇਵੀ ਨੇ ਆਗਿਆ ਕੀਤੀ ਜੋ ਅਠਾਰਾਂ ਕਲਾਂ ਵਿਚ ਪ੍ਰਬੀਨ ਹੈ। ਹੇ ਸੁੰਦਰੀ ਇਹਨਾਂ ਗੱਲਾਂ ਨੂੰ ਸੁਣ ਜਿਸਦੇ ਸੁੰਦਰ ਨੈਣ ਚੰਦ੍ਰਮਾ ਦੀ ਕ੍ਰਾਂਤੀ ਦੇ ਬਰਾਬਰ ਹਨ ॥੮੮॥

੯. "ਅਜਰਾਜ" ਤੇਰੇ ਵਰਣ ਯੋਗ ਹੈ। ਸੁਣ ਰੂਪ ਵਾਲਾ ਤੇ ਲੱਜਾ ਦੇ ਸੰਯੁਕਤ ਹੈ ਜਾ ਕੇ ਉਸ ਨੂੰ ਅੱਜ ਵਰ ਲੈ। ਹੇ ਸੁੰਦਰ ਸਰੀਰ ਵਾਲੀਏ ਸੁਣ ਲੈ ॥੮੯॥

੧੦. ਉਸਨੇ ਹੱਥਾਂ ਵਿਚ ਫੁੱਲਾਂ ਦੀ ਮਾਲਾ ਫੜ ਕੇ ਉਸਦੇ ਗਲੇ ਵਿਚ ਪਾ ਦਿੱਤੀ ਤਾਂ ਉਸ ਸਮੇਂ ਅਨੇਕ ਤਰ੍ਹਾਂ ਦੇ ਵਾਜੇ ਵੱਜੇ ਜਿਵੇਂ ਤੂਰ, ਡੱਫ, ਬੀਨਾ, ਬੇਣੁ ॥੯੦॥

੧੧. ਢੱਡ, ਢੋਲ, ਮ੍ਰਿਦੰਗ, ਤੂਰ, ਤਾਨ-ਤਰੰਗ, ਨਵੀਂ ਬੰਸੁਰੀ ਅਤੇ ਨਾਲ ਅਵਾਜ਼ ਰਲਾ ਕੇ ਬਹੁਤ ਸਾਰੀਆਂ ਸੁੰਦਰ ਇਸਤਰੀਆਂ ਗਾਉਂਦੀਆਂ ਹਨ ਜਿਹਨਾਂ ਦੇ ਨੇਤਰ ਬਹੁਤ ਹੀ ਸੋਹਣੇ ਹਨ ॥੯੧॥

੧੨. "ਅਜਰਾਜ" ਨੇ ਉਸਨੂੰ ਵਰ ਕੇ ਬੜੀ ਤਰ੍ਹਾ ਦਾ ਦਾਜ ਲੈ ਕੇ ਘਰ ਆਂ ਕੇ ਸੁੱਖ ਪਾਇਆ। ਡਫ, ਬੀਨਾ ਤੇ ਬੇਲੂ ਵੱਜਦੀ ਹੈ ॥੯੨॥

੧੩. "ਅਜਰਾਜ" ਦਾ ਰਾਜ ਬਹੁਤ ਵੱਡਾ ਹੈ, "ਅਜਰਾਜ" ਅਠਾਰਾਂ ਕਲਾਂ ਨਾਲ ਭਰਪੂਰ ਹੈ। ਮੁੱਖ ਦਾ ਤੇ ਧਰਮ ਦਾ ਸਮੁੰਦਰ ਹੈ। ਜਿਸਨੇ ਰਣ ਵਿਚ ਰੁੱਦ੍ਰ ਨੂੰ ਜਿੱਤ ਲਿਆ ਹੈ ॥੯੩॥

੧੪. ਇਸ ਤਰ੍ਹਾਂ "ਅਜਰਾਜ" ਨੇ ਰਾਜ ਕਮਾਇਆ ਅਤੇ ਸਿਰ ਉੱਤੇ ਛਤ੍ਰ ਫਿਰਾਇਆਂ ਹੈ। ਰਾਜਾਂ ਰਣ ਵਿਚ ਧੀਰਜ ਧਾਰਣ ਵਾਲਾ ਹੈ। ਜਿਸਨੇ ਰਾਜ ਤਿਲਕ ਜੱਗ ਕੀਤਾ ਸੀ ॥੯੪॥

੧੫. ਜੱਗ ਦੇ ਚਾਰਾਂ ਪਾਸਿਆਂ ਨੂੰ ਜਿੱਤ ਲਿਆ "ਅਜਰਾਜ" ਦਾ ਰਾਜ ਬਹੁਤ ਵੱਡਾ ਹੈ ਦਾਨ ਤੇ ਧਰਮ ਦਾ ਪਹਾੜ ਹੈ (ਰਾਜਾ) ਚੌਦਾਂ ਵਿਦਿਆ, ਚਾਰਾਂ ਧਰਮਾਂ ਵਿਚ ਉਦਾਰ ਹੈ ॥੯੫॥

੧੬. ਬੜੀ ਚਮਕ ਵਾਲਾ ਤੇ ਸੁੰਦਰ ਨੈਣਾਂ ਵਾਲਾ ਜਿਸਨੂੰ ਵੇਖ ਕੇ ਕਾਮਦੇਵ ਦਾ ਮਨ ਖਿੱਚਿਆ ਜਾਦਾ ਹੈ। ਚਿਹਰਾ ਚੰਦ੍ਰਮਾਂ ਵਰਗਾ ਦਿੱਸਦਾ ਹੈ ਉਹ ਰਾਜਾ ਚਿੱਤ ਨੂੰ ਚੁਰਾ ਰਿਹਾ ਹੈ।

ਭੂਪ ॥੯੬॥ [੧]ਇਹ ਭਾਂਤਿ ਕੈ ਬਡ ਰਾਜ ॥ ਬਹੁ ਜੱਗ ਧਰਮ ਸਮਾਜ ॥ ਜਉ ਕਹੋ ਸਰਬ ਬਿਚਾਰ ॥ ਇਕ ਹੋਤ ਕਥਾ ਪਸਾਰ ॥੯੭॥ [੨]ਤਿਹ ਤੇ ਸੁ ਥੋਰੀਐ ਬਾਤ ॥ ਸੁਨਿ ਲੇਹੁ ਭਾਖੋਂ ਭ੍ਰਾਤ ॥ ਬਹੁ ਜੱਗ ਧਰਮ ਸਮਾਜ ॥ ਇਹ ਭਾਂਤਿ ਕੈ ਅਜਿਰਾਜ ॥੯੮॥ [੩]ਜਗ ਆਪਨੋ ਅਜਿ ਮਾਨ ॥ ਤਰ ਆਂਖ ਆਨ ਨ ਆਨ ॥ ਤਬ ਕਾਲ ਕੋਪ ਕ੍ਰਵਾਲ ॥ ਅਜਿ ਜਾਰੀਆ ਮਧਿ ਜ੍ਵਾਲ ॥੯੯॥ [੪]ਅਜਿ ਜੋਤਿ ਜੋਤਿ ਮਿਲਾਨ ॥ ਤਬ ਸਰਬ ਦੇਖਿ ਡਰਾਨ ॥ ਜਿਮ ਨਾਵ ਖੇਵਟ ਹੀਨ ॥ ਜਿਮ ਦੇਹ ਅਰ ਬਲ ਛੀਨ[ੳ] ॥੧੦੦॥ [੫]ਜਿਮ ਗਾਂਵ ਰਾਵ ਬਿਹੀਨ ॥ ਜਿਮ ਉਰਬਰਾ ਕ੍ਰਿਸ ਛੀਨ ॥ ਜਿਮ ਦ੍ਰਿਰਬ ਹੀਣ ਭੰਡਾਰ ॥ ਜਿਮ ਸਾਹਿ ਹੀਣ ਬਿਪਾਰ ॥੧੦੧॥ [੬]ਜਿਮ ਅਰਥ ਹੀਣ ਕਬਿੱਤ ॥ ਬਿਨ ਪ੍ਰੇਮ ਕੇ ਜਿਮ ਮਿੱਤ ॥ ਜਿਮ ਰਾਜ ਹੀਣ ਸੁਦੇਸ ॥ ਜਿਮ ਸੈਣ ਹੀਣ ਨਰੇਸ ॥੧੦੨॥ [੭]ਜਿਮ ਗਿਆਨ ਹੀਣ ਜੁਗੇਂਦ੍ਰ ॥ ਜਿਮ ਭੂਮ ਹੀਣ ਮਹੇਂਦ੍ਰ ॥ ਜਿਮ ਅਰਥ ਹੀਣ ਬਿਚਾਰ ॥ ਜਿਮ ਦਰਬ ਹੀਣ ਉਦਾਰ ॥੧੦੩॥ [੮]ਜਿਮ ਅੰਕੁਸ ਹੀਣ ਗਜੇਸ ॥ ਜਿਮ ਸੈਣ ਹੀਣ ਨਰੇਸ ॥ ਜਿਮ ਸਸਤ੍ਰ ਹੀਣ ਲੁਝਾਰ ॥ ਜਿਮ ਬੁਧਿ ਬਾਝ ਬਿਚਾਰ ॥੧੦੪॥ [੯]ਜਿਮ ਨਾਰ ਹੀਣ ਭਤਾਰ ॥ ਜਿਮ ਕੰਤ ਹੀਣ ਸੁ ਨਾਰ ॥ ਜਿਮ ਬੁੱਧਿ ਹੀਣ ਕਬਿੱਤ ॥ ਜਿਮ ਪ੍ਰੇਮ ਹੀਣ ਸੁ ਮਿੱਤ ॥੧੦੫॥ [੧੦]ਜਿਮ ਦੇਸ ਭੂਪ ਬਿਹੀਨ ॥ ਬਿਨ ਕੰਤ ਨਾਰ ਅਧੀਨ ॥ ਜਿਮ ਭਾਂਤਿ ਬਿਪ੍ਰ ਅਬਿੱਦਿ ॥ ਜਿਮ ਅਰਥ ਹੀਣ ਸਬਿੱਦ ॥੧੦੬॥ [੧੧]ਤੇ ਕਹੇ ਸਰਬ ਨਰੇਸ ॥ ਜੋ ਆ ਗਏ ਇਹ ਦੇਸ ॥ ਕਰਿ ਅਸਟ ਦਸ੍ਯ ਪੁਰਾਣਿ ॥ ਦਿਜ ਬਿਆਸ ਬੇਦ ਨਿਧਾਨ ॥੧੦੭॥ [੧੨]ਕੀਨੇ ਅਠਾਰਹ ਪਰਬ ॥ ਜਗ ਰੀਝੀਆ ਸੁਨ ਸਰਬ ॥ ਇਹ ਬਿਆਸ ਬ੍ਰਹਮ ਵਤਾਰ ॥ ਭਏ ਪੰਚਮੋ ਮੁਖ ਚਾਰ ॥੧੦੮॥

[੧੩]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ, ਪੰਚਮੋਵਤਾਰ ਬ੍ਰਹਮਾਬਿਆਸ, ਰਾਜਾ ਅਜ ਕੋ ਰਾਜ ਸਮਾਪਤੰ ॥੫॥੬॥੩੧੫॥

ਤੋਮਰ ਛੰਦ ॥ ਜੁਗ ਆਗਲੇ ਇਹ ਬਿਆਸ ॥ ਜਗ ਕੀਅ ਪੁਰਾਣ ਪ੍ਰਕਾਸ ॥ ਤਬ ਬਾਢਿਆ ਤਿਹ ਗਰਬ ॥ ਸਰ ਆਪ ਜਾਨ ਨ ਸਰਬ ॥੧॥ [੧੫]ਤਬ ਕੋਪ ਕਾਲ ਕ੍ਰਵਾਲ ॥ ਜਿਹੰ ਜਾਲ ਜ੍ਵਾਲ ਬਿਸਾਲ ॥ ਖਟ ਟੂਕ ਤਾਕਹੰ ਕੀਨ ॥ ਪੁਨ ਜਾਨ ਕੈ ਤਿਨ ਦੀਨ ॥੨॥ [੧੬]ਨਹੀ ਲੀਨ ਪ੍ਰਾਨ ਨਿਕਾਰ ॥ ਭਏ ਖਸਟ ਰਿਖੈ ਅਪਾਰ ॥ ਤਿਨ ਸਾਸਤ੍ਰੁੱਗ ਬਿਚਾਰ ॥ ਖਟ ਸਾਸਤ੍ਰ ਨਾਮ ਸੁ ਡਾਰ ॥੩॥ [੧੭]ਖਟ ਸਾਸਤ੍ਰ ਕੀਨ ਪ੍ਰਕਾਸ ॥ ਮੁਖ ਚਾਰ ਬਿਆਸ ਸੁ ਭਾਸ ॥ ਧਰਿ

---

ੳ. ਰਾਜਾ ਅਜ ਸ੍ਰੀ ਦਸਰਥ ਦਾ ਪਿਤਾ ਤੇ ਰਾਮ ਚੰਦ੍ਰ ਜੀ ਦਾ ਦਾਦਾ ਸੀ ਅਤੇ ਸੋਢੀ ਬੰਸ ਦਾ ਜਾਣੋ ਮੁੱਢ ਸੀ ਜੋ ਸ੍ਰੀ ਦਸਮੇਸ ਤੇ ਗੁਰੂ ਨਾਨਕ ਅਤੇ ਗੁਰੂ ਰਾਮਦਾਸ ਦੇ ਖਾਨਦਾਨ ਦਾ ਵੀ ਮੁੱਢ ਸੀ । ਜਿਸ ਦੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸੰਸਾਰ ਭਰ ਦੀ ਉਪਮਾ ਓਜ ਤੇ ਗੁਣ ਵਿਸ਼ਾਲ ਗਿਣ-ਗਿਣ ਕੇ ਕੰਡੇ ਤੇ ਰੱਖਕੇ ਤੋਲ ਕੇ ਮਿਣਕੇ ਤੇ ਮੁਕਾਬਲੇ ਦੀ ਚੋਣ ਕਰਕੇ ਵਿਖਾਏ ਹਨ । ਰਾਜ ਭੀ ਬੜਾ ਚਿਰ ਕੀਤਾ ਖੂਬੀਆਂ ਵੀ ਸਨ ਪਰ ਮਾਣ ਹੰਕਾਰ ਤੋਂ ਉਹ ਵੀ ਨਾ ਬਚ ਸਕਿਆ ਅਤੇ ਇਸ ਕਮੀ ਨੂੰ ਲਕੋਣ ਲਈ ਗੁਰੂ ਜੀ ਨੇ ਆਪਣੇ ਬਜ਼ੁਰਗ ਦਾ ਲਿਹਾਜ ਵੀ ਨਹੀਂ ਕੀਤਾ । ਇਹ ਹੈ ਗੁਰੂ ਜੀ ਦੀ ਨਿਰਪੱਖ ਲੀਲਾ ਦਾ ਸਬੂਤ, ਤੇ ਦੱਸਿਆ ਹੈ ਸੰਸਾਰ ਦੇ ਵਿਚ ਭਾਵੇਂ ਕਿੱਡਾ ਬੜਾ ਗੁਣਾਂ ਤੇ ਵਿਦਿਆਵਾਨ ਸੱਚਾ-ਸੁੱਚਾ ਪੁਰਸ਼ ਕੋਈ ਹੋਇਆ ਹੈ ਉਹ ਹੰਕਾਰ ਨੇ ਨਹੀਂ ਬਖਸ਼ਿਆ ਤੇ ਭਾਵੇਂ ਕਿਨਾਂ ਵੀ ਦੇਸ ਭਗਤ ਕਿਉਂ ਨਾ ਹੋਵੇ ਹੰਕਾਰੀ ਪੁਰਸ਼ ਨੂੰ ਕਾਲ ਨੇ ਨਹੀਂ ਬਖਸ਼ਿਆ । ਇਹ ਆਇਨਾਂ ਵਿਖਾ ਕੇ ਹੁਣ ਅਗੇ ਸੰਸਾਰ ਦਾ ਉਹ ਪਹਿਲੂ ਵਖਾ ਰਹੇ ਹਨ ਜੋ ਕਰਨੇ ਜਰੂਰੀ ਹਨ ਤੇ ਜਿਨ੍ਹਾਂ ਤੋਂ ਬਿਨਾਂ ਸੰਸਾਰ ਦਾ ਕਾਰ ਵਿਹਾਰ ਤੇ ਵਪਾਰ ਅਤੇ ਅਚਾਰ ਕਾਇਮ ਨਹੀਂ ਰਹਿ ਸਕਦਾ । ਜਿਸ ਦੀ ਜਾਣਕਾਰੀ ਹਰ ਪ੍ਰਾਣੀ ਲਈ ਅਤਿ ਜਰੂਰੀ ਹੈ ।

ਵਖਿਆਣ ਕੀਤਾ ਹੈ ॥੯੬॥ ਤੋਮਰ ਤ੍ਵਪ੍ਰਸਾਦਿ ॥

੧. ਇਸ ਤਰ੍ਹਾ ਬੜਾ ਰਾਜ ਕਮਾਕੇ ਅਤੇ ਬਹੁਤ ਸਾਰੇ ਜੱਗ ਕਰਕੇ ਸਮਾਜ ਲਈ ਧਰਮ ਦੇ ਕਰਮ ਕਰਕੇ । ਜੇ ਮੈਂ ਇਹਨਾਂ ਦੇ ਸਾਰੇ ਵਿਚਾਰ ਕਹਾਂ ਤਾਂ ਇਸ ਕਥਾ ਦਾ ਇਕ ਬੜਾ ਵਿਸਥਾਰ ਹੁੰਦਾ ਹੈ ॥੯੭॥

੨. ਇਸ ਕਰਕੇ ਥੋੜੀ ਜਿਹੀ ਗੱਲ । ਐ ਭਾਈ ਸੁਣ ਲਵੋ ਮੈਂ ਥੋੜੀ ਹੀ ਕਹਿੰਦਾ ਹਾਂ । ਜਿਸ ਦਾ ਨਿਚੋੜ ਇਹ ਹੈ ਬਹੁਤ ਸਾਰੇ ਜੱਗ ਕਰੇ ਤੇ ਸਮਾਜ ਦੇ ਧਰਮ ਕੰਮ ਕਰੇ । ਇਸ ਤਰ੍ਹਾਂ ਦਾ ਕਰਕੇ ਅਜ ਰਾਜੇ ਨੇ ਰਾਜ ॥੯੮॥

੩. ਜਗਤ ਨੂੰ ਅਜ ਰਾਜੇ ਨੇ ਆਪਣਾ ਹੀ ਮੰਨ ਲਿਆ ਅਤੇ ਹੋਰ ਕਿਸੇ ਨੂੰ ਅੱਖ ਥੱਲੇ ਹੀ ਨਾ ਲਿਆਂਦਾ । ਤਬ ਕਾਲ ਪੁਰਖ ਨ ਕ੍ਰੋਧ ਵਿਚ ਆ ਕੇ ਹੱਥ ਵਿਚ ਤਲਵਾਰ ਲੈ ਕੇ। ਅਜ ਰਾਜ ਨੂੰ ਆਪਣੇ ਕੋਪ ਦੀ ਅੱਗ ਵਿਚ ਜਾਲ੍ਹ ਦਿੱਤਾ ॥੯੯॥

੪. ਅਜ ਰਾਜੇ ਦੀ ਜੋਤਿ ਪ੍ਰਭ ਜੋਤਿ ਵਿਚ ਲੀਨ ਹੋ ਗਈ। ਉਸ ਵੇਲੇ ਸਾਰੇ ਲੋਕ ਇਹ ਵੇਖਕੇ ਡਰਨ ਲੱਗੇ । ਜਿਸ ਤਰ੍ਹਾਂ ਬੇੜੀ ਮਲਾਹ ਤੋਂ ਬਿਨਾਂ ਹੁੰਦੀ ਹੈ ਅਤੇ ਜਿਸ ਤਰ੍ਹਾਂ ਤਨ ਸਰੀਰ ਦੀ ਹਾਲਤ ਉਮਰ ਮੁੱਕਣ ਤੇ ਹੁੰਦੀ ਹੈ (ਭਾਵ ਬੇ-ਅਰਥ ਹੋ ਜਾਂਦੀ ਹੈ ॥੧੦੦॥

੫. ਜਿਸ ਤਰ੍ਹਾਂ ਅਬਾਦੀ ਰਾਜੇ ਤੋਂ ਬਿਨਾਂ ਸੁਖ ਨਾਲ ਨਹੀਂ ਵਸਦੀ ਜਿਵੇਂ ਧਰਤੀ ਫਸਲ ਤੋਂ ਬਿਨਾਂ । ਜਿਵੇਂ ਧਨ ਤੋਂ ਖਾਲੀ ਖਜਾਨਾ ਕਿਸੇ ਕੰਮ ਨਹੀਂ ਅਤੇ ਸ਼ਾਹ ਤੋਂ ਬਿਨਾਂ ਵਪਾਰ ਨਹੀਂ ਚਲਦਾ ॥੧੦੧॥

੬. ਜਿਵੇਂ ਕਬਿਤ ਭਾਵ ਕਵਿਤਾ ਅਰਥ ਤੋਂ ਬਿਨਾਂ ਕੁਝ ਨਹੀਂ ਦਿੰਦੀ ਪ੍ਰੇਮ ਤੋਂ ਬਿਨਾਂ ਮਿਤ੍ਰਤਾ ਨਹੀਂ ਬਣਦੀ । ਇਸ ਤਰ੍ਹਾਂ ਰਾਜ ਤੋਂ ਬਿਨਾਂ ਦੇਸ ਸੁਫਲਾ ਨਹੀਂ ਹੁੰਦਾ ਅਤੇ ਸੈਨਾ ਤੋਂ ਬਿਨਾ ਰਾਜ ਕਾਇਮ ਨਹੀਂ ਰਹਿ ਸਕਦਾ ॥੧੦੨॥

੭. ਜਿਸ ਤਰ੍ਹਾਂ ਗਿਆਨ ਤੋਂ ਖਾਲੀ ਜੋਗੀ ਮਹੰਤ ਨਹੀਂ ਕਿਹਾ ਜਾਂਦਾ ਅਤੇ ਧਰਤੀ ਤੋਂ ਬਿਨਾਂ ਹੀ ਪਤਿ ਨਹੀਂ ਹੋ ਸਕਦਾ। ਜਿਸ ਤਰ੍ਹਾਂ ਅਰਥ ਤੋਂ ਬਿਨਾਂ ਵਿਚਾਰ ਦਾ ਕੋਈ ਮੁੱਲ ਨਹੀਂ। ਧਨ ਤੋਂ ਬਿਨਾਂ ਸਖੀ ਦਾਤਾ ਨਹੀਂ ਕਿਹਾ ਜਾਂਦਾ॥੧੦੩॥ ਅਤੇ ਅੰਕਸ ਤੋਂ ਬਿਨਾਂ ਹਾਥੀ ਕੰਮ ਨਹੀਂ ਆਉਂਦਾ ਅਤੇ

੮. ਸੈਨਾ ਤੋਂ ਬਿਨਾਂ ਰਾਜਾ ਰਾਜ ਨਹੀਂ ਕਰ ਸਕਦਾ । ਜਿਸ ਤਰ੍ਹਾਂ ਸਸਤ੍ਰ ਤੋਂ ਬਿਨਾਂ ਜੋਧਾ ਲੜ ਨਹੀਂ ਸਕਦਾ ਤੇ ਬੁਧ ਤੋਂ ਬਿਨਾਂ ਬਿਚਾਰ ਥੋਥੀ ਵਿਅਰਥ ਹੁੰਦੀ ਹੈ ॥੧੦੪॥

੯. ਜਿਸ ਤਰ੍ਹਾਂ ਇਸਤਰੀ ਤੋਂ ਬਿਨਾਂ ਪਤੀ ਨਹੀਂ ਹੋ ਸਕਦਾ ਅਤੇ ਪਤੀ ਬਿਨਾਂ ਇਸਤਰੀ ਬਾਂਝ ਸਮਾਨ ਹੁੰਦੀ ਹੈ । ਬੁੱਧੀ ਤੋਂ ਬਿਨਾਂ ਕਬਿੱਤ ਕਵਿਤਾ ਨਹੀਂ ਫੁਰਦੀ । ਪ੍ਰੇਮ ਤੋਂ ਬਿਨਾ ਮਿਤ੍ਰ ਨਹੀਂ ਕਿਹਾ ਜਾ ਸਕਦਾ ॥੧੦੫॥

੧੦. ਇਸੇ ਤਰ੍ਹਾਂ ਦੇਸ ਰਾਜ ਤੋਂ ਬਿਨਾਂ ਵੱਸ ਨਹੀਂ ਸਕਦਾ । ਜਿਸ ਤਰ੍ਹਾਂ ਇਸਤਰੀ ਕੰਤ (ਪਤੀ ਤੋਂ ਬਿਨਾਂ ਮਹਾਂ ਦੀਨ ਹੋ ਜਾਂਦੀ ਹੈ ਅਤੇ ਬ੍ਰਾਹਮਣ ਵਿਦਿਆ ਬਿਨਾਂ ਮੂਰਖ ਹੀ ਹੁੰਦਾ ਹੈ । ਅਥੇ ਧਨ ਤੋਂ ਬਿਨਾਂ ਤੇ ਅਰਥ ਤੋਂ ਬਿਨਾਂ ਵਿਦਿਆ ਨਿਗੁਣੀ ਹੁੰਦੀ ਹੈ ॥੧੦੬॥

੧੧. ਇਥੇ ਉਹ ਸਾਰੇ ਰਾਜੇ ਕਹੇ ਹਨ ਜੋ ਇਹਨਾਂ ਗੁਣਾਂ ਸਪੰਨ ਤੇ ਹੀਣੇ ਹੋਏ ਹਨ । ਜੋ ਇਸ ਸੰਸਾਰ ਰੂਪੀ ਦੇਸ ਵਿਚ ਆਏ ਤੇ ਆ ਕੇ ਚਲੇ ਗਏ ਇਹਨਾਂ ਦੀ ਲੀਲਾ ਦੇ ਅਸਟ-ਦਸ ਅਠਾਰਾਂ ਪੁਰਾਣ ਕੀਤੇ । ਬੇਦਾਂ ਦੇ ਖਜਾਨੇ ਸ੍ਰੀ "ਬੇਦ ਬਿਆਸ" ਵਿਦਵਾਨ ਨੇ ॥੧੦੭॥

੧੨. ਅਤੇ ਫੇਰ ਅਠਾਰਾਂ ਪਰਬ ਮਹਾਂਭਾਰਤ ਦੇ ਬਣਾਏ ਹਨ । ਜਿਨ੍ਹਾਂ ਨੂੰ ਸੁਣਕੇ ਸਾਰਾ ਜਗ ਇਸ ਨੂੰ ਪੜ੍ਹ ਕੇ ਬਹੁਤ ਪ੍ਰਸੰਨ ਤੇ ਵਿਚਾਰਵਾਨ ਹੋਇਆ । ਇਹ ਹੈਸੀ ਬੇਦ ਬਿਆਸ ਬ੍ਰਹਮਾ ਦਾ ਅਵਤਾਰ । ਜੋ ਚਾਰ ਮੁਖ ਵਾਲੇ ਬ੍ਰਹਮਾ ਦਾ ਪੰਜਵਾਂ ਅਵਤਾਰ ਸੀ ॥੧੦੮॥

੧੩. ਸ੍ਰੀ ਬਚਿਤ੍ਰ ਨਾਟਕ ਗ੍ਰੰਥ ਬ੍ਰਹਮਾ ਦਾ ਪੰਜਵਾਂ ਵਤਾਰ ਬ੍ਰਹਮਾ ਦਾ ਸ੍ਰੀ ਬੇਦ ਬਿਆਸ ਅਤੇ ਰਾਜਾ ਅਜ ਦਾ ਰਾਜ ਸਮਾਪਤ ਹੁੰਦਾ ਹੈ ॥੫॥੯॥੩੧੫॥

---

## ਬੇਦ ਬਿਆਸ ੧੮ ਪੁਰਾਣ

੧੪. ਤੋਮਰ ਛੰਦ ॥ ਅਗਲੇ ਜੁਗ ਭਾਵ ਦੁਆਪੁਰ ਜੁਗ ਵਿਚ ਇਸ ਬਿਆਸ ਨੇ । ਜਗਤ ਦੇ ਵਿਚ ੧੮ ਪੁਰਾਣਾਂ ਦਾ ਪ੍ਰਕਾਸ਼ ਕੀਤਾ। ਇਸ ਕਰਕੇ ਉਸ ਨੂੰ ਹੰਕਾਰ ਹੋ ਗਿਆ ਜੋ ਮੇਰੇ ਜਿਹਾ ਵਿਦਵਾਨ ਕੌਣ ਹੋ ਸਕਦਾ ਹੈ ? ਇਸ ਲਈ ਕਿਸੇ ਨੂੰ ਆਪਣੇ ਤੁਲ ਨਾ ਸਮਝਦਾ ॥੧॥

੧੫. ਤਦ ਕ੍ਰੋਧ ਵਿਚ ਆ ਕੇ ਹੁਕਮ ਦਾ ਤੇਜ ਤਲਵਾਰ ਵਾਲੇ ਕਾਲ ਨ । ਜਿਸਦੇ ਕ੍ਰੋਧ ਦੀ ਅਗਨ ਬੜੀ ਵਿਸ਼ਾਲ ਹੈ। ਉਸਨੇ ਬਿਆਸ ਦੇ ਛੇ ਟੋਟੇ ਭਾਵ ਦੁਖੀ, ਮਜਲੂਮ, ਨਿਕਾਰਾ, ਗਰੀਬ, ਨਿਤਾਣਾ ਤੇ ਬੇਵਸ ਕਰ ਦਿਤਾ ਇਸ ਤਰ੍ਹਾਂ ਛੇ ਟੋਟੇ ਕਰ ਦਿੱਤੇ । ਫੇਰ ਉਸ ਨੂੰ ਦੀਨ ਦਇਆ

੧੬. ਜਾਣਕੇ ॥੨॥ ਪ੍ਰਾਣ ਬਚਾ ਲਏ ਜਿਸ ਤੇ ਉਸਨੇ ਛੇ ਰਿਸ਼ੀਆਂ ਦੇ ਸਰੂਪ ਧਾਰ ਲਏ ਜੋ ਬੜੇ ਗੁਣਵਾਨ ਸਨ । ਉਹਨਾਂ ਵਿਚਾਰਕੇ ਸ਼ਾਸ਼ਤਰਾਂ ਦੀ ਰਚਨਾ ਕੀਤੀ ॥੩॥

੧੭. ਭਾਵ ਛੇ ਸ਼ਾਸ਼ਤ੍ਰਾਂ ਦਾ ਪ੍ਰਕਾਸ਼ ਕੀਤਾ । ਉਸ ਚਾਰ ਮੁਖਾਂ ਵਾਲੇ ਬ੍ਰਹਮਾ ਦੇ ਅਵਤਾਰ ਬਿਆਸ ਨੇ ਸ਼ੁਭ ਭਾਸ਼ਾ ਵਿਚ ਰਚਨਾ ਕੀਤੀ । ਛੇਵਾਂ ਅਵਤਾਰ ਧਾਰਨ

ਖਸਟਮੋ ਅਵਤਾਰ ॥ ਖਟ ਸਾਸਤ੍ਰ ਕੀਨ ਸੁਧਾਰ ॥੪॥[੧]

ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ, ਖਸਟਮੋ ਅਵਤਾਰ ਬ੍ਰਹਮਾ, ਖਸਟ ਰਿਖ ਸਮਾਪਤੰ ॥੬॥੩੧੯॥

[੨]ਤੋਮਰ ਛੰਦ ॥ ਇਹ ਬ੍ਰਹਮ ਬੇਦ ਨਿਧਾਨ ॥ ਦਸ ਅਸਟ ਸਾਸਤ੍ਰ ਪ੍ਰਮਾਨ ॥ ਕਲਜੁਗਿਯ ਲਾਗ ਨਿਹਾਰ ॥ ਭਏ ਕਾਲ ਦਾਸ ਅਬਿਚਾਰ ॥੧॥[੩] ਲਖਿ ਰੀਝ ਬਿਕ੍ਰਮ ਜੀਤ ॥ ਅਤਿ ਗਰਬਵੰਤ ਅਜੀਤ ॥ ਅਤਿ ਗਿਆਨ ਮਾਨ ਗੁਨੈਨ ॥ ਸੁਭ ਕ੍ਰਾਂਤ ਸੁੰਦਰ ਨੈਨ ॥੨॥ [੪]ਰਘੁ ਕਾਬਿ ਕੀਨ ਸੁਧਾਰ ॥ ਕਰਿ ਕਾਲ ਦਾਸ ਵਤਾਰ ॥ ਕਹੱ ਲੌ ਬਖਾਨੋਂ ਤਉਨ ॥ ਜੋ ਕਾਬਿ ਕੀਨੇ ਜਉਨ ॥੩॥ [੫]ਧਰ ਸਪਤ ਬ੍ਰਹਮ ਵਤਾਰ ॥ ਤਬ ਭਇਓ ਤਾਸ ਉਧਾਰ ॥ ਤਬਿ ਧਰਾ ਬ੍ਰਹਮ ਸਰੂਪ ॥ ਮੁਖ ਚਾਰ ਰੂਪ ਅਨੂਪ[ੳ] ॥੪॥[੬]

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ, ਬ੍ਰਹਮਾ ਅਵਤਾਰ ਸਮਤਮੋ, ਕਾਲ ਦਾਸ, ਸਮਾਪਤੰ ॥੭॥੩੨੩॥

[੭]ੴ ਸਤਿਗੁਰ ਪ੍ਰਸਾਦਿ ॥ ਅਥ ਰੁਦ੍ਰ ਅਵਤਾਰ ਕਥਨੰ ॥ ਤੋਮਰ ਛੰਦ ॥ [੮]ਅਬ ਕਹੋ ਤਉਨ ਸੁਧਾਰ ॥ ਜੇ ਧਰੇ ਰੁਦ੍ਰ ਅਵਤਾਰ ॥ ਅਤਿ ਜੋਗ ਸਾਧਨ ਕੀਨ ॥ ਤਬ ਗਰਬ ਕੇ ਰਸਿ ਭੀਨ ॥੧॥ [੯]ਸਰਿ ਆਪ ਜਾਨ ਨ ਅਉਰ ॥ ਸਬ ਦੇਸ ਮੋਂ ਸਬ ਠੌਰ ॥ ਤਬ ਕੋਪ ਕੈ ਇਮ ਕਾਲ ॥ ਇਮ ਭਾਖਿ ਬੈਣਿ ਉਤਾਲ ॥੨॥ [੧੦]ਜੇ ਗਰਬ ਲੋਕ ਕਰੰਤ ॥ ਤੇ ਜਾਨ ਕੂਪ ਪਰੰਤ ॥ ਮੁਰ ਨਾਮ ਗਰਬ ਪ੍ਰਹਾਰ ॥ ਸੁਨ ਲੇਹੁ ਰੁਦ੍ਰ ਬਿਚਾਰ ॥੩॥ [੧੧]ਕੀਅ ਗਰਬ ਕੋ ਮੁਖ ਚਾਰ ॥ ਕਛੁ ਚਿੱਤ ਮੋਂ ਅਬਿਚਾਰ ॥ ਜਬ ਧਰੇ ਤਿਨ ਤਨ ਸਾਤ ॥ ਤਬ ਬਨੀ ਤਾ ਕੀ ਬਾਤ ॥੪॥ [੧੨]ਤਿਮ ਜਨਮੁ ਧਰੁ ਤੈ ਜਾਇ ॥ ਚਿਤ ਦੇ ਸੁਨੋ ਮੁਨ ਰਾਇ ॥ ਨਹੀ ਐਸ ਹੋਇ ਉਧਾਰ ॥ ਸੁਨ ਲੇਹੁ ਰੁਦ੍ਰ ਬਿਚਾਰ ॥੫॥ [੧੩]ਸੁਨ ਸ੍ਰਵਨ ਏ ਸਿਵ ਬੈਨ ॥ ਹਠ ਛਾਡਿ ਸੁੰਦਰ ਨੈਨ ॥ ਤਿਹ ਜਾਨ ਗਰਬ ਪ੍ਰਹਾਰ ॥ ਛਿਤ ਲੀਨ ਆਨ ਵਤਾਰ ॥੬॥ [੧੪]ਪਾਧਰੀ ਛੰਦ ॥ ਜਿਮ ਕਥੇ ਸਰਬ ਰਾਜਾਨ ਰਾਜ ॥ ਤਿਮ ਕਹੋ ਰਿਖਨ ਸਬ ਹੀ ਸਮਾਜ ॥ ਜਿਹ ਜਿਹ ਪ੍ਰਕਾਰ ਤਿਹ ਕਰਮ ਕੀਨ ॥ ਜਿਹ ਭਾਂਤਿ ਜੇਮ ਦਿਜ ਬਰਨ ਲੀਨ ॥੭॥ [੧੫]ਜੇ ਜੇ ਚਰਿਤ੍ਰ ਕਿੱਨੇ ਪ੍ਰਕਾਸ ॥ ਤੇ ਤੇ ਚਰਿਤ੍ਰ ਭਾਖੋ ਸੁ ਬਾਸ ॥ ਰਿਖ ਪੁਤ੍ਰ ਏਸ ਭਏ ਰੁਦ੍ਰ ਦੇਵ ॥ ਮੋਨੀ ਮਹਾਨ ਮਾਨੀ ਅਭੇਵ ॥੮॥ [੧੬]ਪੁਨ ਭਏ ਅਤ੍ਰ ਰਿਖ ਮੁਨਿ ਮਹਾਨ ॥ ਦਸ ਚਾਰ ਚਾਰ ਬਿੱਦਿਆ ਨਿਧਾਨ ॥ ਲਿੱਨੋ ਸੁ ਜੋਗ ਤਜਿ ਰਾਜਿ ਆਨ ॥ ਸੇਵਿਆ ਰੁਦ੍ਰ ਸੰਪਤ ਨਿਧਾਨ ॥੯॥

---

ੳ. ਭਾਵੇਂ ਅੱਜ ਦੇ ਵਿਦਵਾਨ ਵੇਦਾਂ ਸ਼ਾਸਤ੍ਰਾਂ ਨੂੰ ਜਾਂ ਪੁਰਾਣਾ ਨੂੰ ਮਿੱਥ ਦੀ ਕੰਡੀ ਨਾਲ ਹੀ ਤੋਲਦੇ ਨ ਇਹ ਵੀ ਠੀਕ ਹੈ ਕਿ ਕਈ ਪ੍ਰਮਾਣ ਅੱਜ ਦੇ ਸਮੇਂ ਦੇ ਤੋਲ ਨਾਲ ਨਹੀਂ ਢੁਕਦੇ, ਪਰ ਗੁਰਮਤਿ ਤੋਂ ਪਹਿਲਾਂ ਇਹੋ ਸੰਸਾਰ ਦੇ ਬੇੜੇ ਸਨ, ਜਿਨ੍ਹਾਂ ਨੇ ਗੁਰੂ ਦੁਆਰਾ ਇਹਨਾਂ ਦੇ ਅਰਥ ਬੋਧ ਨੂੰ ਸਮਝ ਲਿਆ ਉਹ ਪਾਰ ਉਤਰ ਗਏ । ਸ੍ਰੀ ਗੁਰੂ ਨਾਨਕ ਦੇਵ ਜੀ ਸਮਝਾਉਂਦੇ ਹਨ :—

ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ ॥ ਪ੍ਰਭੂ ਤੇ ਉਸਦੀ ਬਖਸ਼ ਮੁਕਤੀ (ਸੰਸਾਰ ਸਮੁੰਦਰ) ਵਿਚ ਡੁਬਣੋ ਨਹੀਂ ਬਚਾ ਸਕਦੇ । ਜਦੋਂ ਬੇਦ ਪਾਠੀਆ ਨੂੰ ਵੀ ਡੁਬਦੇ ਵੇਖਿਆ ਤਾਂ ਉਹਨਾਂ ਤੋਂ ਪੁਛਿਆ ਕਿ ਭਾਈ ਤੁਸੀਂ ਤਾਂ ਵੇਦ ਪੜੇ ਹੋਏ ਸੀ ਤੁਸੀਂ ਕਿਉਂ ਡੁਬ ਰਹੇ ਹੋ ? ਉਹਨਾਂ ਦਾ ਉਤਰ ਹੈ । ਪੁਛਉ ਬੇਦ ਪੜੰਤਿਆਂ - ਅਗੇ ਉਹ ਬੇਦ ਪਾਠੀ ਡੁਬਣ ਵਾਲੇ ਉਤਰ ਦਿੰਦੇ ਹਨ - ਮੁਠੀ ਵਿਣੁ ਮਾਨੇ ॥ ਭਾਵ ਅਸੀਂ ਨਾ ਮੰਨਣ ਕਰਕੇ ਲੁਟੇ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਕਮੀ ਦਾ ਇਲਾਜ ਦਸਦੇ ਕਹਿੰਦੇ ਹਨ ਕਿ ਪੂਰੇ ਗੁਰੂ ਦੇ ਗਿਆਨ ਤੋਂ ਹੀਣੇ ਹੋਣ ਕਰਕੇ ਵੇਦਾਂ ਦਾ ਪੜ੍ਹਨਾ ਨਿਸਫਲ ਹੈ - ਨਾਨਕ ਕੀਮਤਿ ਸੋ ਕਰੇ ਪੂਰਾ ਗੁਰੁ ਗਿਆਨੇ ॥੯॥੬॥ ਪੰ: ੧੦੧੨॥ ਮ: ੧॥ ਭਾਵ ਇਨ੍ਹਾਂ ਵੇਦਾਂ ਦੇ ਪੜ੍ਹਨ ਦਾ ਮੁਲ ਉਹ ਪਾ ਸਕਦਾ ਹੈ ਜਿਸਨੂੰ ਪੂਰੇ ਗੁਰੂ ਦਾ ਗਿਆਨ ਹਾਸਲ ਹੈ । ਇਸੇ ਤਰ੍ਹਾਂ ਅਸੀਂ ਪੂਰੇ ਗੁਰੂ ਦੇ ਪੂਰੇ ਗਿਆਨ ਨੂੰ ਹਾਸਲ ਕਰਨ ਤੋਂ ਗੁਰਬਾਣੀ ਕੋਲੋਂ ਵੀ ਮੁਠੇ ਜਾ ਰਹੇ ਹਾਂ । ਅਵਲ ਤਾਂ ਆਪ ਪੜ੍ਹਦੇ ਨਹੀਂ ਤੇ ਨਾ ਸੁਣਦੇ ਹਾਂ, ਜੇ ਪੜ੍ਹਦੇ ਸੁਣਦੇ ਹਾਂ ਤਾਂ ਅਰਥ ਭਾਵ ਤੋਂ ਕੋਰੇ ਹੋਣ ਕਰਕੇ ਉਲਟੇ ਪਾਸੇ ਨੂੰ ਤੁਰ ਪੈਂਦੇ ਹਾਂ - ਇਤਿਹਾਸ ਦੀ ਸਮਝ ਤੋਂ ਬਿਨਾਂ ਅਰਥ ਕਰਨ ਵਾਲੇ ਹੋਰ ਹੀ ਰਾਹ ਵਿਖਾਲ ਦਿੰਦੇ ਹਨ । ਜੈਸਾ ਕਿ ਪਾਵਨ ਬਚਨ ਹੈ—

ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ ॥ ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ ॥੧॥ ਮ: ੨॥

ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ ॥ ਵਖਰ ਤੇ ਵਣਜਾਰਿਆ ਦੁਹਾ ਰਹੀ ਸਮਾਇ ॥ ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ ॥ ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ ॥੨॥ ਪੰ: ੯੫੪॥ ਮ: ੨॥ ਇਸ ਲਈ ਪੁਰਾਤਨ ਤੇ ਨਵੀਨ ਇਤਿਹਾਸ ਦੀ ਜਾਣਕਰੀ, ਗੁਰਬਾਣੀ ਤੇ ਸ੍ਰੀ ਦਸਮੇਸ਼ ਬਾਣੀ ਦੀ ਵਿਚਾਰ ਅਤੇ ਵਿਦਵਾਨਾਂ ਦੀ ਸੰਗਤ ਤੋਂ ਬਿਨਾਂ ਇਹ ਸਾਡੀ ਵਿਦਿਅਕ ਰਤਨਾਂ ਨੂੰ ਪਰਖਣ ਵਾਲੀ ਅੱਖ ਨਹੀਂ ਖੁੱਲ ਸਕਦੀ । ਹਉਮੈ ਸਾਡੀ ਪੇਸ਼ ਨਹੀਂ ਜਾਣ ਦਿੰਦੀ ।

ਪੁੰਨ ਦਾਨ ਪੂਜਾ ਪਰਮੇਸਰ ਹਰਿ ਕੀਰਤਿ ਤਤੁ ਬੀਚਾਰ ॥ ਗੁਣ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ ॥੧॥ਪੰ:੭੧੦ ॥ਮ:੫॥

ਕਰਕੇ ਬੜੇ ਚੰਗੀ ਤਰ੍ਹਾਂ ਸੋਧ ਸਾਧ ਕੇ ਛੇ ਸ਼ਾਸਤ੍ਰ ਲਿਖੇ ॥੪॥

੧. ਇਥੇ ਹੀ ਸ੍ਰੀ ਬਚਿਤ੍ਰ ਨਾਟਕ ਗ੍ਰੰਥ; ਛੇਵਾਂ ਬ੍ਰਹਮਾ ਦਾ ਅਵਤਾਰ ਛੇ ਰਿਖੀਆਂ ਦੇ ਸਰੂਪ ਵਿਚ ਸਮਾਪਤ ਹੁੰਦਾ ਹੈ ॥੬॥੩੧੯॥ ਅੰਗਾਂ ਦਾ ਕੁਲ ਜੋੜ

---

## ਬ੍ਰਹਮਾ-ਵਤਾਰ ਕਾਲੀ ਦਾਸ

੨. ਤੋਮਰ ਛੰਦ ॥ ਇਹ ਉਹੀ ਬ੍ਰਹਮਾ ਸੀ ਜੋ ਬੇਦਾਂ ਦਾ ਖਜਾਨਾ ਹੈ । ਜਿਸਨੇ ਦਸ ਅਠ, ਅਠਾਰਾਂ ਪੁਰਾਣ ਬਣਾਏ ਅਤੇ ਛੇ ਸ਼ਾਸਤ੍ਰ ਪ੍ਰਮਾਣਕ ਹਨ । ਜਿਸ ਵੇਲੇ ਕਲਿਜੁਗ ਲਗਿਆ ਦਿਸਦਾ ਸੀ । ਭਾਵ ਕਲਿਜੁਗ ਦੇ ਆਦਿ ਜਨਮ ਸਮੇਂ । ਉਸ ਵੇਲੇ ਕਾਲੀ ਦਾਸ ਵਿਚਾਰਵਾਨ ਹੋਏ ਹਨ ॥੧॥

੩. ਜਿਨ੍ਹਾਂ ਗ੍ਰੰਥਾਂ ਨੂੰ ਵੇਖਕੇ ਰਾਜਾ ਬਿਕ੍ਰਮਾ ਜੀਤ ਧਰਮੀ ਬਹੁਤ ਪ੍ਰਸੰਨ ਹੋਇਆ ਸੀ । ਅਤ ਦਾ ਜੋ ਜਲਾਲ ਵਾਲਾ ਤੇ ਅਜਿਤ ਸੀ ਅਤੇ ਧਾਰਾ ਨਗਰੀ ਉਜੈਨ ਸ਼ਹਿਰ ਦਾ ਵਾਸੀ ਸੀ ਅਤੇ ਜਿਸ ਕਾਲੀਦਾਸ ਦੇ ਬੜੇ ਸੁੰਦ੍ਰ ਨੈਨ ਤੇ ਗਿਆਨਵਾਨ ਅਤੇ ਗੁਣਾਂ ਭਰਪੂਰ ਸੀ । ਖੂਬਸੂਰਤ ਤੇ ਉਚੀ ਛਬਿ, ਜਮਾਲ ਵਾਲਾ ਸੀ ॥੨॥

੪. ਉਸ ਕਾਲੀ ਦਾਸ ਨੇ ਰਘੂ ਰਾਜੇ ਦਾ ਇਤਿਹਾਸ ਬੜਾ ਸੁਧਾਰ ਕੇ ਕੀਤਾ ਹੈ । ਜਿਸ ਦਾ ਨਾਮ ਹੈ "ਰਘੁਬੰਸ" ਕਾਵ । ਭਾਵ ਰਘੁਵੰਸ ਨਾਮ ਦਾ ਰਘੂ ਰਾਜੇ ਦਾ ਇਤਿਹਾਸ ਕਾਲੀ ਦਾਸ ਨੇ ਬੜਾ ਸੁਧਾਰ ਕੇ ਲਿਖਿਆ ਹੈ । ਉਨ੍ਹਾਂ ਦਾ ਵਿਚਾਰ ਕਿਥੇ ਤਕ ਕਰਾਂ । ਜਿਹੜੇ ਕਾਵ ਕਾਲੀ ਦਾਸ ਨੇ

੫. ਬਣਾਏ (ਲਿਖੇ) ਹਨ ਉਹ ਬਹੁਤ ਹਨ ॥੩॥ ਇਸ ਤਰ੍ਹਾਂ ਬ੍ਰਹਮਾ ਨੇ ਸਤ ਅਵਤਾਰ ਧਾਰਨ ਕੀਤੇ । ਤਾਂ ਜਾ ਕੇ ਉਸਦੇ ਹੰਕਾਰ ਦਾ ਪਰਾਸਚਿਤ ਹੋਇਆ । ਫੇਰ ਉਸਨੇ ਮੁੜਕੇ ਉਹੀ ਪਹਿਲਾ ਬ੍ਰਹਮਾ ਵਾਲਾ ਰੂਪ ਧਾਰਨ ਕਰ ਲਿਆ । ਜਿਹੜਾ ਚਾਰ ਮੁਖਾਂ ਵਾਲਾ ਪਹਿਲਾ ਉਪਮਾ ਤੋਂ ਰਹਿਤ ਸੀ ॥੪॥

੬. ਇਥੇ ਹੀ ਸ੍ਰੀ ਬਚਿਤ੍ਰ ਨਾਟਕ ਗ੍ਰੰਥ; ਬ੍ਰਹਮਾ ਅਵਤਾਰ ਸਤਵਾਂ ਕਾਲੀ ਦਾਸ ਸਮਾਪਤ ਹੁੰਦਾ ਹੈ ॥੭॥੩੨੩॥

---

## (ਰੁਦਰਾਵਤਾਰ)

੭. ੧ੴ ਸਤਿਗੁਰ ਪ੍ਰਸਾਦਿ ॥ ਹੁਣ ਅੱਗੇ ਰੁਦ੍ਰ (ਸ੍ਰਿ) ਅਵਤਾਰ ਦਾ ਪ੍ਰਸੰਗ ਦੀ ਕਥਾ ਚਲਦੀ ਹੈ ॥ ਤੋਮਰ ਛੰਦ ॥

੮. ਹੁਣ ਮੈਂ ਉਸ ਨੂੰ ਸੁਧਾਰ ਕੇ ਕਹਿੰਦਾ ਹਾਂ । ਜਿਹੜੇ ਸ੍ਰਿ ਨੇ ਅਵਤਾਰ ਧਾਰਨ ਕੀਤੇ । ਉਸ ਨੇ ਪਹਿਲਾਂ ਬਹੁਤ ਗੂੜ ਜੋਗ ਦੀ ਸਾਧਨਾ ਕੀਤੀ । ਫੇਰ ਹੰਕਾਰ ਦੇ ਰਸ ਵਿਚ ਭਿੱਜ ਗਿਆ ॥੧॥

੯. ਆਪਣੇ ਤੁਲ ਹੋਰ ਕਿਸੇ ਨੂੰ ਨਾ ਜਾਣਨ ਲੱਗਾ । ਭਾਵ ਕੇ ਸਾਰੇ ਦੇਸਾਂ ਵਿਚ ਤੇ ਸਭ ਥਾਂ ਤੇ ਮੈਂ ਹੀ ਹਾਂ ਤਾਂ ਕਾਲ ਰੂਪ ੧ੴ ਨੇ ਕ੍ਰੋਧ ਕਰਕੇ । ਉਸ ਨੂੰ ਇਸ ਤਰ੍ਹਾਂ ਦੇ ਸਖਤ ਬਚਨ ਕਹੇ ॥੨॥

੧੦. ਕਿ ਜਿਹੜੇ ਲੋਕ ਹੰਕਾਰ ਕਰਦੇ ਹਨ । ਉਹ ਜਾਣ ਬੁਝ ਕੇ ਖੂਹ ਵਿਚ ਡਿਗਦੇ ਹਨ । ਮੇਰਾ ਨਾਮ ਹੰਕਾਰ ਨੂੰ ਨਾਸ ਕਰਨ ਵਾਲਾ ਹੈ । ਇਸ ਵਾਸਤੇ ਐ ਸ਼ਿਵ ਮੇਰੀ ਗੱਲ ਸੁਣਕੇ ਵਿਚਾਰ ਲੈ ॥੩॥

੧੧. ਚਾਰ ਮੁਖਾਂ ਵਾਲੇ ਬ੍ਰਹਮਾ ਨੇ ਹੰਕਾਰ ਕੀਤਾ ਸੀ । ਜੋ ਉਸ ਨੇ ਉਸ ਦੇ ਨਤੀਜੇ ਨੂੰ ਨਹੀਂ ਸੀ ਸੋਚਿਆ । ਜਦੋਂ ਫੇਰ ਉਸਨੇ ਸਤ ਜਨਮ ਇਸ ਭੁਲ ਦੇ ਬਦਲੇ ਧਾਰਨ ਕੀਤੇ ਤਾਂ ਉਸਦੀ ਪਹਿਲੇ ਵਾਲੀ ਗੱਲ ਬਣੀ ਸੀ ॥੪॥

੧੨. ਉਸੇ ਤਰ੍ਹਾਂ ਤੂੰ ਵੀ ਹੁਣ ਜਾ ਕੇ ਮਾਤ ਲੋਕ ਵਿਚ ਜਨਮ ਧਾਰਨ ਕਰ । ਐ ਸ਼੍ਰੋਮਣੀ ਮੁਨੀਆਂ ਦੇ ਬਾਦਸ਼ਾਹ ਮੇਰੀ ਗੱਲ ਧਿਆਨ ਲਾ ਕੇ ਸੁਣ ਲੈ । ਜਨਮ ਧਾਰੇ ਤੋਂ ਬਿਨਾਂ ਇਸ ਤਰ੍ਹਾਂ ਛੁਟਕਾਰਾ ਨਹੀਂ ਹੋਣਾ । ਇਸ ਲਈ ਸ੍ਰਿਜੀ ਸੁਣ ਕੇ ਵਿਚਾਰ ਲੈ ॥੫॥

੧੩. ਇਹ ਬਚਨ ਸ੍ਰਿਜੀ ਦੇ ਜਦੋਂ ਕੰਨਾਂ ਨੇ ਸੁਣ ਲਏ । ਉਸ ਸੋਹਣੇ ਨੇਤ੍ਰਾਂ ਵਾਲੇ ਨੇ ਜਿੱਦ ਨਹੀਂ ਕੀਤੀ । ਉਸਨੇ ਪਰਮ ਸ਼ਕਤੀ ਭਗਉਤੀ ਨੂੰ ਹੰਕਾਰ ਤੋੜਨ ਵਾਲੀ ਜਾਣਕੇ । ਧਰਤੀ ਤੇ ਆ ਕੇ ਵਤਾਰ ਲਏ ॥੬॥

੧੪. ਪਾਧਰੀ ਛੰਦ ॥ ਕਵੀ ਜੀ ਕਹਿੰਦੇ ਹਨ ਕਿ ਮੈਂ ਜਿਸ ਤਰ੍ਹਾਂ ਪਹਿਲਾਂ ਸਾਰੇ ਰਾਜਿਆਂ ਦਾ ਕਥਨ ਕੀਤਾ ਹੈ ਬ੍ਰਹਮਾ ਦੇ ਅਵਤਾਰਾਂ ਦਾ ਉਸੇ ਤਰ੍ਹਾਂ ਰਿਖੀਆਂ ਸਾਰੇ ਸਮਾਜ ਦੇ ਕਹੇ ਹਨ । ਜਿਸ ਜਿਸ ਤਰ੍ਹਾਂ ਉਹਨਾ ਨੇ ਕਰਮ ਕੀਤੇ ਹਨ । ਉਸੇ ਤਰ੍ਹਾਂ ਬੇਦ ਬਿਆਸ ਬ੍ਰਾਹਮਣ ਨੇ ਕਥਨ ਕਰ ਲਏ ਹਨ ॥੭॥

੧੫. ਜਿਹੜੇ-ਜਿਹੜੇ ਕੌਤਕ, ਬਿਲਾਸ ਤੇ ਖੇਡ ਤਮਾਸ਼ੇ ਬਿਆਸ ਜੀ ਨੇ ਪ੍ਰਗਟ ਕੀਤੇ ਹਨ । ਉਹ ਉਹੀ ਕੌਤਕ ਸੁੰਦਰ ਸੁਭ ਬੋਲੀ ਵਿਚ ਉਤਮ ਬਾਸਨਾ ਸਹਿਤ ਮੈਂ ਕਹਿੰਦਾ ਹਾਂ। ਰਿਖੀ ਪੁਤਰਾਂ ਦੇ ਬਾਦਸ਼ਾਹ ਹੋਏ ਹਨ ਸਿਵਜੀ ਦੇਵਤਾ । ਚੁਪ-ਚਾਪ ਸਮਾਧੀ ਲਾ ਕੇ ਜੋਗ ਕਰਨ ਵਾਲੇ ਅਤੇ ਮੰਨੇ ਪਰਮੰਨੇ ਜਿਸ ਦੀ ਗਤੀ ਲਖੀ ਨਹੀਂ ਜਾਂਦੀ ॥੮॥

੧੬. ਇਕ ਅਤ੍ਰੇ ਮੁਨੀ ਭਾਵ ਰਿਖੀ ਬੜੇ ਵਡੇ ਤਪਸੀ ਹੋਏ ਹਨ। ਜਿਹੜੇ ਦਸ, ਚਾਰ ਚੌਦਾਂ ਵਿਦਿਆ ਸਪੰਨ ਸਨ । ਉਸਨੇ ਰਾਜ ਤਿਆਗ ਕੇ ਜੋਗ ਲਿਆ ਸੀ ਇਥੇ ਆ ਕੇ । ਜਿਸ ਨੇ ਆ ਕੇ ਸ੍ਰਿਜੀ ਦੀ ਅਰਾਧਨਾ ਕੀਤੀ, ਜਿਹੜਾ ਸਿਵਜੀ ਧਨ ਸੰਪਤ ਦੇ ਖਜਾਨੇ ਹਨ ਉਸ ਸ੍ਰਿਜੀ ਦੀ ਭਗਤੀ ਕੀਤੀ ਸੀ ॥੯॥

---

ਗੁਰੂ ਜੀ ਨੇ ਬਹੁਤ ਹੀ ਸੰਕੋਚ ਨਾਲ ਬਹੁਤ ਹੀ ਥੋੜੇ ਜਿਹੇ ਅੱਖਰਾਂ ਵਿਚ ਕਾਲੀ ਦਾਸ ਵਿਦਵਾਨ ਦੇ ਜੀਵਨ ਤੇ ਕ੍ਰਿਤ-ਗੁਣਾਂ ਦਾ ਪ੍ਰੀਚੇ ਦੇ ਦਿੱਤਾ ਹੈ। ਇਹ ਜਾਣਕੇ ਪਾਠਕ ਹੈਰਾਨ ਹੋਣਗੇ ਕਿ ਸ੍ਰੀ ਗੁਰੂ ਦੇਵ ਜੀ ਨੇ ਸ੍ਰੀ ਦਸਮ ਗੁਰੂ ਗ੍ਰੰਥ ਦੀ ਰਚਨਾ ੧੩ ਅਪ੍ਰੈਲ ੧੬੯੯ ਦੀ ਵੈਸਾਖੀ ਤੋਂ ਪਹਿਲਾਂ ਮੁਕੰਮਲ ਕਰ ਲਿਆ ਸੀ ਅਤੇ ਕਾਲੀ ਦਾਸ ਦਾ ਜਨਮ ਅਕਤੂਬਰ ੧੮੬੫ ਗੁਜਰਾਂ ਵਾਲੇ ਹੋਇਆ ਸੀ ਪੰਡਿਤ "ਜੈ ਦਿਆਲ" ਦੇ ਘਰ ਜਿਸ ਦਾ ਪਿੱਛਾ ਅਜੁਧਿਆਂ ਦੇ ਇਕ ਉਤਮ ਬ੍ਰਾਹਮਣ ਬੰਸ ਨਾਲ ਜਾ ਰਲਦਾ ਹੈ । ਜਿਸ ਦਾ ਭਾਵ ਹੈ ਕਿ ਸ੍ਰੀ ਦਸਮੇਸ ਜੀ ਇਤਨੇ ਤ੍ਰੈ ਕਾਲ ਦਰਸੀ ਸਨ ਜੋ ਕਾਲੀ ਦਾਸ ਦੇ ਜਨਮ ਤੋਂ ਵੀ ੧੬੫ ਸਾਲ ਕੁ ਪਹਲਾਂ ਹੀ ਉਸ ਦੇ ਜਨਮ ਕਾਰਣ ਸਮੇਂ ਦਾ ਪੂਰਨ ਪ੍ਰੀਚੇ ਦਿੰਦੇ ਹਨ । ਜੈ ਦਿਆਲ ਹਿੰਦੂ ਧਰਮ ਗ੍ਰੰਥਾਂ ਤੇ ਸਾਸਤ੍ਰਾਂ ਵਿਚ ਬੜਾ ਨਿਪੁੰਨ ਸੀ । ਮਹਾਰਾਜਾ ਸ਼ੇਰ ਸਿੰਘ ਨੇ ਉਸਦੀ ਵਿਦਵਤਾ ਤੋਂ ਪ੍ਰਭਾਵਤ ਹੋ ਕੇ ਉਸ ਨੂੰ ਆਪਣਾ ਖਾਨਦਾਨੀ ਪ੍ਰੋਹਤ ਤੇ ਅਹਿਲਕਾਰ ਬਣਾਇਆ ਹੋਇਆ ਸੀ। ਕਾਲੀ ਦਾਸ ਨੇ ਵੇਦ ਸ਼ਾਸਤ੍ਰਾਂ ਦੀ ਵਿਦਿਆ ਆਪਣੇ ਪਿਤਾ ਤੋਂ ਹੀ ਪ੍ਰਾਪਤ ਕੀਤੀ ਫਿਰ ਉਰਦੂ ਤੇ ਫਾਰਸੀ ਮਸੀਤ ਵਿਚ ਪੜ੍ਹ ਕੁਝ ਦਿਨ ਮਿਸ਼ਨ ਹਾਈ ਸਕੂਲ ਗੁਜਰਾਂ ਵਾਲਾ ਦੇ ਵਿਦਿਆਰਥੀ ਵੀ ਰਹੇ । ਇਉਂ ਬਾਲਪਨ ਵਿਚ ਹੀ ਉਸਨੇ ਹਿੰਦੂ ਮੁਸਲਮਾਨ ਤੇ ਇਸਾਈ ਧਰਮਾਂ ਨਾਲ ਮੁਢਲੀ ਤੇ ਲੋੜੀਂਦੀ ਜਾਣਕਾਰੀ ਪ੍ਰਾਪਤ ਕਰ ਲਈ ਤੇ ੧੭ ਸਾਲ ਦੀ ਉਮਰ ਵਿਚ ਉਸਦਾ ਮੇਲ ਗੁਜਰਾਂ ਵਾਲੇ ਦੇ ਸੰਤ ਬਾਬਾ ਹਰੀ ਸਿੰਘ ਨਾਲ ਹੋਇਆ ਤੇ ਉਹਨਾਂ ਦੇ ਨਾਲ (ਹਜੂਰ ਸਾਹਿਬ ਦੀ ਯਾਤਰਾ ਲਈ "ਨਦੇੜ" ਵੀ ਗਿਆ ਅਤੇ ਗੁਰਮਤਿ ਹਾਸਲ ਕੀਤੀ ਜਿਸ ਤੋਂ ਐਸੀ ਜਾਗ ਲਗੀ ਕਿ ਛੇਤੀ ਹੀ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਤੇ ਨਾਮ (ਮਾਨ ਸਿੰਘ) ਰਖਿਆ ਗਿਆ ਸੀ ਭਾਵੇਂ ਕਵਿਤਾਵਾਂ ਵਿਚ ਕਾਲੀ ਦਾਸ ਹੀ ਲਿਖਦਾ ਹੈ । ਅੱਲਾ ਬਖਸ ਕੁਸਤਾ ਦੇ ਕਥਨ ਅਨੁਸਾਰ ਉਹ ਬਾਬਾ ਹਰੀ ਸਿੰਘ ਦੇ ਨਾਲ ਤਿੰਨ ਵਾਰ ਨੰਦੇੜ ਗਿਆ ਅਤੇ ੪੦ ਸਾਲ ਦੀ ਉਮਰ ਵਿਚ ਅੰਮ੍ਰਿਤ ਛਕਿਆ। ਇਕ ਪੁਤਰ ਸੀ ਜੋ ਪੰਜ ਸਾਲ ਦਾ ਹੋ ਕੇ ਵਿਛੜ ਗਿਆ ਅਤੇ ਪਤਨੀ ਵੀ ਵਿਛੋੜਾ ਦੇ ਗਈ । ਲਾਲੀ ਦਾ ਸਨੇ ਆਪਣੀ ਹਰ ਪੁਸਤਕ ਦੇ ਵਿਚ ਪਹਿਲਾਂ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਕੀਤੀ ਹੈ । ਮਗਰੋਂ ਆਪਣੇ ਵਿਦਿਆ ਗੁਰੂ ਬਾਰੇ ਜੈਸਾ ਕਿ :-

ਸਤਿਗੁਰੂ ਬਾਬਾ ਹਰੀ ਸਿੰਘ ਮਹਿਮਾ ਲਖੀ ਨ ਜਾਇ ॥
ਪ੍ਰਗਟੇ ਭਾਵ ਵਾਲ ਮੇ ਜਿਲਾ ਭਯੋ ਗੁਜਰਾਤ ॥
ਕਿਸਾ ਹਕੀਕਤ ਰਾਇ ॥ ਧੰਨ ਧੰਨ ਸਤਿਗੁਰ ਲਾਲ ਸਿੰਘ ਜੀ, ਨਾਮ ਬੀਜਿਆ ਪ੍ਰੇਮ ਦੀ ਝੜੀ ਦੇ ਵਿਚ ॥
ਬੇ ਮਿਸਾਲ ਤੇ ਕਸਬ ਕਮਾਲ ਆਹੇ, ਹੋਏ ਲਾਲ ਲਾਲਾ ਸੰਦੀ ਲੜੀ ਦੇ ਵਿਚ ।
ਜਨਮ ਲਿਆ ਸੀ ਮਾਲ ਪੁਰ ਬਾੜੀਆਂ ਦੇ ਡੇਰਾ ਜਾ ਲਾਇਆ ਤਖਤਾ ਪੜੀ ਦੇ ਵਿਚ ॥
ਕਾਲੀਦਾਸ ਜਨਮ ਦੇ ਪਾਪੀਆਂ ਨੂੰ ਜਿਨ੍ਹਾਂ ਪਾਰ ਕੀਤਾ ਅੱਧੀ ਘੜੀ ਦੇ ਵਿਚ ॥
ਕਿੱਸਾ ਪੂਰਨ ਭਗਤ ਸਤਿਗੁਰੂ ਬਾਬਾ ਲਾਲ ਸਿੰਘ ਸੋ ਲਾਲਨ ਕੇ ਲਾਲ, ਵਰਖਾ ਕੀਨੀ ਨਾਮ ਕੀ ਕੀਤਾ ਜਗਤ ਨਿਹਾਲ ॥

[੧]ਕਿੱਨੋ ਸੁ ਜੋਗ ਬਹੁ ਦਿਨ ਪ੍ਰਮਾਨ ॥ ਰੀਝਿਓ ਰੁਦ੍ਰ[ੳ] ਤਾ ਪਰ ਨਿਧਾਨ ॥ ਬਰੁ
ਮਾਂਗ ਪੁਤ੍ਰ ਜੋ ਰੁਚੈ ਤੋਹਿ ॥ ਬਰੁ ਦਾਨੁ ਤਉਨ ਮੈ ਦੇਉ ਤੋਹਿ ॥੧੦॥ [੨]ਕਰਿ
ਜੋਰਿ ਅਤ੍ਰ ਤਬ ਭਯੋ ਠਾਢ ॥ ਉਠ ਭਾਗ ਆਨ ਅਨੁਰਾਗ ਬਾਢ ॥ ਗਦ
ਗਦ ਸੁ ਬੈਣ ਭਭਕੰਤ ਨੈਣ ॥ ਰੋਮਾਨ ਹਰਖ ਉਚਰੇ ਸੁ ਬੈਣ ॥੧੧॥ [੩]ਜੋ
ਦੇਤ ਰੁਦ੍ਰ ਬਰੁ ਰੀਝ ਮੋਹਿ ॥ ਗ੍ਰਿਹਿ ਹੋਇ ਪੁਤ੍ਰ ਸਮ ਤੁਲਿ ਤੋਹਿ ॥ ਕਹਿਕੈ
ਤਥਾਸੁ ਭਏ ਅੰਤ੍ਰ ਧਿਆਨ ॥ ਗ੍ਰਿਹਿ ਗਯੋ ਅਤ੍ਰ ਮੁਨ ਮਨ ਮਹਾਨ ॥੧੨॥
[੪]ਗ੍ਰਿਹ ਬਰੀ ਆਨ ਅਨਸੂਆ ਨਾਰ ॥ ਜਨ ਪਠਿਓ ਤੱਤੁ ਨਿਜ ਸਿਵ ਨਿਕਾਰਿ ॥
ਬ੍ਰਹਮਾ ਰੁ ਬਿਸਨ ਨਿਜ ਤੇਜ ਕਾਢ ॥ ਆਏ ਸੁ ਮੱਧਿ ਅਨਿਸੂਆ ਛਾਡਿ ॥੧੩॥
[੫]ਭਈ ਕਰਤ ਜੋਗ ਬਹੁ ਦਿਨ ਪ੍ਰਮਾਨ ॥ ਅਨਸੂਆ ਨਾਮ ਗੁਨ ਗਨ ਮਹਾਨ ॥
ਅਤਿ ਤੇਜਵੰਤ ਸੋਭਾ ਸੁਰੰਗ ॥ ਜਨ ਧਰਾ ਰੂਪ ਦੂਸਰ ਅਨੰਗ ॥੧੪॥ [੬]ਸੋਭਾ
ਅਪਾਰ ਸੁੰਦਰ ਜਨੰਤ ॥ ਸਊਹਾਗ ਭਾਗ ਬਹੁ ਬਿਧ ਲਸੰਤ ॥ ਜਿਹ ਨਿਰਖ
ਰੂਪ ਸੋ ਰਹਿ ਲੁਭਾਇ॥ ਆਭਾ ਅਪਾਰ ਬਰਨੀ ਨ ਜਾਇ ॥੧੫॥ [੭]ਨਿਸ ਨਾਥ
ਦੇਖ ਆਨਨ ਰਿਸਾਨ ॥ ਜਲਿ ਜਾਇ ਨੈਨ ਲਹਿ ਰੋਸ ਮਾਨ ॥ ਤਮ ਨਿਰਖ
ਕੇਸ ਕੀਅ ਨੀਚ ਡੀਠ ॥ ਛਪਿ ਰਹਾ ਜਾਨ ਗਿਰ ਹੇਮ ਪੀਠ ॥੧੬॥ [੮]ਕੰਠਹਿ
ਕਪੋਤਿ ਲਖਿ ਕੋਪ ਕੀਨ॥ ਨਾਸਾ ਨਿਹਾਰ ਬਨਿ ਕੀਰ ਲੀਨ ॥ ਰੋਮਾਵਲ ਹੇਰ
ਜਮਨਾ ਰਿਸਾਨ॥ ਲੱਜਾ ਮਰੰਤ ਸਾਗਰ ਡੁਬਾਨ ॥੧੭॥ [੯]ਬਾਹੂ ਬਿਲੋਕ ਲਾਜੈ
ਮ੍ਰਿਨਾਲ ॥ ਖਿਸਿਯਾਨ ਹੰਸ, ਅਵਿਲੋਕ ਚਾਲ ॥ ਜੰਘਾ ਬਿਲੋਕ ਕਦਲੀ ਲਜਾਨ ॥
ਨਿਸਰਾਟ ਆਪ ਘਟਿ ਰੂਪ ਮਾਨ॥੧੮॥ [੧੦]ਇਹ ਭਾਂਤਿ ਤਾਸ ਬਰਣੋ ਸਿੰਗਾਰ ॥
ਕੋ ਸਕੈ ਕੱਬਿ ਮਹਿਮਾ ਉਚਾਰ॥ ਐਸੀ ਸਰੂਪ ਅਵਿਲੋਕ ਅਤ੍ਰ ॥ ਜਨ ਲੀਨ
ਰੂਪ ਕੋ ਛੀਨ ਛਤ੍ਰ[ਅ] ॥੧੯॥ [੧੧]ਕੀਨੀ ਪ੍ਰਤੱਗਿ ਤਿਹ ਸਮੈ ਨਾਰ ॥ ਬਯਾਹੇ,
ਨ ਭੋਗ ਭੋਗੈ, ਭਤਾਰ ॥ ਮੈ ਬਰੌ ਤਾਸ ਰੁਚ ਮਾਨ ਚਿੱਤ ॥ ਜੋ ਸਹੈ ਕਸਟ
ਐਸੋ ਪਵਿੱਤ ॥੨੦॥ [੧੨]ਰਿਖ ਮਾਨ ਬੈਨ ਤਬ ਬਰਯੋ ਵਾਹਿ ॥ ਜਨੁ ਲੀਨ ਲੂਟ
ਸੀਗਾਰ ਤਾਹਿ ॥ ਲੈ ਗਯੋ ਧਾਮ ਕਰਿ ਨਾਰ ਤਉਨ ॥ ਪਿਤ ਦੱਤ ਦੇਵ; ਮੁਨ
ਅਤ੍ਰ ਜਉਨ ॥੨੧॥ [੧੩]ਬਹੁ ਬਰਖ ਬੀਤ ਕਿੱਨੋ ਬਿਵਾਹਿ ॥ ਇਕ ਭਯੋ ਆਨ
ਅਉਰੈ ਉਛਾਹਿ ॥ ਤਿਹ ਗਏ ਧਾਮ ਬ੍ਰਹਮਾਦਿ ਆਦਿ ॥ ਕਿੱਨੀ ਸੁ ਸੇਵ ਤ੍ਰੀਯ
ਬਹੁ ਪ੍ਰਸਾਦਿ ॥੨੨॥ [੧੪]ਬਹੁ ਧੂਪ ਦੀਪ ਅਰੁ ਅਰਘ ਦਾਨ ॥ ਪਾਦਰਘਿ ਆਦਿ
ਕਿੱਨੇ ਸੁਜਾਨ ॥ ਅਵਲੋਕ ਭਗਤਿ ਤਿਹ ਚਤੁਰ ਬਾਕ॥ ਇੰਦ੍ਰਾਦਿ ਬਿਸਨ ਬੈਠੇ

---

ੳ. ਸ੍ਰਿਜੀ ਕਿਤੇ ਤ੍ਰਿਨੈਣ ਜੋ ਤ੍ਰਿਨੈਨ ਲਿਖਿਆ ਹੈ, ਸਿਵਜੀ ਦੇ ਤਿੰਨ ਨੇਤ੍ਰ ਕਹੇ ਜਾਂਦੇ ਹਨ, ਪਰ ਤਸਵੀਰਾਂ ਵਿਚ ਦੋ ਹੀ ਹਨ 1. ਨੇਤ੍ਰ ਅਗਨ, 2. ਸੂਰਜ, ਚੰਦ੍ਰਵਾਂ ਕਹੇ ਜਾਂਦੇ ਹਨ ਭਾਵ ਤੀਜਾ ਨੇਤ੍ਰ ਵਿਦਿਆ ਦਾ ਪ੍ਰਤੀਕ ਹੈ । ਦੇਖੋ ਪੰਕਜ ਪੂਤ (ਬ੍ਰਹਮਾ) ਲੇਖ ਹੈ । ਦੋਊ ਕਰਤ ਬਿਚਾਰ ਇਹ ਪੰਕਜ ਪੂਤ ਤ੍ਰਿਨੈਨ॥ ਕਿਤੇ ਤ੍ਰਿਪੁਰ ਲਿਖਿਆ ਮਿਲਦਾ ਹੈ ਜਿਸ ਦਾ ਭਾਵ ਹੈ (ਤਿੰਨ ਨਗਰ) ਓਜ । ਦਾਨਵ ਨੇ ਤਾਰਕ ਦੈਂਤ ਦੇ ਤਿਨਾਂ ਪੁਤਰਾਂ ਲਈ ਤਿੰਨ ਨਗਰ ਬਣਏ 1. ਸੁਰਗ ਵਿਚ ਸੋਨੇ ਦਾ 2. ਅਕਾਸ਼ ਵਿਚ ਚਾਂਦੀ 3. ਪ੍ਰਿਥਵੀ ਤੇ ਲੋਹੇ ਦਾ । ਸਿਵਜੀ ਨੇ ਇਕੋ ਤੀਰ ਨਾਲ ਤਿੰਨੇ ਭਾਈ ਅਤੇ ਤਿਨੇ ਨਗਰ ਨਾਸ ਕਰ ਦਿਤੇ ਜਿਸ ਲਈ ਸ੍ਰਿਜੀ ਨੂੰ ਤ੍ਰਿਪੁਰੇ ਵੀ ਕਿਹਾ ਜਾਂਦ ਹੈ । ਜੈਸਾ ਕਿ ਲੇਖ ਹੈ - ਤ੍ਰਿਪੁਰੇ ਇਕ ਦੈਂਤ ਬਢਯੋ ਤ੍ਰਿਪੁਰੇ)
ਜਿਸ ਤਰ੍ਹਾਂ ਰਾਮਾਵਤਾਰ ਵਿਚ ਭੀ ਲੇਖ ਹੈ - ਤ੍ਰਿਪੁਰ ਜੁੱਧ ਜੇਤਾ ਚਲਯੋ ਜਣ ਈਸੰ ॥ ਰਾ, ਮਾ ਵ ੭੧੦-੨ । ਤ੍ਰਿਰਪੁਰ ਪਾਲ—ਤ੍ਰਿਪੁਰ ਤਾਲ ਰਾਜਾ ਯੋ ਤਹਾਂ॥ ਚਰਿਤ੍ਰ ੩੦੫-੧॥ ਜੈਸਾ ਕਿ ਤ੍ਰਿਪੁਰ ਮਤੀ : ਕ੍ਰਿਪਾਲ ਰਾਜੇ ਦੀ ਰਾਣੀ । ਤ੍ਰਿਪੁਰ ਮਤੀ ਬਰ ਨਾਰੀ (ਚਰਿਤ੍ਰ ੩੦੫-੧) ਸਿਵ ਧਾਇ ਚਲਾ ਤਿਹ ਮਰਨ ਕੋ - ਕਰ ਕੋਪ ਤਜਾਸੋ ਸਿਤ ਸੁੰਮ ਸੁਰੰ ॥ ਇਕ ਬਾਰ ਹੀ ਨਾਸ ਕੀਯੋ ਤ੍ਰਿਪਰੰ ॥

ਅ. ਜਿਸ ਇਸਤਰੀ ਵਿਚ ਪਤੀ ਵਰਤ ਧਰਮ ਹੈ - ਜਿਸਨੂੰ ਆਪਣੇ ਧਰਮ ਦਾ ਗਿਆਨ ਹੈ - ਜੋ ਆਪਣੇ ਅਸੂਲ ਤੇ ਪਰਪਕ ਹੋ ਕੇ ਪਹਿਰਾ ਦਿੰਦੀ ਹੋਈ ਪ੍ਰਭੂ ਨਾਲ ਪ੍ਰੀਤ ਕਰਨ ਵਾਲੀ ਹੈ । ਉਹ ਸੁੰਦਰ ਹੈ, ਉਹ ਸੋਹਣੀ ਹੈ, ਉਸਦੇ ਅੰਗ ਪ੍ਰਭੂ ਦੇ ਆਪਣੇ ਅੰਗ ਹਨ ਉਸਦੀ ਜਿਤਨੀ ਸੁੰਦਰਤਾ ਬਿਆਨ ਕੀਤੀ ਜਾਵੇ ਥੋੜੀ ਹੈ । ਜੋ ਗੁਰਦੇਵ ਦਿਲ ਲਾ ਕੇ ਕਰਦੇ ਹਨ ਪਰ ਸ੍ਰੀ ਦਸਮੇਸ ਜੀ ਦੀ ਉਪਮਾਤ੍ਰ ਸੂਝ ਤੇ ਉਸਦੇ ਪ੍ਰਤੀਕ ਅਤੇ ਦ੍ਰਿਸਟਾਂਤ ਐਸੇ ਅਲੌਕਿਕ ਹਨ ਜਿਨ੍ਹਾਂ ਦੀ ਹੋਰ ਕਿਤੇ ਮਿਸਾਲ ਨਹੀਂ ਮਿਲਦੀ । ਪਰ ਇਹ ਭੀ ਮਿਸਾਲ ਇਕ ਕਮਾਲ ਦਾ ਨਮੂਨਾ ਹੈ ਜੋ ਇਸਤਰੀ ਇਤਨਾ ਕਾਮ ਪਰ ਕਾਬੂ ਪਾ ਸਕੇ ਜਾਂ ਕਹੇ ਮੈ ਪਤੀ ਨਾਲ ਅਭੇਦ ਨਹੀਂ ਹੋਣਾ ਤੇ ਉਮਰ ਭਰ ਸੱਚੀ ਸਤੀ ਦਾ ਮਾਡਲ ਪੇਸ ਕਰਨਾ ਹੈ । ਅਣਹੁੰਦੇ ਦੇ ਜਤੀ ਤੇ ਸਤੀ ਤਾਂ ਵੇਖੇ

☛

੧. ਉਸਨੇ ਬਹੁਤ ਦਿਨਾਂ ਤਕ ਜੋਗ ਪ੍ਰਸਿਧੀ ਤਪ ਕੀਤਾ ਤਾਂ ਸ੍ਰਿਜੀ ਮਹਾਰਾਜ ਅਤ੍ਰੈ-ਰਿਖੀ ਤੇ ਪ੍ਰਸੰਨ ਹੋਗਏ ਤੇ ਕਿਹਾ ਕਿ ਐ ਪੁਤਰ ਤੂੰ ਮੈਥੋਂ ਜੋ ਤੇਰੇ ਜੀਅ ਵਿਚ ਇੱਛਾ ਹੈ ਉਹ ਵਰ ਮੰਗ । ਜਿਹੜਾ ਵਰ ਮੰਗੇਗਾ ਮੈਂ ਤੈਨੂੰ ਉਹੋ ਹੀ ਦੇਵਾਂਗਾ ॥੧੦॥

੨. ਅਤ੍ਰੈ ਰਿਸ਼ੀ ਹਥ ਜੋੜਕੇ ਖੜਾ ਹੋ ਗਿਆ । ਉਸਦੇ ਭਾਗ ਜਾਗ ਪਏ ਤੇ ਮਨ ਵਿਚ ਪ੍ਰੇਮ ਜਾਗ ਪਿਆ । ਖੁਸ਼ੀ ਵਿਚ ਗਦ-ਗਦ ਹੋ ਗਿਆ ਤੇ ਨੇਤ੍ਰਾਂ ਵਿਚ ਪ੍ਰੇਮ ਦੇ ਅੰਸੂ ਛਲਕ ਪਏ । ਖੁਸ਼ੀ ਵਿਚ ਰੋਂਗਟੇ (ਰੋਮ) ਖੜ ਹੋ ਗਏ ਤੇ ਮੁਖ ਤੋਂ ਬਚਨ ਕਹੇ ॥੧੧॥

੩. ਕਿ ਹੇ ਸ੍ਰਿਜੀ ਜੇ ਤੂੰ ਮੈਨੂੰ ਪ੍ਰਸੰਨ ਹੋ ਕੇ ਬਚਨ ਦੇਂਦਾ ਹੈਂ ਤਾਂ ਇਹ ਵਰ ਦੇਹ ਕਿ ਮੇਰੇ ਘਰ ਤੇਰੇ ਜਿਹਾ ਪ੍ਰਤਾਪੀ ਪੁੱਤ੍ਰ ਹੋਵੇ । ਜਿਸ੍ਰਜੀ ਤਥਾ ਅਸਤੂ ਕਹਿਕੇ ਅਲੋਪ ਹੋ ਗਏ ਤਾਂ ਉਸ ਵਰ ਦੇ ਲੈਣ ਬਾਅਦ ਅਤ੍ਰੈ ਮੁਨੀਆਂ ਦਾ ਸ਼੍ਰੋਮਣੀ ਮੁਨੀ ਭੀ ਘਰ ਨੂੰ ਚਲਾ ਗਿਆ ॥੧੨॥

੪. ਉਸ ਦੇ ਘਰ ਅਨਸੂਆ ਇਸਤ੍ਰੀ ਵਿਆਹੀ ਹੋਈ ਸੀ । ਅਗੇ ਅਨਸੂਆ ਦੇ ਜੋ ਜਲਾਲ ਦਾ ਵਰਨਣ ਕਰਦੇ ਹੋਏ ਗੁਰੂ ਜੀ ਦਸਦੇ ਹਨ ਕੇ ਜਾਣੋ ਉਸ ਦੇ ਸਰੀਰ ਵਿਚ ਸ੍ਰਿਜੀ ਨੇ ਆਪਣਾ ਤੇਜ ਤਤ ਉਸ ਦੇ ਵਿਚ ਭਰ ਦਿਤਾ ਹੈ । ਬ੍ਰਹਮਾ ਤੇ ਵਿਸ਼ਨੂੰ ਨੇ ਭੀ ਆਪਣਾ ਤੇਜ ਕੱਢਕੇ ਅਨਸੂਯਾ ਵਿਚ ਧਰ ਦਿਤਾ ਹੈ । ਭਾਵ ਆਪਣਾ ਤੇਜ ਕੱਢ ਕੇ ਅਨਸੂਯਾ ਦੇ ਤਨ ਵਿਚ ਛੱਡ ਆਏ ਹਨ ॥੧੩॥

੫. ਬਹੁਤ ਦਿਨ ਤਕ ਜੋਗ ਕਰਦਿਆਂ ਬਤੀਤ ਹੋ ਗਏ । ਜਿਸ ਦਾ ਅਨਸੂਯਾ ਨਾਮ ਹੈ ਤੇ ਗੁਣਾਂ ਦੀ ਗਿਣਤੀ ਬਹੁਤ ਹੈ ਅਤੇ ਅੱਤ ਦਾ ਤੇਜ ਹੈ ਰੰਗ ਦੀ ਸੁੰਦਰਤਾ ਬਹੁਤ ਉੱਚੀ ਹੈ । ਜੋ ਐਉਂ ਜਾਪਦੀ ਹੈ ਕਿ ਜਾਣੋ ਕਾਮਦੇਵ ਨੇ ਆਪਣਾ ਰੂਪ ਧਾਰ ਲਿਆ ਹੈ ॥੧੪॥

੬. ਜਿਸਦੇ ਸਰੀਰ ਦੀ ਸੋਭਾ ਬਹੁਤ ਸੀ ਜੋ ਬੜੀ ਹੀ ਸੁੰਦਰ ਜਾਣੀ ਜਾਂਦੀ ਸੀ । ਸੁਹਾਗ ਤੇ ਭਾਗ ਵਾਲੇ ਗੁਣ ਸੇਵਾ ਤੇ ਧਰਮ ਵਾਲੇ ਬਹੁਤ ਤਰ੍ਹਾਂ ਬਿਜਲੀ ਵਾਂਗ ਲਿਸ਼ਕਦੇ ਸਨ। ਜਿਹੜਾ ਉਸਦੇ ਰੂਪ ਨੂੰ ਵੇਖਦਾ ਹੈ ਉਹ ਲੁਭਾਇਮਾਨ ਹੋ ਜਾਂਦਾ ਹੈ । ਜਿਸਦਾ ਜਾਹੂ ਜਲਾਲ ਬਹੁਤ ਸੀ ਜੋ ਕਿਹਾ ਨਹੀਂ ਜਾਂਦਾ ॥੧੫॥

੭. ਸੂਰਜ ਉਸਦੇ ਮੁਖ ਦੀ ਛਬਿ ਨੂੰ ਵੇਖਕੇ ਰੋਸ ਵਿਚ ਆਉਂਦਾ ਸੀ ਤੇ ਉਸਦੇ ਨੇਤ੍ਰ ਸੜ ਜਾਂਦੇ ਸਨ ਕ੍ਰੋਧ ਵਿਚ ਆ ਕੇ ਹਨੇਰੇ ਨੇ ਉਸਦੇ ਕਾਲੇ ਕੇਸ ਵੇਖਕੇ ਅਖਾਂ ਨੀਵੀਆਂ ਕਰ ਲਈਆਂ ਹਨ । ਜਾਣੋ ਸੁਮੇਰ ਪ੍ਰਬਤ ਦੀ ਪਿਠ ਪਿਛੇ ਜਾ ਕੇ ਹਨੇਰਾ ਛਪ ਗਿਆ ਹੈ ॥੧੬॥

੮. ਗਰਦਨ ਨੂੰ ਵੇਖਕੇ ਕਬੂਤਰਾਂ ਗੁਸਾ ਖਾਧਾ । ਨਾਸਾਂ (ਨੱਕ) ਨੂੰ ਵੇਖਕੇ ਤੋਤਿਆਂ ਨੇ ਬਣ ਦਾ ਰਾਹ ਫੜ ਲਿਆ ਸਰੀਰ ਦੇ ਰੋਮਾਂ ਨੂੰ ਵੇਖਕੇ ਜਮਨਾ ਗੁੱਸੇ ਵਿਚ ਆ ਗਈ ਅਤੇ ਸ਼ਰਮ ਦੀ ਮਾਰੀ ਜਾ ਕੇ ਸਮੁੰਦਰ ਵਿਚ ਡੁੱਬ ਗਈ ॥੧੭॥

੯. ਬਾਹਵਾਂ ਨੂੰ ਵੇਖਕੇ ਕੰਵਲ ਫੁੱਲ ਦੀ ਨਾਲੀ ਸਰਮਸ਼ਾਰ ਹੋ ਰਹੀ ਹੈ । ਤੁਰਦੀ ਦੀ ਚਾਲ ਨੂੰ ਵੇਖਕੇ ਹੰਸ ਖਸਿਆਨੇ ਹੋ ਰਹੇ ਹਨ । ਲਤਾਂ ਨੂੰ ਵੇਖਕੇ ਕੇਲੇ ਮਾਤ ਪੈਂਦੇ ਹਨ । ਚੰਦ੍ਰਮਾਂ ਆਪਣਾ ਰੂਪ ਉਸਤੋਂ ਘੱਟ ਮੰਨਦਾ ਹੈ ॥੧੮॥

੧੦. ਐਸ ਤਰ੍ਹਾਂ ਮੈਂ ਉਸਦਾ ਸ਼ਿੰਗਾਰ ਵਰਨਣ ਕੀਤਾ ਹੈ । ਕਿਹੜਾ ਕਵੀ ਹੈ ਜੋ ਉਸ ਦੀ ਉਪਮਾ ਕਹਿ ਸਕੇ । ਐਸ ਤਰ੍ਹਾਂ ਦੀ ਸਰੂਪ ਵਾਲੀ ਵੇਖੀ ਜਾਂਦੀ ਸੀ ਅਤ੍ਰੈ ਰਿਸ਼ੀ ਦੀ ਧਰਮ ਸੁਪਤਨੀ। ਜਾਨੋ ਉਸਨੇ ਰੂਪ ਦਾ ਛੱਤ੍ਰ ਖੋਹ ਕੇ ਪਹਿਨ ਲਿਆ ਹੈ[1] ॥੧੯॥

੧੧. ਇਸ ਇਸਤਰੀ ਨੇ ਵਿਆਹ ਤੋਂ ਪਹਿਲਾਂ ਹੀ ਇਹ ਪ੍ਰਣ ਕਰ ਲਿਆ ਸੀ ਕਿ ਮੈਂ ਉਸ ਨਾਲ ਵਿਆਹ ਕਰਨਾ ਹੈ ਜਿਹੜਾ ਪਤੀ ਹੋ ਕੇ ਮੇਰੇ ਨਾਲ ਸਰੀਰ ਭੋਗ ਨਾ ਕਰੇ । ਭਾਵ ਉਹ ਜਤੀ ਤੇ ਮੈਂ ਸਤੀ ਰਹਾਂ ਇਹ ਗਲ ਮੰਨ ਲਏ ਮੈਂ ਉਸ ਨਾਲ ਤਾਂ ਆਪਣੇ ਚਿਤ ਦੀ ਰੁਚੀ ਨਾਲ ਵਿਆਹ ਕਰ ਲਵਾਂਗੀ । ਜਿਹੜਾ ਇਹੋ ਜਿਹਾ ਪਵਿੱਤ੍ਰ ਕਸ਼ਟ ਸਹਾਰ ਸਕੇ ॥੨੦॥

੧੨. ਅਤ੍ਰੈ-ਰਿਖੀ ਨੇ ਉਸਦੇ ਬਚਨ ਮੰਨਕੇ ਉਸ ਨਾਲ ਵਿਆਹ ਕਰਾ ਲਿਆ ਅਤੇ ਐਉਂ ਜਾਣੋ ਕਿ ਉਸ ਰਿਖੀ ਨੇ ਅਨਸੂਯਾ ਦਾ ਸੁੰਦਰ ਸ਼ਿੰਗਾਰ ਲੁੱਟ ਲਿਆ ਹੈ ਉਸ ਨੂੰ ਆਪਣੀ ਇਸਤਰੀ ਬਣਾ ਕੇ ਆਪਣੇ ਡੇਰੇ ਲੈ ਗਿਆ । ਕੌਣ ਲੈ ਗਿਆ ? ਜਿਹੜਾ ਦੱਤਾ ਤ੍ਰੈ ਮੁਨੀ ਦਾ-ਅਤ੍ਰੈ ਰਿਖੀ ਪਿਤਾ ਸੀ ॥੨੧॥

੧੩. ਜਦੋਂ ਵਿਆਹ ਕੀਤੇ ਨੂੰ ਬਹੁਤ ਸਾਰੇ ਬਰਸ ਬੀਤ ਗਏ ਉਸ ਵੇਲੇ ਉਹਨਾ ਇਕ ਖੁਸ਼ੀ ਦਾ ਪ੍ਰੋਗ੍ਰਾਮ ਕੀਤਾ ਜਿਸ ਵਿਚ ਕੁਝ ਸੰਬੰਧੀ ਭੋਜਨ ਪਾਉਣ ਆਏ ਜੋ ਉਸ ਦੇ ਘਰ ਬ੍ਰਹਮਾ ਵਿਸ਼ਨੂੰ, ਸ੍ਰਿਜੀ ਆਦਿ ਭੋਜਨ ਪਾਉਣ ਗਏ ਉਸਦੇ ਨਿਵਾਸ ਅਸਥਾਨ ਤੇ । ਉਹਨਾਂ ਦੇ ਪ੍ਰਸਾਦਿ ਆਦਿ ਭੋਜਨ ਦੀ ਸੇਵਾ ਉਸ ਅਨਸੂਯਾ ਇਸਤਰੀ ਨੇ ਬੜੇ ਪ੍ਰੇਮ ਨਾਲ ਕੀਤੀ ॥੨੨॥

੧੪. ਬਹੁਤ ਸਾਰਾ ਧੂਪ ਤੇ ਦੀਵਾ ਬਾਲ ਕੇ ਸਮੱਗਰੀ ਦਾਨ ਭਾਵ ਭੇਟਾ ਦਿਤੀ । ਉਸ ਸੁਸ਼ੀਲ ਤੇ ਸੁਜਾਨ ਇਸਤਰੀ ਨੇ ਪੈਰ ਆਦਿ ਪੂਜੇ । ਉਸਦੀ ਭਗਤੀ ਨੂੰ ਵੇਖ ਜਦੋਂ ਵਾਪਸ ਹੋਣ ਲੱਗੇ ਤਾਂ ਅਨਸੂਯਾ ਜਿਸਦਾ ਬ੍ਰਹਮਾ ਸਹੁਰਾ ਸੀ ਉਸਦੇ ਚਰਨਾ ਤੇ ਸੀਸ ਨਿਵਾਇਆ । ਉਸਦੀ ਭਗਤੀ ਤੇ ਪ੍ਰੇਮ ਤੇ ਪ੍ਰਸੰਨ ਹੋ ਕੇ ਚਤ੍ਰ (ਚਾਰ ਮੁਖ ਵਾਲੇ) ਬ੍ਰਹਮਾ ਨੇ ਬਚਨ ਕੀਤਾ। ਜਿਸ ਵੇਲੇ ਇੰਦ੍ਰ ਤੇ ਵਿਸ਼ਨੂੰ ਜੀ ਤੇ ਤ੍ਰਿਸ਼ੂਲਧਾਰੀ ਸ੍ਰਿਜੀ ਬੈਠੇ ਸਨ ਕੋਲ ॥੨੩॥

---

ਜਾ ਸਕਦੇ ਹਨ ਪਰੰਤੂ ਪਤੀ ਪਤਨੀ ਇਕ ਥਾਂ ਬਦੇ ਹੋਏ ਬ੍ਰਹਮਾਚਾਰੀ ਜੀਵਨ ਪੇਸ਼ ਕਰਨ ਕੁਛ ਕਾਲ ਨਹੀਂ ਤਾਂ ਜਿੰਦਗੀ ਭਰ ਹੋਰ ਕਿਤੇ ਮਿਸਾਲ ਨਹੀਂ ਮਿਲਦੀ ਜੋ ਸਾਰੀ ਜਿੰਦਗੀ ਲਈ ਪਰਣ ਨਿਬਾਹਿਆ ਜਾਵੇ ਜੋ ਵੱਡੀ ਤੋਂ ਵੱਡੀ ਸੂਰਮਗਤੀ ਬਿਧੀ ਹੈ । ਇਸ ਤੋਂ ਸੂਰਮਾ ਕੌਣ ਹੋ ਸਕਦਾ ਹੈ ਜੋ ਕਾਮ ਨੂੰ ਮਾਰ ਕੇ ਆਪਣੇ ਵਸ ਕਰ ਲਏ ਐਸੀ ਸ੍ਰੀ ਦੇਵੀ ਦੇ ਚਰਨਾਂ ਵਿਚ ਸਿਰ ਨਿਵਾਣਾ ਬਣਦਾ ਹੈ ।

ਅੱਜ ਜਦਕਿ ਅੰਬਰ ਘਰਾਂ ਵਿਚ ਘਰੋਗੀ ਕੰਮ ਤਾਂ ਨੌਕਰ ਨੌਕਰਾਣੀ ਹੀ ਕਰਦੇ ਹਨ ਇਸਤਰੀ ਨੂੰ ਸਿਰਫ ਸੇਜ ਦਾ ਸ਼ਿੰਗਾਰ ਹੀ ਸਮਝਿਆ ਜਾਂਦਾ ਹੈ। ਇਸਤਰੀ ਆਪ ਇਸ ਖੇਲ ਤੇ ਕਮਾਲ ਹੈ । ਸਿਨਮੇ ਤੇ ਲੋਕਨਾਚ, ਰੰਗਾਂ ਰੰਗ ਪ੍ਰੋਗਰਾਮ ਆਦਿ ਗਵੱਈਆਂ ਨੇ ਕਾਮੁਕ ਰੁਚੀ ਨੂੰ ਹੱਲਾ ਸ਼ੇਰੀ ਜਿਸ ਨੂੰ ਅਖਬਾਰਾਂ ਨੇ ਮੁਖੀ ਅੰਗ ਬਣਾਇਆ ਹੈ ਨੌ ਜੁਆਨ ਪੀੜੀ ਨੂੰ ਕੁਰਾਹੇ ਪਾ ਦਿਤਾ ਹੈ । ਜੇ ਉਹ ਇਹੋ ਜਿਹੇ ਵੀਰ ਜੋਧਿਆਂ ਦੇ ਜੀਵਨ ਪੜਨ ਤਾਂ ਸ਼ਰਮ ਨਾਲ ਸਿਰ ਸੁਟ ਲੈਣ ਜਦ ਕਿ ਨਿਰੰਕਾਰੀਆਂ ਦਾ ਇਹਨਾਂ ਲੇਖਾਂ ਨੂੰ ਪੜ ਕੇ ਸਿਰ ਧਰਤੀ ਤੇ ਡਿਗ ਪੈਂਦਾ ਹੈ । ਪਰ ਅਨਸੂਯਾ ਉਹ ਮਾਤਾ ਹੈ ਜੋ ਸੀਤਾ ਜਿਹੀ ਧਰਮ ਦੀ ਮੂਰਤਿ ਨੂੰ ਉਪਦੇਸ਼ ਕਰਦੀ ਹੈ ਪਰ ਅੱਜ ਉਸ ਦਾ ਉਪਦੇਸ਼ ਪੜ੍ਹਨ ਸੁਣਨ ਤੋਂ ਇਨਕਾਰੀ ਹੋ ਕੇ ਅਸੀਂ ਤੇ ਪ੍ਰਚਾਰਕ ਹੋ ਕੇ ਔਲਿਆਂ ਦੀ ਪਦਵੀ ਹਾਸਲ ਕਰਨਾ ਚਾਹੁੰਦੇ ਹਾਂ । ਕਲਿਯੁਗ ਦੇ ਕਾਮੀ ਜੀਵ :-

ਜਿਵੇਂ ਮੌਲਾਨਾ ਰੂਮ ਨੇ ਆਖਿਆ ਏ ਸਚ ਸਮਝਣਾ ਉਸ ਫੁਰਮਾਨ ਤਾਈ ॥
ਅਗੇ ਕੁੱਤਿਆਂ ਸੁਟਣਾ ਹੱਡੀਆਂ ਨੂੰ ਅਸਾਂ ਕੱਢਣਾ ਮਗਜ਼ ਕੁਰਾਨ ਤਾਈ ॥
"ਸਤੀ ਜਤੀ" ਇਕ ਸੇ ਲੰਗੋਟੀਉ ਮਾਰ ਥਾਪੀ ਢਾਂਦੇ ਸੈਂਕੜੇ ਪਗੜ ਜਵਾਨ ਤਾਂਈ ॥
ਕਾਲੀ ਦਾਸ ਨਾ ਸਚ ਨੂੰ ਕਰੀ ਨੰਗਾ ਮਾਰ ਜਿੰਦਰਾ ਏਸ ਜਬਾਨ ਤਾਈ ॥
ਜੀਵ ਤੇ ਮੁਕਤੀ ਪੰ: ੧੧੦॥

ਪਿਨਾਕ ॥੨੩॥ [੧]ਅਵਲੋਕ ਭਗਤ ਭਏ ਰਿਖ ਪ੍ਰਸੰਨ ॥ ਜੋ ਤਿਹੂ ਮੱਧਿ ਲੋਕਾਨਿ
ਧੰਨ ॥ ਕਿੱਨੋ ਸੁ ਐਸ ਬ੍ਰਹਮਾ ਉਚਾਰ ॥ ਤੈਂ ਪੁਤ੍ਰਵੰਤ ਹੂਜੋ ਕੁਮਾਰ ॥੨੪॥ [੨]ਤੋਮਰ
ਛੰਦ ॥ ਕੀਅ ਐਸ ਬ੍ਰਹਮ ਉਚਾਰ ॥ ਤੈਂ ਪੁਤ੍ਰ ਪਾਵਸ ਬਾਰ ॥ ਤਬ ਨਾਰ ਏ
ਸੁਨ ਬੈਨ ॥ ਬਹੁ ਆਸੁ ਡਾਰਤ ਨੈਨ ॥੨੫॥ [੩]ਤਬ ਬਾਲ ਬਿਕਲ ਸਰੀਰ ॥ ਜਲ
ਸ੍ਰਵਤ ਨੈਨ ਅਧੀਰ ॥ ਰੋਮਾਂਚਿ ਗਦ ਗਦ ਬੈਨ ॥ ਦਿਨ ਤੇ ਭਈ ਜਨੁ ਰੈਨ ॥੨੬॥
[੪]ਰੋਮਾਂਚਿ ਬਿਕਲ ਸਰੀਰ ॥ ਤਨ ਕੋਪ ਮਾਨ ਅਧੀਰ ॥ ਫਰਕੰਤ ਉਸਟ ਰੁ ਨੈਨ ॥
ਬਿਨ ਬੁੱਧਿ ਬੋਲਤ ਬੈਨ ॥੨੭॥[੫] ਮੋਹਣ ਛੰਦ ॥ [੫]ਸੁਨਿ ਐਸ ਬੈਨ ॥ ਮ੍ਰਿਗੀਏਸ
ਨੈਨ ॥ ਅਤਿ ਰੂਪ ਧਾਮ ॥ ਸੁੰਦਰ ਸੁ ਬਾਮ ॥੨੮॥ [੬]ਚਲ ਚਾਲ ਚਿੱਤ ॥ ਪਰਮੰ
ਪਵਿੱਤ ॥ ਅਤਿ ਕੋਪਵੰਤ ॥ ਮੁਨ ਤ੍ਰਿਅ ਬਿਅੰਤ ॥੨੯॥ [੭]ਉਪਟੰਤ ਕੇਸ ॥ ਮੁਨ
ਤ੍ਰਿਅ ਸੁ ਦੇਸ ॥ ਅਤਿ ਕੋਪ ਅੰਗਿ ॥ ਸੁੰਦਰ ਸੁ ਰੰਗ ॥੩੦॥ ਤੋਰੰਤ ਹਾਰ ॥
[੮]ਉਪਟੰਤ ਬਾਰ ॥ ਡਾਰੰਤ ਦੂਰ ॥ ਰੋਖੰਤ ਪੂਰ ॥੩੧॥ ਤੋਮਰ ਛੰਦ ॥ [੯]ਲਖਿ ਕੋਪ
ਭੀ ਮੁਨਿ ਨਾਰ ॥ ਉਠ ਭਾਜ ਬ੍ਰਹਮ ਉਦਾਰ ॥ ਸਿਵ ਸੰਗਿ ਲੈ ਰਿਖ ਸਰਬ ॥
ਭਅ ਮਾਨ ਹ੍ਵੈ ਤਜ ਗਰਬ ॥੩੨॥ [੧੦]ਤਬ ਕੋਪ ਕੈ ਮੁਨਿ ਨਾਰ ॥ ਸਿਰ ਕੇਸ ਜਟਾ
ਉਪਾਰ ॥ ਕਰਿ ਸੌ ਜਬੈ ਕਰ ਮਾਰ ॥ ਤਬ ਲੀਨ ਦੱਤ ਅਵਤਾਰ[ੳ] ॥੩੩॥ [੧੧]ਕਰ
ਬਾਮ ਮਾਤ੍ਰ ਸਮਾਨ ॥ ਕਰ ਦੱਛਨੰਤ੍ਰ ਪ੍ਰਮਾਨ ॥ ਕੀਆ ਪਾਨ ਭੋਗ ਬਿਚਾਰ ॥ ਤਬ
ਭਏ ਦੱਤ ਕੁਮਾਰ ॥੩੪॥ [੧੨]ਅਨਭੂਤ ਉੱਤਮ ਗਾਤ ॥ ਉਚਰੰਤ ਸਿੰਮ੍ਰਿਤ ਸਾਤ ॥
ਮੁਖ ਬੇਦ ਚਾਰ ਰੜੰਤ ॥ ਉਪਜੋ ਸੁ ਦੱਤ ਮਹੰਤ ॥੩੫॥ [੧੩]ਸਿਵ ਸਿਮਰ
ਪੂਰਬਲ ਸ੍ਰਾਪ ॥ ਬਪੁ ਦੱਤ ਕੋ ਧਰਿ ਆਪ ॥ ਉਪਜਿਓਨਿ ਸੂਆ ਧਾਮ ॥
ਅਵਤਾਰ ਪ੍ਰਿਥਮ ਸੁ ਤਾਮ ॥੩੬॥ [੧੪]ਪਾਧਰੀ ਛੰਦ ॥ ਉਪਜਿਓ ਸੁ ਦੱਤ ਮੋਨੀ
ਮਹਾਨ ॥ ਦਸ ਚਾਰ ਚਾਰ ਬਿਦਿਆ ਨਿਧਾਨ ॥ ਸਾਸਤ੍ਰਗਿ ਸੁਧ ਸੁੰਦਰ ਸਰੂਪ ॥
ਅਵਧੂਤ ਰੂਪ ਗਣ ਸਰਬ ਭੂਪ ॥੩੭॥ [੧੫]ਸੰਨਿਆਸ ਜੋਗ ਕਿੱਨੋ ਪ੍ਰਕਾਸ ॥ ਪਾਵਨ
ਪਵਿੱਤ੍ਰ ਸਰਬਤ੍ਰ ਦਾਸ ॥ ਜਨੁ ਧਰਿਓ ਆਨ ਬਪੁ ਸਰਬ ਜੋਗ ॥ ਤਜਿ ਰਾਜ ਸਾਜ
ਅਰੁ ਤਿਆਗ ਭੋਗ ॥੩੮॥ [੧੬]ਆਛਿੱਜ ਰੂਪ ਮਹਿਮਾ ਮਹਾਨ ॥ ਦਸ
ਚਾਰਵੰਤ ਸੋਭਾ ਨਿਧਾਨ ॥ ਰਵਿ ਅਨਲ ਤੇਜ ਜਲ ਸੋ ਸੁਭਾਵ ॥ ਉਪਜਿਆ ਜਗਤ
ਸੰਨਯਾਸ ਰਾਵ ॥੩੯॥ [੧੭]ਸੰਨਯਾਸ ਰਾਜ ਭਏ ਦੱਤ ਦੇਵ ॥ ਰੁਦ੍ਰਾਵਤਾਰ ਸੁੰਦਰ
ਅਜੇਵ ॥ ਪਾਵਕ ਸਮਾਨ ਭਯੋ ਤੇਜੁ ਜਾਸ ॥ ਬਸੁਧਾ ਸਮਾਨ ਧੀਰਜ ਸੁ ਤਾਸ ॥

---

ੳ. ਸੋਚੋ ਵਿਚਾਰੋ ਐ ਮੇਰੇ ਸੁਹਿਰਦ ਪਾਠਕੋ - ਉਹ ਇਸਤ੍ਰੀ ਜੋ ਰੂਪ ਦਾ ਘਰ ਸੀ, ਜਵਾਨੀ ਦੇ ਸਿਖਰ ਦੁਪਹਿਰੇ ਵਾਂਗ ਹੈ - ਗੁਣਾਂ ਦੀ ਖਾਨ ਹੈ - ਸ਼ਾਂਤੀ ਦਾ ਸਾਗਰ ਹੈ, ਸੇਵਾ ਦੀ ਲੜੀ ਹੈ, ਉਹ ਪੁਤਰ ਦੀ ਦਾਤ ਹਾਸਲ ਕਰਕੇ ਇਤਨੀ ਦੁਖੀ ਕਿਉਂ ਹੋਈ ? ਜਦਕਿ ਪੁਤ੍ਰ ਦੀ ਦਾਤ ਹਾਸਲ ਕਰਕੇ ਸੰਸਾਰਕ ਲੋਕ ਖੁਸ਼ੀਆਂ ਮਨਾਂਦੇ ਹਨ, ਵਧਾਈਆਂ ਲੈਂਦੇ ਹਨ, ਸੀਰਨੀਆਂ ਵੰਡਦੇ ਹਨ ਤੇ ਵਾਜੇ ਵਜਾਉਂਦੇ ਹਨ । ਪਰ ਇਸ ਤੋਂ ਉਲਟ ਮਾਤਾ ਅਨਸੂਆ ਜੀ ਪਰਮ ਦੁਖੀ ਹੋ ਗਏ ਹਨ, ਹਵਾਸ਼ ਖੋ ਬੈਠੇ ਹਨ ਤਨ ਦੀ ਸੁਧ ਭੁਲਾ ਦਿਤੀ ਆਪਣਾ ਜੀਵਨ ਸਫਲ ਕਰਨ ਦੀ ਥਾਂ ਉਸ ਨੂੰ ਗਰਕ ਹੋ ਗਿਆ ਸਮਝਦੀ ਹੈ। ਅੱਜ ਸਾਨੂੰ ਕੋਈ ਖੁਸ਼ੀ ਪ੍ਰਾਪਤ ਹੋ ਜਾਵੇ ਅਸੀਂ ਸਾਰੇ ਵਾਅਦੇ, ਮੁਆਹਿਦੇ, ਪ੍ਰਣ ਤੇ ਕੀਤੇ ਕੌਲਾਂ ਨੂੰ ਡੂੰਘੇ ਸਾਗਰ ਵਿਚ ਰੋੜ ਕੇ ਖੁਸ਼ੀਆਂ ਮਨਾਉਂਦੇ ਹਾਂ। ਅੰਮ੍ਰਿਤ ਪਾਨ ਕਰਕੇ ਗੁਰ ਸਿਖਿਆ ਨੂੰ ਉਸੇ ਅਸਥਾਨ ਦੀ ਚਾਰ ਦਿਵਾਰੀ ਵਿਚ ਰਖ ਕੇ ਜਿੰਦਰਾ ਮਾਰ ਕੇ ਘਰ ਆ ਵੜਦੇ ਹਾਂ ਪਰ ਮਾਤਾ ਅਨਸੂਆ ਆਪਣੇ ਕੀਤੇ ਬਚਨਾਂ ਤੋਂ ਆਪ ਨੂੰ ਮੁਕਰਨ ਲਈ ਬੇਵਸੀ ਮਹਿਸੂਸ ਕਰਦੀ ਹੈ । ਕਿਉਂਕਿ ਸੁਭਾਵਕ ਹੀ ਉਸ ਦੇ ਸਹੁਰੇ ਬ੍ਰਹਮਾ ਜੀ ਨੇ ਪੁਤਰ ਦੀ ਦਾਤ ਬਖਸ਼ ਦਿੱਤੀ ਹੈ ਜੋ ਮੁਖ ਤੋਂ ਨਿਕਲਿਆ ਬਚਨ ਫਿਰ ਨਹੀਂ ਸਕਦਾ । ਪਰ ਇਹ ਭੀ ਕੁਦਰਤ ਦਾ ਕਾਨੂੰਨ ਹੈ - ਇਸਤਰੀ ਪੁਰਸ਼ ਦੇ ਸੁਮੇਲ ਤੋਂ ਬਿਨਾਂ ਪੁਤਰ ਦਾ ਜਨਮ ਨਹੀਂ ਹੋ ਸਕਦਾ । ਜਿਸ ਲਈ ਅਨਸੂਯਾ ਮਾਤਾ ਇਕ ਅਨੋਖੀ ਮੁਸ਼ਕਿਲ ਵਿਚ ਫਸ ਗਈ, ਪਾਵਨ ਬਚਨ ਅਨੁਸਾਰ ।ਬਚਨ ਕਰੇ ਤੈ ਖਿਸਕਿ ਜਾਇ ਬੋਲੇ ਸਭ ਕਚਾ ॥ ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ ॥ ਪੰ ੧੦੯੯॥ਮ:੫॥

ਉਸਦੀ ਸਚਾਈ ਬ੍ਰਹਮ ਦੇ ਅਟਲ ਬਚਨ ਨੂੰ ਪੂਰਨਤਾ ਦੇਣ ਲਈ ਕੁਦਰਤ ਨੇ ਆਪਣੇ ਕਾਨੂੰਨ ਨੂੰ ਬਦਲਿਆ ਅਤੇ ਜਦੋਂ ਅਨਸੂਯਾ ਨੇ ਗਮੀ ਦੀ ਹਾਲਤ ਵਿਚ ਰੁਦਨ ਕਰਦੇ ਹੋਇਆਂ ਆਪਣੇ ਹੱਥ ਤੇ ਹੱਥ ਮਾਰਿਆ ਤਾਂ ਬਾਲਕ ਦੱਤ ਦੋਹਾਂ ਹੱਥਾਂ ਦੇ ਵਿਚ ਪ੍ਰਗਟ ਹੋ ਗਿਆ ।

੧. ਸਾਰੇ ਰਿਖੀ ਸ੍ਰਿ ਆਦਿਕ ਉਸਦੀ ਭਗਤੀ ਨੂੰ ਵੇਖਕੇ ਬੜੇ ਪ੍ਰਸੰਨ ਹੋਏ ਤੇ ਕਿਹਾ ਕਿ ਅਨਸੂਯਾ ਤੇ ਤਿੰਨਾਂ ਲੋਕਾਂ ਦੇ ਵਿਚ ਧੰਨਤਾ ਦੇ ਯੋਗ ਹੈ ਤੂੰ ਉਸ ਵੇਲੇ ਬ੍ਰਹਮਾ ਨੇ ਇਸ ਤਰ੍ਹਾਂ ਬਚਨ ਕਹੇ ਐ ਪੁਤਰੀ ਤੂੰ ਪੁਤਰਵੰਤੀ ਹੋਵੇਂ ਇਹ ਅਸੀਸ ਦਿੱਤੀ ॥੨੪॥

੨. ਤੋਮਰ ਛੰਦ ॥ ਇਸ ਤਰ੍ਹਾਂ ਬ੍ਰਹਮਾ ਨੇ ਬਚਨ ਕਿਹਾ । ਐ ਬੱਚੀ ਤੂੰ ਪੁਤ੍ਰਵੰਤੀ ਹੋਵੇਂ । ਉਸ ਵੇਲੇ ਉਹ ਇਸਤ੍ਰੀ ਇਹ ਬਚਨ ਸੁਣਕੇ ਨੇਤਰਾਂ ਤੋਂ ਛਮਾ-ਛਮ ਪਾਣੀ ਸੁੱਟਣ ਲੱਗੀ (ਭਾਵ ਰੋਣ ਲੱਗ ਗਈ) ॥੨੫॥

੩. ਤਦ ਉਹ ਇਸਤ੍ਰੀ ਦਾ ਸਰੀਰ ਕੁਮਲਾ ਕੇ ਵਿਆਕੁਲ ਹੋ ਗਿਆ । ਨੇਤਰਾਂ ਤੋਂ ਧੀਰਜ ਟੁਟਕੇ ਪਾਣੀ ਵਗਣ ਲੱਗਾ। ਰੋਮ (ਵਾਲ) ਕੰਡੇ ਖੜੇ ਹੋ ਗਏ ਤੇ ਗਲਾ ਭਰਕੇ ਬੋਲ ਨਹੀਂ ਨਿਕਲਦਾ । ਜਾਣੋ ਉਸ ਵਾਸਤੇ ਦਿਨ ਤੋਂ ਰਾਤ ਹੋ ਗਈ ਹੈ ॥੨੬॥

੪. ਲੂੰ ਕੰਡੇ ਹੋ ਗਏ ਤੇ ਸਰੀਰ ਸਥਿਲ ਅਨਸਤਿਆ ਹੋ ਗਿਆ ਹੈ । ਮਨ ਵਿਚ ਕ੍ਰੋਧ ਤੇ ਧੀਰਜ ਟੁੱਟ ਗਈ ਹੈ ਬੁਲਾਂ ਤੇ ਅੱਖਾਂ ਪਰਕਦੀਆਂ ਹਨ । ਬੇਥੌਹੇ (ਪਾਗਲਾਂ) ਵਾਲੀਆਂ ਗੱਲਾਂ ਕਰਦੀ ਹੈ ॥੨੭॥

੫. ਮੋਹਣ ਛੰਦ ॥ ਇਸ ਤਰ੍ਹਾਂ ਦੇ ਬਚਨ ਸੁਣਕੇ ਉਸ ਮਿਰਗ ਜਿਹੇ ਨੇਤ੍ਰਾਂ ਵਾਲੀ ਦੇ ਜਿਹੜੀ ਰੂਪ ਦਾ ਘਰ ਹੈ ਤੇ ਸੁੰਦ੍ਰ ਇਸਤਰੀ ਹੈ ॥੨੮॥

੬. ਜਿਸਦਾ ਚਿਤ ਧੜਕ ਰਿਹਾ ਹੈ ਅਤੇ ਬਹੁਤ ਹੀ ਪਵਿੱਤ੍ਰ ਹੈ। ਪਰ ਹੁਣ ਬੜੀ ਕ੍ਰੋਧਵਾਨ ਹੈ । ਉਸ ਅਤ੍ਰੇ ਮੁਨੀ ਦੀ ਇਸਤ੍ਰੀ ਬਹੁਤ ਹੀ ਕ੍ਰੋਧਵਾਨ ਹੋ ਰਹੀ ਹੈ ॥੨੯॥

੭. ਕੇਸਾਂ ਨੂੰ ਪੁਟਦੀ ਹੈ । ਜਿਹੜੀ ਮੁਨੀ ਦੀ ਇਸਤ੍ਰੀ ਸੋਹਣੇ ਸੁਭਾਅ ਵਾਲੀ ਸੀ । ਪਰ ਹੁਣ ਕ੍ਰੋਧ ਨਾਲ ਅੰਗ ਫਰਕਦੇ ਹਨ । ਜਿਸਦਾ ਬੜਾ ਸੁੰਦਰ ਰੰਗ ਸੀ ॥੩੦॥

੮. ਗਲੇ ਦਾ ਹਾਰ ਤੋੜ ਦਿੱਤਾ ਤੇ ਵਾਲ ਪੁੱਟ ਸੁੱਟੇ । ਸਿਰ ਵਿਚ ਮਿੱਟੀ ਪਾ ਲਈ ਅਤੇ ਕ੍ਰੋਧ ਨਾਲ ਭਰੀ ਪੀਤੀ ਹੈ ॥੩੧॥

੯. ਤੋਮਰ ਛੰਦ ॥ ਜਦੋਂ ਵੇਖਿਆ ਕਿ ਅਤ੍ਰੇ ਮੁਨੀ ਦੀ ਇਸਤ੍ਰੀ ਕ੍ਰੋਧਵਾਨ ਹੋ ਗਈ ਹੈ ਉਸ ਵੇਲੇ ਬ੍ਰਹਮਾ ਉਠਕੇ ਭੱਜਿਆ ਜੋ ਬੜੇ ਹੌਂਸਲੇ ਵਾਲਾ ਸੀ । ਸ੍ਰਿਜੀ ਨੂੰ ਤੇ ਸਾਰੇ ਰਿਖੀਆਂ ਨੂੰ ਨਾਲ ਲੈ ਕੇ ਹੰਕਾਰ ਨੂੰ ਤਿਆਗ ਭੈ-ਭੀਤ ਹੋ ਗਏ ॥੩੨॥

੧੦. ਜਦੋਂ ਉਹਨਾਂ ਨੇ ਵੇਖਿਆ ਕਿ ਮੁਨੀ ਜੀ ਦੀ ਇਸਤ੍ਰੀ ਕ੍ਰੋਧ ਵਿਚ ਆ ਗਈ ਹੈ । ਜਿਹੜੀ ਗੁਸੇ ਨਾਲ ਜਟਾਂ ਪੁਟ ਰਹੀ ਹੈ । ਤਦ ਉਹਨਾਂ ਨੇ ਉਸਦੇ ਮੰਤਵ ਨੂੰ ਸਮਝਕੇ ਕੌਤਕ ਕੀਤਾ ਉਹ ਕੀ ਸੀ ? ਕਿ ਅਨਸੂਯਾ ਨੇ ਜਦੋਂ ਕ੍ਰੋਧ ਵਚਿ ਆ ਕੇ ਦੁਹੱਥੜ (ਹੱਥ ਤੇ ਹੱਥ) ਮਾਰਿਆ । "ਦੱਤ ਕੁਮਾਰ" ਉਸਦੇ ਪੁੱਤਰ ਨੇ ਆ ਕੇ ਉਸ ਦੇ ਹੱਥਾਂ ਵਿਚ ਜਨਮ ਆ ਲਿਆ ॥੩੩॥

੧੧. ਪ੍ਰਭੂ ਨੇ ਕਲਾ ਵਰਤਾ ਕੇ ਖੱਬੇ ਹੱਥ ਨੂੰ ਮਾਤਾ ਸਮਾਨ ਬਣਾ ਦਿਤਾ ਅਤੇ ਸੱਜੇ ਹੱਥ ਨੂੰ ਪਿਤਾ ਸਮਾਨ ਕਰ ਦਿਤਾ । ਜਾਣੋ ਇਕ ਹੱਥ ਨੇ ਦੂਜੇ ਹੱਥ ਨਾਲ ਭੋਗ ਕੀਤਾ ਹੈ ਇਸਤਰ੍ਹਾਂ ਕੌਤਕ ਵਰਤਾਕੇ । ਉਹਨਾਂ ਹੱਥਾਂ ਦੇ ਵਿਚ ਬਾਲ "ਦਤਾ ਤ੍ਰੈ" ਪ੍ਰਗਟ ਹੋ ਗਿਆ ॥੩੪॥

੧੨. ਉਸ ਦਾ ਤੱਤਾਂ ਤੋਂ ਰਹਿਤ ਬੜਾ ਸ਼ੁਧ ਤੇ ਸੁੰਦਰ ਸਰੀਰ ਸੀ । ਸੱਚ ਕਹਿੰਦੀਆਂ ਹਨ । ਚਾਰ ਬੇਦ ਮੂੰਹ ਜਬਾਨੀ ਪੜ੍ਹਦਾ ਸੀ । ਇਸ ਤਰ੍ਹਾਂ ਪੈਦਾ ਹੋਇ ਦੱਤਾਤ੍ਰੈ ਸ਼੍ਰੋਮਣੀ ਸੰਤਾਂ ਦੇ ਮਹੰਤ ॥੩੫॥

੧੩. ਸ੍ਰਿਜੀ ਨੇ ਪਹਿਲੇ ਸਰਾਪ ਨੂੰ ਯਾਦ ਕਰਕੇ । ਦੱਤ ਦਾ ਸਰੀਰ ਆ ਕੇ ਧਾਰਨ ਕਰ ਲਿਆ ਅਤੇ ਅਨਸੂਆ ਦੇ ਘਰ ਆ ਕੇ ਪੈਦਾ ਹੋ ਗਿਆ । ਜੋ ਇਹ ਸ੍ਰਿਜੀ ਦਾ ਪਹਿਲਾ ਅਵਤਾਰ ਸੀ ॥੩੬॥

੧੪. ਪਾਧਰੀ ਛੰਦ ॥ ਦਤਾਤ੍ਰੈ ਮੋਨ (ਚੁਪ ਚਾਪ) ਸਮਾਧੀ ਲੌਣ ਵਾਲਾ ਪੈਦਾ ਹੋਇਆ । ਦਸ ਚਾਰ ਚੌਦਾਂ ਵਿਦਿਆ ਦਾ ਖਜਾਨਾ। ਸ਼ਾਸਤ੍ਰਾਂ ਦਾ ਗਿਆਤਾ ਤੇ ਉਹਨਾ ਦੇ ਸ਼ੁਧ ਭੇਤਾਂ ਨੂੰ ਜਾਨਣ ਵਾਲਾ ਅਤੇ ਸੁੰਦਰ ਸਰੂਪ ਵਾਲਾ । ਪਾਪਾਂ ਤੋਂ ਰਹਿਤ ਰੂਪ ਸਾਰੇ ਗੁਣਾਂ ਦਾ ਬਾਦਸ਼ਾਹ ॥੩੭॥

੧੫. ਜਿਸ ਨੇ ਸੰਨਿਆਸ ਤੇ ਜੋਗ ਨੂੰ ਪ੍ਰਗਟ ਕੀਤਾ । ਹਰ ਤਰ੍ਹਾਂ ਤੇ ਨਿਰਲੇਪ ਅਤੇ ਪਵਿਤਰਤਾ ਦਾ ਪੁੰਜ ਦਾਸ ਭਾਵ ਨਿਮ੍ਰਤਾ ਭਰਪੂਰ ਸੀ । ਜਾਣੋ ਕੇ ਸਾਰੇ ਜੋਗਾਂ ਨੇ ਆ ਕੇ ਜਨਮ ਧਾਰ ਲਿਆ ਹੈ । ਜਿਸਨੇ ਸਾਰੇ ਰਾਜ ਦੇ ਸਾਜ ਹੋਰ ਭੋਗ ਦੁਨਿਆਵੀ ਤਿਆਗੇ ਹੋਏ ਸਨ ॥੩੮॥

੧੬. ਜਿਸਦਾ ਰੂਪ ਨਾਸ ਹੋਣ ਵਾਲਾ ਨਹੀਂ ਅਤੇ ਮਹਿਮਾ ਅਪਾਰ ਸੀ । ੧੪ ਵਿਦਿਆ ਸਹਿਤ ਤੇ ਉਪਮਾ ਦਾ ਖਜਾਨਾ ਸੀ। ਸੂਰਜ ਤੇ ਹਵਾ ਵਾਂਗ ਤੇਜ ਅਰ ਪਾਣੀ ਜਿਹਾ ਠੰਡਾ ਸੁਭਾਉ ਸੀ । ਇਸ ਤਰ੍ਹਾਂ ਦਾ ਪੈਦਾ ਹੋਇਆ ਜਗਤ ਵਿਚ ਸਨਿਆਸ ਦਾ ਰਾਜਾ ॥੩੯॥

੧੭. ਸੰਨਿਆਸ ਦੇ ਰਾਜੇ ਹੋਏ ਹਨ ਸ੍ਰੀ ਦਤਾ ਤ੍ਰੈ ਜੀ । ਜਿਹੜੇ ਸ੍ਰਿਜੀ ਦਾ ਅਵਤਾਰ ਸੁੰਦ੍ਰਤਾ ਦੇ ਮਹਾਨ ਜਿਸ ਜਿਹਾ ਹੋਰ ਕੋਈ ਨਹੀਂ । ਜਿਸ ਦਾ ਤੇਜ ਅੱਗ ਦੇ ਸਮਾਨ ਹੈ ਅਤੇ ਜਿਸ ਦੇ ਵਿਚ ਧੀਰਜ ਧਰਤੀ ਦੇ ਸਮਾਨ ਹੈ ॥੪੦॥

---

ਜਿਲਾ ਜਾਣ ਹੁਸ਼ਿਆਰ ਪੁਰ ਸਤਿਗੁਰ ਜਾਨਣਹਾਰ ॥ ਨਗਰ ਮਾਲ ਪੁਰ ਬਾੜੀਆਂ ਜਹਾਂ ਭਏ ਅਵਤਾਰ ਰਚਨਾਵਾਂ 1. ਪੂਰਨ ਭਗਤ, 2, ਰਾਜਾ ਗੋਪੀ ਚੰਦ, 3 ਕਿੱਸਾ ਰੂਪ ਬਸੰਤ 4 ਰੂਪ ਬਸੰਤ, 5. ਇਤਿਹਾਸ ਰਮਾਇਣ, 6. ਪ੍ਰਹਲਾਦ ਭਗਤ, 7. ਹਰੀ ਚੰਦ, 8. ਗੁਰੂ ਦੀਆਂ ਸਤ ਸਾਖੀਆਂ, 9. ਰਾਜਾ ਰਿਸਾਲੂ, 10. ਜੀਵ ਮੁਕਤੀ, 11. ਰਾਜਾ ਸਰਿਆਲ, 12. ਭੰਵਰਾ ਕਲੀ ॥

ਰਮਾਇਣ ਕਾਲੀ ਦਾਸ ਦੀ ਮਹਾਨ ਰਚਨਾ ਹੈ ਜਿਸ ਨੂੰ ਪੰਜਾਬੀ ਦੇ ਸਾਰੇ ਕਵੀਆਂ ਨੇ ਤੇ ਵਿਦਵਾਨਾਂ ਨੇ ਇਸ ਨੂੰ ਮਹਾਨ ਕਾਵ ਮੰਨਿਆ ਹੈ । ਜਿਸ ਨੂੰ ਮਹਾਂ ਕਾਵਿ ਕਿਹਾ ਜਾ ਸਕਦਾ ਹੈ । ਭਾਵ "ਬਾਲਮੀਕੀ ਰਮਾਇਣ ਤੋਂ ਬਹੁਤੀ ਭਿੰਨ ਨਹੀਂ ਪਰ ਕਾਲੀ ਦਾਸ ਨੇ ਇਸ ਨੂੰ ਪੰਜਾਬੀ ਰੰਗ ਵਿਚ ਰੰਗ ਕੇ ਅਤੇ ਪੰਜਾਬ ਦੀਆਂ ਲੋਕ ਪ੍ਰੰਪਰਾਵਾਂ ਨਾਲ ਜੋੜ ਕੇ ਇਸ ਵਿਚ ਢੇਰ ਖਿੱਚ ਪੈਦਾ ਕਰ ਦਿੱਤੀ ਹੈ । ਮਹਾਂ ਕਾਵ ਦੀ ਲੋਕ ਪ੍ਰੀਯਤਾ ਦਾ ਵੱਡਾ ਕਾਰਣ ਇਹ ਹੈ ਕਿ ਕਵੀ ਨੇ ਇਸ ਵਿਚ (ਵੇਦਾਂਤ) ਤੇ (ਗੁਰਮਤਿ) ਦਾ ਸੁਮੇਲ ਕਰਕੇ ਹਿੰਦੂਆਂ ਤੇ ਸਿੱਖਾਂ ਨੂੰ ਨੇੜੇ ਲੈ ਆਂਦਾ ਹੈ । ਕਵੀ ਨੇ ਜਿਥੇ ਰਵੀ ਅਵਤਾਰਾਂ ਦਾ ਵਰਨਣ ਕੀਤਾ ਹੈ ਉਥੇ ਗੁਰੂ ਨਾਨਕ ਦਾ ਵੀ ਜਿਕਰ ਕੀਤਾ ਹੈ । ਸਿਰਫ ਇਤਨਾ ਹੀ ਨਹੀਂ ਕੀਤਾ - ਸਗੋਂ ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਜੋੜ ਰਾਮ ਕੁਲ ਨਾਲ ਜੋੜ ਦਿਤਾ ਹੈ ਜਿਸ ਤੋਂ ਸਿੱਧ ਹੈ ਕਿ ਕਵੀ ਨੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਨੂੰ ਵਾਚਕੇ ਹੀ ਸ਼ਾਇਦ ਇਹ ਖਿਆਲ ਲਿਆ ਹੋਵੇ । ਜਿਸ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਸ੍ਰੀ ਦਸਮੇਸ਼ ਜੀ ਭੂਤ, ਭਵਿਖ ਤੇ ਵਰਤਮਾਨ ਦੇ ਪੂਰਨ ਜਾਣੂ ਸਨ।

ਸੀਤਾ ਮਾਤਾ ਮੁਕਤ ਹੈ ਰਾਵਣ ਹੈ ਅਭਿਮਾਨ ॥
ਰਾਮ ਚੰਦ੍ਰ ਗੁਰੂ ਗਿਆਨ ਹੈ ਮਾਰੇ ਪ੍ਰੇਮ ਕੇ ਬਾਨ ॥
ਕਾਇਆ ਨਗਰ ਅਯੁਧਿਆ ਸੂਰਜੁ ਚਲੇ ਪ੍ਰਾਨ ॥
ਹਿਰਦੇ ਰੂਪੀ ਭਵਨ ਮੈ ਰਾਮ ਚੰਦਰ ਭਗਵਾਨ ॥ ਪੁਸਤਕ ਜੀਵ ਤੇ ਮੁਕਤੀ ਵਿਚੋਂ ॥

੪੦॥ [੧]ਪਰਮੰ ਪਵਿਤ੍ਰ ਭਏ ਦੇਵ ਦੱਤ ॥ ਆਛਿੱਜ ਤੇਜ ਅਰੁ ਬਿਮਲ ਮੱਤਿ॥ ਸੋਵਰਣ ਦੇਖ ਲਾਜੰਤ ਅੰਗ ॥ ਸੋਭੰਤ ਸੀਸ ਗੰਗਾ ਤਰੰਗ ॥੪੧॥ [੨]ਆਜਾਨ ਬਾਹੁ ਅਲਿਪਤ ਰੂਪ ॥ ਆਦੱਗ ਜੋਗ ਸੁੰਦਰ ਸਰੂਪ ॥ ਬਿਭੂਤ ਅੰਗ ਊਜਲ ਸੁਬਾਸ ॥ ਸੰਨਿਆਸ ਜੋਗ ਕਿਨੋ ਪ੍ਰਕਾਸ ॥੪੨॥ [੩]ਅਵਲੋਕ ਅੰਗ ਮਹਿਮਾ ਅਪਾਰ॥ ਸੰਨਿਆਸ ਰਾਜ ਉਪਜਾ ਉਦਾਰ ॥ ਅਨਭੂਤ ਗਾਤ ਆਭਾ ਅਨੰਤ॥ ਮੋਨੀ ਮਹਾਨ ਸੋਭਾ ਲਸੰਤ ॥੪੩॥ [੪]ਆਭਾ ਅਪਾਰ ਮਹਿਮਾ ਅਨੰਤ ॥ ਸੰਨ੍ਯਾਸ ਰਾਜ ਕਿਨੋ ਬਿਅੰਤ ॥ ਕਾਂਪਿਆ ਕ੍ਰਪੱਟੂ ਤਿਹ ਉਦੇ ਹੋਤ ॥ ਤਤੱਛਿਨ ਅਕਪਟ ਕਿਨੋ ਉਦੋਤ॥੪੪॥ [੫]ਮਹਿਮਾ ਅਛਿੱਜ ਅਨਭੂਤ ਗਾਤ ॥ ਅਵਿਲੋਕ ਪੁਤ੍ਰ; ਚਕਿ ਰਹੀ ਮਾਤ ॥ ਦੇਸਨ ਬਿਦੇਸ ਚੱਕਿ ਰਹੀ ਸਰਬ ॥ ਸੁਨਿ ਸਰਬ ਨਿਰਖ ਤਜਿ ਦੀਨ ਗਰਬ ॥੪੫॥ [੬]ਸਰਬਤ੍ਰ ਪ੍ਯਾਰ ਸਰਬਤ੍ਰ ਅਕਾਸ ॥ ਚਲ ਚਾਲ ਚਿਤੁ ਸੁੰਦਰ ਸੁਬਾਸ ॥ ਕੰਪਾਇਮਾਨ ਹਰਖੰਤ ਰੋਮ ॥ ਆਨੰਦ ਮਾਨ ਸਭ ਭਈ ਭੋਮ ॥੪੬॥ [੭]ਥਰਹਰਤ ਧੂਮ ਆਕਾਸ ਸਰਬ ॥ ਜਹ ਤਹ ਰਿਖੀਨ ਤਜਿ ਦੀਨ ਗਰਬ ॥ ਬਾਜੇ ਬਜੰਤ੍ਰ ਆਨੇਕ ਗੈਨ ॥ ਦਸ ਦਿਉਸ ਪਾਇ ਦਿਖੀ ਨ ਰੈਣ ॥੪੭॥ [੮]ਜਹ ਤਹ ਬਜੰਤ੍ਰ ਬਾਜੇ ਅਨੇਕ ॥ ਪ੍ਰਗਟਿ ਆਜਾਣੁ ਬਪੁ ਧਰਿ ਬਿਬੇਕ ॥ ਸੋਭਾ ਅਪਾਰ ਬਰਨੀ ਨ ਜਾਇ ॥ ਉਪਜਿਆ ਆਨ ਸੰਨ੍ਯਾਸ ਰਾਇ ॥੪੮॥ [੯]ਜਨਮੰਤ ਲਾਗਿ ਉਠ ਜੋਗ ਕਰਮ ॥ ਹਤਿ ਕੀਓ ਪਾਪ, ਪਰਚੁਰਿਓ ਧਰਮ ॥ ਰਾਜਾਧਿਰਾਜ ਬਡ ਲਾਗ ਚਰਨ ॥ ਸੰਨਿਆਸ ਜੋਗ ਉਠਿ ਲਾਗ ਕਰਨ ॥੪੯॥ [੧੦]ਅਤਿ ਭੁਤਿ ਅਨੂਪ ਲਖਿ ਦੱਤ ਰਾਇ ॥ ਉਠ ਲਗੇ ਪਾਇ ਨ੍ਰਿਪ ਸਰਬ ਆਇ ॥ ਅਵਿਲੋਕ ਦੱਤ ਮਹਿਮਾ ਮਹਾਨ ॥ ਦਸ ਚਾਰ ਚਾਰ ਬਿੱਦਿਆ ਨਿਧਾਨ ॥੫੦॥ [੧੧]ਸੋਭੰਤ ਸੀਸ ਜਤ ਕੀ ਜਟਾਨ ॥ ਨਖ ਨੇਮ ਕੇ ਸੁ ਬਢਏ ਮਹਾਨ ॥ ਬਿਭ੍ਰਮ ਬਿਭੂਤ ਉੱਜਲ ਸੁ ਸੋਹ ॥ ਦਿਜ ਚਰਜ ਤੁਲਿ ਮ੍ਰਿਗ ਚਰਮ ਅਰੋਹ ॥੫੧॥ [੧੨]ਮੁਖ ਸਿਤ ਬਿਭੂਤ ਲੰਗੋਟ ਬੰਦ ॥ ਸੰਨ੍ਯਾਸ ਚਰਜ ਤਜਿ ਛੰਦ ਬੰਦ ॥ ਆਸੁਨਕ ਸੁੰਨਿ ਅਨੁ ਬਿਕਤ ਅੰਗ ॥ ਆਛਿੱਜ ਤੇਜ ਮਹਿਮਾ ਸੁ ਰੰਗ ॥੫੨॥ [੧੩]ਇਕ ਆਸ ਚਿੱਤ ਤਜਿ ਸਰਬ ਆਸ ॥ ਅਨਭੂਤ ਗਾਤ ਨਿਸ ਦਿਨ ਉਦਾਸ॥ ਮੁਨ ਚਰਜ ਲੀਨ ਤਜਿ ਸਰਬ ਕਾਮ ॥ ਆਰਕਤ ਨੇਤ੍ਰ ਜਨੁ ਧਰਮ ਧਾਮ ॥੫੩॥ [੧੪]ਅਬਿਕਾਰ ਚਿੱਤ ਅਨਡੋਲ ਅੰਗ ॥ ਜੁਤ ਧਿਆਨ ਨੇਤ੍ਰ ਮਹਿਮਾ ਅਭੰਗ ॥ ਧਰਿ ਏਕ ਆਸ; ਅਉਦਾਸ ਚਿੱਤ॥ ਸੰਨ੍ਯਾਸ ਦੇਵ ਪਰਮੰ ਪਵਿੱਤ[ੳ] ॥

ੳ. ਜਗਤ ਦੇ ਵਿਚ ਪ੍ਰਭੂ ਦਾ ਅਟਲ ਨਿਯਮ ਹੈ ਕਿ ਅੱਗੇ ਤੋਂ ਅੱਗੇ ਉਸਨੂੰ ਸਵਛਤਾ ਵਰਦਾਨ ਕੀਤਾ ਜਾਵੇ - ਜਦੋਂ ਭੇਖ ਗੁਣਾਂ ਤੋਂ ਅਤੀਤ ਹੋ ਕੇ ਭਟਕਦਾ ਹੈ ਤਾਂ ਗੁਣਾਂ ਦਾ ਬਾਦਸ਼ਾਹ ਕੋਈ ਜਨਮ ਲੈ ਕੇ ਨਵੇਂ ਧਰਮ ਦੀ ਸਿਰਜਨਾ ਕਰਦਾ ਹੈ । ਪਰ ਜੇ ਕਿਸੇ ਦੇ ਗੁਣ ਦੀ ਪ੍ਰਸੰਸਾ ਨਾ ਮਿਲੇ ਤਾਂ ਗੁਣ ਦੀ ਸਰੋਤ ਦੇ ਰੁਕਣ ਦਾ ਖਦਸ਼ਾ ਪੈਦਾ ਹੋ ਜਾਂਦਾ ਹੈ । ਕਿਸੇ ਬੱਚੇ ਨੂੰ ਉਸ ਦੇ ਉਦਮ ਦੀ ਹੱਲਾਸ਼ੇਰੀ ਦਿਉ ਤਾਂ ਉਹ ਹੋਰ ਅਗੇ ਵਧਦਾ ਹੈ ਨਹੀਂ ਤਾਂ ਉਦਾਸ ਹੋ ਕੇ ਕੁਰਾਹੇ ਤੁਰ ਪਏਗਾ । ਗੁਰੂ ਜੀ ਸੁਧ ਤੇ ਪਵਿਤ੍ਰ ਕਰਮ ਦੇ ਦੇਵਤਾ ਨੂੰ ਸਲਾਹੁੰਦੇ ਰੱਜਦੇ ਨਹੀਂ । ਕੁਕਰਮਾਂ ਦੀ ਬੜੇ ਜੋਰ ਨਾਲ ਨਿਖੇਦੀ ਕਰਦੇ ਹਨ। ਪਰ ਉਹੀ ਅੱਜ ਸ੍ਰੀ ਸ੍ਵਾਮੀ ਦਿਤਾ ਤ੍ਰੈ ਦੇ ਸੇਵਕ ਜੋਗੀ ਸੰਨਿਆਸ ਦੇ ਰਾਹੀਂ ਆਪਣੀ ਮੰਜ਼ਿਲ ਤੋਂ ਭੁਲਕੇ ਦਖਾਵੇ ਦੇ ਰਾਹ ਟੁਰ ਪਏ ਹਨ ਕਿਉਂਕਿ ਉਹ ਜੋਗ ਦੇ ਅਨਿਆਸ ਤੋਂ ਬੇ ਖਬਰ ਹੋ ਗਏ ਹਨ ਜੋ ਸ੍ਰੀ ਸਯਾਮ ਜੀ ਚੇਤੇ ਕਰਾ ਰਹੇ ਹਨ ਕਿ ਜੋਗ ਤੇ ਸਨਿਆਸ ਦੇ ਰਹਿਬਰ ਦੇਵਤਾ ਨੇ ਕਿਹੜੇ ਗੁਣ ਅਪਣਾਏ ਹੋਏ ਸਨ ਕਿਨ੍ਹਾ ਦਾ ਤਿਆਗ ਕੀਤਾ ਹੋਇਆ ਸੀ । ਅਸਲ ਸੰਨਿਆਸ ਦੇ ਚੇਹਰੇ ਦੀ ਤਸਵੀਰ ਕੀ ਹੈ ? ਜੇ ਜੋਗ ਤੇ ਸੰਨਿਆਸ ਧਾਰਨ ਕਰਨਾ ਹੈ ਤਾਂ ਇਸ ਤਰ੍ਹਾ ਕੀਤਾ ਜਾਵੇ ਜੇ ਇਸ ਤਰ੍ਹਾਂ ਨਹੀਂ ਕਰ ਸਕਦੇ ਤਾਂ ਅਗੇ ਜਾ ਕੇ ਸ਼ਬਦ ਹਜਾਰੇ ਪਾ: ੧੦ ਵਿਚ ਗੁਰਮਤਿ ਜੋਗ ਦੇ ਮਾਰਗ ਦਾ ਢੰਗ ਦੱਸਣਗੇ। ਕਿ ਜੇਕਰ ਇਹ ਸਖਤ ਜੋਗ ਨਹੀਂ ਕਰ ਸਕਦੇ ਤਾਂ ਜੋਗ ਦੇ ਸਹਿਲ ਢੰਗ ਦੱਸ ਕੇ ਉਹਨਾਂ ਦੇ ਢੰਗ ਤੇ ਘਰ ਵਿਚ ਰਹਿ ਕੇ ਜੋਗ ਕੀਤਾ ਜਾ ਸਕਦਾ ਹੈ। ਜਿਸ ਨਾਲ ਸਰੀਰ ਨੂੰ ਕਸ਼ਟ ਨਹੀਂ ਹੁੰਦਾ ਤੇ ਕਾਮਯਾਬੀ ਅਵੱਸ਼ ਹੋ ਸਕਦੀ ਹੈ ।

੧. ਬਹੁਤ ਹੀ ਪਵਿੱਤਰ ਹੋਏ ਹਨ ਦੇਵ ਦੱਤ ਜੀ । ਜਿਨ੍ਹਾ ਦਾ ਤੇਜ ਘਟਣ ਵਾਲਾ ਨਹੀਂ ਅਤੇ ਮਲ ਵਕਸੇਪ ਤੋਂ ਰਹਿਤ ਨਿਰਮਲ ਬੁਧੀ ਹੈ । ਜਿਸ ਦੇ ਅੰਗਾਂ ਨੂੰ ਵੇਖ ਕੇ ਸੋਨਾ ਮਾਤ ਪੈ ਜਾਂਦਾ ਸੀ । ਸਿਰ ਉਤੇ ਜਟਾਂ ਇਉਂ ਸੋਭਾ ਦਿੰਦੀਆਂ ਸਨ ਜਿਵੇਂ ਸ੍ਰਿਜੀ ਦੇ ਸਿਰ ਤੋਂ ਜਟਾਂ ਵਿਚੋਂ ਗੰਗਾ ਦੇ ਤਰੰਗ ਪ੍ਰਗਟੇ ਹੋਏ ਸਨ ॥੪੧॥

੨. ਲੰਬੀਆਂ ਬਾਹਵਾਂ, ਲੇਪ, ਲਾਗ ਤੋਂ ਰਹਿਤ ਜਿਸ ਦਾ ਰੂਪ ਸੀ। ਜੋ ਹਰ ਤਰ੍ਹਾਂ ਦੇ ਦਾਗਾਂ ਤੋਂ ਰਹਿਤ ਤੇ ਸੁੰਦਰਤਾ ਦਾ ਸਰੂਪ ਸੀ । ਕਿਸੇ ਭੀ ਬਿਭੂਤੀ ਤੋਂ ਉਜਲੇ ਅੰਗ ਹਨ ਤੇ ਜਿਨ੍ਹਾਂ ਤੋਂ ਸੁੰਦਰ ਵਾਸ਼ਨਾ ਪ੍ਰਗਟ ਹੁੰਦੀ ਹੈ । ਜਿਸ ਨੇ ਸੰਸਾਰ ਦੇ ਵਿਚ ਆ ਕੇ ਸੰਨਿਆਸ ਤੇ ਜੋਗ ਨੂੰ ਜਨਮ ਦਿੱਤਾ॥੪੨॥

੩. ਜਿਸ ਦੇ ਤਨ ਦੀ ਬੇਅੰਤ ਮਹਿਮਾ ਦਿਖਾਈ ਦਿੰਦੀ ਹੈ । ਇਸ ਤਰ੍ਹਾ ਉਚੀ ਆਤਮਾ ਵਾਲਾ ਸੰਨਿਆਸ ਧਰਮ ਦਾ ਬਾਦਸ਼ਾਹ ਪੈਦਾ ਹੋਇਆ ਅਸਚਰਜ ਅਨਭੈਤਾਂ ਤੋਂ ਬਿਨਾਂ ਸਰੀਰ ਜਿਸ ਦੀ ਸੁੰਦ੍ਰਤਾ ਦਾ ਜਮਾਲ ਬਿਅੰਤ ਸੀ । ਮੋਨੀਆ ਚੋਂ ਮਹਾਨ ਜਿਸ ਦੀ ਸੋਭਾ ਲਿਸ਼ਕਦੀ ਹੈ ॥੪੩॥

੪. ਜਿਸਦਾ ਜਮਾਲ ਬਹੁਤ ਅਤੇ ਉਪਮਾ ਬਹੁਤ ਹੈ । ਸੰਨਿਆਸ ਦਾ ਬਾਦਸ਼ਾਹ ਉਸਨੇ ਬਹੁਤ ਹੀ ਕੀਤਾ ਹੈ । ਜਿਸਨੂੰ ਵੇਖਕੇ ਧੋਖਾ, ਠੱਗੀ, ਫਰੇਬ ਕੰਬ ਗਏ ਉਸਦੇ ਪ੍ਰਕਾਸ਼ ਹੋਣ ਨਾਲ ਉਸ ਵੇਲੇ ਪਾਖੰਡ ਕਪਟੋਂ ਰਹਿਤ ਪ੍ਰਭਾਉ ਪ੍ਰਗਟ ਹੋ ਗਿਆ॥੪੪॥

੫. ਨਾ ਟੁਕੀ ਜਾਣ ਵਾਲੀ ਮਹਿਮਾ ਅਤੇ ਤੱਤਾਂ ਤੋਂ ਰਹਿਤ ਸਰੀਰ। ਜਿਸ ਪੁੱਤਰ ਨੂੰ ਵੇਖਕੇ ਮਾਤਾ ਅਨਸੂਯਾ ਚਕ੍ਰਿਤ ਹੋ ਰਹੀ ਹੈ । ਦੇਸ ਤੇ ਬਦੇਸ ਦੀ ਸਾਰੀ ਦੁਨੀਆਂ ਹੈਰਾਨ ਹੋ ਰਹੀ ਹੈ । ਜਿਸ ਨੂੰ ਵੇਖ ਕੇ ਸੁੰਨਵਾਦੀ ਰਿਸ਼ੀਆਂ ਤਪਸਵੀਆਂ ਦੇ ਹੰਕਾਰ ਭੱਜ ਗਏ ॥੪੫॥

੬. ਸਾਰੇ ਹੀ ਪਤਾਲ ਅਤੇ ਸਾਰੇ ਹੀ ਅਕਾਸ । ਸਾਰਿਆਂ ਦੇ ਚਿਤਾਂ ਵਿਚ ਧੜਕਣ ਪੈਦਾ ਹੋ ਗਈ ਹੈ । ਜਿਹੜੇ ਬੜੇ ਸੁੰਦਰ ਵਾਸ ਕਰਨ ਵਾਲੇ ਸਨ । ਉਹ ਸਾਰੇ ਖੁਸ਼ੀ ਨਾਲ ਵਾਲ ਵਾਲ ਕੰਬ ਉਠੇ ਹਨ । ਸਾਰੀ ਧਰਤੀ ਅਨੰਦ ਮਈ ਹੋ ਗਈ ਹੈ ॥੪੬॥

੭. ਸਾਰੀ ਧਰਤੀ ਤੇ ਅਕਾਸ਼ ਵਿਚ ਹਿਲ-ਜੁਲ ਪੈ ਗਈ ਹੈ। ਜਿਥੇ ਕਿਥੇ ਤਪਸੀਆਂ ਨੇ ਹੰਕਾਰ ਛੱਡ ਦਿਤਾ ਹੈ । ਦੇਵਤੇ ਅਕਾਸ਼ ਵਿਚ ਅਨੇਕ ਵਾਜੇ ਵਜਾਉਂਦੇ ਹਨ । ਦਸੇ ਦਿਸ਼ਾ ਵਿਚ ਰੌਸ਼ਨੀ ਹੀ ਰੌਸ਼ਨੀ ਹੋ ਗਈ ਹੈ ਕਿਤੇ ਰਾਤ ਦਾ ਹਨੇਰਾ ਨਹੀਂ ਦਿਸਦਾ ॥੪੭॥

੮. ਜਿਥੇ ਕਿਥੇ ਬਜੰਤ੍ਰੀ ਵਾਜੇ ਅਨੇਕਾਂ ਹੀ ਵਜਾ ਰਹੇ ਹਨ । ਜਾਣੋ ਕਿ ਗਿਆਨ (ਬਿਬੇਕ) ਨੇ ਆਪ ਹੀ ਸਰੀਰ ਧਾਰਨ ਕਰ ਲਿਆ ਹੈ । ਜਿਸਦੀ ਇਤਨੀ ਬੜੀ ਸੋਭਾ ਸੀ ਜੋ ਕਹੀ ਨਹੀਂ ਜਾਂਦੀ । ਏਹੋ ਜਿਹਾ ਪੈਦਾ ਹੋਇਆ ਦੱਤ ਸੰਨਿਆਸ ਦਾ ਬਾਦਸ਼ਾਹ ॥੪੮॥

੯. ਜਨਮ ਲੈਂਦਾ ਹੀ ਉਠਕੇ ਜੋਗ ਕਰਨ ਲੱਗ ਗਿਆ । ਪਾਪ ਕਰਮ ਨੂੰ ਪਛਾੜ ਦਿਤਾ ਅਤੇ ਧਰਮ ਪ੍ਰਚੱਲਤ ਕਰ ਦਿਤਾ। ਬੜੇ ਬੜੇ ਰਾਜਿਆਂ ਦੇ ਮਹਾਰਾਜੇ ਆ ਕੇ ਚਰਨਾ ਤੇ ਢਹਿੰਦੇ ਅਤੇ ਇਸ ਤਰ੍ਹਾਂ ਉਹ ਉਠਕੇ ਸੰਨਿਆਸ ਤੇ ਜੋਗ ਕਰਨ ਲਗ ਗਿਆ ॥੪੯॥

੧੦. ਅੱਤ ਦਾ ਹੀ ਸੋਹਣਾ ਉਪਮਾ ਦੇ ਬਾਹਰ ਅਸਚਰਜ ਤੇ ਅਤਭੁਤ ਹੀ ਵੇਖਕੇ ਦਤ ਰਾਜੇ ਨੂੰ ਸਾਰੇ ਰਾਜੇ ਆ ਕੇ ਉਸਦੇ ਚਰਨਾਂ ਨਾਲ ਆ ਲਗੇ ਅਤੇ ਆ ਆ ਕੇ ਦਰਸਨ ਕਰਨ ਲੱਗੇ ਉਸ ਦਤ ਦੇ ਜਿਸਦੀ ਮਹਿਮਾ ਬੇਅੰਤ ਹੈ ਅਤੇ ਚੌਦਾਂ ਵਿਦਿਆ ਦਾ ਖਜਾਨਾ ਹੈ ॥੫੦॥

੧੧. ਸਿਰ ਦੇ ਉਤੇ ਜਤ ਦੀਆ ਜਟਾਂ ਸੋਭਾ ਦੇਂਦੀਆਂ ਹਨ । ਨੇਮ (ਸੰਜਮ) ਦੇ ਨੌਂਹ ਵਧਾਏ ਹੋਏ ਹਨ ਬਹੁਤ ਸਾਰੇ । ਮਨ ਦੇ ਉਤੇ ਕੋਈ ਭਰਮ ਨਹੀਂ ਮਾਘਕ ਬਿਭੂਤੀ ਤੋਂ ਅਲੇਸ ਸਾਫ ਸੋਹੰਦਾ ਹੈ । ਜਿਸ ਨੂੰ ਵੇਖਕੇ ਬ੍ਰਾਹਮਣ ਅਸਚਰਜ ਮੰਨਦੇ ਹਨ ਤੇ ਹੇਠਾਂ ਮਿਰਗ ਛਾਲਾ ਵਿਛੀ ਹੋਈ ਹੈ ਜਿਸ ਤੇ ਅਰੂੜ ਹੋ ਕੇ ਬੈਠ ਰਿਹਾ ਹੈ ॥੫੧॥

੧੨. ਮੂੰਹ ਦੇ ਉਤੇ ਸਫੈਦ ਸੁਆਹ ਲੱਗੀ ਹੋਈ ਹੈ ਅਤੇ ਲੰਗੋਟ ਕੱਜਿਆ ਹੋਇਆ ਹੈ । ਸਾਰੇ ਛੰਦ ਬੰਦ ਭਾਵ (ਛਲ-ਕਪਟ) ਤਿਆਗ ਕੇ ਪੂਰਨ ਸੰਨਿਆਸਚਾਰੀ ਹੈ । ਅਫਰ ਸੁੰਨ ਸਮਾਧੀ ਹੈ ਅਤੇ ਅੰਗ ਅਨ ਹਰਕਤ ਹਨ (ਅਡੋਲ ਹਨ) ਤੇਜ ਇਕ ਰਸ ਟਿਕਿਆ ਹੋਇਆ ਹੈ ਤੇ ਸੁੰਦਰ ਰੰਗ ਵਾਲੀ ਮਹਿਮਾ ਹੈ ॥੫੨॥

੧੩. ਸਾਰੇ ਆਸਰੇ ਛੱਡਕੇ ਦਿਲ ਵਿਚ ਇਕੋ ਅਕਾਲ ਦੀ ਆਸ ਹੈ । ਅਜਬ ਅਣੋਖਾ ਹੀ ਸਰੀਰ ਹੈ ਰਾਤ-ਦਿਨ ਮਾਘਕ ਪਦਾਰਥਾਂ ਵਲੋਂ ਉਦਾਸ (ਨ੍ਰਿਇਛਤ ਹੈ) ਇਕ ਅਸਚਰਜ ਹੀ ਮੁਨੀ ਪਦ ਧਾਰਨ ਕੀਤਾ ਹੈ ਅਤੇ ਹੋਰ ਸਾਰੇ ਕੰਮ ਤਿਆਗ ਦਿਤੇ ਹਨ । ਨੇਤ੍ਰ ਕ੍ਰੋਧ ਦੀ ਲਾਲੀ ਤੋਂ ਰਹਿਤ ਜਾਣੋ ਧਰਮਾ ਦਾ ਘਰ ਹਨ ॥੫੩॥

੧੪. ਚਿਤ ਵਿਚ ਕੋਈ ਵਿਕਾਰ ਨਹੀਂ ਤੇ ਅੰਗ ਅਡੋਲ ਹਨ । ਨੇਤ੍ਰ ਧਿਆਨ ਵਿਚ ਹਨ ਤੇ ਮਹਿਮਾ ਇਕ ਰਸ ਹੈ । ਇਕ ਪ੍ਰੇਮ ਦੇਵੀ ਦੀ ਆਸ ਰਖਕੇ ਸਾਰੀਆਂ ਆਸਾਂ ਛੱਡ ਦਿਤੀਆਂ ਹਨ । ਇਹੋ ਜਿਹਾ ਹੈ ਸੰਨਿਆਸ ਦਾ ਦੇਵਤਾ ਬਹੁਤ ਹੀ ਪਵਿੱਤਰ ॥੫੪॥

॥੫੪॥ [੧]ਅਵਧੂਤ ਗਾਤ ਮਹਿਮਾ ਅਪਾਰ ॥ ਸੁਤ ਗਿਆਨ ਸਿੰਧ ਬਿੱਦਿਆ ਉਦਾਰ॥ [੨]ਮੁਨ ਮਨ ਪ੍ਰਬੀਨ ਗੁਨ ਗਨ ਮਹਾਨ ॥ ਜਨੁ ਭਯੋ ਪਰਮ ਗਿਆਨੀ ਮਹਾਨ ॥੫੫॥ [੩]ਕਬਹੂੰ ਨ ਪਾਪ ਜਿਹ ਛੁਹਾ ਅੰਗ ॥ ਗੁਨ ਗਨ ਸਪੰਨ ਸੁੰਦਰ ਸੁਰੰਗ॥ [੪]ਲੰਗੋਟ ਬੰਦ ਅਵਧੂਤ ਗਾਤ॥ ਚਕਿ ਰਹੀ ਚਿੱਤ ਅਵਿਲੋਕ ਮਾਤ ॥੫੬॥ [੫]ਸੰਨਿਯਾਸ ਦੇਵ ਅਨਭੂਤ ਅੰਗ ॥ ਲਾਜੰਤ ਦੇਖ ਜਿਹਿ ਦੁਤਿ ਅਨੰਗ ॥[੬] ਮੁਨ ਦੱਤ ਦੇਵ ਸੰਨਯਾਸ ਰਾਜ ॥ ਜਿਹ ਸਧੇ ਸਰਬ ਸੰਨਯਾਸ ਸਾਜ ॥੫੭॥[ੳ] ਪਰਮੰ ਪਵਿਤ੍ਰ ਜਾ ਕੋ ਸਰੀਰ ॥ ਕਬਹੂ ਨ ਕਾਮ ਕਿਨੋ ਅਧੀਰ॥ [੮]ਜਟ ਜੋਗ ਜਾਸ ਸੋਭੰਤ ਸੀਸ॥ ਅਸ ਧਰਾ ਰੂਪ ਸੰਨਯਾਸ ਈਸ ॥੫੮॥ [੯]ਆਭਾ ਅਪਾਰ ਕਥਿ ਸਕੈ ਕਉਨ॥ ਸੁਨ ਰਹੇ ਜੱਛ ਗੰਧ੍ਰਬ ਮਉਨ ॥ [੧੦]ਚਕਿ ਰਹਿਓ ਬ੍ਰਹਮ ਆਭਾ ਬਿਚਾਰ॥ ਲਾਜਯੋ ਅਨੰਗ ਆਭਾ ਨਿਹਾਰ ॥੫੯॥ [੧੧]ਅਤਿ ਗਿਆਨ ਵੰਤ ਕਰਮਨ ਪ੍ਰਬੀਨ॥ ਅਨ ਆਸ ਗਾਤ; ਹਰਿ ਕੋ ਅਧੀਨ ॥ [੧੨]ਛਬਿ ਦਿਪਤ ਕੋਟ ਸੂਰਜ ਪ੍ਰਮਾਨ॥ ਚਕ ਰਹਾ ਚੰਦ ਲਖਿ ਆਸਮਾਨ ॥੬੦॥ [੧੩]ਉਪਜਿਆ ਆਪ ਇਕ ਜੋਗ ਰੂਪ॥ ਪੁਨ ਲਗੋ ਜੋਗ ਸਾਧਨ ਅਨੂਪ ॥ [੧੪]ਗ੍ਰਹ ਪ੍ਰਿਥਮ ਛਾਡਿ ਉਠਿ ਚਲਾ ਦੱਤ॥ ਪਰਮੰ ਪਵਿਤ੍ਰ ਨਿਰਮਲੀ ਮੱਤਿ ॥੬੧॥ [੧੫]ਜਬ ਕੀਨ ਜੋਗ ਬਹੁ ਦਿਨ ਪ੍ਰਮਾਨ॥ ਤਬ ਕਾਲ ਦੇਵ ਰੀਝੇ ਨਿਦਾਨ ॥ [੧੬]ਇਮ ਭਈ ਬਿਓਮ ਬਾਨੀ ਬਨਾਇ ॥ ਤੁਮ ਸੁਣਹੁ ਬੈਨ ਸੰਨਯਾਸ ਰਾਇ ॥੬੨॥ [੧੭]ਅਕਾਸ ਬਾਨੀ ਬਾਚਿ ਦੱਤ ਪ੍ਰਤਿ ॥ ਪਾਧੜੀ ਛੰਦ॥ [੧੮]ਗੁਰ ਹੀਣ ਮੁਕਤ ਨਹੀ ਹੋਤ ਦੱਤ ॥ ਤੁਹਿ ਕਹੋ ਬਾਤ ਸੁਨਿ ਬਿਮਲ ਮੱਤ॥ [੧੯]ਗੁਰਿ ਕਰਹਿ ਪ੍ਰਿਥਮ ਤਬ ਹੋਹਿ ਮੁਕਤਿ ॥ ਕਹਿ ਦੀਨ ਕਾਲ ਤਿਹ ਜੋਗ ਜੁਗਤ ॥੬੩॥ [੨੦]ਬਹੁ ਭਾਂਤ ਦੱਤ ਦੰਡਵਤ ਕੀਨ॥ ਆਸਾ ਬਿਰਹਤਿ ਹਰਿ ਕੋ ਅਧੀਨ ॥ [੨੧]ਬਹੁ ਭਾਂਤ ਜੋਗ ਸਾਧਨਾ ਸਾਧ ॥ ਆਦੱਗ ਜੋਗ ਮਹਿਮਾ ਅਗਾਧ ॥੬੪॥ [੨੨]ਤਬ ਨਮਸਕਾਰ ਕਰਿ ਦੱਤ ਦੇਵ ॥ ਉਚਰੰਤ ਪਰਮ ਉਸਤਤਿ ਅਭੇਵ ॥ [੨੩]ਜੋਗੀਨ ਜੋਗ ਰਾਜਾਨ ਰਾਜ ॥ ਅਨਭੂਤ ਅੰਗ ਜਹ ਤਹੰ ਬਿਰਾਜ ॥੬੫॥ [੨੪]ਜਲ ਥਲ ਬਯਾਪ ਜਿਹ ਤੇਜ ਏਕ ॥ ਗਾਵੰਤ ਜਾਸੁ ਮੁਨ ਗਨ ਅਨੇਕ ॥ [੨੫]ਜਿਹ ਨੇਤ ਨੇਤ ਭਾਖੰਤ ਨਿਗਮ ॥ ਤੇ ਆਦਿ ਅੰਤ ਮੱਧਹ ਅਗਮ ॥੬੬॥ [੨੬]ਜਿਹ ਏਕ ਰੂਪ ਕਿੰਨੇ ਅਨੇਕ ॥ ਪ੍ਰਹਮੀ ਅਕਾਸ ਕਿਨੇ ਬਿਬੇਕ॥ [੨੭]ਜਲ ਬਾ ਥਲੇਸ ਸਬ ਠੌਰ ਜਾਨ ॥ ਅਨਭਯ ਅਜੋਨ ਅਨ ਆਸਮਾਨ ॥੬੭॥ [੨੮]ਪਾਵਨ ਪ੍ਰਸਿੱਧ ਪਰਮੰ ਪੁਨੀਤ ॥ ਆਜਾਨ ਬਾਹ ਅਨਭਉ

---

ੳ. ਐਥੋਂ ਤਕ ਸ੍ਰੀ ਦਤ ਦੇਵਤਾ ਦੇ ਗੁਣ ਤੇ ਕਰਨੀ ਜਨਮ ਪਵਿੱਤ੍ਰਤਾ ਓਜ ਤੇ ਖ਼ੂਬੀਆਂ ਦਾ ਸ੍ਰੀ ਦਸਮੇਸ਼ ਪਾਤਸ਼ਾਹ ਨੇ ਬਿਆਨ ਕਰਕੇ ਸਮਰਣ ਕੀਤਾ ਹੈ । ਜਿਸਦਾ ਜਮਾਲ ਬਹੁਤ ਹੈ । ਜਿਸਦੀ ਭਗਤੀ ਅਡੋਲ ਹੈ ਜਿਸ ਨੂੰ ਸਾਰੀ ਖਲਕਤ ਦੇਵਤਿਆਂ ਤਕ ਸਿਰ ਨਿਵਾਉਂਦੇ ਹਨ ਚਰਨ ਛੂੰਹਦੇ ਹਨ ਇਕ ਅਕਾਲ ਪੁਰਖ ਤੋਂ ਬਿਨਾਂ ਕਿਸੇ ਤੇ ਹੋਰ ਟੇਕ ਨਹੀਂ ਰਖਦਾ, ਪਦਾਰਥਾਂ ਤੋਂ ਪੂਰਨ ਸੰਨਿਆਸੀ ਨਿਰਇਛਤ ਹੈ । ਕਾਮ ਕ੍ਰੋਧਾਇਕ ਸਾਰੇ ਤਤ ਬਸਿ ਕਰਣ ਕਰ ਲਏ ਹਨ ਮਾਇਆ ਦਾ ਪੂਰਨ ਤਿਆਗ ਹੈ ਸੰਜਮ ਵਿਚ ਕੋਈ ਕਿਤੇ ਤਰੇੜ ਨਹੀਂ ਹੈ ਜਤ, ਸਤ, ਨੇਮ ਧਰਮ ਕਰਮ, ਅਨ ਵਿਘਨ ਕਾਮਯਾਬ ਹੈ ਹਰ ਪ੍ਰਕਾਰ ਤੋਂ ਨਿਰਵਿਘਨ "ਜਸ" ਦਾ ਪਾਤ੍ਰ ਹੈ । ਪਾਪ ਕਰਮ ਕੋਈ ਵੀ ਸਾਹਮਣੇ ਆਉਣ ਦੀ ਦਲੇਰੀ ਨਹੀਂ ਰਖਦਾ, ਚੌਂਦਾਂ ਹੀ ਵਿਦਿਆ ਦਾ ਖਜਾਨਾ ਹੈ ਜਿਸ ਤੋਂ ਉਪਰ ਕੋਈ ਤਪੱਸਵੀ ਹੋ ਹੀ ਨਹੀਂ ਸਕਦਾ । ਉਸ ਨੂੰ ਉਪਦੇਸ ਕੌਣ ਕਰ ਰਿਹਾ ਹੈ ?

ਅ. ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥ ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥ ਪਉੜੀ ॥
ਏਕਮ ਏਕੰਕਾਰੁ ਪ੍ਰਭੁ ਕਰਉ ਬੰਦਨਾ ਧਿਆਇ ॥ ਗੁਣ ਗੋਬਿੰਦ ਗੁਪਾਲ ਪ੍ਰਭ ਸਰਨਿ ਪਰਉ ਹਰਿ ਰਾਇ ॥
ਤਾ ਕੀ ਆਸ ਕਲਿਆਣ ਸੁਖ ਜਾ ਤੇ ਸਭੁ ਕਛੁ ਹੋਇ ॥ ਚਾਰਿ ਕੁੰਟ ਦਹ ਦਿਸਿ ਭ੍ਰਮਿਓ ਤਿਸੁ ਬਿਨੁ ਅਵਰੁ ਨ ਕੋਇ ॥
ਬੇਦ ਪੁਰਾਨ ਸਿਮ੍ਰਿਤਿ ਸੁਨੇ ਬਹੁ ਬਿਧਿ ਕਰਉ ਬੀਚਾਰੁ ॥ ਪਤਿਤ ਉਧਾਰਨ ਭੈ ਹਰਨ ਸੁਖ ਸਾਗਰ ਨਿਰੰਕਾਰ ॥
ਦਾਤਾ ਭੁਗਤਾ ਦੇਨਹਾਰੁ ਤਿਸੁ ਬਿਨੁ ਅਵਰੁ ਨ ਜਾਇ ॥ ਜੋ ਚਾਹਹਿ ਸੋਈ ਮਿਲੈ ਨਾਨਕ ਹਰਿ ਗੁਨ ਗਾਇ ॥੧॥ ਪੰ: ੨੯੬॥ ਮ:੫॥
ਜਿਸ ਵਾਰੇ ਸਾਡੇ ਮਨਾਂ ਦੇ ਵਿਚ ਅਨੇਕਾਂ ਸ਼ਿਕਵੇ ਹਨ - ਕੋਈ ਕਹਿੰਦਾ ਹੈ ਉਹ ਤਾਂ ਹੈ ਹੀ ਨਹੀਂ ਐਵੇਂ ਕਲਪਿਆ ਹੋਇਆ ਹੈ ਜੇ ਹੋਵੇ ਤਾਂ ਉਹ ਕਿਤੇ ਵਿਖਾਈ ਨਾ ਦੇਵੇ । ਕੋਈ ਕਹਿੰਦਾ ਹੈ ਮੈਂ ਪੰਜ ਬਾਣੀਆਂ ਰੋਜ ਪੜ੍ਹਦਾ ਹਾਂ ਪਰ ਮੈਨੂੰ ਦਰਸ਼ਨ ਤਾਂ ਨਹੀਂ ਹੋਇ ਕਿਸੇ ਦਾ ਸ਼ਿਕਵਾ ਹੈ ਮੈਂ ਗੁਰਮੰਤ੍ਰ ਦ ਲੱਖਾਂ ਪਾਠ ਕੀਤੇ ਹਨ ਪਰ ਕੋਈ ਕਾਮਿਆਬੀ ਨਹੀਂ ਹੋਈ ਕੋਈ ਕਹਿੰਦਾ ਹੈ ਮੈਂ ਮੂਲ ਮੰਤ੍ਰ ਦਾ ਇਤਨਾ ਪਾਠ ਕੀਤਾ ਹੈ ਪਰ ਮੈਨੂੰ ਕੋਈ ਫਰਕ ਤਾਂ ਵਿਖਾਈ ਨਹੀਂ ਦਿੱਤਾ ਕਿਸੇ ਦਾਗਿਲਾ ਹੈ ਕਿ ਮੇਰੈ ਅਰਦਾਸ ਕਬੂਲ ਨਹੀਂ ਹੋਈ । ਇਹ ਅਸੀਂ ਪ੍ਰਮ ਜੋਤਿ ਤੇ ਸ਼ੱਕ - ਸ਼ਿਕਵੇ ਤਾਂ ਕਰਦੇ ਹਾਂ ਪਰ ਅਸੀਂ

੧. ਸਰੀਰ ਗਹਿਣੇ ਬਸਤ੍ਰ ਤੋਂ ਰਹਿਤ ਹੈ - ਜਿਸਦੀ ਮਹਿਮਾ ਅਪਾਰ ਹੈ। ਬੇਦਾਂ ਦੇ ਗਿਆਨ ਦਾ ਸਾਗਰ ਹੈ। ਵਿਦਿਆ ਦਾ ਭੰਡਾਰ ਹੈ।

੨. ਮੁਨੀ ਮਨ ਦਾ ਬੜਾ ਗਿਆਤਾ ਹੈ ਗੁਣਾਂ ਦਾ ਪਹਾੜ ਹੈ। ਜਾਣੋ ਕਿ ਪੂਰਨ ਗਿਆਨੀ ਹੋਇਆ ਹੈ ਥਾਹ ਤੋਂ ਪਰੇ ॥੫੫॥

੩. ਜਿਸ ਦੇ ਪਾਪ ਕਦੇ ਸਰੀਰ ਦੇ ਕਿਸੇ ਅੰਗ ਦੇ ਨੇੜੇ ਨਹੀਂ ਆਇਆ ਸੰਪੂਰਨ ਗੁਣਾਂ ਦੇ ਸਮੇਤ ਅਤੇ ਸੁੰਦਰ (ਸੋਹਣਾ) ਭਗਵਾਂ ਤੇ ਉਚਾ ਕੱਦ ਦਾ ਸਰੀਰ।

੪. ਲੰਗੋਟ ਦਾ ਪਾਬੰਦ ਅਤੇ ਹੋਰ ਨੰਗਮ ਨੰਗਾ ਸਰੀਰ। ਜਿਸਨੂੰ ਵੇਖਕੇ ਮਾਤਾ ਅਸਚਰਜ ਤੇ ਹੈਰਾਨ ਹੋ ਰਹੀ ਹੈ ॥੫੬॥

੫. ਸੰਨਿਆਸ ਦੇ ਇਸ ਦੇਵਤੇ ਦੇ ਤੱਤਾਂ ਤੋਂ ਰਹਿਤ ਹਨ। ਜਿਸਨੂੰ ਅੰਗ ਵੇਖਕੇ ਉਸਦੀ ਛਬਿ ਅੱਗੇ ਕਾਮਦੇਵ ਸ਼ਰਮਿੰਦਾ ਹੁੰਦਾ ਹੈ।

੬. ਮੁਨੀ ਦੱਤ ਦੇਵ ਸੰਨਿਆਸ ਦਾ ਰਾਜਾ ਹੈ। ਜਿਸ ਨੇ ਸਾਰੇ ਹੀ ਸੰਨਿਆਸ ਦੇ ਆਸਣ ਸਾਧੇ ਹੋਇ ਹਨ ॥੫੭॥

੭. ਜਿਸਦਾ ਸਰੀਰ ਹਰ ਪੱਖੋਂ ਪਾਵਨ ਤੇ ਪਵਿੱਤ੍ਰ ਹੈ। ਜਿਸ ਨੇ ਇਹੋ ਜਿਹਾ ਕਦੇ ਤੇ ਕੋਈ ਵੀ ਕੰਮ ਨਹੀਂ ਕੀਤਾ ਜਿਸ ਤੋਂ ਫੇਰ ਪਛਤਾਣਾ ਪਵੇ।

੮. ਜੋਗ ਦੀਆਂ ਜਟਾਂ ਜਿਸਦੇ ਸਿਰ ਤੇ ਸੋਭਦੀਆਂ ਹਨ। ਇਸ ਤਰ੍ਹਾਂ ਦਾ ਰੂਪ ਧਾਰਿਆ ਹੋਇਆ ਹੈ ਇਸ ਸੰਨਿਆਸ ਦੇ ਬਾਦਸ਼ਾਹ ਨੇ ॥੫੮॥

੯. ਉਸ ਦੀ ਛਬਿ ਪ੍ਰਬਲ ਹੈ ਜਿਸਨੂੰ ਕੌਣ ਬਿਆਨ ਕਰ ਸਕਦਾ ਹੈ। ਜਿਸਨੂੰ ਸੁਣਕੇ ਗੰਦਰਬ ਤੇ ਜੱਛ ਵੀ ਚੁਪ ਹੋ ਜਾਂਦੇ ਨੇ।

੧੦. ਬ੍ਰਹਮਾ ਵੇਖ ਕੇ ਵਿਸਮਾਦ ਹੋ ਰਿਹਾ ਹੈ ਬਿਚਾਰ ਕਰਕੇ ਤੇ ਕਾਮ ਦੇਵ ਛਬਿ ਵੇਖਕੇ ਸ਼ਰਮਸਾਰ ਹੋ ਗਿਆ ਹੈ ॥੫੯॥

੧੧. ਪੂਰਨ ਗਿਆਨਵਾਨ ਕਰਮ ਕਰਤੂਤ ਵਿਚ ਚਤ੍ਰ। ਹੋਰ ਆਸਾਂ ਤੋਂ ਰਹਿਤ ਸਿਰਫ ਇੱਕ ਹਰਿ ਦੀ ਆਸ ਦੇ ਵਸ।

੧੨. ਜਿਸ ਦੀ ਛਬਿ ਐਉਂ ਚਮਕਦੀ ਹੈ ਜਿਵੇਂ ਕ੍ਰੋੜ ਸੂਰਜਾਂ ਦੇ ਬਰਾਬਰ ਹੈ। ਚੰਦ ਵੇਖਕੇ ਚਕਿਰਤ ਹੋ ਰਿਹਾ ਹੈ ਅਕਾਸ਼ ਦੇ ਵਿਚ ॥੬੦॥

੧੩. ਜਾਣੋ ਕਿ ਜੋਗ ਆਪਣਾ ਰੂਪ ਧਾਰਕੇ ਪੈਦਾ ਹੋ ਗਿਆ ਹੈ। ਜੋ ਮੁੜ ਕੇ ਸਾਧਨਾ ਜੋਗ ਦੀਆਂ ਸੁੰਦਰ ਕਰਨ ਲੱਗ ਗਿਆ ਹੈ।

੧੪. ਜਿਸ ਘਰ ਵਿਚ ਜਨਮ ਲਿਆ ਸੀ ਉਸ ਨੂੰ ਛੱਡਕੇ ਦੱਤ ਚਲ ਪਿਆ ਹੈ। ਜਿਹੜਾ ਬਹੁਤ ਹੀ ਮਨ ਦਾ ਪਵਿੱਤਰ ਹੈ ਤੇ ਮਲ ਵਖਸ਼ੇਪ ਤੋਂ ਰਹਿਤ ਨਿਰਮਲ ਬੁਧੀ ਵਾਲਾ ਹੈ ॥੬੧॥

੧੫. ਜਦੋਂ ਉਸ ਨੇ ਜੰਗਲ ਵਿਚ ਬੈਠ ਕੇ ਜੋਗ ਬਹੁਤ ਦਿਨਾਂ ਤੱਕ ਕੀਤਾ। ਤਦ ਕਾਲ ਦੇਵ (ਅਕਾਲ ਪੁਰਖ) ਉਸ ਤੇ ਪ੍ਰਸੰਨ ਹੋ ਗਏ।

੧੬. ਫੇਰ ਉਸ ਵੇਲੇ ਐਸ ਤਰ੍ਹਾਂ ਅਗੰਮੀ ਅਕਾਸ਼ ਬਾਣੀ ਹੋਈ। ਐ ਸੰਨਿਆਸ ਦੇ ਬਾਦਸ਼ਾਹ ਐਹ ਮੇਰੀ ਗੱਲ ਧਿਆਨ ਦੇ ਕੇ ਸੁਣ ਲੈ ॥੬੨॥

੧੭. ਅਕਾਸ਼ ਬਾਣੀ ਕਹਿੰਦੀ ਹੈ ਦੱਤ ਨੂੰ ॥ ਪਾਧੜੀ ਛੰਦ ॥

੧੮. ਐ ਦੱਤ ਤੂੰ ਕਿਤਨੇ ਤਪ ਸਾਧਨਾ ਕਰ ਲੈ ਪਰ ਗੁਰੂ ਦੇ ਧਾਰਨ ਕਰੇ ਬਿਨਾਂ ਸਫਲ ਨਹੀਂ ਹੋਈਦਾ (ਗਤ ਨਹੀਂ ਹੋਣੀ) ਐ ਸ੍ਰੇਸ਼ਟ ਮੱਤ (ਬੁਧੀ) ਵਾਲੇ ਏਹ ਮੈਂ ਤੈਨੂੰ ਬਚਨ ਕਹੇ ਹਨ।

੧੯. ਪਹਿਲਾਂ ਗੁਰੂ ਧਾਰਨ ਕਰ ਫੇਰ ਗਤ ਹੋਵੇਗੀ। ਇਹ ਗੱਲ ਕਹਿ ਦਿਤੀ ਅਕਾਲ ਪੁਰਖ ਨੇ ਜੋਗ ਦੀ ਜੁਗਤੀ ਉਸ ਨੂੰ ॥੬੩॥

੨੦. ਅਨੇਕ ਪ੍ਰਕਾਰ ਨਾਲ ਦੱਤ ਨੇ ਨਮਸਕਾਰ ਕੀਤੀ। ਜੋ ਸਾਰੀਆਂ ਅੰਸਾਂ ਤੋਂ ਰਹਿਤ ਹੈ ਤੇ ਇਕ ਹਰਿ ਦੀ ਟੇਕ ਵਿਚ ਹੀ ਹੈ (ਆਸਰੇ ਤੇ ਹੈ)

੨੧. ਜਿਸ ਨੇ ਬਹੁਤ ਤਰ੍ਹਾਂ ਜੋਗ ਦੀ ਸਾਧਨਾ ਸਾਧੀ ਹੈ। ਹਰ ਕਲੰਕ ਦੇ ਦਾਗ ਤੋਂ ਰਹਿਤ ਹੈ ਅਤੇ ਮਹਿਮਾ ਬੇਅੰਤ ਹੈ ॥੬੪॥

੨੨. ਤਦ ਦੱਤ ਦੇਵ ਨੇ ਨਮਸਕਾਰ ਕੀਤੀ ਅਤੇ ਬੇਅੰਤ ਉਸਤਤਿ ਕੀਤੀ ਜਿਸ ਦਾ ਪਾਰਾਵਾਰ ਨਹੀਂ।

੨੩. ਅਤੇ ਉਹ ਪ੍ਰਮ ਸ਼ਕਤੀ ਜੋ ਜੋਗੀਆਂ ਤੋ ਸ਼੍ਰੋਮਣੀ ਅਤੇ ਰਾਜਿਆਂ ਦਾ ਰਾਜਾ ਹੈ। ਜਿਸ ਦੇ ਤੱਤਾਂ ਤੋਂ ਰਹਿਤ ਅੰਗ ਹਨ ਅਤੇ ਜਿਥੇ ਕਿਥੇ ਹਰ ਥਾਂ ਬਿਰਾਜਦਾ ਹੈ ॥੬੫॥

੨੪. ਜਿਸਦਾ ਤੇਜ ਪ੍ਰਤਾਪ ਜਲਾਂ ਥਲਾਂ ਵਿਚ ਸਾਰੇ ਵਿਆਪਦਾ ਹੈ। ਜਿਸਦਾ ਜੱਸ ਅਨੇਕਾਂ ਰਿਸ਼ੀ ਮੁਨੀ ਗਾਉਂਦੇ ਹਨ।

੨੫. ਜਿਸਨੂੰ ਵੇਦ ਨੇਤ ਨੇਤ ਪਰੇ ਤੋਂ ਪਰੇ ਦਸਦੇ ਹਨ। ਜਿਹੜਾ ਆਦਿ ਸਮੇਂ ਤੋਂ ਅੰਤ ਸਮੇਂ ਆਦਿ ਅੰਤ ਦੇ ਵਿਚਲੇ ਸਮੇਂ ਵਿਚ ਸਦਾ ਹੀ ਸਭ ਦੀ ਪਹੁੰਚ ਤੋਂ ਪਰੇ ਹੈ ॥੬੬॥

੨੬. ਜੋ ਇਕ ਰੂਪ ਹੈ ਤੇ ਫੇਰ ਜਿਸਨੇ ਇਕ ਰੂਪ ਤੋਂ ਅਨੇਕ ਕੀਤੇ ਹਨ ਅਤੇ ਧਰਤੀ ਤੇ ਅਕਾਸ਼ ਵਿਚਾਰ ਕੇ ਬਣਾਏ ਹਨ।

੨੭. ਜਲ ਵਿਚ ਤੇ ਥਲ ਵਿਚ ਜਿਸਨੂੰ ਸਭ ਥਾਉਂ ਜਾਨਿਆਂ ਜਾਂਦਾ ਹੈ।[1] ਕਿਸੇ ਦਾ ਜਿਸ ਨੂੰ ਕੋਈ ਵੀ ਕਿਸ ਕਿਸਮ ਦਾ ਭੈਅ ਨਹੀਂ ਅਤੇ ਨਾਂਹੀ ਜੂਨੀਆਂ ਵਿਚ ਆਉਂਦਾ ਹੈ ਤੇ ਨਾਂਹੀ ਕਿਸੇ ਦੀ ਆਸ ਮੰਨਦਾ ਹੈ ॥੬੭॥

੨੮. ਜਿਸ ਦੀ ਪਵਿੱਤ੍ਰਤਾ ਸਾਰੇ ਪ੍ਰਸਿੱਧ ਹੈ ਪਵਿੱਤ੍ਰਾ ਤੋਂ ਪਵਿੱਤ੍ਰ ਬਾਹਵਾਂ ਲੰਬੀਆਂ ਜਿਨ੍ਹਾਂ ਵਿਚ ਸਾਰੇ ਸੰਸਾਰ ਵੱਸਦੇ ਹਨ ਤੇ ਕਿਸੇ ਦਾ ਕੋਈ ਭੈ ਨਹੀਂ ਤੇ ਕਿਸੇ ਤੋਂ ਜਿਤਿਆ ਨਹੀਂ ਜਾਂਦਾ।

---

ਆਪਣੇ ਗਰੀਵਾਨ ਵਿਚ ਕਦੇ ਝਾਤ ਨਹੀਂ ਗੀ। ਦਵਾਈ ਖਾਂਦੇ ਹਾਂ ਪੱਥ ਰਮਦੇ ਨਹੀਂ ਦੇਸੀ ਵੈਦ ਨੂੰ ਠਹਿਰਾਉਂਦੇ ਹਾਂ। ਵੈਦ ਕਹਿੰਦਾ ਹੈ ਗੁਮ ਮ੍ਰਚ ਮਸਾਲੇ ਨਹੀਂ ਖਾਣੇ ਪਰ ਸਾਡਾ ਸਵਾਦ ਕਿਰਕਿਰਾ ਹੁੰਦਾ ਹੈ ਅਸੀਂ ਜਕਹਿੰਦੇ ਹਾਂ ਸਾਡਾ ਮਿਰਚਾਂ ਤੋਂ ਬਿਨਾਂ ਨਹੀਂ ਸਰਦਾ। ਵੈਦ ਕਹਿੰਦਾ ਹੈ ਦਵਾਈ ਦੇ ਨਾਲ ਕਸਰਤ ਕਰਨੀ ਹੈ ਪਰ ਅਸੀਂ ਕਹਿੰਦੇ ਹਾਂ ਸਾਡੇ ਪਾਸ ਵੇਹਲ ਨਹੀਂ। ਵੈਦ ਕਹਿੰਦਾ ਹੈ ਦਵਾਈ ਦੁੱਧ ਨਾਲ ਲੈਣੀ ਹੈ ਅਸੀਂ ਕਹਿੰਦੇ ਹਾਂ ਦੁੱਧ ਸਾਨੂੰ ਮੁਆਫਕ ਨਹੀਂ ਚਾਇ ਬਿਨਾਂ ਨਹੀਂ ਸਰਦਾ। ਇਸ ਤਰ੍ਹਾਂ ਅਸੀਂ ਪਾਠ ਕਰਦੇ ਹਾਂ ਤਾਂ ਪੱਥ ਕਰਨ ਤੋਂ ਮਜਬੂਰ ਹਾਂ ਸਿੱਖ ਭੀ ਗੁਰੂਆਂ ਦੇ ਕਾਰਨਾਮੇ ਪੜ੍ਹਦੇ ਪ੍ਰਚੋਲ ਕੇ ਸਾਥੀਆਂ ਨੂੰ ਦਸਦੇ ਹਾਂ ਆਪ ਗੁਰੂ ਦੀ ਸਿੱਖੀ ਤੇ ਕਾਰਨਾਮਿਆਂ ਤੇ ਅਮਲ ਨਹੀਂ। ਸਿਰਫ ਸਿਰ ਮੂੰਹ ਖਰੋਚਣੋ ਨਹੀਂ ਰੁਕ ਸਕਦੇ, ਜੇ ਰੁਕ ਗਏ ਤਾਂ ਦਲੀਲਾਂ ਦੇਂਦੇ ਹਾਂ ਅੰਮ੍ਰਿਤ ਪਾਨ ਕਰਨ ਤੋਂ ਮਜਬੂਰ ਹਾਂ ਜੇ ਕਰ ਹੀ ਲਿਆ ਤਾਂ ਉਸ ਤੇ ਪੂਰਨ ਵਿਸਵਾਸ ਨਾ ਹੋਣ ਕਰਕੇ ਕਾਇਮ ਨਹੀਂ। ਇਤਿਹਾਸ ਦੀ ਖੋਜ ਵਲ ਕੋਈ ਧਿਆਨ ਨਹੀਂ, ਕੀਤੇ ਵਾਇਦੇ ਬਚਨ ਦਾ ਕੋਈ ਅਹਿਸਾਸ ਨਹੀਂ ਚੰਗੇ ਚੰਗੇ ਵਿਦਵਾਨ ਤੇ ਲੇਖਕ ਵੇਖੇ ਜਾ ਸਕਦੇ ਹਨ ਜੋ ਉਹਨਾਂ ਦੀ ਕੋਈ ਰਹਿਤ ਨਹੀਂ। ਸੰਨ ਸੰਤਾਲੀ ਵਿਚ ਪਾਕਿਸਤਾਨ ਤੋਂ ਆਏ ਮੁਸਲਮਾਨਾਂ ਦੇ ਘਰ ਸਾਨੂੰ ਅਲਾਟ ਹੋ ਗਏ ਕਈ ਮਹੱਲਿਆਂ ਵਿਚ ਕੁਝ ਸੱਜਣਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਕੇ ਕੁਝ ਪ੍ਰਾਣੀ ਤੇ ਮੂੰਹ ਕਰਕੇ ਕੁਝ ਰੁਜਗਾਰ ਰੋਟੀ ਦਾ ਹੀਲਾ ਕਰਕੇ ਡੰਗ ਟਪਾਉਣ ਲੱਗੇ। ਭਾਈ ਗੁਰਬਖਸ਼ ਸਿੰਘ ਨੇ ਘਰ ਵਿਚ ਪ੍ਰਕਾਸ਼ ਕਰਕੇ ਗੁਰਪੁਰਬ ਤੇ ਦਿਨ ਦਿਹਾਰ ਮਨਾਉਣ ਲੱਘੇ। ਅਸੀਂ ਵੀ ਉਥੇ ਜਾ ਕੇ ਗੁਰੂ ਦੇ ਪਾਵਨ ਦਰਸ਼ਨ ਜਾ ਕਰਨੇ। ਇਕ ਸੁਨਿਆਰਾ ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੜੀ ਸੋਹਣੀ ਕਥਾ ਕਰਦਾ ਅਤੇ ਕੀਰਤਨ ਵੀ ਚੰਗਾ ਕਰਦਾ ਸੀ ਪਰ ਸਿਰ ਮੂੰਹ ਖੁਰਚ ਕੇ ਸਾਫ ਕੀਤੇ ਹੋਏ ਸਨ। ਅਸੀਂ ਸਮਝਿਆ ਚਲੋ ਸਹਿਜਧਾਰੀ ਹੈ। ਇਕ ਦਿਨ ਮੈਂ ਉਸਦੀ ਦੁਕਾਨ ਤੇ ਚਲਿਆ ਗਿਆ ਤਾਂ ਕੀ ਵੇਖਿਆ? ਫਰਸੀ ਹਕਾਂ ਜਿਸਦਾ 3 ਫੁਟ ਉਚਾ ਕੱਦ ਅਤੇ ਏਡਾ ਹੀ ਨੇਚਾ ਸੰਵਾਰ ਕੇ ਉਸ ਨਾਲ ਪ੍ਰੇਮ ਕਰ ਰਿਹਾ ਸੀ ਮੈਂ ਤਾਂ ਜਾ ਕੇ ਉਸਦੇ ਕੋਲ ਬੈਠ ਵੀ ਨਾ ਸਕਿਆ। ਸਮੇਂ ਦੀ ਮਜਬੂਰੀ ਕਰਕੇ ਪ੍ਰਚਾਰਕਾਂ ਨੂੰ ਭੀ ਮਾਇਆ ਦੀ ਬੜੀ ਲੋੜ ਹੈ ਉਹਨਾਂ ਭੀ ਜੀਵਨ ਨਿਰਬਾਹ ਕਰਨਾ ਹੈ। ਨਵੀਆਂ ਕਿਸਮ ਦੀਆਂ ਗਜ਼ਲਾਂ ਤੇ ਕਵਿਤਾਵਾਂ ਵੱਲ ਕਵੀਆਂ ਦਾ ਰੁਝਾਨ ਰੁਝ ਗਿਆ ਹੈ। ਸਿਖਿਆ ਦਾਯਕ ਧਰਮ ਪ੍ਰਚਾਰ ਤੇ ਇਤਹਾਸ, ਸੁਸਰੀ ਵਾਂਗ ਅੱਖਾਂ ਮੀਟਕੇ ਸੌਂਦਾ ਜਾ ਰਿਹਾ ਹੈ ਫੇਰ ਸਾਨੂੰ ਗੁਰਮਤਿ ਰੂਪੀ ਔਉਸ਼ਧੀ ਦੇ ਪੰਥ ਦੀ ਸੂਝ ਕਿਥੋਂ ਮਿਲੇ? ਲੋਭ ਲਾਲਚ ਤੋਂ ਬਾਗੀ ਹੋ ਕੇ ਕਿਵੇਂ ਖਰੀਦ ਸਕਦੇ ਹਾਂ? ਜੇ ਜਨਮ ਅਵਿਰਥਾ ਜਾਂਦਾ ਹੈ ਤਾਂ ਜਾਵੇ ਪਿਆ : ਗੁਰੂ ਜੀ ਕਹਿੰਦੇ ਹਨ :-

ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ ॥
ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ ॥੩॥ਪੰ:੧੧੦੩॥ ਕਬੀਰ ਜੀ ॥

ਪੁਤਸਕ ਬ੍ਰਹਮ ਗਿਆਨੀ ਭਾਈ ਲਾਲੋ ਦੇ ਪੰ ੭੭ ਤੇ (ਭਾਈ ਦਵਿੰਦਰ ਸਿੰਘ ਮਿਲ (ਜੀਆਂ ਨਥਾ) ਜੀ ਲਿਖਦੇ ਹਨ। ਇਤਿਹਾਸ ਲਿਖਣਾ ਤੇ ਸਵੈ ਜੀਵਨੀ ਤਿਆਰ ਕਰਨਾ ਅਤੀਤ ਵਿਚ ਭਾਰਤੀ ਪ੍ਰੰਪਰਾ ਵਿਚ "ਪਿਰਤ" ਨਹੀਂ ਸੀ। ਇਤਿਹਾਸ ਨੂੰ ਸਾਂਭਣ ਤੇ ਲਿਖਣ ਦਾ ਸੌਕ ਸਾਨੂੰ ਪੱਛਮੀ ਸਭਿਅਤਾ ਤੇ ਆਇਆ ਅਵਲ ਤਾਂ ਕਿਸੇ ਭਾਰਤੀ ਵਿਦਵਾਨ ਨੇ ਅਤੀਤ ਕਾਲ ਵਿਚ ਇਤਿਹਾਸ ਲਿਖਿਆ ਹੀ ਨਹੀਂ ਅਤੇ ਜੇ ਫਿਰ ਰਮਾਇਣ ਅਤੇ ਮਹਾਂਭਾਰਤ ਵਿਚ ਕਿਸੇ ਵੀਰ "ਨਾਇਕ" ਦੀਆਂ ਕੋਈ ਜੀਵਨ ਘਟਨਾਵਾਂ ਅੰਕਤ ਹੋ ਗਈਆਂ ਹਨ ਤਾਂ ਉਹ ਮਿਥਿਹਾਸ ਦੇ ਰਲ ਗੋਭੇ ਨਾਲ ਲੱਥ-ਪਥ ਹਨ। ਦਸ

ਅਜੀਤ ॥ [1]ਪਰਮੰ ਪ੍ਰਸਿੱਧ ਪੂਰਣ ਪੁਰਾਣ[ੳ] ॥ ਰਾਜਾਨ ਰਾਜ[ਅ] ਭੋਗੀ ਮਹਾਣ[ੲ] ॥੬੮॥ [2]ਅਨਛਿੱਜ ਤੇਜ ਅਨਭਯ ਪ੍ਰਕਾਸ ॥ ਖੜਗਨ ਸਪੰਨ ਪਰਮੰ ਪ੍ਰਭਾਸ ॥ [3]ਆਭਾ ਅਨੰਤ ਬਰਨੀ ਨ ਜਾਇ[ਸ] ॥ ਫਿਰ ਫਿਰੇ ਸਰਬ ਮਤਿ ਕੋ ਚਲਾਇ[ਹ] ॥੬੯॥ [4]ਸਬਹੂ ਬਖਾਨ ਜਿਹ ਨੇਤ ਨੇਤ ॥ ਅਕਲੰਕ ਰੂਪ ਆਭਾ ਅਮੇਤ ॥ [5]ਸਰਬੰ ਸਮ੍ਰਿਧ ਜਿਹ ਪਾਨ ਲਾਗ ॥ ਜਿਹ ਨਾਮ ਲੇਤ ਸਬ ਪਾਪ ਭਾਗ ॥੭੦॥ [6]ਗੁਨ ਸੀਲ; ਸਾਧ ਤਾ ਕੋ ਸੁਭਾਇ ॥ ਬਿਨ ਤਾਸ ਸਰਨਿ ਨਹੀ ਕੋਊ ਉਪਾਇ ॥ [7]ਦੀਨਨ ਉਧਾਰਣਿ ਜਾਸੁ ਬਾਨ ॥ ਕੋਊ ਕਹੋ ਕੈਸੇ ਈ; ਲੇਤ ਮਾਨ ॥੭੧॥ [8]ਅਕਲੰਕ ਰੂਪ ਅਨਛਿੱਜ ਤੇਜ ॥ ਆਸਨ ਅਡੋਲ ਸੁਭ ਸੁਭ੍ਰ ਸੇਜ ॥ [9]ਅਨ ਗਨਤ ਜਾਸ ਗੁਨ ਮੱਧਿ ਸੋਭ ॥ ਲਖਿ ਸਤ੍ਰ ਮਿਤ੍ਰ ਜਿਹ ਰਹਤ ਲੋਭ ॥੭੨॥ [10]ਜਿਹ ਸਤ੍ਰ ਮਿਤ੍ਰ ਸਮ ਏਕ ਜਾਨ ॥ ਉਸਤਤੀ ਨਿੰਦ ਜਿਹ ਏਕ ਮਾਨ ॥ [11]ਆਸਨ ਅਡੋਲ ਅਨਛਿੱਜ ਰੂਪ ॥ ਪਰਮੰ ਪਵਿਤ੍ਰ ਭੂਪਾਣ ਭੂਪ ॥੭੩॥ [12]ਜਿਹਬਾ ਸੁਧਾਨ; ਖਗ ਉੱਧ ਸੋਹਿ ॥ ਅਵਲੋਕ ਦਈਤ ਅਰੁ ਦੇਵ ਮੋਹਿ ॥ [13]ਬਿਨ ਬੈਰ ਰੂਪ ਅਨ ਭਵ ਪ੍ਰਕਾਸ ॥ ਅਨਿਛਿੱਜ ਗਾਤ ਨਿਸ ਦਿਨ ਨਿਰਾਸ ॥੭੪॥ [14]ਦੁਤਿ ਆਦਿ ਅੰਤਿ ਏਕੈ ਸਮਾਨ ॥ ਖੜਗੰਨ ਸਪੰਨਿ ਸਬ ਬਿਧ ਨਿਧਾਨ ॥ [15]ਸੋਭਾ ਸੁ ਬਹੁਤ ਤਨ ਜਾਸ ਸੋਭ ॥ ਦੁਤਿ ਦੇਖਿ ਜੱਛ ਗੰਧ੍ਰੱਬ ਲੋਭ ॥੭੫॥ [16]ਅਨਭੰਗ ਅੰਗ ਅਨਭਵ ਪ੍ਰਕਾਸ ॥ ਪਸਰੀ ਜਗੱਤ ਜਿਹ ਜੀਵ ਰਾਸ ॥ [17]ਕਿਨੇ ਸੁ ਜੀਵ ਜਲਿ ਥਲਿ ਅਨੇਕ ॥ ਅੰਤਹਿ ਸਮੇਖ ਫੁਨ ਰੂਪ ਏਕ ॥੭੬॥ [18]ਜਿਹ ਛੂਆ ਨੈਕ ਨਹੀ ਕਾਲੁ ਜਾਲ ॥ ਛ੍ਵੈ ਸਕਾ ਪਾਪ ਨਹੀ ਕਉਨ ਕਾਲ ॥ [19]ਆਛਿੱਜ ਤੇਜ ਅਨਭੂਤ ਗਾਤ ॥ ਏਕੈ ਸਰੂਪ ਨਿਸ ਦਿਨ ਪ੍ਰਭਾਤ ॥੭੭॥ [20]ਇਹ ਭਾਂਤ ਦੱਤ ਅਸਤੋਤ੍ਰ ਪਾਠ ॥ ਮੁਖ ਪੜਤ ਅੱਛ੍ਰ ਗਯੋ ਪਾਪ ਨਾਠ ॥ [21]ਕੋ ਸਕੈ ਬਰਨ ਮਹਿਮਾ ਅਪਾਰ ॥ ਸੰਛੇਪ ਕੀਨ ਤਾ ਤੇ ਉਚਾਰ ॥੭੮॥ [22]ਜੇ ਕਰੈ ਪਤ੍ਰ ਕਾਸਿਪੀ ਸਰਬ ॥ ਲਿੱਖੈ ਗਨੇਸ ਕਰਕੈ ਸੁ ਗਰਬ ॥ [23]ਮਸੁ ਸਰਬ ਸਿੰਧ; ਲੇਖਨ ਬਨੇਸ ॥ ਨਹੀ ਤਦਿਪ ਅੰਤਿ ਕਹਿ ਸਕੈ ਸੇਸੁ ॥੭੯॥ [24]ਜਉ ਕਰੈ ਬੈਠ ਬ੍ਰਹਮਾ ਉਚਾਰ ॥ ਨਹੀ ਤਦਿਪ ਤੇਜ ਪਾਯੰਤ ਪਾਰ ॥ ਮੁਖ ਸਹੰਸ ਨਾਮ ਫਣਪਤਿ ਰੜੰਤ ॥ ਨਹੀ ਤਦਿਪ ਤਾਸ ਪਾਯੰਤ ਅੰਤ ॥੮੦॥ [25]ਨਿਸ ਦਿਨ ਜਪੰਤ ਸਨਕੰ ਸਨਾਤ ॥ ਨਹੀ ਤਦਿਪ ਤਾਸ ਸੋਭਾ ਨਿਰਾਤ ॥ [26]ਮੁਖ ਚਾਰ ਬੇਦ ਕਿਨੇ ਬਿਚਾਰ ॥ ਤਜਿ ਗਰਬ ਨੇਤ ਨੇਤੈ ਉਚਾਰ ॥੮੧॥ [27]ਸਿਵ ਸਹੰਸ੍ਰ ਬਰਖ ਲੌ ਜੋਗ ਕੀਨ ॥ ਤਜਿ ਨੇਹ ਗੇਹ ਬਨ ਬਾਸ ਲੀਨ ॥ ਬਹੁ

---

ੳ. ਜਿਵੇਂ ਆਦਿ ਬਾਣੀ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥ ਕਹਿੰਦੀ ਹੈ। ਅ. ਰਾਜਨ ਮਹਿ ਤੂੰ ਰਾਜਾ ਕਹੀਅਹਿ । ੲ. ਭੋਗਨ ਮਹਿ ਭੋਗੀ। ਸ. ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰ ਹੁਕਮਾ ਜੈਸਾ ਕਿ ਪੂਰਨ ਸਬਦ ਐਉ ਹੈ । ਰਾਜਨ ਮਹਿ ਤੂੰ ਰਾਜਾ ਕਹੀਐ ਭੂਮਨ ਮਹਿ ਭੂਮੀ । ਠਾਕੁਰ ਮਹਿ ਠਕਰਾਈ ਤੇਰੀ ਕੋਮਨ ਸਿਰਿ ਕੋਮਾ ॥੧॥ ਪਿਤਾ ਮੇਰੋ ਬਡੋ ਧਨੀ ਅਗਮਾ ॥ ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥੧॥ ਰਹਾਉ ॥ ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰ ਦਾਤਾ ॥ ਤੇਜਨ ਮਹਿ ਤੇਜਵੰਤੀ ਕਹੀਅਹਿ ਰਸੀਅਨ ਮਹਿ ਰਾਤਾ ॥੨॥ ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ ॥ ਗ੍ਰਹਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥੩॥ ਕਰਤਨ ਮਹਿ ਤੂੰ ਕਰਤਾ ਕਹੀਅਹਿ ਅਚਾਰਨ ਮਹਿ ਆਚਾਰੀ ॥ ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ ॥੪॥ ਦਰਬਾਰਨ ਮਹਿ ਤੇਰੋ ਦਰਾਬਾਰਾ ਸਰਨ ਪਾਲਨ ਟੀਕਾ ॥ ਲਖਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ ॥੫॥ ਨਾਮਨ ਮਹਿ ਤੇਰੋ ਪ੍ਰਭ ਨਾਮਾ ਗਿਆਨਨ ਮਹਿ ਗਿਆਨੀ ॥ ਜੁਗਤਨ ਮਹਿ ਤੇਰੀ ਪ੍ਰਭ ਜੁਗਤਾ ਇਸਨਾਨ ਮਹਿ ਇਸਨਾਨੀ ॥੬॥ ਸਮੁਚੇ ਭਾਵ ਨੂੰ ਮੇਲ ਲਵੋ ਤਾ ਇਸੇ ਬਾਣੀ ਦਾ ਤਰਜਮਾਹਥ ਆਵੇਗਾ ॥ਪੰ: ੫੦੭॥ਮ: ੫॥

---

☛ ਗੁਰੂ ਸਾਹਿਬਾਨ ਨੇ, ਹਿੰਦੁਸਤਾਨ ਨੂੰ ਬਹੁਤ ਪੱਖੀ ਦੇਣ ਨਾਲ ਮਾਲੋ ਮਾਲ ਕੀਤਾ ਹੈ ਪਰ ਇਤਿਹਾਸ ਲਿਖਣ ਜਾਂ ਸਾਂਭਣ ਵੱਲ ਉਹਨਾਂ ਨੇ ਵੀ ਕੋਈ ਉਚੇਚਾ ਧਿਆਨ ਨਾ ਦਿੱਤਾ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿਤੇ ਕਿਤੇ ਅਵੱਸ਼ ਕੁਝ ਇਤਿਹਾਸਕ ਘਟਨਾਵਾਂ ਦਾ ਜ਼ਿਕਰ ਅਤੇ ਵੇਰਵਾ ਸਾਨੂੰ ਮਿਲਦਾ ਹੈ, ਪਰ ਇਹ ਸਭ ਕੁਝ ਇਸ਼ਾਰੇ ਮਾਤਰ ਹੀ ਹੈ । ਪੱਛਮੀ ਸੱਭਿਅਤਾ ਦੇ ਪ੍ਰਚਾਰ ਤੇ ਪਸਾਰ ਨੇ ਹਿੰਦੁਸਤਾਨੀਆਂ ਨੂੰ ਹਲੂਣਿਆ ਅਤੇ ਜਦੋਂ ੧੮੩੯ ਈਸਵੀ ਵਿਚ, "ਮਹਾਰਾਜਾ ਰਣਜੀਤ ਸਿੰਘ" ਦੀ ਮ੍ਰਿਤੂ ਹੋਈ ਅਤੇ ੧੮੪੯ ਈ: ਵਿੱਚ ਅੰਗਰੇਜ਼ਾਂ ਨੇ ਪੰਜਾਬ ਤੇ ਕਬਜਾ ਕਰ ਲਿਆ ਤਾਂ ਪੰਜਾਬ ਵਿਚ ਪੱਛਮੀ ਵਿਦਿਆ ਅਤੇ ਇਸਾਈ ਮੱਤ ਦਾ ਪ੍ਰਚਾਰ ਵੀ ਵਧਿਆ ॥

☛

੧. ਪੂਰਾ ਤੇ ਪਰਾਣਾ, ਆਦਿ ਸ਼ਕਤੀ ਸਦਾ ਹੀ ਪੂਰੀ ਤਰ੍ਹਾਂ ਭਰਪੂਰ ਹੈ। ਅਤੇ ਰਾਜਿਆਂ ਤੋਂ ਬੜਾ ਰਾਜਾ ਹੈ ਭੋਗੀਆਂ ਚੋਂ ਸ਼੍ਰੋਮਣੀ ਭੋਗੀ ਹੈ ॥੬੮॥

੨. ਜੋ ਸਦਾ ਇਕ ਰਸ ਰਹਿਣ ਵਾਲਾ ਅਮਰ ਜੋਤਿ ਹੈ ਤੇ ਆਪਣੇ ਅਨਭਵ ਤੋਂ ਹੀ ਪਰਕਾਸ਼ ਹੈ। ਹੁਕਮ ਦੀ ਤਲਵਾਰ ਧਾਰਨ ਕਰਨ ਵਾਲਾ ਤੇ ਬੇਅੰਤ ਜਗਮਗਾਹ ਤੇ ਜਾਹੋ ਜਲਾਲ ਵਾਲਾ ਭਰਭਾਉ ਹੈ ।

੩. ਚਮਕ-ਦਮਕ, ਜਲਾਲੀ ਤੇ ਜਲਾਲ ਤੇਜਮਈ ਸੁੰਦ੍ਰਤਾ ਹੈ ਜੋ ਕਹੀ ਨਹੀਂ ਜਾਂਦੀ। ਸਾਰੇ ਫਿਰ ਫਿਰ ਕੇ ਆਪਣੀ ਸਾਰੀ ਬੁਧੀ ਨੂੰ ਦੁੜਾ ਕੇ ਥਕ ਗਏ ਹਨ ॥੬੯॥

੪. ਜਿਸ ਨੂੰ ਸਾਰੇ ਹੀ ਨੇਤ-ਨੇਤ ਪਰੇ ਤੋਂ ਪਰੇ ਕਹਿੰਦੇ ਹਨ। ਜੋ ਹਰ ਤਰ੍ਹਾਂ ਤੇ ਕਲੰਕਾਂ ਤੋਂ ਰਹਿਤ ਹੈ ਤੇ ਓਜ ਅਣ ਮਿਣਤ ਹੈ ।

੫. ਸਾਰੇ ਹੀ ਸਿੱਧ ਲੋਕ ਜਿਸ ਦੇ ਚਰਨੀ ਲਗਦੇ ਹਨ। ਜਿਸ ਦਾ ਨਾਮ ਜਪਣ ਨਾਲ ਸਾਰੇ ਪਾਪ ਹਰਨ ਹੋ ਜਾਂਦੇ ਨੇ ॥੭੦॥

੬. ਜੋ ਸਾਰੇ ਗੁਣਾਂ ਸਪੰਨ ਹੈ ਜਿਸਦੇ ਸੁਭਾਉ ਵਿਚ ਕੋਈ ਵਲ ਤੇ ਛਲ ਨਹੀਂ। ਉਸਦੀ ਸਰਨ ਤੋਂ ਬਿਨਾਂ ਇਸ ਜੀਵ ਲਈ ਹੋਰ ਕੋਈ ਉਪਾਇ ਨਹੀਂ ।

੭. ਦੀਨਾ ਦਾ ਉਧਾਰ ਕਰਨ ਵਾਲੀ ਜਿਸ ਦੀ ਆਦਤ ਹੈ। ਦੀਨ ਦੁਖੀ ਜੋ ਵੀ ਬੇਨਤੀ ਕਰਦਾ ਹੈ ਉਹ ਉਸਨੂੰ ਪ੍ਰਵਾਨ ਕਰ ਲੈਂਦਾ ਹੈ ॥੭੧॥

੮. ਜਿਸ ਦਾ ਰੂਪ ਕਾਲੋਲਾਂ ਤੋਂ ਰਹਿਤ ਹੈ ਤੇ ਤੇਜ ਨਾ ਘਟਣ ਵਾਲਾ ਹੈ। ਜਿਸ ਦਾ ਤਖਤ ਕਦੇ ਨਹੀਂ ਡੋਲਦਾ ਅਤੇ ਉਤਮ, ਸੁਭਰ ਭਰੀ ਹੋਈ ਕੋਮਲ ਜਾਕੀ ਸੇਜ ਹੈ ।

੯. ਅਤੇ ਜਿਸ ਦੇ ਗੁਣ ਅਣਗਿਣਤ ਹਨ ਉਹ ਉਸਦੇ ਵਿਚ ਸੋਭਾ ਦੇ ਰਹੇ ਹਨ। ਜਿਨ੍ਹਾਂ ਨੂੰ ਵੇਖਕੇ ਵੈਰੀ ਤੇ ਦੁਸ਼ਮਣ ਸਾਰੇ ਲਲਚਾਉਂਦੇ ਹਨ ॥੭੨॥

੧੦. ਜਿਹੜਾ ਵੈਰੀ ਤੇ ਮਿੱਤਰਾਂ ਨੂੰ ਇਕੋ ਜਿਹਾ ਜਾਣਦਾ ਹੈ ਅਤੇ ਵਡਿਆਈ ਤੇ ਨਿੰਦਾ ਨੂੰ ਇਕ ਸਮਾਨ ਜਾਣਦਾ ਹੈ ।

੧੧. ਜਿਸਦੀ ਅਮਰ ਜੋਤਿ ਕਦੇ ਡੋਲਦੀ ਨਹੀਂ ਤੇ ਤੇਜ ਕਦੇ ਘਟਦਾ ਨਹੀਂ ਤੇ ਰੂਪ ਬਦਲਦਾ ਨਹੀਂ। ਪਵਿੱਤਰਤਾ ਤੋਂ ਵੀ ਪਵਿੱਤਰ ਹੈ ਤੇ ਰਾਜਿਆਂ ਦਾ ਮਹਾਰਾਜਾ ਹੈ ॥੭੩॥

੧੨. ਜਿਸਦੀ ਜ਼ਬਾਨ ਸ਼ੁਧ ਪਵਿੱਤਰ ਹੈ ਅਤੇ ਉਸ ਵਿਚੋਂ ਨਿਕਲਿਆ ਬਚਨ ਤਲਵਾਰ ਦੀ ਧਾਰ ਵਾਂਗ ਚਮਕਦਾ ਸੋਭਦਾ ਹੈ। ਜਿਸਨੂੰ ਵੇਖਕੇ ਦੈਂਤ ਤੇ ਦੇਵਤਾ ਭਾਵੇਂ ਕੋਈ ਵੀ ਹੈ ਸਭ ਨੂੰ ਮੰਨਣਾ ਪੈਂਦਾ ਹੈ ਭਾਵ ਉਸਦੇ ਹੁਕਮ ਵਿਚ ਹਨ।

੧੩. ਪਰ ਉਸਦਾ ਰੂਪ ਕਿਸੇ ਨਾਲ ਵੈਰ ਨਹੀਂ ਰਖਦਾ ਤੇ ਉਸਦਾ ਪ੍ਰਕਾਸ਼ ਕਿਸੇ ਦਾ ਕੀਤਾ ਹੋਇਆ ਨਹੀਂ। ਨਾਂ ਹੀ ਉਸਦਾ ਸਰੀਰ ਘਟਦਾ ਵਧਦਾ ਹੈ। ਰਾਤ ਦਿਨ ਉਸ ਨੂੰ ਕਿਸੇ ਦੀ ਆਸ ਨਹੀਂ। ਸਭ ਕੁਝ ਆਪ ਹੀ ਹੈ ॥੭੪॥

੧੪. ਜਿਸਦਾ ਬਲ ਪ੍ਰਤਾਪ ਉਸ ਸਮਰਥਾ ਆਦਿ ਤੋਂ ਅੰਤ ਤਕ ਇਕੋ ਸਮਾਨ ਹੈ। ਹੁਕਮ ਦੀ ਤਲਵਾਰ ਸਮੇਤ ਹੈ ਜੋ ਸਾਰੀਆਂ ਵਿਧੀਆਂ ਦਾ ਸਾਗਰ ਹੈ ।

੧੫. ਜਿਸ ਦੀ ਸੁੰਦਰਤਾ ਦੀ ਸੋਭਾ ਬਹੁਤ ਹੈ ਜਿਹੜੀ ਉਸ ਤਨ ਤੇ ਸੋਭ ਰਹੀ ਹੈ। ਜਿਸ ਦੇ ਜਮਾਲ ਦੀ ਦੁੱਤ ਨੂੰ ਵੇਖਕੇ ਜਛ ਤੇ ਗੰਧਰਬ ਸਾਰੇ ਮੋਹਿਤ ਹੁੰਦੇ ਹਨ ॥੭੫॥

੧੬. ਨਾਂ ਤਾਂ ਉਸਦੇ ਅੰਗ ਟੁਟਦੇ ਭਜਦੇ ਹਨ ਤੇ ਨਾਂ ਹੀ ਉਹਨਾਂ ਦਾ ਕੋਈ ਕਰਤਾ ਹੈ ਤੇ ਜਿਸ ਦੀ ਜੋਤਿ ਜਗਤ ਦੇ ਜੀਵਾਂ ਵਿਚ ਪੂੰਜੀ ਹੋ ਕੇ ਸਰਮਾਇਆ ਰੂਪ ਵਿਚ ਫੈਲਿਆ ਹੋਇਆ ਹੈ। ਜੋ ਉਹਨਾਂ ਦੀ ਰਾਸ ਰੂਪ ਹੈ ।

੧੭. ਜਿਤਨੇ ਵੀ ਜੀਵ ਜਲ ਤੇ ਥਲ ਵਿਚ ਕੀਤੇ ਹੋਏ ਹਨ ਅਨੇਕ ਪ੍ਰਕਾਰ ਦੇ। ਉਹਨਾਂ ਸਭਨਾਂ ਵਿਚ ਵਰਤਕੇ ਅੰਤ ਫਿਰ ਉਹ ਇਕ ਦੀ ਇਕ ਹੈ ਕੁਦਰਤ ਤੇ ਭਵਾਨੀ ਰੂਪ ਵਿਚ ॥੭੬॥

੧੮. ਜਿਸ ਦੇ ਨੇੜੇ ਕਦੇ ਨਹੀਂ ਗਿਆ ਕਾਲ ਦਾ ਜਾਲ ਨਾ ਹੀ ਕਾਲ ਕਿਸੇ ਵੇਲੇ ਉਸਦੇ ਲਾਗੇ ਲਗਦਾ ਹੈ। ਕਿਉਂਕਿ

੧੯. ਉਸਦਾ ਤੇਜ ਪ੍ਰਤਾਪ ਘਟਣ ਵਾਲਾ ਨਹੀਂ ਨਾਂ ਹੀ ਤੱਤਾਂ ਦੇ ਬਣੇ ਹੋਏ ਅੰਗ ਹਨ। ਉਸ ਦਾ ਤਾਂ ਹਰ ਵੇਲੇ ਸਵੇਰੇ ਤੇ ਦਿਨ ਵਿਚ ਅਤੇ ਰਾਤ ਨੂੰ ਹਰ ਵੇਲੇ ਰੂਪ ਇਕੋ ਜਿਹਾ ਰਹਿੰਦਾ ਹੈ ॥੭੭॥ ਲੇਖਕ ਜੀ ਕਹਿੰਦੇ ਹਨ

੨੦. ਕਿ ਇਸ ਤਰ੍ਹਾਂ ਦੱਤਾ ਤ੍ਰੈ ਜੀ ਨੇ ਪਰਮ ਦੈਵੀ ਜੋਤਿ ਦੀ ਉਸਤਤਿ ਦਾ ਪਾਠ ਰਟਨ ਕੀਤਾ। ਇਸ ਚੰਗੇ ਸਤੋਤਰ ਦੇ ਪੜ੍ਹਨ ਨਾਲ ਪਾਪ ਹਰਨ ਹੋ ਗਿਆ ਤੇ ਨਠ ਗਿਆ

੨੧. ਜਿਸ ਦੀ ਮਹਿਮਾ ਇਤਨੀ ਬੜੀ ਹੈ ਕੋਈ ਕਹਿ ਹੀ ਨਹੀਂ ਸਕਦਾ। ਇਸ ਕਰਕੇ ਮੈਂ ਥੋੜ੍ਹੀ ਜਿਹੀ ਕਹਿਕੇ ਦੱਸੀ ਹੈ ॥੭੮॥

੨੨. ਜੇਕਰ "ਕਾਸਿਪੀ" ਇਹ ਸਾਰੀ ਧਰਤੀ ਨੂੰ ਕਾਗਜ ਦਾ ਪੱਤਰਾ ਬਣਾਇਆ ਜਾਵੇ। ਗਣੇਸ਼ ਹੌਸਲਾ ਕਰਕੇ ਲਿਖਣ ਲੱਗ ਜਾਵੇ।

੨੩. ਸਾਰੇ ਸਮੁੰਦਰ ਦੀ ਸਿਆਹੀ ਅਤੇ ਸਾਰੇ ਬਣਾਂ ਦਰਖਤਾਂ ਆਦਿ ਦੀਆਂ ਕਲਮਾਂ ਕੀਤੀਆਂ ਜਾਣ। ਤਦ ਵੀ ਉਸਦਾ ਅੰਤ ਇਤਨਾ ਬੜਾ ਹੈ ਕਿ ਲਿਖਿਆ ਨਹੀਂ ਜਾ ਸਕਦਾ ॥੭੯॥

੨੪. ਜੇਕਰ ਬ੍ਰਹਮਾ ਬੈਠਕੇ ਉਚਾਰਨ ਕਰੇ ਤਾਂ ਭੀ ਉਸਦੇ ਤੇਜ ਪਰਤਾਪ ਦਾ ਪਾਰਾਵਾਰ ਨਹੀਂ ਪਾ ਸਕਦਾ ।

੨੫. ਜੇਕਰ ਹਜ਼ਾਰ ਮੁੱਖਾਂ ਨਾਲ ਸ਼ੇਸ਼ ਨਾਗ ਕਹੇ (ਰਟੇ) ਤਾਂ ਭੀ ਉਸਦੇ ਓਜ ਦੇ ਪਾਰ ਦਾ ਅੰਤ ਨਹੀਂ ਪਾਇਆ ਜਾਂਦਾ ॥੮੦॥

੨੬. ਜਿਸ ਦੇ ਨਾਮ ਨੂੰ ਰਾਤ ਤੇ ਦਿਨ ਬ੍ਰਹਮਾ ਦੇ ਮਾਨਸ ਪੁਤ੍ਰ ਸਨ ਸਨਾਤਨ, ਸਨੰਦਨ ਤੇ ਸੰਤ ਕਾਰ ਕੁਮਾਰ ਵਿਸ਼ਨੂੰ ਜੀ ਦੇ ਦੁਆਰਪਾਲ ਜਪਦੇ ਹਨ। ਤਾਂ ਵੀ ਉਹ ਸੋਭਾ ਦਾ ਅੰਤ ਨਹੀਂ ਪਾ ਸਕੇ ।

੨੭. ਭਾਵੇਂ ਚਾਰ ਮੁਖਾਂ ਵਾਲਾ ਬ੍ਰਹਮਾ ਨੇ ਵੇਦਾਂ ਨੂੰ ਵਿਚਾਰਿਆ। ਅੰਤ ਹਟ, ਹੰਕਾਰ ਛੱਡਕੇ ਪਰੇ ਤੋਂ ਪਰੇ ਕਹ ਦਿਤਾ ॥੮੧॥

੨੮. ਭਾਵੇਂ ਸ੍ਰਿਜੀ ਨੇ ਇਕ ਹਜ਼ਾਰ ਬਰਸ ਤਕ ਜੋਗ ਕੀਤਾ ਸਾਰੇ ਨੇੜ-ਤੇੜ ਤਿਆਗ ਕੇ ਬਣਾਂ ਵਿਚ ਰਿਹਾ। ਬਹੁਤ ਜੋਗ ਕੀਤੇ ਬਹੁਤ

---

ਉਸ ਪ੍ਰਚਾਰ ਨੂੰ ਰੋਕਣ ਲਈ ਪੰਜਾਬ ਵਿਚ ਨਿਰੰਕਾਰੀ ਲਹਿਰ ਨਾਮ ਧਾਰੀ ਲਹਿਰ ਸਿੰਘ ਸਭਾ ਲਹਿਰ ਅਤੇ ਫਿਰ "ਗੁਰਦੁਆਰਾ" ਪ੍ਰਬੰਧ ਸੁਧਾਰ ਲਹਿਰ ਹੋਂਦ ਵਿਚ ਆਈਆਂ ਜਿਨ੍ਹਾਂ ਨੇ "ਇਤਿਹਾਸ" ਸਾਂਭਣ ਦੀ ਕੋਸ਼ਿਸ਼ ਕੀਤੀ ਅਤੇ "ਗੁਰੂ ਸਾਹਿਬ" ਦੀਆਂ ਸਿਖਿ-ਆਂਵਾਂ ਦਾ ਪ੍ਰਚਾਰ ਕੀਤਾ ॥ ਪੱਛਮੀ ਸਭਿਅਤਾ ਅਤੇ ਮੁਗਲ ਪਰੰਪਰਾ ਦੇ ਅਸਰ ਹੇਠ ਦੇਸੀ ਰਾਜਿਆਂ ਤੇ ਮਹਾਰਾਜਿਆਂ ਨੇ ਵੀ ਆਪਣੇ ਦਰਬਾਰਾਂ ਵਿਚ ਕਵੀ ਅਤੇ ਇਤਿਹਾਸਕਾਰ ਰਖਣੇ ਸ਼ੁਰੂ ਕੀਤੇ ਜਿਨ੍ਹਾਂ ਦਾ ਸਮਾਂ ਸਮੇਂ ਸਨਮਾਨ ਕੀਤਾ ਜਾਂਦਾ ਸੀ। ਉਹ ਕਵੀ ਅਤੇ ਇਤਿਹਾਸਕਾਰ ਆਪਣੇ ਅਉਗਣਹਾਰੇ ਨਾਇਕ ਦੀ ਝੂਠੀ ਮੂਠੀ ਪ੍ਰਸੰਸਾ ਕਰਦੇ ਇਤਿਹਾਸ ਦੀ ਰੂਪ ਰੇਖਾ ਹੀ ਵਿਗਾੜ ਦਿੰਦੇ ਅਤੇ ਦੂਜੇ ਪਾਸੇ ਉਹਨਾਂ ਦੇ ਨਾਇਕ ਦੇ ਵਿਰੋਧੀ ਵਿਚ ਜੇ ਕੋਈ ਗੁਣ ਹੁੰਦੇ ਉਹਨਾਂ ਨੂੰ ਅਖੋਂ ਪ੍ਰੋਖੇ ਕਰ ਜਾਂਦੇ। ਐਸਾ ਰਾਜਿਆਂ ਮਹਾਰਾਜਿਆਂ ਦੇ ਦਰਬਾਰੀ ਇਤਿਹਾਸ ਕਾਰਾਂ, ਲਿਖਾਰੀਆਂ ਨੇ ਕੀਤਾ, ਆਂਪਣੇ ਮਾਲਕਾਂ ਦੀ ਪ੍ਰਸੰਸਾ ਵਡਿਆਈ ਕੀਤੀ ਪਰ ਦੂਜਿਆਂ ਨੂੰ ਨਿਗੁਣੇ ਅਤੇ ਬਲਹੀਣ ਬੁਧੀ ਹੀਣ ਮਨਘੜਤ ਦਲੀਲਾਂ ਦੇ ਕੇ ਸਾਬਤ ਕਰ ਦਿੱਤਾ - ਮੈਂ ਵਿਦਵਾਨ ਦੇਵਿੰਦਰ ਸਿੰਘ ਗਿੱਲ ਜੀ ਦੇ ਇਹਨਾਂ ਸ਼ੁਭ ਵਿਚਾਰਾਂ ਦੀ ਪ੍ਰਸੰਸਾ ਤੇ ਫੁਲ ਅਰਪਣ ਕਰਦਾ ਹੋਇਆ ਕੁਝ ਆਂਪਣੇ ਵਿਚਾਰ ਸਾਂਝੇ ਕਰਦਾ ਹਾਂ ਅਤੇ ਇਹ ਵੇਖਿਆਂ ਹੈ ਕਿ ਰਾਮਗੜੀਏ ਸਰਦਾਰ ਜੱਸਾ ਸਿੰਘ ਦਾ ਇਹ ਭੁਲੇਖਾ ਕਈ ਲਿਖਾਰੀਆਂ ਨੇ ਆਪਣੇ ਲੇਖਾਂ ਵਿਚ ਬੜੀ ਚੰਗੀ ਤਰ੍ਹਾਂ ਕੱਢਣ ਦਾ ਜਤਨ ਕੀਤਾ ਹੈ। ਜਿਵੇਂ ਕਿ ਪ੍ਰਿੰਸੀਪਲ-ਪ੍ਰਿਥੀਪਾਲ ਸਿੰਘ ਕਪੂਰ ਦੀ ਲਿਖਤ ਪੁਸਤਕ (ਅਠਾਰਵੀਂ ਸਦੀ ਦਾ ਸਿੱਖ ਜੋਧਾ ਸਰਦਾਰ ਜੱਸਾ ਸਿੰਘ ਰਾਮਗੜੀਆ) ਜੋ ਪਹਿਲੀ ਵਾਰ ੧੯੫੭ ਤੇ ਦੂਜੀ ਵਾਰ ੧੯੦੯ ਤੀਜੀ ਵਾਰ ੧੯੭੭ ਵਿਚ ਛਪ ਚੁਕੀ ਹੈ - ਸਿੰਘ ਬ੍ਰਦਰਜ ਅੰਮ੍ਰਿਸਰ ਤੋਂ ਮਿਲ ਸਕਦੀ ਹੈ। ਲੇਖਕ ਸ੍ਰ: ਜਸਵੰਤ ਸਿੰਘ ਰਾਹੀ ਦੀ ਲਿਖੀ (ਮਹਾਨ ਜੋਧਾ ਸਰਦਾਰ ਜੱਸਾ ਸਿੰਘ ਰਾਮਗੜੀਆ ਮਹਾਂ ਕਾਵ ਜਿਸਦੇ ਮਿਲਣ ਦਾ ਪਤਾ ਸਾਧੂ ਸਿੰਘ ਉਸਾਹਨ 1248/21 ਗਲੀ ਨੰ: ੩ ਅਜਾਦ ਨਗਰ ਪੁਤਲੀ ਘਰ ਅੰਮ੍ਰਿਤਸਰ। ਦਾਸ ਪੰਥ ਸੇਵਕ ਵਲੋਂ ਵੀ (ਕੌਮ ਦਾ ਸਿਰਤਾਜ-ਜੱਸਾ ਸਿੰਘ ਰਾਮਗੜੀਆ) 1990 ਵਿਚ ਛਪ ਚੁਕੀ ਹੈ - ਲੇ ਕੇ ਪੜ੍ਹਨ ਪਾਠਕਾਂ ਦੀ ਰੁਚੀ ਨਾਲ ਹੀ ਹੋ ਸਕਦਾ ਹੈ।

੨ ਦੂਜੀ ਗੱਲ ਇਹ ਹੈ ਕਿ ਪੁਰਾਤਨ ਇਤਿਹਾਸ-ਪ੍ਰੈਸ ਦੀ ਕਮੀ ਕਰਕੇ ਆਪ ਨਹੀਂ ਪਰ ਗੁਰੂ ਵਸ਼ਿਸ਼ਟ ਜੀ ਨੇ ਸਤਿਜੁਗ ਵਿਚ (ਯੋਗ ਵਸ਼ਿਸ਼ਟ) ਲਿਖਿਆਂ ਸ਼ਾਸ਼ਤਰ ਤੋਂ ਪੁਰਾਣ ਲਿਖੇ ਗਏ ਹੋਰ ਵੀ ਬਹੁਤ ਮਿਲ ਸਕਦੇ ਹਨ ਪ੍ਰੰਤੂ ਉਹਨਾਂ ਲਿਖਾਰੀਆਂ ਦੀ ਰੁਚੀ ਬਹੁਤੀ ਧਾਰਮਕ ਸੀ ਕੋਈ ਧਨ ਪ੍ਰਾਪਤੀ ਦਾ ਲਾਲਚ ਨਹੀਂ ਅਤੇ ਨਾਹੀ ਕਿਸੇ ਨਾਇਕ ਦੀ ਖੁਸ਼ਾਮਦ ਸੀ। ਉਹਨਾਂ ਨੂੰ ਮਿੱਥ ਲਿਖਣ ਦੀ ਕੋਈ ਲੋੜ ਨਹੀਂ ਸੀ ਭਾਵੇਂ ਥਿਤ ਵਾਰ ਸਨ ਸੰਮਤ ਨਹੀਂ ਦਿੱਤਾ। ਕੁਛ ਕਮੀਆਂ ਹਰ ਇਤਿਹਾਸ ਵਿਚ ਹੋ ਸਕਦੀਆਂ ਹਨ। ਕੋਈ ਲਿਖਾਰੀ ਆਪਣਾ ਜੀਵਨ ਵੀ ਠੀਕ ਠੀਕ ਨਹੀਂ ਲਿਖ ਸਕਦਾ ਪ੍ਰਮਾਦ ਹੋਣੇ ਕੁਦਰਤੀ ਹਨ ਪਰ ਮਿਥਿਹਾਸ ਕਹਿਣਾ ਉਹਨਾਂ ਲਿਖਾਰੀਆਂ ਨਾਲ ਬੇਇਨਸਾਫੀ ਹੈ - ਜੋ ਸਾਡਾ ਇਕ ਮੁਹਾਬਰਾ ਹੀ ਬਣ ਗਿਆ ਹੈ।

ਕੀਨ ਜੋਗਿ ਤਹ ਬਹੁ ਪ੍ਰਕਾਰ ॥ ਨਹੀ ਤਦਿਪ ਤਾਸ ਲਹਿ ਸਕਾ ਪਾਰ ॥੮੨॥[੧] ਜਿਹੰ ਏਕ ਰੂਪ ਅਨਕੰ ਪ੍ਰਕਾਸ ॥ ਅਬਿਯਕਤ ਤੇਜ ਨਿਸ ਦਿਨ ਉਦਾਸ ॥ [੨]ਆਸਨ ਅਡੋਲ ਮਹਿਮਾ ਅਭੰਗ ॥ ਅਨਭਵ ਪ੍ਰਕਾਸ ਸੋਭਾ ਸੁਰੰਗ ॥੮੩॥ [੩]ਜਿਹ ਸਤ੍ਰੁ ਮਿਤ੍ਰੁ ਏਕੈ ਸਮਾਨ ॥ ਅਬਿਅਕਤ ਤੇਜ ਮਹਿਮਾ ਮਹਾਨ ॥ ਜਿਹ ਆਦਿ ਅੰਤਿ ਏਕੈ ਸਰੂਪ ॥ [੪]ਸੁੰਦਰ ਸੁਰੰਗ ਜਗ ਕਰਿ ਅਰੂਪ ॥੮੪॥ [੫]ਜਿਹ ਰਾਗ ਰੰਗ ਨਹੀ ਰੂਪ ਰੇਖ ॥ ਨਹੀ ਨਾਮ ਠਾਮ ਅਨਭਵ ਅਭੇਖ ॥ [੬]ਆਜਾਨ ਬਾਹਿ ਅਨਭਵ ਪ੍ਰਕਾਸ ॥ ਆਭਾ ਅਨੰਤ ਮਹਿਮਾ ਸੁਬਾਸ ॥੮੫॥ [੭]ਕਈ ਕਲਪ ਜੋਗ ਜਿਨ ਕਰਤ ਬੀਤ ॥ ਨਹੀ ਤਦਿਪ ਤਉਨ ਧਰਿ ਗਏ ਚੀਤ ॥ [੮]ਮੁਨ ਮਨ ਅਨੇਕ ਗੁਨ ਗਨ ਮਹਾਨ ॥ ਬਹੁ ਕਸਟ ਕਰਤ ਨਹੀ ਧਰਤ ਧਿਆਨ ॥੮੬॥[੯] ਜਿਹ ਏਕ ਰੂਪ ਕਿਨੇ ਅਨੇਕ ॥ ਅੰਤਹਿ ਸਮੇਯ ਫੁਨ ਭਏ ਏਕ ॥ [੧੦]ਕਈ ਕੋਟ ਜੰਤ ਜੀਵਨ ਉਪਾਇ ॥ ਫਿਰ ਅੰਤ ਲੇਤ ਆਪਹਿ ਮਿਲਾਇ ॥੮੭॥ [੧੧]ਜਿਹ ਜਗਤ ਜੀਵ ਸਬ ਪਰੇ ਸਰਨ ॥ ਮੁਨ ਮਨ ਅਨੇਕ ਜਿਹ ਜਪਤ ਚਰਨ ॥ [੧੨]ਕਈ ਕਲਪ ਬੀਤ ਤਿਹੰ ਕਰਤ ਧਿਆਨ ॥ ਕਾਹੂ ਨ ਦੇਖਿ ਤਿਹ ਬਿੱਦਿਮਾਨ ॥੮੮॥ ਆਭਾ ਅਨੰਤ ਮਹਿਮਾ ਅਪਾਰ ॥ ਮੁਨ ਮਨ ਮਹਾਨ ਅਤਹੀ ਉਦਾਰ ॥ [੧੪]ਆਛਿੱਜ ਤੇਜ ਸੂਰਤੂੰ ਅਪਾਰ ॥ ਨਹੀ ਸਕਤ ਬੁੱਧ ਕਰਿ ਕੈ ਬਿਚਾਰ ॥੮੯॥ [੧੫]ਜਿਹ ਆਦਿ ਅੰਤਿ ਏਕਹਿ ਸਰੂਪ ॥ ਸੋਭਾ ਅਭੰਗ ਮਹਿਮਾ ਅਨੂਪ ॥ [੧੬]ਜਿਹ ਕੀਨ ਜੋਤ ਉੱਦੋਤ ਸਰਬ ॥ ਜਿਹ ਹਤ੍ਰੋ ਸਰਬ ਗਰਬੀਨ ਗਰਬ ॥੯੦॥ [੧੭]ਜਿਹ ਗਰਬਵੰਤ ਏਕੈ ਨ ਰਾਖ ॥ ਫਿਰ ਕੱਹੋ ਬੈਣ ਨਹੀ ਬੈਣ ਭਾਖ ॥ ਇਕ ਬਾਰ ਮਾਰ ਮਾਰਯੋ ਨ ਸਤ੍ਰੁ ॥ ਇਕ ਬਾਰ ਡਾਰ ਡਾਰਿਓ ਨ ਅਤ੍ਰੁ ॥੯੧॥ [੧੮]ਸੇਵਕ ਥਾਪਿ; ਨਹੀ ਦੂਰ ਕੀਨ[ੳ] ॥ ਲਖਿ ਭਈ ਭੂਲ ਮੁਖਿ ਬਿਹਸ ਦੀਨ ॥ [੧੯]ਜਿਹ ਗਹੀ ਬਾਹਿ; ਕਿਨੋ ਨਿਬਾਹ ॥ ਤ੍ਰੀਯਾ ਏਕ ਬਆਹ; ਨਹੀ ਕੀਨ ਬਆਹ ॥੯੨॥ ਰੀਝੰਤ ਕੋਟ ਨਹੀ ਕਸਟ ਕੀਨ ॥ ਸੀਝੰਤ ਏਕ ਹੀ ਨਾਮ ਲੀਨ ॥ [੨੦]ਅਨਕਪਟ ਰੂਪ ਅਨਭੌ ਪ੍ਰਕਾਸ ॥ ਖੜਗਨ ਸਪੰਨਿ ਨਿਦਦਿਨ ਨਿਰਾਸ ॥੯੩॥ [੨੧]ਪਰਮੰ ਪਵਿੱਤ੍ਰ ਪੂਰਣ ਪੁਰਾਣ ॥ ਮਹਿਮਾ ਅਭੰਗ ਸੋਭਾ ਨਿਧਾਨ ॥ [੨੨]ਪਾਵਨ ਪ੍ਰਸਿੱਧ ਪਰਮੰ ਪੁਨੀਤ ॥ ਆਜਾਨ ਬਾਹਿ ਅਨਭੈ ਅਜੀਤ ॥੯੪॥ [੨੩]ਕਈ ਕੋਟ ਇੰਦ੍ਰ ਜਿਹ ਪਾਨ ਹਾਰ ॥ ਕਈ ਚੰਦ ਸੂਰ ਕ੍ਰਿਸਨਾ ਵਤਾਰ ॥ [੨੪]ਕਈ ਬਿਸਨ ਰੁਦ੍ਰ ਰਾਮਾ ਰਸੂਲ ॥ ਬਿਨ ਭਗਤਿ ਯੌ ਨ ਕੋਈ ਕਬੂਲ ॥੯੫॥ [੨੫]ਕਈ ਦੱਤ ਸੱਤ ਗੋਰਖ ਦੇਵ ॥

---

ੳ. ਸਦਾ ਨਿਕਟਿ ਨਿਕਟਿ ਹਰਿ ਜਾਨੁ ॥ ਸੋ ਦਾਸੁ ਦਰਗਹ ਪਰਵਾਨੁ ॥ ਅਪੁਨੇ ਦਾਸ ਕਉ ਆਪਿ ਕਿਰਪਾ ਕਰੈ ॥
ਤਿਸੁ ਦਾਸ ਕਉ ਸਭ ਸੋਝੀ ਪਰੈ ॥ ਸਗਲ ਸੰਗਿ ਆਤਮ ਉਦਾਸੁ ॥ ਐਸੀ ਜੁਗਤਿ ਨਾਨਕ ਰਾਮਦਾਸੁ ॥੬॥
ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥ ਤੈਸਾ ਹਰਖੁ ਤੈਸਾ ਉਸੁ ਸੋਗੁ ॥
ਸਦਾ ਅਨੰਦੁ ਤਹ ਨਹੀ ਬਿਓਗੁ ॥ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ ॥
ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ ॥੧॥ ਕਈ ਕੋਟਿ ਦੇਸ ਭੂ ਮੰਡਲ ॥
ਕਈ ਕੋਟਿ ਸਸੀਅਰ ਸੂਰ ਨਖ੍ਯ੍ਰ ॥ ਕਈ ਕੋਟਿ ਦੇਵ ਦਾਨਵ ਇੰਦ੍ਰ ਸਿਰਿ ਛਤ੍ਰ ॥ਪੰ: ੨੭੫-੭੬ ॥ ਮ:੫॥
ਪੜ੍ਹੋ ਸਾਰੀ ਅਸਟਪਦੀ ਕੀ ਸ੍ਰੀ ਦਸਮੇਸ ਜੀ ਇਸ ਤੋਂ ਕੁਝ ਬਾਰ ਲਿਖਦੇ ਹਨ, ਪਤਾ ਨਹੀਂ ਸਾਡੋਂ ਸੋਝੀ ਨੂੰ ਕਿਤੇ ਸੁਤੇ ਪਿਆਂ ਦੀਮ ਚੱਟ ਗਈ ਹੈ ਅਸੀਂ ਇਸ ਪਾਵਨ ਗੁਰਬਾਣੀ ਤੇ ਕਿਵੇਂ ਸ਼ੰਕੇ, ਪ੍ਰਮਾਦ ਤੇ ਭੁਲੇਖੇ ਖੜੇ ਕਰ ਕਰਕੇ ਗੁਰ ਪ੍ਰਮੇਸ਼ਰ ਤੋਂ ਬੇਮੁਖ ਹੋ ਰਹੇ ਹਾਂ ॥

---

☛ ਤੀਜੀ ਗੱਲ ਸਤਿਗੁਰਾਂ ਆਂਦਿ ਗੁਰੂ ਗ੍ਰੰਥ ਸਾਹਿਬ ਵਿਚ ਸਮੂਹਕ ਇਤਿਹਾਸ ਨਹੀਂ ਲਿਖਿਆ ਇਹ ਹੋ ਹੀ ਨਹੀਂ ਸਕਦਾ ਸੀ ਉਸ ਵੇਲੇ ਵਿਚ ਸਰਮ-ਕਰਮ ਤੇ ਫਰਜ ਤੇ ਕੁਰਬ ਨੂੰ ਸਮਝਾਣ ਲਈ ਇਤਿਹਾਸਕ ਹਵਾਲੇ ਪ੍ਰਤੀਕ ਤੇ ਉਧਾਰਨਾ ਦਿਤੀਆਂ ਹਨ ਜੋ ਦਿਤੀਆਂ ਜਾ ਸਕਦੀਆਂ ਹਨ । ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪਾਸੇ ਪੂਰਨ ਧਿਆਨ ਦਿਤਾ ਸੈਂਕੜੇ ਕਵੀਆਂ ਦੀ ਹੌਸਲਾ ਫਜਾਈ ਕਰਕੇ ਮਣਾਂ ਮੂੰਹ ਇਤਿਹਾਸ ਲਿਖਾਇਆ, ਪਰ ਸਾਨੂੰ ਨਾ ਮੁਹੀਆ ਹੋਣਾ ਸਾਡੇ ਭਾਗ ਦੀ ਗੱਲ ਹੈ ਤਾਂ ਭੀ ਉਹਨਾਂ (ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਆਦਿ ਬਾਣੀ ਦੇ ਪ੍ਰਮਾਣਾਂ ਨੂੰ ਸਮਝਾਉਣ ਲਈ॥ ਓਨਰੀ ਢੰਗ ਨਾਲ ਬੇ ਮਿਸਾਲ ਜਤਨ ਹੀ ਨਹੀਂ ਪ੍ਰਮਾਰਥ ਕੀਤਾ ਹੈ । ਉਸ ਵੱਲ ਨਾ ਤਵੱਜੋਂ ਦੇਣੀ, ਨਾ ਪੜ੍ਹਨਾ ਜਾਂ ਨਾ ਸਮਝਣਾ ਇਹ ਸਾਡੀ ਆਪਣੀ ਕਮਜੋਰੀ ਹੈ, ਗੁਰੂਆਂ ਦਾ ਦੋਸ਼ ਨਹੀਂ । ਉਹਨਾਂ ਤਾਂ ਇਤਿਹਾਸ ਨੂੰ ਵਿਚਾਰਨ ਤੇ ਨਿਖਾਰਨ ਤੇ ਸਾਡੇ ਤੱਕ ਪਹੁਚਾਣ ਲਈ ਜੀਵਨ ਦਾ ਓਡਕ ਲਾ ਦਿੱਤਾ ਹੈ । ਮੇਰਾ ਖਿਆਲ ਹੈ ਕਿ ਗਿਲ ਜੀ ਨੇ ਦਸਮੇਸ਼ ਬਾਣੀ ਨੂੰ ਨਹੀਂ ਪੜਿਆ ਜੇ ਪੜ੍ਹਿਆ ਹੁੰਦਾ ਤਾਂ ਉਹ ਇਹ ਨਾਂ ਲਿਖਦੇ ਕਿ ਗੁਰੂਆਂ ਨੇ ਇਸ ਪਾਸੇ ☛

ਪ੍ਰਕਾਰ ਕੀਤਾ ਤਾਂ ਵੀ ਉਹ ਉਸਦਾ ਪਾਰਾਵਾਰ ਨਹੀਂ ਲੈ ਸਕਿਆ ॥੮੨॥

੧. ਜਿਸ ਇਕ ਰੂਪ ਦੇ ਅਨੇਕਾਂ ਪ੍ਰਕਾਸ਼ ਹੋ ਰਹੇ ਰੂਪ ਹਨ । ਇਕ ਅਕੱਥ ਬਿਆਨ ਤੋਂ ਬਾਹਰ ਪ੍ਰਤੱਖ ਰੂਪ ਵਿਚ ਵੇਖਿਆ ਨਾ ਜਾਣ ਵਾਲਾ ਤੇਜ ਹੈ ਕਿਸੇ ਦੀ ਆਸ ਤੋਂ ਬਾਹਰ ਹੈ।

੨. ਆਸਣ ਸਥਿਰ ਹੈ ਮਹਿਮਾ ਇੱਕ ਰਸ ਬਹਾਲ ਹੈ । ਅਨੁਭਵ ਦੁਆਰਾ ਜਾਣੀਦਾ ਹੈ ਤੇ ਸੋਭਾ ਬੜੀ ਸੁੰਦਰ ਹੈ ॥੮੩॥

੩. ਜਿਸ ਨੂੰ ਵੈਰੀ ਤੇ ਮਿਤ੍ਰ ਇਕੋ ਬਰਾਬਰ ਹਨ । ਜਿਸ ਦਾ ਤੇਜ ਵਿਅਕਤੀ ਦੇ ਕਥਨ ਤੋਂ ਬਾਹਰ ਵੇਖਿਆ ਨਹੀਂ ਜਾਂਦਾ ਅਤੇ ਮਹਿਮਾ ਬਹੁਤ ਹੈ ਅਤੇ

੪. ਜਿਸਦਾ ਆਦ ਤੋਂ ਲੈ ਕੇ ਅੰਤ ਤਕ ਇਕੋ ਜਿਹੀ ਅਵਸਥਾ ਤੇ ਰੂਪ ਹੈ । ਸੁੰਦਰ ਤੇ ਮਜਬੂਤ ਹੋਣ ਦੇ ਬਾਵਜੂਦ ਜਗਤ ਦੀ ਨਿਗਾਹ ਤੋਂ ਅਲੋਪ (ਅਦਿੱਖ) ਹੈ ॥੮੪॥

੫. ਜਿਸਦਾ ਨਾਂ ਕੋਈ ਰੰਗ ਹੈ ਨਾ ਹੀ ਕੋਈ ਰੂਪ ਦਿਸਦਾ ਹੇ ਤੇ ਨਾਂ ਹੀ ਹੱਥਾਂ ਪੈਰਾਂ ਤੇ ਰੇਖ ਜਾਂ ਮਥੇ ਤੇ ਲੇਖ ਹੈ ਅਤੇ ਨਾਂ ਹੀ ਖਾਸ ਨਾਉ ਜਾਂ ਕੋਈ ਥਾਂਉਂ ਮੁਕਰਰ ਹੈ ਫੇਰ ਕਿਆ ਹੈ ? ਗਿਆਨ ਸਰੂਪ ਤੇ ਭੇਖ ਤੋਂ ਪਰੇ ਹੈ ।

੬. ਲੰਬੀਆਂ ਬਾਹਾਂ ਤੇ ਅਨੁਭਵ ਨਾਲ ਦਿਸਦਾ ਹੈ ਜਿਵੇਂ ਚਾਨਣਾ ਵੇਖੀਦਾ ਹੈ । ਜਹੁ ਜਲਾਲ ਅੰਤ ਤੋਂ ਬਾਹਰ ਹੈ ਮਹਿਮਾ ਫੁਲ ਦੀ ਖੁਸ਼ਬੂ ਵਾਂਗ ਹੈ ਜੋ ਦਿਸਦੀ ਨਹੀਂ ॥੮੫॥

੭. ਜਿਨ੍ਹਾਂ ਨੂੰ ਕਈ ਕਲਪ ਜੋਗ ਕਰਦਿਆਂ ਬੀਤ ਗਏ ਨੇ । ਤਦ ਵੀ ਉਹ ਉਹਨਾਂ ਦੇ ਚਿਤ ਪਰ ਨਹੀਂ ਟਿਕਿਆ ।

੮. ਰਿਸ਼ੀ ਮੁਨੀ ਅਨੇਕ ਹੀ ਜੋ ਗੁਣਾਂ ਦੀ ਗਿਣਤੀ ਵਿਚ ਬਹੁਤ ਉਚੇ ਸਨ । ਬਹੁਤ ਕਸ਼ਟ (ਦੁਖ) ਸਹਾਰਨ ਦੇ ਬਾਵਜੂਦ ਨਹੀਂ ਧਿਆਨ ਟਿਕਾ ਸਕੇ ॥੮੬॥

੯. ਜਿਸਨੇ ਇਕ ਰੂਪ ਤੋਂ ਅਨੇਕਾਂ ਰੂਪ ਧਾਰੇ ਹੋਏ ਹਨ । ਜਦੋਂ ਅੰਤ ਸਮਾਂ ਆਉਂਦਾ ਹੈ ਫੇਰ ਇਕ ਦਾ ਇਕ ਹੀ ਰਹਿ ਜਾਂਦਾ ਹੈ ।

੧੦. ਕਈ ਕ੍ਰੋੜਾਂ ਜੀਵ ਜੰਤ ਪੈਦਾ ਕਰਦਾ ਹੈ । ਅੰਤ ਫੇਰ ਉਹਨਾਂ ਨੂੰ ਆਪਣੇ ਵਿਚ ਹੀ ਮਿਲਾ ਲੈਂਦਾ ਹੈ ॥੮੭॥

੧੧. ਜਿਸਦੇ ਸਾਰੇ ਜਗਤ ਦੇ ਜੀਵ ਸ਼ਰਨ ਵਿਚ ਪਏ ਨੇ ਅਤੇ ਰਿਸ਼ੀ ਮੁਨੀ ਅਨੇਕ ਹੀ ਜਿਸ ਦੇ ਚਰਨਾਂ ਨੂੰ ਧਿਆਉਂਦੇ ਹਨ।

੧੨. ਜਿਨ੍ਹਾਂ ਨੂੰ ਧਿਆਨ ਕਰਦਿਆਂ ਕਈ ਕਲਪ ਜੁਗ ਬੀਤ ਗਏ। ਪਰ ਕਿਸੇ ਨੇ ਭੀ ਉਸ ਨੂੰ ਸਾਹਮਣੇ ਪ੍ਰਤੱਖ ਰੂਪ ਵਿਚ ਨਹੀਂ ਦੇਖਿਆ ॥੮੮॥

੧੩. ਜਿਸ ਦਾ ਓਜ ਤੇ ਮਹਿਮਾ ਬਹੁਤ ਹੀ ਹੈ । ਮੁਨੀਆਂ ਦੇ ਮਨਾਂ ਤੇ ਉਸ ਦਾ ਮਹਾਨ ਅਸਰ ਹੈ ਤੇ ਬਹੁਤ ਹੀ ਬੜੇ ਦਿਲ ਵਾਲਾ ਹੈ ।

੧੪. ਨਾ ਘਟਣੇ ਵਾਲਾ ਤੇਜ ਤੇ ਸੂਰਵੀਰਤਾ ਕਰਕੇ ਬੇਅੰਤ ਹੈ। ਐਨੀ ਸ਼ਕਤੀ ਨਹੀਂ ਬੁਧੀ ਵਿਚ ਜੋ ਉਸਦੀ ਵਿਚਾਰ ਕਰ ਸਕੇ ॥੮੯॥

੧੫. ਜਿਸਦਾ ਆਦਿ ਤੋਂ ਅੰਤਾ ਤਕ ਇਕੋ ਸਰੂਪ ਰਹਿੰਦਾ ਹੈ। ਜਿਸ ਦੀ ਸੋਭਾ ਕਦੇ ਘਟਦੀ ਨਹੀਂ ਮਹਿਮਾ ਉਪਮਾ ਤੋਂ ਬਾਹਰ ਹੈ ।

੧੬. ਜਿਸਨੇ ਜਗਤ ਭਰ ਦੀਆਂ ਸਾਰੀਆਂ ਜੋਤਾਂ ਪ੍ਰਗਟ ਕੀਤੀਆਂ ਹਨ । ਜਿਸ ਨੇ ਸਾਰੇ ਹੰਕਾਰੀਆਂ ਦਾ ਹੰਕਾਰ ਨਾਸ ਕੀਤਾ ਹੈ ॥੯੦॥

੧੭. ਜਿਸ ਨੇ ਇੱਕਵਾਰ ਬੋਲ ਕਹੇ ਪਰ ਮੁੜਕੇ ਦੁਬਾਰਾ ਨਹੀਂ ਬੋਲ ਸਕਿਆ। ਜਿਸ ਨੂੰ ਉਸ ਨੇ ਮਾਰ ਦਿੱਤਾ ਫਿਰ ਉਸ ਨੂੰ ਮਾਰਨ ਵਾਲਾ ਹੋਰ ਵੈਰੀ ਨਹੀਂ ਮਾਰ ਸਕਿਆ ਜਿਸ ਉਤੇ ਉਸ ਦੀ ਨਿਗਾਹ ਦਾ ਤੀਰ ਵੱਜ ਗਿਆ ਉਸ ਨੂੰ ਹੋਰ ਸ਼ਾਸ਼ਤਰ ਮਾਰਨ ਦੀ ਲੋੜ ਨਹੀਂ ਰਹੀ ॥੮੧॥

੧੮. ਜਿਸ ਨੂੰ ਆਪਣਾ ਸੇਵਕ ਬਣਾ ਲਿਆ ਉਸ ਨੂੰ ਫੇਰ ਆਪ ਤੋਂ ਪਰਾਂ ਨਹੀਂ ਕੀਤਾ[0] । ਭਾਵੇਂ ਉਸ ਕੋਲੋਂ ਲਖ ਭੁਲਾਂ ਹੋ ਗਈਆਂ ਹੋਣ ਪਰ ਉਸਨੂੰ ਮੁਖ ਤੋਂ ਬਖਸ ਹੀ ਦਿਤਾ ਹੈ।[1]

੧੯. ਕਪਟ ਮਨ ਵਿਚ ਰੱਖ ਕੇ ਪ੍ਰਸੰਨ ਨਹੀਂ ਹੁੰਦਾ । ਪਰ ਕਪਟ ਤੋਂ ਰਹਿਤ ਹੋ ਕੇ ਨਾਮ ਜਪੇ ਤਾਂ ਸਿਝਦਾ ਹੈ ।

੨੦. ਕਿਉਂਕਿ ਉਹ ਆਪ ਕਪਟ ਤੋਂ ਹੀਣਾ ਹੈ ਤੇ ਅੰਦਰ ਦੀਆਂ ਜਾਨਣ ਵਾਲਾ ਹੈ । ਹੁਕਮ ਦੀ ਤਲਵਾਰ ਦੇ ਸਮੇਤ ਹੈ। ਹੋਰ ਕਪਟ ਤੇ ਹੋਰ ਪਦਾਰਥਾਂ ਦੀ ਆਸ ਤੋਂ ਬਾਹਰ ਰਹਿੰਦਾ ਹੈ ॥੮੩॥

੨੧. ਬਹੁਤ ਹੀ ਪਵਿੱਤਰ ਹੈ ਅੱਜ ਤੋਂ ਨਹੀਂ ਆਦਿ ਜੁਗਾਦਿ ਤੋਂ ਹੈ ਪੂਰਨ ਪੁਰਾਤਨ ਹੈ । ਜਿਸਦੀ ਮਹਿਮਾ ਕਦੇ ਘਟਦੀ ਨਹੀਂ ਤੇ ਵਡਿਆਈ ਦਾ ਸਾਗਰ ਹੈ ।

੨੨. ਪਾਵਨ ਹੈ ਪ੍ਰਸਿੱਧ ਹੈ, ਪੁਨੀਤਾਂ ਤੋਂ ਪੁਨੀਤ (ਪੁਨੀ) ਹੈ ਲੰਮੀ ਬਾਹਾਂ ਵਾਲਾ ਬੇ-ਡਰ ਤੇ ਜਿਤਿਆ ਨਹੀਂ ਜਾ ਸਕਦਾ ॥੯੪॥

੨੩. ਜਿਸਦੇ ਅਗੇ ਕਈ ਕ੍ਰੋੜ ਇੰਦ੍ਰ ਜਿਸਦਾ ਪਾਣੀ ਭਰਦੇ ਹਨ। ਕਈ ਕ੍ਰੋੜ ਚੰਦ, ਸੂਰਜ ਤੇ ਕ੍ਰਿਸ਼ਨ ਅਵਤਾਰ ਹਨ ।

੨੪. ਕਦੀ ਬਿਸ਼ਨੂੰ ਤੇ ਸ੍ਰਿਜੀ, ਰਾਮਚੰਦਰ ਅਵਤਾਰ ਭਗਤੀ ਕਰਦੇ ਹਨ । ਕਿਉਂਕਿ ਉਸਦੀ ਭਗਤੀ ਕਰੇ ਬਿਨਾਂ ਕੋਈ ਭੀ ਕਬੂਲ ਨਹੀਂ ਪੈਂਦਾ ॥੯੫॥

੨੫. ਕਈ ਦੱਤ ਜਿਹੇ ਸਤਾਬਦੀਆਂ ਗੋਰਖ ਨਾਥ ਤੇ ਦੇਵਤੇ ਹਨ

---

ਧਿਆਨ ਨਹੀਂ ਦਿਤਾ । ਸ੍ਰੀ ਦਸਮੇਸ਼ ਜੀ ਨੇ ਜਿਥੇ ਇਤਿਹਾਸ ਦੇ ਲੇਖਕਾਂ ਨੂੰ ਉਤਸ਼ਾਹਤ ਕੀਤਾ ਉਥੇ ਉਹਨਾਂ ਨੂੰ ਮਾਯਕ ਵੀ ਬੜੇ ਖੁੱਲੇ ਗੱਫੇ ਬਖਸ਼ੇ ਅਤੇ ਨਿਰਪਖਤਾਂ ਪੂਰਨ ਸਬੂਤ ਦਿੰਦੇ ਹੋਏ ਵੈਰੀ ਤੇ ਦੈਂਤਾਂ ਨੂੰ ਵੀ ਸਾਬਾਸ ਦੇਣੋ ਗੁਰੇਜ ਨਹੀਂ ਕੀਤਾ ਅਤੇ ਇਨਸਾਨ ਦੀ ਫਿਤਰਤ ਨੂੰ ਜਗਾਉਣ ਲਈ ਕੋਈ ਜੀਵਨ ਦਾ ਪੱਖ ਗੁਪਤ ਨਹੀਂ ਹੋਣ ਦਿੱਤਾ ਜੋ ਉਜਾਗਰ ਨਾ ਕੀਤਾ ਹੋਵੇ ।

ਜੈਸਾ ਕਿ ਆਪਣੇ ਦਿਤ੍ਰਾ ਤ੍ਰੈ ਭਗਵਾਨ ਨੂੰ ਪਹਿਲਾਂ ਆਂਦਿ ਸ਼ਕਤੀ ਨੂੰ ਗੁਰੂ ਮੰਨਦਾ ਦਰਸਾਇਆ ਹੈ-ਫੇਰ "ਮਨ" ਨੂੰ ਜਗਾਉਣ ਲਈ (ਅਨੁਭਵ ਸ਼ਕਤੀ ਦੇਵੀ) ਨੂੰ ਜਗਾਉਣ ਤੇ ਬਲ ਦਿਤਾ ਹੈ । ਜਿਸਦਾ ਵਿਚਾਰ ਗੁਰਮਤਿ ਸੈਂਸ ਮਾਰਚ ੧੯੬੭ ਦੇ ਪੰ: ੭ ਤੇ ਸ੍ਰੀ ਮਾਨ ਸੰਤ ਜੋਤੀ ਸਿੰਘ ਜੀ ਮਹਾਰਾਜ ਇਸ ਤਰ੍ਹਾਂ ਖੋਲਕੇ ਦੱਸਦੇ ਹਨ ਕਿ ਮਨੁਸ਼ ਦੀ ਅਮਦਰਲੀ ਮਸ਼ੀਨਰੀ ਕਲਾ ਬਾਬਾਤ ਇਹ ਬ੍ਰਹਮ ਕਥਾ ਦਸਦੀ ਹੈ ਕਿ ਇਸ ਸਰੀਰ ਅੰਦਰ ਜੋ ਮਨ ਹੈ ਇਹ ਦੋ ਪ੍ਰਕਾਰ ਦਾ ਹੈ ਇਕ ਜਾਗ੍ਰਤ ਮਨ । ਦੂਜਾ ਅੰਤਰ ਗੁਪਤ ਮਨ ਹੈ । ਜਿਵੇਂ ਦਰਿਆ ਵਿਚੋਂ ਖੇਤਾਂ ਤਕ ਪਾਣੀ ਪੁਚਾਣ ਲਈ ਨਹਿਰ ਫੇਰ ਗਜਵਾਹੇ ਤੇ ਕੱਸੀ ਪੁਟਣੀ ਜਰੂਰੀ ਹੁੰਦੀ ਹੈ ਅਤੇ ਪਾਵਰ ਹਾਊਸ ਤੋਂ ਬਿਜਲੀ ਘਰਾਂ ਅੰਦਰ ਲਗੇ ਬਲਵਾਂ ਵਿਚ ਚਾਨਣਾ ਤਾਂ ਹੀ ਕਰਦੀ ਹੈ ਤਾਂਬੇ ਦੀ ਤਾਰ ਰਾਹੀਂ ਉਸਦਾ ਸਬੰਧ ਪਾਵਰ ਹਾਊਸ ਨਾਲ ਜੋੜਿਆ ਜਾਵੇ । ਇਸੇ ਪ੍ਰਕਾਰ ਇਹ ਬ੍ਰਹਮ ਖੰਡ ਦੀ "ਅਨੁਭਵ ਸ਼ਕਤੀ" ਸਾਡੇ ਹਿਰਦੇ ਅੰਦਰ ਉਪਰ ਲਿਖੇ ਅੰਤਰ ਮਨ ਅਰ ਜਾਗ੍ਰਤ ਮਨ ਦਵਾਰਾ ਹੀ ਪ੍ਰਵੇਸ਼ ਕਰਦੀ ਹੈ । ਸਿਮ੍ਰਨ ਅਭਿਆਸ ਦੁਆਂਰ ਜਦ ਬੁਧੀ ਪ੍ਰਭੂ ਰੰਙਣ ਖੁਮਾਰੀ ਦੀ ਪਾਹ ਨਾਲ ਸੱਚੀ-ਸੁਚੀ ਬਣ ਜਾਦੀ ਹੈ । ਤਦ ਇਸ ਬੁਧੀ

ਜਿਸ ਨੂੰ ਹੁਣ ਸੁਮੱਤਿ ਜਾਂ ਅਥਵਾ "ਗੁਰੂ ਮਤਿ" ਵਾਲੀ ਬੁੱਧੀ ਕਿਹਾ ਜਾਂਦਾ ਹੈ । ਇਸ ਰਾਹੀਂ ਸਾਡਾ ਰੂਹਾਨੀ ਮੰਡਲ ਨਾਲ ਸਬੰਧ ਜਾਂ ਅਨੰਤ ਛੂਹ ਪ੍ਰਾਪਤ ਹੁੰਦੀ ਹੈ । ਇਸ ਪ੍ਰਭੂ ਛੂਹ ਦੁਆਰਾ ਹਿਰਦੇ ਉਤੇ ਅਨੁਭਵ ਗਿਆਨ ਝਲਕ ਚਮਤਕਾਰਾਂ ਦਿੰਦੀ ਹੈ । ਮਹਾਂਪੁਰਖਾਂ ਦੀ ਬੋਲੀ ਵਿਚ ਇਸਨੂੰ ਵਾਹਿਗੁਰੂ ਵੱਲੋਂ ਸਾਡੀ ਸਿਮਰਨ, ਪ੍ਰਾਰਥਨਾ ਜਾਂ ਅਰਦਾਸ ਦਾ ਉੱਤਰ ਵੀ ਕਿਹਾ ਜਾਂਦਾ ਹੈ । ਇੰਜ ਇਸ ਅੰਤ ਕਲਾ ਦੀ ਅਗਵਾਈ ਉਤੇ ਮਨੁਸ਼ ਪਹਿਲਾਂ ਤੁਰੇ ਤਾਂ ਉਪਰੰਤ ਬਾਹਰ ਮੁਖੀ ਬੁਧੀ ਰਾਹੀਂ ਮਨੁਖੀ ਕਾਰਜ ਸਫਲਤਾ ਦੇ ਦਰਜੇ ਤੇ ਪਹੁੰਚਦੇ ਹਨ । ਗੁਰਸਿੱਖੀ ਵਿਚ ਇਸਨੂੰ "ਮਨ ਨੀਵਾਂ, ਮੱਤ ਉਚੀ" ਤੇ ਮੱਤ ਦਾ ਰਾਖਾ ਆਪ ਵਾਹਿਗੁਰੂ ਵਾਕ ਦਵਾਰਾ ਵੀ ਸਮਝਿਆ ਤੇ ਪ੍ਰਚਾਰਿਆ ਜਾਂਦਾ ਹੈ । ਇਸ ਸਾਰੇ ਕਥਨ ਦਾ ਸੰਖੇਪ ਵਿਚ ਇਹ ਅਰਥ ਹੈ ਕਿ ਸਾਨੂੰ ਆਪਣਾ ਜੀਵਨ (ਅਮਲੀ ਜਿੰਦਗੀ ਤੇ ਕਾਰਜ) ਪ੍ਰਭੂ ਪ੍ਰਾਰਥਨਾ ਅਨੁਕੂਲ ਜਾਂ ਦੋਹਾਂ ਦੇ ਪ੍ਰਸਪਰ ਮੇਲ ਜੋਲ ਏਕਤਾ ਰੂਪ ਵਾਲਾ ਬਨਾਣਾ ਅਤਿਅੰਤ ਹੀ ਜਰੂਰੀ ਹੈ । ਸਿਮਰਨ ਅਰਦਾਸ ਵਿਚ ਅਕਾਲ ਪੁਰਖ ਪਾਸੋਂ, ਪ੍ਰੇਮ, ਬੁਧਮਤਾ, ਜੀਵਨ ਅਰ ਬਹੁਲਤਾ ਆਦਿ ਸੁਭ ਗੁਣਾਂ ਦੀ ਜਾਚਨਾ ਕਰਨੀ, ਤੇ ਜਦ ਵਾਹਿਗੁਰੂ ਵਲੋਂ ਅਨੁਭਵ ਝਲਕਾਰੇ ਰਾਹੀਂ ਇਸੇ ਬਾਬਤ ਸਾਨੂੰ ਯੋਗ ਅਗਵਾਈ ਵੀ ਮਿਲ ਜਾਵੇ, ਤਦ ਵੀ ਅਮਲੀ ਜਿੰਦਗੀ ਵਿਚ ਜੇ ਅਸੀਂ, ਪ੍ਰੇਮ, ਬੁਧਵਤਾ ਦਾ ਤਿਆਗ ਕਰਕੇ ਕ੍ਰੋਧ, ਤੰਗ ਦਿਲੀ ਵਾਹਿਗੁਰੂ ਪਾਸੋਂ ਬਖਸ਼ੀਆਂ ਦਾਤਾਂ ਨੂੰ ਧਰਮ, ਅਰਥ ਵੰਡ ਛਕਣ ਦੀ ਥਾਂ ਨਿਰਾ ਪੁਰਾ ਖੁਦਗਰਜ਼ੀ ਆਦਿ ਔਗੁਣਾ ਦੀ ਪਗਡੰਡੀ ਤੇ ਤੁਰਾਂਗੇ ਤਾਂ ਇਹ ਸਖਤ ਭੁੱਲ ਹੋਵੇਗੀ । ਜਿਸ ਦਾ ਫਲ ਸਰੂਪ ਸਰੀਰਕ ਕਸ਼ਟ ਅਰ ਔਕੜਾਂ ਪ੍ਰਗਟਣਗੇ ।

ਇਸ ਤੋਂ ਅਗੇ ਚੌਥੀ ਕੋਮਲ ਟਾਹਣੀ "ਸ਼ਾਨ ਭਰੀ ਜਹੁ ਜਲਾਲ ਵਾਲੀ ਆਸ ਉਮੈਦ ਸੁੰਦਰ ਪਰੀ ਹੈ - ਆਉ ਜਰਾ ਵਿਚਾਰੀਏ ਇਹ ਕੀ ਹੁੰਦੀ ਹੈ ? ਇਸ ਦਾ ਦਰਸ਼ਨ ਦਿਦਾਰ ਤੇ ਗਿਆਨ ਸਮਝੀਏ । ਸਾਰੀ ਸ੍ਰਿਸ਼ਟੀ ਅੰਦਰ ਤੇ ਇਸ ਕਰਕੇ ਆਪਦੇ ਅੰਤਰ ਆਤਮੇ ਵੀ ਇਕ ਪ੍ਰਭੂ ਜੋਤਿ ਵਿਆਪਕ ਹੈ। ਜਿਸ ਨੂੰ ਗੁਰਬਾਣੀ ਵਿਚ (ਸਤਿਗੁਰੂ ਰਹਿਆ ਭਰਪੂਰੇ) ਦੇ ਰੰਗ ਵਿਚ ਪਰਵਾਨ ਕੀਤਾ ਹੈ, ਸਮਝਾਇਆ ਗਿਆ ਹੈ । ਆਸ ਉਮੀਦ ਤੋਂ ਭਾਵ ਇਹ

[੧]ਮੁਨ ਮਨ ਮਛਿੰਦ੍ਰ ਨਹੀ ਲਖਤ ਭੇਵ ॥ ਬਹੁ ਭਾਂਤ ਮੰਤ੍ਰ ਮਤ ਕੈ ਪ੍ਰਕਾਸ ॥
ਬਿਨ ਏਕ ਆਸ ਸਭ ਹੀ ਨਿਰਾਸ ॥੯੬॥ [੨]ਜਿਹ ਨੇਤ ਨੇਤ ਭਾਖਤ ਨਿਗੰਮ॥
ਕਰਤਾਰ ਸਰਬ ਕਾਰਣ ਅਗੰਮ ॥ ਜਿਹ ਲਖਤ ਕੋਈ ਨਹੀ ਕਉਨ ਜਾਤ ॥
ਜਿਹ ਨਾਹਿ ਪਿਤਾ ਭ੍ਰਿਤ ਤਾਤ ਮਾਤ ॥[੩]੯੭॥ ਜਾਨੀ ਨ ਜਾਤ ਜਿਹ ਰੰਗ ਰੂਪ॥
ਸਾਹਾਨ ਸਾਹਿ ਭੂਪਾਨ ਭੂਪ ॥ ਜਿਹ ਬਰਣ ਜਾਤ ਨਹੀ ਕਿਤ ਅਨੰਤ ॥ ਆਦ
ਊ ਅਪਾਰ ਨਿਰਬਿਖ ਬਿਅੰਤ ॥੯੮॥ [੪]ਬਰਣੀ ਨ ਜਾਤਿ ਜਿਹ ਰੰਗ ਰੇਖ ॥
ਅਤਭੁਤ ਅਨੰਤ ਅਤਿ ਬਲ ਅਭੇਖ ॥ ਅਨਖੰਡ ਚਿੱਤ ਅਬਿਕਾਰ ਰੂਪ ॥ ਦੇਵਾਨ
ਦੇਵ ਮਹਿਮਾ ਅਨੂਪ ॥੯੯॥ [੫]ਉਸਤਤੀ ਨਿੰਦ ਜਿਹ ਇਕ ਸਮਾਨ ॥ ਆਭਾ ਅਖੰਡ
ਮਹਿਮਾ ਮਹਾਨ ॥ ਅਬਿਕਾਰ ਚਿਤ ਅਨਭਵ ਪ੍ਰਕਾਸ ॥ ਘਟਿ ਘਟਿ ਬਿਯਾਪ ਨਿਸ
ਦਿਨ ਉਦਾਸ ॥੧੦੦॥ [੬]ਇਹ ਭਾਂਤ ਦੱਤ ਉਸਤਤਿ ਉਚਾਰ ॥ ਡੰਡਵਤ ਕੀਨ
ਅਤ੍ਰਜ ਉਦਾਰ ॥ ਅਰੁ ਭਾਂਤਿ ਭਾਂਤਿ ਉਠ ਪਰਤ ਚਰਨ ॥ ਜਾਨੀ ਨ ਜਾਇ
ਜਿਹ ਜਾਤ ਬਰਨ ॥੧੦੧॥ [੭]ਜਉ ਕਰੈ ਕ੍ਰਿਤ ਕਈ ਜੁਗ ਉਚਾਰ॥ ਨਹੀ ਤਦਿਪ
ਤਾਸ ਲਹਿ ਜਾਤ ਪਾਰ ॥ ਮਮ ਅਲਪ ਬੁੱਧ ਤਵ ਗੁਨ ਅਨੰਤ॥ ਬਰਨਾ ਨ
ਜਾਤ ਤੁਮਰੀ ਬਿਅੰਤ ॥੧੦੨॥ [੮]ਤਵ ਗੁਣ ਅਤਿ ਊਚ ਅੰਬਰ ਸਮਾਨ॥ ਮਮ
ਅਲਪ ਬੁੱਧਿ ਬਾਲਕ ਅਜਾਨ ॥ ਕਿਮ ਸਕੌ ਬਰਨ ਤੁਮਰੇ ਪ੍ਰਭਾਵ ॥ ਤਵ ਪਰਾ
ਸਰਣ ਤਜਿ ਸਭ ਉਪਾਵ ॥੧੦੩॥ [੯]ਜਿਹ ਲਖਤ ਚਤ੍ਰ ਨਹਿ ਭੇਦ ਬੇਦ॥ ਆਭਾ
ਅਨੰਤ ਮਹਿਮਾ ਅਛੇਦ ॥ ਗੁਨ ਗਨਤ ਚਤ੍ਰ ਮੁਖ ਪਰਾ ਹਾਰ ॥ ਤਬ ਨੇਤ ਨੇਤ
ਕਿਨੋ ਉਚਾਰ ॥੧੦੪॥ [੧੦]ਥਕਿ ਗਿਰਿਓ ਬ੍ਰਿਧ ਸਿਰ ਲਿਖਤ ਕਿੱਤ॥ ਚਕਿ ਰਹੇ
ਬਾਲਿ ਖਿੱਲਾਦਿ[ੳ] ਚਿੱਤ ॥ ਗੁਨ ਗਨਤ ਚਤ੍ਰਮੁਖ ਹਾਰ ਮਾਨ ॥ ਹਠਿ ਤਜਿ ਬਿਅੰਤਿ
ਕਿੰਨੋ ਬਖਾਨ ॥੧੦੫॥ [੧੧]ਤਹ ਜਪਤ ਰੁਦ੍ਰ ਜੁਗ ਕੋਟ ਬੀਤ॥ ਬਹਿ ਗਈ ਗੰਗ
ਸਿਰ; ਮੁਰਿ ਨ ਚੀਤ ॥ ਕਈ ਕਲਪ ਬੀਤ ਜਿਹ ਧਰਤਿ ਧਿਆਨ॥ ਨਹੀ ਤਦਿਪ
ਧਿਆਨ ਆਏ ਸੁਜਾਨ ॥੧੦੬॥ [੧੨]ਜਬ ਕੀਨ ਨਾਲ ਬ੍ਰਹਮਾ ਪ੍ਰਵੇਸ[ਅ]॥ ਮੁਨ ਮਨ
ਮਹਾਨ ਦਿਜ ਬਰ ਦਿਜੇਸ ॥ ਨਹੀ ਕਮਲ ਨਾਲ ਕੋ ਲਖਾ ਪਾਰ॥ ਕਹੋ ਤਾਸ
ਕੈਸ ਪਾਵੈ ਬਿਚਾਰ ॥੧੦੭॥ [੧੩]ਬਰਨੀ ਨ ਜਾਤਿ ਜਿਹ ਛਬ ਸੁਰੰਗ॥ ਆਭਾ
ਅਪਾਰ ਮਹਿਮਾ ਅਭੰਗ ॥ ਜਿਹ ਏਕ ਰੂਪ ਕਿੰਨੇ ਅਨੇਕ ॥ ਪਗ ਛੋਰ ਆਨ
ਤਿਹ ਧਰੋ ਟੇਕ ॥੧੦੮॥ [੧੪]ਰੂਆਲ ਛੰਦ ॥ ਭਾਂਤ ਭਾਂਤ ਬਿਅੰਤਿ ਦੇਸ ਭਵੰਤ ਕਿਰਤ

---

ੳ. ਬਾਲਿ ਖਿਲਾਦਿ ਚਿਤ— ਇਹ ਬ੍ਰਹਮਾ ਦੇ ਸੱਠ ਹਜ਼ਾਰ ਪੁੱਤ੍ਰ ਜੋ ਰਿਖੀ, ਤਪੱਸਵੀ ਮੰਨੇ ਜਾਂਦੇ ਹਨ ਤੇ ਉਨ੍ਹਾਂ ਦੇ ਕੱਦ ਅਗੂਠੇ ਸਮਾਨ ਦਸੀਦ ਹਨ ।

ਅ. ਜਬ ਕੀਨ ਨਾਲ ਬ੍ਰਹਮਾ ਪ੍ਰਵੇਸ—ਜਦੋਂ ਬ੍ਰਹਮਾ ਜੀ ਬ੍ਰਹਮਾ ਨੇ ਕੰਵਲ ਫੁਲ ਦੀ ਨਾਲੀ ਦੇ ਨਾਲ ਸਮੁੰਦਰ ਵਿਚ ਪ੍ਰਵੇਸ ਕੀਤਾ ਸੀ । ਜਿਹੜੀ ਨਾਲੀ ਵਿਸ਼ਨੂੰ ਜੀ ਦੀ ਧੁਨੀ ਤੋਂ ਨਿਕਲ ਕੇ ਸਮੁੰਦਰ ਦੇ ਉਪਰ ਕੰਵਲ ਫੁਲ ਨੂੰ ਜਨਮ ਦਿੰਦੀ ਹੈ ਅਤੇ ਕੰਵਲ ਫੁਲ ਬ੍ਰਹਮਾ ਨੂੰ ਜਨਮ ਦਿੰਦਾ ਹੈ ਤਾਂ ਕੰਵਲ ਫੁਲ ਪਾਣੀ ਦੇ ਉਪਰ ਹੈ । ਬ੍ਰਹਮਾ ਜੀ ਸੋਚਦੇ ਹਨ ਕਿ ਇਹ ਕੰਵਲ ਫੁਲ ਦਾ ਜਨਮ ਕਿਥੋਂ ਹੋਇਆ ਹੈ ? ਇਸਨੂੰ ਵੇਖਣ ਲਈ ਕਈ ਸਾਲ ਬ੍ਰਹਮਾ ਨਾਲੀ ਨੂੰ ਫੜ ਕੇ ਉਸਦੇ ਨਾਲ ਪਾਣੀ ਵਿਚ ਉਤਰਦਾ ਗਿਆ ਪਰ ਉਸ ਫੁਲ ਦੀ ਨਾਲੀ ਦਾ ਹੇਠਲਾ ਸਿਰਾ ਬ੍ਰਹਮਾ ਜੀ ਨੂੰ ਹੱਥ ਨਾ ਆਇਆ । ਅੰਤ ਹਾਰ ਹਟ ਕੇ ਉਸੇ ਫੁਲ ਦੇ ਉਤੇ ਆ ਬੈਠਾ ਜਿਸ ਦਾ ਹਵਾਲਾ ਗੁਰੂ ਜੀ ਨੇ ਇਥੇ ਵਰਤਿਆ ਹੈ । ਇਥੇ ਦਸਣਾ ਇਹ ਹੈ ਕਿ ਜਦ ਅਸ਼ਾਂਤੀ ਪਹੁੰਚ ਉਸ ਅਕਾਲ ਪੁਰਖ ਦੇ ਸਰੁਣ ਸਰੂਪ ਤਕ ਵੀ ਨਹੀਂ ਤਾਂ ਉਸ ਦੇ ਨਿਰਗੁਣ ਸਰੂਪ ਦਾ ਅੰਤ ਕਿਵੇਂ ਕੋਈ ਪਾ ਸਕਦਾ ਹੈ ?

---

☚ ਹੁੰਦਾ ਹੈ ਕਿ (ਇਛਾ ਸਭ ਪੁਜਾਈਆਂ) ਅਰਥਾਤ ਮਨੁਖੀ ਮਨ ਦੀਆਂ "ਰੀਝਾਂ" ਉਮੰਗਾਂ ਦੇ ਪੂਰਾ ਕਰਨ ਵਾਲੀ ਸੁੰਦਰ ਤੇ ਪਿਆਰੀ ਸ਼ਕਤੀ । ਸਾਡੀਆਂ ਤੁਹਾਡੀਆਂ ਮਨ ਦੀਆਂ ਕਾਮਨਾਵਾਂ ਪੂਰੀਆਂ ਕਰਨ ਦੀ ਤਾਕਤ ਜਾਂ ਅਧਿਕਾਰ ਅਕਾਲ ਪੁਰਖ ਨੇ ਇਸੇ ਸ਼ਕਤੀ ਨੂੰ ਸੌਂਪ ਰਖਿਆਂ ਹੈ । ਉੱਚੀ ਤੋਂ ਉੱਚੀ ਖੁਸ਼ਹਾਲੀ ਅਰ ਧੰਨ ਸੰਪਤਾ ਦੀ ਬਹੁਲਤਾ ਦਾ ਜੋ ਵੀ ਦ੍ਰਿਸ਼ਯ ਆਪ ਸੰਸਾਰ ਵਿਚ ਵੇਖਦੇ ਹੋ, ਉਹ ਇਸੇ ਦੇਵੀ ਜਾਂ ਸ਼ਕਤੀ ਦੀ ਕਿਰਪਾ ਸਦਕਾ ਹੈ। ਇਹੋ ਆਪਦੇ ਹਿਰਦੇ ਦੀਆਂ ਪਵਿੱਤ੍ਰ ਤੇ ਸ਼ੁਭ ਇਛਿਆ ਨੂੰ ਪੂਰਾ ਕਰਨ ਦੇ ਸਮਰਥ ਹੈ । ਵਾਹਿਗੁਰੂ ਬ੍ਰਹਮੰਡ ਦੀ ਜੀਵਨ ਸੱਤਾ (ਚੇਤਨਤਾ) ਪ੍ਰੇਮ ਹਰ ਪ੍ਰਕਾਰ ਦੀ ਸ਼ਕਤੀ, ਖੁਸ਼ਹਾਲੀ ਬਖਤਾਵਰੀ ਅਰ ਬਹੁਲਤਾ ਦਾ ਅਮਿਤ ਤੇ ਬੇਅੰਤ ਮਾਨ ਸਰੋਵਰ ਹੈ । ਯਕੀਨ ਤੇ ਵਿਸ਼ਵਾਸ ਕਰੋ । ਇਹੋ ਪ੍ਰਭੂ ਜੋਤਿ ਜਾਂ ਵੀ ਆਪ ਦੇ ਅੰਦਰ ਨਿਵਾਸ ਰੱਖਦੀ ਹੈ ਤੇ ਇਹੋ ਸ਼ਕਤੀ ਖੁਲ੍ਹੇ ਦਿਲ ਆਪ ਨੂੰ ਦਾਤਾਂ ਬਖਸ਼ਣ ਵਾਲੀ ਪ੍ਰਭੂ ਪ੍ਰੇਮ ਭਿੰਨੀ ਪਰੀ ਹੈ ।

ਕਈ ਸਦੀਆਂ ਤੋਂ ਇਹ ਗੁਪਤ-ਰਾਜ ਮਨੁਸ਼ ਜਾਤੀ ਅਰ ਸਾਡੀਆਂ ਤੁਹਾਡੀਆਂ ਅੱਖਾਂ ਤੋਂ ਉਹਲੇ ਛੁਪਿਆ ਰਿਹਾ । ਧੰਨ ਗੁਰੂ ਨਾਨਕ ਨੇ (ਜਗਤ ਜਲੰਦੇ) ਤੇ ਤਰਸ ਖਾ ਇਸ ਭੇਦ ਨੂੰ ਗੁਰਬਾਣੀ ਅੰਦਰ ਖੋਲ੍ਹਿਆ ਭੁਲਝ ਭਰਾ ਇਸ ਸ਼ਕਤੀ ਤੇ ਇਸ ਦੇ ਸੋਮੇ ਪ੍ਰਭੂ ਨੂੰ ਬਾਹਰਲੇ ਸੰਸਾਰ ਇੱਟਾਂ ਵੱਟਿਆਂ ਰੋੜਿਆਂ,

☛

੧. ਸ਼੍ਰੋਮਣੀ ਮੁਨੀ ਮਛੰਦ੍ਰ ਨਾਥ ਜਿਹੇ ਵੀ ਕੋਈ ਭੇਤ ਨਹੀਂ ਪਾ ਸਕੇ । ਬਹੁਤ ਸਾਰੇ ਮਤ ਆਪੋ ਆਪਣਾ ਮੰਤ੍ਰ ਦੇਣ ਵਾਲੇ ਤੇ ਮੱਤ ਚਲਾਉਣ ਵਾਲੇ ਪ੍ਰੰਤੂ ਇਕ ਅਕਾਲ ਪੁਰਖ ਆਸ ਹਾਸਲ ਬਿਨ੍ਹਾ ਉਨ੍ਹਾਂ ਦੀ ਕੋਈ ਵੀ ਆਸ ਪੂਰੀ ਨਹੀਂ ਹੁੰਦੀ ਨਿਰਾਸ ਹੀ ਰਹਿੰਦੇ ਹਨ ॥੯੬॥

੨. ਜਿਸਦਾ ਅੰਤ ਨਾ ਪਾ ਕੇ ਬੇਦ ਪਰੇ ਤੋਂ ਪਰੇ ਨਾਇਤੀ-ਨਾਇਤੀ ਕਹਿੰਦੇ ਹਨ । ਸਾਰੀ ਸ੍ਰਿਸ਼ਟੀ ਦਾ ਜੋ ਕਰਤਾ ਹੈ ਤੇ ਕਾਰਣਾਂ ਦੇ ਕਾਰਣ (ਰਚਨ) ਵਿਚ ਪਹੁੰਚ ਤੋਂ ਪਰੇ ਹੈ। ਜਿਸ ਦੀ ਜਾਤ ਕੋਈ ਨਹੀਂ ਜਾਣਦਾ ਅਤੇ ਜਿਸਦਾ ਨਾਂ ਕੋਈ ਪਿਤਾ ਹੈ ਨਾ ਕੋਈ ਨੌਕਰ ਹੈ ਨਾ ਪਿਆਰਾ ਤੇ ਮਾਤਾ ਹੈ ॥੯੭॥

੩. ਜਿਸਦੀ ਕੋਈ ਰੰਗ ਤੇ ਰੂਪ ਨਹੀਂ ਜਾਣੀ ਜਾਂਦੀ । ਪਰ ਉਹ ਹੈ ਆਪ ਸ਼ਾਹਾਂ ਦਾ ਸ਼ਾਹ ਤੇ ਰਾਜਿਆਂ ਦਾ ਬਾਦਸ਼ਾਹ । ਜਿਸਦੀ ਜਾਤ ਵਰਣ ਤਾਂ ਕੋਈ ਨਹੀਂ ਪਰ ਕੀਰਤ, ਬੇਅੰਤ ਹੈ । ਆਦਿ ਤੋਂ ਹੀ ਪਰੇ ਤੇ ਬੇਅੰਤ ਹੈ ਅਤੇ ਮਾਇਆ ਹਰਪ੍ਰਕਾਰ ਦੀ ਤੋਂ ਨਿਰਲੇਪ ਹੈ ॥੯੮॥

੪. ਜਿਸਦੀ ਜਾਤ ਜਾਂ ਰੂਪ ਰੰਗ ਕਿਹਾ ਨਹੀਂ ਜਾਂਦਾ । ਕਿਉਂਕਿ ਉਹ ਅਸਚਰਜ, ਅਜੀਬ ਹੀ ਹੈ ਤੇ ਓਜ ਬਲ ਪ੍ਰਤਾਪ ਬਹੁਤ ਹੈ ਤੇ ਭੇਖ ਕੋਈ ਨਹੀਂ । ਚਿੱਤ ਅਭੁੱਲ ਹੈ ਜੋ ਗਲਤੀ ਨਹੀਂ ਕਰਦਾ ਤੇ ਹਰ ਪ੍ਰਕਾਰ ਦੇ ਬਿਕਾਰਾਂ ਤੋਂ ਰਹਿਤ ਰੂਪ ਹੈ। ਦੇਵਾਂ ਦਾ ਵੀ ਦੇਵ ਹੈ ਮਹਿਮਾ ਕਥਨ ਤੋਂ ਬਾਹਰ ਹੈ ॥੯੯॥

੫. ਜਿਸ ਨੂੰ ਉਸਤਤਿ ਤੇ ਨਿੰਦਾ ਇਕ ਬਰਾਬਰ ਹੈ । ਓਜ-ਪਰਤਾਪ ਘਟਦਾ ਨਹੀਂ ਜਿਸਦੀ ਸ਼ਕਤੀ ਦਾ ਪ੍ਰਭਾਉ ਅਪਾਰ ਹੀ ਹੈ । ਚਿੱਤ ਦੇ ਵਿਚ ਕੋਈ ਵਿਕਾਰ ਨਹੀਂ ਆਪਣੇ ਆਪ ਹੀ ਪ੍ਰਕਾਸ਼ਮਾਨ ਹੈ ਅਤੇ ਸਭ ਦੇ ਹਿਰਦੇ ਵਿਚ ਵਸ ਰਿਹਾ ਹੈ ਤੇ ਅੱਠੇ ਪਹਿਰ ਉਸ ਨੂੰ ਕਿਸੇ ਦੀ ਕੋਈ ਆਸਰੇ ਦੀ ਲੋੜ ਨਹੀਂ ॥੧੦੦॥

੬. ਇਸ ਤਰ੍ਹਾਂ ਦੱਤਾ ਤ੍ਰੈ ਨੇ ਅਕਾਲ ਪੁਰਖ ਦੀ ਉਪਮਾ ਕੀਤੀ ਅਤੇ ਅਤ੍ਰੈ ਰਿਖੀ ਦੇ ਪੁਤ੍ਰ ਦੱਤ ਨੇ ਨਮਸਕਾਰ ਕੀਤੀ ਖੁਲ ਕੇ ਪ੍ਰੇਮ ਦੇ ਨਾਲ ਕਈ ਢੰਗਾਂ ਦੇ ਨਾਲ ਉਠ ਕੇ ਚਰਨ ਪਰਸੇ। ਉਸ ਸ਼ਕਤੀ ਦੇ ਜਿਸਦੀ ਜਾਤ-ਬਰਨ ਜਾਣੀ ਨਹੀਂ ਜਾਂਦੀ ॥੧੦੧॥

੭. ਜਿਸ ਦੀ ਜੋ ਕੀਰਤੀ ਚਾਰ ਜੁਗ ਕਰਦਾ ਜਾਵੇ । ਤਾਂ ਭੀ ਉਸਦਾ ਪਾਰਾਵਾਰ ਨਹੀਂ ਲੈ ਸਕਦਾ । ਲੇਖਕ ਜੀ ਕਹਿੰਦੇ ਹਨ ਕਿ ਮੇਰੀ ਤਾਂ ਬੁਧ ਥੋੜੀ ਜਿਹੀ ਹੈ ਤੇਰੇ ਗੁਣ ਅਨੰਤ ਹਨ । ਇਸ ਲਈ ਤੇਰੀ ਮਹਿਮਾਂ ਮੈਥੋਂ ਕਹੀ ਨਹੀਂ ਜਾਂਦੀ ਉਹ ਬਹੁਤ ਹੈ ॥੧੦੨॥

੮. ਹੇ ਮਹਾਨ ਸ਼ਕਤੀ ਤੇਰੇ ਗੁਣ ਬਹੁਤ ਉਚੇ ਹਨ ਜੋ ਅਕਾਸ਼ ਦੇ ਬਰਾਬਰ ਹਨ । ਮੇਰੀ ਛੋਟੀ ਜਿਹੀ ਬੁੱਧ ਇਆਣੇ ਬੱਚੇ ਜਿਹੀ ਅਜਾਣ ਹੈ । ਫੇਰ ਤੇਰੇ ਓਜ ਪ੍ਰਤਾਪ ਨੂੰ ਕਿਵੇਂ ਵਰਨਣ ਕਰੇ । ਇਸ ਲਈ ਆਪਣੇ ਸਾਰੇ ਜਤਨ ਛੱਡਕੇ ਤੇਰੀ ਸਰਣ ਪੈਂਦਾ ਹਾਂ ॥੧੦੩॥

੯. ਜਿਸਦੇ ਭੇਦ ਨੂੰ ਨਾਂ ਕੋਈ ਅਕਲ ਵਾਲਾ ਜਾਂ ਬੜੀ ਉਮਰ ਵਾਲਾ ਨਾਂ ਬੇਦ ਜਾਣ ਸਕੇ ਹਨ । ਜਿਸ ਦੀ ਸੁੰਦਰਤਾ ਬੇਅੰਤ ਤੇ ਮਹਿਮਾ ਕਹੀ ਨਹੀਂ ਜਾ ਸਕਦੀ । ਜਿਸਦੇ ਗੁਣ ਕਹਿੰਦਾ ਹੋਇਆ ਬ੍ਰਹਮਾ ਹਾਰ ਗਿਆ ਅਤੇ ਅੰਤ ਉਸ ਨੇ ਨਾ ਇੱਤੀ ਨਾਂ ਇਤੀ ਹੀ ਬੋਲਕੇ ਉਚਾਰਨ ਕੀਤਾ ॥੧੦੪॥

੧੦. ਥਕ ਕੇ ਬੁਢਾ ਬ੍ਰਹਮਾ ਸਿਰ ਸੁਟ ਕੇ ਕੀਰਤੀ ਲਿਖਦਾ ਲਿਖਦਾ ਚਰਨਾ ਤੇ ਢਹਿ ਪਿਆ । ਬਾਲ ਖਿਲਾਦੀ* ਹੈਰਾਨ ਹੋ ਕੇ ਰਹਿ ਗਏ ਆਪਣੇ ਦਿਲ ਦੇ ਵਿਚ ਗੁਣ ਗਿਣਦੇ-ਗਿਣਦੇ ਜਦੋਂ ਨਾਂ ਮੁਕੇ ਚਾਰ ਮੂੰਹਾਂ ਵਾਲੇ ਬ੍ਰਹਮਾ ਨੇ ਹਾਰ ਮੰਨ ਲਈ ਅਤੇ ਇਹ ਜਿੱਦ ਛੱਡਕੇ ਬੇਅੰਤ ਬੇਅੰਤ ਕਹਿ ਦਿੱਤਾ ॥੧੦੫॥

੧੧. ਜਿਸਦਾ ਜਾਪ ਕਰਦਿਆਂ ਸ਼ਿਵਜੀ ਨੂੰ ਕ੍ਰੋੜਾਂ ਜੁਗ ਬੀਤ ਗਏ ਭਾਵੇਂ ਸ਼ਿਵਜੀ ਦੇ ਸਿਰ ਵਿਚੋਂ ਆ ਕੇ ਗੰਗਾ ਤੁਰ ਗਈ ਪਰ ਸ਼ਿਵਜੀ ਨੇ ਉਸ ਦੇ ਵਲੋਂ ਧਿਆਨ ਨਹੀਂ ਮੋੜਿਆ ਚਿਤ ਨਹੀਂ ਹਟਾਇਆ । ਜਿਨ੍ਹਾਂ ਨੂੰ ਧਿਆਨ ਧਰਦਿਆਂ ਕਈ ਕਲਪ ਬੀਤ ਗਏ ਹਨ । ਤਾਂ ਭੀ ਉਹਨਾਂ ਦੇ ਸਾਹਮਣੇ ਨਹੀਂ ਆਇਆ ॥੧੦੬॥

੧੨. ਜਿਸ ਵੇਲੇ ਕੰਵਲ ਫੁਲ ਦੀ ਨਾਲੀ ਵਿਚ ਬ੍ਰਹਮਾ ਨੇ ਪ੍ਰਵੇਸ਼ ਕੀਤਾ ਸੀ । ਜਿਹੜਾ ਬ੍ਰਹਮ ਰਿਸ਼ੀ ਮੁਨੀਆਂ ਤੋਂ ਭੀ ਬੜਾ ਹੈ । ਬ੍ਰਾਹਮਣਾਂ ਦਾ ਬਾਦਸ਼ਾਹ ਹੈ । ਉਹ ਕੰਵਲ ਫੁਲ ਦੀ ਨਾਲੀ ਦਾ ਵੀ ਅੰਤ ਨਹੀਂ ਲੈ ਸਕਿਆ ਹੋਰ ਦਸੋ ਹੁਣ ਉਸਦਾ ਪਾਰਾਵਾਰ ਕੌਣ ਪਾ ਸਕਦਾ ਹੈ ? ॥੧੦੭॥

੧੩. ਜਿਸਦੀ ਸੁੰਦਰਤਾ ਦੀ ਛਬਿ ਬਿਆਨ ਹੀ ਨਹੀਂ ਕੀਤੀ ਜਾਂਦੀ ਜਿਸ ਦੀ ਸੋਭਾ ਓਜ ਪ੍ਰਤਾਪ ਬੇਅੰਤ ਹੀ ਹੈ ਤੇ ਮਹਿਮਾ ਘਟਦੀ ਹੀ ਨਹੀਂ । ਜਿਸ ਨੇ ਆਪਣੇ ਇਕੋ ਰੂਪ ਤੇ ਅਨੇਕਾਂ ਰੂਪ ਧਾਰੇ ਹੋਏ ਹਨ । ਫੇਰ ਕਿਡੀ ਮੂਰਖਤਾ ਹੈ ਕਿ ਉਸਦੀ ਸ਼ਰਣ ਛਡਕੇ ਹੋਰ ਕਿਸੇ ਦੀ ਟੇਕ ਧਰਦੇ ਹੋ ॥੧੦੮॥

੧੪. ਰੂਆਲ ਛੰਦ ॥ ਤਰ੍ਹਾਂ ਤਰ੍ਹਾਂ ਬੇਅੰਤ ਹੀ ਦੇਸਾਂ ਦੇ ਵਿਚ ਫਿਰਦਾ ਹੋਇਆ ਪ੍ਰਮ ਜੋਤਿ ਦਾ ਜਸ ਕਰਦਾ ਰਿਹਾ ।

---

* ਬਾਲ ਖਿਲਾਦ—ਇਕ ਵਾਰੀ ਪਾਰਬਤੀ ਦਾ ਸਰੂਪ ਵੇਖ ਕੇ 'ਬ੍ਰਹਮਾ' ਦਾ ਵੀਰਯ ਪਾਤ ਹੋ ਗਿਆ ਜਿਸ ਤੋਂ ਬਾਲ ਖਿਲਜ ਉਪਜੇ ਇਹ ਪੰਛੀ ਤੋਂ ਵੀ ਤੇਜ ਚਲਦੇ ਹਨ ਅਤੇ ਸੂਰਜ ਦੇ ਰਥ ਦੇ ਰਾਖੇ ਹਨ, ਇਨ੍ਹਾਂ ਦਾ ਅਕਾਰ ਅੰਗੂਠੇ ਜਿਤਨਾ ਲਿਖਿਆ ਹੈ (ਚਕ ਰਹੇ ਬਲਖਿਲਾਦਿ ਚਿਤ) ਮਿਸਾਲ ਵਰਤੀ ਹੈ।

---

ਚੰਨ, ਸੂਰਜ, ਤਾਰਿਆਂ, ਪਿੱਪਲਾਂ, ਬੋਹੜਾਂ ਆਦਿ ਵਿਚੋਂ ਲੱਭਣ ਲਈ ਤਰਲੇ ਤੇ ਟੱਕਰਾਂ ਮਾਰਦੇ ਰਹੇ ਹਨ । ਅੰਤ ਸਤਿਗੁਰ ਨਾਨਕ ਜੋਤਿ ਦੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਮਨੁਸ਼ ਜਾਤੀ ਨੂੰ ਸੂਝ ਔਣੀ ਸ਼ੁਰੂ ਹੋਈ ਕਿ ਇਹ ਸ਼ਕਤੀ ਬਾਹਰ ਨਹੀਂ, ਸਗੋਂ ਫਲਾਂ ਦੀ ਖੁਸ਼ਬੋ ਵਾਂਗ ਸਾਡੇ ਅੰਤਰ ਆਤਮੇ ਵਧ ਰਹੀ ਹੈ, ਤਾਂ ਜਿਨ੍ਹਾਂ ਭਰਾਵਾਂ ਨੂੰ ਇਸ ਗਿਆਨ ਦਾ ਪਤਾ ਲੱਗ ਗਿਆਂ, ਉਹ ਤਾਂ ਖੁਮਾਰੀ ਰੰਗ ਵਿਚ ਭਿਜੇ ਖੁਸ਼ੀ ਅਨੰਦ ਦੀ ਚੋਟੀ ਤੇ ਜਾ ਪੁੱਜੇ ਤੇ ਜਿਨ੍ਹਾਂ ਨੂੰ ਇਸ ਕਮਾਲ ਦੇ ਬ੍ਰਹਮ ਗਿਆਨ ਦੀ ਅਜੇ ਵੀ ਸਮਝ ਨਹੀਂ ਆਈ, ਉਹ ਅਜੇ ਵੀ ਸੰਸਾਰ ਵਿਚ ਰੁਲ ਰਹੇ ਹਨ । ਜਲ ਭਰੇ ਮੀਂਹ ਦੇ ਬੱਦਲ, ਹਵਾ, ਅਕਾਸ਼, ਸੂਰਜ ਦੀ ਨਿਘ, ਚੰਨ ਦੀ ਚਾਨਣੀ ਕਿਸੇ ਰਾਜੇ ਮਹਾਰਾਜੇ ਜਾਂ ਗਰੀਬ ਅਮੀਰ ਦੇ ਗੁਲਾਮ ਜਾਂ ਬੱਧੇ ਹੋਏ ਨਹੀਂ ਉਹ ਸਾਰੇ ਸੰਸਾਰ ਨੂੰ ਇਕੋ ਜੈਸਾ ਬੇ ਪ੍ਰਵਾਹ ਹੋ ਕੇ ਸੁਖ ਦੇ ਰਹੇ ਹਨ ।

ਇਸੇ ਪ੍ਰਕਾਰ ਬ੍ਰਹਮ ਗਿਆਨ ਦੀਆਂ ਕਿਰਨਾ ਦਾ ਮੀਂਹ ਵੀ ਸਭ ਸ੍ਰਿਸ਼ਟੀ ਉਤੇ ਇਕਸਾਰ ਵਰਸ ਰਿਹਾ ਹੈ । ਜੇ ਹਉਮੈ ਭਰੇ ਇਥੇ ਹਨ ਉਹ ਸਾਵਣ ਦੀ ਵਰਖਾ ਹੁੰਦੇ ਵੀ ਸੁਕਮ ਸੁਕੇ ਰਹਿ ਜਾਂਦੇ ਹਨ । ਨਿਮਰਤਾ ਭਾਵ ਵਾਲੇ ਹਿਰਦੇ ਰੂਪੀ ਭੋਇੰ ਹਰਿਆਵਲ ਨਾਲ ਲਹਿ ਲਹਿ ਕਰ ਉਠਦੇ ਹਨ ਇਸ ਸੁੰਦਰ ਹਰਿਆਵਲ ਨੂੰ ਪ੍ਰਾਪਤ ਕਰਨ ਲਈ ਸਾਡੇ ਅੰਦਰ ਪਹਿਲਾਂ ਸਰਬ ਵਿਆਪਕ ਪ੍ਰਭੂ ਜੋਤਿ ਦਾ ਸਿਦਕ ਤੇ ਦ੍ਰਿੜ ਵਿਸ਼ਵਾਸ ਹੋਣਾ ਜਰੂਰੀ ਹੈ ਤੇ ਮੰਨਣਾ ਚਾਹੀਦਾ ਹੈ ਕਿ ਇਹੋ ਅਕਾਲ ਪੁਰਖ ਸਾਡੇ ਸਾਰੇ ਕਾਰਜਾਂ ਤੇ ਜੀਵਨ ਦਾ ਰਾਖਾ ਅਰ ਆਧਾਰ ਹੈ - ਇਕ ਮਹਾਂ ਪੁਰਖ ਸੰਤਾਂ ਨੇ ਕੁਝ ਪ੍ਰੇਮੀਆਂ ਨੂੰ ਪੁੱਛਿਆ "ਸੱਜਣੋ" ਕੀ ਤੁਸਾਂ ਜਾਣਦੇ ਹੋ ਕਿ ਸੰਸਾਰ ਵਿਚ ਸਭ ਤੋਂ ਕੀਮਤੀ ਸਭ ਤੋਂ ਅਮੋਲਕ ਤੇ ਮਹਾਨ ਗੁਪਤ ਅਰ ਗੂੜ ਗਿਆਨ ਦੇ ਕਿਹੜੇ ਸ਼ਬਦ ਹਨ ? ਉਤਰ ਵਿਚ ਕਿਸੇ ਕੁਝ ਕਿਸੇ ਕੁਝ ਦੱਸਿਆ ਪਰ ਉਨ੍ਹਾਂ ਮਹਾਂ ਪੁਰਖਾਂ ਫੁਰਮਾਇਆ ਨਹੀਂ ਭਰਾਉਂ ਤੁਹਾਡੇ ਇਹ ਵਿਚਾਰ ਠੀਕ ਨਹੀਂ ਸਭ ਤੋਂ ਕੀਮਤੀ ਅਮੋਲਕ ਤੋਂ ਗੁੱਝ ਗਿਆਨ ਦੀ ਰਮਜ ਇਹ ਹੈ ।

ਸਤਿਗੁਰ ਰਹਿਆ ਭਰਪੂਰੇ

ਇਨ੍ਹਾਂ ਤਿਨਾਂ ਸ਼ਬਦਾਂ ਵਿਚ ਕਮਾਲ ਦਾ "ਬ੍ਰਹਮ ਖੰਡ" ਦੇ ਗਿਆਨ ਠੇਠ ਪੰਜਾਬੀ ਪਰ ਸੰਖੇਪ ਬੋਲੀ ਵਿਚ ਮਾਨੋ ਸਮੁੰਦ੍ਰ ਨੂੰ ਕੁੱਜੇ ਵਿਚ ਗੁਰਾਂ ਬੰਦ ਕਰ ਦਿੱਤਾ ਹੈ । ਇਹੋ ਪ੍ਰਭੂ ਸ਼ਕਤੀ ਜੀਆਂ ਦੀਆਂ ਮਨੋ ਕਾਮਨਾ ਪੂਰਨ ਕਰਨ ਵਾਲੀ ਸੁੰਦਰ ਅਪੱਛਰਾ ਜਾਂ ਦੇਵੀ ਹੈ । ਇਸ ਵਾਕ ਦੀ ਮਹਾਨਤਾ ਨੂੰ ਬ੍ਰਹਮ ਗਿਆਨੀ ਅਰ ਪੂਰਨ ਪੁਰਖ ਹੀ ਸਮਝਦੇ ਹਨ । ਇਹ ਸਦੀਆਂ ਦਾ ਲੁਕਿਆ ਭੇਦ ਸੀ ਗੁਰਦੇਵ ਜੀ ਨੇ ਪ੍ਰਗਟ ਕਰਕੇ ਕਮਾਲ ਦਾ ਉਪਕਾਰ ਕੀਤਾ ਹੈ । ਜੋ ਜੋ ਭਰਾ ਗੁਰ ਸਿਖ ਪ੍ਰਭੂ ਜੋਤਿ ਕਵੀ ਨੂੰ ਅੰਦਰ ਵਸਾ ਲਵੇਗਾ ਉਸਦੇ ਸਾਰੇ ਮਨੋਰਥ ਤੇ ਮਨ ਦੀਆਂ ਰੀਝਾਂ ਪੂਰਨ ਹੋ ਜਾਣਗੀਆਂ । ਇਸ ਕਲਪ ਬ੍ਰਿਛ ਦੀਆਂ ਸੁਗੰਧ ਲਦੀਆਂ ਬਾਕੀ ਕੋਮਲ ਟਾਹਣੀਆਂ ਸਣੇ, ਪਤੇ ਸਾਰੇ ਮਿਲਕਲੇ ਸਰੰਜੀਵਨੀ ਅਮਰ ਬੂਟੀ ਦੀ ਗੁੜਤੀ ਤਿਆਰ ਹੋਵੇਗੀ । ਜਦੋਂ ਅਸੀਂ ਅਕਾਲ ਪੁਰਖ ਨੂੰ ਗੁਰੂ ਮੰਨਕੇ ਉਸਦੇ ਸਰਗੁਣ ਸਰੂਪ ਗੁਰੂ ਨਾਨਕ ਦੇਵ ਜੀ ਦੀ ਸਿਖਿਆ ਪਾ ਕੇ ਮਨ ਸਿਮਰਨ ਦੀ ਖੁਰਾਕ ਦਾ ਚਾਰਾ ਚਾਰ ਕੇ ਤਗੜਾ ਕਰ ਲਵਾਂਗੇ ਸਾਡੇ ਅੰਦਰ ਪ੍ਰਭੂ ਜੋਤਿ ਦਾ ਪ੍ਰਕਾਸ਼ ਹੋਵੇਗਾ ਫੇਰ ਹੀ ਨਾਮ ਤਕ ਸਮਾਈ ਹੋ ਸਕੇਗੀ, ਪਾਵਨ ਹੁਕਮ ਹੈ :-

ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ ॥੧॥ ਪੰ: ੧੪੨੧*॥ ਮ: ੪॥ ਫੇਰ ਮਨ ਨੂੰ ਆਪਣੇ ਅੰਦਰਲੇ ਗੁਪਤ ਮਨ ਦੇ ਦਰਸ਼ਨ ਉਪਰੰਤ

ਉਚਾਰ ॥ [੧]ਭਾਂਤ ਭਾਂਤ ਪਗੋ ਲਗਾ ਤਜਿ ਗਰਬ ਅਤ੍ਰ ਕੁਮਾਰ ॥ ਕੋਟ ਬਰਖ ਕਰੀ ਜਬੈ; ਹਰਿ ਸੇਵਿ, ਵਾ ਚਿਤੁ ਲਾਇ ॥ ਅਕਸ ਮਾਤ ਭਈ ਤਬੈ ਤਿਹ ਬਿਓਮ ਬਾਨ ਬਨਾਇ ॥੧੦੯॥ ਬਓਮ ਬਾਨੀ ਬਾਚ ਦੱਤ ਪ੍ਰਤਿ ॥ [੩]ਦੱਤ, ਸੱਤਿ ਕਹੌ ਤੁਝੈ; ਗੁਰ ਹੀਣ ਮੁਕਤ ਨ ਹੋਇ ॥ ਰਾਵ ਰੰਕ ਪ੍ਰਜਾਵਜਾ, ਇਮ ਭਾਖਈ ਸਭ ਕੋਇ ॥ ਕੋਟ ਕਸਟਨ ਕਿਉ ਕਰੋ ਨਹੀ ਐਸ ਦੇਹ ਉਧਾਰ ॥ ਜਾਇਕੈ ਗੁਰ ਕੀਜੀਐ ਸੁਨਿ ਸੱਤਿ ਅਤ੍ਰਿ ਕੁਮਾਰ ॥੧੧੦॥ [੪]ਦੱਤ ਬਾਚ ॥ ਐਸ ਬਾਕ ਭਏ ਜਬੈ ਤਬ ਦੱਤ ਸੱਤ ਸਰੂਪ ॥ ਸਿੰਧ ਸੀਲ ਸੁਬ੍ਰਿਤ ਕੋ ਨਦ ਗਯਾਨ ਕੋ ਜਨੁ ਕੂਪ ॥ ਪਾਨ ਲਾਗ ਡੰਡੌਤ ਕੈ ਇਹ ਭਾਂਤਿ ਕੀਨ ਉਚਾਰ ॥ ਕਉਨ ਸੋ ਗੁਰ ਕੀਜੀਐ; ਕਹਿ ਮੋਹਿ ਤੱਤ ਬਿਚਾਰ ॥੧੧੧॥ [੫]ਬਓਮ ਬਾਨੀ ਬਾਚ ॥ ਜਉਨ ਚਿੱਤ ਬਿਖੈ ਰੁਚੈ ਸੋਈ ਕੀਜੀਐ ਗੁਰਦੇਵ ॥ ਤਿਆਗ ਕੈ ਕਰਿ ਕਪਟ ਕਉ; ਚਿਤ ਲਾਇ ਕੀਜੈ ਸੇਵ ॥ ਰੀਝ ਹੈ ਗੁਰਦੇਵ; ਤਉ ਤੁਮ ਪਾਇ ਹੋ ਬਰਦਾਨ ॥ ਯੋ ਨ ਹੋਇ ਉਧਾਰ ਪੈ ਸੁਨਿ ਲੇਹੁ ਦੱਤ ਸੁਜਾਨ ॥੧੧੨॥ [੬]ਪ੍ਰਿਥਮ ਮੰਤ੍ਰ ਦਯੋ ਜਿਨੈ; ਸੋਈ ਜਾਨ ਕੈ ਗੁਰਦੇਵ ॥ ਜੋਗ ਕਾਰਣ ਕੋ ਚਲਾ ਜੀਅ ਜਾਨ ਕੈ ਅਨਭੇਵ ॥ ਤਾਤ ਮਾਤ ਰਹੇ ਮਨੈ ਕਰਿ; ਮਾਨ ਬੈਨ ਨ ਏਕ ॥ ਘੋਰ ਕਾਨਨਿ ਕੌ ਚਲਾ ਧਰਿ ਜੋਗਿ ਨਯਾਸ ਅਨੇਕ ॥੧੧੩॥ [੭]ਘੋਰ ਕਾਨਨ ਮੈ ਕਰੀ ਤਪਸਾ ਅਨੇਕ ਪ੍ਰਕਾਰ ॥ ਭਾਂਤ ਭਾਂਤਨ ਕੇ ਕਰੇ ਇਕ ਚਿੱਤ ਮੰਤ੍ਰ ਉਚਾਰ ॥ [੮]ਕਸਟ ਕੈ ਜਬਹੀ ਕੀਆ ਤਪ ਘੋਰ ਬਰਖ ਪ੍ਰਮਾਨ ॥ ਬੁੱਧਿ ਕੋ ਬਰੁ ਦੇਤ ਭੇ; ਤਬ ਆਨ ਬੁੱਧਿ ਨਿਧਾਨ ॥੧੧੪॥ [੯]ਬੁੱਧਿ ਕੌ ਬਰੁ ਜਉ ਦਯੋ ਤਿਨ ਆਨ ਬੁੱਧਿ ਅਨੰਤ ॥ ਪਰਮ ਪੁਰਖ ਪਵਿਤ੍ਰ ਕੈ ਗਏ ਦੱਤ ਦੇਵ ਮਹੰਤ ॥ [੧੦]ਅਕਸਮਾਤ੍ਰ ਬਢੀ ਤਬੈ ਬੁਧਿ ਜਤ੍ਰ ਤਤ੍ਰ ਦਿਸਾਨ ॥ ਧਰਮ ਪ੍ਰਚੁਰ ਕੀਆ ਜਹੀ ਤਹ ਪਰਮ ਪਾਪ ਖਿਸਾਨ ॥੧੧੫॥ [੧੨]ਪ੍ਰਿਥਮ ਅਕਾਲ ਗੁਰੂ ਕੀਆ ਜਿਹ ਕੋ ਕਬੈ ਨਹੀ ਨਾਸ ॥ ਜਤ੍ਰ ਤਤ੍ਰ ਦਿਸਾ ਵਿਸਾ ਜਿਹ ਠਉਰ ਸਰਬ ਨਿਵਾਸ ॥ [੧੩]ਅੰਡ ਜੇਰਜ ਸੇਤ ਉਤਭੁਜ ਕੀਨ ਜਾਸ ਪਸਾਰ ॥ ਤਾਹਿ ਜਾਨ ਗੁਰੂ ਕੀਯੋ ਮੁਨਿ ਸਤਿ ਦੱਤ ਸੁਧਾਰ ॥੧੧੬॥

[੧੪]ਇਤ ਅਕਾਲ ਗੁਰੂ ਪ੍ਰਥਮ ਸਮਾਪਤੰ ॥੧॥

ਰੂਆਲ ਛੰਦ ॥ [੧੫]ਪਰਮ ਰੂਪ ਪਵਿਤ੍ਰ ਮੁਨ ਮਨ; ਜੋਗ ਕਰਮ ਨਿਧਾਨ ॥ ਦੂਸਰੇ ਗੁਰ ਕਉ ਕਰਾ ਮਨ ਈ ਮਨੈ ਮੁਨਿ ਮਾਨ[ੳ] ॥ [੧੬]ਨਾਥ ਤਉ ਹੀ ਪਛਾਨ ਜੋ ਮਨ ਮਾਨਈ ਜਿਹ ਕਾਲ ॥ ਸਿੱਧ ਤਉ ਮਨ ਕਾਮਨਾ ਸੁਧ ਹੋਤ ਹੈ ਸੁਨਿ ਲਾਲ[ਅ] ॥੧੧੭॥

[੧੭]ਇਤ ਦੁਤੀਆ ਗੁਰੂ ਬਰਨਨੰ ਧਿਆਇ ਸਮਾਪਤੰ ॥

ੳ. ਸ਼ੁਧ ਮਨ ਨੂੰ ਸ਼ੁੱਧ ਜੋਤਿ ਸਰੂਪ ਮੰਨਿਆ ਹੈ ਜੈਸਾ ਕਿ - ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲ ਪਛਾਣੁ॥ । ਜਦੋਂ ਇਸ ਮਨ ਨੇ ਆਪਣੇ ਮਨ ਦੀ ਪਛਾਣ ਕਰ ਲਈ ਫੇਰ := ਮਨਿ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥ ਪੰ: ੪੪੧॥ ਮ:੩॥ ਤੇ ਸ੍ਰੀ ਦਸਮੇਸ਼ ਜੀ ਦਾ ਹੋਰ ਬੀ ਪਾਵਨ ਬਚਨ ਹੈ - ਮਨੂਆ ਗੁਰੁ ਮੁਰਿ ਮਨਸਾ ਮਾਈ ॥ ਜਿਨਿ ਮੋਕੋ ਸਭ ਕ੍ਰਿਆ ਪੜ੍ਹਾਈ ॥੫॥ਪੰ:੭੩॥ਕਬੀਰ ਜੀ ਵੀ ਮਨ ਦੀ ਸਪਾਰਸ਼ ਕਰਦੇ ਹਨ - ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ ॥ ਪੰ : ੩੪੨॥

ਅ. ਪਹਿਲਾਂ ਦੱਸਿਆਂ ਹੈ ਕਿ ਦਤ ਦੇਵ ਤੋਂ ਵੱਡਾ ਕੋਈ ਤਿਆਗੀ ਵੈਰਾਗੀ ਨਾਮ ਜਪਣ ਵਾਲਾ ਸੰਤ ਭਗਤ ਨਹੀਂ ਹੋ ਸਕਦਾ ਉਹ ਵੀ ਗੁਰੂ ਧਾਰਨ ਕੀਤੇ ਬਿਨਾਂ ਪ੍ਰਵਾਨ ਨਹੀਂ ਹੋ ਸਕਿਆ । ਅਸੀਂ ਕਿਵੇਂ ਕਹਿੰਦੇ ਹਾਂ ਕਿ ਗੁਰੂ ਧਾਰੇ ਬਿਨਾ ਥੋੜਾ ਜਿਹਾ ਦਾਨ ਕਰਕੇ ਜਾਂ ਗੁਰੂ ਦੁਆਰੇ ਮੱਥਾ ਟੇਕ ਕੇ ਅਥਵਾ ਜਬਾਨੀ ਗੱਲਾਂ ਕਰਕੇ ਪੂਰਨ ਸਿੱਖਾਂ ਨਾਲੋਂ ਵੀ ਬਹੁਤੇ ਪ੍ਰਵਾਨ ਹੈਂ । ਜੋ ਸਾਡੀ ਝੂਠੀ, ਮੂਠੀ ਮਨ ਦੀ ਕਲਪਣਾ ਹੀ ਹੈ । ਭਾਵੇਂ ਆਦਿ ਬਾਣੀ ਵਿਚ ਸ੍ਰੀ ਗੁਰੂ ਪੰਚਮ ਪਾਤਸ਼ਾਹ ਨੇ ਬੜੀ ਬਜਾਹਤ ਕਰਦੇ ਹੋਇ ਬੜੀ ਜਬਰਦਸਤ ਤਾਕੀਦ ਕੀਤੀ ਹੈ ਕਿ ਭਾਈ ਹਨੇਰੇ ਵਿਚ ਨਾ ਰਹੋ ਗੁਰੂ ਦੀ ਮੂਰਤ ਦਾ ਮਨ ਵਿਚ ਗਿਆਨ ਤੇ ਧਿਆਨ ਕਰੋ । ਜੈਸਾ ਕਿ ਪਾਵਨ ਬਚਨ ਹੈ :

ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥ ਗੁਰ ਕੇ ਚਰਨ ਰਿਦੈ ਲੈ ਧਾਰਉ ॥
ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥੧॥ ਮਤ ਕੋ ਭਰਮਿ ਭੁਲੈ ਸੰਸਾਰਿ ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ ਰਹਾਉ ॥
ਭੂਲੇ ਕਉ ਗੁਰਿ ਮਾਰਗਿ ਪਾਇਆ ॥ ਅਵਰ ਤਿਆਗਿ ਹਰਿ ਭਗਤੀ ਲਾਇਆ ॥
ਜਨਮ ਮਰਨ ਕੀ ਤ੍ਰਾਸ ਮਿਟਾਈ ॥ ਗੁਰ ਪੂਰੇ ਕੀ ਬੇਅੰਤ ਵਡਾਈ ॥੨॥

੧. ਤਰ੍ਹਾਂ ਤਰ੍ਹਾਂ ਦੇ ਜਸ ਦੁਆਰਾ ਚਰਨਾਂ ਨਾਲ ਲਗਿਆਂ ਆਪਣੇ ਮੈਂ ਤੇ ਹੰਕਾਰ ਨੂੰ ਛੱਡਕੇ ਨੀਵਾਂ ਹੋ ਕੇ ਅਤੇ ਰਿਸ਼ੀ ਦਾ ਪੁਤ੍ਰ ਦਤ । ਜਦੋਂ ਉਸਨੇ ਕ੍ਰੋੜਾਂ ਬਰਸ ਪ੍ਰਭੂ ਦੇ ਚਰਨਾਂ ਨਾਲ ਚਿਤ ਜੋੜਕੇ ਤਪ ਕੀਤਾ । ਉਸ ਵੇਲੇ ਅਕਾਸ਼ ਤੋਂ ਕੁਦਰਤ ਦੈਵੀ ਮਾਤਾ ਵਲੋਂ ਇਹ ਅਕਾਸ ਬਾਣੀ ਹੋਈ ਚੰਗੀ ਤਰ੍ਹਾਂ ॥੧੦੯॥

੨. ਅਕਾਸ ਬਾਣੀ ਕਹਿੰਦੀ ਹੈ ਦਤਾ ਤ੍ਰੈ ਨੂੰ ।

੩. ਐ ਦੱਤ । ਮੈ ਤੈਨੂੰ ਸੱਚ ਕਹਿੰਦੀ ਹਾਂ ਕਿ ਗੁਰੂ ਧਾਰਨ ਕੀਤੇ ਬਿਨਾਂ ਮੁਕਤੀ ਨਹੀਂ ਹੁੰਦੀ । ਰਾਜਾ ਤੇ ਮੰਗਤਾ ਜੋ ਵੀ ਪ੍ਰਜਾ ਵਿਚ ਉਤਮ ਬੁੱਧੀ ਵਾਲਾ ਹੈ ਉਹ ਸਾਰੇ ਇਹ ਗੱਲ ਕਹਿੰਦੇ ਨੇ । ਤਾਂ ਭਾਵੇ ਕੋਈ ਕ੍ਰੋੜਾਂ ਕਸਟ ਕਿਉਂ ਨਾ ਕਰੇ ਇਸ ਦੇਹ ਦਾ ਉਧਾਰ ਨਹੀਂ ਹੁੰਦਾ । ਇਸ ਲਈ ਤੂੰ ਕਿਸੇ ਗੁਰੂ ਪਾਸ ਜਾ ਕੇ ਗੁਰੂ ਧਾਰਨ ਕਰ ਇਹ ਮੇਰੀ ਗੱਲ ਸੁਣ ਲੈ ਐ ਅਤ੍ਰਿ ਰਿਸ਼ੀ ਦੇ ਪੁੱਤ੍ਰ ॥੧੧੦॥

੪. ਦੱਤ ਬਾਚ ॥ ਜਦੋਂ ਇਸ ਤਰਹਾਂ ਦੇ ਬਚਨ ਹੋਏ ਭਗਉਤੀ ਦੇ ਤਦ ਦੱਤ ਜੀ ਜੋ ਸਤ ਧਰਮ ਦੇ ਸਚੇ ਸਰੂਪ ਹਨ । ਸੀਲਤਾ ਦੇ ਸਾਗਰ ਪਵਿੱਤ੍ਰ ਬਿਰਤੀ ਦੇ ਦਰਿਆ ਜਾਣੋ ਜਿਹੜੇ ਗਿਆਨ ਦਾ ਖੂਹ ਹਨ । ਪੈਰਾਂ ਨਾਲ ਲਗਕੇ ਨਮਸਕਾਰ ਕੀਤੀ ਤੇ ਇਸ ਤਰ੍ਹਾਂ ਬੋਲਕੇ ਕਿਹਾ । ਹੇ ਮਾਤਾ ਕਿਹੜਾ ਗੁਰੂ ਧਾਰਨ ਕਰਾਂ ਮੈਨੂੰ ਠੀਕ ਵਿਚਾਰ ਕੇ ਦਸ ॥੧੧੧॥

੫. ਅਕਾਸ਼ਬਾਣੀ ਕਹਿੰਦੀ ਹੈ । ਜਿਹੜਾ ਤੇਰੇ ਚਿੱਤ ਨੂੰ ਜਚਦਾ ਹੈ ਉਸਨੂੰ ਆਪਣਾ ਗੁਰਦੇਵ ਮੰਨ ਲੈ । ਹਥੋਂ ਕਪਟ (ਭਰਮ) ਨੂੰ ਚੱਡਕੇ ਚਿਤ ਲਾ ਕੇ ਸੇਵਾ ਕਰੋ । ਜਦੋਂ ਗੁਰੂ ਪ੍ਰਸੰਨ ਹੋ ਗਿਆ ਤਾਂ ਤੂੰ ਉਸ ਤੋਂ ਵਰਦਾਨ ਅਸੀਸ ਪਾ ਲਵੇਂਗਾ। ਐ ਸਮਝਦਾਰ "ਦੱਤ" ਇਹ ਮੇਰੀ ਗੱਲ ਸੁਣ ਲੈ ਕਿ ਇਸ ਤੋਂ ਬਿਨਾਂ ਉਧਾਰ ਨਹੀਂ ਹੋਣਾ ॥੧੧੨॥

੬. ਜਿਸ ਪ੍ਰਮ ਸ਼ਕਤੀ ਨੇ ਪਹਿਲਾ ਮੰਤ੍ਰ (ਅਕਾਸ਼ ਬਾਣੀ) ਦਿੱਤੀ ਉਸ ਨੂੰ ਗੁਰਦੇਵ ਮੰਨਕੇ ਜੋਗ ਕਰਨ ਦੇ ਵਾਸਤੇ ਚਲ ਪਿਆ ਆਪਣੇ ਜੀ ਨੂੰ ਅਨਜਾਣ ਸਮਝ ਕੇ । ਪਿਤਾ ਤੇ ਮਾਤਾ ਰੋਕ ਰਹੇ ਹਨ ਪਰ ਦੱਤ ਨੇ ਉਹਨਾਂ ਦੀ ਇਕ ਨਾ ਮੰਨੀ ਗੱਲ । ਬਹੁਤ ਸੰਘਣੇ ਭਿਆਨਕ ਜੰਗਲਾਂ ਵੱਲ ਤੁਰ ਪਿਆ ਜੋ ਕਿ ਵਧੀਆ ਸਾਧਨ ਤਰੀਕੇ ਸਿੱਖਣ ਦੀ ਆਸ ਧਰਕੇ ॥੧੧੩॥

੭. ਬੜੇ ਸੰਘਣੇ ਜੰਗਲ ਵਿਚ ਜਾ ਕੇ ਤਪ ਕੀਤਾ ਬਹੁਤ ਤਰ੍ਹਾਂ ਦੀ । ਤਰ੍ਹਾਂ ਤਰ੍ਹਾਂ ਦੇ ਇਕ ਚਿਤ ਹੋ ਕੇ ਮੰਤ੍ਰ ਉਚਾਰਨ ਕੀਤੇ । ਬੜਾ ਦੁਖ

੮. ਕਸ਼ਟ ਝੱਲ ਕੇ ਜਦੋਂ ਇਕ ਸਾਲ ਬਾਹਰ ਘੋਰ ਤਪ ਕੀਤਾ। ਤਦ ਉਸ ਦੇ ਅੰਦਰੋਂ ਬੁਧੀ ਨੇ ਹੀ ਪ੍ਰਗਟ ਹੋ ਕੇ ਉਸ ਦੀ ਬੁਧੀ ਦੇ ਵਿਚ ਜਾਣਕਾਰੀ ਦਿਤੀ ॥੧੧੪॥

੯. ਜਿਸਦੀ ਰੌਸ਼ਨੀ ਵਿਚ ਸਭ ਤੋਂ ਪਹਿਲਾ ਗੁਰੂ ਉਸਨੇ ਪ੍ਰਮ ਪੁਰਖ - ਪ੍ਰਮਾਤਮ ਦੇਵ ਨੂੰ ਗੁਰੂ ਪਵਿੱਤ੍ਰ ਜਾ ਮੰਨਿਆ; ਦਤ ਦੇਵ ਗੁਣਾਂ ਦੇ ਮਹੰਤ ਨੇ । ਪ੍ਰਮ ਪੁਰਖ ਦਾ ਵਰ ਪਾ ਕੇ ਅਚਾਨਕ ਹੀ ਉਸਦੇ ਕੋਲ ਬੇਅੰਤ ਬੁਧੀ ਆ ਗਈ ।

੧੦. ਐਧਰ ਉਧਰ ਸਾਰੇ ਦਿਸ਼ਾ ਤੇ ਪਾਸਿਆਂ ਦੀ ਜਿਸ ਨੂੰ ਪਾ ਕੇ ਦੱਤ ਨੇ ਧਰਮ ਨੂੰ ਪ੍ਰਚੱਲਤ ਕੀਤਾ ਜਿਥੋਂ ਕਿਥੋਂ ਪਾਪ ਨਸ ਤੁਰੇ ॥੧੧੫॥

੧੧. ਸਭ ਤੋਂ ਪਹਿਲਾਂ ਅਕਾਲ ਪੁਰਖ ਗੁਰੂ ਮੰਨਿਆ ਜਿਸਦਾ ਕਦੇ ਨਾਸ ਨਹੀਂ ਹੁੰਦਾ । ਜਿਸਦਾ ਜਿਥੇ ਕਿਥੇ ਦਿਸਾਵਾਂ ਤੇ ਦਿਸ਼ਾਵਾਂ ਦੇ ਕੋਨਿਆਂ ਵਿਚ ਸਾਰੇ ਵਾਸਾ ਹੈ । ਜਿਸ ਨੇ ਆਂਡਿਆਂ ਤੋਂ ਤੇ

੧੨. ਜੇਰ ਵਿਚੋਂ ਸੁਤੈ ਹੀ ਤੇ ਰੁਖਾਂ ਬੂਟਿਆਂ ਆਦਿ ਦਾ ਪਸਾਰਾ ਕੀਤਾ ਹੈ । ਉਸਨੂੰ ਸੱਤ ਜਾਣਕੇ ਗੁਰੂ ਕੀਤਾ ਦੱਤ ਮੁਨੀ ਨੇ ਠੀਕ ਤੇ ਸਤ ਵਿਚਾਰ ਭਾਵ ਸਮਝ ਕੇ ਸੋਚ ਕੇ ॥੧੧੬॥

੧੩. ਇਕ ੧ਓਅੰਕਾਰ ਅਕਾਲ ਪੁਰਖ ਪਹਿਲੇ ਗੁਰੂ ਦੀ ਕਥਾ ਸਮਾਪਤ ਹੈ ॥੧॥

---

### ਰੁਦਰਾਵਤਾਰ ਦੱਤਾ ਤ੍ਰੈ ਦੂਸਰਾ-ਮਨ ਗੁਰੂ

੧੪. ਰੂਆਲ ਛੰਦ ॥ ਜਿਹੜਾ ਪ੍ਰਮ ਪਰਮੇਸ਼ਰ ਦਾ ਰੂਪ ਮਨ ਹੈ। ਉਸੇ ਨੂੰ ਮਨ ਵਿਚ ਹੀ ਮੰਨਕੇ ਦੂਜਰਾ ਗੁਰੂ ਮੰਨ ਲਿਆ॥ ਮਾਲਿਕ ਦੀ ਪਛਾਣ

੧੫. ਤਦੇ ਹੁੰਦੀ ਹੈ ਜਦੋਂ ਮਨ ਮੰਨ ਜਾਵੇ । ਜਿਸ ਵੇਲੇ ਮਨ ਮੰਨ ਜਾਵੇ ਤਾਂ ਕਾਮਨਾ ਮਨ ਦਾ ਪਰਯੋਜਨ ਸੁਧ ਹੋ ਜਾਂਦਾ ਹੈ।

੧੬. ਦੂਜਾ ਗੁਰੂ ਦਾ ਵਰਨਣ ਦਾ ਧਿਆਇ ਸਮਾਪਤ ਹੋਇਆ।

---

☛ ਗੁਰ ਪ੍ਰਸਾਦਿ ਉਰਧ ਕਮਲ ਬਿਗਾਸ ॥ ਅੰਧਕਾਰ ਮਹਿ ਭਇਆ ਪ੍ਰਗਾਸ ॥ ਜਿਨਿ ਕੀਆ ਸੋ ਗੁਰ ਤੇ ਜਾਨਿਆ ॥
ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ॥੩॥ ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥
ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥੪॥੫॥੭॥ ਗੋਂਡ ਮਹਲਾ ੫ ॥
ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰ ॥ ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥
ਜਾ ਕੀ ਕੋਇ ਨ ਮੇਟੈ ਦਾਤਿ ॥੧॥ ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥੧॥ ਰਹਾਉ ॥
ਗੁਰ ਚਰਣੀ ਜਾ ਕਾ ਮਨੁ ਲਾਗੈ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥ ਗੁਰ ਕੀ ਸੇਵਾ ਪਾਏ ਮਾਨੁ ॥
ਗੁਰ ਊਪਰਿ ਸਦਾ ਕੁਰਬਾਨੁ ॥੨॥ ਗੁਰ ਕਾ ਦਰਸਨੁ ਦੇਖਿ ਨਿਹਾਲ ॥ ਗੁਰ ਕੇ ਸੇਵਕ ਕੀ ਪੂਰਨ ਘਾਲ ॥
ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ ॥ ਗੁਰ ਕਾ ਸੇਵਕੁ ਦਹ ਦਿਸਿ ਜਾਪੈ ॥੩॥ ਗੁਰ ਕੀ ਮਹਿਮਾ ਕਥਨੁ ਨ ਜਾਇ ॥
ਪਾਰਬ੍ਰਹਮੁ ਗੁਰੁ ਰਹਿਆ ਸਮਾਇ ॥ ਕਹੁ ਨਾਨਕ ਜਾ ਕੇ ਪੂਰੇ ਭਾਗ ॥ ਗੁਰ ਚਰਣੀ ਤਾ ਕਾ ਮਨੁ ਲਾਗ ॥੪॥੬॥੮॥ ਗੋਂਡ ਮਹਲਾ ੫ ॥
ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥ ਗੁਰੁ ਮੇਰਾ ਦੇਉ ਅਲਖ ਅਭੇਉ ॥
ਸਰਬ ਪੂਜ ਚਰਨ ਗੁਰ ਸੇਉ ॥੧॥ ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥ ਅਨਦਿਨੁ ਜਪਉ ਗੁਰੂ ਗੁਰ ਨਾਉ ॥੧॥ ਰਹਾਉ ॥
ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲੁ ਪੁਰਖੁ ਭਗਵਾਨੁ ॥ ਗੁਰ ਕੀ ਸਰਣਿ ਰਹਉ ਕਰ ਜੋਰਿ ॥
ਗੁਰੂ ਬਿਨਾ ਮੈ ਨਾਹੀ ਹੋਰੁ ॥੨॥ ਗੁਰੁ ਬੋਹਿਥੁ ਤਾਰੇ ਭਵ ਪਾਰਿ ॥ ਗੁਰ ਸੇਵਾ ਜਮ ਤੇ ਛੁਟਕਾਰਿ ॥
ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ॥ ਗੁਰ ਕੈ ਸੰਗਿ ਸਗਲ ਨਿਸਤਾਰਾ ॥੩॥ ਗੁਰੁ ਪੂਰਾ ਪਾਈਐ ਵਡਭਾਗੀ ॥
ਗੁਰ ਕੀ ਸੇਵਾ ਦੂਖੁ ਨ ਲਾਗੀ ॥ ਗੁਰ ਕਾ ਸਬਦੁ ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥੪॥੭॥੯॥ ਗੋਂਡ ਮਹਲਾ ੫ ॥ ਪੰ:੮੬੫॥
ਏਥੇ ਖਾਸ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਗੁਰੁ ਸ਼ਬਦ ਨੂੰ ਹਰ ਕੋਈ ਗੁਰੂ ਕੁਹਾਣ ਵਾਲਾ ਆਪਣੇ ਹੀ ਨਾਲ ਜੋੜ ਲੈਂਦਾ ਹੈ ਪਰ ਬਾਣੀ ਦੇ ਬੋਹਥ ਅੰਤਲੀ ਪੰਗਤੀ ਵਿਚ ਨਖੇੜ ਕੇ ਦਸਦੇ ਹਨ ਕਿ ਗੁਰੂ ਨਾਨਕ ਜੋ ਹੈ ਉਹੀ ਹਰਿ ਹੈ ਇਹਨਾਂ ਵਿਚ ਭੇਦ ਨਹੀਂ ਕਿਉਂਕਿ ਕਲਿਯੁਗ ਦੇ ਗੁਰੂ ਗੁਰੂ ਨਾਨਕ ਦੇਵ ਜੀ ਹੀ ਥਾਪੇ ਗਏ ਹਨ । ਮੁਖ ਮੰਤਰੀ ਉਹੀ ਹੋ ਸਕਦਾ ਹੈ ਜਿਸ ਨੂੰ ਕੇਂਦਰ ਦੇ ਪ੍ਰਧਾਨ ਮੰਤਰੀ ਦੀ ਪ੍ਰਵਾਨਗੀ ਹੋਵੇ - ਡੀਸੀ ਉਹੀ ਕਹਾ ਸਕਦਾ ਹੈ ਜਿਸ ਕੋਲ ਪ੍ਰਧਾਨ ਮੰਤਰੀ ਦੀ ਪ੍ਰਵਾਨਗੀ ਹੋਵੇ ਆਪ ਕੋਈ ਉਹਲੇ ਆ ਬੈਠੇ ਉਹ ਕਾਨੂੰਨ ਦੀ ਪਕੜ ਤੋਂ ਬਾਹਰ ਨਹੀਂ ਹੋ ਸਕਦਾ ਨਾ ਹੀ ਉਸਦੀ ਮੋਹਰ ਨੂੰ ਸੈਂਟਰ ਪ੍ਰਵਾਨ ਕਰੇਗਾ ।

੨. ਦੂਜੀ ਗੱਲ ਇਹ ਹੈ ਕਿ ਪੰਚਮ ਗੁਰਦੇਵ ਨੇ ਜਿਥੇ ਗੁਰੁ ਦੀ ਪਦਵੀ ਦੀ( ਪੂਰੀ ਵਜ਼ਾਹਤ ਕਰੀ ਹੈ ਉਥੇ ਕੋਈ ਉਧਾਰਨ ਨਾਲ ਨਹੀਂ ਲਾਈ ਜਿਸ ਨੂੰ ਸ੍ਰੀ ਦਸਮੇਸ਼ ਜੀ ਨੇ ਮੁਨੀਆਂ ਦੇ ਮੁਨੀ ਦਿਤਾ ਤ੍ਰੈ ਤੇ ਸੰਸਾਰ ਦੇ ਕਰਤਾ ਪ੍ਰਮ ਜੋਤਿ ਦੀ ਉਦਾਹਰਨ ਦੇ ਕੇ ਇਸ ਲੇਖ ਨੂੰ ਉਹ ਪੀਡੀ ਗੰਡ ਪਾਈ ਹੈ ਜਿਸ ਦੇ ਉਤੇ ਹੋਰ ਕੋਈ ਉਦਾਹਰਨ ਹੈ ਹੀ ਨਹੀਂ ਪੱਕੀ ਪੱਥਰ ਦੀ ਸਿਲ ਤੇ ਲੀਕ ਲਾ ਦਿਤੀ ਹੈ ਜੇ ਅਜੇ ਵੀ ਕੋਈ ਮੂਰਖ ਨਾ ਮੰਨੇ ਤਾ ਜਾਣੋ ਉਸਦੀ ਕਰਮ ਗਤੀ ਹੀ ਐਸੀ ਹੈ। ਬਿਨੁ ਕਰਮੈ ਨਾਉ ਨ ਪਾਈਐ ਪੂਰੇ ਕਰਮਿ ਪਾਇਆ ਜਾਇ ॥ ਨਾਨਕ ਨਦਰਿ ਕਰੇ ਜੇ ਆਪਣੀ ਤਾ ਗੁਰਮਤਿ ਮੇਲਿ ਮਿਲਾਇ ॥੧॥ਪੰ:੬੪੮॥ਮ:੧॥ ਅਬਲ ਤਾਂ ਅੱਜ ਦਾ ਕੁਤਰਕੀ ਇਨਸਾਨ ਗੁਰਮਤਿ ਲੈਣ ਜਾਂਦਾ ਹੀ ਨਹੀਂ ਜੇ ਚਲਾ ਹਗੀ ਜਾਵੇ ਤਾਂ ਕਿਸੇ ਦੀ ਗੱਲ ਮੰਨਦਾ ਹੀ ਨਹੀਂ । ਪਰ ਐਥੇ ਤਾਂ ਸ੍ਰੀ ਦਸਮੇਸ਼ ਪਾਤਿਸ਼ਾਹ ਨੇ ਉਸ ਰੱਬ ਦੀ ਗੱਲ ਮੰਨਣੋ ਅਨਿਕਾਰੀ ਹੋਣਾ ਸਾਬਤ ਕਰ ਦਿੱਤਾ ਹੈ, ਜੋ ਅੰਮ੍ਰਿਤ ਨਹੀਂ ਲੈਂਦਾ ਅਤੇ ਅੰਮ੍ਰਿਤ ਛਕ ਕੇ ਫੇਰ ਭਰਮਦਾ ਹੈ । ਹਾਂ ਨੇਕ ਸਿੱਖ ਜਿਥੋਂ ਮਿਲਦੀ ਹੈ ਉਹ ਸ਼੍ਰੋਮਣੀ ਸੰਤ ਦੱਤ ਜੀ ਵਾਂਗ ਹਾਸਲ ਕਰੋ ਪਰ ਗੁਰੂ ਉਹੀ ਹੈ ਜਿਵੇਂ ਦੱਤ ਨੇ ਸਿੱਧ ਕੀਤਾ ਹੈ ਕਿ ੧ਓਅੰਕਾਰ ਤੇ ਦੂਸਰਾ ਮਨ ਦੇ ਮਨਾਉਣ ਵਾਲਾ ਪ੍ਰਮਾਣਕ ਤੇ ਪੂਰਾ ਗੁਰੂ ਸ੍ਰੀ ਗੁਰੂ ਨਾਨਕ ਜੋਤਿ ॥

ੳ. ਗੁਰੂ ਪੂਰਾ ਜਿਸੁ ਭੇਟਿਆ ਤਾ ਕੈ ਸੁਖਿ ਪਰਵੇਸੁ ॥ ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ ॥੧॥

ਅ- ਗੁਰ ਪੂਰੇ ਕਿਰਪਾ ਕਰੀ ਕਾਟਿਆ ਦੁਖੁ ਰੋਗੁ ॥ ਮਨੁ ਤਨੁ ਸੀਤਲੁ ਸੁਖੀ ਭਇਆ ਪ੍ਰਭ ਧਿਆਵਨ ਜੋਗੁ ॥ਪੰ:੮੧੪॥ਮ:੫॥

[1]ਭੁਜੰਗ ਪ੍ਰਯਾਤ ਛੰਦ ॥ ਜਬੈ ਦ੍ਵੈ ਸੁ ਕੀਨੇ ਗੁਰੂ ਦੱਤ ਦੇਵੰ ॥ ਸਦਾ ਏਕ ਚਿੱਤੰ ਕਰੈ ਨਿੱਤ ਸੇਵੰ ॥ ਜਟਾ ਜੂਟ ਸੀਸੰ ਸੁ ਗੰਗਾ ਤਰੰਗੰ ॥ ਕਬੈ ਛ੍ਵੈ ਸਕਾ ਅੰਗ ਕੋ ਨਾ ਅਨੰਗੰ ॥੧੧੮॥ [2]ਮਹਾ ਉੱਜਲੀ ਅੰਗ ਬਿਭੂਤ ਸੋਹੈ ॥ ਲਖੇ ਮੋਨ ਮਾਨੀ ਮਹਾ ਮਾਨ ਮੋਹੈ ॥ ਜਟਾ ਜੂਟ ਗੰਗਾ ਤਰੰਗੰ ਮਹਾਨੰ ॥ ਮਹਾ ਬੁੱਧ ਉੱਦਾਰ ਬਿੱਦਿਆ ਨਿਧਾਨੰ ॥੧੧੯॥ [3]ਭਗਉਹੇ ਲਸੈ ਬਸਤ੍ਰ; ਲੰਗੋਟ ਬੰਦੰ ॥ ਤਜੇ ਸਰਬ ਆਸਾ ਰਟੈ ਏਕ ਛੰਦੰ ॥ ਮਹਾ ਮੋਨ ਮਾਨੀ ਮਹਾ ਮੋਨ ਬਾਧੇ ॥ ਮਹਾ ਜੋਗ ਕਰਮੰ ਸਭੈ ਨਯਾਸ ਸਾਧੇ ॥੧੨੦॥ [4]ਦਯਾ ਸਿੰਧ ਸਰਬੰ ਸੁਭੰ ਕਰਮ ਕਰਤਾ ॥ ਹਰੇ ਸਰਬ ਗਰਬੰ ਮਹਾਂ ਤੇਜ ਧਰਤਾ ॥ ਮਹਾਂ ਜੋਗ ਕੀ ਸਾਧਨਾ ਸਰਬ ਸਾਧੀ ॥ ਮਹਾਂ ਮੋਨ ਮਾਨੀ ਮਹਾਂ ਸਿੱਧ ਲਾਧੀ ॥੧੨੧॥ [5]ਉਠੈ ਪ੍ਰਾਤ ਸੰਧਿਆ ਕਰੈ ਨਾਨ ਜਾਵੈ ॥ ਕਰੈ ਸਾਧਨਾ ਜੋਗ ਕੀ ਜੋਗ ਭਾਵੈ ॥ ਤ੍ਰਿਕਾਲੱਗਿ ਦਰਸੀ ਮਹਾ ਪਰਮ ਤੱਤੰ ॥ ਸੁ ਸੰਨਯਾਸ ਦੇਵੰ ਮਹਾ ਸੁੱਧ ਮੱਤੰ ॥੧੨੨॥ [6]ਪਿਯਾਸਾ ਛੁਧਾ ਆਨ ਕੈ ਜੋ ਸੰਤਾਵੈ ॥ ਰਹੈ ਏਕ ਚਿੱਤੰ ਨ ਚਿੱਤੰ ਚਲਾਵੈ ॥ ਕਰੈ ਜੋਗ ਨਯਾਸੰ ਨਿਰਾਸੰ ਉਦਾਸੀ ॥ ਧਰੇ ਮੇਖਲਾ ਪਰਮ ਤੱਤੰ ਪ੍ਰਕਾਸੀ ॥੧੨੩॥ [7]ਮਹਾਂ ਆਤਮ ਦਰਸੀ ਮਹਾਂ ਤੱਤ ਬੇਤਾ ॥ ਥਿਰੰ ਆਸਨੇਕੰ ਮਹਾਂ ਊਰਧ ਰੇਤਾ ॥ ਕਰੈ ਸੱਤਿ ਕਰਮੰ ਕੁਕਰਮੰ ਪ੍ਰਨਾਸੰ ॥ ਰਹੈ ਏਕ ਚਿੱਤੰ ਮੁਨੀਸੰ ਉਦਾਸੰ ॥੧੨੪॥ [8]ਸੁਭੰ ਸਾਸਤ੍ਰ ਗੰਤਾ ਕੁਕਰਮੰ ਪ੍ਰਨਾਸੀ ॥ ਬਸੈ ਕਾਨਨੇਸੰ ਸੁਪਾਤ੍ਰੰ ਉਦਾਸੀ ॥ ਤਜੇ੍ਰ ਕਾਮ ਕ੍ਰੋਧੰ ਸਬੈ ਲੋਭ ਮੋਹੰ ॥ ਮਹਾਂ ਜੋਗ ਜ੍ਵਾਲਾ ਮਹਾ ਮੋਨਿ ਸੋਹੰ ॥੧੨੫॥ [9]ਕਰੈ ਨਯਾਸ ਏਕੰ ਅਨੇਕੰ ਪ੍ਰਕਾਰੀ ॥ ਮਹਾਂ ਬ੍ਰਹਮਚਰਜੰ ਸੁ ਧਰਮਾਧਿਕਾਰੀ ॥ ਮਹਾਂ ਤੱਤਬੇਤਾ ਸੁ ਸੰਨਯਾਸ ਜੋਗੰ ॥ ਅਨਾਸੰ ਉਦਾਸੀ ਸੁ ਬਾਸੰ ਅਰੋਗੰ ॥੧੨੬॥ [10]ਅਨਾਸਾ ਮਹਾਂ ਊਰਧਰੇਤਾ ਸੰਨਯਾਸੀ ॥ ਮਹਾਂ ਤਤਬੇਤਾ ਅਨਾਸੰ ਉਦਾਸੀ ॥ ਸਬੈ ਜੋਗ ਸਾਧੈ ਰਹੇ ਏਕ ਚਿੱਤੰ ॥ ਤਜੇ ਅਉਰ ਸਰਬੰ ਗਹਯੋ ਏਕ ਹਿੱਤੰ ॥੧੨੭॥ [11]ਤਰੇ ਤਾਪ ਧੂਮੰ; ਕਰੈ ਪਾਨ ਉੱਚੰ ॥ ਝੁਲੈ ਮੱਧਿ ਅਗਨੰ ਤਊ ਧਿਆਨ ਮੁੱਚੰ ॥ ਮਹਾਂ ਬ੍ਰਹਮਚਰਜੰ ਮਹਾ ਧਰਮ ਧਾਰੀ ॥ ਭਏ ਦੱਤ ਕੇ ਰੁਦ੍ਰ ਪੂਰਣ ਵਤਾਰੀ ॥੧੨੮॥ [12]ਹਠੀ ਤਾਪਸੀ ਮੋਨ ਮੰਤ੍ਰੀ ਮਹਾਨੰ ॥ ਪਰੰ ਪੂਰਣੰ ਦੱਤ ਪ੍ਰਗਆ ਨਿਧਾਨੰ ॥ ਕਰੈ ਜੋਗ ਨਯਾਸੰ ਤਜੇ ਰਾਜ ਭੋਗੰ ॥ ਚਕੇ ਸਰਬ ਦੇਵੰ ਜਕੇ ਸਰਬ ਲੋਗੰ ॥੧੨੯॥ [13]ਜਕੇ ਜੱਛ ਗੰਧ੍ਰਬ ਬਿੱਦਿਆ ਨਿਧਾਨੰ ॥ ਚਕੇ ਦੇਵਤਾ ਚੰਦ ਸੂਰੰ ਸੁਰਾਨੰ ॥ ਛਕੇ ਜੀਵ ਜੰਤ੍ਰੰ ਲਖੇ ਪਰਮ ਰੂਪੰ ॥ ਤਜਯੋ ਗਰਬ ਸਰਬੰ ਲਗੇ ਪਾਨ ਭੂਪੰ ॥੧੩੦॥

---

ਇਸ ਭੌਂਦਾ ਬਾਹਰ ਮੁਖੀ ਮਨ ਨੂੰ ਅੰਤਰ ਮੁਖੀ ਮਨ ਨਾਲ ਜੋੜਨ ਲਈ ਜਿਵੇਂ ਰਾਮ ਸਿਆਮ ਗੁਰੂ ਨੇ ੨੪ ਉਦਾਹਰਣਾਂ ਦੇ ਕੇ ਟਿਕਣ ਦਾ ਰਾਹ ਦਰਸਾਇਆਂ ਹੈ ਉਹ ਆਦਿ ਬਾਣੀ ਵੀ ਸੇਧ ਦੇ ਕੇ ਤੁਰਨ ਲਈ ਪ੍ਰਮਾਣ ਦੇ ਕੇ ਦਸਦੀ ਹੈ ਕਿ ਉਸ ਅੰਤਕਰਨ ਵਿਚ ਜੋ ਮਨ ਦਾ ਜੋਤਿ ਸਰੂਪ ਰੂਪ ਹੈ ਉਸ ਨਾਲ ਤੁਸਾਂ ਕਿਵੇਂ ਮਿਲ ਸਕਦੇ ਹੋ ? ਜਦ ਉਸਦਾ ਨਾ ਵਰਨ ਹੈ ਨਾ ਚਿਹਨ ਹੈ ਫੇਰ ਕੀ ਹੈ :- ਰਾਮ ਨਾਮ ਹੈ ਜੋਤਿ ਸਬਾਈ ਗੁਰਮੁਖਿ ਆਪੇ ਅਲਖੁ ਲਖਈਆ ॥ ਪੰ: ੮੩੨॥ਮ:੪॥ ਜਦੋਂ ਸਾਡੇ ਅੰਦਰ ਜੋਤਿ ਦਾ ਪ੍ਰਕਾਸ਼ ਹੋ ਗਿਆ ਫੇਰ ਉਹ ਨਾ ਰੂਪ ਰੇਖ ਹੋਣ ਦੇ ਬਾਵਜੂਦ ਵੀ ਅਤੇ ਨਾ ਸਮਝ ਵਿਚ ਆਉਣ ਵਾਲਾ ਹਰੀ ਦਾ ਪ੍ਰਤੱਖ ਰੂਪ ਸਮਝ ਵਿਚ ਆ ਜਾਂਦਾ ਹੈ । ਫੇਰ ਉਸ ਦੀ ਭਾਵਨਾ ਨਾਲ ਭਗਤੀ ਕਰਨ ਨਾਲ ਨਾਨਕ ਦੀਨ ਦਇਆਲ ਭਏ ਹੈਂ ਭਗਤਿ ਭਾਇ ਹਰਿ ਨਾਮਿ ਸਮਈਆ ॥੮॥੧॥੪॥ਉਹੀ॥

ਜੇਕਰ ਅਸੀਂ ਦੇਵੀ ਦੇਵਤੇ ਅਤੇ ਸਾਧੂ ਸੰਤ ਤੇ ਹਰਿ ਇਕ ਦੇ ਵਿਚ ਇਸ ਜੋਤਿ ਨੂੰ ਸਮਝ ਲਈਏ ਫੇਰ ਸਾਨੂੰ ਕਿਸੇ ਨੂੰ ਫਟਕਾਰਨ ਦੀ ਲੋੜ ਨਹੀਂ, ਹਰਿ ਸ਼ੈ ਦੇ ਵਿਚ:-

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥
ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ ॥ ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪ ਹੈ ਹਰਿ ਰੂਪੁ ਨਦਰੀ ਆਇਆਂ ॥
ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕ ਹੈ ਹਰਿ ਬਿਨੁ ਅਵਰ ਨ ਕੋਈ ॥
ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥੩੬॥ ਆਨੰਦ ਸਾਹਿਬ ਮ:੩॥

ਇਸ ਦਾ ਤ੍ਰਜਮਾ ਕਰਦਾ ਹੋਇਆ ਵਿਦਵਾਨ ਸੁ ਗੁਰਦਿਤ ਸਿੰਘ ਕੁੰਦਨ ਕਹਿੰਦਾ ਹੈ
ਜੇ ਨੈਣਾਂ ਵਿਚ ਪਿਆਰ ਦਾ ਰੰਗ ਹੋਵੇ ।

੧. ਭੁਜੰਗ ਪ੍ਰਯਾਤ ਛੰਦ ॥ ਜਿਸ ਵੇਲੇ ਦੱਤ ਦੇਵ ਜੀ ਨੇ ਦੋ ਗੁਰ ਮੰਨ ਲਏ (ਭਾਵ ਧਾਰਨ ਕਰ ਲਏ ਤੇ ਇਕ ਚਿਤ ਹੋ ਕੇ ਸਦਾ ਹੀ ਸਿਮ੍ਰਨ ਕਰਨ ਲੱਗਾ। ਸਿਰ ਉਤੇ ਜਟਾਂ ਦਾ ਜੂੜਾ ਐਉਂ ਹੈ ਜਿਵੇਂ ਗੰਗਾ ਦੇ ਤ੍ਰੰਗ ਜਟਾਂ ਵਿਚੋਂ ਨਿਕਲਨ ਵਾਲੇ ਸ੍ਰਿਜੀ ਦੀਆਂ ਹੁੰਦੀਆਂ ਹਨ। ਜਿਸਦੇ ਅੰਗ ਦੇ ਵਿਚ ਕਾਮ ਕਦੇ ਨੇੜੇ ਨਹੀਂ ਲੱਗ ਸਕਿਆ ॥੧੧੮॥

੨. ਬਹੁਤ ਹੀ ਚਿਟੀ ਸਰੀਰ ਤੇ ਲਗੀ ਸੁਆਹ ਸੋਭਦੀ ਹੈ। ਜਿਸਨੂੰ ਵੇਖਕੇ ਮੋਨਧਾਰੀ ਬੜੇ ਮਾਨ ਵਾਲੇ ਮੁਨੀਆਂ ਦੇ ਮਨ ਭੀ ਮੋਹੇ ਜਾਂਦੇ ਹਨ। ਜਟਾਂ ਦਾ ਜੂੜਾ ਸਿਵਜੀ ਸਮਾਨ ਬੜਾ ਸੁੰਦਰ ਹੈ। ਬੁਧਿ ਮਹਾਨ ਉਚੀ ਹੈ ਜੋ ਬਿਦਿਆ ਦਾ ਭਰਪੂਰ ਖਜਾਨਾ ਹੈ ॥੧੧੯॥

੩. ਤਨ ਦੇ ਉਤੇ ਭਗਵੇਂ ਬਸਤ੍ਰ ਲਿਸ਼ਕ ਰਹੇ ਹਨ ਤੇ ਲੰਗੋਟ ਬੱਧਾ ਹੋਇਆ ਹੈ। ਸਾਰੀਆਂ ਆਸਾਂ ਛੱਡਕੇ ਇਕ ਮਹਾਨ ਸ਼ਕਤੀ ਦੇ ਚੰਦ ਮੁਖ ਰਖੇ ਹਨ। ਧਿਆਨ ਸੰਜੁਗਤ ਮਹਾਨ ਮਾਨਵਰ ਮੁਨੀ ਹੈ ਜਿਸਨੇ ਮੋਨ ਦੇ ਸਾਰੇ ਅਸੂਲ ਬਦੇ ਹੋਏ ਹਨ। ਸਾਰੇ ਹੀ ਜੋਗ ਦੇ ਕਰਮ ਤੇ ਸਾਰੇ ਢੰਗ ਕਰਕੇ ਸਾਧੇ ਹੋਏ ਹਨ ॥੧੨੦॥

੪. ਸਭ ਦੇ ਉਤੇ ਦਇਆ ਕਰਨ ਦਾ ਸਾਗਰ ਹੈ ਅਤੇ ਸਾਰੇ ਹੀ ਸ਼ੁਭ ਕਰਮ ਕਰਨ ਵਾਲਾ ਹੈ। ਸਾਰੇ ਹੰਕਾਰ ਨੂੰ ਨਾਸ ਕਰ ਦਿਤਾ ਹੈ। ਮਹਾਨ ਤੇਜ ਧਾਰੀ ਹੈ। ਬੜੇ ਬੜੇ ਜੋਗਾਂ ਦੀ ਹਰ ਤਰ੍ਹਾਂ ਤੇ ਸਾਧਨਾ ਸਾਧੀ ਹੋਈ ਹੈ। ਮਹਾਂ ਮੋਨੀਆਂ ਵਿਚ ਮਾਨਵਰ ਹੈ ਅਤੇ ਮਹਾਂ ਸਿੱਧਾਂ ਵਿਚ ਸ਼੍ਰੋਮਣੀ ਸਿੱਧ ਪ੍ਰਾਪਤ ਕਰ ਲਈ ਹੈ ॥੧੨੧॥

੫. ਪ੍ਰਾਤਾਕਾਲ ਉਠਦਾ ਹੈ ਇਸ਼ਨਾਨ ਕਰਦਾ ਹੈ ਸ਼ਾਮ ਨੂੰ ਸੰਧਿਆ ਕਰਦਾ ਹੈ। ਜਿਹੜੀ ਜੋਗ ਦੇ ਮੁਤਾਬਕ ਠੀਕ ਢੁਕਦੀ ਹੈ ਉਹੀ ਜੋਗ ਸਾਧਨਾ ਕਰਦਾ ਹੈ। ਤਿੰਨਾ ਕਾਲਾਂ ਦਾ ਗਿਆਤਾ ਮਹਾਂ ਪ੍ਰਮ ਤਤ ਦਾ ਮਰਮੀ ਹੈ। ਸੋ ਇਸ ਤਰ੍ਹਾਂ ਸੰਨਿਆਸ ਦਾ ਦੇਵਤਾ ਮਹਾਨ ਪਵਿੱਤਰ ਮੱਤ ਵਾਲਾ ਹੈ ॥੧੨੨॥

੬. ਜਦੋਂ ਭੁੱਖ ਤੇ ਪਿਆਸ ਲਗਦੀ ਹੈ। ਉਸ ਵੇਲੇ ਚਿੱਤ ਨੂੰ ਡੁਲਾਂਦਾ ਨਹੀਂ ਸਗੋਂ ਟਿਕਾ 'ਚ ਰਹਿੰਦਾ ਹੈ। ਜੋਗ ਦੇ ਸਾਰੇ ਢੰਗ ਕਰਦਾ ਹੈ ਹੋਰ ਆਸਾਂ ਤੋਂ ਨਿਰਾਸ ਭਾਵ ਛਡ ਦਿਤੀਆਂ ਹਨ ਸਭ ਵਾਸਨਾਵਾਂ ਲਕ ਨਾਲ ਤੜਾਂਗੀ ਬੱਧੀ ਹੋਈ ਹੈ ਅਤੇ ਹਿਰਦੇ ਵਿਚ ਕਰਮ ਦੇ ਤੱਤ ਦਾ ਪੂਰਨ ਪ੍ਰਕਾਸ਼ ਹੈ ॥੧੨੨॥

੭. ਮਹਾਨ ਆਤਮਾ ਦੀ ਪਹਿਚਾਣ ਵਾਲਾ ਪ੍ਰਮ ਆਤਮਾ ਦੇ ਦਰਸ਼ਨਾ ਦਾ ਅਭਿਲਾਸੀ ਤੇ ਟਿਕ ਕੇ ਆਸਣ ਤੇ ਬੈਠਕੇ ਸਮਾਧੀ ਲਾਉਣ ਵਾਲਾ ਉਰਧ ਰੇਤਾ (ਵੀਰਯ ਨੂੰ) ਰੋਕ ਕੇ ਪਾਤ ਨਾ ਹੋਣ ਦੇਣ ਵਾਲਾ ਸਾਰੇ ਸੱਤ (ਸੁੱਚੇ) ਕਰਮਾਂ ਦੇ ਕਰਨ ਵਾਲਾ ਬੁਰੇ ਕਰਮਾਂ ਦਾ ਨਾਸਕ ਜੋ ਮਾਯਕ ਤੇ ਸੰਸਾਰਕ ਆਸਾ ਤਰਿਸ਼ਨਾ ਤੋਂ ਰਹਿਤ ਹੋ ਕੇ ਇਕ ਚਿਤ ਸ਼੍ਰੋਮਣੀ ਮੁਨੀ ਹੈ ਤੇ ਸਾਰੇ ਪਦਾਰਥਾਂ ਤੋਂ ਰਹਿਤ ਹੈ ॥੧੨੪॥

੮. ਸ਼ੁਭ ਸ਼ਾਸਤ੍ਰਾਂ ਦਾ ਗਿਆਤਾ ਬੁਰੇ ਕਰਮਾਂ ਦਾ ਨਾਸੀ ਤੇ ਜੰਗਲ ਵਿਚ ਵਸਦਾ ਹੈ। ਉਦਾਸੀ ਸ਼ੁਭ ਭਾਂਡਾ ਹੈ। ਜਿਸਨੇ ਕਾਮ. ਕ੍ਰੋਧ, ਲੋਭ, ਮੋਹ ਸਭ ਤਿਆਗ ਦਿੱਤੇ ਹਨ। ਮਹਾਂ ਜੋਗ ਦੀ ਲਾਟ ਹੈ ਮੋਨੀਆਂ ਵਿਚੋਂ ਸ਼੍ਰੋਮਣੀ ਮੁਨੀ ਸੋਭਦਾ ਹੈ ॥੧੨੫॥

੯. ਇਕ ਐਸਾ ਜਤਨ ਕਰਦਾ ਹੈ ਕਿ ਅਨੇਕ ਪ੍ਰਕਾਰ ਦੇ ਜੋਗ ਉਸ ਵਿੱਚ ਸਮਾ ਜਾਂਦੇ ਹਨ। ਅਰ ਪੂਰਨ ਬ੍ਰਹਮਚਾਰੀ ਚੰਗੇ ਧਰਮ ਦਾ ਹਕਦਾਰ (ਅਧਿਕਾਰੀ) ਹੈ। ਮਹਾਂ ਤਤ ਦਾ ਜਾਣੂ ਜੋ ਸੰਨਿਆਸੀ ਜੋਗੀ ਹੈ। ਹੋਰ ਸਾਰੀ ਆਸਾ ਤੇ ਵੈਰਾਗ ਲੈ ਕੇ ਉਦਾਸ ਹੋ ਕੇ ਚਿੰਤਾ ਰੋਗ ਤੋਂ ਰਹਿਤ ਪ੍ਰਸੰਨ ਚਿਤ ਵਿਚ ਵਸਦਾ ਹੈ ॥੧੨੬॥

੧੦. ਸਾਰੀ ਆਸਾ ਤੇ ਕਾਬੂ ਪਾ ਕੇ ਮਹਾਨ ਕਾਮਜੇਤੂ ਸੰਨਿਆਸੀ ਹੈ। ਮਹਾਂ ਤਤ ਦਾ ਜਾਣੂ ਹੋਰ ਆਸਾਂ ਤੋਂ ਰਹਿਤ ਪੂਰਨ ਉਦਾਸੀ ਤਿਆਗੀ ਹੈ। ਸਾਰੇ ਹੀ ਜੋਗਾਂ ਦੀ ਸਾਧਨਾ ਕਰਨ ਵਾਲਾ ਇਕ ਚਿਤ ਰਹਿੰਦਾ ਹੈ। ਹੋਰ ਸਭ ਧੰਧ-ਬੰਧ ਤੇ ਮੋਹ ਮਾਇਆ ਨੂੰ ਛੱਡਕੇ ਇਕੋ ਅਕਾਲ ਨੂੰ ਚਿਤ ਵਿਚ ਰਖਿਆ ਹੈ ॥੧੨੭॥

੧੧. ਹੇਠਾਂ ਧੂਣੇ ਦੀ ਅੱਗ ਬਲ ਰਹੀ ਹੈ। ਆਪ ਉਪਰ ਪੈਰ ਰੁਖ ਨਾਲ ਬੰਨਕੇ ਪੁੱਠਾ ਲਟਕ ਰਿਹਾ ਹੈ। ਜੇਠ ਹਾੜ ਦੀ ਤੇ ਧੂਣੇ ਦੀ ਅੱਗ ਵਿਚ ਝੁਲਸ ਰਿਹਾ ਹੈ ਤਾਂ ਭੀ ਧਿਆਨ ਨਹੀਂ ਟੁਟਦਾ। ਅਰ ਪੂਰਾ ਬ੍ਰਹਮਚਰਜ ਪਾਲ ਰਿਹਾ ਹੈ ਤੇ ਮਹਾਨ ਧਰਮ ਦੇ ਘਰ ਦਾ ਵਾਸੀ ਹੈ। ਦੱਤ ਜੀ ਸ੍ਰਿਜੀ ਦੇ ਪੂਰੇ ਅਵਤਾਰ ਹੋਏ ਹਨ ॥੧੨੮॥

੧੨. ਮੋਨ ਤੇ ਹਠ ਅਤੇ ਤਪ ਦੇ ਮੰਤ੍ਰ (ਜਾਪ) ਦੇ ਸ਼੍ਰੋਮਣੀ ਵਿਦਿਆ ਪਰੀ ਪੂਰਣ ਵਿਦਿਆ ਦਾ ਖਜਾਨਾ ਹੈ। ਜੋਗ ਦੇ ਕਠਨ ਸਾਧਨ ਕਰ ਰਿਹਾ ਹੈ। ਰਾਜ ਸਾਜ ਸੁਖ ਦੇ ਸਾਰੇ ਭੋਗ ਤਿਆਗ ਦਿਤੇ ਹਨ। ਸਾਰੇ ਦੇਵਤੇ ਹੈਰਾਨ ਹੋ ਰਹੇ ਹਨ ਸਾਰੇ ਲੋਕ ਅਸਚਰਜ ਮੰਨ ਰਹੇ ਹਨ ॥੧੨੯॥

੧੩. ਜਛ ਤੇ ਗੰਧਰਭ ਠਠਿੰਬਰ ਗਏ ਜਿਹੜੇ ਬੜੇ ਵਿਦਵਾਨ ਸਨ ਚਕਾ ਚੌਂਦ ਹੋ ਰਹੇ ਹਨ ਦੇਵਤੇ ਤੇ ਚੰਦ ਸੂਰਜ ਤੇ ਇੰਦਰ। ਉਸਦੇ ਪ੍ਰਮ ਰੂਪ ਨੂੰ ਵੇਖਕੇ ਸਭ ਜੀਵਧਾਰੀ ਪ੍ਰਸੰਨ ਹੋ ਰਹੇ ਹਨ ਉਸਨੂੰ ਪਰਮ ਪ੍ਰਮੇਸਰ ਦਾ ਰੂਪ ਵੇਖਕੇ ਸਭ ਆਪੋ ਆਪਣਾ ਮਾਣ ਛਡ ਕੇ ਚਰਨਾਂ ਨਾਲ ਆ ਲੱਗੇ ਸਭ ਰਾਜੇ ਰਾਣੇ ॥੧੩੦॥

---

ਸੋਲਹੇ ਪ੍ਰੇਮ ਪਿਆਰ ਦੇ ਗਾਈ ਜਾਵੇ, ਪੀਤੀ ਦੇਸ਼ ਭਗਤੀ ਵਾਲੀ ਭੰਗ ਹੋਵੇ ॥
ਸੂਟ ਬੂਟ ਪਤਲੂਨ ਨੂੰ ਲੱਤ ਮਾਰੇ, ਰਖੇ ਪੱਤ ਤੇ ਨੰਗ ਧੜੰਗ ਹੋਵੇ ॥
ਅੰਗ ਪਾਲ ਦੇਵੇ ਬਣਕੇ ਅੰਗ ਪਾਲੂ, ਵੱਡ ਟੁਕ ਭਾਵੇਂ ਅੰਗ ਅੰਗ ਹੋਵੇ ॥
ਰਖੇ ਹੀਰ ਅਜਾਦੀ ਦੀ ਯਾਦ ਸੀਨੇ, ਵਲਦਾ ਹਾੜ ਸਿਆਲ ਨ ਝੰਗ ਹੋਵੇ ॥
ਹਾਇ ਸੀ ਨ ਕਹੇ, ਰਹੇ ਖਿੜੇ ਮੱਥੇ, ਲੱਥੇ ਖਲੜੀ ਸੂਲੀ ਦੇ ਟੰਗ ਹੋਵੇ ॥
ਹੋਲੀ ਉਸੇ ਦੀ ਹੁੰਦੀ ਮਨਜ਼ੂਰ, ਜਿਹਦੇ ਨੈਣਾਂ ਵਿਚ ਪਿਆਰੇ ਦਾ ਰੰਗ ਹੋਵੇ ॥
ਪਰਦਾ ਦੂਈ ਦਾ ਲਾਹ ਕੇ ਪਰ੍ਹਾਂ ਮਾਰੇ, ਜ਼ੱਰੇ ਜ਼ੱਰੇ ਦੇ ਵਿਚ ਕੁਹਤੂਰ ਵੇਖੇ ॥
ਧੰਨੇ ਵਾਂਗ ਪ੍ਰੇਮ ਦੀ ਅੱਖ ਲੈ ਕੇ, ਉਨੂੰ ਪੱਥਰ ਵਿਚ ਭਰਪੂਰ ਵੇਖੇ ॥
ਸੇਜ ਫੁੱਲਾਂ ਦੀ ਸਮਝਕੇ ਸੂਲੀਆਂ ਨੂੰ, ਐਨਲਹੱਕ ਦੇ ਵਿਚ ਮਨਸੂਰ ਵੇਖੇ ॥
ਹਰ ਇਕ ਰੰਗ ਅੰਦਰ ਉਹਦਾ ਰੰਗ ਸਮਝੇ ਹਰ ਇਕ ਨੂਰ ਅੰਦਰ ਉਹਦਾ ਨੂਰ ਵੇਖੇ ॥
ਲਟ ਲਟ ਬਲਦੀ ਪ੍ਰੇਮ ਦੀ ਲਾਟ ਉਤੇ, ਜਿਨ੍ਹਾਂ ਉਡਨਾ ਵਾਂਗ ਪਤੰਗ ਹੋਵੇ ॥
ਦਿਲੋਂ ਦੂਈ ਦੀ ਮੈਲ ਨੂੰ ਧੋ ਸੁਟਣ, ਨੈਣਾ ਵਿਚ ਪਿਆਰ ਦਾ ਰੰਗ ਹੋਵੇ ॥
ਨੀਂਹ ਰੰਗ ਕਲੇਜੇ ਦੀਆਂ ਬੋਟੀਆਂ ਤੇ ਮਹਿਲ ਏਕਤਾ ਵਾਲਾ ਉਸਾਰ ਦੇਵੇ ॥
ਕਿਨਕੇ ਖੂਨ ਦੇ ਡੋਲ੍ਹ ਕੇ ਜਿਗਰ ਵਾਲੇ, ਲੱਖਾਂ ਸੜਦਿਆਂ ਦਿਲਾਂ ਨੂੰ ਠਾਰ ਦੇਵੇ ॥
ਲਾਲਾ ਟੁਬੀਆਂ ਦੁਖਾਂ ਦੇ ਬਹਿਰ ਅੰਦਰ, ਬੇੜੀ ਦੇਸ਼ ਤੇ ਕੌਮ ਦੀ ਤਾਰ ਦੇਵੇ ॥
ਸੋਮਾ ਜ਼ਿੰਦਗੀ ਦਾ ਸਮਝ ਮੌਤ ਤਾਈਂ, ਵਿਚੋਂ ਮੈਂ ਤੇ ਮਰੀ ਨੂੰ ਮਾਰ ਦੇਵੇ ॥
ਕਰਨੇ ਪਿਆਰੇ ਦਾ ਜੀਹਨੇ ਦੀਦਾਰ ਹੋਵੇ, ਦਸਿਆ ਕਮਾਕੇ ਇਹ ਦਸਮੇਸ਼ ਦਾ ਢੰਗ ਹੋਵੇ ॥
ਸੀਸ ਵੱਢਕੇ ਟੰਗ ਲਏ ਨੇਜਿਆਂ ਤੇ, ਦੀਪ ਸਿੰਘ ਸੂਰੇ ਜਿਹਾ ਜੋਸ਼ ਨਿਸੰਗ ਹੋਵੇ ॥
ਝਾਂਬਾ ਸੂਲਾਂ ਦਾ ਲੈ ਕੇ ਫੂਲ ਸੋਹਣੇ ਜਥੇਬੰਦੀ ਦੀ ਟਹਿਣੀਓ ਝਾੜੀਏ ਨਾ ॥
ਪਾਟੇ ਹੋਇਆਂ ਨੂੰ ਨਹੀਂ ਜੇ ਸੀਣ ਜੋਗੇ, ਐਵੇਂ ਸੀਤਿਆਂ ਹੋਇਆਂ ਨੂੰ ਪਾੜੀਏ ਨਾ ॥
ਲੈ ਪਿਚਕਾਰੀਆਂ ਨਸਤਰਾਂ ਹੱਥ ਦੇ ਵਿਚ, ਫੱਟੇ ਦਿਲਾਂ ਦੇ ਫੱਟ ਉਘਾਈਏ ਨਾ ॥
ਛਟੇ ਮਾਰਕੇ ਫੁਟ ਦੇ ਰੰਗ ਵਾਲੇ, ਸੀਨਾ ਦੇਸ਼ ਪਿਆਰ ਦਾ ਸਾੜੀਏ ਨਾ ॥
ਹੋਲੀ ਖੇਲਣੀ ਹੋਵੇ ਜੇ ਕਿਸੇ ਬੰਦੇ, ਭਾਵੇਂ ਸ਼ਾਹ ਹੋਵੇ ਭਾਵੇਂ ਨੰਗ ਹੋਵੇ ॥

[੧]ਜਟੀ ਦੰਡ ਮੁੰਡੀ ਤਪੀ ਬ੍ਰਹਮਚਾਰੀ ॥ ਜਟੀ ਜੰਗਮੀ ਜਾਮਨੀ ਜੰਤ੍ਰ ਧਾਰੀ ॥ ਪਰੀ ਪਾਰਬਤੀ ਪਰਮ ਦੇਸੀ ਪਛੇਲੇ ॥ ਬਲੀ ਬਾਲਖੀ ਬੰਗ ਰੂਮੀ ਰੁਹੇਲੇ ॥੧੩੧॥ [੨]ਜਟੀ ਜਾਮਨੀ ਜੰਤ੍ਰ ਧਾਰੀ ਛਲਾਰੇ ॥ ਅਜੀ ਆਮਰੀ ਨਿਵਲਕਾ ਕਰਮ ਵਾਰੇ ॥ [1]ਅਤੇਵਾਗਨਹੋਤ੍ਰੀ ਜੁਆ ਜਗਯ ਧਾਰੀ ॥ ਅਧੰ ਉਰਧ ਰੇਤੇ ਬਰੰ ਬ੍ਰਹਮਚਾਰੀ ॥੧੩੨॥ [੩]ਜਿਤੇ ਦੇਸ ਦੇਸੰ ਹੁਤੇ ਛਤ੍ਰਧਾਰੀ ॥ ਸਬੈ ਪਾਨ ਲਾਗੈ ਤਜਯੋ ਗਰਬ ਭਾਰੀ ॥ ਕਰੈਂ ਲਾਗ ਸਰਬੰ ਸੁ ਸੰਨਯਾਸ ਜੋਗੰ ॥ ਇਹੀ ਪੰਥ ਲਾਗੇ ਸੁਭੰ ਸਰਬ ਲੋਗੰ ॥੧੩੩॥ [੪]ਸਬੇ ਦੇਸ ਦੇਸਾਨ ਤੇ ਲੋਗ ਆਏ ॥ ਕਰੰ ਦੱਤ ਕੇ ਆਨ ਮੂੰਡੰ ਮੁੰਡਾਏ ॥ ਧਰੇ ਸੀਸ ਪੈ ਪਰਮ ਜੂਟੰ ਜਟਾਨੰ ॥ ਕਰੈ ਲਾਗਿ ਸੰਨਯਾਸ ਜੋਗ ਅੱਪ੍ਰਮਾਨੰ ॥੧੩੪॥ ਰੂਆਲ ਛੰਦ ॥ [੫]ਦੇਸ ਦੇਸਨ ਕੇ ਸਬੈ ਨ੍ਰਿਪ ਆਨਕੈ ਤਿਹ ਠਉਰ ॥ ਜਾਨ ਪਾਨ ਪਰੈ ਸਬੈ ਗੁਰ ਦੱਤ ਸ੍ਰੀ ਸਰਮਉਰ ॥ ਤਿਆਗ ਅਉਰ ਨਏ ਨਏ ਮਤਿ ਏਕ ਹੀ ਮਤਿ ਠਾਨ ॥ ਆਨ ਮੁੰਡ ਮੁੰਡਾਤ ਭੇ ਸਭ ਰਾਜ ਪਾਟ ਨਿਧਾਨ ॥੧੩੫॥ [੬]ਆਨ ਆਨ ਲਗੇ ਸਬੈ ਪਗ ਜਾਨ ਕੈ ਗੁਰਦੇਵ ॥ ਸਸਤ੍ਰ ਸਾਸਤ੍ਰ ਸਬੈ ਭ੍ਰਿਤਾਂਬਰ ਅਨੰਤ ਰੂਪ ਅਭੇਵ ॥ ਅਛਿੱਦ ਗਾਤ ਅਛਿੱਜ ਰੂਪ ਅਭਿੱਦ ਜੋਗ ਦੁਰੰਤ ॥ ਅਮਿਤ ਉੱਜਲ ਅਜਿਤ ਪਰਮ ਉਪਜਿਓ ਸੁ ਦੱਤ ਮਹੰਤ ॥੧੩੬॥ [੭]ਪੇਖ ਰੂਪ ਚਕੇ ਚਰਾਚਰ ਸਰਬ ਬਯੋਮ ਬਿਮਾਨ॥ ਜੱਤ੍ਰ ਤੱਤ੍ਰ ਰਹੇ ਨਿਰਾਧਪ ਚਿਤ੍ਰ ਰੂਪ ਸਮਾਨ ॥ ਅੱਤ੍ਰ ਛੱਤ੍ਰ ਨ੍ਰਿਪੱਤ ਕੋ ਤਜਿ ਜੋਗ ਲੈ ਸੰਨਯਾਸ ॥ ਆਨ ਆਨ ਕਰੈ ਲਗੈ ਹ੍ਵੈ ਜੱਤ੍ਰ ਤੱਤ੍ਰ ਉਦਾਸ॥੧੩੭॥ [੮] ਇੰਦ੍ਰ ਉਪਿੰਦ੍ਰ ਚਕੇ ਸਬੈ; ਚਿਤ ਚਉਕਿਯੋ ਸਸਿ ਭਾਨ ॥ ਲੈ ਨ ਦੱਤ ਛਨਾਇ ਆਜ ਨ੍ਰਿਪਤ ਮੋਰ ਮਹਾਨ ॥ ਰੀਝ ਰੀਝ ਰਹੇ ਜਹਾਂ ਤਹਾਂ ਸਰਬ ਬਯੋਮ ਬਿਮਾਨ ॥ ਜਾਨ ਜਾਨ ਸਬੈ ਪਰੇ ਗੁਰਦੇਵ ਦੱਤ ਮਹਾਨ ॥੧੩੮॥ [੯]ਜੱਤ੍ਰ ਤੱਤ੍ਰ ਦਿਸਾ ਵਿਸਾ ਨ੍ਰਿਪ ਰਾਜ ਸਾਜ ਬਿਸਾਰ ॥ ਆਨ ਆਨ ਸਬੋ ਗਹੇ ਪਗ ਦੱਤ ਦੇਵ ਉਦਾਰ ॥ ਜਾਨ ਜਾਨ ਸੁ ਧਰਮ ਕੋ ਘਰ; ਮਾਨ ਕੈ ਗੁਰਦੇਵ॥ ਪ੍ਰੀਤ ਮਾਨ ਸਬੈ ਲਗੈ ਮਨ ਛਾਡਿ ਕੈ ਅਹੰਮੇਵ ॥੧੩੯॥ [੧੦]ਰਾਜ ਸਾਜ ਸਬੈ ਤਜੇ ਨ੍ਰਿਪ ਭੇਸ ਕੈ ਸੰਨਯਾਸ ॥ ਆਨ ਜੋਗ ਕਰੈ ਲਗੈ ਹ੍ਵੈ ਜੱਤ੍ਰ ਤੱਤ੍ਰ ਉਦਾਸ॥ ਮੰਡ ਅੰਗ ਬਿਭੂਤ ਉੱਜਲ ਸੀਸ ਜੂਟ ਜਟਾਨ ॥ ਭਾਂਤ ਭਾਂਤਨ ਸੌ ਸੁਭੇ ਸਭ ਰਾਜ ਪਾਟ ਨਿਧਾਨ ॥੧੪੦॥ [੧੧]ਜੱਤ੍ਰ ਤੱਤ੍ਰ ਬਿਸਾਰ ਸੰਪਤ ਪੁਤ੍ਰ ਮਿਤ੍ਰ ਕਲੱਤ੍ਰ॥ ਭੇਸ ਲੈ ਸੰਨਯਾਸ ਕੋ ਨ੍ਰਿਪ ਛਾਡਿਕੈ ਜਯ ਪੱਤ੍ਰ ॥ ਬਾਜ ਰਾਜ ਸਮਾਜ ਸੁੰਦਰ ਛਾਡ ਕੈ ਗਜਰਾਜ ॥ ਆਨ ਆਨ ਬਸੇ

1. ਅਤੇਵਾ=ਅਤਤਾਈ (ਮਹਾਂਪਾਪੀ), ਅਗਨਿ ਹੋਤ੍ਰੀ=ਹੋਮ ਕਰਨ ਵਾਲੇ ।

☛ ਦੋਵੇਂ ਨੈਣ ਪਿਚਕਾਰੀਆਂ ਸਮਝ ਛੱਡੇ, ਭਰਿਆ ਵਿਚ ਪਿਆਰ ਰੰਗ ਹੋਵੇ ॥
ਗੁਰਬਾਣੀ ਸੈਂਸ ਸਤੰਬਰ ੧੯੭੦ ॥ ਪੰ: ੬-੭॥
ਜਿਸ ਤਰ੍ਹਾਂ ਅਸੀਂ ਮਹਾਨ ਦੇਵੀ ਸ਼ਕਤੀ ਨੂੰ ਦੇਵੀਆਂ ਦੀ ਪ੍ਰਤੀਕ ਨੂੰ ਭੁਲਾਕੇ ਵਿਰੋਧ ਦ ਝੰਡਾ ਚੁਕਿਆ ਹੋਇਆ ਹੈ ਇਸੇ ਤਰ੍ਹਾਂ ਅਵਤਾਰ ਵਾਦ ਦੇ ਵੈਰ ਵਿਰੋਧ ਵਿਚ ਖਲਬਲੀ ਪਾਈ ਹੋਈ ਹੈ ਸ੍ਰੀ ਦਸਮੇਸ਼ ਜੀ ਪਾਸ ਇਤਨਾ ਟਾਈਮ ਕਿੱਥੇ ਸੀ ਜੋ ਐਵੇਂ ਵੇਲੇ ਵੇਲੇ ਸਮਾਂ ਟਪਾਉਣ ਲਈ ਲੀਕਾਂ ਖਿਚਦੇ ਰਹੇ। ਇਸ ਅਵਤਾਰ ਵਾਦਿ ਦੇ ਇਕ-ਇਕ ਅੱਖਰ ਵਿਚ ਸਿਖਿਆ ਦਾ ਖਜਾਨਾ ਛਪਿਆ ਹੋਇਆ ਹੈ । ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥ਪੰ:੩੪੦॥ ਕਬੀਰ ਜੀ ॥
ਇਸੇ ਤਰ੍ਹਾਂ ਮਨ ਨੂੰ ਸਮਝਾਉਣ ਵਾਸਤੇ ਆਦਿ ਬਾਣੀ ਵਿਚ ਆਹ ਦ੍ਰਿਸ਼ਟਾਂਤ ਵੇਖੇ ਜਾ ਸਕਦੇ ਹਨ ।
1. ਆਨੀ ਲੇ ਕਾਗਦੁ ਕਾਟੀ ਲੇ ਗੂਡੀ ਅਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ ਚੀਤ ਸੁ ਡੋਰੀ ਰਾਖੀਅਲੇ ॥ਪੰ: ੯੭੨॥ਨਾਮਦੇਵ ਜੀ॥
ਦੁਕਾਨ ਤੋਂ ਕਾਗਜ ਲਿਆਂਦੇ ਤੇ ਕੱਟ ਕੇ ਪਤੰਗ (ਗੁੱਡੀ) ਬਣਾ ਲਈ ਅਤੇ ਫੇਰ ਉਹ ਅਕਾਸ ਵਿੱਚ ਚੜਾ ਦਿੱਤੀ । ਯਾਰਾਂ ਮਿੱਤਰਾਂ ਨਾਲ ਗੱਲਾਂ ਬਾਤਾਂ ਸੁਆਲ ਜੁਆਬ ਭੀ ਕਰਦੇ ਹਾਂ ਪਰ ਚਿੱਤ ਉਸ ਪਤੰਗ ਦੀ ਡੋਰੀ ਨਾਲ ਜੁੜਿਆ ਹੋਇਆ ਹੈ ਪਾਠਕ ਜਨਾਂ ਨੂੰ ਕਹਿੰਦੇ ਹਨ ਕਿ ਭਾਈ ਮਨ ਨੂੰ ਰਾਮ ਦੇ ਨਾਮ ਨਾਲ ਇਸ ਤਰ੍ਹਾਂ ਬੰਨ ਦਿਓ ਕਿ ਉਸ ਪ੍ਰਭੂ ਨਾਲੋਂ ਇਸ ਦੀ ਡੋਰ ਨਾ ਟੁੱਟੇ ਭਾਵ (ਮਨ ਰਾਮ ਨਾਮਾ ਬੇਧੀਅਲੇ)
☛

੧. ਕੀ ਜਟਾਂ ਵਾਲੇ, ਦੰਡੀ (ਸੰਨਿਆਸੀ), ਸਿਰ ਮੁੰਨੇ, ਤਪੱਸਵੀ ਅਤੇ ਕੀ ਬ੍ਰਹਮਚਾਰੀ। ਸ੍ਰਿਜੀ ਦੇ ਉਪਾਸਕ ਜੰਗਮ ਟੱਲੀਆਂ ਵਜਾਉਣ ਵਾਲੇ, ਜੋਗੀ, ਖਵਨੀ-ਖਵਨ ਦੇਸ ਵਾਸੀ (ਮੁਸਲਮਾਨ) ਕਾਲੇ ਜੰਤ੍ਰ ਕਰਨ ਵਾਲੇ ਮੁਸਲਮਾਨ। ਪਰੀ ਪ੍ਰਲੇ ਪ੍ਰਬਤਾਂ ਦੇ ਵਾਸੀ ਅਤੇ ਪਹਾੜੀਏ। ਪੱਛਮੀ ਸਿੰਧ ਦਰਿਆ ਦੇ ਪਾਰ ਪੱਛਮੀ ਦੇਸਾਂ ਦੇ ਰਹਿਣ ਵਾਲੇ। ਬਲੀ ਬਾਲਖੀ (ਬਲਵਾਨ ਬਲਖ ਵਾਸੀ) ਬੰਗਸ, ਸਿੰਧ ਨਦੀ ਦੇ ਸੱਜੇ ਪਾਸੇ ਦੇ ਦੇਸ ਵਿਚ ਰਹਿਣ ਵਾਲੇ, ਬੰਗ ਦੇਸ ਵਾਲੇ, ਰੂਮ ਦੇਸ ਦੇ ਵਾਸੀ, ਰੋਹੇਲੇ ਪਠਾਣ ਆਦਿ ॥੧੩੧॥

੨. ਜਟਾਂ ਵਾਲੇ, ਜਾਮਨੀ (ਖਵਨ ਦੇਸ ਦੇ ਵਸਨੀਕ, ਜੰਤ ਧਾਰੀ (ਜੰਤ੍ਰਾਂ, ਮੰਤ੍ਰਾਂ ਦੇ ਨਾਲ ਛਲ ਕਰਨ ਵਾਲੇ। ਅਜੀ ਬ੍ਰਹਮ ਦੇਸ ਜਾਂ ਯਤੀਮ ਤੇ ਗਰੀਬ, ਆਮਰੀ (ਹਕੀਮਤ ਕਰਨ ਵਾਲੇ, ਨਿਵਲਕ ਸਿਧੇ ਬੈਠਕੇ ਮੋਢੇ ਹੇਠਾਂ ਨੂੰ ਦਬਾ ਕੇ ਹਵਾ ਦੇ ਤਾਣ ਪੇਟ ਨੂੰ ਰਿੜਕਣ ਭਾਵ ਨਿਉਲੀ ਕਰਮ ਕਰਨ ਵਾਲੇ, ਜੂਆ, ਜੱਗ ਆਦਿ ਕਰਮ ਕਰਨ ਵਾਲੇ। ਅਧੰ (ਨੀਚ ਲੋਕ), ਉਰਧ ਰੇਤੇ ਬ੍ਰਹਮਚਾਰੀ ॥੧੩੨॥

੩. ਜਿਤਨੇ ਵੀ ਦੇਸ ਦੇਸਾਂਤ੍ਰਾਂ ਦੇ ਛੱਤ੍ਰਧਾਰੀ ਰਾਜੇ ਸਨ। ਸਾਰੇ ਆ ਕੇ ਦੱਤ ਦੇ ਚਰਨੀ ਆ ਢਹੇ ਆਪਣੇ ਵੱਡੇ ਹੰਕਾਰ ਨੂੰ ਛੱਡ ਕੇ। ਸਾਰੇ ਉਸਦੇ ਨਾਲ ਲੱਗ ਕੇ ਸਨਿਆਸ ਲੈ ਕੇ ਜੋਗ ਕਰਨ ਲੱਗ ਗਏ। ਸਾਰੇ ਲੋਕਾਂ ਨੂੰ ਇਹੋ ਪੰਥ ਚੰਗਾ ਲਗਿਆ ॥੧੩੩॥

੪. ਸਾਰੇ ਦੇਸਾਂ ਦੇਸੰਤ੍ਰਾਂ ਚੋਂ ਲੋਕ ਆਏ। ਦੱਤ ਦੇ ਹੱਥ ਚੜਕੇ ਉਸਦੇ ਚੇਲੇ ਬਣ ਗਏ ਭਾਵ (ਉਹਨਾ ਨੇ ਆਪਣੇ ਸਿਰ ਮੁਨਾ ਲਏ ਹਨ)। ਆਪਣੇ ਕੇਸਾਂ ਦੀਆਂ ਜਟਾਂ ਬਣਾ ਕੇ ਬੜੇ ਬੜੇ ਜੂੜੇ ਜਟਾਂ ਦੇ ਕਰ ਲਏ ਅਤੇ ਮਿਣਤੀ ਤੋਂ ਬਾਹਰਾ ਜੋਗ ਕਰਨ ਲੱਗੇ ॥੧੩੪॥

੫. ਰੂਆਲ ਛੰਦ ॥ ਦੇਸ ਤੇ ਪ੍ਰਦੇਸ ਦੇ ਸਾਰੇ ਰਾਜੇ ਉਥੇ ਆ ਕੇ। ਦੱਤ ਨੂੰ ਸ਼੍ਰੋਮਣੀ ਗੁਰੂ ਜਾਣ ਕੇ ਉਸਦੇ ਪੈਰੀਂ ਆ ਪਏ। ਹੋਰ ਮੱਤਾਂ ਨੂੰ ਛੱਡਕੇ ਇਸ ਮਤ ਨਵੇ ਬਨੇ ਇਕ ਇਸ ਨੂੰ ਚੰਗਾ ਜਾਣ ਕੇ। ਸਾਰੇ ਆਕੇ ਸਿਰ ਮਨਾਉਣ ਲਗੇ ਜਿਹੜੇ ਰਾਜ ਤੇ ਤਖਤਾਂ ਦੇ ਮਾਲਕ ਸਨ ॥੧੩੫॥

੬. ਸਾਰੇ ਆ ਆ ਕੇ ਚਰਨੀਂ ਲਗ ਗਏ ਜਗਤ ਦੇ ਲੋਕ ਦੱਤ ਨੂੰ ਗੁਰੂ ਮੰਨਕੇ। ਸਾਰੇ ਸ਼ਾਸ਼ਤ੍ਰ ਵਿਦਿਆ ਦੇ ਜਾਨਣ ਵਾਲੇ ਤੇ ਪੀਲੇ ਬਸਤ੍ਰਧਾਰੀਆਂ ਦੇ ਸੇਵਕ ਜੋ ਅਨੇਕਾਂ ਰੂਪਾਂ ਵਿਚ ਸਨ। ਇਹਨਾਂ ਸਭਨਾਂ ਨੇ ਦੱਤ ਨੂੰ ਨਾ ਛਿੱਜਣ ਵਾਲਾ ਸਰੀਰ ਅਤੇ ਰੂਪ ਭੇਤ ਤੋਂ ਬਾਹਰ ਉਚੇ ਜੋਗ ਵਾਲਾ। ਬਹੁਤ ਹੀ ਉਜਲ ਸਾਫ ਸੁਥਰਾ ਤੇ ਨਾ ਜਿਤੇ ਜਾਣ ਵਾਲਾ ਪੈਦਾ ਹੋਇਆ ਸ੍ਰੀ ਦਤ ਨੂੰ ਸ਼੍ਰੋਮਣੀ ਮਹੰਤ ਮੰਨ ਲਿਆ ਹੈ ॥੧੩੬॥

੭. ਜਿਸ ਨੂੰ ਵੇਖ-ਵੇਖ ਕੇ ਚਕਾ ਚੂੰਦ (ਹੈਰਾਨ) ਹੋ ਰਹੇ ਹਨ ਧਰਤੀ ਤੇ ਰਹਿਣ ਵਾਲੇ ਅਤੇ ਬਿਵਾਨਾ ਤੇ ਚਲਣ ਵਾਲੇ ਅਕਾਸੀ ਸ਼ਕਤੀਆਂ। ਜਿਥੇ ਕਿਥੇ ਵੀ ਰਾਜੇ ਰਹਿੰਦੇ ਸਨ ਉਹ ਐਥੋਂ ਅਨ ਹਰਕਤ ਹੋ ਗਏ ਜਿਵੇਂ ਮੂਰਤੀਆਂ ਹੁੰਦੀਆ ਹਨ ਅਤੇ (ਹਥਿਆਰ) ਤੇ ਛਤ੍ਰ ਰਾਜ ਤੇ ਤਖਤ ਛਡਕੇ ਰਾਜੇ ਮਹਾਰਾਜੇ ਦੱਤਾਤ੍ਰੈ ਕੋਲੋਂ ਜੋਗ ਲੈ ਕੇ ਸੰਨਿਆਸੀ (ਤਿਆਗੀ) ਹੋ ਗਏ ਹਨ ਅਤੇ ਗ੍ਰਹਿਸਤ ਤੋਂ ਉਦਾਸ ਹੋ ਕੇ ਹਰ ਪਾਸੇ ਤੋਂ ਜੋਗ ਕਰਨ ਲੱਗ ਗਏ ਹਨ ॥੧੩੭॥

੮. ਕੀ ਇੰਦਰ ਅਤੇ ਕੀ ਸਹਾਯਕ ਇੰਦ੍ਰ (ਬਾਵਨ) ਹੈਰਾਨ ਸਨ ਸਾਰੇ ਹੀ ਚਿਤ ਦੇ ਵਿਚ ਚੌਂਕ ਕੇ ਕੀ ਸੂਰਜ ਕੀ ਚੰਦਰਮਾ। ਸਾਰੇ ਸੋਚਦੇ ਹਨ ਕਿ ਕਿਤੇ ਦੱਤਾਤ੍ਰੈ ਸਾਡੀ ਪਦਵੀ ਨਾ ਛਡਾ ਲਵੇ ਸਾਰਿਆਂ ਦਾ ਬੜਾ ਮਹਾਨ ਰਾਜਾ ਨਾ ਬਣ ਜਾਵੇ। ਆਪੋ ਆਪਣੇ ਬਿਵਾਨ ਲੈ ਕੇ ਹੈਰਾਨ ਹੋ ਕੇ ਸਾਰੇ ਹੀ ਜਿਥੇ ਕਿਥੇ ਘੁੰਮਦੇ ਫਿਰਦੇ ਹਨ। ਸਾਰੇ ਆ ਕੇ ਪ੍ਰਨਾਮਾਂ ਕਰਦੇ ਹਨ ਪੈਰਾਂ ਤੇ ਗਿਰਦ ਹਨ ਦਤਾ ਤ੍ਰੈ ਨੂੰ ਮਹਾਂ ਸ਼ਕਤੀ ਸ਼ਾਲੀ ਜਾਣਕੇ ॥੧੩੮॥

੯. ਜਿਧਰ-ਕਿਧਰ ਦਸਾਂ ਹੀ ਦਿਸ਼ਾਵਾਂ ਦੇ ਰਾਜੇ ਆਪਣੇ ਰਾਜ ਦੇ ਕੰਮਾਂ ਨੂੰ ਛੱਡਕੇ। ਦੇਵ ਦਤ ਨੂੰ ਉਚੀ ਸਖਸ਼ੀਅਤ ਜਾਣਕੇ ਪੈਰਾਂ ਨਾਲ ਲਗ ਰਹੇ ਹਨ। ਦੱਤ ਨੂੰ ਧਰਮ ਦਾ ਘਰ ਜਾਣਕੇ ਗੁਰਦੇਵ ਕਰਕੇ ਮੰਨਦੇ ਹਨ। ਪ੍ਰੇਮ-ਪ੍ਰੀਤ ਦੇ ਨਾਲ ਮਾਣ ਕਰਨ ਸਾਰੇ ਹੀ ਲਗ ਗਏ ਹਨ ਚਰਨਾਂ ਨਾਲ ਆਪਣਾ ਮਾਣ ਹੰਕਾਰ ਛੱਡਕੇ ॥੧੩੯॥

੧੦. ਸਾਰੇ ਰਾਜ ਸਾਜ ਛੱਡ ਦਿਤੇ ਹਨ ਰਾਜਿਆਂ ਵਾਲਾ ਭੇਸ ਉਤਾਰਕੇ ਸੰਨਿਆਸ ਲੈ ਲਿਆ ਹੈ ਆ ਕੇ ਉਥੇ ਜੋਗ ਕਰਨ ਲਗ ਗਏ ਹਰ ਪਾਸੇ ਤੋਂ ਉਦਾਸ ਹੋ ਕੇ। ਸਰੀਰ ਤੇ ਬੜੀ ਉਜਲ ਸਫੈਦ ਸੁਆਹ ਮਲ ਲਈ ਸਿਰ ਤੇ ਜਟਾਂ ਦਾ ਜੂੜਾ ਕਰ ਲਿਆ। ਤਰ੍ਹਾਂ ਤਰ੍ਹਾਂ ਦੀ ਸੋਭਾ ਦੇ ਰਹੇ ਹਨ ਉਹ ਰਾਜੇ ਜਿਹੜੇ ਰਾਜ ਦੇ ਤਖਤਾਂ ਦੇ ਮਾਲਕ ਸਨ ॥੧੪੦॥

੧੧. ਜਿੱਧਰ ਕਿੱਧਰ ਧੰਨ ਸੰਪਤੀ ਜਾਇਦਾਦਾਂ ਛੱਡਕੇ ਪੁਤਰ ਤੇ ਮਿਤਰ ਪੋਤੇ ਸਬੰਧੀ ਆਦਿ। ਸੰਨਿਆਸੀ ਤਿਆਗੀ ਦੇ ਭੇਸ ਬਣਾਕੇ ਰਾਜੇ ਜਿੱਤਾਂ ਦੇ ਪੱਤ੍ਰ ਛੱਡਕੇ। ਰਾਜ ਤੇ ਘੋੜੇ ਸਮਾਜਕ ਅਤੇ ਮਾਤਹਿਤ ਪਰਜਾ ਨੂੰ ਤਿਆਗ ਕੇ ਹਾਥੀ ਆਦਿ ਨੂੰ ਆ ਆ ਕੇ ਗੂੜੇ ਜੰਗਲਾਂ ਦੇ ਵਿਚ ਆ ਬਸੇ ਜਿੱਧਰ ਕਿਧਰੋਂ ਉਦਾਸ ਵੈਰਾਗੀ ਹੋ ਕੇ ॥੧੪੧॥

---

ਇਸੇ ਪਰਮਾਰਥ ਨੂੰ ਸਮਝਾਉਣ ਲਈ ਸ੍ਰੀ ਦਸਮੇਸ਼ ਜੀ ਦਤ ਦਾ ਬਾਰ੍ਹਵਾਂ ਗੁਰੂ ਇੱਕ ਬਾਲੀ (ਬੱਚੀ) ਦਾ ਪਰਸੰਗ ਲਿਖ ਕੇ ਇਸ ਨੂੰ ਰੂਪਵਾਂਨ ਕਰਦੇ ਹਨ :-

ਲਖੀ ਏਕ ਕੰਨਿਆ ਤਿਹੁ ਲੋਕ ਧੰਨਿਆ ॥੨੬੦॥ ਲਖੀ ਦੱਤ ਬਾਲਾ ॥
ਮਨੋ ਰਾਗ ਮਾਲਾ ॥ ਰੰਗੀ ਰੰਗ ਖੇਲੰ ॥ ਮਨੋ ਲਾਗ ਬੇਲੰ ॥੨੬੪॥
2. ਅਨੀਲੇ ਕੁੰਭ ਭਰਾਈ ਲੇ ਊਦਕ ਰਾਜ ਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਹੈ ॥ ਚੀਤ ਸੋ ਗਾਗਰਿ ਰਾਖੀਅਲੇ ॥ ਉਹੀ ॥

ਭਾਵ ਜਿਸ ਤਰ੍ਹਾਂ ਆਮ ਨਗਰ ਪਿੰਡਾਂ ਸ਼ਹਿਰਾਂ ਵਿਚ ਕਿਸੇ ਵੇਲੇ ਰਿਵਾਜ ਹੋਇਆ ਕਰਦਾ ਸੀ ਕਿ ਕਿਸੇ ਨੇੜੇ ਦੇ ਖੂ ਤੋਂ ਪਾਣੀ ਭਰਕੇ ਲਿਆਉਣ ਲਈ ਜਵਾਨ ਇਸਤਰੀਆਂ ਘੜੇ ਤੇ ਗਾਗਰਾਂ ਲੈ ਕੇ ਪਾਣੀ ਭਰ ਕੇ ਲਿਆਉਣ ਲਈ ਜਾਇਆ ਕਰਦੀਆਂ ਸਨ। ਇਕ ਘੜਾ ਬਗਲ ਵਿਚ ਇਕ ਇਨੂ ਰਖਕੇ ਸਿਰ ਦੇ ਉਤੇ ਧਰ ਲੈਂਦੀਆਂ ਤੇ ਆਪਸ ਵਿਚ ਇਕ ਦੂਜੀ ਨਾਲ ਚੌਲੋ ਪਹਿਲ ਗੱਲਾਂ ਬਾਤਾਂ ਕਰਦੀਆਂ ਹਸਦੀਆਂ ਖੇਡਦੀਆਂ ਪਰ ਚਿਤ ਸਿਰ ਦੇ ਘੜੇ ਦੇ ਵਿਚ ਰਖਦੀ ਉਸ ਨੂੰ ਹੱਲਣ ਨਾ ਦਿੰਦੀਆਂ। ਭਗਤ ਜੀ ਦਾ ਕਥਨ ਹੈ ਕਿ ਇਸ ਤਰ੍ਹਾਂ ਚਿਤ ਨੂੰ ਅਡੋਲ ਪ੍ਰਭੂ ਨਾਲ ਲਾ ਕੇ ਰਖਣਾ ਚਾਹੀਦਾ ਹੈ। ਜੈਸੇ ਕਨਿਕ ਕਲਾ ਚਿਤੁ ਮਾਡੀਅਲੇ ॥ ਉਹੀ ॥ ਭਾਵ-ਜਿਸ ਤਰ੍ਹਾਂ ਸੋਨੇ ਦੇ ਗਹਿਣੇ ਤੇ ਚਤ੍ਰਕਾਰੀ ਕਰਦਾ ਹੋਇਆ ਸੁਨਾਰ ਬਿਰਤੀ ਜੋੜਕੇ ਸੋਨੇ ਨੂੰ ਘੜਦਾ ਹੋਇਆ ਇਧਰ ਉਧਰ ਨਹੀਂ ਵੇਖਦਾ - ਇਸੇ ਤਰ੍ਹਾਂ ਸ੍ਰੀ ਦਸਮੇਸ਼ ਜੀ ਨੇ ਸੁਨਾਰ ਦੀ ਉਦਾਹਰਣ ਵੀ ਦਿੱਤੀ ਅੱਗੇ ਕਹਿੰਦੇ ਹਨ ਕਿ ਜਿਸ ਤਰ੍ਹਾਂ ਇਕ ਮੰਦਰ ਮਕਾਨ ਹੈ ਉਸਦੇ ਭਾਵੇਂ ਦਸ ਦਰਵਾਜੇ ਹਨ ਅਤੇ ਉਹ ਚਰਨ ਵਾਸਤੇ ਛੱਡ ਦਿੱਤੀ ਜਾਂਦੀ ਹੈ ਪਰ ਉਹ ਬਾਕੀ ਸਾਰੇ ਦਰਵਾਜੇ ਛੱਡਕੇ ਉਸ ਕੋਠੜੀ ਵਿਚ ਪੁਜੇਗੀ ਜਿਥੇ ਉਸ ਦਾ ਬਛਰੂ ਹੈ ਉਹ ਉਸ ਨੂੰ ਕਦੇ ਨਹੀਂ ਭੁਲਦੀ ਅਤੇ ਇਕ ਇਸਤਰੀ ਆਪਣੇ ਬੱਚੇ ਨੂੰ ਪੰਘੂੜੇ ਦੇ ਉਪਰ ਸੁਲਾ ਦੇਂਦੀ ਹੈ ਆਪ ਘਰੋਗੀ ਕੰਮਾਂ ਦੇ ਵਿਚ ਲੱਗੀ ਰਹਿੰਦੀ ਹੈ ਕਦੀ ਅੰਦਰ ਤੇ ਕੋਈ ਵਸਤੂ ਲਿਆਉਂਦੀ ਹੈ ਕਦੀ ਬਾਹਰ ਸਮਝਣਾ ਹੈ ਪਰ ਬਾਲ ਨੂੰ ਮਨੋ ਨਹੀਂ ਭੁਲਦੀ ਜਿਸ ਵੇਲੇ ਪਾਲਨਾ ਹਿੱਲਣ ਤੇ ਰੁਕਦਾ ਹੈ ਉਹ ਉਸੇ ਵੇਲੇ ਅੰਦਰ ਬਾਹਰ ਜਾਂਦੀ ਆਉਂਦੀ ਉਸ ਨੂੰ ਹਿਲਾਉਂਦੀ ਰਹਿੰਦੀ ਹੈ। ਇਸ ਤਰ੍ਹਾਂ ਭਾਵੇਂ ਕੰਮ ਦੇ ਕਿਤਨੇ ਵੀ ਰੁਝੇਵੇਂ ਕਿਉਂ ਨਾ ਹੋਣ ਪ੍ਰਭੂ ਦੀ ਯਾਦ ਕਦੇ ਵੀ ਭੁਲਾਉਣੀ ਨਹੀਂ ਚਾਹੀਦੀ। ਪਰ ਬਚਨ ਹੈ :-

ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥ ਪੰਚ ਕੋਸ ਪਰ ਗਊ ਚਰਾਵਤ ਚੀਤੁ ਸੋ ਬਛਰਾ ਰਾਖੀਅਲੇ ॥੩॥ ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥ ਅੰਤਰਿ ਬਾਹਰ ਕਾਜ ਬਿਰੂਧੀ ਚੀਤ ਸੁ ਬਾਰਿਕ ਰਾਖੀਅਲੇ ॥੪॥੧॥ਉਹੀ॥

ਫੇਰ ਅਸੀਂ ਆਪਣੇ ਸਤਿਗੁਰੂ ਦੇ ਨਾਲ ਪ੍ਰੇਮ ਕਿਵੇਂ ਤੇ ਕਿਹੋ ਜਿਹਾ ਕਰਨਾ ਹੈ ਅਤੇ ਪ੍ਰਭੂ ਨੂੰ ਕਿਵੇਂ ਤੇ ਕਿਸ ਸਥਾਨ ਤੇ ਸਮਝਣਾ ਹੈ ? ਹੇ ਪ੍ਰਭੂ ਜੀ ਤੇਰੇ ਬਿਨਾ ਹੋਰ ਕੋਈ ਹੈ ਹੀ ਨਹੀਂ। ਮੇਰੇ ਮਨ ਦੀ ਪ੍ਰੀਤਿ ਇਉਂ ਹੈ ਜਿਵੇਂ ਚੰਦ ਨਾਲ ਚਕੋਰ ਦੀ ਹੁੰਦੀ ਹੈ। ਉਹ ਉਲਟਕੇ ਡਿਗ ਤਾਂ ਪੈਂਦੀ ਹੈ ਪਰ ਤੇਰੇ ਵੱਲੋਂ ਨੇਤ੍ਰ ਦੂਜੇ ਪਾਸੇ ਨਹੀਂ ਘੁਮਾਉਂਦੋ ਅਤੇ ਜਿਵੇਂ ਮੱਛੀ ਜਲ ਬਿਨ ਜਿੰਦਾ ਨਹੀਂ ਰਹਿੰਦੀ ਪ੍ਰਾਣ ਹੀ ਦੇ ਦਿੰਦੀ ਹੈ ਅਤੇ ਕੰਵਲ ਫੁਲ ਵਿਚ ਤੇ ਪਾਣੀ ਵਿਚ ਕੋਈ ਅੰਤਰਾ ਨਹੀਂ ਹੁੰਦਾ ਅਤੇ ਜਿਸ ਤਰ੍ਹਾਂ ਚਕਵੀ ਸੂਰਜ ਦੀ ਆਸ ਤੇ ਸਾਰੀ ਰਾਤ ਗੁਜਾਰ ਦੇਂਦੀ ਹੈ। ਗੁਰੂ ਜੀ ਕਹਿੰਦੇ ਹਨ ਕਿ ਮੈਂ ਨਾਨਕ ਨੂੰ ਭੀ ਤੇਰੇ ਚਰਨਾਂ ਦੀ ਇਸੇ ਤਰ੍ਹਾਂ ਪਿਆਸ ਭਾਵ ਲੋੜ ਹੈ ॥੬॥ ਜਿਉਂ ਜਵਾਨ ਇਸਤਰੀ ਨੂੰ ਪਤੀ ਦੇ ਵਿਚ ਹੀ ਪਰਾਣ ਵਸਦੇ ਹਨ ਜਿਸ

ਮਹਾ ਬਨ; ਜੱਤ੍ਰ ਤੱਤ੍ਰ ਉਦਾਸ ॥੧੪੧॥ ਪਾਧਰੀ ਛੰਦ ॥ [੧]ਤ੍ਵ ਪ੍ਰਸਾਦਿ ॥ ਇਹ ਭਾਂਤ ਸਰਬ ਛਿਤ ਕੇ ਨ੍ਰਿਪਾਲ ॥ ਸੰਨਿਆਸ ਜੋਗ ਲਾਗੇ ਉਤਾਲ ॥ ਇਕ ਕਰੈ ਲਾਗਿ ਨਿਵਲਿ ਆਦਿ ਕਰਮ ॥ ਇਕ ਧਰਤ ਧਿਆਨ ਲੈ ਬਸਤ੍ਰ ਚਰਮ ॥੧੪੨॥ [੨]ਇਕ ਧਰਤ ਬਸਤ੍ਰ ਬਲਕਲਨ ਅੰਗ ॥ ਇਕ ਰਹਤ ਕਲਪ ਇਸਥਤ ਉਤੰਗ ॥ ਇਕ ਕਰਤ ਅਲਪ ਦੁਗਧਾ ਅਹਾਰ ॥ ਇਕ ਰਹਤ ਬਰਖ ਬਹੁ ਨਿਰਾਹਾਰ ॥੧੪੩॥ [੩]ਇਕ ਰਹਤ ਮੋਨ ਮੋਨੀ ਮਹਾਨ ॥ ਇਕ ਕਰਤ ਨਿਆਸ ਤਜਿ ਖਾਨ ਪਾਨ ॥ ਇਕ ਰਹਤ ਏਕ ਪਗ ਨਿਰਾਧਾਰ ॥ ਇਕ ਬਸਤ ਗ੍ਰਾਮ ਕਾਨਨ ਪਹਾਰ ॥੧੪੪॥ [੪]ਇਕ ਕਰਤ ਕਸਟ ਕਰ ਧੂਮ੍ਰ ਪਾਨ ॥ ਇਕ ਕਰਤ ਭਾਂਤ ਭਾਂਤਨ ਸਨਾਨ ॥ ਇਕ ਰਹਤ ਇੱਕ ਪਗ ਜੁਗ ਪ੍ਰਮਾਨ ॥ ਕੇਈ ਊਰਧ ਬਾਹ ਮੁਨਿ ਮਨ ਮਹਾਨ ॥੧੪੫॥ [੫]ਇਕ ਰਹਤ ਬੈਠਿ ਜਲਿ ਮੱਧਿ ਜਾਇ ॥ ਇਕ ਤਪਤ ਆਗਿ ਊਰਧ ਜਰਾਇ ॥ ਇਕ ਕਰਤ ਨਿਆਸ ਬਹੁ ਬਿਧਿ ਪ੍ਰਕਾਰ ॥ ਇਕ ਰਹਤ ਏਕ ਆਸਾ ਅਧਾਰ ॥੧੪੬॥ [੬]ਕੇਈ ਕਬਹੂੰ ਨੀਚ ਨਹੀ ਕਰਤ ਡੀਠ ॥ ਕੇਈ ਤਪਤ ਆਗ ਪਰ ਜਾਰ ਪੀਠ ॥ ਕੇਈ ਬੈਠ ਕਰਤ ਬ੍ਰਤਚਰਜ ਦਾਨ ॥ ਕੇਈ ਧਰਤ ਚਿੱਤ ਏਕੈ ਨਿਧਾਨ ॥੧੪੭॥ [੭]ਕੋਈ ਕਰਤ ਜੱਗਿ ਅਰੁ ਹੋਮ ਦਾਨ ॥ ਕੋਈ ਭਾਂਤ ਭਾਂਤ ਬਿਧਵਤਿ ਇਸਨਾਨ ॥ ਕੋਈ ਧਰਤ ਜਾਇ ਲੈ ਪਿਸਟ ਪਾਨ ॥ ਕੋਈ ਦੇਤ ਕਰਮ ਕੀ ਛਾਡਿ ਬਾਨ ॥੧੪੮॥ [੮]ਕੋਈ ਕਰਤ ਬੈਠ ਪਰਮੰ ਪ੍ਰਕਾਸ ॥ ਕੇਈ ਭ੍ਰਮਤ ਪੱਬ ਬਨ ਬਨ ਉਦਾਸ ॥ ਕੇਈ ਰਹਤ ਏਕ ਆਸਨ ਅਡੋਲ ॥ ਕੇਈ ਜਪਤ ਬੈਠ ਮੁਖ ਮੰਤ੍ਰ ਅਮੋਲ ॥੧੪੯॥ [੯]ਕੇਈ ਕਰਤ ਬੈਠ ਹਰਿ ਹਰਿ ਉਚਾਰ ॥ ਕੇਈ ਕਰਤ ਪਾਠ ਮੁਨ ਮਨ ਉਦਾਰ ॥ ਕੇਈ ਭਗਤ ਭਾਵ ਭਗਵਤ ਭਜੰਤ ॥ ਕੇਈ ਰਿਚਾ ਬੇਦ ਸਿੰਮ੍ਰਿਤ ਰਟੰਤ ॥੧੫੦॥ [੧੦]ਕੇਈ ਏਕ ਪਾਨ ਅਸਥਿਤ ਅਡੋਲ ॥ ਕੇਈ ਜਪਤ ਜਾਪ ਮਨਿ ਚਿੱਤ ਖੋਲ ॥ ਕੇਈ ਰਹਤ ਏਕ ਮਨ ਨਿਰਾਹਾਰ ॥ ਇਕ ਭਛਤ ਪਉਨ ਮੁਨ ਮਨ ਉਦਾਰ ॥੧੫੧॥ ਇਕ ਕਰਤ ਨਿਆਸ ਆਸਾ ਬਿਹੀਨ ॥ ਇਕ ਰਹਤ ਏਕ ਭਗਵਤ ਅਧੀਨ ॥ ਇਕ ਕਰਤ ਨੈਕ ਬਨ ਫਲ ਅਹਾਰ ॥ ਇਕ ਰਟਤ ਨਾਮ ਸਿਆਮਾ ਅਪਾਰ ॥੧੫੨॥ [੧੨]ਇਕ ਏਕ ਆਸ ਆਸਾ ਬਿਰਹਤ ॥ ਇਕ ਬਹੁਤ ਭਾਂਤਿ ਦੁਖ ਦੇਹ ਸਹਤ ॥ ਇਕ ਕਹਤ ਏਕ ਹਰਿ ਕੋ ਕਥਾਨ ॥ ਇਕ ਮੁਕਤ ਪਤ੍ਰ ਪਾਵਤ ਨਿਦਾਨ ॥੧੫੩॥ [੧੩]ਇਕ ਪਰੇ ਸਰਣਿ ਹਰਿ ਕੇ ਦੁਆਰ ॥

---

ਇਸਤਰੀ ਦੀ ਛਬਿ ਸ੍ਰੀ ਦਸਮੇਸ਼ ਜੀ ਪੰ : ੬੫੫ ਤੇ ਚੌਦਵੇਂ ਗੁਰੂ ਦੀ ਉਸਤਤਿ ਵਿਚ ਤਿੰਨ ਸਫੇ ਭਰ ਦਿਤੇ ਹਨ ਜੈਸਾ ਕਿ (ਲਖੀ ਏਕ ਨਾਰੀ ॥ ਸੁ ਧਰਮਾਧਿਕਾਰੀ ॥ ਕਿਧੋ ਪਾਰਬਤੀ ਹੈ ॥ ਮਨੋ ਬਾਸਵੀ ਹੈ ॥੨੯੨॥) ਜਿਸ ਤਰ੍ਹਾਂ ਲੋਭੀ ਪੁਰਸ਼ ਨੂੰ ਧੰਨ ਦੀ ਪ੍ਰਾਪਤੀ ਲਈ ਹੁੰਦੀ ਹੈ । ਜਿਸ ਬਾਰੇ ਸ੍ਰੀ ਦਸਮੇਸ਼ ਜੀ ਨੇ ਪੰ: ੬੫੦ ਤੇ ਚੌਧਵੇਂ ਗੁਰੂ ਧਨੀ ਵਣਜਾਰੇ ਦੀ ਉਦਾਹਰਣ ਦਰਸਾਉਂਦੀ ਹੈ । ਅਤੇ ਦੱਸਿਆ ਹੈ ਕਿ ਪ੍ਰਭੂ ਨਾਲ ਇਉਂ ਇਕ ਸਰੂਪ ਹੋਣਾ ਹੈ ਜਿਵੇਂ ਪਾਣੀ ਤੇ ਦੁੱਧ ਵਿਚ ਮਿਲਕੇ ਭਿੰਨ ਭੇਤ ਨਹੀਂ ਹੁੰਦਾ ਅਤੇ ਜਿਸ ਤਰ੍ਹਾਂ ਅੰਤ ਦੇ ਭੁਖੇ ਨੂੰ ਪਦਾਰਥ ਖਾਣ ਨਾਲ ਪ੍ਰੇਮ ਹੁੰਦਾ ਹੈ ਅਤੇ ਜਿਵੇਂ ਮਾਤਾ ਤੇ ਪੁਤਰ ਵਿਚ ਪਿਆਰ ਹੁੰਦਾ ਹੈ । ਇਸੇ ਤਰ੍ਹਾਂ ਸਾਨੂੰ ਹਰਿ ਦੇ ਸਿਮਰਨ ਨਾਲ ਹਰ ਰੋਜ ਨਿਤ ਹੀ ਮੋਹ ਹੋਣਾ ਚਾਹੀਦਾ ਹੈ ਜਿਸ ਤਰ੍ਹਾਂ ਦੀਵੇ ਨੂੰ ਵੇਖ ਕੇ ਪਤੰਗਾ ਉਸ ਦੀ ਲਾਟ ਤੇ ਸੜ ਮਰਦਾ ਹੈ ਆਪਣੀ ਜਾਨ ਦੀ ਸ਼ਹੀਦੀ ਦੇਣ ਵਾਸਤੇ ਜਰਾ ਭੀ ਪ੍ਰਵਾਹ ਨਹੀਂ ਕਰਦਾ ਅਤੇ ਜਿਸ ਤਰ੍ਹਾਂ ਚੋਰ ਚੋਰੀ ਕਰਨ ਵੇਲੇ ਜਾਨ ਨੂੰ ਹੱਥ ਦੇ ਉਪਰ ਰਖਕੇ ਨਸੰਗ ਭੈ ਤਿਆਗ ਕੇ ਚੋਰੀ ਕਰਦਾ ਹੈ ਅਤੇ ਹਾਥੀ ਕਾਮਦੇ ਵਸ ਹੋ ਕੇ ਕਾਬੂ ਆ ਜਾਂਦਾ ਹੈ ਜਿਸ ਤਰ੍ਹਾਂ ਗ੍ਰਿਹਸਥੀ ਵਿਸ਼ੇ ਤੇ ਮਾਇਆ ਦੇ ਧੰਦਿਆਂ ਵਿਚ ਆਪਣੀ ਆਕਬਤ ਬਾਰੇ ਕੁਝ ਵੀ ਨਹੀਂ ਸੋਚਦਾ । ਹਰਨ ਰਾਗ ਤੇ ਮਸਤ ਹੋ ਕੇ ਆਪਾ ਭੁਲ ਜਾਂਦਾ ਹੈ ਅਤੇ ਚਾਤ੍ਰਕ (ਬਬੀਹਾ ਹਰ ਰੋਜ ਮੀਂਹ ਦੀ ਮੰਗ ਕਰਨਾ ਨਹੀਂ ਭੁਲਦਾ ਇਸੇ ਤਰ੍ਹਾਂ ਪ੍ਰਾਣੀ ਮਾਤ੍ਰ ਦਾ ਜੀਵਨ ਸਤ ਸੰਗ ਨਾਲ ਜੁੜਨਾ ਚਾਹੀਦਾ ਹੈ, ਏਸ ਤਰ੍ਹਾਂ ਗੋਬਿੰਦ ਦੇ ਭਜਨ ਦਾ ਰੰਗ ਚੜ੍ਹਦਾ ਹੈ । ਉਪਰੋਕਤ ਉਧਾਹਰਣ ਦੇ ਵਾਂਗ ਹੀ ਗੋਬਿੰਦ ਦੇ ਭਜਨ ਦਾ ਰੰਗ ਚੜ੍ਹਦਾ ਹੈ ਅਤੇ ਇਸੇ ਤਰ੍ਹਾਂ ਰਸਨਾ ਨਾਮ ਦਾ ਜਾਪ ਕਰੇ । ਗੁਰੂ ਜੀ ਕਹਿੰਦੇ ਹਨ ਕਿ ਐਸੇ ਭਗਤ ਨੂੰ ਹੀ ਦਰਸਨਾ ਦਾ ਦਾਨ ਮਿਲ ਸਕਦਾ ਹੈ ॥੯॥ ਜਿਹੜਾ ਪਰਸ਼ ਇਸ ਤਰ੍ਹਾਂ ਗੁਣ ਗਾਉਂਦਾ ਹੈ ਜਾਂ ਸੁਣਦਾ ਹੈ ਅਥਵਾ ਲਿਖਕੇ ਹੋਰਾਂ ਨੂੰ ਪੜ੍ਹਨ ਲਈ ਦਿੰਦਾ ਹੈ । ਉਹ ਹਰਿ ਦੇ ਕੋਲੋਂ ਸਾਰੇ ਫਲ ਪ੍ਰਾਪਤ ਕਰ ਲੈਂਦਾ ਹੈ ਅਤੇ ਸਾਰੇ ਕੁਲਦਾ ਹੀ ਉਧਾਰ ਕਰ ਲੈਂਦਾ ਹੈ ਅਤੇ ਸੰਸਾਰ ਰੂਪੀ ਭਿਆਨਕ ਸਮੁੰਦਰ ਤੋਂ ਪਾਰ ਹੋ ਜਾਂਦਾ ਹੈ ਕਿਉਂਕਿ ਹਰਿ ਦੇ ਚਰਨ ਸਮੁੰਦਰ ਤੋਂ ਪਾਰ ਕਰਨ ਲਈ ਜਹਾਜ ਹਨ । ਉਸ ਦੇ ਵਾਸਤੇ ਹਰਿ ਦੇ ਗੁਣ ਗਾਉਂਦਾ ਹੈ ਅਤੇ ਸਾਧ ਸੰਗਤਿ ਵਿਚ ਮਿਲਦਾ ਹੈ । ਹਰੀ ਮੁਰਾਰ ਕ੍ਰਿਸ਼ਨ ਉਸਦੀ ਬਾਹੁੜੀ ਕਰਦਾ ਹੈ ਤੇ ਉਸ ਦੇ ਵਾਸਤੇ ਹਰਿ ਦੀ ਸਰਣ ਵਿਚ ਜਾਣ ਲਈ ਦੁਆਰਾ ਖੁਲ ਜਾਂਦਾ ਹੈ ॥੧੦॥੨॥ਪੰ:੮੩੮॥ਮ:੫॥ ਪੜ੍ਹੋ ਮੂਲ ਰੂਪ ॥ ਪ੍ਰਭ ਤੁਝ ਬਿਨਾ ਨਹੀ ਹੋਰ ॥ ਮਨਿ ਪ੍ਰੀਤਿ ਚੰਦ ਚਕੋਰ ॥ ਜਿਉ ਮੀਨ ਜਲ ਸਿਉ ਹੇਤੁ ॥

੧. ਪਾਧਰੀ ਛੰਦ ॥ ਤ੍ਵਪ੍ਰਸਾਦਿ ॥ ਇਸ ਤਰ੍ਹਾਂ ਸਾਰੀ ਧਰਤੀ ਦੇ ਰਾਜੇ ਬੜੀ ਕਾਹਲੀ ਦੇ ਨਾਲ ਸੰਨਿਆਸੀ ਹੋ ਕੇ ਜੋਗ ਕਰਨ ਆ ਲਗੇ। ਕਈ ਉਹ ਸਨ ਜੋ ਨਿਉਲੀ ਕਰਮ ਆਦਿ ਕਰਨ ਲਗ ਗਏ। ਕਈ ਉਹ ਸਨ ਜੋ ਭਗਵੇਂ ਬਸਤ੍ਰ ਜਾਂ ਮਿਰਗ ਛਾਲਾ ਆਦਿ ਚੰਮ ਪਹਿਨਕੇ ਧਿਆਨ ਲਾਉਂਦੇ ਹਨ ॥੧੪੨॥

੨. ਕਈ ਉਹ ਹਨ ਜੋ ਰੁੱਖਾਂ ਦੀ ਛਿਲ ਪੱਤੇ ਆਦਿ ਤਨ ਤੇ ਪਹਿਨਦੇ ਹਨ। ਕਈ ਉਹ ਹਨ ਜੋ ਬਾਹਾਂ ਉਤਾਹਾਂ ਕਰਕੇ ਖੜੇ ਹੋਏ ਹਨ ਇਕ ਪੈਰ ਤੇ ਭਾਰ ਰੱਖਕੇ। ਕਈ ਉਹ ਹਨ ਥੋੜਾ ਜਿਹਾ ਦੁਧ ਹੀ ਛਕਦੇ ਹਨ। ਕਈ ਉਹ ਹਨ ਜੋ ਬਹੁਤ ਬਰਸ ਨਿਰਾ ਆਹਾਰ ਹੀ ਰਹਿੰਦੇ ਹਨ ॥੧੪੩॥

੩. ਕਈ ਬਿਲਕੁਲ ਹੀ ਚੁਪ-ਚਾਪ ਮਹਾਨ ਮੋਨ ਧਾਰੇ ਹੋਏ ਹਨ। ਕਈ ਖਾਣਾ ਪੀਣਾ ਛੱਡਕੇ ਤਪ ਕਰਦੇ ਹਨ। ਕਈ ਉਹ ਹਨ ਜੋ ਬਿਨਾਂ ਕੁਝ ਖਾਇ ਪੀਤੇ ਨਿਰਾਆਹਾਰ ਹੋ ਕੇ ਇਕ ਪੈਰ ਭਾਰ ਖੜੇ ਹਨ। ਕਈ ਕਿਸੇ ਪਿੰਡ ਵਿਚ ਵਸਦੇ ਹਨ ਕਈ ਜੰਗਲ, ਤੇ ਕੋਈ ਪਹਾੜ ਤੇ ਜਾ ਬਸਿਆ ਹੈ ॥੧੪੪॥

੪. ਕਈ ਧੂੰਆ ਹੀ ਛਕਕੇ ਬੜੇ ਦੁਖੀ ਹੁੰਦੇ ਹਨ। ਕਈ ਉਹ ਹਨ ਜੋ ਤਰ੍ਹਾਂ ਤਰ੍ਹਾਂ ਦੇ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਦੇ ਹਨ। ਕਈ ਉਹ ਹਨ ਕਿ ਇਕ ਜੁਗ ਤਕ ਇਕ ਲਤ (ਪੈਰ) ਤੇ ਭਾਰ ਹੀ ਖੜੇ ਹਨ। ਕਈ ਉਪਰ ਨੂੰ ਬਾਹਾਂ ਕਰਕੇ ਆਪ ਨੂੰ ਮਹਾਂ ਮੁਨੀ ਹੋਣਾ ਮੰਨਦੇ ਹਨ ॥੧੪੫॥

੫. ਕਈ ਜਾ ਕੇ ਪਾਣੀ ਵਿਚ ਹੀ ਵੜਕੇ ਬੈਠਾ ਹੈ। ਕਈ ਅੱਗ ਦੀ ਬੜੀ ਉਚੀ ਧੂਣੀ ਬਾਲਕੇ ਉਸਦਾ ਤਾਪ ਸਹਿੰਦਾ ਹੈ। ਕਈ ਹੋਰ ਬਹੁਤ ਸਾਰੀਆਂ ਬਿਧੀਆਂ ਨਾਲ ਤਪ ਕਰਦਾ ਹੈ। ਕਈ ਉਹ ਹਨ ਜੋ ਇਕ ਪ੍ਰਮਸਤਾ ਪ੍ਰਮ ਜੋਤੀ ਦੀ ਆਸ ਤੇ ਅਧਾਰ ਤੇ ਹੈ ॥੧੪੬॥

੬. ਕਿਸੇ ਨੇ ਐਸਾ ਧਿਆਨ ਜੋੜਿਆ ਹੋਇਆ ਹੈ ਜੋ ਨਿਗਾਹ ਹੇਠ ਨੂੰ ਕਰਕੇ ਨਹੀਂ ਦੇਖਦਾ। ਕਈ ਅੱਗ ਬਾਲ ਕੇ ਉਸ ਵੱਲ ਪਿੱਠ ਕਰਕੇ ਸੇਕ ਸਹਿ ਰਹੇ ਹਨ। ਕੋਈ ਬ੍ਰਹਮਚਰਜ ਕਰਦਾ ਹੈ ਕੋਈ ਦਾਨ ਪੁੰਨ ਕਰਦਾ ਹੈ। ਕਿਸੇ ਨੇ ਇਕੋ ਇਕ ਪ੍ਰਭੂ ਦੇ ਖਜਾਨੇ ਨਾਮ ਤੇ ਹੀ ਚਿਤ ਜੋੜਿਆ ਹੋਇਆ ਹੈ ॥੧੪੭॥

੭. ਕੋਈ ਜੋਗ ਦੇ ਨਾਲ ਹੋਮ ਤੇ ਕੋਈ ਦਾਨ ਕਰਦਾ ਹੈ। ਕੋਈ ਤਰ੍ਹਾਂ ਤਰ੍ਹਾਂ ਬਿਧੀਆਂ ਨਾਲ ਇਸ਼ਨਾਨ ਕਰਦਾ ਹੈ। ਕਿਸੇ ਹੱਥ ਪਿੱਠ ਪਿਛੇ ਨੂੰ ਕੀਤੇ ਹੋਏ ਹਨ। ਕਿਸੇ ਨੇ ਇਹਨਾਂ ਕਰਮਾ ਦੀ ਆਦਤ ਹੀ ਛੱਡ ਦਿਤੀ ਹੈ ॥੧੪੮॥

੮. ਕੋਈ ਬੈਠਕੇ ਬ੍ਰਹਮ ਗਿਆਨ ਦਾ ਪ੍ਰਕਾਸ਼ (ਚਾਨਣ) ਵੰਡ ਰਿਹਾ ਹੈ। ਕੋਈ ਉਦਾਸ ਹੋ ਕੇ ਬਣ-ਬਣ ਜੰਗਲਾਂ ਵਿਚ ਭਰਮਦਾ ਫਿਰਦਾ ਹੈ। ਕੋਈ ਇਕ ਆਸਨ ਤੇ ਟਿਕ ਕੇ ਬੈਠਾ ਹੈ। ਕੋਈ ਬੈਠਕੇ ਬੇਮੁਲੇ ਮੰਤ੍ਰ ਮੁਖ ਨਾਲ ਜਾਪ ਕਰ ਰਿਹਾ ਹੈ ॥੧੪੯॥

੯. ਕੋਈ ਬੈਠਕੇ ਹਰਿ ਹਰੀ ਦੇ ਨਾਮ ਦਾ ਜਾਪ ਕਰ ਰਿਹਾ ਹੈ। ਕੋਈ ਮੁਨੀ ਬੈਠਕੇ ਮਨ ਜੋੜ ਕੇ ਉਚਾਰਨ ਕਰ ਰਿਹਾ ਹੈ। ਕੋਈ ਭਗਤੀ ਦੇ ਭਾਵ ਨਾਲ ਭਗਵੰਤ ਦੇ ਨਾਮ ਦਾ ਜਾਪ ਕਰ ਰਿਹਾ ਹੈ। ਕੋਈ ਬੇਦ ਦੀਆਂ ਰਿਚਾਂ ਤੇ ਸਿੰਮਰਤੀਆਂ ਪੜ੍ਹ ਰਿਹਾ ਹੈ ॥੧੫੦॥

੧੦. ਕੋਈ ਇਕ ਹਥ ਤੇ ਭਾਰ ਦੇ ਕੇ ਅਹਿਲ ਹੋ ਕੇ ਅਡੋਲ ਟਿਕ ਰਿਹਾ ਹੈ। ਕੋਈ ਮਨ ਚਿਤ ਦੇ ਨਾਲ ਖੁਲਕੇ ਜਪ ਰਿਹਾ ਹੈ। ਕੋਈ ਇਕ ਮਨ ਹੋ ਕੇ ਬਿਨਾਂ ਅਹਾਰ ਤੋਂ ਹੀ ਰਹਿੰਦਾ ਹੈ। ਇਕ ਪਉਣ ਦਾ ਹੀ ਅਹਾਰ ਕਰਦੇ ਹਨ ਜੋ ਮੁਨੀ ਮਨ ਦੇ ਬੜੇ ਉਚੇ ਹਨ ॥੧੫੧॥

੧੧. ਕਈ ਉਹ ਹਨ ਜੋ ਕਿਸੇ ਆਸ ਬਿਨਾਂ ਭਗਤੀ ਕਰਨ ਦਾ ਜਤਨ ਕਰਦੇ ਹਨ। ਕਈ ਭਗਵੰਤ ਭਗਾਉਤੀ ਦੇ ਹੋ ਕੇ ਰਹਿੰਦੇ ਹਨ। ਕਈ ਸਿਆਮ ਸੁੰਦਰ (ਵਿਸ਼ਨੂੰ) ਦਾ ਨਾਮ ਰਟਦੇ ਹਨ ਬਹੁਤ ਸਾਰਾ ॥੧੫੨॥

੧੨. ਕਈ ਉਹ ਹਨ ਜੋ ਇਕ ਅਕਾਲ ਭਗਤੀ ਦੀ ਆਸ ਤੇ ਦੂਜੀਆਂ ਤੋਂ ਰਹਿਤ ਹਨ। ਕਈ ਦੇਹੀ ਉਤੇ ਕਈ ਤਰ੍ਹਾਂ ਕਸ਼ਟ ਸਹਿੰਦੇ ਹਨ। ਇਕੋ ਇਕ ਹਰਿ ਦੀਆਂ ਕਥਾਵਾਂ ਕਰਦੇ ਹਨ। ਕਈ ਉਹ ਹਨ ਜੋ ਅੰਤ ਸਮੇਂ ਮੁਕਤਿ ਹਾਸਲ ਕਰ ਲੈਂਦੇ ਹਨ ॥੧੫੩॥

੧੩. ਕਈ ਹਰਿ ਦੇ ਦਰ ਤੇ ਆ ਕੇ ਸਰਣੀ ਪੈ ਗਏ ਹਨ।

---

☛ ਅਲਿ ਕਮਲ ਭਿੰਨੁ ਨ ਭੇਤੁ ॥ ਜਿਉ ਚਕਵੀ ਸੂਰਜ ਆਸ ॥ ਨਾਨਕ ਚਰਨ ਪਿਆਸ ॥੬॥
ਜਿਉ ਤਰੁਨਿ ਭਰਤ ਪਰਾਨ ॥ ਜਿਉ ਲੋਭੀਐ ਧਨੁ ਦਾਨੁ ॥
ਜਿਉ ਦੂਧ ਜਲਹਿ ਸੰਜੋਗੁ ॥ ਜਿਉ ਮਹਾ ਖੁਧਿਆਰਥ ਭੋਗੁ ॥
ਜਿਉ ਮਾਤ ਪੂਤਹਿ ਹੇਤੁ ॥ ਹਰਿ ਸਿਮਰਿ ਨਾਨਕ ਨੇਤ ॥੭॥
ਜਿਉ ਦੀਪ ਪਤਨ ਪਤੰਗ ॥ ਜਿਉ ਚੋਰੁ ਹਿਰਤ ਨਿਸੰਗ ॥
ਮੈਗਲਹਿ ਕਾਮੈ ਬੰਧੁ ॥ ਜਿਉ ਗ੍ਰਸਤ ਬਿਖਈ ਧੰਧੁ ॥
ਜਿਉ ਜੂਆਰ ਬਿਸਨੁ ਨ ਜਾਇ ॥ ਹਰਿ ਨਾਨਕ ਇਹੁ ਮਨੁ ਲਾਇ ॥੮॥
ਕੁਰੰਕ ਨਾਦੈ ਨੇਹੁ ॥ ਚਾਤ੍ਰਿਕੁ ਚਾਹਤ ਮੇਹੁ ॥ ਜਨ ਜੀਵਨਾ ਸਤਸੰਗਿ ॥
ਗੋਬਿਦੁ ਭਜਨਾ ਰੰਗਿ ॥ ਰਸਨਾ ਬਖਾਨੈ ਨਾਮੁ ॥ ਨਾਨਕ ਦਰਸਨ ਦਾਨੁ ॥੯॥
ਗੁਨ ਗਾਇ ਸੁਨਿ ਲਿਖਿ ਦੇਇ ॥ ਸੋ ਸਰਬ ਫਲ ਹਰਿ ਲੇਇ ॥ ਕੁਲ ਸਮੂਹ ਕਰਤ ਉਧਾਰੁ ॥
ਸੰਸਾਰੁ ਉਤਰਸਿ ਪਾਰਿ ॥ ਹਰਿ ਚਰਨ ਬੋਹਿਥ ਤਾਹਿ ॥ ਮਿਲਿ ਸਾਧਸੰਗਿ ਜਸੁ ਗਾਹਿ ॥
ਹਰਿ ਪੈਜ ਰਖੈ ਮੁਰਾਰਿ ॥ ਹਰਿ ਨਾਨਕ ਸਰਨਿ ਦੁਆਰਿ ॥੧੦॥੨॥

ਇਸੇ ਤਰ੍ਹਾਂ ਹੀ ਮਨ ਨੂੰ ਸਮਝਾਉਣ ਵਾਸਤੇ ਦਸਵੀਂ ਨਾਨਕ ਜੋਤਿ ਪੁਰਖ ਦ੍ਰਿਸ਼ਟਾਂਤਾਂ ਨਾਲ ਮੁਹਾਰਨੀ ਪਕੀ ਕਰਾ ਰਹੇ ਹਨ ॥ ਜਿਸ ਤਰ੍ਹਾਂ ਪੰਜਵੀਂ ਜੋਤਿ ਨੇ ਅਲੰਕਾਰਾਂ ਰਾਹੀਂ ਸਮਝਾਇਆ ਸੀ। ਜੇ ਅਲੰਕਾਰਾਂ ਦੀ ਮਸ਼ਕ ਕੀਤਿਆਂ ਸਾਰੇ ਫਲ ਪ੍ਰਾਪਤ ਹੋ ਸਕਦੇ ਹਨ , ਸਾਰੇ ਕੁਲ ਦਾ ਉਧਾਰ ਹੋ ਸਕਦਾ ਹੈ ਸੰਸਾਰ ਸਾਗਰ ਤੋਂ ਪਾਰ ਹੋ ਜਾਂਦੀਦਾ ਹੈ, ਹਰੀ ਰੂਪ ਜਹਾਜ ਤੇ ਸਵਾਰ ਹੋ ਸਕਦੇ ਹਾਂ, ਦਰਸ਼ਨਾਂ ਦੇ ਦਾਨ ਦੀ ਖੈਰ ਮਿਲ ਸਕਦੀ ਹੈ। ਗੋਬਿੰਦ ਦੇ ਭਜਨ ਦਾ ਰੰਗ ਚੜ ਸਕਦਾ ਹੈ ਤੇ ਨਾਨਕੇ ਦੁਆਰੇ ਦੀ ਸ਼ਰਨ ਪ੍ਰਾਪਤਿ ਹੋ ਸਕਦੀ ਹੈ ਤਾਂ ਫੇਰ ਪ੍ਰਤਖ ਉਧਾਰਨਾ ਤੋਂ ਸਿਖਿਆਂ ਲੈ ਕੇ ਕਿਵੇਂ ਰਸਾਤਲ ਨੂੰ ਚਲੇ ਜਾਵਾਂਗੇ ?

[੧]ਇਕ ਰਹਤ ਤਾਸ ਨਾਮੈ ਅਧਾਰ ॥ ਇਕ ਜਪਤ ਨਾਮ ਤਾ ਕੋ ਦੁਰੰਤ ॥ ਇਕ ਅੰਤਿ ਮੁਕਤ ਪਾਵਤ ਬਿਅੰਤ ॥੧੫੪॥ [੨]ਇਕ ਕਰਤ ਨਾਮ ਨਿਸ ਦਿਨ ਉਚਾਰ ॥ ਇਕ ਅਗਨ ਹੋਤ੍ਰ ਬ੍ਰਹਮਾ ਬਿਚਾਰ ॥ ਇਕ ਸਾਸਤ੍ਰ ਸਰਬ ਸਿੱਮ੍ਰਤ ਰਟੰਤ ॥ ਇਕ ਸਾਧ ਰੀਤ ਨਿਸਦਿਨ ਚਲੰਤ ॥੧੫੫॥ [੩]ਇਕ ਹੋਮ ਦਾਨ ਅਰੁ ਬੇਦ ਰੀਤ ॥ ਇਕ ਰਟਤ ਬੈਠ ਖਟ ਸਾਸਤ੍ਰ ਮੀਤ ॥ ਇਕ ਕਰਤ ਬੇਦ ਚਾਰੋ ਉਚਾਰ ॥ ਇਕ ਗਿਆਨ ਗਾਥ ਮਹਿਮਾ ਅਪਾਰ ॥੧੫੬॥ [੪]ਇਕ ਭਾਂਤ ਭਾਂਤ ਮਿਸਟਾਨ ਭੋਜ ॥ ਬਹੁ ਦੀਨ ਬੋਲ ਭਛ ਦੇਤ ਰੋਜ ॥ ਕਈ ਕਰਤ ਬੈਠ ਬਹੁ ਭਾਂਤ ਪਾਠ ॥ ਕੇਈ ਅੰਨਿ ਤਿਆਗਿ ਚਾਬੰਤ ਕਾਠ ॥੧੫੭॥ [੫]ਕੇਈ ਭਾਂਤ ਭਾਂਤ ਸੋ ਧਰਤ ਧਿਆਨ ॥ ਕੇਈ ਕਰਤ ਬੈਠ ਹਰਿ ਕ੍ਰਿਤ ਕਾਨ ॥ ਕੇਈ ਸੁਨਤ ਪਾਠ ਪਰਮੰ ਪੁਨੀਤ ॥ ਨਹੀ ਮੁਰਤ; ਕਲਪ ਬਹੁ ਜਾਤ ਬੀਤ ॥੧੫੮॥ [੬]ਕੇਈ ਬੈਠ ਕਰਤ ਜਲਿ ਕੋ ਅਹਾਰ ॥ ਕੇਈ ਭ੍ਰਮਤ ਦੇਸ ਦੇਸਨ ਪਹਾਰ ॥ ਕੇਈ ਜਪਤ ਮੱਧ ਕੰਦਰੀ ਦੀਹ ॥ ਕੇਈ ਬ੍ਰਹਮਚਰਜ ਸਰਤਾ ਮਝੀਹ ॥੧੫੯॥ [੭]ਕੇਈ ਰਹਤ ਬੈਠ ਮਧ ਨੀਰ ਜਾਇ ॥ ਕੇਈ ਅਗਨ ਜਾਰ ਤਾਪਤ ਬਨਾਇ ॥ ਕੇਈ ਰਹਤ ਸਿਧ ਮੁਖ ਮੋਨਿ ਠਾਨ ॥ ਅਨਿਆਸ ਚਿੱਤ ਇਕ ਆਸ ਮਾਨ ॥੧੬੦॥[੮] ਅਨਡੋਲ ਗਾਤ ਅਬਿਕਾਰ ਅੰਗ ॥ ਮਹਿਮਾ ਮਹਾਨ ਆਭਾ ਅਭੰਗ ॥ ਅਨਭੈ ਸਰੂਪ ਅਨਭਵ ਪ੍ਰਕਾਸ ॥ ਅਬਯਕਤ ਤੇਜ ਨਿਸ ਦਿਨ ਉਦਾਸ ॥੧੬੧॥[੯] ਇਹ ਭਾਂਤਿ ਜੋਗਿ ਕੀਨੇ ਅਪਾਰ ॥ ਗੁਰ ਬਾਝ; ਯੌ ਨ ਹੋਵੈ ਉਧਾਰ ॥ ਤਬ ਪਰੇ ਦੱਤ ਕੇ ਚਰਨ ਆਨ ॥ ਕਹਿ ਦੇਹਿ ਜੋਗ ਕੇ ਗੁਰ ਬਿਧਾਨ ॥੧੬੨॥ [੧੦]ਜਲ ਮਧਿ ਜੌਨ ਮੁੰਡੇ ਅਪਾਰ ॥ ਬਨ ਨਾਮ ਤਉਨ ਹ੍ਵੈਗੇ ਕੁਮਾਰ ॥ ਗਿਰ ਮਧਿ ਸਿੱਖ ਕਿਨੇ ਅਨੇਕ ॥ ਗਿਰ ਭੇਸ ਸਹਤਿ ਸਮਝੋ ਬਿਬੇਕ ॥੧੬੩॥ [੧੧]ਭਾਰਥ ਭਣੰਤ ਜੇ ਭੇ ਦੁਰੰਤ ॥ ਪਾਰਥੀ ਨਾਮ ਤਾ ਕੇ ਭਣੰਤ ॥ ਪੁਰ ਜਾਸ ਸਿੱਖ ਕੀਨੇ ਅਪਾਰ ॥ ਪੁਰੀ ਨਾਮ ਤਉਨ ਜਾਨੋ ਬਿਚਾਰ ॥੧੬੪॥ [੧੨]ਪਰਬਤ ਬਿਖੈ ਸਜੇ ਸਿੱਖ ਕੀਨ[1] ॥ ਪਰਬਤਿ ਸੁ ਨਾਮ ਲੈ ਤਾਹਿ ਦੀਨ ॥ ਇਹ ਭਾਂਤਿ ਉਚਰਿ ਕਰਿ ਪੰਚ ਨਾਮ ॥ ਤਬ ਦੱਤ ਦੇਵ ਕਿਨੇ ਬਿਸ੍ਰਾਮ ॥੧੬੫॥ [੧੩]ਸਾਗਰ ਮੰਝਾਰ ਜੇ ਸਿੱਖ ਕੀਨ ॥ ਸਾਗਰ ਸੁ ਨਾਮ ਤਿਨ ਕੇ ਪ੍ਰਬੀਨ ॥ ਸਾਰਸੁਤ ਤੀਰ ਜੇ ਕੀਨ ਚੇਲ ॥ ਸਰਸੁਤੀ ਨਾਮ ਤਿਨ ਨਾਮ ਮੇਲ ॥੧੬੬॥ [੧੪]ਤੀਰਥਨ ਬੀਚ ਜੇ ਸਿੱਖ ਕੀਨ ॥ ਤੀਰਥ ਸੁ ਨਾਮ ਤਿਨ ਕੇ ਪ੍ਰਬੀਨ ॥ ਜਿਨ ਚਰਨ ਦੱਤ ਕੇ ਗਹੇ ਆਨ ॥ ਤੇ ਭਏ ਸਰਬ

1. ਦੂਸਰਾ ਪਾਠ-ਪਰਬਤ ਬਿਖੇਸ ਜੇ ਸਿੱਖ ਕੀਨ ॥

੧. ਕਈ ਉਸ ਦੇ ਨਾਮ ਦੇ ਹੀ ਅਧਾਰ ਤੇ ਹਨ । ਕਈ ਉਸਦੇ ਨਾਮ ਨੂੰ ਬੜੀ ਦੇਰ ਤਕ ਜਪਦੇ ਹਨ । ਜੋ ਅੰਤ ਮੁਕਤਿ ਪਾ ਲੈਂਦੇ ਹਨ ਸਮੂਹਕ ॥੧੫੪॥

੨. ਕਈ ਰਾਤ ਦਿਨ ਨਾਮ ਜਪਦੇ ਹਨ । ਕਈ ਅਗਨ ਦੇ ਵਿਚ ਆਹੁਤੀ ਬ੍ਰਹਮਾ ਦੇ ਦਸੇ ਮੰਤ੍ਰ ਪੜ੍ਹਕੇ ਪਾਉਂਦੇ ਹਨ। ਕਈ ਸਾਰ ਸ਼ਾਸਤ੍ਰ ਸਿਮ੍ਰਤੀਆਂ ਪੜ੍ਹਦੇ ਹਨ । ਕਈ ਸੰਤਾ ਮਹਾਂ ਪੁਰਸ਼ਾਂ ਦੀ ਮਰਿਆਦਾ ਤੇ ਚਲਦੇ ਹਨ ਰਾਤ ਦਿਨ ਉਸ ਦਾ ਪਾਲਨ ਕਰਦੇ ਹਨ ॥੧੫੫॥

੩. ਕਈ ਉਹ ਹਨ ਜੋ ਜੋਗ (ਹੋਮ) ਦਾਨ ਤੇ ਬੇਦ ਰੀਤ ਕਰਦੇ ਹਨ । ਕਈ ਬੈਠਕੇ ੬ ਸ਼ਾਸਤ੍ਰਾਂ ਦਾ ਪਾਠ ਕਰਦੇ ਹਨ ਮੀਤ ਜਾਣਕੇ । ਕਈ ਚਾਰੇ ਬੇਦ ਪੜ੍ਹਦੇ ਹਨ । ਕਈ ਗਿਆਨ ਗੋ ਪ੍ਰਭੂ ਦੀ ਅਪਾਰ ਮਹਿਮਾ ਕਰਦੇ ਹਨ ॥੧੫੬॥

੪. ਕਈ ਤਰ੍ਹਾਂ ਤਰ੍ਹਾਂ ਦੇ ਮਿਠੇ ਭੋਜਨ ਗਰੀਬਾਂ ਨੂੰ ਸੱਦ ਕੇ ਰੋਜ ਖਾਣ ਨੂੰ ਦਿੰਦੇ ਹਨ । ਕਈ ਬੈਠਕੇ ਬਹੁਤ ਤਰ੍ਹਾਂ ਦੇ ਪਾਠ ਕਰਦੇ ਹਨ । ਕਈ ਅੰਨ ਛਡਕੇ ਲਕੜੀਆਂ ਕੁਟ ਕੇ ਖਾਂਦੇ ਹਨ ॥੧੫੭॥

੫. ਕਈ ਤਰ੍ਹਾਂ ਤਰ੍ਹਾਂ ਨਾਲ ਧਿਆਨ ਧਰਦੇ ਹਨ । ਕਈ ਜੰਗਲ ਦੇ ਵਿਚ ਬੈਠਕੇ ਹਰੀ ਦਾ ਧਿਆਨ ਧਰਦੇ ਹਨ । ਕਈ ਜੰਗਲ ਦੇ ਵਿਚ ਬੈਠਕੇ ਹਰੀ ਦੀ ਕੀਰਤੀ ਕਰਦੇ ਹਨ । ਕਈ ਉਸ ਪ੍ਰਮ ਪਵਿੱਤਰ ਪਾਠ ਨੂੰ ਬੈਠਕੇ ਸੁਣਦੇ ਹਨ । ਜਿਨ੍ਹਾਂ ਨੂੰ ਬੈਠਿਆਂ ਬਹੁਤ ਸਮਾਂ ਬੀਤ ਜਾਂਦਾ ਹੈ ਪਰ ਮੂੰਹ ਨਹੀਂ ਮੋੜਦੇ ॥੧੫੮॥

੬. ਕਈ ਬੈਠੇ ਪਾਣੀ ਦਾ ਹੀ ਅਹਾਰ ਕਰਦੇ ਹਨ । ਕਈ ਦੇਸ ਦੇਸਾਂ ਤੇ ਪਹਾੜਾਂ ਵਿਚ ਘੁੰਮਦੇ ਫਿਰਦੇ ਹਨ । ਕਈ ਜਾਪ ਕਰਦੇ ਹਨ ਪਰਬਤਾਂ ਦੀ ਕੰਧਾਂ ਗੁਫਾਵਾਂ ਡੂੰਘੀਆਂ ਖੱਡਾਂ ਵਿਚ। ਕਈ ਬ੍ਰਹਮਚਾਰੀ ਦਰਿਆਵਾਂ ਦੇ ਪਾਣੀਆਂ ਵਿਚ ॥੧੫੯॥

੭. ਕਈ ਜਾ ਕੇ ਕਿਸੇ ਪਾਣੀ ਵਿਚ ਬੈਠਦੇ ਹਨ । ਕੋਈ ਅੱਗ ਬਾਲਕੇ ਧੂਣੀਆਂ ਤਾਪਦਾ ਹੈ ਸੁਆਰਕੇ । ਕਈ ਮੋਨ ਧਾਰਕੇ ਚੁਪ-ਚਾਪ ਸਿਧੇ ਖੜੇ ਹਨ । ਹੋਰ ਆਸਾਂ ਮਨ ਤੋਂ ਛੱਡਕੇ ਇਕ ਦੀ ਆਸ ਮੰਨਕੇ ॥੧੬੦॥

੮. ਸਰੀਰ ਹਿਲਦਾ ਨਹੀਂ ਇੰਦ੍ਰੇ ਵਿਕਾਰਾਂ ਤੋਂ ਰਹਿਤ ਹਨ ਜਿਨ੍ਹਾਂ ਦੀ ਮਹਿਮਾ ਬਹੁਤ ਹੈ ਅਤੇ ਤੇਜ ਪ੍ਰਚੰਡ ਹੈ । ਜਿਨ੍ਹਾਂ ਦਾ ਡਰ ਤੋਂ ਰਹਿਤ ਸਰੂਪ ਹੈ ਤੇ ਅਨੁਭਵ ਅੰਦਰ ਗਿਆਨ ਦਾ ਚਾਨਣਾ ਹੋ ਗਿਆ ਹੈ । ਕਥਨ ਤੋਂ ਰਹਿਤ ਚਾਨਣਾ ਅਤੇ ਸੰਸਾਰ ਵਲੋਂ ਰਾਤ ਦਿਨ ਬੇਪ੍ਰਵਾਹ ਹਨ ॥੧੬੧॥

੯. ਉਪਰੋਕਤ ਢੰਗਾਂ ਨਾਲ ਜਿਨ੍ਹਾਂ ਨੇ ਬੇਅੰਤ ਜੋਗ ਕਮਾਇਆ। ਪਰ ਗੁਰੂ ਤੋਂ ਬਿਨਾਂ ਇਸ ਤਰ੍ਹਾਂ ਜੋਗ ਕਰਨ ਦੇ ਨਾਲ ਉਧਾਰ ਨਹੀਂ ਹੁੰਦਾ । ਜਦੋਂ ਉਹਨਾਂ ਨੂੰ ਇਹ ਸੋਝੀ ਹੋਈ ਤਾਂ ਦੱਤ ਦੇ ਚਰਨਾਂ ਵਿਚ ਆ ਪਏ ਅਤੇ ਕਹਿੰਦੇ ਹਨ ਕਿ ਸਾਨੂੰ ਜੋਗ ਦੇ ਢੰਗ ਦੇ ਵਿਧਾਨ ਦੱਸ ਦਿਉ ॥੧੬੨॥

੧੦. ਜਿਹੜੇ ਚੇਲੇ ਪਾਣੀ ਵਿਚ ਜੰਗਲ ਵਿਚ ਕੀਤੇ ਬਹੁਤ ਸਾਰੇ ਉਹਨਾਂ ਦੀ ਸੰਗਿਆ ਰਾਜਿਆਂ ਦੀ ਬਨ ਕੁਮਾਰ ਨਾਮ ਨਾਲ ਹੋ ਗਈ । ਜਿਹੜੇ ਪਹਾੜ ਵਿਚ ਚੇਲੇ ਕੀਤੇ ਬਹੁਤ ਸਾਰੇ ਉਹਨਾਂ ਦੀ ਪਹਾੜੀ ਸੰਗਿਆ 'ਗਿਰੀ' ਕਰਕੇ ਨਿਰਣਾ ਸਮਝ ਲਵੋ ॥੧੬੩॥

੧੧. ਜਿਹੜੇ ਆਪ ਨੂੰ ਭਾਰਥੀ ਕਹਿੰਦੇ ਸਨ । ਉਹਨਾਂ ਦਾ ਨਾਮ ਭਾਰਥੀ ਹੀ ਕਿਹਾ ਜਾਂਦਾ ਹੈ । ਜਿਹੜੇ ਬੇਅੰਤ ਨਗਰਾਂ ਸ਼ਹਿਰਾਂ ਵਿਚ ਚੇਲੇ ਕੀਤੇ । ਉਹਨਾਂ ਦੇ ਨਾ ਵਿਚਾਰ ਕੇ ਪੁਰੀ ਰਖ ਦਿਤਾ ॥੧੬੪॥

੧੨. ਪਹਾੜੀ ਪ੍ਰਬਤਾਂ ਵਿਚ ਜਿਹੜੇ ਚੇਲੇ ਸਜਾਇ ਕੀਤੇ । ਉਹਨਾਂ ਦਾ ਨਾਮ - ਪਰਬਤੀ ਰੱਖ ਦਿਤਾ । ਇਸ ਤਰ੍ਹਾਂ ਪੰਜ ਨਾਮ ਰਖ ਕੇ ਫੈਰ ਸ੍ਰੀ ਦੱਤਤ੍ਰੈ ਜੀ ਨੇ ਅਰਾਮ ਕੀਤਾ ॥੧੬੫॥

੧੩. ਸਮੁੰਦਰਾਂ ਦੇ ਟਾਪੂਆਂ ਵਿਚ ਜਿਹੜੇ ਸੇਵਕ ਕੀਤੇ । ਉਹਨਾਂ ਦੇ ਸਾਗਰ ਨਾਮ ਨਾਲ ਮਸ਼ਹੂਰ ਹੋਏ । ਜਿਹੜੇ ਚੇਲੇ ਸਰੁਸਤੀ ਨਦੀ ਦੇ ਕਿਨਰੇ ਕੀਤੇ । ਉਹਨਾਂ ਦੇ ਨਾਮ ਸਰੁਸਤੀ ਨਾਮ ਮਿਲਾ ਦਿਤਾ ॥੧੬੬॥

੧੪. ਜਿਹੜੇ ਚੇਲੇ ਤੀਰਥਾਂ ਦੇ ਉਤੇ ਜਾਕੇ ਕੀਤੇ ਤੀਰਥੀ ਨਾਮ ਉਹਨਾਂ ਦੇ ਪੂਰੀ ਤਰ੍ਹਾ ਵਿਚਾਰ ਲਵੋ । ਜਿਸ ਨੇ ਦੱਤ ਦੇ ਪੈਰ ਆ ਪਕੜੇ । ਉਹ ਸਾਰੇ ਵਿਦਵਾਨ ਹੋ ਗਏ ॥੧੬੭॥

ਬਿੱਦਿਆ ਨਿਧਾਨ ॥੧੬੭॥ [੧]ਇਮ ਕਰਤ ਸਿੱਖ ਜਹ ਤਹ ਬਿਹਾਰ ॥ ਆਸ੍ਰਮਨ ਬੀਚ ਜੋ ਜੋ ਨਿਹਾਰ ॥ ਤਹ ਤਹੀ ਸਿੱਖ ਜੋ ਕੀਨ ਜਾਇ ॥ ਆਸ੍ਰਮ ਸੁ ਨਾਮ ਤਿਨ ਕੋ ਸੁਹਾਇ ॥੧੬੮॥ [੨]ਆਰੰਨ ਬੀਚ ਜੇ ਅਭਯ ਦੱਤ ॥ ਸੰਨਯਾਸ ਰਾਜ ਅਤਿ ਬਿਮਲ ਮੱਤਿ ॥ ਤਹੰ ਤਹੰ ਸੁ ਕੀਨ ਜੇ ਸਿੱਖ ਜਾਇ ॥ ਆਰਿੰਨ ਨਾਮ ਤਿਨ ਕੋ ਰਖਾਇ ॥੧੬੯॥

ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ, ਦੱਤ ਮਹਾਤਮੇ ਅਨਭਉ ਪ੍ਰਕਾਸੇ, ਦਸ ਨਾਮ ਧਿਆਇ ਸੰਪੂਰਣ ॥

॥ ਪਾਧੜੀ ਛੰਦ ॥ ਆਜਾਨ ਬਾਹੁ ਅਤਿ ਸੈ ਪ੍ਰਭਾਵ ॥ ਅਬਿਅਕਤ ਤੇਜ ਸੰਨਯਾਸ ਰਾਵ ॥ ਜਹੰ ਜਹੰ ਬਿਹਾਰ ਮੁਨਿ ਕਰਤ ਦੱਤ ॥ ਅਨਭਉ ਪ੍ਰਕਾਸ ਅਰੁ ਬਿਮਲ ਮੱਤ ॥੧੭੦॥ ਜੇ ਹੁਤੇ ਦੇਸ ਦੇਸਨ ਨ੍ਰਿਪਾਲ ॥ ਤਜਿ ਗਰਬ ਪਾਨ ਲਾਗੇ ਸੁ ਢਾਲ॥ ਤਜਿ ਦੀਨ ਅਉਰ ਝੂਠੇ ਉਪਾਇ ॥ ਦ੍ਰਿੜ ਗਹਿਓ ਏਕ ਸੰਨਯਾਸ ਰਾਇ ॥੧੭੧॥ [੬]ਤਜਿ ਸਰਬ ਆਸ ਇਕ ਆਸ ਚਿੱਤ ॥ ਅਬਿਕਾਰ ਚਿੱਤ ਪਰਮੰ ਪਵਿੱਤ ॥ ਜਹ ਕਰਤ ਦੇਸ ਦੇਸਨ ਬਿਹਾਰ ॥ ਉਠ ਚਲਤ ਸਰਬ ਰਾਜਾ ਅਪਾਰ ॥੧੭੨॥ ਦੋਹਰਾ ॥ [੭]ਗਵਨ ਕਰਤ ਜਿਹੰ ਜਿਹੰ ਦਿਸਾ ਮੁਨ ਮਨੁ ਦੱਤ ਅਪਾਰ ॥ ਸੰਗਿ ਚਲਤ ਉਠਿ ਸਬ ਪ੍ਰਜਾ ਤਜ ਘਰ ਬਾਰ ਪਹਾਰ ॥੧੭੩॥ ਚੌਪਈ ॥ [੮]ਜਿਹ ਜਿਹ ਦੇਸ ਮੁਨੀਸਰ ਗਏ ॥ ਊਚ ਨੀਚ ਸਬ ਹੀ ਸੰਗਿ ਭਏ॥ ਏਕ ਜੋਗ ਅਰ ਰੂਪ ਅਪਾਰਾ ॥ ਕਉਨ ਨ ਮੋਹੈ ਕਹੋ ਬਿਚਾਰਾ ॥੧੭੪॥ [੯]ਜਹ ਤਹ ਚਲਾ ਜੋਗੁ ਸੰਨਯਾਸਾ ॥ ਰਾਜ ਪਾਟ ਤਜ ਭਏ ਉਦਾਸਾ ॥ ਐਸੀ ਭੂਮ ਨ ਦੇਖੀਅਤ ਕੋਈ ॥ ਜਹਾ ਸੰਨਯਾਸ ਜੋਗ ਨਹੀ ਹੋਈ ॥੧੭੫॥

[੧੦]ਇਤਿ ਮਨ ਨੂੰ ਗੁਰੂ ਦੂਸਰ ਠਹਰਾਇਆ ਸਮਾਪਤੰ ॥੨॥

[੧੧]ਅਥ ਤ੍ਰਿਤੀ ਗੁਰੂ ਮਕਰਕਾ ਕਥਨੰ ॥ ਚੌਪਈ ॥ [੧੨]ਚਉਬੀਸ ਗੁਰੂ ਕੀਨ ਜਿਹ ਭਾਤਾ ॥ ਅਬ ਸੁਨ ਲੇਹੁ ਕਹੌ ਇਹ ਬਾਤਾ ॥ ਏਕ ਮਕਰਕਾ ਦੱਤ ਨਿਹਾਰੀ॥ ਐਸ ਹ੍ਰਿਦੇ ਅਨੁਮਾਨ ਬਿਚਾਰੀ ॥੧੭੬॥ ਆਪਨ ਹੀਐ ਐਸ ਅਨੁਮਾਨਾ ॥ [੧੩]ਤੀਸਰ ਗੁਰੂ ਯਾਹ ਹਮ ਮਾਨਾ ॥ ਪ੍ਰੇਮ ਸੂਤ ਕੀ ਡੋਰ ਬਢਾਵੈ ॥ ਤਬਹੀ ਨਾਥ ਨਿਰੰਜਨ ਪਾਵੈ ॥੧੭੭॥ [੧੪]ਆਪਨ ਆਪੁ ਆਪ ਮੋ ਦਰਸੈ ॥ ਅੰਤਰਿ ਗੁਰੂ ਆਤਮਾ ਪਰਸੈ॥ ਏਕ ਛਾਡਿ ਕੈ ਅਨਤ ਨ ਧਾਵੈ ॥ ਤਬ ਹੀ ਪਰਮਤਤੁ ਕੋ ਪਾਵੈ ॥੧੭੮॥ [੧੫]ਏਕ ਸਰੂਪ ਏਕ ਕਰਿ ਦੇਖੈ ॥ ਆਨ ਭਾਵ ਕੋ ਭਾਵ ਨ ਪੇਖੈ ॥ ਏਕ ਆਸ ਤਜਿ ਅਨਤ ਨ ਧਾਵੈ ॥ ਤਬਹੀ ਨਾਥ ਨਿਰੰਜਨ ਪਾਵੈ ॥੧੭੯॥ [੧੬]ਕੇਵਲ ਅੰਗ ਰੰਗ ਤਿਹ ਰਾਚੈ॥ ਏਕ ਛਾਡਿ ਰਸਨੇਕ ਨ ਮਾਚੈ[ੳ]॥ ਪਰਮ ਤੱਤ

---

ੳ. ਕਿਉਂ ਨਾ ਇਕ ਮਕੜੀ ਵਾਂਗ ਸਾਡੀ ਪ੍ਰਮ ਤੱਤ ਪ੍ਰਮ ਸ਼ਕਤੀ ਦੇ ਨਾਲ ਤਾਰ ਨਹੀਂ ਜੁੜ ਸਕੇਗੀ । ਗੁਰੂ ਜੀ ਬ੍ਰਾਹਮਣ ਤੋਂ ਪੁਛਦੇ ਹਨ ਕਿ ਤੁਸੀਂ ਬੇਦ ਪੜ੍ਹਦੇ ਹੋ, ਸੁਣਦੇ ਹੋ, ਫੇਰ ਬੇਤਾਲ ਹੋਇ ਕਿਉਂ ਫਿਰਦੇ ਹੋ ? (ਬੇਦਾਂ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥) ਬ੍ਰਾਹਮਣ ਉਤਰ ਦਿੰਦਾ ਹੈ ਕਿ ਅਸੀਂ ਬੇਦ ਤਾਂ ਪੜ੍ਹਦੇ ਹਾਂ ਪਰ ਮਾਇਆ ਦੇ ਮੋਹ ਤੋ ਖਲਾਸੀ ਨਹੀਂ ਹੋਈ । ਵੇਦ ਪੜਹਿ ਹਰਿ ਰਸੁ ਨਹੀਂ ਆਇਆ ॥ ਹਰਿ ਰਸ ਕਿਉਂ ਨਹੀਂ ਆਇਆ ? (ਵਾਦੁ ਵਖਾਣਹਿ ਮੋਹਿ ਮਾਇਆ) ੭੨੮॥ਮ:੩॥ ਅਜ ਸਾਡਾ ਵੀ ਇਹੋ ਹਾਲ ਹੈ ਜਿਥੋਂ ਮਾਇਆ ਮਿਲਦੀ ਦਿਸੇ ਉਥੇ ਗਿਣ ਮਿਣ, ਗਿਣ ਮਿਣ ਕਰਕੇ ਸਰਚਾ ਦਿਤਾ ਹੋਰ ਕੋਈ ਭਜਨ ਪਾਠ ਦੀ ਲੋੜ ਨਾਹੀ :

*ਚੰਚਲ ਚਿੱਤ ਖਲਾਰ ਕੇ ਭਜਨ ਕਰਨਾ ਮਾਰ ਚੌਂਕੜੀ ਸਦਾ ਅਡੋਲ ਹੋਣਾ ॥*
*ਸਮਝ ਸੋਚ ਕੇ ਕੱਡਣੀ ਗੱਲ ਮੂਹਿੰ ਪੂਰਾ ਏਸ ਜ਼ਬਾਨ ਦਾ ਬੋਲ ਹੋਣਾ ॥*
*ਛਲਾਂ ਛਿੱਦਾਂ ਤੋਂ ਸਦਾ ਰਹਿਤ ਰਹਿਣਾ ਨੰਗਾ ਅੰਤ ਵੇਲੇ ਪਾਜ ਪੋਲ ਹੋਣਾ ॥*
*ਮਾਈ ਭੈਣ ਭਰਾ ਨਾ ਹੋਰ ਸਾਥੀ ਮਿੱਤਰ ਯਾਰ ਨ ਸੰਗ ਹਮਝੋਲ ਹੋਣਾ ॥*
*ਮੌਜ ਲੁਟ ਲੈ ਜੱਗ ਦੀ ਖ਼ੂਬ ਜਟਾਂ ਔਖਾ ਨਿਰਮੋਲਾ ਸੰਤ ਨਿਰੋਲ ਹੋਣਾ ॥*
*ਤੁਸਾਂ ਭੰਗੜਾ ਪਾਵਣਾ ਨਾਲ ਰੀਝਾਂ, ਉਥੇ ਵੱਜਣਾ ਆਖਰੀ ਢੋਲ ਹੋਣਾ ॥*
*ਸਦਾ ਵੇਂ ਬੇ ਫਿਕਰੀ ਸੇਜ ਉਤੇ ਫੇਰ ਅੰਤ ਨੂੰ ਬਿਸਤਰ ਗੋਲ ਹੋਣਾ ॥*
*ਕਾਲੀ ਦਾਸ ਪ੍ਰਮਾਤਮਾ ਗੁਰੂ ਬਾਝੋਂ, ਦੂਜਾ ਹੋਰ ਨਾਹੀ ਕਿਸੇ ਕੋਲ ਹੋਣਾ ॥ਪੰ: ੬੮॥ ਜੀਵ ਤੇ ਮੁਕਤੀ ॥*

ਅੱਜ ਦੇ ਸੰਸਾਰ ਦਾ ਨਕਸ਼ਾ - ਆਦਿ ਬਾਣੀ ਇਸ ਤਰ੍ਹਾਂ ਦਾ ਪੇਸ਼ ਕਰਦੀ ਹੈ -

੧. ਇਸ ਤਰ੍ਹਾਂ ਫਿਰਦੇ ਤੁਰਦੇ ਰਟਨ ਕਰਦੇ ਜੋ ਚੇਲੇ ਕੀਤੇ ਜਿਹੜੇ ਆਸ਼ਰਮ ਦੇ ਵਿਚ ਦੇਖੇ । ਉਥੇ ਉਥੇ ਹੀ ਜਾ ਕੇ ਚੇਲੇ ਕਰ ਲਏ । ਉਹਨਾਂ ਦੇ ਨਾਲ ਆਸ਼ਰਮ ਨਾਮ ਸੁਭਾਇਮਾਨ ਹੈ ॥੧੬੮॥

੨. ਜੰਗਲ ਦੇ ਵਿਚ ਬੇ ਡਰ ਦੱਤ ਸੰਨਿਆਸ ਦੇ ਬਾਦਸ਼ਾਹ ਨੇ ਪਵਿੱਤਰ ਬੁਧੀ ਦੇ ਨਾਲ ਜਿਥੇ ਜਿਥੇ ਜਾ ਕੇ ਸੇਵਕ ਕੀਤੇ। ਉਹਨਾਂ ਦਾ ਨਾਮ ਆਰਿਨੀ ਰਖਿਆ ਗਿਆ ॥੧੬੯॥

੩. ਇਥੇ ਬਚਿਤ੍ਰ ਨਾਟਕ ਗ੍ਰੰਥ ਦੱਤ ਦਾ ਮਹਾਤਮ ਤੇ ਉਸਦਾ ਅਨਭਉ ਪ੍ਰਕਾਸ ਤੇ ਚੇਲਿਆਂ ਦੇ ਦਸ ਨਾਉਂ ਦਾ ਧਿਆਇ ਪੂਰਾ ਹੋਇਆ ।

---

੪. ਪਾਧੜੀ ਛੰਦ ॥ ਲੰਬੀਆਂ ਬਾਹਵਾਂ ਵਾਲਾ ਬਹੁਤ ਹੀ ਰਸੂਖ ਵਾ ਪ੍ਰਭਾ । ਜਿਸਦਾ ਤੇਜ ਪ੍ਰਤਾਪ ਕਥਨ ਤੋਂ ਬਾਹਰ ਹੈ । ਸੰਨਿਆਸ ਦਾ ਬਾਦਸ਼ਾਹ । ਜਿਥੇ ਕਿਥੇ ਵੀ ਜਾ ਕੇ ਬ੍ਰਿਜਦਾ ਪ੍ਰਚਾਰ ਕਰਦਾ ਦਤ । ਜਿਸਦਾ ਅਨਭਉ ਪ੍ਰਕਾਸ਼ ਸੀ ਅਤੇ ਨਿਰਮਲ ਮਤ ਸੀ ॥੧੭੦॥

੫. ਜਿਹੜੇ ਵੀ ਦੇਸ ਜਾਂ ਦੇਸਾਂ ਦੇ ਰਾਜੇ ਹੁੰਦੇ ਸਨ । ਉਹ ਹੰਕਾਰ - ਮਾਣ ਨੂੰ ਛੱਡਕੇ ਪੈਰਾਂ ਦੇ ਵਿਚ ਆ ਢਹੇ । ਹੋਰ ਸਭ ਝੂਠੇ ਜਤਨ ਕਰਨੇ ਉਹਨਾਂ ਛੱਡ ਦਿਤੇ । ਨਿਸਚੇ ਦੇ ਨਾਲ ਪੱਕੀ ਤਰ੍ਹਾਂ ਇਕ ਸੰਨਿਆਸ ਦੇ ਬਾਦਸ਼ਾਹ ਨੂੰ ਪਕੜ ਲਿਆ ॥੧੭੧॥

੬. ਹੋਰ ਸਾਰੀਆਂ ਆਸਾਂ ਛੱਡਕੇ ਇਕੋ ਆਸ ਚਿਤ ਵਿਚ ਰੱਖ ਕੇ । ਜਿਸ ਦਾ ਬਿਕਾਰਾਂ ਤੋਂ ਰਹਿਤ ਚਿਤ ਹੈ ਅਤੇ ਪੂਰਨ ਪਵਿੱਤਰ ਹੈ । ਜਿਹੜਾ ਦੇਸ ਦੇਸਾਂ ਦਾ ਰਟਨ ਕਰਦਾ ਰਿਹਾ ਹੈ । ਉਥੇ ਉਥੇ ਹੀ ਜਿਥੋਂ ਦੇ ਸਾਰੇ ਹੀ ਬੜੇ ਬੜੇ ਬੇਅੰਤ ਰਾਜੇ ਸਨ ॥੧੭੨॥ ਦੋਹਰਾ ॥

੭. ਉਹ ਸਾਰੇ ਰਾਜੇ ਜਿਧਰ ਨੂੰ ਦਤ ਚਲਦਾ ਸੀ ਉਸਦੇ ਨਾਲ ਚਲੇ ਜਾਂਦੇ ਸਨ ਮੁਨੀ ਮਹਾਰਾਜ ਨੂੰ ਅਪਾਰ ਹਸਤੀ ਜਾਣਕੇ। ਸਾਰੀ ਪ੍ਰਜਾ ਉਠ ਕੇ ਨਾਲ ਤੁਰ ਪੈਂਦੀ ਸੀ ਆਪਣੇ ਘਰ ਬਾਰ ਤੇ ਪਹਾੜ ਭਾਵ ਸਾਰੀ ਸੰਪਦਾ ਛੱਡਕੇ ॥੧੭੩॥

੮. ਚੌਪਈ ॥ ਜਿਸ ਜਿਸ ਦੇਸ ਵਿਚ ਮੁਨੀਆਂ ਦੇ ਸ੍ਰੋਮਣੀ ਮੁਨੀ ਗਏ । ਰਾਉ-ਰੰਕ ਛੋਟੇ ਬੜੇ ਸਭ ਹੀ ਨਾਲ ਹੋ ਗਏ । ਇਕ ਜੋਗ ਦਾ ਪ੍ਰਤਾਪ ਤੇ ਦੂਜੇ ਬੇਅੰਤ ਰੂਪ । ਉਸ ਦੇ ਉਤੇ ਕੌਣ ਨਾ ਮੋਹਤ ਹੋਵੇ ? ਇਹ ਵਿਚਾਰ ਕੇ ਦੱਸੋ ॥੧੭੪॥

੯. ਜਿਥੇ ਕਿਥੇ ਗਿਆ ਸੰਨਿਆਸ ਧਾਰੀ ਜੋਗੀ ਦੱਤ ਉਹ ਸਭ ਆਪੋ ਆਪਣੇ ਰਾਜ ਤੇ ਨਗਰ ਛੱਡਕੇ ਉਹਨਾਂ ਤੋਂ ਉਦਾਸ ਹੋ ਗਏ । ਇਹੋ ਜਿਹਾ ਕੋਈ ਥਾਂ ਨਹੀਂ ਸੀ ਦਿਸਦਾ ਜਿਥੇ ਜੋਗੀ ਜਾਂ ਸੰਨਿਆਸੀ ਨਾਂ ਹੋਵੇ ਜਿਸ ਦਾ ਭਾਵ ਹੈ ਕਿ ਸਾਰੇ ਸੰਸਾਰ ਵਿਚ ਦੱਤ ਦਾ ਜੋਗ ਸੰਨਿਆਸ ਪ੍ਰਚੱਲਤ ਹੋ ਗਿਆ ਸੀ ॥੧੭੫॥

੧੦. ਸ੍ਰੀ ਦਤ ਨੇ ਆਪਣੇ ਮਨ ਨੂੰ ਗੁਰੂ ਬਨਾਉਣ ਦਾ ਪ੍ਰਕਰਣ ਸਮਾਪਤ ਹੈ ॥੨॥

---

ਰੁਦਰਾ ਅਵਤਾਰ ਦੱਤਾਤ੍ਰੈ ਦੀ ਗੁਰੂ ਮਕੜੀ

੧੧. ਹੁਣ ਅਗੇ ਦੱਤਾਤ੍ਰੈ ਜੀ ਦਾ ਤੀਜਾ ਗੁਰੂ ਮਕੜੀ ਨੂੰ ਬਨਾਉਣ ਦੀ ਕਥਾ ਚਲਦੀ ਹੈ ॥

੧੨. ਚੌਪਈ ॥ ਲੇਖਕ ਕਹਿੰਦਾ ਹੈ ਕਿ ਜਿਸ ਤਰ੍ਹਾਂ ਦਤ ਨੇ ਚੌਵੀ ਗੁਰੂ ਧਾਰਨ ਕੀਤੇ । ਹੁਣ ਤੁਸੀਂ ਸੁਣ ਲਵੋ ਮੈਂ ਉਹ ਬਾਤਾਂ ਕਹਿੰਦਾ ਹਾਂ । ਇਕ ਮੱਕੜੀ, ਦੱਤ ਨੇ ਵੇਖੀ । ਜਿਸ ਨੂੰ ਵੇਖ ਕੇ ਆਪਣੇ ਦਿਲ ਵਿਚ ਇਸ ਤਰ੍ਹਾਂ ਵਿਚਾਰਿਆ ॥੧੭੬॥

੧੩. ਉਸ ਮਕੜੀ ਨੂੰ ਵੇਖਕੇ ਦੱਤ ਜੀ ਕਹਿੰਦੇ ਹਨ ਕਿ ਮੈਂ ਤੀਸਰਾ ਗੁਰੂ ਇਸ ਮਕੜੀ ਨੂੰ ਮੰਨਦਾ ਹਾਂ ਕਿ ਜਿਸ ਤਰ੍ਹਾ ਇਸ ਮਕੜੀ ਨੇ ਪ੍ਰੇਮ ਸੂਤ ਦੀ ਤਾਰ ਵਧਾਈ ਹੈ । ਇਸ ਤਰ੍ਹਾਂ ਪ੍ਰੇਮ ਦੇ ਸੂਤ ਦੀ ਜੇ ਕੋਈ ਤਾਰ ਵਧਾ ਲਵੇ ਤਾਂ ਉਸ ਨਾਥ, ਮਾਲਿਕ ਮਾਇਆ ਤੋਂ ਰਹਿਤ ਪ੍ਰਭੂ ਦੀ ਪ੍ਰਾਪਤੀ ਕਰ ਸਕਦਾ ਹੈ ॥੧੭੭॥

੧੪. ਆਪਣੇ ਆਪ ਨੂੰ ਆਪਣੇ ਵਿਚ ਵੇਖੇ । ਆਪਣੇ ਅੰਦਰ ਹੀ ਗੁਰੂ ਆਤਮਾ ਨੂੰ ਛੂਹੇ । ਉਸ ਇਕ ਨੂੰ ਛੱਡਕੇ ਹੋਰ ਕਿਸੇ ਪਾਸੇ ਨਾ ਦੌੜੇ ਤਾਂ ਹੀ ਪ੍ਰਮ ਤੱਤ ਦੀ ਪ੍ਰਾਪਤੀ ਹੁੰਦੀ ਹੈ ॥੧੭੮॥

੧੫. ਇਕ ਪ੍ਰਭੂ ਦੇ ਸਰੂਪ ਨੂੰ ਹਰ ਥਾਂ ਇਕੋ ਜਾਣਕੇ ਵੇਖੇ । ਹੋਰ ਦੂਜਾ ਭਾਵ ਨਾ ਭਾਵ ਦੇ ਵਿਚ ਨਾ ਵੇਖੇ । ਇਕ ਉਸ ਦੀ ਆਸ ਛੱਡਕੇ ਹੋਰ ਦੂਸਰੇ ਥਾਂ ਨਾ ਜਾਵੇ ਤਾਂ ਹੀ ਮਾਲਿਕ ਨਿਰਅੰਜਨ ਨੂੰ ਪਾ ਸਕਦਾ ਹੈ ॥੧੭੯॥

੧੬. ਹਿਰਦੇ ਰੂਪੀ ਅੰਗ, ਉਸ ਇਕ ਦੇ ਰੰਗ ਵਿਚ ਰਚ ਜਾਵੇ। ਇਕ ਨੂੰ ਛੱਡਕੇ ਜਬਾਨ ਜਰਾ ਬੀ ਨਾ ਪਾਸੇ ਜਾਵੇ । ਉਸ ਪ੍ਰਮ ਤਤ ਨਾਲ ਧਿਆਨ ਜੋੜੇ° । ਤਾਂ ਹੀ ਉਸ ਮਾਲਿਕ ਨਿਰਅੰਜਨ ਦੀ ਪ੍ਰਾਪਤੀ ਹੋ ਸਕਦੀ ਹੈ ॥੧੮੦॥

---

*ਸਤੀ ਪਾਪੁ ਕਰਿ ਸਤੁ ਕਮਾਹਿ ॥ ਗੁਰ ਦੀਖਿਆ ਘਰਿ ਦੇਵਣ ਜਾਹਿ ॥ ਇਸਤਰੀ ਪੁਰਖੈ ਖਟਿਐ ਭਾਉ ॥*
*ਭਾਵੈ ਆਵਉ ਭਾਵੈ ਜਾਉ ॥ ਸਾਸਤੁ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥*
*ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥ ਵਢੀ ਲੈ ਕੈ ਹਕੁ ਗਵਾਏ ॥*
*ਜੇ ਕੋ ਪੁਛੈ ਤਾ ਪੜਿ ਸੁਣਾਏ ॥ ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ ਚਾੜੀ ਖਾਹਿ ॥*
*ਚਉਕਾ ਦੇ ਕੈ ਸੁਚਾ ਹੋਇ ॥ ਐਸਾ ਹਿੰਦੂ ਵੇਖਹੁ ਕੋਇ ॥ ਜੋਗੀ ਗਿਰਹੀ ਜਟਾ ਬਿਭੂਤ ॥ ਆਗੈ ਪਾਛੈ ਰੋਵਹਿ ਪੂਤ ॥*
*ਜੋਗੁ ਨ ਪਾਇਆ ਜੁਗਤਿ ਗਵਾਈ ॥ ਕਿਤੁ ਕਾਰਣਿ ਸਿਰਿ ਛਾਈ ਪਾਈ ॥*
*ਨਾਨਕ ਕਲਿ ਕਾ ਏਹੁ ਪਰਵਾਣੁ ॥ ਆਪੇ ਆਖਣੁ ਆਪੇ ਜਾਣੁ ॥੧॥ ਮਃ ੧॥*

ਭਾਵ—ਧਰਮੀ ਲੋਕ ਧਰਮ ਦਾ ਬੁਰਕਾ ਪਾ ਕੇ ਬੁਰੇ ਕਰਮ ਕਰਦੇ ਹਨ ਪਾਪ ਦੀ ਕਾਰ ਨਾਲ ਦਾਨ ਕਰਦੇ ਹਨ ਗੁਰੂ ਘਰ ਜਾਕੇ ਗੁਰਮੰਤ੍ਰ ਦੀ ਥਾਂ ਆਪਣੀ ਸਿਖਿ ਦੇਣ ਜਾਂਦੇ ਹਨ, ਜਿਸ ਬਾਰੇ ਭਾਈ ਗੁਰਦਾਸ ਜੀ ਦਾ ਕਥਨ ਹੈ :—ਕਿ ਅੱਜ ਸਾਡੀ ਕਲੂ ਕਾਲੇ ਦੇ ਸਮੇਂ ਵਿਚ ਕੀ ਹਾਲਤ ਹੈ :— ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ ॥ ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ ॥ ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤਿ ਮੁਖਹੁ ਆਲਾਈ॥ ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤ ਬਿਧਿ ਭਾਈ ॥ ਸੇਵਕ ਬੈਠਨਿ ਘਰਾਂ ਵਿਚਿ ਗੁਰ ਉਠਿ ਘਰੀ ਤਿਨਾੜੇ ਜਾਈ ॥ ਕਾਜੀ ਹੋਏ ਰਿਸਵਤੀ ਵਢੀ ਲੈ ਕੇ ਹਕ ਗਵਾਈ ॥ ਇਸਤ੍ਰੀ ਪੁਰਖੈ ਕਾਮ ਹਿਤ ਭਾਵੈ ਆਏ ਕਿਥਾਊ ਜਾਈ ॥ ਵਰਤਿਆ ਪਾਪ ਸਭਸ ਜਗ ਮਾਂਹੀ ॥
ਇਸਤ੍ਰੀ ਪੁਰਖਾਂ ਨੂ ਖਟੀ ਨਾਲ ਹੀ ਪਿਆਰ ਹੈ ਜੇਕਰ ਕੋਈ ਮਤਲਬ ਨਹੀਂ ਤਾਂ ਭਾਵੇਂ ਕੋਈ ਕਥਾਉਂ ਆਵੇ ਭਾਵੇਂ ਚਲਾ ਜਾਵੇ ਉਸ ਨਾਲ ਕੋਈ ਪ੍ਰੇਮਜ ਭਾਉ ਨਹੀਂ ਹੈ । ਸਾਸਤ੍ਰ ਬੇਦਾਂ ਨੂੰ ਤਾਂ ਕੋਈ ਮੰਨਦਾ ਹੀ ਨਹੀਂ, ਮਿਥਿਹਾਸ ਕਰਕੇ ਵੇਖਣੇ ਵੀ ਛੱਡ ਦਿਤੇ ਹਨ । ਕਾਜੀ ਜਾਂ ਮੁਨਸਬ ਲੋਕਾਂ ਨੇ ਜਿਹੜੇ ਇਨਸਾਫ ਦੇ ਮੁਦਈ ਸਨ ਇਨਸਾਫ ਦੀ ਕੁਰਸੀ ਤੇ ਬੈਠੇ ਹਨ, ਉਹ ਬਗਲੇ ਭਗਤ ਬੜੀਆਂ ਸੁੰਦਰ ਸੂਰਤਾਂ ਮਾਲਾ (ਸਿਮਰਨੇ) ਫੜੀ ਬੈਠੇ ਹਨ ਤੇ ਮੂੰਹ ਤੋਂ ਰਾਮ ਰਾਮ ਖੁਦਾਇ ਜਾਂ ਵਾਹਿਗੁਰੂ ਕਹਿੰਦੇ ਹਨ ਪਰ ਰਿਸ਼ਵਤ ਲੈ ਕੇ ਹੱਕ ਨੂੰ ਨਿਹੱਕ ਤੇ ਨਿਹੱਕ ਨੂੰ ਹੱਕ ਬਣਾ ਦਿੰਦੇ ਹਨ । ਜੇ ਕੋਈ ਪੁਛ ਕਰੇ ਤਾਂ ਕੋਈ ਕੁਰਾਨ ਦਾ ਜਾਂ ਵੇਦ ਸ਼ਾਸਤ੍ਰ ਅਥਵਾ ਗੁਰਬਾਣੀ ਦੀ ਉਧਾਰਨ ਦੇ ਕੇ ਸਿਧ ਕਰ ਦਿੰਦੇ ਹਨ । ਤੁਰਕਾਂ ਦੀ ਬੋਲੀ ਵਿਚ ਜਨਮ ਪਾਪ ਹਿਰਦੇ ਵਿਚ ਸਮਾ ਰਿਹਾ ਹੈ । ਭਲਾ ਦੇਖੋ ਨੇਕ ਕਰਨੀ ਤੋਂ ਬਿਨਾਂ ਕੋਈ ਚੌਕਾ ਦੇ ਕੇ ਵੀ ਸੁੱਚਾ ਹੋਇਆ ਹੈ - ਜਦ ਕਿ (ਕਰਨੀ ਬਿਨਾ ਨਾ ਤਰਿਆ ਕੋਈ) ਜੇ ਜੋਗੀਆਂ ਵਲ ਤਕੋ ਤਾਂ ਗ੍ਰਹਿਸੀ ਬਣੇ ਬੈਠੇ ਹਨ ਸਿਰ ਜਟਾਂ ਤੇ ਸੁਆਹ ਮਲੀ ਹੋਈ ਹੈ ਧੀਆਂ ਪੁਤਰ ਅਗੇ ਪਿਛੇ ਰੋਂਦੇ ਫਿਰਦੇ ਹਨ । ਜਿਸ ਕਰਕੇ ਨਾ ਜੋਗ ਦੀ ਪ੍ਰਾਪਤੀ ਹੋਈ ਨਾਹੀ ਮੁਕਤੀ ਮਿਲੀ ਉਹ ਵੀ ਗੁਆ ਬੈਠੇ ਫੇਰ ਸਿਰ ਵਿਚ ਸੁਆਹ ਕਿਸ ਲਈ ਪਾਈ ? ਗੁਰੂ ਜੀ ਕਹਿੰਦੇ ਹਨ ਇਹ ਕਲਿਜੁਗ ਦਾ ਪਰਮਾਣ ਹੈ ਆਪੇ ਸਭ ਕੁਝ ਜਾਣਦੇ ਹੀ ਹਨ ਤੇ ਫੇਰ ਜਿਸ ਕੰਮ ਨੂੰ ਵੇਖ ਕੇ ਦੂਜੇ ਨੂੰ ਨਿੰਦਦੇ ਹਨ ਉਹੀ ਆਪ ਕਰੀ ਜਾਂਦੇ ਨੇ ।

ਕੋ ਧਿਆਨ ਲਗਾਵੈ ॥ ਤਬ ਹੀ ਨਾਥ ਨਿਰੰਜਨ ਪਾਵੈ ॥੧੮੦॥ [1]ਤੀਸਰ ਗੁਰੂ ਮਕਰਿਕਾ ਠਾਨੀ ॥ ਆਗੇ ਚਲਾ ਦੱਤ ਅਭਿਮਾਨੀ ॥ ਤਾ ਕਰ ਭਾਵ ਹ੍ਰਿਦੇ ਮਹਿ ਲੀਨਾ ॥ ਹਰਖਵੰਤ ਤਬ ਚਲਾ ਪ੍ਰਬੀਨਾ ॥੧੮੧॥

[2]ਇਤ ਤ੍ਰਿਤੀ ਗੁਰੂ ਮਕਰਕਾ ਸਮਾਪਤੰ ॥੩॥

[3]ਅਥ ਬਕ ਚਤਰਥ ਗੁਰੂ ਕਥਨੰ ॥ [4]ਚੌਪਈ ॥ ਜਬੈ ਦੱਤ ਗੁਰੁ ਅਗੈ ਸਿਧਾਰਾ॥ ਮੱਛਚਾਸ ਕਰ ਬੈਠਿ ਨਿਹਾਰਾ ॥ ਉੱਜਲ ਅੰਗ ਅਤਿ ਧਿਆਨ ਲਗਾਵੈ ॥ ਮੋਨੀ ਸਰਬ ਬਿਲੋਕ ਲਜਾਵੈ ॥੧੮੨॥ [5]ਜੈਸਕ ਧਿਆਨ ਮੱਛ ਕੇ ਕਾਜਾ ॥ ਲਾਵਤ ਬਕ ਨਾਵੈ ਨਿਰਲਾਜਾ ॥ ਭਲੀ ਭਾਂਤ ਇਹ ਧਿਆਨ ਲਗਾਵੈ ॥ ਭਾਵ ਤਾਸ ਕੋ ਮੁਨਿ ਮਨਿ ਭਾਵੈ ॥੧੮੩॥ [6]ਐਸੋ ਧਿਆਨ ਨਾਥ ਹਿਤ ਲੱਈਐ ॥ ਤਬ ਹੀ ਪਰਮ ਪੁਰਖ ਕਹੁ ਪੱਈਐ ॥ [7]ਮੱਛਾਂਤਕ ਲਖਿ ਦੱਤ ਲੁਭਾਨਾ ॥ ਚਤ੍ਰਥ ਗੁਰੂ ਤਾਸ ਅਨਮਾਨਾ ॥੧੮੪॥

[8]ਇਤ ਮੱਛਾਂਤਕ ਚਤਰਥ ਗੁਰੂ ਸਮਾਪਤੰ ॥੪॥

[9]ਅਥ ਬਿੜਾਲ ਪੰਚਮ ਗੁਰੂ ਨਾਮ ॥ ਚੌਪਈ ॥ [10]ਆਗੇ ਚਲਾ ਦੱਤ ਮੁਨ ਰਾਈ॥ ਸੀਸ ਜਟਾ ਕਹੱ ਜੂਟ ਛਕਾਈ ॥ ਦੇਖਾ ਏਕ ਬਿੜਾਲ ਜੁ ਆਗੇ ॥ ਧਿਆਨ ਲਾਇ ਮੁਨਿ ਨਿਰਖਨ ਲਾਗੇ ॥੧੮੫॥ ਮੂਸ ਕਾਜ ਜਸ ਲਾਵਤ ਧਿਆਨੂ ॥ ਲਾਜਤ ਦੇਖ ਮਹੰਤ ਮਹਾਨੂ ॥ ਐਸ ਧਿਆਨ ਹਰਿ ਹੇਤ ਲਗੱਈਐ ॥ ਤਬਹੀ ਨਾਥ ਨਿਰੰਜਨ ਪੱਈਐ ॥੧੮੬॥ [12]ਪੰਚਮ ਗੁਰੂ ਯਾਹ ਹਮ ਜਾਨਾ ॥ ਯਾ ਕਹੁ ਭਾਵ ਹੀਐ ਅਨੁਮਾਨਾ॥ ਐਸੀ ਭਾਂਤਿ ਧਿਆਨ ਜੋ ਲਾਵੈ ॥ ਸੋ ਨਿਹਚੈ ਸਾਹਿਬ ਕੋ ਪਾਵੈ ॥੧੮੭॥

[13]ਇਤਿ ਬਿੜਾਲ ਪੰਚਮੋ ਗੁਰੂ ਸਮਾਪਤੰ ॥੫॥

[14]ਅਥ ਧੁਨੀਆ ਗੁਰੂ ਕਥਨੰ ॥ ਚੌਪਈ ॥ [15]ਆਗੇ ਚਲਾ ਰਾਜ ਸੰਨਆਸਾ ॥ ਏਕ ਆਸ ਗਹਿ ਐਸ ਅਨਾਸਾ ॥ ਤਹ ਇਕ ਰੂਮ ਧੁਨਖਤੋ ਲਾਹਾ ॥ ਐਸ ਭਾਂਤਿ ਮਨ ਸੌ ਮੁਨ ਕਹਾ ॥੧੮੮॥ [16]ਭੂਪ ਸੈਨ ਇਹ ਜਾਤ ਨ ਲਹੀ ॥ ਗ੍ਰੀਵਾ ਨੀਚ ਨੀਚ ਹੀ ਰਹੀ ॥ ਸਗਲ ਸੈਨ ਵਾਹੀ ਮਗ ਗਈ ॥ ਤਾ ਕੌ ਨੈਕ ਖਬਰ ਨਹੀ ਭਈ ॥੧੮੯॥ [17]ਰੂਈ ਧੁਨਖਤੇ ਫਿਰ ਨ ਨਿਹਾਰਾ ॥ ਨੀਚ ਹੀ ਗ੍ਰੀਵਾ ਰਹਾ ਬਿਚਾਰਾ ॥ ਦੱਤ ਬਿਲੋਕ ਹੀਏ ਮੁਸਕਾਨਾ ॥ ਖਸਟਮ ਗੁਰੂ ਤਿਸੀ ਕਹੁ ਜਾਨਾ ॥੧੯੦॥ [18]ਰੂਮ ਹੇਤ ਇਹ ਜਿਮ ਚਿਤੁ ਲਾਯੋ ॥ ਸੈਨ ਗਈ ਪਰੁ ਸਿਰ ਨ

੧. ਇਹ ਵਿਚਾਰ ਕੇ ਤਾਂ ਫੇਰ ਦੱਤ ਨੇ ਤੀਸਰਾ ਗੁਰੂ ਮਕੜੀ ਨੂੰ ਮੰਨਿਆ ਫੇਰ ਅੱਗੇ ਚੱਲ ਪਿਆ ਦੱਤ ਆਪਣੇ ਮਨ ਦਾ ਪੁਜਾਰੀ ਉਸ ਮਕੜੀ ਦਾ ਭਾਵ ਆਪਣੇ ਰਿਦੇ ਵਿਚ ਵਸਾ ਲਿਆ । ਬੜੀ ਪ੍ਰਸੰਨਤਾ ਦੇ ਨਾਲ ਅਗੇ ਚਲ ਪਿਆ ਉਹ ਪ੍ਰਬੀਨ ਸਿਆਣਾ ਅਕਲਮੰਦ ॥੧੮੧॥

੨. ਇਥੇ ਤੀਜਾ ਗੁਰ ਮਕੜੀ ਪੂਰਾ ਹੋਇਆ ॥੩॥

---

ਰੁਦਰਾਵਤਾਰ ਦੱਤਾ ਤ੍ਰੈ - ਚੌਥਾ ਬਗਲਾ ਗੁਰੂ

੩. ਹੁਣ ਅਗੇ ਬਕ ਚੌਥਾ ਗੁਰੂ ਕਹਿੰਦੇ ਹਾਂ ।

੪. ਚੌਪਈ ॥ ਸੰਨਿਆਸ ਦਾ ਰਾਜਾ ਮੱਕੜੀ ਗੁਰੂ ਕਰਕੇ ਅੱਗੇ ਤੁਰਿਆ । ਮੱਛ ਚਾਸ (ਮੱਛੀ ਦੀ ਸਾਹ) ਵਿਚ ਬੈਠਾ (ਬਗਲਾ) ਵੇਖਿਆ । ਚਿਟੇ ਸਫੈਦ ਰੰਗ ਦਾ ਜਿਸਮ ਵਾਲਾ ਮੱਛੀ ਦੇ ਫੜਨ ਲਈ ਧਜਾਨ ਲਾਇਆ ਹੋਇਆ ਸੀ । ਜਿਸਦੀ ਅਡੋਲ ਸਮਾਧੀ ਨੂੰ ਵੇਖਕੇ ਚੁਪ-ਚਾਪ ਸਮਾਧੀ ਸਥਿਤ ਮੁਨੀ ਵੀ ਸ਼ਰਮਿੰਦੇ ਹੁੰਦੇ ਸਨ ॥੧੮੨॥

੫. ਦੱਤ ਜੀ ਸੋਚਦੇ ਹਨ ਕਿ ਜਿਸ ਤਰ੍ਹਾਂ ਦਾ ਧਿਆਨ ਮੱਛ ਦੇ ਫੜਨ ਲਈ ਬਗਲਾ ਧਿਆਨ ਜੋੜਕੇ ਇਕ ਟਿਕ

੬. ਇਕ ਟੰਗ ਦੇ ਭਾਰ ਬੈਠਾ ਹੈ ਤੇ ਕਿਸੇ ਤੋਂ ਸੰਗਦਾ ਨਹੀਂ ਜਿਸ ਤਰ੍ਹਾਂ ਇਹ ਬਹੁਤ ਸੁੰਦਰ ਢੰਗ ਨਾਲ ਧਿਆਨ ਲਾਉਂਦਾ ਹੈ । ਇਹੋ ਭਾਵ ਧਿਆਨ ਲਾਉਣ ਵਾਲੇ ਮੁਨੀ ਜਨ ਦੇ ਮਨ ਨੂੰ ਭਾਉਂਦਾ ਹੈ ॥੧੮੩॥
ਇਸੇ ਤਰ੍ਹਾਂ ਦਾ ਧਿਆਨ ਮਾਲਿਕ ਦੇ ਪਾਉਣ ਲਈ ਲਾਈਏ ਤਾਂ ਹੀ ਉਸ ਪਰਮ ਪੁਰਖ (ਅਕਾਲ ਪੁਰਖ) ਦੀ ਪ੍ਰਾਪਤੀ ਹੋ ਸਕਦੀ ਹੈ ।

੭. ਮੱਛਾਂ ਤੇ ਤੱਕਣ ਵਾਲਾ ਜਿਵੇਂ ਮੱਛਾਂ ਨੂੰ ਤਕਦਾ ਹੈ ਉਸ ਨੂੰ ਵੇਖ ਕੇ ਦੱਤ ਉਸ ਤੋਂ ਮੋਹਤ ਹੋ ਗਿਆ ਤੇ ਉਸ ਨੂੰ ਚੌਥਾ ਗੁਰੂ ਮੰਨ ਲਿਆ ॥੧੮੪॥

੮. ਐਥੇ ਹੀ ਮੱਛ ਨੂੰ ਤੱਕਣ ਵਾਲਾ (ਬਗਲਾ) ਚੌਥਾ ਗੁਰੂ ਪੂਰਾ ਹੋਇਆ ॥੪॥

---

੯. ਹੁਣ ਅੱਗੇ ਬੜਾਲ (ਬਿੱਲਾ) ਪੰਜਵੇਂ ਗੁਰੂ ਦਾ ਨਾਮ ਹੈ ।

੧੦. ਚੌਪਈ ॥ ਮੁਨੀਆਂ ਦਾ ਬਾਦਸ਼ਾਹ - ਹੁਣ ਅੱਗੇ ਤੁਰ ਪਿਆ। ਜਿਸ ਦੇ ਸਿਰ ਤੇ ਜਟਾਂ ਦਾ ਜੂੜਾ ਫੱਬਦਾ ਹੈ । ਅਗੇ ਜਾ ਕੇ ਇਕ ਬਿੱਲਾ ਵੇਖਿਆ । ਜਿਸ ਨੂੰ ਮੁਨਵਰ ਗਹੁ ਨਾਲ ਵੇਖਣ ਲੱਗੇ ॥੧੮੫॥

੧੧. ਜਿਵੇਂ ਚੰਗੀ ਤਰ੍ਹਾਂ ਧਿਆਨ ਨਾਲ ਵੇਖਿਆ ਤਾਂ ਪਤਾ ਲਗਾ ਕਿ ਚੂਹੇ ਨੂੰ ਫੜਨ ਲਈ ਉਸਨੇ ਇਕ ਟਿਕ ਹੋ ਕੇ ਧਿਆਨ ਲਾਇਆ ਹੋਇਆ ਹੈ । ਜਿਸ ਨੂੰ ਵੇਖਕੇ ਸੰਤਾਂ ਮਹੰਤਾਂ ਦਾ ਸਾਰਾ ਸਮਾਜ ਸ਼ਰਮਿੰਦਾ ਹੋ ਜਾਂਦਾ ਹੈ । ਜੋ ਇਸੇ ਤਰ੍ਹਾਂ ਧਿਆਨ ਹਰੀ ਦੀ ਪ੍ਰਾਪਤੀ ਲਈ ਜੋੜੀਏ ਤਾਂ ਹੀ ਮਾਇਆ ਤੋਂ ਰਹਿਤ ਸੁਆਮੀ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ ॥੧੮੬॥

੧੨. ਤੇ ਕਿਹਾ ਕਿ ਇਹ ਪੰਜਵਾਂ ਗੁਰੂ ਮੈਂ ਆਪਣਾ ਜਾਣ ਲਿਆ ਹੈ । ਉਸ ਦੇ ਭਾਵ ਨੂ ਹਿਰਦੇ ਦੇ ਵਿਚ ਅਨਮਾਨ ਕਰ ਲਿਆ ਤੇ ਕਿਹਾ ਕਿ ਜੇ ਕੋਈ ਐਸੇ ਤਰ੍ਹਾਂ ਦਾ ਧਿਆਨ ਹਿਰਦੇ ਵਿਚ ਟਿਕਾ ਲਵੇ । ਉਹ ਨਿਰਸੰਦੇਹ ਸਵਾਮੀ ਦੀ ਪ੍ਰਾਪਤੀ ਕਰ ਸਕਦਾ ਹੈ ॥੧੮੭॥

੧੩. ਇਥੇ ਪੰਜਵਾਂ ਗੁਰੂ ਬਿੱਲਾ ਪੂਰਾ ਹੋਇਆ ॥੫॥

---

ਰੁਦਰਾ ਵਤਾਰ ਦੱਤਾ ਤ੍ਰੈ ਛੇਵਾਂ-ਪੇਂਜਾ ਗੁਰੂ

੧੪. ਹੁਣ ਅੱਗੇ ਧੁਣਖੀ ਨਾਲ ਰੂੰ ਪਿੰਜਣ ਵਾਲਾ ਪੇਂਜਾ ਛੇਵੇ ਗੁਰੂ ਦੀ ਕਥਾ ਚਲਦੀ ਹੈ ॥

੧੫. ਚੌਪਈ ॥ ਸੰਨਿਆਸ ਦਾ ਰਾਜਾ ਅਗੇ ਤੁਰ ਪਿਆ । ਜਿਸਨੇ ਇਕ ਅਕਾਲ ਦੀ ਆਸ ਰਖੀ ਹੋਈ ਹੈ ਹੋਰ ਤੋਂ ਰਹਿਤ ਹੈ। ਉਸ ਨੇ ਇਕ ਕੋਠੇ ਵਿਚ ਧੁਣਖੀ ਨਾਲ ਰੂੰ ਪਿੰਜਦਾ ਇਕ ਪੇਂਜਾ ਵੇਖਿਆ ਤੇ ਆਪਣੇ ਮਨ ਨੂੰ ਇਸ ਤਰ੍ਹਾਂ ਕਿਹਾ॥੧੮੮॥

੧੬. ਉਸਦੇ ਕੋਲ ਤੋਂ ਰਾਜੇ ਦੀ ਫੌਜ ਲੰਘੀ ਪਰ ਉਹ ਪੇਂਜਾ ਆਪਣੀ ਧੁਨ ਵਿਚ ਲੱਗਾ ਰਿਹਾ ਜਿਸ ਨੂੰ ਵੇਖਕੇ ਮੁਨੀ ਜੀ ਨੇ ਕਿਹਾ-ਕਿ ਜਿਸ ਤਰ੍ਹਾਂ ਇਸਨੇ ਰਾਜੇ ਦੀ ਸੈਨਾ ਵੱਲ ਨਹੀਂ ਵੇਖਿਆ-ਗਰਦਨ ਨੀਵੀਂ ਦੀ ਨੀਵੀਂ ਹੀ ਰਹੀ ਉਪਰ ਮੂੰਹ ਚੁੱਕ ਕੇ ਤੱਕਿਆ ਤੱਕ ਨਹੀਂ । ਸਾਰੀ ਸੈਨਾ ਉਸ ਰਸਤੇ ਲੰਘ ਗਈ। ਉਸ ਪੇਂਜੇ ਨੂੰ ਜਰਾ ਕੁ ਖਬਰ ਤੱਕ ਨਹੀਂ ਹੋਈ ॥੧੮੯॥

੧੭. ਰੂਈ ਪਿੰਜਦੇ ਹੋਏ ਪਿਛੇ ਮੂੰਹ ਫੇਰ ਕੇ ਨਹੀਂ ਵੇਖਿਆ । ਨੀਵੀਂ ਗਰਦਨ ਕਰਕੇ ਵਿਚਾਰਾ ਰੂੰ ਪਿੰਜਣ ਵਿਚ ਹੀ ਲਗਾ ਰਿਹਾ। ਦੱਤ ਉਸ ਨੂੰ ਵੇਖਕੇ ਦਿਲ ਵਿਚ ਮੁਸਕਰਾਇਆ ਅਤੇ ਉਸਨੂੰ ਛੇਵਾਂ ਗੁਰੂ ਜਾਣ ਲਿਆ ॥੧੯੦॥

੧੮. ਰੂੰਈ ਦੇ ਪਿੰਜਣੇ ਵਾਸਤੇ ਜਿਸ ਤਰ੍ਹਾਂ ਇਸ ਮਨ ਲਾਇਆ ਹੈ । ਸੈਨਾ ਲੰਘ ਗਈ ਪਰ ਸਿਰ ਨਹੀਂ ਚੁਕਿਆ ।
ਜੇ ਇਸੇ ਤਰ੍ਹਾਂ ਪ੍ਰਭੂ ਨਾਲ ਮਨ ਨੂੰ ਜੋੜਕੇ ਉਸ ਨਾਲ ਪ੍ਰੀਤ ਕਰੀਏ ਤਾਂ ਹੀ ਪੁਰਾਣੇ ਤੋਂ ਪੁਰਾਣੇ ਪਰਮ ਪੁਰਖ ਨੂੰ ਪਾ ਸਕਦੇ ਹਾਂ ॥੧੯੧॥

ਉਚਾਯੋ ॥ ਤੈਸੀਏ ਪ੍ਰਭ ਸੋ ਪ੍ਰੀਤ ਲਗਈਐ ॥ ਤਬ ਹੀ ਪੁਰਖ ਪੁਰਾਤਨ ਪੱਈਐ ॥੧੯੧॥

[1]ਇਤਿ ਰੂਈ ਧੁਨਖਤਾ ਪੇਂਵਾ ਖਸਟਮੋ ਗੁਰੂ ਸਮਾਪਤੰ ॥੬॥

[2]ਅਥ ਮਾਛੀ ਸਪਤਮੋ ਗੁਰੂ ਕਥਨੰ ॥ ਚੌਪਈ ॥ [3]ਆਗੇ ਚਲਾ ਰਾਜ ਸੰਨਿਆਸਾ ॥ ਮਹਾ ਬਿਮਲ ਮਨ ਭਯੋ ਉਦਾਸਾ ॥ ਨਿਰਖਾ ਤਹਾਂ ਏਕ ਮੱਛਹਾ ॥ ਲਏ ਜਾਰ ਕਰ ਜਾਤ ਨ ਕਹਾ ॥੧੯੨॥ [4]ਬਿਨਛੀ ਏਕ ਹਾਥ ਮੋ ਧਾਰੇ ॥ ਜਰੀਆ ਅੰਧ ਕੰਧ ਪਰ ਡਾਰੇ ॥ ਇਸਥਿਤ ਏਕ ਮੱਛਿ ਕੀ ਆਸਾ ॥ ਜਾਨੁਕ ਵਾ ਕੇ ਮੱਧ ਨ ਸਾਸਾ ॥੧੯੩॥ [5]ਏਕ ਸੁ ਠਾਂਢ ਮੱਛ ਕੀ ਆਸੂ ॥ ਰਾਜ ਪਾਟ ਤੇ ਜਾਨ ਉਦਾਸੂ ॥ ਇਹ ਬਿਧ ਨੇਹ ਨਾਥ ਸੌ ਲਈਐ ॥ ਤਬ ਹੀ ਪੂਰਨ ਪੁਰਖ ਕਹ ਪਈਐ ॥੧੯੪॥

[6]ਇਤਿ ਮਾਛੀ ਗੁਰੂ ਸਪਤਮੋ ਸਮਾਪਤੰ ॥੭॥

[7]ਅਥ ਚੇਰੀ ਅਸਟਮੋ ਗੁਰੂ ਕਥਨੰ ॥ ਚੌਪਈ ॥ [8]ਹਰਖਤ ਅੰਗ ਸੰਗ ਸੈਨਾ ਸੁਨ ॥ ਆਯੋ, ਦੱਛ ਪ੍ਰਜਾਪਤਿ ਕੇ ਮੁਨ ॥ ਤਹਾਂ ਏਕ ਚੇਰਕਾ ਨਿਹਾਰੀ ॥ ਚੰਦਨ ਘਸਤ ਮਨੋ ਮਤਵਾਰੀ ॥੧੯੫॥ [9]ਚੰਦਨ ਘਸਤ ਨਾਰ ਸੁਭ ਧਰਮਾ ॥ ਏਕ ਚਿੱਤ ਹ੍ਵੈ ਆਪਨ ਘਰ ਮਾ ॥ ਏਕ ਚਿੱਤ; ਨਹੀ ਚਿੱਤ ਚਲਾਵੈ ॥ ਪ੍ਰਿਤਮਾ ਚਿਤ੍ਰ ਬਿਲੋਕ ਲਜਾਵੈ ॥੧੯੬॥ [10]ਦੱਤ ਲਏ ਸੰਨਿਆਸਨ ਸੰਗਾ ॥ ਜਾਤ ਭਯੋ ਤਹ ਭੇਟਤ ਅੰਗਾ ॥ ਸੀਸ ਉਚਾਇ; ਨ ਤਾਸ ਨਿਹਾਰਾ ॥ ਰਾਵ ਰੰਕ ਕੋ ਜਾਤ ਬਿਚਾਰਾ ॥੧੯੭॥ ਤਾ ਕੋ ਦੱਤ ਬਿਲੋਕ ਪ੍ਰਭਾਵਾ ॥ ਅਸਟਮ ਗੁਰੂ ਤਾਹਿ ਠਹਰਾਵਾ ॥ ਧੰਨਿ ਧੰਨਿ ਇਹ ਚੇਰਕਾ ਸਭਾਗੀ ॥ ਜਾਂ ਕੀ ਪ੍ਰੀਤ ਨਾਥ ਸੰਗਿ ਲਾਗੀ ॥੧੯੮॥ [12]ਐਸ ਪ੍ਰੀਤ ਹਰਿ ਹੇਤ ਲਗੱਇਯੇ[1] ॥ ਤਬ ਹੀ ਨਾਥ ਨਿਰੰਜਨ ਪੱਇਯੇ[1] ॥ ਬਿਨ ਚਿਤਿ ਦੀਨ; ਹਾਥ ਨਹੀ ਆਵੈ ॥ ਚਾਰ ਬੇਦ ਇਮ ਭੇਦ ਬਤਾਵੈ ॥੧੯੯॥

[13]ਇਤਿ ਚੇਰਕਾ ਅਸਟਮੋ ਗੁਰੂ ਸਮਾਪਤੰ ॥੮॥

[14]ਅਥ ਬਨਜਾਰਾ ਨਵਮੋ ਗੁਰੂ ਕਥਨੰ ॥ ਚੌਪਈ ॥ [15]ਆਗੇ ਚਲਾ ਜੋਗ ਜਟਧਾਰੀ ॥ ਲਏ ਸੰਗਿ ਚੇਲਕਾ ਅਪਾਰੀ ॥ ਦੇਖਤ ਬਨ ਖੰਡ ਨਗਰ ਪਹਾਰਾ ॥ ਆਵਤ ਲਖਾ ਏਕ ਬਨਜਾਰਾ ॥੨੦੦॥ [16]ਧਨ ਕਰ ਭਰੇ ਸਬੈ ਭੰਡਾਰਾ ॥ ਚਲਾ ਸੰਗ ਲੈ ਟਾਡ ਅਪਾਰਾ ॥ ਅਮਿਤ ਗਾਵ ਲਵਗਨ ਕੇ ਭਰੇ ॥ ਬਿਧਨਾ ਤੇ ਨਹੀ ਜਾਤ ਬਿਚਰੇ ॥੨੦੧॥ ਰਾਤ ਦਿਵਸ ਤਿਨ ਦੂਬ ਕੀ ਆਸਾ ॥ ਬੇਚਨ ਚਲਾ ਛਾਡ ਘਰ ਵਾਸਾ ॥ ਅਉਰ ਆਸ ਦੂਸਰ ਨਹੀ ਕੋਈ ॥ ਏਕੈ ਆਸ ਬਨਜ ਕੀ ਹੋਈ ॥੨੦੨॥ [18]ਛਾਹ ਧੂਪ ਕੇ ਤ੍ਰਾਸ ਨ ਮਾਨੈ ॥ ਰਾਤ ਅਉ ਦਿਵਸ

---

1. ਲਗੱਈਐ-ਪੱਈਐ (ਬੋਲੋ)

ੳ. ਇਸੇ ਤਰ੍ਹਾਂ ਆਦਿ ਬਾਣੀ ਕਹਿੰਦੀ ਹੈ - ਜਿਸ ਨੂੰ ਸ੍ਰੀ ਦਸਮੇਸ਼ ਜੀ ਓਨਰੀ ਢੰਗ ਦੇ ਨਾਲ ਸਾਮਰਥਕ ਜਿੰਦੀ ਦੇ ਉਪਰ ਚਾੜ੍ਹਕੇ ਖ੍ਵਾਦ ਕੇ ਮਾਡਲ ਤਿਆਰ ਕਰਕੇ ਜਿਉਂ ਦਾ ਤਿਉਂ ਵਿਖਾ ਰਹੇ ਹਨ । ਕਰੋ ਆਦਿ ਬਾਣੀ ਦੇ ਦਰਸ਼ਨ :—

ਕਿਨਹੀ ਮੋਨਿ ਅਉਧੂਤੁ ਸਦਾਇਆ ॥ ਕੋਈ ਕਹਤਉ ਅਨੰਨਿ ਭਗਉਤੀ ॥ ਮੋਹਿ ਦੀਨ ਹਰਿ ਹਰਿ ਓਟ ਲੀਤੀ ॥੨॥<br>
ਕਿਨਹੀ ਕਹਿਆ ਹਉ ਤੀਰਥ ਵਾਸੀ ॥ ਕੋਈ ਅੰਨੁ ਤਜਿ ਭਇਆ ਉਦਾਸੀ ॥<br>
ਕਿਨਹੀ ਭਵਨੁ ਸਭ ਧਰਤੀ ਕਰਿਆ ॥ ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥੩॥ ਕਿਨਹੀ ਕਹਿਆ ਮੈ ਕੁਲਹਿ ਵਡਿਆਈ ॥<br>
ਕਿਨਹੀ ਕਹਿਆ ਬਾਹ ਬਹੁ ਭਾਈ ॥ ਕੋਈ ਕਹੈ ਮੈ ਧਨਹਿ ਪਸਾਰਾ ॥ ਮੋਹਿ ਦੀਨ ਹਰਿ ਹਰਿ ਆਧਾਰਾ ॥੪॥<br>
ਕਿਨਹੀ ਘੂਘਰ ਨਿਰਤਿ ਕਰਾਈ ॥ ਕਿਨਹੂ ਵਰਤ ਨੇਮ ਮਾਲਾ ਪਾਈ ॥ ਕਿਨਹੀ ਤਿਲਕੁ ਗੋਪੀ ਚੰਦਨ ਲਾਇਆ ॥<br>
ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥੫॥ ਕਿਨਹੀ ਸਿਧ ਬਹੁ ਚੇਟਕ ਲਾਏ ॥ ਕਿਨਹੀ ਭੇਖ ਬਹੁ ਥਾਟ ਬਨਾਏ ॥<br>
ਕਿਨਹੀ ਤੰਤ ਮੰਤ ਬਹੁ ਖੇਵਾ ॥ ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥੫॥ ਕੋਈ ਚਤੁਰੁ ਕਹਾਵੈ ਪੰਡਿਤ ॥<br>
ਕੋ ਖਟੁ ਕਰਮ ਸਹਿਤ ਸਿਉ ਮੰਡਿਤ ॥ ਕੋਈ ਕਰੈ ਆਚਾਰ ਸੁਕਰਣੀ ॥ ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥੭॥<br>
ਸਗਲੇ ਕਰਮ ਧਰਮ ਜੁਗ ਸੋਧੇ ॥ ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ ॥ ਕਹੁ ਨਾਨਕ ਜਉ ਸਾਧਸੰਗੁ ਪਾਇਆ ॥<br>
ਬੂਝੀ ਤ੍ਰਿਸਨਾ ਮਹਾ ਸੀਤਲਾਇਆ ॥੮॥੧॥ ਰਾਮਕਲੀ ਮਹਲਾ ੫ ॥<br>
ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥

੧. ਇਥੇ ਰੂੰਈਂ ਦੇ ਪਿੰਜਣੇ ਵਾਲਾ ਛੇਵਾਂ ਗੁਰੂ ਪ੍ਰਸੰਗ ਪੂਰਾ ਹੋਇਆ ॥੬॥

---

੨. ਹੁਣ ਅਗੇ ਸਤਵੇਂ ਗੁਰੂ ਮੱਛੀਆਂ ਦੇ ਸ਼ਿਕਾਰੀ ਦੀ ਕਥਾ ਅਰੰਭ ਹੁੰਦੀ ਹੈ ।

੩. ਚੌਪਈ ॥ ਸਨਿਆਸੀ ਰਾਜ ਹੁਣ ਅਗੇ ਚਲ ਪਿਆ । ਜਿਸਦਾ ਮਹਾਂ ਪਵਿਤ੍ਰ ਮੰਨ ਹੈ ਤੇ ਸੰਸਾਰ ਤੇ ਉਸ ਦੇ ਭੋਗਾਂ ਵੱਲੋਂ ਅਚਾਹ ਹੈ ਤੇ ਉਸ ਨੇ ਇਕ ਮੱਛੀਆਂ ਦੇ ਸ਼ਿਕਾਰੀ ਮਛੇਰੇ ਨੂੰ ਵੇਖਿਆ ਉਸ ਨੇ ਏਡਾ ਵੱਡਾ ਜਾਲ ਲਾਇਆ ਹੋਇਆ ਸੀ ਜੋ ਕਿਹਾ ਨਹੀਂ ਜਾਂਦਾ ॥੧੯੨॥

੪. ਇਕ ਹੱਥ ਵਿਚ ਉਸ ਕੁੰਡੀ ਵਾਲੀ ਛਟੀ ਫੜੀ ਹੋਈ ਸੀ। ਜਾਲ ਦਾ ਇਕ ਸਿਰਾ (ਰਸੀ) ਜਿਸ ਨੇ ਮੋਢੇ ਤੇ ਬੰਨੀ ਹੋਈ ਸੀ । ਇਕ ਮੱਛ ਦੇ ਪ੍ਰਾਪਤ ਕਰਨ ਦੀ ਆਸ ਵਿਚ ਟਿਕਿਆ ਖੜਾ ਸੀ ਜਿਵੇਂ ਉਸ ਅੰਦਰ ਸਵਾਸ ਹੈ ਹੀ ਨਹੀਂ ॥੧੯੩॥

੫. ਇਕ ਥਾਂ ਤੇ ਟਿਕਿਆ ਖੜਾ ਸੀ ਮੱਛ ਦੀ ਆਸ ਵਿਚ ਜਾਣੋ ਰਾਜ ਪਾਟ ਸਾਰੇ ਪਦਾਰਥਾਂ ਤੋਂ ਰਹਿਤ ਹੈ । ਜੇ ਇਸੇ ਤਰ੍ਹਾਂ ਦਾ ਪ੍ਰੇਮ ਸਵਾਮੀ ਨਾਲ ਲਾ ਲਿਆ ਜਾਵੇ ਤਾਂ ਅਵੱਸ਼ ਹੀ ਪੂਰਨ ਪ੍ਰਮਾਤਮਾ ਨੂੰ ਪ੍ਰਾਪਤ ਕਰ ਲਏ ॥੧੯੪॥

੬. ਇਥੇ ਹੁਣ ਮਛੇਰਾ (ਮੱਛੀਆਂ ਫੜਨ ਵਾਲਾ) ਗੁਰੂ ਸਤਵਾਂ ਪ੍ਰਸੰਗ ਪੂਰਾ ਹੋਇਆ ॥੭॥

---

੭. ਹੁਣ ਅਗੇ "ਦਾਸੀ" ਅਠਵੇਂ ਗੁਰੂ ਦੀ ਕਥਾ ਹੈ ।

੮. ਚੌਪਈ ॥ ਦੱਤ ਦਾ ਆਉਣਾ ਸੁਣਕੇ ਰਾਜਾ ਸੈਨਾ ਸਮੇਤ ਸਾਰੇ ਹੀ ਖੁਸ਼ੀ ਨਾਲ ਫੁੱਲ ਗਏ । ਜਦੋਂ ਦੱਛ ਪ੍ਰਜਾਪਤੀ ਦੇ ਘਰ ਮੁਨੀ ਗਿਆ । ਉਥੇ ਜਾ ਕੇ ਮੁਨੀ ਨੇ ਇਕ ਸੇਵਕਣ ਵੇਖੀ । ਜੋ ਚੰਦਨ (ਟਿੱਕਾ ਲਾਉਣ ਲਈ) ਪੱਥਰ ਉਪਰ ਘਸਾ ਰਹੀ ਸੀ ਜਾਣੋ ਨਸ਼ੇ ਵਿਚ ਮਸਤ ਹੋਈ ਹੋਈ ਹੈ ॥੧੪੫॥

੯. ਉਹ ਚੰਗੇ ਧਰਮ ਵਾਲੀ ਇਸਤ੍ਰੀ ਚੰਦਨ ਘਸਾ ਰਹੀ ਸੀ। ਆਪਣੇ ਘਰ ਦੇ ਵਿਚ ਇਕ ਚਿਤ ਹੋ ਕੇ । ਐਸੀ ਇਕ ਚਿਤ ਹੋ ਰਹੀ ਸੀ ਜੋ ਜਰਾ ਵੀ ਚਿੱਤ ਨਹੀਂ ਸੀ ਹਲਾਉਂਦੀ। ਇਸ ਤਰ੍ਹਾਂ ਅਹਿੱਲ ਸੀ ਜਿਵੇਂ ਕੋਈ ਮੂਰਤੀ ਜਾਂ ਚਿਤ੍ਰ ਨਹੀਂ ਹਿਲਦਾ ॥੧੯੬॥

੧੦. ਦੱਤਾਤ੍ਰੈ ਜੀ ਦੇ ਕੁਝ ਸੰਨਿਆਸੀ ਚੇਲੇ ਨਾਲ ਸਨ । ਉਹ ਉਸ ਦਾਸੀ ਦੇ ਨਾਲ ਖਹਿਕੇ ਲੰਘ ਗਏ । ਪਰ ਦਾਸੀ ਨੇ ਸਿਰ ਉਪਰ ਚੁਕ ਕੇ ਨਹੀਂ ਵੇਖਿਆ ਕਿ ਕੋਈ ਰਾਜਾ ਹੈ ਜਾਂ ਫਕੀਰ ਹੈ ? ਉਸਨੂੰ ਕੋਈ ਪਤਾ ਨਹੀਂ ॥੧੯੭॥

੧੧. ਜਿਸ ਨੂੰ ਵੇਖਕੇ ਦੱਤਾਤ੍ਰੈ ਜੀ ਪ੍ਰਭਾਵਤ ਹੋ ਗਏ ਤੇ ਉਸਨੂੰ ਅੱਠਵਾਂ ਗੁਰੂ ਮੰਨ ਲਿਆ ਤੇ ਕਿਹਾ ਕਿ ਧੰਨ ਹੈ ਇਹ ਭਾਗਾਂ ਵਾਲੀ ਦਾਸੀ । ਜਿਸ ਦੀ ਪ੍ਰੀਤ ਆਪਣੇ ਸਵਾਮੀ ਦੀ ਸੇਵਾ ਵਿਚ ਇਤਨੀ ਲੱਗੀ ਹੋਈ ਹੈ ॥੧੯੨॥

੧੨. ਜੇ ਕਿਤੇ ਐਸੀ ਪਰੀਤ ਪ੍ਰਮਾਤਮਾ ਦੇ ਨਾਲ ਲੱਗੀ ਹੋਈ ਹੋਵੇ ਤਾਂ ਫਿਰ ਕਿਉਂ ਨਾ ਸਵਾਮੀ ਮਾਇਆ ਤੋਂ ਰਹਿਤ ਨੂੰ ਪਾਈਏ। ਕਿਉਂਕਿ ਬਿਨ ਦਿਲ ਦਿਤਿਆਂ ਪ੍ਰਭੂ ਹੱਥ ਨਹੀਂ ਆਉਂਦਾ। ਚਾਰੇ ਵੇਦ ਵੀ ਇਹੋ ਭੇਤ ਦਸਦੇ ਹਨ ॥੧੯੯॥

੧੩. ਐਥੇ ਸੇਵਕਾ ਅੱਠਵਾਂ ਗੁਰੂ ਪੂਰਾ ਹੋਇਆ ॥੮॥

---

੧੪. ਹੁਣ ਬਨਜਾਰਾ ਨੌਵਾਂ ਗੁਰੂ ਕਹਿੰਦੇ ਹਾਂ ।

੧੫. ਚੌਪਈ ॥ ਹੁਣ ਉਹ ਜੋਗੀ ਜਟਾਂ ਵਾਲਾ ਅੱਗੇ ਚੱਲਿਆ ਆਪਣੇ ਨਾਲ ਜਿਸ ਨੇ ਬਹੁਤ ਸਾਰੇ ਚੇਲੇ ਲਏ ਹੋਏ ਹਨ ਅਤੇ ਬਣ ਤੇ ਨਗਰ ਬਹੁਤ ਸਾਰੇ ਦੇਖਦਾ ਹੋਇਆ ਤਾਂ ਉਸਨੇ ਇਕ ਵਣਜਾਰਾ ਆਉਂਦਾ ਵੇਖਿਆ ॥੨੦੦॥

੧੬. ਜਿਸ ਕੋਲ ਧਨ ਕਰਕੇ ਸਾਰੇ ਭੰਡਾਰੇ ਭਰੇ ਹੋਏ ਹਨ । ਜਿਸ ਨੇ ਆਪਣੇ ਨਾਲ ਬਹੁਤ ਸਾਰੇ ਬੈਲ ਲੱਦ ਕੇ ਲਏ ਹੋਏ ਹਨ। ਬੇਅੰਤ ਬੈਲਾਂ ਦੇ ਉਤੇ ਲੌਂਗਾਂ ਦੇ ਭਰੇ ਭਾਰ ਲੱਦੇ ਹੋਏ ਸਨ । ਜੋ ਬ੍ਰਹਮਾ ਤੋਂ ਭੀ ਗਿਣੇ ਨਹੀਂ ਜਾਂਦੇ ॥੨੦੧॥

੧੭. ਰਾਤ ਦਿਨ ਉਸ ਨੂੰ ਧਨ ਦੀ ਆਸ ਲੱਗੀ ਹੋਈ ਹੈ । ਉਹਨਾਂ ਲੌਂਗਾਂ ਨੂੰ ਵੇਚਣ ਵਾਸਤੇ ਜਾ ਰਿਹਾ ਹੈ । ਘਰ ਬਾਹਰ ਸਭ ਕੁਝ ਵਿਸਾਰ ਕੇ । ਹੋਰ ਦੂਈ ਕੋਈ ਆਸ ਨਹੀਂ । ਇਕੋ ਆਸ ਹੈ ਬਣਜ ਕਰਕੇ ਧਨ ਪ੍ਰਾਪਤ ਕਰਨੇ ਦੀ ॥੨੦੨॥

੧੮. ਸਫਰ ਦੇ ਵਿਚ ਧੁੱਪ-ਛਾਂ ਦਾ ਕੋਈ ਡਰ ਨਹੀਂ ਮੰਨਦਾ

---

ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ ॥
ਮਰਿ ਜਨਮਹਿ ਦੁਖੁ ਹੋਈ ਦੂਜੈ ਭਾਇ ਪਰਜ ਵਿਗੋਈ ਵਿਣੁ ਗੁਰ ਤਤੁ ਨ ਜਾਨਿਆ ॥
ਭਗਤਿ ਵਿਹੂਣਾ ਸਭੁ ਜਗੁ ਭਰਮਿਆ ਅੰਤਿ ਗਇਆ ਪਛੁਤਾਨਿਆ ॥
ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ ॥ ਸੰਤਹੁ ਬਨਜਿਆ ਨਾਮੁ ਗੋਬਿਦ ਕਾ ਐਸੀ ਖੇਪ ਹਮਾਰੀ ॥੧॥
ਹਰਿ ਕੇ ਨਾਮ ਕੇ ਬਿਆਪਾਰੀ ॥ ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ ॥੧॥ ਰਹਾਉ ॥
ਸਾਚੇ ਲਾਏ ਤਉ ਸਚ ਲਾਗੇ ਸਾਚੇ ਕੇ ਬਿਉਹਾਰੀ ॥ ਸਾਚੀ ਬਸਤੁ ਕੇ ਭਾਰ ਚਲਾਏ ਪਹੁਚੇ ਜਾਇ ਭੰਡਾਰੀ ॥੨॥
ਆਪਹਿ ਰਤਨ ਜਵਾਹਰ ਮਾਨਿਕ ਆਪੈ ਹੈ ਪਾਸਾਰੀ ॥ ਆਪੈ ਦਹ ਦਿਸ ਆਪ ਚਲਾਵੈ ਨਿਹਚਲੁ ਹੈ ਬਿਆਪਾਰੀ ॥੩॥
ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ ਗਿਆਨ ਗੋਨਿ ਭਰਿ ਡਾਰੀ ॥ ਕਹਤੁ ਕਬੀਰੁ ਸੁਨਹੁ ਰੇ ਸੰਤਹੁ ਨਿਬਹੀ ਖੇਪ ਹਮਾਰੀ ॥੪॥੨॥ ਪੰ:੧੧੨੩॥ਕਬੀਰ ਜੀ ॥

ਜਦੋਂ ਏਸ ਤਰ੍ਹਾਂ ਦਾ ਵਪਾਰ ਕੀਤਾ ਤਾਂ ਅਭੈ ਪਦ ਪੂਰਨ ਪ੍ਰਤਾਪ ਹਾਸਲ ਹੋ ਗਿਆ ਤੇ ਤਿਨੇ ਤਾਪ ੧-ਮਨ ਦੇ ਦੁਖਾਂ ਦਾ ੨ ਦੂਜਾ ਸਰੀਰ ਦੇ ਦੁਖਾਂ ਦਾ ੩. ਉਪਾਧ ਭੁਲੇਖੇ ਦੇ ਦੁਖਾਂ ਦਾ ਤਿੰਨੇ ਤਾਪ ਨਾਸ ਹੋ ਗਏ । ਜਿਸ ਕਰਕੇ ਮਨ ਨੂੰ ਉਲਟੇ ਪਾਸੇ ਜਾਂਦੇ ਨੂੰ ਸ਼ਰਾਬ ਦਾ ਨਸ਼ਾ ਐਉ ਹੋ ਗਿਆ ਜਿਵੇਂ ਅਮਲੀ ਨੂੰ ਖੁਮਾਰੀ ਚੜ੍ਹਕੇ ਸੰਸਾਰ ਵਲੋਂ ਖੋ ਦਿੰਦੀ ਹੈ । ਜਿਸ ਤਰ੍ਹਾਂ ਪਸ਼ੂ ਨੂੰ ਕੰਮ ਕਾਰ ਤੋਂ ਵੇਹਲੇ ਹੋ ਕੇ ਕਿਸੇ ਤੋਂ ਬੰਨਕੇ ਛੋਲੇ ਆਦਿ ਦੀ ਕੁਵੱਤ ਦਾਰ ਖੁਰਾਕ ਮਿਲ ਜਾਂਦੀ ਹੈ ਤੇ ਪਸ਼ੂ ਤਕੜਾ ਤੇ ਮਸਤ ਹੋ ਜਾਂਦਾ ਹੈ ਇਸੇ ਤਰ੍ਹਾਂ ਇਨਸਾਨੀ ਮਨ ਦੀ ਇਸ ਗਿਆਨ ਨੂੰ ਪੋਂਦ ਖਮਾਰੀ ਵਾਂਗ ਸਮਝਦਾ ਹੈ । ਬਾਣੀ ਹੈ :

ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ ॥ ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ ॥੪॥੩॥

ਗਵਨ ਈ ਠਾਨੈ ॥ ਪਾਪ ਪੁੰਨ ਕੀ ਅਉਰ ਨ ਬਾਤਾ ॥ ਏਕੈ ਰਸ ਮਾਤ੍ਰਾ ਕੇ ਰਾਤਾ ॥੨੦੩॥ [1]ਤਾਕਹੰ ਦੇਖ ਦੱਤ ਹਰਿ ਭਗਤੂ ॥ ਜਾਕਰ ਰੂਪ ਜਗਤ ਜਗ ਮਗਤੂ ॥ ਐਸ ਭਾਂਤਿ ਜੋ ਸਾਹਿਬ ਧਿਆਈਐ ॥ ਤਬ ਹੀ ਪੁਰਖ ਪੁਰਾਤਨ ਪਾਈਐ ॥੨੦੪॥

[2]ਇਤਿ ਬਨਜਾਰਾ ਨਉਮੋ ਗੁਰੂ ਸਮਾਪਤੰ ॥੯॥

### [3]ਅਥ ਦਸਮੋ ਗੁਰੂ ਕਥਨੰ ॥

[4]ਚੌਪਈ ॥ ਚਲਾ ਮੁਨੀ ਤਜਿ ਪਰਹਰਿ ਆਸਾ ॥ ਮਹਾ ਮੋਨ ਅਰ ਮਹਾ ਉਦਾਸਾ ॥ ਪਰਮ ਤੱਤ ਬੇਤਾ ਬਡਭਾਗੀ ॥ ਮਹਾ ਮੋਨ ਹਰਿ ਕੋ ਅਨੁਰਾਗੀ ॥੨੦੫॥ ਪਰਮ ਪੁਰਖ ਪੂਰੋ ਬਡਭਾਗੀ ॥ ਮਹਾਂ ਮੁਨੀ ਹਰਿ ਕੋ ਰਸ ਪਾਗੀ ॥ ਬ੍ਰਹਮ ਭਗਤ ਖਟ ਗੁਨ ਰਸ ਲੀਨਾ[ੳ] ॥ ਏਕ ਨਾਮ ਕੇ ਰਸ ਸਉ ਭੀਨਾ ॥੨੦੬॥ [5]ਉੱਜਲ ਗਾਤ ਮਹਾਂ ਮੁਨ ਸੋਹੈ ॥ ਸੁਰ ਨਰ ਮੁਨ ਸਭ ਕੋ ਮਨ ਮੋਹੈ ॥ ਜਹੰ ਜਹੰ ਜਾਇ ਦੱਤ ਸੁਭ ਕਰਮਾ ॥ ਤਹੰ ਤਹੰ ਹੋਤ ਸਭੈ ਨਿਹਕਰਮਾ ॥੨੦੭॥ [6]ਭਰਮ ਮੋਹ ਤਿਹ ਦੇਖਤ ਭਾਗੈ ॥ ਰਾਮ ਭਗਤ ਸਭ ਹੀ ਉਠਿ ਲਾਗੈ ॥ ਪਾਪ ਤਾਪ ਸਭ ਦੂਰ ਪਰਾਈ ॥ ਨਿਸ ਦਿਨ ਰਹੈ ਏਕ ਲਿਵ ਲਾਈ ॥੨੦੮॥ [7]ਕਾਛਨ ਏਕ ਤਹਾ ਮਿਲ ਗਈ ॥ ਸੋ ਆਚੂਕ ਪੁਕਾਰਤ ਭਈ ॥ ਭਾਵ ਯਾਹ ਮਨ ਮਾਹਿ ਨਿਹਾਰਾ ॥ ਦਸਵੋ ਗੁਰੂ ਤਾਹਿ ਬੀਚਾਰਾ ॥੨੦੯॥ [8]ਜੋ ਸੋਵੈ ਸੋ ਮੂਲੁ ਗਵਾਵੈ ॥ ਜੋ ਜਾਗੈ ਹਰਿ ਹ੍ਰਿਦੈ ਬਸਾਵੈ ॥ ਸੱਤਿ ਬੋਲਿ ਯਾਕੀ ਹਮ ਮਾਨੀ ॥ ਜੋਗ ਧਿਆਨ ਜਾਗੇ ਤੇ ਜਾਨੀ ॥੨੧੦॥

[9]ਇਤ ਕਾਛਨ[ਅ] ਗੁਰੂ ਦਸਵੋਂ ਸਮਾਪਤੰ ॥੧੦॥

[10]ਅਥ ਸੁਰੱਥ[ੲ] ਯਾਰਮੋ ਗੁਰੂ ਕਥਨੰ ॥ ਚੌਪਈ ॥ [11]ਆਗੇ ਦੱਤ ਦੇਵ ਤਬ ਚਲਾ ॥ ਸਾਧੇ ਸਰਬ ਜੋਗ ਕੀ ਕਲਾ ॥ ਅਮਿਤ ਤੇਜ ਅਰੁ ਊਜਲ ਪ੍ਰਭਾਊ ॥ ਜਾਨੁਕ ਬਨਾ ਦੂਸਰ ਹਰਿ ਰਾਊ ॥੨੧੧॥ [12]ਸਭ ਹੀ ਕਲਾ ਜੋਗ ਕੀ ਸਾਧੀ ॥ ਮਹਾਂ ਸਿੱਧ ਮੋਨੀ ਮਨਿ ਲਾਧੀ ॥ ਅਧਿਕ ਤੇਜ ਅਰੁ ਅਧਿਕ ਪ੍ਰਭਾਵਾ ॥ ਜਾ ਲਖਿ ਇੰਦ੍ਰਾਸਨ ਥਹਰਾਵਾ ॥੨੧੨॥ [13]ਮਧਭਾਰ ਛੰਦ ॥ ਤ੍ਵ ਪ੍ਰਸਾਦਿ ॥ ਮੁਨ ਮਨ ਉਦਾਰ ॥ ਗੁਨ ਗਨ ਅਪਾਰ ॥ ਹਰਿ ਭਗਤਿ ਲੀਨ ॥ ਹਰਿ ਕੋ ਅਧੀਨ ॥੨੧੩॥ [14]ਤਜਿ ਰਾਜ ਭੋਗ ॥ ਸੰਨਿਆਸ ਜੋਗ ॥ ਸੰਨਿਆਸ ਰਾਇ ॥ ਹਰਿ ਭਗਤ ਭਾਇ ॥੨੧੪॥ [15]ਮੁਖ ਛਬਿ ਅਪਾਰ ॥ ਪੂਰਣ ਵਤਾਰ ॥ ਖੜਗੰ ਅਸੇਖ ॥ ਬਿੱਦਿਆ ਬਿਸੇਖ ॥੨੧੫॥ [16]ਸੁੰਦਰ ਸਰੂਪ ॥ ਮਹਿਮਾ ਅਨੂਪ[ਸ] ॥

---

ੳ. ਖਟ ਗੁਣ (ਛੇ ਗੁਰਣ) 1. ਜਪ, 2. ਤਪ, 3. ਹੋਮ, 4. ਸੰਧਿਆ, 5. ਬ੍ਰਤ ਤੇ 6. ਇਸ਼ਨਾਨ ।

ਅ. ਕਾਛਨ - ਕਾਛ ਦੇਸ ਦੇ ਕਿਰਸਾਣ ਦੀ ਇਸਤ੍ਰੀ ਜੋ ਸਾਗ ਵੇਚਦੀ ਸੀ ਜਾਂ ਮਾਲਣ ਵੀ ਸੀ ।

ੲ. ਸੁਰਥ - ਇਹ ਸਤਿਜੁਗ ਦੇ ਅੰਤ ਸਮੇਂ ਇਕ ਰਾਜਾ ਹੋਇਆ ਹੈ, ਜਿਸਦਾ ਜ਼ਿਕਰ ਚੰਡੀ ਚਰਿਤ੍ਰ ਦੀ ਉਥਾਨਕਾ ਵਿਚ ਹੈ ।

ਸ. ਹੁਣ ਜੋਗੀ ਦੱਤਾ ਤ੍ਰੈ ਜੀ ਦੀ ਮਨ ਦੀ ਅਵਸਥਾ ਸਾਰੀਆਂ ਮੰਜਲਾਂ ਮਾਰਕੇ ਉਥੇ ਪਹੁੰਚ ਗਈ ਹੈ ਜਿਸ ਬਾਰੇ ਗੁਰਮਤਿ ਪ੍ਰਕਾਸ਼ ਜੂਨ ੧੯੭੬ ਪੰ: ੨੧ ਤੇ ਗਏ ਜਸਬੀਰ ਸਿੰਘ ਆਪਣੀ ਰਾਇ ਲਿਖਦੇ ਹਨ । ਆਤਮ ਖਲਨਾਇਕ ਦੇ ਹੱਥਾਂ ਵਿਚ ਫਸੀ ਹੋਣ ਕਰਕੇ ਪ੍ਰਭੂ ਭਗਤੀ ਆਦਿ ਸਾਧਨਾ ਰਾਹੀਂ ਆਪਾ ਵਿਗਾਸ ਨਹੀਂ ਕਰ ਸਕਦੀ ਇਸ ਦਾ ਕੀਮਤੀ ਸਮਾਂ ਨਸ਼ਟ ਹੋ ਜਾਂਦਾ ਹੈ ਅਤੇ ਉਸ ਨੂੰ ਵਿਗਾਸ ਕਰਨ ਲਈ ਹੋਰ ਮੌਕੇ ਪ੍ਰਾਪਤ ਕਰਨ ਲਈ ਆਵਾ ਗਉਣ ਵਿਚ ਭਟਕਣਾ ਪੈਂਦਾ ਹੈ । ਵੇਖਣਾ ਇਹ ਹੈ ਕਿ ਉਹ ਪ੍ਰਤੀ ਨਾਇਕ ਜਾਂ ਖਲਨਾਇਕ ਕੌਣ ਹੈ ? :—ਆਪਿ ਭਿੜੈ ਮਾਰੇ ਆਪਿ ਆਪ ਕਾਰਜ ਰਚਿਆ ॥ ਪੰ: ੧੨੮੦॥ ਮ: ੧॥ ਜੋ ਵਾਤ ਦੁਹੂੰ ਵਾਝ ਹੂੰ ਨਾਹੀ ਤੂੰ ਇਕੋ ਇਕ ਆਖਦਾ ਹੈਂ ਵੇਖਾਂ ਖੁਦਾਇ ਦਾ ਸਰੂਕੁ ਤੂੰ ਕਵਣ ਕਰਸੀ । ਪੁਰਾਤਨ ਜਨਮ ਸਾਖੀ - ਸਮਥਾ ਡਾ. ਭਾ ਵੀਰ ਸਿੰਘ ਪੰ: ੧੧੧ ॥ ਪ੍ਰਤਿ ਨਾਇਕ ਪ੍ਰਮਾਤਮਾ ਨੂੰ ਹੀ ਕਿਹਾ ਗਿਆ ਹੈ ਪ੍ਰੰਤੂ ਪ੍ਰਮਾਤਮਾ ਅਜੂਨੀ ਹੈ ਅਵਤਾਰ ਨਹੀਂ, ਜੋ ਨੇਕੀ ਬਦੀ ਤੋਂ ਬਾਹਰ ਹੈ ਨਾ ਹੀ ਉਸ ਨੂੰ ਨਾਇਕ ਨਾ ਹੀ ਪ੍ਰਤਿਨਾਇਕ ਕਹਿਣਾ ਬਣਦਾ ਹੈ । ਹਾਂ ਠੀਕ ਹੈ ਕਿ ਮਾਇਆ ਉਸਨੇ ਸਾਜੀ ਹੈ :- ਦੁਖੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥ ਪੰ: ੪੬੩॥ ਮ: ੧॥ ਜਿਸ ਵਿਚ ਬੈਠਕੇ ਜਗਤ ਤਮਾਸ਼ਾ ਵੇਖੇ ਪ੍ਰਸੰਨ ਹੋ ਰਿਹਾ ਹੈ । ਖਲਨਾਇਕ ਮਾਇਆ ਵਿਚ ਘਿਰ ਜਾਦਾ ਹੈ ਪਰ ਨਾਲ ਬੁਧੀ ਵੀ ਦਿਤੀ ਹੈ ਜਿਸ ਤਰ੍ਹਾ ਸੋਨਾ ਮਿੱਟੀ ਵਿਚ ਪੈਦਾ ਹੁੰਦਾ ਹੈ ਪਰ ਜਦ ਤਕ ਉਸਨੂੰ ਬਾਹਰ ਕੱਢਕੇ ਸੋਧਿਆ ਨਾ ਜਾਵੇ ਉਸਦਾ ਗੁਣ ਤੇ ਮੁਲ ਕੋਈ ਨਹੀਂ ਇ ਤਰ੍ਹਾਂ ਬੁਧੀ ਨੂੰ ਗੁਰਮਤਿ ਦੁਆਰਾ ਸੋਧਿਆ ਜਾਂਦਾ ਹੈ ਤਾਂ ਹੀ ਉਹ ਸਹੀ ਸੋਚ ਸਕਦੀ ਹੈ ☛

ਰਾਤ ਅਤੇ ਦਿਨ ਤੁਰਨ ਤੁਰਨੇ ਦੀ ਹੀ ਲਗਨ ਪੱਕੀ ਧਾਰੀ ਹੋਈ ਹੈ । ਹੋਰ ਕੋਈ ਪਾਪ ਦੀ ਜਾਂ ਪੁੰਨ ਦੀ ਕੋਈ ਗੱਲ ਉਸ ਅਗੇ ਨਹੀਂ । ਇਕੋ ਹੀ ਮਾਇਆ ਦੇ ਲੋਭ ਵਿਚ ਮਨ ਰੰਗਿਆ ਹੋਇਆ ਹੈ ॥੨੦੩॥

੧. ਦੱਤ ਜੀ ਹਰਿ ਦਾ ਭਗਤ ਉਸ ਨੂੰ ਵੇਖ ਕੇ (ਜਿਸ ਦੱਤ ਦਾ ਰੂਪ ਜਗਤ ਵਿਚ ਜਗਮਗ, ਜਗਮਗਾ ਰਿਹਾ ਹੈ) ਨੇ ਮਨ ਵਿਚ ਕਿਹਾ ਕਿ ਜੇ ਕਰ ਇਸ ਵਣਜਾਰੇ ਵਾਂਗ ਮਨ ਜੋੜਕੇ ਘਰ-ਬਾਹਰ ਛੱਡਕੇ ਧੁਪ ਜਾਂ ਛਾਂ ਦੀ ਪ੍ਰਵਾਹ ਨਾ ਕਰਕੇ ਲਗਨ ਦੇ ਨਾਲ ਆਪਣੇ ਸਾਹਿਬ ਨੂੰ ਕੋਈ ਜਪੇ ਤਾਂ ਉਸ ਆਦਿ ਪੁਰਖ ਨੂੰ ਹਾਸਲ ਕਰੇ ਤਾਂ ਕਰੇ ॥੨੦੪॥

੨. ਐਥੇ ਵਣਜਾਰਾ ਨੌਮਾ ਗੁਰੂ ਪੂਰਾ ਹੁੰਦਾ ਹੈ ॥੯॥

---

ਰੁਦ੍ਰਾ ਵਤਾਰ ਦਤਾ ਤ੍ਰੈ ਦਸਵਾਂ ਗੁਰੂ ਕਿਰਸਾਣ ਦੀ ਇਸਤ੍ਰੀ

੩. ਹੁਣ ਦਸਵਾਂ ਗੁਰੂ ਕਹਿੰਦਾ ਹਾਂ ।

੪. ਚੌਪਈ ॥ ਮੁਨੀ ਅੱਗੇ ਚੱਲ ਪਿਆ ਆਸਾਂ ਨੂੰ ਛੱਡਕੇ ਜੋ ਮਹਾਂ ਮੋਨੀ ਹੈ ਅਤੇ ਮਹਾਂ ਤਿਆਗੀ ਹੈ ਅਤੇ ਪ੍ਰਮ ਜੋਤਿ ਦਾ ਜਾਣੂ ਤੇ ਵੱਡੇ ਭਾਗਾਂ ਵਾਲਾ ਹੈ । ਜੋ ਮਹਾਂ ਮੁਨੀ ਹੈ ਅਤੇ ਹਰੀ ਦਾ ਪ੍ਰੇਮੀ ਹੈ । ਜਿਹੜਾ ਬ੍ਰਹਮ ਦਾ ਭਗਤ ਹੈ ਅਤੇ ਛੇ ਗੁਣਾਂ ਦੇ ਰਸ ਲੈਣ ਵਾਲਾ ਹੈ ਅਤੇ ਇਕ ਦੇ ਰਸ ਵਿਚ ਭਿੱਜਿਆ ਹੋਇਆ ਹੈ ॥੨੦੬॥

੫. ਸੋਹਣਾ ਸੁੰਦਰ ਗੋਰਾ ਸਰੀਰ ਮੁਨੀਆਂ ਵਿਚ ਸ਼੍ਰੋਮਣੀ ਮੁਨੀ ਸੋਭਦਾ ਹੈ । ਜਿਹੜਾ ਦੇਵ ਤੇ ਪੁਰਸ਼ ਅਤੇ ਮੁਨੀਆਂ ਸਭਦਾ ਮਨ ਮੋਂਹਦਾ ਹੈ । ਜਿਥੇ ਜਿਥੇ ਵੀ ਦੱਤ ਜਾਂਦਾ ਹੈ ਉਥੇ ਹੀ ਸ਼ੁਭ ਕਰਮਾਂ ਵਾਲਾ । ਉਥੇ ਉਥੇ ਹੀ ਸਾਰੇ ਲੋਕ ਨਿਹਕਰਮੀ ਬੰਧਨ ਮੁਕਤ ਹੋ ਗਏ ਹਨ ॥੨੦੭॥

੬. ਭਰਮ ਤੇ ਮੋਹ ਤਾਂ ਦੇਖਕੇ ਹੀ ਭੱਜ ਤੁਰਦਾ ਹੈ । ਸਭ ਹੀ ਉਠਕੇ ਰਾਮ ਦੀ ਭਗਤੀ ਵਿਚ ਲੱਗ ਜਾਂਦੇ ਹਨ । ਪਾਪ-ਤਾਪ ਸਭ ਦੂਰ ਪਰ੍ਹੇ ਚਲੇ ਜਾਂਦੇ ਹਨ ਤੇ ਰਾਤ ਦਿਨ ਇਕ ਪ੍ਰਭੂ ਨਾਲ ਲਿਵ ਜੋੜ ਲੈਂਦੇ ਹਨ ॥੨੦੮॥

੭. ਉਥੇ ਇਕ ਮਾਲਨ ਮੁਨੀ ਜੀ ਨੂੰ ਸਾਗ ਵੇਚਦੀ ਸਾਹਮਣੇ ਦਿਸ ਪਈ । ਜੋ ਕਹਿੰਦੀ ਸੀ
"ਸੋ ਅਚੂਕ" ਇਕ ਟੱਕ ਹੋਕਾ ਦੇਣਾ ਜਾਂ ਸੋਆ ਚੂਕ-ਸੋਆ ਚੂਕ - ਭਾਵ ਸਾਗ ਲੈ ਲਵੋ, ਸਾਗ ਲੈ ਲਵੋ ਦੀਆਂ ਆਵਾਜਾਂ ਦੇ ਰਹੀ ਸੀ । ਜਿਸ ਦਾ ਭਾਵ ਮੁਨੀ ਜੀ ਨੇ ਸਮਝਿਆ ਕਿ ਇਹ ਕਹਿੰਦੀ ਹੈ ਸੌਣਾ ਛੱਡੋ, ਸੌਣਾ ਛੱਡੋ । ਕਿਉਂਕਿ ਜੋ ਸੌਂਦਾ ਹੈ ਉਹ ਲੁੱਟਿਆ ਜਾਂਦਾ ਹੈ ਜੋ ਜਾਗਦਾ ਹੈ ਉਹੀ ਬਚ ਸਕਦਾ ਹੈ । ਇਹ ਸੋਚਕੇ ਉਸਨੂੰ ਦਸਵਾਂ ਗੁਰੂ ਵਿਚਾਰ ਲਿਆ ॥੨੦੯॥

੮. ਮੁਨੀ ਜੀ ਕਹਿੰਦੇ ਹਨ ਜਿਹੜਾ ਸੌਂਦਾ ਹੈ ਉਹ ਆਪਣਾ ਮੂਲ ਗਵਾ ਲੈਂਦਾ ਹੈ । ਜਿਹੜਾ ਜਾਗਦਾ ਹੈ ਸੋ ਹਰਿ ਹਿਰਦੈ ਬਸਾਵੈ । ਮੁਨੀ ਜੀ ਕਹਿੰਦੇ ਹਨ ਕਿ ਇਸ ਦੀ ਇਹ ਗੱਲ ਅਸੀਂ ਸੱਚੀ ਮੰਨ ਲਈ ਹੈ ਕਿਉਂਕਿ ਜਿਹੜੇ ਜੋਗ ਦੇ ਧਿਆਨ ਵਿਚ ਜਾਗਦੇ ਹਨ ਉਹੀ ਇਸ ਗੱਲ ਨੂੰ ਜਾਣਦੇ ਹਨ ॥੨੧੦॥

੯. ਇਥੇ ਕੱਛ ਦੇਸ ਦੇ ਕਿਰਸਾਣ ਦੀ ਇਸਤ੍ਰੀ ਨੂੰ ਦਸਵਾਂ ਗੁਰੂ ਮੰਨਣਾ ਸਮਾਪਤ ਹੁੰਦਾ ਹੈ ॥੧੦॥

---

ਰੁਦਰਾ ਵਤਾਰ ਗਿਆਰਵਾਂ ਗੁਰੂ ਸਰੱਥ ਰਾਜਾ

੧੦. ਹੁਣ ਅੱਗੇ ਸੁਰੱਥ ਗਿਆਰਵੇਂ ਗੁਰੂ ਦੀ ਕਥਾ ਹੈ ।

੧੧. ਚੌਪਈ ॥ ਹੁਣ ਦਤ ਦੇਵ ਜੀ ਅੱਗੇ ਚੱਲ ਪਿਆ । ਜਿਸਨੇ ਸਾਰੇ ਜੋਗਾਂ ਦੀਆਂ ਕਿਸਮਾਂ ਸਾਧੀਆਂ ਹੋਈਆਂ ਹਨ । ਅੰਦਾਜੇ ਤੋਂ ਬਾਹਰ ਜਿਸਦਾ ਤੇਜ ਹੈ ਅਤੇ ਸ਼ੁਧ-ਨਿਰਮਲ, ਬੇਦਾਗ ਪ੍ਰਭਾਉ ਹੈ । ਜਾਣੋ ਦੂਸਰਾ ਜੋਗੀਆਂ ਦਾ ਰਾਜਾ ਸ੍ਰਿਜੀ ਹੀ ਹੈ ॥੨੧੧॥

੧੨. ਜਿਸਨੇ ਜੋਗ ਦੀਆਂ ਸ਼ਕਤੀਆਂ ਤੇ ਕਿਸਮਾਂ ਸਾਧ ਲਈਆਂ ਹਨ । ਸ਼੍ਰੋਮਣੀ ਸਿੱਧ ਜਿਸਨੇ ਸਿੱਧੀ ਮਨ ਵਿਚੋਂ ਹੀ ਲੱਭ ਲਈ ਹੈ । ਜਿਸਦਾ ਬਹੁਤ ਹੀ ਤੇਜ ਚਮਕਦਾ ਹੈ ਅਤੇ ਬਹੁਤ ਹੀ ਪ੍ਰਭਾਉ ਪੈਂਦਾ ਹੈ । ਜਿਸਨੂੰ ਵੇਖਕੇ ਇੰਦ੍ਰ ਦਾ ਆਸਣ ਡੋਲਦਾ ਹੈ ॥੨੧੨॥

੧੩. ਮਧਭਾਰ ਛੰਦ ॥ ਤ੍ਵਪ੍ਰਸਾਦਿ ॥ ਮਨ ਦਾ ਸੁਖੀ ਮੁਨੀ ਬੇਅੰਤ ਗੁਣਾਂ ਦਾ ਭੰਡਾਰ । ਹਰੀ ਦੀ ਭਗਤੀ ਵਿਚ ਮਗਨ ਹਰੀ ਦੇ ਹੁਕਮ ਦਾ ਪਾਬੰਦ ਭਾਵ ਰਜ਼ਾ ਵਿਚ ਰਾਜ਼ੀ ॥੨੧੩॥

੧੪. ਜਿਸਨੇ ਸਾਰੇ ਰਾਜ ਦੇ ਭੋਗ ਛੱਡ ਦਿਤੇ ਹਨ ਅਤੇ ਸੰਨਿਆਸ ਤੇ ਜੋਗ ਨੂੰ ਅਪਨਾਇਆ ਹੈ । ਜਾਣੋ ਸੰਨਿਆਸੀਆਂ ਦਾ ਬਾਦਸ਼ਾਹ ਹੈ ਅਤੇ ਹਰਿ ਦੀ ਭਗਤੀ ਵਿਚ ਲੀਨ ਹੈ ॥੨੧੪॥

੧੫. ਮੁਖ ਦੇ ਉਤੇ ਬੇਅੰਤ ਨੂਰ ਹੈ । ਜਿਸ ਤੋਂ ਪੂਰਨ ਅਵਤਾਰ ਜਾਪਦਾ ਹੈ । ਬੇਅੰਤ ਤਲਾਵਾਂ ਜਿਤਨਾ ਜਮਾਲ ਹੈ । ਵਿਦਿਆ ਦਾ ਬਹੁਤ ਧਨੀ ਹੈ ॥੨੧੫॥

੧੬. ਸਰੂਪ ਦੀ ਸੁੰਦਰਤਾ ਦੀ ਮਹਿਮਾ ਉਪਮਾ ਤੋਂ ਬਾਹਰ ਹੈ ਜੋ ਕਹੀ ਨਹੀਂ ਜਾਂਦੀ ।

---

ਅਤੇ ਤਦ ਹੀ ਮਨ ਇਹ ਸੋਚ ਸਕੇਗਾ ਕਿ ਕਿਵੇਂ ਮਾਇਆ ਤੋਂ ਬੇਲਾਗ ਰਹਿਕੇ ਸੰਤੁਲਨ ਕਾਇਮ ਰਖਿਆ ਜਾ ਸਕਦਾ ਹੈ । ਜਿਹੜੀ ਬੁਧੀ ਇਹ ਪਹਿਚਾਣ ਨਾ ਕਰ ਸਕੇ ਉਹ ਬੁਧੀ ਦੋਸੀ ਹੈ । ਇਹ ਠੀਕ ਹੈ ਕਿ ਉਸਨੇ ਮਾਇਆ ਪੈਦਾ ਕੀਤੀ ਹੈ ਪਰ ਨਾਲ ਬੁਧੀ ਦੇ ਦਿਤੀ ਹੈ ਜੋ ਮਾਇਆ ਨਾਲ ਟੱਕਰ ਲੈ ਸਕਦੀ ਹੈ । ਪ੍ਰਮ ਪਿਤਾ ਤਾਂ ਚੰਗਿਆਈਆਂ ਦੀ ਕਰਤਾ ਹੈ ਤੇ ਬੁਰਿਆਈ ਦਾ ਵੀ ਜਿਸ ਲਈ ਨਾਂ ਨਾਯਕ ਕਿਹਾ ਜਾ ਸਕਦਾ ਹੈ ਨਾਂ ਪ੍ਰਤੀ ਨਾਯਕ ਪਰ ਮਨਮੁਖ ਨੂੰ ਖਲਨਾਇਕ ਮੰਨਿਆ ਜਾਂਦਾ ਹੈ ਕਿਉਂਕਿ (ਮੂਰਖ ਸਚੁ ਨ ਜਾਣਨੀ ਮਨਮੁਖੀ ਜਨਮੁ ਗਵਾਇਆ ॥ ਪੰ: ੪੬੭॥ਮ:੧॥ ਬੁੱਧੀ ਮਨਮੁਖ ਦੀ ਉਸ ਦੇ ਅਧੀਨ ਹੁੰਦੀ ਹੈ ਤੇ ਆਪ ਉਸ ਖਲਨਾਇਕ ਬੁਧੀ ਦੇ ਅਧੀਨ ਹੁੰਦਾ ਹੈ ਜਾਂ ਤਾਂ ਮਾਇਆ ਵਿਚ ਪੂਰੀ ਤਰ੍ਹਾਂ ਗ੍ਰਹਸਿਆ ਜਾਂਦਾ ਹੈ ਜਾਂ ਫੇਰ ਡੋਲਕੇ ਬਿਰਕਤ ਹੀ ਹੋ ਜਾਂਦਾ ਹੈ । ਜੋ ਆਪਣੇ ਫਰਜਾਂ ਅੱਖਾਂ ਮੀਟ ਲੈਂਦਾ ਹੈ ਜੇ ਕੋਈ ਉਸਦੀ ਰੀਸ ਰਕੇ ਤਾਂ ਉਹ ਦੋਸ਼ੀ ਨਹੀਂ ਦੋਸ਼ੀ ਰੀਸ ਕਰਨ ਵਾਲਾ ਹੈ । ਉਸ ਨੂੰ ਖਲਨਾਇਕ ਦਾ ਸਹਾਯਕ ਮੰਨਿਆ ਜਾਂਦਾ ਹੈ ਜੇ ਇਸ ਬੁਧੀ ਨੂੰ ਗੁਰਮਤਿ ਦਾ ਰੰਗ ਚੜ੍ਹ ਜਾਵੇ ਤਾਂ ਚੰਗਿਆਈਆਂ ਤੇ ਬੁਰਿਆਈਆਂ ਦੀ ਪਹਿਚਾਣ ਕਰ ਸਕਦੀ ਹੈ । ਜਿਸ ਤਰ੍ਹਾਂ ਰਾਮਾਇਣ ਵਿਚ ਰਾਮ ਆਤਮਾ ਅਤੇ ਸੀਤਾ ਬੁਧੀ ਅਤੇ ਰਾਵਣ ਮਨ ਹੈ ਜੋ ਆਤਮਾ ਬੁਧੀ ਦੀ ਸਹਾਇਤਾ ਨਾਲ ਮਨ ਰੂਪੀ ਰਾਵਣ ਨੂੰ ਕਾਬੂ ਕਰਦਾ ਹੈ । ਜੈਸਾ ਕਿ ਭਾਵਤ ਗੀਤ ਵਿਚ ਵੀ ਮਨ ਬਾਰੇ ਲੇਖ ਹੈ:—ਹੇ ਮਹਾਂ ਬਾਹੂ ਅਰਜਨ, ਨਿਰ ਸੰਦੇਹੈ ਮਨ ਚੰਚਲ ਹੈ ਜੋ ਕਠਨਤਾ ਨਾਲ ਕਾਬੂ ਹੋ ਸਕਦਾ ਹੈ ਪਰ ਹੇ ਕੁੰਤੀ ਨੰਦਨ ਅਰਜਨ, ਅਭਿਆਸ ਅਤੇ ਬੈਰਾਗ ਨਾਲ ਵਸ ਵਿਚ ਰਹਿੰਦਾ ਹੈ। ਪਰ ਮਨ "ਖਲਨਾਇਕ" ਹੈ ਅਹੰਕਾਰ ਯੁਕਤ ਮਨ ਬੁਧੀ ਉਤੇ ਕਾਬੂ ਪਾ ਕੇ ਪੂਰਬਲੇ ਜਨਮਾ ਦੇ ਕਰਮਾ ਦੇ ਅਧੀਨ ਅਚੇਤਮਨ ਅਹੰਕਾਰ ਦੇ ਵਸ ਹੋ ਕੇ ਮਨ ਬੁੱਧੀ ਉਤੇ ਕਾਬੂ ਪਾ ਕੇ ਵਵੇਕ ਤੋਂ ਰਹਿਤ ਕਰ ਦਿੰਦਾ ਹੈ ਬੁਧੀ ਸਮੇਤ ਮਾਇਆ ਦਾ ਗੁਲਾਮ ਬਣ ਜਾਂਦਾ ਹੈ ਅਤੇ ਇਸ ਦਾ ਬਲ ਖਿਲਰ ਜਾਂਦਾ ਹੈ ਜਿਸ ਕਰਕੇ ਲੋਭ, ਮੋਹ, ਕਾਮ, ਕ੍ਰੋਧ ਆਸਾ, ਤ੍ਰਿਸਨਾ ਆਦਿ ਅਨੇਕਾਂ ਹੀ ਤ੍ਰਿਸ਼ਨਾਵਾਂ ਇਛਿਆ ਵਿਚ ਫਸਕੇ ਬੇਵੱਸ ਹੋ ਜਾਂਦਾ ਹੈ ਇਹੋ ਮਨ ਦੇ ਵਡੇਕ ਬੁਧੀ ਦੇ ਅਧੀਨ ਹੋ ਜਾਵੇ ਤਾਂ ਇਹੋ ਮਨ (ਜੋਤਿ ਸਰੂਪ) ਬਣ ਜਾਂਦਾ ਹੈ ਅਤੇ ਮਨੁੱਖ ਬ੍ਰਹਮ ਪ੍ਰਾਪਤੀ ਦੇ ਮਾਰਗ ਚੜ੍ਹਕੇ ਬ੍ਰਹਮ ਦਾ ਰੂਪ ਹੀ ਹੋ ਨਿਬੜਦਾ ਹੈ ਅਤੇ ਖਲਨਾਯਕ ਨਹੀਂ ਰਹਿੰਦਾ ਸਗੋਂ

ਉਹ ਜਿਹੜਾ ਖਲਨਾਇਕ ਦੀ ਸ਼ਕਲ ਵਿਚ ਆਹ ਕਰਮ ਕਰਦਾ ਸੀ ਜੋ ਗੁਰੂ ਜੀ ਦਸਦੇ ਹਨ :—

ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਹਿ ॥ ਮਾਇਆ ਮੋਹਣੀ ਮੋਹਿਆ ਫਿਰਿ ਫਿਰਿ ਜੂਨੀ ਭਵਾਹਿ ॥
ਗਾਰਬਿ ਲਾਗਾ ਜਾਹਿ ਮੁਗਧ ਮਨ ਅੰਤਿ ਗਇਆ ਪਛੁਤਾਵਹੇ ॥ ਅਹੰਕਾਰੁ ਤਿਸਨਾ ਰੋਗੁ ਲਗਾ ਬਿਰਥਾ ਜਨਮੁ ਗਵਾਵਹੇ ॥
ਮਨਮੁਖ ਮੁਗਧ ਚੇਤਹਿ ਨਾਹੀ ਅਗੈ ਗਇਆ ਪਛੁਤਾਵਹੇ ॥ ਇਉ ਕਹੈ ਨਾਨਕੁ ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਵਹੇ ॥੬॥

ਭਾਵ - ਐ ਮਨ ਤੂੰ ਜੋ ਗਰਬ ਦਾ ਭਾਰ ਚੁਕ ਕੇ ਤੁਰਿਆ ਜਾਂਦਾ ਹੈਂ ਇਹ ਤੈਨੂੰ ਔਖਾ ਕਰੇਗਾ ਅਕਲ ਕਰ ਆਹ ਗੁਰੂ ਪੂਰੇ ਦੀ ਮਤਿ ਸੁਣ ਲੈ ਤੇ ਇਸ ਰਾਹੇ ਪੈ ਜਾਹ ਜੇ ਤੂੰ ਆਪਣੀ ਸੁਖ ਚਾਹੁੰਦਾ ਹੈਂ :—

ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ ॥ ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲੁ ਖੋਹੁ ॥
ਹੋਹੁ ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ ਲਖਾਵਹੇ ॥ ਆਪਣੈ ਅਹੰਕਾਰਿ ਜਗਤੁ ਜਲਿਆ ਮਤ ਤੂੰ ਆਪਣਾ ਆਪੁ ਗਵਾਵਹੇ ॥
ਸਤਿਗੁਰ ਕੈ ਭਾਣੈ ਕਰਹਿ ਕਾਰ ਸਤਿਗੁਰ ਕੈ ਭਾਣੈ ਲਾਗਿ ਰਹੁ ॥ ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ ਮਨ ਨਿਮਾਣਾ ਹੋਇ ਰਹੁ ॥੭॥ਪੰ:੪੪੧॥ਮ:੩॥

ਐ ਮੇਰੇ ਮੂਰਖ ਮਨ ਤੂੰ ਆਪਣੇ ਮੂਲ ਦੀ ਪਹਿਚਾਣ ਕਰ ਤੂੰ ਕਿਸ ਬਾਗ ਤੇ ਬ੍ਰਿਛ ਦਾ ਫਲ ਹੈਂ, ਓ ਭੋਲਿਆ ਤੂੰ ਤਾਂ ਉਸ ਪ੍ਰਕਾਸ਼ ਰੂਪ ਜੋਤੀ ਦੀ

[੧]ਆਭਾ ਅਪਾਰ ॥ ਮੁਨ ਮਨ ਉਦਾਰ ॥੨੧੬॥ [੨]ਸੰਨਯਾਸ ਦੇਵ ॥ ਗੁਨ ਗਨ ਅਭੇਵ ॥ ਅਭਿਯਕਤ ਰੂਪ ॥ ਮਹਿਮਾ ਅਨੂਪ ॥੨੧੭॥ [੩]ਸਭ ਸੁਭ ਸੁਭਾਵ ॥ ਅਤਿਭੁਤ ਪ੍ਰਭਾਵ ॥ ਮਹਿਮਾ ਅਪਾਰ ॥ ਗੁਨ ਗਨ ਉਦਾਰ ॥੨੧੮॥ [੪]ਤਹ ਸੁਰਥ ਰਾਜ ॥ ਸੰਪਤ ਸਮਾਜ ॥ ਪੂਜੰਤ ਚੰਡ ॥ ਨਿਸ ਦਿਨ ਅਖੰਡ ॥੨੧੯॥ [੫]ਨ੍ਰਿਪ ਅਤਿ ਪ੍ਰਚੰਡ ॥ ਸਭ ਬਿਧ ਅਖੰਡ ॥ ਸਿਲ ਸਿਤ ਪ੍ਰਬੀਨ ॥ ਦੇਵੀ ਅਧੀਨ ॥੨੨੦॥ [੬]ਨਿਸਦਿਨ ਭਵਾਨ ॥ ਸੇਵਤ ਨਿਧਾਨ ॥ ਕਰਿ ਏਕ ਆਸ ॥ ਨਿਸ ਦਿਨ ਉਦਾਸ ॥੨੨੧॥ [੭]ਦੁਰਗਾ ਪੁਜੰਤ ॥ ਨਿਤਪ੍ਰਤਿ ਮਹੰਤ ॥ ਬਹੁ ਬਿਧ ਪ੍ਰਕਾਰ ॥ ਸੇਵਤ ਸਵਾਰ ॥੨੨੨॥ [੮]ਅਤਿ ਗੁਨਿ ਨਿਧਾਨ ॥ ਮਹਿਮਾ ਮਹਾਨ ॥ ਅਤਿ ਬਿਮਲ ਅੰਗ ॥ ਲਖਿ ਲਜਤ ਗੰਗ ॥੨੨੩॥ [੯]ਤਿਹ ਨਿਰਖ ਦੱਤ ॥ ਅਤਿ ਬਿਮਲ ਮੱਤਿ ॥ ਅਨਖੰਡ ਜੋਤ ॥ ਜਨ ਭਿਓ ਉਦੋਤ ॥੨੨੪॥ ਝਮਕੰਤ ਅੰਗ ॥ ਲਖਿ ਲਜਤ ਗੰਗ ॥ ਅਤਿ ਗੁਨ ਨਿਧਾਨ ॥ ਮਹਿਮਾ ਮਹਾਨ ॥੨੨੫॥ [੧੧]ਅਨਭਵ ਪ੍ਰਕਾਸ ॥ ਨਿਸ ਦਿਨ ਉਦਾਸ ॥ ਅਤਿਭੁਤ ਸੁਭਾਵ ॥ ਸੰਨਯਾਸ ਰਾਵ[ੳ] ॥੨੨੬॥ [੧੨]ਲਖਿ ਤਾਸ ਸੇਵ ॥ ਸੰਨਯਾਸ ਦੇਵ ॥ ਅਤਿ ਚਿੱਤ ਰੀਝ ॥ ਤਿਹ ਫਾਸ ਬੀਝ ॥੨੨੭॥

[੧੩]ਸ੍ਰੀ ਭਗਵਤੀ ਛੰਦ ॥ ਕਿ ਦਿੱਖਿਓਤ ਦੱਤੰ ॥ ਕਿ ਪਰਮੰਤਿ ਮੱਤੰ ॥ ਸੁ ਸਰਬਤ੍ਰ ਸਾਜਾ ॥ ਕਿ ਦਿੱਖਿਓਤ ਰਾਜਾ ॥੨੨੮॥ [੧੪]ਕਿ ਆਲੋਕ ਕਰਮੰ ॥ ਕਿ ਸਰਬਤ੍ਰ ਧਰਮੰ ॥ ਕਿ ਆਜਿੱਤ ਭੂਪੰ ॥ ਕਿ ਰੱਤੇ ਸਰੂਪੰ ॥੨੨੯॥ [੧੫]ਕਿ ਆਜਾਨ ਬਾਹੰ ॥ ਕਿ ਸਰਬਤ੍ਰ ਸਾਹੰ ॥ ਕਿ ਧਰਮੰ ਸਰੂਪੰ ॥ ਕਿ ਸਰਬਤ੍ਰ ਭੂਪੰ ॥੨੩੦॥ [੧੬]ਕਿ ਸਾਹਾਨ ਸਾਹੰ ॥ ਕਿ ਆਜਾਨ ਬਾਹੰ ॥ ਕਿ ਜੋਗੇਂਦ੍ਰ ਗਾਮੀ ॥ ਕਿ ਧਰਮੇਂਦ੍ਰ ਧਾਮੀ ॥੨੩੧॥ [੧੭]ਕਿ ਰੁੱਦ੍ਰਾਰਿ ਰੂਪੰ ॥ ਕਿ ਭੂਪਾਨ ਭੂਪੰ ॥ ਕਿ ਆਦੱਗ ਜੋਗੰ ॥ ਕਿ ਤਿਆਗੰਤ ਸੋਗੰ ॥੨੩੨॥ [੧੮]ਬਿਮੋਹਿਯੋਤ ਦੇਖੀ ॥ ਕਿ ਰਾਵੱਲ ਭੇਖੀ ॥ ਕਿ ਸੰਨਯਾਸ ਰਾਜਾ ॥ ਕਿ ਸਰਬਤ੍ਰ ਸਾਜਾ ॥੨੩੩॥ ਕਿ ਸੰਭਾਲ ਦੇਖਾ ॥ ਕਿ ਸੁਧ ਚੰਦ੍ਰ ਪੇਖਾ ॥ ਕਿ ਪਾਵਿਤ੍ਰ ਕਰਮੰ ॥ ਕਿ ਸੰਨਿਆਸ ਧਰਮੰ ॥੨੩੪॥ [੨੦]ਕਿ ਸੰਨਿਆਸ ਭੇਖੀ ॥ ਕਿ ਆਧਰਮ ਦ੍ਵੈਖੀ ॥ ਕਿ ਸਰਬਤ੍ਰ ਗਾਮੀ ॥ ਕਿ ਧਰਮੇਸ ਧਾਮੀ ॥੨੩੫॥ [੨੧]ਕਿ ਆਛਿੱਜ ਜੋਗੰ ॥ ਕਿ ਆਗੰਮ ਲੋਗੰ ॥ ਕਿ ਲੰਗੋਟ ਬੰਧੰ ॥ ਕਿ ਸਰਬਤ੍ਰ ਮੰਧੰ ॥੨੩੬॥ [੨੨]ਕਿ ਆਛਿੱਜ ਕਰਮਾ ॥ ਕਿ ਆਲੋਕ ਧਰਮਾ ॥ ਕਿ ਆਦੇਸ ਕਰਤਾ ॥ ਕਿ ਸੰਨਯਾਸ ਸਰਤਾ ॥੨੩੭॥ [੨੩]ਕਿ ਅਗਿਆਨ ਹੰਤਾ ॥ ਕਿ ਪਾਰੰਗ

---

ੳ. 227 ਅੰਕ ਤਕ ਸ੍ਰੀ ਸੁਾਮੀ ਦਤਾ ਤ੍ਰੈ ਜੀ ਦੇ ਗੁਣਾਂ ਦਾ ਵਖਿਆਣ ਕਰਦੇ ਹਨ । ਇਸ ਤੋਂ ਅੱਗੇ ਸੁਰਬ ਨਾਮੀ ਰਾਜੇ ਦੀ ਵਲਿਖਣ ਵਡਿਆਈ ਦਸ ਕੇ ਸਿੱਧ ਕੀਤਾ ਹੈ ਕਿ ਰਾਜਾ ਸੁਲਬ ਗ੍ਰਿਹਸਤ ਦੇ ਵਿਚ ਰਾਜ ਕਰਦਾ ਹੋਇਆ ਸੰਨਿਆਸ ਦੀ ਸ੍ਰੋਮਣੀ ਜੋਗੀ ਹੈ । ਜੋ ਰਾਜ ਵੀ ਕਰਦਾ ਹੈ ਤੇ ਸੰਨਿਆਸ ਦੇ ਗੁਣ ਵੀ ਪੂਰਨ ਹਨ । ਜਿਸ ਨੂੰ ਵੇਖਕੇ ਸ੍ਰੀ ਦਤ ਜੀ ਮਤਾਸਰ ਹੋ ਕੇ ਉਸ ਨੂੰ ਆਪ ਤੋਂ ਉਚਾ ਗੁਰੂ ਮੰਨਦਾ ਹੈ । ਜਿਸ ਦਾ ਭਾਵ ਹੈ ਕਿ ਆਪਣਾ ਸ੍ਵੈ ਕਰਮ ਤਿਆਗਣ ਤੋਂ ਬਿਨਾਂ ਜੋ ਕੋਈ ਜੋਗ ਦੀ ਕਰਮ ਸਾਧਨਾ ਸਹਿਤ ਕਰਦਾ ਹੈ ਉਹ ਤਿਆਗੀ ਕੋਲੋਂ ਸਰੋਮਣੀ ਹੈ । ਜਿਸ ਬਾਰੇ ਸ੍ਰੀ ਦਸਮੇਸ਼ ਪਾਤਸ਼ਾਹ ਦਾ ਉਪਦੇਸ਼ ਹੈ :—੧ਓ ਸਤਿਗੁਰ ਪ੍ਰਸਾਦਿ ॥ ਰੇ ਮਨ ਐਸੋ ਕਰਿ ਸੰਨਿਆਸਾ ॥ ਬਨ ਸੇ ਸਦਨ ਸਬੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ॥ ਰਹਾਉ॥ ਜਤ ਕੀ ਜਟਾ ਜੋ ਕੋ ਮੱਜਨੁ ਨੇਮ ਕੇ ਨਖਨ ਬਢਾਓ ॥ ਗਿਆਨ ਗੁਰੂ ਆਤਮਾ ਉਪਦੇਸਹੁ ਨਾਮ ਬਿਭੂਤ ਲਗਾਓ ॥੧॥ ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥ ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ ॥੨॥ ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ॥ ਤਬ ਹੀ ਆਤਮ ਤਤ ਕੋ ਦਰਸੈ ਪਰਮ ਪੁਰਖ ਕਹ ਪਾਵੈ ॥੩॥੧॥ ਰਾਮਕਲੀ ਪਾਤਸ਼ਾਹੀ ੧੦॥ ਰੇ ਮਨ ਇਹ ਬਿਧਿ ਜੋਗੁ ਕਮਾਓ ॥ ਸਿੰਙੀ ਸਾਚ ਅਕਪਟ ਕੰਠਲਾ ਧਿਆਨ ਬਿਭੂਤ ਚੜਾਓ ॥੧॥ ਰਹਾਉ ॥ ਤਾਤੀ ਗਹੁ ਆਤਮ ਬਸ ਕਰ ਕੀ ਭਿੱਛਾ ਨਾਮ ਅਧਾਰੰ ॥ ਬਾਜੈ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ ॥੧॥ ਉਘਟੈ ਤਾਨ ਤਰੰਗ ਰੰਗਿ ਅਤਿ ਗਿਆਨ ਗੀਤ ਬੰਧਾਨੰ ॥ ਚਕਿ ਚਕਿ ਰਹੇ ਦੇਵ ਦਾਨਵ ਮੁਨਿ ਛਕਿ ਛਕਿ ਬਿਯੋਮ ਬਿਵਾਨੰ ॥੨॥ ਆਤਮ ਉਪਦੇਸ ਭੇਸੁ ਸੰਜਮ ਕੋ ਜਾਪੁ ਸੁ ਅਜਪਾ ਜਾਪੈ ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂੰ ਬਿਆਪੈ ॥੩॥੨॥ ਰਾਮਕਲੀ ਪ: ੧੦॥

ਇਹ ਸਾਰੇ ਗੁਣ ਉਸ ਰਾਜੇ ਵਿਚ ਪੂਰਨ ਸਨ ਜਿਸ ਕਰਕੇ ਉਸ ਨੂੰ ਵੇਖਿਆ ਕਿ ਠੀਕ ਨਿਹਕਰਮੀ ਹੈ ਅਦੁਤੀ ਧਰਮ ਸਪੰਨ ਹੈ ਅਤੇ ਸੰਨਿਆਸ ਦੇ ਗੁਣਾਂ ਦੇ ਵਗਦੇ ਦਰਿਆ ਦੇ ਸਮਾਨ ਹੈ । ਜੋ ਸੰਸਾਰ ਰੂਪੀ ਸਮੁੰਦਰ ਤੋਂ ਪਾਰ ਹੋ ਜਾਣ ਵਾਲਾ ਹੈ ਜੋ ਅਗਿਆਨ ਅਤੇ ਪਾਪ ਦੇ ਮਾਰਨ ਦੀ ਸ਼ਕਤੀ ਰਖਦਾ ਹੈ ।

੧. ਛਬਿ ਜਮਾਲ ਬੇਅੰਤ ਹੈ । ਮੁਨੀਆਂ ਵਿਚੋਂ ਸ਼੍ਰੋਮਣੀ ਹੈ ॥੨੧੬॥
੨. ਉਸ ਸੰਨਿਆਸ ਦੇ ਦੇਵਤੇ ਦੇ ਗੁਣਾਂ ਦੇ ਗੁਣਾਂ ਦਾ ਕੋਈ ਭੇਤ ਨਹੀਂ । ਅਸਚਰਜ ਰੂਪ ਤੋਂ ਮਹਿਮਾਂ ਰੂਪ ਤੋਂ ਪਰੇ ॥੨੧੭॥
੩. ਸੁਭਾਵ ਦੇ ਵਿਚ ਸਾਰੇ ਸੁਧ ਖਿਆਲ ਹਨ ਤੇ ਜਿਨ੍ਹਾਂ ਦਾ ਅਸਚਰਜ ਹੀ ਪ੍ਰਭਾਵ ਹੈ । ਜਿਸ ਕਰਕੇ ਮਹਿਮਾ ਬੇਅੰਤ ਹੈ । ਗੁਣਾਂ ਦੇ ਗੁਣਾਂ ਦਾ ਭੰਡਾਰ ਹੈ ॥੨੧੮॥
੪. ਉਥੇ ਇਕ ਸੁਰੱਥ ਨਾਮੀ ਰਾਜਾ ਸੀ । ਜਿਸਦੇ ਕੋਲ ਸੰਪਤੀ ਤੇ ਸਾਥੀ ਬਹੁਤ ਸਨ । ਚੰਡੀ ਦੀ ਪੂਜਾ ਕਰਦਾ ਸੀ । ਲਗਾਤਾਰ ਰਾਤ ਤੇ ਦਿਨ ॥੨੧੯॥
੫. ਉਸ ਰਾਜੇ ਦੀ ਆਤਮਾ ਬਹੁਤ ਪ੍ਰਚੰਡ (ਜਾਗੀ) ਹੋਈ ਪ੍ਰਚੰਡ ਅਗਨ ਸਮਾਨ ਹੈ । ਜੋ ਹਰ ਤਰ੍ਹਾਂ ਤੇ ਸੰਪੂਰਨ ਹੈ । ਦਿਲ ਨਦੀ ਵਾਂਗ ਸਾਫ ਮੱਤ ਦਾ ਪ੍ਰਬੀਨ ਦੇਵ ਗੁਣਾਂ ਦੇ ਅੰਦਰ ਰਹਿਣ ਵਾਲਾ ॥੨੨੦॥
੬. ਰਾਤ ਦਿਨ ਭਵਾਨ (ਭਵਾਨੀ-ਭਗਉਤੀ) ਦੀ ਸਿਮ੍ਰਤੀ ਦਾ ਖਜਾਨਾ ਜਿਸਨੇ ਇਕ ਅਕਾਲੀ ਜੋਤ ਦੀ ਹੀ ਆਸ ਰੱਖੀ ਹੋਈ ਸੀ । ਮਾਯਕ ਪਦਾਰਥਕ ਸੰਸਾਰ ਵਲੋਂ ਨਿਰਾਸ ਸੀ ॥੨੨੧॥
੭. ਉਹ ਦੁਰਗਾ ਜੋਤਿ ਨੂੰ ਪੂਜਦਾ ਹੈ । ਜੋ ਹਮੇਸ਼ਾਂ ਸਭ ਦਾ ਸ਼੍ਰੋਮਣੀ ਮਹੰਤ (ਨਾਥ) ਹੈ । ਉਸ ਦੀ ਸੇਵਾ ਪੂਜਾ ਬਹੁਤ ਤਰ੍ਹਾਂ ਤੇ ਕਰਦਾ ਹੈ । ਸਵਾਰ ਕੇ ਵਿਧੀ ਪੂਰਵਕ ॥੨੨੨॥
੮. ਬਹੁਤ ਹੀ ਗੁਣਾਂ ਦਾ ਖਜਾਨਾ । ਜਿਸ ਦੀ ਮਹਿਮਾ ਬੇਅੰਤ ਹੈ । ਬਹੁਤ ਸੁੰਦਰ ਤੇ ਕੋਮਲ ਸਰੀਰ ਜਿਸ ਨੂੰ ਵੇਖ ਕੇ ਗੰਗਾ ਸ਼ਰਮਿੰਦੀ ਹੁੰਦੀ ਹੈ ॥੨੨੩॥
੯. ਦਤ ਨੇ ਉਸ ਨੂੰ ਵੇਖਿਆ । ਜਿਸ ਦੀ ਬਹੁਤ ਹੀ ਸ਼ੁਧ ਮਤ ਹੈ ਅਤੇ ਲਗਾਤਾਰ ਜੋਤਿ ਜਗ ਰਹੀ ਹੈ । ਜਾਣੋ ਸੂਰਜ ਚੜ੍ਹਿਆ ਹੈ ॥੨੨੪॥
੧੦. ਜਿਸਦੇ ਅੰਗ ਚਮਕਦੇ ਹਨ । ਜਿਨ੍ਹਾਂ ਨੂੰ ਵੇਖਕੇ ਗੰਗਾ ਲੱਜਾ ਮੰਨਦੀ ਹੈ । ਜਪ ਬਹੁਤ ਹੀ ਗੁਣਾਂ ਦਾ ਖਜਾਨਾ ਹੈ ਅਤੇ ਮਹਿਮਾ ਬਹੁਤ ਹੈ ॥੨੨੫॥
੧੧. ਮਨ ਵਿਚ ਗਿਆਨ ਦਾ ਪੂਰਨ ਪ੍ਰਕਾਸ਼ ਹੈ । ਮਾਇਆ ਵਲੋਂ ਚਿਤ ਉਦਾਸ ਹੈ ਰਾਤ ਦਿਨ ਉਦਾਸ ਰਹਿੰਦਾ ਹੈ ਤੇ ਅਸਚਰਜ ਹੀ ਸੁਭਾਉ ਹੈ । ਉਹ ਸੰਨਿਆਸ ਦਾ ਰਾਜਾ ॥
੧੨. ਸੁਰਥ ਰਾਜੇ ਦੀ ਸੇਵਾ ਨੂੰ ਵੇਖਕੇ ਦੱਤ ਰਾਇ ਸੰਨਿਆਸ ਦੇ ਦੇਵ ਨੇ । ਅਤਿ ਹੀ ਚਿਤ 'ਚ ਪ੍ਰਸੰਨ ਹੋ ਕੇ ਉਸ ਦੀ ਪ੍ਰੇਮ ਦੀ ਫਾਹੀ ਵਿਚ ਬਝ ਗਿਆ0 ॥੨੨੭॥
੧੩. ਸ੍ਰੀ ਭਗਵਤੀ ਛੰਦ ॥ ਅਤੇ ਵੇਖਿਆ ਦਤ ਨੇ ਕਿ ਰਾਜਾ ਉਜਲ ਮਤ ਵਾਲਾ ਹੈ । ਜਿਸਦੇ ਸਾਰੇ ਹੀ ਰੰਗ ਢੰਗ । ਰਾਜੇ ਵਿਚ ਸੁਧ ਪਵਿਤ੍ਰ ਦੇਖੇ ॥੨੨੮॥
੧੪. ਕਿ ਜਿਸ ਸੁਰਥ ਰਾਜੇ ਦੇ ਸਾਰੇ ਹੀ ਅਨੋਖੇ ਕਰਮ ਹਨ
੧੫. ਜਿਸ ਦੀਆਂ ਲੰਬੀਆਂ ਬਾਹਾਂ ਹਨ ਜਿਸ ਦੇ ਸਾਰੇ ਸਵਾਸ ਸਫਲੇ ਹੋ ਰਹੇ ਹਨ । ਜਾਣੋ ਧਰਮ ਦਾ ਸਰੂਪ ਹੈ । ਧਰਮ ਕਰਮ ਕਰਨ ਵਾਲਿਆਂ ਵਿਚ ਉਹਨਾਂ ਦਾ ਬਾਦਸ਼ਾਹ ਹੈ ॥੨੩੦॥
੧੬. ਜੋ ਸ਼ਾਹਾਂ ਦਾ ਵੀ ਸ਼ਾਹ ਹੈ ਅਤੇ ਦੇਵਤਾ ਗੁਣਾਂ ਦਾ ਪ੍ਰੇਰਕ ਹੈ। ਸ਼੍ਰੋਮਣੀ ਜੋਗੀ ਹੈ । ਸ਼੍ਰੋਮਣੀ ਧਰਮੀਆਂ ਦਾ ਘਰ ਹੈ ॥੨੩੧॥
੧੭. ਜਾਣੋ ਸਿਵ ਦੇ ਵੈਰੀ ਕਾਮ ਦੇਵ ਜਿਹਾ ਰੂਪ ਹੈ । ਜੋ ਰਾਜਿਆਂ ਦਾ ਵੀ ਰਾਜਾ ਹੈ । ਜੋ ਨਾ ਮੱਧਮ ਹੋਣ ਵਾਲੀ ਜਗਦੀ ਜੋਤਿ ਹੈ । ਜਿਸ ਦੇ ਸੋਗ ਤਾਂ ਨੇੜੇ ਹੀ ਨਹੀਂ ਢੁਕਦਾ ॥੨੩॥
੧੮. ਮਾਇਆ ਦਰੋਹ (ਠੱਗੀ) ਤੋਂ ਦੂਰ ਦਿਸਦਾ ਹੈ । ਜੋ ਬਿਹੰਗਮ ਭੇਸ ਵਿਚ ਵਿਚਰਦਾ ਹੈ । ਜਾਣੋ ਕਿ ਸੰਨਿਆਸ ਦਾ ਰਾਜਾ ਹੈ ਅਤੇ ਸੰਨਿਆਸ ਦੇ ਸਾਰੇ ਸਾਜੋ ਸਮਾਨ ਹਨ ॥੨੩੩॥
੧੯. ਚੰਗੀ ਤਰ੍ਹਾਂ ਨੀਝ ਨਾਲ ਵੇਖਿਆ । ਜੋ ਹਰ ਪਾਸੇ ਤੋਂ ਪੂਰਨਮਾਸੀ ਦੇ ਚੰਦ੍ਰਵਾਂ ਵਾਂਗ ਹੈ । ਜਿਸ ਦੇ ਸਾਰੇ ਚੰਗੇ ਕਰਮ ਹਨ ਅਤੇ ਸੰਨਿਆਸ ਧਰਮ ਦਾ ਪੂਰਨ ਹੈ ॥੨੩੪॥
੨੦. ਜਿਸ ਦਾ ਸੰਨਿਆਸ ਵਾਲਾ ਠੀਕ ਭੇਸ ਹੈ ਤੇ ਪਾਪ ਦਾ ਵੈਰੀ ਹੈ । ਹਰੇਕ ਧਾਰਮਿਕ ਸਤਾ ਤਕ ਪਹੁੰਚ ਕਰਨ ਵਾਲਾ ਹੈ। ਸ਼੍ਰੋਮਣੀ ਧਰਮ ਦੇ ਸਥਾਨ ਦਾ ਵਸਨੀਕ ਹੈ ॥੨੩੫॥
੨੧. ਜਿਸ ਦੇ ਜੋਗ ਵਿਚ ਕੋਈ ਘਾਟ ਨਹੀਂ । ਉਸ ਅਗਮ ਲੋਕ ਜਿਥੇ ਹਰਏਕ ਦੀ ਗੰਮਤਾ ਨਹੀਂ ਉਥੇ ਤਕ ਗੰਮਤਾ ਰੱਖਣ ਵਾਲਾ ਹੈ ਅਤੇ ਲੰਗੋਟ ਦੇ ਬੰਧਨ ਵਿਚ ਪੂਰਾ ਹੈ । ਸਭ ਦੇ ਮਨ ਵਿਚ ਸਥਾਨ ਰੱਖਣ ਵਾਲਾ ਹੈ ॥੨੩੬॥
੨੨. ਸਹੀ ਨਿਹਕਰਮੀ ਹੈ ਅਤੇ ਅਲੌਕਿਕ ਧਰਮ ਵਾਲਾ ਹੈ । ਠੀਕ ਪ੍ਰਭੂ ਦਾ ਸੇਵਕ ਹੈ ਅਤੇ ਸੰਨਿਆਸ ਦੀ ਜਾਣੋ ਨਦੀ ਦਰਿਆ ਹੈ ॥੨੩੭॥
੨੩. ਅਗਿਆਨ ਦਾ ਨਾਸਕ ਹੈ ਅਤੇ ਪਾਰਗਰਾਮੀ ਹੈ ।

---

ਅੰਸ ਤੇ ਰੂਪ ਹੈਂ ਜਿਸ ਦਾ ਹੋਰ ਕੋਈ ਸਾਨੀ ਹੀ ਨਹੀਂ - ਫਿਰ ਤੂੰ ਉਸ ਤੋਂ ਕਿਉਂ ਵਿਛੜਿਆ ਫਿਰਦਾ ਏਂ, ਅੰਤਰ ਆਤਮ ਝਾਤੀ ਮਾਰ ਉਹ ਤੇਰੇ ਨਾਲ ਹੈ।

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥
ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥ ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ॥
ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ ॥ ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ ॥੫॥

ਜਦੋਂ ਸਤਿਗੁਰੂ ਮਿਲ ਗਿਆ ਮਨ ਦੀ ਦੌੜ ਭੱਜ ਮੁਕ ਗਈ ਆਪਣੇ ਠੀਕ ਟਿਕਾਣੇ ਤੇ ਜਾ ਬੈਠਾ, ਹੋਰ ਸਾਰੇ ਵਣਜ ਵਪਾਰ ਛੱਡ ਕੇ ਨਾਮ ਦੇ ਵਪਾਰ ਵਿਚ ਦ੍ਰਿੜ ਹੋ ਗਿਆ ਸੁਰਤਿ ਉਚੀ ਚੜ੍ਹਕੇ ਅਕਾਸ ਵਾਸੀ ਹੋ ਗਈ ਉਧੇੜ ਬੁਣ ਸਭ ਮੁਕ ਗਈ ਦਸਵਾਂ ਦੁਆਰ ਜੋ ਸੁਣੀਦਾ ਸੀ ਪਰ ਦੇਖਿਆ ਕਦੇ ਨਹੀਂ ਸੀ ਉਥੇ ਦਾ ਵਾਸ ਮਿਲ ਗਿਆ, ਜਿਥੇ ਨਾਮ ਰੂਪੀ ਅੰਮ੍ਰਿਤ ਭੋਜਦ ਦਾ ਸਵਾਦ ਅਨੁਭਵ ਹੁੰਦਾ ਹੈ, ਟਕਾਉ ਵਾਲਾ ਰਾਗ ਸੁਣਾਈ ਦਿੰਦਾ ਹੈ, ਜੋ ਐਸਾ ਦਿਲ ਖਿਚਵਾਂ ਹੁੰਦਾ ਹੈ ਜਿਸ ਦੀ ਧੁੰਨ ਸੁਣਕੇ ਸੰਸਾਰ ਭਰ ਦੇ ਲੋਕ ਇਕਾਗਰਤਾ ਦੀ ਸੁੰਨ ਵਿਚ ਜਾ ਅੱਪੜਦੇ ਹਨ ਜਿਸ ਇਕਾਗਰਤਾ ਦੇ ਵਿਚ ਤਰ੍ਹਾਂ ਤਰ੍ਹਾਂ ਦੇ ਅਨੇਕ ਵਾਜੇ ਵੱਜਦੇ ਪ੍ਰਤੀਤ ਹੁੰਦੇ ਹਨ ਅਤੇ ਅਨੰਦ ਹੀ ਅਨੰਦ ਦਾ ਸਰੋਤਾ ਸੱਚੇ ਅਨੰਦ ਰੂਪ ਹਰੀ ਵਿਚ ਐਸਾ ਲੀਨ ਹੁੰਦਾ ਹੈ ਕਿ ਕਾਮਾਦਿ ਜਿਹੜੇ ਪਿਛਾ ਨਹੀਂ ਸਨ ਛੱਡਦੇ ਉਹ ਤਿਤ੍ਰ-ਬਿਤ੍ਰ ਹੋ ਗਏ ਅਤੇ ਹਰੀ ਦਾ ਸਹੀ ਰੂਪ ਸਾਹਮਣੇ ਆ ਗਿਆ । ਜਿਥੇ ਦੀ ਕਦੇ ਸਮਾਈ ਨਹੀਂ ਸੀ ਹੁੰਦੀ ਉਥੇ ਮਨ ਦੀ ਸਮਾਈ ਹੋ ਗਈ । ਜੈਸਾ ਕਿ ਪਾਵਨ ਬਚਨ ਹੈ :—

ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਇ ॥ ਨਾਮੁ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਇ ॥
ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ ॥ ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ ॥
ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਇ ॥ ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਇ ॥੪॥ਪੰ:੪੪੦-੪੧॥

ਇਸ ਤਰ੍ਹਾਂ ਸਤਿਗੁਰ ਸ੍ਰੀ ਸਿਆਮ ਜੀ "ਦਤ" ਜਿਹੇ ਮਹਾਂ ਰਿਸ਼ੀ ਦਾ ਪਵਿਤ੍ਰ ਜੀਵਨ ਤੇ ਸਤਿਗੁਰ ਦੇ ਮਿਲਾਪ ਦਾ ਦ੍ਰਿਸ਼ ਵਖਾਕੇ ਉਸ ਦੀ ਪ੍ਰਾਪਤੀ ਅਤੇ ਮਹਾਨਤਾ, ਸ਼ੁਧਤਾ ਤੇ ਪਵਿਤ੍ਰਤਾ ਦੀ ਸਿਖਰ ਦਸਦੇ ਹਨ ਜਿਸ ਨੂੰ ਗ੍ਰਹਸਤ ਵਿਚ ਰਹਿਕੇ ਸਤਿਗੁਰ ਦੇ ਉਪਦੇਸ ਦੁਆਰਾ ਇਸ ਪਰਮ ਸਥਾਨ ਨੂੰ ਪ੍ਰਾਪਤ ਹੋਏ ਜੈਸਾ ਕਿ:—

ਜਿਸ ਮਨ ਵਿਚ ਗੁਰਮਤਿ ਬੁਧੀ ਦਾ ਵਾਸਾ ਹੋ ਗਿਆ ਅਨੁਭਵ ਸ਼ਕਤੀ ਉਥੇ ਆਪ ਤੋਂ ਓਪ ਪ੍ਰਗਟ ਹੋ ਜਾਂਦੀ ਹੈ ਸਬਰ ਸਿਦਕ ਆ ਕੇ ਡੇਰਾ ਜਮਾ ਲੈਂਦਾ ਹੈ ਅੰਤ ਆਤਮੇ ਸ਼ੁਭ ਫੁਰਨੇ ਲਗ ਪੈਂਦੇ ਹਨ ਕੀਤੀ ਅਰਦਾਸ ਸਫਲ ਹੋ ਜਾਂਦੀ ਹੈ - ਜੀਵਨ ਆਦਸਕ ਹੋ ਆਉਂਦਾ ਹੈ । ਭਾਈ ਗੁਰਦਾਸ ਜੀ ਕਹਿੰਦੇ ਹਨ :—

ਸਬਰ ਸਿਦਕਿ ਸਹੀਦ ਭਰਮ ਭਉ ਖੋਵਣਾ ॥ ਗੋਲਾ ਮੁਲ ਖਰੀਦੁ ਕਾਰੇ ਜੋਵਣਾ ॥੩॥੧੮॥ ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ ॥ਪੰ:੨੦੪॥ਮ: ੫:॥ ਸਬਰ ਸਿਦਕ ਮਹੱਤਵ ਭਰਿਆ ਪੂਰਨ ਵਿਸਵਾਸ ਸ਼ਰਧਾ ਜੋ ਅਪਣਤ ਛੱਡਕੇ ਸਭ ਕੁਝ ਗੁਰਦੇਵ ਦੀ ਸਖਸ਼ੀ ਦਾਤ ਜਾਣਕੇ (ਜੇ ਗੁਰੂ ਝਿੜਕੇ ਤਾਂ ਮੀਠਾ ਲਾਗੈ) ਜੇ ਬਖਸੇ ਤਾਂ ਗੁਰ ਵਡਿਆਈ ॥ਪੰ: ੭੫੮॥ਮ: ੪॥

ਸ਼ਰਧਾ ਭਾਵਨੀ ਦਲੇਰੀ ਤੇ ਉਦਮ ਕਰਕੇ ਸ਼ੁਭ ਕਰਮ ਲਈ ਜਦੋਂ ਵਿਅਕਤੀ ਅਗੇ ਵਧਦਾ ਹੈ ਤਾਂ ਕੁਦਰਤ ਦਾ ਨੀਯਮ ਹੈ ਕਿ ਉਸ ਦੀ ਸਦਾ ਲਈ ਅਨੁਭਵ ਦਾ ਪ੍ਰਸਾਦਿ ਲੈ ਕੇ ਉਸ ਨੂੰ ਬਖਸ਼ੇ ਤੇ ਸਹਾਇਤਾ ਕਰੇ । ਮਿਸਾਲ ਦੇ ਤੌਰ ਪਰ

ਬੀਬੀ ਦੀਪ ਕੌਰ ਲਾਹੌਰ-੧੭੦੧-੨ ਦੀ ਗੱਲ ਹੈ, ਲਾਹੌਰ ਦੀ ਸਿੱਖ ਸੰਗਤ ਵੈਸਾਖੀ ਦਾ ਪੁਰਬ ਮਨਾਉਣ ਲਈ ਲਾਹੌਰ ਦੀ ਸਿਖ ਸੰਗਤ ਸਤਿਗੁਰਾਂ

ਗੰਤਾ ॥ ਕਿ ਆਧਰਮ ਹੰਤਾ ॥ ਕਿ ਸੰਨਯਾਸ ਭਕਤਾ ॥੨੩੮॥ [1]ਕਿ ਖੰਕਾਲ ਦਾਸੰ ॥ ਕਿ ਸਰਬਤ੍ਰ ਭਾਸੰ ॥ ਕਿ ਸੰਨਿਆਸ ਰਾਜੰ ॥ ਕਿ ਸਰਬਤ੍ਰ ਸਾਜੰ ॥੨੩੯॥ [2]ਕਿ ਪਾਰੰਗ ਗੰਤਾ ॥ ਕਿ ਆਧਰਮ ਹੰਤਾ ॥ ਕਿ ਸੰਨਿਆਸ ਭਕਤਾ ॥ ਕਿ ਸਾਜੋਜ ਮੁਕਤਾ ॥੨੪੦॥ [3]ਕਿ ਆਸਕਤ ਕਰਮੰ ॥ ਕਿ ਅਬਿਯਕਤ ਧਰਮੰ ॥ ਕਿ ਅੱਤੇਵ ਜੋਗੀ ॥ ਕਿ ਅੰਗੰ ਅਰੋਗੀ ॥੨੪੧॥ [4]ਕਿ ਸੁਧੰ ਸੁ ਰੋਸੰ ॥ ਨ ਨੈਕ ਅੰਗ ਰੋਸੰ ॥ ਨ ਕੁਕਰਮ ਕਰਤਾ ॥ ਕਿ ਧਰਮੰ ਸੁ ਸਰਤਾ ॥੨੪੨॥ [5]ਕਿ ਜੋਗਾਧਕਾਰੀ ॥ ਕਿ ਸੰਨਯਾਸ ਧਾਰੀ ॥ ਕਿ ਬ੍ਰਹਮੰਸ ਭਗਤਾ ॥ ਕਿ ਆਰੰਭ ਜਗਤਾ ॥੨੪੩॥ [6]ਕਿ ਜਾਟਾਨ ਜੂਟੰ ॥ ਕਿ ਨਿਧਿਆਨ ਛੂਟੰ ॥ ਕਿ ਅਬਿਯਕਤ ਅੰਗੰ ॥ ਕਿ ਕੈ ਪਾਨ ਭੰਗੰ ॥੨੪੪॥ [7]ਕਿ ਸੰਨਯਾਸ ਕਰਮੀ ॥ ਕਿ ਰਾਵੱਲ ਧਰਮੀ ॥ ਕਿ ਤ੍ਰਿਕਾਲ ਕੁਸਲੀ ॥ ਕਿ ਕਾਮੱਦਿ ਦੁਸਲੀ ॥੨੪੫॥ ਕਿ ਡਾਮਾਰ ਬਾਜੇ ॥ ਕਿ ਸਬ ਪਾਪ ਭਾਜੇ ॥ ਕਿ ਬਿਭੂਤ ਸੋਹੈ ॥ ਕਿ ਸਰਬਤ੍ਰ ਮੋਹੈ ॥੨੪੬॥ [8]ਕਿ ਲੰਗੋਟ ਬੰਦੀ ॥ ਕਿ ਏਕਾਦਿ ਛੰਦੀ ॥ ਕਿ ਧਰਮਾਨ ਧਰਤਾ ॥ ਕਿ ਪਾਪਾਨ ਹਰਤਾ ॥੨੪੭॥ [10]ਕਿ ਨਿਨਾਦ ਬਾਜੈ ॥ ਕਿ ਪੰ ਪਾਪ ਭਾਜੈ ॥ ਕਿ ਆਦੇਸ ਬੁੱਲੈਂ ॥ ਕਿ ਲੈਂ ਗ੍ਰੰਥ ਖੁੱਲੈਂ ॥੨੪੮॥ [11]ਕਿ ਪਾਵਿਤ੍ਰ ਦੇਸੀ ॥ ਕਿ ਧਰਮੇਂਦ੍ਰ ਭੇਸੀ ॥ ਕਿ ਲੰਗੋਟ ਬੰਦੰ ॥ ਕਿ ਆਜੋਤ ਵੰਦੰ ॥੨੪੯॥ [12]ਕਿ ਆਨਰਥ ਰਹਿਤਾ ॥ ਕਿ ਸੰਨਆਸ ਸਹਿਤਾ ॥ ਕਿ ਪਰਮੰ ਪੁਨੀਤੰ ॥ ਕਿ ਸਰਬਤ੍ਰ ਮੀਤੰ ॥੨੫੦॥ [13]ਕਿ ਅਚਾਚੱਲ ਅੰਗੰ ॥ ਕਿ ਜੋਗੰ ਅਭੰਗੰ ॥ ਕਿ ਅਬਿਯਕਤ ਰੂਪੰ ॥ ਕਿ ਸੰਨਿਆਸ ਭੂਪੰ ॥੨੫੧॥ [14]ਕਿ ਬੀਰਾਨ ਰਾਧੀ ॥ ਕਿ ਸਰਬਤ੍ਰ ਸਾਧੀ ॥ ਕਿ ਪਾਵਿਤ੍ਰ ਕਰਮਾ ॥ ਕਿ ਸੰਨਆਸ ਧਰਮਾ ॥੨੫੨॥[15] ਅਧਾ ਖੰਡ ਰੰਗੰ ॥ ਕਿ ਆਛਿੱਜ ਅੰਗੰ ॥ ਕਿ ਅੰਨਿਆਇ ਹਰਤਾ ॥ ਕਿ ਸੁ ਨਯਾਇ ਕਰਤਾ ॥੨੫੩॥ [16]ਕਿ ਕਰਮੰ ਪ੍ਰਨਾਸੀ ॥ ਕਿ ਸਰਬਤ੍ਰ ਦਾਸੀ ॥ ਕਿ ਅਲਿਪਤ ਅੰਗੀ ॥ ਕਿ ਆਭਾ ਅਭੰਗੀ ॥੨੫੪॥ [17]ਕਿ ਸਰਬਤ੍ਰ ਗੰਤਾ ॥ ਕਿ ਪਾਪਾਨ ਹੰਤਾ ॥ ਕਿ ਸਾਸੱਧ ਜੋਗੰ ॥ ਕਿ ਤੰ ਤਿਆਗ ਰੋਗੰ ॥੨੫੫॥

[18]ਸੁਰੱਥ ਰਾਜਾ ਯਾਰਮੋ ਗੁਰੂ ਬਰਨਨੰ ॥੧੧॥

### [19]ਅਥ ਬਾਲੀ ਦੁਆਦਸਮੋ ਗੁਰੂ ਕਥਨੰ ॥

ਰਸਾਵਲ ਛੰਦ ॥ [20]ਚਲਾ ਦੱਤ ਆਗੇ ॥ ਲਖੇ ਪਾਪ ਭਾਗੇ ॥ ਬਜੇ ਘੰਟ ਘੋਰੰ ॥ ਬਣੰ ਜਾਣੁ ਮੋਰੰ ॥੨੫੬॥ [21]ਨਵੰ ਨਾਦ ਬਾਜੈ ॥ ਧਰਾ ਪਾਪ ਭਾਜੈਂ ॥ ਕਰੈ

---

☛ ਦੇ ਦਰਸ਼ਨ ਕਰਨ ਲਈ ਤੇ ਪੁਰਬ ਮਨਾਉਣ ਲਈ ਆ ਰਹੀ ਸੀ । "ਜਦੋਂ ਪਿੰਡ" ਤਲਵਨ ਜਲੰਧਰ ਪੁੱਜੀ ਤਾਂ ਇਸ ਨਵੇਕਲੀ ਥਾਂ ਵੇਖਕੇ ਅਰਾਮ ਕਰਨ ਲਈ ਤੇ ਪ੍ਰਸ਼ਾਦ ਪਾਣੀ ਲਈ ਅਟਕ ਗਏ "ਸੰਗਤ ਵਿਚ" "ਭਾਈ ਰਾਮ ਸਿੰਘ" ਰਾਮਗੜੀਆ ਤੇ ਉਸ ਦੀ ਨੌਜਵਾਨ ਧੀ "ਦੀਪ ਕੌਰ" ਵੀ ਸ਼ਾਮਲ ਸੀ । ਥੋੜੀ ਦੇਰ ਆਰਾਮ ਕਰਕੇ ਸੰਗਤ ਨੇ ਅਗਾਹਾਂ ਨੂੰ ਚਾਲੇ ਪਾ ਦਿਤੇ । ਦੀਪ ਕੌਰ ਹਜਤ ਰਫਾ ਕਰਨ ਗਈ ਹੋਈ ਸੀ ਜਿਸ ਕਰਕੇ ਸੰਗਤ ਤੋਂ ਪਛੜ ਕੇ ਪਿਛੇ ਰਹਿ ਗਈ ਤੇ ਹਿੰਮਤ ਨਾ ਜਥੇ ਨੂੰ ਮਿਲਣ ਲਈ ਭਰਵੇ ਕਦਮੀ ਤੁਰੀ ਜਾ ਰਹੀ ਸੀ ।

ਰੰਘੜਾਂ ਨਾਲ ਟਾਕਰਾ—ਪਿੰਡੋਂ ਬਾਹਰ ਥੋੜ੍ਹੀ ਦੂਰ ਗਈ ਤਾਂ ਰਸਤੇ ਵਿਚ ਚਾਰ ਮੁਸਲਮਾਨ ਰੰਘੜ ਆਉਂਦੇ ਹੋਏ ਮਿਲੇ ਦੀਪ ਕੌਰ ਦੀ ਜਵਾਨੀ ਤੇ ਸੁੰਦਰਤਾ ਦੇਖ ਕੇ ਉਨ੍ਹਾਂ ਦਾ ਦਿਲ ਬੇਈਮਾਨ ਹੋ ਗਿਆ ਤੇ ਇਕ ਰੰਘੜ ਨੇ ਰਸਤਾ ਰੋਕ ਕੇ ਦੀਪ ਕੌਰ ਨੂੰ ਕਿਹਾ, ਠਹਿਰ ਜਾ ਹੁਣ ਤੂੰ ਇਕ ਕਦਮ ਭੀ ਅਗਾਹਾਂ ਨਹੀਂ ਪੁੱਟ ਸਕਦੀ । ਤੈਂ ਇਹਨਾਂ ਕਾਫਰਾਂ ਤੋਂ ਕੀ ਲੈਣਾ ਹੈ, ਸਾਡੇ ਨਾਲ ਚੱਲ ਬੇਗਮ ਬਣਕੇ ਜੁਆਂਨੀ ਦੇ ਦਿਨ ਐਸ਼ ਤੇ ਸੁਖ ਮਾਣ । ਇਹ ਕੁਬਚਨ ਸੁਣ ਕੇ ਬੀਬੀ ਅਗੋਂ ਬਿਗੋਲਾ ਹੋ ਗਈ ਤੇ ਕੜਕ ਕੇ ਕਿਹਾ - ਬਕਵਾਸ ਨਾ ਕਰੋ ਮੈਂ ਦਸਮੇਸ਼ ਜੀ ਦੀ ਪੁੱਤਰੀ ਚੰਡੀ ਹਾਂ ਜੇ ਜਾਨਾਂ ਦੀ ਖੈਰ ਚਾਹੁੰਦੇ ਹੋ ਤਾਂ ਪਰਾਂ ਨੱਸ ਜਾਉ । ਇਹ ਸੁਣਕੇ ਉਹ ਵੀ ਲਾਲ ਪੀਲੇ ਹੋ ਗਏ ਪਰ ਉਨ੍ਹਾਂ ਦਾ ਉੱਤਰ ਸੁਣਨ ਤੋਂ ਪਹਿਲਾਂ ਬੀਬੀ ਨੇ ਆਪਣੇ ਹਥੋਂ ਲਾਹ ਕੇ ਇਕ ਕੀਮਤੀ ਚੂੜੀ ਰੰਘੜਾਂ ਦੇ ਸਾਹਮਣੇ ਸੁਟ ਦਿੱਤੀ ਜਦੋਂ ਉਹ ਝੁਕ ਕੇ ਚੁੱਕਣ ਲੱਗਾ ਦੀਪਾਂ ਨੇ ਇਕ ਅੱਖ ਦੇ ਫੋਰ ਵਿਚ ਤਲਵਾਰ ਧੂਹ ਕੇ ਇਕੋ ਵਾਰ ਨਾਲ ਉਸ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ । ਉਪਰੰਤ ਤਿੰਨਾਂ ਰੰਘੜਾਂ ਨਾਲ ਮੁਕਾਬਲਾ ਸ਼ੁਰੂ ਹੋ ਗਿਆ ਤੇ ਬੀਬੀ ਦੀਪਾਂ ਨੂੰ ਲੜਾਈ ਦੇ ਦਾਉ ਪੇਚਾਂ ਲਈ ਅਗੰਮੀ ਸੰਕੇਤ ਮਿਲਣੇ ਸ਼ੁਰੂ ਹੋ ਗਏ । ਉਸ ਨੂੰ ਇੰਝ ਝਾਉਲਾ ਪੈ ਰਿਹਾ ਸੀ ਕਿ ਦਸਮੇਸ਼ ਜੀ ਸਾਖਿਆਤ ਦਰਸ਼ਨ ਦੇ ਕੇ ਆਪਣੀ ਸ੍ਰੀ ਸਾਹਿਬ ਨਾਲ ਸੰਕੇਤ ਦੇ ਰਹੇ ਹਨ । ਦੀਪ ਕੌਰ ਬਾਕੀ ਤਿੰਨਾਂ ਰੰਘੜਾਂ ਨੂੰ ਮਾਰਕੇ ਆਪਣੇ ਰਸਤੇ ਹੋ ਤੁਰੀ, ਸੰਗਤ ਜਿਹੜੀ ਉਸਦੀ ਉਡੀਕ ਵਿਚ ਰੁਕੀ ਖੜੀ ਸੀ ਦੀਪਾਂ ਦੇ ਪੁੱਜਣ ਤੇ ਸਾਰੀ ਵਿਥਿਆ ਸੁਣਕੇ ਬੜੀ ਖੁਸ਼ ਹੋਈ ਤੇ ਸਤਿਗੁਰੂ ਜੀ ਦਾ ਸ਼ੁਕ੍ਰਾਨਾ ਕੀਤਾ । ਜਦੋਂ ਸੰਗਤ ਅਨੰਦਪੁਰ ਸਾਹਿਬ ਪੁੱਜੀ ਤਾਂ ਦਿਵਾਜ ਸੱਜ ਰਿਹਾ ਸੀ, ਹਰ ਇਕ ਯਾਤਰੂ ਨੇ ਸ਼ਰਧਾ ਪੂਰਵਕ ਆਪਣੀ ਆਪਣੀ ਭੇਟਾ ਗੁਰੂ ਜੀ ਦੇ ਹਜ਼ੂਰ ਪੇਸ਼ ਕੀਤੀ ਤੇ ਉਨ੍ਹਾਂ ਦੀ ਅਸ਼ੀਰਵਾਦ ☛

ਅਤੇ ਪਾਪ ਨੂੰ ਮਾਰਨ ਵਾਲਾ ਹੈ । ਸੰਨਿਆਸ ਦਾ ਸੇਵਕ ਦਾਸ ਹੈ ॥੨੩੮॥

੧. ਉਸ ਕਾਲ ਦਾ ਦਾਸ ਹੈ ਜੋ ਸਾਰੇ ਜਗਤ ਨੂੰ ਖਾ ਲੈਣ ਵਾਲਾ ਹੈ ਅਤੇ ਜੋ ਸਾਰੇ ਦਿਖਾਈ ਦਿੰਦਾ ਹੈ ਵਿਆਪਕ ਹੈ। ਜਾਂ ਇਉਂ ਕਿ ਸੰਨਿਆਸ ਦਾ ਰਾਜਾ ਹੈ ਜਾਂ ਸੰਨਿਆਸ ਦੇ ਸਾਰੇ ਦੇ ਸਾਰੇ ਢੰਗ ਵਰਤਣ ਵਾਲਾ ਹੈ ॥੨੩੯॥

੨. ਜਾਂ ਪਾਰ ਗਰਾਮੀ ਹੈ ਅਤੇ ਪਾਪ ਦੇ ਮਾਰਨ ਵਾਲਾ ਹੈ ਕਿ ਸੰਨਿਆਸ ਦਾ ਉਪਾਸ਼ਕ ਹੈ । ਮੁਕਤੀ ਦਾ ਜੋ ਦਰਜਾ ਹੈ ਉਸ ਦਾ ਉਪਾਸ਼ਕ ਹੈ ॥੨੪੦॥

੩. ਕਰਮਾਂ ਦਾ ਬਲੀ ਹੈ ਕਿ ਧਰਮ ਦਾ ਸਰੂਪ ਹੈ ਜੋਗੀਆਂ ਚੋਂ ਸ਼੍ਰੋਮਣੀ ਜੋਗੀ ਜਿਸ ਦੇ ਜੋਗ ਦੇ ਅੰਗਾਂ ਵਿਚ ਕੋਈ ਰੋਗ ਨਹੀਂ ਭਾਵ ਨਿਰਵਿਘਨ ਜੋਗ ਦੇ ਕਰਮਾਂ ਦਾ ਕਰਤਾ ਹੈ ॥੨੪੧॥

੪. ਕਿ ਸਭ ਕ੍ਰੋਧ ਦਾ ਅਣਖੀਲਾ ਹੈ । ਜਿਸਦੇ ਅੰਗਾਂ ਦੇ ਕ੍ਰੋਧ ਨੇੜੇ ਤੇੜੇ ਨਹੀਂ ਹੈ । ਨਾਂ ਕੋਈ ਬੁਰਾ ਕਰਮ ਕਰਦਾ ਹੈ। ਸਗੋਂ ਧਰਮ ਦੀ ਨਦੀ ਵਾਂਗ ਹੈ ॥੨੪੨॥

੫. ਠੀਕ ਜੋਗ ਦਾ ਹੱਕਦਾਰ ਹੈ । ਸੰਨਿਆਸ ਦੇ ਧਾਰਨ ਵਾਲਾ ਹੈ । ਉਸ ਬ੍ਰਹਮ ਦੀ ਅੰਸ ਭਗਤ ਹੈ ਜੋ ਜਗਤ ਦਾ ਆਦਿ ਹੈ ।

੬. ਜਟਾਂ ਦੇ ਜੂੜੇ ਵਾਲਾ ਨਹੀਂ ਪਰ ਧਿਆਨ ਤੋਂ ਦੂਰ ਨਹੀਂ ਪੂਰਨ ਧਿਆਨੀ ਹੈ । ਧਿਆਨ ਦੇ ਸਾਰੇ ਅੰਗ ਸੰਪੂਰਨ ਹਨ। ਧਿਆਨ ਦੀ ਨਿਸ਼ਾਨੀ ਹੈ ਜਿਵੇਂ ਕੋਈ ਭੰਗ ਦਾ ਨਸ਼ਈ ਹੁੰਦਾ ਹੈ ॥੨੪੪॥

੭. ਜਾਣੋ ਸੰਨਿਆਸ ਦੇ ਕਰਮਾਂ ਵਿਚ ਪੂਰਨ ਹੈ । ਜਿਸ ਤਰ੍ਹਾਂ ਤਿਆਗੀ ਧਰਮ ਧਾਰੀ ਹੁੰਦੇ ਹਨ । ਤਿੰਨ ਕਾਲ ਸੁਖ ਅਨੰਦ ਵਿਚ ਵਿਚਰਨ ਵਾਲਾ । ਕਾਮਾਦਿਕ ਦੁਸ਼ਟਾਂ ਤੋਂ ਬਰੀ ॥੨੪੫॥

੮. ਜਿਵੇਂ ਸ੍ਰਿਜੀ ਖੁਸ਼ੀ ਨਾਲ ਡਉਰੂ ਵਜਾਉਂਦਾ ਹੈ । ਜਿਸ ਨੂੰ ਸੁਣਕੇ ਸਾਰੇ ਪਾਪ ਹਰਨ ਹੋ ਜਾਂਦੇ ਹਨ । ਪਿੰਡੇ ਤੇ ਸੁਆਹ ਲਾਈ ਹੋਈ ਸੋਭਦੀ ਹੈ । ਜੋ ਸਭ ਦੇ ਮਨਾਂ ਨੂੰ ਮੋਂਹਦੀ ਹੈ ॥੨੪੬॥

੯. ਲੰਗੋਟ ਦਾ ਪੱਕਾ । ਇਕ ਅਕਾਲ ਦੇ ਸਿਮਰਨ ਕਰਨ ਵਾਲਾ। ਧਰਮ ਦੇ ਧਾਰਨ ਵਾਲਾ ਅਤੇ ਪਾਪਾਂ ਦੇ ਮਾਰਨ ਵਾਲਾ ॥੨੪੭॥

੧੦. ਲਗਾਤਾਰ ਸਿਮ੍ਰਨ ਨਾਦ ਬਜਦਾ ਹੈ । ਜਿਸ ਨੂੰ ਸੁਣਕੇ ਵੱਡੇ ਤੋਂ ਵੱਡੇ ਪਾਪ ਭੱਜ ਜਾਂਦੇ ਹਨ । ਉਸ ਵੇਲੇ ਅਦੇਸ਼ ਬੋਲਦਾ ਹੈ । ਜਦੋਂ ਗ੍ਰੰਥ ਲੈ ਕੇ ਗ੍ਰੰਥ ਪੜ੍ਹਦਾ ਹੈ ॥੨੪੮॥

੧੧. ਜਾਣੋ ਦੇਵ ਲੋਕ ਵਾਸੀ ਹੈ । ਧਰਮ ਰਾਜ ਜਿਹੇ ਧਰਮ ਦਾ ਭੇਸ ਹੈ ਅਤੇ ਲੰਗੋਟ ਦੀ ਬੰਦਸ਼ ਦਾ ਪੂਰਾ ਹੈ । ਜੋਤਿ ਦਾ ਚਾਹਵਾਨ ਜਾਨਣ ਵਾਲਾ ॥੨੪੯॥

੧੨. ਵੇ ਅਰਥ ਕੰਮਾਂ ਤੋਂ ਬਰੀ ਤੇ ਉਹਨਾਂ ਦਾ ਵਿਰੋਧੀ । ਸੰਨਿਆਸ ਦੇ ਕੰਮਾਂ ਦੇ ਸਮੇਤ -ਹਾਮੀ । ਪੂਰਨ ਪਵਿਤ੍ਰ । ਸਭ ਦਾ ਮਿਤ੍ਰ ਕਿਸੇ ਨਾਲ ਬੁਰੇ ਭਾਵ ਨਹੀਂ ॥੨੫੦॥

੧੩. ਅੰਗਾਂ ਵਿਚ ਕੋਈ ਚੰਚਲਤਾ ਨਹੀਂ । ਜੋਗ ਦੇ ਵਿਚ ਕੋਈ ਕਮੀ ਨਹੀਂ । ਜੋਗ ਦੇ ਰਾਹ ਨੂੰ ਛੱਡਕੇ ਆਪਣੇ ਮਰਜੀ ਦੇ ਰਾਹ ਨਹੀਂ ਤੁਰਦਾ । ਸੰਨਿਆਸ ਦੇ ਅਸੂਲਾਂ ਤੇ ਪਾਬੰਦ ਹੈ ਜੋ ਸੰਨਿਆਸ ਦਾ ਬਾਦਸ਼ਾਹ ਹੈ ॥੨੫੧॥

੧੪. ਬਵੰਜਾਂ ਵੀਰ ਸਾਥ ਦਿੰਦੇ ਹਨ ਜੋ ਸਾਰੇ ਉਸਨੇ ਸਾਧੇ ਹੋਏ ਹਨ । ਪਵਿਤਰ ਕਰਮ ਕਰਨ ਵਲਾ ਹੈ । ਸੰਨਿਆਸ ਧਰਮ ਤੇ ਪੂਰਾ ਨਿਸਚਾ ਹੈ ॥੨੫੨॥

੧੫. (ਅਪਾਖੰਡ) ਹਰ ਤਰ੍ਹਾਂ ਦੇ ਪਾਖੰਡ ਤੋਂ ਰਹਿਤ ਹੈ ਅਤੇ ਇਕੋ ਅਕਾਲ ਦੇ ਰੰਗ ਵਿਚ ਰਤਾ ਹੋਇਆ ਹੈ । ਪ੍ਰਭੂ ਰੰਗ ਦੇ ਅੰਗ ਵਿਚ ਕੋਈ ਕਮੀ ਨਹੀਂ । ਇਨਸਾਫ ਤੋਂ ਬਾਹਰ ਨਹੀਂ ਹੁੰਦਾ । ਜੋ ਇਨਸਾਫ ਕਹਿੰਦਾ ਹੈ ਉਹੀ ਕੰਮ ਕਰਦਾ ਹੈ ॥੨੫੩॥

੧੬. ਮੰਦੇ ਕੰਮਾਂ ਦਾ ਨਾਸ ਕਰਨ ਵਾਲਾ ਸ਼ੁਭ ਕਰਮ ਕਰਨ ਵਾਲਿਆਂ ਦਾ ਸਭ ਦਾ ਦਾਸ । ਵਿਸ਼ਿਆਂ ਦੇ ਲੇਪ ਛੇਪ ਤੋਂ ਰਹਿਤ। ਜੋ ਹਰ ਪੱਖੋਂ ਸੁੰਦਰਤਾ ਵਿਚ ਕਿਤੇ ਵੀ ਕਮੀ ਨਹੀਂ ॥੨੫੪॥

੧੭. ਸਰਬ ਪੱਖੋਂ ਪੂਨ ਜਾਣਕਾਰੀ ਵਾਲਾ । ਜੋ ਹਰ ਤਰ੍ਹਾਂ ਦੇ ਪਾਪਾਂ ਨੂੰ ਮਾਰਨ ਵਲਾ ਹੈ । ਸਾਰੀਆਂ ਸਾਧਨਾ ਦਾ ਸਾਧਕ ਜੋਗੀ ਤੇ ਵਿਸ਼ੇ ਵਿਕਾਰਾਂ ਦੇ ਰੋਗ ਤੋਂ ਪੂਰਨ ਸੇਹਤ ਵਾਲਾ ਹੈ ॥੨੫੫॥

੧੮. ਇਹੋ ਜਿਹੇ ਪੂਰਨ ਗੁਣਾਂ ਵਾਲੇ ਸਰਬ ਰਾਜੇ ਗੁਣ ਵੇਖ ਕੇ ਗੁਰੂ ਮੰਨ ਲਿਆ । ਉਸ ਨੂੰ ਗਿਆਰਵਾਂ ਗੁਰੂ ਦਾ ਵਰਨਣ ਸਮਾਪਤ ਹੈ ॥

---

ਰੁਦਰਾ ਵਤਾਰ ਦਤਾਤ੍ਰੈ ਬਾਰਵਾਂ ਗੁਰੂ ਇਕ ਕੁੜੀ ॥

੧੯. ਅੱਗੇ ਹੁਣ ਇਕ ਬਾਲਕੀ ਬਾਰਵੇਂ ਗੁਰੂ ਦੀ ਕਥਾ ਹੈ ।

੨੦. ਰਸਾਵਲ ਛੰਦ ॥ ਸ੍ਰੀ ਦੱਤ ਜੀ ਹੁਣ ਅੱਗੇ ਚੱਲ ਪਏ । ਜਿਸ ਨੂੰ ਵੇਖਕੇ ਪਾਪ ਭੱਜ ਜਾਂਦੇ ਨੇ । ਘਟ ਵਿਚ ਅਨਹਦ ਸਬਦ ਐਉਂ ਘੋਰ ਕੇ ਵੱਜਦਾ ਹੈ ਜਾਣੋ ਜਿਵੇਂ ਬਣ ਵਿਚ ਮੋਰ ਬੋਲਦਾ ਹੈ ॥੨੫੬॥

੨੧. ਮਨ ਦੇ ਵਿਚ ਨਵੇਂ ਹੀ ਨਾਦ (ਵਾਜੇ) ਵਜਦੇ ਹਨ । ਜਿਨ੍ਹਾਂ ਨੂੰ ਸੁਣਕੇ ਧਰਤੀ ਤੋਂ ਪਾਪ ਭੱਜਦੇ ਹਨ । ਇਕੋ ਇਕ ਮਹਾਨ ਦੇਵ ਸ਼ਕਤੀ ਦੀ ਵਿਚਾਰ ਕਰਦੇ ਹਨ । ਜੋ ਚਾਰੇ ਵੇਦਾਂ ਦੇ ਅਨੁਸਾਰ ਹੈ ॥੨੫੭॥

---

ਹਾਸਲ ਕੀਤੀ । ਜਦੋਂ ਦੀਪ ਕੌਰ ਨੇ ਆਪਣਾ ਮਸਤਕ ਗੁਰੂ ਚਰਨਾਂ ਨਾਲ ਛਹਾ ਕੇ ਖੜੀ ਹੋ ਕੇ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ ਦਾ ਅਵਾਜਾ ਦਿੱਤਾ ਤਾਂ ਜਥੇਦਾਰ ਨੇ ਬੀਬੀ ਦੀ ਜਾਣ ਪਛਾਣ ਕਲਗੀਧਰ ਨਾਲ ਕਰਵਾ ਦਿਤੀ। ਸ੍ਰੀ ਦਸਮੇਸ਼ ਜੀ ਨੇ ਪ੍ਰਸੰਨ ਹੋ ਕੇ ਕਿਹਾ ਕਿ ਦੀਪਾਂ ਹੁਣ ਤੂੰ ਆਪਣੀ ਜ਼ਬਾਨੀ ਉਸ ਘਟਨਾ ਦੇ ਸਾਰੇ ਹਾਲ ਸੰਗਤ ਨੂੰ ਸੁਣਾ । ਦੀਪਾਂ ਨੇ ਗੁਰੂ ਜੀ ਦੇ ਹੁਕਮ ਅਨੁਸਾਰ ਸਾਰੀ ਵਿਥਿਆ ਕਹਿ ਸੁਣਾਈ ਕਿ ਕਿਸ ਤਰ੍ਹਾਂ ਉਹ ਸੰਗਤ ਤੋਂ ਵਿਛੜ ਗਈ ਸੀ ਤੇ ਕਿਸ ਤਰ੍ਹਾਂ ਉਸ ਨੂੰ ਲੜਾਈ ਦੇ ਦਾਉ ਪੇਚਾਂ ਦੇ "ਅਗੰਮੀ" ਸੰਕੇਤ ਮਿਲਦੇ ਸਨ । ਮੈਂ ਉਸ ਵੇਲੇ ਇਸ ਤਰ੍ਹਾਂ ਮਹਿਸੂਸ ਕਰਦੀ ਸਾਂ ਕਿ ਇਕ ਸ਼ੇਰਨੀ ਨੂੰ ਚਾਰ ਗਿੱਦੜ ਘੇਰ ਕੇ ਖੜੇ ਹਨ ਜਿਹੜੇ ਮੇਰੇ ਇਕੋ ਝੱਪਟੇ ਦੀ ਮਾਰ ਹਨ । ਗੁਰੂ ਜੀ ਨੇ ਬੀਬੀ ਦੀਪ ਕੌਰ ਦੀ ਬਹਾਦਰੀ ਦੀ ਬੜੀ ਉਪਮਾ ਕੀਤੀ ਤੇ ਸਿਰੋਪਾ ਅਤੇ ਰਤਨ ਜੜਤ "ਕ੍ਰਿਪਾਨ" ਦੇ ਕੇ ਕਿਹਾ:-

ਕਰਨ ਏਸ ਦੀ ਰੀਸ, ਫਿਰ ਸਿੱਖੀ ਲੰਘ ਜਾਇਗੀ ॥ ਪਲ ਵਿਚ ਬੀਸ ਇਕੀਸ ਸ਼ਾਬਾਸ ਹੋ ਬਚੀਏ ਏ ॥
ਸਾਬਾਸੇ ਉਹ ਕੁੱਖ ਜਣ ਤੈਨੂੰ ਜੋ ਸਫਲ ਹੋਈ ॥ ਮਾਣ ਬਾਲੀਏ ਸੁੱਖ ਨਾਲ ਹੀ ਦਿਤਾ ਸਿਰੋ ਪਾਉ ॥
ਆਪਣੀ ਹੱਥੀਂ ਸਤਿਗੁਰੂ ਦੀਪਾਂ ਨੂੰ ਪਹਿਨਾਣ ॥ ਹੁਣ ਦੀਪਾਂ ਹੈ ਵਿਗਸ ਪਈ ਗਈ ਮੰਜ਼ਲਾ ਚੀਰ ॥
ਪ੍ਰਾ ਕਰਮ ਕੋਈ ਅੰਮ੍ਰਿਤ ਪਾ ਖਿਚਿਆਂ ਗਿਆ ਸਰੀਰ ॥ ਸ੍ਰ: ਅਵਤਾਰ ਸਿੰਘ ਆਜਾਦ ॥ ਕਰਤਾ ਮਰਦ ਅਗੰਮੜਾ ਪੰ ੧੯੨॥ ਇਹ ਹੈ ਕੁਦਰਤ ਦੀ ਅਨੁਭਵੀ ਖੇਡ ॥

ਅਕਬਰ ਪੁਰ ਖੰਡਾਲ ਦਾ ਇਤਿਹਾਸਕ ਗੁਰਦੁਆਰਾ ਹੈ—

ਮਾਲਵੇ ਦੇ ਜ਼ਿਲਾ ਮਾਨਸਾ ਦੀ ਤਹਿਸੀਲ ਬੁਡਲਾਡਾ ਦੇ ਪਿੰਡ ਗੋਬਿੰਦ ਪੁਰਾ ਖੁੰਡਾਲ ਅਤੇ ਪਿੰਡ ਗੋਬਿੰਦ ਪੁਰਾ ਨੂੰ (ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੋਹ ਦਾ ਮਾਣ ਪ੍ਰਾਪਤ ਹੈ । ਪਿੰਡ ਅਕਬਰ ਪੁਰ ਖੁੰਡਾਲ ਮਾਲਵੇ ਵੀ ਧਰਤੀ ਦਾ ਉਹ ਪਿੰਡ ਹੈ, ਜਿਥੇ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਨੇ ਆਪਣੇ ਲਾਡਲੇ ਸਿੰਘ ਭਾਈ ਗੁਲਾਬ ਸਿੰਘ ਦਾ ਮੁਰਦਾ ਕੁਰੰਗ - ਅਕਬਰ ਬਾਦਸ਼ਾਹ ਦੇ ਵਜੀਰ "ਨਬੀ ਬਖਸ਼" ਦੇ ਮਹੱਲ ਵਿਚਲੇ ਭੋਰੇ ਵਿਚੋਂ ਕਢਵਾਇਆ॥ ਬੁਢਲਾਡਾ ਤੋਂ, ਹਰਿਆਣਾ ਰਾਜ ਦੀ ਜਾਖਲ ਮੰਡੀ ਨੂੰ ਜਾਂਦੇ ਸਮੇਂ ੨੧ ਇਕੀ ਕਿਲੋ ਮੀਟਰ ਦੀ ਵਿੱਥ ਤੇ ਇਹ ਪਿੰਡ ਸਥਿਤ ਹੈ । ਦਸਿਆ ਜਾਂਦਾ ਹੈ ਕਿ ਅਕਬਰ ਬਾਦਸ਼ਾਹ ਦੇ ਵਜ਼ੀਰ "ਨਬੀ ਬਖਸ਼" ਨੇ ਗੁਰੂ ਸਾਹਿਬ ਦੇ ਇਕ (ਸਿਦਕੀ) ਸਿੱਖ ਭਾਈ "ਗੁਲਾਬ ਸਿੰਘ" ਨੂੰ ਕੈਦ ਕਰ ਲਿਆ ਸੀ - ਸਤਿਗੁਰਾਂ ਦਾ ਅੰਮ੍ਰਿਤ ਵੇਲੇ ਦਾ ਦਿਵਾਨ ਸੱਜਿਆ ਹੋਇਆ ਸੀ ਸੰਗਤਾਂ ਗੁਰੂ ਜੀ ਦੇ ਮਿੱਠੇ ਅਤੇ ਅਨਮੋਲ ਬਚਨ ਸੁਣ ਰਹੀਆਂ ਸਨ ਕਿ ਇਕ ਬੁਢੀ ਮਾਤਾ ਜੋ (ਭਾਈ ਗੁਲਾਬ ਸਿੰਘ) ਦੀ ਮਾਤਾ ਸੀ ਉਹ ਰੋਂਦੀ ਹੋਈ ਹੱਥ ਜੋੜ ਕੇ ਸ੍ਰੀ ਦਸਮੇਸ਼ ਪਿਤਾ ਜੀ ਦੇ ਚਰਨਾਂ ਵਿਚ ਹਾਜ਼ਰ ਹੋਈ ਤਾਂ ਗੁਰੂ ਸਾਹਿਬ ਨੇ ਮਾਈ ਨੂੰ ਰੋਣ ਦਾ ਕਾਰਨ ਪੁਛਿਆ ਜਿਸ ਤੋਂ ਉਸ ਬੁੱਢੀ ਮਾਤਾ ਨੇ ਵਰਲਾਪ ਕਰਦਿਆਂ ਗੁਰੂ ਜੀ ਨੂੰ ਦੱਸਿਆ ਕਿ ਮੇਰਾ ਪੁੱਤਰ "ਗੁਲਾਬ ਸਿੰਘ" ਤੁਹਾਡਾ ਲਾਡਲਾ ਸਿੰਘ ਅਕਬਰ ਬਾਦਸ਼ਾਹ ਦੇ ਵਜ਼ੀਰ ਜ਼ਾਲਮ, ਨਬੀ ਬਖਸ਼ ਨੇ ਆਪਣੀ ਬੇਗਮ ਦੇ ਕਹਿਣ ਤੋਂ ਝੂਠੇ ਦੋਸ਼ ਹੇਠ ਭੋਰੇ ਵਿਚ ਕੈਦ ਕਰਕੇ ਸੁਟ

ਦੇਬਖ ਅਰਚਾ ॥ ਚਤੁਰ ਬੇਦ ਚਰਚਾ ॥੨੫੭॥ [1]ਸੁਤੰ ਸਰਬ ਪਾਠੰ ॥ ਸੁ ਸੰਨਯਾਸ ਰਾਠੰ ॥ ਮਹਾਂ ਜੋਗ ਨਯਾਸੰ ॥ ਸਦਾ ਈ ਉਦਾਸੰ ॥੨੫੮॥ [2]ਖਟੰ ਸਾਸਤ੍ਰ ਚਰਚਾ ॥ ਰਟੈਂ ਬੇਦ ਅਰਚਾ ॥ ਮਹਾ ਮੋਨ ਮਾਨੀ ॥ ਕਿ ਸੰਨਯਾਸ ਧਾਨੀ ॥੨੫੯॥ ਚਲਾ ਦੱਤ ਆਗੈ ॥ ਲਖੇ ਪਾਪ ਭਾਗੈ ॥ ਲਖੀ ਏਕ ਕੰਨਿਆ ॥ ਤਿਹੂੰ ਲੋਗ ਧੰਨਿਆ ॥੨੬੦॥ [4]ਮਹਾਂ ਬ੍ਰਹਮਚਾਰੀ ॥ ਸੁ ਧਰਮਾਧਿਕਾਰੀ ॥ ਲਖੀ ਪਾਨ ਵਾ ਕੇ ॥ ਗੁਡੀ ਬਾਲ ਤਾਂ ਕੇ ॥੨੬੧॥ [5]ਖਿਲੈ ਖੇਲ ਤਾ ਸੋ ॥ ਇਸੋ ਹੇਤ ਵਾ ਸੋ ॥ ਪੀਐ ਪਾ ਨ ਆਵੈ ॥ ਇਸੋ ਖੇਲ ਭਾਵੈ ॥੨੬੨॥ [6]ਗਏ ਮੋਨ ਮਾਨੀ ॥ ਤਰੇ ਦਿਸਟ ਆਨੀ ॥ ਨ ਬਾਲਾ ਨਿਹਾਰਯੋ ॥ ਨ ਖੇਲੰ ਬਿਸਾਰਯੋ ॥੨੬੩॥ [7]ਲਖੀ ਦੱਤ ਬਾਲਾ ॥ ਮਨੋ ਰਾਗ ਮਾਲਾ ॥ ਰੰਗੀ ਰੰਗ ਖੇਲੰ ॥ ਮਨੋ ਨਾਗ੍ਰ ਬੇਲੰ ॥੨੬੪॥ [8]ਤਬੈ ਦੱਤ ਰਾਯੰ ॥ ਲਖੇ ਤਾਸ ਜਾਯੰ ॥ ਗੁਰੂ ਤਾਸ ਕੀਨਾ ॥ ਮਹਾਂ ਮੰਤ੍ਰ ਭੀਨਾ ॥੨੬੫॥ [9]ਗੁਰੂ ਤਾਸੁ ਜਾਨਯੋ ॥ ਇਮੰ ਮੰਤ੍ਰ ਠਾਨਯੋ ॥ ਦਸੰ ਦ੍ਵੈ ਨਿਧਾਨੰ ॥ ਗੁਰੂ ਦੱਤ ਜਾਨੰ ॥੨੬੬॥ [10]ਰੁਣ ਝੁਣ ਛੰਦ ॥ ਲਖਿ ਛਬਿ ਬਾਲੀ ॥ ਅਤਿ ਦੁਤਿ ਵਾਲੀ ॥ ਅਤਿ ਭੁਤ ਰੂਪੰ ॥ ਜਣੁ ਬੁਧ ਕੂਪੰ ॥੨੬੭॥ [11]ਫਿਰ ਫਿਰ ਪੇਖਾ ॥ ਬਹੁ ਬਿਧ ਲੇਖਾ ॥ ਤਨ ਮਨ ਜਾਨਾ ॥ ਗੁਨ ਗਨ ਮਾਨਾ ॥੨੬੮॥ [12]ਤਿਹ ਗੁਰ ਕੀਨਾ ॥ ਅਤਿ ਜਸੁ ਲੀਨਾ ॥ ਅਗ ਤਬ ਚਾਲਾ ॥ ਜਨੁ ਮੁਨਿ ਜ੍ਵਾਲਾ ॥੨੬੯॥

[13]ਇਤਿ ਦੁਆਦਸ ਗੁਰੂ ਸਮਾਪਤੰ ਲੜਕੀ ਗੁਡੀ ਖੇਡਤੀ ॥੧੨॥

[14]ਅਥ ਭ੍ਰਿਤ ਤ੍ਰੌਦਸਮੋ ਗੁਰੂ ਕਥਨੰ ॥ ਤੋਮਰ ਛੰਦ ॥ [15]ਤਬ ਦੱਤ ਦੇਵ ਮਹਾਨ ॥ ਦਸ ਚਾਰ ਚਾਰ ਨਿਧਾਨ ॥ ਅਤਿਭੁਤ ਉੱਤਮ ਗਾਤ ॥ ਹਰਿ ਨਾਮ ਲੇਤ ਪ੍ਰਭਾਤ ॥੨੭੦॥ [16]ਅਕਲੰਕ ਉੱਜਲ ਅੰਗ ॥ ਲਖਿ ਲਾਜ ਗੰਗ ਤਰੰਗ ॥ ਅਨਭੈ ਅਭੂਤ ਸਰੂਪ ॥ ਲਖਿ ਜੋਤ ਲਾਜਤ ਭੂਪ ॥੨੭੧॥ ਅਵਿਲੋਕ ਸੁ ਭ੍ਰਿਤ ਏਕ ॥ ਗੁਨ ਮੱਧਿ ਜਾਸ ਅਨੇਕ ॥ ਅਧ ਰਾਤ ਠਾਢ ਦੁਆਰ ॥ ਬਹੁ ਬਰਖ ਮੇਘ ਫੁਹਾਰ ॥੨੭੨॥ [18]ਅਧ ਰਾਤ ਦੱਤ ਨਿਹਾਰ ॥ ਗੁਣਵੰਤ ਬਿਕ੍ਰਮ ਅਪਾਰ ॥ ਜਲ ਮੁਸਲਧਾਰ ਪਰੰਤ ॥ ਨਿਜ ਨੈਨ ਦੇਖ ਮਹੰਤ ॥੨੭੩[19]॥ ਇਕ ਚਿੱਤ ਠਾਢ ਸੁ ਐਸ ॥ ਸੋਵਰਨ ਮੂਰਤ ਜੈਸ ॥ ਦ੍ਰਿੜ ਦੇਖ ਤਾਕੀ ਮੱਤਿ ॥ ਅਤਿ ਮਨਹਿ ਰੀਝੇ ਦੱਤ ॥੨੭੪॥ [20]ਨਹੀ ਸੀਤ ਮਾਨਤ ਘਾਮ ॥ ਨਹੀ ਚਿੱਤ ਲਯਾਵਤ ਛਾਮ ॥ ਨਹੀ ਨੈਕ ਮੋਰਤ ਅੰਗ ॥ ਇਕ ਪਾਇ ਠਾਢ ਅਭੰਗ

---

ਰਖਿਆ ਹੈ । ਉਸੇ ਸਮੇਂ ਗੁਰੂ ਸਾਹਿਬ ਨੇ ਮਾਤਾ ਦੀ ਬੇਨਤੀ ਸੁਣਦਿਆਂ ਸਾਰ, ਆਪਣੇ ਸਿੰਘਾਂ ਨੂੰ ਘੋੜਿਆਂ ਤੇ ਕਾਠੀਆਂ ਪਾਉਣ ਦਾ ਹੁਕਮ ਦਿਤਾ ਅਤੇ ਗੁਰੂ ਸਾਹਿਬ ਆਪਣੇ ਸਿੰਘਾਂ ਸਮੇਤ ਸਰਸੇ ਤੋਂ ਸਿੱਧੇ ਅਕਬਰ ਪੁਰ ਪੰਡਾਲ ਪਹੁੰਚ ਗਏ । ਇਥੇ ਪਹੁੰਚਦਿਆਂ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਘੋੜਾ ਇਕ ਵਣ (ਮਾਲ) ਦੇ ਰੁਖ ਨਾਲ ਬੰਨ ਦਿਤਾ । ਉਹ ਬਣ (ਮਾਲ) ਦਾ ਰੁਖ ਅੱਜ ਭੀ ਪਿੰਡ ਦੇ ਲੋਕਾਂ ਨੇ ਸੰਭਾਲ ਕੇ ਰਖਿਆ ਹੋਇਆ ਹੈ, ਜਿੱਥੇ ਇਕ ਨਵੇਂ "ਗੁਰੂ ਦਵਾਰਾ" ਬਣ ਸਾਹਿਬ ਦੀ ਉਸਾਰੀ ਕੀਤੀ ਜਾ ਰਹੀ ਹੈ । ਗੁਰੂਦੁਆਰਾ ਸ੍ਰੋਮਣੀ ਪੰਥ ਅਕਾਲੀ ਬੁੱਢਾ ਦਲ ਪੰਜਵਾਂ ਤਖਤ ਛਾਉਣੀ ਨਿਹੰਗ ਸਿੰਘਾਂ ੯੬ ਛਿਆਨਵੇਂ ਕ੍ਰੋੜੀ ਜਥੇਦਾਰ ਬਾਬਾ ਸੰਤਾ ਸਿੰਘ ਅਕਾਲੀ ਦੇ ਲਾਡਲੇ ਸਿੰਘ ਕਰਵਾ ਰਹੇ ਹਨ ।

ਇਥੇ ਗੁਰੂ ਗੋਬਿੰਦ ਸਿੰਘ ਜੀ ਨੇ "ਜਾਲਮ" ਨਬੀ ਬਖਸ਼ ਨੂੰ ਫੜਕੇ ਗੁਲਾਬ ਸਿੰਘ ਦੀ ਦੇਹ ਨੂੰ ਭੋਰੇ ਵਿਚੋਂ ਕਢਵਾਇਆ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੰਘਾਂ ਤੋਂ ਨਬੀ ਬਖਸ਼ ਦੇ ਤਲਾਬ ਵਿਚੋਂ ਇਕ ਪਾਣੀ ਦਾ ਗੜਵਾ ਮੰਗਾਇਆ ਅਤੇ ਭਾਈ ਗੁਲਾਬ ਸਿੰਘ ਦੀ ਮ੍ਰਿਤਕ ਦੇਹ ਉਥੇ ਛਿੱਟਾ ਦੇ ਕੇ ਉਸ ਨੂੰ ਸੁਰਜੀਤ ਕਰ ਲਿਆ ਅਤੇ ਲੋਕਾਂ ਨੂੰ ਬਚਨ ਦਿਤਾ ਕਿ ਇਸ ਤਲਾਬ ਵਿਚ ਹੁਣ ਸੁਕੇ ਬੱਚੇ ਵੀ ਨਹਾ ਕੇ ਹਰੇ ਹੋਇਆ ਕਰਨਗੇ । ਫਿਰ ਇਥੋਂ ਸਿੱਧੇ ਗੁਰੂ ਗੋਬਿੰਦ ਸਿੰਘ ਜੀ ਨੇੜਲੇ ਪਿੰਡ ਗੋਬਿੰਦ ਪੁਰਾ ਜਾ ਕੇ ਠਹਿਰੇ ਜਿੱਥੇ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਪਿੰਡ ਦੇ ਲੋਕਾਂ ਵਲੋਂ ਗੁਰਦੁਆਰਾ ਸਾਹਿਬ ਦੀ ਇਕ ਖੂਬ ਸੂਰਤ ਇਮਾਰਤ ਉਸਾਰੀ ਗਈ ਹੈ । ਪਿੰਡ ਅਕਬਰਪੁਰ ਖੰਡਾਲ ਵਿਖੇ ਅੱਜ ਹਰ ਦਸਵੀਂ ਦਾ ਤਿਉਹਾਰ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ । ਗੁਰੂ ਗੋਬਿੰਦ ਸਿੰਘ ਜੀ ਕੱਤਕ ਮਹੀਨੇ ਦੀ ਪੰਚਮੀ ਵਾਲੇ ਦਿਨ ਪਿੰਡ ਵਿਚ ਪਹੁੰਚੇ ਸਨ । ਜਿਸ ਤੇ ਇਸ ਪਿੰਡ ਦੇ ਲੋਕ ਕਤਕ ਮਹੀਨੇ ਦੀ ਪੰਚਵੀਂ ਵਾਲੇ ਦਿਨ ਖੁਸ਼ੀ ਵਿਚ ਅਖੰਡਪਾਠ ਕਰਾਉਂਦੇ ਹਨ । ਇਸ ਪਿੰਡ ਦੇ ਇਤਿਹਾਸਕ ਭੋਰਾ ਸਾਹਿਬ ਜਿਸ ਵਿਚ ਭਾਈ ਗੁਲਾਬ ਸਿੰਘ ਨੂੰ ਕੈਦ ਕੀਤਾ ਸੀ ਅਤੇ ਵਣ ਦਾ ਉਹ ਰੁਖ ਜਿਸ ਨਾਲ ਗੁਰੂ ਸਾਹਿਬ ਨੇ ਆਪਣਾ ਘੋੜਾ ਬੰਨਿਆ ਸੀ ਮੌਜੂਦ ਹੈ ।

ਗੁਰਦੁਆਰਾ ਦਰਸ਼ਨ, ਸ੍ਰੀ ਦਸਮੇਸ਼ ਅਸਥਾਨ - ਨਾਹਨ —

ਨਾਹਨ (ਜਿਸ ਨੂੰ ਸ੍ਰੀ ਨਗਰ ਭੀ ਆਖਦੇ ਹਨ) ਹਿਮਾਚਲ ਪ੍ਰਦੇਸ ਵਿਚ ੧੦੦੦ ਇਕ ਹਜ਼ਾਰ ਮੀਟਰ ਦੀ ਉਚਾਈ ਉਤੇ ਹੈ । ਇਹ ਅੰਬਾਲੇ ਤੋਂ ੬੬ ਕਿਲੋ ਮੀਟਰ ਅਤੇ ਸ੍ਰੀ ਪਾਉਂਟਾ ਸਾਹਿਬ ਤੋਂ ੩੯ ਕਿਲੋਮੀਟਰ ਦੇ ਫਾਸਲੇ ਤੇ ਹੈ । ਨਾਹਨ ਸ਼ਹਿਰ ਸਿਰਮੌਰ ਰਿਆਸਤ ਦੀ ਰਾਜਧਾਨੀ ਸੀ । ਸਿਰਮੌਰ ਰਿਆਸਤ ਦਾ ਰਾਜਾ "ਮੇਦਨੀ ਪ੍ਰਕਾਸ਼" ਸੀ ਜਿਸ ਦੀ ਹਦ ਗੜਵਾਲ ਦੀ ਰਿਆਸਤ ਸ੍ਰੀ ਨਗਰ ਤੇ ਹਰਿ ਦੁਆਰ ਨਾਲ ਜਾ ਲਗਦੀ ਹੈ । ਉਤੇ ਦਾ ਰਾਜ "ਫਤਹਚੰਦ"

੧. ਬੇਦਾਂ ਦਾ ਸਮਸਤ ਪਾਠ ਕਰਦਾ ਹੈ ਜੋ ਪੂਰਨ ਸੰਨਿਆਸੀ ਹੈ। ਸੋ ਪੂਰਨ ਜੋਗ ਦੇ ਤਰੀਕੇ ਦੇ ਅੰਗ ਹਨ। ਮੋਹ ਮਾਇਆ ਜਗਤ ਵਲੋਂ ਸਦਾ ਹੀ ਉਦਾਸ ਹਨ ਦਿਲ ਤੇ ਕਦੇ ਵੀ ਨਹੀਂ ਲਿਆਉਂਦੇ ॥੨੫੮॥

੨. ਛੇਆਂ ਸ਼ਾਸਤ੍ਰਾਂ ਦੀ ਵਿਚਾਰ ॥ ਜਾਂ ਬੇਦਾਂ ਦਾ ਪੜ੍ਹਨਾ ਜਾਂ ਸਮਝਣਾ। ਜੋ ਦੁਨੀਆਂ ਵਲੋਂ ਉਕਾ ਹੀ ਚੁਪ ਹੈ ਤੇ ਮਾਨਣੇਗਾ ਹੈ। ਜਾਣੋ ਸੰਨਿਆਸ ਦੀ ਰਾਜਧਾਨੀ ਹੈ ॥੨੫੯॥

੩. ਉਹ ਦਤ ਹੁਣ ਅੱਗੇ ਚੱਲ ਪਿਆ। ਜਿਸਨੂੰ ਵੇਖਦਿਆਂ ਹੀ ਪਾਪ ਭੱਜ ਜਾਂਦੇ ਹਨ। ਉਸ ਨੇ ਅੱਗੇ ਜਾ ਕੇ ਇਕ ਬੱਚੀ ਵੇਖੀ। ਜੋ ਤਿੰਨਾਂ ਲੋਕਾਂ ਵਿਚ ਧੰਨਤਾ ਯੋਗ ਸੀ ॥੨੬੦॥

੪. ਜੋ ਮਹਾਨ ਬ੍ਰਹਮਚਾਰੀ ਸੀ। ਉਹ ਦੱਤ ਜੋ ਧਰਮ ਦਾ ਪੂਰਨ ਪਾਬੰਦ ਸੀ। ਉਸ ਨੇ ਉਸ ਬਾਲੀ ਦੇ ਹੱਥ ਵਿਚ (ਲੀਰਾਂ ਦਾ ਬਣਾਇਆ ਇੱਕ ਖਿਲੌਨਾ) "ਗੁੱਡੀ" ਵੇਖੀ ॥੨੬੦

੫. ਉਹ ਬਾਲੀ ਉਸ ਗੁੱਡੀ ਦੇ ਨਾਲ ਖੇਲ ਖੇਲ ਰਹੀ ਸੀ। ਜਿਸ ਨਾਲ ਉਸ ਦਾ ਇਤਨਾ ਪ੍ਰੇਮ ਸੀ ਕਿ ਉਹ ਗੁੱਡੀ ਨੂੰ ਛੱਡਕੇ ਪਾਣੀ ਪੀਣ ਵੀ ਨਹੀਂ ਸੀ ਆਉਂਦੀ। ਉਹ ਉਸ ਖੇਲ ਨੂੰ ਇਤਨਾ ਚਾਹੁੰਦੀ ਸੀ ॥੨੬੨॥

੬. ਮਾਨਯੋਗ ਮੁਨੀਵਰ ਉਸਦੇ ਕੋ ਚਲੇ ਗਏ ਤੇ ਆਪਣੇ ਨੇਤਰਾਂ ਨਾਲ ਉਸ ਨੇ ਕੋਲ ਜਾ ਕੇ ਵੇਖਿਆ। ਪਰ ਲੜਕੀ ਨੇ ਉਸ ਵਲ ਨਹੀਂ ਵੇਖਿਆ ਅਤੇ ਆਪਣੀ ਖੇਲ ਨੂੰ ਨਹੀਂ ਭੁੱਲੀ ॥੨੬੩॥

੭. ਦੱਤ ਨੇ ਉਹ ਬਾਲਕੀ ਵੇਖੀ। ਜਾਣੋ ਰਾਗ ਮਾਲਾ ਹੈ। ਖੇਲ ਦੇ ਖੇਲ ਵਿਚ ਐਸੀ ਰੰਗੀ ਹੋਈ ਹੈ। ਜਾਣੋ ਪਾਨਾਂ ਦੀ ਵੇਲ ਹੈ ॥੨੬੪॥

੮. ਉਸੇ ਵੇਲੇ ਦੱਤ ਜੀ ਸੰਨਿਆਸ ਦੇ ਰਾਜੇ ਨੇ ਉਸ ਨੂੰ ਵੇਖਿਆ ਜਾ ਕੇ ਤੇ ਉਸਨੂੰ ਗੁਰੂ ਬਣਾ ਲਿਆ ਅਤੇ ਕਿਹਾ ਕਿ ਆਹ ਹੀ ਗੁਰੂ ਦਾ ਮਹਾਂ ਮੰਤਰ ਹੈ ਜਿਸ ਵਿਚ ਦੱਤ ਦਾ ਮਨ ਭਿੱਜ ਗਿਆ ਕਿ ਐਉਂ ਪ੍ਰਭੂ ਦੇ ਚਰਨਾਂ ਵਿਚ ਪ੍ਰੇਮ ਹੋਣਾ ਚਾਹੀਦਾ ਹੈ ॥੨੬੫॥

੯. ਉਸ ਬਾਲੀ ਨੂੰ ਗੁਰੂ ਜਾਣ ਲਿਆ। ਇਹੀ ਵਿਚਾਰ ਮਨ ਵਿਚ ਪੱਕੀ ਕਰ ਲਈ। ਦਸ ਤੇ ਦੋ ਜਿਨੇ ਬਾਰਵਾਂ ਗੁਰੂ ਦੱਤ ਨੇ ਬਾਲੀ ਨੂੰ ਮੰਨ ਲਿਆ ॥੨੬੬॥

੧੦. ਰੁਣ ਝੁਣ ਛੰਦ ॥ ਉਸ ਬਾਲੀ ਦਾ ਜਮਾਲ ਤੱਕਿਆ ਜੋ ਬੜਾ ਪ੍ਰਭਾਉ ਵਾਲਾ ਸੀ। ਜਿਸਦਾ ਅਚਰਜ ਰੂਪ ਹੈ ਅਤੇ ਜਾਣੋ ਬੁੱਧੀ ਅਕਲ ਦਾ ਖੂਹ ਹੈ ॥੨੬੭॥

੧੧. ਉਸ ਵੱਲ ਮੁੜ ਮੁੜ ਕੇ ਵੇਖਿਆ ਬਹੁਤ ਤਰ੍ਹਾਂ ਸਮਝਿਆ। ਤਨ ਕਰਕੇ ਮਨ ਕਰੇ ਸੋਚਿਆ ਅੰਤ ਉਸ ਨੂੰ ਗੁਣਾਂ ਦਾ ਭੰਡਾਰ ਸਮਝ ਲਿਆ ॥੨੬੮॥

੧੨. ਉਸ ਨੂੰ ਗੁਰੂ ਮੰਨ ਲਿਆ। ਜਾਣੋ ਉਸ ਨੂੰ ਗੁਰੂ ਮੰਨ ਕੇ ਬਹੁਤ ਸਾਰਾ ਜਸ ਖੱਟ ਲਿਆ ਹੈ। ਹੁਣ ਅੱਗੇ ਚੱਲ ਪਿਆ। ਜਾਣੋ ਜਿਹੜਾ ਦੱਤ ਮੁਨੀ ਅਗਨ ਰੂਪ ਪੱਕਾ ਸਮਾਨ ਹੈ ॥੨੬੯॥

੧੩. ਬਾਰਵੇਂ ਗੁਰੂ ਦੀ ਕਥਾ ਪੂਰੀ ਹੋਈ ਜੋ ਇਕ ਕੁੜੀ ਗੁੱਡੀ ਨਾਲ ਖੇਡਦੀ ਸੀ ॥੧੨॥

---

ਰੁਦਰਾ ਵਤਾਰ ਦੱਤਾ ਤ੍ਰੈ ਤੇਰਵਾਂ ਗੁਰੂ ਇਕ ਸੇਵਕ ॥

੧੪. ਹੁਣ ਅੱਗੇ ਸੇਵਕ ਜਾਂ ਨੌਕਰ ਚੌਕੀਦਾਰ ਚੌਧਵੇਂ ਗੁਰੂ ਦੀ ਕਥਾ ਕਰਦੇ ਹਨ।

੧੫. ਤੋਮਰ ਛੰਦ ॥ ਤਦ ਫੇਰ ਮਹਾਂ ਮੁਨੀ ਦੱਤ ਦੇਵ। ਚੌਦਾਂ ਵਿਦਿਆ ਦੇ ਜਾਨਣ ਵਲਾ। ਜਿਸ ਦਾ ਅਸਚਰਜ ਹੀ ਸੋਹਣਾ ਸਰੀਰ ਹੈ ਅਤੇ ਅੰਮ੍ਰਿਤ ਵੇਲੇ ਤੋਂ ਹਰਿ ਦਾ ਨਾਮ ਜਪਦਾ ਹੈ ॥੨੭੦॥

੧੬. ਜਿਸਦੇ ਸਰੀਰ ਨੂੰ ਕੋਈ ਕਲੰਕ ਨਹੀਂ ਲੱਗਾ ਸਭ ਕਲੰਕਾਂ ਤੋਂ ਬੇਦਾਗ ਹੈ ਇਕ ਇਕ ਅੰਗ। ਉਸ ਦੇ ਰੂਪ ਨੂੰ ਵੇਖਕੇ ਗੰਗਾ ਦੇ ਤਰੰਗ ਵੀ ਸ਼ਰਮਸਾਰ ਹੁੰਦੇ ਹਨ। ਕਿਸੇ ਡਰ ਤੋਂ ਤਤਾਂ ਤੋਂ ਬਿਨਾ ਸਰੂਪ ਜਿਸਦੀ ਜਗਦੀ ਜੋਤ ਨੂੰ ਵੇਖਕੇ ਰਾਜੇ ਮਹਾਰਾਜੇ ਸ਼ਰਮਿੰਦੇ ਹੁੰਦੇ ਹਨ ॥੨੭੧॥

੧੭. ਇਕ ਪਹਿਰੇਦਾਰ ਨੂੰ ਵੇਖਿਆ। ਜਿਸ ਦੇ ਵਿਚ ਗੁਣ ਬੇਅੰਤ ਸਨ। ਜੋ ਅੱਧੀ ਰਾਤ ਦੇ ਸਮੇਂ ਆਪਣੇ ਮਾਲਕ ਦੇ ਦਰ ਅੱਗੇ ਖੜਾ ਪਹਿਰਾ ਦੇ ਰਿਹਾ ਸੀ ਤੇ ਉਤੇ ਬੱਦਲ ਬਹੁਤ ਬਰਸ ਰਿਹਾ ਸੀ ॥੨੭੨॥

੧੮. ਅੱਧੀ ਰਾਤ ਦੇ ਸਮੇਂ ਦੱਤ ਨੇ ਉਸ ਨੂੰ ਵੇਖਿਆ। ਜਿਸ ਦੇ ਵਿਚ ਗੁਣ ਤੇ ਦ੍ਰਿੜਤਾ ਦਾ ਬਲ ਬਹੁਤ ਸੀ। ਉਤੋਂ ਮੂਹਲੇਧਾਰ ਪਾਣੀ ਬਰਸ ਰਿਹਾ ਹੈ। ਜਿਸ ਨੂੰ ਆਪਣੇ ਨੇਤਰਾਂ ਨਾਲ ਵੇਖਿਆ ਸ਼੍ਰੋਮਣੀ ਸੰਤ ਦੱਤਾ ਤ੍ਰੈ ਨੇ ॥੨੭੩॥

੧੯. ਉਹ ਚੌਕੀਦਾਰ ਇਸ ਤਰ੍ਹਾਂ ਇਕ ਚਿਤ ਹੋ ਕੇ ਖੜਾ ਸੀ। ਜਿਸ ਤਰ੍ਹਾਂ ਸੋਨੇ ਦੀ ਧਾਤ ਦੀ ਮੂਰਤ ਖੜੀ ਹੁੰਦੀ ਹੈ ਉਸ ਦਾ ਪਾਕ ਨਿਸਚਾ ਵੇਖਕੇ। ਦੱਤ ਜੀ ਮਨ ਦੇ ਵਿਚ ਉਸ ਤੇ ਬਹੁਤ ਹੀ ਮੋਹਤ ਹੋ ਗਏ ॥੨੭੪॥

੨੦. ਨਾ ਸਰਦੀ ਮੰਨਦਾ ਹੈ ਨਾ ਗਰਮੀ। ਨਾਂ ਹੀ ਕਿਸੇ ਛੱਤ ਦੇ ਛੌਰੇ ਹੇਠ ਜਾਣ ਲਈ ਚਿਤ ਚਾਹੁੰਦਾ ਹੈ। ਨਾ ਇਹਨਾਂ ਧੁਪ ਛਾਉਂ ਤੋਂ ਡਰਕੇ ਅੰਗ ਅੱਗੇ ਪਿੱਛੇ ਮੋੜਦਾ ਹੈ। ਲਗਾਤਾਰ ਇਕ ਪੈਰ ਦੇ ਭਾਰ ਖੜ ਰਿਹਾ ਹੈ।

---

☚ ਸੀ ਉਹ ਧਿੰਗੋ ਜੋਰੀ ਸਿਰਮੌਰ ਇਲਾਕੇ ਤੇ ਕਬਜਾ ਕਰਨਾ ਚਾਹੁੰਦਾ ਸੀ। ਰਾਜਾ ਮੇਦਨੀ ਪ੍ਰਕਾਸ਼ ਨੇ "ਸ੍ਰੀ ਕਾਲਪੀ" ਰਿਸ਼ੀ ਦੀ ਸਰਣ ਲਈ, ਪਰ ਬਿਰਧ ਮਹਾਂ ਰਿਸ਼ੀ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਸਹਾਇਤਾ ਲੈਣ ਦੀ ਪ੍ਰੇਰਨਾ ਕੀਤੀ ਰਾਜਾ ਮੇਦਨੀ ਪ੍ਰਕਾਸ਼ ਆਪਣਾ ਵਜ਼ੀਰ ਆਨੰਦਪੁਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਭੇਜਿਆਂ ਅਤੇ ਆਉਣ ਲਈ ਬੇਨਤੀ ਕੀਤੀ। ਗੁਰੂ ਜੀ ਰਾਜਾ ਮੇਦਨੀ ਪ੍ਰਕਾਸ਼ ਦੀ ਸਹਾਇਤਾ ਕਰਨ ਲਈ ਆਪਣੇ ਸਿੱਖ ਸੇਵਕਾਂ ਅਤੇ ਪ੍ਰਵਾਰ ਸਮੇਤ ਨਾਹਨ ਵਲ ਆ ਗਏ, ਰਸਤੇ ਵਿਚ ਟੋਕਾ ਸਾਹਿਬ ਵਿਖੇ ਬਿਸਰਾਮ ਕੀਤਾ। ਅਤੇ ਮਈ ੧੬੮੫ (੧੭ ਵੈਸਾਖ, ਸੰਮਤ ੧੭੪੨) ਨੂੰ ਨਾਹਨ ਵਿਖੇ ਪਹੁੰਚ ਗਏ। ਰਾਜਾ ਮੇਦਨੀ ਪ੍ਰਕਾਸ਼ ਨੇ ਗੁਰੂ ਸਾਹਿਬ ਜੀ ਦਾ ਪੂਰੇ ਸ਼ਾਹੀ ਸਨਮਾਨ ਨਾਲ ਸਵਾਗਤ ਕੀਤਾ। ਇਸ ਅਸਥਾਨ ਤੇ ਗੁਰੂ ਸਾਹਿਬ ਨੇ ਆਪਣੀਆਂ ਫੌਜਾਂ ਸਮੇਤ ਬੁੰਗਾ ਲਗਾਇਆ। ਇਸ ਇਲਾਕੇ ਵਿਚ ਘਣਾ ਜੰਗਲ ਸੀ, ਜਿਥੇ ਇਕ ਜਾਲਮ ਸ਼ੇਰ ਰਹਿੰਦਾ ਸੀ, ਡਰਦਾ ਮਾਰਾ ਕੋਈ ਇਸ ਇਲਾਕੇ ਵੱਲ ਮੂੰਹ ਨਹੀਂ ਸੀ ਕਰਦਾ। ਗੁਰੂ ਸਾਹਿਬ ਨੇ ਸ਼ੇਰ ਨੂੰ ਪਾਰ ਬੁਲਾਇਆ ਅਤੇ ਲੋਕਾਂ ਦੇ ਮਨ ਵਿਚੋਂ ਡਰ ਸਹਿਮ ਦੂਰ ਕਰ ਦਿਤਾ। ਕਹਾਵਤ ਮਸ਼ਹੂਰ ਹੈ ਕਿ ਸ਼ੇਰ ਵਿਚੋਂ ਮਨੁਖੀ ਰੂਹ ਨਿਕਲ ਕੇ ਅਕਾਸ਼ ਵੱਲ ਚਲੀ ਗਈ ਇਸ ਦਾ ਰਹਿਸ ਗੁਰੂ ਸਾਹਿਬ ਨੇ ਦੱਸਿਆਂ ਕਿ ਇਹ "ਮਹਾਂ ਭਾਰਤ" ਦੇ ਸਮੇਂ ਦਾ (ਜੈਦਰਥ) ਨਾਮੀ ਵੱਡਾ ਯੋਧਾ ਸੀ। ਹੁਣ ਉਸਦੀ ਮੁਕਤੀ ਹੋ ਗਈ ਹੈ। ਇਸ ਇਲਾਕੇ ਵਿਚ ਪਾਣੀ ਦੀ ਦਿੱਕਤ ਸੀ, ਗੁਰੂ ਸਾਹਿਬ ਨੇ ਪਹਾੜ ਦੀ ਟੀਸੀ ਤੇ ਖੂਹ ਖੁਦਵਾਇਆ ਤੇ ਪਾਣੀ ਦਾ ਪ੍ਰਬੰਧ ਕੀਤਾ। ਗੁਰੂ ਸਾਹਿਬ ਲਗਪਗ ਸਾਢੇ ਅੱਠ ਮਹੀਨੇ ਇਸ ਅਸਥਾਨ ਤੇ ਰਹੇ। ਫੌਜਾਂ ਲਈ ਪਾਣੀ ਦੀ ਤੰਗੀ ਸੀ - ਰਾਜਾ ਮੇਦਨੀ ਪ੍ਰਕਾਸ਼ ਦਾ ਇਲਾਕਾ ਪਾਉਂਟਾ ਸਾਹਿਬ ਤਕ ਲਗਦਾ ਸੀ। ਗੁਰੂ ਸਾਹਿਬ ਤਕ ਲਗਦਾ ਸੀ। ਗੁਰੂ ਸਾਹਿਬ ਸੈਰ ਕਰਦੇ ਪਾਉਂਟਾ ਸਾਹਿਬ ਦੇ ਰਮਣੀਕ ਥਾਂ ਤੇ ਆ ਗਏ ਉਨ੍ਹਾਂ ਦਾ ਘੋੜਾ ਇਥੇ ਆ ਕੇ ਰੁਕ ਗਿਆ। ਗੁਰੂ ਸਾਹਿਬ ਨੇ ਆਸੇ-ਪਾਸੇ ਨਜ਼ਰ ਮਾਰਕੇ ਹਾਲਾਤ ਗਵੇਖੇ ਅਤੇ ਇਸ ਅਸਥਾਨ ਤੇ ਡੇਰਾ ਲਗਾ ਲਿਆ। ਗੁਰੂ ਸਾਹਿਬ ਨੇ ਰਾਜਾ ਮੇਦਨੀ ਪ੍ਰਕਾਸ਼ ਅਤੇ ਰਾਜਾ ਫਤਹ ਚੰਦ ਸ੍ਰੀ ਨਗਰ ਦਾ ਆਪਸੀ ਸੁਲਾ ਸਫਾਈ ਨਾਲ ਸਮਝਾਉਤਾ ਕਰਵਾ ਦਿਤਾ। ਗੁਰੂ ਸਾਹਿਬ ਸ੍ਰੀ ਪਾਉਂਟਾ ਸਾਹਿਬ ਵਿਕੇ ਚਾਰ ਸਾਲ ਠਹਿਰੇ ਸਨ। ਆਪਨੇ ਜੰਗਲ ਵਿਚ ਮੰਗਲ ਲਾ ਦਿਤਾ। ਅਕਾਲ ਪੁਰਖ ਦੀ ਉਸਤਤਿ ਵਿਚ ਏਥੇ ਹੀ "ਜਾਪੁ ਸਾਹਿਬ" ਦੀ ਬਾਣੀ ਦਾ ਉਚਾਰਨ ਕੀਤਾ ਅਤੇ ਹੋਰ ਬਾਣੀ ਵੀ ਰਚੀ-ਕਿਉਂਕਿ ਇਥੇ ਸ਼ਾਂਤ ਇਕਾਂਤ ਸੀ ਅਤੇ ਇਥੇ ਹੀ ਸਤਸੰਗ ਕਰਦੇ। ਇਸ ਇਲਾਕੇ ਵਿਚ ਹੀ ਗੁਰੂ ਜੀ ਨੇ ਇਕ ਜ਼ਾਲਮ ਸ਼ੇਰ ਨੂੰ ਪਾਰ ਬੁਲਾਇਆ ਸੀ।

ਕਹਿਲੂਰ ਰਿਆਸਤ ਦਾ ਰਾਜਾ ਭੀਮਚੰਦ ਔਰੰਗਜੇਬ ਤੋਂ ਡਰਦਾ ਸੀ ਜਿਸ ਲਈ ਉਹ ਗੁਰੂ ਸਾਹਿਬ ਨੂੰ ਆਪਣਾ ਦੁਸ਼ਮਣ ਸਮਝਦਾ ਸੀ। ਗੁਰੂ ਸਾਹਿਬ ਨੇ ਪਹਾੜੀ ਰਾਜਿਆਂ ਵਲੋਂ ਵਾਰ ਕੀਤੇ ਜਾਣ ਤੇ ਮੂੰਹ ਤੋੜਵਾਂ ਜੁਵਾਬ ਦਿਤਾ। ਭੰਗਾਣੀ ਦੇ ਹਲਕੇ ਵਿਚ ਪਹਿਲਾ ਯੁੱਧ ਹੋਇਆ ਰਾਜਿਆਂ ਨੂੰ ਜਬਰਦਸਤ ਹਾਰ ਹੋਈ ਗੁਰੂ ਸਾਹਿਬ ਨੇ ਸ੍ਰੀ ਅਨੰਦਪੁਰ ਸਾਹਿਬ ਆਉਣ ਦੀ ਤਿਆਰੀ ਕੀਤੀ। ਰਾਜਾ ਮੇਦਨੀ ਪ੍ਰਕਾਸ਼ ਨੂੰ ਗੁਰੂ ਜੀ ਨੇ ਆਪਣੀ ਤਲਵਾਰ ਸ੍ਰੀ ਸਾਹਿਬ ਯਾਦ ਵਜੋਂ ਦੇ ਕੇ ਆਏ। ਤਲਵਾਰ ਢਾਈ ਫੁਟ ਲੰਬੀ ਹੈ ਜਿਸ ਦੀ ਮੁਠ ਦੇ ਨਾਲ ਗੋਲ ਮੋਹਰ ਉਕਰੀ ਹੋਈ ਹੈ ਇਸ ਤਲਵਾਰ ਤੇ ਸੰਮਤ ੧੭੩੨ ਸਨ (੧੬੭੫) ਉਕਰਿਆ ਹੋਇਆ ਹੈ। ਹੁਣ ਇਹ ਰਾਜੇ ਦੇ ਮਹਿਲ ਵਿਚ ਰੱਖੀ ਹੋਈ ਹੈ ਜਿਥੇ ਸੰਗਤਾਂ ਨੂੰ ਇਸਦੇ ਦਰਸ਼ਨ ਕਰਾਏ ਜਾਂਦੇ ਹਨ। ਨਾਹਨ ਜਿਸ ਅਸਥਾਨ ਤੇ ਗੁਰੂ ਸਾਹਿਬ ਬੈਠੇ ਸਨ ਉਸ ਅਸਥਾਨ ਤੇ ਸੰਨ ੧੯੫੨ ਵਿਚ ਗੁਰੂਦੁਆਰਾ ਬਨਾਉਣ ਲਈ ਜਦੋਂ ਨੀਂਹ ਖੋਈ ਗਈ ਤਾਂ ☛

॥੨੭੫॥ [੧]ਢਿਗ ਦੱਤ ਤਾਂ ਕੇ ਜਾਇ ॥ ਅਵਿਲੋਕ ਤਾਸ ਬਨਾਇ ॥ ਅਧ ਰਾਤ੍ਰ ਨਿਰਜਨ ਤ੍ਰਾਸ ॥ ਅਸ ਲੀਨ ਠਾਢ ਉਦਾਸ ॥੨੭੬॥ [੨]ਬਰਖੰਤ ਮੇਘ ਮਹਾਨ ॥ ਭੀਜੰਤ ਭੂਮ ਨਿਧਾਨ ॥ ਜਗਿ ਜੀਵ ਸਰਬ ਸੁ ਭਾਸ ॥ ਉਠ ਭਾਜ ਤ੍ਰਾਸ ਉਦਾਸ ॥੨੭੭॥ [੩]ਇਹ ਠਾਢ ਭੂਪਤ ਪਉਰ ॥ ਮਨ ਜਾਪ ਜਾਪਤ ਗਉਰ ॥ ਨਹੀ ਨੈਕ ਮੋਰਤ ਅੰਗ ॥ ਇਕ ਪਾਨ ਠਾਢ ਅਭੰਗ ॥੨੭੮॥[੪] ਅਸ ਲੀਨ ਪਾਨ ਕਰਾਲ ॥ ਚਮਕੰਤ ਉੱਜਲ ਜ੍ਵਾਲ ॥ ਜਨ ਕਾਹੂ ਕੋ ਨਹੀ ਮਿਤ੍ਰ ॥ ਇਹ ਭਾਂਤਿ ਪਰਮ ਪਵਿਤ੍ਰ ॥੨੭੯॥ [੫]ਨਹੀ ਨੈਕ ਉਚਾਵਤ ਪਾਉ ॥ ਬਹੁ ਭਾਂਤ ਸਾਧਤ ਦਾਉ ॥ ਅਨਯਾਸ ਭੂਪਤ ਭਗਤ ॥ ਪ੍ਰਭ ਏਕ ਹੀ ਰਸ ਪਗਤ ॥੨੮੦॥ [੬]ਜਲ ਪਰਤ ਮੂਸਲਧਾਰ ॥ ਗ੍ਰਿਹ ਲੇ ਨ ਓਟ ਦੁਆਰ ॥ ਪਸ ਪੱਛ ਸਰਬਿ ਦਿਸਾਨ ॥ ਸਭ ਦੇਸ ਦੇਸ ਸਿਧਾਨ ॥੨੮੧॥ [੭]ਇਹ ਠਾਂਢ ਹੈ ਇਕ ਆਸ ॥ ਇਕ ਪਾਨ ਜਾਨ ਉਦਾਸ ॥ ਅਸ ਲੀਨ ਪਾਨ ਪ੍ਰਚੰਡ ॥ ਅਤਿ ਤੇਜਵੰਤ ਅਖੰਡ ॥੨੮੨॥ [੮]ਮਨ ਆਨ ਕੋ ਨਹੀ ਭਾਵ ॥ ਇਕ ਦੇਵ ਕੋ ਚਿਤ ਚਾਵ ॥ ਇਕ ਪਾਵ ਐਸੇ ਠਾਢ ॥ ਰਨ ਖੰਭ ਜਾਨਕ ਗਾਡ ॥੨੮੩॥ [੯]ਜਿਹ ਭੂਮ ਧਾਰਸ ਪਾਵ ॥ ਨਹੀ ਨੈਕ ਫੇਰ ਉਚਾਵ ॥ ਨਹੀ ਠਾਮ ਭੀਜਸ ਤਉਨ ॥ ਅਵਿਲੋਕ ਭਇਓ ਮੁਨਿ ਮਉਨ ॥੨੮੪॥ [੧੦]ਅਵਿਲੋਕ ਤਾਸ ਮੁਨੇਸ ॥ ਅਕਲੰਕ ਭਾਗਵਿ ਭੇਸ ॥ ਗੁਰ ਜਾਨ ਪਰੀਆ ਪਾਇ ॥ ਤਜਿ ਲਾਜ ਸਾਜ ਸਚਾਇ ॥੨੮੫॥ [੧੧]ਤਿਹ ਜਾਨ ਕੈ ਗੁਰਦੇਵ ॥ ਅਕਲੰਕ ਦੱਤ ਅਭੇਵ ॥ ਚਿਤ ਤਾਸ ਕੇ ਰਸ ਭੀਨ ॥ ਗੁਰ ਤ੍ਰਉਦਸਮੋ ਤਿਹ ਕੀਨ ॥੨੮੬॥

[੧੨]ਤ੍ਰਉਦਸਮੋ ਗੁਰੂ ਸਮਾਪਤੰ ॥੧੩॥

[੧੩]ਅਥ ਚਤਰ ਦਸਮੋ ਗੁਰ ਨਾਮ ॥ ਰਸਾਵਲ ਛੰਦ ॥ [੧੪]ਚਲਯੋ ਦੱਤ ਰਾਜੰ ॥ ਲਖੇ ਪਾਪ ਭਾਜੰ ॥ ਜਿਨੈ ਨੈਕ ਪੇਖਾ॥ ਗੁਰੂ ਤੁਲਿ ਲੇਖਾ ॥੨੮੭॥[੧੫] ਮਹਾ ਜੋਤ ਰਾਜੈ ॥ ਲਖੇ ਪਾਪ ਭਾਜੈ ॥ ਮਹਾ ਤੇਜ ਸੋਹੈ ॥ ਸਿਵ ਊ ਤੁੱਲਿ ਕੋ ਹੈ ॥੨੮੮॥ [੧੬]ਜਿਨੈ ਨੈਕ ਪੇਖਾ ॥ ਮਨੋ ਮੈਨ ਦੇਖਾ॥ ਸਹੀ ਬ੍ਰਹਮ ਜਾਨਾ ॥ ਨ ਦ੍ਵੈ ਭਾਵ ਆਨਾ ॥੨੮੯॥ [੧੭]ਰਿਝੀ ਸਰਬ ਨਾਰੀ ॥ ਮਹਾ ਤੇਜ ਧਾਰੀ ॥ ਨ ਹਾਰੰ ਸੰਭਾਰੈ ॥ ਨ ਚੀਰ ਊ ਚਿਤਾਰੈ ॥੨੯੦॥ [੧੮]ਚਲੀ ਧਾਇ ਐਸੇ ॥ ਨਦੀ ਨਾਵ ਜੈਸੇ ॥ ਜੁਵਾਂ ਬ੍ਰਿਧ ਬਾਲੈ॥ ਰਹੀ ਕੌਂ ਨ ਆਲੈ ॥੨੯੧॥ [੧੯]ਲਹੀ ਏਕ ਨਾਰੀ ॥ ਸੁ ਧਰਮਾਧਿਕਾਰੀ ॥ ਕਿਧੋ ਪਾਰਬਤੀ ਛੈ ॥ ਮਨੋ ਬਾਸਵੀ ਹੈ ॥੨੯੨॥ ਸ੍ਰੀ ਭਗਵਤੀ ਛੰਦ ॥ [੨੦]ਕਿ ਰਾਜਾ ਸ੍ਰੀ ਛੈ ॥ ਕਿ ਬਿੰਦੇ ਲਤਾ ਛੈ॥ [ੳ]ਕਿ ਹਈ ਮਾਦ੍ਰਜਾ

ੳ. **ਯਾਦ ਰਹੇ**—ਗੁਰੂ ਜੀ ਪਤੀ ਬਰਤਾ (ਸਤਵੰਤੀ) ਨਾਰੀ ਨੂੰ ਇਹਨਾਂ ਮਾਨ ਯੋਗ ਪੁਰਾਤਨ ਮਹਾਨ ਦੇਵੀਆਂ ਦੀ ਤੁਲਨਾ ਦੇ ਰਹੇ ਹਨ । ਜਿਸ ਤਰ੍ਹਾਂ ਗੁਰੂ ਘਰ ਵਿਚ ਗੁਰਮੁਖ ਦੀ ਪਦਵੀ ਵਿਸਾਲ ਮਹਾਨ ਹੈ ਇਸੇ ਤਰ੍ਹਾਂ ਇਸਤ੍ਰੀਆਂ ਵਿਚ ਪਤੀ ਵਰਤ ਧਰਮ ਦੀ ਪਾਲਕਾ ਇਸਤ੍ਰੀ ਨੂੰ ਮਹਾਨ ਉਚਕੋਟੀ ਦੀਆਂ ਮਹੱਤਵਪੂਰਨ ਇਸਤ੍ਰੀਆਂ ਬੀਬੀਆਂ ਦੇ ਦੇਵੀਆਂ ਨਾਲ ਤੁਲਨਾ ਦੇ ਰਹੇ ਹਨ ਅਤੇ ਗੁਰਮਖ ਨੂੰ ਇਹਨਾਂ ਮਾਨਯੋਗਤਾਵਾਂ ਦੀ ਸੰਗਿਆ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਬਾਣੀ ਵਿਚ ਮਾਨ ਪ੍ਰਾਪਤ ਹੈ । ਗਹੁ ਨਾਲ ਪੜ੍ਹਕੇ ਤੋਲੋ ਕਿ ਜਿਸ ਤਰ੍ਹਾਂ ਕ੍ਰਿਸ਼ਨਾਵਤਾਰ ਦੇ ਵਿਚ ਭਗਤੀ ਭਾਵ ਵਾਲੀਆਂ ਗੋਪੀਆਂ ਨੂੰ ਵੀ ਇਹਨਾਂ ਵੱਟਿਆਂ ਦੇ ਨਾਲ ਤੋਲਿਆ ਹੈ ਸੀ ।

ਹੇਠੋਂ ਇਕ ਚੂਨੇ ਦਾ ਪੰਜ ਮੁਰੱਬਾ ਫੁਟ ਦਾ ਥੜਾ ਤੇ ਇਕ ਢਾਈ ਫੁਟ ਮੁਰੱਬੇ ਦਾ ਥੜਾ ਮਿਲਿਆ । ਇਸ ਵੱਡੇ ਥੜੇ ਉਤੇ ਹੁਣ ਸੰਗਮਰਮਰ ਦੀ ਪਾਲਕੀ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ । ਉਸ ਸਮੇਂ ਦੇ ਪੁਰਾਤਨ ਖੂਹ ਦਾ ਜਲ ਨਿਰਮਲ ਮਿੱਠਾ ਅੰਮ੍ਰਿਤ ਸਮਾਨ ਹੈ । ਅੰਮ੍ਰਿਤ ਜਲ ਲੈਣ ਨਾਲ ਹਰ ਤਰ੍ਹਾਂ ਦੀ ਬਿਮਾਰੀ ਦੁਖ ਰੋਗ ਨਾਸ ਹੋ ਜਾਂਦਾ ਹੈ । ਗੁਰਦੁਆਰੇ ਦੇ ਬਾਹਰ ਸ਼ੇਰ ਦਾ ਬੁੱਤ ਵੀ ਬਣਿਆ ਹੋਇਆ ਹੈ । ਜੋ ਇਹ ਉਸ ਸ਼ੇਰ ਦੀ ਯਾਦ ਹੈ ਜਿਸ ਨੂੰ ਗੁਰੁ ਸਾਹਿਬ ਨੇ ਇਸ ਇਲਾਕੇ ਵਿਚ ਪਾਰ ਬੁਲਾਇਆ ਸੀ । ਨਾਹਨ ਗੁਰਦੁਆਰਾ ਸਾਹਿਬ ਦੀ ਸੁੰਦਰ ਇਮਾਰਤ ਸਾਲ ੧੯੬੦ ਵਿਚ ਮੁਕੰਮਲ ਹੋ ਗਈ ਹੈ ।

ਇਥੇ ਲੰਗਰ ਤੇ ਰਿਹਾਇਸ਼ ਦਾ ਪੂਰਾ ਪ੍ਰਬੰਧ ਹੈ । ਜਥੇ ਦਾ ਰਾਜਾ ਜੈ ਸਿੰਘ ਪਿਛਲੇ ਵੀਹ ਸਾਲ ਤੋਂ ਲੰਗਰ ਦੀ ਸੇਵਾ ਰਾਤ ਦਿਨ ਕਰ ਰਹੇ ਹਨ, ਪਰ ਮੁਖ ਤੋਂ ਬੋਲ ਨਹੀਂ ਸਕਦੇ ਪਰ ਦਿਨ ਰਾਤ ਜ਼ਬਾਨ ਪਿਆਰ ਤੇ ਸ਼ਰਧਾ ਰਖਦੇ ਹਨ । ਪ੍ਰਬੰਧ ਸਥਾਨਕ ਕਮੇਟੀ ਵਲੋਂ ਹੋ ਰਿਹਾ ਹੈ ਜਦ ਕਿ ਐਸੇ ਵੇਲੇ ਨਾਹਨ ਦੀ ਅਬਾਦੀ ੧੮੦੦੦ ਅਠਾਰਾਂ ਹਜ਼ਾਰ ਹੈ । ਜੋ ਜੀਊਦੇ ਜਾਗਦੇ ਸਬੂਤ ਹਨ ਮਾਹਵਾਰੀ ਪਰਚਾ ਗੁਰਮਤਿ ਪ੍ਰਕਾਸ਼ ਅਗਸਤ ੧੯੭੭ ਵਿਚੋਂ ਲੇਖਕ - ਸ. ਹਰਨਾਮ ਸਿੰਘ ਹੈਪੀ ਨਿਵਾਸ ।

੧. ਦੱਤ ਨੇ ਉਦੇ ਕੋਲ ਜਾ ਕੇ ਚੰਗੀ ਤਰ੍ਹਾਂ ਵੇਖਿਆ । ਅੱਧੀ ਰਾਤ ਦੇ ਸਮੇਂ ਸੁੰਨ ਜਾਨ ਦੇ ਵਿਚ ਜਿਥੇ ਕੋਈ ਜਨ ਨਹੀਂ ਦਿਸਦਾ ਜਿਸ ਨੂੰ ਵੇਖ ਕੇ ਭੈ ਆਉਂਦੀ ਹੈ । ਪਰ ਉਸ ਚੌਂਕੀਦਾਰ ਨੂੰ ਇਸ ਤਰ੍ਹਾਂ ਖੜਾ ਵੇਖਿਆ ਜੋ ਸਭ ਪਾਸੇ ਤੋਂ ਨਚਿੰਤ ਸੀ ॥੨੭੬॥

੨. ਬੱਦਲ ਬਹੁਤ ਬਰਸ ਰਿਹਾ ਸੀ । ਸਾਰੀ ਧਰਤੀ ਭਿੱਜਕੇ ਪਾਣੀ ਪਾਣੀ ਹੋ ਰਹੀ ਸੀ । ਜਗਤ ਜੀਵ ਸਾਰੇ ਆਪਣੇ ਆਪਣੇ ਬਸੇਂਆਂ ਵਿਚ ਪੁੱਜ ਗਏ ਸਨ । ਜੋ ਬਾਰਸ਼ ਤੇ ਰਾਤ ਦੇ ਹਨੇਰੇ ਦੇ ਭੈ ਕਰਕੇ ਚਲੇ ਗਏ ਸਨ ॥੨੭੭॥

੩. ਪਰ ਇਹ ਚੌਂਕੀਦਾਰ ਰਾਜੇ ਦੇ ਬੂਹੇ ਅੱਗੇ ਖੜਾ ਸੀ । ਮਨ ਦੇ ਵਿਚ ਉਸ ਗੁਰੂ ਦਾ ਜਾਪ ਜਪ ਰਿਹਾ ਸੀ । ਜਰ੍ਹਾ ਜਿਨ੍ਹਾਂ ਵੀ ਅੰਗ ਨਹੀਂ ਮੋੜਦਾ । ਇਕ ਪੈਰ ਦੇ ਭਾਰ ਖੜਾ ਸੀ ਲਗਾਤਾਰ ॥੨੭੮॥

੪. ਬੜੀ ਭਿਆਨਕ ਤਲਵਾਰ ਕੋਲ ਲਈ ਹੋਈ ਹੈ । ਜੋ ਚਿੱਟੀ ਅੱਗ ਵਾਂਗ ਚਮਕਦੀ ਹੈ । ਜੋ ਕਿਸੇ ਦੀ ਵੀ ਮਿਤ੍ਰ ਨਹੀਂ ਹੁੰਦੀ । ਇਸ ਕਰਕੇ ਇਹ ਮਹਾਨ ਪਵਿੱਤ੍ਰ ਹੈ ॥੨੭੯॥

੫. ਪਰ ਉਹ ਪਹਿਰੇਦਾਰ ਜਰਾ ਭੀ ਪੈਰ ਤਾਂਹਾਂ ਨਹੀਂ ਚੁਕਦਾ ਅਤੇ ਪਹਿਰੇ ਦੀ ਅਨੇਕ ਤਰ੍ਹਾਂ ਗੌਰ ਨਾਲ ਡਿਊਟੀ ਦੇ ਰਿਹਾ ਹੈ । ਜਰਾ ਭੀ ਪੈਰ ਤਾਂਹਾਂ ਨਹੀਂ ਚੁਕਦਾ । ਬਹੁਤ ਤਰ੍ਹਾਂ ਚੌਕਸੀ ਵਿਚ ਹੈ ਬਿਨਾਂ ਵੇਤਨ ਤੋਂ ਹੋਰ ਕੋਈ ਆਸ ਨਹੀਂ ਆਪਣੇ ਰਾਜੇ ਦਾ ਪੂਰਾ ਭਗਤ ਹੈ । ਬੱਸ ਇਸੇ ਰਸ ਵਿਚ ਪੱਕਾ ਹੈ ॥੨੮੦॥

੬. ਮੂਹਲੇਧਾਰੀ ਪਾਣੀ ਬਰਸ ਰਿਹਾ ਹੈ । ਕੋਈ ਕਿਸੇ ਘਰ ਦੀ ਜਾਂ ਕੰਧ ਦੀ ਕੋਈ ਓਟ ਆਸਰਾ ਨਹੀਂ ਲੈਂਦਾ । ਪਸ਼ੂ ਪੰਛੀ ਸਭ ਆਪੋ ਆਪਣੇ ਟਿਕਾਣੇ ਤੇ ਚਲੇ ਗਏ ਹਨ । ਸਭ ਆਪੋ ਆਪਣੇ ਘਰਾਂ ਵਿਚ ਚਲੇ ਗਏ ਹਨ ॥੨੮੧॥

੭. ਪਰ ਇਹ ਇਕ ਆਸ ਤੇ ਖੜਾ ਹੈ । ਇਕ ਪੈਰ ਦੇ ਭਾਰ ਆਪਣੀ ਜਾਨ ਦੀ ਕੋਈ ਪ੍ਰਵਾਹ ਨਹੀਂ । ਹੱਥ ਵਿਚ ਬੜੀ ਭਾਰੀ ਤਲਵਾਰ ਲਈ ਹੋਈ ਹੈ । ਜੋ ਬੜੀ ਤਿੱਖੀ ਤੇ ਬੜੀ ਭਾਰੀ ਹੈ ॥੨੮੨॥

੮. ਹੋਰ ਮਨ ਦੇ ਵਿਚ ਕੋਈ ਭਾਵ ਨਹੀਂ । ਇਕੋ ਅਕਾਲ ਪੁਰਖ ਦੀ ਚਿਤ ਵਿਚ ਚਾਹ ਹੈ । ਇਕ ਪੈਰ ਤੇ ਇਸ ਤਰ੍ਹਾਂ ਅਡੋਲ ਖੜਾ ਹੈ ਜਿਵੇਂ ਜੁਧ ਦੇ ਮੈਦਾਨ ਵਿਚ ਰਣ ਖੰਭ (ਥੰਮ) ਗੱਡਿਆ ਹੋਇਆ ਹੁੰਦਾ ਹੈ ॥੨੮੩॥

੯. ਜਿਥੇ ਧਰਤੀ ਤੇ ਪੈਰ ਰੱਖਿਆ ਹੋਇਆ ਹੈ । ਮੁੜਕੇ ਫੇਰ ਚੁਕਿਆ ਨਹੀਂ । ਉਸ ਦੇ ਪੈਰ ਹੇਠਲੀ ਥਾਂ ਵੀ ਨਹੀਂ ਭਿੱਜੀ। ਜਿਸ ਨੂੰ ਵੇਖ ਕੇ ਦੱਤ ਮੁਨੀ ਜੀ ਚੁਪ-ਚਾਪ ਹੈਰਾਨ ਹੋ ਕੇ ਵੇਖਦੇ ਹਨ ॥੨੮੪॥

੧੦. ਉਸ ਨੂੰ ਵੇਖਕੇ ਮੁਨੀਆਂ ਦੇ ਬਾਦਸ਼ਾਹ ਨੇ । ਉਸ ਨੂੰ ਵੇਖਿਆ ਜਿਹੜਾ ਕਲੰਕਾਂ ਤੋਂ ਰਹਿਤ ਵੇਸ ਵਿਚ ਹੈ । ਗੁਰੂ ਜਾਣ ਕੇ ਉਸਦੇ ਪੈਰਾਂ ਵਿਚ ਜਾ ਪਿਆ । ਸ਼ਰਮ ਤੇ ਲੱਜਾ ਨੂੰ ਛੱਡਕੇ ਸਚਾਈ ਨੂੰ ਵੇਖਕੇ ॥੨੮੫॥

੧੧. ਉਸ ਚੌਂਕੀਦਾਰ ਨੂੰ ਗੁਰੂ ਜਾਣਕੇ । ਜਿਹੜਾ ਸਾਰੇ ਕਲੰਕਾਂ ਤੋਂ ਰਹਿਤ ਅਤੇ ਭੇਤ ਤੋਂ ਬਾਹਰ ਹੈ । ਮਨ ਉਸ ਦੇ ਰਸ ਵਿਚ ਭਿੱਜ ਗਿਆ । ਉਸਨੂੰ ਤ੍ਰਉਦਸ (ਤੇਰ੍ਹਵਾਂ) ਗੁਰੂ ਕਰ ਲਿਆ ॥੨੮੬॥

੧੨. ਤੇਰ੍ਹਵੇ ਗੁਰੂ ਦੀ ਕਥਾ ਪੂਰੀ ਹੋਈ ॥੧੩॥

---

**ਰੁਦਰਾ ਵਤਾਰ ਦਤਾ ਤ੍ਰੈ ੧੪ਵਾਂ ਗੁਰੂ ਪਤੀ ਸੇਵਕ ਇਸਤਰੀ**

੧੩. ਹੁਣ ਅੱਗੇ ਚਤ੍ਰ ਦਸਵਾਂ ਚੌਧਵਾਂ ਗੁਰੂ ਨਾਮ ।

੧੪. ਰਸਾਵਲ ਛੰਦ ॥ ਦੱਤ ਰਾਜਾ ਰਿਖੀ ਉਥੋਂ ਚੱਲ ਪਿਆ । ਜਿਸਨੂੰ ਵੇਖਕੇ ਪਾਪ ਭੱਜਦੇ ਹਨ । ਜਿਸਨੇ ਜਰਾ ਵੀ ਦਰਸਨ ਕਰ ਲਏ । ਉਸਨੇ ਦਤ ਨੂੰ ਗੁਰੂ ਦੇ ਬਰਾਬਰ ਜਾਣਿਆ ਸਮਝਿਆ ॥੨੮੭॥

੧੫. ਪ੍ਰਚੰਡ ਜੋਤ ਜਗ ਰਹੀ ਹੈ । ਜਿਸ ਨੂੰ ਵੇਖ ਕੇ ਪਾਪ ਭਜਦੇ ਹਨ । ਚੇਹਰੇ ਤੇ ਮਹਾਨ ਤੇਜ ਸੋਭਦਾ ਹੈ । ਜੋ ਸ੍ਰਿਜੀ ਦੇ ਬਰਾਬਰ ਹੈ ॥੨੮੮॥

੧੬. ਜਿਸਨੇ ਜਰਾ ਕੁ ਦੇਖ ਲਿਆ । ਉਹ ਸਮਝਦਾ ਹੈ ਕਿ ਮੈਂ ਕਾਮਦੇਵ ਦੇ ਦਰਸ਼ਨ ਕਰ ਲਏ ਹਨ ਅਤੇ ਜਾਣ ਲਿਆ ਕਿ ਠੀਕ ਇਹ ਬ੍ਰਹਮ ਹੀ ਹੈ । ਹੋਰ ਭਰਮ-ਭੁਲੇਖਾ ਸੰਸਾ ਮਨ ਵਿਚ ਨਹੀਂ ਔਣ ਦਿਤਾ ॥੨੮੯॥

੧੭. ਸਾਰੀਆਂ ਇਸਤ੍ਰੀਆਂ ਵੇਖ ਕੇ ਬੇਸੁਧ ਹੋ ਰਹੀਆਂ ਹਨ ਕਿਉਂ ਕਿ ਉਹ ਬਹੁਤ ਹੀ ਤੇਜਧਾਰੀ ਹੈ । ਵੇਖਣ ਵਾਲੀਆਂ ਇਸਤ੍ਰੀਆਂ ਨਾ ਤਾਂ ਗਲੇ ਦੇ ਹਾਰ ਸੰਭਾਲਦੀਆਂ ਹਨ । ਨਾਂ ਬਸਤ੍ਰਾਂ ਨੂੰ ਸੰਭਾਲਦੀਆਂ ਹਨ ॥੨੯੦॥

੧੮. ਉਹ ਇਸਤਰ੍ਹਾ ਤੁਰ ਕੇ ਚਲਦੀਆ ਹਨ ਜਿਵੇਂ ਨਦੀ ਵਿਚ ਕਿਸ਼ਤੀ ਚਲਦੀ ਹੈ । ਭਾਵੇਂ ਕੋਈ ਜਵਾਨ ਹੈ ਭਾਵੇਂ ਬੁੱਢੀ ਜਾਂ ਬਾਲਕੀ ਹੈ । ਕੌਣ ਹੈ ਜੋ ਘਰ ਵਿਚ ਰਹੇ ॥੨੯੧॥

੧੯. ਅੱਗੇ ਦਤ ਨੇ ਇਕ ਇਸਤ੍ਰੀ ਵੇਖੀ । ਜੋ ਦ੍ਰਿੜ ਧਰਮ ਦੀ ਪੱਕੀ ਤੇ ਸੁਚ ਪਤੀ ਵਰਤ ਧਰਮ ਦੀ ਹੱਕਦਾਰ ਸੀ । ਜਾਣੋ ਉਹ ਪਾਰਬਤੀ ਹੈ । ਜਾਂ ਇੰਦਰ ਦੀ ਰਾਣੀ ਹੈ ॥੨੯੨॥

੨੦. ਸ੍ਰੀ ਭਗਵਤੀ ਛੰਦ ॥ ਰਾਜੇ ਦੀ ਦੌਲਤ (ਲਛਮੀ) ਹੈ ਭਾਵ ਰਾਜ ਭਾਗ ਹੈ । ਬੱਦਲ ਦੇ ਵਿਚ ਵਿਚੋਂ ਨਿਕਲੀ ਬਿਜਲੀ ਹੈ । "ਕਿ ਹਈਮਾਦ੍ਰਜਾ" ਬ੍ਰਫਾਨੀ ਪਹਾੜ ਤੋਂ

---

☛ ਆਉ ਹੁਣ ਇਕ ਉੱਚੀ ਪਹਾੜੀ ਤੇ ਖਲੋਕੇ ਨਿਗਾਹ ਫੇਰੀਏ ਪੁਸਤਕ ਸਾਹਿਤ ਅਧਿਐਨ ਸੀਰੀਜ ॥ ਗੁਰਮਤਿ ਸਾਹਿਤ ਵਿਵੇਚਨ ਪ੍ਰਕਾਸ਼ਕ ਭਾਸ਼ਾ ਵਿਭਾਗ, ਪੰਜਾਬ ਲੇਖਕ ਡਾਕਟਰ ਤਾਰਨ ਸਿੰਘ ਜੱਗੀ ਇਸ ਲੇਖ ਬਾਰੇ ਨਿਮਰਤਾ ਸਾਹਿਬ ਕੁਝ ਮੇਰੇ ਵਿਚਾਰ - ਕਹਾਵਤ ਪ੍ਰਸਿਧ ਹੈ ਪ੍ਰਸ਼ੂ ਪ੍ਰਸਾ ਪ੍ਰਸਰਾਮ ਭਾਵ ਜਦੋਂ ਬਾਲ ਅਣਜਾਣ ਪ੍ਰਦੀਨ ਸੀ ਤਦ ਪ੍ਰਸੁ ਕਹਿਕੇ ਬੁਲਾਇਆ ਜਾਂਦਾ ਸੀ, ਪਰ ਜਦੋਂ ਜਵਾਨ ਹੋ ਗਿਆ ਤਾਂ ਪ੍ਰਸਾ ਕਹਿਣ ਦੇ ਯੋਗ ਹੋ ਗਿਆ । ਪਰ ਜੋ ਕੁਝ ਮਾਇਆ ਪ੍ਰਾਪਤ ਹੋ ਗਈ ਤਾਂ ਹੁਣ ਚਾਰ ਵਿਅਕਤੀਆਂ ਵਿਚ ਮੁਖੀ ਬਣ ਗਿਆ ਤਾਂ ਹੁਣ ਪ੍ਰਸੁ ਜਾਂ ਪ੍ਰਸਾ ਕਹਿਣ ਦਾ ਕਿਸੇ ਨੂੰ ਹੌਂਸਲਾ ਨਹੀਂ ਬੜੇ ਸਤਿਕਾਰ ਦੇ ਨਾਲ ਪ੍ਰਸਰਾਮ ਹੀ ਕਹਿਣਾ ਬਣਦਾ ਹੈ । ਇਸੇ ਤਰ੍ਹਾਂ ਸਾਨੂੰ ਗੁਰਬਾਣੀ ਭੀ ਸਮਝਾਉਂਦੀ ਹੈ ਕਿ ਮਾਇਆਧਾਰੀ ਅਤਿ ਅੰਨਾ ਬੋਲਾ ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥ ਪੰ:੩੧੩॥ਮ:੩॥

ਭਾਵੇਂ ਉਸ ਦੇ ਮਨ ਵਿਚ ਰਾਜ ਮਾਲ ਦਾ ਸ਼ੋਰ ਸ਼ਰਾਬਾ ਹੀ ਹੈ ਪਰ ਫੇਰ ਵੀ ਮਾਇਆਧਾਰੀ ਨੂੰ ਵੇਖ ਕੇ ਹਰ ਕੋਈ ਦੋਇ ਹਥ ਜੋੜ ਕੇ ਸਿਰ ਨੀਵਾਂ ਕਰ ਲੈਂਦਾ ਹੈ ਅਤੇ ਮੂਰਖ ਵੀ ਕਿਉਂ ਨਾ ਹੋਵੇ ਉਸ ਦੀ ਗੱਲ ਜਰੂਰ ਮੰਨੀ ਜਾਂਦੀ ਹੈ । ਜੈਸਾ ਕਿ ਪਾਵਨ ਬਚਨ ਹੈ :-

ਮਾਥਿ (ਮਾਇਆ) ਦੇਖਿ ਨਿਵੈ ਜਿਸੁ ਦੋਇ ॥ ਆਥਿ ਹੋਏ ਤਾਂ ਮੁਗਧ ਸਿਆਨਾ ॥ਪੰ: ੯੩੧॥ਮ:੧॥

ਇਸੇ ਤਰ੍ਹਾਂ ਜਿਨ੍ਹਾਂ ਵਿਦਵਾਨਾਂ ਕੋਲ ਡਿਗਰੀਆਂ ਦੇ ਸਰਟੀਫਿਕੇਟ ਦੀ ਪੂੰਛ ਲੱਗੀ ਹੋਈ ਹੈ - ਮੇਰੇ ਜਿਹੇ ਮੱਖੀਆਂ ਮੱਛਰਾਂ ਦੀ ਉਹਾਂ ਅੱਗੇ ਕੀ ਵਸਾਈ ਹੋ ਸਕਦੀ ਹੈ । ਉਹਨਾਂ ਦੇ ਲੇਖ ਬੜੇ ਸਤਿਕਾਰ ਨਾਲ ਛਾਪੇ ਜਾਂਦੇ ਨੇ ਪੜ੍ਹਨ ਵਾਲੇ ਉਹਨਾਂ ਤੇ ਵਿਸ਼ਵਾਸ ਵੀ ਪੂਰੀ ਤਰਹਾਂ ਸ਼ਰਧਾ ਨਾਲ ਕਰਦੇ ਨੇ। ਕਿਸੇ ਗਿਆਨੀ ਪਾਸ ਕੀਤੀ ਹੈ ਕੋਈ ਪ੍ਰੋਫੈਸਰ ਹੈ ਕੋਈ ਤਰੱਕੀ ਕਰਕੇ ਪ੍ਰਿੰਸੀਪਲ ਕਹਾਂਦਾ ਹੈ, ਕੋਈ ਡਾਕਟਰ । ਉਹਨਾਂ ਦੇ ਲੇਖ ਤੇ ਕੌਣ ਇਤ੍ਰਾਜ ਕਰੇ ? ਹਮਾਤੜ ਅਨਪੜ ਦੀ ਉਹਨਾਂ ਅੱਗੇ ਕੀ ਪ੍ਰਤੀਤ ਹੋ ਸਕਦੀ ਹੈ ? ਸ੍ਰੀ ਮਾਨ ਵਿਦਵਾਨ ਜੱਗੀ ਜੀ ਪੰ:੩੨੮ ਤੋਂ ਲੇਖ ਅਰੰਭ ਕਰਕੇ ਲਿਖਦੇ ਹਨ -

ਸਿਰਲੇਖ-ਦਸਮ ਗ੍ਰੰਥ ਇਕ ਸਰਵੇਖਣ ॥

ਡਾਕਟਰ ਰਤਨ ਸਿੰਘ ਜਗੀ ਜੀ ਲਿਖਦੇ ਹਨ ਅੰਕ 2 ਪੰ 75

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਅਦ ਸਿੱਖਾਂ ਵਿਚ ਦੂਜਾ ਸਤਿਕਾਰ ਯੋਗ ਅਤੇ ਮਹੱਤਵ ਪੂਰਨ ਗ੍ਰੰਥ, ਦਸਮ ਗ੍ਰੰਥ ਹੈ, ਪਰ ਆਦਿ ਗ੍ਰੰਥ ਦੀ ਪ੍ਰਮਾਣਕਤਾ ਜਿਤਨੀ ਅਸੰ ਦਿਗਧ ਹੈ ਦਸਮ ਗ੍ਰੰਥ ਦੀ ਉਤਨੀ ਹੀ ਵਿਵਾਦ ਪੂਰਣ ਹੈ । ਜਿਸ ਤੋਂ ਪਾਠਕਾਂ ਦੀ ਸ਼ਰਧਾ ਇਕ ਦਮ ਮੱਧਮ ਪੈ ਜਾਂਦੀ ਹੈ । ਉਹ ਸੋਚਦੇ ਨੇ ਕਿ ਇਤਨੇ ਬੜੇ ਵਿਵਾਦ ਗ੍ਰਿਹਸਥ ਨੂੰ ਪੜ੍ਹ ਕੇ ਵੀ ਕੀ ਲੈਣਾ ਹੈ? ਅੱਗੇ ਲਿਖਦੇ ਹਨ :-

੧੮ਵੀਂ ਅਤੇ ੧੯ ਵੀਂ ਸਦੀ ਵਿਚ ਇਸ ਗ੍ਰੰਥ ਦਾ ਕਾਫੀ ਪਠਨ-ਪਾਠਨ ਹੁੰਦਾ ਰਿਹਾ ਇਥੇ ਤਕ ਕਿ ਆਦਿ ਗ੍ਰੰਥ ਦੇ ਨਾਲ ਇਸ ਗ੍ਰੰਥ ਦਾ ਵੀ "ਗੁਰੁਦਆਰਿਆਂ" ਵਿਚ ਦਰਬਾਰ ਲਗਦਾ ਰਿਹਾ, ਪਰ ਵੀਹਵੀਂ ਸਦੀ ਦੇ ਸੁਧਾਰ ਵਾਦੀ ਅੰਦੋਲਨਾ ਦੇ ਫਲ ਸਰੂਪ ਇਸ ਗ੍ਰੰਥ ਪ੍ਰਤਿ ਉਪਰਾਮਤਾ ਵਧਣ ਲਗੀ ਕਿਉਂਕਿ ਇਨ੍ਹਾਂ ਅੰਦੋਲਨਾ ਦੀ ਬੌਧਿਕ ਰੁਚੀ ਪੌਰਾਣਕਾ ਭਾਵਨਾ ਵੇਲੇ ਗ੍ਰੰਥਾਂ ਦੇ ਪਠਨ ਪਾਠਨ ਤੇ ਅਨੁਕੂਲ ਨਹੀਂ ਸੀ । ਸਿਟੇ ਵਜੋਂ ਗੁਰਦਵਾਰਿਆਂ ਵਿਚੋਂ ਇਸ ਦੀਆਂ ਬੀੜਾਂ ਨੂੰ ਹਟਾ ਦਿਤਾ ਗਿਆ । ਭੂਤ ਪੂਰਬ "ਪੈਪਸੂ" ਖੇਤਰ ਦੇ ਕੁਝ ਕੁ ਗੁਰੂ ਧਾਮਾ, ਡੇਰਿਆਂ ਵਿਚ ਜੋ ਹੁਣੇ ਹੁਣੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਬਜੇ ਵਿਚ ਆਏ ਹਨ, ਇਸ ਗ੍ਰੰਥ ਨੂੰ ਅਜੇ ਵੀ "ਆਦਿ ਗ੍ਰੰਥ" ਦੇ ਨਾਲ ਸਥਾਨ ਦਿਤਾ ਜਾਂਦੇ ਹੈ ਇਥੋਂ ਤਕ ਕਿ ਗੁਰਦੁਆਰਾ "ਦਮਦਮਾ ☛

ਹੈ ॥ ਕਿ ਪਰਮੰ ਪ੍ਰਭਾ ਹੈ[ੳ] ॥੨੯੩॥ [੧]ਕਿ ਰਾਮੰ ਤ੍ਰੀਆ ਹੈ ॥ ਕਿ ਰਾਜੰ ਪ੍ਰਭਾ ਹੈ ॥ ਕਿ ਰਾਜੇਸਰੀ ਛੈ ॥ ਕਿ ਰਾਮਾਨਜਾ[ਅ] ਛੈ ॥੨੯੪॥ [੨]ਕਿ ਕਾਲਿੰਦ੍ਰਕਾ[ੲ] ਛੈ॥ ਕਿ ਕਾਮੰ ਪ੍ਰਭਾ ਛੈ ॥ ਕਿ ਦੇਵਾਨਜਾ ਹੈ ॥ ਕਿ ਦਈਤੇਸਰਾ ਹੈ ॥੨੯੫॥ [੩]ਕਿ ਸਾਵਿਤ੍ਰਕਾ ਛੈ ॥ ਕਿ ਗਾਇਤ੍ਰੀਆ ਛੈ ॥ ਕਿ ਦੇਵੇਸ੍ਵਰੀ ਹੈ ॥ ਕਿ ਰਾਜੇਸ੍ਵਰੀ ਛੈ ॥੨੯੬॥ [੪]ਕਿ ਮੰਤ੍ਰਾਵਲੀ ਹੈ ॥ ਕਿ ਤੰਤ੍ਰਾਲਕਾ ਛੈ ॥ ਕਿ ਹਈ ਮਦ੍ਰਜਾ ਛੈ॥ ਕਿ ਹੰਸੇਸਰੀ ਹੈ ॥੨੯੭॥ [੫]ਕਿ ਜਾਜੁਲਿਕਾ ਛੈ ॥ ਸੁਵਰਨ ਆਦਿਜਾ ਛੈ॥ ਕਿ ਸੁੱਧੰ ਸਚੀ ਹੈ ॥ ਕਿ ਬ੍ਰਹਮਾ ਰਚੀ ਹੈ ॥੨੯੮॥ [੬]ਕਿ ਪਰਮੇਸਰਜਾ ਹੈਂ[ਸ]॥ ਕਿ ਪਰਮੰ ਪ੍ਰਭਾ ਹੈਂ ॥ ਕਿ ਪਾਵਿਤ੍ਰਤਾ ਛੈ ॥ ਕਿ ਸਾਵਿਤ੍ਰਕਾ ਛੈ ॥੨੯੯॥ [੭]ਕਿ ਚੰਚਾਲਕਾ[ਹ] ਛੈ ॥ ਕਿ ਕਾਮਹਿ ਕਲਾ ਛੈ ॥ ਕਿ ਕ੍ਰਿਤਯੰ ਧ੍ਰੁਜਾ ਛੈ ॥ ਕਿ ਰਾਜੇਸ੍ਵਰੀ ਹੈ ॥੩੦੦॥ [੮]ਕਿ ਰਾਜਹਿ ਸਿਰੀ ਹੈ ॥ ਕਿ ਰਾਮੰ ਕਲੀ ਹੈ ॥ ਕਿ ਗਉਰੀ ਮਹਾ ਹੈਂ ॥ ਕਿ ਟੋਡੀ ਪ੍ਰਭਾ ਹੈਂ ॥੩੦੧॥ [੯]ਕਿ ਭੂਪਾਲਕਾ ਛੈ ॥ ਕਿ ਟੋਡੀਜਆ ਛੈ॥ ਕਿ ਬਾਸੰਤ ਬਾਲਾ ॥ ਕਿ ਰਾਗਾਨ ਮਾਲਾ ॥੩੦੨॥ [੧੦]ਕਿ ਮੇਘੰ ਮਲਾਰੀ ॥ ਕਿ ਗਉਰੀ ਧਮਾਰੀ[ਕ] ॥ ਕਿ ਹਿੰਡੋਲ ਪੁਤ੍ਰੀ ॥ ਕਿ ਆਕਾਸ ਉਤਰੀ ॥੩੦੩॥ [੧੧]ਸੁ ਸਊਹਾਗ ਵੰਤੀ ॥ ਕਿ ਪਾਰੰਗ ਗੰਤੀ ॥ ਕਿ ਖਟ ਸਾਸਤ੍ਰ ਬਕਤਾ ॥ ਕਿ ਨਿਜ ਨਾਹ ਭਗਤਾ ॥੩੦੪॥ [੧੨]ਕਿ ਰੰਭਾ ਸਚੀ ਹੈ ॥ ਕਿ ਬ੍ਰਹਮਾ ਰਚੀ ਹੈ[ਖ] ॥ ਕਿ ਗੰਧ੍ਰਬਣੀ ਛੈ[ਗ] ॥ ਕਿ ਬਿੱਦਿਆਧਰੀ ਛੈ ॥੩੦੫॥ [੧੩]ਕਿ ਰੰਬਾ ਉਰਬਸੀ ਛੈ ॥ ਕਿ ਸੁਧੰ ਸਚੀ ਛੈ ॥ ਕਿ ਹੰਸਏਸ੍ਵਰੀ ਹੈ ॥ ਕਿ ਹਿੰਡੋਲਕਾ ਛੈ॥੩੦੬॥ [੧੪]ਕਿ ਗੰਧ੍ਰਬਣੀ ਹੈ ॥ ਕਿ ਬਿੱਦਿਆ ਧਰੀ ਹੈ ॥ ਕਿ ਰਾਜਹਿ ਸਿਰੀ ਛੈ ॥ ਕਿ ਰਾਜਹਿਪ੍ਰਭਾ ਛੈ ॥੩੦੭॥ [੧੫]ਕਿ ਰਾਜਾਨਜਾ ਹੈਂ ॥ ਕਿ ਰੁਦ੍ਰੰ ਪ੍ਰਿਆ ਹੈਂ ॥ ਕਿ ਸੰਭਾਲਕਾ ਛੈ॥ ਕਿ ਸੁੱਧੰਪ੍ਰਭਾ ਛੈ ॥੩੦੮॥ [੧੬]ਕਿ ਅੰਬਾਲਿਕਾ ਛੈ[ਘ]॥ ਕਿ ਆਕਰਖਣੀ ਛੈ॥ ਕਿ ਚੰਚਾਲਕਾ ਛੈ॥ ਕਿ ਚਿਤ੍ਰੰ ਪ੍ਰਭਾ ਹੈਂ ॥੩੦੯॥ [੧੭]ਕਿ ਕਾਲਿੰਦ੍ਰਕਾ ਛੈ ॥ ਕਿ ਸਾਰਸ੍ਵਤੀ ਹੈ ॥ ਕਿਧੌਂ ਜਾਨਵੀ ਹੈ ॥ ਕਿਧੌਂ ਦੁਆਰਕਾ ਛੈ ॥੩੧੦॥ [੧੮]ਕਿ ਕਾਲਿੰਦ੍ਰਜਾ ਛੈ॥ ਕਿ ਕਾਮੰ ਪ੍ਰਭਾ ਛੈ ॥ ਕਿ ਕਾਮਏਸਵਰੀ ਹੈ ॥ ਕਿ ਇੰਦ੍ਰਾਨਜਾ ਹੈ ॥੩੧੧॥ [੧੯]ਕਿ ਭੈ ਖੰਡਣੀ ਛੈ ॥ ਕਿ ਖੰਭਾ ਵਤੀ ਹੈ[ਙ] ॥ ਕਿ ਬਾਸੰਤ ਨਾਰੀ॥ ਕਿ ਧਰਮਾਧਿਕਾਰੀ॥੩੧੨॥ [੨੦]ਕਿ ਪਰਮਹ ਪ੍ਰਭਾ ਛੈ ॥ ਕਿ ਪਾਵਿੱਤ੍ਰਤਾ ਛੈ ॥ ਕਿ ਆਲੋਕਣੀ ਹੈ ॥ ਕਿ ਆਭਾ ਪਰੀ ਹੈ ॥੩੧੩॥ [੨੧]ਕਿ ਚੰਦ੍ਰਾ ਮੁਖੀ ਛੈ ॥ ਕਿ ਸੂਰੰ ਪ੍ਰਭਾ ਛੈ ॥ ਕਿ ਪਾਵਿੱਤ੍ਰਤਾ ਹੈ॥ ਕਿ ਪਰਮੰ ਪ੍ਰਭਾ ਹੈ ॥੩੧੪॥ [੨੨]ਕਿ ਸਰਪੰ ਲਟੀ ਹੈ ॥ ਕਿ ਦੁੱਖੰ ਕਟੀ ਹੈ ॥ ਕਿ ਚੰਚਾਲਕਾ

---

ਸਾਹਿਬ" ਵਿਚ "ਆਦਿ ਗ੍ਰੰਥ" ਵਾਲੇ ਬਾਰਾ ਮਾਹ (ਕ੍ਰਿਸ਼ਨਾਵਤਾਰ ਪ੍ਰਸੰਗ ਵਿਚੋਂ) ਦਾ ਪਾਠ ਵੀ ਹਰ ਸੰਗ੍ਰਾਂਦ ਵਾਲੇ ਦਿਨ ਕੀਤਾ ਜਾਂਦਾ ਹੈ ਅਤੇ ਸਿੱਖਾਂ ਦੇ ਚਾਰ ਤਖਤਾਂ ਵਿਚੋਂ ਤਖਤ ਜਨਮ ਅਸਥਾਨ ਹਰਿ ਮੰਦਰ ਹੈ (ਪਟਨਾ ਸਾਹਿਬ) ਅਤੇ ਤਖਤ ਹਜ਼ੂਰ ਸਾਹਿਬ (ਹੈਦਰਾਬਾਦ) ਤੇ ਹੁਣ ਵੀ ਇਸ ਗ੍ਰੰਥ ਦਾ ਪੁਰਾਤਨ ਮਰਿਆਦਾ ਅਨੁਸਾਰ "ਆਦਿ ਗ੍ਰੰਥ" ਦੇ ਨਾਲ ਦਰਬਾਰ ਲਗਾਇਆ ਜਾਂਦਾ ਹੈ - ਹੁਣ ਸੋਚੋ ਉਹਨਾਂ ਪ੍ਰਬੰਧਕਾਂ ਪਾਠੀਆਂ ਸ਼ਰਧਾਲੂਆਂ ਨੂੰ ੨੦੦ ਦੋ ਸੌ ਸਾਲ ਵਿਚ ਹੁਣ ਤਕ ਸੁਰਤ ਹੀ ਨਹੀਂ ਆਈ । ਜਾਂ ਉਹ ਬੇਅਕਲ ਹੀ ਸੀ, ਨਹੀਂ ਉਹ ਗੁਰੂ ਦੇ ਸ਼ਰਧਾਲੂ ਸਨ ਅਤੇ ਅਸਰਮਕ ਇਸ ਤੋਂ ਉਲਟੀ ਗੰਗਾ ਚਲਾਉਂਦੇ ਹਨ । ਪਾਵਨ ਬਚਨ ਹੈ - ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ ।

ੳ. ਕਹਾ ਸਾਕਤ ਪਹਿ ਹਰਿ ਗੁਨ ਗਾਏ ॥

ਅ. ਕਊਆ ਕਹਾਂ ਕਪੂਰ ਚਰਾਇ ॥ ਕਹ ਬਿਸੀਅਰ ਕਉ ਦੂਧੁ ਪੀਆਏ ॥ ਪੰ: ੪੮੧॥ ਸ੍ਰੀ ਕਬੀਰ ਜੀ ॥

ਇਹ ਮਹਾਨ ਵਿਦਵਾਨ ਅਗੇ ਹੋਰ ਲਿਖਦਾ ਹੈ ।

ਸਿੱਖ ਵਿਦਵਾਨਾ ਵਿਚ ਇਸ ਗ੍ਰੰਥ ਸਬੰਧੀ ਪਰਸਪਰ ਵਿਰੋਧੀ ਵਿਵਾਦ ਇਸ ਦੇ ਸੰਕਲਨ ਕਾਲ ਤੋਂ ਹੀ ਚਲ ਪਿਆ ਸੀ ਜੋ ਅੱਜ ਤਕ ਲਗਾਤਾਰ ਚਲ ਰਿਹਾ ਹੈ । ਕੁਝ ਵਿਦਵਾਨਾ ਨੇ ਇਸ ਸੰਪੂਰਣ ਗ੍ਰੰਥ ਨੂੰ "ਗੁਰੂ ਗੋਬਿਦ ਸਿੰਘ" ਰਚਤ ਮੰਨਿਆਂ ਹੈ ਅਤੇ ਕੁਝ ਵਿਦਵਾਨਾਂ ਅਨੁਸਾਰ ਇਸ ਵਿਚ ਬਹੁਤ ਥੋੜਾ ਅੰਸ ਗੁਰੂ ਜੀ ਦਾ ਆਪਣਾ ਲਿਖਿਆਂ ਹੋਇਆ ਹੈ । ਬਾਕੀ ਹਿਸਾ ਦਰਬਾਰੀ ਵਿਦਵਾਨ ਅਨੁਸਾਰ ਇਸ ਵਿਚ ਬਹੁਤ ਥੋੜਾ ਅੰਸ਼ ਗੁਰੂ ਜੀ ਦਾ ਆਪਣਾ ਲਿਖਿਆਂ ਹੋਇਆਂ ਹੈ । ਬਾਕੀ ਹਿੱਸਾ ਦਰਬਾਰੀ ਕਵੀਆਂ ਦੀ ਰਚਨਾ ਹੈ । ਪੜ੍ਹੇ ਲਿਖੇ ਲੋਕ ਇਸ ਗ੍ਰੰਥ ਦੇ ਵਿਸ਼ੇ ਵਸਤੂ ਪ੍ਰਤੀ ਉਪਰਾਮ ਹਨ।

ਨਿਕਲੀ (ਪ੍ਰਬਤ ਜਾਂਦੀ) ਪਾਰਬਤੀ ਦੁਰਗਾ ਜਾਂ ਮਹਾਂ ਤੇਜ ਆਪ ਹੀ ਹੈ ॥੨੯੩॥

੧. ਇਹ ਇਸਤ੍ਰੀ ਰਾਮਚੰਦ੍ਰ ਦੀ ਇਸਤ੍ਰੀ ਸੀਤਾ ਹੈ । ਜਾਂ ਰਾਜ ਦੀ ਸੋਭਾ ਹੈ । ਜਾਂ ਰਾਜੇ ਦੀ ਰਾਣੀ ਹੈ ਜਾਂ ਬਲਰਾਮ ਦੀ ਛੋਟੀ ਭੈਣ ਸੁਭੱਦਰਾ ਹੈ ॥੨੯੪॥

੨. ਜਾਂ ਕਲਿੰਦਰੀਕਾ ਹੈ । ਜਾਂ ਕਾਮ ਦੀ ਹੀ ਸੁੰਦਰਤਾ ਹੈ। ਜਾਂ ਕਿਸ ਦੇਵਤੇ ਦੀ ਪੁਤ੍ਰੀ ਹੈ ਜਾਂ ਦੈਂਤਾਂ ਦੇ ਈਸਰ (ਸ੍ਵਾਮੀ) ਦੀ ਮਹਾਂਰਾਣੀ ਹੈ ॥੨੯੫॥

੩. ਬ੍ਰਹਮਾ ਦੀ ਇਸਤ੍ਰੀ ਸਵਿਤ੍ਰੀ ਹੈ । ਅਥਵਾ ਗਾਇਤ੍ਰੀ ਨੇ ਹੀ ਰੂਪ ਧਾਰਿਆ ਹੋਇਆ ਹੈ । ਜਾਂ ਦੇਵਤਿਆਂ ਦੀ ਰਖਿਅਕ ਦੁਰਗਾ ਹੈ । ਜਾਂ ਕਿਸੇ ਰਾਜੇ ਦੀ ਪਟਰਾਣੀ ਹੈ ॥੨੯੬॥

੪. ਜਾਂ ਸੁਭ ਮੰਤਰਾਂ ਦੀ ਲੜੀ ਹੈ ਜਾਂ ਤੰਤਰਾਂ ਦੀ ਲੜੀ ਹੈ। ਜਾਂ ਹਿਮਾਲਾ ਦੀ ਪੁਤਰੀ ਦੁਰਗਾ ਹੈ ਜਾਂ ਇਹ ਹੰਸ ਤੇ ਸਵਾਰੀ ਕਰਨ ਵਾਲੀ ਸਰਸਵਤੀ ਦੇਵੀ ਹੈ ॥੨੯੭॥

੫. ਅੱਗ ਦੀ ਲਾਟ ਵਾਂਗ ਜਗਣ ਵਾਲੀ ਜਾਂ ਜੁਲਕਾ ਰਿਖੀ ਦੀ ਇਸਤ੍ਰੀ ਹੈ । ਜੋ ਸੋਨੇ ਚਾਂਦੀ ਆਦ ਵਾਂਗ ਚਮਕਦੀ ਹੈ ਜਾਂ ਇੰਦਰ ਦੀ ਇਸਤਰੀ ਸੱਚੀ ਹੈ ਜੋ ਬ੍ਰਹਮਾਂ ਨੇ ਰਚੀ ਹੈ ॥੨੯੮॥

੬. ਕੇ ਪ੍ਰਮੇਸਰੀ ਹੈ । ਜਿਸਨੇ ਪੂਰਨ ਪ੍ਰਭਾਉ ਵਾਲੀ ਮੂਰਤ ਧਾਰੀ ਹੋਈ ਹੈ । ਜੋ ਅਤੀ ਪਵਿੱਤਰ ਹੈ । ਅਥਵਾ ਸਵਿਤਰੀ ਦੇਵੀ ਹੈ ॥੨੯੯॥

੭. ਜੋ ਤੇਜ ਚਮਕ ਰਹੀ ਹੈ । ਜਾਂ ਕਾਮ ਦੀ ਸ਼ਕਤੀ ਹੈ ਜਾਂ ਜਸ ਕੀਰਤੀ, ਉਪਮਾ ਦੀ ਝੰਡੀ ਹੈ । ਉਹ ਸ਼ਕਤੀ ਪ੍ਰਗਟ ਹੋ ਗਈ ਹੈ ॥੩੦੦॥

੮. ਜੋ ਰਾਜਿਆਂ ਦੀ ਸ਼੍ਰੋਮਣੀ ਹੈ ਜਾਂ ਰਾਮ ਦੀ ਕਲਾ ਹੈ ਜਾਂ ਸਿਰੀ ਰਾਗ, ਰਾਮਕਲੀ ਰਾਗ । ਅਥਵਾ ਮਹਾਨ ਗਉੜੀ ਰਾਗ ਜਾਂ ਟੋਡੀ ਰਾਗ ਦਾ ਪ੍ਰਭਾਉ ਰੂਪ ਹੈ ॥੩੦੧॥

੯. ਕਿ ਭੂਪਾਲ ਦੇਸ ਵਿਚ ਗਾਈ ਜਾਣ ਵਾਲੀ ਰਾਗਣੀ ਹੈ। ਅਥਵਾ ਟੋਡੀ ਰਾਗ ਜਾਂ ਬਸੰਤ ਦੀ ਸੁਹਾਵਣੀ ਰੁਤ ਜਾਂ ਰਾਗਾਂ ਦੀ ਮਾਲਾ ਹੀ ਹੈ ॥੩੦੨॥

੧੦. ਕੇ ਮੇਘ- ਮਲਾਰੀ ਜਾ ਗਉੜੀ - ਧੁਮਾਰੀ । ਅਥਵਾ ਹਿੰਡੋਲ ਰਾਗ ਦੀ ਪੁਤ੍ਰੀ ਹੈ । ਜੋ ਅਕਾਸ਼ ਤੋਂ ਉਤਰੀ ਹੈ ॥੩੦੩॥

੧੧. ਕਵੀ ਜੀ ਕਹਿੰਦੇ ਹਨ ਕਿ ਸੁਹੀ ਸੁਹਾਗਵੰਤੀ ਕਹੀ ਜਾ ਸਕਦੀ ਹੈ ਅਤੇ ਉਹੀ ਪ੍ਰਾਰਬ੍ਰਮੀ ਹੈ ਤੇ ਉਹ ਛੇ ਸ਼ਾਸਤ੍ਰਾਂ ਦੇ ਪੜ੍ਹਨ ਵਾਲੀ ਹੈ । ਉਹੀ ਅਸਲ ਆਪਣੇ ਪਤੀ ਦੀ ਭਗਤਣੀ ਹੈ ਜੋ ਆਪਣੇ ਧਰਮ ਦੀ ਪਾਲਨਾ ਕਰਦੀ ਹੈ॥੩੦੪॥

੧੨. ਉਹ ਤਾਂ ਇੰਦਰ ਦੇ ਅਖਾੜੇ ਦੀ ਰੰਭਾ ਨਾਮੇ ਪਰੀ ਹੈ ਜਾਂ ਦੇਵ ਰਾਜ ਇੰਦਰ ਦੀ ਇਸਤਰੀ ਸੱਚੀ ਤੇ ਤੁੱਲ ਹੈ । ਜਾਣੋ ਉਹ ਬ੍ਰਹਮਾ ਦੀ ਰਚਨਾ ਹੈ । ਤਲੋਤਮਾ ਹੈ ਦੇਵਤਿਆਂ ਦੇ ਅਖਾੜੇ ਵਿਚ ਗਉਣ ਵਾਲੀ । ਵਿਦਿਆ ਦੇ ਧਾਰਨ ਵਾਲੀ ਹੈ ॥੩੦੫॥

੧੩. ਉਹ ਹੀ ਇੰਦਰ ਲੋਕ ਦੀ ਰੰਭੀ ਤੇ ਉਰਵਸੀ ਅਪੱਛਰਾ ਹੈ ਜਾ ਜਾਣੋ ਕਿ ਨਿਰੋਲ "ਸੱਚੀ" ਹੈ ਜਾਂ ਸਰਸਵਤੀ ਦੇਵੀ ਹੈ ਭਾਵ-ਹਿੰਡੋਲ ਰਾਗ ਦੀ ਰਾਗਣੀ ਹੈ ॥੩੦੬॥

੧੪. ਉਹ ਪੁਰ ਪ੍ਰਭੂ ਦਾ ਜਸ ਗਾਉਣ ਵਾਲੀ ਹੈ ਜਾ ਵਿਦਿਆ ਵਾਨ ਇਸਤਰੀ ਹੈ । ਰਾਜਿਆਂ ਦੀ ਰਾਣੀਆਂ ਚੋਂ ਪਟਰਾਣੀ ਹੈ । ਜੋ ਰਾਜਿਆਂ ਦਾ ਓਜ ਤੇ ਜਸ ਦਾ ਪ੍ਰਭਾਉ ਹੁੰਦਾ ਹੈ ॥੩੦੭॥

੧੫. ਉਹ ਰਾਜ ਪੁਤਰੀ ਹੈ । ਜਾਂ ਸ੍ਰਿਜੀ ਦੀ ਇਸਤਰੀ ਦੁਰਗਾ ਹੈ । ਉਹ ਸੰਭਲ ਦੇਸ ਰੁਹਾਲ ਖੰਡ ਦੀ ਦੇਵੀ ਹੈ । ਅਥਵਾ ਨਿਰੋਲ ਸੁੰਦਰਤਾ ਦੀ ਮੂਰਤ ਹੈ ॥੩੦੮॥

੧੬. ਉਹ ਅੰਬਾਲਕਾ ਹੈ । ਜਾਂ ਖਿਚ ਸ਼ਕਤੀ ਹੈ । ਜਾਂ ਸੰਸਾਰ ਦੀ ਚਾਲਕ ਸ਼ਕਤੀ ਹੈ। ਜੋ ਜਗਤ ਦੀ ਸੁੰਦਰਤਾ ਦੀ ਤਸਵੀਰ ਹੈ ॥੩੦੯॥

੧੭. ਜਾਣੋ ਪਤੀ ਵਰਤਾ ਇਸਤਰੀ ਹੀ ਜਮਨਾ ਹੈ । ਉਹੀ ਸਰਸਵਤੀ ਦੇਵੀ ਹੈ ਜਾਂ ਉਹ ਗੰਗਾ ਦਾ ਤੀਰਥ ਹੈ ਤੇ ਉਹ ਦੁਆਰਕਾ ਦੀ ਸੁੰਦਰਤਾ ਹੈ ॥੩੧੦॥

੧੮. ਉਹ ਜਮਨਾ ਵਾਂਗ ਪਵਿਤਰ ਹੈ । ਜੋ ਕਾਮ ਦੀ ਸੁੰਦਰਤਾ ਹੈ ਤੇ ਕਾਮ ਦੀ ਸ਼ਕਤੀ ਹੈ । ਜੋ ਇੰਦਰ ਤੋਂ ਵੀ ਉਤੇ ਲਛਮੀ ਦੀ ਭੈਣ ਹੈ । ਜਿਸ ਨੂੰ ਰੰਭਾ ਵੀ ਕਿਹਾ ਜਾਂਦਾ ਹੈ ॥੩੧੧॥

੧੯. ਦੁਸ਼ਮਨ ਦਾ ਭੈ ਦੂਰ ਕਰਨ ਵਾਲੀ ਹੈ । ਜਾਂ ਉਹ ਖੰਬਾਵਤੀ ਦੇਸ ਦੀ ਇਸਤਰੀ ਹੈ । ਜਾਂ ਉਹ ਬਸੰਤ ਵਾਂਗ ਖੇੜਾ ਬਖਸ਼ਣ ਵਾਲੀ ਇਸਤਰੀ ਹੈ ਅਥਵਾ ਧਰਮ ਵਤੀ ਕੁਹਾਣ ਦੀ ਹੱਕਦਾਰ ਹੈ ॥੩੧੨॥

੨੦. ਪੂਰਨ ਸੁੰਦਰਤਾ ਦਾ ਪ੍ਰਭਾਉ ਦੇਣ ਵਾਲੀ ਹੈ । ਉਹ ਪਵਿਤਰਤਾ ਦਾ ਰੂਪ ਹੈ । ਜੋ ਬੜੀ ਅਲੌਕਕ ਹੈ । ਪਰੀਆਂ ਦੀ ਸੁੰਦਰਤਾ ਹੈ ॥੩੧੩॥

੨੧. ਉਹ ਇਸਤਰੀ ਚੰਦਰਮੁਖੀ ਹੈ । ਜੋ ਸੂਰਜ ਦੀ ਪ੍ਰਭਤਾ ਸਮਾਨ ਹੈ ਅਤੇ ਪਵਿਤਰਤਾ ਦੀ ਵੀ ਪਵਿਤਰਤਾ ਹੈ ਅਤੇ ਸੁੰਦਰਤਾ ਦੀ ਵੀ ਸੁੰਦਰਤਾ ਹੈ ॥੩੧੪॥

੨੨. ਉਹ ਸਰਪ ਜਿਹੀ ਕਾਲੀਆਂ ਲਟਾਂ ਵਾਲੀ ਹੈ ਜੋ ਦੁਖਾਂ ਨੂੰ ਕੱਟ ਦੇਣ ਵਾਲੀ ਹੈ । ਜੋ ਬਿਜਲੀ ਵਾਂਗ ਜਗਤ ਵਿਚ ਚਮਕਦੀ ਹੈ ।

---

ਕਿਉਂਕਿ ਇਸ ਨਾਲ ਉਨ੍ਹਾਂ ਦੀ ਪ੍ਰਸਾਦਿ ਗ੍ਰੰਥ ਸਬੰਧੀ ਭਗਤੀ ਭਾਵਨਾ ਨੂੰ ਠੇਸ ਲਗਦੀ ਹੈ ਉਤਰ ਵਿਚ ਇਸਦੇ ਉਤੇ ਵਿਚ ਉਹਨਾ ਦੇ ਕੋਲ ਭਗਤੀ ਦੀ ਭਾਵਨਾ ਹੋਇ ਨਹੀਂ ਸਕਦੀ ਜਿਨ੍ਹਾਂ ਦਾ ਆਪਣੇ ਗੁਰਦੇਵ ਤੇ ਵਿਸਵਾਸ਼ ਨਹੀਂ । ਜਿਹੜੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਨੂੰ ਸ੍ਰੀ ਦਸਮੇਸ਼ ਰਚਨਾ ਨਹੀਂ ਮੰਨਦੇ ਉਹ ਇਸ ਸਟੀਕ ਵਿਚ ਇਥੇ ਸਬੂਤਾਂ ਨੂੰ ਕੱਟ ਕੇ ਦੱਸਣ ਉਹਨਾਂ ਪਾਸ ਕੀ ਸਬੂਤ ? ਲੇਖਕ ਆਂਪੇ ਤਾਂ ਮੰਨਦਾ ਹੈ ? ਅਜ ਕਿ ਸਾਡੇ ਮਾਨ ਯੋਗ ਸਥਾਨ ਚਾਰੇ ਤਖਤਾਂ ਤੇ ਪੁਰਾਤਨ ਗੁਰੂਦਆਰਿਆਂ ਵਿਚ ਇਸ ਗ੍ਰੰਥ ਨੂੰ ਆਦਿ ਗ੍ਰੰਥ ਦੇ ਸਮਾਨ ਆਦਰ ਸਤਿਕਾਰ ਹਾਸਲ ਹੈ ਆਪੇ ਕਹਿੰਦਾ ਹੈ ਕਿ ਮੁੱਢ ਤੋਂ ਹੀ ਵਿਵਾਦ ਗ੍ਰਿਹਸਤ ਹੈ । ਜਿਸਦਾ ਮਤਲਬ ਹੈ ਕਿ ਲੇਖਕ ਦੇ ਦਿਮਾਗ ਦਾ ਸੰਤੁਲਨ ਠੀਕ ਨਹੀਂ ਹੈ ਜੋ ਅਪ੍ਰੇਸ਼ਨ ਕਰਾਉਣ ਯੋਗ ਹੈ ਜਿਹੜਾ ਆਪਣੇ ਪੂਰਨ ਗੁਰ ਦੇ ਲੇਖਾਂ ਤੇ ਹੀ ਪ੍ਰਮਾਦ ਪੈਦਾ ਕਰਦਾ ਹੈ ਉਹ ਉਸ ਗੁਰੂ ਦਾ ਸਿੱਖ ਕਿਵੇਂ ਕਿਹਾ ਜਾ ਸਕਦਾ ਹੈ । ਇਸ ਸਟੀਕ ਵਿਚ ਹਰ ਇਕ ਬਾਣੀ ਨੂੰ ਕੰਡੇ ਤੋਂ ਤੋਲਕੇ ਦਸਮੇਸ਼ ਬਾਣੀ ਬਹੁਤ ਮੱਤ ਨਹੀਂ ਸਗੋਂ ਸਮੂਹਕ ਜਗਤ ਪ੍ਰਸਿੱਧ ਸਮੂਹ ਸੰਸਾਰ ਦੀਆ ਕਾਇਆਂ ਸਾਮਰਤਥ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚਲੇ ਪ੍ਰਮਾਣ ਅੱਕਟ ਹਨ ਜਿਨ੍ਹਾਂ ਨੂੰ ਗੁਰ ਸਿੱਖ ਪਰਖ ਸਕਦੇ ਹਨ - ਜੈਸਾ ਕਿ ਬਾਣੀ ਕਹਿੰਦੀ ਹੈ :-

ਹੀਰੈ ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ ॥ ਸਗਲ ਜੋਤਿ ਇਨਿ ਹੀਰੈ ਬੇਧੀ ਸਤਿਗੁਰ ਬਚਨੀ ਮੈ ਪਾਈ ॥੧॥
ਹਰਿ ਕੀ ਕਥਾ ਅਨਾਹਦ ਬਾਨੀ ॥ ਹੰਸੁ ਹੁਇ ਹੀਰਾ ਲੇਇ ਪਛਾਨੀ ॥੧॥ ਰਹਾਉ ॥
ਕਹਿ ਕਬੀਰ ਹੀਰਾ ਅਸ ਦੇਖਿਓ ਜਗ ਮਹ ਰਹਾ ਸਮਾਈ ॥
ਗੁਪਤਾ ਹੀਰਾ ਪ੍ਰਗਟ ਭਇਓ ਜਬ ਗੁਰ ਗਮ ਦੀਆ ਦਿਖਾਈ ॥੨॥੧॥੩੧॥ ਆਸਾ ॥
ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ ॥ ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ ॥੧॥ਪੰ: ੪੮੩॥

ਹੁਣ ਤੁਸੀਂ ਪਹਿਲੇ ਵਿਚਾਰਾਂ ਨੂੰ ਭੁਲ ਜਾਉ ਹੁਣ ਦੇ ਪ੍ਰਮਾਣਾਂ ਨੂੰ ਪੱਕੀ ਤਰ੍ਹਾਂ ਦਿਲ ਵਿਚ ਰੱਖ ਕੇ ਸੋਚੋ ।

ਕਾਂ ਵਾਲੇ ਕਾਲੇ ਰੰਗ ਨੂੰ ਉਤਾਰ ਕੇ ਹੰਸ ਵਾਲਾ ਚਿਟਾ ਸਪੇਦ ਮਨ ਨੂੰ ਬਣਾਕੇ ਫੇਰ ਹੀਰੇ ਦੀ ਪ੍ਰਖ ਹੋਇਗੀ, ਕਾਂ ਨੇ ਤਾਂ ਗੰਦ ਹੀ ਫੌਲਣਾ ਹੈ ਉਹ ਕਪੂਰ ਦੀ ਕੀ ਸਾਰ ਜਾਣ ਸਕਦਾ ਹੈ ? ਸੱਪ ਨੂੰ ਦੁਧ ਪਿਆਉਣ ਨਾਲ ਉਸ ਨੇ ਸਾਬਸਾ ਨਹੀਂ ਕਹਿਣਾ ਉਸ ਨੇ ਤਾਂ ਡੰਗ ਹੀ ਮਾਰਨਾ ਹੈ ਹੀਰੇ ਦੀ ਪਰਖ ਜੌਹਰੀ ਹੀ ਕਰੇਗਾ ਜਿਸ ਨੂੰ ਹੀਰੇ ਦੀ ਪਹਿਚਾਨ ਹੈ ਉਹ ਤਾਂ ਦੂਰ ਤੋਂ ਵੇਖ ਕੇ ਹੀ ਸਿਰ ਨਿਵਾ ਦੇਵੇਗਾ ਪਰ ਬਗਲੇ ਤੇ ਕਾਂ ਲਈ ਉਹ ਕਿਸੇ ਕੰਮ ਦਾ ਨਹੀਂ ।

ਅੱਗੇ ਸ੍ਰੀ ਮਾਨ ਜੱਗੀ ਸਾਹਿਬ ਚਰਿਤ੍ਰਾਂ ਤੇ ਬਰਸਦੇ ਹਨ ਇਸ ਨੂੰ ਇਹ ਨਹੀਂ ਪਤਾ ਕਿ ਆਦਿ ਗੁਰੂ ਗ੍ਰੰਥ ਸਾਹਿਬ ਦੀ ਸਮੁਚੀ ਬਾਣੀ ਪੂਰਨ ਗੁਲਦਸਤੇ ਵਾਂਗ ਸੁਭਾਇ ਮਾਨ ਹੈ ਨੇਕ ਮਾਤਾ ਦੇ ਕਰਤਗ ਤੋਂ ਪੁਤਰ ਨੇ ਸੇਧ ਲੈਣੀ ਹੈ, ਭੈਣ ਦੇ ਪਵਿਤ੍ਰ ਵਿਚਾਰਾਂ ਤੋਂ ਭਾਈ ਨੇ ਲਾਭ ਲੈਣਾ ਹੈ ਵੇਖਿਆ ਹੈ ਨਾ ਬੇਬੇ ਨਾਨਕੀ ਜੀ ਦਾ ਗੁਰੂ ਜੀ ਦੇ ਨਾਲ ਕਿਹੋ ਜਿਹਾ ਅਲੌਕਕ ਅੰਤਰਗਤ ਪਿਆਰ ਸੀ । ਨੇਕ ਬਦ ਇਸਤਰੀਆਂ ਕੋਲੋਂ ਹੀ ਪੁਰਸ਼ ਨੇ ਸੇਵਾ ਭਾਵ ਦਾ ਰਾਹ ਵੇਖਣਾ ਹੈ ਲਉ ਚੰਦ ਉਧਾਰਨ ਪੇਸ਼ ਹਨ:- ਇਕ ਇਸਤਰੀ ਦੂਜੀ ਨੂੰ ਕਹਿੰਦੀ ਹੈ ਕਿ ਆ ਭੈਣ ਅਸੀਂ ਚਲਕੇ ਕਿਸੇ ਕੋਲੋਂ ਪ੍ਰਭੂ ਨੂੰ ਚੰਗੀ ਤਰ੍ਹਾਂ ਸਮਝੀਏ ਕਿਉਂਕਿ ਇਸਤਰੀ ਵਾਲੇ ਗੁਣ ਕਰਕੇ ਪ੍ਰਭੂ ਪਾਈਦਾ ਹੈ ਪਾਵਨ ਬਚਨ ਹੈ :-

ਛੈ ॥ ਕਿ ਚੰਦ੍ਰੰ ਪ੍ਰਭਾ ਛੈ ॥੩੧੫॥ [੧]ਕਿ ਬੁੱਧੰ ਧਰੀ ਹੈ ॥ ਕਿ ਕ੍ਰੁੱਧੰ ਹਰੀ ਹੈ॥ ਕਿ ਛੱਤ੍ਰਾਲਕਾ ਛੈ ॥ ਕਿ ਬਿੱਜੰ ਛਟਾ ਹੈ ॥੩੧੬॥ [੨]ਕਿ ਛਤ੍ਰਾਣਵੀ ਹੈ ॥ ਕਿ ਛਤ੍ਰੰ ਧਰੀ ਹੈ ॥ ਕਿ ਛਤ੍ਰੰ ਪ੍ਰਭਾ ਹੈ ॥ ਕਿ ਛਤ੍ਰੰ ਛਟਾ ਹੈ ॥੩੧੭॥ [੩]ਕਿ ਬਾਨੰ ਦ੍ਰਿਗੀ ਹੈ ॥ ਨੇਤ੍ਰੰ ਮ੍ਰਿਗੀ ਹੈ ॥ ਕਿ ਕਉਲਾ ਪ੍ਰਭਾ ਹੈ ॥ ਨਿਸੇਸਾਨਨੀ ਛੈ ॥੩੧੮॥ [੪]ਕਿ ਗੰਧ੍ਰਬਣੀ ਹੈ ॥ ਕਿ ਬਿਦਿਆ ਧਰੀ ਛੈ ॥ ਕਿ ਬਾਸੰਤ ਨਾਰੀ ॥ ਕਿ ਭੂਤੇਸ ਪਿਆਰੀ ॥੩੧੯॥ [੫]ਕਿ ਜਾਦ੍ਵੇਸ ਨਾਰੀ ॥ ਕਿ ਪੰਚਾਲ ਬਾਰੀ ॥ ਕਿ ਹਿੰਡੋਲਕਾ ਛੈ ॥ ਕਿ ਰਾਜਹ ਸਿਰੀ ਹੈ ॥੩੨੦॥ [੬]ਕਿ ਸੋਵਰਣ ਪੁਤ੍ਰੀ ॥ ਕਿ ਆਕਾਸ ਉਤ੍ਰੀ॥ ਕਿ ਸੂਰਣੀ ਪ੍ਰਿਤਾ ਹੈ ॥ ਕਿ ਸੁਵ੍ਰਣੰ ਪ੍ਰਭਾ ਹੈ ॥੩੨੧॥ ਕਿ ਪਦਮੰ ਦ੍ਰਿਗੀ ਹੈ॥ ਕਿ ਪਰਮੰ ਪ੍ਰਭੀ ਹੈ ॥ ਕਿ ਬੀਰਾਬਰਾ ਹੈ ॥ ਕਿ ਸਸ ਕੀ ਸੁਭਾ ਹੈ ॥੩੨੨॥ [੮]ਕਿ ਨਾਗੇਸਜਾ ਹੈ ॥ ਨਾਗਨ ਪ੍ਰਭਾ ਹੈ ॥ ਕਿ ਨਲਨੰ ਦ੍ਰਿਗੀ ਹੈ॥ ਕਿ ਮਲਿਨੀ ਮ੍ਰਿਗੀ ਹੈ ॥੩੨੩॥ [੯]ਕਿ ਅਮਿਤੰ ਪ੍ਰਭਾ ਹੈ ॥ ਕਿ ਅਮਿਤੋਤਮਾ ਹੈ ॥ ਕਿ ਅਕਲੰਕ ਰੂਪੰ ॥ ਕਿ ਸਭ ਜਗਤ ਭੂਪੰ ॥੩੨੪॥ [੧੦]ਮੋਹਣੀ ਛੰਦ॥ ਜੁੱਬਣ ਮਖ ਮੰਤੀ ਸੁ ਬਾਲੀ ॥ ਮੁਖ ਨੂਰੰ ਪੂਰੰ ਉਜਾਲੀ ॥ ਮ੍ਰਿਗ ਨੈਣੀ ਬੈਣੀ ਕੋਕਲਾ ॥ ਸਸਿ ਆਭਾ ਸੋਭਾ ਚੰਚਲਾ ॥੩੨੫॥ [੧੧]ਘਣਿ ਮੰਝੇ ਜੈ ਹੈ ਚੰਚਾਲੀ॥ ਮ੍ਰਿਦ ਹਾਸਾ ਨਾਸਾ ਖੰ ਕਾਲੀ ॥ ਚਖ ਚਾਰੰ ਹਾਰੰ ਕੰਠਾਯੰ ॥ ਮ੍ਰਿਗ ਨੈਣੀ ਬੈਣੀ ਮੰਡਾਯੰ॥੩੨੬॥ [੧੨]ਗਜ ਗਾਮੰ ਬਾਮੰ ਸੁ ਗੈਣੀ ॥ ਮ੍ਰਿਦ ਹਾਸੰ ਬਾਸੰ ਬਿਧੁ ਬੈਣੀ॥ ਚਖ ਚਾਰੰ ਹਾਰੰ ਨਿਰਮੱਲਾ॥ ਲਖਿ ਆਭਾ ਲੱਜੀ ਚੰਚਲਾ ॥੩੨੭॥[੧੩] ਦ੍ਰਿੜ੍ਹ ਧਰਮਾਂ ਕਰਮਾਂ ਸੁ ਕਰਮੰ ॥ ਦੁਖ ਹਰਤਾ ਸਰਤਾ ਜਣੁ ਧਰਮੰ ॥ ਮੁਖ ਨੂਰੰ ਪੂਰੰ ਸੁ ਬਾਸਾ ॥ ਚਖ ਚਾਰੀ ਬਾਰੀ ਅੰਨਾਸਾ ॥੩੨੮॥ [੧੪]ਚਖ ਚਾਰੰ ਬਾਰੰ ਚੰਚਾਲੀ॥ ਸਤ ਧਰਮਾ ਕਰਮਾ ਸੰਚਾਲੀ॥ ਦੁਖ ਹਰਨੀ ਦਰਨੀ ਦੁਖ ਦੰਦੰ ॥ ਪ੍ਰਿਯਾ ਭਕਤਾ ਬਕਤਾ ਹਰਿ ਛੰਦੰ ॥੩੨੯॥ [੧੫]ਰੰਭਾ ਉਰਬਸੀ ਆ ਘ੍ਰਿਤਾਚੀ॥ ਅੱਛੈ ਮੋਹਣੀ ਆਜੇ ਰਾਚੀ॥ ਲਖਿ ਸਰਬੰ ਗਰਬੰ ਪਰਹਾਰੀ॥ ਮੁਖਿ ਨੀਚੇ ਧਾਮੰ ਸਿਧਾਰੀ॥੩੩੦॥ [੧੬]ਗੰਧਰਬੰ ਸਰਬੰ ਦੇਵਾਣੀ॥ ਗਿਰਜਾ[ੳ] ਗਾਇੱਤ੍ਰੀ ਲੰਕਾਣੀ[ਅ] ॥ ਸਾਵਿਤ੍ਰੀ[ੲ] ਚੰਦ੍ਰੀ ਇੰਦ੍ਰਾਣੀ ॥ ਲਖਿ ਲੱਜੀ ਸੋਭਾ ਸੂਰਜਾਣੀ[ਸ] ॥੩੩੧॥ [੧੭]ਨਾਗਣੀਆਂ[ਹ] ਨ੍ਰਿਤਿਆ[ਕ] ਜੱਛਾਣੀ[ਖ] ॥ ਪਾਪਾ[ਗ] ਪਾਵਿਤ੍ਰੀ ਪੱਬਾਣੀ[ਘ] ॥ ਪਈਸਾਚ ਪ੍ਰੇਤੀ[ਙ] ਭੂਤੇਸੀ[ਚ] ॥ [ਛ]ਭਿੰਭਰੀਆ ਭਾਮਾ ਭੂਪੇਸੀ[ਜ] ॥੩੩੨॥ ਬਰ ਬਰਣੀ[ਝ] ਹਰਣੀ ਸਬ ਦੁੱਖੰ॥ ਸੁਖ ਕਰਨੀ ਤਰਣੀ ਸਸਿ ਮੁੱਖੰ॥ ਉਰਗੀ[ਞ] ਗੰਧ੍ਰਬੀ ਜੱਛਾਣੀ ॥ ਲੰਕੇਸੀ[ਟ]

ੳ. ਪਹਾੜ ਸ਼ਕਤੀ, ਗਇਤ੍ਰੀ ਸ਼ਕਤੀ। ਅ. ਲੰਕਾ ਦੇ ਰਾਵਣ ਦੀ ਪਟਰਾਣੀ ਦਮੋਦਰੀ। ੲ. ਸੋਵਤ੍ਰੀ ਜਾਂ ਚੰਦ ਦੀ ਸ਼ਕਤੀ ਚਾਨਣੀ ਅਥਵਾ ਇੰਦਰਾਣੀ ਹੈ। ਸ. ਜਿਸ ਦੀ ਸੋਭਾ ਨੂੰ ਵੇਖ ਕੇ ਸੂਰਜ ਦੀ ਇਸਤਰੀ। ਹ. ਸੰਗਿਆ ਵੀ ਸ਼ਰਮਸਾਰ ਹੁੰਦੀ ਹੈ । ਕ. ਪਤਾਲ ਲੋਕ ਦੀ ਇਸਤਰੀ ਜਿਵੇਂ ਯੂਰਪ ਅਮਰੀਕਾ ਹੈ। ਖ. ਨਾਚ ਕਰਨ ਵਾਲੀਆਂ ਅਤੇ ਜੱਛਣੀਆਂ ਦੇਵਤਿਆਂ ਦੇ ਸੇਵਕਾਂ ਦੀਆਂ ਇਸਤਰੀਆਂ। ਗ. ਪਾਪਾਂ ਤੋ ਰਹਿਤ (ਪਵਿੱਤਰ)। ਘ. ਪਹਾੜ ਪ੍ਰਬਤ ਸ਼ਕਤੀਆਂ। ਙ. ਭੂਤ ਸ਼ਕਤੀਆਂ। ਚ. ਤੇ ਭੂਤਾਂ ਦੇ ਸਵਾਮੀ ਸਿਵ ਸ਼ਕਤੀ ਤੇ ਸਰੇਸ਼ਟ ਵਰ ਦੇਣ ਵਾਲੀਆਂ। ਛ. ਭਿੰਭਰੀਆਂ - ਭਿੰਭਰ ਇਲਾਕੇ ਦੀਆਂ ਇਸਤ੍ਰੀਆਂ। ਜ. ਭਾਮਾ ਭੁਪੇਸੀ - ਰਾਜ ਸ਼ਕਤੀਆਂ। ਝ. ਬਰ ਬਰਣੀ - ਸੁਭ ਤੇ ਸਰੇਸ਼ਟ ਵਰ ਦੇਣ ਵਾਲੀਆਂ। ਞ. ਉਰਗੀ - ਨਾਗ ਇਸਤਰੀ ਗੰਧ੍ਰਬੀ ਜਾਂ ਜੱਛ ਇਸਤਰੀ। ਟ. ਲੰਕਾ ਪਤੀ ਰਾਵਣ ਦੀ ਇਸਤਰੀ ਦੇ ਭੇਸ ਵਾਲੀਆਂ ਜਾਣੋ ਉਹ ਸਭ ਤੋਂ ਸੁੰਦਰ ਅਤੇ ਸਭ ਤੋਂ ਸਰੇਸ਼ਟ ਉਪਮਾ ਯੋਗ ਹੈ।

ਚਲੁ ਚਲੁ ਸਕੀ ਹਮ ਪ੍ਰਭ ਪਰਬੋਧਹ ਗੁਣ ਕਾਮਣ ਕਰਿ ਹਰਿ ਪ੍ਰਭ ਲਹੀਆ ॥੪॥ਪੰ੮੩੩॥ਮ:੪॥
ਖਿਮਾ ਸੀਂਗਾਰ ਕਹੇ ਪ੍ਰਭ ਖੁਸ਼ੀਆਂ ਮਨ ਦੀਪਕ ਗੁਰ ਗਿਆਨ ਬਲੱਈਆ ॥ ਰਸਿ ਭੋਗ ਕਰੈ ਪ੍ਰਭ ਮੇਰਾ ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆਂ॥੫॥
ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥ ਜਾਇ ਪੁਛਹੁ ਡੋਹਾਗਣੀ ਤਮ ਕਿਉ ਰੈਣਿ ਵਿਹਾਇ ॥੩੦॥ ਬਾਬਾ ਫਰੀਦ ਜੀ ਪੰ: ੧੩੭੯॥
ਇਸੇ ਤਰ੍ਹਾਂ ਅਨੇਕਾਂ ਹੀ ਪ੍ਰਮਾਣ ਇਸ ਗ੍ਰੰਥ ਵਿਚ ਦਿਤੇ ਜਾ ਚੁਕੇ ਹਨ ਹੋਰ ਦਿਤੇ ਜਾ ਸਕਦੇ ਹਨ ਕਿਆਂ ਇਹੋ ਜਿਹੇ ਪ੍ਰਮਾਣਾਂ ਨੂੰ ਵੇਖ ਕੇ ਆਪਣੇ ਬੋਧਾਵਤਾਰ ਸਿਰੀ ਗੁਰੂ ਗ੍ਰੰਥ ਸਾਹਿਬ ਤੋਂ ਕਟਾਕਸ ਕਸਣੇ ਸ਼ੁਰੂ ਕਰ ਦਿਆਂਗੇ ?
ਇਸੇ ਤਰ੍ਹਾਂ ਸਵਾਮੀ ਦਤ ਜੀ ਦਾ ਜੀਵਨ ਉਧਾਰਨਾ ਪੇਸ਼ ਕਰਦਾ ਹੈ ਜਿਵੇਂ ਆਦਿ ਬਾਣੀ ਦੇ ਸੰਕੇਤ ਹਨ
ੳ. ਜਿਉ ਤਰੁਨਿ ਭਰਤ ਪਰਾਨ ॥ ਜਿਉ ਲੋਭੀਐ ਧਨੁ ਦਾਨ ॥

ਜਾਂ ਚੰਦ੍ਰਮਾ ਦੀ ਚਾਨਣੀ ਹੈ ॥੩੧੫॥

੧. ਉਹ ਬੁਧੀ ਦੇ ਧਾਰਨ ਵਾਲੀ ਹੈ ਕ੍ਰੋਧ ਨੂੰ ਟਾਲਣ ਵਾਲੀ ਹੈ। ਸੂਰਵੀਰ ਚਤਰਾਣੀ ਹੈ ਅਤੇ ਬਿਜਲੀ ਦੀ ਚਮਕ ਹੈ ॥੩੧੬॥

੨. ਉਹ ਸਿਰ ਤੇ ਛਤ੍ਰ ਧਾਰਣ ਵਾਲੀ ਹੈ । ਜਿਸ ਨੇ ਜਸ ਰੂਪੀ ਛਤ੍ਰ ਪਹਿਨਿਆ ਹੋਇਆ ਹੈ । ਆਪ ਛਤ੍ਰ ਜਿਹੀ ਸੁੰਦ੍ਰਤਾ ਵਾਲੀ ਹੈ । ਅਥਵਾ ਛਤ੍ਰ ਦੀ ਚਮਕ ਹੈ ॥੩੧੭॥

੩. ਉਹਦੇ ਨੇਤ੍ਰ ਤੀਰ ਜਿਹੇ ਤਿਖੇ ਹਨ ਅਤੇ ਮਿਰਗੀ ਜਿਹੇ ਸੁੰਦਰ ਹਨ ਚਿਹਰਾ ਕੌਂਲ ਫੁਲ ਵਾਂਗ ਖਿੜਿਆ ਹੋਇਆ ਹੈ । ਘਰ ਦੇ ਵਿਚ ਚੰਦ ਵਾਂਗ ਹਨੇਰੇ ਨੂੰ ਦੂਰ ਕਰਨ ਵਾਲੀ ਹੈ ॥੩੧੮॥

੪. ਜਾਣੋ ਉਹ ਰਾਗਣੀ ਹੈ । ਜੋ ਬਿਦਿਆਵੰਤੀ ਹੈ । ਕਿ ਉਹ ਇਸਤ੍ਰੀ ਖੇੜਾ ਹੈ । ਜਿਸ ਤਰ੍ਹਾਂ ਪਾਰਬਤੀ ਸ੍ਰਿਜੀ ਦੀ ਪਿਆਰੀ ਸੀ ॥੩੧੯॥

੫. ਜਾਦ੍ਵੇਸ ਸ੍ਰੀ ਕ੍ਰਿਸ਼ਨ ਜਾਦਵ ਦੀ ਰਾਧਕਾ ਹੈ ਜਾਂ ਪੰਜਾਂ ਪਾਂਡਵਾਂ ਦੀ ਦਰੋਪਤੀ ਹੈ । ਪ੍ਰਵਾਰ ਨੂੰ ਛੁਟਾ ਦੇਣ ਵਾਲੀ ਹੱਲਾ ਸ਼ੇਰੀ ਹੈ । ਜਾਂ ਰਾਜਾ ਸ੍ਰੀ ਘਰ ਦੀ ਲਛਮੀ ਹੈ ॥੩੨੦॥

੬. ਸਵਰਨੀ ਪ੍ਰਤੰਭਾ ਹੈ । ਜਾਂ ਅਕਾਸ਼ ਤੋਂ ਉਤਰੀ ਰੰਭਾ ਹੈ ਜਾਂ ਸੂਰਣ ਦੀ ਬਣੀ ਮੂਰਤੀ ਹੈ । ਅਥਵਾ ਸੋਨੇ ਜਿਹੀ ਛਬੀ ਹੈ ॥੩੨੧॥

੭. ਪਦਮ ਫੁਲ ਜਿਹੇ ਖਿੜੇ ਨੇਤ੍ਰਾਂ ਵਾਲੀ ਹੈ । ਉਚੇ ਵਧੀਆ ਪ੍ਰਭਾਉ ਵਾਲੀ ਹੈ । ਜਾਣੋ ੫੨ ਵੀਰਾਂ ਦੇ ਵਰ ਸੰਯੁਕਤ ਹੈ ਅਤੇ ਚੰਦ ਜਿਹੇ ਠੰਡੇ ਸੁਭਾ ਵਾਲੀ ਹੈ ॥੩੨੨॥

੮. ਜਾਣੋ ਨਾਗਾਂ ਦੇ ਰਾਜੇ ਸ਼ੇਸ਼ ਨਾਗ ਦੀ ਜਾਈ ਹੈ । ਜਿਸ ਦੀ ਨਾਗ ਜਿਹੀ ਕੋਮਲ ਸੁੰਦਰਤਾ ਹੈ । ਕੰਵਲ ਨੇਤ੍ਰੀ ਹੈ। ਜੋ ਹਰਨੀ ਦੀ ਛਬਿ ਨੂੰ ਮਾਤ ਕਰਦੀ ਹੈ ॥੩੨੩॥

੯. ਬੇਅੰਤ ਪ੍ਰਭਾ ਸੁੰਦ੍ਰਤਾ ਹੈ । ਬਹੁਤ ਉਤਮ ਸ਼ਕਤੀ ਹੈ । ਜਿਸਨੂੰ ਕੋਈ ਕਲੰਕ ਨਹੀਂ ਜੋ ਸਾਰੇ ਜਗਤ ਦੀ ਬਾਦਸ਼ਾਹ ਹੈ ॥੩੨੪॥

੧੦. ਮੋਹਣੀ ਛੰਦ ॥ ਉਹ ਇਸਤਰੀ ਜੋਬਨ ਦੀ ਮਸਤੀ ਵਾਲੀ ਹੈ । ਜਿਸ ਦੇ ਮੁਖ ਤੇ ਨੂਰ ਦਾ ਪੂਰਾ ਚਾਨਣਾ ਹੈ । ਮ੍ਰਿਗ ਜਿਹੇ ਨੇਤ੍ਰ ਕੋਇਲ ਜਿਹੇ ਮਿਠੇ ਬਚਨ । ਚੰਦ ਜਿਹੀ ਸੁੰਦ੍ਰਤਾ ਤੇ ਬਿਜਲੀ ਵਾਂਗ ਸੋਭਾ ਲਿਸ਼ਕਦੀ ਹੈ ॥੩੨੫॥

੧੧. ਜਿਸ ਤਰ੍ਹਾ ਕਾਲੀ ਘਟਾ ਵਿਚੋਂ ਬਿਜਲੀ ਚਮਕ ਜਾਂਦੀ ਹੈ। ਇਸ ਤਰ੍ਹਾਂ ਜਦੋਂ ਮਿੱਠਾ ਹਾਸਾ ਹੱਸਦੀ ਹੈ ਉਹ ਕ੍ਰੋਧ ਨੂੰ ਨਾਸ ਕਰਨ ਲਈ ਭੈਰਵੀ ਜਿਹੀ ਸ਼ਕਤੀ ਰਖਦੀ ਹੈ । ਗਲੇ ਵਿਚ ਹਾਰ ਸੋਭਾ ਦਿੰਦਾ ਹੈ ਜਦੋਂ ਉਹ ਮਿਲ ਕੇ ਚਾਰ ਨੇਤ੍ਰ ਹੁੰਦੇ ਹਨ । ਜਦੋਂ ਉਹ ਮ੍ਰਿਗ ਨੈਣੀ ਬੋਲਦੀ ਹੈ ਤਾਂ (ਮਡਾਮਾਂ) ਹਰਨਾ ਦੀ ਬੋਲ ਤੇ ਸੁਰ ਨੂੰ ਮਾਤ ਪਾਉਣ ਵਾਲੀ (ਸੰਡਾਮਾਂ) ਮਾ ਬਣਨ ਤੋਂ ਪਹਿਲਾਂ ਦੀ ਕੁਆਰੀ ਕੰਨਿਆਂ ਦੀ ਸੁਰ ਵਾਂਗ ਬਰੀਕ ਸੁਰ ਦੇ ਸਮਾਨ ਹੁੰਦੀ ਹੈ ॥੩੨੬॥॥

੧੨. ਹਾਥੀ ਦੀ ਚਾਲ ਤੁਰਨ ਵਾਲੀ ਉਹ ਇਸਤ੍ਰੀ ਅਕਾਸੀ ਅਪੱਛਰਾ ਵਾਂਗ ਮਿੱਠੀ ਮੁਸਕਰਾਹਟ ਦਾ ਘਰ । ਪ੍ਰੇਮ ਦੇ ਚਾਰ ਨੇਤਰਾਂ ਵਾਲੀ ਜਿਸਦੇ ਗਲੇ ਵਿਚ ਮਲ ਰਹਿਤ ਹਾਰ ਹੈ। ਉਸ ਦੀ ਸੁੰਦਰਤਾ ਨੂੰ ਵੇਖਕੇ ਤਾਂ ਬਿਜਲੀ ਦਾ ਵੀ ਮਾਣ ਟੁੱਟ ਜਾਂਦਾ ਹੈ ॥੩੨੭॥

੧੩. ਕਿਉਂਕਿ ਉਹ ਆਪਣੇ ਧਰਮ ਦੀ ਪੱਕੀ ਕਰਮ ਦੀ ਪੂਰੀ ਸਭ ਕਰਮਾ ਵਾਲੀ ਦੁਖਾਂ ਨੂੰ ਨਾਸ ਕਰਕੇ ਜਾਣੋ ਧਰਮ ਦੀ ਨਦੀ ਹੈ ਉਸ ਦੇ ਉਤੇ ਨੂਰ ਦਾ ਪੂਰਨ ਵਾਸਾ ਹੈ । ਚਿਹਰੇ ਤੇ ਜਾਣੋ ਚਾਰ ਚੰਦ ਲਗੇ ਹੋਏ ਹਨ । ਵਿਕਾਰਾਂ ਤੋਂ ਨਿਰਇੱਛਤ ਹੈ ॥੩੨੮॥

੧੪. ਚਿਹਰੇ ਤੇ ਚਾਰ ਚੰਦ ਚਮਕਦੇ ਹਨ ਅਤੇ ਸੁੰਦਰਤਾ ਬਿਜਲੀ ਵਾਂਗ ਲਿਸ਼ਕਦੀ ਹੈ । ਸੱਤ ਭਾਵ ਪਤੀਵਰਤ ਧਰਮ ਤੇ ਸੁਭ ਕਰਮਾਂ ਦੀ ਸੰਚਾਲਕ ਹੈ । ਜਿਸ ਕਰਕੇ ਕੁਟੰਬ ਦੇ ਵਿਚ ਬਾਦ ਬਿਵਾਦ ਦੇ ਦੁਖਾਂ ਨੂੰ ਦੂਰ ਕਰਨ ਵਾਲੀ ਹੈ ਅਤੇ ਪਤੀ ਦੀ ਆਗਿਆਕਾਰ ਪੂਰੀ ਸੇਵਾ ਭਗਤੀ ਦਾ ਜਾਣੋ ਇਕ ਛੰਦ ਹੈ ॥੩੨੯॥

੧੫. ਜਿਸ ਦੇ ਵਿਚ ਉਪਰੋਕਤ ਗੁਣ ਹਨ ਜਾਣੋ ਉਹ ਰੰਭਾ ਜਾਂ ਉਰਬਸੀ ਪਦਮਣੀ ਜਿਹੀ ਘਰੇਣੀ ਹੈ । ਉਸ ਦੀਆਂ ਅੱਖਾਂ ਮਨਾਂ ਨੂੰ ਮੋਹਣ ਵਾਲੀਆਂ ਹਨ ਜੋ ਬ੍ਰਹਮ ਨੇ ਰਚੀਆਂ ਹਨ। ਉਹਨਾਂ ਨੂੰ ਜੋ ਵੀ ਵੇਖਦਾ ਹੈ ਸਭ ਦੇ ਗਰਭ ਮਾਣ ਦੂਰ ਹੋ ਜਾਂਦੇ ਹਨ ਜੋ ਨੀਵਾਂ ਮੂੰਹ ਕਰਕੇ ਲਾਜ ਨਾਲ ਨਿਜ ਘਰ ਨੂੰ ਜਾਂਦੀ ਹੈ ॥੩੩੦॥

੧੬. ਅਤੇ ਉਹ ਸਾਰੇ ਗੰਧਰਬਾਂ ਦੀ ਦੇਵ ਸ਼ਕਤੀ ਹੈ । ਗਿਰਜਾ, ਗਾਇਤ੍ਰੀ, ਲੰਕਾਣੀ, ਸਾਵਿਤ੍ਰੀ, ਚੰਦ੍ਰੀ ਇੰਦ੍ਰਾਣੀ । ਜਿਸਦੀ ਸੋਭਾ ਨੂੰ ਵੇਖਕੇ, ਸੁਰਜਾਣੀ ਵੀ ਸ਼ਰਮਸਾਰ ਹੁੰਦੀ ਹੈ ॥੩੩੧॥

੧੭. ਨਾਗਣੀਆਂ, ਨ੍ਰਿਤਿਆਂ, ਜੱਛਣੀ ਪਾਪਾ ਪਵਿਤ੍ਰੀ, ਪਬਾਣੀ। ਪਈਸਾਚ, ਪ੍ਰੇਤੀ, ਭੂਤੇਸੀ । ਭਿੰਬਰੀਆ, ਭਾਮਾ, ਭੂਪੇਸੀ ॥੩੩੨॥ ਬਰ ਬਰਣੀ, ਹਰਣੀ ਸਭ ਦੁਖਾਂ, ਸੁਖ ਦੇਣ ਵਾਲੀ ਬਲਵਾਨ ਇਸਤ੍ਰੀ ਚੰਦ੍ਰ ਮੁਖੀ । ਉਰਿਗੀ, ਗੰਧਰਬੀ, ਜਛਾਨੀ । ਲੰਕੇਸੀ, ਭੇਸੀ ਇੰਦ੍ਰਣੀ ॥੩੩੩॥

---

ਅ. ਜਿਉਂ ਮਾਤ ਪੂਤਹਿ ਹੇਤ ॥ ਹਰਿ ਸਿਮਰ ਨਾਨਕ ਨੇਤ ॥੭॥

ਅੰਤਰਾ ਇਤਨਾ ਹੀ ਹੈ ਕਿ ਆਦਿ ਬਾਣੀ ਸੰਖੇਪ ਵਿਚ ਹੈ ਤੇ ਦਸਮੇਸ਼ ਬਾਣੀ ਉਸਦਾ ਖੁਲਾਸਾ ਕਰਦੀ ਕੁਝ ਤੁਲ ਵਿਚ ਸਮਝਾਉਂਦੀ ਹੈ ਜਿਸ ਦੇ ਪੜੇ ਬਿਨਾਂ ਆਦਿ ਬਾਣੀ ਦੇ ਵਿਚ ਲਿਖੀਆਂ ਪੁਰਾਤਨ ਪੁਰਾਣਾਂ ਦੇ ਸੰਕੇਤ ਸਮਝੇ ਹੀ ਨਹੀਂ ਜਾਂਦੇ ਜਿਸ ਲਈ ਇਨ੍ਹਾਂ ਦੋਹਾਂ ਮੁਤਬਰਕ ਗ੍ਰੰਥਾਂ ਨੂੰ ਨਾ ਸਮਝਣ ਵਾਲੇ ਨਿਜ ਮਤ ਦੇ ਭੋਏਂ ਹੇਠ ਘੋੜੇ ਦੁੜਾਉਂਦੇ ਹਨ ਪਰ ਅਸਲ ਟੀਚੇ ਤੇ ਪੁੱਜਣ ਤੋਂ ਅਸਮਰਥ ਹਨ, ਜੋ ਆਪ ਭੁਲਕੇ ਔਜੜੀ ਪਏ ਹੋਏ ਹਨ ਤੇ ਲੋਕਾਂ ਨੂੰ ਆਪਣੇ ਵੱਲੋਂ ਰਾਹ ਵਖਾਉਂਦੇ ਹਨ ਪਰ ਰਾਹ ਨਹੀਂ ਵਖੌਂਦੇ ਅਉਝੜੀ ਪਾਉਂਦੇ ਹਨ । ਮੈਂ ਅਨੇਕਾਂ ਹੀ ਅਕੱਟ ਸਬੂਤ ਪਾਠਕਾਂ ਦੇ ਦਰ ਪੇਸ਼ ਕਰ ਚੁਕਾ ਹਾਂ ਆਹ ਇਕ ਤਾਜਾ ਸਬੂਤ ਹੋਰ ਦਰਪੇਸ਼ ਹੈ ਜੋ ਅੱਜ ਹੀ ਮੈਨੂੰ ਐਨ ਸਮੇਂ ਸਿਰ ਸਤਿਗੁਰੁ ਦੀ ਕ੍ਰਿਪਾ ਸਦਕਾ ਮੁਹੀਆਂ ਹੋਇਆਂ ਹੈ ।

ਪੰਥ ਦਾ ਅਮੁੱਲਾ ਵਿਰਸਾ— ਗੁਰੂ ਗੋਬਿੰਦ ਸਿੰਘ ਜੀ ਦੀਆਂ ਪਾਵਨ ਨਿਸ਼ਾਨੀਆਂ

ਭਾਵੇਂ ਲੇਖ ਬੜਾ ਹੈ ਪਰ ਵਿਸ਼ੇਸ਼ ਜੋ ਪੰਜਾਬੀ ਟ੍ਰਿਬਿਊਨ 23 ਮਾਰਚ 1999 ਦਸ ਚੇਤ ਸੰ: ੨੦੫੬ ਨੂੰ ਛਪਿਆ, ਪਰ ਅਖਬਾਰ ਤਾਂ ਪੜ੍ਹਿਆਂ ਤੇ ਸੁਟ ਦਿਤਾ ਖਤਮ ਹੋ ਗਿਆ, ਸੰਗਤਾਂ ਦੀ ਜਾਣਕਾਰੀ ਤੇ ਸੰਭਾਲ ਲਈ ਏਥੇ ਸਮੂਹਕ ਦੇ ਰਿਹਾ ਹਾਂ ।

੧. ਇਕ ਹੈ ਰਣਜੀਤ ਨਗਾਰਾ ਜਿਹੜਾ ਸਾਹੀਆਨਾ ਤਰਜ ਤੇ ਧਾਰਮਿਕ ਚਿੰਨ੍ਹ ਵਜੋਂ ਵਰਤਿਆ ਜਾਂਦਾ ਸੀ ਤੇ ਹੋਰ ਗੁਰੂ ਸਾਹਿਬ ਜੀ ਦੀਆਂ ਬਹੁਤ ਸਾਰੀਆਂ ਮਹੱਤਵਪੂਰਨ ਤੇ ਪਵਿੱਤਰ ਨਿਸ਼ਾਨੀਆਂ ਵੱਖ ਵੱਖ ਜੰਗਾਂ ਦੌਰਾਨ ਗਵਾਰਚਣ ਦੀ ਭਾਵਨਾ ਵੀ ਰੱਦ ਨਹੀਂ ਕੀਤੀ ਜਾ ਸਕਦੀ ਕਿਉਂਕਿ ਉਹਨਾਂ ਦੀਆਂ ਨਿਸ਼ਾਨੀਆਂ ਬਾਰੇ ਕੋਈ ਲਿਖਤੀ ਲੇਖਾ ਜੋਖਾ ਪ੍ਰਾਪਤ ਨਹੀਂ ਹੁੰਦਾ । ਤਖਤ ਸ੍ਰੀ ਕੇਸ ਗੜ੍ਹ ਸਾਹਿਬ ਵਿਖੇ ਇਕ ਉਹ ਪਵਿਤ੍ਰ ਖੰਡਾ ਵੀ ਹੈ ਜਿਸ ਨਾਲ ਗੁਰੂ ਸਾਹਿਬ ਨੇ ਅੰਮ੍ਰਿਤ ਤਿਆਰ ਕੀਤਾ ਸੀ । ਸ਼ਾਹਿਨਸ਼ਾਹ ਬਹਾਦਰ ਸ਼ਾਹ ਵਲੋਂ ਸ੍ਰੀ ਦਸਮੇਸ਼ ਪਿਤਾ ਨੂੰ ਦਿਤੀ ਇਕ “ਵਕਰ” ਖੜਗ ਵੀ ਇਥੇ ਮੌਜੂਦ ਹੈ ਜਿਸ ਬਾਰੇ ਇਹ ਮਸ਼ੂਰ ਹੈ ਕਿ “ਹਜ਼ਰਤ ਅਲੀ” ਨੇ ਇਸ ਨੂੰ ਕਰਬਲਾ ਦੇ ਮੈਦਾਨ ਦੀ ਲੜਾਈ ਦੌਰਾਨ ਵਰਤਿਆ ਸੀ ।

੨. ਸ੍ਰੀ ਅਕਾਲ ਤਖਤ ਸਾਹਿਬ - ਅੰਮ੍ਰਿਤਸਰ ਭਾਵੇਂ ਸ੍ਰੀ ਦਸਮੇਸ਼ ਪਿਤਾ ਜੀ ਨੇ ਅਕਾਲ ਤਖਤ ਵਿਖੇ ਚਰਨ ਨਹੀਂ ਪਾਏ, ਪਰ ਉਹਨਾਂ ਦੀਆਂ ਅਮੋਲਕ ਨਿਸ਼ਾਨੀਆਂ ਇਥੇ ਵੀ ਮੌਜੂਦ ਹਨ ਜਿਨ੍ਹਾਂ ਦੇ ਰੋਜ਼ਾਨਾ ਸ਼ਾਮ ਨੂੰ ਦਰਸ਼ਨ ਕਾਏ ਜਾਂਦੇ ਹਨ । ਇਕ ਤਲਵਾਰ, ਅ-ਸੁਨਹਿਰੀ ਪਤਰਿਆਂ ਜੜਤ ਦੋ ਤੀਰ, ੲ- ਗੁਰੂ ਸਾਹਿਬ ਦੇ ਦੋ ਵੱਡੇ ਸਾਹਿਬ ਜਾਇਆ ਏ, ਨੇਜੇ ॥

੩. ਸੈਂਟਰਲ ਸਿੱਖ ਅਜਾਇਬ ਘਰ ਅੰਮ੍ਰਿਤਸਰ ਸੈਂਟਰਲ ਸਿੱਖ ਅਜਾਇਬ ਘਰ ਵਿਖੇ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਜੀ ਦੀਆਂ ਹੇਠ ਲਿਖੀਆਂ ਨਿਸ਼ਾਨੀਆਂ ਪ੍ਰਾਪਤ ਹੁੰਦੀਆਂ ਹਨ । ੳ. ਇਨ੍ਹਾਂ ਵਿਚੋਂ ਸਭ ਤੋਂ ਵੱਡਮੁਲਾ ਇਕ ਅਸਲੀ ਹੁਕਮਨਾਮਾ ਜਿਸ ਤੇ ਮਾਹਾਰਾਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਤਿਵੱਤਰ ਹਸਤਾਖਰ ਹਨ । ਇਹ ਗੁਰੂ ਜੀ ਵਲੋਂ ਸੰਗਤ ਮਾਛੀਵਾੜਾਂ ਦੇ ਨਾਮ ਲਿਖਿਆਂ ਹੋਇਆਂ ਹੈ । ਅ. ਸੋਨੇ ਦੇ ਧਾਗੇ ਨਾਲ ਜੜਤ ਇਕ ਲਕ ਨਾਲ ਬੰਨਣ ਵਾਲੀ ਪੇਟੀ । ੲ. ਹਾਥੀ ਦੰਦ ਦਾ ਇਕ “ਕੰਘਾਂ” ਸ. ਗੁਰੂ ਸਾਹਿਬ ਵਲੋਂ “ਮਾਤਾ ਸੁੰਦਰੀ ਜੀ” ਅਤੇ ਮਾਤਾ ਸਾਹਿਬ ਕੌਰ ਜੀ ਨੂੰ ਲਿਖੇ ਹੁਕਮ ਨਾਮਿਆਂ ਦੀਆਂ ਫੋਟੋ ਸਟੇਟ ਕਾਪੀਆਂ ਇਥੇ ਇਹ ਵੀ ਵਰਨਣ ਯੋਗ ਹੈ ਕਿ ਪ੍ਰਸਿੱਧ ਇਤਿਹਾਸਕਾਰ ਡਾਕਟਰ ਗੰਡਾ ਸਿੰਘ ਬਹੁਤ ਸਾਰੇ ਪ੍ਰਸੰਗਾਂ ਸਾਹਿਤ ਪ੍ਰਕਾਸ਼ਿਤ ਕੀਤਾ ਜਾ ਚੁਕਾ ਹੈ । ਇਸ ਸੰਗ੍ਰਹਿ ਚ ਗੁਰੂ ਜੀ ਦੇ ਚਿੰਨ੍ਹ ਅਤੇ ਹੁਕਮਨਾਮਿਆਂ ਦਾ ਜੋ ਕਿ ਵੱਖ-ਵਖ ਤਖਤਾਂ ਅਤੇ ਸ਼ਾਹੀ ਪ੍ਰਵਾਰਾਂ ਤੋਂ ਇਕਤਰ ਕੀਤੇ ਗਏ ਹਨ ਜ਼ਿਕਰ ਹੈ :-

੪. ਗੁਰੂ ਸਾਹਿਬ ਦੀਆਂ ਪਟਿਆਲਾ ਸ਼ਾਹੀ ਪ੍ਰਵਾਰ ਕੋਲ ਸੁਰਖਿਅਤ ਨਿਸ਼ਾਨੀਆਂ—ਸ਼ਾਹੀ ਪਰਿਵਾਰ “ਪਟਿਆਲਾ ਕੋਲ ਗੁਰੂ ਸਾਹਿਬ ਦੀਆਂ ਨਿਸ਼ਾਨੀਆਂ

ਭੇਸੀ ਇੰਦ੍ਰਾਣੀ ॥੩੩੩॥ [੧]ਦ੍ਰਿਗ ਬਾਨੰ ਤਾਨੰ ਮਦਮੱਤੀ ॥ ਜੁੱਬਨ ਜਗ ਮਗਣੀ ਸੁਭਵੰਤੀ ॥ ਉਰਧਾਰੰ ਹਾਰੰ ਬਨਿ ਮਾਲੰ ॥ ਮੁਖਿ ਸੋਭਾ ਸਿਖਰੰ ਜਨ ਜ੍ਵਾਲੰ ॥੩੩੪॥ [੨]ਛਤਪਤ੍ਰੀ ਛਤ੍ਰੀ ਛਤ੍ਰਾਲੀ ॥ ਬਿਧ ਬੈਣੀ ਨੈਣੀ ਨ੍ਰਿਮਾਲੀ ॥ ਅਸਊਪਾਸੀ ਦਾਸੀ ਨਿਰਲੇਪੰ ॥ ਬੁਧ ਖਾਨੰ ਮਾਨੰ ਸੰਛੇਪੰ ॥੩੩੫॥ [੩]ਸੁਭ ਸੀਲੰ ਡੀਲੰ ਸੁਖ ਥਾਨੰ ॥ ਮੁਖ ਹਾਸੰ ਰਾਸੰ ਨਿਰਬਾਮੰ ॥ ਪ੍ਰਿਯ ਭਕਤਾ ਬਕਤਾ ਹਰਿ ਨਾਮੰ ॥ ਚਿਤ ਲੈਣੀ ਦੈਣੀ ਆਰਾਮੰ ॥੩੩੬॥ [੪]ਪ੍ਰਿਯ ਭਕਤਾ ਠਾਢੀ ਏਕੰਗੀ ॥ ਰੰਗ ਏਕੈ ਰੰਗੈ ਸੋ ਰੰਗੀ ॥ ਨਿਰਬਾਸਾ ਆਸਾ ਏਕਾਂਤੰ ॥ ਪਤਿ ਦਾਸੀ ਭਾਸੀ ਪਰਭਾਤੰ ॥੩੩੭॥ [੫]ਅਨਿ ਨਿੰਦ੍ਰਾ ਅਨਿੰਦ੍ਰਾ ਨਿਰਹਾਰੀ ॥ ਪ੍ਰਿਮ ਭਕਤਾ ਬਕਤਾ ਬ੍ਰਤਚਾਰੀ ॥ ਬਾਸੰਤੀ ਟੋਡੀ ਗਉਡੀ ਹੈ ॥ ਭੂਪਾਲੀ ਸਾਰੰਗ ਗਉਰੀ ਛੈ ॥੩੩੮॥ [੬]ਹਿੰਡੋਲੀ ਮੇਘ ਮਲ੍ਹਾਰੀ ਹੈ ॥ ਜੈਜਾਵੰਤੀ ਗੌਡ ਮਲ੍ਹਾਰੀ ਛੈ ॥ ਬੰਗਲੀਆ ਰਾਗ ਬਸੰਤੀ ਛੈ ॥ ਬੈਰਾਗੀ ਸੋਭਾਵੰਤੀ ਹੈ ॥੩੩੯॥ [੭]ਸੋਰਠ ਸਾਰੰਗ ਬੈਰਾਰੀ ਛੈ ॥ ਪਰਜ ਕਿ ਸੁੱਧ ਮਲ੍ਹਾਰੀ ਛੈ॥ ਹਿੰਡੋਲੀ ਕਾਫੀ ਤੈਲੰਗੀ ॥ ਭੈਰਵੀ ਦੀਪਕੀ ਸੁਭੰਗੀ ॥੩੪੦॥ [੮]ਸਰਬੇਵੰ ਰਾਗੰ ਨਿਰਬਾਣੀ ॥ ਲਖਿ ਲੋਭੀ ਆਭਾ ਗਰਬਾਣੀ ॥ ਜਉ ਕੱਥਉ ਸੋਭਾ ਸਰਬਾਣੰ॥ ਤਉ ਬਾਢੈ ਏਕੰ ਗ੍ਰੰਥਾਣੰ ॥੩੪੧॥ [੯]ਲਖਿ ਤਾਮੰ ਦੱਤੰ ਬ੍ਰਤਚਾਰੀ ॥ ਸਬ ਲੱਗੇ ਪਾਨੰ ਜਟਧਾਰੀ ॥ ਤਨ ਮਨ ਭਰਤਾ ਕਰ ਰਸ ਭੀਨਾ ॥ ਚਵ ਦਸਵੋਂ ਤਾਂ ਕੌ ਗੁਰ ਕੀਨਾ ॥੩੪੨॥

[੧੦]ਇਤਿ ਪ੍ਰਿਯ ਭਗਤ ਇਸਤ੍ਰੀ ਚਤੁਰ ਦਸਵਾਂ ਗੁਰੂ ਸਮਾਪਤੰ ॥੧੪॥[ੳ]

[੧੧]ਅਥ ਬਾਨਗਰ ਪੰਧਰਵੌਂ ਗੁਰੂ ਕਥਨੰ ॥ ਤੋਟਕ ਛੰਦ ॥ [੧੨]ਕਰਿ ਚਉਦਸਵੌਂ ਗੁਰ ਦੱਤ ਮੁਨੰ ॥ ਮਗ ਲਗੀਆ ਪੂਰਤ ਨਾਦ ਧੁਨੰ ॥ ਭ੍ਰਮ ਪੂਰਬ ਪੱਛਮ ਉਤ੍ਰ ਦਿਸੰ ॥ ਤਕਿ ਚਲੀਆ ਦੱਛਨ ਮੋਨ ਇਸੰ ॥੩੪੩॥ [੧੩]ਅਵਿਲੋਕ ਤਹਾਂ ਇਕ ਚਿਤ੍ਰ ਪੁਰੰ ॥ ਜਨੁ ਕ੍ਰਾਂਤ ਦਿਵਾਲਯ ਸਰਬ ਹਰੰ ॥ ਨਗਰੇਸ ਤਹਾਂ ਬਹੁ ਮਾਰ ਮ੍ਰਿਗੰ ॥ ਸਬ ਸਿੰਘ ਮ੍ਰਿਗੀ ਪਤ ਘਾਇ ਖਗੰ ॥੩੪੪॥ [੧੪]ਚਤੁਰੰਗ ਲਏ ਨ੍ਰਿਪ ਸੰਗਿ ਘਨੀ ॥ ਥਹਰੰਤ ਧੁਜਾ ਚਮਕੰਤ ਅਨੀ ॥ ਬਹੁ ਭੂਖਨ ਚੀਰ ਜਰਾਵ ਜਰੀ॥ ਤ੍ਰਿਦਸਾਲਯ ਕੀ ਜਨੁ ਕ੍ਰਾਂਤ ਹਰੀ ॥੩੪੫॥ [੧੫]ਤਹ ਬੈਠ ਹੁਤੋ ਇਕ ਬਾਣ ਗਰੰ॥ ਬਿਨ ਪ੍ਰਾਣ ਕਿਧੌਂ ਨਹੀ ਬੈਨੁਚਰੰ ॥ ਤਹ ਬਾਜਤ ਬਾਜ ਮ੍ਰਿਦੰਗ ਗਣੰ ॥ ਡਫ ਢੋਲਕ ਝਾਂਝ ਮੁਚੰਗ ਭਣੰ ॥੩੪੬॥ [੧੬]ਦਲ ਨਾਥ ਲਏ ਬਹੁ ਸੰਗਿ ਦਲੰ ॥ ਜਲ ਬਾਰਦ ਜਾਨ ਪ੍ਰਲੈ ਉਛਲੰ ॥ ਹਯ ਹਿੰਸਤ ਚਿੰਸਤ ਗੂੜ

---

ੳ. ਇਹ ਇਕ ਸਧਾਰਣ ਮਿਹਨਤ ਕਸ ਜ਼ਿਮੀਦਾਰ ਦੀ ਇਸਤਰੀ ਹੈ । ਜੋ ਬੜੀ ਸਾਦਗੀ ਦਾ ਜੀਵਨ ਜਿਊਣ ਵਾਲੇ ਮਿੱਟੀ ਨਾਲ ਮਿੱਟੀ ਲਥ-ਪਥ ਜਿਨ੍ਹਾਂ ਨੂੰ ਨ੍ਹਾਉਣਾ ਤਾਂ ਕੀ ਹੱਥ ਮੂੰਹ ਧੋਣ ਲਈ ਵੀ ਵਿਹਲ ਨਹੀਂ ਹੁੰਦਾ । ਮੈਲੇ ਕੁਚੈਲੇ ਬਸਤ੍ਰ ਹਰ ਬਿਭਚਾਰ ਤੇ ਕੁਬਿਚਾਰ ਲਈ ਕੋਈ ਸਮਾਂ ਹੀ ਹੈ ਨਹੀਂ ਪਰ ਅੰਦਰ ਮਨ ਮਲ ਵਖਸ਼ੇਪ ਤੋਂ ਰਹਿਤ ਸ਼ੁੱਧ ਪਵਿਤਰ ਹੈ ਜਿਨ੍ਹਾਂ ਨੂੰ—ਗੁਰਬਾਣੀ ਦਾ ਆਹ ਉਪਦੇਸ਼ ਭਾ ਗਿਆ ਹੈ :—॥ ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥

ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ ॥ ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ ॥ ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥ ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥੧੭॥

ਇਸ ਤੋਂ ਉਲਟ ਜੋ :—ਜੀਅਹੁ ਮੈਲੇ ਬਾਹਰਹੁ ਨਿਰਮਲ ॥ ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥ ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥ ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥ ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ ॥੧੯॥

ਪਰ ਸ੍ਰੀ ਦਸਮੇਸ਼ ਜੀ ਉਹਨਾਂ ਆਤਮਾਵਾਂ ਨੂੰ ਪਵਿਤਰ ਤੇ ਸੁੰਦਰ ਗ੍ਰਦਾਨਦੇ ਹੋਏ ਉਹਨਾਂ ਦੀ ਸਿਰੋਂ ਪਰੇ ਉਪਮਾ ਵਡਿਆਈ ਦਿੰਦੇ ਹਨ ਜੋ ਇਕ ਪਤਿਵਰਤੀ ਪਤੀ ਸੀ ਸਚੇ ਦਿਲੋਂ ਸੇਵਾ ਭਾਵਨਾ ਨਾਲ ਕਰਦੀ ਹੈ ਤੇ ਉਸਦੇ ਹੁਕਮ ਵਿਚ ਵਿਚਰਦੀ ਹੈ । ਇਕ ਪਤੀ ਤੇ ਟੇਕ ਆਸਰਾ ਸਬਰ ਸੰਤੋਖ ਰਖਦੀ ਹੈ ਉਸਦੇ ਵਿਚ ਗੁਰਦੇਵ ਜੀ ਉਪਰੋਕਤ ਗੁਣ ਸਾਰੇ ਹੀ ਵਿਦਮਾਨ ਵੇਖਕੇ । ਉਸਦੇ ਪੈਰ ਚਿੰਨਾਂ ਤੇ ਚੱਲਣ ਵਾਲੀਆਂ ਰੂਹਾਂ ਸਭ ਇਸਤਰੀ ਰੂਪ ਹਨ ਜੋ ਆਪਣੇ ਮਾਲਿਕ ਤੇ ਟੇਕ ਰਖਦੀਆਂ ਹਨ ਉਹ ਸਾਰੀਆਂ ਹੀ ਏਸ ਉਪਮਾ ਦੀਆਂ ਪਾਤਰ ਹਨ । ਜੈਸਾ ਕਿ :—

ਜੀਅਹੁ ਨਿਰਮਲ ਬਾਹਰਹੁ ਨਿਰਮਲ ॥ ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥ ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥ ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ ॥੨੦॥ ਜੇ ਕੋ ਸਿਖੁ ਗੁਰੂ

੧. ਮਨ ਮਸਤੀ ਵਿਚ ਨੇਤ੍ਰਾਂ ਦੇ ਤੀਰ ਕਸੇ ਹੋਏ ਹਨ ਜੋਬਨ ਜਗ-ਮਗ ਜਗਣ ਵਾਲਾ ਸੁਭ ਪਵਿਤਰ ਸੋਭਾ ਵਾਲੀ। ਐਉਂ ਜਾਪਦੀ ਹੈ ਜਿਵੇਂ ਛਾਤੀ ਤੇ ਬਣ ਦੇ ਫੁੱਲਾਂ ਦਾ ਹਾਰ ਪਹਿਨਿਆ ਹੋਇਆ ਹੈ। ਮੁਖ ਦੇ ਉਤੇ ਸਿਖਰ ਦੀ ਸੋਭਾ ਹੈ ਜਾਣੋ ਅੱਗ ਦੀ ਲਾਟ ਬਲ ਰਹੀ ਹੈ ॥੩੩੪॥

੨. ਇਉਂ ਜਾਪਦੀ ਹੈ ਜਿਵੇਂ ਕਿਸੇ ਛਤ੍ਰਪਤੀ ਸੂਰਬੀਰ ਰਾਜੇ ਦੀ ਇਸਤਰੀ ਜਾਂ ਸ਼ਕਤੀ ਹੁੰਦੀ ਹੈ। ਮਿਠੇ ਬਚਨ ਬੋਲਣ ਵਾਲੀ ਪਵਿਤ੍ਰ ਨੈਣਾਂ ਵਾਲੀ ਮਲ ਵਖਸ਼ੇਪ ਤੋਂ ਰਹਿਤ। ਖੜਗ ਕੇਤ ਤਲਵਾਰ ਜਿਹੇ ਹੁਕਮ ਵਾਲੇ ਦੀ ਉਪਾਸ਼ਕ ਨਿਰਲੇਪ ਦਾਸੀ ਹੈ। ਬੁਧੀ ਦੀ ਖਾਨ; ਮਾਨ ਬਹੁਤ ਥੋੜਾ ॥੩੩੫॥

੩. ਸੋਹਣਾ ਸੀਲ ਸੁਭਾਉ। ਤਨ ਦੀ ਸਡੌਲਤਾ ਸੁਖ ਦਾ ਸਥਾਨ ਹੈ। ਮੁਖ ਦਾ ਹਾਸਾ ਨਿਰਬਾਣ ਪਦ ਦੀ ਰਾਸ ਹੈ। ਪਤੀ ਦੀ ਭਗਤੀ ਕਰਨ ਵਾਲੀ ਤੇ ਹਰਿ ਨਾਮ ਜਪਣ ਵਾਲੀ ਹੈ। ਜੋ ਪਤੀ ਦੇ ਚਿਤ ਨੂੰ ਹਰਿ ਲੈਣ ਵਾਲੀ ਤੇ ਸੁਖ ਦੇ ਦੇਣ ਵਾਲੀ ਹੈ ॥੩੩੬॥

੪. ਪਤੀ ਦੀ ਭਗਤਣੀ ਇਕ ਦੇ ਆਸਰੇ ਤੇ ਖੜੀ ਹੈ। ਇਕ ਦੇ ਰੰਗ ਵਿਚ ਰੰਗੀ ਹੋਈ ਸੁਭ ਰੰਗ ਵਾਲੀ ਹੈ। ਨਿਰ ਬਾਸਨਾ ਹੋਣ ਕਰਕੇ ਜਾਣੋ ਇਕਾਂਤ ਬਾਸ ਹੈ। ਪਤੀ ਦੀ ਦਾਸੀ ਹੋਣ ਕਰਕੇ ਐਉਂ ਜਾਪਦੀ ਹੈ ਜਿਵੇਂ ਅੰਮ੍ਰਿਤ ਵੇਲੇ ਦੀ ਸਵੇਰ ਹੁੰਦੀ ਹੈ ॥੩੩੭॥

੫. ਨਿੰਦ੍ਰਾ ਤੋਂ ਰਹਿਤ, ਨਿੰਦਾ ਨਾ ਕਰਨ ਵਾਲੀ ਨਿਰਾਹਾਰ ਬਿਨਾ ਕੁਝ ਖਾਧੇ ਪੀਤ ਪਤੀ ਦੀ ਸੇਵਾ ਕਰਨ ਵਾਲੀ ਪਤੀ ਸੇਵਾ ਵਿਚ ਦ੍ਰਿੜ, ਬ੍ਰਤਚਾਰੀ ਪਤੀ ਦੀ ਸੇਵਾ ਦਾ ਬਰਤ ਪਾਲਨ ਵਾਲੀ। ਜਾਣੋ ਉਹ ਬਸੰਤੀ, ਟੋਡੀ, ਗਉੜੀ, ਭੂਪਾਲੀ, ਸਾਰੰਗ, ਗਉਰੀ ॥੩੩੮॥

੬. ਹਿੰਡੋਲ, ਮੇਗ, ਮਲ੍ਹਾਰ ॥ ਜੈ-ਜੈ ਵੰਤੀ, ਗੌਂਡ, ਮਲਾਰੀ ਬੰਗਾਲੀ, ਬਸੰਤੀ ਰਾਗ। ਰਾਗ ਦੀ ਵੈਰਾਗਵਾਨ ਸੋਭਾਵੰਤੀ ਹੈ ॥੩੩੯॥

੭. ਸੋਰਠ, ਸਾਰੰਗ, ਬੈਰਾਗੀ ਹੈ। ਪਰਜ ਜਾਂ ਸੁਧਰੀ ਹੋਈ ਮਲਾਰੀ ਸੁਧੀ ਹੋਈ ਹੈ। ਹਿੰਡੋਲੀ, ਕਾਫੀ, ਤੇਲੰਗੀ। ਭੈਰਵੀ ਦੀਪਕੀ ਸੁੰਦਰ ਅੰਗਾਂ ਵਾਲੀ ਰਾਗਣੀ ਹੈ ॥੩੪੦॥ ਪਰ ਇਹ ਸਾਰੇ ਰਾਗਾਂ ਤੋਂ ਨਿਰਲੇਪ ਹੈ।

੮. ਜਿਸ ਦੀ ਸੋਭਾ ਨੂੰ ਵੇਖਕੇ ਲੋਭੀ ਮਨ ਗਰਭ ਕਰਦਾ ਹੈ। ਪਰ ਕਥਾ ਬਹੁਤ ਹੈ ਜੇਕਰ ਸਾਰੀ ਸੋਭਾ ਦਾ ਕਥਨ ਕੀਤਾ ਜਾਵੇ ਤਾਂ ਇਕ ਗ੍ਰੰਥ ਬਣ ਜਾਂਦਾ ਹੈ ॥੩੪੧॥

੯. ਉਸ ਇਸਤ੍ਰੀ ਨੂੰ ਦਤ ਨੇ ਪਤੀਵਰਤਾ ਧਰਮ ਵਿਚ ਦ੍ਰਿੜ ਵੇਖਕੇ। ਸਾਰੇ ਜਟਾ ਧਾਰੀ ਚੇਲਿਆ ਸਮੇਤ ਉਸ ਇਸਤ੍ਰੀ ਦੇ ਪੈਰਾਂ ਨਾਲ ਜਾ ਲਗੇ। ਜਿਸ ਦਾ ਤਨ ਤੇ ਮਨ ਪਤੀ ਦੀ ਸੇਵਾ ਦੇ ਰਸ ਵਿਚ ਭਿੱਜਿਆ ਹੋਇਆ ਸੀ। ਦੱਤ ਨੇ ਉਸਨੂੰ ਚੌਧਵਾਂ ਗੁਰੂ ਕਰ ਲਿਆ ॥੩੪੨॥

੧੦. ਇਥੇ ਪਤੀ ਦੀ ਭਗਤੀ ਕਰਨ ਵਾਲੀ ਇਸਤ੍ਰੀ ਨੂੰ ਚੌਧਵਾਂ ਗੁਰੂ ਕਰਨ ਦੀ ਕਥਾ ਪੂਰੀ ਹੋਈ ॥੧੪॥

**ਰੁਦਰਾ ਵਤਾਰ ਦਤਾ ਤ੍ਰੈ ਪੰਧਰਵਾਂ ਗੁਰੂ ਤੀਰ ਗਰ ॥**

੧੧. ਹੁਣ ਅੱਗੇ ਇਕ ਤੀਰ ਬਾਉਣ ਵਾਲਾ ਕਾਰੀਗਰ ਦੇ ਗੁਰੂ ਕਰਨ ਦੀ ਕਥਾ ਚਲਦੀ ਹੈ ॥ਤੋਟਕ ਛੰਦ॥

੧੨. ਸ੍ਰੀ ਦਤ ਜੀ ਚਉਧਵਾਂ ਗੁਰੂ ਕਰਕੇ। ਅਗੇ ਰਸਤਾ ਜਾ ਲਿਆ ਸੰਖ ਆਦਿ ਨਰਸਿੰਘਿਆਂ ਦੀਆਂ ਆਵਾਜਾਂ ਕਰਦੇ ਹੋਏ। ਦੇਖਦਾ ਜਾ ਰਿਹਾ ਸੀ ਮੁਨੀ ॥

੧੩. ਫਿਰਕੇ ਪੂਰਬ, ਪੱਛਮ, ਉਤ੍ਰ ਦਿਸ਼ਾ ਬ੍ਰਿਤ ਨਾਮ ਦਾ ਸ਼ਹਿਰ ਦੇਖਦਾ ਹੋਇਆ ਬਹੁਤ ਸੁੰਦਰ ਚਿਤ੍ਰ ਜਿਹਾ ਨਗਰ ਆਇਆ ਜਿਸ ਦੀ ਕਰਾਂਤੀ (ਦਿਖ) ਦੇਵ ਪੁਰੀ ਨੂੰ ਵੀ ਮਾਤ ਕਰਦੀ ਸੀ। ਉਸ ਨਗਰ ਦੇ ਰਾਜੇ ਨੇ ਬਹੁਤ ਸਾਰੇ ਜੰਗਲੀ ਮ੍ਰਿਗ ਆਦਿ ਮਾਰੇ (ਕਤਲ) ਕੀਤੇ। ਸ਼ੇਰ ਤੇ ਹੀਰੇ ਹਰਨ ਤਲਵਾਰ ਨਾਲ ਕਤਲ ਕਰ ਦਿਤੇ ॥੩੪੪॥

੧੪. ਰਾਜੇ ਨੇ ਚਾਰੇ ਕਿਸਮ ਦੀ ਸੈਨਾ ਨਾਲ ਲਈ ਹੋਈ ਹੈ ਬਹੁਤ ਸਾਰੀ। ਝੰਡੇ ਝੁਲਦੇ ਹਨ ਤੇ ਸੈਨਾ ਦੇ ਹੱਥਾਂ ਵਿਚ ਸ਼ਸਤ੍ਰ ਚਮਕਦੇ ਹਨ। ਜਿਸਦੇ ਗਹਿਣੇ ਬਹੁਤ ਸਾਰੇ ਹੀ ਜਰੀਦਾਰ ਬਸਤਰ ਪਹਿਨੇ ਹੋਏ ਹਨ। ਤਿੰਨੇ ਲੋਕਾਂ ਦੇ ਮਾਲਕ ਦੀ ਜਿਸਨੇ ਜਾਣੋ ਕ੍ਰਾਂਤੀ ਹਾਸਲ ਕਰ ਲਈ ਹੋਈ ਹੈ ॥੩੪੫॥

੧੫. ਉਥੇ ਇਕ ਬਾਣ ਗਰ (ਤੀਰ ਬਨਾਉਣ ਵਾਲਾ) ਬੈਠਾ ਸੀ ਜਾਣੋ ਉਸ ਦੇ ਵਿਚ ਨਾ ਤਾਂ ਸਵਾਸ ਹਨ ਨਾ ਬੋਲਣ ਦੀ ਸ਼ਕਤੀ। ਉਥੇ ਰਾਜੇ ਦੇ ਧੌਂਸੇ ਆਦਿ ਅਨੇਕਾਂ ਵੱਜ ਰਹੇ ਸਨ। ਡਫ, ਢੋਲਕ, ਝਾਂਜ ਮੁਜੰਗ, ਸਾਰੰਗੀ ਆਦਿ ॥੩੪੬॥

੧੬. ਦਲ ਦੇ ਪਤੀ ਰਾਜੇ ਨੇ ਬਹੁਤ ਸਾਰਾ ਦਲ ਨਾਲ ਲਿਆ ਹੋਇਆ ਹੈ। ਜਿਵੇਂ ਬੱਦਲ ਦੀ ਘਟਾ ਹੁੰਦੀ ਹੈ ਜਾਣੋ ਪ੍ਰਲੈ ਕਾਲ ਸਮੇਂ ਸਮੁੰਦਰ ਉਛਲ ਪਿਆ ਹੈ। ਘੋੜੇ ਹਿਣਕਦੇ ਹਨ, ਹਾਥੀ ਚਿੰਘਾਰਦੇ ਹਨ ਬਹੁਤ ਸਾਰੇ।

---

☛ ਸੇਤੀ ਸਨਮੁਖੁ ਹੋਵੈ ॥ ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥ ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥ ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥ ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥ ਪੰ: ੯੧੯॥ ਮ: ੩॥

---

☛☛ ਦਾ ਬਹੁਤ ਵੱਡਾ ਸਮੂਹ ਹੈ ਪਟਿਆਲਾ ਨਾਭਾ ਅਤੇ ਜੀਂਦ ਦੇ ਰਾਜਿਆਂ ਦੇ ਬਜੁਰਗ ਭਾਈ ਰਾਮਾ ਅਤੇ ਭਾਈ ਤਰਲੋਕਾ ਹੋਇ ਜਿਨ੍ਹਾਂ ਗੁਰੂ ਸਾਹਿਬ ਦੀ ਸਮਰਪਤ ਭਾਵਨਾ ਨਾਲ ਅਣਥੱਕ ਸੇਵਾ ਕੀਤੀ। ਪ੍ਰਚੱਲਿਤ ਰਵਾਇਤ ਅਨੁਸਾਰ ਗੁਰੂ ਸਾਹਿਬ ਨੇ ਜਦੋਂ ਮਾਲਵੇ ਜਾ ਡੇਰੇ ਲਾਏ ਤਾਂ ਬਾਬਾ ਫੂਲ ਦੇ ਪੁੱਤਰਾਂ ਭਾਈ ਰਾਮਾ ਤੇ ਤ੍ਰਿਲੋਕਾ ਨੇ ਗੁਰੂ ਜੀ ਦੀ ਬੜੀ ਸ਼ਰਧਾ ਅਤੇ ਇਤਿਕਾਦ ਨਾਲ ਸੇਵਾ ਕੀਤੀ। ਇਸ ਸੇਵਾ ਤੋਂ ਪ੍ਰਸੰਨ ਹੋ ਕੇ ਗੁਰੂ ਜੀ ਨੇ ਇਹਨਾਂ ਨੂੰ ਬਹੁਤ ਸਾਰੇ ਸ਼ਸਤ੍ਰਾਂ ਅਤੇ ਆਪਣੀਆਂ ਮਿਹਰਾਂ ਬਖਸ਼ਿਸ਼ਾਂ ਪ੍ਰਦਾਨ ਕੀਤੀਆਂ। ੧੭੦੫ 'ਚ ਜਦੋਂ ਇਹਨਾਂ ਦੋਵਾਂ ਭਰਾਵਾਂ ਨੇ ਅੰਮ੍ਰਿਤ ਛਕ ਲਿਆ ਤਾਂ ਭਈ ਰਾਮ ਤੇ ਰਾਮ ਸਿੰਘ ਅਤੇ ਵਿਲੋਕਾ ਤੇ ਤਿਲੋਕ ਸਿੰਘ ਨਾ ਨਾਲ ਇਤਿਹਾਸ ਚ ਜਾਣੇ ਗਏ ਅਤੇ ਗੁਰੂ ਦੀਆਂ ਹੋਰ ਪਵਿੱਤਰ ਬਰਕਤਾਂ ਵੀ ਇਹਨਾਂ ਨੂੰ ਪ੍ਰਾਪਤ ਹੋਈਆਂ। ਸ਼ਾਹੀ ਪ੍ਰਵਾਰ ਪਟਿਆਲਾ ਕੋਲ ਮੌਜੂਦਾ ਦੋ ਭਾਦੋਂ ੧੭੫੩ ਬਿ: ਦੇ ਹੁਕਮਨਾਮੇ ਅਨੁਸਾਰ ਗੁਰੂ ਜੀ ਨੇ ਵਰ ਦਿੰਦਿਆਂ ਲਿਖਿਆ ਕਿ ਤੇਰਾ ਘਰ ਮੇਰਾ ਹੈ। ਹੁਕਮਨਾਮੇ 'ਚ ਹੋਰ ਅੱਗੇ ਲਿਖਿਆ ਹੈ ਕਿ "ਭਾਈ ਤਿਲੋਕਾ" ਭਾਈ ਰਾਮਾ ਅਤੇ ਸਾਰੀ ਸੰਗਤ ਅਕਾਲ ਪੁਰਖ ਦੀ ਰਹਿਮਤ ਚ ਸੁਰਖਿਅਤ ਹੈ। ਇਹ ਵੀ ਲਿਖਿਆ ਹੈ ਕਿ ਮੈਂ ਬਹੁਤ ਪ੍ਰਸੰਨ ਹਾਂ ਹਮੇਸ਼ਾਂ ਤੁਹਾਡੇ ਨਾਲ ਹਾਂ ਅਤੇ ਮੇਰਾ ਅਸ਼ੀਰਵਾਦ ਵੀ ਹਮੇਸ਼ਾ ਤੁਹਾਡੇ ਨਾਲ ਹੈ। ਮੈਂ ਬਸਤਰਾਂ ਦਾ ਇਕ ਸੂਟ ਵੀ ਭੇਜ ਰਿਹਾ ਹਾਂ।

ਭਾਈ ਕਾਹਨ ਸਿੰਘ ਨੇ ਮਹਾਨ ਕੋਸ਼ ਚ ਹੇਠ ਲਿਖੀਆ ਨਿਸ਼ਾਨੀਆਂ ਦਾ ਜ਼ਿਕਰ ਕੀਤਾ ਹੈ ਜਿਹੜੀਆਂ ਕਿ ਸ਼ਾਹੀ ਪ੍ਰਵਾਰ ਪਟਿਆਲਾ ਕੋਲ ਸੁਖਿਅਤ ਹਨ। 1. ਹੁਕਮਨਾਮਾ ਦੋ ਭਾਦੋਂ ੧੭੫੩ ਬਿ:

2. ਇਕ ਸ਼ਿਕਾਰ ਗਾਹ ਤਲਵਾਰ ਜਿਸ ਉਤੇ ਸ਼ੇਰ, ਹਾਥੀ ਹਿਰਨ ਆਦਿ ਚਿਤਰੇ ਹੋਏ ਹਨ
3. ਇਕ ਤਲਵਾਰ ਜਿਸ ਤੇ ਇਹ ਸ਼ਬਦ ਅੰਕਤ ਹਨ "ਗੁਰੂ ਗੋਬਿੰਦ ਸਿੰਘ ਜੀ ਸਹਾਇ ਦੇਗ ਤੇਗ ਫਤਿਹ ਜੋ ਦਰਸ਼ਨ ਕਰੇਗਾ ਨਿਹਾਲ ॥ ਦਸਤਾ ਚਿੱਤ੍ਰਕਾਰੀ ਸੁਨਹਿਰੀ ਹੈ ॥
4. ਤਿੰਨ ਸੋਨ ਫਲਾਂ ਸਮੇਤ ਇਕ ਤੀਰ ॥
5. ਇਕ ਬਰਛਾ
6. ਇਕ ਟਕੂਆ (ਸਫਾ ਜੰਗੀ)
7. ਗੁਰੂ ਸਾਹਿਬ ਜੀ ਦਾ ਗੁਟਕਾ
8. ਇਕ ਸੋਨੇ ਦੀ ਸ਼ਿਕਾਰਗਾਹ (ਕਟਾਰ)
9. ਸਵਰਗੀ ਮਹਾਰਾਜਾ ਭੁਪਿੰਦਰ ਸਿੰਘ ਨੂੰ ਪਿੰਡੀ ਘੇਬ ਦੇ ਇਕ ਸੇਠ ਵਲੋਂ ਭੇਟ ਕੀਤੀ ਚੰਦਨ ਦੀ ਲੱਕੜੀ ਦੀਆਂ ਬਣੀਆਂ ਖੜਾਵਾਂ
10. ਬਾਗੜੀਆਂ ਦੇ ਭਾਈ ਸਾਹਿਬ ਵਲੋਂ ਭੇਟ ਕੀਤੀ ਦੋ ਧਾਰੀ ਤਲਵਾਰ (ਖੰਡਾ)

ਭਾਈ ਰਾਮ ਸਿੰਘ ਅਤੇ ਭਾਈ ਤਿਲੋਕਾ ਸਿੰਘ ਵਲੋਂ ਅਨੰਦਪੁਰ ਸਾਹਿਬ ਵਿਖੇ ਕੀਤੀ ਸੇਵਾ ਉਪਰੰਤ ਜੋ ਨਿਸ਼ਾਨੀਆਂ ਉਨ੍ਹਾਂ ਨੂੰ ਪ੍ਰਾਪਤ ਹੋਈਆਂ ਉਹਨਾ ਦਾ ਜ਼ਿਕਰ ਪ੍ਰੋ: ਗੁਰਚਰਨ ਸਿੰਘ ਕਰਦੇ ਹਨ ਜੋ ਕਿ ਹੇਠ ਲਿਖੇ ਅਨੁਸਾਰ ਹੈ :- ☛

ਗਜੰ ॥ ਗਲ ਗੱਜਤ ਲੱਜਤ ਸੁੰਡ ਲਜੰ ॥੩੪੭॥ [੧]ਦ੍ਰੁਮ ਢਾਹਤ ਗਾਹਤ ਗੂੜ੍ਹ ਦਲੰ ॥ ਕਰ ਖੀਚਤ ਸੀਚਤ ਧਾਰ ਜਲੰ ॥ ਸੁਖ ਪਾਵਤ ਧਾਵਤ ਪੇਖਿ ਪ੍ਰਭੰ ॥ ਅਵਿਲੋਕ ਬਿਮੋਹਤ ਰਾਜ ਸੁਭੰ ॥੩੪੮॥ [੨]ਚਪ ਡਾਰਤ ਚਾਚਰ ਭਾਨ ਸੁਅੰ ॥ ਸੁਖ ਪਾਵਤ ਦੇਖ ਨਰੇਸ ਭੁਅੰ ॥ ਗਲ ਗੱਜਤ ਢੋਲ ਮ੍ਰਿਦੰਗ ਸੁਰੰ ॥ ਬਹੁ ਬਾਜਤ ਨਾਦ ਨਅੰ ਮੁਰਜੰ ॥੩੪੯॥ [੩]ਕਲਿ ਕਿੰਕਣਿ ਭੂਖਤ ਅੰਗ ਬਰੰ ॥ ਤਨ ਲੇਪਤ ਚੰਦਨ ਚਾਰ ਪ੍ਰਭੰ ॥ ਮ੍ਰਿਦੁ ਡੋਲਤ ਬੋਲਤ ਬਾਤ ਮੁਖੰ ॥ ਗ੍ਰਹ ਆਵਤ ਖੇਲ ਅਖੇਟ ਸੁਖੰ ॥੩੫੦॥ [੪]ਮੁਖ ਪੋਛ ਗੁਲਾਬ ਫੁਲੇਲ ਸੁਭੰ ॥ ਕਲਿ ਕੱਜਲ ਸੋਹਤ ਚਾਰੁ ਚਖੰ ॥ ਮੁਖ ਉੱਜਲ ਚੰਦ ਸਮਾਨ ਸੰਭ ॥ ਅਵਿਲੋਕ ਸਕੇ ਗਣ ਗੰਧ੍ਰਬਿਸੰ ॥੩੫੧॥ [੫]ਸੁਭ ਸੋਭਤ ਹਾਰ ਅਪਾਰ ਉਰੰ ॥ ਤਿਲਕੰ ਦੁਤਿ ਕੇਸਰ ਚਾਰ ਪ੍ਰਭੰ ॥ ਅਨ ਸੰਖ ਅਛੂਹਨ ਸੰਗ ਦਲੰ ॥ ਤਿਹ ਜਾਤ ਭਏ ਸਨ ਸੈਨ ਮਗੰ ॥੩੫੨॥ [੬]ਫਿਰ ਆਇ ਗਏ ਤਿਹ ਪੈਂਡ ਮੁਨੰ ॥ ਕਲਿ ਬਾਜਤ ਸੰਖਨ ਨਾਦ ਧੁਨੰ ॥ ਅਵਿਲੋਕ ਤਹਾਂ ਇਕ ਬਾਨ ਗਰੰ ॥ ਸਿਰ ਨੀਚ ਮਨੋ ਲਿਖ ਚਿਤ੍ਰ ਧਰੰ ॥੩੫੩॥ [੭]ਅਵਿਲੋਕ ਰਿਖੀਸਰ ਨੀਚ ਗਰੰ ॥ ਹਸਿ ਬੈਨ ਸਭਾਂਤਿ ਇਮੰ ਉਚਰੰ ॥ ਕਹ ਭੂਪ ਗਏ ਲੀਏ ਸੰਗਿ ਦਲੰ ॥ ਕਹਿਓ ਸੋਨ ਗੁਰੂ ਅਵਿਲੋਕ ਦ੍ਰਿਗੰ ॥੩੫੪॥ [੮]ਚਕਿ ਚਿੱਤ ਰਹੇ ਚਲ ਅਚਿਤ ਮੁਨੰ ॥ ਅਨਖੰਡ ਤਪੀ ਨਹੀ ਜੋਗ ਡੁਲੰ ॥ ਅਨ ਆਸ ਅਭੰਗ ਉਦਾਸ ਮਨੰ ॥ ਅਬਿਕਾਰ ਅਪਾਰ ਪ੍ਰਭਾਸ ਸਭੰ ॥੩੫੫॥ [੯]ਅਨਭੰਗ ਪ੍ਰਭਾ ਅਨ ਖੰਡ ਤਪੰ ॥ ਅਬਿਕਾਰ ਜਤੀ ਅਨਿਆਸ ਜਪੰ ॥ ਅਨਖੰਡ ਬ੍ਰਤੰ ਅਨਡੰਡ ਤਨੰ ॥ ਹਠਵੰਤ ਬ੍ਰਤੀ ਰਿਖ ਅਤ੍ਰ ਸੁਅੰ ॥੩੫੬॥[੧੦] ਅਵਿਲੋਕ ਸਰੰ ਕਰਿ ਧਿਆਨ ਜਤੰ ॥ ਰਹਿ ਰੀਝ ਜਟੀ ਹਠਵੰਤ ਬ੍ਰਤੰ ॥ ਗੁਰ ਮਾਨਸ ਪੰਚ ਦਸ੍ਵੋ ਪ੍ਰਬਲੰ ॥ ਹਠ ਛਾਡਿ ਸਬੈ ਤਿਨ ਪਾਨ ਪਰੰ ॥੩੫੭॥[੧੧] ਇਮ ਨਾਹ ਸੌ ਜੋ ਕਰ ਨੇਹ ਕਰੈ॥ ਭਵ ਧਾਰ ਅਪਾਰਹਿ ਪਾਰ ਪਰੈ ॥ ਤਨ ਕੇ ਮਨ ਕੇ ਭ੍ਰਮ ਪਾਸ ਧਰੇ ॥ ਕਰਿ ਪੰਦ੍ਰਸਵੋ ਗੁਰ ਪਾਨ ਪਰੇ ॥੩੫੮॥

[੧੨]ਇਤ ਪੰਦ੍ਰਸਵੋਂ ਗੁਰੂ ਬਾਨਗਰ ਸਮਾਪਤੰ ॥੧੫॥

[੧੩]ਅਥ ਚਾਂਵਡ ਸੋਰਵੋਂ ਗੁਰ ਕਥਨੰ ॥ [੧੪]ਤੋਟਕ ਛੰਦ ॥ ਮੁਖ ਬਿਭੂਤ ਭਗਵੇ ਭੇਸ ਬਰੰ ॥ ਸੁਭ ਸੋਭਤ ਚੇਲਕ ਸੰਗ ਨਰੰ ॥ ਗੁਨ ਗਾਵਤ ਗੋਬਿੰਦ ਏਕ ਮੁਖੰ॥ ਬਨ ਡੋਲਤ ਆਸ ਉਦਾਸ ਸੁਖੰ ॥੩੫੯॥ [੧੫]ਮੁਖ ਪੂਰਤ ਸੂਰਤ ਨਾਦ ਨਵੰ॥ ਅਤਿ ਉੱਜਲ ਅੰਗ ਬਿਭੂਤ ਰਿਖੰ ॥ ਨਹੀ ਬੋਲਤ ਡੋਲਤ ਦੇਸ ਦਿਸੰ॥

---

੧੯੯੬ ਤਕ ਪ੍ਰਾਪਤ ਨਿਸ਼ਾਨੀਆਂ

੧. ਉਪਰੋਕਤ ਸਤ ਨੰਬਰ ਚ ਦਿਤੀ ਆਈਟਮ (ਗੁਟਕਾ) ਬਾਰੇ ਜਾਣਕਾਰੀ ਇਹ ਹੈ ਕਿ ਉਸ ਤੇ ਗੁਰੂ ਸਾਹਿਬ ਜੀ ਦੇ ਆਪਣੇ ਦਸਖਤ ਹਨ । ਜਪੁਜੀ ਦੇ ਸ਼ੁਰੂ ਦਾ ਮੂਲ ਮੰਤਰ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਹੱਥ ਦਾ ਲਿਖਿਆ ਹੋਇਆ ਹੈ ।

੨. ਦੋ ਧਾਰੀ ਤਲਵਾਰ ਤੇ ਅੰਕਿਤ ਸ਼ਬਦ (ਗੁਰੂ ਗੋਬਿੰਦ ਸਿੰਘ ਸਹਾਇ)

੩. ਇਕ ਤਲਵਾਰ (ਖੰਡੇ) ਤੇ ਅੰਕਿਤ ਸ਼ਬਦ ਗੁਰੂ ਗੋਬਿੰਦ ਸਿੰਘ ਜੀ ਸਹਾਇ ਦੇਗ ਤੇਗ ਫਤਿਹ ਜੇ ਕੋਈ ਦਰਸ਼ਨ ਕਰੇਗਾ ਨਿਹਾਲ

੪. ਇਕ ਹੋਰ ਤਲਵਾਰ ਤੇ ਅੰਕਤ ਸ਼ਬਦ ਅਕਾਲ ਸਹਾਇ ਗੁਰੁ ਗੋਬਿੰਦ ਸਿੰਘ ਜੀ

੫. ਤਿੰਨ ਸੋਨ ਫਲਾ ਅਤੇ ਦੋ ਚਾਂਦੀ ਦੇ ਫਲਾਂ ਸਮੇਤ ਇਕ ਤੀਰ ॥ ੧੭੦੫ ਬਿ: ਚ ਜਦੋਂ ਦਮਦਮਾ ਸਾਹਿਬ ਵਿਖੇ ਉਪਰੋਕਤ ਸਤਿਕਾਰਤ ਬਜੁਰਗਾਂ ਨੇ ਅੰਮ੍ਰਿਤ ਪਾਨ ਕੀਤਾ ਉਦੋਂ ਗੁਰੂ ਜੀ ਨੇ ਇਹਨਾਂ ਨੂੰ ਹੇਠ ਲਿਖੀਆਂ ਨਿਸ਼ਾਨੀਆਂ ਬਖਸ਼ੀਆਂ

੧. ਲੋਹੇ ਦੀ ਮੁੱਠ ਵਾਲੀ ਇਕ ਦੋ ਧਾਰੀ ਤਲਵਾਰ ।

੨. ਲੋਹੇ ਦੀ ਮੁੱਠ ਵਾਲੀ ਛੋਟੀ ਤਲਵਾਰ

੩. ਇਕ ਲੋਹੇ ਦੀ ਤਲਵਾਰ ਜਿਸ ਤੋਂ "ਚੰਦ" ਆਦਿ ਉਕਰਿਆ ਹੋਇਆਂ ਹੈ (੪) ਇਕ ਸ਼ਕਾਰ ਗਾਹ ਤੇ ਜੋ ਸ਼ਬਦ ਅੰਕਤ ਹਨ "ਭਗੌਤੀ ਸਹਾਇ ਗੁਰੂ ਗੋਬਿੰਦ ਸਿੰਘ ਪਾਤਸ਼ਾਹੀ ੧੦॥ (੫) ਇਕ ਛੋਟੀ ਗੰਡਾਸੀ ਸ਼ਿਕਾਰ ਗਾਹ (੬) ਚਾਂਦੀ ਦੀਆਂ ਤਿੰਨ ਮੁੱਠਾਂ ਵਾਲੀ ਇਸ ਗੰਡਾਸੀ (ਸਫਾ ਜੰਗ) ਜਿਸ ਦੀ ਇਕ ਸਾਈਡ ਤੇ ਦੇਵੀ ਮਹਾਰਾਣੀ ਦਾ ਚਿਤ੍ਰ ਅਤੇ ਦੂਜੇ ਪਾਸੇ ਚਤੁਰ ਭੁਜੀ ਦੇਵਾ ਦਾ ਚਿੱਤ੍ਰ ਉਕਰਿਆ ਮਿਲਦਾ ਹੈ । (੭) ਇਕ ਬਰਛਾ, (੮) ਹਾਥੀ ਦੰਦ ਦੀ ਜੜ੍ਹਤ ਦੀ ਮੁੱਠ ਵਾਲਾ ਇਕ ਛੋਟਾ ਬਰਛਾ (ਪੇਸ਼-ਕਬਜ਼) (੯) ਇਕ ਬਰਛਾ "ਇੰਦਰ ਦਮਨ" ਭਾਲਾ ਨਾ ਨਾਲ ਮਸ਼ਹੂਰ ਉਪਰੋਕਤ ਆਈਟਮ

ਸੂਰਮਿਆਂ ਦੇ ਗਲਾਂ ਵਿਚੋਂ ਨਿਕਲੀਆਂ ਆਵਾਜਾਂ ਗੱਜਦੀਆਂ ਹਨ, ਜਿਸ ਨੂੰ ਸੁਣ ਕੇ ਹਾਥੀਆਂ ਦੀਆਂ ਆਵਾਜਾਂ ਵੀ ਮਾਤ ਹੁੰਦੀਆਂ ਹਨ ॥੩੪੭॥

੧. ਹਾਥੀਆਂ ਦੇ ਦਲ ਰੁਖਾਂ ਨੂੰ ਤੋੜਕੇ ਸੁਟਦੇ ਹਨ ਜੋ ਬੜਾ ਦਲ ਹੈ ਤੇ ਰਾਜੇ ਦੇ ਅਗੇ ਖੂਹਾਂ ਵਿਚੋਂ ਕੱਢਕੇ ਪਾਣੀ ਦਾ ਛੜਕਾ ਹੋ ਰਿਹਾ ਹੈ ਜਿਸ ਦੀ ਪ੍ਰਭਾ ਨੂੰ ਵੇਖ ਕੇ ਸੁਖ ਪ੍ਰਤੀਤ ਹੁੰਦਾ ਹੈ । ਜਿਸ ਸੋਭਾ ਨੂੰ ਵੇਖ ਕੇ ਲੋਕ ਰਾਜੇ ਤੇ ਮੋਹਤ ਹੋ ਰਹੇ ਹਨ ॥੩੪੮॥

੨. ਲੋਕੀਂ ਸਤਿਕਾਰ ਵਜੋਂ ਮੁਸ਼ਕ ਅੰਬੀਰ ਆਦਿ ਛਿੜਕਦੇ ਹਨ ਜਿਵੇਂ ਹੋਲੀ ਖੇਲੀਦੀ ਹੈ ਜਾਂ ਸੂਰਜ ਦੀਆਂ ਕਿਰਨਾ ਪੈਂਦੀਆਂ ਹਨ । ਰਾਜਾ ਵੇਖ ਕੇ ਉਹਨਾਂ ਨੂੰ ਖੁਸ਼ੀ ਪ੍ਰਤੀਤ ਕਰਦਾ ਹੈ। ਲੋਕਾਂ ਦੇ ਗਲਾਂ ਚੋਂ ਨਿਕਲੀਆਂ ਆਵਾਜਾਂ, ਢੋਲ ਤੇ ਨਗਾਰਿਆਂ ਦੀਆਂ ਸੁਰਾਂ ਗੱਜਦੀਆਂ ਹਨ । ਬਹੁਤ ਸਾਰੀਆਂ ਆਵਾਜਾਂ ਨਵੇਂ ਮੁਰਦੰਗ ਚੰਮ ਦੀਆਂ ਬੱਧਰੀ ਨਾਲ ਮੜ੍ਹੇ ਹੋਏ ਵੱਜਦੇ ਹਨ ।

੩. ਰਾਜੇ ਦੀਆਂ ਰਾਣੀਆਂ ਗੋਲੀਆਂ ਨਾਲ ਅਗੋਂ ਰਾਜੇ ਦੇ ਸਵਾਗਤ ਲਈ ਆਉਂਦੀਆਂ ਹਨ, ਜਿਨਹਾਂ ਦੇ ਕੰਗਣ ਤੇ ਗਹਿਣੇ ਅੰਗਾਂ ਦੇ ਵਿਚ ਭਰੇ ਹੋਏ ਹਨ । ਸਰੀਰਾਂ ਨੂੰ ਚੰਦਨ ਆਦਿ ਖੁਸ਼ਬੋਆਂ ਲਾਈਆਂ ਹੋਈਆਂ ਹਨ ਚਾਰ ਚੰਦਾ ਦੀ ਪ੍ਰਭਾ ਮਾਰਦੀਆਂ ਹਨ । ਬੜੀ ਧੀਮੇ ਚਲਦੀਆਂ ਹਨ ਤੇ ਮੁਖੋ ਆਪਸ ਵਿਚ ਗਲਾਂ ਕਰਦੀਆਂ ਹਨ ਕਿ ਰਾਜਾ ਸ਼ਿਕਾਰ ਖੇਡਕੇ ਸੁਖ ਨਾਲ ਘਰ ਆ ਰਿਹਾ ਹੈ ॥੩੫੦॥

੪. ਗੁਲਾਬ ਤੇ ਫੁਲਾਂ ਦੇ ਖੁਸ਼ਬੂਦਾਰ ਮੁਸ਼ਕ ਮੁਖ ਤੇ ਪੋਚਦੀਆਂ ਹਨ । ਨੇਤ੍ਰਾਂ ਵਿਚ ਸੁਰਮਾ ਚਾਰ ਚੰਨਾ ਸੀ ਸੋਭਾ ਦੇ ਰਿਹਾ ਹੈ ਸੁੰਦਰ ਮੁਖੜੇ ਚਿਟੇ ਦੰਦ ਸੋਭਾ ਦੇ ਰਹੇ ਹਨ । ਜਿਨ੍ਹਾਂ ਨੂੰ ਵੇਖ ਕੇ ਗਣ ਤੇ ਗੰਦਰਬ ਵਿਸਮਾਦ ਹੋ ਰਹੇ ਹਨ॥੩੫੧॥

੫. ਬੜੇ ਸੁੰਦਰ ਚਿਹਰਿਆਂ ਤੇ ਹਾਰ ਸ਼ਿੰਗਾਰ ਛਾਤੀ ਤੇ ਕੀਤੇ ਸੋਭਦੇ ਹਨ ਮੱਥੇ ਤੇ ਕੇਸਰ ਦੇ ਤਿਲਕ ਦੀ ਦਿਖ ਜੋ ਚਾਰ ਚੰਦਾਂ ਦੀ ਪ੍ਰਭਾ ਦੇ ਰਹੇ ਹਨ ਤੇ ਰਾਜੇ ਨਾਲ ਸੰਖਾਂ ਅਛੂਹਨੀਆਂ ਵਾਂਗ ਦਲ ਸੋਭਾ ਦੇ ਰਿਹਾ ਹੈ ਤੇ ਉਸ ਤੀਰ ਸਾਜ ਦੇ ਕੋਲੋਂ ਜਾ ਰਹੇ ਹਨ । ਸਾਰੀ ਸੈਨਾ ਰਾਜੇ ਦੇ ਮਗਰ ਹੈ॥੩੫੨॥

੬. ਫਿਰਦੇ-ਫਿਰਦੇ ਉਸੇ ਪੈਂਡੇ (ਰਸਤੇ) ਮੁਨੀ ਦੱਤ ਜੀ ਆ ਗਏ। ਜਿਥੇ ਵਜਦੇ ਸਨ ਸੰਖਾਂ ਵਾਜਿਆਂ ਦੀ ਧੁਨਿ (ਆਵਾਜ) ਆ ਰਹੀ ਸੀ । ਉਥੇ ਆ ਕੇ ਮੁਨੀ ਨੇ ਵੇਖਿਆ ਇਕ ਤੀਰ ਬਨਾਉਣ ਵਾਲਾ । ਜੋ ਐਉਂ ਬੈਠਾ ਸੀ ਜਿਵੇਂ ਕਿਸੇ ਨੇ ਮੂਰਤਿ ਬਣਾ ਕੇ ਰੱਖੀ ਹੋਈ ਹੁੰਦੀ ਹੈ ਜਿਸ ਦਾ ਸਿਰ ਨੀਵਾਂ ਕੀਤਾ ਹੋਇਆ ਸੀ ॥੩੫੩॥

੭. ਰਿਖੀ ਨੇ ਵੇਖਿਆ ਉਸ ਨੀਵੀ ਗਰਦਨ ਕਰੀ ਬੈਠੇ ਵੱਲ ਤੇ ਹੱਸ ਕੇ ਪਿਆਰ ਨਾਲ ਇਸ ਤਰ੍ਹਾਂ ਕਿਹਾ ਕਿ ਭਾਈ ਇਹ ਰਾਜਾ ਸੈਨਾ ਲੈ ਕੇ ਕਿਥੇ ਗਿਆ ਹੈ ? ਅਗੋਂ ਉਸ ਨੇ ਉਤਰ ਦਿਤਾ ਕਿ ਗੁਰੂ ਜੀ ! ਮੈਂ ਆਪਣੇ ਨੇਤ੍ਰਾਂ ਨਾਲ ਨਹੀਂ ਵੇਖਿਆ॥ ੩੫੪॥

੮. ਉਸ ਮੁਨੀ ਦਾ ਚਿੱਤ ਹੈਰਾਨ ਹੋ ਗਿਆ ਜਿਹੜਾ ਕਦੇ ਹਿਲਦਾ ਜੁਲਦਾ ਨਹੀਂ ਸੀ । ਜਿਹੜਾ ਅਖੰਡ ਤਪ ਕਰਨ ਵਾਲਾ ਕਦੇ ਜੋਗ ਤੋਂ ਡੋਲਦਾ ਨਹੀਂ ਸੀ । ਜਿਹੜਾ ਹੋਰ ਆਸਾਂ ਤੋਂ ਰਹਿਤ ਕਦੇ ਭੰਗ ਨਹੀਂ ਸੀ ਹੁੰਦਾ ਜੋ ਸਭ ਪਦਾਰਥਾਂ ਤੋਂ ਨਿਰਲੇਪ ਸੀ । ਬਹੁਤ ਹੀ ਵਿਕਾਰਾਂ ਤੋਂ ਰਹਿਤ ਬੇਅੰਤ ਸਭ ਪਾਸਿਉਂ ਪ੍ਰਭਾ ਵਾਲਾ ਸੀ ॥੩੫੫॥

੯. ਜਿਸ ਦੀ ਪ੍ਰਭਾ ਕਦੇ ਨਹੀਂ ਸੀ ਭੰਗ ਹੁੰਦੀ ਅਤੇ ਜਿਸਦਾ ਤਪ ਨਿਰਵਿਘਨ ਸੀ । ਵਿਕਾਰਾਂ ਤੋਂ ਰਹਿਤ ਪੂਰਨ ਜੋਤੀ-ਨਿਰਇਛਤ ਤਪ ਕਰਨ ਵਾਲਾ ਜਪ ਤੋਂ ਨਾ ਟੁਟਣ ਵਾਲੀ ਬਿਰਤੀ ਤੇ ਕਿਸੇ ਵੀ ਦੰਡ ਤੋਂ ਰਹਿਤ ਸਰੀਰ ਹੈ ਜਿਸਦਾ। ਹਠ ਦਾ ਪੂਰਾ, ਸ਼ੁਧ ਬ੍ਰਿਤੀ ਉਹ ਰਿਖੀ ਜੋ ਅਤ੍ਰੇ ਰਿਖੀ ਤੇ ਅਨਸੂਆ ਦਾ ਪੁੱਤ੍ਰ ਹੈ ॥੩੫੬॥

੧੦. ਉਸ ਤੀਰ ਸਾਜ ਨੂੰ ਵੇਖਕੇ ਧਿਆਨ ਦੇ ਵਿਚ ਮਗਨ ਹੋਇਆ। ਜਟਾਂ ਵਾਲਾ ਦੱਤ ਉਸ ਤੋਂ ਪ੍ਰੇਰਿਤ ਹੋ ਗਏ ਅਤੇ ਉਸ ਹਠ ਵਾਲੀ ਬਿਰਤੀ ਵਾਲੇ ਨੇ । ਤੀਰਗਰ ਪੰਚ ਦਸਵੇਂ, ਪੰਦਰਵਾਂ ਬਹੁਤ ਬੜੀ ਬਿਰਤੀ ਵਾਲਾ ਗੁਰੂ ਮੰਨ ਲਿਆ । ਆਪਣਾ ਸਾਰਾ ਮਾਨ ਛੱਡਕੇ ਉਸਦੇ ਪੈਰਾਂ ਤੇ ਜਾ ਢਹਿਆ ॥੩੫੭॥

੧੧. ਤੇ ਕਿਹਾ ਕਿ ਜੇ ਕੋਈ ਇਸ ਤਰ੍ਹਾਂ ਪਤੀ ਪ੍ਰਮਾਤਮਾ ਨਾਲ ਨੇਹ ਸੁਰਤ ਨੂੰ ਜੋੜੇ । ਤਾਂ ਉਹ ਸੰਸਾਰ ਰੂਪ ਭਵ ਸਾਗਰ ਦੀ ਧਾਰ ਤੋਂ ਬਚ ਕੇ ਪਾਰ ਹੋ ਸਕਦਾ ਹੈ । ਤਨ ਦੇ ਤੇ ਮਨ ਦੇ ਭਰਮਾਂ ਨੂੰ ਪਾਸੇ ਧਰ ਕੇ । ਉਸ ਤੀਰ ਗਰ ਨੂੰ ਪੰਦਰਵਾਂ ਗੁਰੂ ਕਰਕੇ ਪੈਰਾਂ ਤੇ ਪੈ ਗਿਆ ॥੩੫੮॥

੧੨. ਇਥੇ ਪੰਦਰਵਾਂ ਗੁਰੂ ਤੀਰ ਸਾਜ ਪੂਰਾ ਹੋਇਆ ॥੧੫॥

---

ਰੁਦਰਾਵਤਾਰ ਦਤਾ ਤ੍ਰੈ ਸੋਲਵਾਂ ਗੁਰੂ ਇੱਲ ॥

੧੩. ਹੁਣ ਅੱਗੇ ਚਾਂਵਿਡ (ਇੱਲ) ਸੋਲਵੇਂ ਗੁਰੂ ਦੀ ਕਥਾ ਹੈ ।

੧੪. ਤੋਟਕ ਛੰਦ ॥ ਸ੍ਰੀ ਦੱਤ ਜੀ ਦੇ ਮੂੰਹ ਤੇ ਸੁਆਹ ਮਲੀ ਹੋਈ ਹੈ । ਭਗਵੇਂ ਭੇਸ ਦੇ ਵਿਚ ਸੋਭਦਾ ਹੈ । ਤੇ ਪਾਵਨ ਚੇਲੇ ਤੇ ਹੋਰ ਕੁਝ ਮਨੁਖ ਨਾਲ ਸੁਭਾਇਮਾਨ ਹੋ ਰਹੇ ਹਨ। ਮੁਖ ਤੋਂ ਇਕ ਗੋਬਿੰਦ ਦੇ ਹੀ ਗੁਣ ਗਾਉਂਦੇ ਹਨ । ਬਣਾਂ ਵਿਚ ਫਿਰਦੇ ਹਨ ਸਾਰੇ ਸੁਖਾਂ ਦੀ ਆਸ ਤੋਂ ਉਦਾਸ ਹੋ ਕੇ ॥੩੫੯॥

੧੫. ਮੁਖ ਤੋਂ ਪ੍ਰਭੂ ਸਿਮਰਨ ਨਾਲ ਤੇ ਧਿਆਨ ਪ੍ਰਭੂ ਦੀ ਸੁਰਤ ਨਾਲ ਨਵੇਂ ਤੋਂ ਨਵਾਂ ਨਾਮ ਦੀ ਅਵਾਜ ਧੁਨ ਨਿਕਲ ਰਹੀ ਹੈ । ਜਿਸ ਦੇ ਬਹੁਤ ਹੀ ਸੁੰਦਰ ਅੰਗ ਹਨ ਤੇ ਉਹਨਾਂ ਅੰਗਾਂ ਤੇ ਸੁਆਹ ਮਲੀ ਹੋਈ ਰਿਖੀ ਕਿਸੇ ਨਾਲ ਬੋਲਦਾ ਨਹੀਂ ਪਰ ਬਣ ਵਿਚ ਫਿਰਦਾ ਹੈ ਦੇਸ ਦਿਸਾਂਤਰਾਂ ਦਾ ਰਟਨ ਕਰਦਾ ਹੋਇਆ ।

---

ਨੰ ੫ ॥ (੧੦) ਇਕ ਨਿਸ਼ਾਨ ਸਾਹਿਬ ॥ ਹੇਠ ਲਿਖੀਆਂ ਨਿਸ਼ਾਨੀਆਂ ਵੀ ਇਸ ਦੌਰਾਨ ਹੀ ਦਿਤੀਆਂ । (੧) ਕ੍ਰਿਪਾਨ, (੨) ਇਕ ਝਿਰੀ ਵਾਲੀ ਕ੍ਰਿਪਾਨ (੩) ਇਕ ਛੋਟਾ ਬਰਛਾ (ਪੇਸ਼ ਕਬਜ਼) (੪) ਇਕ ਛੋਟੀ ਕ੍ਰਿਪਾਨ, ਲਗ ਪਗ ੯ ਇੰਚ ਲੰਬੀ (੫) ਉਕਰੇ ਛੇ ਫੁੱਲਾਂ ਵਾਲੀ ਇਕ ਗੰਡਾਸੀ (ਸਫਾ ਜੰਗ) (੬) ਚਾਂਦੀ ਦੇ ਫਲਾਂ ਅਤੇ ਛੋਟੇ ਸੋਨੇ ਦੇ ਫਲਾਂ ਵਾਲੇ ਛੇ ਤੀਰ (੭) ਇਕ ਨਿਸ਼ਾਨ ਸਾਹਿਬ । ਉਪਰੋਕਤ ਤੋਂ ਇਲਾਵਾ ਸ਼ਾਹੀ ਪਰਿਵਾਰ ਪਟਿਆਲਾ ਕੋਲ ਹੋਰ ਵੀ ਬਹੁਤ ਸਾਰੀਆਂ ਨਿਸ਼ਾਨੀਆਂ ਉਪਲਬਧ ਹਨ:-(੧) ਬਚਿਤ੍ਰ ਨਾਟਕ ਵਿਚ ਆਏ ਜਿਕਰ (ਜਬੈ ਬਾਣਿ ਲਾਗਿਓ ਤਬੈ ਰੋਸ ਜਾਗਿਓ) "ਭੰਗਾਣੀ ਦੇ ਯੁੱਧ ਦੌਰਾਨ ਗੁਰੂ ਸਾਹਿਬ ਵਲੋਂ ਪਹਨੀ ਇਕ ਸੰਜੋਆ ਵੀ ਇਥੇ ਮੌਜੂਦ ਹੈ ।

ਇਸ ਸੰਜੋਅ ਦੇ ਅਗਲੇ ਹਿੱਸੇ ਦੇ ਵਿਚਕਾਰ ਜਪੁਜੀ ਦੇ ਪਾਠ ਦੀ ਪਹਿਲੀ ਪਉੜੀ ਅਤੇ ਪਿਛਲੇ ਹਿਸੇ ਤੇ ਜਾਪੁ ਸਾਹਿਬ ਦਾ ਪਹਿਲਾ ਛੰਦ ਉਕਰਿਆ ਹੋਇਆ ਹੈ । ਇਹ ੧੩ ਜੇਠ ੧੯੯੯ ਬਿਕ੍ਰਮੀ ਮੁਤਾਬਿਕ (੧੯੪੨ ਈ:) ਮਹਾਰਾਜਾ "ਯਾਦਵਿੰਦਰ ਸਿੰਘ" ਵੱਲੋਂ ਬਠਿੰਡਾ ਤੋਂ ਮੰਗਵਾਈ ਗਈ ।

੨. ਇਕ ਸਟੀਲ ਦੀ ਕ੍ਰਿਪਾਨ ਦੇ ਹੇਠ ਲਿਖੇ ਸ਼ਬਦ ਉਕਰੇ ਮਿਲਦੇ ਹਨ :-੧ਓ ਸਤਿਗੁਰ ਪ੍ਰਸਾਦਿ ਦੇਗ ਤੇਗ ਫਤਹ, ਗੁਰੂ ਗੋਬਿੰਦ ਸਿੰਘ ਜੀ ਸਹਾਇ।

੩. ਇਕ ਤੋੜੇ ਦਾਰਾ ਬੰਦੂਕ ਸਮੇਤ ਚੰਡੀ ਚਰਿਤਰ ਜਿਸ ਤੇ ਸੁਨਹਿਰੀ ਰੰਗ 'ਚ ਹੇਠ ਲਿਖੇ ਸ਼ਬਦ ਅਤੇ ਫੁਲ ਉਕਰੇ ਹੋਏ ਹਨ :-੧ਓ ਸਹਾਇ ਗੁਰੂ ਗੋਬਿੰਦ ਸਿੰਘ ਜੀ ਸੱਚਾ ਪਾਤਸ਼ਾਹ ਜੀ । ਪਾਠਕ ਜਨ ਪੁੱਛ ਸਕਦੇ ਹਨ ਕਿ ਇਹ ਕਿਹੜੇ ਵਿਰੋਧੋ ਸੱਜਨ ਨੇ ਚੰਡੀ ਚਰਿਤ੍ਰ ਕਿਸ ਦਰਬਾਰੀ ਕਵੀ ਕੋਲੋਂ ਲੈ ਕੇ ਰਖਿਆ ਸੀ ?

**ਸ਼ਾਹੀ ਪਰਿਵਾਰ ਨਾਭਾ:-** ਦੇ ਸੰਗ੍ਰਹਿ ਚ ਅਮੋਲਕ ਦਸਤਾਰ ਕੰਘਾਂ ਅਤੇ ਪਵਿੱਤਰ ਕੇਸ ਜਿਹੜੇ "ਗੁਰੁ ਜੀ ਨੇ (ਪੀਰ ਬੁੱਧੂ ਸ਼ਾਹ) ਨੂੰ ਬਖਸ਼ੇ ਸਨ ਮੌਜੂਦ ਹਨ ਇਸ ਤੋਂ ਇਲਾਵਾ ੩ ਫੁਟ ਲੰਬਾ ਖੰਜਰ ਅਤੇ ਇਕ ਕ੍ਰਿਪਾਨ ਜਿਹੜੀ ਕਿ ਗੁਰੂ ਸਾਹਿਬ ਨੇ ਨਾਭਾ ਦੇ ਵੱਡੇ ਵਡੇਰਾ ਭਾਈ ਤਿਲੋਕਾ ਸਿੰਘ ਨੂੰ ਬਖਸ਼ੀ ਸੀ, ਨਾਭੇ ਦੇ ਕਿਲੇ ਵਿਚ ਮੌਜੂਦ ਹਨ । ਇਸੇ ਤਰ੍ਹਾਂ ਫਰੀਦ ਕੋਟ ਅਤੇ ਕਪੂਥਾਲਾ ਦੇ ਸ਼ਾਹੀ ਪਰਿਵਾਰ ਕੋਲ ਵੀ ਅਮੋਲਕ ਨਿਸ਼ਾਨੀਆਂ ਹਨ।

ਅਖਤ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਜ਼ਿਲਾ ਬਠਿੰਡਾ

ਗੁਰੂ ਸਾਹਿਬ ਉਪ੍ਰੋਕਤ ਸਥਾਨ ਕੁਝ ਸਮਾਂ ਠਹਿਰੇ, ਇਥੇ ਉਹਨਾਂ ਬਹੁਤ ਸਮਾਂ "ਸਾਹਿਤਕ" ਸਰਗਰਮੀਆਂ 'ਚ ਬਿਤਾਇਆ ਅਤੇ ਇਸ ਸਥਾਨ ਨੂੰ "ਕਾਂਸੀ" ਦੀ ਤਰ੍ਹਾਂ (ਗੁਰੂ ਕੀ ਕਾਂਸੀ) ਆਖ ਕੇ ਨਿਵਾਜਿਆ । ਇਥੇ ਹੀ ਗੁਰੂ ਸਾਹਿਬ ਨੇ (ਦਮਦਮੀ ਬੀੜ) ਭਾਈ ਮਨੀ ਸਿੰਘ ਤੋਂ ਲਿਖਵਾਈ ਅਤੇ ਉਸ ਵਿਚ "ਗੁਰੂ ਤੇਗ ਬਹਾਦਰ" ਜੀ ਦੀ ਬਾਣੀ ਤੇ ਸਲੋਕ ਅਤੇ ਇਕ ਆਪਣਾ ਸਲੋਕ ਵੀ ਦਰਜ ਕੀਤਾ :- ਇਥੇ ਹੀ ਦਸਮ ਗ੍ਰੰਥ ਲਿਖਿਆ ਗਿਆ - ਜਿਹੜਾ ਕਿ ਦਸਵੇਂ ਪਾਤਸ਼ਾਹ ਦਾ ਗ੍ਰੰਥ ਦੇ ਨਾਂ ਨਾਲ ਵੀ ਮਸ਼ਹੂਰ ਹੈ । ਭਈ ਮਨੀ ਸਿੰਘ ਦੁਆਰਾ ਲਿਖੀ ਬੀੜ ਜਿਹੜੀ ਕਿ ਹੁਣ ਰਾਜਾ ਗੁਲਾਬ ਸਿੰਘ ਸੇਠੀ

ਗੁਨ ਚਾਰਤ ਧਾਰਤ ਧਯਾਨ ਹਰੰ ॥੩੬੦॥ [੧]ਅਵਿਲੋਕਯ ਚਾਵਡ ਚਾਰ ਪ੍ਰਭੰ ॥
ਗ੍ਰਿਹ ਜਾਤ ਉਡੀ ਗਹਿ ਮਾਸੁ ਮੁਖੰ ॥ ਲਖਿ ਕੈ ਪਲ ਚਾਵੰਡ ਚਾਰ ਚਲੀ ॥
ਤਿਹ ਤੇ ਅਤਿ ਪੁਸਟ ਪ੍ਰਮਾਥ ਬਲੀ ॥੩੬੧॥ [੨]ਅਵਲੋਕਸ ਮਾਸ ਅਕਾਸ ਉਡੀ ॥
ਅਤਿ ਜੁੱਧੁ ਤਹੀ ਤਿਹ ਸੰਗ ਮੰਡੀ ॥ ਤਜ ਮਾਸ ਚੜਾ ਉਡਿ ਆਪ ਚਲੀ ॥
ਲਹਿਕੈ ਚਿਤ ਚਾਡਵ ਚਾਰ ਬਲੀ ॥੩੬੨॥ [੩]ਅਵਲੋਕ ਸੁ ਚਾਵਡ ਚਾਰ ਪਲੰ ॥
ਤਜਿ ਤ੍ਰਾਸ ਭਈ ਥਿਰ ਭੂਮ ਥਲੰ ॥ ਲਖਿ ਤਾਸ ਮਨੰ, ਮੁਨਿ ਚਉਕ ਰਹਯੋ ॥
ਚਿਤ ਸੋਰਸਵੌਂ ਗੁਰ; ਤਾਸ ਕਹਯੋ ॥੩੬੩॥ [੪]ਕੋਊ ਐਸ ਤਜੈ ਜਬ ਸਰਬ ਧਨੰ ॥
ਕਰਿਕੈ ਬਿਨ ਆਸ ਉਦਾਸ ਮਨੰ ॥ ਤਬ ਪਾਚਉ ਇੰਦ੍ਰੀ ਤਿਆਗਿ ਰਹੈ ॥ ਇਨ
ਚੀਲਨ ਜਿਉ ਸੁਤ ਐਸ ਕਹੈ ॥੩੬੪॥

[੫]ਇਤਿ ਸੋਰਵੋ ਗੁਰੂ ਚਾਵਡ ਸਮਾਪਤੰ ॥੧੬॥

[੬]॥ ਅਥ ਦੁਧੀਰਾ[ੳ] ਸਤਾਰਵੇਂ ਗੁਰੂ ਕਥਨੰ ॥ ਤੋਟਕ ਛੰਦ ॥ ਕਰਿ ਸੋਰਸਵੋ ਰਿਖ
ਤਾਸ ਗੁਰੰ ॥ ਉਠ ਚਲੀਆ ਬਾਟ ਉਦਾਸ ਚਿਤੰ ॥ ਮੁਖਿ ਪੂਰਤ ਨਾਦਿ ਨਿਨਾਦ
ਧੁਨੰ ॥ ਸੁਨ ਰੀਝਤ ਗੰਧ੍ਰਬ ਦੇਵ ਨਰੰ ॥੩੬੫॥ [੮]ਚਲਿ ਜਾਤ ਭਏ ਸਰਿਤਾ ਨਿਕਟੰ ॥
ਹਠਵੰਤ ਰਿਖੰ ਤਪਸਾ ਬਿਕਟੰ ॥ ਅਵਿਲੋਕ ਦੁਧੀਰਯ ਏਕ ਤਹਾਂ ॥ ਉਛਰੰਤ
ਹੁਤੇ ਨਦ ਮੱਛ ਜਹਾਂ ॥੩੬੬॥ [੯]ਥਰਕੰਤ ਹੁਤੋ ਇਕ ਚਿੱਤ ਨਭੰ ॥ ਅਤਿ ਉੱਜਲ
ਅੰਗ ਸੁਰੰਗ ਸੁਭੰ ॥ ਨਹੀ ਆਨ ਬਿਲੋਕਤ ਆਪ ਦ੍ਰਿਗੰ ॥ ਇਹ ਭਾਂਤਿ ਰਹਯੋ
ਗਡ ਮੱਛ ਮਨੰ ॥੩੬੭॥ [੧੦]ਤਹਾਂ ਜਾਇ, ਮਹਾਂ ਮੁਨ ਮੱਜਨ ਕੈ ॥ ਉਠਿਕੈ ਹਰਿ
ਧਿਆਨ ਲਗਾ ਸੁਚ ਕੈ ॥ ਨ ਟਰੋ ਤਬ ਲੌ ਵਹ ਮੱਛ ਅਰੀ ॥ ਰਥ ਸੂਰ ਅਥਿਓ
ਨਹ ਡੀਠ ਟਰੀ ॥੩੬੮॥ [੧੧]ਥਰਕੰਤ ਰਹਾ ਨਭ ਮੱਛ ਕਟੰ ॥ ਰਥ ਭਾਨ ਹਟਿਓ
ਨਹੀ ਧਯਾਨ ਛੁਟੰ ॥ ਅਵਿਲੋਕ, ਮਹਾਂ ਮੁਨ; ਮੋਹਿ ਰਹਿਓ ॥ ਗੁਰ ਸਤ੍ਰਸਵੇਂ ਕਰ
ਤਾਸ ਕਹਿਓ ॥੩੬੯॥

[੧੨]ਇਤਿ ਸਤਾਰਵੋਂ ਗੁਰੂ ਦੁਧੀਰਾ ਸਮਾਪਤੰ ॥੧੭॥

[੧੩]ਅਥ ਮ੍ਰਿਗਹਾ[ਅ] ਅਠਾਰਸਵੋਂ ਗੁਰੂ ਬਰਨਨੰ ॥ ਤੋਟਕ ਛੰਦ ॥ ਕਰਿ ਮੱਜਨ,
ਗੋਬਿੰਦ ਗਾਇ ਗੁਨੰ ॥ ਉਠਿ ਜਾਤਿ ਭਏ ਬਨ ਮੱਧਿ ਮੁਨੰ ॥ ਜਹ ਸਾਲ[ੲ] ਤਮਾਲ[ਸ]
ਮਢਾਲ[ਹ] ਲਸੈ ॥ ਰਥ ਸੂਰਜ ਕੇ ਪਗ ਬਾਜ ਫਸੈ ॥੩੭੦॥ [੧੩]ਅਵਿਲੋਕ ਤਹਾਂ
ਇਕ ਤਾਲ ਮਹਾਂ ॥ ਰਿਖ ਜਾਤ ਭਏ ਤਿਹ ਜੋਗ ਜਹਾਂ ॥ ਤਹ ਪੱਤ੍ਰਨ ਮੱਧ
ਲਹਯੋ ਮ੍ਰਿਗਹਾ[ਕ] ॥ ਤਨ ਸੋਭਤ ਕੰਚਨ ਸੁੱਧ ਪ੍ਰਭਾ ॥੩੭੧॥ [੧੫]ਕਰਿ ਸੰਧਿਤ

ੳ. ਦੁਧੀਰਾ ਇਕ ਪੰਛੀ ਦਾ ਨਾਮ ਹੈ
ਅ. ਮਿਰਗਾਰਾ ਹਰਨਾਂ ਦਾ ਸ਼ਿਕਾਰੀ
ੲ. ਸਾਲ ਦੇ ਬ੍ਰਿਛ—ਜਿਨ੍ਹਾਂ ਦੀ ਲੱਕੜੀ ਕੀਮਤੀ ਸਾਫ ਸੁਥਰੀ ਹੁੰਦੀ ਹੈ, ਰੁਖ ਗੋਲ ਤੇ ਸਿੱਧੇ ਬੜੇ ਉਚੇ ਲੰਮੇ ਹੁੰਦੇ ਹਨ ।
ਸ. ਤਮਾਲ (ਸਦਾ ਬਹਾਰ ਬ੍ਰਿਛ) ਜੋ ਛੋਟੇ ਪਹਾੜਾਂ ਅਤੇ ਜਮਨਾ ਕਿਨਾਰੇ ਤੇ ਵੀ ਪਾਇਆਂ ਜਾਂਦਾ ਉਸ ਦੀ ਉਚਾਈ ਵੀ ਅਕਾਸ਼ ਨੂੰ ਛੂੰਹਦੀ ਹੈ ।
ਹ. ਢਾਲ - ਪਤੇ ਲਿਸ਼ਕਦੇ ਸਨ ਉਹਨਾਂ ਦੇ ।
ਕ. ਪੱਤਿਆਂ ਦੀ ਝੁੱਗੀ ਵਿਚ ਬੈਠਾ ਸ਼ਿਕਾਰੀ ਵੇਖਿਆ ।

☚ ਦੇ ਪਰਿਵਾਰ ਹਨੂਮਾਨ ਰੋਡ, ਨਵੀਂ ਦਿਲੀ ਵਿਖੇ ਮੌਜੂਦ ਹੈ ਦੇ ਮੈਨੂੰ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ । ਇਹ ਬਾਣੀ ਦਾ ਅਦੁੱਤੀ ਤੇ ਅਨਮੋਲ ਸੰਗ੍ਰਹਿ ਹੈ ਜਿਸ ਪਰ ਬਾਣੀ (ਪਾਤਸ਼ਾਹੀਆਂ ਨੁਸਾਰ) ਦਰਜ ਹੈ ਨਾਕਿ ਰਾਗਾਂ ਮੁਤਾਬਕ ਇਹ ਸੰਗ੍ਰਹਿ ਇਕ ਹੋਰ ਨੁਕਤੇ ਤੋਂ ਭੀ ਮਹੱਤਵਪੂਰਣ ਹੈ ਕਿਉਂਕਿ ਇਸ ਵਿਚ ਦਸਮ ਗ੍ਰੰਥ ਅਤੇ ਗੁਰੂ ਗ੍ਰੰਥ ਸਾਹਿਬ ਇਕੋ ਜਿਲਦ 'ਚ ਇਕਠੇ ਹਨ । ਇਥੇ ਗੁਰੂ ਸਾਹਿਬ ਵਲੋਂ (ਔਰੰਗਜੇਬ) ਨੂੰ ਲਿਖਿਆਂ ਫਾਰਸੀ ਅੱਖਰਾਂ ਚ "ਜ਼ਫਰਨਾਜਾ" ਵੀ ਮੌਜੂਦ ਹੈ ਹੁਣ ਦੱਸ਼ੋ ਇਸ ਵਿਰੋਧੀ ਕਠੋਰ ਜ਼ਿਦੀ ਧੜੇ ਕੋਲ (ਦਰਬਾਰੀ ਕਵੀਆਂ ਦਾ) ਕਿਹੜਾ ਸਬੂਤ ਹੈ ?॥
ੳ. ੨ ਫੁਟ ਸਾਢੇ ਅੱਠ ਇੰਚ ਲੰਬੀ ਲਗਪਗ ਇਕ ਸੇਰ ਭਾਰ ਦੀ ਇਕ ਕ੍ਰਿਪਾਨ । ਅ. ਇਕ ਅਲੌਕਿਕ ਸ਼ੀਸ਼ਾ ਸਾਇਜ 10×8 ਇੰਚ ਹੈ ਪ੍ਰਚਲਿਤ ਹੈ ਕਿ ਇਸ ਸ਼ੀਸ਼ੇ ਵਿਚ ਦੇਖਕੇ "ਲਕਵੇ ਦੇ ਰੋਗੀ" ਠੀਕ ਹੋ ਜਾਂਦੇ ਹਨ । ੲ. ਲਹੌਰ ਦੇ ਕਾਰੀਗਰ ਵਲੋਂ ਤਿਆਰ ਕੀਤੀ ਇਕ ਬੰਦੂਕ (ਰਾਮਜੰਗਾ) ਕਿਹਾ ਜਾਂਦਾ ਹੈ ਕਿ ਇਸ ਬੰਦੂਕ ਦੀ ਪਰਖ ਲਈ ਗੁਰੂ ਜੀ ਨੇ ਭਾਈ ਡੱਲੇ ਨੂੰ ਕਿਹਾ ਕਿ ਆਪਣੇ ਕਿਸੇ ਸੇਵਕ ਨੂੰ ਨਿਸ਼ਾਨਾ ਬਨਾਉਣ ਲਈ ਖੜਾਂ ਕਰੋ । ਡੱਲਾ ਜਿਹੜਾ ਕਿ ਆਂਪਣੀ ਅਤੇ ਸੇਵਕਾਂ ਦੀ "ਬਹਾਦਰੀ ਦੀ" ਪ੍ਰਸੰਸਾ ਕਰਦਾ ਨਹੀਂ ਥਕਦਾ ਸੀ । ਗੁਰੂ ਸਾਹਿਬ ਦਾ ਹੁਕਮ ਕਮਾਉਣ ਚ ਅਸਫਲ ਰਿਹਾ । ਗੁਰੂ ਸਾਹਿਬ ਦੇ ਦੋ ਸਿੱਖ ਭਾਈ ਵੀਰ ਸਿੰਘ ਅਤੇ ਭਈ ਧੀਰ ਸਿੰਘ ਨੂੰ ਜੋ ਕਿ ਪਿਉ ਪੁੱਤਰ ਸਨ ਇਹ ਗੱਲ ਸੁਣ ਕੇ ਉਹ ਦੋਵੇਂ ਹੀ ਹੁਕਮ ☛

ਗੁਣ ਉਚਰਦੇ ਹੋਏ ਤੇ ਹਰੀ ਦਾ ਧਿਆਨ ਧਾਰੇ ਹੋਏ ॥੩੬੦॥

੧. ਸ੍ਰੀ ਦੱਤ ਨੇ ਵੇਖਿਆ ਕਿ ਇਕ ਇੱਲ ਬੜੀ ਸੁੰਦਰ ਤੇ ਪਰਭਾਉ ਵਾਲੀ। ਆਪਣੇ ਟਿਕਾਣੇ ਵੱਲ ਨੂੰ ਉੱਡ ਜਾਂਦੀ ਹੈ। ਜਿਸ ਦੇ ਮੁੱਖ ਵਿਚ ਮਾਸ ਚੁਕਿਆ ਹੋਇਆ ਹੈ। ਇਕ ਹੋਰ ਇੱਲ ਨੇ ਉਸਨੂੰ ਵੇਖਿਆ ਕਿ ਇਹ ਇੱਲ ਮਾਸ ਜੋ ਉਸਦਾ ਚਾਰਾ ਹੈ ਇਹ ਲੈ ਕੇ ਚੱਲੀ ਹੈ। ਸੋ ਉਸ ਨਾਲੋਂ ਤਕੜੀ ਤੇ ਭਾਰੀ ਸੀ ॥੩੬੧॥

੨. ਉਸ ਨੇ ਵੇਖਿਆ ਕਿ ਇਹ ਮਾਸ ਲੈ ਕੇ ਅਕਾਸ਼ ਵੱਲ ਉੱਡੀ ਜਾ ਰਹੀ ਹੈ। ਉਸ ਨੇ ਉਸੇ ਵੇਲੇ ਉਸ ਦੇ ਨਾਲ ਜੁੱਧ ਮੰਡ ਲਿਆ। ਉਸ ਸਮੇਂ ਪਹਿਲੀ ਇੱਲ ਮਾਸ ਨੂੰ ਛੱਡਕੇ ਆਪ ਉਡ ਗਈ। ਇਹ ਵੇਖਕੇਕਿ ਇਹ ਇੱਲ ਮੇਰੇ ਨਾਲੋਂ ਤਕੜੀ ਹੈ ਇਸ ਨਾਲ ਲੜਾਈ ਤੇ ਮਾਸ ਦੀ ਬੋਟੀ ਛੱਡਕੇ ਤੁਰ ਪਈ ॥੩੬੨॥

੩. ਉਹ ਮਾਸ ਦਾ ਚਾਰਾ ਛੱਡਕੇ ਆਰਾਮ ਨਾਲ ਧਰਤੀ ਤੇ ਆ ਬੈਠੀ ਉਸ ਨੂੰ ਵੇਖਕੇ ਮੁਨੀ ਮਨ ਦੇ ਵਿਚ ਹੈਰਾਨ ਹੋ ਕੇ ਰਹਿ ਗਿਆ ਅਤੇ ਚਿਤ ਦੇ ਵਿਚ ਸੋਲਵਾਂ ਗੁਰੂ ਉਸ ਨੂੰ ਕਹਿ ਦਿੱਤਾ ॥੩੬੩॥

੪. ਤੇ ਰਿਸ਼ੀ ਜੀ ਕਹਿੰਦੇ ਹਨ ਕੋਈ ਇਸ ਤਰ੍ਹਾਂ ਜਿਸ ਤਰ੍ਹਾਂ ਇਸ ਇੱਲ ਨੇ ਸਾਰਾ ਮਾਸ ਤਿਆਗ ਦਿੱਤਾ। ਇਸ ਤਰ੍ਹਾਂ ਆਪਣਾ ਸਾਰਾ ਧੰਨ ਛੱਡ ਦੇਵੇ। ਉਸਦੀ ਆਸ ਛੱਡਕੇ ਮਨ ਵਿਚੋਂ ਉਦਾਸ ਹੋ ਜਾਵੇ ਮਨ ਵਿਚ। ਤਾਂ ਉਹ ਪੰਜਾਂ ਇੰਦ੍ਰੀਆਂ ਦਾ ਤਿਆਗ ਕਰ ਸਕਦਾ ਹੈ। ਜਿਸ ਤਰ੍ਹਾਂ ਇਲ ਨੇ ਤਿਆਗਿਆ ਹੈ ਇਸੇ ਤਰ੍ਹਾਂ ਛੱਡ ਦੇਣ ਲਈ ਵੇਦ ਕਹਿੰਦੇ ਹਨ ॥੩੬੪॥

੫. ਇਥੇ ਸੋਲਵਾਂ ਗੁਰੂ ਇਲ ਪੂਰਾ ਹੋਇਆ ॥

---

੬. ਹੁਣ ਦੁਧੀਰਾ ਸਤਾਰਵ੍ਹੇਂ ਗੁਰੂ ਦੀ ਕਥਾ ਕਰਦੇ ਹਨ ॥

੭. ਤੋਟਕ ਛੰਦ ॥ ਰਿਖੀ ਸੋਲਵਾਂ ਗੁਰੂ ਉਸ ਇੱਲ ਨੂੰ ਕਰਕੇ। ਚਿਤ ਦੇ ਵਿਚ ਉਦਾਸ ਹੋ ਕੇ ਉਠਕੇ ਅਗੇ ਚਲ ਪਿਆ। ਮੁਖ ਦੇ ਵਿਚੋਂ ਪੂਰੀ ਤਰ੍ਹਾਂ ਸ਼ਬਦ ਦੀ ਅਵਾਜ਼ ਇਕ ਰਸ ਨਿਕਲ ਰਹੀ ਹੈ। ਜਿਸ ਨੂੰ ਸੁਣਕੇ, ਗੰਧਰਵ ਤੇ ਦੇਵਤੇ ਅਤੇ ਨਰ ਸਭ ਹੀ ਮੋਹਿਤ ਹੁੰਦੇ ਹਨ ॥੩੬੫॥

੮. ਅਤੇ ਨਦੀ ਦੇ ਕਿਨਾਰੇ ਚਲੇ ਗਏ। ਜਿਹੜਾ ਹਠ ਦਾ ਪੂਰਾ ਰਿਖੀ ਇਕ ਰਸ ਤਪ ਕਰਨ ਵਾਲਾ ਹੈ। ਉਥੇ ਜਾ ਕੇ ਉਸ ਨੇ ਇਕ ਦੁਧੀਰੀਆ ਪੰਛੀ ਨੂੰ ਵੇਖਿਆ। ਜਿਥੇ ਨਦੀ ਦੇ ਵਿਚ ਮੱਛ ਉਛਲਦੇ ਸਨ ॥੩੬੬॥

੯. ਉਹ ਪੰਛੀ ਅਕਾਸ਼ ਵਿਚ ਇਕ ਚਿਤ ਹੋ ਕੇ ਗੋਲ ਘੇਰਾ ਬੰਨ ਕੇ ਉਡ ਰਿਹਾ ਸੀ। ਜਿਸ ਦਾ ਸਰੀਰ ਬੜਾ ਸੁਹਣਾ ਉਜਲਾ ਬੜਾ ਡੀਲ ਵਾਲਾ ਸੁੰਦਰ ਸੋਭਦਾ ਸੀ। ਜਿਹੜਾ ਆਪਣੇ ਨੇਤ੍ਰਾਂ ਨਾਲ ਹੋਰ ਕਿਸੇ ਪਾਸੇ ਨਹੀਂ ਸੀ ਵੇਖਦਾ ਤੇ ਇਸ ਤਰ੍ਹਾਂ ਉਸ ਦਾ ਮਨ ਮੱਛੀਆਂ ਵਿਚ ਹੀ ਗੱਡਿਆ ਹੋਇਆ ਸੀ ॥੩੬੭॥

੧੦. ਸਰੋਮਣੀ ਮੁਨੀ ਨੇ ਉਥੇ ਜਾ ਕੇ ਇਸ਼ਨਾਨ ਕੀਤਾ। ਇਸ਼ਨਾਨ ਕਰਕੇ ਸੁਚਾ ਹੋ ਕੇ ਧਿਆਨ ਲਾ ਕੇ ਜਦੋਂ ਉਠਿਆ ਤਾਂ ਉਸ ਵੇਲੇ ਤੱਕ ਉਹ ਮੱਛੀਆਂ ਦਾ ਵੈਰੀ ਕਿਸੇ ਪਾਸੇ ਨਹੀਂ ਗਿਆ ਨਾ ਉਸ ਨੇ ਆਪਣੀ ਉਡਾਣ ਬੰਦ ਕੀਤੀ। ਸੂਰਜ ਦਾ ਰਥ ਆ ਕੇ ਡੁੱਬਣ ਤੇ ਪਹੁੰਚ ਗਿਆ ਭਾਵ ਦਿਨ ਛਿਪ ਗਿਆ। ਪਰ ਉਸਦੀ ਨਿਗ੍ਹਾ ਕਿਸੇ ਹੋਰ ਪਾਸੇ ਨਹੀਂ ਹੋਈ ॥੩੬੮॥

੧੧. ਉਹ ਮੱਛੀਆਂ ਦਾ ਕਾਤਲ ਉਸੇ ਤਰ੍ਹਾਂ ਉਡਦਾ ਰਿਹਾ। ਸੂਰਜ ਤਾਂ ਛਿਪ ਗਿਆ ਪਰ ਉਸ ਦਾ ਧਿਆਨ ਨਹੀਂ ਹੋਰ ਪਾਸੇ ਨਹੀਂ ਹੋਇਆ। ਜਿਸ ਤੇ ਸ਼੍ਰੋਮਣੀ ਮੁਨੀ ਮੋਹਿਤ ਹੋ ਗਿਆ। ਉਸ ਨੂੰ ਸਤਾਰਵ੍ਹਾਂ ਗੁਰੂ ਕਹਿ ਦਿੱਤਾ ॥੩੭੧॥

ਇਥੇ ਸਤਾਰ੍ਹਵਾਂ ਗੁਰੂ ਦੁਧੀਰੀਆ ਪੂਰਾ ਹੋਇਆ ॥੧੭॥

---

੧੨. ਰੁਦਰਾ ਵਤਾਰ - ਦਤਾ ਤ੍ਰੈ ਅਠਾਰਵਾਂ ਗੁਰੂ ਹਰਨਾਂ ਦਾ ਸ਼ਿਕਾਰੀ

੧੩. ਅਗੇ ਮਿਰਗਾਹਾ ਅਠਾਰਵੇਂ ਗੁਰੂ ਦਾ ਵਰਨਣ ॥

੧੪. ਤੋਟਕ ਛੰਦ ॥ ਦੱਤ ਜੀ ਨੇ ਇਸ਼ਨਾਨ ਕਰਕੇ ਗੋਵਿੰਦ ਦੇ ਨਾਮ ਦਾ ਜਾਪ ਕੀਤਾ ਅਤੇ ਜਸ ਗਾਇਆ ਫੇਰ ਮੁਨੀ ਜੀ ਉਠਕੇ ਬਣ ਦੇ ਵਿਚ ਚਲੇ ਗਏ। ਜਿਥੇ ਸਾਲ, ਤਮਾਲ, ਸਢਾਲ ਲਸੈ। ਸੁਰਜ ਦੇ ਰਥ ਦੇ ਘੋੜਿਆਂ ਦੇ ਪੈਰ ਫਸਦੇ ਸਨ ॥੩੭੦॥

੧੫. ਉਸ ਜੰਗ ਵਿਚ ਰਿਖੀ ਨੇ ਜਾ ਕੇ ਇਕ ਬੜਾ ਵੱਡਾ ਤਲਾਅ ਵੇਖਿਆ। ਇਹ ਰਿਖੀਆਂ ਦਾ ਟੋਲਾ ਉਥੇ ਚਲੇ ਗਿਆ ਜੋ ਇਹਨਾਂ ਜੋਰ ਅਨੁਸਾਰ ਸੀ। ਉਥੇ ਘਾਹ ਤੇ ਪੱਤਿਆਂ ਵਿਚ ਇਕ ਸ਼ਿਕਾਰੀ ਵੇਖਿਆ। ਜਿਸ ਦਾ ਸਰੀਰ ਸੁਨਹਿਰੀ ਸੁਧ ਪ੍ਰਭਾਉ ਦੇ ਰਿਹਾ ਸੀ ॥੩੭੧॥ ਹੱਥ ਵਿਚ ਕਮਾਣ ਲੈ ਕੇ ਤੀਰ ਸਿੰਨਿਆ ਹੋਇਆ ਸੀ ਜੋ ਚਿੱਟਾ ਸਫੈਦ ਸੀ।

---

ਦੀ ਪਾਲਣਾ ਕਰਨ ਲਈ ਨਿਸ਼ਾਨਾ ਬਨਣ ਵਾਸਤੇ ਭੱਜੇ ਆਏ। ਇਸ ਤਰ੍ਹਾਂ ਗੁਰੂ ਸਾਹਿਬ ਨੇ ਦੂਜੇ ਪਾਸੇ ਕਰਕੇ ਆਪਣੇ ਦੋਵੇਂ ਸੇਵਕਾਂ ਦੀ ਸ਼ਰਧਾ ਅਤੇ ਵਫਾਦਾਰੀ ਲਈ ਉਹਨਾਂ ਤੇ ਬਖਸ਼ਿਸ਼ਾਂ ਅਤੇ ਮੇਹਰਾਂ ਕੀਤੀਆਂ।

ਬਾਗੜੀਆਂ ਅਤੇ ਪੰਜਾਬ ਦੇ ਹੋਰ ਪਰਿਵਾਰ ਜਿਲਾ ਲੁਧਿਆਣਾ ਭਾਈ ਬਾਗੜੀਏ ਦੇ ਪਰਿਵਾਰ ਤੇ ਵੀ ਗੁਰੂ ਸਾਹਿਬ ਦੀ ਵਿਸ਼ੇਸ਼ ਬਖਸ਼ਿਸ਼ ਸੀ। ਇਹ ਪਰਿਵਾਰ ਦੀਆਂ ਧਾਰਮਿਕ ਰੀਤਾਂ ਨਿਭਾਉਂਦਾ ਸੀ। ਬਾਗੜੀਆਂ ਪਰਿਵਾਰ ਕੋਲ ਗੁਰੂ ਜੀ ਦੀਆਂ ਹੇਠ ਲਿਖੀਆਂ ਨਿਸ਼ਾਨੀਆ ਹਨ -

ੳ. ਗੁਰੂ ਸਾਹਿਬ ਵਲੋਂ ਭਾਈ ਸੁਖੀਆਂ ਦੇ ਪੁੱਤ੍ਰ ਨੂੰ ਭੇਟ ਕੀਤੀ ਇਕ ਕ੍ਰਿਪਾਨ।

ਅ. ਇਕ ਖੰਜਰ ਇਕ ਤੇਜ ਧਾਰ ਬਰਛਾ ਇਕ ਛੋਟਾ ਬਰਛਾ (ਪੇਸ-ਕਬਜ਼) ਇਸ ਤੋਂ ਇਲਾਵਾ ਇਕ ਹੋਰ ਛੋਟਾ ਖੰਜਰ (ਪੇਸ਼ ਕਬਜ਼) ਅਤੇ ਇਕ ਛੋਟਾ ਖੰਜਰ (ਜਮਬੂਆ) ਇਹ ਸਾਰੀਆਂ ਨਿਸ਼ਾਨੀਆਂ ਗੁਰੂ ਜੀ ਨੇ ਭਾਈ ਰੂਪ ਚੰਦ ਅਤੇ ਉਸਦੇ ਸੱਤੇ ਪੁਤਰਾਂ ਨੂੰ ਦਿਤੀਆਂ ਸਨ। ਗੁਰੂ ਸਾਹਿਬ ਦਾ ਭਾਈ ਦੇਸ ਰਾਜ ਅਤੇ ਸੰਗਤ ਦੇ ਨਾਂ ਤੇ ਲਿਖਿਆ ਇਕ ਹੁਕਮਨਾਮਾ ਸਾਬੋ ਕੀ ਤਲਵੰਡੀ ਜਿਲ੍ਹਾਂ ਬਠਿੰਡਾ ਭਾਈ ਚੇਤ ਸਿੰਘ ਦੇ ਘਰ ਹੈ। ਬਠਿੰਡਾ ਦੇ ਨੇੜੇ ਇਕ ਪਿੰਡ ਚ ਰਹਿੰਦੇ ਭਾਈ ਭਗਵਾਨ ਸਿੰਘ ਦੇ ਪਰਿਵਾਰ ਕੋਲ ਵੀ ਹੇਠ ਲਿਖੀਆਂ ਨਿਸ਼ਾਨੀਆਂ ਹਨ (ੳ) ਗੁਰੁ ਸਾਹਿਬ ਦੇ ਜੋੜੇ (ਜੁਤੀਆਂ) ਅ ਸੱਤ ਧਾਤਾਂ ਦਾ ਬਣਿਆ ਇਕ ਖੁੱਲਾ ਬਰਤਨ (ੲ) ਜਦੋਂ ਗੁਰੂ ਜੀ ਨੇ ਉੱਚ ਦੇ ਪੀਰ ਦਾ ਰੂਪ ਧਾਰਨ ਕੀਤਾ ਸੀ ਉਸ ਵਕਤ ਦੀ ਇਕ ਨੀਲੀ ਕਮੀਜ ਅਤੇ ਲੰਬੀ ਦਸਤਾਰ ਵੀ ਮੌਜੂਦ ਹੈ।

ਇਕ ਖੱਪਰ ਤੇ ਲੱਗੀ ਮੋਹਰ ਜਿਸ ਨੂੰ ਸੁਰੱਖਿਆ ਵਜੋਂ ਫਰੇਮ ਕੀਤਾ ਹੋਇਆ ਹੈ ਇਹ ਗੁਰੂ ਜੀ ਨੇ ਭਾਈ ਲਾਲ ਚੰਦ ਨੂੰ ਦਿੱਤਾ।

ਮਲੇਰ ਕੋਟਲਾ ਦੇ ਨਵਾਬ ਕੋਲ—ਮਲੇਰ ਕੋਟਲਾ ਦੇ ਮੁਸਲਮਾਨ ਨਵਾਬ ਦਾ ਸਿਖ ਜਗਤ ਚ ਵਿਸ਼ੇਸ਼ ਸਤਿਕਾਰ ਹੈ। ਗੁਰੂ ਸਾਹਿਬ ਦੇ ਰਸੋਈਏ ਗੰਗੂ ਬ੍ਰਾਂਹਮਣ ਵਲੋਂ ਧੋਖੇ ਨਾਲ ਨਵਾਬ ਬਸੀਰ ਖਾਂ ਕੋਲ ਗੁਰੂ ਜੀ ਦੇ ਛੋਟੇ ਸਾਹਿਬਜਾਦਿਆਂ ਨੂੰ ਫੜਉਣ ਵਕਤ ਨਵਾਬ ਸ਼ੇਰ ਖਾਂ ਮਲੇਰ ਕੋਟਲਾ ਨੇ ਵਜੀਰ ਖਾਂ ਕੋਲੋਂ ਉਹਨਾਂ ਮਸੂਮ ਸਾਹਿਜਾਦਿਆਂ ਨੂੰ ਛੱਡ ਦੇਣ ਲਈ ਪਰੇਰਿਆ ਸੀ। ਪਰ ਨਵਾਬ ਵਜੀਰ ਖਾਂ ਨੇ ਸਾਹਿਬ ਜਾਦਿਆਂਨੂੰ ਜਿਊਂਦੇ ਹੀ ਸਰਹੰਦ ਦੀਆਂ ਦਿਵਾਰਾਂ ਚਿਣਵਾਂਣ ਦਾ ਫੈਸਲਾ ਕੀਤਾ। ਗੁਰੂ ਜੀ ਨੇ ਮਲੇਰ ਕੋਟਲਾ ਦੇ ਨਵਾਬ ਨੂੰ ਇਕ ਕ੍ਰਿਪਾਨ ਨਾਲ ਨਵਾਜਿਆ ਜਿਸ ਉਤੇ ਇਹ ਸ਼ਬਦ ਅੰਕਤ ਹਨ ਇਕ ਬਨੇ ੧ੴ ਸ੍ਰੀ ਗੁਰੂ ਗੋਬਿੰਦ ਸਿੰਘ ਵਲੋਂ ਨਵਾਬ ਸ਼ੇਰ ਖਾਂ ਮਲੇਰੀ ਨੂੰ ਪ੍ਰੇਮ ਦਾ ਸੰਦੇਸ਼ਾ ਰਾਏ ਕੋਟ ਅਤੇ ਦੂਸਰੇ ਪਾਸੇ ਸੰਮਤ ੧੭੬੨ ਮਲੇਰ ਕੋਟਲਾ ਦੇ ਸ਼ਾਹੀ ਮਲੇਰ ਕੋਲ ਛੋਟੇ ਸਾਹਿਬਜ਼ਾਦਿਆਂ ਦ ਇਕ ਖੰਜਰ ਵੀ ਮੌਜੂਦ ਹੈ ਬਲਕੇ ਇਕ ਉਹ ਵੀ ਤਲਵਾਰ ਦੇਖੀ ਗਈ ਹੈ ਜਿਸ ਤੋਂ ਇਕ ਸੌ ਅੱਠ ਟੱਕ ਲਗੇ ਹੋਏ ਹਨ ਜੋ ਗੁਰੂ ਜੀ ਨੂੰ ਅਠੱਤੀ ਮਾਲਾ ਸਿਮਰਨੇ ਦਾ ਕੰਮ ਦਿੰਦੀ ਸੀ ਅਤੇ ਤਲਵਾਰ ਤੇ ਸਿਮਰਨਾ ਦੋਇ ਇਕ ਹੱਥ ਵਿਚ ਰਖਣ ਦਾ ਸਬੂਤ ਪੇਸ਼ ਕਰਦੀ ਸੀ ਇਹ ਗੁਰੂ ਜੀ ਦੀ ਮਲੇਰ ਕੋਟਲਾ ਪਰਿਵਾਰ ਤੇ ਬਖਸ਼ਿਸ਼ ਦਾ ਨਤੀਜਾ ਹੀ ਸੀ ਕਿ ਜਦੋਂ ਪੂਰਬੀ ਪੰਜਾਬ ਚ ਹਰ ਥਾਂ ਤੇ ਝੰਡੇ ਦੇ ਦੌਰਾਨ ਮੁਸਲਮਾਨਾ ਦਾ ਬੱਚਾ ਬੱਚਾ ਵੈਰੀ ਹੋ ਚੁਕਾ ਸੀ ਪਰ ਮਲੇਰ ਕੋਟਲਾ ਦੇ ਮੁਸਲਮਾਨਾਂ ਪ੍ਰਤੀ ਕਿਸੇ ਨੇ ਕੋਈ ਮਾੜੀ ਭਾਵਨਾ ਨਹੀਂ ਪ੍ਰਗਟਾਈ। ਪਰਿਵਾਰ ਕੋਲ ਇਕ ਦੂਸਰੇ ਤੋਂ ਇਲਾਵਾ ਔਰੰਗਜੇਬ ਨੂੰ ਲਿਖੀ ਉਸ ਚਿਠੀ ਦੀ ਨਕਲ ਵੀ ਮੌਜੂਦ ਹੈ ਜਿਸ ਚ ਉਹਨਾ ਗੁਰੂ ਦੇ ਹੱਕ ਦੇ ਵਿਚਾਰ ਪ੍ਰਗਟਾਏ ਸਨ।

ਹੋਰ ਥਾਵਾਂ ਤੇ ਮਹਾਰਾਜਾ ਬੜੋਦਾ ਦੇ ਅਜਾਇਬ ਘਰ ਚ ਵੀ ਗੁਰੂ ਸਾਹਿਬ ਦੀਆਂ ਕੁਝ ਨਿਸ਼ਾਨੀਆਂ ਉਪਲਬਧ ਹਨ ਆਸਾਮ ਦੇ ਰਾਜਾ ਰਤਨ ਰਾਏ ਵਲੋਂ ਗੁਰੂ ਜੀ ਨੂੰ ਭੇਟ ਕੀਤੇ ਪੰਜ ਘੋੜੇ ਇਕ ਹਾਥੀ ਅਤੇ ਕੀਮਤੀ ਸ਼ਸ਼ਤਰ (ਪੰਜ ਕਲਾਂ ਸ਼ਸ਼ਤਰ) ਜਿਸ ਵਿਚ ਪਸਤੌਲ ਕਿਰਪਾਨ, ਨੇਜਾਂ ਬਰਛਾ ਅਤੇ ਇਕ ਨੇਜਾ ਗੁਰੂ ਜੀ ਦਾ ਇਹ ਸ਼ਸ਼ਤਰ ਬੜੌਦਾ ਕਿਵੇਂ ਪਹੁੰਚਿਆ ਇਸ ਬਾਰੇ ਕੋਈ ਪੱਕੀ ਜਾਣਕਾਰੀ ਪ੍ਰਾਪਤ ਨਹੀਂ ਹੋਈ ਇਸੇ ਤਰ੍ਹਾਂ ਜੈਪੁਰ ਦੇ ਸ਼ਾਹੀ

ਬਾਣ ਕਮਾਣ ਸਿਤੰ ॥ [1]ਮ੍ਰਿਗ ਮਾਰਤ ਕੋਟ ਕਰੋਰ ਕਿਤੰ ॥ ਸਭ ਸੈਨ ਮੁਨੀਸਰ ਸੰਗਿ ਲਏ ॥ ਜਹ ਕਾਨਨ ਥੋ ਤਹ ਜਾਤ ਭਏ ॥੩੭੨॥ [2]ਕਨਕੰ ਦੁਤਿ ਉਜਲ ਅੰਗ ਸਨੇ ॥ ਮੁਨਿਰਾਜ ਮਨੰ ਰਿਤ ਰਾਜ ਬਨੇ ॥ ਰਿਖ ਸੰਗ ਸਖਾ ਨਿਸ ਬਹੁਤ ਲਏ ॥ ਤਿਹ ਬਾਰਧ ਦੂਜ ਬਿਲੋਕਿ ਗਏ ॥੩੭੩॥ [3]ਰਿਖ ਬੋਲਤ ਘੋਰਤ ਨਾਦ ਨਵੰ ॥ ਤਿਹ ਠਉਰ ਕੁਲਾਹਲ ਉੱਚ ਹੂਅੰ ॥ ਜਲ ਪੀਵਤ ਠਉਰ ਹੀ ਠਉਰ ਮੁਨੀ ॥ ਬਨ ਮੱਧਿ ਮਨੋ ਰਿਖ ਮਾਲ ਬਨੀ ॥੩੭੪॥ [4]ਅਤਿ ਉੱਜਲ ਅੰਗ ਬਿਭੂਤ ਧਰੈ ॥ ਬਹੁ ਭਾਂਤਿ ਨਿਆਸ ਅਨਾਸ ਕਰੈ ॥ ਨਿਵਲਆਦਿਕ ਸਰਬੰ ਕਰਮ ਕੀਏ॥ ਰਿਖ ਸਰਬ ਚਹੂੰ ਚਕ ਦਾਸ ਥੀਏ ॥੩੭੫॥ [5]ਅਨਭੰਗ ਅਖੰਡ ਅਨੰਗ ਤਨੰ ॥ ਬਹੁ ਸਾਧਤ ਨਆਸ ਸੰਨਆਸ ਬਨੰ ॥ ਜਟ ਸੋਹਤ ਜਾਨੁਕ ਧੂਰ ਜਟੀ॥ ਸਿਵ ਕੀ ਜਨੁ ਜੋਗ ਜਟਾ ਪ੍ਰਗਟੀ ॥੩੭੬॥ [6]ਸਿਵ ਤੇ ਜਨੁ ਗੰਗ ਤਰੰਗ ਛੁਟੇ॥ ਇਹ ਹੁਇ ਜਨ ਜੋਗ ਜਟਾ ਪ੍ਰਗਟੇ ॥ ਤਪ ਸਰਬ ਤਪੀਸਨ ਕੇ ਸਬ ਹੀ ॥ ਮੁਨ ਜੇ ਸਬ ਛੀਨ ਲਏ ਤਬਹੀ ॥੩੭੭॥ [7]ਸੁਤ ਜੇਤਿਕ ਨਆਸ ਉਦਾਸ ਕਹੇ ॥ ਸਬਹੀ ਰਿਖ ਅੰਗਨ ਜਾਨ ਲਏ ॥ ਘਨ ਮੈ ਜਿਮ ਬਿੱਦੁਲਤਾ ਝਮਕੈ॥ ਰਿਖ ਮੋ ਗੁਨ ਤਾਸ ਸਬੈ ਦਮਕੈ ॥੩੭੮॥ [8]ਜਸ ਛਾਡਤ ਭਾਨ ਅਨੰਤ ਛਟਾ॥ ਰਿਖ ਕੇ ਤਿਮ ਸੋਭਤ ਜੋਗ ਜਟਾ ॥ ਜਿਨ ਕੀ ਦੁਖ ਫਾਂਸ ਕਹੂੰ ਨ ਕਟੀ ॥ ਰਿਖ ਭੇਟਤ, ਤਾਸ ਛਟਾਕ ਛੁਟੀ ॥੩੭੯॥ [9]ਨਰ ਜੋ ਨਹੀ ਨਰਕਨ ਤੇ ਨਿਵਰੈ॥ ਰਿਖ ਭੇਟਤ, ਤਉਨ ਤਰਾਕ ਤਰੈ ॥ ਜਿਨ ਕੇ ਸਮਤਾ ਕਹੂੰ ਨਾਹਿ ਠਟੀ ॥ ਰਿਖ ਪੂਜ ਘਟੀ; ਸਬ ਪਾਪ ਘਟੀ ॥੩੮੦॥ [10]ਇਤ ਬੰਧ ਪਤਉਨ ਬਿਠੋ ਮ੍ਰਿਗਹਾ॥ ਜਸ ਹੇਰਤ ਛੇਰਿਨਿ ਭੀਮ ਭਿੜਹਾ ॥ ਤਿਹ ਜਾਨ ਰਿਖੀ ਨਹੀ ਸਾਸ ਸਸਯੋ ॥ ਮ੍ਰਿਗ ਜਾਨ ਮੁਨੀ ਕਹੁ ਬਾਨ ਕਸਯੋ ॥੩੮੧॥ [11]ਸਰ ਪੇਖ ਸਬੈ ਤਿਹ ਸਾਧ ਕਹੈ ॥ ਮ੍ਰਿਗ ਹੋਇ ਨ ਰੇ; ਮੁਨਿ ਰਾਜ ਇਹੈ ॥ ਨਹ ਬਾਨ ਸਰਾਸਨ ਪਾਨ ਤਜੇ॥ ਅਸ ਦੇਖ ਦ੍ਰਿੜੰ ਮੁਨ ਰਾਜ ਲਜੇ ॥੩੮੨॥ [12]ਬਹੁਤੇ ਚਿਰ ਜਿਉ ਤਿਹ ਧਯਾਨ ਛੁਟਾ ॥ ਅਵਿਲੋਕਿ ਧਰੇ ਰਿਖ ਪਾਲ ਜਟਾ ॥ ਕਸ ਆਵਤ ਹੋ ਡਰ ਡਾਰ ਅਬੈ॥ ਮੁਹਿ ਲਾਗਤ ਹੋ ਮ੍ਰਿਗ ਰੂਪ ਸਬੈ ॥੩੮੩॥ [13]ਰਿਖ ਪਾਲ ਬਿਲੋਕ ਤਿਸੈ ਦ੍ਰਿੜਤਾ॥ ਗੁਰ ਮਾਨ ਕਰੀ ਬਹੁਤੈ ਉਪਮਾ ॥ ਮ੍ਰਿਗ ਸੋ ਜਿਹ ਕੋ ਚਿਤ ਐਸ ਲਗਯੋ ॥ ਪਰਮੇਸਰ ਕੇ ਰਸ ਜਾਨ ਪਗਯੋ ॥੩੮੪॥ [14]ਮੁਨ ਕੌਂ ਤਬ ਪ੍ਰੇਮ ਪ੍ਰਸੀਜ ਹੀਆ॥ ਗੁਰ ਠਾਰਸਮੋ ਮ੍ਰਿਗ ਨਾਸ ਕੀਆ ॥ ਮਨ ਮੋ ਤਬ ਦੱਤ ਬੀਚਾਰ ਕੀਆ ॥ ਗੁਨ ਮ੍ਰਿਗਹਾ ਕੋ

---

ਅਜਾਇਬ ਘਰ ਵਿਚ ਵੀ ਗੁਰੂ ਜੀ ਦੀ ਕ੍ਰਿਪਾਨ ਪ੍ਰਾਪਤ ਹੁੰਦੀ ਹੈ । ਰਾਜਸਥਾਨ ਦੇ ਅਜਮੇਰ ਦੇ ਨੇੜੇ ਪੁਸ਼ਕਰ ਵਿਖੇ ਤੇਜ ਪੱਤਰ ਤੇ ਇਕ ਹੁਕਮਨਾਮਾ ਵੀ ਪ੍ਰਾਪਤ ਹੁੰਦਾ ਹੈ ।

ਇਹ ਬਰਤਨ ਜਿਸ ਵਿਚ ਗੁਰੂ ਸਾਹਿਬ ਦੁੱਧ ਜਾਂ ਜਲ ਛਕਦੇ ਸਨ ਗੰਗਾ ਸਾਗਰ ਦੇ ਨਾਮ ਨਾਲ ਪ੍ਰਸਿੱਧ ਹੈ ਇਹ ਇਕ ਲਾਹੌਰ ਦੇ ਪਰਿਵਾਰ ਕੋਲ ਹੈ । ਕੁਝ ਸਾਲ ਪਹਿਲਾਂ ਇਸ ਨੂੰ ਭਾਰਤੀ ਪੰਜਾਬ ਵਿਚ ਦਰਸ਼ਨਾ ਲਈ ਲਿਆਂਦਾ ਗਿਆਂ ਸੀ । ਗੁਰੂ ਜੀ ਜਦੋਂ ਨਦੇੜ ਲਈ ਰਾਵਾਨਾ ਹੋਏ ਤਾਂ ਹੇਠ ਲਿਖੀਆਂ ਨਿਸ਼ਾਨੀਆਂ ਮਾਤਾ ਸਾਹਿਬ ਕੌਰ. ਜੀ ਨੂੰ ਦਿੱਲੀ ਵਿਖੇ ਦੇ ਕੇ ਗਏ ।

ੳ. ਦੋ ਧਾਰੀ ਕਿਰਪਾਨ (ਖੰਡਾ । ਅ. ਇਕ ਕਟਾਰ (ਖੰਜਰ) ੲ. ਦੋ ਖੰਜਰ (ਕਟਾਰਾਂ) ਸ੍ਰੀ ਦਸਮੇਸ਼ ਪਿਤਾ ਜੀ ਦੀਆਂ ਇਹ ਸਾਰੀਆਂ ਨਿਸ਼ਾਨੀਆਂ ਸਿੱਖ ਪੰਥ ਲਈ ਕੇਵਲ ਪ੍ਰੇਰਨਾ ਸਰੋਤ ਹੀ ਨਹੀਂ ਬਲਕਿ ਅਨਮੋਲ ਵਰਾਸਤ ਵੀ ਹਨ ।

ਹਾਂ ਜੀ ਪੰ: 659 ਤੇ ਅਸਾਂ ਸ੍ਰੀ ਰਤਨ ਸਿੰਘ ਜੱਗੀ ਦਾ ਲੇਖ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀ ਵਿਚਾਰ ਪਰ ਅਰੰਭ ਕੀਤਾ ਸੀ ਜੋ ਬੜੀਆਂ ਉਚੀਆਂ ਤੇ ਬਾ ਦਲੀਲ ਹੀਣ ਕਿਰਤੀਆਂ ਦਾ ਉਲੇਖ ਕਰਕੇ ਦਸਦੇ ਹਨ । ਤੇ ਕਰਮ ਅਸਾਰ ਬਾਣੀਆਂ ਦਾ ਵੇਰਵਾ ਦਿੰਦੇ ਹਨ ਕਿ ਦਸਮ ਗ੍ਰੰਥ ੧੪੨੮ ਪੰਨਿਆਂ ਇਕ ਵੱਡਾ ਗ੍ਰੰਥ ਹੈ ਜਿਸ ਦੇ ਵਰਤਮਾਨ ਰੂਪ ਵਿਚ ਹੇਠ ਲਿਖੇ ਕ੍ਰਮ ਅਨੁਸਾਰ ਬਾਣੀਆਂ ਦਰਜ ਹਨ । ੧. ਜਾਪੁ, ੨. ਅਕਾਲ ਉਸਤਤਿ, ਬਚਿਤ੍ਰ ਨਾਟਕ (ਅਪਨੀ ਕਥਾ), ੪. ਚੰਡੀ ਚਰਿਤ੍ਰ (ਉਕਤ ਬਿਲਾਸ) ੫. ਚੰਡੀ ਚਰਿਤ੍ਰ, (ਤਾਂਬੀ ਮਾਹਾਤਮ) ੬. ਵਾਰ ਦੁਰਗਾ ਕੀ (ਚੰਡੀ ਦੀ ਵਾਰ) ੭. ਗਿਆਨ ਪ੍ਰਬੋਧ, ੮. ਚੌਬੀਸ ਅਵਤਾਰ, ੯. ਬ੍ਰਹਮਾਵਤਾਰ, ੧੭. ਰੁਦ੍ਰਵਤਾਰ (ਦਤਾ ਤ੍ਰੇਯ ਅਤੇ ਪਾਰਸਨਾਥ) ੧੧. ਸ਼ਬਦ ਹਜ਼ਾਰੇ (ਬਿਸਨ ਪਦੇ) ੧੨. ਸਵੱਯੇ (-33, ੧੩. ਖਾਲਸਾ ਮਹਿਮਾ, ੧੪. ਸ਼ਸ਼ਤ੍ਰ ਨਾਮ ਮਾਲਾ, ੧੫. ਚਰਿਤ੍ਰੋ ਪਾਖਿਆਨੁ, ੧੬. ਜ਼ਫਰਨਾਮਾ ਅਤੇ ਹਕਾਇਤਾਂ । ਇਨ੍ਹਾਂ ਰਚਨਾਵਾਂ ਤੋਂ ਛੁਟ ਪਰਾਂਚੀਨ ਬੀੜਾਂ ਵਿਚ ਕੁਝ ਹੋਰ ਵਾਧੂ ਕ੍ਰਿਤੀਆਂ ਵੀ ਸ਼ੰਕਲਿਤ ਹਨ ਪਰ ਉਨ੍ਹਾਂ ਬੀੜਾਂ ਵਿਚ ਉਪ੍ਰੋਕਤ ਕ੍ਰਮ ਨਾਲ ਅਤੇ ਪਰਸਪਰ ਕ੍ਰਮ ਸਬੰਧੀ ਏਕਤਾ

੧. ਅਤੇ ਉਹ ਸ਼ਿਕਾਰੀ ਅਨੇਕਾਂ ਮਿਰਗਾਂ ਨੂੰ ਬਹੁਤ ਸਾਰੇ ਜਤਨ (ਢੰਗ) ਕਰਕੇ ਮਾਰਦਾ ਸੀ । ਉਧਰ ਰਿਸ਼ੀ ਜੀ ਵੀ ਆਪਣੀ ਸਾਧੂਆਂ ਦੀ ਸੈਨਾਂ ਨੂੰ ਨਾਲ ਲੈ ਕੇ ਜਿਥੇ ਉਹ ਜੰਗਲ ਸੀ ਉਥੇ ਚਲੇ ਗਏ ॥੩੭੨॥

੨. ਜਿਸ ਰਿਖੀ ਦੀ ਸੋਨੇ ਜਿਹੀ ਸੁੰਦ੍ਰਤਾ ਸੀ ਤੇ ਮੁਨੀਆਂ ਦੇ ਮੁਖੀ ਜਾਣੋ ਬਸੰਤ ਦੀ ਫੁਲਵਾੜੀ ਵਾਂਗ ਖਿੜੇ ਹੋਏ ਸਨ ਅਤੇ ਰਿਖੀ ਨੇ ਆਪਣੇ ਸੰਗੀ ਸੇਵਕ ਬਹੁਤ ਸਾਰੇ ਨਾਲ ਲਏ ਹੋਏ ਸਨ । ਜੋ ਰਾਤ ਦੇ ਹਨੇਰੇ ਦਾ ਵੇਲਾ ਸੀ ਤੇ ਉਸ ਤਲਾਅ ਨੂੰ ਸਮੁੰਦਰ ਸਮਾਨ ਸਮਝਕੇ ਸੰਤ ਜਨ ਇਸ਼ਨਾਨ ਕਰਨ ਚਲੇ ਗਏ ॥੩੭੩॥

੩. ਰਿਖੀ ਆਪਸ ਵਿਚ ਬੋਲਦੇ ਹਨ ਜਿਸ ਤਰ੍ਹਾਂ ਬੱਦਲ ਘੋਰਦਾ ਹੈ । ਉਥੇ ਗਹਿਮਾ ਗਹਿਮੀ ਦਾ ਕੁਲਾਹਲ ਉਚੀ ਆਵਾਜ਼ਾਂ ਆ ਰਹੀਆਂ ਸਨ । ਤਲਾਬ ਦੇ ਕਿਨਾਰੇ ਤੇ ਬੈਠਕੇ ਕੋਈ ਸਾਧੂ ਜਲ ਛਕਦਾ ਹੈ ਕੋਈ ਚੁਲ੍ਹੇ ਕਰਦਾ ਹੈ ਥਾਂ ਥਾਂ ਤੇ ਬੈਠਕੇ ਐਉਂ ਜਾਪਦਾ ਸੀ ਜਾਣੋ ਬਣ ਦੇ ਵਿਚ ਰਿਖੀਆਂ ਦੀ ਮਾਲਾ ਬਣੀ ਹੋਈ ਹੈ ॥੩੭੪॥

੪. ਸਰੀਰ ਬੜੇ ਚਿਟੇ ਅੰਗ ਸੋਭਦੇ ਸਨ ਕਿਉਂਕਿ ਸੁਆਹ ਮਲੀ ਹੋਈ ਸੀ । ਬਹੁਤ ਤਰ੍ਹਾਂ ਜੋਗ ਤੇ ਭਜਨ ਕਰਨ ਵਾਲੇ ਯਤਨ ਤੇ ਢੰਗ ਕਰਦੇ ਹਨ । ਜਿਸਨੂੰ ਜੋਗੀ ਲੋਕ ਕਰਿਆ ਕਰਦੇ ਨੇ ਨਿਉਲੀ ਕਰਮ ਆਦਿ । ਇਉਂ ਜਾਪਦਾ ਸੀ ਕਿ ਜਿਸ ਤਰ੍ਹਾ ਚਾਰਾਂ ਚੱਕਾਂ ਦੇ ਲੋਕ ਜੋਗੀ ਦੱਤ ਦੇ ਸੇਵਕ ਹੋ ਗਏ ਹਨ ਜਾਣੋ ਬਹੁਤ ਸਾਰੇ ਸਨ ॥੩੭੫॥

੫. ਦੱਤ ਦੀ ਦੁੱਤ ਇਸ ਤਰ੍ਹਾਂ ਜਾਪਦੀ ਸੀ ਜਿਵੇਂ ਕਿ ਨਾਂ ਨਾਸ ਹੋਣ ਵਾਲਾ ਨਾ ਖੰਡੇ ਜਾਣ ਵਾਲਾ ਕਾਮਦੇਵ ਜਿਹਾ ਸਰੀਰ, ਜਿਹੜੇ ਬਣ ਦੇ ਵਿਚ ਬਹੁਤ ਪ੍ਰਕਾਰ ਦੇ ਤਪ ਜੋਗ ਦੇ ਢੰਗ ਸਾਧਦੇ ਹਨ । ਸਿਰ ਤੇ ਜਟਾਂ ਸੋਭਦੀਆਂ ਹਨ ਜਿਵੇਂ ਸ੍ਰਿਜੀ ਦੀਆਂ ਜਟਾਂ ਵਿਚ ਸੁਆਹ ਪਾਈ ਹੁੰਦੀ ਸੀ । ਜਾਣੋ ਸਿਵਜੀ ਦੀਆਂ ਹੀ ਜੋਗ ਜਟਾਂ ਪ੍ਰਗਟ ਹੋ ਗਈਆਂ ਹਨ ॥੩੭੬॥

੬. ਜੋ ਐਉਂ ਜਾਪਦੀਆਂ ਹਨ ਜਿਵੇਂ ਕਿ ਉਹੀ ਜਟਾਂ ਹਨ ਜਿਨ੍ਹ ਵਿਚੋਂ ਗੰਗਾ ਦੀਆਂ ਧਾਰਾਂ ਨਿਕਲੀਆਂ ਸਨ । ਉਹਿ ਇਉਂ ਪ੍ਰਤੀਤ ਹੁੰਦੇ ਸਨ ਜਾਣੇ ਉਹ ਗੰਗਾ ਦੀਆਂ ਲਹਿਰਾਂ ਜੋਗ ਬਣਕੇ ਪ੍ਰਗਟ ਹੋ ਰਹੀਆਂ ਹਨ । ਜਾਣੋ ਜਿਨੇਂ ਵੀ ਤਪੀ ਤਪ ਕਰਨ ਵਾਲੇ ਸਨ । ਉਹਨਾਂ ਸਾਰੇ ਤਪੀਆਂ ਦਾ ਤਪ ਦੱਤ ਮੁਨੀ ਨੇ ਚੁਰਾ ਲਿਆ ਹੈ ਉਸੇ ਵੇਲੇ ॥੩੭੭॥

੭. ਜਿਤਨੇ ਵੀ ਵੇਦਾਂ ਨੇ ਤਪ ਕਰਨ ਦੇ ਢੰਗ ਤੇ ਸੰਨਿਆਸ ਦੇ ਤਰੀਕੇ ਤੇ ਮਾਇਆ ਉਦਾਸ ਹੋਣ ਦੇ ਯਤਨ ਕਹੇ ਹਨ। ਉਹ ਸਾਰੇ ਹੀ ਅੰਗ ਦੱਤ ਰਿਖੀ ਨੇ ਜਾਣ ਲਏ ਹਨ ਅਤੇ ਜਿਵੇਂ ਬੱਦਲਾਂ ਦੀਆਂ ਘਟਾਂ ਵਿਚੋਂ ਨਿਕਲ ਕੇ ਅਕਾਸ਼ੀ ਬਿਜਲੀ ਚਮਕਦੀ ਹੈ ਉਸ ਤਰ੍ਹਾਂ ਉਹ ਸਾਰੇ ਢੰਗ ਦਤ ਰਿਖੀ ਦੇ ਤਨ ਵਿਚੋਂ ਚਮਕਦੇ ਹਨ ॥੩੭੮॥

੮. ਜਿਸ ਤਰ੍ਹਾਂ ਸੂਰਜ ਵਿਚੋਂ ਅਨੇਕ ਕਿਰਨਾਂ ਨਿਕਲਦੀਆਂ ਹਨ ਇਸੇ ਤਰ੍ਹਾਂ ਰਿਖੀ ਦੇ ਜੋਗ ਤੇ ਜਟਾਂ ਦੇ ਗੁਣ ਸੋਭਾ ਦਿੰਦੇ ਹਨ । ਜਿਨ੍ਹਾਂ ਦੇ ਦੁਖਾਂ ਦੀ ਫਾਹੀ ਕਿਤੇ ਵੀ ਨਹੀਂ ਸੀ ਕੱਟੀ ਜਾਂਦੀ । ਦੱਤ ਰਿਖੀ ਨੂੰ ਮਿਲਕੇ ਉਸਦੇ ਦੁਖਾਂ ਦੀ ਫਾਹੀ ਤੜਾਕ ਦੇ ਕੇ ਟੁੱਟ ਜਾਂਦੀ ਸੀ ॥੩੭੯॥

੯. ਜਿਹੜਾ ਨਰ ਨਰਕ ਤੋਂ ਨਹੀਂ ਬਚ ਸਕਦਾ ਸੀ । ਉਹ ਰਿਖੀ ਨੂੰ ਮਿਲਕੇ ਫਟ ਦੇ ਕੇ ਭਵ ਸਮੁੰਦਰ ਤੋਂ ਪਾਰ ਹੋ ਜਾਂਦਾ ਹੈ । ਜਿਨ੍ਹਾਂ ਪਾਪੀਆਂ ਦੀ ਕਿਸੇ ਨਾਲ ਵੀ ਬਰਾਬਰੀ ਨਹੀਂ ਸੀ ਹੋ ਸਕਦੀ । ਉਸ ਦੀ ਸਮਤਾ ਰਿਖੀ ਦੀ ਪੂਜਾ ਕਰਨ ਨਾਲ ਸਾਰੇ ਪਾਪਾਂ ਦੀ ਮੈਲ ਉਤਰ ਗਈ ॥੩੮੦॥

੧੦. ਜਿਹੜਾ ਪੱਤਿਆਂ ਦੀ ਬੰਨੀ ਹੋਈ ਕੁਟੀਆਂ ਦੇ ਵਿਚ ਉਹ ਸ਼ਿਕਾਰੀ ਬੈਠਾ ਸੀ । ਜਿਹੜਾ ਵੇਖਦਾ ਸੀ ਕਿ ਕੋਈ ਸ਼ਿਕਾਰ-ਸ਼ੇਰਨੀ (ਬੱਕਰੀ ਦੇ ਬੱਚਿਆਂ ਦੇ ਲਈ) ਭੀਮ (ਡਰਾਉਣਾ) ਰੂਪ ਭਿੜਹਾ (ਬਘਿਆੜ) ਵਾਂਗ ਰੂਪ ਧਾਰਕੇ ਤਾਂਗ ਵਿਚ ਬੈਠਾ ਸੀ । ਉਹ ਰਿਖੀਆ ਨੂੰ ਵੇਖਕੇ ਦਮ ਘੁੱਟ ਕੇ ਸਹਿਮ ਕੇ ਬੈਠ ਗਿਆ । ਉਹਨੇ ਮੁਨੀਆਂ ਨੂੰ ਹਿਰਨ ਸਮਝ ਕੇ ਕਮਾਣ ਵਿਚ ਤੀਰ ਕਸ ਲਿਆ ॥੩੮੧॥

੧੧. ਉਸ ਤੀਰ ਨੂੰ ਵੇਖ ਕੇ ਸੰਤਾਂ ਨੇ ਸ਼ਿਕਾਰੀ ਨੂੰ ਕਿਹਾ ਭਾਈ ਇਹ ਹਿਰਨ ਨਹੀਂ ਇਹ ਤਾਂ ਮੁਨੀ ਦਿਤਾਤ੍ਰੈ ਹੈ ਜਿਸ ਨੂੰ ਤੈਂ ਤੀਰ ਸਾਧਿਆ ਹੈ । ਪਰ ਉਸ ਸ਼ਿਕਾਰੀ ਨੇ ਉਹਨਾਂ ਦੀ ਅਵਾਜ ਨਾ ਸੁਣੀ ਕਰਕੇ ਹੱਥੋਂ ਤੀਰ ਨਹੀਂ ਛੱਡਿਆ। ਜਿਸਦਾ ਇਹੋ ਜਿਹਾ ਦ੍ਰਿੜ ਨਿਸਚਾ ਵੇਖਕੇ ਮੁਨੀਆਂ ਦੇ ਰਾਜੇ ਦੱਤ ਜੀ ਬੜੇ ਸ਼ਰਮਸਾਰ ਹੋਏ ॥੩੮੨॥

੧੨. ਦੱਤ ਦੇ ਸੇਵਕ ਸ਼ਿਕਾਰੀ ਨੂੰ ਤੀਰ ਮਾਰਨ ਤੋਂ ਰੋਕਣ ਲਈ ਉਸ ਦੇ ਵਲ ਨੂੰ ਦੌੜੇ । ਜਦੋਂ ਖਾਸੇ ਚਿਰ ਪਿਛੋਂ ਸ਼ਿਕਾਰੀ ਦਾ ਧਿਆਨ ਉਹਨਾਂ ਵੱਲ ਹੋਇਆ ਤਾਂ ਸਿਰਿ ਤੇ ਜਟਾਂ ਧਾਰਨ ਵਾਲੇ ਰਿਖੀ ਸੇਵਕਾਂ ਦੀ ਪਾਲਨਾ ਕਰਨ ਵਾਲੇ ਦਤ ਦੇ ਸੇਵਕਾਂ ਨੂੰ ਸ਼ਿਕਾਰੀ ਕਹਿੰਦਾ ਹੈ ਕਿ ਭਾਈ ਤੁਸੀਂ ਡਰ ਛੱਡਕੇ ਕਿਸ ਤਰ੍ਹਾਂ ਆ ਰਹੇ ਹੋ ? ਮੈਨੂੰ ਤਾਂ ਤੁਸੀਂ ਸਾਰੇ ਹੀ ਹਿਰਨਾਂ ਦਾ ਰੂਪ ਦਿਸਦੇ ਹੋ ॥੩੮੩॥

੧੩. ਰਿਖੀਆਂ ਦੇ ਸਵਾਮੀ ਦੱਤ ਜੀ ਨੇ ਉਸ ਸ਼ਿਕਾਰੀ ਦਾ ਅਟੱਲ ਵਿਸ਼ਵਾਸ ਦੇਖ ਕੇ । ਉਸਨੂੰ ਗੁਰੂ ਮੰਨਕੇ ਉਸ ਸ਼ਿਕਾਰੀ ਦੀ ਬਹੁਤ ਉਸਤਤਿ ਕੀਤੀ । ਜੋ ਸ਼ਖਸ ਮਿਰਗ ਦੀ ਸ਼ਕਲ ਤੇ ਐਸਾ ਜੁੜਿਆ ਹੈ । ਜੇ ਪ੍ਰਮੇਸ਼ਰ ਦੇ ਨਾਲ ਲੱਗ ਜਾਵੇ ਭਾਵ ਇੰਞ ਜਾਪਦਾ ਹੈ ਜਿਵੇਂ ਰੱਬ ਨਾਲ ਸੁਰਤਾ-ਬਿਰਤਾ ਜੁੜਿਆ ਹੁੰਦਾ ਹੈ । ॥੩੮੪॥

੧੪. ਉਸ ਨੂੰ ਵੇਖਕੇ ਮੁਨੀ ਦਾ ਹਿਰਦਾ ਪਿਘਲ ਗਿਆ । ਉਸ ਸਮੇਂ ਉਸ ਜਗ੍ਹਾ ਮਿਰਗ ਦੇ ਨਾਸ ਕਰਨ ਵਾਲੇ ਸ਼ਿਕਾਰੀ ਨੂੰ ਦਤ ਨੇ ਮਨ ਵਿਚ ਵਿਚਾਰ ਕੀਤਾ ਅਤੇ ਉਸ ਮਿਰਗ ਮਾਰਨ ਵਾਲੇ ਸ਼ਿਕਾਰੀ ਦੇ ਗੁਣ ਆਪਣੇ ਦਿਲ ਵਿਚ ਪਾ ਲਏ ॥੩੮੫॥

---

☛ ਨਹੀਂ ਹੈ । ਇਸ ਪ੍ਰਕਰਣ ਨੂੰ ਮੈ ਐਥੇ ਹੀ ਬਿਸਰਾਮ ਦਿੰਦਾ ਹਾਂ ਕਿਉਂਕਿ ਇਹ ਬਾਣੀਆਂ ਦਾ ਹੀ ਵੇਰਵਾ ਹੈ ਜੋ ਸਭ ਜਾਣਦੇ ਹਨ ਮਤਲਬ ਦੀ ਗਲਾ ਪੰਨਾ ੩੩ ਤੇ ਆਪ ਦਲੀਲ ਦਿੰਦੇ ਹਨ ।

ਸਿੱਖ ਇਤਿਹਾਸ ਅਤੇ ਪਰੰਪਰਾ ਅਨੁਸਾਰ ਦਸਮ ਗੁਰੂ ਦੇ ੧੨ ਦਰਬਾਰੀ ਕਵੀ ਪ੍ਰਾਂਚੀਨ ਪੌਰਾਣਕ ਰਚਨਾਵਾਂ ਦਾ ਭਾਸ਼ਾ ਰੂਪਾਂਤਰ ਜਮਾਂ ਅਨੁਵਾਦ ਤਿਆਰ ਕਰਦੇ ਸਨ ਤਾਂ ਜੋ ਸੰਸਕ੍ਰਿਤ ਗ੍ਰੰਥਾਂ ਵਿਚ ਲੁਪਤ ਪਏ ਵਿਚਾਰਾਂ ਅਤੇ ਕਤਾਬਾਂ ਤੋਂ ਸਿੱਖ ਜਗਤ ਜਾਣੂ ਹੋ ਸਕੇ । ਸੰਮਤ ੧੭੬੯ ਬਿ: ਵਿਚ ਜਦ ਗੁਰੂ ਜੀ ਨੇ ਅਨੰਦਪੁਰ ਛੱਡਿਆਂ ਤਾਂ ਅਜੇਹਾ ਸਾਰਾ ਸਾਹਿਤ ਸਰਸਾ ਨਦੀ ਵਿਚ ਰੁੜ ਗਿਆਂ ਉਪ੍ਰੋਕਤ ਸਾਹਿਬ ਵਿਚੋਂ ਜਿਨ੍ਹਾਂ ਗ੍ਰੰਥਾਂ ਜਾਂ ਪੋਥੀਆਂ ਦੇ ਉਤਾਰੇ ਪੰਜਾਬ ਆਦਿ ਮੈਦਾਨੀ ਪ੍ਰਦੇਸਾਂ ਵਿਚ ਰਹਿਣ ਵਾਲੇ ਸ਼ਰਧਾਲੂਆਂ ਪਾਸ ਸੁਰੱਖਿਅਤ ਪਏ ਸਨ ਉਨ੍ਹਾਂ ਨੂੰ ਗੁਰੂ ਜੀ ਦੇ ਜੋਤੀ ਜੋਤਿ ਸਮੌਣ ਤੋਂ ਬਾਅਦ ਭਾਈ ਮਨੀ ਸਿੰਘ ਦੇ ਉਦਮ ਨਾਲ ਇਕੱਠਾ ਕੀਤਾ ਗਿਆਂ ਅਤੇ ਉਨ੍ਹਾਂ ਨੂੰ ਸਾਂਭ ਕੇ ਰੱਖਣ ਲਈ ਆਦਿ ਗ੍ਰੰਥ ਦੀ ਸਰੇਣੀ ਤੇ ਇਕ ਬੀੜ ਸੰਕਲਿਤ ਕਰ ਦਿਤਾ ਗਿਆ । ਇਸ ਵਿਚ ਦਸਮ ਗੁਰੂ ਦੀਆਂ ਨਿਜੀ ਬਾਣੀਆਂ ਵੀ ਦਰਜ ਹਨ । ਉਸ ਤੋਂ ਪਿਛੋਂ ਕੁਝ ਹੋਰ ਮੁਖੀ ਸਿੱਖਾਂ ਭਾਈ ਸੁਖਾਂ ਸਿੰਘ ਬਾਬਾ ਦੀਪ ਸਿੰਘ ਆਦਿ ਨੇ ਬਾਅਦ ਵਿਚ ਪ੍ਰਾਪਤ ਹੋਈਆਂ ਹੋਰ ਰਚਨਾਵਾਂ ਨੂੰ ਸ਼ਾਮਲ ਕਰਕੇ ਆਪਣੀ ਆਪਣੀ ਰੁਚੀ ਅਨੁਸਾਰ ਭਿੰਨ ਭਿੰਨ ਬੀੜਾਂ ਤਿਆਰ ਕੀਤੀਆਂ । ਉਦੋਂ ਇਸ ਗ੍ਰੰਥ ਨੂੰ ਬਚਿਤ੍ਰ ਨਾਟਕ ਦਾ ਨਾ ਦਿਤਾ ਜਾਂਦਾ ਸੀ ਪਰ ਬਾਅਦ ਵਿਚ ਇਸ ਨੂੰ ਦਸਵੇਂ ਪਾਤਸ਼ਾਹ ਦਾ ਗ੍ਰੰਥ ਕਿਹਾ ਜਾਣ ਲਗਿਆ ਅਤੇ ਹੁਣ ਇਹੀ ਦਸਮ ਗ੍ਰੰਥ ਦੇ ਨਾ ਨਾਲ ਪ੍ਰਸਿੱਧ ਹੈ ।

ਉਪਰੋਕਤ ਲੇਖ ਤੇ ਵੀਚਾਰ -

ਇਸ ਲੇਖਕ ਦੀਆਂ ਉਪਰੋਕਤ ਦਲੀਲਾਂ ਨਿਜੀ ਹਨ ਜੋ ਫੋਕੀਆਂ ਹਨ ਇਹ ੧੨ ਕਵੀ ਲਿਖਦਾ ਹੈ ਮੈਂ ੮੫ ਕਵੀਆਂ ਦੇ ਨਾਮ ਦਿਤੇ ਹਨ ਫੇਰ ਜਿਹੜੀ ਦਰਬਾਰੀ ਕਵੀਆਂ ਦੀ ਰਚਨਾ ਗੁਰੂ ਦੇ ਆਸੇ ਤੇ ਕਹੇ ਅਨੁਸਾਰ ਲਿਖੀ ਗਈ ਗੁਰਦੇਵ ਨੇ ਪਾਸ ਕਰ ਦਿਤੀ ਤੇ ਉਸ ਤੇ ਬਹਿਸ ਕਰਨ ਵਾਲੇ ਅਸੀਂ ਕੌਣ ਹੁੰਦੇ ਹਾਂ ?

ਇਕੋ ਪ੍ਰਕਰਣਾਂ ਦੇ ਵਚ ਰਾਮ ਤੇ ਸ਼ਾਮ ਦੋ ਕਵੀਆਂ ਦੇ ਨਾਂ ਕਿਵੇਂ ਆ ਗਏ ਇਕੋ ਛੰਦ ਵਿਰ ਦੋ ਕਵੀਆਂ ਦੇ ਨਾਂ ਕਿਵੇਂ ਆ ਸਕਦੇ ਹਨ ? ਆਪਣੇ ਆਪਨੂੰ ਪਾਤਸ਼ਾਹੀ ੧੦ ਲਿਖਣ ਵਾਲਾ ਕਿਹੜਾਂ ਦਰਬਾਰੀ ਕਵੀ ਹੌਂਸਲਾ ਕਰ ਸਕਦਾ ਹੈ ? ਮਾਤਾ ਸੁੰਦਰੀ ਜੀ ਦੀ ਮੌਜੂਦਗੀ ਵਿਚ ਕਿਹੜੇ ਕਵੀ ਨੂੰ ਮਾਨਤਾ ਦਿਤੀ ਜਾ ਸਕਦੀ ਹੈ ? ਭਾਈ ਮਨੀ ਸਿੰਘ ਜੋ ਇਕ ਸਬਦ ਨੂੰ ਗੁਰੂਆਂ ਦੇ ਨਾਂਵਾਂ ਨਾਲ ਨਖੇੜ ਸਕਦਾ ਹੈ ਕਿਵੇਂ ਪਰਮਾਦ ਹੋ ਸਕਦਾ ਹੈ ☛

ਚਿਤ ਬੀਚ ਲੀਆ ॥੩੮੫॥ [੧]ਹਰਿ ਸੋ ਹਿਤ ਜੋ ਇਹ ਭਾਂਤਿ ਕਰੈ ॥ ਭਵ ਭਾਰ ਅਪਾਰਹ ਪਾਰ ਪਰੈ[ੳ] ॥ ਮਲ ਅੰਤਰਿ ਯਾਹੀ ਇਸਨਾਨ ਕਟੈ ॥ ਜਗ ਤੇ ਫਿਰ ਆਵਨ ਜਾਨ ਮਿਟੈ ॥੩੮੬॥ [੨]ਗੁਰ ਜਾਨ ਤਬੈ ਤਿਹ ਪਾਇ ਪਰਾ ॥ ਭਵ ਭਾਰ ਅਪਾਰ ਸੁ ਪਾਰ ਤਰਾ ॥ ਦਸ ਅਸਟਸਮੋ ਗੁਰ ਤਾਸ ਕੀਯੋ ॥ ਕਬਿ ਬਾਂਧਿ ਕਬਿੱਤਨ ਮੱਧਿ ਲੀਯੋ ॥੩੮੭॥ [੩]ਸਬ ਹੀ ਸਿਖ ਸੰਜੁਤਿ ਪਾਨ ਗਹੇ ॥ ਅਵਿਲੋਕ ਚਰਾਚਰਿ ਚਉਧ ਰਹੇ ॥ ਪਸੁ ਪੱਛ ਚਰਾਚਰ ਜੀਵ ਸਬੈ ॥ ਗਣ ਗੰਧ੍ਰਬ ਭੂਤ ਪਿਸਾਚ ਤਬੈ ॥੩੮੮॥

[੪]ਇਤਿ ਅਠਦਸਵੋਂ ਗੁਰੂ ਮ੍ਰਿਗਹਾ ਸਮਾਪਤੰ ॥੧੮॥

[੫]ਅਥ ਨਲਨੀ ਸੁਕ ਉਨੀਵੋਂ ਗੁਰ ਕਥਨੰ ॥ [੬]ਕ੍ਰਿਪਾਣ ਕ੍ਰਿਤ ਛੰਦ ॥ ਮੁਨਿ ਅਤਿ ਅਪਾਰ ॥ ਗੁਣ ਗਣ ਉਦਾਰ ॥ ਬਿੱਦਿਆ ਬਿਚਾਰ ॥ ਨਿਤ ਕਰਤ ਚਾਰ ॥੩੮੯॥ [੭]ਲਖਿ ਛਬਿ ਸੁਰੰਗ ॥ ਲਾਜਤ ਅਨੰਗ ॥ ਪਿਖ ਬਿਮਲ ਅੰਗ ॥ ਚਕਿ ਰਹਤ ਗੰਗ ॥੩੯੦॥ [੮]ਲਖਿ ਦੁਤਿ ਅਪਾਰ ॥ ਰੀਝਤ ਕੁਮਾਰ ॥ ਗਯਾਨੀ ਅਪਾਰ ॥ ਗੁਨ ਗਨ ਉਦਾਰ ॥੩੯੧॥ [੯]ਅਬਯਕਤ ਅੰਗ ॥ ਆਭਾ ਅਭੰਗ ॥ ਸੋਭਾ ਸੁਰੰਗ ॥ ਤਨ ਜਨ ਅਨੰਗ ॥੩੯੨॥ [੧੦]ਬਹੁ ਕਰਤ ਨਯਾਸ ॥ ਨਿਸਦਿਨ ਉਦਾਸ ॥ ਤਜਿ ਸਰਬ ਆਸ ॥ ਅਤਿ ਬੁੱਧਿ ਪ੍ਰਕਾਸ ॥੩੯੩॥ [੧੧]ਤਨ ਸਹਤ ਧੂਪ ॥ ਸੰਨਯਾਸ ਭੂਪ ॥ ਤਨਿ ਛਬਿ ਅਨੂਪ ॥ ਜਨੁ ਸਿਵ ਸਰੂਪ ॥੩੯੪॥ [੧੨]ਮੁਖ ਛਬਿ ਪ੍ਰਚੰਡ ॥ ਆਭਾ ਅਭੰਗ ॥ ਜੁਟਿ ਜੋਗ ਜੰਗ ॥ ਨਹੀ ਮੁਰਤ ਅੰਗ ॥੩੯੫॥ [੧੩]ਅਤਿ ਛਬਿ ਪ੍ਰਕਾਸ ॥ ਨਿਸ ਦਿਨ ਨਿਰਾਸ ॥ ਮੁਨ ਮਨ ਸੁਬਾਸ ॥ ਗੁਨ ਗਨ ਉਦਾਸ ॥੩੯੬॥ [੧੪]ਅਬਯਕਤ ਜੋਗ ॥ ਨਹੀ ਕਉਨ ਸੋਗ ॥ ਨਿਤਪ੍ਰਤਿ ਅਰੋਗ ॥ ਤਜਿ ਰਾਜ ਭੋਗ ॥੩੯੭॥ [੧੫]ਮੁਨ ਮਨ ਕ੍ਰਿਪਾਲ ॥ ਗੁਨ ਗਨ ਦਿਆਲ ॥ ਸੁਭਿ ਮਤਿ ਸੁ ਢਾਲ ॥ ਦ੍ਰਿੜ ਬ੍ਰਿਤ ਕਰਾਲ ॥੩੯੮॥ [੧੬]ਤਨ ਸਹਤ ਸੀਤ ॥ ਨਹੀ ਮੁਰਤ ਚੀਤ ॥ ਬਹੁ ਬਰਖ ਬੀਤ ॥ ਜਨੁ ਜੋਗ ਜੀਤ ॥੩੯੯॥ [੧੭]ਚਾਲੰਤ ਬਾਤ ॥ ਥਰਕੰਤ ਪਾਤ ॥ ਪੀਅ ਆਤ ਗਾਤ ॥ ਨਹੀ ਬਦਤ ਬਾਤ ॥੪੦੦॥ [੧੮]ਭੰਗੰ ਭਛੰਤ ॥ ਕਾਛੀ ਕਛੰਤ ॥ ਕਿੰਗ੍ਰੀ ਬਜੰਤ ॥ ਭਗਵਤ ਭਨੰਤ ॥੪੦੧॥ [੧੯]ਨਹੀ ਡੁਲਤ ਅੰਗ ॥ ਮੁਨਿ ਮਨ ਅਭੰਗ ॥ ਜੁਟਿ ਜੋਗ ਜੰਗ ॥ ਜਿਮ ਉਡਤ ਚੰਗ ॥੪੦੨॥ [੨੦]ਨਹੀ ਕਰਤ ਹਾਇ ॥ ਤਪ ਕਰਤ ਚਾਇ ॥ ਨਿਤਪ੍ਰਤਿ ਬਨਾਇ ॥ ਬਹੁ ਭਗਤ ਭਾਇ ॥੪੦੩॥ [੨੧]ਮੁਖ ਭਛਤ ਪਉਨ ॥ ਤਜਿ ਧਾਮ ਗਉਨ ॥ ਮੁਨ ਰਹਤ ਮਉਨ

ੳ. ਜਿਸ ਦਾ ਭਾਵ ਹੈ ਕਿ ਸ਼ਿਕਾਰੀ ਦੀ ਬਿਰਤੀ ਆਪ ਸ਼ਿਕਾਰ ਭਾਵ ਹਰਨਾਂ ਵਲ ਲਗੀ ਹੋਈ ਹੈ ਉਹ ਸਾਰੀ ਸੰਤ ਮੰਡਲੀ ਨੂੰ ਰੂਪ ਕਰਕੇ ਸਮਝ ਲੈਣ ਤਾਂ ਹਰੀ ਨੂੰ ਪ੍ਰਾਪਤ ਕਰ ਲੈਣ ॥

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥ ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ ॥
ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥
ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ ॥
ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥੩੬॥ ਅਨੰਦ ਸਾਹਿਬ ॥ ਮ:੩॥

ਜੇ ਕਵਿਤਾ ਵਲ ਦੇਖੋ ਤਾਂ ਅਜਬ ਕਮਾਲ ਹੈ ਜੇ ਰਵਾਨੀ ਵਲ ਵੇਖੋ ਤਾਂ ਅਪਰਮਾਨ ਹੈ, ਜੇ ਪ੍ਰਤੀਕ ਵੇਖੋ ਤਾਂ ਬੇਮਿਸਾਲ ਹੈ - ਜੇ ਸਿਖਿਆ ਵਲ ਵੇਖੋ ਤਾਂ ਕਮਾਲ ਹੀ ਕਮਾਲ ਹੈ । ਜਾਣੋ ਕਿ ਬੇ ਕੀਮਤੀ ਲਾਲ ਹੈ । ਆਦਿ ਬਾਣੀ ਦਾ ਸਹੀ ਜਮਾਲ ਹੈ । ਜੈਸਾ ਕਿ ਵੈਰਾਗ ਦੀ ਮੂਰਤਿ, ਮੌਤ ਤੋਂ ਬੇ ਪ੍ਰਵਾਹ ਸ਼ਹੀਦੀ ਦੇ ਲਾੜੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਉਪਦੇਸ਼ ਹੈ—

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥ ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥ ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥ ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥ਪੰਨਾ ੬੩੪॥ਮ:੯॥

ਹਾਂ ਜੀ ਦੱਸੋਗੇ ਕਿ ਆਦਿ ਬਾਣੀ ਜਾਂ ਦਸਮ ਬਾਣੀ ਵਿਚ ਕੀ ਅੰਤਰਾ ਹੈ ਉਹ ਕਿਹੜਾ ਉਪਦੇਸ਼ ਹੈ ਜੋ ਪਾਰਸ ਨਾਥ ਨੇ ਨਹੀਂ ਕਮਾਇਆ ਜਾਂ ਉਹ ਕਿਹੜਾ ਗੁਣ ਹੈ ਜੋ ਰਾਮ ਤੇ ਸ਼ਜਾਮ ਜੀ ਨੇ ਉਲਟ ਦੱਸਿਆ ਹੈ ਜੋ ਸਾਨੂੰ ਨਹੀਂ ਭਾਇਆ । ਪਰ ਅਸੀਂ ਸੁੱਖਾਂ ਦੇ ਵਪਾਰੀ ਜੋ ਕਹਿੰਦੇ ਤਾਂ ਹਾਂ ਪਰ ਕਰਦੇ ਕੁਝ ਵੀ ਨਹੀਂ ਅਸੀਂ ਕੀ ਜਾਣੀਏ ਬ੍ਰਹਮ ਲੋਕ ਦੀ ਅਸਹਿ ਪੀੜਾਂ ਨੂੰ ।

੧. ਕਿ ਜੇਕਰ ਹਰੀ ਦੇ ਨਾਲ ਪ੍ਰੇਮ ਕੋਈ ਇਸੇ ਤਰ੍ਹਾਂ ਕਰੇ ਤਾਂ ਸਿਰ ਤੇ ਅਪਾਰ ਭਾਰ ਵਾਲਾ ਵੀ ਇਸ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵੇ0 । ਇਹੋ ਇਸ਼ਨਾਨ ਹਿਰਦੇ ਦੀ ਮੈਲ ਕੱਟ ਸਕਦਾ ਹੈ । ਜਿਸ ਦੀ ਮੈਲ ਕੱਟੀ ਜਾਵੇ ਉਸੇ ਦਾ ਜਗ ਦੇ ਵਿਚ ਫੇਰ ਆਉਣਾ ਤੇ ਜਾਣਾ ਭਾਵ ਜੰਮਣਾ, ਮਰਣਾ ਮੁਕ ਜਾਵੇ ॥੩੮੬॥

੨. ਉਸ ਸ਼ਿਕਾਰੀ ਨੂੰ ਗੁਰੂ ਜਾਣਕੇ ਉਸ ਦੇ ਪੈਰਾਂ ਤੇ ਡਿੱਗ ਪਿਆ ਅਤੇ ਇਸ ਭਾਰੀ ਭਾਰ ਵਾਲੇ ਸੰਸਾਰ ਤੋਂ ਪਾਰ ਹੋ ਗਿਆ। ਅਠਾਰਵਾਂ ਗੁਰੂ ਉਸ ਨੂੰ ਕਰ ਲਿਆ । ਜੋ ਕਵੀਆਂ ਨੇ ਕਬਿੱਤਾਂ ਵਿਚ ਦਰਜ ਕਰ ਲਿਆ ॥੩੮੭॥

੩. ਸਾਰੇ ਹੀ ਸੇਵਕਾਂ ਸਮੇਤ ਉਸ ਦੇ ਪੈਰ ਫੜ ਲਏ । ਜਿਸ ਨੂੰ ਵੇਖ ਕੇ ਸਾਰੇ ਹੀ ਜੰਗਮ ਤੇ ਸਥਾਵਰ ਹੈਰਾਨੀ ਨਾਲ ਚਕ ਚੌਂਧ ਹੋ ਗਏ । ਜਿਤਨੇ ਵੀ ਪਸ਼ੂ ਪੰਛੀ ਚਰਨ ਵਾਲੇ ਸਾਰੇ ਹੀ ਜੀਵ । ਗਣ ਤੇ ਗੰਧਰਬ, ਭੂਤ ਤੇ ਪ੍ਰੇਤ ਉਸ ਵੇਲੇ ॥੩੮੮॥

੪. ਇਥੇ ਹੀ ਅਠਾਰਵੇਂ ਗੁਰੂ ਸ਼ਿਕਾਰੀ ਦਾ ਪ੍ਰਸੰਗ ਪੂਰਾ ਹੋਇਆ ॥੧੮॥

---

**ਰੁਦਰਾ ਵਤਾਰ ਦਤਾ ਤ੍ਰੈ ਉੱਨੀਵਾਂ ਗੁਰੂ ਨਲਕੀ ਤੇ ਬੈਠਾ ਤੋਤਾ॥**

੫. ਨਲਕੀ ਤੇ ਤੋਤਾ, ਉਨੀਵੇਂ ਗੁਰੂ ਦੀ ਕਥਾ ਚਲਦੀ ਹੈ ।

੬. ਕ੍ਰਿਪਾਣ ਕ੍ਰਿਤ ਛੰਦ ॥ ਸ਼੍ਰੋਮਣੀ ਮੁਨੀ । ਗੁਣਾਂ ਦਾ ਭੰਡਾਰ। ਵਿਦਿਆ ਦੀ ਵਿਚਾਰ ਕਰਨ ਵਾਲਾ । ਹਰ ਰੋਜ ਚੰਗੇ ਕੰਮ ਕਰਨ ਵਾਲਾ ॥੩੮੯॥

੭. ਜਿਸ ਦੇ ਸਰੀਰ ਦੀ ਸਡੌਲਤਾ ਨੂੰ ਵੇਖ ਕੇ ਕਾਮਦੇਵ ਸ਼ਰਮਿੰਦਾ ਹੁੰਦਾ ਹੈ । ਨਿਰਮਲਤਾ ਨੂੰ ਵੇਖਕੇ ਗੰਗਾ ਦਾ ਪਵਿੱਤਰ ਜਲ ਵੀ ਹੈਰਾਨ ਹੋ ਜਾਂਦਾ ਹੈ ॥੩੯੦॥

੮. ਸੁੰਦਰਤਾ ਨੂੰ ਵੇਖ ਕੇ ਜੋ ਬੇਅੰਤ ਹੈ । ਸੁੰਦਰੀਆਂ ਮੋਹਿਤ ਹੋ ਜਾਂਦੀਆਂ ਹਨ । ਗਿਆਨਵਾਨ ਇਤਨਾ ਹੈ ਕਿ ਗੁਣਾਂ ਦਾ ਬੇਅੰਤ ਭੰਡਾਰ ਹੈ ॥੩੯੧॥

੯. ਅਸਚਰਜ ਅੰਗਾਂ ਦੀ ਆਭਾ । ਅਡੋਲ ਤੇ ਜਲਾਲ ਮਈ ਹੈ । ਭਖਵੀ ਬਹੁਤ ਹੀ ਉਚੀ ਹੈ । ਜੋ ਐਉਂ ਜਾਪਦਾ ਹੈ ਜਾਣੋ ਕਾਮਦੇਵ ਦਾ ਸਰੀਰ ਹੈ ॥੩੯੨॥

੧੦. ਜੋਗ ਦੇ ਅਨੇਕਾਂ ਸਾਧਨ ਕਰਦਾ ਹੈ । ਮਾਯਕ ਸੰਸਾਰ ਵੱਲੋਂ ਰਾਤ ਦਿਨ ਬੇਲਾਗ ਹੈ ।
ਇਕ ਅਕਾਲ ਤੋਂ ਬਿਨਾਂ ਸਾਰੀਆਂ ਆਸਾਂ ਤੋਂ ਰਹਿਤ ਹੈ। ਬੁੱਧ ਬਹੁਤ ਹੀ ਪ੍ਰਕਾਸ਼ਵਾਨ ਹੈ ॥੩੯੩॥

੧੧. ਜੇਠ ਹਾੜ ਦੀ ਧੁੱਪ ਤਨ ਤੇ ਹੰਡਾਉਂਦਾ ਹੈ । ਜੋ ਸੰਨਿਆਸ ਦਾ ਬਾਦਸ਼ਾਹ ਹੈ । ਤਨ ਦੀ ਦਿੱਖ ਕਥਨ ਉਪਮਾ ਤੋਂ ਪਰੇ ਹੈ । ਜਾਣੋ ਸ੍ਰਿਜੀ ਦਾ ਦੂਜਾ ਰੂਪ ਹੈ ॥੩੯੪॥

੧੨. ਮੁਖ ਦੀ ਛਬ ਅੱਗ ਵਾਂਗ ਲਟ-ਲਟ ਜਗਦੀ ਹੈ । ਜਲਾਲ ਇਕ ਰਸ ਹੈ । ਜੋਗ ਦੇ ਨਾਲ ਜੁੱਧ ਕਰਨ ਜੁਟਿਆ ਹੋਇਆ ਹੈ ਜਿਸ ਤੋਂ ਜਰਾ ਵੀ ਅੰਗ ਨਹੀਂ ਮੋੜਦਾ ॥੩੯੫॥

੧੩. ਚਿਹਰੇ ਦੀ ਛਬਿ ਪੂਰਨ ਪ੍ਰਕਾਸ਼ਵਾਨ ਹੈ । ਸੰਸਾਰ ਦੀਆਂ ਆਸਾਂ ਤੋਂ ਰਹਿਤ ਹੈ । ਜੋ ਜਸ ਤੇ ਕੀਰਤੀ ਦੀ ਸੁਗੰਧੀ ਹੈ । ਗੁਣਾਂ ਸਮਰਪਤ ਨਿਰਇਛਤ ॥੩੯੬॥

੧੪. ਵਿਅਕਤੀਗਤ ਤੋਂ ਰਹਿਤ ਜੋਗ ਹੈ । ਕੋਈ ਭੀ ਕਿਸੇ ਕਿਸਮ ਦੀ ਚਿੰਤਾ ਨਹੀਂ । ਮਨ ਹਰ ਪ੍ਰਕਾਰ ਤੋਂ ਅਰੋਗ ਹੈ । ਰਾਜ ਤਿਆਗ ਜੋਗ ਹੀ ਮੁੱਖ ਰੱਖਿਆ ਹੈ ॥੩੯੭॥

੧੫. ਸਾਥੀ ਮੁਨੀਆਂ ਤੇ ਕ੍ਰਿਪਾ ਕਰਨ ਵਾਲਾ ਹੈ । ਗੁਣਾਂ ਦੇ ਭੰਡਾਰ ਬਖਸ਼ਿਸ਼ ਕਰਨ ਵਾਲਾ ਦਿਆਲ ਰੂਪ ਹੈ । ਚੰਗੀ ਮਤ ਜੋ ਚੰਗੇ ਪਾਸੇ ਵਲ ਢਾਲੀ ਹੋਈ ਲਾਈ ਹੋਈ ਹੈ॥੩੯੮॥

੧੬. ਪੋਹ ਮਾਘ ਦੀ ਸਰਦੀ ਤਨ ਤੇ ਸਹਿੰਦਾ ਹੈ । ਪਰ ਉਸ ਤੋਂ ਘਬਰਾਕੇ ਚਿੱਤ ਨੂੰ ਪਿਛੇ ਨਹੀਂ ਮੋੜਦਾ । ਇਸੇ ਤਰ੍ਹਾਂ ਬਹੁਤ ਬਰਸ ਬੀਤ ਗਏ ਹਨ । ਜਾਣੋ ਜਗ ਜਿੱਤ ਲਿਆ ਹੈ ॥੩੯੯॥

੧੭. ਜਿਸ ਵੇਲੇ ਠੰਡੀਆਂ ਹਵਾਵਾਂ ਚਲਦੀਆਂ ਹਨ । ਰੁੱਖਾਂ ਦੇ ਪੱਤੇ ਵੀ ਕੰਬ ਜਾਂਦੇ ਹਨ । ਜੋ ਪੀਲੇ ਹੋ ਕੇ ਝੜ ਜਾਂਦੇ ਨੇ ਪਰ ਮੁਨੀ ਜੀ ਜਰਾ ਵੀ ਸ਼ਕਾਇਤ ਨਹੀਂ ਕਰਦੇ ਚੁੱਪ ਕਰਕੇ ਸਭ ਸਹਿੰਦੇ ਹਨ ॥੪੦੦॥

੧੮. ਰਗੜੇ ਛਕ ਕੇ । ਲੰਗੋਟ ਕਸਕੇ ਮਗਨ ਹੋ ਕੇ ਤੂੰਬੇ ਵਾਲੀ ਤੰਤੀ ਵਜਾਉਂਦੇ ਹਨ ਤੇ ਭਗਵੰਤ ਦੇ ਗੁਣ ਗਾਉਂਦੇ ਹਨ ॥੪੦੧॥

੧੯. ਕਿਸੇ ਵੀ ਔਕੜ ਕਰਕੇ ਸਰੀਰ ਨੂੰ ਨਹੀਂ ਡੁਲਾਉਂਦੇ । ਮੁਨੀ ਜੀ ਆਪਣਾ ਮਨ ਇਕ ਰਸ ਜੋੜੀ ਰਖਦੇ ਹਨ ਅਤੇ ਜੋਗ ਵਿਚ ਜੁਟੇ ਰਹਿੰਦੇ ਹਨ । ਜਿਵੇਂ ਕਾਗਜ ਦੇ ਬੁਰਜ ਵਿਚ ਦੀਵਾ ਅਡੋਲ ਉਡੇ ਦੇ ਵਿਚ ਜਗਦਾ ਰਹਿੰਦਾ ਹੈ ॥੪੦੨॥

੨੦. ਦੁਖ ਤੋਂ ਘਬਰਾਕੇ ਮੁਖ ਤੋਂ ਹਾਇ ਨਹੀਂ ਕਹਿੰਦਾ ਚਾਉ ਦੇ ਨਾਲ ਤਪ ਕਰੀ ਜਾਂਦਾ ਹੈ । ਹਰ ਰੋਜ ਐਨ ਬਣਾ ਕੇ। ਬੜੀ ਭਗਤੀ ਭਾਉ ਦੇ ਨਾਲ ॥੪੦੩॥

੨੧. ਮੂੰਹ ਦੇ ਵਿਚ ਹਵਾ ਛਕਦਾ ਹੈ । ਘਰਾਂ ਵਿਚ ਨਹੀਂ ਜਾਂਦਾ। ਮੁਨੀ ਜੀ ਚੁਪ ਚੈਂਪ ਰਹਿੰਦੇ ਹਨ । ਬਣ ਹੀ ਉਹਨਾਂ ਦਾ ਰਾਜ ਮਹਿਲ ਹੈ ॥੪੦੪॥

---

ਅਨੇਕਾਂ ਹੀ ਅਨਕੱਟ ਸਬੂਤ ਅਨੇਕਾਂ ਹੀ ਵਿਦਵਾਨਾਂ ਦੇ ਹਵਾਲੇ ਇਸ ਟੀਕੇ ਵਿਚ ਦੇ ਕੇ ਇਸ ਬਾਣੀ ਨੂੰ ਸ੍ਰੀ ਦਸਮੇਸ਼ ਕਿਰਤ ਬਾਣੀ ਸਿੱਧ ਕੀਤਾ ਜਾ ਚੁਕਾ ਹੈ । ਇਹ ਸਾਡੇ ਪ੍ਰਮ ਗੁਰੂ ਪੂਰਨ ਸਤਿਗੁਰੂ ਦੀ ਬਾਣੀ ਹੈ । ਆਦਿ ਗੁਰੂ ਗ੍ਰੰਥ ਸਾਹਿਬ ਵਿਚ ਭਾਵੇਂ ਕਿਸੇ ਵੀ ਸੰਤ ਭਗਤ ਕਵੀ ਦੀ ਬਾਣੀ ਹੈ ਉਹ ਗੁਰਬਾਣੀ ਹੈ । ਬਾਣੀਆਂ ਦੇ ਅਲੱਗ-ਅਲੱਗ ਕਿਤਨੇ ਹੀ ਨਾਮ ਹਨ ਉਹ ਸਭ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੀ ਅੰਗ ਹਨ ਇਹ ਕਹਿਣ ਕਿ ਬਚਿਤ੍ਰ ਨਾਟਕ ਹੀ ਨਾਮ ਸੀ ਬਿਲਕੁਲ ਹੀ ਗਲਤ ਹੈ ਇਹ ਸਾਰੀਆਂ ਹੀ ਬਾਣੀਆਂ ਸ੍ਰੀ ਦਸਮੇਸ਼ ਰਚਤ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦਾ ਵਜੂਦ ਹੈ ਭਾਵੇਂ ਲੇਖ ਬਹੁਤ ਵੱਡਾ ਹੈ । ਪਰ ਬੇਹੁਦਾ ਕੋਈ ਠੋਸ ਦਲੀਲ ਨਹੀਂ । ਕਿਤੇ ਪ੍ਰਸੰਸਾ ਕਰਦਾ ਹੈ ਕਿਤੇ ਆਪ ਹੀ ਉਸ ਤੇ ਅੜ ਜਾਂਦਾ ਹੈ ਨਾਲੋ ਨਾਲ ਨਿੰਦਾ ਬਿਆਨ ਦਾ ਸ਼ਿਕਾਰ ਹੈ ਹੋਰ ਬਹੁਤ ਲਿਖਣ ਦੀ ਲੋੜ ਨਹੀਂ।

ਇਸ ਦੇ ਉਤਰ ਵਿਚ ਪੜੋ ਲੇਖ ਗੁਰਮਤਿ ਪ੍ਰਕਾਸ਼ ਜਨਵਰੀ ੧੯੭੮ ਲੇਖਕ ਸ੍ਰ: ਰਣਜੀਤ ਸਿੰਘ ਜੀ ਐਮ ਏ ਹੈਡ ਮਾਸਟਰ ਜਿਸਦਾ ਸਿਰਲੇਖ ਹੈ ਉੱਚ ਕੋਟੀ ਦੇ ਸਾਹਿਤਕਾਰ ਦਸਮੇਸ਼ ਜੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਰਬ ਕਾਲ ਸਮਰੱਥ ਯੁਗ ਪੁਰਸ਼ ਹੋਏ ਹਨ ਆਪ ਮਹਾਨ ਯੋਧੇ ਸ੍ਰੇਸ਼ਟ ਕਲਾ ਕਾਰ ਅਗੂਣੀਵ ਕਵੀ ਸਨ । ਨਿਰੰਸੇਸ ਆਪ ਦੀ ਯਧ ਕਲਾ ਸੂਰਬੀਰਤਾ ਸ਼ਹਿਨਸ਼ੀਲਤਾ ਉਦਾਰਤਾ ਕੁਰਬਾਨੀ ਤੇ ਪਰ ਉਪਕਾਰ ਨੂੰ ਹਰ ਕੋਈ ਜਾਣਦਾ ਹੈ ਪ੍ਰੰਤੂ ਬਹੁਤ ਘੱਲ ਲੋਕ ਜਾਣਦੇ ਹਨ ਕਿ ਆਪ ਉੱਚ ਕੋਟੀ ਦੇ ਸਾਹਿਤਕਾਰ ਅਤੇ ਸ਼੍ਰੋਮਣੀ ਕਵੀ ਸਨ । ਸੰਸਾਰ ਦਾ ਇਤਿਹਾਸ ਇਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਸੰਸਾਰ ਵਿਚ ਯੋਧੇ ਤਾਂ ਹੋਏ ਜਿਨ੍ਹਾਂ ਨੇ ਲੜਾਈਆਂ ਲੜੀਆਂ ਪਰ ਉਹ ਕਵੀ ਨਹੀਂ ਸਨ । ਇਸ ਦੇ ਵਿਪਰੀਤ ਗੁਰੂ ਗੋਬਿੰਦ ਸਿੰਘ ਜੀ ਮਹਾਨ ਕਵੀ ਤੇ ਯੋਧੇ ਸਨ ਭਾਵ ਕਾਵ ਕਲਾ ਤੇ ਸੂਰਮ ਗਤੀ ਦਾ ਸੁਮੇਲ ਜਿਨ੍ਹਾਂ ਆਂਪਣੇ ਘੋਰ ਸੰਗਰਾਮ ਦਾ ਹਾਲ ਆਪਣੀ ਕਲਮ ਦੁਆਰਾ ਸੁੰਦਰ ਕਾਵ ਵਿਚ ਕੀਤਾ ਹੈ । ਬਚਿਤ੍ਰ ਨਾਟਕ ਇਸ ਸੁਲੇਖਣੀ ਦੀ ਅਤਿ ਉਤਮ ਤਸਵੀਰ ਹੈ । ਆਪਣੇ ਭਾਰਤ ਦੇ ਮਹਾਨ ਸਾਹਿਤ ਨੂੰ ਤਰਜਮਾਨਿਆਂ ਮਹਾਨ ਗ੍ਰੰਥ ਦੀ ਰਚਨਾ ਕੀਤੀ ਵਿਚਾਰ ਤੇ ਅਕਾਰ ਦੇ ਪੱਖ ਕਵਿਤਾ ਨੂੰ ਚਾਰ ਚੰਨ ਲਾਏ, ਅਨੇਕ ਪ੍ਰਕਾਰ ਦੀ ਕਾਵ ਵੰਨਗੀ ਦਿਤੀ ਮਾਨੋ ਭਗਤੀ ਤੇ ਸ਼ਕਤੀ ਦਾ ਸੁਮੇਲ ਕਰ ਦਿੱਤਾ । ਅਨੇਕ ਦਰਸ਼ਨ ਬੇਅੰਤ ਤੇ ਅਨੰਤ ਦੇਸੀ ਤੇ ਸ਼ਾਸਤਰੀ ਰਾਗ ਤੇ ਛੰਦ ਵਰਤੇ । ਇਹਨਾਂ ਦਾ ਪਠਨ ਪਾਠਨ ਕਰਕੇ ਪਾਠਕ ਤੇ ਅਲੋਚਕ ਦੀ ਬੁਧੀ ਚਕ੍ਰਿਤ ਰਹਿ ਜਾਂਦੀ ਹੈ । ਇਥੇ ਹੀ ਬਸ ਨਹੀਂ ਇਨੀਆਂ ਭਾਸ਼ਾਵਾਂ ਵਿਚ ਕਵਿਤਾ ਕਹਿਣ ਵਾਲਾ ਸੰਸਾਰ ਨੇ ਕੋਈ ਆਗੂਣੀਵ ਕਵੀ ਪੈਦਾ ਨਹੀਂ ਕੀਤਾ । ਗੁਰੂ ਗੋਬਿੰਦ ਸਿੰਘ ਜੀ ਸੰਸਕ੍ਰਿਤ ਅਰਬੀ, ਫਾਰਸੀ ਪ੍ਰਾਕ੍ਰਿਤ, ਆਪਭਰੰਸ ਸਬਦਾਂ ਦੇ ਗਿਆਤਾ ਸਨ, ਸਮਾਸਾ ਦੇ ਸਿਰਜਨਹਾਰ ਇਤਿਹਾਸ ਤੇ ਮਿਥਿਹਾਸ ਦੇ ਜਾਣਕਾਰ, ਨਾਵਾਂ ਤੇ ਥਾਵਾਂ ਦੇ ਮਰਮੀ ਅਲੰਕਾਰਾਂ ਤੇ ਉਪਮਾਵਾਂ ਦੇ ਸ਼ਾਹਕਾਰ ਨਿਰਮਾਤਾ, ਬਹੁਰੰਗੀ ਤਸਵੀਰਾਂ ਦੇ ਜਿਤੇਰੇ ਅਕਾਲ ਪੁਰਖ ਦੇ ਉਪਾਸ਼ਕਾਂ ਸ਼ਸਤ੍ਰਾਂ ਦੇ ਸੁਆਮੀ, ਸਾਂਝੀ ਵਾਲਤਾ ਦੇ ਝੰਡਾ ਸਰਦਾਰ ਅਧਰਮ ਦੇ ਵੈਰੀ, ਗਿਆਨ ਪ੍ਰਬੀਨ ਪੁਰੰਪਰਾ ਵਿਦਵਾਨ ਗਿਆਨ ਦੇ ਮਹਾਨ ਪੰਡਿਤ ਸ੍ਰੇਸਟ ਤੇ ਗੁਣ ਸਪੰਨ ਕਵੀ ਸਨ ਜੀਵਨ ਤੇ ਸਮਾਜ ਨੂੰ ਸਿਰਜਣਾਤਮਿਕ ਦ੍ਰਿਸ਼ਟੀਕੋਣ ਤੋਂ ਉਭਾਰਨ ਤੇ ਸੰਵਾਰਨ ਵਾਲੇ, ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ ਜੀ ਦੇ ਮਹਾਨ ਕਾਵ ਦਾ ਮੂਲ ਆਂਕਣ । History or ਕਰਦਿਆਂ ਵਰਤਮਾਨ ਯੁਗ ਦੇ ਪਰਪੱਕ ਖੋਜੀ ਮਹਾਨ ਅਲੋਚਕ ਡਾ: ਮੋਹਨ ਸਿੰਘ ਦੀਵਾਨਾ ਨੇ ਆਪਣੀ ਮਹਾਨ ਪੁਸਤਕ ਦੇ ਪੰਨਾ ੪੧ (ਛਾਪ ਦੂਸਰੀ) ਉਤੇ ਗੁਰੂ ਗੋਬਿੰਦ ਸਿੰਘ ਜੀ ਦੀ ਕਾਵਿ ਕਲਾ ਬਾਰੇ ਇਉਂ ਲਿਖਿਆ ਹੈ :-

(considering panjaler literatare) obality Along one is hr;jared to marntarn That a greater horet Then him of such varied Vision

ਸੁਭ ਰਾਜ ਭਉਨ ॥੪੦੪॥ [੧]ਸੰਨਆਸ ਦੇਵ ॥ ਮੁਨ ਮਨ ਅਭੇਵ ॥ ਅਨ ਜੁਰਿ ਅਜੇਵ ॥ ਅੰਤਰਿ ਅਤੇਵ ॥੪੦੫॥ [੨]ਅਨ ਭੂ ਪ੍ਰਕਾਸ ॥ ਨਿਤ ਪ੍ਰਤਿ ਉਦਾਸ ॥ ਗੁਨ ਅਧਿਕ ਜਾਸ ॥ ਲਖ ਲਜਤ ਅਨਾਸ ॥੪੦੬॥ [੩]ਬ੍ਰਹਮੰਨ ਦੇਵ ॥ ਗੁਨ ਗਨ ਅਭੇਵ ॥ ਦੇਵਾਨ ਦੇਵ ॥ ਅਨ ਭਿਖ ਅਜੇਵ ॥੪੦੭॥[੪] ਸੰਨਿਆਸ ਨਾਥ ॥ ਅਨ ਧਰ ਪ੍ਰਮਾਥ ॥ ਇਕ ਰਟਤ ਗਾਥ ॥ ਟਕ ਏਕ ਸਾਥ ॥੪੦੮॥ [੫]ਗੁਨ ਗਨਿ ਅਪਾਰ ॥ ਮੁਨਿ ਮਨਿ ਉਦਾਰ ॥ ਸੁਭ ਮਤਿ ਸੁ ਢਾਰ ॥ ਬੁਧਿ ਕੋ ਪਹਾਰ ॥੪੦੯॥ [੬]ਸੰਨਿਆਸ ਭੇਖ ॥ ਅਨਿ ਬਿਖ ਅਦ੍ਵੈਖ ॥ ਜਾਪਤ ਅਭੇਖ ॥ ਬ੍ਰਿਧ ਬੁਧਿ ਅਲੇਖ ॥੪੧੦॥ [੭]ਕੁਲਕ ਛੰਦ ॥ ਧੰ ਧਕਿਤ ਇੰਦ ॥ ਚੰ ਚਕਿਤ ਚੰਦ ॥ ਥੰ ਥਕਤ ਪਉਨ ॥ ਭੰ ਭਜਤ ਮਉਨ ॥੪੧੧॥[੮] ਜੰ ਜਕਿਤ ਜੱਛ ॥ ਪੰ ਪਚਤ ਪੱਛ ॥ ਧੰ ਧਕਤ ਸਿੰਧ ॥ ਬੰ ਬਕਤ ਬਿੰਧ ॥੪੧੨॥[੯] ਸੰ ਸਕਤ ਸਿੰਧ ॥ ਗੰ ਗਕਤ ਗਿੰਧ ॥ ਤੰ ਤਕਤ ਦੇਵ ॥ ਅੰ ਅਕਿਤ ਭੇਵ ॥੪੧੩॥[੧੦] ਲੰ ਲਖਤ ਜੋਗ ॥ ਭੰ ਭ੍ਰਮਤ ਭੋਗ ॥ ਬੰ ਬਕਤ ਬੈਨ ॥ ਚੰ ਚਕਤ ਨੈਨ ॥੪੧੪॥[੧੧] ਤੰ ਤਜਤ ਅਤ੍ਰ ॥ ਛੰ ਛਕਤ ਛਤ੍ਰ ॥ ਪੰ ਪਰਤ ਪਾਨ ॥ ਭੰ ਭਰਤ ਭਾਨ ॥੪੧੫॥[੧੨] ਬੰ ਬਜਤ ਬਾਦ ॥ ਨੰ ਨਜਤ ਨਾਦ ॥ ਅੰ ਉਠਤ ਰਾਗ ॥ ਉਫਟਤ ਸੁਹਾਗ ॥੪੧੬॥ [੧੩]ਛੰ ਛਕਤ ਸੂਰ ॥ ਭੰ ਭ੍ਰਮਤ ਹੂਰ ॥ ਰੰ ਰਿਝਤ ਚਿੱਤ ॥ ਤੰ ਤਜਤ ਬਿੱਤ ॥੪੧੭॥ [੧੪]ਛੰ ਛਕਤ ਜੱਛ ॥ ਭੰ ਭ੍ਰਮਤ ਪੱਛ ॥ ਭੰ ਭਿਰਤ ਭੂਪ ॥ ਨਵ ਨਿਰਖ ਰੂਪ ॥੪੧੮॥ [੧੫]ਚਰਪਟ ਛੰਦ ॥ [੧੫]ਗਲਿਤੰ ਜੋਗੰ ॥ ਦਲਿਤੰ ਭੋਗੰ ॥ ਭਗਿਵੇ ਭੇਸੰ ॥ ਸੁਫਿਲੇ ਦੇਸੰ ॥੪੧੯॥ [੧੬]ਅਚੱਲ ਧਰਮੰ ॥ ਅਖਿਲ ਕਰਮੰ ॥ ਅਮਿਤ ਜੋਗੰ ॥ ਤਜਿਤ ਭੋਗੰ ॥੪੨੦॥ [੧੭]ਸੁਫਲ ਕਰਮੰ ॥ ਸੁਬ੍ਰਿਤ ਧਰਮੰ ॥ ਕੁਕ੍ਰਿਤ ਹੰਤਾ ॥ ਸੁ ਗਤੰ ਗੰਤਾ ॥੪੨੧॥ [੧੮]ਦਲਿਤੰ ਦ੍ਰੋਹੰ ॥ ਮਲਿਤੰ ਮੋਹੰ ॥ ਸਲਿਤੰ ਸਾਰੰ ॥ ਸੁਕ੍ਰਿਤ ਚਾਰੰ ॥ ੪੨੨॥ [੧੯]ਭਗਵੇ ਭੇਸੰ ॥ ਸੁਫਲੰ ਦੇਸੰ ॥ ਸੁਹ੍ਰਿਦੰ ਸਰਤਾ ॥ ਕੁਕ੍ਰਿਤੰ ਹਰਤਾ ॥੪੨੩॥ [੨੦]ਚਕ੍ਰਿਤੰ ਸੂਰੰ ॥ ਬਮਤੰ ਨੂਰੰ ॥ ਏਕੰ ਜਪਿਤੰ ॥ ਏਕੰ ਥਪਿਤੰ ॥੪੨੪॥ [੨੧]ਰਾਜੰ ਤਜਿਤੂੰ ॥ ਈਸੰ ਭਜਿਤੂੰ ॥ ਜਾਪੰ ਜਪਿਤੂੰ ॥ ਏਕੰ ਥਪਿਤੂੰ ॥੪੨੫॥ [੨੨]ਬਜਤੰ ਨਾਦੰ ॥ ਬਿਦਿਤੰ ਰਾਗੰ ॥ ਜਪਤੰ ਜਾਪੰ ॥ ਤ੍ਰਸਿਤੰ ਤਾਪੰ ॥੪੨੬॥ [੨੩]ਚਕਿਤੰ ਚੰਦੰ ॥ ਧਕਤੰ ਇੰਦੰ ॥ ਤਕਤੰ ਦੇਵੰ ॥ ਭਗਤੰ ਭੇਵੰ ॥੪੨੭॥ [੨੪]ਭ੍ਰਮਤੰ ਭੂਤੰ ॥ ਲਖਿਤੰ ਰੂਪੰ ॥ ਚਕ੍ਰਤੰ ਚਾਰੰ ॥ ਸੁਹ੍ਰਿਦੰ ਸਾਰੰ ॥੪੨੮॥ [੨੫]ਨਲਨਿੰ ਸੂਅੰ ॥ ਲਖਿ ਅਉਧੂਅੰ ॥

---

and nerve has not yet been produced by the world.

ਭਾਵੇਂ ਅਨੰਦਪੁਰ ਦੀਆਂ ਲੜਾਈਆਂ ਦੇ ਕਾਰਨ ਬਹੁਤ ਸਾਰਾ ਸਾਹਿਤ ਬਰਬਾਦ ਹੋ ਗਿਆਂ ਕੁਝ ਰਾਹ ਵਿਚ ਸਰਸਾ ਦੀ ਭੇਟ ਹੋ ਗਿਆ ਤੇ ਕੁਝ ਵੈਰੀਆਂ ਨੇ ਰੁਅਸਬ ਵਿਚ ਪੈ ਕੇ ਅੱਗ ਦੀ ਭੇਟ ਕਰ ਦਿਤੀ ਤਾਂ ਵੀ ਗੁਰੂ ਜੀ ਦੀਆਂ ਆਪਣੀਆਂ ਰਚਨਾ ਜਿਹੜੀਆਂ ਹੁਣ ਤਕ ਮਿਲਦੀਆਂ ਹਨ ਹੇਠਾਂ ਲਿਖੇ ਅਨੁਸਾਰ ਕੀਤੀਆਂ ਜਾਂਦੀਆਂ ਹਨ । ਸਮੂਹਕ ਬਾਣੀਆਂ ਦੇ ਨਾਮ ਲਿਖਕੇ ਅਗੇ ਲੇਖ ਹੈ - ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਵਿਸ਼ਵ ਰਚਨਾ ਹੈ ਕੋਈ ਪੱਖ ਲੈ ਲਉ ਜਿਸ ਸਬੰਧ ਵਿਚ ਕਵਿਤਾ ਤੁਰਦੀ ਹੈ ਸਿਖਰਾਂ ਨੂੰ ਛੂੰਹਦੀ ਹੈ ਕੁਦਰਤ ਕਾਦਰ ਰਸ ਰੰਗ ਗਿਆਨ ਵਗਿਆਨ ਬੌਧਿਕਤਾ ਤੇ ਬੁਧੀ ਮਾਨਤਾ ਬੀਰਤਾ ਤੇ ਬਹਾਦਰੀ ਦੇ ਵਿਚਾਰ ਹਨ ।

ਧਾਰਾ ਵਲੀ ਦੇ ਪੱਖ ਤੋਂ ਕਿਸੇ ਹੋਰ ਕਵੀ ਦੀ ਕਵਿਤਾ ਆਪਣੀ ਰਚਨਾ ਦੇ ਤੁਲ ਨਹੀਂ ਆ ਸਕਦੀ । ਜੋ ਇਹ ਕਮਾਲ ਹੈ ਜਿਸ ਦੀਆਂ ਕੁਝ ਕੁ ਉਦਾਹਰਣਾਂ ਪਾਠਕਾਂ ਦੇ ਸੁਹਜ ਸਵਾਦ ਲਈ ਹੇਠਾਂ ਦਿੰਦੇ ਹਾਂ । ਪਰ ਮੈਂ ਲੇਖ ਦੇ ਵਾਧੇ ਦੇ ਭੈ ਕਰਕੇ ਸਮਕੋਛ ਰਕੇ ਸਿਰਫ ਇਕ ਇਕ ਹੀ ਪੰਗਤੀ ਪੇਸ਼ ਕਰਨ ਦਾ ਉਦਮ ਕੀਤਾ ਹੈ ।

ੳ. ਸ੍ਰਾਰਗ ਸੁਧ ਸਮੂਹ ਸਿਧਾਨ ਕੇ ਦੇਖ ਫਿਰਿਓ ਘਰ ਜੋਗ ਜਤੀ ਕੇ ॥
ਅ. ਨਿਰਜੁਰ ਨਿਰੂਪ ਹੋ ਕਿ ਸੁੰਦਰ ਸਰੂਪ ਹੋ ਕਿ ਭੂਪਨ ਕੇ ਭੂਪ ਹੋ ਕਿ ਦਾਤਾ ਮਹਾ ਦਾਨ ਹੋ ॥
ੲ. ਭਲਾ ਭੁੰਕ ਭੇਰੀਭੁਕ ਢੁੰਕ ਢੋਲੰ ॥ ਫਟੀ ਨਪ ਸਿੰਘੰ ਮੁਖੰ ਡੰਢ ਕੋਲੰ ॥
ਸ. ਕਿ ਜ਼ਾਹਰ ਜਹੂਰ ਹੋ ॥ ਕਿ ਹਾਜ਼ਰ ਹਜ਼ੂਰ ਹੈਂ ॥
ਹ. ਬਿਸੰਭਰ ਬਿਸਨਾਥ ਹੈਂ ॥ ਬਿਸੇਖ ਬਿਸ ਭਰਨ ਹੈਂ ॥
ਕ ਮਾਤੇ ਮਤੰਗ ਜਰੇ ਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ ॥
ਖ ਜਿਹ ਖੰਡ ਅਖੰਡ ਪ੍ਰਚੰਡ ਕੀਏ ॥

੧. ਸੰਨਿਆਸ ਦਾ ਦੇਵਤਾ ਅਤੇ ਮੁਨੀ ਦੇ ਮਨ ਦੇ ਭੇਤ ਨਹੀਂ। ਕੋਈ ਤਨ ਨੂੰ ਆਸਾ ਤ੍ਰਿਸਨਾ ਆਦਿ ਦਾ ਤਾਪ ਨਹੀਂ (ਨਿਰਜੁਰ ਹੈ) ਤੇ ਹਿਰਦਾ ਵਿਸ਼ਾਲ ਹੱਦ ਤੋਂ ਬਾਹਰ ਹੈ ॥੪੦੫॥

੨. ਮਨ ਵਿਚ ਗਿਆਨ ਦਾ ਕੁਦਰਤੀ ਪ੍ਰਕਾਸ਼ ਹੈ। ਆਸਾਵਾਂ, ਤ੍ਰਿਸ਼ਨਾਵਾਂ ਤੋਂ ਹਰ ਸਮੇਂ ਬੇਪ੍ਰਵਾਹ ਹੈ। ਜਿਸ ਦੇ ਵਿਚ ਗੁਣ ਬਹੁਤ ਹਨ। ਜਿਸ ਨੂੰ ਵੇਖਕੇ ਉਦਾਸੀ ਤੋਂ ਉਦਾਸੀ ਵੀ ਲੱਜਤ ਹੁੰਦਾ ਹੈ ॥੪੦੬॥

੩. ਬ੍ਰਹਮਣਾ ਦਾ ਪੁੰਜ ਰਿਖੀਆਂ ਦਾ ਰਿਖੀ। ਗੁਣ ਗਿਣਤੀ ਤੋਂ ਬਾਹਰ ਦੇਵਤਿਆਂ ਦਾ ਦੇਵਤਾ। ਦਿਖਾਵੇ ਦੇ ਭੇਤਾਂ ਤੋਂ ਰਹਿਤ ਨਾ ਜਿਤੇ ਜਾਣ ਵਾਲਾ ॥੪੦੭॥

੪. ਸੰਨਿਆਸ ਦਾ ਸਿਰਮੌਰ। ਹੋਰ ਸਾਰੀਆਂ ਧਿਰਾਂ ਤੋਂ ਸ਼੍ਰੋਮਣੀ। ਇਕੋ ਬ੍ਰਹਮ ਦੇ ਗਾਥ ਓਜ ਦੇ ਰਟਣ ਵਾਲਾ। ਇਕੋ ਟਿਕ ਸੁਰਤੀ ਜੋੜ ਕੇ ॥੪੦੮॥

੫. ਗੁਣਾਂ ਦੇ ਸੰਗ੍ਰਹਿ ਦਾ ਬੇਅੰਤ। ਮਨ ਦਾ ਬੜਾ ਵਿਸ਼ਾਲ। ਚੰਗੀ ਮਤ ਦਾ ਸੰਚਾਰਕ। ਬੁਧੀ ਦਾ ਪਹਾੜ ॥੪੦੯॥

੬. ਪੂਰਨ ਸੰਨਿਆਸੀ ਭੇਖ ਵਾਲਾ। ਮਾਇਆ ਤੇ ਦਵੈਖ ਤੋਂ ਰਹਿਤ। ਜੋ ਬਨਾਉਟੀ ਭੇਖਾਂ ਤੋਂ ਬਾਹਰ ਜਾਪਦਾ ਹੈ। ਬੁਧੀ ਦੀ ਉਪਮਾ ਲੇਖੇ ਤੋਂ ਬਾਹਰ ਹੈ ॥੪੧੦॥

੭. ਕੁਲਕ ਛੰਦ ॥ ਇੰਦ੍ਰ ਦਾ ਘਬਰਾ ਕੇ ਕਲੇਜਾ ਧੜਕਦਾ ਹੈ। ਚੰਦ੍ਰਵਾਂ ਚਕਾ ਚੌਂਦ ਹੈਰਾਨ ਹੋ ਰਿਹਾ ਹੈ ਵੇਖ ਕੇ। ਹਵਾ ਚੱਲਣ ਤੋਂ ਥਕ ਕੇ ਰੁਕ ਗਈ ਹੈ ਭਾਵ ਦੱਤ ਦੇ ਜਲਾਲ ਨੂੰ ਵੇਖ ਕੇ ਬੋਲਦੀ ਨਹੀਂ ॥੪੧੧॥

੮. ਜੱਛ ਠਠਿੰਬਰ ਰਹੇ ਹਨ। ਪੰਛੀ ਸੋਭਾ ਕਰਦੇ ਪਰ ਗਏ ਹਨ। ਸਿੰਧ (ਸਾਗਰ) ਸਿੰਧ ਧੜਕ ਰਿਹਾ ਹੈ। ਬਿੰਧਿਆਚਲ ਪਰਬਤ ਬਕੜਬਾਦ ਕਰਦਾ ਹੈ ॥੪੧੨॥

੯. ਸਿੰਧ ਸੰਸੋਕ੍ਰਿਤ ਹੋ ਰਿਹਾ ਹੈ। ਗੰਧਮਾਨ ਪ੍ਰਬਤ ਹੈਰਾਨ ਹੋ ਕੇ ਜਾਣੋ ਗਰਕ ਹੀ ਹੋ ਰਿਹਾ ਹੈ। ਦੇਵਤੇ ਵੇਖਦੇ ਹਨ। ਉਸ ਦੇ ਭੇਤਾਂ ਨੂੰ ਅੰਕਤ ਕਰਦੇ ਹਨ ਭਾਵ ਲਿਖਦੇ ਹਨ ॥੪੧੩॥

੧੦. ਉਸ ਦੇ ਜੋਗ ਵਲ ਵੇਖਕੇ ਭੋਗੀ ਲੋਕ ਭਰਮਦੇ ਹਨ ਤੇ ਗੱਲਾਂ ਕਰਦੇ ਹਨ ਅਤੇ ਉਹਨਾਂ ਦੇ ਨੇਤ੍ਰ ਵੇਖ ਵੇਖ ਕੇ ਚਕ੍ਰਿਤ ਹੋ ਰਹੇ ਹਨ ॥੪੧੪॥

੧੧. ਸ਼ਸਤ੍ਰਾਂ ਵਾਲੇ ਸ਼ਸਤ੍ਰ ਸੁਟ ਦਿੰਦੇ ਹਨ। ਛਤ੍ਰਧਾਰੀ ਰਾਜੇ ਮਹਾਰਾਜੇ ਆਪਣਾ ਮਾਣ ਛਡਕੇ ਪੈਰਾਂ ਤੇ ਜਾ ਪੈਂਦੇ ਹਨ। ਸੂਰਜ ਵੀ ਭੈ-ਭੀਤ ਹੋ ਰਿਹਾ ਹੈ ॥੪੧੫॥

੧੨. ਵਾਜੇ ਵੱਜਦੇ ਹਨ ਤੇ ਉਹਨਾਂ ਦੀਆਂ ਆਵਾਜਾਂ ਉਠ ਰਹੀਆਂ ਹਨ ਤੇ ਕੀਰਤਨੀ ਰਾਗ ਦੀਆਂ ਧੁਨਾਂ ਉਠਦੀਆਂ ਹਨ ਅਤੇ ਪ੍ਰਭੂ ਨਾਲ ਖਸਮਾਨਾ ਹੋ ਰਿਹਾ ਹੈ ॥੪੧੬॥

੧੩. ਸੂਰਮੇ ਅਸਚਰਜ ਹੋ ਕੇ ਨਿਮਰ ਭਾਵ ਵਿਚ ਆ ਰਹੇ ਹਨ। ਹੂਰਾਂ ਅਕਾਸ਼ ਵਿਚ ਫਿਰਦੀਆਂ ਹਨ। ਉਹਨਾਂ ਦੇ ਚਿਤ ਪਿਘਲ ਰਹੇ ਹਨ। ਮਾਇਆ ਧਾਰੀ ਮਾਇਆ ਤਿਆਗ ਰਹੇ ਹਨ ॥੪੧੭॥

੧੪. ਜੱਛ ਮੋਹਤ ਹੋ ਰਹੇ ਹਨ। ਪੰਛੀ ਘੁੰਮਦੇ ਫਿਰਦੇ ਹਨ। ਰਾਜੇ ਦਰਸ਼ਨਾਂ ਲਈ ਇਕ ਤੋਂ ਦੂਜਾ ਕਾਹਲਾ ਹੋ ਰਿਹਾ ਹੈ। ਦਰਸ਼ਨ ਕਰਨ ਦੇ ਵਾਸਤੇ ॥੪੧੮॥

੧੫. ਚਰਪਟ ਛੰਦ ॥ ਜੋਗੀ ਜੀ ਜੋਗ ਵਿਚ ਮਸਤ ਹਨ। ਜਿਸ ਨੇ ਭੋਗ ਦਲ ਮਲ ਦਿਤੇ ਹਨ। ਭਗਵੇਂ ਵੇਸ ਦੇ ਵਿਚ। ਜੋ ਦੇਸ ਨੂੰ ਸਫਲਾ ਕਰ ਰਹੇ ਹਨ ॥੪੧੯॥

੧੬. ਜਿਸਦਾ ਧਰਮ ਅਚੱਲ ਹੈ ਚਲਾਏਵਾਨ ਨਹੀਂ ਹੁੰਦਾ। ਕਰਮ ਮੂਰਖਾਂ ਵਾਲੇ ਨਹੀਂ (ਸ਼੍ਰੇਸ਼ਟ ਹਨ)। ਪੂਰਨ ਜੋਗੀ ਜਿਸ ਨੇ ਸਾਰੇ ਭੋਗ ਤਿਆਗੇ ਹੋਏ ਹਨ ॥੪੨੦॥

੧੭. ਸਫਲੇ ਕਰਮ ਕਰਨ ਵਾਲਾ ਹੈ। ਸ਼ੁਭ ਬਿਰਤੀ ਵਾਲਾ ਧਰਮ ਹੈ। ਕੁਕਰਮਾਂ ਨੂੰ ਮਾਰਨ ਵਾਲਾ ਹੈ। ਸਭ ਮਰਿਆਦਾ ਵਿਚ ਚਲਨ ਵਾਲਾ ਹੈ ॥੪੨੧॥

੧੮. ਦਰੋਹ ਨੂੰ ਦਲ ਦਿਤਾ ਹੈ। ਮੋਹ ਮਲ ਦਿਤਾ ਹੈ। ਸਰੇਸਟਤਾ ਦੀ ਨਦੀ ਹੈ। ਪੂਰਨ ਸ਼ੁਭ ਕਰਮਾਂ ਦਾ ਕਰਤਾ ਹੈ ॥੪੨੨॥

੧੯. ਭਗਵੇਂ ਭੇਸ ਵਿਚ ਦੇਸ ਵਿਚ ਆ ਕੇ ਸਫਲ ਹੋਣ ਵਾਲਾ। ਸ਼ੁਧ ਹਿਰਦੇ ਦਾ ਦਰਿਆ ਹੈ। ਕੁਕਰਮ ਬੁਰੇ ਕਰਮਾਂ ਦੇ ਨਾਸ ਕਰਨ ਵਾਲਾ ਹੈ ॥੪੨੩॥

੨੦. ਸੂਰਮੇ ਦਰਸ਼ਨ ਕਰਕੇ ਚਕਰਾਉਂਦੇ ਹਨ। ਮੁਖ ਤੋਂ ਨੂਰ ਬਰਸਦਾ ਹੈ। ਇਕ ਅਕਾਲ ਦਾ ਜਾਪ ਜਪਦਾ ਹੈ। ਇਕੋ ਅਕਾਲ ਦੀ ਪੂਜਾ ਕਰਦਾ ਹੈ ॥੪੨੪॥

੨੧. ਮਨ ਰੂਪੀ ਰਾਜੇ ਨੂੰ ਜਿੱਤ ਲਿਆ ਹੈ। ਜਗਤ ਦੇ ਈਸ਼ਵਰ ਦਾ ਭਜਨ ਕਰਦਾ ਹੈ। ਆਪ ਜਪਦਾ ਹੈ ਹੋਰਾਂ ਨੂੰ ਜਪਾਉਂਦਾ ਹੈ ਤੇ ਇਕ ਦੀ ਹੀ ਪੂਜਾ ਸਥਾਪਨਾ ਕਰਵਾਉਂਦਾ ਹੈ ॥੪੨੫॥

੨੨. ਆਵਾਜਾਂ ਆਉਂਦੀਆਂ ਹਨ। ਜੋ ਪ੍ਰਭੂ ਦੇ ਗੁਣਾਂ ਦੇ ਨਾਦ ਗਾਉਂਦਾ ਹੈ। ਉਸ ਵਿਚ ਨਾਮ ਦਾ ਜਾਪ ਜਪਦਾ ਹੈ। ਜਿਸ ਨੂੰ ਸੁਣਕੇ (ਆਧ, ਬਿਆਧ, ਉਪਾਧ) ਤਿੰਨੇ ਤਾਪ ਡਰਦੇ ਹਨ ॥੪੨੬॥

੨੩. ਚੰਦ ਹੈਰਾਨ ਹੈ। ਇੰਦਰ ਦਾ ਦਿਲ ਧੜਕਦਾ ਹੈ। ਦੇਵਤੇ ਵੇਖ ਰਹੇ ਹਨ। ਉਸ ਦੇ ਭਗਤੀ ਭਾਵ ਨੂੰ ॥੪੨੭॥

੨੪. ਭੂਤ ਫਿਰਕੇ ਰੂਪ ਨੂੰ ਵੇਖ ਰਹੇ ਹਨ। ਚਾਰੇ ਚਕ ਹੈਰਾਨ ਹੋ ਰਹੇ ਹਨ। ਸ਼ਹਿਰ ਦਾ ਅਥਾਹ ਤੇਜ ਸਰੂਪ ਹੈ ॥੪੨੮॥

੨੫. ਜਿਨ੍ਹਾਂ ਸਾਧੂਆਂ ਦਾ ਮਨ ਰੂਪੀ ਤੋਤਾ ਭਰਮ ਨਲਕੀ ਤੇ ਉਲਟ ਕੇ ਫਸ ਗਿਆ ਸੀ। ਉਹ ਇਸ ਅਵਧੂਤ ਦੀ ਕਰਨੀ ਨੂੰ ਵੇਖ ਕੇ ਭਾਵ ਨਲਨੀ ਵਾਲੇ ਤੋਤੇ ਨੂੰ ਵੇਖਕੇ ਉਸ ਤੋਂ ਇਹ ਸਿੱਖਿਆ ਲੈ ਕੇ

---

ਗ. ਕਰਤਾ ਕਰੀਮ ਕਾਦਰ ਕ੍ਰਿਪਾਲ ॥ ਅਦ੍ਵੈ ਅਭੂਤ ਅਨ ਭੈ ਦਿਆਲ ॥ ਆਦਿ ਬਹੁਤ ਹੈਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਵਿਚ ਸਬਦਾਂ ਦਾ ਸੁਜੋੜ ਹੈ ਸਬੰਧ ਇਨ੍ਹਾਂ ਢੁਕਵਾਂ ਤੇ ਕਲਾ ਮਈ ਹੈ ਕਿ ਪਾਠਕ ਤੇ ਸਰੋਤੇ ਵਿਸਮਾਦ ਦੀ ਅਵਸਥਾ ਵਿਚ ਆ ਜਾਂਦੇ ਹਨ। ਆਪਦੇ ਅਲੰਕਾਰ ਬੇਮਿਸਾਲ ਲਾਸਾਨੀ ਤੇ ਸੁਣੱਖੇ ਹੁੰਦੇ ਹਨ ਰੂਪਕਾਂ ਤੇ ਉਪਮਾਵਾਂ ਰਾਹੀਂ ਗੁਰੂ ਜੀ ਸਾਡੇ ਸਾਹਮਣੇ ਚਿਤ੍ਰ ਰਚ ਦਿੰਦੇ ਹਨ। ਹਰ ਖੇਡ ਦਾ ਦ੍ਰਿਸ਼ ਤਾਂ ਚੰਡੀ ਦੀ ਵਾਰ ਵਿਚ ਵਰਤੇ ਅਲੰਕਾਰ ਅਜਿਹਾ ਉਘੜਦਾ ਹੈ, ਮਾਨੋ ਜਿਸਮ ਦਾ ਖੂਨ ਖੌਲਣ ਲਗ ਜਾਂਦਾ ਹੈ, ਘੱਲੂ ਘਾਰੇ ਦੇ ਦ੍ਰਿਸ਼ ਅੱਖਾਂ ਸਾਹਮਣੇ ਆ ਜਾਂਦੇ ਹਨ। ਜਿਹੜੇ ਸਜਣ ਪੁਰਾਣਕ ਭਾਵ ਪੁਰਾਣੀਆਂ ਘਟਨਾਵਾਂ ਦੇ ਇਤਿਹਾਸ ਤੋਂ ਨਫਰਤ ਕਰਕੇ ਉਹਨਾਂ ਨੂੰ ਨਿੰਦਦੇ ਹਨ ਉਹ ਕਿਥੋਂ ਤੱਕ ਗੁਰਮਤਿ ਦੇ ਅਸਾਰੀ ਹੋ ਸਕਦੇ ਹਨ ? ਅਨੁਸਾਰੀ ਨਹੀਂ ਸਗੋਂ ਪਾਪ ਦੇ ਭਾਗੀ ਹੁੰਦੇ ਹਨ। ਅਖਬਾਰ ਰੋਜ਼ਾਨਾ ੯ ਮਈ ੧੯੯੪ ਚੜ੍ਹਦੀ ਕਲਾ ਪਟਿਆਲਾ ਪੰਨਾ ੧੧ ਤੋਂ ਵਿਸ਼ਲੇਸ਼ਣ ਆਚਾਰੀਆ ਰਜਨੀਸ਼ ਦਾ ਕਥਨੈ ਕਿ ਪ੍ਰਮਾਤਮਾ ਦੀ ਬਣਾਈ ਸ੍ਰਿਸਟੀ ਦੇ ਕਿਸੇ ਵੀ ਉਸ ਦੇ ਕੀਤੇ ਕਰਮ ਦੀ ਨਿੰਦਾ ਕਰਨ ਨਾਲ ਪ੍ਰਮਾਤਮਾ ਦੀ ਵੀ ਨਿੰਦਾ ਹੋ ਗਈ ਕਿਉਂਕਿ ਉਸਦੇ ਹੁਕਮ ਬਿਨਾਂ ਤਾਂ ਦੁਨੀਆਂ ਵਿਚ ਕੁਝ ਵੀ ਨਹੀਂ ਹੁੰਦਾ ਮਹਾਂ ਬਚਨ ਹੈ :—

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥ ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥ ਜਪੁਜੀ ਸਾਹਿਬ ॥

ਹੁਕਮਿ ਉਪਾਇ ਦਸ ਅਵਤਾਰਾ ॥ ਦੇਵ ਦਾਨਵ ਅਗਣਤ ਅਪਾਰਾ ॥ ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ ॥੧੩॥ ਪੰਨਾ ੧੦੩੭॥ ਮ: ੧:॥

ਉਸ ਪ੍ਰਮ ਸ਼ਕਤੀ ਨੇ ਜਿਥੇ ਦੇਵਤੇ ਆਪਣੇ ਹੁਕਮ ਨਾਲ ਸਾਜੇ ਹਨ ਉਥੇ ਦੈਂਤ ਵੀ ਉਸੇ ਦੇ ਹੁਕਮ ਨਾਲ ਪੈਦਾ ਹੋਏ। ਜਿਥੇ ਅਸੀਂ ਦੇਵਤਿਆਂ ਦਾ ਨਾਮ ਲਵਾਂਗੇ ਨਾਲ ਦੈਂਤਾਂ ਦਾ ਵੀ ਲੈਣਾ ਪਏਗਾ ਜਿਹੜਾ ਇਸ ਹੁਕਮ ਨੂੰ ਮੰਨ ਲਏਗਾ ਉਹ ਉਸ ਸ਼ਕਤੀ ਮਾਤਾ ਦੇ ਵਿਚ ਜਾ ਸਮਾਇਗਾ -

ਸੁੰਨ ਕਲਾ ਅਪਰੰਪਰਿ ਧਾਰੀ ॥ ਆਪਿ ਨਿਰਾਲਮੁ ਅਪਰ ਅਪਾਰੀ ॥ ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨੁ ਉਪਾਇਦਾ ॥੧॥

ਭਾਵ ਆਪ ਹੀ ਸੁੰਨ ਰੂਪ ਧਾਰਿਆ ਹੈ ਅਤੇ ਸੰਸਾਰ ਤੋਂ ਨਿਰਲੇਪ ਆਪਣੀ ਕੁਦਰਤ ਰਾਹੀਂ ਇਹ ਜਗਤ ਖੇਲ ਕਰ ਕਰ ਕੇ ਵੇਖ ਰਿਹਾ ਹੈ। ਭਾ: ਸੁੰਨ ਅਫੁਰ ਸਮਾਧੀ ਦੀ ਹਾਲਤ ਦੇ ਵਿਚੋਂ ਹੀ ਕੁਦਰਤ ਦੀ ਜੜ੍ਹ ਹਾਲਤ ਦੇ ਵਿਚੋਂ ਹੀ (ਸੁਨ) ਪੈਦਾ ਕਰ ਰਿਹਾ ਹੈ ਉਸ ਸੁੰਨ ਦੇ ਵਿਚੋਂ ਹੀ -

ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ ॥ ਸੁੰਨੇ ਵਰਤੇ ਜੁਗ ਸਬਾਏ ॥ ਇਸ ਪਦ ਵੀਚਾਰੇ ਸੋ ਜਨ ਪੂਰਾ ਤਿਸ ਮਿਲੀਐ ਭਰਮੁ ਚੁਕਾਇੰਦਾ ॥੩॥

ਉਹੀ - ਸਾਮ ਵੇਦੁ ਰਿਗੁ ਜੁਜਰ ਅਥਰਬਣੁ ॥ ਬ੍ਰਹਮੇ ਮੁਖਿ ਮਾਇਆ ਹੈ ਤ੍ਰੈ ਗੁਣ ॥ ਤਾਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ॥੯॥ ਪੰ:੧੩੯੮॥ਮ:੧॥ ਭਾਵਾਰਥ ਅਵਤਾਰ ਤੇ ਦੇਵਤੇ ਵੇਦਿ ਤੇ ਪੁਰਾਣ ਉਹ ਸਾਰੇ ਉਸ ਪ੍ਰਮ ਪੁਰਖ ਦਾ ਕੋਈ ਮੁਲ ਨਹੀਂ ਅੰਕ ਸਕਦੇ ਪਰ ਉਹ ਸਭ ਦੇ ਸਭ ਉਸੇ ਤਰ੍ਹਾਂ ਬੋਲਦੇ ਹਨ ਜਿਵੇਂ ਉਹ ਬੁਲਾਉਂਦਾ ਹੈ ਫੇਰ ਦਸੋ ਅਸੀਂ, ਅਵਤਾਰ ਤੇ ਦੇਵਤੇ ਅਤੇ ਬੇਦ ਸਾਸਤ੍ਰ ਨੂੰ ਨਿੰਦਕੇ ਨਿੰਦਾ ਕਿਸ ਦੀ ਕਰਦੇ

[੧]ਚਟ ਦੇ ਛਟਾ ॥ ਭੂਮ ਤੇ ਜਟਾ ॥੪੨੯॥ [੨]ਤਕਿਤੰ ਦੇਵੰ ॥ ਬਕਿਤੰ ਭੇਵੰ ॥ ਦਸ ਨਵ ਸੀਸੰ ॥ ਕਰਮਕ ਦੀਸੰ ॥੪੩੦॥ [੩]ਬੁਧਿਤੰ ਧਾਮੰ ॥ ਗ੍ਰਿਹਿਤੰ ਬਾਮੰ ॥ ਭ੍ਰਮਤੰ ਮੋਹੰ ॥ ਮਮਤੰ ਮੋਹੰ ॥੪੩੧॥ ਮਮਤਾ ਬੁੱਧੰ ॥ [੪]ਸਹਤੰ ਲੋਗੰ ॥ ਅਹਿਤਾ ਧਰਮੰ ॥ ਲਹਿਤਹ ਭੋਗੰ ॥੪੩੨॥ [੫]ਗ੍ਰਸਤੰ ਬੁੱਧੰ ॥ ਮਮਤਾ ਮਾਤੰ ॥ ਇਸਤ੍ਰੀ ਨੇਹੰ ॥ ਪੁਤ੍ਰੰ ਭ੍ਰਾਤੰ ॥੪੩੩॥ [੬]ਗ੍ਰਸਤੰ ਮੋਹੰ ॥ ਧਰਿਤੰ ਕਾਮੰ ॥ ਜਲਤੰ ਕ੍ਰੋਧੰ ॥ ਪਲਿਤੰ ਦਾਮੰ ॥੪੩੪॥ [੭]ਦਲਤੰ ਬਯੋਧੰ ॥ ਤਕਿਤੰ ਦਾਵੰ ॥ ਅੰਤਹ ਨਰਕੰ ॥ ਗੰਤਹ ਪਾਵੰ ॥੪੩੫॥ [੮]ਤਜਿਤੰ ਸਰਬੰ ॥ ਗ੍ਰਹਿਤੰ ਏਕੰ ॥ ਪ੍ਰਭਤੰ ਭਾਵੰ ॥ ਤਜਿਤੰ ਦ੍ਵੇਖੰ ॥੪੩੬॥ [੯]ਨਲਿਨੀ ਸੁਕਿ ਜਯੰ ॥ ਤਜਿਤੰ ਦਿਰਬੰ ॥ ਸਫਲੀ ਕਰਮੰ ॥ ਲਹਿਤੰ ਸਰਬੰ[ੳ] ॥੪੩੭॥

[੧੦]ਇਤਿ ਨਲਿਨੀ ਸੁਕ ਉਨੀਸਵੌਂ ਗੁਰੂ ਬਰਨਨੰ ॥੧੯॥

[੧੧]ਅਥ ਸਾਹ ਬੀਸਵੌਂ ਗੁਰੂ ਕਥਨੰ ॥ ਚੌਪਈ ॥ ਆਗੇ ਚਲਾ ਦੱਤ ਜਟਧਾਰੀ ॥ ਬਾਜਤ ਬੇਣ ਬਿਖਾਣ ਅਪਾਰੀ ॥ ਅਸਥਾਵਰ ਲਖਿ ਚੇਤਨ ਭਏ ॥ ਚੇਤਨ ਦੇਖ ਚਕ੍ਰਿਤ ਹ੍ਵੈ ਗਏ ॥੪੩੮॥ [੧੩]ਮਹਾ ਰੂਪ ਕਛੁ ਕਹਾ ਨ ਜਾਈ ॥ ਨਿਰਖ ਚਕ੍ਰਿਤ ਰਹੀ ਸਕਲ ਲੁਕਾਈ ॥ ਜਿਤ ਜਿਤ ਜਾਤ ਪਥਹਿ ਰਿਖ ਗਯੋ ॥ ਜਾਨੁਕ ਪ੍ਰੇਮ ਮੇਘ ਬਰਖਯੋ ॥੪੩੯॥ ਚੌਪਈ ॥ [੧੪]ਤਹ ਇਕ ਲਖਾ ਸਾਹ ਧਨਵਾਨਾ ॥ ਮਹਾ ਰੂਪ ਧਰਿ ਦਿਰਬ ਨਿਧਾਨਾ ॥ ਮਹਾ ਜੋਤਿ ਅਰੁ ਤੇਜ ਅਪਾਰੂ ॥ ਆਪ ਘੜਾ ਜਾਨੁਕ ਮੁਖਿ ਚਾਰੂ ॥੪੪੦॥ [੧੫]ਬਿਕ੍ਰਿਅ ਬੀਚ ਅਧਿਕ ਸਵਧਾਨਾ ॥ ਬਿਨ ਬਿਪਾਰ ਜਿਨ ਅਉਰ ਨ ਜਾਨਾ ॥ ਆਸ ਅਨੁਕਰਤ ਤਾਸ ਬ੍ਰਿਤ ਲਾਗਾ ॥ ਮਾਨਹੁ ਮਹਾ ਜੋਗ ਅਨੁਰਾਗਾ ॥੪੪੧॥ [੧੬]ਤਹਾਂ ਰਿਖ ਗਏ ਸੰਗਿ ਸੰਨ੍ਯਾਸਨਿ ॥ ਕਈ ਛੋਹਨੀ ਜਾਤ ਨਹੀ ਗਨਿ ॥ ਤਾ ਕੇ ਜਾਇ ਦੁਆਰ ਪਰ ਬੈਠੇ ॥ ਸਕਲ ਮੁਨੀ ਮੁਨਰਾਜ ਇਕੈਠੇ ॥੪੪੨॥ [੧੭]ਸਾਹ ਸੁ ਦਿਰਬ ਬ੍ਰਿਤ ਲਗ ਰਹਾ ॥ ਰਿਖਨ ਓਰ ਤਿਨ ਚਿਤਯੋ ਨ ਕਹਾ ॥ ਨੇਤ੍ਰ ਮੀਚ ਏਕੈ ਧਨਿ ਆਸਾ ॥ ਐਸ ਜਾਨੀਅਤ ਮਹਾ ਉਦਾਸਾ ॥੪੪੩॥ [੧੮]ਤਹ ਜੇ ਹੁਤੇ ਰਾਵ ਅਰੁ ਰੰਕਾ ॥ ਪੁਨ ਪਗ ਪਰੇ ਛੋਰ ਕੈ ਸੰਕਾ ॥ ਤਿਹ ਬੈਪਾਰ ਕਰਮ ਕਰ ਭਾਰੀ ॥ ਰਿਖੀਅਨ ਓਰ ਨ ਦ੍ਰਿਸਟਿ ਪਸਾਰੀ ॥੪੪੪॥ [੧੯]ਤਾਸ ਦੇਖ ਕਰਿ ਦੱਤ ਪ੍ਰਭਾਊ ॥ ਪ੍ਰਗਟ ਕਹਾ ਤਜਕੈ ਹਠ ਭਾਊ ॥ ਐਸ ਪ੍ਰੇਮ ਪ੍ਰਭ ਸੰਗ ਲਗੱਈਐ ॥ ਤਬ ਹੀ ਪੁਰਖ ਪੁਰਾਤਨ ਪੱਈਐ ॥੪੪੫॥

[੨੦]ਇਤਿ ਸਾਹ ਬੀਸਵੋ ਗੁਰੂ ਸਮਾਪਤੰ ॥੨੦॥

---

ੳ. ਸਾਰ ਅੰਸ ਗੁਰਦੇਵ ਜੀ ਤੋਤੇ ਦੀ ਮਿਸਾਲ ਅਗੇ ਰਖ ਕੇ ਉਪਦੇਸ ਕਰਦੇ ਹਨ ਕਿ ਜਿਹੜੇ ਅਸੀਂ ਸੰਸਾਰੀ ਲੋਕ ਗ੍ਰਹਿਸਥ ਦੇ ਧੰਧ ਬੰਧ ਵਿਚ ਮਗਨ ਹੋ ਕੇ ਇਹਨਾਂ ਗ੍ਰਹਿਸਤ ਦੇ ਜਾਲ ਵਿਚ ਫਸ ਕੇ ਇਹਨਾਂ ਨੂੰ ਨਲਕੀ ਦੇ ਤੋਤੇ ਵਾਂਗ ਚਿੰਬੜੇ ਹੋਏ ਹਾਂ ਇਹ ਸਾਰੇ ਸਾਨੂੰ ਤੋਤੇ ਵਾਂਗ ਅੰਤ ਨੂੰ ਪੁੱਠਾ ਲਟਕਾ ਕੇ ਕਾਬੂ ਕਰਕੇ ਖੁਆਰ ਕਰ ਦੇਣਗੇ । ਜਿਸਦੀ ਵਜਾਹਤ ਆਦਿ ਬਾਣੀ ਕਰਦੀ ਕਹਿੰਦੀ ਹੈ ਕਿ ਜਿਵੇਂ ਤੂੰ ਇਹਨਾਂ ਗ੍ਰਹਿਸਤ ਦੇ ਲਾਲਚਾਂ ਨਾਲ ਚਿਮਟਿਆ ਹੋਇਆ ਹੈਂ ਜੇ ਇਸੇ ਤਰ੍ਹਾਂ ਪ੍ਰਭੂ ਨਾਲ ਪ੍ਰੇਮ ਕਰ ਲਵੇਂ ਤਾਂ ਤੇਰੇ ਸਾਰੇ ਕੁਲਾਂ ਦਾ ਵੀ ਉਧਾਰ ਹੋ ਜਾਵੇ ਅਤੇ ਸੰਸਾਰ ਸਮੁੰਦਰ ਤੋਂ ਵੀ ਪਾਰ ਉਤਰ ਜਾਵੇ ਸਾਰੇ ਹੀ ਫਲ ਪ੍ਰਾਪਤ ਹੋ ਜਾਣ । ਕਿਉਂਕਿ ਸਾਧਾਂ ਸਤਿਗੁਰਾਂ ਦੀ ਸੰਗਤ ਪ੍ਰਭੂ ਦੇ ਮਿਲਾਪ ਦਾ ਦਰਵਾਜਾ ਹੈ । ਜਿਸਦੀ ਸਮੂਹਕ ਨੂੰ ਪੜ੍ਹ ਕੇ ਸਬਦ ਬੜਾ ਹੈ ਪਰ ਪਾਠਕਾਂ ਦੀ ਗਿਆਤ ਲਈ ਥੋੜੇ ਜਿਹ ਤੇ ਵਿਚਾਰ ਪੇਸ਼ ਕਰਦੇ ਹਾਂ :—

ਜਿਉ ਤਰੁਨਿ ਭਰਤ ਪਰਾਨ ॥ ਜਿਉ ਲੋਭੀਐ ਧਨੁ ਦਾਨੁ ॥
ਜਿਉ ਦੂਧ ਜਲਹਿ ਸੰਜੋਗੁ ॥ ਜਿਉ ਮਹਾ ਖੁਧਿਆਰਥ ਭੋਗੁ ॥
ਜਿਉ ਮਾਤ ਪੂਤਹਿ ਹੇਤੁ ॥ ਹਰਿ ਸਿਮਰਿ ਨਾਨਕ ਨੇਤ ॥੭॥ ਜਿਉ ਦੀਪ ਪਤਨ ਪਤੰਗ ॥
ਜਿਉ ਚੋਰੁ ਹਿਰਤ ਨਿਸੰਗ ॥ ਮੈਗਲਹਿ ਕਾਮੈ ਬੰਧੁ ॥ ਜਿਉ ਗ੍ਰਸਤ ਬਿਖਈ ਧੰਧੁ ॥
ਜਿਉ ਜੂਆਰ ਬਿਸਨੁ ਨ ਜਾਇ ॥ ਹਰਿ ਨਾਨਕ ਇਹੁ ਮਨੁ ਲਾਇ ॥੮॥ ਕੁਰੰਕ ਨਾਦੈ ਨੇਹੁ ॥
ਚਾਤ੍ਰਿਕੁ ਚਾਹਤ ਮੇਹੁ ॥ ਜਨ ਜੀਵਨਾ ਸਤਸੰਗਿ ॥ ਗੋਬਿਦੁ ਭਜਨਾ ਰੰਗਿ ॥ ਰਸਨਾ ਬਖਾਨੈ ਨਾਮੁ ॥
ਨਾਨਕ ਦਰਸਨ ਦਾਨੁ ॥੯॥ ਗੁਨ ਗਾਇ ਸੁਨਿ ਲਿਖਿ ਦੇਇ ॥ ਸੋ ਸਰਬ ਫਲ ਹਰਿ ਲੇਇ ॥
ਕੁਲ ਸਮੂਹ ਕਰਤ ਉਧਾਰੁ ॥ ਸੰਸਾਰੁ ਉਤਰਸਿ ਪਾਰਿ ॥ ਹਰਿ ਚਰਨ ਬੋਹਿਥ ਤਾਹਿ ॥
ਮਿਲਿ ਸਾਧਸੰਗਿ ਜਸੁ ਗਾਹਿ ॥ ਹਰਿ ਪੈਜ ਰਖੈ ਮੁਰਾਰਿ ॥ ਹਰਿ ਨਾਨਕ ਸਰਨਿ ਦੁਆਰਿ ॥੧੦॥੨॥ਪੰ:੮੩੮॥ਮ:੫॥

੧. ਬਿਜਲੀ ਵਾਂਗ ਝੱਟ ਦੇ ਕੇ ਭਰਮ ਦੀ ਨਲਕੀ ਤੋਂ ਛੁਟ ਗਏ ਹਨ । ਜਿਹੜੇ ਜਟਾਧਾਰੀ ਭਰਮੇ ਫਿਰਦੇ ਹਨ ॥੪੨੯॥

੨. ਇਸ ਗੱਲ ਨੂੰ ਤਕ ਕੇ ਦਤ ਦੇਵ ਨੇ ਇਸ ਭੇਤ ਨੂੰ ਪਾ ਲਿਆ ਅਤੇ ਉਸ ਦਸ ਨਵ ਉਨੀਵਾਂ ਸੀਸੰ (ਗੁਰੂ) ਕਰ ਕੇ ਆਦੇਸ (ਸਿਰ ਨਿਵਾ ਦਿਤਾ) ॥੪੩੦॥

੩. ਜਿਹੜਾ ਦੱਤ ਬੁੱਧ ਦਾ ਘਰ ਹੈ । ਉਹ ਹੁਣ ਵਿਚਾਰਦਾ ਹੈ ਕਿ ਜਿਹੜੇ ਲੋਕ ਇਸਤ੍ਰੀ ਤੇ ਗ੍ਰਹਿਸਤ ਵਿਚ ਫਸੇ ਹੋਏ ਨੇ ਉਹ ਇਸ ਨਲਕੀ ਦੇ ਤੋਤੇ ਵਾਂਗ ਮੋਹ ਵਿਚ ਫਸੇ ਹੋਏ ਘੁੰਮਕੇ ਉਲਟ ਕੇ ਡਿਗਦੇ ਹਨ । ਇਸ ਮਮਤਾ ਤੇ ਮੋਹ ਦੇ ਵਿਚ ॥੪੩੧॥

੪. ਜੋ ਭੀ ਇਸ ਮਮਤਾ ਵਾਲੀ ਬੁੱਧੀ ਨਾਲ । ਲੋਗਾਂ ਦੀ ਸਰਾਹਤਾ ਤੇ ਹਿੱਤ ਲਈ । ਹਿਤ ਤੋਂ ਬਾਹਰੇ ਧਰਮ ਨਾਲ ਲਗ ਕੇ ਇਨਾਂ ਭੋਗਾਂ ਨੂੰ ਜਿਥੇ ਕਿਥੇ ਭੋਗਦੇ ਹਨ ॥੪੩੨॥

੫. ਉਹ ਗ੍ਰਹਿਸਤ ਬੁਧੀ । ਮਾਤ ਪਿਤਾ ਦੀ ਮਮਤਾ ਮੋਹ ਤੇ ਇਸਤਰੀ ਦੇ ਪਿਆਰ ਵਿਚ । ਪੁੱਤਰਾ ਤੇ ਭਰਾਵਾਂ ਨਾਲ ॥੪੩੩॥

੬. ਤੇ ਉਹਨਾਂ ਦੇ ਮੋਹ ਵਿਚ ਗ੍ਰਸੇ ਜਾਂਦੇ ਹਨ । ਉਹ ਕਾਮ ਨੂੰ ਅੱਗੇ ਧਰ ਲੈਂਦੇ ਹਨ ਅਤੇ ਮੋਹ ਵਿਚ ਜਲਦੇ ਹਨ । ਮਾਇਆ ਨਾਲ ਪਲਚ ਜਾਂਦੇ ਹਨ ॥੪੩੪॥

੭. ਉਹਨਾਂ ਨੂੰ ਬਜਾਦੀਆਂ ਦਲ ਦਿੰਦੀਆਂ ਹਨ । ਕਿਉਂਕਿ ਉਹ ਹਰ ਪਾਸੇ ਆਪਣੇ ਵਿਕਾਂਰਾਂ ਦੇ ਜਾਂਮਾਇਆ ਦੇ ਦਾਵ ਹੀ ਤਕਦੇ ਰਹਿੰਦੇ ਹਨ । ਜਿਸ ਕਰਕੇ ਅੰਤ ਨਰਕ ਵਿਚ ਨਰਕੀਂ ਲਿਜਾਕੇ ਪਾ ਦਿਤੇ ਜਾਂਦੇ ਹਨ ॥੪੩੫॥

੮. ਜਿਹੜਾ ਇਹਨਾਂ ਸਾਰੇ ਬਖੇੜਿਆਂ ਨੂੰ ਛੱਡਕੇ । ਇਕ ਅਕਾਲ ਦਾ ਲੜ ਫੜ ਲੈਂਦਾ ਹੈ ਅਤੇ ਪ੍ਰਭੁਤਾ ਦੇ ਭਾਵ ਨੂੰ ਲੈ ਕੇ ਸਾਰੇ ਦੋਖਾਂ ਦੇ ਬਖੇੜੇ ਛੱਡ ਦਿੰਦਾ ਹੈ ॥੪੩੬॥

੯. ਉਹ ਐਉਂ ਸੁਖੀ ਹੋ ਜਾਂਦਾ ਹੈ ਜਿਵੇਂ ਤੋਤਾ ਨਲਕੀ ਨੂੰ ਛੱਡਕੇ ਸੁਖੀ ਹੋ ਜਾਂਦਾ ਹੈ । ਭਾਵ ਜੇ ਤੋਤਾ ਨਾ ਛਡੇ ਤਾਂ ਪੁਠਾ ਲਟਕਦਾ ਰਹਿੰਦਾ ਹੈ । ਇਸ ਲਈ ਨਲਕੀ ਵਾਲੇ ਤੋਤੇ ਵਾਂਗ ਨਲਕੀ ਭਾਵ ਗ੍ਰਹਿਤ ਦੇ ਬਖੇੜੇ ਛੱਡ ਦੇਈਏ । ਜਿਹੜਾ ਇਹ ਪਦਾਰਥ ਵਾਦ ਛੱਡ ਦਿੰਦਾ ਹੈ । ਇਹ ਕਰਮ ਸਫਲ ਰਸਤਾ ਹੈ । ਉਹ ਸਭ ਕੁਝ ਪਾ ਲੈਂਦਾ ਹੈ ॥੪੩੭॥

੧੦. ਇਥੇ ਨਲਕੀ ਵਾਲਾ ਤੋਤੇ ਦਾ ਉਨੀਂਵਾਂ ਗੁਰੂ ਕਰਨ ਦੀ ਕਥਾ ਸਮਾਪਤ ਹੈ ॥੧੯॥

---

**ਰੁਦਰਾ ਵਤਾਰ ਦਤਾ ਤ੍ਰੈ ਵੀਹਵਾਂ ਗੁਰੂ-ਸਾਹ ਸ਼ਾਹੂਕਾਰ ॥**

੧੧. ਵੀਹਵਾਂ ਗੁਰੂ ਕਹਿੰਦੇ ਹਨ ।

੧੨. ਚੌਪਈ । ਹੁਣ ਜਟਾਂ ਦੇ ਧਾਰਨ ਵਾਲਾ ਦੱਤ ਅੱਗੇ ਚਲ ਪਿਆ ਅਤੇ ਸਿੰਗੀ ਦਾ ਬਣਿਆ (ਚਾਲੇ ਦਾ ਸੰਕੇਤਕ) ਨਾਦ ਵਜ ਰਿਹਾ ਹੈ ਬੜੇ ਜੋਰ ਨਾਲ । ਜਿਸ ਨੂੰ ਸੁਣ ਕੇ ਜੜ (ਰੁਖ ਪੱਥਰ) ਆਦਿ ਭੀ ਸੁਚੇਤ ਹੋ ਗਏ । ਜੋ ਜਾਨਦਾਰ ਸਨ ਉਹ ਵੇਖਕੇ ਹੈਰਾਨ ਹੋ ਗਏ ॥੪੩੮॥

੧੩. ਮਹਾਂ ਅਸਚਰਜ ਜਿਸ ਬਾਰੇ ਕਿਛੁ ਕਿਹਾ ਨਹੀਂ ਜਾਂਦਾ । ਜਿਸਨੂੰ ਵੇਖਕੇ ਸਾਰੀ ਪ੍ਰਜਾ ਅਸਚਰਜ ਹੋ ਰਹੀ ਹੈ । ਜਿਸ ਜਿਸ ਵੀ ਰਿਖੀ ਰਸਤੇ ਤੇ ਗਿਆ । ਜਾਣੋ ਪ੍ਰੇਮ ਦੇ ਬੱਦਲਾਂ ਦੀ ਬਾਰਸ਼ ਹੋ ਰਹੀ ਹੈ ॥੪੩੯॥ ਚੌਪਈ ॥

੧੪. ਉਥੇ ਜਾ ਕੇ ਇਕ ਸ਼ਾਹ ਸ਼ਾਹੂਕਾਰ ਧਨਪਤੀ ਵੇਖਿਆ । ਬਹੁਤ ਹੀ ਸੁੰਦਰ ਰੂਪ ਤੇ ਧਨ ਦਾ ਖਜਾਨਾ । ਜਿਸਦੇ ਚਿਹਰੇ ਉਤੇ ਮਹਾਂ ਜੋਤ ਜਗਦੀ ਸੀ ਅਤੇ ਬੇਅੰਤ ਤੇਜ ਸੀ । ਇਉਂ ਜਾਪਦਾ ਸੀ ਜਿਵੇਂ ਚਾਰਮੁਖ ਵਾਲੇ ਬ੍ਰਹਮਾ ਨੇ ਆਪ ਹੀ ਬਣਾਇਆ ਸੰਵਾਰਿਆ ਹੈ ॥੪੪੦॥

੧੫. ਮਾਲ ਦੀ ਬਿਕਰੀ ਕਰਨ ਵਿਚ ਬੜਾ ਚੌਕਸ ਹੋਸ਼ਿਆਰ ਸੀ । ਬਿਨ ਵਪਾਰ ਤੋਂ ਹੋਰ ਕੁਝ ਜਾਣਦਾ ਹੀ ਨਹੀਂ ਸੀ । ਆਪਣੇ ਵਪਾਰ ਦੇ ਕੰਮ ਵਿਚ ਉਸਦੀ ਐਸੀ ਬਿਰਤੀ ਲਗੀ ਹੋਈ ਸੀ ਜਾਣੋ ਮਹਾਂ ਜੋਗੀ ਦਾ ਧਿਆਨ ਟਿਕਿਆ ਹੋਇਆ ਹੈ ॥੪੪੧॥

੧੬. ਉਥੇ ਰਿਖੀ ਜੀ ਚਲੇ ਗਏ ਤੇ ਨਾਲ ਹੋਰ ਸੰਨਿਆਸੀ ਸਾਧੂ ਸਨ । ਉਸ ਸ਼ਾਹੂਕਾਰ ਦੇ ਕੋਲ ਕਈ ਛੂਹਨੀ ਧਨ ਸੀ ਜੋ ਗਿਣਿਆ ਨਹੀਂ ਜਾ ਸਕਦਾ । ਇਹ ਸਾਧੂ ਸਾਰੇ ਉਸ ਦੇ ਦਰ ਪਰ ਜਾ ਕੇ ਬੈਠ ਗਏ । ਮੁਨੀ ਜੀ ਤੇ ਮੁਨੀਆਂ ਦਾ ਗੁਰੂ ਸਾਰੇ ਹੀ ਇਕੱਠੇ ॥੪੪੨॥

੧੭. ਸ਼ਾਹੂਕਾਰ ਆਪਣੇ ਧਨ ਦੀ ਗਿਣਤੀ ਵਿਚ ਲੱਗਾ ਰਿਹਾ । ਹੋਰ ਲੋਕ ਤਾਂ ਆ ਆ ਕੇ ਰਿਖੀ ਦੇ ਚਰਨ ਪਰਸਦੇ ਮੱਥਾ ਟੇਕਦੇ ਹਨ ਪਰ ਸ਼ਾਹ ਜੀ ਨੂੰ ਉਹਨਾਂ ਦਾ ਪਤਾ ਹੀ ਨਹੀਂ ਲੱਗਾ । ਉਸ ਦੀਆਂ ਅੱਖਾਂ ਦੇ ਵਿਚ ਇਕ ਧਨ ਦੀ ਹੀ ਲਾਲਸਾ । ਐਉਂ ਜਾਣੋ ਕਿ ਉਹ ਧਨ ਤੋਂ ਬਿਨਾਂ ਹੋਰ ਸਭ ਪਾਸੇ ਤੋਂ ਮੁਕਤ ਹੈ ॥੪੪੩॥

੧੮. ਉਥੇ ਹੋਰ ਕਈ ਰਾਜੇ ਤੇ ਫਕੀਰ ਸਨ । ਉਹ ਸਭ ਮਨ ਦੀ ਸੰਕਾ ਤਿਆਗ ਕੇ ਮੁਨੀ ਦੇ ਚਰਨਾਂ ਨਾਲ ਆ ਕੇ ਲਗ ਗਏ ਪਰ ਉਸ ਵਪਾਰੀ ਨੇ ਆਪਣੇ ਬਹੁਤ ਕੰਮ ਦੇ ਭਾਰ ਕਰਕੇ । ਰਿਖੀਆਂ ਵਲ ਅੱਖ ਪੁੱਟਕੇ ਨਹੀਂ ਵੇਖਿਆ ॥੪੪੪॥

੧੯. ਉਸ ਦੇ ਉਤੇ ਅੱਖਾਂ ਦਾ ਇਹ ਪ੍ਰਭਾਉ ਵੇਖ ਕੇ ਰਿਖੀ ਨੇ ਆਪਣਾ ਸਾਰਾ ਮਾਣ ਛਡਕੇ ਸਾਫ ਹੀ ਕਹਿ ਦਿੱਤਾ ਕਿ ਜੇਕਰ ਇਹੋ ਜਿਹਾ ਪ੍ਰੇਮ ਪ੍ਰਮ ਪਿਤਾ ਪ੍ਰਭੂ ਦੇ ਨਾਲ ਲਾਇਆ ਜਾਵੇ ਤਾਂ ਇਸ ਵਿਚ ਕੋਈ ਸ਼ੱਕ ਨਹੀਂ ਅਵੱਸ਼ ਹੀ ਪਰਮ ਪੁਰਾਤਨ ਪੁਰਖ ਨੂੰ ਪਾ ਸਕਦੇ ਹਾਂ ॥੪੪੫॥

੨੦. ਇਥੇ ਹੀ ਸ਼ਾਹੂਕਾਰ ਵੀਹਵਾਂ ਗੁਰੂ ਕਰਨਾ ਦਤ ਜੀ ਦਾ ਪ੍ਰਸੰਗ ਪੂਰਾ ਹੁੰਦਾ ਹੈ ॥੨੦॥

---

ਹਾਂ । ਇਸੇ ਤੇ ਜਾਰਜ ਗਰਜਿਫੇ ਕਹਿੰਦਾ ਹੈ, ਸਾਰੇ ਧਰਮ ਪਰਮਾਤਮਾ ਦੀ ਨਿੰਦਿਆ ਕਰ ਰਹੇ ਹੋ । ਜੇਕਰ ਤੁਸੀਂ ਇਕ ਚੀਜ ਦੀ ਨਿੰਦਿਆ ਕੀਤੀ ਤਾਂ ਉਸ ਦੇ ਨਾਲ ਪੂਰੀ ਹੋਂਦ ਨੂੰ ਪੂਰੀ ਚੇਤਨਾ ਨੂੰ ਨਿੰਦਿਆ । ਇਹ ਸਭ ਉਸੇ ਦਾ ਖੇਲ ਹੈ - ਉਸੇ ਦਾ ਰੂਪ ਹੈ ਤਾਂ ਉਹ ਵੀ ਨਿੰਦਿਆ ਦਾ ਪਾਤਰ ਬਣ ਗਿਆ ਫਾਸਲਾ ਬਹੁਤ ਜਿਆਦਾ ਹੋ ਗਿਆ ਫੇਰ ਤੁਸੀਂ ਕਦੇ ਵੀ ਨਾ ਪਹੁੰਚ ਪਾਉਗੇ । ਇਸ ਲਈ ਆਦਿ ਬਾਣੀ ਤੇ ਦਸਮੇਸ਼ ਬਾਣੀ ਪਿਛਲੇ ਬੀਤੇ ਦੀਆਂ ਉਦਾਹਰਣਾ ਦੇ ਕੇ ਸਾਨੂੰ ਸੋਹਣਾ ਪੱਧਰਾ ਰਾਹ ਚੁਣਨ ਲਈ ਪ੍ਰੇਰਦੀ ਹੈ ਜੈਸਾ ਕਿ ਭਾਈ ਐਸ ਤਰਹਾਂ ਗੁਰੂ ਦੇ ਬਚਨਾਂ ਅਨੁਸਾਰ ਗੁਰੂ ਦੀ ਮਤ ਲੈ ਕੇ ਨਾਮ ਜਪੋ ਜਿਸ ਤਰ੍ਹਾ ਪੁਰਾਣਾ ਵਿਚ ਇਹਨਾ ਪੁਰਸ਼ਾਂ ਨੂੰ ਨਾਮ ਜਪਦੇ ਦਸਿਆ ਗਿਆ ਹੈ । ਉਹ ਮਹਾਂ ਪੁਰਸ਼ ਕਿਹੇ ਹੋਏ ਹਨ - ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ॥ ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ ॥ ਭਗਤਿ ਵਛਲੁ ਹਰ ਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ ॥੧॥ ਮੇਰੇ ਮਨ ਨਾਮੁ ਜਪਤ ਉਧਰੇ ॥ ਧ੍ਰੂ ਪ੍ਰਹਿਲਾਦੁ ਬਿਦਰੁ ਦਾਸੀ ਸੁਤੁ ਗੁਰਮੁਖਿ ਨਾਮ ਤਰੇ ॥੧॥ ਰਹਾਉ ॥
ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥
ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥ ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ ॥੨॥
ਜੋ ਜੋ ਨਾਮੁ ਜਪੈ ਅਪਰਾਧੀ ਸਭਿ ਤਿਨ ਕੇ ਦੋਖ ਪਰਹਰੇ ॥ ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣੁ ਨਰਹਰੇ ॥
ਨਾਮੁ ਜਪਤ ਉਗ੍ਰਸੈਣਿ ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ ॥੩॥ ਜਨ ਕਉ ਆਪਿ ਅਨੁਗ੍ਰਹੁ ਕੀਆ ਹਰਿ ਅੰਗੀਕਾਰੁ ਕਰੇ ॥
ਸੇਵਕ ਪੈਜ ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ ॥ ਜਨ ਨਾਨਕ ਹਰਿ ਕਿਰਪਾ ਧਾਰੀ ਉਰ ਧਰਿਓ ਨਾਮੁ ਹਰੇ ॥੪॥੧॥ਅੰਗ ੯੯੫॥
ਅੰਤ ਵਿਚ ਫੈਸਲਾ ਕੀਤਾ ਹੈ ਕਿ ਦਿੱਤਾ ਤ੍ਰੈ ਨੇ ਜਦੋਂ ਗੁਰੂ ਧਾਰਨ ਕੀਤਾ ਤਾਂ ਹੀ ਮੁਕਤਿ ਪਾਈ ਜਿਸ ਲਈ ਹੋਨਾ ਭੇਖਾਂ ਦੀ ਕੋਈ ਕੀਮਤ ਨਹੀਂ :-
ਗੋਬਿਦੁ ਕ੍ਰਿਪਾ ਕਰੇ ਥਾਇ ਪਾਏ ਜੋ ਹਰਿ ਪ੍ਰਭ ਮਨਿ ਭਾਇਆ ॥
ਗੁਰਿ ਧਾਰਿ ਕ੍ਰਿਪਾ ਹਰਿ ਨਾਮੁ ਦ੍ਰਿੜਾਇਓ ਜਨ ਨਾਨਕ ਨਾਮੁ ਲਇਆ ॥੪॥੨॥ਉਹੀ॥
ਰਤਨ ਸਿੰਘ ਜਗੀ ਦੀ ਸੂਝ ਬੂਝ ਦਾ ਦਿਵਾਲਾ
ਇਹਨਾਂ ਪੁਰਖ ਵਿਦਵਾਨ ਸ੍ਰੀ ਦਸਮ ਗੁਰੂ ਗ੍ਰੰਥ ਦੀ ਅਲੋਚਨਾ ਕਰਦਾ ਜਰਾ ਭੀ ਸ਼ਮਰ ਨਹੀਂ ਖਾਂਦਾ ਇਸ ਨੇ ਕਈ ਸਫੇ ਆਪਣੀ ਨਿਜ ਤੇ ਨੀਜਮ ਦਲੀਲਾਂ ਨਾਲ ਕਾਲੇ ਕੀਤੇ ਹਨ ਜਿਨ੍ਹਾਂ ਵਿਚੋਂ ਬੰਨਗੀ ਮਾਤਰ ਪਾਠਕਾਂ ਦੇ ਦਰਪੇਸ਼ ਹੈ ।
ਪੰ:੩੩੬- ਇਨ੍ਹਾਂ ਕ੍ਰਿਤੀਆਂ ਦੇ ਕਥਾ ਸਰੋਤ ਵੀ ਪੁਰਾਣ ਗ੍ਰੰਥਾਂ ਵਿਚੋਂ ਹਨ ॥ ਮੂਲਾ ਧਾਰ ਕਥਾਵਾਂ ਨਾਲ ਇਨ੍ਹਾਂ ਦੇ ਤੁਲਨਾਤਮਕ ਅਧਿਐਨ ਤੋਂ ਬਾਅਦ ਇਸ ਨਿਰਣੇ ਤੇ ਪਹੁੰਚਿਆ ਹਾ ਸਕਦਾ ਹੈ ਕਿ ਇਨ੍ਹਾਂ ਕ੍ਰਿਤੀਆਂ ਦੇ ਕਵੀਆਂ ਨੇ ਮੂਲ-ਕਥਾਵਾਂ ਦੀਆਂ ਕੇਵਲ ਪ੍ਰਧਾਨ ਘਟਨਾਵਾਂ ਨੂੰ ਗ੍ਰਹਿਣ ਕੀਤਾ ਹੈ ॥

## [1]ਅਥ ਸੁਕ ਪੜ੍ਹਾਵਤ ਨਰ ਇਕੀਸਵੋਂ ਗੁਰੂ ਕਥਨੰ ॥

ਚੌਪਈ ॥ ਬੀਸ ਗੁਰੂ ਕਰਿ ਆਗੇ ਚਲਾ ॥ ਸੀਖੇ ਸਰਬ ਜੋਗ ਕੀ ਕਲਾ ॥
ਅਤਿ ਪ੍ਰਭਾਵ ਅਮਿਤੋਜੁ ਪ੍ਰਤਾਪੂ ॥ ਜਾਨੁਕ ਸਾਧ ਫਿਰਾ ਸਬ ਜਾਪੂ ॥੪੪੬॥[3]
ਲੀਏ ਬੈਠ ਦੇਖਾ ਇਕ ਸੂਆ ॥ ਜਿਹ ਸਮਾਨ ਜਗਿ ਭਯੋ ਨ ਹੂਆ ॥ ਤਾਕਹੁ
ਨਾਥ ਸਿਖਾਵਤ ਬਾਨੀ ॥ ਏਕ ਟਕ ਪਰਾ ਅਉਰ ਨ ਜਾਨੀ ॥੪੪੭॥ [4]ਸੰਗ
ਲੀਏ ਰਿਖ ਸੈਨ ਅਪਾਰੀ ॥ ਬਡੇ ਬਡੇ ਮੋਨੀ ਬ੍ਰਤਿਧਾਰੀ ॥ ਤਾਕੇ ਤੀਰ ਤੀਰ
ਚਲਿ ਗਏ ॥ ਤਿਨ ਨਰ ਏ ਨਹੀ ਦੇਖਤ ਭਏ ॥੪੪੮॥ ਸੋ ਨਰ ਸੁਕਹਿ ਪੜ੍ਹਾਵਤ
ਰਹਾ ॥ ਇਨੈ ਕਛੂ ਮੁਖ ਤੇ ਨਹੀ ਕਹਾ ॥ ਨਿਰਖਿ ਨਿਠੁਰਤਾ ਤਿਹ ਮੁਨ ਰਾਊ ॥
ਪੁਲਕ ਪ੍ਰੇਮ ਤਨ ਉਪਜਾ ਚਾਊ ॥੪੪੯॥ [6]ਐਸੋ ਨੇਹੁ ਨਾਥ ਸੌ ਲਾਵੈ ॥ ਤਬ
ਹੀ ਪਰਮ ਪੁਰਖ ਕਹੁ ਪਾਵੈ ॥ ਇਕੀਸਵਾ ਗੁਰੁ ਤਾਕਹ ਕੀਆ ॥ ਮਨ ਬਚ
ਕਰਮ ਮੋਲ ਜਨੁ ਲੀਆ ॥੪੫੦॥

[7]ਇਤਿ ਇੱਕੀਸਵੋਂ ਗੁਰੂ ਸੁਕ ਪੜ੍ਹਾਵਤ ਸਮਾਪਤੰ ॥੨੧॥

## [8]ਅਥ ਹਰਿ ਬਾਹਤ ਬਾਈਸਵੋਂ ਗੁਰੂ ਕਥਨੰ ॥ ਚੌਪਈ[9]

ਜਬ ਇਕੀਸ ਕਰ ਗੁਰੂ ਸਿਧਾਰਾ ॥ ਹਰਿ ਬਾਹਤ ਇਕ ਪੁਰਖ ਨਿਹਾਰਾ ॥ ਤਾ
ਕੀ ਨਾਰ ਮਹਾ ਸੁਖ ਕਾਰੀ ॥ ਪਤਿ ਕੀ ਆਸ ਹੀਏ ਜਿਹ ਭਾਰੀ ॥੪੫੧॥[10]
ਭੱਤਾ ਲਏ ਪਾਨ ਚਲਿ ਆਈ ॥ ਜਨੁਕ ਨਾਥ ਗ੍ਰਹ ਬੋਲ ਪਠਾਈ ॥ ਹਰ ਬਾਹਤ
ਤਿਨ ਕਛੂ ਨ ਲਹਾ ॥ ਤ੍ਰੀਅ ਕੋ ਧਿਆਨ ਨਾਥ ਪ੍ਰਤਿ ਰਹਾ ॥੪੫੨॥[11]
ਮੁਨਿ ਪਤਿ ਸੰਗਿ ਲਏ ਰਿਖ ਸੈਨਾ ॥ ਮੁਖ ਛਬ ਦੇਖ ਲਜਤ ਜਿਹ ਮੈਨਾ ॥
ਤੀਰ ਤੀਰ ਤਾ ਕੇ ਚਲ ਗਏ ॥ ਮੁਨ ਪਤਿ ਬੈਠ ਰਹਤ ਪਛ ਭਏ ॥੪੫੩॥[12]
ਅਨੂਪ ਨਰਾਜ ਛੰਦ ॥ ਅਨੂਪ ਗਾਤ ਅਤਿਭੁਤੰ ਬਿਭੂਤ ਸੋਭਤੰ ਤਨੰ ॥
ਅਛਿੱਜ ਤੇਜ ਜਾਜੁਲੰ ਅਨੰਤ ਮੋਹਤੰ ਮਨੰ ॥ ਸਸੋਭਬਸਤ੍ਰਰੰਗਤੰ ਸੁਰੰਗਗੇਰੂਅੰਬਰੰ ॥
ਬਿਲੋਕ ਦੇਵ ਦਾਨਵੰ ਮਮੋਹ ਗੰਧ੍ਰਬੰ ਨਰੰ ॥੪੫੪॥ [13]ਜਟਾ ਬਿਲੋਕ ਜਾਨ੍ਵੀ
ਜਟੀ ਸਮਾਨ ਜਾਨਈ॥ ਬਿਲੋਕਿ ਲੋਕ ਲੋਕਿਣੰ ਅਲੋਕਿ ਰੂਪ ਮਾਨਈ ॥ ਬਜੰਤ
ਚਾਰ ਕਿੰਗੁਰੀ[ੳ] ਭਜੰਤ ਭੂਤ ਭੈ ਧਰੰ ॥ ਪਪਾਤ ਜੱਛ ਕਿੰਨ੍ਰਣੀ ਮਮੋਹ ਮਾਨਨੀ
ਮਨੰ ॥੪੫੫॥ [14]ਬਚਿਤ੍ਰ ਨਾਰਿ ਚਿਤ੍ਰਣੀ[ਅ] ਪਵਿਤ੍ਰ ਚਿਤ੍ਰਣੰ ਪ੍ਰਭੰ ॥ ਰਰੀਝ ਜੱਛ
ਗੰਧ੍ਰਬੰ ਸੁਰਾਰਿ ਨਾਰਿ ਸੁ ਪ੍ਰਭੰ ॥ ਕੜੰਤ ਕੂਰ ਕਿੰਨ੍ਰਣੀ ਹਸੰਤ ਹਾਸ
ਕਾਮਣੀ॥ ਲਸੰਤ ਦੰਤਣੋ ਦੁਤੰ ਖਿਮੰਤ ਜਾਣੁ ਦਾਮਣੀ ॥੪੫੬॥ [15]ਦਲੰਤ ਪਾਪ

---

ੳ. ਕਿੰਗਰੀ ਇਹ ਇਕ ਸੁੰਦਰ ਵੀਣ ਤੂੰਬੇ ਵਾਲੀ ਤੰਤੀ, ਜਿਸ ਨੂੰ ਜੋਗੀ ਬੜੇ ਸ਼ੌਂਕ ਨਾਲ ਵਜਾਉਂਦੇ ਹਨ ।
ਅ. ਚਿਤ੍ਰਣੀ ਇਸਤਰੀਆਂ ਦੀ ਇਕ ਚੰਗੀ ਕਿਸਮ ਹੁੰਦੀ ਹੈ । ਜੈਸਾ ਕਿ ਇਸਤਰੀਆਂ ਦੀਆਂ ਚਾਰ ਕਿਸਮਾਂ ਮੰਨੀਆਂ ਹਨ ਪਹਿਲੇ ਦਰਜੇ ਦੀ ਇਸਤਰੀ ਪਦਮਣੀ ਮੰਨੀ ਜਾਂਦੀ ਹੈ ਅਤੇ ਦੂਜੇ ਦਰਜੇ ਦੀ ਚਿਤ੍ਰਣੀ ਹੁੰਦੀ ਹੈ । ਜਿਨਾਂ ਚਾਰੇ ਕਿਸਮਾਂ ਦਾ ਵੇਰਵਾ ਅੱਗੇ ਜਾ ਕੇ ਦਿੱਤਾ ਹੈ ।

---

ਕਈ ਇਕ ਪ੍ਰਸੰਗਾਂ ਵਿਚ ਘਟਨਾਵਾਂ ਦਾ ਕ੍ਰਮ ਅਧਾਰ ਕਥਾਵਾਂ ਵਾਂਗ ਨਹੀਂ ਰਿਹਾ ਹੈ ॥ ਅਭ ਵਿਅਕਤੀ ਦੀ ਦ੍ਰਿਸਟੀ ਤੋਂ ਇਹ ਰਚਨਾਵਾਂ ਬਿਲਕੁਲ ਸੁਤੰਤਰ ਹਨ । ਇਨ੍ਹਾਂ ਕਵੀਆਂ ਨੇ ਕਿਤੇ ਕਿਤੇ ਉਦ ਭਾਵਨਾਵਾਂ ਵੀ ਕੀਤੀਆਂ ਹਨ ਅਤੇ ਕਿਤੇ ਕਿਤੇ ਕਾਲਪਨਿਕ ਪ੍ਰਸੰਗ ਵੀ ਪੌਰਾਣਿਕ ਲੀਹਾਂ ਤੇ ਘੜੇ ਹਨ । ਕੁਝ ਇਕ ਪੌਰਾਣਕ ਪ੍ਰਸੰਗਾਂ ਤੋਂ ਅਪਰਿਚਿਤ ਹੋਣ ਕਰਕੇ ਇਨ੍ਹਾਂ ਕਵੀਆਂ ਨੇ ਬਿਲਕੁਲ ਅਸਬੰਧਿਤ ਪਾਤਰਾਂ ਨਾਲ ਦੀ ਪ੍ਰਸੰਗ ਬੰਸੀ ਰਾਜਿਆਂ ਦਾ ਵਰਣਨ ਵੀ ਕਾਲ ਕ੍ਰਮ ਦੇ ਅਨੁਕੂਲ ਨਹੀਂ ਹੈ । ਚਰਿਤ੍ਰ ਨਾਟਕਾਂ ਪ੍ਰਤੀ ਇਨ੍ਹਾਂ ਕ੍ਰਿਤੀਆਂ ਵਿਚ ਸ਼ਰਧਾ ਨਹੀਂ ਹੈ । ਇਨ੍ਹਾਂ ਦੇ ਉਪਾਸ਼ਨਾ ਦੇਵ ਮਹਾਂ ਕਾਲ ਅਤੇ ਕਾਲੀ ਹਨ । ਇਨ੍ਹਾਂ ਵਿਚ ਵੀਰ ਰਸ ਦੀ ਪ੍ਰਧਾਨਤਾ ਹੈ ਅਤੇ ਸੰਗਾਰ ਰਸ ਗੌਣ ਹੈ ।
ਜਿਸ ਦੇ ਮੁਕਾਬਲੇ ਤੇ ਸ੍ਰ: ਰਣ ਸਿੰਘ ਜੀ ਐਮ ਏ ਗੁਰਮਤਿ ਪ੍ਰਕਾਸ਼ ਦੇ ਉਸੇ ਪ੍ਰਚੇ ਦੇ ਪੰ: ੪੨ ਤੇ ਲਿਖਦੇ ਹਨ ਕਿ ਸ੍ਰੀ ਦਸਮੇਸ਼ ਰਚਨਾ ਵਿਚ ਬੀਰ ਰਸ ਦਾ ਵਰਣਨ ਤਾਂ ਗਗਨ ਸਪਰਸ਼ੀ ਹੈ ਹੀ ਹੁਣ ਸੰਗਾਰ ਰਸ ਦੇ ਕਮਾਲ ਵਲ ਵੀ ਝਾਤੀ ਮਾਰ ਲਵੋ ਕਿੰਨਾ ਉਚਾ ਕੋਟੀ ਦਾ ਵਰਣਨ ਹੈ :-ਮੀਨ ਮੁਰਝਾਨੇ ਕੰਜ ਖੰਜਨ ਖਿਜਾਨੇ ਅਲਿ ਫਿਰਤ ਦਿਵਾਨੇ ਬਨ ਡੋਲੇ ਜਿਤ ਤਿਤ ਹੀ ॥ ਕਰਿ ਅਉ ਕਪੋਤ ਬਿੰਮ ਕੋਕਲਾ ਕਲਾਪੀ ਬਨ ਲੂਟੇ ਫੂਟੇ ਫਿਰੈ ਬਿਨ ਚੈਨ ਹੂੰ ਨ ਕਤਹੂ ॥ ਦਰਮ ਦਰਕ ਗਇਓ ਪੇਖ 'ਦਰਨਨਿ ਪਾਂਤ ਰੂਪ ਹੀ ਕੀ ਕ੍ਰਾਂਤ ਜਗ ਫੈਲ ਰਹੀ ਸਿਤਹੀ ॥ ਐਸੀ ਗੁਨ ਸਾਗਰ ਉਜਾਗਰ ਹੈ

ਰੁਦਰਾਵਤਾਰ ਦੱਤਾਤ੍ਰੈ ਇੱਕੀਵਾਂ ਗੁਰੂ ਤੋਤੇ ਨੂੰ ਪੜ੍ਹਾਉਂਦਾ॥

੧. ਅੱਗੇ ਤੋਤੇ ਨੂੰ ਬੋਲ ਸਿਖਾਉਂਦਾ ਇਕੀਵੇਂ ਗੁਰੂ ਦੀ ਕਥਾ ॥੨੧॥

੨. ਚੌਪਈ ॥ ਵੀਹ ਗੁਰੂ ਕਰਕੇ ਮੁਨੀ ਅੱਗੇ ਚੱਲ ਪਿਆ। ਜਿਸਨੇ ਜੋਗ ਦੀਆਂ ਸਾਰੀਆਂ ਬਿਰਤੀਆਂ ਸਿਖੀਆਂ ਹੋਈਆਂ ਹਨ। ਜਿਸਦਾ ਬਹੁਤ ਹੀ ਪ੍ਰਭਾਉ ਹੈ ਤੇ ਮਿਤ ਤੋਂ ਬਾਹਰਾ ਓਜ ਤੇਜ ਪ੍ਰਤਾਪ ਹੈ। ਜਾਣੋ ਉਹ ਸਾਰੇ ਜਾਪ ਸਾਧ ਲੈਣ ਵਾਲਾ ਹੈ ॥੪੪੬॥

੩. ਉਸਨੇ ਅੱਗੇ ਇਕ ਪੁਰਸ਼ ਇਕ ਤੋਤਾ ਲਈ ਬੈਠਾ ਵੇਖਿਆ। ਜਿਸਦੇ ਬਰਾਬਰ ਜਗਤ ਦੇ ਵਿਚ ਕੋਈ ਹੈ ਨਾ ਹੋਇਆ ਹੈ। ਉਸ ਤੋਤੇ ਦਾ ਮਾਲਕ ਉਸ ਨੂੰ ਬੋਲਣਾ ਸਿਖਾਉਂਦਾ ਸੀ। ਇਕ ਚਿੱਤ ਹੋ ਕੇ ਐਸੇ ਧਿਆਨ ਦੇ ਵਿਚ ਪਿਆ ਹੈ ਚਿੱਤ ਦੇ ਵਿਚ ਹੋਰ ਕੋਈ ਗੱਲ ਨਹੀਂ ਜਾਣਦਾ ॥੪੪੭॥

੪. ਰਿਖੀ ਦੇ ਨਾਲ ਸਾਧੂਆਂ ਦੀ ਗਿਣਤੀ ਬੇਅੰਤ ਸੀ। ਜਿਨਾਂ ਦੇ ਵਿਚ ਬੜੇ ਬੜੇ ਮੋਨ ਧਾਰਨ ਵਾਲੇ ਤੇ ਪੂਰਨ ਮਰਿਆਦਾ ਪੂਰਕ ਸਨ। ਉਸ ਤੋਤੇ ਵਾਲੇ ਨੇੜੇ ਨੇੜੇ ਦੀ ਲੰਘਦੇ ਗਏ। ਪਰ ਉਸ ਪੁਰਸ਼ ਨੇ ਇਹਨਾਂ ਨੂੰ ਨਹੀਂ ਵੇਖਿਆ ॥੪੪੮॥

੫. ਉਹ ਪੁਰਸ਼ ਤੋਤੇ ਦੇ ਪੜ੍ਹਾਉਣ ਵਿਚ ਹੀ ਲਗਿਆ ਰਿਹਾ। ਲੰਘਣ ਵਾਲੇ ਰਿਸ਼ੀਆਂ ਨੂੰ ਮੁਖ ਤੋਂ ਕੁਝ ਵੀ ਨਾ ਕਿਹਾ। ਉਸਦਾ ਇਹ ਹਠ ਵੇਖਕੇ ਮੁਨੀ ਰਾਜੇ ਦੇ ਮਨ ਵਿਚ ਪ੍ਰੇਮ ਉਭਰ ਕੇ ਸਰੀਰ ਵਿਚ ਚਾਉ ਉਠ ਖੜਾ ਹੋਇਆ ॥੪੪੯॥

੬. ਤੇ ਕਹਿ ਉਠੇ ਕਿ ਜੇਕਰ ਇਹੋ ਜਿਹਾ ਪ੍ਰੇਮ ਕੋਈ ਆਪਣੇ ਮਾਲਿਕ ਨਾਲ ਜੋੜ ਲਵੇ ਤਾਂ ਹੀ ਉਹ ਪਰਮ ਪੁਰਖ ਦੀ ਪ੍ਰਾਪਤੀ ਕਰ ਸਕਦਾ ਹੈ। ਇਸ ਲਈ ਉਸ ਨੂੰ ਇਕੀਵਾਂ ਗੁਰੂ ਮਿਥ ਲਿਆ ਅਤੇ ਆਪਣੇ ਮਨ ਨੂੰ ਮਨ ਬਚਨ ਕਰਕੇ ਮੁਲ ਲੈ ਲਿਆ ਭਾਵ ਕਾਬੂ ਵਿਚ ਕਰ ਲਿਆ ॥੪੫੦॥

੭. ਇਥੇ ਇਕੀਵਾਂ ਗੁਰੂ ਤੋਤਾ ਪੜ੍ਹਾਉਣ ਵਾਲਾ ਪੂਰਾ ਪ੍ਰਸੰਗ ਹੋ ਗਿਆ ॥੨੧॥

---

ਰੁਦਰਾ ਵਤਾਰ ਦਤਾਤ੍ਰੈ ਬਾਈਵਾਂ ਗੁਰੂ ਹਲ ਵਾਹਕ

੮. ਅੱਗੇ ਹੁਣ ਜ਼ਿਮੀਂਦਾਰ ਹਲ ਵਾਹੁੰਦਾ ਬਾਈਵੇਂ ਗੁਰੂ ਦੀ ਕਥਾ ਚਲਦੀ ਹੈ ॥ ਚੌਪਈ ॥ ਜਦੋਂ ਇਕੀਵਾਂ ਗੁਰੂ ਕਰ ਕੇ ਦੱਤ ਜੀ ਅੱਗੇ ਗਏ ਭਾਵ

੯. ਜਦ ਤੋਤੇ ਨੂੰ ਪੜਾਉਣ ਵਾਲੇ ਨੂੰ ਗੁਰੂ ਕਰਕੇ ਰਿਖੀ ਜੀ ਅੱਗੇ ਚੱਲੇ ਤਾਂ ਅੱਗੇ ਹਲ ਵਾਹੁੰਦਾ ਇਕ ਪੁਰਖ ਵੇਖਿਆ। ਉਸਦੀ ਇਸਤ੍ਰੀ ਬੜੀ ਸੁਖ ਦੇਣ ਵਾਲੀ ਸੀ। ਜੋ ਦਿਲ ਵਿਚ ਪਤੀ ਦੀ ਉਡੀਕ ਰੱਖ ਕੇ ਖੜੀ ਸੀ ॥੪੫੧॥

੧੦. ਪਤੀ ਲਈ ਰੋਟੀ ਲੈ ਕੇ ਪੈਦਲ ਹੀ ਘਰੋਂ ਚੱਲ ਕੇ ਆਈ। ਜਾਣੋ ਪਤੀ ਨੇ ਸੁਨੇਹਾ ਭੇਜਕੇ ਬੁਲਾਈ ਹੈ ਘਰਾਂ ਤੋਂ। ਪਰ ਹਲ ਵਾਹੁਣ ਵਾਲੇ ਨੇ ਉਸਨੂੰ ਨਹੀਂ ਵੇਖਿਆ। ਪ੍ਰੰਤੂ ਇਸਤਰੀ ਦੀ ਨਿਗਾਹ ਪਤੀ ਵੱਲ ਟਿਕੀ ਰਹੀ ॥੪੫੨॥

੧੧. ਮੁਨੀਆਂ ਦੇ ਗੁਰੂ ਦੱਤ ਸਾਧੂਆਂ ਦੀ ਸੈਨਾ ਨਾਲ ਲੈ ਕੇ ਜਾ ਰਹੇ ਸਨ। ਜਿਸ ਦੇ ਮੂੰਹ ਦਾ ਤੇਜ ਵੇਖ ਕੇ ਕਾਮਦੇਵ ਲਜਤ ਹੁੰਦਾ ਹੈ। ਉਹ ਉਸ ਇਸਤਰੀ ਦੇ ਨੇੜੇ ਨੇੜੇ ਚਲੇ ਗਏ ਅਤੇ ਮੁਨੀਆਂ ਦਾ ਗੁਰੂ ਉਸ ਇਸਤਰੀ ਦੇ ਪਿਛੇ ਜਾ ਕੇ ਬੈਠ ਗਏ ॥੪੫੩॥

੧੨. ਅਨੂਪ ਨਰਾਜ ਛੰਦ ॥ ਜਿਸ ਨਾਥ ਦਾ ਉਪਮਾ ਤੋਂ ਰਹਿਤ ਬਹੁਤ ਹੀ ਸੋਹਣਾ ਸਰੀਰ ਹੈ ਉਤੇ ਬਭੂਤੀ ਸੋਭਾ ਦੇ ਰਹੀ ਹੈ। ਨਾ ਘਟਣੇ ਵਾਲਾ ਇਕ ਰਸ ਤੇਜ ਹੈ ਜੋ ਬਹੁਤ ਹੀ ਮਨ ਨੂੰ ਮੋਹਦਾ ਹੈ ਅਤੇ ਤਨ ਦੇ ਉਪਰ ਗੇਰੂਏ ਰੰਗ ਦੇ ਰੰਗੇ ਬਸਤ੍ਰ ਸੋਭਾ ਦੇ ਰਹੇ ਹਨ। ਜਿਨ੍ਹਾਂ ਨੂੰ ਵਖਕੇ ਦੇਵਤੇ ਤੇ ਨਰ ਦਾਨਵ, ਗੰਧਰਬ ਮੋਹਤ ਹੁੰਦੇ ਹਨ ॥੪੫੪॥

੧੩. ਜਟਾਂ ਵਲ ਵੇਖਕੇ ਜਾਨਵੀ "ਗੰਗਾ" ਜਟੀ (ਸਿਵਜੀ) ਦੇ ਸਮਾਨ ਸਮਝਦੀ ਹੈ। ਲੋਕ ਤੇ ਲੁਕਾਈ ਵੇਖ ਕੇ ਅਲੌਕਿਕ (ਅਸਚਰਜ) ਲੋਕਾਂ ਤੋਂ ਵੱਖਰਾ ਅਸਚਰਜ ਰੂਪ ਮੰਨੇ ਹਨ। ਬੜੀ ਸੁੰਦਰ ਉੱਚੀ ਅਵਾਜ ਵਿਚ ਵੱਜਦੀ ਹੈ ਜਿਸ ਦੀ ਅਵਾਜ ਨੂੰ ਸੁਣ ਕੇ ਭੂਤ ਆਦਿ ਡਰਾਉਣੇ ਰੂਪ ਵੀ ਭੈ ਖਾ ਕੇ ਭੱਜ ਗਏ ਹਨ। ਜੱਛ ਤੇ ਕਿੰਨਰਾਂ ਦੀਆਂ ਇਸਤਰੀਆਂ ਡਿਗ-ਡਿਗ ਪੈਂਦੀਆਂ ਹਨ, ਅਤਿਅੰਤ ਮੋਹਤ ਹੋ ਕੇ ਕੇ ਜੋ ਮਨ ਦੇ ਵਿਚ ਅਤਿ ਰੂਪ ਤੇ ਜੁਆਨੀ ਦਾ ਮਾਣ ਕਰਦੀਆਂ ਸਨ ॥੪੫੫॥

੧੪. ਜਿਹੜੀ ਅਸਚਰਜ ਤੇ ਹੈਰਾਨ ਕਰਨ ਵਾਲੀ 'ਚਿਤ੍ਰਣੀ' ਇਸਤਰੀ ਜਿਹੜੀ ਬਹੁਤ ਹੀ ਸੁੰਦਰ ਚੱਲਣ ਦੀ ਪ੍ਰਭਾਉ ਦੇਣ ਵਾਲੀ ਸੀ ਅਤੇ ਜੱਛ, ਗੰਧਰਭ ਸੁਰਾਰ (ਦੇਵਤਿਆਂ ਦੀ ਵੈਰੀ ਦੈਂਤਾਂ) ਦੀਆਂ ਇਸਤਰੀਆਂ ਜੋ ਬਹੁਤ ਪ੍ਰਭਾਵਸ਼ਾਲੀ ਸਨ। ਕੜੰਤ (ਕੌੜੇ ਸੁਭਾ ਵਾਲੀਆਂ, ਗੁਲੈਲੀਆਂ) ਰਾਗਣੀਆਂ ਇਸਤਰੀਆਂ ਖੁਸ਼ੀ ਦੇ ਨਾਲ ਹੱਸਦੀਆਂ ਹਨ। ਉਹਨਾਂ ਦੇ ਹੱਸਣ ਨਾਲ ਉਹਨਾਂ ਦੇ ਦੰਦਾਂ ਦੀ ਸੁੰਦਰਤਾ ਜੋ ਲਿਸ਼ਕਦੀ ਹੈ ਜਾਣੋ ਬਿਜਲੀ ਚਮਕਦੀ ਹੈ ॥੪੫੬॥

੧੫. ਅਤੇ ਮੁਨੀ ਜੀ ਜਿਸ ਪਾਸੇ ਨੂੰ ਜਾਂਦੇ ਹਨ ਉਸ ਪਾਸੇ ਦੇ ਪਾਪ ਬੜੇ-ਬੜੇ ਭਾਰੀ ਉਹਨਾਂ ਦੇ ਸਿਮਰਨ ਨਾਲ ਨਾਸ ਹੋ ਜਾਂਦੇ ਹਨ।

---

ਲੀਨ ਮਨ ਮੇਰੋ ਹਰਿ ਨੈਨ ਕੋਰ ਚਿਤਹੀ ॥ ਹੇਠਾ ਦਿਤੇ ਸਵੱਈਏ ਵਿਚ ਸੁਲੇਸ ਅਲੰਕਾਰ ਦੀ ਸੁੰਦਰਤਾ ਸੁਹਜ ਸਵਾਦ ਦੀ ਸਿਖਰ ਦਾ ਅਨੂਪਮ ਕ੍ਰਿਸ਼ਮਾ ਹੈ।

ਹਰਿ ਸੇ ਮੁਖ ਹੈ ਹਰਤੀ ਦੁਖ ਹੈ, ਅਲਕੈ ਹਰਿ ਹਾਰ ਪ੍ਰਭਾ ਹਰਨੀ ਹੈ ॥ ਲੋਚਨ ਹੈ ਹਰਿ ਸੇ ਸਰਸੇ ਹਰਿ ਸੇ ਬੁਰਦੇ ਹਰਿ ਸੀ ਬਰਨੀ ਹੈ ॥
ਕੇ ਹਰਿ ਸੌ ਕਰਹਾ ਚਲ ਬੌ ਹਰਿ ਹੈ, ਹਰਿ ਕੀ ਹਰਨੀ ਤਰਨੀ ਹੈ ॥ ਹੈ ਕਰ ਮੈ ਹਰਿ ਪੈ ਹਰਿ ਸੋ ਹਰਿ ਰੂਪ ਕੀਏ ਹਰਿ ਕੀ ਧਰਨੀ ਹੈ ॥

ਉਪ੍ਰੋਕਤ ਸਵੱਈਏ ਵਿਚ ਹਰਿ ਸ਼ਬਦ ਨੂੰ ਅਨੇਕ ਅਰਥਾਂ ਵਿਚ ਵਰਤ ਕੇ ਕਵੀ ਨੇ ਕਲਾ ਕਮਾਲ ਦਾ ਪ੍ਰਕਾਸ਼ ਕੀਤਾ ਹੈ। ਜਿਸ ਦੀ ਤਾਰਨ ਸਿੰਘ ਜੋਗੀ ਅਲੋਚਨਾ ਕਰਕੇ ਆਪਣੀ ਤੌਤੀ ਵਜਾ ਰਿਹਾ ਹੈ ਇਹ ਭਲਾ ਲੋਕ ਇਸ ਸਵੱਈਏ ਦੇ ਅਰਥ ਹੀ ਕਰਕੇ ਦਸ ਦੇਵੇ ਅਕਾਸ਼ ਵੱਲ ਥੁਕਣ ਵਾਲੇ ਦਾ ਤਾਂ ਆਪਣੀ ਮੂੰਹ ਭਰਦਾ ਹੈ। ਕੋਈ ਆਪਣੀ ਲਿਖੀ ਪੁਸਤਕ ਪੇਸ਼ ਕਰਕੇ ਦੱਸੇ ਜਿਸ ਦੀ ਰਚਨਾ ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਮਾਤ ਪਾਸਕ ਵੀ ਹੋਣ ਛੂੰਦੀ ਹੋਵੇ ਇਕ ਬਬੀਹ ਆਂਪਣੇ ਬਣਾਏ ਸੁੰਦਰ ਆਲਣੇ ਵਿਚ ਬੈਠਾ ਸੀ ਪੋਹ ਦਾ ਮਹੀਨੇ ਬਾਰਸ਼ ਹੋ ਰਗਹੀ ਸੀ ਬਾਂਦਰ ਸਰਦੀ ਨਾਲ ਕੰਬ ਰਿਹਾ ਸੀ। ਬਬੀਹੇ ਨੇ ਕਿਹਾ ਕਿ ਓ ਭਲੇ ਲੋਕਾ ਮੈਂ ਨਿਕਾ ਜਿਹਾ ਪੰਛੀ ਹਾਂ ਮੈਂ ਆਪਣਾ ਆਲਣਾ ਬਣਾਕੇ ਅਰਾਮ ਵਿਚ ਬੈਠਾ ਹਾਂ। ਤੈਨੂੰ ਤਾਂ ਰੱਬ ਨੇ ਬੜਾ ਸਾਰਾ ਸਰੀਰ ਦਿੱਤਾ ਹੈ ਹੱਥ ਪੈਰ ਦਿਤੇ ਹਨ ਤੂੰ ਆਪਣੇ ਅਰਾਮ ਲਈ ਘਰ ਕਿਉਂ ਨਹੀਂ ਬਣਾਉਂਦਾ ਬਾਂਦਰ ਨੇ ਨੇ ਝਪਟ ਮਾਰਕੇ ਬਬੀਹੇ ਦਾ ਆਲਣਾ ਵੀ ਤਰੋੜ ਮਰੋੜ ਕੇ ਸੁੱਟ ਦਿਤਾ ਤੇ ਕਿਹਾ ਅਸੀਂ ਬਨਾਉਣ ਨਹੀਂ ਜਾਣਦੇ ਢਾਉਣ ਜਾਣਦੇ ਹਾਂ ਇਹੋ ਹਾਲ ਇਹੋ ਜਿਹੇ ਅਲੋਚਕਾਂ ਦਾ ਹੈ। ਜਿਵੇਂ ਘੁਘੂ ਅੱਖਾਂ ਮੀਟ ਕੇ ਬੈਠਾ ਕਹਿੰਦਾ ਹੈ ਕਿ ਸੂਰਜ ਚੜਿਆ ਹੀ ਨਹੀਂ ਇਸ ਤਰ੍ਹਾਂ ਇਹੋ ਜਿਹੇ ਅਲੋਚਕ ਸੁਰਜ ਨੂੰ ਆਪਣੀ ਬੁੱਕਲ ਵਿਚ ਲਕੋਣਾ ਚਾਹੁੰਦੇ ਹਨ ਛੱਪੜ ਦੇ ਡੱਡੂ ਵਾਂਗ ਗੰਦੇ ਪਾਣੀ ਵਿਚ ਛਾਲਾਂ ਮਾਰਕੇ ਗੰਗਾ ਦੇ ਯਾਤਰੂ ਬਣ ਜਾਂਦੇ ਨੇ।

ਹੈਡ ਮਾਸਰਟ ਰਣਜੀਤ ਸਿੰਘ ਜੀ ਪੰਨਾ ੪੩ ਤੇ ਲਿਖਦੇ ਹਨ :-

ਕਿ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਦੀ ਵਿਸ਼ੇਸ਼ਤਾ ਇਹ ਹੈ ਕਿ ਆਪ ਦਾ ਕਾਵ ਦਰਸ਼ਨ ਚੜ੍ਹਦੀ ਕਾਲ ਵਾਲਾ ਹੈ, ਆਪ ਦਾ ਕਾਵਿ ਈਸ਼ਵਰੀ ਗਿਆਨ ਦਾ ਮਹਾਨ ਸੋਮਾ, ਵਿਦਵਤਾ ਦੀ ਖਾਨ, ਸਚਾਈ ਦਾ ਮੰਬਾ, ਗੁਣਾਂ ਦੀ ਗਠੜੀ ਤੇ ਕਾਲ ਦਾ ਭੰਡਾਰ ਹੈ ਇਹਨਾਂ ਤਥ ਨੂੰ ਮੁਖ ਰਖਕੇ ਮਹਾਨ ਇਤਿਹਾਸਕਾਰ ਸ੍ਰੀ ਇੰਦਰ ਭੂਸ਼ਨ ਬੈਨਰਜੀ ਨੇ ਕਿਹਾ ਹੈ ਕਿ ਇਸ ਗੱਲ ਤੋਂ ਮਕਰਿਆ ਨਹੀਂ ਜਾ ਸਕਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਭ ਜੁਗਾਂ ਦੇ ਪੁਰਸ਼ਾਂ ਵਿਚੋਂ ਸ਼੍ਰੋਮਣੀ ਭਾਰਤੀ ਮਹਾਂ ਪੁਰਖ (ਪਰਮ ਮਨੁਖ) ਵਜੋਂ ਸਨਮਾਨੇ ਜਾਣੇ ਜਰੂਰੀ ਹਨ। ਜਗੀ ਜੀ ਮਹਾਰਾਜ ਬੇਅੰਤ ਬੇਥੋਹੇ ਓਟੰਕਣਾ ਨੂੰ ਇਥੇ ਹੀ ਮੱਥਾ ਟੇਕ ਕੇ ਸਮਾਪਤ ਕਰਦਾ ਹਾਂ। ਜੇ ਪੰਥ ਦੀ ਅੱਖ ਖੁਲ ਗਈ ਤਾਂ ਉਹ ਸਾਰਾ ਭੰਡਾਰ ਫੋਲ ਲਵੇਗਾ ਤੇ ਇਸ ਕੋਲੋਂ ਸਾਰੇ ਪ੍ਰਸ਼ਨਾ ਦੇ ਅਰਥ ਪੁਛ ਕੇ ਸਮਝ ਲਵੇਗਾ।

ਅੰਤਰ ਮਨ ਵਸਿਆ ਆਨੰਦਪੁਰ, ਟ੍ਰਿਬਿਊਨ 20 ਅਪਰੈਲ 1999

ਲੇਖਕ ਸ੍ਰ: ਕਰਨੈਲ ਸਿੰਘ ਸੋਮਲ ਦੇ ਲੇਖ ਵਿਚੋਂ ਕੁਝ ਅੰਸ਼ ਦਿੱਲੀ ਤੋਂ ਸੀਸ ਨੂੰ "ਸੰਭਾਲੀ" ਲੰਮਾ ਪੈਂਡਾ ਤੈਅ ਕਰਕੇ ਅਨੰਦਪੁਰ ਪਹੁੰਚਦਾ ਹੈ ਭਾਈ ਜੈਤਾ। ਦਸਵੇਂ ਗੁਰੂ ਇਕ ਨਿਸਚੇ ਨੂੰ ਦੁਹਰਾਉਂਦੇ ਹਨ। ਕਲਪਦੇ ਨਹੀਂ ਕ੍ਰੀਝਦੇ ਨਹੀਂ ਇਕ ਨਿਸਚਾ ਫੌਲਾਦੀ "ਇਰਾਦਾ" ਲੰਮੀ ਸਾਧਨਾ ਵਿਸ਼ਾਲ ਅਧਿਐਨ ਉਤ ਕ੍ਰਿਸ਼ਟਤਾ ਤੇ ਉਤਮਤਾ ਹਰ ਖੇਤਰ ਵਿਚ ਯੁੱਗ ਦ੍ਰਿਸ਼ਟੀ ਪਰਚੰਡ ਗਆਨ ਤੀਰਬਰਤਾ ਤਿਆਗ ਤੇ ਤੇਗਾਂ ਦੀ ਲਿਸ਼ਕ। ਜਬਰ ਲਲਕਾਰਿਆ

ਦੁੱਭਰੰ ਚਲੰਤ ਮੋਨ ਸਿੰਮਰੰ ॥ [1]ਸੁਭੰਤ ਭਾਰਗਵੰ ਪਟੰ ਬਿਅੰਤ ਤੇਜ ਉਫਣੰ ॥ ਪਰੰਤ ਪਾਨ ਭੂਚਰੰ ਭ੍ਰਮੰਤ ਸਰਬਤੋ ਦਿਸੰ ॥ ਤਜੰਤ ਪਾਪ ਨਰਬਰੰ ਚਲੰਤ ਧਰਮਣੋ ਮਗੰ ॥੪੫੭॥ [2]ਬਿਲੋਕ ਬੀਰਣੋ ਦਪੰ ਅਰੁੱਝ ਛਤ੍ਰ ਕਰਮਣੰ ॥ ਤਜੰਤਿ ਸਾਇਕੰ ਸਿਤੰ ਕਟੰਤ ਟੂਕ ਬਰਮਣੰ ॥ ਥਥੰਭ ਭਾਨਣੋ ਰਥੰ ਬਿਲੋਕ ਕਉਤਕੰ ਰਣੰ ॥ ਗਿਰੰਤ ਜੁੱਧਣੋ ਛਿਤੰ ਬਮੰਤ ਸ੍ਰੋਣਤੰ ਮੁਖੰ ॥੪੫੮॥ [3]ਫਿਰੰਤ ਚੱਕ੍ਰਣੋ ਚਕੰ ਗਿਰੰਤ ਜੋਧਣੋ ਰਣੰ ॥ ਉਠੰਤ ਕ੍ਰੋਧ ਕੈ ਹਠੀ ਠਠੁੱਕਿ ਕ੍ਰੁੱਧਿਤੰ ਭੁਜੰ ॥ ਭ੍ਰਮੰਤ ਅੱਧ ਬੱਧਤੰ ਕਮੱਧ ਬੱਧਤੰ ਕਟੰ॥ ਪਰੰਤ ਭੂਤਲੰ ਭਟੰ ਬਕੰਤ ਮਾਰੂੜੈ ਰਟੰ ॥੪੫੯॥ [4]ਪਿਪੰਤ ਅਸਵੰ ਭਟੰ ਭਿਰੰਤ ਦਾਰਣੋ ਰਣੰ ॥ ਬਹੰਤ ਤੀਛਣੋ ਸਰੰ ਝਲੰਤ ਝਾਲ ਖੜਿਗਿਣੰ॥ ਉਠੰਤ ਮਾਰੂੜੋ ਰਣੰ ਬਕੰਤ ਮਾਰਣੋ ਮੁਖੰ ॥ ਚਲੰਤ ਭਾਜਿ ਨਾ ਹਠੀ; ਜੁਝੰਤ ਦੁੱਧਰੰ ਰਣੰ ॥੪੬੦॥ [5]ਕਟੰਤ ਕਾਰਮੰ ਸੁਭੰ ਬਚਿਤ੍ਰ ਚਿਤ੍ਰਤੰ ਕ੍ਰਿਤੰ ॥ ਸਿਲੇਣਿ ਉੱਜਲੀ ਕ੍ਰਿਤੰ ਬਹੰਤ ਸਾਇਕੰ ਸੁਭੰ ॥ ਬਿਲੋਕ ਮੋਨਿਸੰ ਜੁਧੰ ਚਚਉਧ ਚਕ੍ਰਤੰ ਭਵੰ ॥ ਮਮੋਹ ਆਸ੍ਰਮੰ ਗਤੰ ਪਪਾਤ ਭੂਤਲੀ ਸਿਰੰ ॥੪੬੧॥ [6]ਸਭਾਰ ਭਾਰਗ ਬਸਨਿਨੰ ਜਜੱਪਿ ਜਾਪਣੋ ਰਿਖੰ ॥ ਨਿਹਾਰਿ ਪਾਨ ਪੈ ਪਰਾ ਬਿਚਾਰ ਬਾਇਸਵੋਂ ਗੁਰੰ ॥ [7]ਬਿਅੰਤ ਜੋਗਣੋ ਸਧੰ ਅਸੰਖ ਪਾਪਣੋ ਦਲੰ ॥ ਅਨੇਕ ਚੇਲਕਾ ਲਏ ਰਿਖੇਸ ਆਸਨੰ ਚਲੰ ॥੪੬੨॥

[8]ਇਤਿ ਹਰ ਬਾਹਤਾ ਬਾਈਸਵੋ ਗੁਰੂ ਇਸਤ੍ਰੀ ਭਾਤ ਲੈ ਆਈ ਸਮਾਪਤੰ ॥੨੨॥

[9]ਅਥ ਤ੍ਰਿਆ ਜੱਛਣੀ ਤੇਈਸਮੋ ਗੁਰੂ ਕਥਨੰ ॥ [10]ਅਨੂਪ ਨਰਾਜ ਛੰਦ ॥

ਬਜੰਤ ਨਾਦ ਦੁੱਧਰੰ ਉਠੰਤ ਨਿਸਨੰ ਸੁਰੰ ॥ ਭਜੰਤ ਅਰਿ ਦਿਤੰ ਅਘੰ ਬਿਲੋਕ ਭਾਰਗਵੰ ਭਿਸੰ ॥ ਬਿਲੋਕਿ ਕੰਚਨੰ ਗਿਰੰਤ ਤੱਜ ਮਾਨੁਖੀ ਭੁਅੰ ॥ ਸਮੂਹਕ ਤਾਪਸੀ ਤਨੰ ਅਲੋਕ ਲੋਕਣੋ ਬਪੰ ॥੪੬੩॥ [11]ਅਨੇਕ ਜੱਛ ਗੰਧ੍ਰਬੰ ਬਸੇਖ ਬਿਧਿਕਾ ਧਰੀ॥ ਨਿਰਕਤ ਨਾਗਣੀ ਮਹਾ ਬਸੇਖ ਬਾਸਵੀ ਸੁਰੀ ॥ ਪਵਿਤ੍ਰ ਪਰਮ ਪਾਰਬਤੀ ਅਨੂਪ ਆਲਕਾ ਪਤੀ ॥ ਅਸਕਤ ਆਪਿਤੰ ਮਹਾਂ ਬਿਸੇਖ ਆਸੁਰੀ ਸੁਰੀ ॥੪੬੪॥ ਅਨੂਪ ਏਕ ਜੱਛਣੀ ਮਮੋਹ ਰਾਗਣੋ ਮਨੰ ॥ ਘੁਮੰਤ ਘੂਮਣੰ ਛਿਤੰ ਲਗੰਤ ਸਾਰੰਗੋ ਸਰੰ॥ ਬਿਸਾਰ ਨੇਹ ਗੇਹਣੰ ਸਨੇਹ ਰਾਗਣੋ ਮਨੰ॥ ਮ੍ਰਿਗੀਸ ਜਾਣੁ ਘੂਮਤੰ ਕ੍ਰਿਤੇਣ ਕ੍ਰਿਸ ਕ੍ਰਿਤੀਸਰੰ ॥੪੬੫॥ [12]ਰਝੀਝ ਰਾਗਣੋ ਚਿਤੰ ਬਦੰਤ ਰਾਗ ਸੁ ਪ੍ਰਭੰ ॥ ਬਜੰਤ ਕਿੰਗੁਰੀ ਕਰੰ ਮਮੋਹ ਆਸ੍ਰਮੰ ਗਤੰ ॥ ਸਸੱਜਿ ਸਾਇਕੰ ਸਿਤੰ ਕਪੰਤ ਕਾਮਣੋ ਕਲੰ ॥ ਭ੍ਰਮੰਤ ਭੂਤਲੰ ਭਲੰ ਭੁਗੰਤ ਭਾਮਣੀ

---

ਗਿਆ ਸਦੀਆਂ ਦੀ ਨੀਂਦ ਵਿਚ ਸੁੱਤੇ ਇਨਸਾਨ ਨੂੰ ਝੰਜੋੜਿਆ ਗਿਆ ਤਾਸੀਰ ਦੀ ਤਬਦੀਲੀ ਦਾ ਅਗਾਜ ਹੋਇਆ । ਅਕਾਸ਼ ਤੇਜ ਹਰ ਮਨ ਦਾ ਸ਼ੀਸ਼ਾ ਸੰਭਾਲ ਨਹੀਂ ਪਾਉਂਦਾ, ਬਿਹਬਲ ਹੁੰਦਾ ਹੈ ਹਿਰਦਾ । ਕਿੰਜ ਪੜ੍ਹ ਸਕੀਏ ਉਸ ਗੁਰੂ ਦਾ ਸੰਦੇਸ਼ ਉਸ ਦੀ ਕਰਨੀ ਦਾ ਮਿਜ਼ਾਜ਼ ਕਿਵੇਂ ਸਿਆਣ ਵਿਚ ਆ ਸਕੇ ਅਗਿਆਨਤਾ ਦਾ ਅੰਧੇਰ ਹੈ, ਮਨ ਵਿਚ ਅੱਖਾਂ ਵੀ ਮੁੰਦ ਪਈਆਂ ਹਨ । ਉਹ ੨੩੯ ਸਾਲ ਪਹਿਲੀ ਜੋਤਿ ਆਗਮਨ ਤੋਂ ਦਸਵੀਂ ਜੋਤ ਤਕ ਉਹ ਤੇਜ ਰੋਸ਼ਨੀ ਜੋ ਬਰਾਬਰ ਰੋਸ਼ਨ ਕਰਨੀ ਰਹੀ, ਸਾਡੇ ਰਾਹ ਇਨ੍ਹਾਂ ਤੇ ਬੇਖਬਰ ਰਹਿਕੇ ਕਿਵੇਂ ਮਨ ਦੇ ਭੇਤ ਖੁਲ ਸਕਣ । ਖਾਲਸੇ ਦੀ ਸਾਜਨਾ ਕਰਨ ਵਾਲੇ ਗੁਰੂ ਦਾ ਜੀਵਨ ਬਿਰਤਾਂਤ ਜਾਣੇ ਬਿਨਾਂ ਕਿਵੇਂ ਅਹਿਸਾਸ ਹੋਵੇ ਕਿ ਯੁਗ ਦੀ ਤਾਸੀਰ ਬਦਲਣ ਤੋਂ ਪਹਿਲਾਂ ਪੋਰਾ ਪੋਰਾ ਉਤਕ੍ਰਿਟਤਾ ਤੇ ਸ਼੍ਰੇਸ਼ਟਾ ਦੀ ਸਾਣ ਤੇ ਚੜ੍ਹਾਂਉਂਦਾ ਹੁੰਦਾ ਹੈ । ਜਿੰਦਗੀ ਦੇ ਹੁਣਰਾਂ ਨੂੰ ਆਪਣੀਆਂ ਨਜ਼ਰਾਂ ਵਿਚ ਸਮੋਣਾ ਹੁੰਦਾ ਹੈ । ਸਰਬ ਸਮਿਆਂ ਦੇ ਗਿਆਨ ਓਜ ਆਪਣੇ ਅੰਦਰ ਉਤਾਰਨਾ ਹੁੰਦਾ ਹੈ । ਉਸ ਗੁਰੂ ਦੀ ਕਰਨੀ ਦੇ ਭਾਗੀ ਹੋਣ ਲਈ ਸ਼ਰਧਾ ਸਮਰਪਣ ਤੇ ਸਿਦਕ ਤਾਂ ਲੋੜੀਦਾ ਹੀ ਹੈ ਆਪਣੀ ਸੋਝੀਆਂ ਤੇ ਸਮਰਥਾਵਾਂ ਨੂੰ ਤੇਜ ਤੇ ਤਿੱਖਾਂ ਕਰਨਾ ਜਰੂਰੀ ਹੈ । ਮਨ ਦੇ ਚਿਤਰਪਟ ਤੇ ਇਕ ਹੋਰ ਅਕਸ ਉਭਰਦਾ ਹੈ ਦੰਗਲ ਲਗ ਰਹੇ ਹਨ ਜੋਧੇ ਲਿਸ਼ਕ ਰਹੇ ਹਨ, ਪ੍ਰਸ਼ਾਦ ਦੀ ਭਿੰਨੀ ਖੁਸ਼ਬੋ ਚੁਫੇਰੇ ਪਸਰ ਰਹੀ ਹੈ ਫਿਰ ਗਿਆਨ ਅਰਚਨਾ ਲਈ ਕਮਰ ਕਸੇ ਹੋਇ ਹਨ । ਗ੍ਰੰਥਾਂ ਦੀ ਭਾਲਕੇ ਸੰਭਾਲ ਹੋ ਰਹੀ ਹੈ ਲਿਪੀ ਅੰਤਰ ਹੋ ਰਹੇ ਹਨ ਅਨੁਵਾਦ ਵੀ ਕਲਮ ਚਲ ਰਹੀ ਹੈ ਤੇਗ ਵੀ ਵਾਹੀ ਜਾ ਰਹੀ ਹੈ । ਕਿੰਨੇ ਥੋੜੇ ਅਰਸੇ ਵਿਚ ਯੁੱਗਾਂ ਦੇ ਕੰਮ ਮੁਕੌਣ ਦਾ ਨਿਸਚਾ ਹੈ ਤਾਂ ਜੋ ਨਵੇਂ ਯੁਗ ਦਾ ਅਰੰਭ ਹੋ ਸਕੇ । ਪਰਿਵਰਤਨ ਦਾ ਪਹੀਆ ਤੇਜ ਘੁਮ ਸਕੇ ।

ਤੜਕੇ ਤੋਂ ਦੇਰ ਰਾਤ ਤਕ ਇਕ ਇਕ ਪਲ ਗੁਰਾਂ ਦਾ ਨਵੇਂ ਜੀਵਨ ਪਰਵਾਹ ਲਈ ਸਮਰਪਤ ਏਡੀ ਘਾਲਣਾਂ ਐਨਾ ਅਨੁਸ਼ਾਸਨ ਐਨੀਆਂ ਬੁਲੰਦੀਆਂ ਨੂੰ ਛੂਹ ਵਗਣਾ ਮਨ ਅੰਤਰ ਵਸੇ ਅਨੰਦਪੁਰ ਨੂੰ ਚਿਤਵਣ ਲਈ ਵੀ ਜਾਗਣ ਦੀ ਲੋੜ ਹੈ ਇਹ ਸਾਬਤ ਕਰਨ ਦੀ ਲੋੜ ਹੈ ਕਿ ਅਸੀਂ ਜਿਊਂਦੇ ਵੀ ਹਾਂ । ਸਾਡੀ ਧਰਤੀ ਤੇ ਛੇਵਾਂ ਕਿ ਸਤਵਾਂ ਦਰਿਆ ਭਰਕੇ ਵਗ ਰਿਹਾ ਹੈ । ਸਾਰਾ ਸਾਲ ਚੜ੍ਹਿਆ ਰਹਿੰਦਾ ਹੈ, ਮੰਦਿਰਾ ਦਾ ਇਹ ਦਰਿਆ ਸੋਚਣਾ ਮੁਸ਼ਕਲ ਹੋ ਰਿਹਾ ਹੈ ਕਿ ਇਹ ਦਰਿਆ ਉਸ ਧਰਤੀ ਤੇ ਵਗ ਰਿਹਾ ਹੈ ਜਿਸ ਦੇ ਜਰੇ ਜਰੇ ਨੂੰ ਦਸ ਜੋਤਾਂ ਨੂੰ ਰੌਸ਼ਨ ਕੀਤਾ ਸੀ ਤੇ ਹੁਣ ਵੀ ਦਸਾਂ ਗੁਰੂਆਂ ਦੀ ਜੋਤ ਪ੍ਰਕਾਸ਼ ਦਾ ਅਮੁੱਕ ਸੋਮਾ ਬਣੀ ਹੋਈ ਹੈ । ਇਹ ਸੋਚਾਂ ਸੋਚਦੇ ਮਨ ਦਾ ਚਿਤਰਪਟ ਕੰਬ ਗਿਆ ਹੈ । ਗੁਰੂ ਜੀ ਨੇ ਆਪਣੇ ਸਿੱਖ ਮਸ਼ਹੂਰ ਸਿਖਿਆ

੧. ਭਗਵੇਂ ਗੇਰੂ ਰੰਗੇ ਕੱਪੜੇ ਸ਼ੋਭਦੇ ਹਨ ਚਿਹਰੇ ਤੇ ਬੇਅੰਤ ਜਲਾਲ ਨੂਰ ਫੁਟ ਫੁਟ ਕੇ ਉਭਰ ਰਿਹਾ ਹੈ । ਧਰਤੀ ਤੇ ਵਸਣ ਤੇ ਤੁਰਨ ਫਿਰਨ ਵਾਲੇ ਲੋਕ ਚਰਨਾਂ ਤੇ ਸੀਸ ਨਿਵਾਉਂਦੇ ਹਨ ਤੇ ਨਾਥ ਜੀ ਸਾਰੀਆਂ ਦਿਸ਼ਾਵਾਂ ਵਿਚ ਰਟਨ ਕਰਦੇ ਹਨ । ਜਿਧਰ ਜਾਂਦੇ ਹਨ ਉਧਰ ਦੇ ਰਾਜੇ ਤੇ ਉੱਚੀ ਪਦਵੀਆਂ ਵਾਲੇ ਲੋਕ ਪਾਪ ਛੱਡਕੇ ਧਰਮ ਦੇ ਰਾਹ ਤੁਰ ਪੈਂਦੇ ਹਨ ॥੪੫੭॥

੨. ਜਿਹੜੇ ਸੂਰਮੇ ਰਿਸ਼ੀ ਦੱਤ ਜੀ ਦੇ ਦਰਸ਼ਨ ਕਰ ਲੈਂਦੇ ਹਨ ਉਹ ਦਇਆ ਦੇ ਨਾਲ ਭਰ ਜਾਂਦੇ ਜਿਹੜੇ ਛਤ੍ਰੀ ਪਣ ਦੇ ਕਰਮ ਵਿਚ ਜੁੱਧ ਕਰਦੇ ਸਨ । ਜਿਹੜੇ ਚਿਟੇ ਤੀਰ ਚਲਾਉਣ ਵਾਲੇ ਸਨ ਵੈਰੀ ਦੇ ਸਰੀਰ ਨੂੰ ਕੁੱਟ ਸੁਟਦੇ ਸਨ । ਜਿਨ੍ਹਾਂ ਸੂਰਮਿਆਂ ਦੇ ਜੁੱਧ ਨੂੰ ਵੇਖਣ ਲਈ ਸੂਰਜ ਦਾ ਰਥ ਥੰਮ ਜਾਂਦਾ ਸੀ । ਜਿਨ੍ਹਾਂ ਨੇ ਕਟੇ ਹੋਏ ਧਰਤੀ ਤੇ ਗਿਰਕੇ ਮੂੰਹ ਤੋਂ ਲਹੂ ਵਹਿੰਦਾ ਸੀ ॥੪੫੮॥

੩. ਅਤੇ ਜਿਨ੍ਹਾਂ ਦਾ ਚੱਕਰ ਚੌਦਾਂ ਹੀ ਚੱਕਾਂ ਵਿਚ ਫਿਰਦਾ ਸੀ ਅਤੇ ਕੱਟੇ ਹੋਏ ਜੋਧੇ ਰਣ ਵਿਚ ਗਿਰ ਪੈਂਦੇ ਸਨ ਅਤੇ ਹਠੀ ਸੂਰਮੇ ਕ੍ਰੋਧ ਕਰਕੇ ਬਾਹਾਂ ਠੋਕਦੇ ਸਨ ਅਤੇ ਬਹੁਤ ਸਾਰੇ ਅੱਧ ਵਿਚੋਂ ਕਟੇ ਹੋਏ ਤੜਪਦੇ ਸਨ । ਜਿਹੜੇ ਸੂਰਮੇ ਧਰਤੀ ਤੇ ਗਿਰੇ ਪਏ ਸਨ ਅਤੇ ਮਾਰੋ ਮਾਰ ਪੁਕਾਰਦੇ ਸਨ ॥੪੫੯॥

੪. ਅਸਵੰਭਵ ਸ਼ਰਾਬ ਪੀ ਕੇ ਸੂਰਮੇ ਭਿੜਦੇ ਸਨ ਭਾਰੀ ਜੁੱਧ ਦੇ ਵਿਚ । ਤਿੱਖੇ ਤੀਰ ਵਾਹੁੰਦੇ ਸਨ ਤੇ ਤਲਵਾਰਾਂ ਦੀ ਝਾਲ ਝੱਲਦੇ ਸਨ ਅਤੇ ਫਟ ਖਾ ਕੇ ਫੇਰ ਮਾਰੋ ਮਾਰ ਮੂੰਹ ਤੋਂ ਬਕਦੇ ਸਨ । ਜਿਹੜੇ ਹਠੀ ਕਦੇ ਜੁੱਧ ਤੋਂ ਭੱਜਦੇ ਨਹੀਂ ਸਨ ਜਾਂਦੇ ਦੋਹਾਂ ਧਿਰਾਂ ਵਲੋਂ ਰਣ ਵਿਚ ਲੜਦੇ ਸਨ ॥੪੬੦॥

੫. ਸ਼ੁਭ ਕੰਮਾਂ ਦੇ ਲਈ ਕਟ ਜਾਂਦੇ ਜਿਨ੍ਹਾ ਦੀ ਕ੍ਰਿਤ ਅਤੀ ਬਚਿਤ੍ਰ ਸਲਾਹੁਣ ਜੋਗ ਸੀ ਜੋ ਚੰਗੇ ਤੀਰ ਬਰਸਾਂਦੇ ਸਨ । ਇਸ ਤਰ੍ਹਾਂ ਦੇ ਜੁੱਧ ਦੇ ਨਕਸ਼ੇ ਨੂੰ ਮੁਨੀ ਜੀ ਧਿਆਨ ਵਿਚ ਲਿਆਕੇ ਚਕਾ ਚੌਂਧ ਹੈਰਾਨ ਹੋ ਕੇ ਥੱਕਿਆਂ ਹੋਇਆਂ ਵਾਂਗ ਭੌਂਦਲ ਕੇ ਧਰਤੀ ਤੇ ਜਾ ਪਏ ਸਿਰ ਰੱਖਕੇ ॥੪੬੧॥

੬. ਆਪਣੇ ਆਪ ਨੂੰ ਸੰਭਾਲਦੇ ਹੋਏ ਤੇ ਬਸਤ੍ਰ ਸਾਂਭਦੇ ਹੋਏ ਰਿਖੀ ਜੀ ਮੁਖ ਤੋਂ ਰਾਮ ਦਾ ਨਾਮ ਜਪਦੇ ਹੋਏ । ਉਸ ਕਿਸਾਨ ਦੀ ਬੇਲਾਗ ਮਿਹਨਤ ਜਿਸ ਵਿਚ ਕਿਸੇ ਦੇ ਬੁਰੇ ਦਾ ਵਿਚਾਰ ਹੀ ਨਹੀਂ ਸੀ ਉਸ ਨੂੰ ਵੇਖ ਕੇ ਉਸ ਦੇ ਪੈਰਾਂ ਤੇ ਢਹਿ ਪਿਆ ਤੇ ਉਸਨੂੰ ਬਾਈਵਾਂ ਗੁਰੂ ਮੰਨ ਲਿਆ । ਕਿਉਂਕਿ ਉਸ ਕਿਰਸਾਣ ਵਿਚ ਨਾ ਕੋਈ ਮੈਂ ਮੇਰ ਸੀ ਨਾ ਕਿਸੇ ਦੇ ਬੁਰੇ ਦਾ ਵਿਚਾਰ ਸੀ ਉਸਨੂੰ ਨੇਕ ਕਰਮਕਾਰੀ ਜਾਣਕੇ ਇਹਨਾਂ ਲੜਾਕੇ ਜੋਧਿਆਂ ਨਾਲੋਂ ਪਵਿੱਤਰ ਜਾਣਕੇ ਉਸ ਕਿਰਸਾਣ ਦੇ ਪੈਰਾਂ ਤੇ ਜਾ ਪਿਆ ।

੭. ਉਹ ਜੋਗੀ ਜਿਸ ਨੇ ਬੇਅੰਤ ਜੋਗਾਂ ਦੀ ਸਾਧਨਾ ਕੀਤੀ ਹੋਈ ਸੀ ਅਸੰਖਾ ਪਾਪ ਨਾਸ ਕਰ ਦਿਤੇ ਸਨ ਅਤੇ ਬੇਅੰਤ ਚੇਲਿਆਂ ਦਾ ਗੁਰੂ ਸੀ ਉਹ ਇਸ ਕਿਰਸਾਣ ਤੇ ਮਤਾਸਰ ਹੋ ਕੇ ਉਸਨੂੰ ਗੁਰੂ ਮੰਨਕੇ ਆਪਣੇ ਆਸਣ ਤੇ ਚਲਾ ਗਿਆ ॥੪੬੨॥

੮. ਇਥੇ ਹੀ ਹਲ ਵਾਹੁਣ ਵਾਲਾ ਬਾਈਵਾਂ ਗੁਰੂ ਤੇ ਉਸਦੀ ਇਸਤ੍ਰੀ ਰੋਟੀ ਲੈ ਕੇ ਆਈ ਪ੍ਰਸੰਗ ਪੂਰਾ ਹੋਇਆ ॥੨੨॥

---

੯. ਅਗੇ ਜੱਛਾਂ ਦੀ ਇਸਤਰੀ ਤੇਈਵਾਂ ਗੁਰੂ ਕਥਨ ਕਰਦੇ ਹਨ ।

੧੦. ਅਨੂਪ ਨਰਾਜ ਛੰਦ । ਜਿਸ ਵੇਲੇ ਦੋਹਾਂ ਪਾਸਿਆਂ ਤੋਂ ਧੌਂਸੇ ਵੱਜਦੇ ਹਨ । ਉਹਨਾਂ ਦੀ ਸੁਰ ਨੂੰ ਸੁਣਕੇ ਦਿਤੀ ਦੇ ਪੁਤਰ ਦੈਂਤ ਉਹਨਾਂ ਦੀ ਅਵਾਜ ਵੇਖਕੇ ਭੱਜਦੇ ਹਨ । ਇਸੇ ਤਰ੍ਹਾਂ ਭਗਵੇ ਭੇਖ ਨੂੰ ਵੇਖਕੇ ਅਤੇ ਜਿਵੇਂ ਸੋਨੇ ਨੂੰ ਵੇਖਕੇ ਗਿਰਿਆਂ ਮਨੁਖ ਧਰਤੀ ਤੇ ਗਿਰ ਪੈਂਦਾ ਹੈ । ਸੋ ਉਸੇ ਤਰ੍ਹਾਂ ਤਪਸਵੀ ਦਾ ਸਰੀਰ ਵੇਖਕੇ ਲੋਕ ਆਪਣਾ ਤਨ ਲੁਟਾ ਦਿੰਦੇ ਹਨ ॥੪੬੩॥

੧੧. ਉਸ ਨਾਰੀ ਦੇ ਨਾਚ ਤੇ ਮਸਤ ਹੋ ਕੇ ਅਨੇਕਾਂ ਜੱਛ, ਗੰਧ੍ਰਬ ਖਾਸ ਵਿਧੀ ਧਾਰਨ ਵਾਲੇ । ਉਸ ਨੂੰ ਵੇਖਕੇ ਪਤਾਲ ਲੋਕ ਯੋਰਪ ਦੀ ਇਸਤਰੀ ਅਤੇ ਜਿਹੜੀ ਬਹੁਤ ਹੀ ਉਚੀ ਪਦਵੀ ਵਾਲੀ ਇੰਦਰ ਦੀ ਇਸਤਰੀ ਦੇਵ ਰਾਣੀ । ਬਹੁਤ ਹੀ ਪਵਿੱਤਰ ਪਾਰਬਤੀ ਉਪਮਾ ਤੋਂ ਰਹਿਤ ਕੁਬੇਰ ਦੀ ਇਸਤਰੀ ਆਪ ਤੋਂ ਬਹੁਤੀ ਸੁੰਦਰ ਵੇਖ ਕੇ ਮੋਹਤ ਹੁੰਦੀਆਂ ਹਨ ਕੀ ਦੇਵ ਕੀ ਦੈਂਤ ਇਸਤਰੀ ॥੪੬੪॥

੧੨. ਕਿਸ ਨੂੰ ਵੇਖਕੇ ਮੋਹਿਤ ਹੁੰਦੀਆਂ ਹਨ ? ਇਕ ਉਪਮਾ ਤੋਂ ਰਹਿਤ ਮਹਾਂ ਸੁੰਦਰੀ ਜੋ ਰਾਗ ਦੇ ਗੁਣ ਨਾਲ ਮੋਹੰਦੀ ਸੀ ਉਹ ਧਰਤੀ ਤੇ ਇਉਂ ਘੁੰਮਦੀ ਸੀ ਜਾਣੋ ਕਮਾਣ ਵਿਚੋਂ ਤੀਰ ਨਿਕਲਕੇ ਤੀਰ ਤੇਜੀ ਨਾਲ ਚਲ ਰਿਹਾ ਹੈ । ਘਰ ਦਾ ਸਾਰਾ ਮੋਹ ਭੁਲਾਕੇ ਰਾਗ ਦੇ ਵਿਚ ਮਨ ਜੋੜਿਆ ਹੋਇਆ ਹੈ । ਇਉਂ ਘੁੰਮਦੀ ਹੈ ਜਿਵੇਂ ਤੀਰ ਦੀ ਪੀੜ ਨਾਲ ਹਰਨੀ ਘੁੰਮਦੀ ਹੈ ਤੀਰ ਖਾ ਕੇ ॥੪੬੫॥

੧੩. ਚਿਤ ਰਾਗ ਦੇ ਵਿਚ ਜੋੜ ਕੇ ਮਸਤ ਹੋ ਰਹੀ ਹੈ ਸੁਰ ਦੇ ਨਾਲ ਮਿਲਕੇ ਬੀਨਾ ਵਜਾ ਰਹੀ ਹੈ । ਜਿਸ ਦੀ ਪ੍ਰਭਾ ਜਿਸ ਰਾਗ ਨੂੰ ਬੋਲਦੀ ਹੈ ਉਸ ਦੇ ਨਾਲ ਸੁਰ ਮਿਲਾ ਰਹੀ ਹੈ । ਇਸ ਤਰ੍ਹਾਂ ਮਨਾਂ ਨੂੰ ਵਿੰਨ ਰਹੀ ਹੈ ਜਿਵੇਂ ਚਿਟੇ ਸੁਪੈਦ ਤੀਰ ਵਿੰਨ ਦਿੰਦੇ ਹਨ ਇਸ ਤਰ੍ਹਾਂ ਉਹ ਕਾਮਣੀ (ਇਸਤਰੀ) ਆਪਣੀ ਕਲਾ ਕਰਕੇ ਘੁੰਮ ਰਹੀ ਹੈ । ਜਿਵੇਂ ਧਰਤੀ ਤੇ ਵਾ ਵਰੋਲਾ ਘੁੰਮਦਾ ਹੈ ਜੋ ਅਨੇਕ ਦਿਲਾਂ ਦੀ ਭਾਵਨੀ ਖਿੱਚ ਰਹੀ ਹੈ ॥੪੬੬॥

---

ਕੇਂਦਰਾਂ ਵਿਚ ਭੇਜੇ ਸਨ । ਅਸੀਂ ਇਤਨੇ ਭਾਗਸ਼ਾਲੀ ਨਾਲਾਇਕ ਸਿਖ ਪ੍ਰਤੀਜ ਹਾਂ ਕਿ ਅਸੀਂ ਪੜ੍ਹਨ ਨੂੰ ਤਿਲਾਂਜਲੀ ਦੇਈ ਜਾਂਦੇ ਨਹੀਂ ਵਿਦਿਆ ਤੋਂ ਦੂਰ ਰਹਿਣ ਲਈ ਪੱਕੇ ਪਰਚਾਰਕ ਹਾਂ । ਜਿਸ ਗ੍ਰੰਥ ਨੇ ਗੁਰੂ ਦੇ ਸਾਨੂੰ ਲੜ ਲਾਇਆ ਸੀ । ਦਸਵੀਂ ਜੋਤਿ ਨੇ ਉਸ ਨੂੰ ਓਸੀਂ ਪੜ੍ਹਨਾ ਤੇ ਵਿਚਾਰਨਾ ਛੱਡ ਦਿਤਾ ਹੈ ।

ਮਨ ਅੰਤਰ ਵਸੇ "ਅਨੰਦਪੁਰ" ਨੂੰ ਕਿਵੇਂ ਸਜਾਇਆਂ ਜਾਵੇ ਕਿ ਤਿੰਨ ਸੌ ਸਾਲ ਪਹਿਲਾਂ ਹੋਈ ਕਰਾਮਾਤ ਜਿਹੀ ਘਟਨਾ ਦਾ ਮਨਾਉਣ ਹੋ ਸਕੇ । ਆਖਰ ਯੋਗ ਹੋਇ ਬਿਨਾਂ ਸਮੂਹ ਸੰਗ ਤੁਰਿਆਂ ਨਹੀਂ ਜਾਣਾ । ਕਿੰਨਾਂ ਕੰਮ ਪਿਆ ਹੈ ਆਂਪਣੇ ਹੀ ਕਰਨ ਨੂੰ, ਪਛੜੇ ਜਾਣ ਦਾ ਅਹਿਸਾਸ ਮਨ ਉਤੇ ਭਾਰੂ ਹੈ ਅਨੰਦਪੁਰ ਦੀ ਧਰਤੀ ਉਤੇ ਸਾਰੇ ਜਸ਼ਨ ਹੋ ਜਾਣਗੇ, ਹੁੰਦੇ ਰਹਿਣਗੇ ਪਰ ਉਸ ਸੋਭਾ ਵਿਚ ਸਰੀਕ ਹੋਣਾ ਤਾਂ ਹੀ ਸੋਭੇਗਾ ਜੇ ਨਿਜ ਨੂੰ ਨਿਖਾਰਿਆ ਜਾਵੇ, ਨਿਰਮਲ ਕੀਤਾ ਜਾਵੇ । ਅਨੰਦਪੁਰ ਦੀ ਧਰਤੀ ਦਾ ਕ੍ਰਿਸ਼ਮਾ ਸਰਵ ਸਮਿਆਂ ਲਈ ਸੰਦੇਸ਼ ਦੇਣ ਲਈ ਸਾਮਰੱਥ ਹੈ, ਪਰ ਇਸ ਦਾ ਮਾਧਿਅਮ ਵਰਤਮਾਨ ਨੇ ਬਣਨਾ ਹੈ, ਜਿਸ ਵਿਚ ਅਸੀਂ ਸਾਹ ਲੈ ਰਹੇ ਹਾਂ । ਦੂਆ ਹੈ ਆਪਣੇ ਲਈ ਹੀ ਕਿ ਉਸ ਢੋਇ ਨੂੰ ਅਗਲੀਆਂ ਪੀੜੀਆਂ ਲਈ ਢੋਣ ਦੀ ਆਪਣੀ ਵੱਡੀ ਜ਼ਿੰਮੇਵਾਰੀ ਨਿਭਾ ਸਕੀਏ ਤੇ ਸਾਨੂੰ ਸ਼ਰਮਿੰਦਾ ਨਾ ਹੋਣਾ ਪਏ, ਨਾਲ ਆਪਣਾ ਵੀ ਕੁਝ ਸੰਵਰੇ ਤਾਂ ਸੋਨੇ ਤੇ ਸੁਹਾਗੇ ਵਾਲੀ ਗੱਲ ਹੋਵੇਗੀ ।

ਹੱਕ ਸੱਚ ਨਿਆਂ ਲਈ ਜੰਗ ਹਰ ਸਮੇਂ ਗੁਰੂ ਜੀ ਪਾਰਸ ਨਾਥ ਦੇ ਪਰਕਰਣ ਵਿਚ ਖੋਲ ਕੇ ਹੁੰਦਾ ਵਖਾ ਰਹੇ ਹਨ ਜੋ ਹੁੰਦਾ ਆਇਆ ਹੁੰਦਾ ਰਹੇਗਾ, ਹੁੰਦਾ ਜਾਏਗਾ । ਅਨੰਦਪੁਰ ਦੀ ਧਰਤੀ ਨੇ ਸਾਡੇ ਫਰਜਾਂ ਦੀ ਸਨਾਖਤ ਕਰਨ ਵਿਚ ਚਿਰੋਕਾ ਮਾਰਗ ਦਰਸ਼ਨ ਕੀਤਾ ਹੈ ਇਸ ਰਾਹ ਤੋਂ ਚੁੱਕ ਜਾਣ ਦਾ ਹੀ ਖਦਸ਼ਾ ਹੈ ਹੁਣ ਤਾਂ ਭਾਵੇਂ ਉਹ ਰਾਹ ਪੱਧਰਾ ਹੈ - ਸਿੱਧਾ ਹੈ, ਪਰ ਸਾਡੀ ਤੋਰ ਵਿਚ ਫਰਕ ਪੈ ਗਿਆ ਹੈ, ਪੈਰ ਥਿੜਕ ਰਹੇ ਹਨ, ਸ਼ੰਕੇ, ਭਰਮ, ਆਪ ਮੁਹਾਰਤਾ, ਲਾਲਚ ਤੇ ਚੌਧਰਤਾ ਪੈਰ ਟਿਕਣ ਨਹੀਂ ਦਿੰਦੀ । ਕੇਵਲ ਇਕ ਦਿਨ ਜਾਂ ਇਕ ਸਾਲ ਲਈ ਗੁਰੂ ਜੀ ਦੀ ਕਰਨੀ ਦਾ ਧਿਆਨ ਧਰਨਾ ਕਾਫੀ ਨਹੀਂ । ਉਸ ਸਪ੍ਰਿਟ ਨੂੰ ਬਰਾਬਰ ਹਰ ਪਲ ਆਪਣੇ ਸੰਗ ਰੱਖ ਕੇ ਤਿਆਰ ਬਰ ਤਿਆਰ ਰਹਿਣ ਦੀ ਕੀ ਲੋੜ ਹੈ, ਔਖ ਬਣੇ ਤਾਂ ਵੀ ਤਾਂ ਅਸੀਂ ਉਧਰ ਹੀ ਤੱਕਣਾ ਹੈ ਸੌਖ ਵਿਚ ਵੀ ਫਿਰ ਕਿਉਂ ਨਾ ਇਤਿਹਾਸ ਦੇ ਉਨ੍ਹਾਂ ਪੰਨਿਆਂ ਨੂੰ ਫੋਲਿਆ ਜਾਵੇ ਕਿਉਂ ਨਾ ਉਹ ਜੀਵਨ ਬਿਰਤਾਂਤ ਪੜੇ ਜਾਣ ਕਿਉਂ ਨਾ ਉਸ ਵੱਡੇ ਵਿਰਸੇ ਦੀ ਵਡਿਆਈ ਨੂੰ ਪਹਿਚਾਣਿਆਂ ਜਾਵੇ ਜੋ ਗੁਰਦੇਵ ਨੇ ਸਾਨੂੰ ਪੂਰਨੇ ਪਾ ਕੇ ਆਪਾ ਖਪਾਕੇ ਦੁਰਲੱਭ ਪੰਨੇ ਸਾਨੂੰ ਭਰਕੇ ਦਿੱਤੇ ਹਨ ।

ਪ੍ਰੋ: ਬਲਬੀਰ ਸਿੰਘ ਡਾ: ਅੰਮ੍ਰਿਤ ਕੌਰ ਅਨੁਸਾਰ ਗੁਰੂ ਜੀ ਨੇ ਪੰਜ ਪਿਆਰੇ ਸਾਜ ਕੇ ਉਹਨਾਂ ਨੂੰ ਅੰਮ੍ਰਿਤ ਬਖਸ਼ ਕੇ ਉਹਨਾਂ ਕੋਲੋਂ ਹੀ ਦੋਇ ਹੱਥ ਅੱਡਕੇ ਆਪ ਅੰਮ੍ਰਿਤ ਛਕ ਕੇ ਧਰਮ ਦੀ ਦੁਨੀਆਂ ਵਿਚ ਰੂਹਾਨੀ ਸਮਾਜ ਬਾਅਦ ਦੀ ਇਕ ਬੇਜੋੜ ਮਿਸਾਲ ਕਾਇਮ ਕੀਤੀ । ਖਾਲਸਾ ਦੇ ਨਵੇਂ ਰੂਪ ਨੇ ਹਰ ਸਿੱਖ ਨੂੰ ਗੁਰੂ ਨਾਲ ਤੇ ਗੁਰੂ ਰਾਹੀਂ ਪੂਰੀ ਮਨੁਖਤਾ ਨਾਲ ਜੋੜ ਦਿਤਾ ਅਤੇ ਉਸ ਵਿਚ ਧਰਮ ਦੀ ਰੱਖਿਆ ਤੇ ਮਾਨਵਤਾ ਦੀ ਸੇਵਾ ਦਾ ਜਜ਼ਬਾ ਪੈਦਾ ਕੀਤਾ ਇਸ ਤਰ੍ਹਾਂ ਗੁਰੂ ਜੀ ਨੇ ਧਰਮ ਦਾ ਉਦੇਸ਼ ਪੂਰਾ ਕਰਨ ਲਈ ਪ੍ਰਮਾਤਮਾ ਦੇ ਹੁਕਮ ਨਾਲ ਖਾਲਸੇ ਦੀ ਸਿਰਜਨਾ ਕੀਤੀ । ਖਾਲਸੇ ਦੇ ਇਸ ਨਵੇਂ

ਦਲੰ ॥੪੬੬॥ [੧]ਤੋਮਰ ਛੰਦ ॥ ਗੁਨਵੰਤ ਸੀਲ ਅਪਾਰ ॥ ਦਸ ਚਾਰ ਚਾਰ ਉਦਾਰ ॥ ਰਸ ਰਾਗ ਸਰਬ ਸਪੰਨਿ ॥ ਧਰਣੀ ਤਲਾ ਮਹਿ ਧੰਨਿ ॥੪੬੭॥ ਤੋਮਰ ਛੰਦ ॥ [੨]ਇਕ ਰਾਗ ਗਾਵਤ ਨਾਰ ॥ ਗੁਣਵੰਤ ਸੀਲ ਅਪਾਰ ॥ ਸੁਖ ਧਾਮ ਲੋਚਨ ਚਾਰ ॥ ਸੰਗੀਤ ਕਰਤ ਬਿਚਾਰ ॥੪੬੮॥ [੩]ਦੁਤਿ ਮਾਨ ਰੂਪ ਅਪਾਰ ॥ ਗੁਣਵੰਤ ਸੀਲ ਉਦਾਰ ॥ ਸੁਖ ਸਿੰਧ ਰਾਗ ਨਿਧਾਨ ॥ ਹਰਿ ਲੇਤ ਹੇਰਤ ਪ੍ਰਾਨ ॥੪੬੯॥ [੪]ਤੋਮਰ ਛੰਦ ॥ ਅਕਲੰਕ ਜੁੱਬਨ ਮਾਨ । ਸੁਖ ਸਿੰਧ ਸੁੰਦਰ ਥਾਨ ॥ ਇਕ ਚਿੱਤ ਗਾਵਤ ਰਾਗ ॥ ਉਫਟੰਤ ਜਾਨ ਸੁਹਾਗ ॥੪੭੦॥ [੫]ਤਿਹ ਪੇਖਕੈ ਜਟਿ ਰਾਜ ॥ ਸੰਗਿ ਲੀਨ ਜੋਗ ਸਮਾਜ ॥ ਰਹਿ ਰੀਝ ਆਪਨ ਚਿੱਤ ॥ ਜੁਗ ਰਾਜ ਜੋਗ ਪਵਿੱਤ ॥੪੭੧॥ [੬]ਇਹ ਭਾਂਤਿ ਜੋ ਹਰਿ ਸੰਗਿ ॥ ਹਿਤ ਕੀਜੀਐ ਅਨਭੰਗ ॥ ਤਬ ਪਾਈਐ ਹਰਿ ਲੋਕ ॥ ਇਹ ਬਾਤ ਮੈ ਨਹੀ ਸੋਕ ॥੪੭੨॥ [੭]ਚਿਤ ਚਉਪ ਸੋ ਭਰ ਚਾਇ ॥ ਗੁਰ ਜਾਨ ਕੈ ਪਰ ਪਾਇ ॥ ਚਿਤ ਤਉਨ ਕੇ ਰਸ ਭੀਨ ॥ ਗੁਰ ਤੇਈਸਵੋ ਤਿਹ ਕੀਨ ॥੪੭੩॥

[੮]ਇਤ ਜਛਣੀ ਨਾਰ ਰਾਗ ਗਾਵਤੀ ਗੁਰੂ ਤੇਈਸਵੋ ਸਮਾਪਤੰ ॥੨੩॥

ਤੋਮਰ ਛੰਦ ॥ [੯]ਤਬ ਬਹੁਤ ਬਰਖ ਪ੍ਰਮਾਨ ॥ ਚੜਿ ਮੇਰ ਸ੍ਰਿੰਗ ਮਹਾਨ ॥ ਕੀਅ ਘੋਰ ਤਪਸਾ ਉਗ੍ਰ ॥ ਤਬ ਰੀਝ ਏ ਕਛੁ ਸੁਗ੍ਰ ॥੪੭੪॥ [੧੦]ਜਗ ਦੇਖ ਕੈ ਬਿਵਹਾਰ ॥ ਮੁਨਿ ਰਾਜ ਕੀਨ ਬਿਚਾਰ ॥ ਇਨ ਕਉਨ ਸੋ ਉਪਜਾਇ ॥ ਫਿਰ ਲੇਤ ਆਪ ਮਿਲਾਇ ॥੪੭੫॥ [੧੧]ਤਿਹ ਚੀਨੀਐ ਕਰਿ ਗਿਆਨ ॥ ਤਬ ਹੋਇ ਪੂਰਣ ਧਯਾਨ ॥ ਤਿਹ ਜਾਨੀਐ ਜਤ ਜੋਗ ॥ ਤਬ ਹੋਇ ਦੇਹ ਅਰੋਗ ॥੪੭੬॥ [੧੨]ਤਬ ਏਕ ਪੁਰਖ ਪਛਾਨ ॥ ਜਗਿ ਨਾਸ ਜਾਹਿ ਨ ਜਾਨ ॥ ਸਬ ਜਗਤ ਕੋ ਪਤਿ ਦੇਖ ॥ ਅਨਭਉ ਅਨੰਤ ਅਭੇਖ ॥੪੭੭॥ [੧੩]ਬਿਨ ਏਕ ਨਾਹਿਨ ਸਾਂਤਿ ॥ ਸਭ ਤੀਰਥ [1]ਕਿਪੁੰ ਨ ਅਨਾਤ ॥ ਜਬ ਸੇਵਿਹੋ ਇਕਿ ਨਾਮ ॥ ਤਬ ਹੋਇ ਪੂਰਣ ਕਾਮ ॥੪੭੮॥ [੧੪]ਬਿਨ ਏਕ ਚੌਬਿਸ ਫੋਕ ॥ ਸਬ ਹੀ ਧਰਾ ਸਬ ਲੋਕ ॥ ਜਿਨ ਏਕ ਕਉ ਪਹਿਚਾਨ ॥ ਤਿਨ ਚਉਬਿਸੋ ਰਸ ਮਾਨ ॥੪੭੯॥ [੧੫]ਜੇ ਏਕ ਕੇ ਰਸ ਭੀਨ ॥ ਤਿਨ ਚਉਬਿਸੋ ਰਸਿ ਲੀਨ ॥ ਜਿਨ ਏਕ ਕੋ ਨਹੀ ਬੂਝ ॥ ਤਿਹ ਚਉਬਿਸੈ ਨਹੀ ਸੂਝ ॥ ੪੮੦॥ [੧੬]ਜਿਨ ਏਕ ਕੌ ਨਹੀ ਚੀਨ ॥ ਤਿਨ ਚਉਬਿਸੈ ਫਲ ਹੀਨ ॥ ਜਿਨ ਏਕ ਕੋ ਪਹਿਚਾਨ ॥ ਤਿਨ ਚਉਬਿਸੈ ਰਸ ਮਾਨ[ੳ] ॥੪੮੧॥ [੧੭]ਬਚਿਤ੍ਰ ਪਦ ਛੰਦ ॥ ਏਕਹਿ ਜਉ ਮਨ ਆਨਾ ॥ ਦੂਸਰ ਭਾਵ ਨ ਜਾਨਾ ॥ ਦੁੰਦਭ

1. ਕਿਉਂ (ਬੋਲੋ)

ੳ. ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ ਰਾਮ ਨਾ ਪਾਇਆ ਜਾਇ ॥ ਅਗਮੁ ਅਗੋਚਰੁ ਅਤਿ ਵਡਾ ਅਤੁਲੁ ਨ ਤੋਲਿਆ ਜਾਇ ॥ ਕੀਮਤਿ ਕਿਨੈ ਨ ਪਾਈਆ ਕਿਤੈ ਨ ਲਇਆ ਜਾਇ ॥ ਪੰ: ੫੫੫॥ ਮ: ੩॥

☚ ਰੂਪ ਨੇ ਨੈਤਕ ਗੁਣਾਂ ਦੇ ਵਿਚ ਪੂਰੀ ਪੂਰੀ ਤਰ੍ਹਾਂ ਪਵਿਰਤਨ ਲਿਆ ਦਿਤਾ ਤੇ ਹਰ ਇਕ ਅਨੁਯਾਈ ਦੇ ਵਿਚ ਧਰਮ ਪ੍ਰਤੀ ਜਾਗ੍ਰਤੀ ਪੈਦਾ ਕੀਤੀ ਤੇ ਉਸ ਨੂੰ ਧਰਮ ਦੀ ਰਾਖੀ ਲਈ ਜ਼ਿਮੇਵਾਰ ਬਣਾ ਦਿਤਾ । ਅਰਨੋਲਡ ਟੋਯਨਬੀ ਨੇ ਠੀਕ ਹੀ ਕਿਹਾ ਹੈ ਕਿ ਗੁਰੂ ਜੀ ਨੇ ਖਾਲਸਾ ਨੂੰ ਅੰਮ੍ਰਿਤ ਛਕਾ ਕੇ ਇਕ ਸਭਿਅਤਾ ਦੀ ਨੀਂਹ ਰੱਖੀ ਜਿਹੜੀ ਪਹਿਲੀ ਭਾਰਤੀ ਸਭਿਆਤਾਵਾਂ ਨਾਲੋਂ ਬਿਲਕੁਲ ਵੱਖਰੀ ਸੀ । ਇਹ ਕਹਿਣਾ ਅਨੁਚਿਤ ਹੋਵੇਗਾ ਕਿ ਦਸਵੇਂ ਗੁਰੂ ਜੀ ਨੇ ਇਕ ਸਾਂਤਮਈ ਅੰਦੋਲਨ ਨੂੰ ਲੜਾਕੂ ਫੌਜ ਵਿਚ ਬਦਲ ਦਿੱਤਾ । ਉਨ੍ਹਾਂ ਨੇ ਤਾਂ ਸਿਰਫ ਪਿਛਲੇ ਨੌ ਗੁਰੂਆਂ ਦੇ ਚਲਾਇ ਮਤ ਨੂੰ ਸਿਖਰ ਤੇ ਪਹੁੰਚਾ ਦਿਤਾ । ਜਿਹੜੀਆਂ ਸੰਪ੍ਰਦਾਵਾਂ ਆਪਣਾ ਹਲਵਾ ਮਾਂਡਵ ਮਾਂਜਣ ਲਈ ਆਪਣਾ ਪੰਥ ਚਲਾ ਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਚੋਂ ਆਪਣੇ ਨਾਲ ਸਬਦ ਜੋੜ ਕੇ ਦਸਵੇਂ ਗੁਰੂ ਦੇ ਦਸੇ ਰਾਹ ਤੋਂ ਅਨਕਾਰੀ ਹੁੰਦੇ ਹਨ ਉਹ ਅਗਿਆਤ ਵਸ ਤ੍ਰੈ ਮਤਲਬ ਪਰਸਤ ਆਪ ਗੁਮਰਾਹ ਤੇ ਸਮਾਜ ਨੂੰ ਗੁਮਰਾਹ ਤੇ ਸਮਾਜ ਨੂੰ ਗੁਮਰਾਹ ਕਰਨ ਦੇ ਜ਼ਿਮੇਵਾਰ ਹਨ । ਗੁਰੂ ਜੀ ਨੇ ਧਾਰਮਿਕ ਦਾਰਸ਼ਨਿਕ ਵਿਚਾਰਧਾਰਾ ਨੂੰ ਆਉਣ ਵਾਲੇ ਸਮੇਂ ਤਕ ਕਾਇਮ ਰੱਖਣ ਲਈ ਖਾਲਸੇ ਦੇ ਰੂਪ ਵਿਚ ਇਕ ਨਵੀਂ ਤਾਕਤ ਨੂੰ ਜਨਮ ਦਿੱਤਾ । ਗੁਰੂ ਜੀ ਨੇ ਜਿਹੜਾ ਸਰੂਪ ਖਾਲਸਾ ਨੂੰ ਬਖਸ਼ਿਆ ਉਸ ਦਾ ਮੁਖ ਮੰਤਵ ਸੀ ਕਿ ਇਹ ਸਰੂਪ ਉਸ ਨੂੰ ਹਮੇਸ਼ਾਂ ਯਾਦ ਦਿਲਾਂਦਾ ਰਹੇ ਕਿ ਪ੍ਰਮਾਤਮਾ ਸ੍ਰਿਸ਼ਟੀ ਅਤੇ ਜੀਵਨ ਬਾਰੇ ਜਿਹੜੀਆਂ ਵੀ ਗਲਤ ਧਾਰਨਵਾਂ ਹਨ ਉਹ ਉਹਨਾਂ ਨੂੰ ਦੂਰ ਕਰੇ ਅਤੇ ਹਮੇਸ਼ਾਂ ਯਾਦ ਰੱਖੇ ਕਿ ਉਸਦਾ ਵਿਅਕਤੀਤਵ ਗੁਰੂ ਜੀ ਦੇ ਵਿਅਕਤੀਤਵ ਤੋਂ ਅਲੱਗ ਨਹੀਂ ਹੈ । ਤੇ ਉਹ ਹਮੇਸ਼ਾਂ ਆਪਣੇ ਅੰਦਰ ਰੱਬੀ ਵਿਸ਼ੇਸਤਾਵਾਂ ਦੀ ਪ੍ਰਾਪਤੀ ਦੀ ਕੋਸ਼ਿਸ਼ ਕਰੇ ਤੇ ਮਾਨਵਤਾ ਨੂੰ ਉਸੇ ਹੀ ਮਾਰਗ ਤੇ ਲੈ ਕੇ ਚਲੇ । ਪਰ ਉਹ ਕਿਸੇ ਨੂੰ ਉਸ ਰਸਤੇ ਤੇ ਲੜਾਕੂ ☛

੧. ਤੋਮਰ ਛੰਦ ॥ ਗੁਣਾਂ ਵਿਚ ਭਰਪੂਰ । ਚੌਦਾਂ ਵਿਦਿਆ ਭਰਪੂਰ। ਸਾਰੇ ਰਾਗਾਂ ਵਿਚ ਪੂਰਨ ਹੋਣ ਕਰਕੇ ਉਹ ਜੱਛ ਇਸਤਰੀ ਧਨਤਾ ਜੋਗ ਸੀ ॥੪੬੭॥

੨. ਤੋਮਰ ਛੰਦ ॥ ਇਕ ਉਹ ਇਸਤਰੀ ਰਾਗ ਗਾਉਂਦੀ ਸੀ। ਜੋ ਗੁਣਾਂ ਦੇ ਵਿਚ ਬਹੁਤ ਮਾਹਰ ਸੀ । ਨੇਤ੍ਰ ਚਾਰੇ ਸੁੱਖਾਂ ਦਾ ਘਰ ਤੇ ਸੰਗੀਤ ਬੜੀ ਵਿਚਾਰ ਦੇ ਨਾਲ ਕਰਦੀ ਸੀ ॥੪੬੮॥

੩. ਸੁੰਦਰਤਾ ਤੇ ਚਟਕ-ਮਟਕ ਰੂਪ ਬੇਅੰਤ । ਗੁਣਾਂ ਕਰਕੇ ਭਰਪੂਰ ਸੀਲ ਸੁਭਾਉ ਅਤੇ ਖੁੱਲੇ ਦਿਲ ਵਾਲੀ ਬਹੁਤ । ਸੁੱਖਾਂ ਦਾ ਸਾਗਰ ਰਾਗ ਦਾ ਖਜਾਨਾ । ਜਿਹੜੀ ਵੇਖਦੇ ਸਾਰ ਪ੍ਰਾਂਣ ਕੱਢ ਲੈਂਦੀ ਸੀ ॥੪੬੯॥

੪. ਤੋਮਰ ਛੰਦ ॥ ਉਸਦਾ ਜੋਬਨ ਕਲੰਕ ਤੋਂ ਰਹਿਤ ਸੀ । ਸੁੱਖ ਦਾ ਸਾਗਰ ਸੁੰਦਰਤਾ ਦਾ ਸਥਾਨ । ਇਕ ਚਿੱਤ ਹੋ ਕੇ ਰਾਗ ਗਾਉਂਦੀ ਸੀ । ਜਾਣੋ ਸੁਹਾਗ ਫੁਟ-ਫੁਟ ਕੇ ਉਛਲਦਾ ਹੈ ॥੪੭੦॥

੫. ਉਸ ਨੂੰ ਵੇਖਕੇ ਜਟ ਧਾਰੀਆਂ ਦੇ ਰਾਜੇ ਗੁਰੂ ਦੱਤ ਨੇ ਨਾਲ ਸਾਰੇ ਜੋਗੀਆਂ ਦਾ ਭਾਈ ਚਾਰਾ ਲੈ ਕੇ ਪ੍ਰਸੰਨ ਚਿੱਤ ਹੋ ਕੇ ਚਿੱਤ ਦੇ ਵਿਚ ਜੋ ਜੋਗੀਆਂ ਦਾ ਪਵਿੱਤਰ ਰਾਜਾ ਗੁਰੂ ਹੈ ॥੪੭੧॥

੬. ਉਹ ਕਹਿੰਦਾ ਹੈ ਕਿ ਜੇ ਕੋਈ ਇਸ ਤਰ੍ਹਾਂ ਹਰੀ ਦੇ ਨਾਲ ਪ੍ਰੇਮ ਕਰੇ ਅਤੁੱਟ ਇਕ ਰਸ ਅੱਠੇ ਪਹਿਰ ਤਾਂ ਪ੍ਰਭੂ ਲੋਕ ਦੀ ਪ੍ਰਾਪਤੀ ਹੁੰਦੀ ਹੈ । ਇਸ ਗੱਲ ਵਿਚ ਕੋਈ ਚਿੰਤਾ ਜਾਂ ਫਿਕਰ ਨਹੀਂ ਹੈ ॥੪੭੨॥

੭. ਖੁਸ਼ੀ ਦੇ ਨਾਲ ਚਿੱਤ ਵਿਚ ਚਾਉ ਉਪਜਿਆ । ਗੁਰੂ ਜਾਣ ਕੇ ਉਸ ਜੱਛ ਇਸਤਰੀ ਦੇ ਪੈਰਾਂ ਤੇ ਸਿਰ ਰੱਖ ਦਿੱਤਾ ਅਤੇ ਚਿਤ ਉਸਦੇ ਪ੍ਰੇਮ ਰਸ ਦੇ ਵਿਚ ਭਿੱਜ ਗਿਆ । ਜਿਸ ਕਰਕੇ ਉਸ ਜਛਣੀ ਨਾਚੀ ਨੂੰ ਤੇਈਵਾਂ ਗੁਰੂ ਮਿਥ ਲਿਆ ॥੪੭੩॥

੮. ਇਥੇ ਜਛਣੀ ਇਸਤਰੀ, ਰਾਗ ਗਾਉਣ ਵਾਲੀ, ਤੇਈਵਾਂ ਗੁਰੂ ਪ੍ਰਸੰਗ ਪੂਰਾ ਹੋਇਆ ॥੨੩॥

---

**ਰੁਦਰਾ ਵਤਾਰ ਦੱਤਾਤ੍ਰੈ ਚੌਵੀਵਾਂ ਗੁਰੂ ਅੰਤ ਸਿਟਾ ਰੂਪ॥**

੯. ਤੋਮਰ ਛੰਦ ॥ ਫੇਰ ਮਹਾਂ ਰਿਸ਼ੀ ਦੱਤ ਜੀ ਨੇ ਬਹੁਤ ਸਾਰੇ ਬਰਸਾਂ ਦੇ ਸਮਾਨ। ਪਹਾੜ ਦੀ ਮਹਾਨ ਉਚੀ ਚੋਟੀ ਤੇ ਚੜ੍ਹਕੇ ਬਹੁਤ ਘੋਰ ਉਗਰ ਤਪ ਕੀਤਾ । ਤਦ ਕੁਝਕੁ ਪ੍ਰਸੰਨ ਹੋ ਕੇ "ਸ਼ੁਗ੍ਰ" ਮਹਾਨ ਪ੍ਰਬਲ ਸ਼ਕਤੀ ਰੂਪ ਗੁਰੂ ਨੇ ॥੪੭੪॥

੧੦. ਜਗਤ ਦੇ ਚੱਲ ਰਹੇ ਬਿਵਹਾਰਾਂ ਨੂੰ ਵੇਖਕੇ । ਮੁਨੀਆਂ ਦੇ ਬਾਦਸ਼ਾਹ ਦੱਤ ਨੇ ਮਨ ਵਿਚ ਵਿਚਾਰ ਕੀਤੀ (ਸੋਚਿਆ) ਇਸ ਸੰਸਾਰ ਨੂੰ ਕੌਣ ਪੈਦਾ ਕਰਦਾ ਹੈ ਤੇ ਫੇਰ ਆਪਣੇ ਵਿਚ ਲੀਨ ਕਰਦਾ ਹੈ ? ॥੪੭੫॥

੧੧. ਇਸ ਗੱਲ ਦਾ ਗਿਆਨ ਹਾਸਲ ਕਰਕੇ ਇਸਦਾ ਭੇਦ ਸਮਝੀਏ। ਤਦ ਹੀ ਧਿਆਨ ਮੁਕੰਮਲ ਹੋ ਸਕਦਾ ਹੈ । ਉਸਨੂੰ ਜਾਣੀਏ ਜੋ ਜਾਨਣ ਜੋਗ ਹੈ ਭਾਵ ਜਰੂਰੀ ਹੈ । ਤਾਂ ਹੀ ਇਹ ਦੇਹ ਅਰੋਗ ਭਾਵ (ਸਫ਼ਲ) ਹੋਵੇਗੀ ॥੪੭੬॥

੧੨. ਇਸ ਲਈ ਉਸ ਇਕ ੧ੳ ਕਰਤਾ ਪੁਰਖ ਦੀ ਪਛਾਣ ਹੋਵੇਗੀ। ਜਿਸ ਦਾ ਕਦੇ ਜਗਤ ਵਿਚੋਂ ਨਾਸ ਨਹੀਂ ਹੁੰਦਾ ਜਿਸ ਨੂੰ ਸਾਰੇ ਜਗਤ ਦਾ ਪਤੀ ਜਾਣੀਦਾ ਹੈ । ਜਿਹੜਾ ਆਪਣੇ ਆਪ ਤੋਂ ਪ੍ਰਕਾਸ਼ ਹੈ ਤੇ ਕਿਸੇ ਵੀ ਭੈ ਤੋਂ ਰਹਿਤ ਹੈ ॥੪੭੭॥

੧੩. ਉਸ ਇਕ ਦੀ ਪ੍ਰਾਪਤੀ ਬਿਨਾਂ ਮਨ ਦੀ ਸ਼ਾਂਤੀ ਨਹੀਂ ਹੋਣੀ। ਭਾਵੇਂ ਸਾਰੇ ਤੀਰਥ ਕਿਉਂ ਨਾ ਨਹਾਉਂਦੇ ਫਿਰੀਏ । ਜਦੋਂ ਇਕ ਨਾਮ ਦਾ ਹੀ ਸੇਵਨ (ਸਿਮਰਨ) ਹੋਏਗਾ । ਤਦ ਹੀ ਜਿਸ ਕੰਮ ਲਈ ਜਗਤ ਵਿਚ ਜਨਮ ਲਿਆ ਹੈ ਉਹ ਕੰਮ ਸੰਪੂਰਨ ਹੋਵੇਗਾ ॥੪੭੮॥

੧੪. ਬਿਨਾਂ ਇਕ ਨੂੰ ਸਮਝੇ ਚੌਵੀ ਗੁਰੂ ਕਰਨੇ ਬੇਅਰਥ ਹਨ ਅਤੇ ਹੋਰ ਸਾਰੀ ਧਰਤੀ ਤੇ ਸਾਰੇ ਜੱਗ ਦੇ ਲੋਕ ਭਾਵ ਚੌਦਾਂ ਹੀ ਲੋਕ । ਜਿਸ ਨੇ ਇਕ ਅਕਾਲ ਪੁਰਖ ਨੂੰ ਪਹਿਚਾਣ ਲਿਆ। ਉਸ ਨੇ ਚੌਵੀ ਹੀ ਗੁਰੂਆਂ ਦਾ ਰਸ ਮਾਣ ਲਿਆ (ਲਾਭ ਹਾਸਲ ਕਰ ਲਿਆ) ॥੪੭੯॥

੧੫. ਜਿਹੜੇ ਇਕ ਅਕਾਲ ਪੁਰਖ ਦੇ ਰਸ (ਪ੍ਰੇਮ) ਵਿਚ ਭਿੱਜ ਗਏ ਹਨ ਉਹਨਾਂ ਨੇ ਚੌਵੀ ਗੁਰੂਆਂ ਦੀ ਸਿਖਿਆ ਦਾ ਸੁਆਦ ਮਾਣ ਲਿਆ ਹੈ ਭਾਵ ਚੌਵੀ ਗੁਰੂਆਂ ਤੋਂ ਲਾਹਾ ਲੈ ਲਿਆ ਹੈ । ਜੇ ਇਕ ਨੂੰ ਹੀ ਨਹੀਂ ਸਮਝਿਆ ਉਸ ਨੇ ਚੌਵੀ ਗੁਰੂ ਕਰਕੇ ਕੀ ਖੱਟਿਆ ? ਭਾਵ ਉਸ ਨੂੰ ਇਹਨਾਂ ਚੌਵੀ ਸਿਖਿਆਵਾਂ ਦੀ ਕੋਈ ਸੋਝੀ ਨਹੀਂ ॥੪੮੦॥

੧੬. ਜਿਸ ਨੇ ਇਕ ਨੂੰ ਨਹੀਂ ਸਮਝਿਆ ਪਹਿਚਾਨਿਆ । ਉਸ ਨੇ ਚੌਵੀ ਹਜਾਰ ਸਵਾਸ ਤੇ ਚੌਵੀ ਗੁਰੂ ਕਰਕੇ ਕੋਈ ਫਲ ਦਾਤੇ ਨਹੀਂ । ਜਿਸ ਨੇ ਉਸ ਇਕ ੧ੳ ਵਾਹਿਗੁਰੂ ਨੂੰ ਪਹਿਚਾਣ ਲਿਆ । ਉਸ ਨੇ ਚੌਵੀ ਹਜਾਰ ਸਵਾਸਾਂ ਤੋਂ ਲਾਭ ਪ੍ਰਾਪਤ ਕਰ ਲਿਆ ॥੪੮੧॥

੧੭. ਬਚਿਤ੍ਰ ਪਦ ਛੰਦ ॥ ਜਦੋਂ ਇਕ ਅਕਾਲ ਪੁਰਖ ਨੂੰ ਮਨ ਵਿਚ ਜਮਾ ਲਿਆ । ਫੇਰ ਦੂਸਰੇ ਭਾਵ ਦੀ ਜਾਣਕਾਰੀ ਭੁੱਲ ਗਈ । ਜਦੋਂ ਇਹ ਸਫਲਤਾ ਹੋ ਗਈ ।

---

ਕਿਵੇਂ ਚੱਲੇਗਾ, ਜਿਸ ਗਰੁਦੇਵ ਆਹ ਅਨੇਕਾਂ ਹੀ ਧਰਮ ਦੇ ਤੇ ਅਧਰਮ ਦੇ ਸਾਥੀਆਂ ਦੇ ਰੂਪ ਤੇ ਕ੍ਰਮ ਦਸੇ ਪੜੇ ਤਕ ਨਹੀਂ ਉਹ ਤਾਂ ਇਹਨਾਂ ਦੇ ਨਾਮ ਭੀ ਨਹੀਂ ਲੈ ਸਕਦਾ ਫੇਰ ਇਹਨਾਂ ਨਾਲ ਬਿਹਾਰ ਦੀ ਕਰੇਗਾ ?:- (ਰਾਜ ਕਰੇਗਾ ਖਾਲਸਾ) ਦੀ ਵਿਚਾਰਧਾਰਾ ਦਾ ਸਬੰਧ "ਖਾਲਸਾ" ਦੇ ਕੇਵਲ ਰੂਪ ਨਾਲ ਹੀ ਨਹੀਂ ਬਲਕਿ ਕਰਤਵ ਦੇ ਤੱਤ੍ਵ ਨਾਲ ਹੈ । ਜਿਸਦਾ ਭਾਵ ਹੈ ਕਿ ਅੰਤ ਵਿਚ "ਸੰਸਾਰ" ਵਿਚ ਦੇਵਤਵ ਅਰਥਾਤ ਰੱਬੀ ਗੁਣਾਂ ਵਾਲੇ ਵਿਅਕਤੀ ਹੀ ਰਾਜ ਕਰਨਗੇ । ਖਾਲਸੇ ਦਾ ਤੱਤ੍ਵ ਮਾਨਵਤਾ ਦੇ ਅਧਿਆਤਮਿਕ ਵਿਕਾਸ ਦਾ ਸੰਦੇਸ਼ ਦਿੰਦਾ ਹੈ । ਮਨੁੱਖ ਚਾਹੇ ਕਿੰਨਾ ਵੀ ਨੀਵਾਂ ਕਿਉਂ ਨਾ ਹੋਵੇ ਉਸ ਵਿਚ ਰੱਬੀ ਰੂਪ ਬਣਨ ਕਾਬਲੀਅਤ ਅਵੱਸ਼ ਹੁੰਦੀ ਹੈ ... ਆਰ ਐਸ ਸ੍ਰੀ ਵਾਸਤਵ ਹੀ ਠੀਕ ਹੀ ਕਿਹਾ ਹੈ ਕਿ ਇਸ ਤਰ੍ਹਾਂ ਦੇ ਮਾਨਵਤਾ ਦੇ ਅਧਿਆਤਮਿਕ ਵਿਕਾਰ ਦਾ ਵਿਚਾਰ ਪੁਰਾਣੇ ਭਾਰਤੀ ਫਲਸਫੇ ਵਿਚ ਨਹੀਂ ਮਿਲਦਾ ਆਗਨਿਕ ਸਮੇਂ ਵਿਚ ਇਸ ਵਿਚਾਰ ਨੂੰ ਸ੍ਰੀ ਅਰਬਿੰਦੋ ਨੇ ਮੁੜ ਜਾਗ੍ਰਿਤ ਕੀਤਾ ਹੈ, ਉਨ੍ਹਾਂ ਨੇ ਸਿੱਖ ਗੁਰੂਆਂ ਦੀ ਤਰ੍ਹਾਂ "ਸਚਿਦਾਨੰਦ" ਭਾਵ ਇਕ ਸਰਬਵਿਆਪੀ ਆਤਮਾ ਦਾ ਵਿਚਾਰ ਦਿਤਾ ਅਤੇ ਦੱਸਿਆਂ ਕਿ ਮਨੁੱਖ ਆਪਣੇ ਰਬੀ ਗੁਣਾਂ ਦਾ ਵਿਚਾਰ ਕਰਕੇ ਹੀ ਸਚਿਦਾਨੰਦ ਦੀ ਅਵਸਥਾ ਪ੍ਰਾਪਤ ਕਰ ਸਕਦਾ ਹੈ । ਅੱਜ ਦੇ ਸਮੇਂ ਵਿਚ ਖਾਲਸਾ ਦੇ ਸਮੇਂ ਵਿਚ ਖਾਲਸਾ ਦੇ ਸਹੀ ਅਰਥ ਦੇ ਤੱਤ ਨੂੰ ਭੁਲਾਇਆ ਜਾ ਰਿਹਾ ਹੈ । ਬਹੁਤ ਸਾਰੇ ਗੁਰੂ ਜੀ ਦੇ ਅਨਿਆਈ ਇਹ ਨਹੀਂ ਸਮਝਦੇ ਕਿ ਗੁਰੂ ਜੀ ਨੇ ਖਾਲਸਾ ਨੂੰ ਨਵਾਂ ਸਰੂਪ ਤੇ ਨਾਲ ਨਵਾਂ ਉਪਦੇਸ ਤੇ ਨਵੀਂ ਵਿਚਾਰ ਵੀ ਦਿਤੀ ਹੈ ।

ਇਸਦਾ ਸਰੂਪ ਤੇ ਇਸਦੀ ਵਿਦਿਆ ਇਸ ਨੂੰ ਸਦਾ ਯਾਦ ਦਿਲਾਉਂਦੇ ਹਨ ਕਿ ਸਾਨੂੰ ਗੁਰੂ ਜੀ ਨੇ ਤੇਰੇ ਪਾਸ ਕਿਸ ਲਈ ਦਿੱਤਾ ਹੈ ? ਰੱਬੀ ਗੁਣਾਂ ਨੂੰ ਕਾਇਮ ਕਰਨਾ ਹੈ ਅਤੇ ਜਗਤ ਵਿਚ ਪ੍ਰਚੱਲਿਤ ਕਰਨਾ ਹੈ ਅਤੇ ਸਚਾਈ ਅਤੇ ਬੁਰਾਈ ਦੇ ਪੱਖ ਉਜਾਗਰ ਕਰਕੇ ਲੋਕਾਂ ਨੂੰ ਇਸ ਦੀ ਰੋਸ਼ਨੀ ਵੰਡਣੀ ਹੈ । ਜਿਸ ਨੂੰ ਗੁਰੂ ਨੇ ਬਲ ਬਖਸ਼ਿਆ ਹੈ ਉਹ ਸ੍ਰੀ ਦਸਮੇਸ਼ ਜੀ ਦੇ ਦੱਸੇ ਬਾਣੇ ਤੇ ਬਾਣੀ ਨੂੰ ਆਪ ਗ੍ਰਹਣ ਕਰੇ ਅਤੇ ਜੰਤਾਂ ਵਿਚ ਵੰਡਣ ਲਈ ਵੱਧ ਤੋਂ ਵੱਧ ਇਸ ਤੇ ਲੇਖ ਲਿਖਕੇ ਅਖਬਾਰਾ ਰਸਾਲਿਆ ਰਾਹੀਂ ਘਰ ਘਰ ਇਸ ਉਪਦੇਸ਼ ਨੂੰ ਪੂਜਦਾ ਰਹੇ ਇਹੀ ਸ੍ਰੀ ਦਸਮੇਸ ਸੇਵਾ ਹੈ ਇਹੀ ਸ੍ਰੀ ਦਸਮੇਸ਼ ਦਰਸ਼ਨ ਹਨ ਇਸੇ ਵਿਚ ਸਮੂਹਕ ਗੁਰੂਆਂ ਦੀ ਪ੍ਰਸੰਨਤਾ ਹੈ ।

ਜਿਹੜੇ ਅਲੋਚਕ ਕੁਦਰਤ ਨੂੰ ਨਾ ਮੰਨਦੇ ਹੋਏ ਭਗਾਉਤੀ ਨੂੰ ਦੇਵੀ ਦਾ ਨਾਮ ਦੇ ਕੇ ਦਫੜੀ ਪਿਟਦੇ ਹਨ ਉਹ ਕੁਦਰਤ ਤੋਂ ਬੇਮੁਖ ਪੜ੍ਹ ਕੇ ਸੋਚ ਲੈਣ

**ਹਰਿਮੰਦਰ ਸਾਹਿਬ ਵਿਚ ਵਾਪਰਿਆ ਕੁਦਰਤੀ ਚਮਤਕਾਰ**

ਲੇ: ਮਸ਼ਹੂਰ ਲੇਖ - ਸ੍ਰ: ਸਰੂਪ ਸਿੰਘ ਅਲੱਗ ੨੭ ਨਵੰਬਰ ੧੯੯੯ ਕਿਸ ੧੨ ਜਦ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਖਤਮ ਹੋ ਗਿਆ ਅਤੇ ਪੰਜਾਬ ਅੰਗਰੇਜ ਦੇ ਅਧੀਨ ਹੋ ਗਿਆ ਤਾਂ ਲਾਰਡ ਡਲਹੌਜੀ ਭਾਰਤ ਦਾ ਗਵਰਨਰ ਜਰਨਲ ਸੀ ਅੰਮ੍ਰਿਤਸਰ ਆਇਆ ਅਤੇ ਉਸਨੇ ਬੜੀ ਡੀਂਗ ਮਾਰਕੇ ਕਿਹਾ ਕਿ ਗੁਰੂ ਨਾਨਕ ਦੇਵ ਜੀ ਦਾ ਸਿੱਖ ਤਾਂ ਭਾਵੇਂ ਕੋਈ ਰਹਿ ਜਾਵੇ ਹੁਣ ਗੁਰੂ ਗੋਬਿੰਦ ਸਿੰਘ ਦੇ ਸਿੱਖ ਦਾ ਆਪਣੇ ਰੂਪ ਸਰੂਪ ਵਿਚ ਰਹਿਣਾ ਮੁਸ਼ਕਲ ਹੋ ਜਾਵੇਗਾ, ਕਿਉਂਕਿ ਹਾਲਾਤ ਉਸ ਲਈ ਸੁਖਾਵੇਂ ਨਹੀਂ ਰਹੇ । ਅਭਿਮਾਨੀ ਡਲਹੌਜੀ ਨੂੰ ਏਨਾ ਵੀ ਨਹੀਂ ਸੀ ਪਤਾ ਕਿ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਕੋਈ ਵੱਖਰੀ ਵੱਖਰੀ ਹਸਤੀ ਦੇ ਮਾਲਿਕ ਨਹੀਂ ਹਨ, ਪਰ ਵਕਤ ਦਾ ਹਾਕਮ ਹੋਣ ਕਰਕੇ ਹਰ ਕੋਈ ਉਸ ਦੇ ਬੋਲਾਂ ਨੂੰ ਵਜਨ ਦਿਤੇ ਬਗੈਰ ਨਹੀਂ ਸੀ ਰਹਿ ਸਕਦਾ ਸਿੱਖਾਂ ਲਈ ਉਸ ਦੇ ਇਹ ਬਚਨ ਬੜੇ ਮੰਦ ਭਾਗੇ ਸਨ । ਇਥੋਂ ਤਕ ਵੀ ਕਿਹਾ ਜਾਂਦਾ ਹੈ ਕਿ ਉਸਨੇ

ਦਉਰ ਬਜਾਏ ॥ ਫੂਲ ਸੁਰਨ ਬਰਖਾਏ ॥੪੮੨॥ [੧]ਹਰਖੇ ਸਬ ਜਟ ਧਾਰੀ ॥ ਗਾਵਤ ਦੇ ਦੇ ਤਾਰੀ ॥ ਜਿਤ ਤਿਤ ਡੋਲਤ ਫੂਲੇ ॥ ਗ੍ਰਹ ਕੇ ਸਬ ਦੁਖ ਭੂਲੇ ॥੪੮੩॥ [੨]ਤਾਰਕ ਛੰਦ ॥ ਬਹੁ ਬਰਖ ਜਬੈ ਤਪਸਾ ਤਿਹ ਕੀਨੀ ॥ ਗੁਰਦੇਵ ਕ੍ਰਿਆ ਜੁ ਕਹੀ ਧਰ ਲੀਨੀ ॥ ਤਬ ਨਾਥ ਸਨਾਥ ਹੁਐ ਬਯੋਂਤ ਬਤਾਈ ॥ ਤਬ ਹੀ ਦਸ ਓ ਦਿਸ ਸੂਝ ਬਨਾਈ[ੳ] ॥੪੮੪॥ [੩]ਦਿਜ ਦੇਵ ਤਬੈ ਗੁਰ ਚਉਬਿਸ ਕੈ ਕੈ ॥ ਗਿਰ ਮੇਰ ਗਏ ਸਬ ਹੀ ਮੁਨ ਲੈ ਕੈ ॥ ਤਪਸਾ ਜਬ ਘੋਰ ਤਹਾਂ ਤਿਨ ਕੀਨੀ ॥ ਗੁਰਦੇਵ ਤਬੈ ਤਿਹ ਯਾ ਸਿਖ ਦੀਨੀ ॥੪੮੫॥ ਤੋਟਕ ਛੰਦ ॥ [੪]ਗਿਰ ਮੇਰ ਗਏ ਰਿਖ ਬਾਲਕ ਲੈ ॥ ਧਰ ਸੀਸ ਜਟਾ ਭਗਵੇ ਪਟ ਕੈ ॥ ਤਬ ਘੋਰ ਕਰਾ ਬਹੁ ਬਰਖ ਦਿਨਾ ॥ ਹਰਿ ਜਾਪ ਨ ਛੋਰਸ ਏਕ ਛਿਨਾ ॥੪੮੬॥ [੫]ਦਸ ਲੱਛ ਸੁ ਬੀਸ ਸਹੰਸ੍ਰ ਬ੍ਰਖੰ ॥ ਤਪ ਕੀਨ ਤਹਾਂ ਬਹੁ ਭਾਂਤ ਰਿਖੰ ॥ ਸਬ ਦੇਸਨ ਦੇਸ ਚਲਾਇ ਮਤੰ ॥ ਮੁਨਿ ਦੇਵ ਮਹਾਂ ਮਤ ਗੂੜ ਗਤੰ ॥੪੮੭॥ [੬]ਰਿਖ ਰਾਜ ਦਸਾ ਜਬ ਅੰਤ ਭਈ ॥ ਬਲ ਜੋਗਹੁ ਤੇ ਮੁਨਿ ਜਾਨ ਲਈ ॥ ਧੂਅਰੋ ਜਗ ਧਉਲੁਰ ਜਾਨ ਜਟੀ ॥ ਕਛੁ ਅਉਰ ਕ੍ਰਿਆ ਇਹ ਭਾਂਤ ਠਟੀ ॥੪੮੮॥ [੭]ਸਧਿਕੈ ਪਵਨੈ ਰਿਖ ਜੋਗ ਬਲੰ ॥ ਤਜ ਚਾਲ ਕਲੇਵਰ ਭੂਮਿ ਤਲੰ ॥ ਕਲ ਫੋਰ ਉਤਾਲ ਕਪਾਲ ਕਲੀ ॥ ਤਿਹ ਜੋਤਿ ਸੁ ਜੋਤਿਹ ਮੱਧਿ ਮਿਲੀ ॥੪੮੯॥ [੮]ਕਲ ਕਾਲ ਕ੍ਰਵਾਲ ਕਰਾਲ ਲਸੈ ॥ ਜਗ ਜੰਗਮ ਥਾਵਰ ਸਰਬ ਕਸੈ ॥ ਜਗ ਕਾਲਹਿ ਜਾਲ ਬਿਸਾਲ ਰਚਾ ॥ ਜਿਹ ਬੀਚ ਫਸੇ ਬਿਨ ਕੋ ਨ ਬਚਾ[ਅ] ॥੪੯੦॥ [੯]ਸਵੈਯਾ ॥ ਦੇਸ ਬਿਦੇਸ ਨਰੇਸਨ ਜੀਤ ਅਨੇਸ ਬਡੇ ਅਵਨੇਸ ਸੰਘਾਰੇ ॥ ਆਠੋਈ ਸਿੱਧ ਸਬੈ ਨਵਨਿੱਧਿ ਸਮ੍ਰਿੱਧਨ ਸਰਬ ਭਰੇ ਗ੍ਰਿਹ ਸਾਰੇ ॥ ਚੰਦ੍ਰਮੁਖੀ ਬਨਿਤਾ ਬਹੁਤੈ ਘਰਿ ਮਾਲ ਭਰੇ ਨਹੀ ਜਾਤ ਸੰਭਾਰੇ ॥ ਨਾਮ ਬਿਹੀਨ ਅਧੀਨ ਭਏ ਜਮ; ਅੰਤਿ ਕੋ ਨਾਗੇ ਹੀ ਪਾਇ ਸਿਧਾਰੇ[ੲ] ॥੪੯੧॥ [੧੦]ਰਾਵਨ ਕੇ ਮਹਿਰਾਵਨ ਕੇ ਮਨ ਕੇ ਨਲ ਕੇ ਚਲ ਤੇ ਨ ਚਲੀ ਗਉ ॥ ਭੋਜ ਦਿਲੀਪਤ ਕੌਂ ਰਵਿ ਕੈ ਨਹੀ ਸਾਥ ਦਯੋ ਰਘਨਾਥ ਬਲੀ ਕਉ ॥ ਸੰਗਿ ਚਲੀ ਅਬ ਲੌਂ ਨਹੀ ਕਾਹੂ ਕੇ; ਸਾਚ ਕਹੌਂ, ਅਘ ਅਉਘ ਦਲੀ ਸਉ ॥ ਚੇਤ ਰੇ ਚੇਤ ਅਚੇਤ ਮਹਾ ਪਸੁ; ਕਾਹੂ ਕੇ ਸੰਗਿ ਚਲੀ ਨ ਹਲੀ ਹਉ[ਸ] ॥੪੯੨॥ [੧੧]ਸਾਚ ਔ ਝੂਠ ਕਹੇ ਬਹੁਤੈ ਬਿਧ ਕਾਮ ਕਰੋਧ ਅਨੇਕ ਕਮਾਏ ॥ ਭਾਜ ਨਿਲਾਜ ਬਚਾ ਧਨ ਕੇ ਡਰ; ਲੋਕ ਗਯੋ ਪਰਲੋਕ ਗਵਾਏ ॥ ਦੁਆਦਸ ਬਰਖ ਪੜਾ ਨ ਗੁੜਿਓ ਜੜ੍ਹ ਰਾਜੀਵ ਲੋਚਨ ਨਾਹਿਨ ਪਾਏ ॥ ਲਾਜ ਬਿਹੀਨ

---

ੳ. ਗੁਰ ਕੈ ਸਬਦਿ ਭੇਦਿਆ ਇਨ ਬਿਧਿ ਵਸਿਆ ਮਨਿ ਆਇ ॥ ਨਾਨਕ ਆਪਿ ਅਮੇਉ ਹੈ ਗੁਰ ਕਿਰਪਾ ਤੇ ਰਹਿਆ ਸਮਾਇ ॥
ਆਪੇ ਮਿਲਿਆ ਮਿਲਿ ਰਹਿਆ ਆਪੇ ਮਿਲਿਆ ਆਇ ॥੧॥ ਮਃ ੩ ॥ ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖੁ ਹੋਇ ॥
ਤੋਟਾ ਮੂਲਿ ਨ ਆਵਈ ਲਾਹਾ ਸਦ ਹੀ ਹੋਇ ॥ ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ ॥
ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ ॥ ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ ॥੨ ਪਉੜੀ ॥ਪੰਃ ੫੫੫॥ਮਃ ੫॥

ਅ. ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈਹੈ ਰੇ ॥ ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈਹੈ ਰੇ ॥੧॥ ਰਹਾਉ ॥
ਬਾਰੇ ਬੂਢੇ ਤਰੁਨੇ ਭਈਆ ਸਭਹੂ ਜਮੁ ਲੈ ਜਈਹੈ ਰੇ ॥ ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈਹੈ ਰੇ ॥੧॥
ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ ॥ ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ ॥੨॥

ੲ. ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ॥ ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ॥
ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ॥੩॥ ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥
ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥

ਸ. ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ ॥ ਬ੍ਰਹਮ ਕਮਲੁ ਪਇਆਲਿ ਨ ਪਾਇਆ ॥
ਆਗਿਆ ਨਹੀ ਲੀਨੀ ਭਰਮਿ ਭੁਲਾਇਆ ॥੧॥ ਜੋ ਉਪਜੈ ਸੋ ਕਾਲਿ ਸੰਘਾਰਿਆ ॥
ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥੧॥ ਰਹਾਉ ॥ ਮਾਇਆ ਮੋਹੇ ਦੇਵੀ ਸਭਿ ਦੇਵਾ ॥
ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥ ਓਹੁ ਅਬਿਨਾਸੀ ਅਲਖ ਅਭੇਵਾ ॥੨॥
ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ ॥ ਨਾਮਹੁ ਭੂਲੈ ਜਮ ਕਾ ਦੁਖੁ ਸਹਨਾ ॥ ☛

ਤਦ ਦੇਵ ਲੋਕ ਵਿਚ ਧੌਂਸੇ ਵੱਜ ਗਏ ਅਤੇ ਦੇਵਤਿਆਂ ਨੇ ਫੁੱਲਾਂ ਦੀ ਵਰਖਾ ਕਰ ਦਿੱਤੀ ॥੪੮੨॥

੧. ਇਹ ਉਪਦੇਸ਼ ਸੁਣਕੇ ਸਾਰੇ ਜਟਾਂ ਵਾਲੇ ਸਾਧੂ ਖੁਸ਼ੀ ਵਿਚ ਆ ਗਏ ਤੇ ਤਾਲੀਆ ਮਰਕੇ ਉਸ ਅਕਾਲ ਪੁਰਖ ਦੇ ਗੁਣ ਗਾਉਣ ਲੱਗ ਪਏ । ਜਿਧਰ ਕਿਧਰ ਦੇਖੋ ਖੁਸ਼ੀ ਵਿਚ ਫੁੱਲੇ ਫਿਰਦੇ ਹਨ । ਉਹਨਾਂ ਦੇ ਅੰਦਰ ਦੇ ਸਾਰੇ ਦੁੱਖ ਭੁੱਲ ਗਏ ॥੪੮੩॥

੨. ਤਾਰਕਾ ਛੰਦ ॥ ਫੇਰ ਦੱਤ ਨੇ ਬਹੁਤ ਸਾਰੇ ਵਰਸ਼ ਤਪ ਕੀਤਾ। ਜੋ ਚੌਵੀਵੇਂ ਗੁਰੂ ਅਕਾਲ ਪੁਰਖ ਵਲੋਂ ਅਕਾਸ਼ ਬਾਣੀ ਵਿਚ ਇਹ ਗਿਆਨ ਪ੍ਰਾਪਤ ਹੋ ਗਿਆ ਉਸ ਮਹਾਨ ਗੁਰਦੇਵ ਦੀ ਦੱਸੀ ਸਿੱਖਿਆ ਮਨ ਵਿਚ ਰੱਖ ਲਈ । ਤਦ ਨਿਗੁਰੇ ਤੋਂ ਗੁਰੂ ਵਾਲਾ ਬਣਕੇ ਚੇਲਿਆਂ ਨੂੰ ਇਹੀ ਵਿਉਂਤ ਕਰਨੀ ਦੱਸੀ ਤਦ ਉਹਨਾਂ ਨੂੰ ਵੀ ਦਸਾਂ ਹੀ ਦਿਸ਼ਾਵਾਂ ਦੀ ਸੋਝੀ ਹੋ ਗਈ ॥੪੮੪॥

੩. ਦਿਜ ਦੇਵ - ਬ੍ਰਾਹਮਣਾ ਦੇਵਤਾ ਸ੍ਰੀ ਦੱਤ ਜੀ ਨੇ ਇਹ ਅੰਤ ਵਿਚ ਚੌਬੀਵਾਂ ਗੁਰੂ ਕਰਕੇ । ਸਮੇਰ (ਕੈਲਾਸ਼) ਪਰਬਤ ਦੇ ਉਤੇ ਚਲੇ ਗਏ ਸਾਰੇ ਸਾਧੂਆਂ ਨੂੰ ਨਾਲ ਲੈ ਕੇ । ਜਦੋਂ ਉਹਨਾਂ ਨੇ ਉਥੇ ਜਾ ਕੇ ਘੋਰ ਤਪ ਕੀਤਾ । ਜਦੋਂ ਗੁਰੂਦੇਵ ਨੇ ਉਹਨਾਂ ਨੂੰ ਇਹ ਸਿਖਿਆ ਦਿੱਤੀ ॥੪੮੫॥

੪. ਤੋਟਕ ਛੰਦ ॥ ਉਸ ਵੇਲੇ ਚੇਲਿਆਂ ਨੂੰ ਨਾਲ ਲੈ ਕੇ ਦੱਤ ਰਿਖੀ ਸਮੇਰ ਪਰਬਤ ਉਤੇ ਚਲੇ ਗਏ । ਜਿਨ੍ਹਾਂ ਦੇ ਸਿਰਾਂ ਉਪਰ ਜਟਾਂ ਧਰੀਆਂ ਹੋਈਆਂ ਸਨ ਸਿਰਾਂ ਦੇ ਉਤੇ ਤੇ ਭਗਵੇਂ ਬਸਤਰ ਕੀਤੇ ਹੋਏ ਸਨ । ਉਥੇ ਜਾ ਕੇ ਬਹੁਤ ਬਰਸ ਤਪ ਕੀਤਾ ਬਹੁਤ ਦਿਨਾ ਤੱਕ । ਹਰੀ ਦੇ ਨਾਮ ਦਾ ਜਾਪ ਇਕ ਛਿਨ ਮਾਤਰ ਵੀ ਬੰਦ ਨਹੀਂ ਕੀਤਾ ॥੪੮੬॥

੫. ਦਸ ਲੱਖ ਵੀਹ ਹਜਾਰ ਬਰਸ । ਉਥੇ ਦੱਤ ਨੇ ਅਨੇਕ ਤਰ੍ਹਾ ਤਪ ਕੀਤਾ । ਸਾਰੇ ਦੇਸਾਂ ਬਿਦੇਸ਼ਾਂ ਵਿਚ ਆਪਣਾ ਮੱਤ ਚਲਾ ਕੇ ਪ੍ਰਚਲਤ ਕਰਕੇ ਬੜੇ ਗੂੜ ਤਰੀਕੇ ਦੇ ਨਾਲ । ਮੁਨੀਆਂ ਦੇ ਪੂਜ ਮਹਾਨ ਡੂੰਘੀ ਮੱਤ ਵਾਲੇ ਦੱਤ ਨੇ ॥੪੮੭॥

੬. ਜਦੋਂ ਉਸ ਸ਼੍ਰੋਮਣੀ ਰਿਖੀ ਦੀ ਅੰਤ ਦੀ ਸਮੇਂ ਦੀ ਹਾਲਤ ਹੋ ਗਈ । ਜੋਗ ਦੇ ਬਲ ਕਰਕੇ ਉਸ ਨੇ ਇਹ ਹਾਲਤ ਜਾਣ ਲਈ ਅਤੇ ਇਸ ਜਗਤ ਨੂੰ ਧੂੰਏਂ ਦਾ ਪਹਾੜ ਉਸ ਜਟਾਂ ਵਾਲੇ ਨੇ ਸਮਝ ਲਿਆ ਤਾਂ ਕੁਛ ਹੋਰ ਕ੍ਰਿਆ ਇਸ ਤਰ੍ਹਾਂ ਦੀ ਬਣਾ ਲਈ ॥੪੮੮॥

੭. ਰਿਖੀ ਨੇ ਆਪਣੇ ਜੋਗ ਦੇ ਬਲ ਨਾਲ ਸਵਾਸਾਂ ਨੂੰ ਸਾਧਕੇ ਇਕੱਠਾ ਕਰ ਲਿਆ । ਸਰੀਰ ਰੂਪੀ ਕਲੇਵਰ (ਕਿਲੇ ਨੂੰ ਧਰਤੀ ਦੇ ਉਤੇ ਛੱਡਕੇ । ਕਪਾਲ ਭੰਨ ਕੇ (ਦਸਮ ਦੁਆਰ) ਤੋਂ ਬਾਹਰ ਹੋ ਗਏ ਅਤੇ ਜੋਤਿ ਅਕਾਲ ਜੋਤਿ ਦੇ ਵਿਚ ਜਾ ਮਿਲੀ ॥੪੮੯॥

੮. ਜਿਹੜੀ ਤਲਵਾਰ ਹੁਕਮ ਦੇ ਮਾਲਿਕ ਭਿਆਨਕ ਕਾਲ ਦੇ ਹੱਥ ਵਿਚ ਲਿਸ਼ਕਦੀ ਹੈ । ਉਹ ਜੜ ਤੇ ਚੇਤਨ ਇਕ ਥਾਂ ਟਿਕਣ ਵਾਲੇ ਸਭ ਨੂੰ ਆਪਣੇ ਜਾਲ ਵਿਚ ਬੰਨ ਲੈਂਦੀ ਹੈ। ਜਿਹੜੇ ਕਾਲ ਨੇ ਬੜਾ ਵੱਡਾ ਜਾਲ ਰਚਿਆ ਹੋਇਆ ਹੈ। ਜਿਸ ਦੇ ਵਿਚ ਫਸੇ ਬਿਨਾਂ ਕੋਈ ਨਹੀਂ ਬਚਿਆ ॥੪੯੦॥

੯. ਸਵੈਯਾ ॥ ਜਿਨ੍ਹਾਂ ਨੇ ਦੇਸਾਂ ਵਿਦੇਸ਼ਾਂ ਦੇ ਰਾਜੇ ਜਿਤੇ ਜੋ ਬੜੀਆਂ ਅਣੀਆਂ ਫੌਜਾਂ ਦੇ ਸਰਦਾਰ ਸਨ ਅਵਨੇਸ਼ ਬੜੇ ਬੜੇ ਧਰਤੀ ਦੇ ਰਾਜੇ ਮਹਾਰਾਜੇ ਮਾਰ ਦਿਤੇ ਅਠੇ ਪਾਸੇ ਸਿੱਧ ਕਰ ਲਏ ਸੀ ਸਾਰੀਆਂ ਹੀ ਨੌਂ ਨਿਧੀਆਂ ਤੇ ਸਾਰੇ ਹੀ ਪਦਾਰਥਾਂ ਨਾਲ ਘਰ ਭਰ ਲਏ ਸਨ ਅਤੇ ਘਰ ਵਿਚ ਚੰਦ ਜਿਹੇ ਮੁਖ ਵਾਲੀਆਂ ਇਸਤਰੀਆਂ ਸਨ, ਘਰ ਬਹੁਤੇ ਹੀ ਮਾਲ ਸਮਾਨ ਨਾਲ ਭਰੇ ਹੋਏ ਸਨ । ਜਿਹੜੇ ਉਹਨਾਂ ਤੋਂ ਸਾਂਭੇ ਨਹੀਂ ਸਨ ਜਾਂਦੇ । ਉਹ ਨਾਮ ਤੋਂ ਸੱਖਣੇ ਜਮ ਦੇ ਵੱਸ ਪੈ ਗਏ ਅਤੇ ਅੰਤ ਐਥੋਂ ਨੰਗੇ ਪੈਰੀਂ ਤੁਰ ਗਏ ॥੪੯੧॥

੧੦. ਰਾਵਣ ਦੇ ਜਾਂ ਮਹਿ ਰਾਵਣ ਦੇ ਮਨੂ ਰਾਜੇ ਦੇ ਨਾਲ ਦੇ ਜਾਂਦੇ ਹੋਏ ਮਾਇਆ ਕਹਿੰਦੀ ਹੈ ਕਿ ਮੈਂ ਉਹਨਾਂ ਦੇ ਇਕ ਕਦਮ ਭੀ ਨਾਲ ਨਹੀਂ ਗਈ । ਰਾਜਾ ਭੋਜ ਤੇ ਦਿੱਲੀ ਪਤੀ ਕੈਰਵ (ਦੁਰਯੋਧਨ) ਦਾ ਵੀ ਸਾਥ ਨਹੀਂ ਦਿਤਾ - ਰਾਜਾ ਰਘੂ ਤੇ ਉਸਦਾ ਪੋਤ੍ਰਾ ਰਾਮ ਚੰਦ੍ਰ ਬਲੀ ਬੇਨ ਨੂੰ ਵੀ । ਅੱਜ ਤਕ ਮੈਂ ਕਿਸੇ ਦਾ ਸਾਥ ਨਹੀਂ ਦਿੱਤਾ ਅੱਜ ਤਕ ਸੱਚ ਕਹਿੰਦੀ ਹਾਂ ਮੈਨੂੰ ਸਹੁੰ ਹੈ ਉਸ ਅਕਾਲ ਪੁਰਖ ਪਾਪਾਂ ਦੇ ਨਾਸ਼ ਕਰਨ ਵਾਲੇ ਦੀ । ਐ ਮਹਾਂ ਪਸੂ ਯਾਦ ਰਖ! ਮੈ ਨਾਂ ਕਿਸੇ ਦੇ ਨਾਲ ਗਈ ਨਾ ਆਪਣੇ ਅਸੂਲ ਤੋਂ ਅੱਗੇ ਪਿਛੇ ਹੁੰਦੀ ਹਾਂ ॥੪੯੨॥

੧੧. ਜਿਨ੍ਹਾਂ ਨੇ ਬਹੁਤ ਤਰ੍ਹਾਂ ਸਚ ਝੂਠ ਕਾਮ, ਕ੍ਰੋਧ ਅਨੇਕਾਂ ਕੀਤੇ ਅਤੇ ਬੇ-ਰਾਮ ਹੋ ਕੇ ਭੱਜ ਨਠ ਕਰਕੇ ਧਨ ਬਚਾਇਆ ਉਹ ਆਹ ਲੋਕ ਤੋਂ ਭੀ ਗਏ ਤੇ ਪਰਲੋਕ ਵੀ ਗਵਾ ਗਏ। ਭਾਵੇਂ ਬਾਰਾਂ ਬਰਸ ਪੜਦਾ ਰਿਹਾ ਪਰ ਗ੍ਰਹਣ ਕੁਝ ਵੀ ਨਾ ਕੀਤਾ ਮੂਰਖ ਨੇ ਕੰਵਲ ਜਿਹੇ ਨੇਤ੍ਰਾਂ ਵਾਲੇ ਪ੍ਰਭੂ ਦੀ ਪ੍ਰਾਪਤੀ ਨਾ ਕੀਤੀ । ਸ਼ਰਮ ਤੋਂ ਵਾਂਝਾ ।

---

ਮੈ ਧਰ ਨਾਮੁ ਜਿਉ ਰਾਖਹੁ ਰਹਨਾ ॥੩॥ ਚਉਧਰੀ ਰਾਜੇ ਨਹੀ ਕਿਸੈ ਮੁਕਾਮੁ ॥ ਸਾਹ ਮਰਹਿ ਸੰਚਹਿ ਮਾਇਆ ਦਾਮ ॥
ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ ॥੪॥ ਰਯਤਿ ਮਹਰ ਮੁਕਦਮ ਸਿਕਦਾਰੈ ॥ ਨਿਹਚਲੁ ਕੋਇ ਨ ਦਿਸੈ ਸੰਸਾਰੈ ॥
ਅਫਰਿਉ ਕਾਲੁ ਕੂੜੁ ਸਿਰਿ ਮਾਰੈ ॥੫॥ ਨਿਹਚਲੁ ਏਕੁ ਸਚਾ ਸਚੁ ਸੋਈ ॥ ਜਿਨਿ ਕਰਿ ਸਾਜੀ ਤਿਨਹਿ ਸਭ ਗੋਈ ॥
ਓਹੁ ਗੁਰਮੁਖਿ ਜਾਪੈ ਤਾਂ ਪਤਿ ਹੋਈ ॥੬॥ ਕਾਜੀ ਸੇਖ ਭੇਖ ਫਕੀਰਾ ॥ ਵਡੇ ਕਹਾਵਹਿ ਹਉਮੈ ਤਨਿ ਪੀਰਾ ॥
ਕਾਲੁ ਨ ਛੋਡੈ ਬਿਨੁ ਸਤਿਗੁਰ ਕੀ ਧੀਰਾ ॥੭॥ ਪੰ: ੨੨੭॥ ਮ: ੧॥

---

ਦਰਬਾਰ ਸਾਹਿਬ ਦੀ ਅਲੌਕਕ ਸੁੰਦਰਤਾ ਦੇਖ ਕੇ ਇਹ ਇੱਛਾ ਵੀ ਪ੍ਰਗਟਾਈ ਕਿ ਕਾਸ਼ ਇਹ ਹਰਿ ਮੰਦਰ "ਗਿਰਜੇ" ਦੇ ਰੂਪ ਵਿਚ ਧਰਤੀ ਤੇ ਦਿਵਮਾਨ ਹੁੰਦਾ । ਡਲਹੌਜੀ ਦੇ ਅਜਿਹੇ ਸ਼ਬਦਾਂ ਸਦਕਾ ਇਸਾਈਆਂ ਨੂੰ ਪੂਰੀ ਪੂਰੀ ਸ਼ਹਿ ਮਿਲ ਗਈ ਅਤੇ ਉਨ੍ਹਾਂ ਆਪਣੇ ਧਰਮ ਨੂੰ ਤੇਜੀ ਨਾਲ ਪੰਜਾਬ ਵਿਚ ਫਲਾਉਣ ਦਾ ਅਮਲ ਪ੍ਰਾਰੰਭ ਦਿਤਾ, ਇਸਾਈ ਮਤ ਦੇ ਤੇਜ ਪ੍ਰਚਾਰ ਸਦਕਾ ਸਰਕਾਰੀ ਲਾਲਚ ਤੇ ਕੁਝ ਦਬਾਅ ਕਾਰਨ ਬਹੁਤ ਸਾਰੇ ਲੋਕੀ ਸਿੱਖ ਧਰਮ ਨੂੰ ਤਲਾਂਜਲੀ ਦੇ ਕੇ ਈਸਾਈ ਮਤ ਵਿਚ ਬੜੀ ਤੇਜੀ ਨਾਲ ਪ੍ਰਵੇਸ਼ ਕਰਨ ਲੱਗੇ । ਈਸਾਈ ਪ੍ਰਚਾਰ ਇਸ ਰੁਝਾਨ ਤੇ ਬਹੁਤ ਉਤਸ਼ਾਹਤ ਹੋਏ ਤੇ ਉਨ੍ਹਾਂ ਨੇ ਇਸ ਕਿਸਮ ਦੀ ਹਵਾ ਫੈਲਾਅ ਦਿਤੀ ਕਿ ਸਿੱਖ ਧਰਮ ਹੁਣ ਲਗ ਪਗ ਖਤਮ ਹੀ ਹੋਣ ਵਾਲਾ ਹੈ ਜਿਹੜੇ ਲੋਕੀਂ ਅਜੇ ਵੀ ਸਿਖੀ ਸਰੂਪ ਵਿਚ ਸਨ ਉਹ ਇਸ ਗੱਲ ਤੇ ਬਹੁਤ ਚਿੰਤਾਤਰ ਸਨ ਕਿ ਕੀ ਕੀਤਾ ਜਵੇ ਕੌਮ ਨੂੰ ਇਸ ਮੰਦਹਾਲੀ ਭਰੀ ਸਥਿਤੀ ਵਿਚੋਂ ਕਿਵੇਂ ਬਾਹਰ ਕੱਢਿਆ ਜਾਵੇ । ਪਰ ਕੋਈ ਉਪਾਇ ਸਾਹਮਣੇ ਨਜ਼ਰ ਨਾ ਆਇਆ ਇਸ ਹਾਲਤ ਵਿਚ ਸਤਿਗੁਰਾਂ ਨੇ ਆਪ ਮੇਹਰ ਕਰ ਦਿਤੀ ਅਤੇ ਇਕ ਘਟਨਾ ਨੇ ਕੌਮ ਦਾ ਮਨੋਬਲ ਤਕੜਾ ਕਰ ਦਿਤਾ । ਹਰਿਮੰਦਰ ਸਾਹਿਬ ਵਿਖੇ ੩੦ ਅਪਰੈਲ ੧੮੭੭ ਨੂੰ ਅੰਮ੍ਰਿਤ ਵੇਲੇ 4-30 ਵਜੇ ਇਕ ਅਦਭੁਤ ਕੌਤਕ ਵਾਪਰਿਆ ਜਿਸ ਦਾ ਵਰਣਨ ਦਰਬਾਰ ਸਾਹਿਬ ਦੀ ਦਰਸ਼ਨੀ ਡਿਉਢੀ ਦੇ ਖੱਬੇ ਪਾਸੇ ਜਿੱਥੇ ਘੜਿਆਲ ਲਗਿਆ ਹੋਇਆ ਹੈ ਉਸ ਦੇ ਲਗਪਗ ਉਪਰ ਸੋਨੇ ਦੇ ਇਸ ਪ੍ਰੁੜ ਤੇ ਉਕਰਿਆ ਹੋਇਆ ਹੈ ਇਸ ਵਿਚ ਗੋਲੀਆਂ ਦੇ ਨਿਸ਼ਾਨ ਵੀ ਲੱਗੇ ਹੋਏ ਹਨ । ਇਸ ਪੱਤਰ ਤੇ ਜੋ ਕੁਝ ਲਿਖਿਆ ਹੋਇਆ ਹੈ ਉਹ ਇੰਨ ਬਿੰਨ ਇਵੇਂ ਹੈ - ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਸਭਨਾ ਦੀ ਗਿਆਤ ਲਈ ਦਸਿਆ ਜਾਂਦਾ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਸਭਨਾ ਦੀ ਗਿਆਤ ਲਈ ਦਸਿਆ ਜਾਂਦਾ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ 30 ਅਪਰੈਲ 1877 ਨੂੰ ਕੁਦਰਤੀ ਚਮਤਕਾਰ ਸਵੇਰ ਦੇ 4-30 ਵਜੇ ਇਕ ਅਜਬ ਖੇਲ ਵਰਤਿਆ ਕੋਈ ਚਾਰ ਕੁ ਸੌ ਪ੍ਰੇਮੀ ਸੀ ਹਰਿਮੰਦਰ ਸਾਹਿਬ ਜੀ ਵਿਚ ਕੀਰਤਨ ਦਾ ਅਨੰਦ ਲੈ ਰਹੇ ਸਨ ਜਦ ਕਿ ਅਚਨਚੇਤ ਬਿਜਲੀ ਦੀ ਲਿਸ਼ਕ ਦਿਸੀ ਉਹ ਇਕ ਬੜੀ ਰੋਸ਼ਨੀ ਦੀ ਸ਼ਕਲ ਵਿਚ ਪਹਾੜ ਦੀ ਬਾਹੀ ਦੇ ਦਰਵਾਜੇ ਵਿਚੋਂ ਆਈ ਤੇ ਠੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਗੋਲਾ ਜਿਹਾ ਬਣਕੇ ਫੁਟੀ ਅਤੇ ਚਾਨਣ ਹੀ ਚਾਨਣ ਕਰਕੇ ਦੱਖਣੀ ਦਰਵਾਜੇ ਥਾਣੀ ਇਕ ਰੋਸ਼ਨੀ ਦੀ ਲੀਕ ਹੋ ਕੇ ਨਿਕਲ ਗਈ । ਭਾਵ ਇਸਦੇ ਫਟਣ ਸਮੇਂ ਬੜੀ ਭਿਆਨਕ ਤੇ ਜੋਰਦਾਰ ਅਵਾਜ ਆਈ ਪਰ ਅੰਦਰ ਬੈਠੇ ਕਿਸੇ ਪ੍ਰੇਮੀ ਇਮਾਰਤ ਜਾਂ ਚੀਜ ਨੇ ਕਿਸੇ ਪ੍ਰਕਾਰ ਦਾ ਕੋਈ ਨੁਕਸਾਨ ਨਾ ਪੁੱਜਾ । ਇਸ ਅਲੌਕਕ ਦ੍ਰਿਸ਼ ਨੂੰ ਸਭ ਲੋਕੀਂ ਸ੍ਰੀ ਗੁਰੂ ਰਾਮਦਾਸ ਜੀ ਦਾ ਆਪਣਾ ਕੌਤਕ ਦਸਦੇ ਹਨ ਹੈ ਵੀ ਇਹ ਇਕ ਸਾਖਿਆਤ ਕੌਤਕ ਕਿਉਂਕਿ ਸੋਚਣ ਵਾਲੀ ਤਾਂ ਇਹ ਹੈ: ਕਿ ਅੰਮ੍ਰਿਤ ਵੇਲੇ ਸਾਢੇ ਚਾਰ ਵਜੇ ਇਹ ਰੋਸ਼ਨੀ ਆਈ ਤਾਂ ਆਈ ਕਿਥੋਂ ? ਜਦ ਕਿ ੩੦ ਅਪ੍ਰੈਲ ਨੂੰ ਅੰਮ੍ਰਿਤਸਰ ਵਿਖੇ ਸੂਰਜ ਸਵੇਰੇ ੫ ਵਜ ਕੇ ੩੯ ਮਿੰਟ ਤੇ ਚੜਦਾ ਹੈ ਜਦ ਸਾਢੇ ਚਾਰ ਵਜੇ ਸੂਰਜ ਹੀ ਨਹੀਂ ਚੜ੍ਹਿਆ ਅਤੇ ਉਸ ਨੇ ਹਾਲੇ ਇਕ ਘੰਟਾ ਤੇ ੯ ਮਿੰਟ ਮਗਰੋਂ ਚੜਨਾ ਹੈ ਤਦ ਇਸ

ਅਧੀਨ ਗਹੇ ਜਮ, ਅੰਤ ਕੌ ਨਾਗੇ ਹੀ ਪਾਇ ਸਿਧਾਇ ॥੪੯੩॥[ੳ] [੧]ਕਾਹੇ ਕਉ ਬਸਤ੍ਰ ਧਰੋ ਭਗਵੇ ਮੁਨ ਤੇ ਸਬ ਪਾਵਕ ਬੀਚ ਜਲੈਗੀ ॥ ਕਯੋਂ ਇਮ ਰੀਤ ਚਲਾਵਤ ਹੋ; ਦਿਨ ਦ੍ਵੈਕ ਚਲੈ, ਸਬਦਾ ਨ ਚਲੈਗੀ ॥ ਕਾਲ ਕਰਾਲ ਕੀ ਰੀਤ ਮਹਾਂ ਇਹ ਕਾਹੂ ਜੁਗੇਸ ਛਲੀ ਨ ਛਲੈਗੀ ॥ ਸੁੰਦਰਿ ਦੇਹਿ ਤੁਮਾਰੀ ਮਹਾ ਮੁਨਿ; ਅੰਤਿ ਮਸਾਨ ਹ੍ਵੈ ਧੂਰ ਰਲੈਗੀ ॥੪੯੪॥ [੨]ਕਾਹੇ ਕੌ ਪੌਨ ਭਛੋ ਸੁਨਿ ਹੋ ਮੁਨਿ; ਪਉਨ ਭਛੇ, ਕਛੁ ਹਾਥ ਨ ਐਹੇ ॥ ਕਾਹੇ ਕੋ ਬਸਤ੍ਰ ਕਰੋ ਭਗਵਾ; ਇਨ ਬਾਤਨ ਸੋ ਭਗਵਾਨ ਨ ਹ੍ਵੈ ਹੈ ॥ ਬੇਦ ਪੁਰਾਨ ਪ੍ਰਮਾਨ ਕੈ ਦੇਖਹੁ; ਤੇ ਸਬ ਹੀ ਬਸ ਕਾਲ ਸਬੈ ਹੈ ॥ ਜਾਰ ਅਨੰਗ, ਨ ਨੰਗ ਕਹਾਵਤ; ਸੀਸ ਕੀ ਸੰਗਿ ਜਟਾਊ ਨ ਜੈਹੈ ॥੪੯੫॥[੩] ਕੰਚਨ ਕੂਟ ਗਿਰਯੋ ਕਹੁ ਕਾਹੇ ਨ; ਸਾਤਓ ਸਾਗਰ ਕਯੋਂ ਨ ਸੁਕਾਨੋ ॥ ਪਸਚਮ ਭਾਨ ਉਦਿਯੋ ਕਹੁ ਕਾਹੇ ਨ; ਗੰਗ ਬਹੀ ਉਲਟੀ ਅਨਮਾਨੋ ॥ ਅੰਤਿ ਬਸੰਤ ਤਪਯੋ ਰਵਿ ਕਾਹੇ ਨ; ਚੰਦ ਸਮਾਨ ਦਿਨੀਸ ਪ੍ਰਮਾਨੋ ॥ ਕਯੋਂ ਡਮਡੋਲ ਭੁਬੀ ਨ ਧਰਾ; ਮੁਨਿਰਾਜ ਨਿਪਾਤਨਿ ਤਿਯੋਂ ਜਗ ਜਾਨੋ ॥੪੯੬॥ [੪]ਅਤ੍ਰ ਪਰਾਸਰ[ਅ] ਨਾਰਦ ਸਾਰਦ; ਬਯਾਸ ਤੇ ਆਦਿ, ਜਿਤੇ ਮੁਨ ਭਾਏ ॥ ਗਾਲਬ ਆਦਿ ਅਨੰਤ ਮੁਨੀਸੂਰ ਬ੍ਰਹਮ ਹੂੰ ਤੇ ਨਹੀ ਜਾਤ ਗਨਾਏ ॥ ਅਗਸਤ ਪੁਲਸਤ ਬਸਿਸਟ ਤੇ ਆਦਿ; ਨ ਜਾਨ ਪਰੇ, ਕਿਹ ਦੇਸ ਸਿਧਾਏ ॥ ਮੰਤ੍ਰ ਚਲਾਇ ਬਨਾਇ ਮਹਾ ਮਤਿ; ਫੇਰਿ ਮਿਲੇ, ਪਰ ਫੇਰ ਨ ਆਏ[ੲ] ॥੪੯੭॥ [੫]ਬ੍ਰਹਮ ਨਿਰੰਧ੍ਰ ਕੋ ਫੋਰ, ਮੁਨੀਸ ਕੀ ਜੋਤਿ; ਸੁ ਜੋਤਿ ਕੇ ਮੱਧਿ ਮਿਲਾਨੀ ॥ ਪ੍ਰੀਤ ਰਲੀ ਪਰਮੇਸਰ ਸੋਂ ਇਮ; ਬੇਦਨ ਸੰਗਿ ਮਿਲੈ ਜਿਮ ਬਾਨੀ ॥ ਪੁੰਨ ਕਥਾ ਮੁਨਿ ਨੰਦਨ ਕੀ ਕਹਿਕੈ ਮੁਖ ਸੋ ਕਬਿ ਸਯਾਮ ਬਖਾਨੀ ॥ ਪੂਰਣ ਧਿਆਇ ਭਯੋ ਤਬਹੀ, ਜਯ[1] ਸ੍ਰੀ ਜਗਨਾਥ ਭਵੇਸ ਭਵਾਨੀ ॥੪੯੮॥

[੬]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਦੱਤ ਮਹਾਤਮ ਰੁਦ੍ਰਵਤਾਰ ਪ੍ਰਬੰਧ ਸਮਾਪਤੰ ਸੁਭੰ ਭਵੇਤ ਗੁਰੂ ਚਉਬੀਸ ॥੨੪॥

## [੭]ੴ ਅਥ ਪਾਰਸ ਨਾਥ ਰੁਦ੍ਰ ਅਵਤਾਰ ਕਥਨੰ ॥
## ਪਾਤਸਾਹੀ ੧੦॥ ਚੌਪਈ ॥

[੮]ਇਹ ਬਿਧ ਦੱਤ ਰੁਦ੍ਰ ਅਵਤਾਰਾ ॥ ਪੂਰਣ ਮਤ ਕੋ ਕੀਨ ਪਸਾਰਾ ॥
ਅੰਤ ਜੋਤ ਸੋ ਜੋਤਿ ਮਿਲਾਨੀ ॥ ਜਿਹੱ ਬਿਧਿ ਸੋ ਪਾਰਬ੍ਰਹਮ ਭਵਾਨੀ ॥੧॥[੯]
ਏਕ ਲੱਛ ਦਸ ਬਰਖ ਪ੍ਰਮਾਨਾ ॥ ਪਾਛੇ ਚਲਾ ਜੋਗ ਕੋ ਬਾਨਾ ॥
ਗਯਾਰਵ ਬਰਖ ਬਿਤੀਤਤ ਭਯੋ ॥ ਪਾਰਸ ਨਾਥ ਪੁਰਖ ਭੂਅ ਵਯੋ ॥੨॥ [੧੦]ਰੋਹ[*]

---

[*] ਰੋਹ ਦੇਸ (ਰੁਹੇਲੇ ਪਠਾਣਾਂ ਦੀ ਜਨਮ ਭੂਮੀ) ਬਲੋਚਸਤਾਨ ਵਿਚ ਸੁਲੇਮਾਨ ਘਾਟੀ ਦਾ ਇਲਾਕਾ ਜੋ ਡੇਰਾ ਅਸਮਾਈਲ ਦੀ ਪੱਛਮੀ ਹੱਦ ਨਾਲ ਲਗਦਾ ਹੈ ।

ੳ. ਪ੍ਰਾਸਰ/ਪਰਾਵਸ (ਵਿਸ਼ਨੂੰ ਪੁਰਾਣ ਅਨੁਸਾਰ ਮਾਤਾ ਅਦ੍ਰਿਸ ਜੰਤੀ ਦੇ ਉਦਰ ਤੋਂ ਸਾਕਤ ਰਿਖੀ ਦਾ ਪੁਤ੍ਰ ਸੀ ਜੋ ਸ੍ਰੀ (ਵਸ਼ਿਸ਼ਟ ਮੁਨੀ ਦਾ ਪੋਤਰਾ ਸੀ । ਜਿਸ ਨੇ ਧਰਮ ਸ਼ਾਸਤ੍ਰ ਦੀ ਰਚਨਾ ਕੀਤੀ ਸੀ ।

ਅ. ਬਾਦਸ਼ਾਹ ਸ਼ਾਹ ਵਪਾਰੀ ਮਰਨਾ । ਜੋ ਦੀਸੈ ਸੋ ਕਾਲਹਿ ਖਰਨਾ ॥੨॥ ਕੂੜੈ ਮੋਹਿ ਲਪਟਿ ਲਪਟਾਨਾ ॥ ਛੋਡਿ ਚਲਿਆ ਤਾ ਫਿਰਿ ਪਛੁਤਾਨਾ ॥੩॥ਪੰ: ੭੪੦॥ ਮ: ੧॥

ੲ. ਜੋਗੀ ਜੰਗਮ ਸੰਨਿਆਸੀ ਭੂਲੇ ਵਿਣੁ ਗੁਰ ਤਤੁ ਨ ਪਾਇਆ ॥ਪੰ: ੯੫੨॥ ਮ: ੯॥ ਸ੍ਰੀ ਦਸਮੇਸ ਸ੍ਵਾਮੀ ਨੇ ਜੋਗ ਨੂੰ ਨਹੀਂ ਨਿੰਦਿਆ ਉਹਨਾਂ ਨੇ ਉਹਨਾਂ ਦੇ ਭੇਖ ਧਾਰੀ ਭਿੰਡੀਆਂ ਨੂੰ ਰਾਹ ਵਿਖਾਇਆ ਹੈ । ਦੱਤ ਦਾ ਐਸਵਰਜ ਵਿਖਾਕੇ ਦਿੱਸਿਆ ਹੈ ਕਿ ਜੋਗ ਨਿਰਾ ਭੇਖ ਦਰ ਲੈਣ ਵਿਚ ਨਹੀਂ । ਜੋਗ ਗੁਣ ਹਾਸਲ ਕਰਨ ਵਿਚ ਹੈ । ਦਤ ਜੀ ਨੇ ਚੌਵੀ ਗੁਰੂ ਧਾਰਨ ਨਹੀਂ ਕੀਤੇ ਗੁਰੂ ਤਾਂ ਇਕ ਹੀ ਅਕਾਲ ਪੁਰਖ ਸੀ - ਦੂਜਾ ਮਨ ਹੈ ਜੇ ਪਵਿਤਰ ਬੁਧੀ ਨੂੰ ਤੇ ਉਸ ਤੇ ਅਮਲ ਕਰਨ ਵਾਲੀ ਮਨਾਂ ਨੂੰ ਮਾਤਾ ਕਿਹਾ ਹੈ । ਬਾਕੀ ਦਸਿਆ ਹੈ ਕਿ ਜਿਥੋਂ ਸਾਨੂੰ ਪ੍ਰਮਾਤਮਾ ਦੇ ਮਿਲਾਪ ਲਈ ਰਾਹ ਮਿਲਦਾ ਹੈ ਉਸਦਾ ਗੁਰੂ ਵਾਂਗ ਹੀ ਸਨਮਾਨ ਕਰੋ ਸਤਿਕਾਰ ਕਰੋ । ਪਰ ਅਸੀਂ ਕਹਿੰਦੇ ਹਾਂ ਕਿਸੇ ਦੀ ਗੱਲ ਹੀ ਨਾ ਸੁਣੋ । ਪਰ ਗੁਰਬਾਣੀ ਤਾਂ ਕਹਿੰਦੀ ਹੈ ਕਿ ਗੱਲ ਸਭ ਦੀ ਸੁਣੋ ਪਰ ਸੁਣਕੇ ਤਤ ਵਿਚਾਰੋ ।

ਸੋ ਜਾਗੈ ਜੋ ਤਤੁ ਬੀਚਾਰੈ ॥ ਆਪਿ ਮਰੈ ਅਵਰਾ ਨਹਿ ਮਾਰੈ ॥੩॥ ਪੰ: ੧੧੨੮ ॥ਮ:੧॥ ਭਾਵ ਕਿ ਸੂਰਮਾ ਛਤ੍ਰੀ ਉਹ ਹੈ ਜੋ ਆਪਣੀ ਮੈਂ ਨੂੰ ਮਾਰੇ ਕਿਸੇ ਸੁਤ ਪਏ ਨੂੰ ਕਤਲ ਕਰਕੇ ਮਾਰ ਦੇਣਾ ਕੋਈ ਸੂਰਮਤਾਈ ਨਹੀਂ ਸੂਰਮਤਾ ਅਸਲੀਅਤ ਦੀ ਜਾਣਕਾਰੀ ਵਿਚ ਹੈ । ਜਿਵੇਂ ਅਸੀਂ ਵੀ ਗੁਰੂ ਦੇ ਸਿਖ ਕੁਹਾਂਦੇ ਹਾਂ ਗੁਰੂ ਦੀ ਸਿਖ ਤੇ ਬਾਣੀ ਦੀ ਵਿਚਾਰ ਲਈ ਕੋਈ ਉਤਸ਼ਾਹ ਹੀ ਨਹੀਂ । ਨਾਂ ਸਾਨੂੰ ਗੁਰੂ ਦੀ ਬਾਣੀ ਦੇ ਮੰਨਣ ਨਾਲ ਨਾਂ ਗੁਰੂ

ਨਿਲੱਜ ਹੋ ਕੇ ਜਮ ਦੇ ਵੱਸ ਪੈ ਕੇ ਅੰਤ ਨੰਗੇ ਪੈਰੀਂ ਹੀ ਐਥੋਂ ਚਲਾ ਗਿਆ ॥੪੯੩॥

੧. ਐ ਮਹਾਂ ਸੰਤੋ ਕਾਹਦੇ ਵਾਸਤੇ ਭਗਵੇ ਬਸਤ੍ਰ ਧਾਰਨ ਕਰਦੇ ਹੋ ? ਐ ਮੁਨੀ ਲੋਕੋ ਇਹ ਬਸਤ੍ਰ ਤਾਂ ਅੱਗ ਵਿਚ ਸੜ ਜਾਣੇ ਨੇ । ਕਿਉਂ ਇਹ ਨਵੀਆਂ ਨਵੀਆਂ ਰੀਤਾਂ ਚਲਾਉਂਦੇ ਹੋ ਇਹ ਦੋ ਦਿਨ ਚਲਣਗੀਆਂ, ਸਦਾ ਨਹੀਂ ਚਲਣਗੀਆਂ। ਜੋ ਭਿਆਨਕ ਕਾਲ ਦੀ ਰੀਤ ਹੈ ਉਹ ਬੜੀ ਮਹਾਨ ਹੈ ਇਹ ਨਾਂ ਤਾਂ ਕਿਸੇ ਮਹਾਂ ਜੋਗੀ ਤੋਂ ਛਲੀ ਗਈ ਹੈ ਨਾਂ ਛਲੀ ਜਾਇਗੀ । ਐ ਮਹਾਨ ਮੁਨੀ ਏਹ ਤੇਰੀ ਸੁੰਦਰ ਦੇਹ ਅੰਤ ਨੂੰ ਸਿਵੇ ਦੀ ਸੁਆਹ ਵਿਚ ਜਾ ਰਲੇਗੀ ॥੪੯੪॥

੨. ਐ ਮੁਨੀ ਮੇਰੀ ਗੱਲ ਸੁਣ ਲੈ ! ਕਾਹਦੇ ਵਾਸਤੇ ਅੰਨ ਛਡਕੇ ਹਵਾ ਦਾ ਅਹਾਰ ਕਰਦਾ ਹੈਂ ? ਹਵਾ ਦਾ ਭੋਜਨ ਖਾਣ ਨਾਲ ਕੁਝ ਹੱਥ ਨਹੀਂ ਆਉਣਾ । ਕਾਹਦੇ ਵਾਸਤੇ ਭਗਵੇ ਕੱਪੜੇ ਕਰਦਾ ਹੈਂ ? ਇਨ੍ਹਾਂ ਗੱਲਾਂ ਨਾਲ ਤੈਂ ਭਗਵਾਨ ਨਹੀਂ ਹੋ ਜਾਣਾ। ਬੇਦਾਂ, ਪੁਰਾਨਾ ਨੂੰ ਸਮਝੋ ਉਹ ਕਹਿੰਦੇ ਹਨ ਕਿ ਸਭ ਕਾਲ ਦੇ ਵੱਸ ਵਿੱਚ ਹਨ । ਕਾਮ ਨੂੰ ਸਾੜਕੇ ਕਾਮ ਤੋਂ ਰਹਿਤ ਹੋ ਕੇ ਨੰਗ ਤਾਂ ਨਹੀਂ ਹੋਇਆ ਬਸਤਰ ਉਤਾਰ ਕੇ ਆਪ ਨੂੰ ਅਨੰਗ ਨੰਗਾ (ਨਾਗਾ) ਕਹਾਉਂਦਾ ਹੈਂ । ਤੇਰੇ ਆਹ ਸਿਰ ਦੀਆਂ ਜਟਾਂ ਨੇ ਵੀ ਨਾਲ ਨਹੀਂ ਜਾਣਾ (ਨੰਗੇ ਹੋਣ ਦਾ ਕੀ ਲਾਭ ਹੈ ? ॥੪੯੫॥

੩. ਕਦੇ ਸੋਨੇ ਦਾ ਪਹਾੜ ਕਦੇ ਕਿਸੇ ਤਰ੍ਹਾਂ ਨਹੀਂ ਗਿਰਦਾ, ਸੱਤੇ ਸਮੁੰਦਰ ਕਦੇ ਨਹੀਂ ਸੁਕਦੇ ਕਿਸੇ ਤਰ੍ਹਾਂ, ਵੀ । ਕਦੇ ਪਸਚਮ ਵਲੋਂ ਸੂਰਜ ਨਹੀਂ ਚੜ੍ਹਿਆ ਕਿਸੇ ਤਰ੍ਹਾਂ, ਨਾ ਕਦੀ ਗੰਗਾ ਉਲਟੇ ਪਾਸੇ ਤੇ ਚਲੀ ਹੈ ਕਿਸੇ ਦੇ ਅਨਮਾਨ ਵਿਚ। ਬਸੰਤ ਰੁਤ ਦੇ ਵਿਚ ਸੂਰਜ ਦਾ ਤੇਜ ਨਹੀਂ ਤਪਦਾ । ਨਾਂ ਹੀ ਸੂਰਜ ਚੰਦ ਸਮਾਨ ਸੀਤ ਕਾਲ ਹੁੰਦਾ ਕਿਸੇ ਵੇਖਿਆ ਹੈ । ਜਿਸ ਤਰ੍ਹਾਂ ਡਮਾ ਡੋਲ ਹੋ ਕੇ ਧਰਤੀ ਨਹੀਂ ਕਦੇ ਡੁਬਦੀ ਐ ਮੁਨੀ ਰਾਜ! ਇਸੇ ਤਰ੍ਹਾਂ ਨਾਸ ਹੋਣ ਤੋਂ ਕਦੇ ਜਗਤ ਨਹੀਂ ਬਚ ਸਕਦਾ ॥੪੯੬॥

੪. ਅਤੇ ਪਰਾਸਰ, ਨਾਰਦ, ਸਾਰਦਾ ਬੇਦ ਬਿਆਸ ਤੋਂ ਵੀ ਆਦਿ ਜਿਤਨੇ ਭੀ ਮੁਨੀ ਹੋਏ । ਗਾਲਭ ਜਿਹੇ ਆਦਿ ਅਨੇਕ ਮੁਨੀ ਜਨ ਹੋਏ ਹਨ ਉਹ ਇਤਨੇ ਹੋ ਚੁਕੇ ਨੇ ਜੋ ਬ੍ਰਹਮਾ ਤੋਂ ਵੀ ਗਿਣੇ ਨਹੀਂ ਜਾਂਦੇ । ਅਗਸਤ ਰਿਸ਼ੀ, ਪੁਲਸਤ ਰਿਸ਼ੀ, ਬਸ਼ਿਸਟ ਰਿਸ਼ੀ ਤੇ ਉਸ ਤੋਂ ਵੀ ਪਹਿਲੇ ਹੋਏ ਉਹਨਾਂ ਚੋਂ ਕਿਸੇ ਦਾ ਵੀ ਪਤਾ ਨਹੀਂ ਚਲਦਾ ਕਿ ਕਿਹੜੇ ਦੇਸ਼ ਨੂੰ ਚਲੇ ਗਏ। ਆਪੋ ਆਪਣਾ ਮੰਤ੍ਰ ਚਲਾ ਕੇ ਤੇ ਆਪਣੇ ਨਵੇਂ ਮਤ ਨੂੰ ਹੀ ਉਤਮ ਮਤ ਬਣਾਕੇ ਨਾ ਉਹ "ਫੇਰਿ ਮਿਲੇ" ਉਸੇ ਚੁਰਾਸੀ ਲੱਖ ਜੂਨਾ ਦੀ ਫੇਰੀ=ਘੁੰਮਣਘੇਰੀ ਵਿਚ ਫਸ ਗਏ ਮੁੜਕੇ ਫੇਰਾ ਪਾਉਣ ਨਹੀਂ ਆਏ ॥੪੯੭॥

੫. ਉਸੇ ਤਰ੍ਹਾਂ ਦਿਮਾਗ ਦੀ ਨਾੜੀ ਭੰਨਕੇ ਮੁਨੀਆ ਦਾ ਮੁਖੀ ਮੁਨੀ ਦੱਤਾਤ੍ਰੈ ਜੀ ਦੀ ਜੋਤਿ ਈਸ਼ਵਰ ਦੀ ਜੋਤਿ ਦੇ ਵਿਚ ਜਾ ਕੇ ਮਿਲ ਗਈ । ਉਸ ਦੀ ਪ੍ਰੀਤਿ ਪ੍ਰਮੇਸ਼ਰ ਦੇ ਨਾ ਇਉਂ ਜਾ ਮਿਲੀ ਜਿਵੇਂ ਬਾਣੀ ਤੇ ਵੇਦ ਵਿਚ ਕੋਈ ਭੇਦ ਨਹੀਂ ਹੁੰਦਾ । ਪੁੰਨ ਰੂਪ-ਧਰਮ ਦੀ ਕਥਾ ਮੁਨੀ ਅਤ੍ਰੈ ਜੀ ਦੇ ਪੁੱਤਰ, ਦੱਤਾ ਤ੍ਰੈ ਦੀ ਕਹਾਣੀ ਕਹਿਕੇ ਸ੍ਰੀ ਮੁੱਖ ਕਵੀ ਸਿਆਮ ਜੀ ਨੇ ਕਹਿ ਕੇ ਸੁਣਾਈ ਹੈ । ਉਸ ਵੇਲੇ ਧਿਆਇ ਪੂਰਾ ਹੋਇਆ ਜਿਸ ਵੇਲੇ ਸ੍ਰੀ ਜਗਤ ਦੇ ਨਾਥ ਦੀ ਸ਼ਕਤੀ ਰੂਪ ਭਵਾਨੀ (ਭਗਾਉਤੀ) ਦੀ ਮੇਰੇ ਤੇ (ਮੇਹਰ ਹੋਈ) ॥੪੯੮॥

੬. ਪੂਰਾ ਹੁੰਦਾ ਹੈ ਬਚਿਤ੍ਰ ਨਾਟਕ ਗ੍ਰੰਥ ਵਿਚ ਦਤ ਦੇ ਜੀਵਨ ਤੇ ਮਹਾਤਮ ਰੁਦ੍ਰਵਤਾਰ ਪ੍ਰਬੰਦ ਪਵਿਤ੍ਰ ਵਿਚਾਰ ੨੪ ਗੁਰੂਆਂ ਦੀ ॥੨੪॥

---

## ਰੁਦਰ ਵਤਾਰ - ਦੂਜਾ - ਪਾਰਸ ਨਾਥ

੭. ੧ੴ ਤੇਰੀ ਕਿਰਪਾ ਹੋਵੇ ਪਾਰਸ ਨਾਥ ਰੁਦ੍ਰ ਦਾ ਦੂਜਾ ਅਵਤਾਰ ਕਹਿੰਦਾ ਹਾਂ ਕੌਣ ॥ ਪਾਤਸ਼ਾਹੀ ੧੦ ॥ ਦਸਵਾਂ ਨਾਨਕ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਂ ਕਵੀ) ॥

੮. ਚੌਪਈ ਇਸ ਤਰ੍ਹਾਂ ਦਿਤੈ ਤ੍ਰ ਰੁਦ੍ਰ (ਸ੍ਰਿਜੀ) ਦੇ ਅਵਤਾਰ ਨੇ ਜਗਤ ਵਿਚ ਪੂਰਨ ਸਾਰੇ ਫਿਰਕੇ ਆਪਣੇ ਮਤ ਦਾ ਫੈਲਾਅ ਕੀਤਾ ਅਤੇ ਅੰਤ ਨੂੰ ਜੋਤਿ ਵਿਚ ਜੋਤਿ ਐਉਂ ਜਾ ਮਿਲੀ। ਜਿਸ ਤਰ੍ਹਾਂ ਪਾਰਬ੍ਰਹਮ (ਅਕਾਲ ਪੁਰਖ) ਵਿਚ ਕੁਦ੍ਰਤ ਮਿਲੀ ਕਿਸੇ ਨੂੰ ਦਿਸਦੀ ਨਹੀਂ ॥੧॥

੯. ਇਕ ਲੱਖ ਦਸ ਬਰਸ ਦੇ ਬਰਾਬਰ । ਜਿਸ ਦੇ ਪਿਛੇ ਇਹ ਸੰਨਿਆਸ ਜੋਗ ਦਾ ਮਤ ਪ੍ਰਚੱਲਤ ਹੋਇਆ । ਜਿਸ ਵੇਲੇ ਦਤ ਦੇ ਪ੍ਰਕਾਸ਼ ਨੂੰ ਇਕ ਲਖ ਗਿਆਰਾਂ ਬਰਸ ਬਤੀਤ ਹੋ ਗਏ । ਉਸ ਵੇਲੇ ਪਾਰਸ ਨਾਥ ਨਾਮੀ ਪੁਰਖ ਧਰਤੀ ਤੇ ਪੈਦਾ ਆ ਹੋਇਆ ॥੨॥

੧੦. ਰੋਹ3 ਦੇਸ ਵਿਚ ਤੇ ਸ਼ੁਭ ਦਿਨ ਚੰਗੇ ਥਾਂ ॥

---

ਦੇ ਦਿਤੇ ਬਾਣੇ ਨਾਲ ਕੋਈ ਦਿਲੀ ਪਿਆਰ ਹੈ । ਰਵਾਜਨ ਮੱਥੇ ਟੇਕਣੇ ਸੁਭਾਗ ਹੋਣ ਪਰ ਇਸਨੂੰ ਗੁਰਸਿਖੀ ਨਹੀਂ ਕਿਹਾ ਜਾਂਦਾ । ਬਾਣੀ ਤਾਂ ਕਹਿੰਦੀ ਹੈ ਆਪ ਨੂੰ ਮਾਰਕੇ ਨਿਸਚੇ ਦੇ ਨਾਲ ਜਪੁ ਕਰੋ ।

ਪੰਡਿਤੁ ਸਾਸਤ ਸਿਮ੍ਰਿਤਿ ਪੜ੍ਹਿਆ ॥ ਜੋਗੀ ਗੋਰਖੁ ਗੋਰਖੁ ਕਹਿਆ ॥ ਮੈ ਮੂਰਖ ਹਰਿ ਹਰਿ ਜਪੁ ਪੜ੍ਹਿਆ ॥੧॥ਪੰ: ੧੬੩॥ ਮ: ੩॥

ਉਥੇ ਤਾਂ ਖਰੇ ਖੋਟ ਦੀ ਪੂਰੀ ਪੂਰੀ ਪਰਖ ਹੋਵੇਗੀ ।

---

ਰੋਸ਼ਨੀ ਦੇ ਗੋਲੇ ਦਾ ਬਣਨਾ ਇਕ ਕ੍ਰਿਸ਼ਮਾ ਹੀ ਕਿਹਾ ਜਾ ਸਕਦਾ ਹੈ । ਵਿਗਿਆਨੀ ਇਸ ਦਾ ਕੋਈ ਸਪਸ਼ਟੀ ਕਰਣ ਦੇਣ ਤਾਂ ਉਹ ਵੱਖਰੀ ਗੱਲ ਹੋਵੇਗੀ। ਪਰ ਇਸ ਕੌਤਕ ਨਾਲ ਸਮੁੱਚੀ ਕੌਮ ਨੂੰ ਨਵਾਂ ਉਤਸ਼ਾਹ ਪ੍ਰਾਪਤ ਹੋਇਆ ਅਤੇ ਕੌਮ ਨੂੰ ਨਵੇਂ ਸਿਰਿਉਂ ਸ਼ਕਤੀ ਸ਼ਾਲੀ ਬਨਾਉਣ ਦੀਆਂ ਵਿਉਂਤਾਂ ਬਣਨ ਲਗ ਪਈਆਂ । ਸਿੰਘ ਸਭਾ ਲਹਿਰ ਜੋ ਉਨ੍ਹਾਂ ਸਾਲਾਂ ਵਿਚ ਚੱਲੀ ਸੀ ਉਹ ਸਰਗਰਮ ਹੋਈ ਅਤੇ ਕਈ ਉਤਸ਼ਾਹੀ ਗੁਰਸਿੱਖਾਂ ਨੇ ਕੌਮ ਨੂੰ ਨਵੇਂ ਸਿਰਿਉਂ ਬਲਵਾਨ ਕਰਨ ਹਿਤ ਨਵੀਆਂ ਲੀਹਾਂ ਤੇ ਪ੍ਰਚਾਰ ਕਰਨ ਦੀ ਹਿੰਮਤ ਤੋਰੀ । ਗੁਰਸਿੱਖ ਲੇਖਕਾਂ ਨੇ ਆਪਣੀਆਂ ਲਿਖਤਾਂ ਤੇ ਭਾਸ਼ਨਾਂ ਸਦਕਾ ਕੌਮ ਨੂੰ ਸੰਭਾਲਿਆ ਅਤੇ ਉਸ ਉਤੇ ਹੋ ਰਹੇ ਮਾਰੂ ਹੱਲਿਆਂ ਤੋਂ ਉਸ ਨੂੰ ਸੁਚੇਤ ਕੀਤਾ ਤੇ ਇਵੇਂ ਈਸਾਈਆਂ ਦੇ ਮਨਸੂਬੇ ਬੇ ਅਸਰ ਹੋਣੇ ਸ਼ੁਰੂ ਹੋ ਗਏ । ਇਸ ਤਰ੍ਹਾਂ ਹਨੇਰੇ ਵਿਚ ਪ੍ਰਗਟਿਆ ਇਹ ਰੌਸ਼ਨੀ ਦਾ ਕੁਦਰਤੀ ਗੋਲਾ ਅੰਮ੍ਰਿਤ ਵੇਲੇ ਹਰਿ ਮੰਦਰ ਸਾਹਿਬ ਵਿਚ ਫਟਕੇ ਸਿੱਖ ਕੌਮ ਦਾ ਰਾਹ ਰੁਸ਼ਨਾ ਗਿਆ ਤੇ ਆਸਾ ਦੀ ਇਕ ਨਵੀਂ ਕਿਰਨ ਜਗਾ ਗਿਆ :-

ਉਪਮਾ ਮਿਲੇ ਨਾ ਢੂਡਿਆਂ, ਪਵਿਤ੍ਰ ਅੰਮ੍ਰਿਤਸਰ ਦੀ ॥ ਸਿਫਤ ਕਰਾਂ ਮੈਂ ਕਿਸ ਤਰਹਾਂ, ਏਸ ਸਿਫਤੀ ਦੇ ਘਰ ਦੀ ॥
ਮੇਰੇ ਵੀਰੋ ਵਿਦਵਾਨੋ ਸ੍ਰੀ ਦਸਮੇਸ਼ ਜੀ ਦੇ ਸੱਚੇ ਸੁਚੇ ਦੁਲਾਰਿਓ ॥ ਬੜੀਆਂ ਡੀਂਗਾਂ ਮਾਰ ਲਈਆਂ ਵਿਰੋਧੀ ਸੂਰਮੇ ਤੇ ਕੋਤਲਾਂ ॥
ਮਾਰ ਕੇ ਭਜਾ ਦਿਓ ਇਹਨਾਂ ਛੁਰੀਆਂ ਵਰੋਲੇ ਤੇ ਹਨੇਰੀਆਂ ॥ ਅੱਗੇ ਨੂੰ ਨਾ ਕਿਸੇ ਕੋਈ ਪਿਛੇ ਹੋ ਲਈਆਂ ਬਹਿਤੇਰੀਆਂ ॥

### ਗੁਰੂ ਕੀ ਕਾਸ਼ੀ

ਤਖਤ ਸ੍ਰੀ ਦਮਦਮਾ ਸਾਹਿਬ ਤੇ ਗੁਰੂ ਜੀ ਦੀਆਂ ਹੋਰ ਯਾਦਗਾਰਾਂ

ਸੰਗਤਾਂ ਤੇ ਭੇਟ ਕਰਨਗੀਆਂ ਮੈਂ ਬਹੁਤ ਹੀ ਜਰੂਰੀ ਸਮਝਦਾ ਹਾਂ ਇਸ ਤੋਂ ਬਿਨਾਂ ਸਾਨੂੰ ਗੁਰੂ ਜੀ ਦੀ ਯਾਦ ਅਧੂਰੀ ਹੀ ਰਹੇਗੀ । ਜੋ ਸਾਹਿਬਾਂ ਨੇ ਚੌਥਾ ਤਖਤ ਕਹਿਕੇ ਪ੍ਰਸਿੱਧ ਕੀਤਾ ਹੈ ਅਤੇ ਗੁਰੂ ਦੇ ਸਿੱਖਾਂ ਦਾ ਵਿਰਸਾ ਮੰਨਿਆ ਜਾਂਦਾ ਹੈ ।

ਇਤਿਹਾਸ ਸੱਚਾਈ ਇਹ ਹੈ ਕਿ ਮਾਲਵੇ ਦੇ ਜ਼ਿਲਾ ਬਠਿੰਡਾ ਦੀ ਤਹਿਸੀਲ "ਤਲਵੰਡੀ" ਸਾਬੋ ਕੀ ਵਿਖੇ ਸਥਾਪਤ (ਗੁਰੂ ਕੀ ਕਾਸ਼ੀ) ਦਮਦਮਾ ਸਾਹਿਬ ਨੂੰ ਸਿੱਖ ਕੌਮ ਦਾ "ਤਖਤ" ਹੋਣ ਦਾ ਮਾਣ ਪ੍ਰਾਪਤ ਹੈ ਇਕ ਮਾਣ ਜੋ "ਗੁਰੂ ਗੋਬਿੰਦ ਸਿੰਘ" ਜੀ ਮਹਾਰਾਜ ਜੀ ਨੇ ਖੁਦ ਏਥੇ ਜਾਰੀ ਕੀਤੇ । ਹੁਕਮਨਾਮਿਆਂ ਤੇ ਤਖਤ ਦਮਦਮਾ ਸਾਹਿਬ ਦੀ ਮੋਹਰ ਲਾ ਕੇ ਬਖਸ਼ਿਆ ਹੈ ਉਹ ਕਿਸੇ ਦੀ ਪ੍ਰਵਾਨਗੀ ਦਾ ਮੁਥਾਜ ਨਹੀਂ ਇਸ ਗੱਲ ਨਾਲ ਵੀ ਕੋਈ ਫਰਕ ਨਹੀਂ ਪੈਂਦਾ ਕਿ ਸਿੱਖ ਇਤਿਹਾਸ ਦੀਆਂ ਘਟਨਾਵਾਂ ਦੇ ਕਰਮ ਅਨੁਸਾਰ ਇਹ ਸਿੱਖਾਂ ਦਾ ਚੌਥਾ ਤਖਤ ਹੈ ਪਰ ਇਸਨੂੰ ਪੰਜਵਾਂ ਤਖਤ ਕਹਿਣ ਦਾ ਗਲਤ ਪ੍ਰਚਾਰ ਜਾਰੀ ਹੈ । ਅਸਲ ਵਿਚ ਇਸ ਤਖਤ ਦੀ ਕੀ ਸਾਜਨਾ ਗੁਰੂ ਗੋਬਿੰਦ ਸਿੰਘ ਜੀ ਨੇ ੧੭੦੫ ਦੇ ਲਗ ਪਗ ਕੀਤੀ ਪਰ ਇਸ ਅਸਥਾਨ ਦੀ ਪਾਕੀਜਗੀ

ਦੇਸ, ਸੁਭ ਦਿਨ, ਭਲ ਥਾਨੂ ॥ [੧]ਪਾਰਸ ਨਾਥ ਭਯੋ ਸੁਰ ਗਯਾਨੂ ॥ ਅਮਿਤ
ਤੇਜ ਅਸਿ ਅਵਰ ਨ ਹੋਊ ॥ ਚੱਕ੍ਰਤ ਰਹੇ ਮਾਤ ਪਿਤ ਦੋਊ ॥੩॥ [੨]ਦਸ ਊ
ਦਿਸਨਿ ਤੇਜ ਅਤ ਬਢਾ ॥ ਦ੍ਵਾਦਸ ਭਾਨ ਏਕ ਹ੍ਵੈ ਚਢਾ ॥ ਦਸ ਦਿਸ ਲੋਕ
ਉਠੇ ਅਕੁਲਾਈ॥ ਭੂਪਤ ਤੀਰ ਪੁਕਾਰੇ ਜਾਈ ॥੪॥ [੩]ਸੁਨੋ ਭੂਪ, ਇਕ ਕਹੌ
ਕਹਾਨੀ॥ ਏਕ ਪੁਰਖ ਉਪਜਯੋ ਅਭਿਮਾਨੀ ॥ ਜਿਹ ਸਮ ਰੂਪ ਜਗਤ ਨਹੀ ਕੋਈ॥
ਏਕੈ ਘੜਾ ਬਿਧਾਤਾ ਸੋਈ ॥੫॥ [੪]ਕੈ ਗੰਧ੍ਰਬ, ਜੱਛ ਕੋਈ ਅਹਾ ॥ ਜਾਨੁਕ ਦੂਸਰ
ਭਾਨ ਚੜ ਰਹਾ॥ ਅਤ ਜੋਬਨ ਝਮਕਤ ਤਿਹੰ ਅੰਗਾ ॥ ਨਿਰਖਤ ਜਾ ਕੇ ਲਜਤ
ਅਨੰਗਾ ॥੬॥ [੫]ਭੂਪਤ ਦੇਖਨ ਕਾਜ ਬੁਲਾਵਾ ॥ ਪਹਿਲੇ ਦਯੋਸ ਸਾਥ ਚਲ ਆਵਾ॥
ਹਰਖ ਹ੍ਰਿਦੇ ਧਰ ਕੇ ਜਟ ਧਾਰੀ ॥ ਜਾਨੁਕ ਦੁਤੀ ਦੱਤ ਅਵਤਾਰੀ ॥੭॥ [੬]ਨਿਰਖ
ਰੂਪ ਕਾਂਪੇ ਜਟ ਧਾਰੀ ॥ ਯਹ ਕੋਊ ਭਯੋ ਪੁਰਖ ਅਵਤਾਰੀ॥ ਯਹ ਮਤ ਦੂਰ
ਹਮਾਰਾ ਕੈ ਹੈ॥ ਜਟਾਧਾਰ ਕੋਈ ਰਹੈ ਨ ਪੈ ਹੈ॥੮॥ [੭]ਤੇਜ ਪ੍ਰਭਾਵ ਨਿਰਖ ਤਬ
ਰਾਜਾ ॥ ਅਤਿ ਪ੍ਰਸੰਨਿ ਪੁਲਕਤ ਚਿਤ ਗਾਜਾ ॥ ਜਿਹੱ ਜਿਹੱ ਲਖਾ ਰਹੈ ਬਿਸਮਾਈ॥
ਜਾਨੁਕ ਰੰਕ ਨਵੋਨਿਧਿ ਪਾਈ ॥੯॥ [੮]ਮੋਹਨ ਜਾਲ ਸਭਨ ਸਿਰ ਡਾਰਾ ॥ ਚੇਟਕ
ਬਾਨ ਚਕ੍ਰਿਤ ਹ੍ਵੈ ਮਾਰਾ ॥ ਜਹੱ ਤਹੱ ਮੋਹਿ ਸਕਲ ਨਰਿ ਗਿਰੇ ॥ ਜਾਨ ਸੁਭਟ
ਸਾਮੁਹੇ ਰਣ ਭਿਰੇ ॥੧੦॥ ਨਰ ਨਾਰੀ ਜਿਹੱ ਜਿਹੱ ਤਹੱ ਪੇਖਾ ॥ ਤਿਹੱ ਤਿਹੱ ਮਦਨ
ਰੂਪ ਅਵਿਰੇਖਾ ॥ ਸਾਧਨ ਸਰਬ ਸਿੱਧਿ ਕਰ ਜਾਨਾ ॥ ਜੋਗਨ ਜੋਗ ਰੂਪ
ਅਨਮਾਨਾ॥੧੧॥ [੧੦]ਨਿਰਖ ਰੂਪ ਰਨਵਾਸ ਲੁਭਾਨਾ॥ ਦੇ ਤਹ ਸੁਤਾ ਨ੍ਰਿਪਤ ਮਨ
ਮਾਨਾ ॥ ਨ੍ਰਿਪ ਕੋ ਭਯੋ ਜਬੈ ਜਾਮਾਤਾ॥ ਮਹਾ ਧਨੁਖਧਰ ਬੀਰ ਬਿਖਯਾਤਾ॥੧੨॥
[੧੧]ਮਹਾ ਰੂਪ ਅਰੁ ਅਮਿਤ ਪ੍ਰਤਾਪੂ ॥ ਜਾਨੁ ਜਪੈਹੈ ਆਪਨ ਜਾਪੂ ॥ ਸਸਤ੍ਰ ਸਾਸਤ੍ਰ
ਬੇਤਾ ਸੁਰਿ ਗਯਾਨਾ ॥ ਜਾ ਸਮ ਪੰਡਿਤ ਜਗਤ ਨ ਆਨਾ ॥੧੩॥ [੧੨]ਬੋਰਿ ਬਹਿੱਕ੍ਰਮ;
ਬੁੱਧਿ ਬਿਸੇਖਾ ॥ ਜਾਨੁਕ ਧਰਾ ਬਿਤਨ ਯਹਿ ਭੇਖਾ ॥ ਜਿਹੱ ਜਿਹੱ ਰੂਪ ਤਵਨ
ਕਾ ਲਹਾ ॥ ਸੋ ਸੋ ਚਮਕ ਚਕ੍ਰਿਤ ਹੁਐ ਰਹਾ॥੧੪॥ [੧੩]ਸਵੈਯਾ ॥
ਮਾਨ ਭਰੇ ਸਰ ਸਾਨ ਧਰੇ ਮਠ ਸਾਨ ਚੜੇ ਅਸਿ ਸ੍ਰੋਣ ਤਿਸਾਏ॥ ਲੇਤ
ਹਰੇ ਜਿਹ ਡੀਠ ਪਰੇ; ਨਹੀ ਫੇਰਿ ਫਿਰੇ, ਗ੍ਰਿਹ ਜਾਨ ਨ ਪਾਏ॥ ਝੀਮ ਝਰੇ
ਜਨ ਸੇਲ ਹਰੇ ਇਹ ਭਾਂਤ ਗਿਰੇ ਜਨੁ ਦੇਖਨ ਆਏ ॥ ਜਾਸ ਹਿਰੇ ਸੋਊ ਮੈਨ
ਘਿਰੇ; ਗਿਰ ਭੂਮ ਪਰੇ, ਨ ਉਠੰਤ ਉਠਾਏ॥੧॥੧੫॥ [੧੪]ਸੋਭਤ ਜਾਨ
ਸੁਧਾਸਰ ਸੁੰਦਰ, ਕਾਮ ਕੇ ਮਾਨਹੁ ਕੂਪ ਸੁਧਾਰੇ॥ ਲਾਜਿ ਕੇ ਜਾਨ ਜਹਾਜ

---

ਕਈ ਸਿੱਖ ਗੁਰੂਆਂ ਅਤੇ ਰਿਸ਼ੀਆਂ ਮੁਨੀਆਂ ਦੇ ਆਉਣ ਕਾਰਣਬਤੌਰ ਤਪੀਆਂ ਤੇ ਵਿਦਵਾਨਾਂ ਦੀ ਧਰਤੀ ਵਜੋਂ ਬੋਝ ਚੁਕੀ ਸੀ । ਇਕ ਪੁਰਾਤਨ ਅਤੇ ਪ੍ਰਚਲਤ ਰਵਾਇਤ ਦਾ ਜ਼ਿਕਰ ਸੰਤ ਵਸਾਖਾ ਸਿੰਘ ਕ੍ਰਿਤ ਮਾਲਵਾ ਇਤਿਹਾਸ ਦੀ ਜਿਲਦ ਨੰ: ੧ ਦੇ ਸਫਾ ੧੯੬ ਤੇ ਲੇਖ ਇੰਨ ਮਿਲਦਾ ਹੈ ਵੈਦਕ ਸਮੇਂ ਵਿਚ ਇਥੇ (ਗੁਰੂ ਕਾਸ਼ੀ ਤਖਤ ਦਮਦਮਾ ਸਾਹਿਬ) ਸਰਸਵਤੀ ਨਦੀ ਦੀ ਇਕ ਸ਼ਾਖਾ ਵਹਿੰਦੀ ਸੀ ਜਿਸ ਤੇ ਮਾਰਕੰਡੇ ਰਿਸ਼ੀ ਨੇ ਤਪ ਕੀਤਾ ਅਤੇ ਪ੍ਰਾਸਰ ਤੇ ਬਿਆਸ ਰਿਸ਼ੀ ਵੀ ਇਥੇ ਰਹਿੰਦੇ ਸਹ । ਰਿਗ ਵੇਦ ਅਤੇ ਐਤਰੇਯ ਬ੍ਰਾਹਮਣ ਵਿਚ ਕਈ ਜਗਾ ਲਿਖਿਆਂ ਹੈ । ਕਿ ਵੈਦਕ ਕਾਲ ਵਿਚ "ਮੰਤਰ" ਰਿਖੀ ਸਰੁਸਵਤੀ ਦੇ ਕੰਢੇ ਤੇ ਰਹਿੰਦੇ ਸੀ ਅਤੇ ਵੇਦ ਵਿਅਸ ਸਤਲੁਜ ਦੇ ਵਿਚਾਲੇ ਜੰਮੇ ਤੇ ਸਰਸਵਤੀ ਦੇ ਇਸ ਕੰਡੇ ਨੂੰ ਉਨ੍ਹਾਂ ਆਂਪਣਾ ਧਾਰਮਿਕ ਕੇਂਦਰ ਬਣਾਇਆ । ਪੁਰਾਣੇ ਸਰੇਸ਼ਟ ਪੁਰਸ਼ਾਂ ਦਾ ਕਥਨ ਹੈ ਕਿ ਇਥੇ ਵੈਦਕ ਸਮੇਂ ਵਿਚ ਵਿਦਿਆਪੀਠ ਕਾਸ਼ੀ ਸੀ । ਇਕ ਹੋਰ ਰਵਾਇਕ ਪ੍ਰਚੱਲਤ ਹੈ ਕਿ ਮਉਜੁਗ ਗੁਰੂ ਕੀ ਕਾਸੀ ਦੀ ਥਾਵੇਂ ਇਕ ਕਾਲ ਵਿਚ ਸਰਸਵਤੀ ਦੀ ਇਕ ਸਾਖਾ ਵਗਿਆ ਕਰਦੀ ਸੀ ਜਿਸ ਦੇ ਕੰਡੇ ਮਾਰਕੰਡੇ ਰਿਸ਼ੀ ਨੇ ਤਪ ਕੀਤਾ ਅਤੇ ਇਥੇ ਇਕ ਨਗਰ ਥਾਨੇਸਰ (ਸਥਾਨ ਈਸ਼ਰ ਤੋਂ ਬਣਿਆ ਸਬਦ) ਦੀ ਨੀਂਹ ਰੱਖੀ ਜੋ ਪਿਛੋਂ ਜਾ ਕੇ ਉੱਤਰ ਕਾਸੀ ਦੇ ਨਾਂ ਨਾਲ ਜਾਣਿਆ ਜਾਣ ਲੱਗਾ ਅਤੇ ਲੰਮੇ ਸਮੇਂ ਤੱਕ ਉਤਰੀ ਭਾਰਤ ਦੇ ਕਈ ਵਿਦਿਅਕ ਕੇਂਦਰ ਇਥੇ ਰਹੇ । ਮੁਕਦੀ ਗੱਲ ਇਹ ਉੱਤਰ ਕਾਸੋ ਨੂੰ ਸਮੇਂ ਸੁਲਤਾਨ ਨੇ ਮਿਸਮਾਰ ਕਰਕੇ ਧੂੜ ਚ ਨੱਪ ਦਿੱਤਾ, ਪਰ ਇਸ ਅਸਥਾਨ ਦਾ ਮਹੱਤਵ ਤੇ ਜ਼ਿਕਰ ਕਿਵੇਂ ਨ ਕਿਵੇਂ, ਸੀਨਾ ਬਸੀਨਾ ਜਿਊਂਦਾ ਰਿਹਾ । ਸੋ ਆਪਣੀ ਦੂਸਰੀ ਉਦਾਸੀ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਹਾਜੀ ਰਤਨ "ਬਠਿੰਡਾ" ਤੇ ਸਿਰਸਾ (ਹਰਿਆਣੇ) ਜਾਂਦੇ ਹੋਏ ਵੀ ਥੋੜੇ ਸਮੇਂ ਲਈ ਇਥੇ ਠਹਿਰੇ ਰਵਾਇਤ ਹੈ ਕਿ ਗੁਰੂ ਉਸੇ ਬੇਰੀ ਹੇਠ ਬੈਠੇ ਜਿਸ ਹੇਠ "ਮਾਰਕੰਡੇ ਰਿਸ਼ੀ ਨੇ ਤਪ ਕੀਤਾ ਸੀ"
ਸਾਲ ੧੬੭੪ ਸੋਲਾ ਸੌ ਚੁਹੱਤਰ ਦੇ ਲਗਪਗ ਨੌਵੇਂ ਗੁਰੂ "ਗੁਰੂ ਤੇਗ ਬਹਾਦਰ ਸਾਹਿਬ ਜੀ" ਵੀ ਆਪਣੀ ਪੂਰਬੀ ਭਾਰਤ ਦੀ ਫੇਰੀ ਤੇ ਵਾਪਸੀ ਸਮੇਂ ਇਸ ਅਸਥਾਨ ਤੇ ਬਿਰਾਜੇ । ਗੁਰੂ ਜੀ ਇਕ ਉਚੇ ਇਥੇ (ਦਮਦਮੇ) ਕੋਲ ਬੈਠ ਗਏ ਅਤੇ ਟਿੱਬੇ ਨੂੰ ਨਮਸਕਾਰ ਕੀਤੀ । ਜਦੋਂ ਸਿੱਖਾਂ ਨੇ ਗੁਰੁ ਜੀ ਨੂੰ

੧. ਪਾਰਸ ਨਾਥ ਪੈਦਾ ਹੋਇਆ ਬੜਾ ਗਿਆਨਵਾਨ । ਜਿਸ ਤੇ ਬਹੁਤ ਹੀ ਤੇਜ ਸੀ ਕਿ ਉਸਦੇ ਜਿਹੇ ਤੇਜ ਵਾਲਾ ਹੋਰ ਕੋਈ ਨਹੀ ਸੀ ਨਾ ਹੋਵੇਗਾ । ਜਿਸ ਨੂੰ ਵੇਖਕੇ ਉਸਦੇ ਮਾਤਾ ਪਿਤਾ ਚਕ੍ਰਿਤ ਤੇ ਹੈਰਾਨ ਹੋ ਰਹੇ ਸਨ ॥੩॥

੨. ਦਸਾਂ ਹੀ ਦਿਸ਼ਾਵਾਂ ਪਾਸੇ ਤੇਜ (ਜਲਾਲ) ਵਧ ਗਿਆ ਸੀ। ਜਾਣੋ ਬਾਰਾਂ ਹੀ ਸੂਰਜ ਇਕ ਰੂਪ ਹੋ ਕੇ ਚੜ੍ਹ ਗਏ ਹਨ। ਦਸੋਂ ਦਿਸ਼ਾ ਦੇ ਲੋਕ ਬੇਚੈਨ ਹੋ ਉਠੇ ਅਤੇ ਸਮੇਂ ਦੇ ਬਾਦਸ਼ਾਹ ਨੂੰ ਜਾ ਕੇ ਦੱਸਿਆ ॥੪॥

੩. ਜਾ ਕੇ ਕਹਿੰਦੇ ਹਨ ਰਾਜੇ ਪਾਸ ਐ ਰਾਜਨ! ਸਾਡੀ ਗੱਲ ਸੁਣੋ ਜੋ ਅਸੀਂ ਕਹਿੰਦੇ ਹਾਂ ਕਹਾਣੀ । ਉਹ ਇਹ ਹੈ ਕਿ ਤੇਰੇ ਰਾਜ ਵਿਚ ਇਕ ਲਾਸਾਨੀ ਪੁਰਖ ਪੈਦਾ ਹੋਇਆ ਹੈ। ਜਿਸ ਦੇ ਜਿਹਾ ਰੂਪ ਜਗਤ ਵਿਚ ਹੋਰ ਕਿਸੇ ਦਾ ਨਹੀਂ। ਬੱਸ ਉਸਦੇ ਜੋਗ ਇਕ ਉਹੀ ਕਰਤਾਰ ਨੇ ਬਣਾਇਆ ਹੈ॥੫॥

੪. ਜਾਂ ਤਾਂ ਕੋਈ ਗੰਧਰਬ ਜੱਛ ਹੀ ਹੈ । ਜਾਂ ਫੇਰ ਦੂਸਰਾ ਸੂਰਜ ਹੀ ਚੜ੍ਹ ਪਿਆ ਹੈ । ਬਹੁਤ ਹੀ ਹੁਸਨ ਉਸਦੇ ਤਨ ਤੇ ਲਿਸ਼ਕਦਾ ਹੈ । ਜਿਨ੍ਹਾਂ ਨੂੰ ਵੇਖ ਕੇ ਕਾਮਦੇਵ ਦੀ ਵੀ ਸੜ ਕੇ ਸੁਆਹ ਹੁੰਦੀ ਹੈ ॥੬॥

੫. ਰਾਜੇ ਨੇ ਉਸ ਨੂੰ ਵੇਖਣ ਲਈ ਬੁਲਾ ਲਿਆ । ਉਹ ਪਹਿਲੇ ਦਿਨ ਭਾਵ ਉਸੇ ਦਿਨ ਬੁਲਾਉਣ ਵਾਲੇ ਆਦਮੀ ਦੇ ਨਾਲ ਚੱਲ ਕੇ ਆ ਗਿਆ ਰਾਜੇ ਦੇ ਕੋਲ । ਉਸਨੂੰ ਵੇਖ ਕੇ ਜਟਾਂ ਵਾਲੇ ਖੁਸ਼ ਵੀ ਹੋਏ ਤੇ ਦਿਲ ਵੀ ਧੜਕਣ ਲੱਗ ਗਏ। ਖੁਸ਼ ਤਾਂ ਇਸ ਲਈ ਹੋਏ ਜਾਣੋ ਉਹ ਦੂਜਾ ਦੱਤ ਅਵਤਾਰ ਹੀ ਜਾਪਦਾ ਸੀ ।

੬. ਪਰ ਉਸ ਦੇ ਰੂਪ ਨੂੰ ਵੇਖ ਕੇ ਕੰਬਣ ਕਿਉਂ ਲੱਗ ਗਏ। ਇਸ ਵਾਸਤੇ ਉਹਨਾਂ ਵੇਖਿਆ ਕਿ ਇਹ ਕੋਈ ਅਵਤਾਰੀ ਪੁਰਸ਼ ਹੈ । ਕਿਤੇ ਇਹ ਸਾਡਾ ਸੰਨਿਆਸ ਮੱਤ ਹੀ ਨਾ ਮੁਕਾ ਦੇਵੇ । ਕਿਸੇ ਜਟਾਂ ਵਾਲੇ ਨੂੰ ਜਿਊਂਦਾ ਹੀ ਨਾ ਰਹਿਣ ਦੇਵੇ॥੮॥

੭. ਉਸ ਤੇਜ ਦੇ ਪ੍ਰਭਾਵ ਨੂੰ ਵੇਖਕੇ ਉਸ ਰਾਜੇ ਦਾ ਚਿੱਤ ਬਹੁਤ ਹੀ ਪ੍ਰਸੰਨ ਹੋ ਕੇ ਚਾਉ ਨਾਲ ਫੁਲ ਗਿਆ ਤੇ ਚਿੱਤ ਵਿਚ ਉਛਲ ਪਿਆ ਅਤੇ ਜਿਸ ਜਿਸ ਨੇ ਵੀ ਵੇਖਿਆ ਅਚੰਭਾ ਹੋ ਕੇ ਇਉਂ ਖਿੜ ਜਾਂਦਾ ਹੈ ॥੯॥

੮. ਉਸ ਦੇ ਰੂਪ ਨੇ ਸਭ ਦੇ ਸਿਰ ਤੇ ਜਾਣੋ ਮੋਹਨ ਜਾਲ (ਮੋਹਣੀ ਮੰਤ੍ਰ) ਪਾ ਦਿੱਤਾ ਹੈ ਜਾਣੋ ਕਿਸੇ ਨੇ ਚੇਟਕ ਦਾ ਤੀਰ ਚਲਾ ਦਿੱਤਾ ਹੈ ਜਿਸ ਨਾਲ ਚਕ੍ਰਿਤ ਹੋ ਗਿਆ ਹੈ । ਜਿੱਥੇ ਕਿੱਥੇ ਮੋਹਤ ਹੋ ਕੇ ਮੋਹਣੀ ਤੀਰ ਦੇ ਵਿੰਨੇ ਹੋਏ ਲੋਕ ਧਰਤੀ ਤੇ ਡਿੱਗ ਪਏ ਹਨ । ਜਾਣੋ ਕਿਸੇ ਸੂਰਮੇ ਨੇ ਸਾਹਮਣੇ ਤੋਂ ਭਿੜ ਕੇ ਤੀਰ ਮਾਰ ਦਿੱਤਾ ਹੈ ॥੧੦॥

੯. ਇਸਤ੍ਰੀ ਪੁਰਖ ਜਿਸ ਜਿਸ ਨੇ ਵੀ ਉਸ ਨੂੰ ਵੇਖਿਆ ਉਸ ਉਸ ਨੇ ਪਾਰਸ ਨਾਥ ਨੂੰ ਕਾਮਦੇਵ ਦੇ ਰੂਪ ਵਿਚ ਹੀ ਸਮਝਿਆ। ਸਾਧਾਂ ਨੇ ਉਸਨੂੰ ਸਾਰੀ ਸਿਧੀਆਂ ਦਾ ਰੂਪ ਕਰਕੇ ਜਾਣਿਆ । ਜੋਗੀਆਂ ਨੇ ਜੋਗ ਦਾ ਰੂਪ ਹੀ ਅਨਮਾਨ ਕੀਤਾ॥੧੧॥

੧੦. ਜਿਸ ਦੇ ਰੂਪ ਨੂੰ ਵੇਖ ਕੇ ਰਾਜੇ ਦੀਆਂ ਸਾਰੀਆਂ ਰਾਣੀਆਂ ਮੋਹਿਤ ਹੋ ਗਈਆਂ । ਜਿਸ ਕਰਕੇ ਰਾਜੇ ਨੇ ਆਪਣੀ ਪੁਤਰੀ ਦੇਣ ਦਾ ਮਨ ਬਣਾ ਲਿਆ । ਜਦੋਂ ਪਾਰਸ ਨਾਥ ਰਾਜੇ ਦਾ ਜਵਾਈ ਹੋ ਗਿਆ। ਫੇਰ ਉਹ ਬੜਾ ਧਨਖਧਾਰੀ ਤੀਰ ਅੰਦਾਜ਼ ਤੇ ਮਸ਼ਹੂਰ ਬਲਵਾਨ ॥੧੨॥

੧੧. ਮਹਾਨ ਰੂਪ ਅਤੇ ਬੇਅੰਤ ਪ੍ਰਤਾਪ ਵਾਲਾ । ਜਾਣੋ ਕਿ ਉਹ ਜਗਤ ਤੋਂ ਆਪਣਾ ਜਾਪ ਜਪਾਏਗਾ । ਸ਼ਸ਼ਤ੍ਰਾਂ ਤੇ ਸ਼ਾਸਤ੍ਰਾਂ ਦਾ ਪਰਬੀਨ ਤੇ ਪੂਰਨ ਗਿਆਨਵਾਨ । ਜਿਸ ਦੇ ਬਰਾਬਰ ਦਾ ਵਿਦਵਾਨ ਹੋਰ ਜਗਤ ਵਿਚ ਕੋਈ ਨਜਰ ਨਹੀਂ ਆਉਂਦਾ ॥੧੩॥

੧੨. ਉਮਰ ਅਜੇ ਛੋਟੀ ਹੀ ਹੈ ਪਰ ਅਕਲ ਬਹੁਤੀ ਵੱਡੀ ਹੈ। ਜਾਣੋ ਕਿ ਧਰਤੀ ਦੇ ਉਤੇ ਕਾਮਦੇਵ ਨੇ ਰੂਪ ਧਾਰਿਆ ਹੈ। ਜਿਸ ਜਿਸ ਨੇ ਵੀ ਉਸਦਾ ਰੂਪ ਵੇਖਿਆ ਓਹੀ ਚੌਂਧ ਕੇ ਚਕ੍ਰਿਤ ਹੋ ਕੇ ਰਹਿ ਗਿਆ ॥੧੪॥

੧੩. ਸਵੈਯਾ ॥ ਸੁੰਦਰਤਾ ਦੇ ਭਰੇ ਹੋਏ ਨੇਤਰ ਜਾਣੋ ਸਾਣ ਤੇ ਚੜ੍ਹੇ ਹੋਏ ਮਠੀ ਨਰਮ ਜਿਹੀ ਸ਼ਾਨ ਤੇ ਚੜ੍ਹੇ ਹੋਏ ਚਮਕੀਲੇ ਨੇਤਰ ਨਾਲੇ ਲਾਲ ਲਹੂ ਰੰਗੇ ਹਨ ਜੋ ਤਲਵਾਰ ਜਿਹੇ ਤਿੱਖੇ ਹਨ । ਜਿਸ ਦੇ ਉਤੇ ਉਹਨਾਂ ਦੀ ਨਜ਼ਰ ਪੈਂਦੀ ਹੈ ਉਸ ਦੇ ਪ੍ਰਾਣ ਹਰ ਲੈਂਦੇ ਨੇ ਉਹ ਮੁੜਕੇ ਘਰ ਜਾਣ ਜੋਗਾ ਨਹੀਂ ਰਹਿੰਦਾ ਅਤੇ ਘੁੰਮ ਕੇ ਇਉਂ ਗਿਰ ਜਾਂਦਾ ਹੈ ਜਾਣੋ ਬਰਛਾ ਲਗ ਗਿਆ ਹੈ ਉਹ ਇਉਂ ਡਿੱਗ ਜਾਂਦਾ ਹੈ ਜੋ ਦੇਖਣ ਆਇਆ ਜਿਸ ਨੇ ਵੇਖਿਆ ਉਹ ਇਉਂ ਡਿੱਗ ਗਿਆ ਜਿਵੇਂ ਕਾਮ ਘੇਰ ਲੈਂਦਾ ਹੈ ਤੇ ਧਰਤੀ ਤੇ ਜਾ ਪੈਂਦਾ ਹੈ ਉਠਾਇਆਂ ਵੀ ਨਹੀਂ ਉਠਦਾ ॥੧॥੧੫॥

੧੪. ਉਹਨਾਂ ਦੀ ਸੋਭਾ ਇਉਂ ਸੋਭਾ ਦਿੰਦੀ ਹੈ ਜਾਣੋ ਅੰਮ੍ਰਿਤ ਰਸ ਦੇ ਕੁੰਡ ਹਨ ਜਾਂ ਕਾਮ ਦੇ ਸੋਹਣੇ ਖੂਹ ਹਨ ਅਤੇ ਸ਼ਰਮ ਦੇ ਜਹਾਜ ਖੜੇ ਹਨ ਜੋ ਵੇਖਦੇ ਹੀ ਹਾਕ ਮਾਰ ਕੇ ਵੇਖਣ ਵਾਲੇ ਦੇ ਲੂ ਪਰਾਣ ਕੱਢ ਲੈਂਦੇ ਹਨ ।

---

☛ ਉਚੇ ਟਿੱਬੇ ਦੀ ਥਾਂ ਨੀਵਾਣ ਵਾਲੀ ਥਾਂ ਤੇ ਬੈਠਣ ਨੂੰ ਤਰਜੀਹ ਦੇਣ ਦਾ ਕਾਰਨ ਪੁੱਛਿਆ ਤਾਂ ਉਨ੍ਹਾਂ (ਸਾਖੀ ਪੋਥੀ ਅਨੁਸਾਰ) ਫੁਰਮਾਇਆ ਏਥੇ (ਉਚੇ ਟਿੱਬੇ ਤੇ) ਬੈਠਣ ਵਾਲਾ ਮਹਾਂਪੁਰਸ਼ ਵੀ ਛੇਤੀ ਹੀ ਆਵੇਗਾ ਜੋ ਬੜਾ ਦਾਨ ਕਰੇਗਾ, ਜੰਗ ਕਰੇਗਾ ਏਥੇ ਜੋ ਸਾਡੀ ਪੁਰਾਤਨ ਕਾਸ਼ੀ ਸੀ ਉਸ ਨੂੰ ਪ੍ਰਗਟ ਕਰੇਗਾ । ਰਵਾਇਤ ਅਨੁਸਾਰ ਫਿਰ ਦਮਦਮੇ ਕੋਲੋਂ ਉਠਕੇ ਨੌਵੇਂ ਗੁਰੂ ਪੱਛਮ ਦਿਸ਼ਾ ਵੱਲ ਗਏ ਅਤੇ ਇਕ ਬੇਰੀ (ਰਿਸ਼ੀ ਮਾਰਕੰਡੇ ਦੇ ਤਪ ਅਸਥਾਨ ਦਾ ਸੰਕੇਤ) ਹੇਠ ਜਾ ਬਿਰਾਜੇ ਤੇ ਸੰਗਤਾਂ ਨੂੰ ਇਸ ਅਸਥਾਨ ਵਿਖੇ ਬਾਬੇ ਨਾਨਕ ਦੀ ਯਾਦ ਵਿਚ ਇਕ ਤਲਾਬ (ਗੁਰੂ ਸਰ) ਪੁੱਟਣ ਲਈ ਕਿਹਾ । ਉਨ੍ਹਾਂ ਖੁਦ ਦੁਸ਼ਾਲੇ ਨਾਲ ਪੰਜ ਵਾਰ ਕੱਢੀ । ਮਹਾਨ ਕੋਸ਼ ਮੁਤਾਬਕ ਇਥੇ ਨੌਵੇਂ ਗੁਰੂ ਜੀ ਦੋ ਦਿਨ ਬਿਰਾਜੇ ੧੭੦੫ ਦੇ ਅੰਤ ਵਿਚ ਗੁਰੂ ਗੋਬਿੰਦ ਸਿੰਘ ਜੀ "ਖਦਰਾਣੇ" ਦੀ ਢਾਬ (ਮੁਕਤਸਰ) ਦੀ ਲੜਾਈ ਲੜਨ ਪਿੱਛੋਂ ਲੱਖੀ ਜੰਗਲ ਪੱਕੇ ਆਦਿ ਹੁੰਦੇ ਹੋਏ ਇਥੇ ਪੁਜੇ । ਨੌਵੇਂ ਗੁਰੂ ਦੇ ਅਸਥਾਨ ਨੂੰ ਨਮਸਕਾਰ ਕਰਨ ਮਗਰੋਂ, "ਉਚੇ ਟਿੱਬੇ ਉਤੇ" ਚੜ੍ਹਕੇ ਆਪਣਾ ਜੰਗੀ ਕਮਰਕੱਸ਼ਾ ਖੋਲ੍ਹਿਆ ਅਤੇ ਆਪਣੇ ਮੁਖਾਰ ਬਿੰਦ ਚੋਂ ਉਚਾਰਿਆ "ਇਹ ਤਾਂ ਸਾਡਾ ਅਨੰਦਪੁਰ ਸਾਹਿਬ ਵਾਲਾ ਦਮਦਮਾ ਹੈ" ਦਸਵੇਂ ਗੁਰੂ ਜੀ ਨੇ ਨੌਵੇਂ ਗੁਰੂ ਦੁਆਰਾ ਅਰੰਭੇ ਗਏ ।ਗੁਰੂ ਸਰ" ਦੀ ਕਾਰ ਆਪਣੇ ਢਾਲੇ ਨਾਲ ਕੱਢੀ ਗੁਰੂ ਗੋਬਿੰਦ ਸਿੰਘ ਜੀ ਇਸ ਜਗ੍ਹਾ ੧੭੦੫ ਤੋਂ ਲੈ ਕੇ ੧੭੦੬ ਦੇ ਅਖੀਰ ਤੱਕ ਠਹਿਰੇ ।

ਰਾਵਾਇਕ ਪਰਚਲਤ ਹੈ ਕਿ ਗੁਰੂ ਜੀ 9 ਮਹੀਨੇ 9 ਦਿਨ ਇਥੇ ਠਹਿਰੇ ਅਤੇ ਇਸ ਵਿਚਾਰ ਦੀ ਜੜ੍ਹ ਪੰਥ ਪ੍ਰਕਾਸ਼ ਦੇ ਇਸ ਦੋਹਿਰੇ ਵਿਚ ਮਿਲਦੀ ਹੈ -ਰਹੇ ਦਮਦਮੇ ਦਸਮ ਗੁਰੂ ਨੌ ਦਿਨ ਨੌ ਮਾਸ । ਤਹਿ ਤੇ ਚਲ ਦੱਖਣ ਇਸਾ ਪਹੁੰਚੇ ਸਰਸੇ ਪਾਸ ॥ ਪੰ: 313 ॥ ਭਾਈ ਕਾਹਨ ਸਿੰਘ ਨੇ ਮਹਾਨ ਕੋਸ਼ 'ਚ ਲਿਖਿਆਂ ਹੈ ਡਲੇ ਦਾ ਸਿਖੀ ਪ੍ਰੇਮ ਵੇਖਕੇ ਕਲਗੀਧਰ ਨੇ ਇਥੇ ਕਰੀਬ ਸਾਢੇ ਨੌ ਮਹੀਨੇ ਨਿਵਾਸ ਕੀਤਾ ਹੈ ਪਰ ਇਹ ਗੱਲ ਆਮ ਵਿਚਾਰਕਾਂ ਨੇ ਮੰਨ ਲਈ ਹੈ ਕਿ ਉਪਰੋਕਤ ਸਮਾਂ ਗੁਰੂ ਕਾਸ਼ੀ ਵਿਖੇ ਨਿਵਾਸ ਦਾ ਨਹੀਂ ਸਗੋਂ ਦਮਦਮੀ ਬੀੜ ਦਾ ਰਚਨਾ ਕਾਲ ਹੈ । ਦਮਦਮੇ ਤੋਂ ਦੱਖਣ ਲਈ ਕੂਚ ਕਰਨ ਸੰਬੰਧੀ ਸ੍ਰੀ ਰਣਬੀਰ ਨੇ ਯੁੱਗ ਪੁਰਖ ਦੇ ਪੰਨਾ 261 ਤੇ ਲਿਖਿਆ ਹੈ 1706 ਵਿਚ ਅਕਤੂਬਰ ਦੇ ਮਹੀਨੇ ਗੁਰੂ ਮਹਾਰਾਜ ਨੇ ਆਪਣੇ ਇਸ ਇਰਾਦੇ ਦਾ ਐਲਾਨ ਕੀਤਾ । ਇਸ ਲਈ ਸਪੱਸ਼ਟ ਹੈ ਗੁਰੂ ਜੀ ਇਕ ਪੂਰਾ ਸਾਲ ਇਥੇ ਰਹੇ । ਗੁਰੂ ਜੀ ਨੇ ਇਥੇ ਰਹਿੰਦਿਆਂ ਆਪਣੀ ਸਿਮਰਤੀ ਵਿਚੋਂ ਭਾਈ ਮਨੀ ਸਿੰਘ ਨੂੰ ਲਗ ਪਗ 9 ਮਹੀਨੇ 9 ਦਿਨਾਂ ਚ ਦਮਦਮੀ ਬੀੜ ਲਿਖਵਾਈ ਅਤੇ ਇਸ ਵਿਚ ਨੌਵੀ ਪਾਤਸ਼ਾਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਤੇ ਭੱਟਾਂ ਦੀ ਬਾਣੀ ਨੂੰ ਯਥਾ ਕ੍ਰਮ ਸ਼ਾਮਿਲ ਕੀਤਾ । ਇਸ ਅਸਥਾਨ ਤੇ ਗੁਰੂ ਜੀ ਨੇ ਭਾਰੀ ਅੰਮ੍ਰਿਤ ਸੰਚਾਰ ਵੀ ਕੀਤਾ । ਸ੍ਰੀ ਅਨੰਦਪੁਰ ਸਾਹਿਬ ਵਿਖੇ ਖਾਲਸਾ ਪੰਥ ਦੀ ਸਾਜਨਾ ਵਾਲੀ ਵਿਸਾਖੀ ਪਿਛੋਂ ਗੁਰੂ ਜੀ ਨੇ ਇਸ ਜਗਾ ਤੇ ਵਸਾਖੀ ਨੂੰ ਵੱਡੀ ਗਿਣਤੀ 'ਚ ਲੋਕਾਂ ਨੂੰ ਅੰਮ੍ਰਿਤ ਪਾਨ ਕਰਵਾਇਆ । ਇਤਿਹਾਸਕਾਰ ਟਰੱਪ ਅਨੁਸਾਰ ਦਮਦਮਾ ਸਾਹਿਬ ਦੀ ਵਿਸਾਖੀ ਤੇ ਅੰਮ੍ਰਿਤਪਾਨ ਕਰਨ ਵਾਲੇ ਸਿੱਖਾਂ ਦੀ ਗਿਣਤੀ ਇਕ ਲੱਖ ਵੀਹ ਹਜਾਰ ਸੀ ਅਤੇ ਇਥੇ ਹੀ ਅੰਮ੍ਰਿਤ ਦੀ ਸ਼ਕਤੀ ਦਰਸਾ ਕੇ ਗੁਰੂ ਜੀ ਨੇ ਚੌਧਰੀ ਡੱਲੇ ਦਾ ਹੰਕਾਰ ਤੋੜਿਆ । ਜਫਰਨਾਮੇ ਦੇ ਜੁਆਬ ਚ ਗੁਰੂ ਜੀ ਨੂੰ ਔਰੰਗਜੇਬ ਦਾ ਸੱਦਾ ਇਥੇ ਹੀ ਮਿਲਿਆ । ਸਰੋਵਰ ਵਿਚ ਬੀੜ ਸੰਪੂਨ ਹੋਣ ਮਗਰੋਂ ਬਚਦੀ ਸਿਆਹੀ ਤੇ ਕਲਮਾ ਪਾ ਕੇ ਨੌਵੇਂ ਗੁਰੂ ਜੀ ਦੇ ਬਚਨਾ ਅਨੁਸਾਰ ਸ਼ੀ ਦਸਮ ਪਿਤਾ ਨੇ ਇਸ ਸਥਾਂਨ ਨੂੰ ਗੁਰੂ ਕੀ ਕਾਸ਼ੀ ਦਾ ਵਰਦਾਨ ਦਿਤਾ । ੧੭੦੬ ਦੇ ਅਕਤੂਬਰ ਮਹੀਨੇ ਦੇ ਨੇੜੇ ਤੇੜੇ ਗੁਰੂ ਜੀ ਏਥੋਂ ਦੱਖਣ ਵੱਲ ਚਲੇ ਗਏ ।

ਗੁਰੂ ਕੀ ਕਾਸ਼ੀ ਦੇ ਗੁਰਦੁਆਰੇ ਤੇ ਸਰੋਵਰ ਗੁਰੂਦੁਆਰਾ ਦਮਦਮਾ ਸਾਹਿਬ ਇਹ ਅਸਥਾਨ ਉਸ ਉਚੇ ਟਿਬੇ ਤੇ ਬਣਿਆ ਹੈ ਜਿਸ ਤੇ ਚੜ੍ਹਕੇ ਦਸਮ ☛☛

ਬਿਰਾਜਤ ਹੇਰਤ ਹੀ ਹਿਰ ਲੇਤ ਹਕਾਰੇ ॥ [੧]ਹੱਉ ਚਹੁ ਕੁੰਟ ਭ੍ਰਮਯੋ ਖਗ ਜਯੋਂ ਇਨ ਕੇ ਸਮ ਰੂਪ ਨ ਨੈਕ ਨਿਹਾਰੇ ॥ ਪਾਰਥ ਬਾਨ ਕਿ ਜੁੱਬਨ ਖਾਨ ਕਿ ਕਾਲ ਕ੍ਰਿਪਾਨ ਕਿ ਕਾਮ ਕਟਾਰੇ ॥੨॥੧੬॥ [੨]ਤੰਤ੍ਰ ਭਰੇ ਕਿਧੌਂ ਜੰਤ੍ਰ ਜਰੇ ਅਰ ਮੰਤ੍ਰ ਹਰੇ ਚਖ ਚੀਨਤ ਯਾ ਤੇ ॥ ਜੋਬਨ ਜੋਤ ਜਗੇ ਅਤਿ ਸੁੰਦਰ ਰੰਗ ਰੰਗੇ ਮਦ ਸੇ ਮਦੂਆ ਤੇ ॥ [੩]ਰੰਗ ਸਹਾਬ ਕਿ ਫੂਲ ਗੁਲਾਬ ਸੇ ਸੀਖੇ ਹੈਂ ਜੋਰਿ ਕਰੋਰਕ ਘਾਤੇ ॥ ਮਾਧੁਰੀ ਮੂਰਤਿ ਸੁੰਦਰ ਸੂਰਤ ਹੇਰਤਿ ਹੀ ਹਰ ਲੇਤ ਹੀਯਾ ਤੇ ॥੩॥੧੭॥ [੪]ਪਾਨ ਚਬਾਇ ਸੀਂਗਾਰ ਬਨਾਇ; ਸੁਗੰਧ ਲਗਾਇ ਸਭਾ ਜਬ ਆਵੈ ॥ ਕਿੰਨਰ ਜੱਛ ਭੁਜੰਗ ਚਰਾਚਰ; ਦੇਵ ਅਦੇਵ ਦੋਊ ਬਿਸਮਾਵੈ ॥ [੫]ਮੋਹਿਤ ਜੇ ਮਹਿ ਲੋਗਨ ਮਾਨਨਿ; ਮੋਹਤ ਤਉਨ ਮਹਾ ਸੁਖ ਪਾਵੈ ॥ ਵਾਰਹਿ ਹੀਰ ਅਮੋਲਕ ਚੀਰ; ਤ੍ਰੀਯਾ ਬਿਨ ਧੀਰ ਸਬੈ ਬਲ ਜਾਵੈ ॥੪॥੧੮॥ [੬]ਸ੍ਵੈਯਾ ॥ ਰੂਪ ਅਪਾਰ ਪੜੇ ਦਸ ਚਾਰ; ਮਨੋ ਅਸੁਰਾਰ ਚਤੁਰ ਚਕ ਜਾਨਯੋ ॥ ਆਹਵ ਜੁਕਤ ਜਿਤੀਕ ਹੁਤੀ ਜਗ; ਸਰ ਬਨ ਮੈ ਸਬ ਹੀ ਅਨਮਾਨਯੋ ॥ [੭]ਦੇਸਿ ਬਿਦੇਸਨ ਜੀਤ ਜੁਧਾਂਬਰ; ਕ੍ਰਿਤ ਚੰਦੋਵ ਦਸੋ ਦਿਸ ਤਾਨਯੋ ॥ ਦੇਵਨ ਇੰਦ੍ਰ, ਗੋਪੀਨ ਗੋਬਿੰਦ, ਨਿਸਾ ਕਰ ਚੰਦ ਸਮਾਨ ਪਛਾਨਯੋ ॥੫॥੧੯॥ [੮] ਚਉਧਿਤ ਚਾਰ ਦਿਸਾ ਭਈ ਚੱਕ੍ਰਤ; ਭੂੰਮ ਅਕਾਸ ਦੁਹੂੰ ਪਹਿਚਾਨਾ ॥ ਜੁੱਧ ਸਮਾਨ ਲਖਯੋ ਜਗ ਜੋਧਨ; ਬੋਧਨ ਬੋਧ ਮਹਾ ਅਨੁਮਾਨਾ ॥ [੯]ਸੂਰ ਸਮਾਨ ਲਖਾ ਦਿਨ ਕੈ; ਤਿਹ ਚੰਦ ਸਰੂਪ ਨਿਸਾ ਪਹਿਚਾਨਾ ॥ ਰਾਨਨਿ ਰਾਵ ਸਵਾਨਿਨਿ ਸਾਵ; ਭਵਾਨਿਨਿ ਭਾਵ ਭਲੋ ਮਨ ਮਾਨਾ ॥੬॥੨੦॥ [੧੦]ਭੁਜੰਗ ਪ੍ਰਯਾਤ ਛੰਦ ॥ ਬਿਤੈ ਬਰਖ ਦ੍ਵੈ ਅਸਟ ਮਾਸੰ ਪ੍ਰਮਾਨੰ ॥ ਭਯੋ ਸੁ ਪ੍ਰਭੰ ਸਰਬ ਬਿਦਆ ਨਿਧਾਨੰ ॥ [੧੧]ਜਪੈ ਹਿੰਗਲਾ ਠਿੰਗਲਾ ਪਾਣ ਦੇਵੀ ॥ ਅਨਾਸਾ ਛੁਧਾ ਅਤ੍ਰਧਾਰੀ ਅਭੇਵੀ[ੳ] ॥੨੧॥[੧੨] ਜਪੈ ਤੋਤਲਾ ਸੀਤਲਾ ਖੱਗ ਪਾਣੀ ॥ ਭ੍ਰਮਾ ਭੈਹਰੀ ਭੀਮ ਰੂਪਾ ਭਵਾਣੀ ॥ [੧੩]ਚਲਾ ਚਲ ਸਿੰਘੰ ਝਮਾਝੰਮ ਅੱਤ੍ਰੰ ॥ ਹਹਾ ਹੂਹਿ ਹਾਸੰ ਝਲਾ ਛੱਤ੍ਰੰ ॥੨੨॥[੧੪] ਅਟਾ ਅੱਟਿ ਹਾਸੰ ਛਟਾ ਛੁੱਟ ਕੇਸੰ ॥ ਅਸੰ ਓਧ ਪਾਣੰ ਨਮੋ ਕ੍ਰੂਰ ਭੇਸੰ ॥ [੧੫]ਸਿਰੰ ਮਾਲ ਸ੍ਰੂਛੰ ਲਸੈ ਦੰਤ ਪੰਤੰ ॥ ਭਜੈ ਸਤ੍ਰ ਗੂੜੰ; ਪ੍ਰਫੁਲੰਤ ਸੰਤੰ ॥੨੩॥ [੧੬]ਅਲਿੰਪਾਤ ਅਰਧੀ; ਮਹਾ ਰੂਪ ਰਾਜੈ ॥ ਮਹਾ ਜੋਤ ਜ੍ਵਾਲੰ; ਕਰਾਲੰ ਬਿਰਾਜੈ ॥ [੧੭]ਤ੍ਰਸੈ ਦੁਸਟ ਪੁਸਟੰ; ਹਸੈ ਸੁਧ ਸਾਧੰ ॥ ਭਜੈ ਪਾਨ ਦੁਰਗਾ ਅਰੂਪੀ ਅਗਾਧੰ ॥੨੪॥ [੧੮]ਸੁਨੇ ਉਸਤਤੀ ਭੀ ਭਵਾਨੀ ਕ੍ਰਿਪਾਲੰ ॥ ਅਧੰ ਉਰਧਵੀ ਆਪ ਰੂਪੀ ਰਸਾਲੰ ॥ [੧੯]ਦਏ ਇਖ੍ਵਧੀ ਦ੍ਵੈ ਅਭੰਗੰ ਖਤੰਗੰ ॥ ਪਰੰਸਯੰ ਧਰੰ ਜਾਨ ਲੋਹੰ ਸੁਰੰਗੰ ॥੨੫॥ ਜਬੈ

---

ੳ. ਜਿਸ ਨੂੰ ਕਿਸੇ ਦੀ ਆਸ ਨਹੀਂ । ਜਿਸਦਾ ਕੋਈ ਰੂਪ ਨਹੀਂ ਨਾਂ ਕੋਈ ਕਿਸੇ ਵੀ ਕਿਸਮ ਦੀ ਭੁਖ ਹੈ । ਜਿਸ ਦੇ ਹੱਥ ਵਿਚ ਹੁਕਮ ਦਾ ਤੀਰ ਹੈ ਅਤੇ ਅਭੇਤ ਹੈ । ਇਹ ਪ੍ਰਤਿ ਬਿੰਬਾਂ ਦਾ ਨਾ ਸੁਣਕੇ ਅੱਖਾਂ ਤੋਂ ਅਤ ਬੁਧੀ ਦੇ ਅੰਧੇ ਵੀ ਇਹ ਜਾਣ ਸਕਦੇ ਹਨ ਕਿ ਇਹ ਕਿਹੜੀ ਦੇਵੀ ਹੈ ? ਜਿਹੜੀ ਸਾਰੇ ਹੀ ਰੂਪਾਂ ਵਿਚ ਵਿਦਮਾਨ ਹੈ । ਹਾਂ ਜੀ ਮੇਰੇ ਮਾਨਯੋਗ ਪ੍ਰਮ ਵਿਦਵਾਨ ਵਿਰੋਧੀ ਜਨ ਹੇਟਾਂ ਲਿਖੇ - ਪ੍ਰਮ ਗੁਰ ਸ੍ਰੀ ਦਸਮੇਸ ਸ੍ਰਾਮੀ ਕਵੀ ਰਾਜ ਸਿਯਾਮ ਜੀ ਦੀ ਦੇਵੀ ਭਵਾਨੀ ਦੇ ਅਰਥ ਵਿਚਾਰੋ । ਫੇਰ ਦੱਸ ਕੇ ਸਾਨੂੰ ਵੀ ਕਿਸੇ ਰਾਹ ਪਾਉ :—

ਭੁਜੰਗ ਪ੍ਰਯਾਤ ਛੰਦ ਤ੍ਵ ਪ੍ਰਸਾਦਿ ॥

ਤੁਹੀ ਖੜਗਧਾਰ ਤੁਹੀ ਬਢਵਾਰੀ ॥ ਤੁਹੀ ਤੀਰ ਤਰਵਰ ਕਾਤੀ ਕਟਾਰੀ ॥ ਹਲੱਬੀ ਜਲੱਬੀ ਮਗਰਬੀ ਤੁੀ ਹੈ ॥ ਨਿਹਾਰੋ ਜਹਾਂ ਆਪ ਠਾਢੀ ਵਹੀਂ ਹੈਂ ॥੧॥
ਤੁਹੀ ਜੋਗ ਮਾਯਾ ਤੁਹੀ ਬਾਗਬਾਨੀ ॥ ਭੁਹੀ ਆਪ ਰੂਪਾ ਤੁਹੀ ਸ੍ਰੀ ਭਵਾਨੀ ॥ ਤੁਹੀ ਬਿਸਨੁ ਬ੍ਰਹਮਾ ਤੂ ਰੁਦ੍ਰ ਰਾਜੈ ॥ ਤੁਹੀ ਬਿਸ੍ਵ ਮਾਤਾ ਸਦਾ ਜੈ ਬਿਰਾਜੈ ॥੨॥
ਤੁਹੀ ਦੇਵ ਤੂੰ ਦੈਂਤ ਤੈਂ ਜੱਖ ਉਪਾਏ ॥ ਭੁਹੀ ਤੁਰਕ ਹਿੰਦੂ ਜਗਤ ਮੈਂ ਬਿਨਾਏ ॥ ਤੁਹੀ ਪੰਥ ਹ੍ਵੈ ਅਵਤਰੀ ਸਿਸਟਿ ਮਾਹੀ ॥ ਤੁਹੀ ਬਕਤ੍ਰ ਤੇ ਬ੍ਰਹਮਾ ਬਾਦੋ ਬਕਾਹੀ ॥੩॥
ਤੁਹੀ ਖ੍ਰਿਕੂਤ ਰੂਪਾ ਤੁਹੀ ਚਾਰ ਨੈਨਾ ॥ ਤੁਹੀ ਰੂਪ ਬਾਲਾ ਤੁਹੀ ਬਕ੍ਰ ਬੈਨਾ ॥ ਤੁਹੀ ਬੱਕ੍ਰ ਤੇ ਬੇਦ ਚਾਰੋ ਉਚਾਰੇ ॥ ਤੁਹੀ ਸੁੰਭ ਨੈਸੁੰਭ ਦਾਨੋ ਸੰਘਾਰੇ ॥੪॥
ਜਗੈ ਜੰਗ ਤੋ ਸੈਂ ਭਜੇ ਭੂਪ ਭਾਰੀ ॥ ਬਧੇ ਛਾਡਿ ਬਾਨਾ ਕਢੀ ਬਢਵਾਰੀ ॥ ਤੂੰ ਨਰ ਸਿੰਘ ਹੈ ਕੈ ਹਿਰਾਨਾਛ ਮਾਰਯੋ ॥ ਤੁਮੀ ਦਾੜ ਪੈ ਭੂਮਿ ਕੋ ਭਾਰ ਧਾਰਯੋ ॥੫॥
ਤੁਮੀ ਰਾਮ ਹ੍ਵੈ ਕੈ ਹਠੀ ਦੈਤ ਘਾਯੋ ॥ ਭੁਮੀ ਕ੍ਰਿਸਨ ਹ੍ਵੈ ਕੰਸ ਕੇਸੀ ਖਪਾਯੋ ॥ ਤੁਹੀ ਜਾਲਪਾ ਕਾਲਕਾ ਕੈ ਬਖਾਨੀ ॥ ਭੁਹੀ ਚੌਦਹੂ ਲੋਕ ਕੀ ਰਾਜਧਾਨੀ ॥੬॥
ਤੁਹੀ ਕਾਲਿ ਕੀ ਰਾਤ੍ਰਿ ਹ੍ਵੈ ਕੈ ਬਿਹਾਰੈ ॥ ਤੁਹੀ ਆਦਿ ਉਪਾਵੈ ਭੁਹੀ ਅੰਤ ਮਾਰੈ ॥ ਤੁਹੀ ਰਾਜ ਰਾਜੇਸੁਰੀ ਕੈ ਬਖਾਨੀ ॥ ਤੁਹੀ ਚੌਦਹੂੰ ਲੋਕ ਕੀ ਆਪੁ ਰਾਨੀ ॥੭॥
ਤੁਮੈ ਲੋਗ ਉਗ੍ਰਾ ਅਤਿਉਗ੍ਰਾ ਬਖਾਨੈ ॥ ਭੁਮੈ ਅਦ੍ਰਜਾ ਬ੍ਰਾਸਬਾਨੀ ਪਛਾਨੈ ॥ ਤੁਮੀ ਸੇਸ ਕੀ ਆਪੁ ਸੇਜਯਾ ਬਨਾਈ ॥ ਤੁਹੀ ਕੇਸਰੀ ਬਾਹਨੀ ਕੈ ਕਹਾਈ ॥੮॥
ਤੁਤੋ ਸਾਰ ਕੂਟਾਨ ਕਰਕੈ ਸੁਹਾਯੋ ॥ ਤੁਹੀ ਚੰਡ ਔ ਮੁੰਡ ਦਾਨੋ ਖਪਾਯੋ ॥ ਤੁਹੀ ਰਕਤ ਬੀਜਾਰ ਸੌ ਜੁਧ ਕੀਨੋ ॥ ਤੁਮੀ ਹਾਥ ਦੈ ਰਾਖਿ ਦੈਵੇਸੁ ਲੀਨੋ ॥੯॥

੧. ਮੈਂ ਚਾਰੇ ਕੁੰਟਾਂ ਵਿਚ ਪੰਛੀ ਵਾਂਗ ਉੱਡ ਕੇ ਵੇਖਿਆ, ਪਰ ਪਾਰਸ ਦੇ ਰੂਪ ਵਰਗਾ ਕੋਈ ਵੀ ਨਹੀਂ ਦਿਸਿਆ। ਉਸਦਾ ਰੂਪ ਅਰਜਨ ਦਾ ਬਾਣ ਜਾਂ ਜੋਬਨ ਦੀ ਖਾਨ ਅਥਵਾ ਕਾਲ ਦੀ ਕ੍ਰਿਪਾਨ ਜਾਂ ਕਾਮ ਦੀ ਕਟਾਰੀ ਹੈ ॥੨॥੧੬॥

੨. ਨੇਤ੍ਰ ਇਉਂ ਸਨ ਜਿਵੇਂ ਤੰਤ੍ਰ ਭਰ ਹੋਏ ਜਾਂ ਜੰਤ੍ਰ ਜੜੇ ਹੋਏ ਅਤੇ ਮੰਤ੍ਰ ਨਾਲ ਚੁਰਾਇ ਹੋਏ ਦਿਖਾਈ ਦਿੰਦੇ ਹਨ। ਜੋਬਨ ਸੁੰਦਰਤਾ ਦੀ ਜੋਤ ਅਤ ਹੀ ਸੋਹਣੀ ਜਗ ਰਹੀ ਹੈ ਜਿਸ ਤਰ੍ਹਾ ਜਾਣੋ ਸ਼ਰਾਬ ਦੇ ਨਸ਼ੇ ਨਾਲ ਮਸਤ ਹੁੰਦੇ ਹਨ ਜਾਂ ਸ਼ਰਾਬੀ ਜਿਹਾ

੩. ਰੰਗ ਅਤੇ ਗੁਲਾਬ ਦੇ ਫੁੱਲ ਜਿਹੇ ਕਰੋੜਾਂ ਘਾਤ (ਦਾਉ ਪੇਚ) ਸਿੱਖੇ ਹੋਏ ਹਨ। ਬੜੀ ਮਿੱਠੀ ਪਿਆਰੀ ਮੂਰਤ ਅਤੇ ਸੁੰਦਰ ਸੂਰਤ ਵੇਖਦਿਆਂ ਹੀ ਦਿਲ ਨੂੰ ਚੁਰਾ ਲੈਂਦੇ ਹਨ ॥੩॥੧੭॥

੪. ਜਦੋਂ ਸ਼ਿੰਗਾਰ ਕਰਕੇ ਪਾਨ ਖਾਂਦਾ ਹੋਇਆ ਸਰੀਰ ਤੇ ਅਤ੍ਰ ਫੁਲੇਲ ਦੀ ਖੁਸ਼ਬੂ ਲਾ ਕੇ ਦਿਵਾਨ ਵਿਚ ਆਉਂਦਾ ਹੈ। ਕਿੰਨਰ, ਜੱਛ ਤੇ ਪਤਾਲਵਾਸੀ ਚਰਿੰਦੇ ਦੇਵ ਤੇ ਮਨੁੱਖ ਦੋਵੇਂ ਹੈਰਾਨ ਹੋ ਜਾਂਦੇ ਹਨ।

੫. ਧਰਤੀ ਤੇ ਸਾਰੇ ਲੋਕਾਂ ਦਾ ਮੋਹ ਤਿਆਗ ਕੇ ਬੜੇ ਮਾਨੀ ਲੋਕ ਉਸਦੇ ਦਰਸ਼ਨ ਕਰਕੇ ਮੋਹਤ ਹੋ ਕੇ ਬੜੇ ਖੁਸ਼ੀ ਹੁੰਦੇ ਹਨ। ਹੀਰੇ ਤੇ ਬੇਮੁਲੇ ਬਸਤਰ ਵਾਰਨੇ ਕਰਦੇ ਕਰਦੇ ਹਨ। ਇਸਤਰੀਆਂ ਧੀਰਜ ਤੋਂ ਖਾਲੀ ਹੋ ਕੇ ਸਾਰੀਆਂ ਹੀ ਸਦਕੇ ਜਾਂਦੀਆਂ ਹਨ ॥੪॥੧੮॥

੬. ਸਵੈਯਾ ॥ ਰੂਪ ਬਹੁਤ ਹੀ ਬੇਅੰਤ ਹੈ, ਚੌਦਾਂ ਵਿਦਿਆ ਪੜ੍ਹਿਆ ਹੋਇਆ ਹੈ ਜਾਣੋ ਦੈਂਤਾਂ ਦਾ ਵੈਰੀ ਉਸਨੂੰ ਚੌਹਾਂ ਲੋਕਾਂ ਨੇ ਜਾਣ ਲਿਆ ਹੈ। ਜੁਧ ਕਲਾ ਸਸਤ੍ਰ ਚਲਾਉਣ ਦੀਆਂ ਜੁਗਤੀਆਂ ਜਿਤਨੀਆਂ ਵੀ ਜਗਤ ਵਿਚ ਹੁੰਦੀਆਂ ਹਨ ਸਾਰੀਆਂ ਵਿਚ ਹੀ ਮੰਨਿਆ ਗਿਆ ਹੈ।

੭. ਦੇਸਾਂ ਤੇ ਪਰਦੇਸਾਂ ਦੇ ਉਤੇ ਜਿੱਤ ਦਾ ਚੰਦੋਆ ਬਣਾ ਕੇ ਦਸਾਂ ਹੀ ਦਿਸ਼ਾਂ ਵਿਚ ਤਾਣ ਦਿੱਤਾ ਹੈ। ਦੇਵਤਿਆਂ ਦਾ ਰਾਜਾ ਇੰਦਰ ਅਤੇ ਗੋਪੀਆਂ ਨੇ ਕਾਨ (ਕ੍ਰਿਸ਼ਨ) ਰਾਤ ਨੇ ਚੰਦ ਦੇ ਬਰਾਬਰ ਸਮਝਿਆ ਹੈ ॥੫॥੧੯॥

੮. ਚੌਦਾਂ ਹੀ ਲੋਕ ਚਾਰੇ ਹੀ ਦਿਸ਼ਾਵਾਂ ਹੈਰਾਨ ਹੋ ਗਈਆਂ ਹਨ ਧਰਤੀ ਤਲ ਤੇ ਅਕਾਸ਼ ਲੋਕਾਂ ਦੋਹਾਂ ਨੇ ਪਛਾਣ ਲਿਆ ਹੈ। ਜੋਧਿਆਂ ਨੇ ਉਸ ਨੂੰ ਜੋਧੇ ਦਾ ਰੂਪ ਹੀ ਕਰਕੇ ਸਾਰੇ ਜੋਧਿਆਂ ਨੇ ਅਤੇ ਗਿਆਨੀਆਂ ਨੇ ਮਹਾਨ ਗਿਆਨੀ ਕਰਕੇ ਅਨੁਮਾਨ ਲਾਇਆ ਹੈ।

੯. ਦਿਨ ਨੇ ਉਸਨੂੰ ਸੂਰਜ ਸਾਮ੍ਹਣੇ ਵੇਖਿਆ ਅਤੇ ਰਾਤ ਨੇ ਚੰਦ ਦਾ ਰੂਪ ਕਰਕੇ ਪਹਿਚਾਣਿਆ ਹੈ। ਰਾਣੀਆਂ ਨੇ ਉਸਨੂੰ ਰਾਜਾ, ਇਸਤ੍ਰੀਆਂ ਨੇ ਸੁਹਾਗ ਅਤੇ ਭਾਵਨਾ ਅਨੁਸਾਰ ਸਭ ਨੇ ਚੰਗਾ ਪ੍ਰੇਮ ਰੂਪ ਮਨ ਵਿਚ ਮੰਨਿਆ ॥੬॥੨੦॥

੧੦. ਭੁਜੰਗ ਪ੍ਰਯਾਤ ਛੰਦ ॥ ਜਿਸ ਵੇਲੇ ਦੋ ਬਰਸ ਤੇ ਅੱਠ ਮਹੀਨੇ ਬਰਾਬਰ ਬੀਤ ਗਏ। ਤਾਂ ਉਹ ਸਾਰੀਆਂ ਵਿਦਿਆਵਾਂ ਦਾ ਭਰਪੂਰ ਖਜ਼ਾਨਾ ਹੋ ਗਿਆ ਅਤੇ ਜਹਾਨ ਮਾਤਾ ਜਿਸਦੇ ਬੇਅੰਤ ਹੀ ਨਾਮ ਹਨ ਉਸ ਦਾ ਜਾਪ ਕਰਨ ਲੱਗ ਗਿਆ। ਜਿਸ ਮਹਾਂ

੧੧. ਮਾਈ ਦੇਵੀ ਦੇ ਹਿੰਗਲਾ, ਠਿੰਗਲਾ-ਗੁਰਜ ਹੱਥ ਵਿਚ ਧਾਰਨ ਵਾਲੀ। ਜਿਸ ਨੂੰ ਕਿਸੇ ਦੀ ਕੋਈ ਆਸ ਨਹੀਂ ਨਾਂ ਹੀ ਕੋਈ ਭੁਖ ਹੈ ਹੁਕਮ ਦਾ ਅਤ੍ਰ ਸ਼ਸ਼ਤ੍ਰ ਧਾਰਨ ਕਰਨ ਵਾਲੀ ਅਤੇ ਜਿਸਦਾ ਕੋਈ ਭੇਤ ਨਹੀਂ ਲੈ ਸਕਿਆ ॥੨੧॥

੧੨. ਉਸਦਾ ਜਾਪ ਕਰਦਾ ਹੈ ਜਿਸਦਾ ਓਜ ਤੋਤਲਾ ਅਤੇ ਸੀਤਲਾ ਦੇਵੀ ਵਿਚ ਬਿਰਾਜਦਾ ਹੈ ਅਤੇ ਹੱਥ ਵਿਚ ਹੁਕਮ ਦੀ ਤਲਵਾਰ ਤਾਣੀ ਹੋਈ ਹੈ। ਜੋ ਭਰਮਾਂ ਤੇ ਭੈ ਹਰਨ ਵਾਲੀ, ਭੀਮ ਰੂਪ ਬਲਵਾਨ ਤੇ ਭਵਾਨੀ ਵਿਚ ਬਿਰਾਜਮਾਨ ਹੈ।

੧੩. ਜਿਸ ਤੋਂ ਸ਼ਕਤੀ ਲੈ ਕੇ ਦੁਰਗਾ ਸ਼ੇਰ ਤੇ ਸਵਾਰੀ ਕਰਦੀ ਅਤੇ ਝਮਾ-ਝਮ ਸ਼ਸਤ੍ਰ ਚਮਕਾਉਂਦੀ ਹੈ। ਹੜ-ਹੜਾ ਕੇ ਹੱਸਦੀ ਹੈ ਤੇ ਝਿਲਮਿਲ-ਝਿਲਮਿਲ ਕਰਕੇ ਸਿਰ ਤੇ ਛਤਰ ਚਮਕਦਾ ਹੈ ॥੨੨॥

੧੪. ਜਿਸ ਤੋਂ ਬਲ ਪਾ ਕੇ ਭਿਆਨਕ ਰੂਪ ਦੇ ਵਿਚ ਕਾਲੀ ਹਿੜ ਹੜਾ ਕੇ ਖੁਲੇ ਕੇਸ ਸੁਟ ਕੇ ਹੱਸਦੀ ਹੈ ਅਤੇ ਉਚੀ ਤਲਵਾਰ ਚੁੱਕ ਕੇ ਡਰਾਉਣਾ ਰੂਪ ਬਣਾਇਆ ਹੋਇਆ ਹੈ।

੧੫. ਬੜੀ ਸੋਹਣੀ ਸਿਰਾਂ ਦੀ ਮਾਲਾ ਪਾਈ ਹੋਈ ਹੈ ਤੇ ਦੰਦਾਂ ਦਾ ਬੀੜ ਲਿਸ਼ਕਦਾ ਹੈ। ਬੜੇ ਭਾਰੀ ਵੈਰੀ ਜਿਸ ਅੱਗੋ ਭੱਜ ਜਾਂਦੇ ਹਨ ਅਤੇ ਸੰਤ ਲੋਕ ਫੁਲਦੇ ਫੁਲਦੇ ਸੁਖੀ ਹੁੰਦੇ ਹਨ ॥੨੩॥

੧੬. ਭਵਰਿਆਂ ਦੀ ਲੜੀ ਲਿਪਟੀ ਵਾਂਗ ਕਾਲੇ ਭਵਟੇ ਮਹਾਂ ਰੂਪ ਦੇ ਵਿਚ ਬਿਰਾਜਦੇ ਹਨ। ਜਿਸਦੀ ਜੋਤ ਮਹਾਂ ਤੇਜ ਅਗਨੀ ਦੀ ਲਾਟ ਬੜੀ ਤੇਜਸਵੀ ਦਿਸਦੀ ਹੈ।

੧੭. ਬੜੇ ਬੜੇ ਭਾਰੀ ਦੁਸ਼ਮਨ ਜਿਸ ਤੋਂ ਡਰਦੇ ਹਨ। ਜਿਸ ਦਾ ਰੂਪ ਰਹਿਤ ਤੇ ਅਗਾਧ ਨਾਂ ਜਾਣੇ ਜਾਣ ਵਾਲਾ ਬੇਅੰਤ ਓਜ (ਪ੍ਰਤਾਪ) ਅਥਾਹ ਹੈ ॥੨੪॥

੧੮. ਜਿਸ ਦੀ ਉਸਤਤਿ ਨੂੰ ਸੁਣ ਕੇ ਭਵਾਨੀ (ਭਗੌਤੀ) ਕ੍ਰਿਪਾਲੂ ਹੋ ਗਈ। ਜੋ ਧਰਤੀ ਤੇ ਅਕਾਸ਼ ਤਕ ਸਾਰੇ ਵਿਆਪਕ ਹੈ ਤੇ ਆਪਣਾ ਆਪ ਹੀ ਰਸ ਭਰਿਆ ਸਰੂਪ ਹੈ। ਉਸ ਨੇ ਤੀਰਾਂ ਦੇ ਭੱਥੇ ਦਿੱਤੇ ਅਤੇ

੧੯. ਨਾਂ ਟੁਟਣ ਵਾਲਾ ਧਨੁਖ ਦਿੱਤਾ, ਬੜਾ ਭਾਰੀ ਕੁਹਾੜਾ ਜਿਹੜਾ ਲੋਹੇ ਦਾ ਸੁੰਦਰ ਰੰਗ ਵਾਲਾ ਸੀ ਉਹ ਦਿੱਤਾ ॥੨੪॥

---

ਤੁਮੀ ਮਹਿਖ ਦਾਨੋ ਬਡੇ ਕੋਪਿ ਘਾਯੰ ॥ ਤੂੰ ਧੂਮ੍ਰਾਛ ਜ੍ਵਾਲਾਛਕੀ ਸੌ ਜਰਾਯੋ ॥ ਤੁਮੀ ਕੌਚਬਕ੍ਰ ਤਾਪਨ ਤੇ ਉਚਾਰਿਯੋ ॥ ਬਿਡਾਲਾਛ ਔ ਚਿਛਰਾਛਸ ਬਿਡਾਰਿਯੋ ॥੧੦॥
ਤੁਮੀ ਡਹ ਡਹਕੈ ਡਵਰ ਕੋ ਬਜਾਯੋ ॥ ਤੁਹੀ ਕਹ ਕਹ ਕੈ ਹਸੀ ਜੁਧੁ ਪਾਯੋ ॥ ਤੁਹੀ ਅਸਟ ਅਸਟਹਾਥ ਮੈ ਅਸਤ੍ਰ ਧਾਰੇ ॥ ਅਜੈ ਜੈ ਕਿਤੇ ਕੇਸ ਹੂੰ ਤੇ ਪਛਾਰੇ ॥੧੧॥
ਜਯੰਤੀ ਤੁਹੀ ਮੰਗਲਾ ਰੂਪ ਕਾਲੀ ॥ ਕਪਾਲਨਿ ਤੁਹੀ ਹੈ ਤੁਹੀ ਭੱਦ੍ਰਕਾਲੀ ॥ ਦੁਰਗਾ ਤੂੰ ਛਿਮਾ ਤੂੰ ਸਿਵਾ ਰੂਪ ਤੇਰੋ ॥ ਤੁਧਾਤ੍ਰੀ ਸ੍ਵਾਹਾ ਨਮਸਕਾਰ ਮੋਰੋ ॥੧੨॥
ਤੁਹੀ ਪ੍ਰਾਤ ਸੰਧਯਾ ਅਰੁਨ ਬਸਤ੍ਰ ਧਾਰੇ ॥ ਤੁਮੈ ਧਯਾਨ ਮੈ ਸਕਲ ਅੰਬਰ ਸਧਾਰੇ ॥ ਤੁਹੀ ਪੀਤ ਬਾਨਾ ਸਪੰਕਾਲ ਧਾਰਯੋ ॥ ਸਭੈ ਸਾਧੂਅਨ ਕੋ ਮਹਾ ਮੋਹ ਟਾਰਯੋ ॥੧੩॥
ਤੁਹੀ ਆਪ ਕੋ ਰਕਤ ਦੰਤਾ ਕਹੈ ਹੈ ॥ ਤੁਹੀ ਬਿਪ੍ਰਚਿੰਤਾਨੁ ਹੂੰਕੋ ਚਬੈ ਹੈ ॥ ਤੁਹੀ ਨੰਦ ਕੇ ਧਾਮ ਮੈਂ ਔਤਰੈਗੀ ॥ ਤੁਸਾਕੰ ਭਰੀ ਸਾਕ ਸੋ ਤਨ ਭਰੈਗੀ ॥੧੪॥
ਤੂ ਬੌਧਾ ਤੁਹੀ ਮੱਛ ਕੋ ਰੂਪ ਕੈ ਹੈ ॥ ਤੁਹੀ ਕੱਛ ਹ੍ਵੈ ਕੈ ਸਮੁਦ੍ਰਹਿ ਮਥੈ ਹੈ ॥ ਤੁਹੀ ਆਪ ਦਿਜ ਰਾਮ ਕੋ ਰੂਪ ਧਰਿ ਹੈ ॥ ਨਿਛਤ੍ਰਾਂ ਪ੍ਰਿਥੀ ਬਾਰ ਇੱਕੀਸ ਕਰਿ ਹੈ ॥੧੫॥
ਤੁਹੀ ਆਪਕੌ ਨਿਹਕਲੰਕੀ ਬਨੈ ਹੈ ॥ ਸਭੈ ਹੀ ਮਲੇਛਾਨ ਕੋ ਨਾਥ ਦੈ ਹੈ ॥ ਮਇਆ ਜਾਨ ਚੇਰੋ ਮਯਾ ਮੋਹਿ ਕੀ ਜੈ ॥ ਚਹੋਂ ਚਿੱਤ ਮੈ ਜੋ ਵਹੈ ਮੋਹਿ ਦੀਜੈ ॥੧੬॥
ਪੰ:—੮੦੯-੧੦॥ਚਰਿਤ੍ਰ ਪਖਯਾਨ=ਪਹਿਲਾ ਚਰਿਤ੍ਰ॥

ਅਰੰਭਕ ਮੰਗਲ ੧ਓ ਵਾਹਿਗੁਰੂ ਜੀ ਕੀ ਫਤੇ ਹੈ ॥ ਸ੍ਰੀ ਭਗੌਤੀ ਏ ਨਮਹ ॥ ਜੋ ਦਸਮ ਗੁਰੂ ਗ੍ਰੰਥ ਵਿਚ ਥਾਂ ਪਰ ਥਾਂ ਸ੍ਰੀ ਦਸ਼ਮੇਸ਼ ਜੀ ਦੀ ਅਕੱਟ ਮੋਹਰ ਹੈ।

ਇਸੇ ਸ਼ਕਤੀ ਨੂੰ ਆਦਿ ਬਾਣੀ ਵਿਚ ਜੋਤਿ ਕਹਿਕੇ ਸਤਕਾਰਿਆਂ ਹੈ - ਕਿਤੇ ਕਲਾ ਵੀ ਕਿਹਾ ਹੈ ਅਤੇ ਕਿਤੇ ਕੁਦਰਤ ਵੀ ਕਿਹਾ ਹੈ ਜੋ ਇਹ ਸਾਰੇ ਨਾਮ ਪੋਲਿੰਗ ਇਸਤਰੀ ਲਿੰਗ ਵਿਚ ਮਾਤਾ ਤੇ ਦੇਵੀ ਹੀ ਕਹੀ ਜਾ ਸਕਦੀ ਹੈ ਜੈਸਾ ਕਿ:- ਬਚਨ ਹੈ
ਕਾਦਰੁ ਮਨਹੁ ਵਸਾਰਿਆ ਕੁਦਰਤਿ ਅੰਦਰਿ ਕਾਦਰ ਦਿਸੈ ॥੧੪॥ਵਾ: ੩੭॥ਭਾਈ ਗੁਰਦਾਸ ਜੀ ॥
ਜੇ ਕਾਦਰ ਦੇ ਦਰਸ਼ਨ ਪਾਉਣੇ ਹਨ ਤਾਂ ਕਾਦਰ ਦੀ ਕੁਦਰਤਿ ਦੀ ਦਲੀਜ ਤੇ ਪਹਿਲਾਂ ਜਾਣਾ ਹੋਇਗਾ ਅਤੇ ਕੁਦਰਤ ਨੂੰ ਦੇਵੀ ਮਾਤਾ ਦੁਰਗਾ ਸ਼ਾਹ ਕਹਿ ਕੇ ਹੀ ਯਾਦ ਕਰਨਾ ਪਏਗਾ ਭਗਵੰਤ ਦੀ ਭਗਉਤੀ ਮਾਤਾ ਦਾ ਸਹਾਰਾ ਲੈਣਾ ਪਏਗਾ। ਜਿਸ ਦੀ ਜੋਤ ਦਾ ਚਮਤਕਾਰਾ ਸ੍ਰੀ ਸਿਆਮ ਕਵੀ ਰਾਜ ਜੀ ਸਾਰੀਆਂ ਦੇਵੀਆਂ ਵਿਚ ਜਹੂਰ ਪ੍ਰਗਾਉਂਦੇ ਹਨ।

੧. ਪ੍ਰਗਟੀ ਜੋਤਿ ਮਿਟਿਆ ਅੰਧਿਆਰਾ ॥
ਰਾਮ ਰਤਨੁ ਪਾਇਆ ਕਰਤ ਬੀਚਾਰਾ ॥ਪੰ: ੧੩੪੯॥ਕਬੀਰ ਜੀ ਜਿਸ ਕੁਦਰਤ ਦੇਵੀ ਮਾਤਾ ਨੇ ਜਗਤ ਸਿਰਜਿਆ:-

੨. ਤੇ ਫੇਰ ਸਮੋਇਆ ਉਹ ਮਾਲਿਕ ਕੁਦਰਤ ਰਾਹੀਂ ਸਮਝਣਾ ਹੈ
ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋ ਵਾ ॥ਪੰ:੫੮੧॥ਮ:੧॥

੩. ਕੀਤਾ ਵੇਖੈ ਸਾਹਿਬੁ ਆਪਣਾ ਕੁਦਰਤਿ ਕਰੇ ਬੀਚਾਰੋ ॥ ਕੁਦਰਤਿ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ ਜਾਣੈ ॥ਉਹੀ ॥
ਐਥੋਂ ਤਕ ਕਿ ਹਰੀ ਪ੍ਰਮ ਪੁਰਖ ਨੇ ਕੁਦਰਤਿ ਨੂੰ ਹੀ ਆਪਣੇ ਬੈਠਣ ਲਈ ਤਖਤ ਬਣਾਇਆ ਹੈ (ਕੁਦਰਤ ਵਿਚ ਹੀ ਉਸਦਾ ਆਪਣਾ ਨਿਵਾਸ

[੧]ਸਸਤ੍ਰ ਸਾਧੀ ਸਬੈ ਸਸਤ੍ਰ ਪਾਏ ॥ ਉਘਾਰੇ ਚੁਮੇ ਕੰਠ ਸੀਸੰ ਛੁਹਾਏ ॥ [੨]ਲਖਯੋ ਸਰਬ ਰਾਵੰ ਪ੍ਰਭਾਵੰ ਅਪਾਰੰ ॥ ਅਜੋਨੀ ਅਜੈ ਬੇਦ ਬਿੱਦਿਆ ਬਿਚਾਰੰ ॥੨੬॥ [੨]ਗ੍ਰਿਹੀਤੁਆ ਜਬੈ ਸੱਸਤ੍ਰ ਅੱਸਤ੍ਰੰ ਅਪਾਰੰ ॥ ਪੜੇ ਅਨਭਵੰ ਬੇਦ ਬਿੱਦਿਆ ਬਿਚਾਰੰ ॥ [੩]ਪੜੇ ਸਰਬ ਬਿੱਦਿਆ ਹੁਤੀ ਸਰਬ ਦੇਸੰ ॥ ਜਿਤੇ ਸਰਬ ਦੇਸੀ ਸੁ ਅਸਤ੍ਰੰ ਨਰੇਸੰ ॥੨੭॥ [੪]ਭੁਜੰਗ ਪ੍ਰਯਾਤ ਛੰਦ ॥ ਪਠੇ ਕਾਗਦੰ ਦੇਸ ਦੇਸੰ ਅਪਾਰੀ ॥ ਕਰੋ ਆਨ ਕੈ ਬੇਦ ਬਿੱਦਆ ਬਿਚਾਰੀ ॥ [੫]ਜਟੀ ਦੰਡ ਮੁੰਡੀ ਤਪੀ ਬ੍ਰਹਮਚਾਰੀ॥ ਸਧੀ ਸ੍ਰਾਵਗੀ ਬੇਦ ਬਿੱਦਿਆ ਬਿਚਾਰੀ ॥੨੮॥ [੬]ਹਕਾਰੇ ਸਬੈ ਦੇਸ ਦੇਸਾ ਨਰੇਸੰ॥ ਬੁਲਾਏ ਸਬੈ ਮੋਨ ਮਾਨੀ ਸੁ ਬੇਸੰ ॥ [੭]ਜਟਾ ਧਾਰ ਜੇਤੇ ਕਹੂੰ ਦੇਖ ਪੱਈਯੈ ॥ ਬੁਲਾਵੈ ਤਿਸੈ ਨਾਥ ਭਾਖੈ ਬੁਲੱਈਯੈ ॥੨੯॥ [੮]ਫਿਰੇ ਸਰਬ ਦੇਸੰ ਨਰੇਸੰ ਬੁਲਾਵੈ॥ ਮਿਲੈ ਨਾ ਤਿਸੈ ਛੱਤ੍ਰ ਛੋਣੀ ਛਿਨਾਵੈ ॥ [੯]ਪਠੈ ਪਤ੍ਰ ਏਕੈ ਦਿਸਾ ਏਕ ਧਾਵੈ॥ ਜਟੀ ਦੰਡ ਮੁੰਡੀ ਕਹੂੰ ਹਾਥ ਆਵੈ ॥੩੦॥ [੧੦]ਰਚਯੋ ਜੱਗ ਰਾਜਾ ਚਲੇ ਸਰਬ ਜੋਗੀ ॥ ਜਹਾਂ ਲਉ ਕੋਈ ਬੂਢ ਬਾਰੋ ਸਭੋਗੀ ॥ [੧੧]ਕਹਾ ਰੰਕ ਰਾਜਾ ਕਹਾ ਨਾਰ ਹੋਈ ॥ ਰਚਯੋ ਜੱਗ ਰਾਜਾ; ਚਲਿਓ ਸਰਬ ਕੋਈ ॥੩੧॥ [੧੨]ਫਿਰੇ ਪੱਤ੍ਰ ਸਰਬੱਤ੍ਰ ਦੇਸੰ ਅਪਾਰੰ॥ ਜੁਰੇ ਸਰਬ ਰਾਜਾ; ਨ੍ਰਿਪੰ ਆਨ ਦੁਆਰੰ ॥ ਜਹਾਂ ਲੌ ਹੁਤੇ ਜਗਤ ਮੈ ਜਟਾਧਾਰੀ॥ ਮਿਲੈ ਰੋਹ ਦੇਸੰ ਭਏ ਭੇਖ ਭਾਰੀ ॥੩੨॥ [੧੪]ਜਹਾਂ ਲਉ ਹੁਤੇ ਜੋਗ ਜੋਗਿਸਟ ਸਾਧੇ॥ ਮਲੇ ਮੁਖ ਬਿਭੂਤੰ; ਸੁ ਲੰਗੋਟ ਬਾਧੇ ॥ [੧੫]ਜਟਾ ਸੀਸ ਧਾਰੇ ਨਿਹਾਰੇ ਅਪਾਰੰ ॥ ਮਹਾ ਜੋਗ ਧਾਰੰ ਸੁ ਬਿੱਦਿਆ ਬਿਚਾਰੰ ॥੩੩॥ [੧੬]ਜਿਤੇ ਸਰਬ ਭੂਪੰ ਬੁਲੇ ਸਰਬ ਰਾਜਾ ॥ ਚਹੂੰ ਚੱਕ ਮੋ ਦਾਨਾ ਨੀਸਾਨ ਬਾਜਾ॥ [੧੭]ਮਿਲੇ ਦੇਸ ਦੇਸਾਨ ਆਨੇਕ ਮੰਤ੍ਰੀ ॥ ਕਰੈ ਸਾਧਨਾ ਜੋਗ ਬਾਜੰਤ੍ਰ ਤੰਤ੍ਰੀ ॥੩੪॥ [੧੮]ਜਿਤੇ ਸਰਬ ਭੂਮਿਸ ਥਲੀ ਸੰਤ ਆਹੇ ॥ ਤਿਤੇ ਸਰਬ ਪਾਰਸ ਨਾਥੰ ਬੁਲਾਏ॥ [੧੯]ਦਏ ਭਾਂਤ ਆਨੇਕ ਭੋਜ ਅਰਘ ਦਾਨੰ ॥ ਲਜੀ ਪੇਖ ਦੇਵਿਸਥਲੀ ਮੋਨ ਮਾਨੰ॥੩੫॥ [੨੦]ਕਰੈ ਬੈਠ ਕੈ ਬੇਦ ਬਿੱਦਿਆ ਬਿਚਾਰੰ ॥ ਪ੍ਰਕਾਸੋ ਸਬੈ ਆਪੁ ਆਪੰ ਪ੍ਰਕਾਰੰ ॥ [੨੧]ਟਕੰ ਟੱਕ ਲਾਗੀ ਮੁਖੰ ਮੁਖਿ ਪੇਖਿਓ ॥ ਸੁਨਯੋ ਕਾਨ ਹੋ ਤੌਂ; ਸੁ ਤੋ ਆਂਖਿ ਦੇਖਿਓ ॥੩੬॥ [੨੨]ਪ੍ਰਕਾਸੋ ਸਬੈ ਆਪ ਆਪੰ ਪੁਰਾਣੰ ॥ ਰੜੋ ਦੇਸਿ ਦੇਸਾਣ ਬਿੱਦਿਆ ਮੁਹਾਣੰ ॥ [੨੩]ਕਰੋ ਭਾਂਤ ਭਾਂਤੰ ਸੁ ਬਿੱਦਿਆ ਬਿਚਾਰੰ ॥ ਨ੍ਰਿਭੈ ਚਿੱਤ ਦੈ ਕੈ ਮਹਾ ਤ੍ਰਾਸ ਟਾਰੰ ॥੩੭॥ [੨੪]ਜੁਰੇ ਬੰਗਸੀ ਰਾਫਜੀ ਰੋਹ ਰੂਮੀ॥ ਚਲੇ ਬਾਲਖੀ ਛਾਡ ਕੈ ਰਾਜ ਭੂਮੀ ॥ ਨ੍ਰਿਭੈ ਭਿੰਭਰੀ ਕਾਸਮੀਰੀ ਕੰਧਾਰੀ ॥ ਕਿ ਕੈਕਾਲ ਮਾਖੀ ਕਸੇ ਕਾਸ

---

ਹੈ ਅਤੇ ਉਸ ਉਤੇ ਹੀ ਬੈਠਕੇ ਸੱਚੇ ਨਿਆ ਨਾਲ ਫੈਸਲੇ ਕਰਦਾ ਹੈ (ਭਾਵ ਕੇ ਰੱਬ ਜੀ ਕਿਧਰੇ ਅਸਮਾਨ ਤੇ ਬਹਿ ਕੇ ਫੈਸਲੇ ਨਹੀਂ ਕਰਦਾ :- ਕੁਦਰਤ ਦੇ ਅੰਦਰੋਂ ਹੀ ਚੰਗੇ ਮੰਦੇ ਦਾ ਨਿਰਣਾ ਹੁੰਦਾ ਹੈ ਅਤੇ ਨਾਲੋ ਨਾਲ ਦੁਖ ਸੁਖ ਦੰਡ ਜਾਂ ਸਹਾਇਤਾ ਹੁੰਦੀ ਰਹਿੰਦੀ ਹੈ :-

੪. ਕੁਦਰਤਿ ਤਖਤੁ ਰਚਾਇਆ ਸਚਿ ਨਬੇੜਨ ਹਾਰੋ ॥੨॥ ਆਵਾਗਵਨ ਸਿਰਜਿਆ ਤੂ ਥਿਰੁ ਕਰਣੈ ਹਾਰੋ ॥ਉਹੀ ॥

੫. ਲੱਖ ਸਾਹ ਪਾਤਿਸ਼ਾਹ ਲੱਖ ਲਖ ਨਾਥ ਅਵਤਾਰੁ ਸੁਹਾਣੇ ॥
ਦਾਨੇ ਕੀਮਤਿ ਨਾ ਪਵੈ ਦਾਤੇ ਕਉਣੁ ਸੁਮਾਰੁ ਵਖਾਣੈ ॥
ਕੁਦਰਤਿ ਕਾਦਰ ਨੋ ਕੁਰਬਾਣੈ ॥੧੫॥ਭਾ: ਗੁ: ਦਾ: ਜੀ ॥

੬. ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ ॥ ਅੰਤਰਿ ਜੋਤਿ ਰਾਮ ਪਰਗਾਸਾ ਗੁਰਮੁਖਿ ਬਿਰਲੈ ਜਾਨੀ ॥੧॥ਪੰ:੬੭੦॥ਕਬੀਰ ਜੀ॥

---

ਗੁਰੂ ਨੇ ਦਮ ਲਿਆ ਅਤੇ ਆਪਣਾ ਜੰਗੀ ਕਮਰਕਸਾ ਖੋਲਿਆਂ ਤਖਤ ਦਮਦਮਾ ਸਾਹਿਬ ਇਹ ਉਹ ਅਸਥਾਨ ਹੈ ਜਿਥੇ ਇਕ ਤੰਬੂ ਲਗਵਾ ਕੇ ਦਸਮ ਪਾਤਸ਼ਾਹ ਨੇ ਭਈ ਮਨੀ ਸਿੰਘ ਤੋਂ ਦਮਦਮੀ ਬੀੜ ਲਿਖਵਾਈ ਸੀ । ਇਥੇ ਗੁਰੂ ਜੀ ਤਖਤ ਦਮਦਮਾ ਸਾਹਿਬ ਦੀ ਮੋਹਰ ਹੇਠ ਸੰਗਤਾਂ ਨੂੰ ਹੁਕਮਨਾਮੇ ਜਾਰੀ ਕਰਿਆ ਕਰਦੇ ਸਨ ।

**ਮੰਜੀ ਸਾਹਿਬ ਪਾਤਸ਼ਾਹੀ ਨੌਵੀਂ**—ਇਹ ਅਸਥਾਨ ਉਚੇ ਦਮਦਮੇ ਦੇ ਬਿਲਕੁਲ ਪੈਰਾਂ 'ਚ ਸਥਿਤ ਹੈ, ਜਿਥੇ ਨੌਵੇਂ ਪਾਤਸ਼ਾਹ "ਦਮਦਮੇ" ਨੂੰ ਪ੍ਰਨਾਮ ਕੀਤਾ ਅਤੇ ਦਸਮੇਸ਼ ਪਿਤਾ ਨੇ ਗੁਰੂ ਕਾਸ਼ੀ ਆਉਣ ਬਾਰੇ ਪੇਸ਼ੀਨਗੋਈ ਕੀਤੀ ਸੀ ।

੧. ਜਦੋਂ ਸਾਰੇ ਸ਼ਸਤ੍ਰਾਂ ਦੀ ਸਾਧਨਾ ਕਰਨ ਵਾਲੇ ਪਾਰਸ ਨਾਥ ਨੇ ਉਹ ਸਾਰੇ ਸ਼ਸਤ੍ਰ ਪਹਿਨ ਲਏ ਹਾਸਲ ਕਰ ਲਏ ॥ ਉਹ ਸ਼ਸਤ੍ਰ ਨੰਗੇ ਕੀਤੇ ਚੁਕੇ ਤੇ ਚੁੰਮੇ ਤੇ ਫੇਰ ਗਲੇ ਤੇ ਸਿਰ ਨਾਲ ਛੁਹਾਏ ਭਾਵ ਸ਼ਸ਼ਤਰਾਂ ਦਾ ਸਤਿਕਾਰ ਕੀਤਾ ਵ ਪੂਜਾ ਕੀਤੀ ।

੨. ਇਹ ਕੌਤਕ ਸਾਰੇ ਰਾਜਿਆਂ ਨੇ ਵੇਖਿਆ ਜਿਸਦਾ ਪ੍ਰਭਾਉ ਬੇਅੰਤ ਸੀ । ਅਰ ਜੋ ਜੂਨਾਂ ਤੋਂ ਰਹਿਤ ਨਾਂ ਜਿਤੇ ਜਾਣ ਵਾਲਾ ਤੇ ਵੇਦ ਵਿਦਿਆ ਦੇ ਵਿਚਾਰਨ ਵਾਲਾ ਹੈ ।

੩. ਜਿਤਨੇ ਵੀ ਦੇਸਾਂ ਦੀ ਵਿਦਿਆ ਹੁੰਦੀ ਸੀ ਉਹ ਸਾਰੀ ਪੜ੍ਹੀ ਹੋਈ ਸੀ । ਹੋਰ ਜਿਤਨੇ ਵੀ ਸ਼ਸ਼ਤ੍ਰ ਧਾਰੀ ਰਾਜੇ ਸਨ ਉਹ ਜਿਤ ਲਏ ॥੨੭॥

੪. ਭੁਜੰਗ ਪ੍ਰਯਾਤ ਛੰਦ ॥ ਬੇਅੰਤ ਦੇਸ਼ਾਂ ਦੇਸ਼ਾਂ ਨੂੰ ਪੱਤ੍ਰ ਭੇਜ ਦਿਤੇ ਕਿ ਤੁਸੀਂ ਆ ਕੇ ਮੇਰੇ ਨਾਲ ਬਹੁਤ ਸਾਰੀ ਵੇਦ ਵਿਦਿਆ ਦੀ ਵਿਚਾਰ ਕਰੋ ।

੫. ਜਿਤਨੇ ਵੀ ਜਟਾਂਧਾਰੀ ਦੰਤੀ ਸੰਨਿਆਸੀ, ਸਿਰ ਮੁੰਨੇ ਤਪਸਿਆ ਕਰਨ ਵਾਲੇ ਤੇ ਬ੍ਰਹਮਚਾਰੀ ਸੋਧੀ ਤੇ ਸਾਧਨਾ ਕਰਨ ਵਾਲੇ ਸਰੇਵੜੇ ਵੇਦਾਂ ਦੀ ਵਿਚਾਰ ਕਰਨ ਵਾਲੇ ਆਦਿ ॥੨੮॥

੬. ਸਾਰੇ ਬੁਲਾ ਲਏ ਜਿਹੜੇ ਦੇਸ਼ਾਂ ਦੇਸ਼ਾਂ ਦੇ ਰਾਜੇ ਸਨ । ਉਹ ਭੀ ਸਾਰੇ ਬੁਲਾ ਲਏ ਜਿਹੜੇ ਮੋਨ ਧਾਰੀ ਮਾਨ ਵਾਲੇ ਵੇਸ ਵਿਚ ਸਨ ।

੭. ਜਿਤਨੇ ਵੀ ਕਿਤੇ ਜਟਾਂ ਵਾਲੇ ਕਿਤੇ ਦੇਖਣ ਵਿਚ ਆਏ। ਉਹਨਾਂ ਨੂੰ ਬੁਲਾਇਆ ਤੇ ਕਿਹਾ ਕਿ ਚੱਲੋ ਤੁਹਾਨੂੰ ਪਾਰਸ ਨਾਥ ਨੇ ਬੁਲਾਇਆ ਹੈ ॥੨੯॥

੮. ਸਾਰੇ ਫਿਰਕੇ ਦੇਸ਼ਾਂ ਦੇ ਰਾਜਿਆਂ ਨੂੰ ਬੁਲਾਵੇ ਦੇ ਦਿਤੇ । ਜਿਹੜੇ ਆ ਕੇ ਨਾ ਮਿਲੇ ਉਹਨਾਂ ਦੇ ਸਿਰ ਦੇ ਛੱਤ੍ਰ ਤੇ ਰਾਜ ਪ੍ਰਬੰਧ ਦੀਆਂ ਛੌਣੀਆਂ ਸਭ ਖੋਹ ਲਏ ।

੯. ਜਿਸ ਪਾਸੇ ਨੂੰ ਪਤ੍ਰ ਲੈ ਕੇ ਹਕਾਰੇ ਚਲੇ ਗਏ । ਜਟਾਧਾਰੀ, ਸਿਰ ਮੁੰਨੇ, ਦੰਤੀ ਸੰਨਿਆਸੀ ਜਿਥੇ ਵੀ ਕਿਤੇ ਹੱਥ ਲੱਗੇ ॥੩੦॥

੧੦. ਉਹ ਹਲਕਾਰੇ ਜਾ ਕੇ ਕਹਿੰਦੇ ਹਨ ਕਿ ਰਾਜੇ ਪਾਰਸ ਨਾਥ ਨੇ ਜੱਗ ਦੀ ਰਚਨਾ ਕੀਤੀ ਹੈ ਇਸ ਲਈ ਸਾਰੇ ਜੋਗੀ ਜਗ ਖਾਣ ਲਈ ਚਲ ਪਏ । ਜਿਥੇ ਤਕ ਵੀ ਕੋਈ ਬੁੱਢਾ ਜਾਂ ਕਸੋਰ ਉਮਰਾਂ ਅਥਵਾ ਕੋਈ ਗ੍ਰਿਹਸਥੀ ਸੀ ।

੧੧. ਭਾਵੇਂ ਕਿਤੇ ਕੋਈ ਕੰਗਾਲ ਮੰਗਤਾ ਸਾਧੂ ਹੈ ਭਾਵੇਂ ਕੋਈ ਇਸਤ੍ਰੀ ਹੈ । ਰਾਜੇ ਨੇ ਜਗ ਦੀ ਰਚਨਾ ਕੀਤੀ ਹੈ ਇਸ ਲਈ ਸਭ ਕੋਈ ਤੁਰ ਪਿਆ ਹੈ ॥੩੧॥

੧੨. ਸਾਰੇ ਦੇਸ਼ਾਂ ਵਿਚ ਇਹ ਚਿਠੀਆਂ ਪਹੁੰਚ ਗਈਆਂ ਬੇਅੰਤ ਹੀ ਥਾਂ ਤੇ । ਸਾਰੇ ਰਾਜੇ ਚਲਕੇ ਆਏ ਰਾਜੇ ਪਾਰਸ ਨਾਥ ਦੇ ਦਰ ਪਰ ਇਕੱਠੇ ਹੋ ਗਏ ।

੧੩. ਜਿਥੋਂ ਤਕ ਵੀ ਜਗਤ ਦੇ ਵਿਚ ਜਟਾਂ ਧਾਰੀ ਹੁੰਦੇ ਸਨ ਉਹ ਸਾਰੇ "ਰੋਹ ਦੇਸ" ਆ ਕੇ ਇਕੱਠੇ ਹੋ ਗਏ ਜਿਤਨੇ ਵੀ ਕਿਸੇ ਦੇਸ ਤੇ ਭੇਖ ਦੇ ਧਾਰਨ ਵਾਲੇ ਸਨ ॥੩੨॥

੧੪. ਜਿਥੋਂ ਤਕ ਵੀ ਹੁੰਦੇ ਸਨ ਜੋਗੀ ਜਾਂ ਜਗ ਦੇ ਇਸ਼ਟ ਨੂੰ ਸਾਧਣ ਵਾਲੇ (ਮੰਨਣ ਵਾਲੇ) ਭਾਵੇਂ ਮੂੰਹ ਤੇ ਸੁਾਹ ਮਲੀ ਹੋਈ ਸੀ ਅਤੇ ਲੰਗੋਟ ਬੰਨਿਆ ਹੋਇਆ ਸੀ ।

੧੫. ਬਹੁਤ ਸਾਰੇ ਸਿਰ ਤੇ ਜਟਾਂ ਧਾਰੀਆਂ ਹੋਈਆਂ ਸਨ ਬੇਅੰਤ ਹੀ ਵੇਖੋ । ਜਿਹੜਿਆਂ ਨੇ ਮਹਾਨ ਜੋਗ ਧਾਰਿਆ ਹੋਇਆ ਸੀ ਤੇ ਵਿਦਿਆ ਵਿਚਾਰੀ ਸੀ ॥੩੩॥

੧੬. ਜਿਤਨੇ ਵੀ ਸਾਰੇ ਬਾਦਸ਼ਾਹ ਉਹ ਸਾਰੇ ਰਾਜੇ ਬੁਲਾ ਲਏ। ਚੌਹਾਂ ਹੀ ਚੱਕਾਂ ਦੇ ਵਿਚ ਉਸ ਦੇ ਦਾਨ ਦਾ ਧੌਂਸਾ ਵੱਜ ਗਿਆ ।

੧੭. ਇਕੱਠੇ ਹੋ ਗਏ ਆ ਕੇ ਦੇਸ਼ ਦੇਸ਼ਾਂ ਦੇ ਮੰਤ੍ਰ ਵਿਦਿਆ ਜਾਨਣ ਵਾਲੇ । ਜਿਹੜੇ ਜੋਗ ਦੀ ਸਾਧਨਾ ਕਰਦੇ ਸਨ ਤੇ ਜੰਤ੍ਰ-ਤੰਤ੍ਰ ਕਰਨ ਵਾਲੇ ਸਨ ॥੩੪॥

੧੮. ਜਿਤਨੇ ਵੀ ਸਾਰੀ ਧਰਤੀ ਸਥਲੀ (ਧਰਤੀ) ਥਲ ਦੇ ਉਤੇ ਮਾਤ ਲੋਕ ਦੇ ਵਿਚ ਸੰਤ ਸਨ । ਉਹ ਸਾਰੇ ਹੀ ਪਾਰਸ ਨਾਥ ਨੇ ਬੁਲਾ ਲਏ ।

੧੯. ਤੇ ਉਹਨਾ ਨੂੰ ਅਨੇਕ ਤਰ੍ਹਾ ਦੇ ਭੋਜਨ ਤੇ ਪੂਜਾ ਦੀ ਸਮੱਗਰੀ ਦਾ ਦਾਨ ਦਿਤਾ । ਜਿਸ ਨੂੰ ਵੇਖ ਕੇ ਸਾਰੇ ਦੇਵਤਿਆਂ ਦਾ ਬਲ ਅਤੇ ਮਾਣ ਵਾਲੇ ਤਪੱਸਵੀ ਮੋਨਧਾਰੀ ਰਿਖੀ ਮੁਨੀ ਸ਼ਰਮਸਾਰ ਹੋ ਗਏ ॥੩੫॥

੨੦. ਹੁਕਮ ਹੋਇਆ ਕਿ ਬੈਠ ਕੇ ਸਾਰੇ ਵੇਦ ਵਿਦਿਆ ਦਾ ਵਿਚਾਰ ਕਰੋ ਤੇ ਸਾਰੇ ਹੀ ਆਪ ਆਪਣੇ ਤਰੀਕੇ (ਢੰਗ) ਪ੍ਰਗਟ ਕਰੋ । ਇਹ ਸੁਣਕੇ ਸਾਰਿਆਂ ਦੀ ਨਿਗਾਹ

੨੧. ਇਕ ਦੂਜੇ ਤੇ ਟਿਕ ਗਈ ਤੇ ਇਕ ਦੂਜੇ ਦੇ ਮੂੰਹ ਵਲ ਵੇਖਣ ਲੱਗੇ ਤੇ ਕਹਿੰਦੇ ਹਨ ਕਿ ਅਸਾਂ ਜਿਸਨੂੰ ਕਦੇ ਕੰਨਾਂ ਨਾਲ ਸੁਣਿਆ ਸੀ ਅੱਜ ਅੱਖੀਂ ਵੇਖ ਲਿਆ ਹੈ ॥੩੬॥

੨੨. ਹੁਕਮ ਹੋਇਆ ਕਿ ਆਪੋ ਆਪਣੇ ਪੁਰਾਣੇ ਤਰੀਕੇ । ਆਪੋ ਆਪਣੇ ਵਿਦਿਆ ਦੇ ਮੁਹਾਂਦਰੇ ਨਾਲ ।

੨੩. ਆਪੋ ਆਪਣੇ ਤਰੀਕੇ ਦੇ ਨਾਲ ਵਿਦਿਆ ਦੀ ਵਿਚਾਰ ਕਰੋ। ਚਿਤ ਨੂੰ ਭੈ ਹੀਣ ਕਰਕੇ ਮਨ ਲਾਕੇ ਅਤੇ ਸਾਰੇ ਭੈ ਦੂਰ ਕਰਕੇ ॥੩੭॥

੨੪. ਜਰੇ ਬੰਗਸੀ, ਰਾਫਜੀ ਰੋਹ ਰੂਮੀ ਦੇਸ ਵਾਸੀ ਤੁਰ ਪਏ ਬਲਖ ਨੂੰ ਛੱਡਕੇ ਆਪਣੀ ਰਾਜਧਾਨੀ ਭਿੰਭਰ ਦੇਸ ਕਸ਼ਮੀਰੀ ਕੰਧਾਰੀ। ਕਾਲ ਮਾਖੀ ਦੇਸ ਵਾਲੇ ਤੇ ਕਾਸਕਾਰੀ ਖਿਚ ਲਏ ॥੩੮॥

---

**ਮੰਜੀ ਸਾਹਿਬ ਪਾਤਿਸ਼ਾਹੀ ਨੌਂਵੀਂ ਤੇ ਦਸਵੀਂ**—ਗੁਰੂ ਸਰ ਸਰੋਵਰ ਦੇ ਕਿਨਾਰੇ, ਇਹ ਉਹ ਸਥਾਨ ਹੈ ਜਿਥੇ ਬੇਰੀ ਹੇਠ ਬੈਠ ਕੇ ਗੁਰੂ ਜੀ ਨੇ ਖੁਦ ਦੁਸ਼ਾਲੇ ਨਾਲ ਕਾਰ ਕੱਢੀ ਅਤੇ ਕਢਵਾਈ । ਇਸ ਗੁਰਦੁਆਰੇ ਦੀ ਸੇਵਾ ਸੰਭਾਲ ਸੰਤ ਸੇਵਕ ਜਥਾ ਬੁੰਗਾ "ਮਸਤੂਆਣਾ" ਵਲੋਂ ਕੀਤੀ ਜਾ ਰਹੀ ਹੈ ।

ਗੁਰਆਰਾ ਲਿਖਣ ਸਰ— ਇਸ ਅਸਥਾਨ ਤੇ ਗੁਰੂ ਜੀ ਨੇ ਤਲਵੰਡੀ ਸਾਬੋ ਨੂੰ "ਗੁਰੂ ਦੀ ਕਾਸੀ" ਕਹਿਕੇ ਨਿਵਾਜਿਆ ਦਮਦਮੀ ਬੀੜ ਦੀ ਸੰਪੂਰਨਤਾ ਤੋਂ ਮਗਰੋਂ ਬਚਦੀ ਸਿਆਹੀ ਅਤੇ ਕਲਮਾ ਸਰੋਵਰ ਚ ਪਾਈਆਂ । ਗੁਰੁਦੁਆਰਾ ਜੰਡਸਰ ਇਹ ਅਸਥਾਨ ਤਖਤ ਸਾਹਿਬ ਤੋਂ ਅੱਧਾ ਕੁ ਮੀਲ ਦੂਰ ਹੈ ਇਸ ਨਗਰ ਤੋਂ ਬਠਿੰਡੇ ਨੂੰ ਜਾਂਦੀ ਸੜਕ ਤੇ ਸਥਿਤ ਹੈ ਇਥੇ ਗੁਰੂ ਜੀ ਆਪ ਅਤੇ ਉਨ੍ਹਾਂ ਦੀ ਫੌਜ ਸਸਤਰਾਂ ਦੀ ਮਸ਼ਕ ਕਰਿਆ ਕਰਦੇ ਸਨ । ਇਥੇ ਹੀ ਗੁਰੂ ਜੀ ਨੇ ਗੁਪਤ ਖਜਾਨਾ ਕੱਢਕੇ ਆਪਣੇ ਸਿਪਾਹੀਆਂ ਨੂੰ ਤਨਖਾਹਾਂ ਵੰਡੀਆਂ ਸਨ । ਗੁਰੂ ਜੀ ਨੇ ਗੁਪਤ ਖਜਾਨਾ ਕੱਢਕੇ ਆਪਣੇ ਸਿਪਾਹੀਆਂ ਤਨਖਾਹਾਂ ਵੰਡੀਆਂ ਸਨ । ਗੁਰੂ ਜੀ ਨੇ ਜਿਸ ਜੰਡ ਨਾਲ ਆਪਣਾ ਘੋੜਾ ਬੰਨਿਆ ਸੀ ਉਹ ਅੱਜ ਵੀ ਇਥੇ ਖੜਾ ਹੈ ।

ਗੁਰਦੁਆਰਾ ਮਾਤਾ ਸਾਹਿਬ ਦੇਵਾਂ ਜੀ— ਅਤੇ ਸੁੰਦਰੀ ਜੀ ਇਹ ਗੁਰਦੁਆਰਾ ਉਸ ਦੀਵਾਨ ਅਸਥਾਨ ਦੇ ਪਿਛੋਕੜ ਵਿਚ ਹੈ ਜਿਥੇ ਗੁਰੂ ਜੀ ਨੇ ਉਚਾਰਿਆ ਸੀ - ਇਨ ਪੁਤ੍ਰਨ ਕੇ ਸੀਸ ਪੈ ਵਾਰ ਦੀਜੇ ਸੁਤ ਚਾਰ ॥ ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ ॥

ਗੁਰਦੁਆਰਾ ਬਾਬਾ ਬੀਰ ਸਿੰਘ ਧੀਰ ਸਿੰਘ— ਦਮਦਮਾ ਸਾਹਿਬ ਦੀ ਬੁੱਕਲ ਚ ਇਸ ਛੋਟੇ ਜਿਹੇ ਸ਼ਾਨਦਾਰ ਗੁਰੁਆਰੇ ਨੂੰ ਸ਼ਹੀਦ ਗੰਜ ਵਜੋਂ ਵੀ ਜਾਣਿਆ ਜਾਂਦਾ ਹੈ । ਰਵਾਇਤ ਹੈ ਕਿ ਜਦੋਂ ਗੁਰੂ ਜੀ ਨੇ "ਬੰਦੂਕ ਦਾ" ਨਿਸ਼ਾਨਾ ਪਰਖਣ ਦਾ ਕੌਤਕ ਕਰਦਿਆਂ ਸਿੰਘਾਂ ਨੂੰ ਅਵਾਜ਼ "ਦਮਦਮੇ" ਤੋਂ ਖੜਕੇ ਮਾਰੀ ਤੇ ਦੋ ਸਿੰਘ ਬਾਬਾ ਬੀਰ ਸਿੰਘ, ਧੀਰ ਸਿੰਘ, ਇਸ ਥਾਂ ਤੇ ਸਿੱਖੀ ਸਿਦਕ ਬੱਝੇ ਛਾਤੀ ਤਾਣਕੇ ਆ ਖੜੇ ਸਨ ।

ਬੁੰਗਾ ਮਸਤੂਆਣਾ ਗੁਰੂ ਸਰ ਸਰੋਵਰ ਦੇ ਕਿਨਾਰੇ ਸੰਤ ਅਤਰ ਸਿੰਘ ਨੇ ਇਹ ਬੁੰਗਾ ਬਹੰਗਮਾ ਦੀ ਰਹਾਇਸ਼ ਲਈ ਕਾਇਮ ਕੀਤਾ ਸੀ ਅਤੇ ਅੱਜ ਉਹ ਬੁੰਗਾ ਨਾ ਰਹਿਕੇ ਇਕ ਵੱਡਾ ਗੁਰਦੁਆਰਾ ਬਣਗਿਆ ਹੈ । ਇਸ ਬੁੰਗੇ ਨੇ ਗੁਰੂ ਕੀ ਕਾਸ਼ੀ ਦੇ ਬਿੰਬ ਦੀ ਸਲਾਮਤੀ ਲਈ ਅਹਿਮ ਯੋਗਦਾਨ ਪਾਇਆ। ਇਥੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਦਮਦਮੀ ਟਕਸਾਲ ਚਲਾਈ ਗਈ ਅਤੇ ਗੁਰਬਾਣੀ ਸੰਗੀਤ ਦਾ ਕੇਂਦਰ ਸਥਾਪਤ ਕੀਤਾ ਗਿਆ ਗੁਰਮਤਿ ਦਾ ਪਰਚਾ ਗੁਰੂ ਕਾਂਸੀ ਪੱਤ੍ਰਿਕਾ ਇਥੋਂ ਹੀ ਕੱਢਿਆ ਜਾਂਦਾ ਸੀ ।

ਗੁਰੂ ਸਰ ਸਰੋਵਰ—ਇਸ ਸਰੋਵਰ ਦੀ ਨੀਂਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਦੁਸ਼ਾਲੇ ਨਾਲ ਪੰਜ ਵਾਰ ਕਾਰ ਕੱਢਕੇ ਰੱਖੀ ਤੇ ਇਸਨੂੰ ਕਾਸ਼ੀ (ਬਨਾਰਸ) ਦੇ ਸਰੋਵਰ ਤੁੱਲ ਕਿਹਾ । ਫਿਰ ਗੁਰਗੋਬਿੰਦ ਸਿੰਘ ਜੀ ਨੇ ਵੀ ਆਪਣੇ ਢਾਲੇ ਨਾਲ ਇਸ ਸਰੋਵਰ ਦੀ ਕਾਰ ਕੱਢੀ ਤੇ ਅੰਮ੍ਰਿਤ ਦੇ ਕੜਾਹੇ ਇਸ ਵਿਚ ਪਾ ਕੇ ਇਸ ਦੇ ਪਵਿਤ੍ਰ ਪਾਣੀ ਨੂੰ ਮੁਕਤੀ ਲਈ ਔਸ਼ਧੀ ਦਾ ਰੂਪ ਦੇ ਦਿੱਤਾ, ਇਹ ਅੱਜ ਮਹੰਤ ਸੁੰਦਰ ਸਿੰਘ ਅਤੇ ਸੰਤ ਅਤਰ ਸਿੰਘ ਜੀ ਮਸਤੂਆਣਾ ਦੀ ਸੇਵਾ ਸਦਕਾ ਸੰਗਮਰਮਰ ਦਾ ਪੱਕਾ ਸਰੋਵਰ ਹੈ ।

ਅਕਾਲ ਸਰ ਸਰੋਵਰ - ਇਹ ਛੋਟਾ ਜਿਹਾ ਤਾਲਾਬ ਦਮਦਮਾ ਸਾਹਿਬ ਦੇ ਕਦਮਾਂ ਵਿਚ ਸਥਿਤ ਹੈ ਰਵਾਇਤ ਮੁਤਾਬਕ ਗੁਰੂ ਜੀ ਨੇ ਇਸ ਸਰੋਵਰ ਨੂੰ

ਕਾਰੀ ॥੩੮॥ [੧]ਜੁਰੇ ਦੱਛਨੀ ਸਸਤ੍ਰ ਬੇਤਾ ਅਰਆਰੇ ॥ ਦ੍ਰੂਜੈ ਦ੍ਰਾਵੜੀ ਤਪਤ ਤਈਲੰਗ ਵਾਰੇ ॥ [੨]ਪਰੰ ਪੂਰਬੀ ਉਤ੍ਰਦੇਸੀ ਅਪਾਰੰ ॥ ਮਿਲੈ ਦੇਸ ਦੇਸੇਣ ਜੋਧਾ ਜੁਝਾਰੰ ॥੩੯॥ [੩]ਪਾਧਰੀ ਛੰਦ ॥ ਇਹ ਭਾਂਤ ਬੀਰ ਬਹੁ ਬੀਰ ਜੋਰ ॥ ਮਤ ਦੇਸ ਦੇਸ ਰਾਜਾ ਕਰੋਰ ॥ ਦੈ ਹੀਰ ਚੀਰ ਬਹੁ ਦਰਬ ਸਾਜ ॥ ਸਨਮਾਨ ਦਾਨ ਬਹੁ ਭਾਤ ਰਾਜ ॥੪੦॥ [੪]ਅਨਭੈ ਅਭੰਗ ਅਵਧੂਤ ਛਤ੍ਰ ॥ ਅਨਜੀਤ ਜੁਧ ਬੇਤਾ ਅਤਿ ਅਤ੍ਰ ॥ [੫]ਅਨਗੰਜ ਸੂਰ ਅਬਿਚਲ ਜੁਝਾਰ ॥ ਰਣ ਰੰਗ ਅਭੰਗ ਜਿੱਤੇ ਹਜਾਰ ॥੪੧॥ [੬]ਸਬ ਦੇਸ ਦੇਸ ਕੇ ਜੀਤ ਰਾਵ ॥ ਕਰ ਕ੍ਰੁੱਧ ਜੁੱਧ ਨਾਨਾ ਉਪਾਵ ॥ ਕੈ ਸਾਮ ਦਾਮ ਅਰੁ ਦੰਡ ਭੇਦ ॥ ਅਵਨੀਪ ਸਰਬ ਜੋਰੇ ਅਛੇਦ ॥੪੨॥ [੮]ਜਬ ਸਰਬ ਭੂਪ ਜੋਰੇ ਮਹਾਨ ॥ ਜੈ ਜੀਤ ਪਤ੍ਰ ਦਿੰਨੋ ਨਿਸਾਨ ॥ [੯]ਦੈ ਹੀਰ ਚੀਰ ਅਨਭੰਗ ਦਿਰਬ ॥ ਮਹਿਪਾਲ ਮੋਹਿ ਡਾਰੇ ਸੁ ਸਰਬ ॥੪੩॥ [੧੦]ਇਕ ਦਯੋਸ ਬੀਤ ਪਾਰਸ੍ਰ ਰਾਇ ॥ ਉੱਤਿਸਟ ਦੇਵ ਪੂਜੰਤ ਜਾਇ ॥ [੧੧]ਉਸਤਤਿ ਕਿੰਨ ਬਹੁ ਬਿਧ ਪ੍ਰਕਾਰ ॥ ਸੋ ਕਹੋਂ ਛੰਦ ਮੋਹਣ ਮਝਾਰ ॥੪੪॥ ਮੋਹਣੀ ਛੰਦ ॥ [੧੨]ਜੈ ਦੇਵੀ ਭੇਵੀ ਭਾਵਾਣੀ ॥ ਭਉ ਖੰਡੀ ਦੁਰਗਾ ਸਰਬਾਣੀ ॥ [੧੩]ਕੇਸਰੀਆ ਬਾਹੀ ਕਊਮਾਰੀ ॥ ਭੈਖੰਡੀ ਭੈਰਵਿ ਉੱਧਾਰੀ ॥੪੫॥ [੧੪]ਅਕਲੰਕਾ ਅੱਤ੍ਰੀ ਛਤ੍ਰਾਣੀ ॥ ਮੋਹਣੀਅੰ ਸਰਬੰ ਲੋਕਾਣੀ ॥ [੧੫]ਰਕਤਾਗੀ ਸਾਗੀ ਸਾਵਿਤ੍ਰੀ ॥ ਪਰਮੇਸ੍ਰੀ ਪਰਮਾ ਪਾਵਿਤ੍ਰੀ ॥੪੬॥ [੧੬]ਤੋਤਲੀਆ ਜਿਹਬਾ ਕਊਮਾਰੀ ॥ ਭਵ ਭਰਣੀ ਹਰਣੀ ਉੱਧਾਰੀ ॥ [੧੭]ਮ੍ਰਿਦ ਰੂਪਾ ਭੂਪਾ ਬੁੱਧਾਣੀ ॥ ਜੈ ਜੰਪੈ ਸੁੱਧੰ ਸਿੱਧਾਣੀ ॥੪੭॥ [੧੮]ਜਗ ਧਾਰੀ ਭਾਰੀ ਭਗਤਾਯੰ ॥ ਕਰ ਧਾਰੀ ਭਾਰੀ ਮੁਕਤਾਯੰ ॥ [੧੯]ਸੁੰਦਰ ਗੋਫਣੀਆ ਗੁਰਜਾਣੀ ॥ ਤੇ ਬਰਣੀ ਹਰਣੀ ਭਾਮਾਣੀ ॥੪੮॥ [੨੦]ਭਿੰਭਰੀਆ ਜੱਛੰ ਸਰਬਾਣੀ ॥ ਗੰਧਰਬੀ ਸਿੱਧੰ ਚਾਰਾਣੀ ॥ [੨੧]ਅਕਲੰਕ ਸਰੂਪੰ ਨਿਰਮਲੀਅੰ ॥ ਘਣ ਮੱਧੇ ਮਾਨੋ ਚੰਚਲੀਅੰ ॥੪੯॥ [੨੨]ਅਸਪਾਣੰ ਮਾਣੰ ਲੋਕਾਯੰ ॥ ਸੁਖ ਕਰਣੀ; ਹਰਣੀ ਸੋਕਾਯੰ ॥ [੨੩]ਦੁਸਟ ਹੰਤੀ ਸੰਤੰ ਉੱਧਾਰੀ ॥ ਅਨਛੇਦਾ ਭੇਦਾ ਕਊਮਾਰੀ ॥੫੦॥ [੨੪]ਆਨੰਦੀ ਗਿਰਜਾ ਕਊਮਾਰੀ ॥ ਅਨਛੇਦ ਭੇਦਾ ਉੱਧਾਰੀ ॥[੨੫] ਅਨਗੰਜ ਅਭੰਜਾ ਖੰਕਾਲੀ ॥ ਮ੍ਰਿਗਨੈਣੀ ਰੂਪੰ ਉੱਜਾਲੀ ॥੫੧॥ [੨੬]ਰਕਤਾਂਗੀ ਰੁਦ੍ਰਾ ਪਿੰਗਾਛੀ ॥ ਕਟਿ ਕਛੀ ਸੂਛੀ ਹੁਲਾਸੀ ॥ [੨੭]ਰਕਤਾਲੀ ਰਾਮਾ ਧਉਲਾਲੀ ॥ ਮੋਹਣੀਆ ਮਾਈ ਖੰਕਾਲੀ ॥੫੨॥ [੨੮]ਜਗਦਾਨੀ ਮਾਨੀ ਭਾਵਾਣੀ ॥ ਭਵਖੰਡੀ ਦੁਰਗਾ ਦੇਵਾਣੀ ॥ [੨੯]ਰੁਦ੍ਰਾਗੀ ਰੁਦ੍ਰਾ ਰਕਤਾਗੀ ॥ ਪਰਮੇਸਰੀ ਮਾਈ

---

ਇਹ ਵਰ ਬਖਸ਼ਿਆ ਹੈ ਕਿ ਇਥੇ ਇਸ਼ਨਾਨ ਕਰਨ ਵਾਲਿਆਂ ਦੇ ਚਮੜੀ ਰੋਗ ਦੂਰ ਹੋਣਗੇ । ਇਕ ਹੋਰ ਰਵਾਇਤ ਹੈ ਕਿ ਜਦੋਂ ਗੁਰੂ ਜੀ ਨੇ ਦਮਦਮੇ ਉਪਰ ਆਪਣਾ ਕਮਰਕਸਾ ਖੋਲਿਆ ਤਾਂ ਉਸ ਵਿਚੋਂ ਇਕ ਕਾਲਾ ਸੱਪ ਨਿਕਲਿਆ ਤੇ ਇਸ ਸਰੋਵਰ ਵਾਲੀ ਥਾਂ ਲੁਕ ਗਿਆ ਅਤੇ ਇਸ ਮੌਕੇ ਗੁਰੂ ਜੀ ਨੇ ਫੁਰਮਾਇਆ .. ਇਹ ਮਾਲਵੇ ਦਾ ਅਕਾਲ ਸੀ ਜੋ ਹਮੇਸ਼ਾਂ ਲਈ ਖਤਮ ਹੋ ਗਿਆਂ ਹੈ । ਇਸ ਕਰਕੇ ਇਸ ਦਾ ਨਾਂ "ਅਕਾਲ ਸਰ" ਪਿਆ । ਲਿਖਣਸਰ ਸਰੋਵਰ- ਇਹ ਸਰੋਵਰ ਗੁਰਦੁਆਰਾ ਲਿਖਣਸਰ ਨਾਲ ਹੀ ਹੈ ਦਸਮ ਪਿਤਾ ਨੇ ਦਮਦਮੀ ਬੀੜ ਸੰਪੂਰਨ ਹੋਣ ਮਗਰੋਂ ਬਚਦੀ ਸਿਆਹੀ ਅਤੇ ਕਲਮਾ ਇਸ ਦੇ ਵਿਚ ਸੁਟੀਆਂ ਸਨ । ਜਿਸ ਲਈ ਇਸ ਦਾ ਨਾ ਲਿਖਣ ਸਰ ਪੈ ਗਿਆ । ਟ੍ਰਿਬਿਊਨ 23 ਫਰਵਰੀ 1999 ॥ ਲੇ: ਕੇਵਲ ਸਿੱਧੂ ।

੧. ਆ ਕੇ ਇਕੱਠੇ ਹੋ ਕੇ (ਜੁੜ ਗਏ) ਦੱਖਣ ਦੇ ਲੋਕ ਜੋ ਬੜੇ ਸ਼ਸ਼ਤ੍ਰ ਚਲਾਉਣ ਵਾਲੇ ਅੜੀਯਲ ਡਟਕੇ ਚਰਚਾ ਕਰਨ ਵਾਲੇ ਸਨ। ਜਿੱਥੇ ਨਾ ਜਾਣ ਵਾਲੇ ਦਰਾਵੜ ਦੇ ਦੇਸ਼ਵਾਸੀ ਅਤੇ ਤਿਪਤੀ ਨਦੀ ਦੇ ਦਿਵਾਲੇ ਦੇ ਤਲੰਗ ਦੇਸ਼ ਦੇ ਵਾਸੀ। ਅਤੇ

੨. ਪੂਰਬ ਦੇ ਵਸਨੀਕ ਉਤਰ ਦੇਸ਼ ਦੇ ਬਹੁਤ ਸਾਰੇ ਇਕੱਠੇ ਹੋ ਗਏ ਦੇਸ਼ ਦੇਸ਼ਾਂ ਦੇ ਸੂਰਮੇ ਲੜਾਕੇ ॥੩੯॥

੩. ਪਾਧਰੀ ਛੰਦ ॥ ਇਸ ਤਰ੍ਹਾਂ ਸੂਰਮੇ ਬਹੁਤ ਬਹਾਦਰ ਇਕੱਠੇ ਕਰ ਲਏ ਦੇਸ਼ ਦੇਸ਼ਾਂ ਦੇ ਅਨੇਕ ਮੱਤਾਂ ਵਾਲੇ ਕ੍ਰੋੜਾਂ ਹੀ ਰਾਜੇ ਤੇ ਉਹਨਾਂ ਨੂੰ ਹੀਰੇ ਤੇ ਬਸਤ੍ਰ ਬਹੁਤ ਸਾਰਾ ਧਨ ਤੇ ਸਾਜੋ ਸਮਾਨ ਤੇ ਦਾਨ ਦੇ ਕੇ ਰਾਜੇ ਨੇ ਬਹੁਤ ਤਰ੍ਹਾਂ ਆਦਰ ਸਨਮਾਨ ਕੀਤਾ ॥੪੦॥

੪. ਜਿਨ੍ਹਾਂ ਦੇ ਵਿਚ ਇਹੋ ਜਿਹੇ ਜੇਤੂ ਰਾਜੇ ਵੀ ਸਨ ਜੋ ਬੜੇ ਬੇਖੌਫ-ਬੇਡਰ ਨਾ ਜਿਤੇ ਜਾਣ ਵਾਲੇ ਬੇ ਫਿਕਰ ਛਤ੍ਰ ਧਾਰੀ। ਨਾ ਜਿਤੇ ਜਾਣ ਵਾਲੇ ਜਸ ਦੇ ਕਰਤਬਾਂ ਨੂੰ ਕਰਨ ਵਾਲੇ ਸ਼ਸ਼ਤ੍ਰ ਤੇ ਅਸ਼ਤ੍ਰ ਧਾਰਨ ਵਾਲੇ ।

੫. ਨਾ ਪਿਛੇ ਹਟਣ ਵਾਲੇ ਸੂਰਮੇ ਤੇ ਨਾ ਪਿੱਛੇ ਹਟਣ ਵਾਲੇ ਲੜਾਕੇ । ਮੈਦਾਨੇ ਜੰਗ ਵਿਚ ਜਿਨ੍ਹਾਂ ਨੇ ਹਜਾਰਾਂ ਜੰਗਾਂ ਮਾਰੀਆਂ ॥੪੧॥

੬. ਜਿਨ੍ਹਾਂ ਨੇ ਸਾਰੇ ਦੇਸ਼ਾਂ ਵਦੇਸ਼ਾਂ ਦੇ ਰਾਜੇ ਜਿੱਤ ਲਏ ਸਨ। ਜਿਨ੍ਹਾਂ ਨੇ ਅਨੇਕ ਤਰ੍ਹਾਂ ਦੇ ਖਕ੍ਰੋਧ ਕਰਕੇ ਜੁੱਧ ਦੇ ਅਨੇਕਾਂ ਪੌਰਖ ਕੀਤੇ ਸਨ ਅਤੇ

੭. ਸਾਮ-ਦਾਮ, ਦੰਡ ਤੇ ਭੇਦ ਵਰਤਕੇ ਜੇਤੂ ਹੋ ਗਏ ਸਨ। ਉਹ ਸਾਰੀ ਧਰਤੀ ਦੇ ਰਾਜੇ ਜੋੜ ਲਏ ਇਕੱਠੇ ਕਰ ਲਏ ਜੋ ਕਿਸੇ ਤੋਂ ਛੇਦੇ ਨਹੀਂ ਸੀ ਗਏ ॥੪੨॥

੮. ਜਿਸ ਵੇਲੇ ਸਾਰੇ ਵੱਡੇ ਵੱਡੇ ਰਾਜੇ ਇਕੱਠੇ ਕਰ ਲਏ । ਉਸ ਵੇਲੇ ਜਿਤ ਦਾ ਪੱਤਰ ਦੇ ਕੇ ਧੌਂਸਾ ਵਜਾ ਦਿੱਤਾ ।

੯. ਹੀਰੇ ਬਸਤ੍ਰ ਬੇਅੰਤ ਧੰਨ ਦੇ ਕੇ ਧਰਤੀ ਦੇ ਰਾਜਿਆਂ ਨੂੰ ਉਸਦੇ ਮੋਹ ਵਿਚ ਪਾ ਕੇ ਵਸ ਕਰ ਲਿਆ ਸਾਰਿਆਂ ਨੂੰ ॥੪੩॥

੧੦. ਜਦੋਂ ਸ਼ਾਂਤੀ ਨਾਲ ਇਕ ਦਿਨ ਪਾਰਸ ਰਾਇ ਨੂੰ ਪ੍ਰਤੀਤ ਹੋ ਗਿਆ । ਫੇਰ ਜਾ ਕੇ ਸੰਸਾਰ ਵਿਚ ਸਭ ਤੋਂ ਉਚੀ ਸ਼ਕਤੀ ਹੈ ਉਸ ਦੀ ਜਾ ਕੇ ਪੂਜਾ ਕਰਨ ਲੱਗ ਗਿਆ ।

੧੧. ਉਸ ਦੀ ਵਡਿਆਈ ਕੀਤੀ ਬਹੁਤ ਤਰੀਕੇ ਦੇ ਨਾਲ ਤੇ ਅਨੇਕ ਤਰ੍ਹਾਂ ਦੇ ਨਾਲ । ਲੇਖਕ ਕਹਿੰਦਾ ਹੈ ਉਹ ਮੈਂ ਅਗਲੇ ਮੋਹਣੀ ਛੰਦ ਦੇ ਵਿਚ ਕਹਿੰਦਾ ਹਾਂ ॥੪੪॥

ਮੋਹਣੀ ਛੰਦ ॥

ਲਉ ਜੀ ਕਰੋ ਦਰਸ਼ਨ ਸ੍ਰੀ ਸਿਆਮ ਜੀ ਕਵੀ ਦੀ ਮਹਾਂ ਮਾਈ ਦੇਵੀ ਦੇ ਜਿਸ ਨੂੰ ਪਾਰਸ ਨਾਥ ਧਿਆਉਂਦਾ ਤੇ ਵਡਿਆਉਂਦਾ ਹੈ । ਤੇ ਕਹਿੰਦਾ ਹੈ ।

੧੨. ਤੇਰੀ ਜੈ ਹੋਵੇ ਐ ਦੇਵੀ ਸਾਰੇ ਭੇਤਾਂ ਤੋਂ ਰਹਿਤ, ਜੈ ਦੇਵੀ ਕਿਹ ਦੇਵੀ ? ਭੇਵੀ (ਸਾਰਿਆਂ ਦੇ ਭੇਤ ਜਾਨਣ ਵਾਲੀ) ਭਾਵਾਣੀ (ਸੁੰਦਰਤਾ ਦੀ ਮੂਰਤ) ਭਉ ਖੰਡੀ (ਸਭ ਦੇ ਡਰ ਦੂਰ ਕਰਨ ਵਾਲੀ) ਦੁਰਗਾ ਕਿਹੜੀ ਦੁਰਗਾ ?

੧੩. ਜੋ ਸਰਬਾਣੀ (ਸਰਬ ਵਿਆਪੀ ਹੈ) ਸ਼ੇਰ ਨੂੰ ਵਾਹੁਣ ਵਾਲੀ ਹੈ ਤੇ ਕਵਾਰੀ (ਅਣ ਵਿਆਹੀ ਹੈ) ॥ ਭੈ ਰਵਿ (ਸੂਰਜ ਦੇ ਪੁੱਤਰ) ਜਮਰਾਜ ਦਾ ਭੈ ਦੂਰ ਕਰਕੇ ਉਧਾਰੀ (ਉਧਾਰ ਮੁਕਤੀ ਕਰਨ ਵਾਲੀ ਹੈ) ॥੪੫॥

੧੪. ਅਕਲੰਕਾ (ਜਿਸ ਤੇ ਕੋਈ ਵੀ ਕਲੰਕ ਨਹੀਂ) ਸ਼ਸ਼ਤ੍ਰ ਧਾਰਨ ਕਰਨ ਵਾਲੀ ਸੂਰਮੀ) ਸਾਰੀ ਲੋਕਾਈ ਨੂੰ ਮੋਹਣ ਵਾਲੀ ਹੈ।

੧੫. ਰਕਤਾਣੀ (ਖੂਨ ਜਿਹੇ ਲਾਲ ਵੇਸ ਵਾਲੀ ਸਾਂਗ ਖੇਡਣ ਵਾਲੀ ਸਾਵਿਤ੍ਰੀ ਅਤੇ ਪਰਮੇਸ਼ਰੀ (ਪ੍ਰਮੇਸ਼ਰ ਦੀ ਸ਼ਕਤੀ) ਜੋ ਸਭ ਤੋਂ ਵਧ ਪਰਮ ਪਵਿਤ੍ਰੀ ਹੈ ॥੪੬॥

੧੬. ਜੋ ਕਦੇ ਤੋਤਲੀ ਜਬਾਨ ਵਿਚ ਤੇ ਕਦੇ ਕੁਮਾਰ ਅਵਸਥਾ ਵਿਚ ਵਰਤਦੀ ਹੈ ਅਤੇ ਸਾਰੇ ਸੰਸਾਰ ਨੂੰ ਭਰਣ ਵਾਲੀ ਤੇ ਹਰਨ ਵਾਲੀ ਅਤੇ ਉਧਾਰ (ਨਿਸਤਾਰਾ ਕਰਨ ਵਾਲੀ ਹੈ) ਅਤੇ

੧੭. ਮਿਠਾਸ ਦਾ ਰੂਪ ਹੈ ਸਾਰੇ ਜਗਤ ਦੀ ਭੂਪਾ (ਰਾਣੀ) ਹੈ ਬੁੱਧ ਦੀ ਬਖ਼ਸ਼ਿਸ਼ ਕਰਨ ਵਾਲੀ ਹੈ । ਜਿਹੜਾ ਉਸਦੀ ਜੈ ਦਾ ਜਾਪ ਕਰਦਾ ਹੈ (ਰਿਧੀਆਂ ਸਿਧੀਆਂ ਆਪ ਤੋਂ ਆਪ ਚਲ ਪੈਂਦੀਆਂ ਹਨ) ॥੪੭॥

੧੮. ਜਗਤ ਨੂੰ ਧਾਰਨ ਕਰਨ ਵਾਲੀ ਭਗਤਾਂ ਦੀ ਸਹਾਇਤਾ ਦੇ ਲਈ ਭਾਰੀ ਭਾਵ (ਜੋਰਾਵਰ ਸਹਾਇਤਾ) ਕਰਨ ਵਾਲੀ ਜਿਸਨੇ ਸਾਰੀ ਮੁਕਤੀ ਦਾ ਭਾਰ ਹੱਥ ਵਿਚ ਧਾਰਿਆ ਹੋਇਆ ਹੈ।

੧੯. ਸੁੰਦਰ, ਗੋਲਾ ਬਾਹੀ ਕਰਨ ਵਾਲੀ ਤੇ ਗੁਰਜ ਚਲਾਉਣ ਵਾਲੀ ਦੇ ਬਰਣੀ (ਵਰ ਦੇਣ ਵਾਲੀ) ਹਰਣੀ (ਫੇਰ ਉਸ ਤੋਂ ਖੋਹ ਲੈਣ ਵਾਲੀ) ਭਾਵ ਤੂੰ ਭਰਣ ਪੋਖਣ ਵਾਲਾ ਜਾ ਕਾਮ ਉਹ ਇਸਤ੍ਰੀ ਹੈ ॥੪੮॥

੨੦. ਭਿੰਭਰੀਆ (ਹਰਨ ਭਰਨ ਜਾ ਕਾ ਮੰਤ੍ਰ ਫੇਰ) ਸਭ ਵਿਚ ਵਰਤਣ ਵਾਲੀ ਜਛਾਂ ਆਦਿ ਸਭ ਦੇ ਵਿਚ ਗੰਧਰਭ ਸਿਧਾਂ ਤੇ ਭੱਟਾਂ ਵਿਚ ।

੨੧. ਕਿਸੇ ਵੀ ਕਲੰਕ ਤੋਂ ਰਹਿਤ ਸਰੂਪ ਜੋ ਸ਼ੁਧ ਪਵਿੱਤ੍ਰ ਹੈ ਨਿਰਮਲ ਹੈ। ਕਿਹੋ ਜਿਹੀ ਹੈ ? ਜਾਣੋ ਘਟਾ ਵਿਚ ਨਿਰਮਲ ਬਿਜਲੀ ਹੁੰਦੀ ਹੈ ॥੪੯॥

੨੨. ਹੱਥ ਵਿਚ ਹੁਕਮ ਦੀ ਤਲਵਾਰ ਹੈ ਜਿਸ ਤੇ ਸਾਰੀ ਲੋਕਾਈ ਨੂੰ ਮਾਣ ਹੈ ॥। ਜੋ ਸੁੱਖਾਂ ਦੇ ਦੇਣ ਵਾਲੀ ਸਾਰੇ ਸੋਕ ਦੂਰ ਕਰਨ ਵਾਲੀ ਹੈ ।

੨੩. ਜੋ ਦੁਸ਼ਟਾਂ ਦਾ ਨਾਸ ਕਰਦੀ ਹੈ ਤੇ ਸੰਤਾਂ ਦਾ ਉਧਾਰ ਕਰਦੀ ਹੈ । ਛੇਦ ਨਹੀਂ ਭੇਦ ਨਹੀਂ ਤੇ ਜਗਤ ਦਾ ਅੰਤ ਕਰਨ ਵਾਲੀ ਹੈ । ਜਿਸਦਾ ਕੋਈ ਛੇਦਨ ਵਾਲਾ ਤੇ ਭੇਦ ਪਾਉਣ ਵਾਲਾ ਨਹੀਂ ॥੫੦॥

੨੪. ਜੋ ਅਨੰਦ ਦਾਤੀ ਗਿਰਜਾ ਪਾਰਬਤੀ ਨੂੰ ਰੂਪ ਦੇਣ ਵਾਲੀ ਹਮੇਸ਼ਾਂ ਇਕ ਕੁਮਾਰ ਰੂਪ ਵਿਚ ਬਚਪਨ ਬੁਢੇਪੇ ਤੋਂ ਰਹਿਤ ਹੈ । ਜਿਸਦੇ ਵਿਚ ਕੋਈ ਦਾਗ ਨਹੀਂ ਕੋਈ ਜਿਸਦਾ ਭੇਤ ਨਹੀਂ, 'ਉਧਾਰੀ' ਮੁਕਤ ਦਾਤੀ ਹੈ ਕਿਸੇ ਤੋਂ ਗੰਜੀ ਨਹੀਂ ਜਾਂਦੀ ਭੰਜੀ ਨਹੀਂ ਜਾਂਦੀ ।

੨੫. ਸਾਰੇ ਜਗਤ ਨੂੰ ਖਾ ਜਾਣ ਵਾਲੀ ਡਰਾਉਣੇ ਰੂਪ ਵਿਚ ਕਾਲਕਾ ਹੈ । ਪਰ ਸੁੰਦਰਤਾ ਦੇ ਰੂਪ ਵਿਚ ਸੁੰਦਰ ਨੇਤਰਾਂ ਵਾਲੀ ਪ੍ਰਕਾਸ਼ਕ (ਚਾਨਣਾ) ਰੂਪ ਹੈ ॥੫੧॥

੨੬. ਪਰ ਤੂੰ ਹੀ ਕਦੇ ਲਾਲ ਰੂਪ ਵਿਚ ਕਦੇ ਸਿਵ ਰੂਪ ਵਿਚ ਭੂਰੀਆਂ ਅੱਖਾਂ ਵਾਲੇ ਦੈਂਤ ਰੂਪ ਵਿਚ । ਕਦੇ ਲਕ ਵਿਚ ਕਛੀ ਪਾ ਕੇ ਡਰਾਉਣੇ ਰੂਪ ਵਿਚ ਕਦੇ ਸਾਫ ਸੁਥਰੇ ਸੁੰਦਰ ਰੂਪ ਵਿਚ ਸੁਲਾਹੁਣ ਯੋਗ ।

੨੭. ਕਦੇ ਲਾਲ ਰੂਪ ਵਿਚ ਕਦੇ ਰਾਮ ਚੰਦ੍ਰ ਦੇ ਰੂਪ ਵਿਚ ਕਦੇ ਧੌਲੇ ਬੈਲ ਤੇ ਬੈਠੇ ਸ੍ਰਿ ਰੂਪ ਵਿਚ । ਕਦੇ ਮੋਹ ਲੈਣ ਵਾਲੀ ਪਾਰਬਤੀ ਕਦੇ ਡਰਾਉਣੀ ਸਕਲ ਵਿਚ ਕਾਲੀ ਹੋ ਜਾਂਦੀ ਹੈ ॥੫੨॥

੨੮. ਕਦੇ ਜਗਤ ਨੂੰ ਦਾਨ ਦੇਣ ਵਾਲੀ ਦਾਤੀ ਹੈ ਕਦੇ ਮਾਣ ਵਿਚ ਭ੍ਰਮਾ ਦੇਣ ਵਾਲੀ ਹੈ। ਕਦੇ ਭੈ ਦੂਰ ਕਰ ਦੇਣ ਵਾਲੀ ਕਦੇ ਦੁਰਗਾ ਰੂਪ ਤੇ ਕਦੇ "ਇੰਦ੍ਰਾਣੀ" ਇੰਦ੍ਰ ਦੀ ਰਾਣੀ ਹੈ ।

੨੯. ਕਦੇ ਰੁਦ੍ਰ ਦੀ ਇਸਤ੍ਰੀ ਕਦੇ ਰੁਦ੍ਰ ਸਿਵ ਰੂਪ ਵਿਚ ਕਦੇ ਰੁਦ੍ਰ ਦੀ ਸ਼ਕਤੀ ਰੂਪ ਲਾਲ ਨੇਤ੍ਰਾਂ ਵਾਲੀ । ਕਦੇ ਪ੍ਰਮੇਸਰ ਦੀ ਸ਼ਕਤੀ ਜਗਤ ਮਾਤਾ ਧਰਮ ਦੀ ਮੂਰਤ ਹੋ ਜਾਂਦੀ ਹੈ।

ਧਰਮਾਗੀ ॥੫੩॥ ਮਹਿਖਾਸੁਰ ਦਰਣੀ ਮਹਿਪਾਲੀ ॥ ਚਿਛੁਰਾਸੁਰ ਹੰਤੀ ਖੰਕਾਲੀ ॥ [੨]ਅਸਿ ਪਾਣੀ ਮਾਣੀ ਦੇਵਾਣੀ ॥ ਜੈ ਦਾਤੀ ਦੁਰਗਾ ਭਾਵਾਣੀ ॥੫੪॥ [੩]ਪਿੰਗਾਛੀ ਪਰਮਾ ਪਾਵਿਤ੍ਰੀ ॥ ਸਾਵਿਤ੍ਰੀ ਸੰਧਿਆ ਗਾਇਤ੍ਰੀ ॥ [੪]ਭੈ ਹਰਣੀ ਭੀਮਾ ਭਾਮਾਣੀ ॥ ਜੈ ਦੇਵੀ ਦੁਰਗਾ ਦੇਵਾਣੀ ॥੫੫॥ [੫]ਦੁਰਗਾ ਦਲ ਗਾਹੀ ਦੇਵਾਣੀ ॥ ਭੈ ਖੰਡੀ ਸਰਬੰ ਭੂਤਾਣੀ ॥ [੬]ਜੈ ਚੰਡੀ ਮੁੰਡੀ ਸੱਤ੍ਰ ਹੰਤੀ ॥ ਜੈ ਦਾਤੀ ਮਾਤਾ ਜੈ ਅੰਤੀ ॥੫੬॥ [੭]ਸੰਸਰਣੀ ਤਰਣੀ ਲੋਕਾਣੀ ॥ ਭਿੰਭਰਣੀ ਦਰਣੀ ਦਈਤਾਣੀ ॥ [੮]ਕੇਕਰਣੀ ਕਾਰਣ ਲੋਕਾਣੀ ॥ ਦੁਖ ਹਰਣੀ ਦੇਵੰ ਇੰਦ੍ਰਾਣੀ ॥੫੭॥ [੯]ਸੁੰਭ ਹੰਤੀ ਜਯੰਤੀ ਖੰਕਾਲੀ ॥ ਕੰਕੜੀਆ ਰੂਪਾ ਰਕਤਾਲੀ ॥ [੧੦]ਤੋਤਲੀਆ ਜਿਹਵਾ ਸਿੰਧੁਲੀਆ ॥ ਹਿੰਗੁਲੀਆ ਮਾਤਾ ਪਿੰਗੁਲੀਆ ॥੫੮॥ [੧੧]ਚੰਚਾਲੀ ਚਿਤ੍ਰਾ ਚਿਤ੍ਰਾਂਗੀ ॥ ਭਿੰਭਰੀਆ ਭੀਮਾ ਸਰਬਾਂਗੀ ॥ [੧੨]ਬੁਧੁ ਭੂਪਾ ਕੂਪਾ ਜੁ ਜ੍ਵਾਲੀ ॥ ਅਕਲੰਕਾ ਮਾਈ ਨ੍ਰਿਮਾਲੀ ॥੫੯॥ [੧੩]ਉਛਲੈ ਲੰਕੜੀਆ ਛੜ੍ਹਾਲਾ ॥ ਭਿੰਭਰੀਆ ਭੈਰੋ ਭਉਹਾਲਾ ॥ [੧੪]ਜੈ ਦਾਤਾ ਮਾਤਾ ਜੈ ਦਾਣੀ ॥ ਲੋਕੇਸੀ ਦੁਰਗਾ ਭਾਵਾਣੀ ॥੬੦॥ [੧੫]ਸੰਮੋਹੀ ਸਰਬੰ ਜਗਤਾਯੰ ॥ ਨਿੰਦ੍ਰਾ ਛੁਧਆ ਪਿਪਾਸਾਯੰ ॥ [੧੬]ਜੈ ਕਾਲੰ ਰਾਤ੍ਰੀ ਸਕ੍ਰਾਣੀ ॥ ਉਧਾਰੀ ਭਾਰੀ ਭਗਤਾਣੀ ॥੬੧॥ [੧੭]ਜੈ ਮਾਈ ਗਾਈ ਬੇਦਾਣੀ ॥ ਅਨਛਿੱਜ ਅਭਿੱਦਾ ਅਖਿਦਾਣੀ ॥ [੧੮]ਭੈ ਹਰਣੀ ਸਰਬੰ ਸੰਤਾਣੀ ॥ ਜੈ ਦਾਤਾ ਮਾਤਾ ਕ੍ਰਿਪਾਣੀ ॥੬੨॥ ਅਚਕੜਾ ਛੰਦ ॥ [੧੯]ਅੰਬਕਾ ਤੋਤਲਾ ਸੀਤਲਾ ਸਾਕਣੀ ॥ ਸਿੰਧੁਰੀ ਸੁ ਪ੍ਰਭਾ ਸੁਭ੍ਰਮਾ ਡਾਕਣੀ ॥ [੨੦]ਸਾਵਜਾ ਸੰਭਿਰੀ ਸਿੰਧਲਾ ਦੁਖ ਧਰੀ ॥ ਸੁੰਮਿਲਾ ਸੰਭਿਲਾ ਸੁਪ੍ਰਭਾ ਦੁਧਰੀ ॥੬੩॥ [੨੧]ਭਾਵਨਾ ਭੈ ਹਰੀ ਭੂਤਿਲੀ ਭੈਹਰਾ ॥ ਟਾਕਣੀ ਝਾਕਣੀ ਸਾਕਣੀ ਸਿੰਧੂਲਾ ॥ [੨੨]ਦੁਧਰਾ ਦ੍ਰੁਮੁਖਾ ਦ੍ਰੁਕਟਾ ਦੁਧਰੀ ॥ ਕੰਪਿਲਾ ਜੰਪਿਲਾ ਹਿੰਗੁਲਾ ਭੈਹਰੀ ॥੬੪॥ [੨੩]ਚਿਤ੍ਰਣੀ ਚਾਪਣੀ ਚਾਰਣੀ ਚੱਛਣੀ ॥ ਹਿੰਗੁਲਾ ਪਿੰਗੁਲਾ ਗੰਧ੍ਰਬਾ ਜੱਛਣੀ ॥ [੨੪]ਬਰਮਣੀ ਚਰਮਣੀ ਪਰਘਣੀ ਪ੍ਰਾਸਣੀ ॥ ਖੜਗਣੀ ਗੜਗਣੀ ਸੈਥਣੀ ਸਾਪਣੀ ॥੬੫॥ [੨੫]ਭੀਮੜਾ ਸਮਦੜਾ ਹਿੰਗਲਾ ਕਾਰਤਕੀ ॥ ਸੁ ਪ੍ਰਭਾ ਅੱਛਿਦਾ ਅੱਧਰਾ ਮਾਰਤਕੀ ॥ [੨੬]ਗਿੰਗਲੀ ਹਿੰਗਲੀ ਠਿੰਗਲੀ ਪਿੰਗਲਾ ॥ ਚਿੱਕਣੀ ਚਰਕਟਾ ਚਰਪਟਾ ਚਾਂਵਡਾ ॥੬੬॥ [੨੭]ਅਚਕੜਾ ॥ ਤ੍ਵਪ੍ਰਸਾਦਿ ॥ [੨੮]ਅਛਿਦਾ ਅਭਿਦਾ ਅਸਿਤਾ ਅੱਧਰੀ ॥ ਅਕਿਟਾ ਅਖਡਾ ਅਛਟਾ ਦੁੱਧਰੀ ॥ [੨੯]ਅੰਜਨੀ ਅੰਬਕਾ ਅਸਤ੍ਰਣੀ ਧਾਰਣੀ ॥ ਅੱਭਰੰ ਅਧਰਾ ਜਗਤਿ ਉਧਾਰਣੀ ॥੬੭॥ ਅੰਜਨੀ

੧. ਕਦੇ ਮਹਿਖਾਸੁਰ ਦੈਂਤ ਨੂੰ ਮਾਰਨ ਵਾਲੀ ਕਦੇ ਜਗਤ ਦੀ ਪਾਲਨਾ ਕਰਨ ਵਾਲੀ । ਕਦੇ ਰਿੱਛ ਰਾਫ਼ਸ ਨੂੰ ਨਾਸ ਕਰਨ ਵਾਲੀ, ਜੈ ਕਾਲ ਰੂਪ ਹੋ ਜਾਂਦੀ ਹੈ ।

੨. ਹਥ ਵਿਚ ਤਲਵਾਰ ਰੱਖਣ ਵਾਲੀ ਦੇਵਤਿਆਂ ਨੂੰ ਮਾਣ ਦੇਣ ਵਾਲੀ ਜੈ ਲੈ ਕੇ ਦੇਣ ਵਾਲੀ ਦਾਤੀ ਦੁਰਗਾ ਤੇ ਭਵਾਨੀ ਰੂਪ ਵਾਲੀ ਹੈ ॥੫੪॥

੩. ਕਦੇ ਤੂੰ ਪਿੰਗਾਛੀ (ਭੂਰੇ ਨੇਤ੍ਰ) ਕਰਕੇ ਡਰਾਉਣੇ ਰੂਪ ਵਿਚ ਹੈਂ, ਕਦੇ ਬੜੇ ਪ੍ਰੇਮ ਪਵਿਤ੍ਰ ਰੂਪ ਵਿਚ ਹੈਂ । ਤੂਹੀ ਸਾਵਿਤ੍ਰੀ ਹੈਂ, ਤੂੰ ਹੀ ਸੰਧਿਆਂ ਦੀ ਆਰਤੀ ਹੈਂ ਤੂੰ ਹੀ ਗਾਇਤ੍ਰੀ ਦਾ ਜਾਪ ਹੈਂ ।

੪. ਤੂੰ ਹੀ ਵੈਰੀਆਂ ਦਾ ਭੈਅ ਹਰਣ ਵਾਲੀ ਬਲਵਾਨ ਸ਼ਕਤੀ ਹੈਂ ਜੋ ਸਭ ਦੇ ਮਨਾ ਨੂੰ ਭਾਉਣ ਵਾਲੀ ਹੈਂ । ਤੇਰੀ ਜੈ ਹੋਵੇ ਦੇਵੀਆਂ ਤੇ ਦੁਰਗਾ ਅਤੇ ਦੇਵਾਂ ਨੂੰ ਸ਼ਕਤੀ ਦੇਣ ਵਾਲੀ ਦੀ ॥੫੫॥

੫. ਤੂੰ ਹੀ ਦੁਰਗਾ ਹੋ ਕੇ ਦਲ ਢਾਹੁਣ ਵਾਲੀ ਹੈਂ ਜੋ ਜੀਵਾਂ ਦੀ ਸਕਤੀ ਰੂਪ ਹੈਂ । ਜੋ ਸਾਰੇ ਨੂਰੀ ਨਾਰੀ, ਆਬੀ ਤੇ ਖਾਬੀ ਜੀਵਾਂ ਦੇ ਸਾਰੇ ਡਰ ਭੈ ਦੂਰ ਕਰਨ ਵਾਲੀ ਹੈਂ । ਤੇਰੀ ਜੈ ਹੋਵੇ

੬. ਚੰਡ ਮੁੰਡ ਜਿਹੇ ਵੈਰੀਆਂ ਦਾ ਨਾਸ ਕਰਨ ਵਾਲੀ ਦੀ । ਅੰਤ ਨੂੰ ਜੈ ਦੇਣ ਵਾਲੀ ਮਾਤਾ ਤੇਰੀ ਜੈ ਹੋਵੇ ॥੫੬॥

੭. ਸੰਸੇ ਰੂਪ ਸੰਸਾਰਕ ਨਦੀ ਵਿਚੋਂ ਲੋਕਾਂ ਨੂੰ ਤਾਰਣ ਵਾਲੀ ਸੇਵਕਾਂ ਦੇ ਭੰਡਾਰੇ ਭਰਨ ਵਾਲੀ ਤੇ ਦੈਂਤਾਂ ਨੂੰ ਦਲ ਦੇਣ ਵਾਲੀ ।

੮. ਲੋਕਾਂ ਦੇ ਸਾਰੇ ਕਾਰਣਾਂ ਦੇ ਕਰਣ ਵਾਲੀ । ਇੰਦ੍ਰ ਲੋਕ ਦੇ ਦੁੱਖਾਂ ਨੂੰ ਹਰਣ ਵਾਲੀ ॥੫੭॥

੯. ਸੁੰਭ ਜਿਹੇ ਦੈਂਤ ਨੂੰ ਨਾਸ ਕਰਕੇ ਜਿੱਤਣ ਵਾਲੀ ਕਾਲ ਨੂੰ ਵੀ ਖਾ ਜਾਣ ਵਾਲੀ । ਭੈਰਵ ਰੂਪ ਧਾਰਕੇ ਲਹੂ ਚੋਂਦੇ ਲਾਲ ਚੋਲਾ ਪਹਿਨਣ ਵਾਲੀ ।

੧੦. ਤੋਤਲੀ ਜ਼ਬਾਨ ਕਰਕੇ, ਬੜਵਾ ਅਗਨ ਹੋ ਕੇ ਸਿੰਧ ਸਾਗਰ ਵਿਚ ਵਿਆਪਕ ਹੋਣ ਵਾਲੀ ਕੀ ਕਹੀਏ ਤੈਨੂੰ ਹਿੰਗਲੀ ਜਾਂ ਪਿੰਗਲੀਆ ? ॥੫੮॥

੧੧. ਹੇ ਬਿਜਲੀ ਦੇ ਚਿਤ੍ਰ ਜੇਹੀ ਅੰਗਾਂ ਵਾਲੀ । ਬੜੇ ਬੜੇ ਸੂਰਮਿਆਂ ਦੇ ਵਿਚ ਸਰਬਗ ਵਿਆਪਕ ।

੧੨. ਬੁਧੀ ਦੀ ਬਾਦਸ਼ਾਹ ਜਗਦੀ ਲਾਟ ਦਾ ਸਾਗਰ । ਕਲੰਕਾਂ ਤੋਂ ਰਹਿਤ ਐ ਨਿਰਮਲ ਪਵਿਤ੍ਰ ਮਾਤਾ ॥੫੯॥

੧੩. ਤੇਰੇ ਬਲ ਕਰਕੇ ਹੀ ਭੈਰੋਂ ਤੇ ਹਨੂੰਮਾਨ ਟਪੂਸੀਆਂ ਮਾਰਦੇ ਸਨ ਤੂੰ ਹੀ ਉਹਨਾਂ ਤੇ ਛਤਰ ਛਾਇਆ ਕਰਨ ਵਾਲੀ ਹੈਂ ਤੂੰ ਹੀ ਡਰਾਉਣੀ ਭਿੰਭਰੀਆ ਦੇਵੀ ਤੇ ਭੈਰੋਂ ਹੈਂ ।

੧੪. ਤੂੰ ਹੀ ਦਾਤਾਂ ਦੀ ਮਾਲਾ ਤੇ ਜੈ ਦੇਣ ਵਾਲੀ ਹੈਂ । ਤੂੰ ਹੀ ਲੋਕਾਂ ਦੀ ਮਾਲਿਕ ਤੇ ਦੁਰਗਾ, ਭਵਾਨੀ ਹੈਂ ॥੬੦॥

੧੫. ਤੂੰ ਸਾਰੇ ਜਗਤ ਨੂੰ ਮੋਹ ਲੈਣ ਵਾਲੀ ਹੈਂ । ਤੂੰ ਨਿੰਦਰਾ ਤੇ ਭੁਖ ਪਿਆਸ ਮਿਟਾਉਣ ਵਾਲੀ ਹੈਂ ।

੧੬. ਤੂੰ ਹੀ ਕਾਲ ਰਾਤ੍ਰੀ ਵਿਧਨ ਰਾਤ ਭਾਵ ਪਰਲੋ ਕਰਨ ਵਾਲੀ ਹੈਂ ਤੂੰ ਹੀ ਇੰਦਰਾਨੀ ਹੈਂ । ਤੂਹੀ ਭਗਤਾਂ ਦਾ ਉਧਾਰ ਕਰਨ ਵਾਲੀ ਅਪਰੰਪਰਾ ਹੈਂ ॥੬੧॥

੧੭. ਹੇ ਮਾਈ ਤੇਰੀ ਹੀ ਜੈ ਬੇਦ ਬ੍ਰਹਮਾ ਨੇ ਗਾਈ ਹੈ । ਜੋ ਅਨਛਿੱਜ ਹੈ ਤੇ ਭੇਦ ਤੋਂ ਰਹਿਤ ਹੈ ਤੇ ਦੁਖਾਂ ਤੋਂ ਪਰੇ ਹੈ ।

੧੮. ਭੈ ਦੂਰ ਕਰਨ ਵਾਲੀ ਹੈਂ । ਸਾਰੇ ਹੀ ਸੰਤਾਂ ਦਾ । ਐ ਮਾਤਾ ਤੂੰ ਕ੍ਰਿਪਾ ਕਰਕੇ ਜੈ ਦੇਣ ਦੀ ਦਾਤਾ ਹੈਂ ॥੬੨॥

## ਅਚਕੜਾ ਛੰਦ ॥

ਅਗੇ ਪਾਰਸ ਨਾਥ ਮਹਾਂ ਸ਼ਕਤੀ ਨੂੰ ਅਨੇਕਾਂ ਨਾਵਾਂ ਨਾਲ ਸੰਬੋਧਨ ਕਰਦਾ ਹੈ ।

੧੯. ਹੇ ਅੰਬਿਕਾ[1] ਤੇ ਤੋਤਲਾ, ਹੇ ਸੀਤਲਾ, ਸਾਕਣੀ[2] । ਹੇ ਸਿੰਧਰੀ[3] ਸੁ ਪ੍ਰਭਾ[4] ਸੋ ਭ੍ਰਮਾ[5] ਡਾਕਣੀ[6] ।

੨੦. ਹੇ ਸਾਵਜਾ[7], ਹੇ ਸੰਭਿਰੀ[8], ਸਿੰਧਲਾ[9] ਦੁਖਹਰੀ ਸੁਮਿਲਾ[10] ਹੇ ਸੰਭਿਲਾ[11] ਸੁ ਪ੍ਰਭਾ[12] ਦੁਧਰੀ[14] ॥੬੩॥

੨੧. [15]ਹੇ ਭਾਵਨਾ ਭੈ ਹਰੀ ਭੂਤਲੀ ਭੈਹਰਾ[16] । ਟਾਕਣੀ[17], ਝਾਕਣੀ[18], ਸਾਕਣੀ ਸਿੰਧਲਾ[19] ।

੨੨. ਹੇ ਦੁਧਰਾਦ੍ਰ ਮੁਖਾ[20], ਦ੍ਰੁਕਟਾ ਦੁਧਰੀ[21] । ਕੰਪਿਲਾ[22] ਜੰਪਿਲਾ, ਹਿੰਗਲਾ ਭੈ ਹਰੀ[23] ॥੬੪॥

੨੩. ਹੇ ਚਿਤ੍ਰਣੀ[24], ਚਾਪਣੀ, ਚਾਰਣੀ ਚਛਣੀ । ਹਿੰਗਲਾ, ਪਿੰਗਲਾ, ਗੰਧ੍ਰਬਾ ਜੱਛਣੀ ।

੨੪. ਹੇ ਬਰਮਣੀ, ਚਰਮਣੀ, ਪਰਘਣੀ ਪ੍ਰਾਸਣੀ । ਖੜਗਣੀ, ਗੜਗਣੀ, ਸੈਥਣੀ, ਸਾਪਣੀ[25] ॥੬੫॥

੨੫. ਭੀਮੜਾ, ਸਮਦੜਾ, ਹਿੰਗਲਾ, ਕਾਰਤਰੀ । ਸੁਪ੍ਰਭਾ, ਅਛਿਦਾ, ਅਧਰਾ, ਮਾਰਤਕੀ ।

੨੬. ਗਿੰਗਲੀ, ਹਿੰਗਲੀ, ਠਿੰਗਲੀ, ਪਿੰਗਲਾ । ਚਿੱਕਣੀ, ਚਰਕਟਾ, ਚਰਪਟਾ, ਚਵਿਡਾ[26] ॥੬੬॥

੨੭. ਅਚਕੜਾ ॥ ਤ੍ਵਪ੍ਰਸਾਦਿ ॥[27]

੨੮. ਅਛਿਦਾ, ਅਭਿਦਾ[28], ਅਸਿਤਾ, ਅੱਧਰੀ । ਅਕਿਟਾ, ਉਖਡਾ, ਅਛਟਾ, ਦੁੱਧਰੀ ।

੨੯. ਅੰਜਨੀ, ਅੰਬਕਾ, ਅਸਤ੍ਰਣੀ, ਧਾਰਣੀ । ਅੱਭਰੰ, ਅਧਰਾਜ, ਗਤਿ, ਉਧਾਰਣੀ ॥੬੭॥

---

1. ਜਗਤ ਜਨਣੀ ਮਾਤਾ, ਤੋਤਲਾ ਸੀਤਲਾ ਦੇਵੀ । 2. ਸਭ ਦੇ ਨੇੜੇ ਹੋ ਕੇ ਉਦਰ ਭਰਨ ਵਾਲੀ । 3. ਜੋ ਸਿੰਧ ਦੇਸ ਵਿਚ ਪੂਜੀ ਜਾਂਦੀ ਹੈ । 4. ਸੁੰਦ੍ਰ ਸਵਛ - ਪ੍ਰਭਾਉ ਵਾਲੀ । 5. ਸ਼ੁਭ ਭਰਮਣ ਕਰਨ ਵਾਲੀ ਸੁੰਦਰਤਾ । 6. ਡਾਇਣ ਰੂਪ ਧਾਰਨ ਵਾਲੀ । 7. ਗਣੇਸ਼ ਦੀ ਸ਼ਕਤੀ ਬਰਦਾਨ ਕਰਨ ਵਾਲੀ। 8. ਸੰਭੂ ਸ੍ਰਿਜੀ ਨੂੰ ਬਲ ਦੇਣ ਵਾਲੀ । 9. ਸਮੁੰਦਰੀ ਵਰਣ ਦੇਵਤਾ ਨੂੰ ਬਲ ਦੇਣ ਵਾਲੀ । 10. ਦੁਖਾਂ ਨੂੰ ਹਰਨ ਵਾਲੀ ਸ਼ਕਤੀ । 11. ੳ. ਚੰਗੀ ਤਰ੍ਹਾਂ ਮਿਲੀ ਹੋਈ, ਅ. ਚਸ਼ਮੇਵਾਰ ਸਦਾ ਵਗਦੇ ਰਹਿਣ ਵਾਲੀ...ਤਿਸ ਤੇ ਹੋਇ ਲਖ ਦਰਿਆਉ । ਜਪੁ ॥੧੬॥ 12. ਸੰਭ ਦੇਣ ਦੇ ਮੰਦਰ ਵਾਲੀ ਦੇਵੀ । 13. ਸੁਭ ਪ੍ਰਭਾਵ ਵਾਲੀ । 14. ਦੋ ਧਾਰੇ ਖੰਡੇ ਵਾਂਗ ਹਰ ਪਾਸੇ ਚੱਲਣ ਵਾਲੀ ॥੬੩॥ 15. ਭਾਵਨਾ ਭਰਨ ਵਾਲੀ ਇਛਾ ਪੂਰਕ ਤੇ ਭੈ ਹਰਨ ਵਲੀ । 16. ਧਰਤੀ ਦਾ ਭੈ ਭਾਰ ਹਰਨ ਵਾਲੀ । 17. ਵੈਰੀ ਨੂੰ ਰੋਕ ਕੇ ਠਲ ਪਾਉਣ ਵਾਲੀ । 18. ਹਰ ਥਾਂ ਤੇ ਦ੍ਰਿਸ਼ਟੀ ਦੀ ਪਹੁੰਚ ਵਾਲੀ ਗ੍ਰਿਝ ਵਾਂਗ ਦੂਰ ਤਕ ਵੇਖਣ ਵਾਲੀ । 19. ਸਾਂਗ ਫੜਕੇ ਸਿੰਧ ਤੋਂ ਪਾਰ ਕਰਨ ਵਾਲੀ । 20 ਦੁਸ਼ਮਣ ਤੋਂ ਦਬਾਈ ਨਹੀਂ ਜਾਂਦੀ ਸਭ ਕੰਮ ਜੱਗ ਆਦਿ ਔਖੇ ਤੋਂ ਔਖੇ ਸਿਰੇ ਚਾੜ ਦੇਣ ਵਾਲੀ । 21. ਦੋਹਾਂ ਪਾਸਿਆਂ ਦੀ ਬੁਰਾਕੀ ਨੂੰ ਰੋਕ ਕਟ ਦੇਣ ਵਾਲੀ । 22. ਦੁਸ਼ਟਾਂ ਨੂੰ ਕੰਬਾ ਦੇਣ ਵਾਲੀ 23. ਜਪੇ ਜਾਣ ਵਾਲੀ ਗਿੰਗਲਾਲ ਭੈ ਦੂਰ ਕਰਨ ਵਾਲੀ ॥੬੪॥ 24. ਚਿਤ੍ਰੇ ਹੋਇ ਧਨਖ ਵਾਲੀ ਭਟਾਚਾਰੀ ਤੇ ਜਛਾਂ ਨੂੰ ਸ਼ਕਤੀ ਦੇਣ ਵਾਲੀ। ਹੇ ਹਿੰਗਲਾ ਪਿੰਗਲਾ ਗੰਧ੍ਰਬਾ ਤੇ ਜਛਾਂ ਨੂੰ ਸ਼ਕਤੀ ਦੇਣ ਵਾਲੀ ਤੇ ਉਹਨਾਂ ਨੂੰ ਬਚਾਉਣ ਲਈ । 25. ਸੰਜੋ ਤੇ ਢਾਲ, ਸਫਾ ਜੰਗ ਸਫਾ ਜੰਗ ਰੂਪ ਤੇ ਗੜਗੱਜ ਤੋਪ ਰੂਪ ਸਾਥ ਦੇਣ ਲਈ ਸੱਪਣੀ ਰੂਪ ਧਾਰ ਲੈਣ ਵਾਲੀ ॥੬੫॥ 26. ਬਲਵਾਨ ਰੂਪ ਹੋ ਕੇ ਸ਼ਰਾਬੀ ਨਸ਼ਈ ਵਾਂਗ ਮਸਤ ਹੋ ਕੇ ਹਿੰਗਲ ਤੋਂ ਕਾਰਤਵ ਦੀ ਐਸੀ ਸ਼ਕਤੀ ਹੈ ਜੋ ਨਾ ਛੇਦੀ ਜਾ ਸਕਦੀ ਹੈ । ਕਿਸੇ ਦੇ ਆਸਰੇ ਦੀ ਲੋੜ ਹੈ । ਆਪ ਹਵਾ ਰੂਪ ਹੋ ਕੇ ਸ਼ਿਵਜੀ ਵਾਂਗ ਮਥੇ ਚੰਦ੍ਰਵਾਂ ਹਿੰਗਲੀ, ਠਿੰਗਲੀ ਪਿੰਗਲਾ ਹੋ ਕੇ ਚੀਕਾਂ ਮਰਵਾ ਕੇ ਡੈਣ ਰੂਪ ਧਾਰ ਲੈਂਦੀ ਹੈ ॥੬੬॥ ੨੭. ਅਚਕੜਾ ਛੰਦ ਦਾ ਨਾਮ ਹੈ ਤੇ ਵਾਹਿਗੁਰੂ ਤੋਂ ਕ੍ਰਿਪਾ ਮੰਗਦੇ ਹਾਂ ਨਾ ਛੇਦੀ ਜਾਂਦੀ ਹੈ - ਨਾ ਭੇਤ ਦਿੰਦੀ ਹੈ ਬਿਜਲੀ ਰੂਪ ਹੋ ਕੇ ਦੋ ਧਾਰੀ ਬਰਛੀ ਤ ਤੂੰਹੀ ਅੰਜਨੀ, ਅੰਬਕਾ ਧਨੁਖ ਬਾਣ ਧਾਰਨ ਕਰਨ ਵਾਲੀ ਹੈ । 28. ਨਾ ਭਿੜੇ ਜਾਣ ਵਾਲੀ ਜਗਤ ਦਾ ਆਸਰਾ ਰੂਪ ਉਧਾਰ ਕਰਨ ਵਾਲੀ ਹੈਂ ॥੬੭॥

[੧]ਗੰਜਨੀ ਸਾਕੜੀ ਸੀਤਲਾ ॥ ਸਿਧਰੀ ਸੁ ਪ੍ਰਭਾ ਸਾਮਲਾ ਤੋਤਲਾ ॥ [੨]ਸੰਭਰੀ ਗੰਭਰੀ ਅੰਭਰੀ ਅਕਟਾ ॥ ਦੁਸਲਾ ਦ੍ਰਭਿਖਾ ਦ੍ਰਕਟਾ ਅਮਿਟਾ ॥੬੮॥ [੩]ਭੈਰਵੀ ਭੈਹਰੀ ਭੂਚਰਾ ਭਾਵਨੀ ॥ ਤ੍ਰਿਕੁਟਾ ਚਰਪਟਾ ਚਾਂਵਡਾ ਮਾਨਵੀ ॥ [੪]ਜੋਬਨਾ ਜੈਕਰੀ ਜੰਭਹਰੀ ਜਾਲਪਾ॥ ਤੋਤਲਾ ਤੁੰਦਲਾ ਦੰਤਲੀ ਕਾਲਕਾ ॥੬੯॥[੫] ਭਰਮਣਾ ਨਿਭ੍ਰਮਾ ਭਾਵਨਾ ਭੈ ਹਰੀ ॥ ਬਰ ਬੁਧਾਂ ਦਾਤ੍ਰਣੀ ਸੱਤ੍ਰਣੀ ਛੈ ਕਰੀ ॥[੬] ਦ੍ਰਕਟਾ ਦ੍ਰਭਿਦਾ ਦ੍ਰਧਰਾ ਦ੍ਰਮਦੀ॥ ਅਤ੍ਰਤਾ ਅਛਟਾ ਅਜਟਾ ਅਭਿਦੀ ॥੭੦॥[੭] ਤੰਤਲਾ ਅੰਤਲਾ ਸੰਤਲਾ ਸਾਵਜਾ॥ ਭੂਮੜਾ ਭੈ ਹਰੀ ਭੂਤਲਾ ਭਾਵਜਾ ॥[੮] ਡਾਕਣੀ ਸਾਕਣੀ ਝਾਕਣੀ ਕਾਕੜਾ॥ ਕਿੰਕੜੀ ਕਾਲਕਾ ਜਾਲਪਾ ਜੈ ਮ੍ਰਿੜਾ ॥੭੧॥ [੯]ਠਿੰਗੁਲਾ ਹਿੰਗੁਲਾ ਪਿੰਗੁਲਾ ਪ੍ਰਾਸਣੀ ॥ ਸੱਸਤ੍ਰਣੀ ਅੱਸਤ੍ਰਣੀ ਸੂਲਣੀ ਸਾਸਣੀ ॥ [੧੦]ਕੰਨਿਕਾ ਅੰਨਿਕਾ ਧੰਨਿਕਾ ਧਉਲਰੀ ॥ ਰਕਤਿਕਾ ਸਕਤਿਕਾ ਭਕਤਕਾ ਜੈ ਕਰੀ ॥੭੨॥ [੧੧]ਝਿੰਗੜਾ ਪਿੰਗੜਾ ਜਿੰਗੜਾ ਜਾਲਪਾ ॥ ਜੋਗਣੀ ਭੋਗਣੀ ਰੋਗ ਹਰੀ ਕਾਲਕਾ ॥ [੧੨]ਚੰਚਲਾ ਚਾਂਵਡਾ ਚਾਚਰਾ ਚਿਤ੍ਰਤਾ ॥ ਤੰਤਰੀ ਭਿੰਭਰੀ ਛੱਤ੍ਰਣੀ ਛਿੰਛਲਾ ॥੭੩॥ [੧੩]ਦੰਤੁਲਾ ਦਾਮਣੀ ਦ੍ਰੱਕਟਾ ਦ੍ਰਭ੍ਰਮਾ ॥ ਛੁੱਧਿਤਾ ਨਿਦ੍ਰਕਾ ਨ੍ਰਿਭਿਖਾ ਨ੍ਰਿਗਮਾ ॥ ਕਦ੍ਰਕਾ ਚੂੜਕਾ ਚਾਰਕਾ ਚਾਪਣੀ ॥[੧੪] ਚਿਚ੍ਰੜੀ ਚਾਵੜਾ ਚਿੰਪਿਲਾ ਜਾਪਣੀ ॥੭੪॥ [੧੫]ਬਿਸਨਪਦ ॥ ਤ੍ਵ ਪ੍ਰਸਾਦਿ ਕਥਤਾ ॥ ਪਰਜ ॥ [੧੬]ਕੈਸੇ ਕੈ ਪਾਇਨ ਪ੍ਰਭਾ ਉਚਾਰੋਂ ॥ ਜਾਨੁਕ ਨਿਪਟ ਅਘਟ ਅੰਮ੍ਰਿਤ ਸਮ; ਸੰਪਟ ਸੁਭਟ ਬਿਕਾਰੋਂ ॥ [੧੭]ਮਨ ਮਧੁ ਕਰਹਿ ਚਰਣ ਕਮਲਨ ਪਰ ਹੁਐ ਮਨਮੱਤ ਗੁੰਜਾਰੌਂ ॥ ਮਾਤ੍ਰਿਕ ਸਪਤ ਸਪਿਤ ਪਿਤਰਨ ਕੁਲ; ਚੌਦਹੂੰ ਕੁਲੀ ਉਧਾਰੌਂ ॥੧॥੭੫॥ [੧੮]ਬਿਸਨਪਦ ॥ ਕਾਫੀ ॥ [੧੯]ਤਾ ਦਿਨ ਦੇਹ ਸਫਲ ਕਰ ਜਾਨੋ ॥ ਜਾ ਦਿਨ ਜਗਤ ਮਾਤ ਪ੍ਰਫੁਲਿਤ ਹ੍ਵੈ; ਦੇਹਿ ਬਿਜੈ ਬਰ ਦਾਨੋ ॥ [੨੦]ਤਾ ਦਿਨ ਸੱਸਤ੍ਰ ਅਸਤ੍ਰ ਕਟ ਬਾਂਧੌਂ; ਚੰਦਨ ਚਿਤ੍ਰ ਲਗਾਊਂ ॥ ਜਾਕਹੁ ਨੇਤ ਨਿਗਮ ਕਹਿੱ ਬੋਲਤ; ਤਾਸ ਸੁ ਬਰ ਜਬ ਪਾਊਂ ॥੨॥੭੬॥ ਸੋਰਠ ॥[੨੧] ਤ੍ਵਪ੍ਰਸਾਦਿ ਕਥਤਾ ॥ [੨੨]ਅੰਤਰਜਾਮੀ ਅਭਯ ਭਵਾਨੀ ॥ ਅਤਿਹੀ ਨਿਰਖ ਪ੍ਰੇਮ ਪਾਰਸ ਕੋ ਚਿਤ ਕੀ ਬ੍ਰਿਥਾ ਪਛਾਨੀ ॥ [੨੩]ਆਪਨ ਭਗਤ ਜਾਨ ਭਵ ਖੰਡਨ; ਅਭਯ ਸਰੂਪ ਦਿਖਾਯੋ ॥ ਚੱਕ੍ਰਤ ਰਹੇ ਪੇਖ ਮੁਨ ਜਨ ਸੁਰ; ਅਜਰ ਅਮਰ ਪਦ ਪਾਯੋ ॥ ੩॥੭੭॥ [੨੪]ਸੋਭਤ ਬਾਮਹਿ ਪਾਨ ਕ੍ਰਿਪਾਣੀ ॥ ਜਾ ਤਨ ਜੱਛ ਕਿੰਨਰ ਅਸਰਨ ਕੀ; ਸਬ ਕੀ ਕ੍ਰਿਯਾ ਹਿਰਾਨੀ ॥ [੨੫]ਜਾ ਤਨ ਮਧੁਕੀਟਭ ਕਹੁ ਖੰਡਯੋ ਸੁੰਭ ਨਿਸੁੰਭ

---

### ਤਬਸਰਾ

ਉਪਰੋਕਤ ਰੁਦਰ ਦੇ ਅਵਤਾਰ, ਦਿਤਾ ਤ੍ਰੇ ਸ਼ਾਂਤੀ, ਧੀਰਜ, ਸਬਰ, ਸ਼ੁਕ੍ਰ ਪ੍ਰਮਾਰਥ ਅਤੇ ਤਿਆਗ ਦਾ ਨਮੂਨਾ ਵਿਖਾਇਆ ਹੈ, ਜੋ ਚੰਦ ਜਿਹਾ ਸੀਤਲ ਪ੍ਰਭੂ ਰਜਾ ਵਿਚ ਰਜਾਮੰਦ ਹੋ ਕੇ ਜਗਤ ਨੂੰ ਇਸ ਰਾਹ ਪਾ ਕੇ, ਆਪਣੇ ਜੀਵਨ ਨੂੰ ਸਫਲਾ ਸਮਝਦਾ ਸੀ ਪਰ ਜਿਵੇਂ ਇਹਨਾ ਪ੍ਰਕਰਣਾ ਵਿਚ ਨਚੋੜ ਚੰਦ ਭਾਵ ਸੀਤਲਤਾ ਸੂਰਜ ਭਾਵ ਤੇਜ ਤੇ ਤਪਤ ਦੇਇ ਜਰਨੈਲ ਹਨ ਦੋਹਾਂ ਦੀ ਇਹੋ ਸਾਰਾ ਭੌਤਕ - ਜਗਤ ਦੀ ਲੜਾਈ ਦੀ ਲਪੇਟ ਵਿਚ ਹੈ। ਜਿਵੇਂ ਕਿ ਵਿਦਵਾਨਾਂ ਦਾ ਬਚਨ ਹੈ :-

ਜਬ ਬਹੁਤ ਜੋਰ ਕਰਤੀ ਹੈ ਸਰਦੀ ਹਮੇ ॥ ਤੋਂ ਵੋਹ ਭੇਜ ਦੇਤਾ ਹੈ ਗਰਮੀ ਹਮੇ ॥

ਜਬ ਬਹੁਤ ਸਤਾਤੀ ਹੈ ਗਰਮੀਆਂ ॥ ਤੋ ਬਾਰਸ਼ ਸੇ ਹੋਤਾ ਹੈ ਠੰਢਾ ਜਹਾਂ ॥ ਸੋ ਇਸੇ ਤਰ੍ਹਾਂ ਦਤਾ ਤ੍ਰੈ ਜੀ ਆਏ ਤੇ ਬਹੁਤ ਠੰਡ ਵਰਤਾ ਦਿਤੀ ਕਿ ਇਤਨੀ ਠੰਡ ਜਿਸ ਨਾਲ ਜਗਤ ਦੇ ਕੰਮ ਕਾਰ ਅਤੇ ਉਤਪਤੀ ਤੇ ਵਿਸਥਾਰ ਵਿਚ ਰੋਕ ਪੈ ਗਈ। ਇਕ ਲਖ ਦਸ ਬਰਸ ਤਕ ਸੰਨਿਆਸ ਦਾ ਘੋੜਾ ਸਾਰੇ ਸੰਸਾਰ ਦੇ ਵਿਚ ਹਾਵੀ ਹੋ ਗਿਆ। ਵੈਰਾਗੀ ਹੋ ਕੇ ਗ੍ਰਹਿਸਥ ਦੀ ਵਗਾਸਮਾਲਾ ਘੁੰਮਣ ਤੋਂ ਰੁਕ ਗਈ ਇਕ ਲਖ ਦਸ ਬਰਸ ਤਕ ਜਗਤ ਤੇ ਵਿਗਾਸ ਦੇ ਕੰਮ ਠਠਿੰਬਰ ਗਏ, ਉਸ ਵੇਲੇ ਰਾਤ ਪੂਰੀ ਹੋ ਕੇ ਸਵੇਰ ਦੇ ਅੰਮ੍ਰਿਤ ਵੇਲੇ ਲਈ ਭਾਨ ਚੜਨ ਦੀ ਤਿਆਰੀ ਕਰਨ ਲੱਗਾ ਤੇ ਪਾਰਨਾਥ ਨੇ ਜਗਤ ਵਿਚ ਆ ਜਨਮ ਲਿਆ। ਪਰ ਗੁਰਬਾਣੀ ਅਨੁਸਾਰ ਸੰਸਾਰ ਦੇ ਵਿਚ ਜੋ ਵੀ ਆਂ ਕੇ ਜਨਮ ਲੈਂਦਾ ਹੈ ਉਸਦੀ ਫਿਤਰਤ ਦਸਦੇ ਹਨ ਕਿ ਪਹਿਲਾਂ ਉਸਦਾ ਕੀ ਹਸ਼ਰ ਹੁੰਦਾ ਹੈ ? ਸੰਜੋਗ ਕਰਕੇ ਹਰੀ ਉਸ ਦੀ ਬਣਤਰ ਬਣੌਂਦਾ ਹੈ ਪਰ ਵਜੋਗ ਦਾ ਸਮਾਂ ਉਸਦੇ ਮੱਥੇ ਤੇ ਲਿਖ ਦਿਤਾ ਜਾਂਦਾ ਹੈ। ਜਿਸ ਤੋਂ ਜੀ ਬੇਖਬਰ ਰਹਿੰਦਾ ਹੈ। ਪੰਜਾਂ ਤੱਤਾਂ ਦਾ ਪੁਤਲਾ ਸਰੀਰ ਬਣਾਕੇ ਉਸ ਵਿਚ ਆਤਮਾ ਨੂੰ ਪ੍ਰਵੇਸ਼ ਕਰਨ ਲਈ ਹੁਕਮ ਦਿੰਦਾ ਹੈ। ਜਿਥੇ ਇਹ ਮਾਂ ਦੇ ਪੇਟ ਦੀ ਗਰਭ ਅਗਨੀ ਦੇ ਵਿਚ ਪੁੱਠਾ ਲਟਕਾਇਆ ਜਾਂਦਾ ਹੈ। ਉਸ ਮਾਲਿਕ ਦੀ ਮੇਹਰ ਤੇ ਨਾਮ ਦੇ ਜਾਪ ਸਦਕਾ ਇਹੋ ਜਿਹੀ ਭਿਆਨਕ ਜਠਰਾਗਨ ਵਿਚ ਪ੍ਰਵਰਿਸ਼ ਪਾਉਂਦਾ ਹੈ। ਪਰ ਉਸ ਘੋਰ ਤਪ ਦੇ ਨਰਕ ਵਿਚੋਂ ਨਿਕਲਕੇ ਉਸ ਦੇ ਦੁਖ ਤਸੀਹੇ ਅਤੇ ਮਾਲਿਕ ਨੂੰ ਭੁਲਾ ਦਿੰਦਾ ਹੈ। ਜਿਸਦੇ ਸਿਟੇ ਵਜੋਂ ਪਿਆ ਜੂਨੀਆਂ ਵਿਚ ਚੱਕ੍ਰ ਕਟਦਾ ਹੈ - ਤਪੋ ਰਾਜ ਰਾਜੋ ਨਰਕ ਭੋਗਦਾ ਹੈ

☛

੧. ਹੇ ਅੰਜਨੀ ਮਹਾਂ ਮਾਇਆ ਜਗਤ ਦੀ ਕਰਤਾ ਹੇ ਗੰਜਨ ਜਗਤ ਦੀ ਨਾਸ ਕਰਤਾ, ਹੇ ਸਾਕੜੀ ਸਭਨਾ ਨਾਲ ਸਬੰਧ ਰੱਖਣ ਵਾਲੀ ਹੇ ਸੀਤਲਾ ਸ਼ਾਂਤੀ ਦੀ ਦੇਵੀ । ਹੇ ਸਿਧੀ ਦੀ ਦਾਤੀ ਤੇ ਸ਼ੁਭ ਪ੍ਰਭਾਉ ਦੀ ਦਾਤੀ, ਹੇ ਸਾਂਵਲੇ ਰੰਗ ਵਾਲੀ ਮਿਠ ਬੋਲੀ।

੨. ਹੇ ਸੰਭਰੀ ਸ੍ਰੇਸਟ ਗੁਣ ਦਾਤੀ ਹੇ ਗੰਭਰੀ, ਗੰਭੀਰ ਡੂੰਘੇ ਇਰਾਦੇ ਵਾਲੀ ਅੰਭਰੀ ਹੇ ਸਾਗਰ ਰੂਪ, ਨਾ ਕਟੇ ਜਾਣ ਵਾਲੀ । ਦੁਸਲਾ ਦੁਖ ਦੂਰ ਕਰਨ ਵਾਲੀ, ਭੁਖ ਦੂਰ ਕਰਨ ਵਾਲੀ, ਦੁਸ਼ਟਾਂ ਨੂੰ ਕਟ ਦੇਣ ਵਾਲੀ, ਕਦੇ ਨਾ ਮਿਟ ਜਾਣ ਵਾਲੀ ਮਾਤਾ ॥੬੯॥

੩. ਤੂੰ ਹੀ ਭੈ ਦੇਣ ਵਾਲੀ ਭੈਰਵ ਸ਼ਕਤੀ ਹੈਂ, ਤੂੰ ਹੀ ਭੈ ਦੂਰ ਕਰਨ ਵਾਲੀ ਹੈਂ ਤੂੰ ਹੀ ਭੂਚਰਾ ਧਰਤੀ ਤੇ ਵਿਚਰਨ ਵਾਲੀ ਹੈਂ ਤੂੰ ਹੀ ਭਰਨ ਵਾਲੀ ਹੈਂ । ਤੂੰ ਹੀ ਤਿੰਨਾਂ ਲੋਕਾਂ ਵਿਚ ਵਰਤ ਰਹੀ ਹੈਂ । ਤੂੰ ਹੀ ਚਾਰੇ ਲੋਕਾਂ ਵਿਚ ਵਰਤ ਰਹੀ ਹੈਂ । ਤੂੰ ਹੀ ਚਾਰੇ ਕੁੰਟਾਂ ਵਿਚ ਵਿਆਪਕ ਹੈਂ । ਤੂੰ ਹੀ ਇਲ ਰੂਪ ਚਾਂਵਡਾ ਹੋ ਕੇ ਦਿਸਦੀ ਹੈਂ, ਤੂੰ ਹੀ ਮਾਨਸ ਰੂਪ ਵਿਚ ਹੈਂ ।

੪. ਤੇਰਾ ਹੀ ਜੋਬਨ ਵਿਚ ਜੋਬਨ ਹੈ ਤੂੰ ਹੀ ਜੈ ਕਰਨ ਵਾਲੀ ਹੈਂ ਤੂੰ ਹੀ ਜੰਭ ਦੈਂਤ ਨੂੰ ਮਾਰਿਆ ਸੀ ਤੂੰ ਹੀ ਜਾਲਪਾ ਸ਼ਕਤੀ ਹੈਂ । ਤੂੰ ਹੀ ਤੋਤਲਾ, ਤੂੰ ਹੀ ਤੰਦੁਲਾ ਤੂੰ ਹੀ ਵੱਡੇ ਵੱਡੇ ਦੰਦਾਂ ਵਾਲੀ ਕਾਲਕਾ ਸ਼ਕਤੀ ਹੈ ॥੬੯॥

੫. ਤੂੰ ਹੀ ਭਰਮ ਰੂਪ ਹੈਂ, ਤੂੰ ਹੀ ਭਰਮ ਤੋਂ ਰਹਿਤ ਹੈਂ ਤੂੰ ਹੀ ਭਾਵਨ ਰੂਪ ਹੈਂ, ਤੂੰ ਹੀ ਭੈ ਦੂਰ ਕਰਨ ਵਾਲੀ ਹੈਂ। ਤੂੰ ਹੀ ਬੁੱਧੀ ਵਰਦਾਨ ਕਰਨ ਵਾਲੀ ਹੈਂ, ਤੂੰ ਹੀ ਬੁੱਧੀ ਨੂੰ ਕਟ ਦੇਣ ਵਾਲੀ ਹੈਂ, ਤੂੰ ਹੀ ਵੈਰਨ ਤੇ ਤੂੰ ਹੀ ਵੈਰੀ ਦਾ ਨਾਸ ਕਰਨ ਵਾਲੀ ਹੈਂ ।

੬. ਦੁਸ਼ਟਾਂ ਨੂੰ ਕੁਟ ਦੇਣ ਵਾਲੀ ਹੈਂ, ਦੁਸ਼ਟਾਂ ਨਾਲ ਜੋੜ ਨਹੀਂ, ਤੇਰਾ ਕੋਈ ਦੋਹਾਂ ਧਿਰਾਂ ਵਿਚੋਂ ਕਿਸੇ ਨਾਲ ਵੈਰ ਨਹੀਂ । ਦੁਰਬੁੱਧੀ ਨਾਲ ਵੈਰ ਹੈ ਉਹਨਾਂ ਨੂੰ ਨਾਸ ਕਰਨ ਵਾਲੀ ਹੈਂ ਭੇਦ ਤੋਂ ਰਹਿਤ ਹੈਂ ॥੭੦॥

੭. ਤੂੰ ਹੀ ਤੰਤੀ ਵਜਾਉਣ ਵਾਲੀ ਸਰੁਸਤੀ ਦੇਵੀ ਹੈਂ । ਤੂੰ ਹੀ ਸਰਵ ਨਾਸ ਅੰਤ ਕਰਨ ਵਾਲੀ ਹੈਂ । ਤੂੰ ਸੰਤਾਂ ਦੀ ਰੱਖਿਆ ਕਰਨ ਵਾਲੀ ਹੈਂ। ਸਾਵਜਾ ਤੂੰ ਹੀ ਪ੍ਰੇਮ ਦੇ ਉਜਾਉਣ ਵਾਲੀ ਸਰਬ ਗਿਆਤਾ ਹੈਂ । ਤੂੰ ਹੀ ਬਲ ਰੂਪ ਹੈਂ ਤੂੰ ਭੈ ਦੂਰ ਕਰਨ ਵਾਲੀ ਹੈਂ ਤੂੰ ਧਰਤੀ ਨੂੰ ਧਾਰਨ ਵਾਲੀ ਹੈਂ ਤੂੰ ਹੀ ਪ੍ਰੇਮ ਮੂਰਤਿ ਹੈਂ ।

੮. ਤੂੰ ਹੀ ਚੁੜੇਲ ਰੂਪ ਧਾਰ ਕੇ ਡਰਾਉਣ ਵਾਲੀ ਹੈਂ ਤੂੰ ਹੀ ਸਬੰਤ ਹੋ ਕੇ ਡਰ ਦੂਰ ਕਰਨ ਵਾਲੀ ਹੈਂ, ਤੂੰ ਹੀ ਗਿਧ ਰੂਪ ਭੈ ਭੂਤ ਸ਼ਕਤੀ ਹੈਂ ॥ ਤੂੰ ਹੀ ਕਾਲ ਤੇ ਕਾਲਕਾ, ਜਾਲਪਾ ਦੇਵੀ ਅਤੇ ਲ ਕਰਨ ਵਾਲੀ ਸ਼ਿਵਾ ਰੂਪ ਸ਼ਕਤੀ ਹੈਂ ॥੭੧॥

੯. ਤੂੰ ਹੀ ਠਿੰਗਲਾ ਤੇ ਹਿੰਗਲਾ ਅਤੇ ਪਿੰਗਲਾ ਦੇਸ਼ ਪ੍ਰਸਾਰ ਕਰਨ ਵਾਲੀ ਦੇਵੀ ਹੈਂ । ਤੂੰ ਹੀ ਸ਼ਸ਼ਤ੍ਰ, ਅਸਤ੍ਰ ਰੂਪ ਹੋ ਕੇ ਦੁਖ ਦੇਣ ਵਾਲੀ ਸਾਧਨਾ (ਦੰਡ) ਰੂਪ ਹੈਂ ।

੧੦. ਤੂੰ ਹੀ ਕੰਨਿਕਾ ਤੇ ਅੰਨ ਧੰਨ ਧਉਰ ਕਿਲਾ ਸ਼ਕਤੀ ਹੈਂ। ਤੂੰ ਹੀ ਲਾਲ ਸੂਹਾ ਲਹੂ ਰੰਗ ਰੂਪ ਧਾਰਕੇ ਭਗਤਾਂ ਦੀ ਜੈ ਕਰਨ ਵਾਲੀ ਸ਼ਕਤੀ ਹੈਂ ॥੭੨॥

੧੧. ਤੂੰ ਹੀ ਝਿੰਗੜਾ, ਪਿੰਗੜਾ, ਜਿੰਗੜਾ, ਜਾਲਪਾ ਨਾਮ ਦੀ ਦੇਵੀ ਹੈਂ । ਤੂੰ ਹੀ ਤਿਆਗ ਰੂਪ ਤੇ ਜੋਗ ਤੇ ਪਦਾਰਥਾਂ ਦੇ ਭੋਗਣ ਵਾਲੀ ਹੈਂ ਤੇ ਰੋਗਾਂ ਨੂੰ ਹਰਨ ਵਾਲਾ ਅਤੇ ਕਾਲਕਾ ਰੂਪ ਹੈਂ ।

੧੨. ਤੂੰ ਹੀ ਬਿਜਲੀ ਰੂਪ ਤੇ ਡਾਇਣ ਰੂਪ ਹੈਂ ਤੇ ਪ੍ਰਹਿਲਾਦ ਦੀ ਭੂਆ ਹੋਲਕਾ ਤੇ ਜਗਤ ਨੂੰ ਚਿੜ੍ਹਨ ਵਾਲੀ ਹੈਂ । ਤੂੰ ਹੀ ਤੰਤਰ ਤੇ ਵਾ ਵਰੋਲਾ, ਛੱਤ੍ਰੀ ਬਲ ਤੇ ਛਲ ਸ਼ਕਤੀ ਹੈਂ ॥੭੩॥

੧੩. ਤੂੰ ਹੀ ਦੈਂਤ ਬਿਜਲੀ ਅਤੇ ਦੁਸ਼ਟਾਂ ਨੂੰ ਕਟ ਦੇਣ ਵਾਲੀ ਭ੍ਰਮਾ ਦਾ ਨਾਸ ਕਰਨ ਵਾਲੀ ਸ਼ਕਤੀ ਹੈਂ । ਤੂੰ ਹੀ ਭੁਖ ਰੂਪ ਹੈਂ ਤੇ ਤੂੰ ਹੀ ਨਿੰਦ੍ਰਾ ਰੂਪ ਹੈਂ, ਭੇਖ ਤੋਂ ਰਹਿਤ ਹੈਂ ਜਿਸਨੂੰ ਕੋਈ ਗਮ ਨਹੀਂ ਹੈ ।

੧੪. ਤੂੰ ਹੀ ਕਦ੍ਰਕਾ (ਨਾਗ ਮਾਤਾ ਕਸੁਪਪ ਦੀ ਇਸਤਰੀ ਕਾ ਚੂੜਕਾ ਕੇਸਾਂ ਦਾ ਜੂੜਾ ਕਰਨ ਵਾਲੀ) ਚਾਰਾਂ ਚੱਕਾਂ ਵਿਚ ਵਿਆਪਕ ਧਣਖ ਧਾਰਨ ਕਰਨ ਵਾਲੀ ਹੈਂ । ਚਿੰਦਰਝੀ (ਕ੍ਰੋਧ ਕਰਕੇ ਗਿੱਧ ਸ਼ਕਤੀ ਨੂੰ ਨਾਸ ਕਰਨ ਵਾਲੀ ਤੇ ਜਾਪ ਕਰਨ ਜੋਗ ਹੈ ॥੭੪॥

੧੫. ਬਿਸਨ ਪਦ ॥ ਹੇ ਮਾਤਾ ਤੇਰੀ ਕਿਰਪਾ ਨਾਲ ਕਥਨ ਕਰਦਾ ਹਾਂ । ਪਰਜ ਤੇਰਾ ਤੇਜ ਪ੍ਰਤਾਪ ਓਜ ।

੧੬. ਹੇ ਮਾਤਾ ਸ਼ਕਤੀ ਮੈਂ ਕਿਸ ਤਰ੍ਹਾ ਤੇਰੇ ਚਰਨਾਂ ਦਾ ਓਜ ਬਿਆਨ ਕਰਾਂ । ਜਾਣੋ ਕਿ ਐਨ ਨਾ ਘਟੇ ਜਾਣ ਵਾਲੇ ਡੱਬੇ ਵਿਚ ਬੰਦ ਕੀਤੇ ਹੋਇ ਅੰਮ੍ਰਿਤ ਦੀ ਸ਼ਕਤੀ ਬਲਵਾਨ ਸੂਰਮਿਆਂ ਨੂੰ ਡੱਕਣ ਵਾਲੇ ਹਨ ।

੧੭. ਮੇਰਾ ਜੀਅ ਕਰਦਾ ਹੈ ਕਿ ਮਨ ਨੂੰ ਭੌਰਾ ਬਣਾ ਕੇ ਤੇਰੇ ਚਰਨ ਕੰਵਲਾਂ ਦੇ ਨਾਲ ਲਿਪਟਕੇ ਮਸਤ ਹੋ ਕੇ ਗੂੰਜ ਪਾਵਾਂ ਅਤੇ ਮਾਤਾ ਦੀਆਂ ੭ ਅਤੇ ਪਿਤਾ ਦੀਆਂ ੭ ਭਾਵ ਪਿਤਰਾਂ ਦੀਆਂ ਚੌਦਾਂ ਹੀ ਕੁਲਾਂ ਦਾ ਉਧਾਰ ਮੁਕਤੀ ਸਦ ਗਤੀ ਕਰ ਲਵਾਂ ਚੌਦਾਂ ਹੀ ਕੁਲਾਂ ਦੀ ॥੨॥੭੫॥

੧੮. ਬਿਸਨ ਪਦ ॥ ਕਾਫੀ ॥ ਰੂਪ ਵਿਚ ॥

੧੯. ਉਸ ਦਿਨ ਮੈਂ ਆਪਣੀ ਦੇਹ ਸਰੀਰ ਨੂੰ ਸਫਲਾ ਕਰ ਕੇ ਜਾਣਾਂਗਾ । ਜਿਸ ਦਿਨ ਐ ਜਗਤ ਮਾਤਾ ਤੂੰ ਪ੍ਰਸੰਨ ਹੋ ਕੇ ਮੈਨੂੰ ਜਿੱਤ ਦਾ ਵਰਦਾਨ ਦੇਵੇਂਗੀ ॥

੨੦. ਉਸੇ ਦਿਨ ਸ਼ਸਤ੍ਰ ਤੇ ਅਸ਼ਤ੍ਰ ਲਕ ਨਾਲ ਬੰਨਾਂਗਾ ਅਤੇ ਤਾਂ ਹੀ ਚੰਦਨ ਦਾ ਟਿੱਕਾ ਮੱਥੇ ਤੇ ਲਾਵਾਂਗਾ । ਜਿਸ ਨੂੰ ਵੇਦ ਬੇਅੰਤ ਬੇਅੰਤ ਕਰਕੇ ਸੁਣਾਂਦੇ ਹਨ, ਜਦੋਂ ਉਸ ਕੋਲੋਂ ਇਹ ਵਰ ਪਾ ਲਵਾਂਗਾ ॥੨॥੭੬॥ ਸੋਰਠਾ ॥

੨੧. ਤੇਰੀ ਕ੍ਰਿਪਾ ਨਾਲ ਕਥਨ ਕਰਦਾ ਹਾਂ । ਲੇਖਕ ਕਹਿੰਦਾ ਹੈ।

੨੨. ਕਿ ਉਸ ਅੰਦਰ ਦੇ ਜਾਨਣ ਵਾਲੀ ਸ਼ਕਤੀ ਜਿਸ ਨੂੰ ਕਿਸੇ ਦਾ ਕੋਈ ਡਰ ਭੈ ਨਹੀਂ ਭਗੌਤੀ ਕੁਦਰਤ ਮਾਤਾ ਭਵਾਨੀ ਦੇਵੀ ਨੇ । ਚੰਗੀ ਤਰ੍ਹਾਂ ਪਰਖ ਕੇ ਪਾਰਸ ਨਾਥ ਦਾ ਪ੍ਰੇਮ ਤੇ ਉਸ ਦੇ ਚਿਤ ਦੀ ਹਾਲਤ ਪਛਾਣੀ ॥

੨੩. ਉਸ ਆਧਿ ਬਿਆਧ, ਉਪਾਧ ਦੇ ਖੰਡਨ ਕਰਨ ਵਾਲੀ ਸ਼ਕਤੀ ਦੇਵੀ ਨੇ ਆਪਣਾ ਭਗਤ ਜਾਣਕੇ ਆਪਣਾ ਅਨਭਉ ਤੇ ਬੇਡਰ ਰੂਪ ਪ੍ਰਗਟ ਕੀਤਾ । ਜਿਸਨੂੰ ਵੇਖ ਕੇ ਰਿਸ਼ੀ ਮੁਨੀ ਪੁਰਸ਼ ਹੈਰਾਨ ਹੋ ਗਏ ਅਤੇ ਦੇਵਤਿਆਂ ਵਾਲਾ ਬੁਢਾਪੇ ਤੋਂ ਰਹਿਤ ਸਦਾ ਇਕ ਰਸ ਨਵ ਤਨ ਰਹਿਣ ਵਾਲਾ ਅਹਿਮ ਪਦਵੀ ਪਾ ਲਈ ॥ ੩॥੭੭॥

੨੪. ਜਿਸ ਦੇ ਖੱਬੇ ਹੱਥ ਵਿਚ ਕ੍ਰਿਪਾਨ ਸੋਭਦੀ ਸੀ । ਜਿਸ ਤਲਵਾਰ ਦੇ ਹੇਠ ਜੱਛ ਕਿੰਨਰ ਤੇ ਦੈਂਤ ਸਭ ਦੀ ਕਾਰ ਗੁਜਾਰੀ ਮਾਤ ਪੈ ਗਈ ।

੨੫. ਜਿਸ ਕ੍ਰਿਪਾਨ ਨੇ ਮਧ ਕੀਟਭ ਦੈਂਤ ਨੂੰ ਕੱਟ ਦਿੱਤਾ ਸੀ ਅਤੇ ਸੁੰਭ ਨਿਸੁੰਭ ਦੈਂਤ ਨੂੰ ਸੰਘਾਰਿਆ ਸੀ । ਪਾਰਸ ਨਾਥ ਬੇਨਤੀ ਕਰਦਾ ਹੈ ਕਿ ਹੇ ਜਗ ਮਾਤ ਇਹੀ ਕ੍ਰਿਪਾਨ ਜਦ ਤਕ ਮੈਂ ਜਗਤ ਵਿਚ ਜਿਊਂਦਾ ਰਹਾਂ ਉਦੋਂ ਤਕ ਮੇਰੇ ਸੱਜੇ ਹੱਥ ਵਿਚ ਚਮਕਦੀ ਰਹੇ ॥੪॥੭੮॥

---

ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥ ਪੰਚ ਧਾਤੁ ਕਰਿ ਪੁਤਲਾ ਕੀਆ ॥ ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ ॥੧॥
ਜਿਥੈ ਅਗਨਿ ਭਖੈ ਭੜਹਾਰੇ ॥ ਊਰਧ ਮੁਖ ਮਹਾ ਗੁਬਾਰੇ ॥ ਸਾਸਿ ਸਾਸਿ ਸਮਾਲੇ ਸੋਈ ਓਥੈ ਖਸਮਿ ਛਡਾਇ ਲਇਆ ॥੨॥
ਵਿਚਹੁ ਗਰਭੈ ਨਿਕਲਿ ਆਇਆ ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥ ਆਵੈ ਜਾਇ ਭਵਾਈਐ ਜੋਨੀ ਰਹਣੁ ਨ ਕਿਤਹੀ ਥਾਇ ਭਇਆ ॥੩॥ਪੰ:੧੦੦੭॥ਮ:੫॥

ਇਹੋ ਜਿਹੇ ਨਰਕ ਦੇ ਅਗਨ ਕੁੰਡ ਦੇ ਵਿਚੋਂ ਪੁਠਾ ਲਟਕਦਾ ਪਾਰਸ ਨਾਥ ਜਦੋਂ ਬਾਹਰ ਆਇਆ ਤਾਂ ਉਸ ਨੂੰ ਕੁਦਰਤ ਨੇ ਜੋ ਰੂਪ ਬਖਸ਼ਿਸ਼ ਕੀਤਾ ਉਸ ਨੇ ਸਾਰੇ ਜਗਤ ਨੂੰ ਮੋਹ ਦੇ ਜਾਲ ਵਿਚ ਫਸਾ ਦਿਤਾ, ਇਥੋਂ ਤਕ ਸਮੇਂ ਦੇ ਰਾਜੇ ਤਕ ਸ਼ੋਆਂ ਫੈਲ ਗਈਆਂ ॥
ਐਥੋਂ ਤਕ ਕਿ ਸਮੇਂ ਦਾ ਰਾਜਾ ਵੀ ਉਸਦੀ ਖੂਬਸੂਰਤੀ ਤੇ ਘਾਇਲ ਹੋ ਗਿਆ-ਅਤੇ ਬਿਨਾਂ ਕਿਸੇ ਭ੍ਰਮ ਵਹਿਮ ਤੋਂ ਉਸਨੂੰ ਆਪਣੀ ਪੁਤ੍ਰੀ ਦੇਕੇ ਜਵਾਈ

ਸੰਘਾਰੇ ॥ ਸੋਈ ਕ੍ਰਿਪਾਨ ਨਿਦਾਨ ਲਗੇ ਜਗ ਦਾਹਨ ਰਹੋ ਹਮਾਰੇ ॥੪॥੭੮॥
[੧]ਜਾਤ ਨ ਬਿੜਾਲਾਛ ਚਿਛ੍ਰਾਦਿਕ; ਖੰਡਨ ਖੰਡ ਉਡਾਏ ॥ ਧੂਲੀ ਕਰਨ ਧੂਮ੍ਰ ਲੋਚਨ
ਕੇ ਮਾਸਨ ਗਿੱਧ ਰਜਾਏ ॥ [੨]ਰਾਮ ਰਸੂਲ ਕਿਸਨ ਬਿਨਾਦਿਕ ਕਾਲ ਕੁਵਾਲਹਿ
ਕੂਟੇ ॥ ਕੋਟ ਉਪਾਇ ਧਾਇ ਸਭ ਥਾਕੇ ਬਿਨ ਤਿਹੱ ਭਜਨ ਨ ਛੂਟੇ ॥੫॥੭੯॥
ਸੂਹੀ ॥ ਤ੍ਵ ਪ੍ਰਸਾਦਿ ਕਥਤਾ ॥ [੪]ਸੋਭਤ ਪਾਨ ਕ੍ਰਿਪਾਨ ਉਜਾਰੀ ॥ ਜਾ ਤਨ ਇੰਦ੍ਰ
ਕੋਟਿ ਕਈ ਖੰਡੇ; ਬਿਸਨ ਕ੍ਰੋਰ ਤ੍ਰਿਪੁਰਾਰੀ ॥ [੫]ਜਾਕਹੁ ਰਾਮ ਉਚਰ ਮੁਨ ਜਨ
ਸਬ; ਸੇਵਤ ਧਿਆਨ ਲਗਾਏ ॥ ਤਸ ਤੁਮ ਰਾਮ ਕ੍ਰਿਸਨ ਕਈ ਕੋਟਿਕ ਬਾਰ
ਉਪਾਇ ਮਿਟਾਏ ॥੬॥੮੦॥ [੬]ਅਨਭਵ ਰੂਪ ਸਰੂਪ ਅਗੰਜਨ ਕਹੋ ਕਵਨ ਬਿਧ
ਗਈਯੈ ॥ ਜਿਹਬਾ ਸਹੰਸ੍ਰ ਰਟਤ ਗੁਨ ਥਾਕੀ ਕਬਿ ਜਿਹਵੇਕ ਬਤੱਈਯੈ ॥ [੭]ਭੂਮ
ਅਕਾਸ ਪਤਾਰ ਜਵਨ ਕਰ; ਚਉਦਹ ਖੰਡ ਬਿਹੰਡੇ ॥ ਜਗਮਗ ਜੋਤ ਹੋਤ ਭੂਤਲਿ
ਮੈ ਖੰਡਨ ਅਉ ਬ੍ਰਹਮੰਡੇ ॥੭॥੮੧॥ [੮]ਸੋਰਠ ॥ ਬਿਸਨਪਦ ॥ [੯]ਜੈ ਜੈ ਰੂਪ ਅਰੇਖ
ਅਪਾਰ ॥ ਜਾਸਿ ਪਾਇ ਭ੍ਰਮਾਹਿ ਜਹੱ ਤਹੱ ਭੀਖ ਕੋ ਸਿਵ ਦੁਆਰ ॥ [੧੦]ਜਾਸਿ
ਪਾਇ ਲਗਯੋ ਨਿਸੇਸਹਿ ਕਾਰਮਾਤਨ ਏਕ ॥ ਦੇਵਤੇਸ ਸਹੰਸ੍ਰ ਭੇ ਭਗ; ਜਾਸਿ
ਪਾਇ ਅਨੇਕ ॥੮॥੮੨॥ [੧੧]ਕ੍ਰਿਸਨ ਰਾਮ ਭਏ ਕਿਤੇ ਪੁਨ ਕਾਲ ਪਾਇ ਬਿਹਾਨ ॥
ਕਾਲ ਕੋ ਅਨਕਾਲ ਕੈ ਅਕਲੰਕ ਮੂਰਤ ਮਾਨ ॥ [੧੨]ਜਾਸਿ ਪਾਇ ਭਯੋ ਸਭੇ ਜਗ;
ਜਾਸ ਪਾਇ ਬਿਲਾਨ ॥ ਤਾਹਿ ਤੇ ਅਬਿਚਾਰ ਜੜ; ਕਰਤਾਰ ਕਾਹਿ ਨ
ਜਾਨ ॥੯॥੮੩॥ [੧੩]ਨਰਹਰਿ ਜਾਨ ਕਾਹਿ ਨ ਲੇਤ ॥ ਤੈ ਭਰੋਸ ਪਰਯੋ ਪਸੂ ਜਿਹ
ਮੋਹਿ ਬੱਧਿ ਅਚੇਤ ॥ [੧੪]ਰਾਮ ਕ੍ਰਿਸਨ ਰਸੂਲ ਕੋ ਉਠਿ ਲੇਤ ਨਿਤਪ੍ਰਤ ਨਾਉ ॥
ਕਹਾ ਵੈ ਅਬ ਜੀਅਤ ਜਗ ਮੈ; ਕਹਾ ਤਿਨ ਕੋ ਗਾਉ ॥੧੦॥੮੪॥ [੧੫]ਸੋਰਠ ॥
ਤਾਸ ਕਿਉ ਨ ਪਛਾਨ ਹੀ; ਜੋ ਹੋਹਿ ਹੈ, ਅਬ ਹੈ ॥ ਨਿਹਫਲ ਕਾਹੇ ਭਜਤ
ਪਾਹਨ ਤੋਹਿ ਕਛੁ ਫਲਿ ਦੈ ॥ [੧੬]ਤਾਸ ਸੇਵਹੁ, ਜਾਸ ਸੇਵਤਿ ਹੋਹਿ ਪੂਰਣ ਕਾਮ ॥
ਹੋਹਿ ਮਨਸਾ ਸਕਲ ਪੂਰਣ, ਲੇਤ ਜਾ ਕੋ ਨਾਮ ॥੧੧॥੮੫॥ [੧੭]ਬਿਸਨਪਦ ॥
ਰਾਮਕਲੀ ॥ ਤ੍ਵਪ੍ਰਸਾਦਿ ॥ [੧੮]ਇਹ ਬਿਧਿ ਕੀਨੀ ਜਬੈ ਬਡਾਈ ॥ ਰੀਝੇ ਦੇਵ ਦਿਆਲ
ਤਿਹੱ ਊਪਰ ਪੂਰਣ ਪੁਰਖ ਸਦਾਈ ॥ [੧੯]ਆਪਨਿ ਮਿਲੇ ਦੇਵ ਦਰਸਨਿ ਭਯੋ ਸਿੰਘ
ਕਰੀ ਅਸਵਾਰੀ ॥ ਲੀਨੇ ਛੱਤ੍ਰ ਲੰਕਰਾ ਕੂਦਤ ਨਾਚਤ ਗਣ ਦੈ ਤਾਰੀ ॥੧੨॥੮੬॥
[੨੦]ਰਾਮਕਲੀ ॥ ਝਮਕਤ ਅਸਤ੍ਰ ਛਟਾ ਸੱਸਤ੍ਰਨਿ ਕੀ ਬਾਜਤ ਡਉਰ ਅਪਾਰ ॥

---

☛ ਨੀਯਤ ਕਰਕੇ ਰਾਜ ਸਿੰਘਾਸਨਾ ਦਾ ਮਾਲਿਕ ਥਾਪ ਦਿਤਾ ॥ ਜਿਸ ਦਾ ਜੀਵਨ ਸਿਖਿਆ ਦਿੰਦਾ ਹੈ ਕਿ ਇਹ ਜੀਵ ਕਿਤੇ ਸੰਤੁਸ਼ਟ ਨਹੀਂ ਹੁੰਦਾ-ਕਦੇ ਨਹੀਂ ਰੱਜਦਾ ਇਸ ਦੀ ਹੋਰ ਤੋਂ ਹੋਰ ਲਾਲਸਾ ਨਹੀਂ ਮੁਕਦੀ, ਜਿਸਦਾ ਇਹ ਦਾਸ ਬਣ ਜਾਂਦਾ ਹੈ ॥ ਤਾਂ ਹੁਣ ਪਾਰਸ ਨਾਥ ਵੀ ਇਸ ਹਵਾ ਦੇ ਵਸ ਪੈ ਗਿਆ:-

ਜਿਸ ਗ੍ਰਿਹਿ ਬਹੁਤੁ ਤਿਸੈ ਗ੍ਰਹਿ ਚਿੰਤਾ ॥ ਜਿਸੁ ਗ੍ਰਹਿ ਥੋਰੀ ਸੁ ਫਿਰੈ ਭ੍ਰਮੰਤਾ ॥ ਜਿਸ ਲਈ ਗੁਰਦੇਵ ਸਮਝਾਉਂਦੇ ਹਨ ਤੇ ਫੁਰਮਾਉਂਦੇ ਹਨ:-
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥੧॥ਪੰ:੧੦੧੯॥ਮ:੫॥ ਪਰ ਇਹ ਪੰਕਤੀ ਕਿਸੇ ਦੇ ਸਮਝ ਵਿਚ ਨਹੀਂ ਪੈਂਦੀ ਪਹਿਲੀ ਅਵਸਥਾ ਆਪ ਤੋਂ ਆਪ ਆ ਚੁਕਦੀ ਹੈ ਪ੍ਰਮ ਪਿਤਾ ਨੇ ਰੂਪ ਵੀ ਬੇਅੰਤ ਦੇ ਦਿਤਾ, ਰਾਜ ਭਾਗ ਵੀ ਮਿਲ ਗਿਆ ਵਿਦਿਆ ਵੀ ਬਹੁਤ ਪ੍ਰਾਪਤ ਹੋ ਗਈ ਪਰ ਮਨ ਦੀ ਸੰਤੁਸ਼ਟਤਾ ਨਹੀਂ ਹੋਈ, ਜਿਸ ਲਈ ਬਹੁਤ ਹੀ ਦੀਨ ਹੋ ਕੇ ਸਾਰੇ ਰਸਾਂ ਤੋਂ ਉਪ੍ਰਾਮਤਾ ਨਾਲ ਪ੍ਰਮ ਸ਼ਕਤੀ ਅਗੇ ਗੋਡੇ ਟੇਕ ਕੇ ਉਸ ਸ਼ਕਤੀ ਦੀ ਭਗਤੀ ਵਿਚ ਸਾਰੇ ਸੁਖ ਅਰਪਨ ਕਰਕੇ ਇਕ ਰਸ, ਇਕ ਚਿਤ ਹੋ ਕੇ ਉਸ ਦੀ ਭਗਤੀ ਤੇ ਕੀਰਤੀ ਉਪਮਾ ਕੀਤੀ ਜਿਸ ਨੇ ਇਸਨੂੰ ਮੂੰਹ ਮੰਗੀਆਂ ਵਡਿਆਈਆਂ ਬਖਸ਼ ਦਿਤੀਆਂ । ਜਿਥੇ ਵਡਿਆਈ ਹੈ - ਉਥੇ ਹੰਕਾਰ ਦਾ ਵਾਸਾ ਅਵੱਸ਼ਕ ਹੈ - ਜਿਥੇ ਹੰਕਾਰ ਹੈ ਉਥੇ ਕ੍ਰੋਧ ਇਸਦਾ ਸਾਥ ਨਹੀਂ ਛਡਦਾ। ਬਾਣੀ ਕਹਿੰਦੀ ਹੈ :-
ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ ॥੩॥ਪੰ:੪੦॥ਮ:੪॥
ਕੋਈ ਭੇਖ ਦੇ ਵਸਿ ਹੋ ਗਿਆ ਜੇ ਭੇਖ ਤੋਂ ਬਚਿਆ ਤਾਂ ਵਿਦਿਆ ਦੇ ਮਾਣ ਵਿਚ ਖੋ ਗਿਆ
ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥ ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥੪॥ਪੰ:੬੧॥ਮ:੧॥
ਪਰ ਹੁਣ ਪਾਰਸ ਨਾਥ ਪਾਸ ਤਾਂ ਇਹ ਸਾਰੇ ਹੀ ਦੁਸ਼ਟਾਂ ਦੇ ਸਾਥੀਆਂ ਦਾ ਡੇਰਾ ਲਗ ਗਿਆ ਸੀ । ਮਾਇਆ ਤੇ ਵਿਦਿਆ, ਘਰ ਦੀ ਇਸਤ੍ਰੀ ਵੀ ਇਕ ਰਾਜੇ ਦੀ ਪੁਤ੍ਰੀ ਤ੍ਰਿਸਨਾ ਉਸਦੀ ਸਾਰੀਆਂ ਹੱਦਾਂ ਪਾਰ ਗਈ ਸੀ, ਫੇਰ ਉਹ ਕਾਬੂ ਵਿਚ ਕਿਵੇਂ ਰਹੇ ? ☛

੧. ਜਿਸ ਤਲਵਾਰ ਨੇ "ਬਿੜਾ ਲਾਛ" ਬਿਲੇ ਜਿਹੀਆਂ ਅੱਖਾਂ ਵਾਲੇ, ਚਿਛ ਆਦਿਕ ਬੜੇ ਸੂਰਮੇ ਦੈਂਤਾਂ ਨੂੰ ਕੱਟਿਆ ਸੀ ਅਤੇ ਟੋਟੇ ਟੋਟੇ ਕਰਕੇ ਉਡਾ ਦਿਤਾ ਸੀ ਅਤੇ ਧੂਲੀ ਕਰਨ, ਧੂਮਰ ਲੋਚਨ ਧੂੰਏ ਜਿਹੇ ਨੇਤ੍ਰਾਂ ਵਾਲੇ ਦੈਂਤਾਂ ਦੇ ਮਾਸ ਟੁਕੜੇ-ਟੁਕੜੇ ਕਰਕੇ ਗਿੱਧ ਰਜਾ ਦਿਤੇ ਸਨ ।

੨. ਜਿਸ ਤਲਵਾਰ ਨੇ ਰਾਮ ਚੰਦ੍ਰ, ਹਜਰਤ ਰਸੂਲ, ਕ੍ਰਿਸ਼ਨ ਤੇ ਬਿਸ਼ਨ ਆਦਿਕ ਜਿਸ ਭਿਆਨਕ ਕਾਲ ਕਰਵਾਲ ਹੱਥ ਦੀ ਤਲਵਾਰ ਨੇ ਮਾਰ ਮੁਕਾਏ । ਜਿਸ ਕ੍ਰਿਪਾਨ ਦੇ ਅੱਗੇ ਕ੍ਰੋੜਾਂ ਉਪਾਇ ਕਰਦੇ ਦੌੜੇ ਫਿਰਦੇ ਅਤੇ ਸਾਰੇ ਥਕ ਗਏ ਪਰ ਤੇਰਾ ਨਾਮ ਜਪਣ ਤੋਂ ਬਿਨਾਂ ਕੋਈ ਵੀ ਬਚ ਨਾ ਸਕਿਆ ॥੫॥੭੯॥

੩. ਸੂਹੀ ॥ ਤੇਰੀ ਕ੍ਰਿਪਾ ਨਾਲ ਕਥਨ ਕਰਦਾ ਹਾਂ ।

੪. ਉਹ ਖੰਡਾ ਸ਼ਕਤੀ ਮਾਤਾ ਦੇਵੀ ਦੇ ਹੱਥ ਵਿਚ ਸੋਭਾ ਦੇ ਰਿਹਾ ਹੈ ਚਮਕ ਰਿਹਾ ਹੈ । ਜਿਸ ਦੇ ਨਾਲ ਕਈ ਕ੍ਰੋੜ ਇੰਦ੍ਰ ਖੰਡਨ ਕਰ ਦਿਤੇ ਤੇ ਕ੍ਰੋੜਾਂ ਹੀ ਵਿਸ਼ਨੂੰ" ਅਤੇ ਤ੍ਰਿਪੁਰ ਦੈਂਤ ਦਾ ਕਾਤਲ ਸਿਵਜੀ ।

੫. ਜਿਸ ਰਾਮ ਚੰਦ੍ਰ ਨੂੰ ਰਾਮ ਕਹਿਕੇ ਰਿਸ਼ੀ ਮੁਨੀ ਜਨ ਸਾਰੇ ਲੋਕ ਸੇਂਵਦੇ (ਜਪਦੇ) ਤੇ ਧਿਆਨ ਕਰਦੇ ਹਨ । ਹੇ ਸ਼ਕਤੀ ਮਾਤਾ ਉਹ ਤੈਂ ਰਾਮ ਚੰਦ੍ਰ ਤੇ ਕ੍ਰਿਸ਼ਨ ਕਈ ਕ੍ਰੋੜ ਵਾਰੀ ਪੈਦਾ ਕੀਤੇ ਖਤਮ ਕਰ ਦਿਤੇ ॥੬॥੮੦॥

੬. ਆਪਣੇ ਆਪ ਤੋਂ ਅਤੇ ਭੈ ਤੋਂ ਰਹਿਤ ਰੂਪ ਬੇਹਦ ਸਰੂਪ ਵਾਲਾ ਜਿਸ ਨੂੰ ਕੋਈ ਨਹੀਂ ਭੰਨ ਸਕਦਾ ਜੋ ਆਪ ਸਾਰੇ ਵੈਰੀਆਂ ਨੂੰ ਭੰਨਣ ਵਾਲਾ ਹੈ, ਤੁਸੀਂ ਦਸੋ ਉਸ ਨੂੰ ਕਿਹੜੇ ਢੰਗ ਤਰੀਕੇ ਨਾਲ ਗਾਈਏ । ਜਦ ਕਿ ਇਕ ਹਜ਼ਾਰ ਜੀਹਬਾ ਵਾਲਾ ਸ਼ੇਸ਼ ਨਾਗ ਦੀ ਜ਼ਬਾਨ ਗੁਣ ਗਾਉਂਦੀ ਥਕ ਗਈ ਹੈ ਇਸ ਕਵੀ ਦੀ ਇਕ ਜੀਭ ਹੈ ਇਸ ਦੇ ਨਾਲ ਕਿਆ ਦਸੀਏ ?

੭. ਧਰਤੀ ਤੇ ਅਕਾਸ਼, ਪਤਾਲ ਜਿਸਨੇ ਕਰਕੇ ਚੌਦਾਂ ਖੰਡਾਂ ਨੂੰ ਬਣਾਕੇ ਨਾਸ ਕਰ ਦਿੰਦਾ ਹੈ । ਉਸ ਦੀ ਤਾਂ ਜੋਤ ਸਾਰੇ ਧਰਤੀ ਦੇ ਤਲਾਂ ਵਿਚ ਜੋਤਿ ਖੰਡਾਂ ਤੇ ਬ੍ਰਹਮੰਡਾਂ ਵਿਚ ਪ੍ਰਕਾਸ਼ ਰਹੀ ਹੈ, ਉਹ ਕਿਵੇਂ ਵੀ ਲੁਕਾਈ ਨਹੀਂ ਜਾਂਦੀ ॥੭॥੮੧॥

੮. ਸੋਰਠ ॥ ਬਿਸਨ ਪਦਾ ॥ ਉਹ ਤਾਂ "ਨਾਨਕ ਨਿਰਭਾਉ ਨਿਰੰਕਾਰ ਸੱਚ ਏਕ ॥" ਹੀ ਹੈ

੯. ਜਿਸ ਨੂੰ ਜੈ ਜੈ ਹੀ ਕਿਹਾ ਜਾ ਸਕਦਾ ਹੈ ਰੂਪ ਬੇਅੰਤ ਹਨ ਪਰ ਰੇਖ ਕੋਈ ਨਹੀਂ । ਜਿਸ ਦੇ ਚਰਨਾਂ ਦੀ ਤਲਾਸ਼ ਵਿਚ ਜਿਥੇ ਕਿਥੇ ਸਿਵਜੀ ਦੁਆਰ ਦੁਆਰ ਤੇ ਭੀਖ ਮੰਗਦਾ ਫਿਰਦਾ ਹੈ ।

੧੦. ਜਿਸਦੀ ਆਗਿਆ ਨੂੰ ਪਾ ਕੇ ਚੰਦ੍ਰਮਾਂ ਨੂੰ ਕਲੰਕ ਲੱਗਾ ਹੈ ਉਸ ਨੂੰ ਮਿਟਾਉਣ ਲਈ ਇਕ ਵੀ ਕਰਾਮਾਤ ਨਹੀਂ ਚਲ ਸਕੀ । ਦੇਵਤਿਆਂ ਦੇ ਰਾਜੇ ਇੰਦ੍ਰ ਦੇ ਤਨ ਉਪਰ ਹਜਾਰ ਭਗਾਂ ਦੇ ਚਿੰਨ ਹੋ ਗਏ ਜਿਸ ਦੇ ਹੁਕਮ ਨੂੰ ਪਾ ਕੇ ॥੮॥੮੨॥

੧੧. ਕਿਸੇ ਵੇਲੇ ਕ੍ਰਿਸ਼ਨ ਤੇ ਰਾਮ ਹੋਇ ਸਨ ਕਿਤਨੇ ਫੇਰ ਕਾਲ ਸਮਾਂ ਪਾ ਕੇ ਬਿਹਾ ਗਏ ਚਲੇ ਗਏ । ਕਾਲ ਭਾਵ ਅਕਾਲ ਪੁਰਖ ਨੂੰ ਹੀ ਕਾਲ ਤੋਂ ਬਿਨਾ ਤੇ ਕਲੰਕ ਤੋਂ ਰਹਿਤ ਮੂਰਤ ਮੰਨ ।

੧੨. ਜਿਸਦੀ ਆਗਿਆ ਪਾ ਕੇ ਸਾਰਾ ਜਗ ਪੈਦਾ ਹੋਇਆ ਹੈ ਅਤੇ ਜਿਸਦੀ ਆਗਿਆ ਬਲਾਂਇਆਂ ਚਲਾ ਜਾਂਦਾ ਹੈ । ਉਸ ਤੋਂ ਭੁਲਾ ਕੇ ਅਣਜਾਣ ਹੋ ਕੇ ਐ ਮੂਰਖ ਜੀਵ ਇਸ ਜਗ ਦੇ ਕਰਨਹਾਰ ਕਰਤਾਰ ਨੂੰ ਕਿਉਂ ਨਹੀਂ ਜਾਣਦਾ ॥੯॥੮੩॥

੧੩. ਉਸ ਨਰਾਂ ਨੂੰ ਹਰੇ ਕਰਨ ਵਾਲੇ ਹਰੀ ਨੂੰ ਕਿਉਂ ਨਹੀਂ ਜਾਣ ਲੈਂਦਾ ਐ ਪਸ਼ੂ ਬੇ ਸਮਝ ਤੂੰ ਉਹਨਾਂ ਦੇ ਮੋਹ ਵਿਚ ਫਸ ਗਿਆ ਹੈਂ ਤੇ ਭਰੋਸੇ ਵਿਚ ਪੈ ਗਿਆ ਹੈਂ

੧੪. ਜਿਨ੍ਹਾਂ ਨੂੰ ਰਾਮ ਕ੍ਰਿਸ਼ਨ ਰਸੂਲ ਕਹਿੰਦੇ ਹਨ ਨਿਤਾ ਪ੍ਰਤੀ ਉਠਕੇ ਜਿਨ੍ਹਾਂ ਦਾ ਨਾਮ ਜਪਦਾ ਹੈਂ ਕਿਆ ਹੁਣ ਉਹ ਜਿਊਂਦੇ ਹਨ ਜਗਤ ਦੇ ਵਿਚ ਕਿਥੇ ਹੈ ਉਹਨਾਂ ਦਾ ਪਿੰਡ ਗਰਾਉਂ ਟਿਕਾਣਾ ? ॥੧੦॥੮੪॥

੧੫. ਸੋਰਠ ॥ ਉਸ ਨੂੰ ਕਿਉਂ ਨਹੀਂ ਪਛਾਣਦਾ ਜੋ ਅੱਗੇ ਨੂੰ ਹੋਵੇਗਾ ਅਤੇ ਹੁਣ ਹੈ । ਐਵੇਂ ਨਿਸਫਲ ਕਾਹਨੂੰ ਪੱਥਰਾਂ ਨੂੰ ਸਿਮਰਦਾ ਪੂਜਦਾ ਹੈਂ ਕੀ ਇਹ ਤੈਨੂੰ ਕੋਈ ਫਲ ਦੇਣਗੇ ?

੧੬. ਉਸ ਦਾ ਸਿਮਰਨ ਕਰੋ ਜਿਸ ਦਾ ਸਿਮਰਨ ਕਰਨ ਨਾਲ ਕੰਮ ਪੂਰਾ ਹੋ ਜਾਵੇ । ਜਿਸ ਦਾ ਨਾਮ ਲੈਣ ਨਾਲ ਸਾਰੀਆਂ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ ॥੧੧॥੮੫॥

੧੭. ਬਿਸਨ ਪਦ ॥ ਰਾਮਕਲੀ ਤ੍ਵਪ੍ਰਸਾਦਿ ॥ ਤੇਰੀ ਕਿਰਪਾ ॥

੧੮. ਜਿਸ ਵੇਲੇ ਐਸ ਢੰਗ ਦੇ ਨਾਲ ਪਾਰਸ ਨਾਥ ਨੇ ਪਰਮ ਪੁਰਖ ਦੀ ਵਡਾਈ ਉਸਤਤਿ ਕੀਤੀ । ਪਰਸੰਨ ਹੋ ਗਏ। ਜੋਤਿ ਸਰੂਪੀ ਨਿਰੰਕਾਰ ਦਿਆਲੂ ਉਸ ਦੇ ਉਪਰ ਉਹ ਪੂਰਨ ਪੁਰਖ ਜੋ ਸਦਾ ਕਾਇਮ ਦਾਇਮ ਰਹਿਣ ਵਾਲੇ ਹਨ ।

੧੯. ਪਰ ਉਹ ਆਪ ਆ ਕੇ ਨਹੀਂ ਮਿਲੇ ਦੇਵੀ ਦੇ ਰੂਪ ਵਿਚ ਦਰਸ਼ਨ ਹੋਏ ਜਿਸ ਨੇ ਸ਼ੇਰ ਤੇ ਸਵਾਰੀ ਕੀਤੀ ਹੋਈ ਸੀ। ਸਿਰ ਤੇ ਛਤਰ ਲਿਆ ਹੋਇਆ ਸੀ, ਹਨੂੰਮਾਨ ਛਲਾਂਗਾਂ ਮਾਰਦਾ ਸੀ । ਗਣ ਨੱਚਦੇ ਸਨ ਤੇ ਹੱਥਾਂ ਨਾਲ ਤਾੜੀਆਂ ਵਜਾਉਂਦੇ ਸਨ ॥੧੨॥੮੬॥

੨੦. ਰਾਮਕਲੀ ॥ ਤੀਰ ਆਦਿ ਅਸਤ੍ਰ ਚਮਕਦੇ ਹਨ ਤੇ ਸਸਤ੍ਰਾਂ ਦੀ ਧਾਰ ਲਿਸ਼ਕਾਰੇ ਮਾਰਦੀ ਹੈ ਅਤੇ ਡਉਰੂ ਵਜ ਰਹੇ ਹਨ ਬੇਅੰਤ, ਬਹੁਤ ਸਾਰੇ ।

ਭੂਤ ਪ੍ਰੇਤ ਅਨੇਕ ਤਰ੍ਹਾਂ ਦੇ ਨਾਲ ਨੱਚਦੇ ਹਨ ਅਤੇ ਬੈਤਾਲ ਅਨੇਕ ਤਰ੍ਹਾਂ ਨੱਚਦੇ ਫਿਰਦੇ ਹਨ ਇਕ ਭੂਤਾਂ ਦੀ ਕਿਸਮ ਦੇ ਬੈਤਾਲ ।

---

ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥ ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ ॥
ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ ॥੧॥ ਪੰ:੬੧॥ਮ:੧॥

ਇਹ ਹੈ ਅਸਟ ਧਾਤ ਦਾ ਪੁਤਲਾ ਜੋ ਮਛੰਦ੍ਰ ਨਾਥ ਦੀ ਤਕਣੀ ਪੈਣ ਦੇ ਨਾਲ ਹੀ ਭਸਮ ਹੋ ਗਿਆ ਜਿਵੇਂ ਅਸਟ ਧਾਤਾਂ ਪਾਤਸ਼ਾਹਾਂ ਦੇ ਸਿਕੇ ਬਣਕੇ ਕਮ ਚਲਾਉਂਦੀਆਂ ਹਨ ਜਿਵੇਂ ਕਿ ੧. ਸੋਨਾ, ੨. ਚਾਂਦੀ, ਤਾਂਬਾ, ਜਿਸਤ, ੪. ਜਰੂ, ੫. ਲੋਹਾ, ੬. ਸਿੱਕਾ, ੭. ਪਿੱਤਲ, ੮. ਜਿਸਤ ਆਦਿ ਨੂੰ ਇਕ ਥਾਂ ਇਕੱਠੀਆਂ ਕਰਕੇ ਜੋ ਚੀਜ ਬਣਾਈ ਜਾਵੇ ਉਸ ਨੂੰ ਕਹਿੰਦੇ ਹਨ ਅਸਟ ਧਾਂਤ ॥ ਇਸ ਤਰ੍ਹਾਂ ਮਨੁੱਖਾਂ ਵਿਚ ਵੀ, ਚਾਰ ਵਰਨ ਤੇ ਚਾਰ ਮਜਹਬਾਂ ਨੂੰ ਅੱਠ ਧਾਂਤ ਕਿਹਾ ਜਾਂਦਾ ਹੈ ਜਿਨ੍ਹਾਂ ਨੂੰ ਗੁਰੂ ਦੇ ਸ਼ਬਦ ਦੁਆਰਾ ਘੜ ਕੇ ਇਕ ਕੀਤਾ ਗਿਆ ਹੈ - ਇਸੇ ਤਰ੍ਹਾਂ ਰਿਸ਼ੀ ਮਛੰਦ੍ਰ ਨਾਥ ਦੀ ਨਿਗਾ ਹੇਠ ਵੀ ਇਹ ਅਸਟਧਾਰਾ ਇਕ ਖਾਕ ਤੇ ਸੁਆਹ ਦਾ ਹੀ ਦਰਜਾ ਰਖਦੇ ਸਨ । ਸਤਿਗੁਰਾਂ ਦਾ ਪਾਵਨ ਬਚਨ ਹੈ:-

ਆਖਣਿ ਆਖਹਿ ਕੇਤੜੇ ਗੁਰ ਬਿਨੁ ਬੂਝ ਨ ਹੋਇ ॥ ਨਾਮੁ ਵਡਾਈ ਜੇ ਮਿਲੈ ਸਚਿ ਰਪੈ ਪਤਿ ਹੋਇ ॥
ਜੋ ਤੁਧੁ ਭਾਵਹਿ ਸੇ ਭਲੇ ਖੋਟਾ ਖਰਾ ਨ ਕੋਇ ॥੩॥ ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ ॥
ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ ॥ ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ ॥੪॥

ਜਿਸ ਤਰ੍ਹਾਂ ਪਾਤਿਸ਼ਾਹ ਦੀ ਅਸਟਧਾਤਾਂ ਵਿਚੋਂ ਘੜਿਆ ਸਿੱਕਾ ਖਜਾਨੇ ਵਿਚ ਪਾ ਲਿਆ ਜਾਂਦਾ ਹੈ ਇਸ ਤਰ੍ਹਾਂ ਗੁਰੂ ਦੇ ਸ਼ਬਦ ਵਿਚ ਘੜਿਆ ਹੋਇਆਂ ਮਨ ਵਾਲਾ ਪ੍ਰਾਂਨੀ ਅੱਠਾਂ ਤੱਤਾਂ ਵਿਚੋਂ ਕੋਈ ਵੀ ਕਿਉਂ ਨਾਵ ਹੋਵੇ ਅਕਾਲੀ ਖਜਾਨੇ ਵਿਚ ਕਰਨ ਨਾਲ ਕੁਝ ਹੱਥ ਵਿਚ ਨਹੀਂ ਪੈਂਦਾ ਜੇ ਸੱਚੇ ਦਿਲ ਤੋਂ ਅਮਲ ਕਰਾਂਗੇ ਤਾਂ ਇੱਜਤ ਤੇ ਮਾਣ ਪਾ ਲਈਦਾ ਹੈ :-

ਤੇਰੀ ਕੀਮਤਿ ਨ ਪਵੈ ਸਭ ਡਿਠੀ ਠੋਕਿ ਵਜਾਇ ॥ ਕਹਣੈ ਹਾਥ ਨ ਲਭਈ ਸਚਿ ਟਿਕੈ ਪਤਿ ਪਾਇ ॥ਉਹੀ॥

ਪੜੋ ਵਿਚਾਰ ਨਾਲ ਅੱਗੇ ਕ੍ਰਿਤ ਕਾਲੀ ਦਾਸ ਦੇ ਵਿਚਾਰ ਉਹ ਕਿਵੇਂ ਹਰ ਇਕ ਰੂਪ ਨੂੰ ਕਿਸ ਵੇਰ ਵਿਚ ਵਿਖਾਉਂਦਾ ਹੈ ਜਿਵੇਂ ਉਹ ਕਹਿੰਦਾ ਹੈ :-

ਸੀਤਾ ਮਾਤਾ ਮੁਕਤ ਹੈ ਰਾਵਣ ਹੈ ਅਭਿਮਾਨ ॥ ਰਾਮ ਚੰਦ੍ਰ ਗੁਰੂ ਗਿਆਨ ਹੈ ਮਾਰੇ ਪ੍ਰੇਮ ਕੇ ਬਾਣ ॥
ਕਾਇਆ ਨਗਰ ਅਯੁਧਿਆ ਸੂਰਜੁ ਚਲੇ ਪ੍ਰਾਨ ॥ ਹਿਰਦੇ ਰੂਪੀ ਭਵਨ ਮੇਂ ਰਾਮ ਚੰਦ੍ਰ ਭਗਵਾਨ ॥

ਇਸ ਤਰ੍ਹਾਂ ਉਹ ਇਸ ਮਨੁਸ਼ ਦੇ ਮਨ ਰੂਪੀ ਜੀਵ ਨੂੰ ਮੁਕਤੀ ਹਾਸਲ ਕਰਨ ਲਈ ਰਾਂਝਾ ਨੀਯਤ ਕਰਦਾ ਹੈ ਜੋ ਮੁਕਤੀ ਦਾ ਆਸ਼ਕ ਹੋ ਕੇ ਹੀਰ ਰੂਪੀ ਮੁਕਤੀ ਲਈ ਸੰਸਾਰ ਨੂੰ ਸੋਚ ਸਮਝ ਕੇ ਤਿਆਗ ਦਿੰਦਾ ਹੈ ਅਤੇ ਰਾਂਝਾ ਬਣਕੇ ਹੀਰ ਰੂਪੀ ਸ਼ਕਤੀ ਨੂੰ ਹਾਸਲ ਕਰਨ ਲਈ ਸਿਰ ਸੁਆਹ ਪਾ ਕੇ ਸਾਰੇ ਰਿਸ਼ਤੇ ਨਾਤੇ ਛੱਡ ਦਿੰਦਾ ਹੈ । ਉਹ ਕਹਿੰਦਾ ਹੈ ਮੱਝੀਂ ਮਣਕੀਆਂ ਵਾਸ਼ਮਨਾਵਾਂ ਬੇਲਾ ਹੈ ਸੰਸਾਰ ਜੀਵਾਂ ਕਾਰਨ ਮੁਕਤੀ ਕੋ ਛੱਡ ਆਇਆ ਘਰ ਬਾਰ॥ ਭਾਵ ਮਨ ਦੀਆਂ ਵਾਸ਼ਨਾ ਰੂਪੀ ਮੱਝਾਂ ਨੂੰ ਜੀਵ ਰੂਪ ਰਾਜੀ ਸੰਸਾਰ ਰੂਪੀ ਬੇਲੇ ਨਾ ਛੱਡਕੇ ਤੇ ਘਰ ਬਾਹਰ ਤਿਆਗ ਕੇ ਜੀਵਨ ਨੂੰ ਮੁਕਤ ਕਰਨ ਲਈ ਇਹ ਜੀਵ ਰੂਪੀ ਰਾਂਝਾ ਘਰ ਬਾਹਰ ਛੱਡ ਕੇ ਆ ਗਿਆ ਹੈ । ਇਸ ਪ੍ਰਕਰਣ ਦੇ ਵਿਚ ਇਕ ਗੂੜ੍ਹ ਕਵੀ ਨੇ—

ਨਿਰਤਤ ਭੂਤ ਪ੍ਰੇਤ ਨਾਨਾ ਬਿਧ; ਡਹਕਤ ਫਿਰਤ ਬੈਤਾਰ ॥ [੧]ਕੁਹਕਤਿ ਫਿਰਤਿ ਕਾਕਣੀ ਕੁਹਰਤ; ਡਹਰਤ ਕਠਨ ਮਸਾਨ ॥ ਘਹਰਤਿ ਗਗਨਿ ਸਘਨ ਰਿਖ ਦਹਲਤ ਬਿਡਰਤ ਬਯੋਮ ਬਿਵਾਨ[ੳ] ॥੧੩॥੮੭॥ [੨]ਦੇਵੀ ਬਾਚ ॥ [੩]ਸਾਰੰਗ ਬਿਸਨਪਦ ॥ ਤ੍ਵਪ੍ਰਸਾਦਿ ॥ ਕਛੁ ਬਰ ਮਾਂਗਹੁ ਪੂਤ ਸਯਾਨੇ ॥ ਭੂਤ ਭਵਿੱਖ ਨਹੀ ਤੁਮਰੀ ਸਰ ਸਾਧ ਚਰਤ ਹਮ ਜਾਨੇ ॥ [੪]ਜੋ ਬਰਦਾਨ ਚਹੋ ਸੋ ਮਾਂਗੋ; ਸਬ ਹਮ ਤੁਮੈ ਦਿਵਾਰ ॥ ਕੰਚਨ ਰਤਨ ਬੱਜ੍ਰ ਮੁਕਤਾਫਲ; ਲੀਜਹਿ ਸਕਲ ਸੁਧਾਰ ॥੧੪॥੮੮॥ [੫]ਪਾਰਸ ਨਾਥ ਬਾਚ ॥ ਸਾਰੰਗ ॥ ਬਿਸਨਪਦ[੬] ॥ ਸਬ ਹੀ ਪੜ੍ਹੇ ਬੇਦ ਬਿਦਿਆ ਬਿਧਿ; ਸਬ ਹੀ ਸਸਤ੍ਰ ਚਲਾਊ ॥ ਸਬਹੀ ਦੇਸ ਜੇਰ ਕਰਿ ਆਪਨ ਆਪੇ ਮਤਾ ਮਤਾਊ ॥ [੭]ਕਹਿ ਤਥਾਸਤੁ, ਭਈ ਲੋਪ ਚੰਡਕਾ; ਤਾਸ ਮਹਾਂ ਬਰ ਦੈ ਕੈ ॥ ਅੰਤ੍ਰ ਧਯਾਨ ਹੁਐ ਗਈ ਆਪਨ ਪਰ ਸਿੰਘ ਅਰੂੜਤ ਹੁਐਕੈ ॥੧੫॥੮੯॥ ਬਿਸਨਪਦ ॥ ਤ੍ਵਪ੍ਰਸਾਦਿ ॥ ਗਉਰੀ ॥ [੮]ਪਾਰਸ ਕਰਿ ਡੰਡੌਤ ਫਿਰਿ ਆਏ ॥ ਆਵਤ ਬੀਰ ਦੇਸ ਦੇਸਨ ਤੇ ਮਾਨੁਖ ਭੇਜ ਬੁਲਾਏ ॥[੯] ਨ੍ਰਿਪ ਕੋ ਰੂਪ ਬਿਲੋਕ ਸੁਭਟ ਸਭ; ਚੱਕ੍ਰਤ ਚਿੱਤ ਬਿਸਮਾਏ ॥ ਐਸੇ ਕਬਹੀ ਲਖੇ ਨਹੀ ਰਾਜਾ, ਜੈਸੇ ਆਜੁ ਲਖਾਏ ॥ [੧੦]ਚੱਕ੍ਰਤ ਭਈ ਗਗਨਿ ਕੀ ਬਾਲਾ; ਗਨ ਉਡਗਨ ਬਿਰਮਾਏ ॥ ਝਿਮ ਝਿਮ ਮੇਘ ਬੂੰਦ ਜਯੋਂ ਦੇਵਨ ਅਮਰ ਪੁਹਪ ਬਰਖਾਏ ॥ [੧੧]ਜਾਨੁਕ ਜੁਬਨ ਖਾਨ ਹੁਐ ਨਿਕਸੇ; ਰੂਪ ਸਿੰਧ ਅਨਵਾਏ ॥ ਜਾਨੁਕ ਧਾਰਿਨ ਡਰ ਬਸੁਧਾ ਪਰ ਕਾਮ ਕਲੇਵਰ ਆਏ ॥ ੧੬॥੯੦॥ [੧੨]ਬਿਸਨਪਦ ॥ ਸਾਰੰਗ ॥ ਤ੍ਵਪ੍ਰਸਾਦਿ ॥ [੧੩]ਭੂਪਤ ਪਰਮ ਗਯਾਨ ਜਬ ਪਾਯੋ ॥ ਮਨ ਬਚ ਕਰਮ ਕਠਨ ਕਰ ਤਾਕੋ ਜੌ ਕਰਿ ਧਯਾਨ ਲਗਾਯੋ ॥ [੧੪]ਕਰ ਬਹੁ ਨਯਾਸ ਕਠਨ ਜਪੁ ਸਾਧਯੋ ਦਰਸਨਿ ਦੀਯੋ ਭਵਾਨੀ ॥ ਤਤਛਿਨ ਪਰਮ ਗਯਾਨ ਉਪਦੇਸਯੋ ਲੋਕ ਚਤੁਰ ਦਸ ਰਾਨੀ ॥ [੧੫]ਤਿਹ ਛਿਨ ਸਰਬ ਸਾਸਤ੍ਰ ਮੁਖ ਉਚਰੇ; ਤੱਤ ਅਤੱਤ ਪਛਾਨਾ ॥ ਅਵਰ ਅਤੱਤ ਸਬੈ ਕਰ ਜਾਨੇ; ਏਕ ਤੱਤ ਠਹਰਾਨਾ ॥ [੧੬]ਅਨਭਵ ਜੋਤ ਅਨੂਪ ਪ੍ਰਕਾਸੀ; ਅਨਹਦ ਨਾਦ ਬਜਾਯੋ ॥ ਦੇਸ ਬਿਦੇਸ ਜੀਤ ਰਾਜਨ ਕਹੁ; ਸੁਭਟ ਅਭੈ ਪਦ ਪਾਯੋ ॥੧੭॥੯੧॥ [੧੭]ਬਿਸਨਪਦ ॥ ਪਰਜ ॥ [੧੮]ਐਸੇ ਅਮਰ ਪਦ ਕਹੁ ਪਾਇ ॥ ਦੇਸ ਅਉਰ ਬਿਦੇਸ ਭੂਪਤ; ਜੀਤ ਲੀਨ ਬੁਲਾਇ ॥[੧੯] ਭਾਂਤਿ ਭਾਂਤਿ ਭਰੇ ਗੁਮਾਨ; ਨਿਸਾਨ ਸਰਬ ਬਜਾਇ ॥ ਚਉਪ ਚਉਪ ਚਲੇ ਚਮੂੰ ਪਤ; ਚਿੱਤ ਚਉਪ ਬਢਾਇ ॥ [੨੦]ਆਨ ਆਨ ਸਬੈ ਲਗੇ ਪਗ ਭੂਪ ਕੇ ਜੁਹਰਾਇ ॥

---

ੳ. ਆਹ ਹੈ ਪ੍ਰਮਾਦਿ ਜੋ ਅੱਜ ਤਕ ਦੇ ਵਿਦਵਾਨ ਤੇ ਲਿਖਾਰੀਆਂ ਨੂੰ ਭੰਭਲ ਭੂਸੇ ਵਿਚ ਸੁਟੀ ਆ ਰਿਹਾ ਹੈ ਉਹ ਲਿਖ ਗਏ ਕਿ ਇਹ ਨਿਸ਼ਾਨੀਆਂ ਦੇਵੀ ਦੀਆਂ ਹੀ ਹੋ ਸਕਦੀਆਂ ਹਨ । ਪਰ ਉਹ ਉਪਰ ਵਾਲੀ ਗੱਲ ਵੱਲ ਧਿਆਨ ਨਹੀਂ ਕੀਤਾ ਜੋ ਸਹਿਵਨ ਗਲੋਂ ਹੋ ਕੇ ਰਸ ਗਈ । ਖੈਰ ਉਹਨਾਂ ਨੀਅਤ ਤਾਂ ਸਾਫ ਸੀ ਜੇ ਉਹ ਇਥੇ ਤਕ ਅਰਥ ਘੋਖ ਨਾ ਕਰਦੇ ਤਾਂ ਅੱਜ ਅਸੀਂ ਕੁਝ ਵੀ ਨਾ ਕਰਦੇ । ਬੜਾ ਲੰਮਾ ਪ੍ਰਸੰਗ ਹੈ ਬੜਾ ਸਾਫ ਸੁਥਰਾ ਕਲੀਅਰ ਹੈ । ਕੋਈ ਗੁੰਝਲ ਨਹੀਂ ਹੈ । ਜੋ ਰਾਮ ਚੰਦ੍ਰ ਕ੍ਰਿਸ਼ਨ ਰਸੂਲ ਨੂੰ ਪੈਦਾ ਕਰਕੇ ਕਈ ਵਾਰ ਬਣਾ ਕੇ ਖਪਾਉਣ ਵਾਲਾ ਹੈ । ਜਿਸ ਨੂੰ ਕੋਈ ਭੰਨਣ ਤੋੜਨ ਬਣਾਉਣ ਤੇ ਖਪਾਉਣ ਵਾਲਾ ਨਹੀਂ, ਕਿਉਂ ਨਾ ਉਸ ਨੂੰ ਕਈ ਢੰਗਾਂ ਨਾਲ ਗਾਇਆ ਜਾਵੇ । ਜਿਸ ਨੇ ਧਰਤੀ ਤੇ ਅਕਾਸ਼ ਬਣਾਏ ਹਨ ਜਿਸ ਦੀ ਜੋਤ ਖੰਡਾਂ ਬ੍ਰਹਮੰਡਾਂ ਵਿਚ ਪ੍ਰਕਾਸ਼ ਰਹੀ ਹੈ :—

ਕਥੀਐ ਸੰਤ ਸੰਗਿ ਪ੍ਰਭੁ ਗਿਆਨੁ ਪੂਰਨ ਪਰਮ ਜੋਤਿ ਪਰਮੇਸਰ ਸਿਮਰਤ ਪਾਈਐ ਮਾਨੁ ॥ ਪੰ: ੧੩੦੦॥ ਮ: ੫॥ ਜਿਸ ਦੀ ਜੋਤਿ ਰੂਪ ਦੇਵੀ ਧਰਤੀ ਤੇ ਅਕਾਸ, ਪਤਾਲ, ਜਲਾਂ ਤੇ ਖੰਡਾਂ ਬ੍ਰਹਮੰਡਾਂ ਵਿਚ ਪ੍ਰਕਾਸ਼ ਰਹੀ ਹੈ ਉਹ ਕਿਵੇਂ ਵੀ ਲੁਕਾਈ ਨਹੀਂ ਜਾਂਦੀ ਜਿਸ ਤੇ ਰੂਪ ਬੇਅੰਤ ਹੈ ਰੇਖ ਕੋਈ ਵੀ ਨਹੀਂ ਜਿਸਦੇ ਚਰਨਾਂ ਦੀ ਭਾਲ ਵਿਚ ਜਿਥੇ ਕਿਥੇ ਸ੍ਰਿਜੀ ਭਗਵਾਨ ਦਰ ਦਰ ਤੇ ਭਿਛਿਆ ਮੰਗਦਾ ਫਿਰਦਾ ਹੈ । ਜਿਸ ਦੇ ਹੁਕਮ ਕਰਕੇ ਚੰਦ ਕਲੰਕੀ ਹੋ ਗਿਆ ਤੇ ਸੰਸਾਰ ਵਿਚ ਕੋਈ ਕਰਾਮਾਤ ਉਸ ਕਲੰਕ ਨੂੰ ਦੂਰ ਕਰਨ ਤੇ ਕਾਰਗਰ ਨਹੀਂ ਹੋਈ । ਉਹ ੩੩ ਤੇਤੀ ਕਰੋੜ ਦੇਵਤਿਆਂ ਦਾ ਰਾਜਾ ਦੇਵ ਪੁਰੀ ਦਾ ਮਾਲਿਕ "ਇੰਦਰ" ਜਦ ਉਸਦੇ ਸਰੀਰ ਤੇ ਸੈਂਕੜੇ ਭਰਾ ਚਿੰਨ ਹੋ ਗਏ ਸਨ ਉਸ ਦੇ ਹੁਕਮ ਨੂੰ ਹੋਰ ਕੌਣ ਟਾਲ ਸਕਦਾ ਹੈ । ਕਿਸੇ ਵੇਲੇ ਸਨੇ ਸਨੇ ਰਾਮ ਚੰਦ੍ਰ ਤੇ ਕ੍ਰਿਸ਼ਨ ਜੀ ਅਨੇਕਾਂ ਵਾਰੀ ਹੋਏ । ਆਪਣਾ ਸਮਾਂ ਪੂਰਾ ਕਰਕੇ ਐਥੋਂ ਤੁਰ ਗਏ "ਕਲ" ਰੂਪ ਅਕਾਲ ਪੁਰਖ ਨੂੰ ਇਕ ਐਸਾ ਹੈ ਜੋ ਕਾਲ ਤੋਂ ਰਹਿਤ ਹੈ ਕਿਸੇ ਕਲੰਕ ਤੋਂ ਬਿਨਾਂ ਮੂਰਤ ਮੰਨੀ ਜਾਂਦੀ ਹੈ । ਜਿਸ ਤੋਂ ਅੱਗੇ ਸ੍ਰੀ ਗੁਰਦੇਵ ਜੀ ਜੀਵ ਨੂੰ ਠੋਕਰ ਮਾਰ ਕੇ ਜਗਾਉਂਦੇ ਹੋਏ ਕਹਿੰਦੇ ਹਨ ਕਿ ਐ ਮੂਰਖ ਜੀਵ ਤੂੰ ਉਸ ਨੂੰ ਭੁਲਾਕੇ ਜੋ ਜਗਤ ਦਾ ਕਰਣਹਾਰ ਹੈ ਉਸ ਦੀ ਕਿਉਂ ਜਾਣ ਪਚਾਣ ਨਹੀਂ ਕਰਦਾ ॥੯॥੮੩॥ ਐ ਪਸੂ ਬੁਧੀ ਵਾਲੇ ਬੇ ਅਕਲ ਤੂੰ ਉਹਨਾਂ ਤੇ ਹੀ ਵਿਸਵਾਸ ਕਰੀ ਬੈਠਾ ਹੈਂ ਜਿਨ੍ਹਾਂ ਨੂੰ ਰਾਮ ਕ੍ਰਿਸ਼ਨ ਜਾਂ ਰਸੂਲ ਕਹਿੰਦੇ ਨੇ, ਜਿਨ੍ਹਾਂ ਦਾ ਨਿਤਾ ਪ੍ਰਤੀ ਸਵੇਰੇ ਉਠਕੇ ਨਾਮ ਜਪਦਾ ਹੈਂ ਕੀ ਉਹ ਹੁਣ ਜਿਊਂਦੇ ਹਨ ਇਸ ਸੰਸਾਰੇ ਦੇ ਵਿਚ ਉਹ ਕਿਥੇ ਹੈ ਉਹਨਾਂ ਦੇ ਰਹਿਣ ਵਾਲਾ ਪਿੰਡ ਜਾਂ ਗਗ੍ਰਾਂ ਜਾਂ ਕੋਈ ਖਾਸ ☛

੧. ਕਉਣੀਆਂ ਕਾਂ-ਕਾਂ ਕਰਦੀਆਂ ਫਿਰਦੀਆਂ ਹਨ ਅਤੇ ਡਰਾਉਣੇ ਮੜ੍ਹੀਆਂ 'ਚ ਰਹਿਣ ਵਾਲੇ ਮਸਾਣ ਭੂਤਨੇ ਟਹਿਲਦੇ ਫਿਰਦੇ ਹਨ। ਅਕਾਸ਼ ਘੋਰਦਾ ਹੈ ਬੜੇ ਸੰਘਣੇ ਬੱਦਲਾਂ ਵਿਚ ਜਿਸ ਨੂੰ ਸੁਣਕੇ ਰਿਖੀ ਲੋਕ ਭੈ-ਭੀਤ ਹਨ ਤੇ ਅਕਾਸ਼ ਵਿਚ ਦੇਵਤਿਆਂ ਦੇ ਬਿਵਾਨ ਗਰਜਦੇ ਹਨ ॥੧੩॥੮੭॥

੨. ਦੇਵੀ ਕਹਿੰਦੀ ਹੈ ਪਾਰਸ ਨਾਥ ਨੂੰ ॥ ਸਾਰੰਗ ਬਿਸਨ ਪਦ॥

੩. ਤੇਰੀ ਕ੍ਰਿਪਾ। ਐ ਸਮਝਦਾਰ ਪੁਰਸ਼ ਕੋਈ ਵਰ ਮੰਗ। ਬੀਤੇ ਸਮੇਂ ਤੇ ਆਉਣ ਵਾਲੇ ਸਮੇਂ ਵਿਚ ਤੇਰੇ ਬਰਾਬਰ ਸਾਧੂ ਕਰਨੀ ਵਾਲਾ ਹੋਰ ਕੋਈ ਨਹੀਂ ਅਸੀਂ ਜਾਣਿਆ।

੪. ਜੋ ਵਰਦਾਨ ਤੂੰ ਚਾਹੁੰਦਾ ਹੈਂ ਸੋ ਮੰਗ, ਸੋ ਅਸੀਂ ਤੈਨੂੰ ਦਿਵਾ ਦਿੰਦੇ ਹਾਂ। ਸੋਨਾ, ਰਤਨ, ਹੀਰੇ ਮੋਤੀ ਸਭ ਕੁਝ ਗਿਣ ਕੇ ਲੈ ਲਵੋ ॥੧੪॥੮੮॥

੫. ਪਾਰਸ ਨਾਥ ਕਹਿੰਦਾ ਹੈ ॥ ਸਾਰੰਗ ॥ ਬਿਸ਼ਨ ਪਦ ॥

੬. ਸਾਰੀਆਂ ਹੀ ਵੇਦ ਦੀਆ ਰਿਚੀ ਮੈਂ ਪੜ੍ਹ ਜਾਵਾਂ ਤੇ ਸਾਰੀਆਂ ਵਿਧੀਆਂ ਨਾਲ ਸ਼ਸ਼ਤ੍ਰ ਚਲਾ ਸਕਾਂ। ਸਾਰੇ ਹੀ ਦੇਸਾਂ ਨੂੰ ਆਪਣੇ ਤਹਿਤ ਕਰਕੇ ਆਪਣੀ ਹੀ ਮਤ ਅਨੁਸਾਰ ਚਲਾਵਾਂ।

੭. ਤਥਾ ਅਸਤੂ- ਐਸਾ ਹੀ ਹੋਵੇਗਾ ਕਹਿ ਕੇ ਦੇਵੀ ਅਲੋਪ ਹੋ ਗਈ ਉਸ ਨੂੰ ਮੂੰਹ ਮੰਗਿਆ ਵਰ ਦੇ ਕੇ। ਆਪਣੇ ਸ਼ੇਰ ਤੇ ਸਵਾਰ ਹੋ ਕੇ ਅੰਤਰ ਧਿਆਨ ਹੋ ਗਈ ॥੧੫॥੮੯॥ ਬਿਸਨ ਪਦ ॥ ਤੇਰੀ ਕਿਰਪਾ ॥ ਗਉੜੀ ॥

੮. ਪਾਰਸ ਨਾਥ ਦੇਵੀ ਨੂੰ ਨਸਮਕਾਰ ਕਰਕੇ ਮੁੜ ਘਰ ਆ ਗਿਆ। ਔਂਦਿਆਂ ਹੀ ਦੇਸ ਦੇਸ਼ੰਤ੍ਰਾਂ ਤੋਂ ਸੂਰਮੇ ਹਲਕਾਰੇ ਭੇਜਕੇ ਬੁਲਾ ਲਏ।

੯. ਸਾਰੇ ਜੁਆਨ ਰਾਜੇ ਦਾ ਰੂਪ ਵੇਖਕੇ ਚਿਤ ਵਿਚ ਹੈਰਾਨ ਹੋ ਕੇ ਅਸਚਰਜ ਹੋ ਗਏ। ਇਸ ਤਰ੍ਹਾਂ ਦਾ ਕਦੇ ਰਾਜੇ ਨੂੰ ਸੁੰਦਰ ਨਹੀਂ ਸੀ ਵੇਖਿਆ ਸਾਰੇ ਸੂਰਮੇ ਵੇਖਕੇ ਚਿਤ ਦੇ ਵਿਚ ਵਿਸਮਾਦ ਹੋ ਗਏ। ਹੈਰਾਨ ਹੋ ਗਏ। ਇਸ ਰੂਪ ਵਿਚ ਰਾਜਾ ਪਾਰਸ ਕਦੇ ਨਹੀਂ ਸੀ ਵੇਖਿਆ ਜਿਸ ਵਿਚ ਅੱਜ ਦਿਸਦਾ ਹੈ।

੧੦. ਹੈਰਾਨ ਹੋ ਗਈਆਂ ਹਨ ਅਕਾਸ਼ੀ ਮੁਟਿਆਰਾਂ ਹੂਰਾਂ, ਪਰੀਆਂ ਤੇ ਦੇਵਰਾਣੀਆਂ ਅਤੇ ਦੇਵਤਿਆਂ ਦੀ ਇਕ ਕੁਲੀ ਦੇ "ਗਣ" ਉਡਗਨ (ਤਾਰੇ) ਅਸਚਰਜ ਹੋ ਕੇ ਰਹਿ ਗਏ। ਦੇਵਤਿਆਂ ਨੇ ਅਮਰ ਫੁਲ ਜੋ ਕਦੇ ਕੁਮਲਾਂਦੇ ਨਹੀਂ ਉਹ ਇਉਂ ਵਰਸਾ ਦਿਤੇ ਜਿਵੇਂ ਝਿਮ ਝਿਮ ਮੀਂਹ ਵਰਸਦਾ ਹੈ।

੧੧. ਜਾਣੋਂ ਕਿ ਰਾਜਾ ਪਾਰਸ ਨਾਥ ਜੋਬਨ ਦੇ ਸਹਾਰ ਵਿਚ ਨਹਾਕੇ ਨਿਕਲਿਆ ਹੈ। ਭਾਵ ਰੂਪ ਦੇ ਸਾਗਰ ਵਿਚ ਨਿਵਾਲਿਆ ਹੈ ਜਾਂ ਇਉਂ ਜਾਣੋਂ ਕਿ ਧਰਤੀ ਦੇ ਉਪਰ ਡਰ ਪਾਉਣ ਲਈ ਕਾਮਦੇਵ ਸਰੀਰ ਧਾਰਕੇ ਆਪ ਹੀ ਆ ਗਿਆ ਹੈ॥੧੬॥੯੦॥

੧੨. ਬਿਸਨ ਪਦ ॥ ਸਾਰੰਗ ॥ ਤੇਰੀ ਕ੍ਰਿਪਾ ॥

੧੩. ਜਦੋਂ ਰਾਜੇ ਨੇ ਪਰਮ ਗਿਆਨ (ਸ਼੍ਰੋਮਣੀ ਗਿਆਨ) ਹਾਸਲ ਕਰ ਲਿਆ ਫੇਰ ਮਨ ਬਚਨ (ਬਾਣੀ) ਕਰਮ ਕਰਕੇ ਜੋ ਬਹੁਤ ਔਖਾ ਸੀ ਕਰਤਾ ਪੁਰਖ ਨਾਲ ਧਿਆਨ ਜੋੜ ਲਿਆ।

੧੪. ਅਤ ਪੁਰਸਾਰਥ ਕਰਕੇ ਬਹੁਤ ਇਕਾਗਰਤਾ ਵਿਚ ਬੜਾ ਸਖਤ ਜਪ ਦੀ ਸਾਧਨਾ ਕੀਤੀ ਜਿਸ ਕਰਕੇ ਦੇਵੀ ਨੇ ਦਰਸ਼ਨ ਦਿਤੇ ਸਨ। ਉਸੇ ਛਿਨ ਦੇ ਵਿਚ ਉੱਚਾ ਗਿਆਨ ਦਾ ਉਪਦੇਸ ਦੇ ਦਿੱਤਾ ਚੌਦਾਂ ਲੋਕਾਂ ਦੀ ਮਹਾਂਰਾਣੀ ਨੇ।

੧੫. ਉਸ ਛਿਨ ਵਿਚ ਸਾਰੇ ਸ਼ਾਸਤ੍ਰਾਂ ਦਾ ਮੂੰਹ ਜਬਾਨੀ ਪਾਠ ਉਚਾਰਨ ਲੱਗ ਗਿਆ ਅਤੇ ਅਰਥ ਬੋਧ ਤੱਤ ਤੇ ਅਤੱਤ ਦੀ ਸਮਝ ਪਛਾਣ ਹੋ ਗਈ। ਹੋਰ ਪਦਾਰਥਕ ਤਕ ਸਾਰੇ ਵਿਅਰਥ ਜਾਣ ਲਏ ਇਕ ਤੱਤ ਦੇ ਉਤੇ ਹੀ ਮਨ ਟਿਕਾ ਲਿਆ ਪਛਾਣ ਲਿਆ।

੧੬. ਅਨਭਵ (ਕੁਦਰਤੀ) ਨਿਡਰ ਹਰ ਤਰ੍ਹਾਂ ਦੇ ਡਰਾ ਤੋਂ ਪਰੇ ਵਾਲੀ ਜੋਤਿ ਜੋ ਉਪਮਾ ਤੋਂ ਪਰੇ ਹੈ ਉਹ ਪ੍ਰਕਾਸ਼ ਹੋ ਗਈ ਤੇ ਹਦ ਤੋ ਪਰਲੀਆਂ ਅਵਾਜਾਂ ਆਉਣ ਲਗ ਗਈਆਂ। ਦੇਸ਼ ਵਿਦੇਸ਼ ਦੇ ਰਾਜਿਆਂ ਨੂੰ ਜਿਤ ਕੇ ਸੂਰਮੇ ਨੇ ਅਭੈ (ਬੇਡਰ) ਪਦ ਹਾਸਲ ਕਰ ਲਿਆ ॥੧੭॥੯੧॥

੧੭. ਬਿਸਨ ਪਦ ॥ ਪਰਜ ॥

੧੮. ਇਸ ਤਰ੍ਹਾਂ ਦੇ ਅਮਰ ਪਦ ਨੂੰ ਪਾ ਕੇ। ਦੇਸ਼ ਵਿਦੇਸ਼ਾਂ ਦੇ ਰਾਜੇ ਬੁਲਾਕੇ ਜਿੱਤ ਲਏ।

੧੯. ਫੇਰ ਤਰ੍ਹਾਂ ਤਰ੍ਹਾਂ ਦੇ ਹਕਾਰ ਭਰੇ ਧੌਂਸੇ ਸਾਰੇ ਵਜਾ ਦਿਤੇ। ਫੌਜਾਂ ਦੇ ਮਾਲਿਕ ਰਾਜ ਚਾਂਈਂ ਚਾਂਈਂ ਚਾਉ ਦੇ ਭਰੇ ਹੋਏ ਤੁਰੇ ਆਉਂਦੇ ਹਨ ਜੋ ਮਾਨ ਦੇ ਭਰੇ ਹੋਏ ਸਾਰੇ ਧੌਂਸੇ ਵਜਾਉਂਦੇ ਹਨ। ਚਾਉ ਦੇ ਭਰੇ ਹੋਏ ਖੁਸ਼ੀ ਖੁਸ਼ੀ ਚਲੇ ਆ ਰਹੇ ਹਨ ਫੌਜਾਂ ਦੇ ਮਾਲਿਕ ਚਿਤ ਦੇ ਵਿਚ ਚਾਉ ਤੇ ਖੁਸ਼ੀ ਦੇ ਭਰੇ ਹੋਏ।

੨੦. ਆ ਆ ਕੇ ਸਾਰੇ ਪਾਰਸ ਨਾਥ ਦੇ ਪੈਰਾਂ ਨਾਲ ਆ ਲੱਗੇ ਅਤੇ ਰਾਜੇ ਨੂੰ ਨਮਸਕਾਰਾਂ ਕਰਕੇ। ਆਉ ਜੀ-ਆਉ ਜੀ ਕਹਿਕੇ ਸਭ ਨੂੰ ਰਾਜੇ ਨੇ ਗਲੇ ਨਾਲ ਲਾ ਲਿਆ ਬੜੇ ਪ੍ਰੇਮ ਦੇ ਨਾਲ ॥

---

☛ ਟਿਕਾਣਾ ॥੧੦॥੮੪॥ ਐ ਜੀਵ ਤੂੰ ਉਸ ਨੂੰ ਕਿਉਂ ਨਹੀਂ ਪਛਾਣਦਾ ? ਐਵੇਂ ਬੇਅਰਥ ਕਾਹਦੇ ਵਾਸਤੇ ਪੱਥਰਾਂ ਨੂੰ ਜਾਂ ਉਹਨਾਂ ਦੀਆਂ ਮੂਰਤੀਆਂ ਨੂੰ ਸਿਮਰਦਾ ਪੂਜਦਾ ਫਿਰਦਾ ਹੈਂ। ਇਹਨਾਂ ਤੋਂ ਕੀ ਆਸ ਰੱਖਦਾ ਹੈਂ ਕੀ ਇਹ ਤੈਨੂੰ ਕੁਝ ਫਲ ਦੇਣਗੇ ? ਸਿਮਰਨ ਉਸਦਾ ਕਰੋ ਜਿਹੜਾ ਤੁਹਾਡੀ ਆਸਾਂ ਉਮੀਦਾਂ ਪੂਰੀਆਂ ਕਰ ਸਕਦਾ ਹੈ ਤੇ ਸਾਰੀਆਂ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ ॥੧੧॥੮੫॥ ਹੇ ਪ੍ਰਭੂ ਤੇਰੀ ਕਿਰਪਾ ਮੈਨੂੰ ਚਾਹੀਦੀ ਹੈ। ਜਿਸ ਵੇਲੇ ਐਸ ਢੰਗ ਦੇ ਨਾਲ ਪਾਰਸਨਾਥ ਨੇ ਉਸ ਪਰਮ ਪੁਰਖ ਦੀ ਉਪਮਾ ਕੀਤੀ ਤਾਂ ਉਹ ਖੁਸ਼ੀ ਦੇ ਘਰ ਵਿਚ ਆ ਗਏ ਜੋ ਸਿਰਫ ਜੋਤਿ ਸਰੂਪ ਹੀ ਹਨ ਨਿਰਾ ਅਕਾਰ ਹਨ ਦਿਆਲ ਹੋ ਗਏ ਪਾਰਸ ਨਾਥ ਦੇ ਉਪਰ ਮਿਹਰਬਾਨ ਹੋ ਗਏ ਅਤੇ ਜੋਤਿ ਮਾਤਾ ਦੇਵੀ ਦੇ ਰੂਪ ਵਿਚ ਪ੍ਰਗਟ ਹੋ ਗਈ।

ਹੁਣ ਤੁਸੀਂ ਕਹੋਗੇ ਭੂਤ ਪਰੇਤ ਕਿਉਂ ਨੱਚਦੇ ਟੱਪਦੇ ਸਨ ? ਤੁਸਾਂ ਵੇਖਿਆ ਜੇ ਜਦੋਂ ਆਪਣੇ ਕਾਂਗਰਸੀ ਭਗਤਾਂ ਦੇ ਸੱਦੇ ਉਪਰ ਭਾਰਤ ਦੀ ਮਹਾਂਰਾਣੀ ਇੰਦਰਾਂ ਆਇਆ ਕਰਦੀ ਸੀ ਤਾਂ ਉਹ ਕਈ ਵਾਰ ਪੰਜਾਬੀ ਪਹਿਰਾਵਾ ਪਹਿਨ ਲਿਆ ਕਰਦੀ ਸੀ ਅਤੇ ਜਦੋਂ ਵੀ ਕੋਈ ਪ੍ਰਾਈਮ ਮਨਿਸਟਰ ਪੰਜਾਬ ਆਉਂਦਾ ਤਾਂ ਪੰਜਾਬ ਸਰਕਾਰ ਦੇ ਨਾਲ ਸਾਰੇ ਅਹਿਲਕਾਰ ਉਥੇ ਪੁੱਜ ਜਾਂਦੇ ਹਨ ਤੇ ਆਪਣੀ ਭਾਵਨਾ ਅਨੁਸਾਰ ਢਾਡੀ ਲੋਕ ਢੱਡਾਂ ਸਾਰੰਗੀ ਵਜਾਉਂਦੇ ਹਨ, ਕਵੀ ਲੋਕ ਕਵਿਤਾਵਾਂ ਪੜ੍ਹਦੇ ਹਨ, ਸਕੂਲਾਂ ਦੇ ਮੁੰਡੇ ਕੁੜੀਆਂ ਤਾਲੀਆਂ ਵਜਾਉਂਦੇ ਹਨ, ਮੁਖੀ ਲੋਕ ਜਸ ਗਾਉਂਦੇ ਹਨ ਅਤੇ ਭੂਤ ਪ੍ਰੇਤ ਭੰਗੜੇ ਪਾਉਂਦੇ ਹਨ ਕਈ ਡੰਡੇ ਵਜਾਉਂਦੇ ਹਨ ਉਸ ਦੀ ਖੁਸ਼ੀ ਨੂੰ ਹਾਸਲ ਕਰਨ ਲਈ। ਇਸੇ ਤਰ੍ਹਾਂ ਪਰਮ ਜੋਤਿ ਦੀ ਪ੍ਰਸੰਨਤਾ ਦੇ ਲਈ ਦੇਵਤੇ ਤੇ ਦੇਵੀਆਂ ਆਪਣਾ ਪਾਟ ਅਦਾ ਕਰਦੇ ਨੇ ਅਤੇ ਭੂਤ ਪ੍ਰੇਤ ਆਪਣੇ ਭੰਗੜੇ ਤੇ ਡੰਡੇ ਵਜਾਉਂਦੇ ਨੇ।

ਸਭ ਕੋਈ ਆਪੋ ਆਪਣਾ ਕਰਤਵ ਕਰਕੇ ਪ੍ਰਮ ਪਿਤਾ ਦਾ ਸਵਾਗਤ ਕਰਕੇ ਉਸ ਦੀ ਖੁਸ਼ੀ ਚਾਹੁੰਦਾ ਹੈ ਉਹ ਉਸਦੀ ਮਰਜੀ ਹੈ ਕਿ ਭਾਵੇਂ ਪ੍ਰਾਈਮ ਮਨਿਸਟਰ ਇਸਤ੍ਰੀ ਰੂਪ ਵਿਚ ਹੈ ਭਾਵੇਂ ਪੁਰਸ਼ ਜਾਂ ਕਿਸੇ ਹੋਰ ਐਡਰਸ (ਖਾਸ ਪਹਿਰਾਵੇ ਵਿਚ ਅੰਤ ਉਹਨਾਂ ਦੀ ਮੰਗ ਉਸ ਪ੍ਰੇਮ ਸਤਾ ਨੇ ਹੀ ਪੂਰੀ ਕਰਨੀ ਹੈ ਜੋ ਆਪਣੇ ਭਗਤ ਪਾਰਸ ਨਾਥ ਦੀ ਮੰਗ ਪੁਛਕੇ ਤਥਾ ਅਸਤੁ ਕਹਿਕੇ ਵਰ ਦੇ ਕੇ ਅਲੋਪ ਹੋ ਗਈ ਸਵਾਗਤ ਕਰਨ ਵਾਲੇ ਲੋਕ ਸਭ ਆਪੋ ਆਪਣੇ ਟਿਕਾਣਿਆਂ ਨੂੰ ਚਲੇ ਗਏ।

ਆਵ ਆਵ ਸੁਭਾਵ ਸੋ ਕਹਿ ਲੀਨ ਕੰਠ ਲਗਾਇ ॥ [੧]ਹੀਰ ਚੀਰ ਸੁ ਬਾਜ ਦੇ ਗਜ ਰਾਜ ਦੈ ਪਹਿਰਾਇ ॥ ਸਾਧ ਦੈ ਸਨਮਾਨ ਕੈ ਕਰ ਲੀਨ ਚਿੱਤ ਚੁਰਾਇ ॥੧੮॥੯੨॥ [੨]ਕਾਫੀ ॥ ਬਿਸਨਪਦ ॥ ਤ੍ਵਪ੍ਰਸਾਦਿ ॥ [੩]ਇਮ ਕਰ ਦਾਨ ਦੈ ਸਨਮਾਨ ॥ ਭਾਂਤਿ ਭਾਂਤਿ ਬਿਮੋਹਿ ਭੂਪਤ ਭੂਪ ਬੁੱਧ ਨਿਧਾਨ ॥ [੪]ਭਾਂਤਿ ਭਾਂਤਿਨ ਸਾਜ ਦੈ ਬਰ ਬਾਜ ਅਉ ਗਜ ਰਾਜ ॥ ਆਪਨੇ ਕੀਨੋ ਨ੍ਰਿਪੰ ਸਬ; ਪਾਰਸੈ ਮਹਾਰਾਜ ॥ [੫]ਲਾਲ ਜਾਲ ਪ੍ਰਵਾਲ ਬਿਦ੍ਰੁਮ ਹੀਰ ਚੀਰ ਅਨੰਤ ॥ ਲੱਛ ਲੱਛ ਸੂਵਰਣ ਸਿੰਙੀ; ਦਿਜ ਏਕ ਏਕ ਮਿਲੰਤ ॥ [੬]ਮੋਹਿ ਭੂਪਤਿ ਭੂਮਿ ਕੈ ਇਕ ਕੀਨ ਜੱਗ ਬਜਾਇ ॥ ਭਾਂਤਿ ਭਾਂਤਿ ਸਭਾ ਬਨਾਇਸ ਬੈਠ ਭੂਪਤਿ ਆਇ ॥੧੯॥੯੩॥ [੭]ਬਿਸਨਪਦ ॥ ਕਾਫੀ ॥ [੮]ਇਕ ਦਿਨ ਬੈਠੇ ਸਭਾ ਬਨਾਈ ॥ ਬਡੇ ਬਡੇ ਛਤ੍ਰੀ ਬਸੁਧਾ ਕੇ; ਲੀਨੇ ਨਿਕਟਿ ਬੁਲਾਈ ॥ [੯]ਅਰੁ ਜੇ ਹੁਤੇ ਦੇਸ ਦੇਸਨ ਮਤਿ; ਤੇ ਭੀ ਸਰਬ ਬੁਲਾਏ ॥ ਸੁਨਿ ਇਹ ਭਾਂਤਿ ਸਰਬ ਜਟਧਾਰੀ ਦੇਸ ਦੇਸ ਤੇ ਆਏ[੧੦] ॥ ਨਾਨਾ ਭਾਂਤਿ ਜਟਨ ਕਹ ਧਾਰੇ ਅਰੁ ਮੁਖ ਬਿਭੂਤ ਲਗਾਏ ॥ ਬਲਕਲ ਅੰਗ ਦੀਰਘ ਨਖ ਸੋਭਤ ਮ੍ਰਿਗਪਤ ਦੇਖ ਲਜਾਏ ॥ [੧੧]ਮੁੰਦ੍ਰਤ ਨੇਤ੍ਰ ਊਰਧ ਕਰ ਓਪਤ ਪਰਮ ਕਾਛਨੀ ਕਾਛੇ ॥ ਨਿਸ ਦਿਨ ਜਪਯੋ ਕਰਤ ਦੱਤਾਤ੍ਰੈ ਮਹਾ ਮੁਨੀਸਰ ਆਛੇ ॥੨੦॥੯੪॥ [੧੨]ਪਾਰਸ ਨਾਥ ਬਾਚ ॥ ਧਨਾਸਰੀ ॥ ਤ੍ਵਪ੍ਰਸਾਦਿ ॥ [੧੩]ਕੈ ਤੁਮ ਹਮ ਕੋ ਪਰਚੌ ਦਿਖਾਓ ॥ ਨਾਤਰ ਜਿਤੇ ਤੁਮ ਹੋ ਜਟਧਾਰੀ; ਸਬਹੀ ਜਟਾ ਮੁੰਡਾਓ ॥ [੧੪]ਜੋਗੀ; ਜੋਗੁ ਜਟਨ ਕੇ ਭੀਤਰ, ਜੇਕਰ ਕਛੂਅਕ ਹੋਈ ॥ ਤਉ ਹਰਿ ਧਯਾਨ ਛੋਰਿ; ਦਰ ਦਰ ਤੇ ਭੀਖ ਨ ਮਾਂਗੈ ਕੋਈ ॥ [੧੫]ਜੇਕਰ ਮਹਾਂ ਤਤ ਕਹੁ ਚੀਨੈ; ਪਰਮ ਤੱਤ ਕਹੁੱ ਪਾਵੈ ॥ ਤਬ ਯਹ ਮੋਨ ਸਾਧ ਮਨ ਬੈਠੇ; ਅਨਤ ਨ ਖੋਜਨ ਧਾਵੈ ॥ [੧੬]ਜਾਕੀ ਰੂਪ ਰੇਖ ਨਹੀ ਜਾਨੀਐ ਸਦਾ ਅਦ੍ਵੈਖ ਕਹਾਯੋ ॥ ਜਉਨ ਅਭੇਖ, ਰੇਖ ਨਹੀ, ਸੋ ਕਹੁ; ਭੇਖ ਬਿਖੈ ਕਿਉ ਆਯੋ ॥੨੧॥੯੫॥ [੧੭]ਸਾਰੰਗ ॥ ਤ੍ਵਪ੍ਰਸਾਦਿ[੧੮] ॥ ਜੇ ਜੇ ਤਿਨ ਮੈ ਹੁਤੇ ਸਯਾਨੇ ॥ ਪਾਰਸ ਪਰਮ ਤੱਤ ਕੇ ਬੇਤਾ ਮਹਾਂ ਪਰਮ ਕਰ ਮਾਨੇ ॥ [੧੯]ਸਬਹਨਿ ਸੀਸ ਨਿਆਇ ਕਰਿ ਜੋਰੇ; ਇਹ ਬਿਧਿ ਸੰਗਿ ਬਖਾਨੇ ॥ ਜੋ ਜੋ ਗੁਰੂ ਕਹਾ ਸੋ ਕੀਨਾ; ਅਉ ਹਮ ਕਛੂ ਨ ਜਾਨੇ ॥ [੨੦]ਸੁਨਹੋ ਮਹਾਰਾਜ ਰਾਜਨ ਕੇ ਜੋ ਤੁਮ ਬਚਨ ਬਖਾਨੇ ॥ ਸੋ ਹਮ ਦੱਤ ਬਕਤ੍ਰ ਤੇ ਸੁਨ ਕਰ ਸਾਚ ਹੀਐ ਅਨਮਾਨੇ ॥ [੨੧]ਜਾਨੁਕ ਪਰਮ ਅੰਮ੍ਰਿਤ ਤੇ ਨਿਕਸੇ ਮਹਾਂ ਰਸਨ ਰਸ ਸਾਨੇ ॥ ਜੋ ਜੋ ਬਚਨ ਭਏ ਇਹ ਮੁਖਿਤੇ ਸੋ ਸੋ ਸਬ ਹਮ ਮਾਨੇ ॥੨੨॥੯੬॥[ੳ]

---

ੳ. ਐਸ ਵੇਲੇ ਰਾਜਾ ਪਾਰਸ ਨਾਥ ਇਕ ਮਹਾਨ ਗਿਆਨ ਦੇ ਵਿਚ ਘੁਲ ਮਿਲ ਗਿਆ ਹੈ ਜੀਵ ਦੀ ਇਕ ਫਿਤਰਤ ਹੈ ਕਿ ਜਿਸ ਪਾਸੇ ਉਸ ਦੀ ਲਗਨ ਲਗ ਜਾਵੇ ਉਸ ਦੇ ਲਈ ਉਹ ਇਕ ਸਵਰਗੀ ਸ਼ਾਹ ਰਾਹ ਭਾਸਦਾ ਹੈ । ਦਤਾ ਤ੍ਰੈ ਨੇ ਜੋਗ ਨੂੰ ਹੀ ਆਪਨਾਇਆ ਨਹੀਂ ਸਗੋਂ ਸਾਰੇ ਸੰਸਾਰ ਦੇ ਵਿਚ ਪ੍ਰਚੱਲਤ ਕਰ ਦਿਤਾ ਹੈ । ਬੜੇ ਬੜੇ ਰਾਜੇ ਮਹਾਰਾਜੇ ਉਸਦੇ ਚੇਲੇ ਹੋ ਗਏ ਹਨ, ਰਾਜ ਸਾਜ ਛੱਡਕੇ ਜੋਗ ਦਾ ਭੇਖ ਧਾਰਨ ਕਰ ਲਿਆ ਹੈ ਅਤੇ ਇਹ ਪੰਥ ਇਤਨਾ ਵਧ ਗਿਆ ਹੈ ਜਿਸਨੇ ਹੋਰ ਸਾਰੇ ਪੰਥ ਮਾਤ ਪਾ ਦਿਤੇ ਹਨ । ਦਿਤਾ ਤ੍ਰੈ ਨੇ ਸੱਚੀ ਲਗਨ ਤੇ ਸਬਰ, ਸੰਤੋਖ ਅਤੇ ਪੂਰੇ ਨਿਸਚੇ ਦੇ ਨਾਲ ਗੁਰੂ ਪ੍ਰਾਪਤੀ ਕਰਕੇ ਸੰਸਾਰ ਭਰ ਵਿਚ ਸਿੱਧੀ ਪ੍ਰਾਪਤ ਕਰ ਲਈ ਜਿਸ ਤੇ ਮਤਾਸਰ ਹੋ ਕੇ ਆਮ ਲੋਕਾਂ ਦਾ ਖਚਾ ਇਸ ਪਾਸੇ ਵਧ ਗਿਆ ਜੋ ਹੌਲੇ ਹੌਲੇ ਅਸਲੀਅਤ ਘਟ ਗਈ ਤੇ ਭੇਖ ਹੀ ਵਖਾਈ ਦੇਣ ਲੱਗਾ । ਉਸ ਵੇਲੇ ਫੇਰ (ਹੋਰ ਵੀ ਉਠਸੀ ਮਰਦ ਕਾ ਚੇਲਾ) ਦੀ ਵਾਰੀ ਆਉਂਦੀ ਹੈ । ਜਿਸ ਨੂੰ ਪਾਰਸ ਨਾਥ ਥੋਥਾ ਜਾਣਕੇ ਉਸ ਨੂੰ ਮਿਟਾ ਦੇਣ ਲਈ ਆਪਣਾ ਸਾਰਾ ਬਲ ਤੇ ਧਿਆਨ ਲਾ ਦਿਤਾ । ਜਿਸ ਪੰਥ ਨੂੰ ਦਿਤਾ ਤ੍ਰੈ ਨੇ ਦਸ ਹਜ਼ਾਰ ਵਰੇ ਵਿਚ ਫੈਲਾਇਆ ਸੀ ਉਸ ਦੇ ਹੁਣ ਖਾਤਮੇ ਦੇ ਦਿਨ ਆ ਗਏ । ਰਾਜਾ ਕਹਿੰਦਾ ਹੈ ਕਿ ਅਕਾਲ ਪੁਰਖ ਦਾ ਨਾ ਕੋਈ ਭੇਖ ਹੈ ਨਾ ਰੇਖ ਹੈ ਜੇ ਤੁਹਾਡੇ ਭੇਖ ਵਿਚ ਕੋਈ ਕਲਾ ਹੈ ਤਾਂ ਕੋਈ ਸ਼ਕਤੀ ਵਿਖਾਉ । ਨਾਲ ਗੁਰੂ ਜੀ ਉਹਨਾਂ ਭੇਖਾਂ ਤੇ ਸਰੂਪ ਵੀ ਵਖਾਉਂਦੇ ਹਨ । ਹੋਰ ਵੀ ਅਨੇਕਾਂ ਦੇਸਾਂ ਵਿਚ ਅਨੇਕਾਂ ਹੀ ਭੇਖਾਂ ਵਿਚ ਸੰਸਾਰ ਮਸਤ ਤੇ ਗਲਤਾਨ ਹੋ ਰਿਹਾ ਹੈ, ਜਿਨ੍ਹਾਂ ਨੇ ਕਈ ਤਰ੍ਹਾਂ ਦੀਆਂ ਜਟਾਂ ਬਣਾਈਆਂ ਹੋਈਆਂ ਹਨ ਅਤੇ ਮੂਹਾਂ ਤੇ ਸੁਆਹ ਲਿਪੀ ਹੋਈ ਹੈ ਰੁਖਾਂ ਦੇ ਛਿਲ ਦੇ ਬਸਤਰ ਪੈਹਿਰੇ ਹੋਏ ਹਨ ਨੌਹ ਬਹੁਤ ਬੜੇ ਬੜੇ ਵਧੇ ਹੋਏ ਹਨ, ਗੁਰੂ ਜੀ ਵਿਅੰਗ ਨਾਲ ਕਹਿੰਦੇ ਹਨ ਕਿ ਉਹ ਪੁਰਸ਼ ਨਹੀਂ ਸਗੋਂ ਪਸ਼ੂ ਰੂਪ ਸ਼ੇਰ ਦੇ ਪ੍ਰਤੀਕ ਹਨ। ਕੋਈ ਅੱਖਾਂ ਮੀਚ ਕੇ ਹੱਥ ਉਪਰ ਨੂੰ ਚੁਕ ਕੇ ਖਲੋ ਰਹੇ ਹਨ ਕਿਸੇ ਨੇ ਤੇੜ ਧੋਤੀ ਬੰਨਕੇ ਉਸ ਦੇ ਦੋਵੇਂ ਪਲੂ ਲੱਤਾਂ ਵਿਚ ਲਖਾ ਕੇ ਪਿਛੇ ਡੰਗੇ ਹੋਏ ਹਨ ਜਿਵੇਂ ਅੱਜ ਕਲ ਵੀ ਕਈ ਹਿੰਦੋਸਤਾਨੀ ਰਾਜਸਤਾਨੀ ਟੁੰਗ ਲੈਂਦੇ ਹਨ ਜੋ ਕਛਿਆਂ ਵਾਂਗ ਜਾਪਦੇ ਨੇ । ਜਿਨ੍ਹਾਂ ਨੂੰ ਵੇਖ ਕੇ ਰਾਜਾ ਪਾਰਸ ਨਾਥ ਕਹਿੰਦਾ ਹੈ ਕਿ ਜਾਂ ਤਾਂ ਤੁਸੀਂ ਮੈਨੂੰ ਕੋਈ ਅਜਮਤ ਵਖਾਉ ਜੋ ਤੁਸੀਂ ਇਸ ਭੇਖ ਨਾਲ ਪ੍ਰਾਪਤ

☛

੧. ਹੀਰੇ ਤੇ ਬਸਤ੍ਰ ਸੁੰਦਰ ਘੋੜੇ ਹਾਥੀ ਰਾਜੇ ਨੇ ਦੇ ਕੇ ਪਹਿਨਣ ਵਾਲਾ ਸਮਾਨ ਪਹਿਨਾ ਦਿਤਾ । ਸਾਧਾਂ ਨੂੰ ਸਨਮਾਨ ਦੇ ਕੇ ਉਹਨਾਂ ਦਾ ਚਿਤ ਆਪਣੇ ਵਸਿ ਵਿਚ ਕਰ ਲਿਆ ॥੧੮॥੯੨॥

੨. ਕਾਫੀ ॥ ਬਿਸਨਪਦ ॥ ਤੇਰੀ ਕ੍ਰਿਪਾ ॥

੩. ਇਸ ਤਰ੍ਹਾਂ ਦਾਨ ਕਰਕੇ ਸਭ ਸਨਮਾਨ ਕਰਕੇ । ਸਭ ਨੂੰ ਮੋਹ ਲਿਆ ਬੁਧੀ ਦੇ ਪ੍ਰਚੰਡ ਖਜਾਨਾ ਰੂਪ ਰਾਜੇ ਨੇ ।

੪. ਤਰ੍ਹਾਂ ਤਰ੍ਹਾਂ ਦੇ ਸਾਜੋ ਸਮਾਨ ਤੇ ਸੁੰਦਰ ਘੋੜੇ ਤੇ ਹਾਥੀ ਰਾਜਿਆਂ ਨੂੰ ਦੇ ਕੇ ਅਪਨਾ ਲਿਆ ਪਾਰਸ ਨਾਥ ਮਹਾਰਾਜੇ ਨੇ ।

੫. ਲਾਲਾਂ ਦੀਆਂ ਲੜੀਆਂ, ਮੂੰਗੇ ਤੇ ਹੀਰੇ ਬੇਅੰਤ ਬਸਤ੍ਰ । ਲੱਖ ਲੱਖ ਸਿੰਙਾਂ ਤੇ ਸੋਨਾ ਚੜਿਆ ਹੋਇਆ ਗਊਆਂ ਇਕ ਬ੍ਰਾਹਮਣ ਨੂੰ ਮਿਲ ਗਈ ।

੬. ਸਾਰੀ ਧਰਤੀ ਦੇ ਰਾਜਿਆਂ ਨੂੰ ਮੋਹਤ ਕਰਕੇ ਇਕ ਬੜਾ ਸੰਵਾਰ ਕੇ ਜੱਗ ਕਰਕੇ । ਤਰ੍ਹਾਂ ਤਰ੍ਹਾਂ ਦੀ ਇਕ ਸਭਾ ਬਣਾ ਲਈ ਜਿਸ ਵਿਚ ਸਾਰੇ ਰਾਜੇ ਆ ਕੇ ਬੈਠ ਗਏ ॥੧੯॥੯੩॥

੭. ਬਿਸਨ ਪਦ ॥ ਕਾਫੀ ॥

੮. ਇਸ ਤਰ੍ਹਾਂ ਇਕ ਸਭਾ ਬਣਾ ਕੇ ਬੈਠ ਗਏ । ਬੜੇ ਬੜੇ ਲੜਾਕੇ ਸੂਰਮੇ ਛਤ੍ਰੀ ਰਾਜੇ ਕੋਲ ਬੁਲਾ ਲਏ

੯. ਅਤੇ ਜਿਹੜੇ ਹੋਰ ਦੇਸਾਂ ਦੇਸਾਂ ਦੇ ਜੁਦੇ ਜੁਦੇ ਮਤ ਸਨ ਉਹ ਭੀ ਸਾਰੇ ਬੁਲਾ ਲਏ । ਇਸ ਸੱਦੇ ਨੂੰ ਸੁਣ ਕੇ ਤਰ੍ਹਾਂ ਤਰ੍ਹਾਂ ਦੇ ਜਟਾਂ ਧਾਰਨ ਵਾਲੇ ਸਾਧੂ ਦੇਸਾਂ ਦੇਸਾਂ ਤੋਂ ਆ ਗਏ ।

੧੦. ਜਿਨ੍ਹਾਂ ਨੇ ਅਨੇਕ ਤਰ੍ਹਾਂ ਦੀਆਂ ਜਟਾਂ ਧਾਰਨ ਕੀਤੀਆਂ ਹੋਈਆਂ ਸਨ ਅਤੇ ਮੂੰਹਾਂ ਦੇ ਉਪਰ ਸੁਆਹ ਮਲੀ ਹੋਈ ਸੀ । ਰੁਖਾਂ ਦੇ ਬਕ ਦੇ ਬਸਤਰ ਪਹਿਨੇ ਹੋਏ ਤੇ ਬੜੇ ਬੜੇ ਨਹੁੰ ਵਧੇ ਹੋਏ ਸਨ ਜਿਸਨੂੰ ਵੇਖਕੇ ਸ਼ੇਰ ਵੀ ਸ਼ਰਮਾਂਦਾ ਸੀ।

੧੧. ਕਈਆਂ ਨੇ ਨੇਤ੍ਰ ਬੰਦ ਕਰਕੇ ਹੱਥ ਉਪਰ ਨੂੰ ਖੜੇ ਕੀਤੇ ਹਨ ਤੇ ਤੇੜ ਧੋਤੀ ਦੋਵੇਂ ਪੱਲੇ ਪਿਛੇ ਟੰਗ ਕੇ ਗੋਡਿਆਂ ਉਤੇ ਕੱਛੀਆਂ ਬਣਾਈਆਂ ਹੋਈਆਂ ਹਨ ਅਤੇ ਰਾਤ ਦਿਨ ਦਤਾਤ੍ਰੈ ਦੇ ਨਾਮ ਦਾ ਜਾਪ ਉਸ ਮੁਨੀ ਜੋ ਬੜਾ ਅੱਛਾ ਹੋਇਆ ਹੈ ਉਸਦਾ ਜਾਪ ਜਪਦੇ ਹਨ ॥੨੦॥੯੪॥

੧੨. ਪਾਰਸ ਨਾਥ ਉਹਨਾਂ ਜੋਗੀਆਂ ਨੂੰ ਕਹਿੰਦਾ ਹੈ ॥ ਰਾਗ ਧਨਾਸਰੀ ॥ ਤੇਰੀ ਕਿਰਪਾ ॥

੧੩. ਕਿ ਜਾਂ ਤਾਂ ਐ ਜੋਗੀਓ ! ਤੁਸੀਂ ਮੈਨੂੰ ਕੋਈ ਪਰਚਾ (ਕਰਾਮਾਤ) ਵਿਖਾਕੇ ਮੇਰੀ ਤਸੱਲੀ ਕਰਵਾਉ । ਜੇ ਤੁਹਾਡੇ ਕੋਲ ਕੋਈ ਕਰਾਮਾਤ ਨਹੀਂ ਤਾਂ ਤੁਸੀਂ ਸਾਰੇ ਹੀ ਜਿਤਨੇ ਵੀ ਹੋ ਜਟਾ ਧਾਰੀ ਸਾਰੇ ਹੀ ਜਟਾਂ ਮੁਨਵਾ ਦਿਉ ।

੧੪. ਐ ਜੋਗੀਓ ! ਜੇਕਰ ਜੋਗ ਜਟਾਂ ਦੇ ਵਿਚ ਹੁੰਦਾ ਕੁਝ ਥੋੜਾ ਬਹੁਤ ਤਾਂ ਹਰਿ ਦਾ ਧਿਆਨ ਛੱਡਕੇ ਦਰ ਦਰ ਤੇ ਕੋਈ ਵੀ ਭੀਖ ਮੰਗਦਾ ਨਾਂ ਫਿਰਦਾ ।

੧੫. ਜੇ ਕੋਈ ਮਹਾਂ ਸ਼ਕਤੀ ਸਮਝਦਾ ਰਹੇ ਉਹ ਪਰਮ ਪੁਰਖ ਨੂੰ ਪ੍ਰਾਪਤ ਹੋ ਜਾਂਦਾ ਹੈ । ਜਿਸ ਨੂੰ ਪ੍ਰਮ ਤੱਤ ਦੀ ਪ੍ਰਾਪਤੀ ਹੋ ਜਾਏ ਉਹ ਤਾਂ ਚੁਪ ਕਰਕੇ ਸੰਤੁਸ਼ਟ ਹੋ ਕੇ ਆਰਾਮ ਨਾਲ ਬੈਠ ਜਾਏਗਾ । ਉਹ ਫੇਰ ਕਿਸ ਲਈ ਹੋਰ ਪਾਸੇ ਟੋਲਦਾ ਫਿਰੇਗਾ ।

੧੬. ਜਿਸ ਦਾ ਰੂਪ ਤੇ ਰੇਖ ਜਾਣੀ ਨਹੀਂ ਜਾਂਦੀ ਅਤੇ ਵੈਰਾਗ ਰਾਗ (ਅਦਵੈਤ) ਤੋਂ ਬਾਹਰ ਕਹਾਉਂਦਾ ਹੈ । ਜਿਸ ਦਾ ਕੋਈ ਭੇਖ ਤੇ ਰੇਖ ਹੈ ਹੀ ਨਹੀਂ ਸੋ ਤੁਸੀਂ ਦੱਸੋ ਉਹ ਤੁਹਾਡੇ ਇਸ ਭੇਖ ਵਿਚ ਕਿਉਂ ਆਵੇਗਾ ? ॥੨੧॥੯੫॥

੧੭. ਸਾਰੰਗ ਰਾਗ ॥ ਹੇ ਵਾਹਿਗੁਰੂ ਤੇਰੀ ਕ੍ਰਿਪਾ ॥

੧੮. ਜਿਹੜੇ ਵੀ ਉਹਨਾਂ ਵਿਚ ਚੰਗੇ ਸਮਝਦਾਰ ਸਨ ਅਤੇ ਪਾਰਸ ਨਾਥ ਨੂੰ ਪਰਮ ਤੱਤ ਦਾ ਜਾਣੂ ਸਮਝਦੇ ਸਨ ਅਤੇ ਪਾਰਸ ਨਾਥ ਨੂੰ ਪ੍ਰਮ ਤਤ ਕਰਕੇ ਮੰਨਦੇ ਸਨ । ਉਹਨਾਂ

੧੯. ਸਾਰਿਆਂ ਨੇ ਰਾਜੇ ਅੱਗੇ ਸਿਰ ਨੀਵਾਂ ਕਰਕੇ ਹੱਥ ਜੋੜਕੇ ਐਸ ਢੰਗ ਨਾਲ ਬਚਨ ਕਹੇ । ਸਾਡੀ ਅਪਣੀ ਇਸ ਵਿਚ ਕੋਈ ਮਰਜੀ ਨਹੀਂ, ਸਾਨੂੰ ਤਾਂ ਜੋ ਸਾਡੇ ਗੁਰੂ ਨੇ ਕਿਹਾ ਅਸੀਂ ਉਹੋ ਕੁਝ ਕੀਤਾ ਹੈ ਹੋਰ ਅਸੀਂ ਕੁਝ ਨਹੀਂ ਜਾਣਦੇ।

੨੦. ਹੇ ਮਹਾਂ ਰਾਜਿਆਂ ਦੇ ਰਾਜੇ ਜੋ ਜੋ ਵੀ ਤੁਸੀਂ ਬਚਨ ਕਹੇ ਸੋ ਅਸੀਂ ਦੱਤਾਤ੍ਰੈ ਜੀ ਦੇ ਮੁੱਖ ਤੋਂ ਸੁਣ ਆਪਣੇ ਚਿਤ ਵਿੱਚ ਸੱਚੋ ਸੱਚ ਕਰਕੇ ਮੰਨ ਲਏ ਹਨ ।

੨੧. ਅਸੀਂ ਤਾਂ ਇਹੋ ਜਾਣਿਆ ਹੈ ਕਿ ਗੁਰੂ ਦੇ ਦੱਸੇ ਬਚਨ ਮਹਾਂ ਅੰਮ੍ਰਿਤ ਰਸ ਵਿਚ ਭਿੱਜੇ ਹੋਏ ਹਨ । ਜਿਹੜੇ ਜਿਹੜੇ ਵੀ ਬਚਨ ਗੁਰੂ ਦਤਾਤ੍ਰੈ ਦੇ ਮੁਖ ਤੋਂ ਨਿਕਲੇ ਸੁ ਉਹ ਸਾਰੇ ਅਸੀਂ ਮੰਨ ਲਏ ਹਨ ॥੨੨॥੯੬॥

---

ਕੀਤੀ ਹੈ ਜੇ ਇਹਨਾਂ ਭੇਖਾਂ ਦੇ ਧਾਰਨ ਕਰਨ ਨਾਲ ਕੋਈ ਕਰਾਮਾਤ ਬਲਹਾਸਲ ਨਹੀਂ ਹੁੰਦਾ ਤਾਂ ਫੇਰ ਕੀ ਲੋੜ ਹੈ ਭੇਖ ਕਰਨੇ ਦੀ । ਜਾਂ ਜਟਾਂ ਮੁੰਨਾਂ ਸਿਟੋ ਤੇ ਭੇਖ ਦੂਰ ਕਰ ਦਿਉ ॥। ਕਿਉਂ ਕਿ ਜਿਸ ਨੂੰ ਜਗਤ ਦੇ ਪ੍ਰੇਮ ਸੁਰਪ ਦੀ ਲਖਤਾ ਹੋ ਗਈ ਉਹ ਤਾਂ ਅਡੋਲ ਤੇ ਸ਼ਾਂਤ ਚਿਤ ਹੋ ਕੇ ਇਕਾਗਰਤਾ ਵਿਚ ਟਿਕ ਕੇ ਚੁਪ ਚਾਪ ਆਰਾਮ ਨਾਲ ਟਿਕ ਕੇ ਬੈਠ ਗਿਆ ॥੫੧॥੯੫॥ ਕਿਉਂਕਿ ਪਾਰਸ ਨਾਥ ਤਾਂ ਪਰਮਤੱਤ ਦਾ ਮਰਮੀ ਹੋ ਚੁਕਾ ਸੀ ਉਹ ਕਿਸੇ ਭੇਖ ਦਾ ਵੀ ਆਦੀ ਨਹੀਂ ਸੀ - ਹੁਣ ਸਿਆਨੇ ਪੁਰਸ਼ਾਂ ਨੇ ਤਾਂ ਉਸ ਦੇ ਅੱਗੇ ਗੋਡਨੇ ਟੇਕ ਕੇ ਸਿਰ ਨਿਵਾ ਦਿਤਾ ਤੇ ਕਿਹਾ ਕਿ ਸਾਨੂੰ ਕਰਾਮਾਤ ਤਾਂ ਕੋਈ ਪਤਾ ਨਹੀਂ ਅਸੀਂ ਤਾਂ ਆਪਣੇ ਗੁਰੂ ਦਿਤ ਤ੍ਰੈ ਦੀ ਆਗਿਆ ਵਜਾਉਂਦੇ ਹਾਂ, ਜੋ ਅਸੀਂ ਇਹ ਜਾਣਦੇ ਹਾਂ ਦਿਤਾ ਤ੍ਰੈ ਦੇ ਬਚਨ ਸਾਡੇ ਲਈ ਅੰਮ੍ਰਿਤ ਹਨ ਜੋ ਕੁਝ ਉਹਨਾਂ ਨੇ ਮੁਖ ਤੋਂ ਕਿਹਾ ਸੀ ਅਸੀਂ ਉਹ ਮੰਨਿਆ ਹੈ :-

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥ ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੧॥ ਗਲੀ ਜੋਗੁ ਨ ਹੋਈ ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ ਰਹਾਉ ॥ ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥ ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੨॥ ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥ ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੩॥ ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥ ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥੪॥੧॥੮॥ ਸੂਹੀ ਮਹਲਾ ੧ ॥

ਹੁਣ ਦਸੋ ਸਤਿਗੁਰੂ ਦੀ ਪਹਿਲੀ ਜੋਤਿ ਅਤੇ ਦਸਵੀਂ ਜੋਤਿ ਦੇ ਗਿਆਨ ਵਿਚ ਕੀ ਭੇਦ ਹੈ । ਇਸ ਪਹਿਲੀ ਜੋਤਿ ਦੀ ਪਾ; ਪਹਿਲੀ ਦਾ ਦਸਵੀਂ ਜੋਤਿ ਖੁਲ ਕੇ ਖੁਲਾਸਾ ਨਹੀਂ ਕਰ ਰਹੀ ਕਿ ਇਸ ਸਬਦਾ ਭੇਦ ਨਹੀਂ ਦਸ ਰਹੀ । ਭੇਦ ਹੀ ਨਹੀਂ ਉਹਤਾਂ ਰੂਪ ਵਖਾ ਰਹੇ ਹਨ ਕਿ ਕਿਸ ਤਰ੍ਹਾਂ ਭੇਖ ਬਣਾ ਕੇ ਜੰਤਾਂ ਨੂੰ ਠੱਗਿਆ ਜਾਂਦਾ ਸੀ । ਜਿਸ ਤਰ੍ਹਾਂ ਦੱਤ ਜੀ ਦੇ ਸੱਚੇ ਸੁੱਛੇ ਕਰਤਵ ਵਿਚ ਭੇਖ ਦੀ ਮਿਲਾਵਟ ਪੈ ਗਈ ਸੀ । ਅੱਜਵੀ ਸ੍ਰੀ ਗੁਰੂ ਨਾਨਕ ਜੋਤਿ ਦੇ ਚਲਾਏ ਦਸਾਂ ਰੂਪਾਂ ਵਿਚ ਅਨੇਕ ਜਤਨਾਂ ਨਾਲ ਇਸ ਨਿਰਮਲ ਪੰਥ ਵੀ ਇਸਦੇ ਇਸੇ ਨਾਂ ਦੇ ਉਤੇ ਮਿਲਾਵਟ ਦਾ ਪਰਦਾ ਪੈ ਰਿਹਾ ਹੈ ਜੋ ਦਿਨ ਰਾਤ ਤੇ ਰਾਤ ਦਿਨ ਦੱਸੀ ਜਾਂਦੇ ਨੇ ।

ਸੋਰਠ[੧] ॥ ਜੋਗੀ, ਜੋਗੁ ਜਟਨ ਮੋ ਨਾਹੀ ॥ ਭ੍ਰਮ ਭ੍ਰਮ ਮਰਤ ਕਹਾ ਪਚਿ ਪਚਿ ਕਰਿ; ਦੇਖਿ ਸਮਝ ਮਨ ਮਾਹੀ ॥ [੨]ਜੋ ਜਨ ਮਹਾ ਤੱਤ ਕਹੁ ਜਾਨੈ ਪਰਮ ਗਯਾਨ ਕਹੁੱ ਪਾਵੈ ॥ ਤਬ ਯਹ ਏਕ ਠਉਰ ਮਨ ਰਾਖੈ; ਦਰ ਦਰ ਭ੍ਰਮਤ ਨ ਧਾਵੈ ॥ ਕਹਾ ਭਯੋ, ਗ੍ਰਿਹ ਤਜਿ ਉਠ ਭਾਗੇ; ਬਨ ਮੈ ਕੀਨ ਨਿਵਾਸਾ ॥ ਮਨ ਤੋ ਰਹਾ ਸਦਾ ਘਰ ਹੀ ਮੋ; ਸੋ ਨਹੀ ਭਯੋ ਉਦਾਸਾ ॥ [੪]ਅਧਕ ਪ੍ਰਪੰਚ ਦਿਖਾਇ ਠਗਾ ਜਗ ਜਾਨ ਜੋਗ ਕੋ ਜੋਰਾ ॥ ਤੁਮ ਜੀਅ ਲਖਾ ਤਜੀ ਹਮ ਮਾਯਾ; ਮਾਯਾ ਤੁਮੈ ਨ ਛੋਰਾ ॥੨੩॥੯੭॥[੫] ਬਿਸਨਪਦ ॥ ਸੋਰਠ ॥ ਭੇਖੀ, ਜੋਗ ਨ ਭੇਖ ਦਿਖਾਏ ॥ ਨਾਹਨ ਜਟਾ ਬਿਭੂਤ ਨਖਨ ਮੈ; ਨਾਹਿਨ ਬਸਤ੍ਰ ਰੰਗਾਏ ॥ [੬]ਜੌ ਬਨ ਬਸੈ ਜੋਗ ਕਹੁ ਪੱਈਐ ਪੰਛੀ ਸਦਾ ਬਸਤ ਬਨ ॥ ਕੁੰਚਰ ਸਦਾ ਧੂਰ ਸਿਰ ਮੇਲਤ; ਦੇਖਹੁ ਸਮਝ ਤੁਮਹੀ ਮਨ ॥[੭] ਦਾਦਰ ਮੀਨ ਸਦਾ ਤੀਰਥ ਮੋ ਕਰਯੋ ਕਰਤ ਇਸਨਾਨਾ ॥ ਧਯਾਨ ਬਿੜਾਲ ਬਕੀ ਬਕ ਲਾਵਤ ਤਿਨ ਕਿਆ ਜੋਗੁ ਪਛਾਨਾ ॥ [੮]ਜੈਸੇ ਕਸਟ ਠਗਨ ਕਹੱ ਠਾਟਤ ਐਸੇ ਹਰਿ ਹਿਤ ਕੀਜੈ ॥ ਤਬ ਹੀ ਮਹਾਂ ਗਯਾਨ ਕੋ ਜਾਨੈ; ਪਰਮ ਪਯੂਖਹਿ ਪੀਜੈ ॥੨੪॥੯੮॥ [੯]ਸਾਰੰਗ ॥ ਸੁਨਿ ਸੁਨਿ ਐਸੇ ਬਚਨ ਸਿਯਾਨੇ ॥ ਉਠ ਉਠ ਮਹਾਂ ਬੀਰ; ਪਾਰਸ ਕੇ ਪਾਇਨ ਸੌ ਲਪਟਾਨੇ ॥ [੧੦]ਜੇ ਜੇ ਹੁਤੇ ਮੂੜ ਅਗਿਆਨੀ ਤਿਨ ਤਿਨ ਬੈਨ ਨ ਮਾਨੇ ॥ ਉਠ ਉਠ ਲਗੇ ਕਰਨ ਬਕਬਾਦਹ ਮੂਰਖ ਮੁਗਧ ਇਆਨੇ ॥ [੧੧]ਉਠ ਉਠ [1]ਭਜੇ ਕਿਤੇ ਕਾਨਨ ਕੋ ਕੇਤਕਿ ਜਲਹਿ ਸਮਾਨੇ ॥ ਕੇਤਕ ਭਏ ਜੁਧ ਕਹਿ ਪ੍ਰਾਪਤ ਸੁਨਤ ਸਬਦੁ ਘਹਰਾਨੇ ॥ [੧੨]ਕੇਤਕ ਆਨ ਆਨ ਸਨਮੁਖਿ ਭਏ ਕੇਤਕ ਛੋਰਿ ਪਰਾਨੇ ॥ ਕੇਤਕ ਜੂਝ ਸੋਭੇ ਰਣ ਮੰਡਲ ਬਾਸਵ ਲੋਕ ਸਿਧਾਨੇ ॥੨੫॥੯੯॥ [੧੩]ਤਿਲੰਗ ॥ ਤ੍ਵਪ੍ਰਸਾਦਿ ॥ ਕਥਤਾ ॥ [੧੪]ਜਬ ਹੀ ਸੰਖ ਸਬਦ ਘਹਰਾਏ ॥ ਜੇ ਜੇ ਹੁਤੇ ਸੂਰ ਜਟਧਾਰੀ ਤਿਨ ਤਿਨ ਤੁਰੰਗ ਨਚਾਏ ॥ [੧੫]ਚੱਕ੍ਰਿਤ ਭਈ ਗਗਨ ਕੀ ਤਰਨੀ ਦੇਵ ਅਦੇਵ ਤ੍ਰਸਾਏ ॥ ਨਿਰਖਤ ਭਯੋ ਸੂਰ ਰਥ ਥੰਭਤ ਨੈਨ ਨਿਮੇਖਨ ਲਾਏ ॥ [੧੬]ਸੱਸਤ੍ਰ ਅੱਸਤ੍ਰ ਨਾਨਾ ਬਿਧਿ ਛੰਡੇ ਬਾਣ ਪ੍ਰਯੋਗ ਚਲਾਏ ॥ ਮਾਨਹੁ ਮਹਾਂ ਮੇਘ ਬੂੰਦਨ [2]ਜਿਯੋਂ ਬਾਣ ਬ੍ਯੂਹ ਬਰਸਾਏ ॥ [੧੭]ਚਟਪਟ ਚਰਮ ਬਰਮ ਪਰ ਚਟਕੇ ਦਾਝਤ ਤ੍ਰਿਣਾ ਲਜਾਏ ॥ ਸ੍ਰੋਣਤ ਭਰੇ ਬਸਤ੍ਰ ਸੋਭਿਤ; ਜਨੁ ਚਾਚਰ ਖੇਲ ਸਿਧਾਏ ॥੨੬॥੧੦੦॥[੧੮] ਕਿਦਾਰਾ ॥ ਇਹ ਬਿਧ ਭਯੋ ਆਹਵ ਘੋਰ ॥ ਭਾਂਤਿ ਭਾਂਤਿ ਗਿਰੇ ਧਰਾ ਪਰ ਸੂਰ ਸੰਦਰ ਕਿਸੋਰ ॥ [੧੯]ਕੋਪ ਕੋਪ ਹਠੀ ਘਟੀ ਰਣ ਸੱਸਤ੍ਰ ਅਸਤ੍ਰ ਚਲਾਇ ॥

---

1. ਅਧਕ (ੱ) ਲਾ ਕੇ (ਭੱਜੇ) ਬੋਲੋ । 2. (ਜਿਉਂ) ਬੋਲੋ ।

---

1. ਕਾਇਆ ਰੂਪੀ ਸਰੀਰ ਨੂੰ ਤਖਤ ਹਜ਼ਾਰੇ ਦਾ ਤਖਤ ਬਣਾਇਆ ਹੈ । 2. ਆਤਮਾ ਰਾਮ ਨੂੰ="ਰਾਂਝੇ ਦਾ ਪਿਉ ਮੌਜੂ" ਕਲਪਿਆ ਹੈ ।
3. ਜੀਵਾਤਮਾ ਨੂੰ ਜੀਵਾਂ "ਰਾਂਝਾ" ਬਣਾਇਆ ਹੈ । 4. ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰਾਂਝੇ ਦੇ ਪੰਜ ਭਰਾ ਹਨ ।
5. ਚੁਗਲੀ, ਈਰਖਾ, ਖੁਦੀ ਦਵੈਤ, ਨਿੰਦਾ ਇਹ ਰਾਂਝੇ ਦੀਆਂ ਪੰਜ ਭਰਜਾਈਆਂ ਹਨ । ਭਾਬੀਆਂ ਹਨ । 6. ਮੁਕਤੀ ਪੁਰੀ=ਝੰਗ 7. ਮਕਤ=ਹੀਰ ਹੈ
8. ਅਨਹਦ ਨਾਦ (ਵੰਝਲੀ) ਬੰਸਰੀ 9. ਸੰਤ ਮਲਾਹ 10. ਪਿਤ ਪ੍ਰਮਾਤਮਾ (ਚੂਚੁਕ) ਹਰਿ ਦਾ ਪਿਉ 11. ਮਾਇਆ (ਹੀਰ ਦੀ ਮਾਂ)
12. ਨਫਸ ਸ਼ੈਤਾਨ, ਕੈਦੋਂ ਲੰਗਾ 13. ਬੁਧ-ਨੈਣ ਹੈ (ਜਿਸ ਦੇ ਘਰ ਹੀਰ ਤੇ ਰਾਂਝੇ ਦੀ ਮੁਲਾਕਾਤ ਹੁੰਦੀ ਸੀ ।)
14. ਮੂਰਖ ਮਨ, ਅਹਮਦਦੀਨ (ਸੈਦਾ) ਹੈ 15. ਬੇਗਮਪੁਰਾ ਉਹ ਥਾਂ ਹੈ=ਜਿਥੇ ਵਿਆਹ ਮਗਰੋਂ ਰਾਹ ਵਿਚ ਹੀਰ ਦੀ ਡੋਲੀ ਉਤਰਦੀ ਹੈ
16. ਬੇਲਾ (ਸਰੀਰ) 17. ਮੱਝੀਆਂ (ਮਨ ਦੀਆਂ ਵਾਸ਼ਨਾਵਾਂ) 18. ਧਰਮ (ਅਪਾਲੀ) 19. ਜਗਤ (ਸਹਿਤੀ)
20. ਵਿਸ਼ੇ ਵਾਸ਼ਨਾਵਾਂ (ਰੰਗਪੁਰ ਦੀਆ ਕੁੜੀਆਂ) 21. ਸ਼ੇਰ (ਖਾਹਿਸ਼ਾਂ, ਨਫਸਾਨੀ ਦੇ ਪ੍ਰਤੀਕ ਭਾਵ "ਸ਼ੈਤਾਨ"
22. ਸੰਤ (ਮੁਦਾਦ ਬਲੋਚ) 23. ਧਰਮ ਰਾਜ (ਅਦਲੀ ਰਾਜਾ) 24. ਪੰਜ ਵੈਰੀ (ਪੰਜ ਦੁਸ਼ਟ) 25. ਮਨੀ ਰਾਮ (ਪ੍ਰਮਾਤਮਾ)
ਜਿਸ ਵੇਲੇ ਜੀਵਾ-ਮੁਕਤ ਦੇ ਮੋਹ ਵੈਰਾਗ ਵਿਚ ਘਰ ਬਾਹਰ ਸਭ ਕੁਝ ਤਿਆਗ ਕੇ ਵੈਰਾਗਵਾਨ ਬਿਰਕਤ ਹੋ ਜਾਂਦਾ ਹੈ ਤਾਂ ਉਸ ਵੇਲੇ ਕਾਮਾਦਕ ਪੰਜੇ ਭਾਈ ਤੇ ਤ੍ਰਿਸ਼ਨਾਦਕ ਪੰਜੇ ਭਾਬੀਆਂ ਰਾਂਝੇ ਨੂੰ ਪੱਤ੍ਰ ਲਿਖਦੇ ਹਨ ।

ਪਾਇਆ ਪਤ੍ਰ ਲਿਖਵਾਇਕੇ ਭਾਬੀਆਂ ਨੇ ਸਾਡੇ ਦੇਵਰਾ ਘਰਾਂ ਨੂੰ ਆ ਜਾ ਵੇ ॥ ਅਸੀਂ ਵਾਂਗ ਚਕੋਰ ਦੇ ਸਹਕ ਰਹੀਆਂ ਚੰਨਾ ਸਾਡਿਆ ਮੁਖ ਦਿਖਾ ਜਾ ਵੇ ॥

੧. ਸੋਰਠ ॥ ਐ ਜੋਗੀਓ! ਜੋਗ ਜਟਾਂ ਵਿਚ ਨਹੀਂ । ਕਿਉਂ ਇਸ ਭਰਮ ਵਿਚ ਇਸਦੇ ਨਾਲ ਪਚ-ਪਚ ਕੇ ਮਰ ਰਹੇ ਹੋ ਆਪਣੇ ਮਨ ਵਿਚ ਵੇਖੋ ਸਮਝੋ ।

੨. ਜਿਹੜਾ ਪੁਰਸ਼ ਪਹਿਲਾਂ ਮਹਾਂ ਤਤ ਨੂੰ ਸਮਝਦਾ ਹੈ ਉਹ ਓਹ ਪਰਮ (ਉਚੇ) ਗਿਆਨ ਨੂੰ ਪਾਉਂਦਾ ਹੈ । ਜਿਸ ਨੂੰ ਪੂਰਨ ਗਿਆਨ ਹੋ ਜਾਂਦਾ ਹੈ ਉਹ ਮਨ ਨੂੰ ਇਕ ਥਾਂ ਤੇ ਟਿਕਾ ਲੈਂਦਾ ਹੈ ਉਹ ਥਾਂ ਥਾਂ ਦਰ-ਦਰ ਤੇ ਭਟਕਦਾ ਨਹੀਂ ਫਿਰਦਾ ।

੩. ਕਿਆ ਹੋਇਆ ਜੇ ਘਰ ਨੂੰ ਤਿਆਗ ਕੇ ਉਦਾਸ ਹੋ ਗਏ? ਘਰ ਨੂੰ ਛੱਡਕੇ ਦੌੜ ਗਏ ਪਰ ਉਸਦਾ ਮਨ ਤਾਂ ਘਰ ਦੇ ਵਿਚ ਨਿਵਾਸ ਰਿਹਾ । ਮਨ ਤਾਂ ਫੇਰ ਵੀ ਘਰ ਦੇ ਵਿਚ ਹੀ ਰਿਹਾ । ਉਹ ਤਾਂ ਘਰ ਤੋਂ ਉਦਾਸ ਨਹੀਂ ਹੋਇਆ।

੪. ਬਹੁਤ ਸਾਰਾ ਪਾਖੰਡ ਵਿਖਾਕੇ ਜਗਤ ਲੁਟਿਆ । ਜਗਤ ਵਾਲੇ ਜੋਗ ਦਾ ਪ੍ਰਤਾਪ ਵਿਖਾਕੇ ਲੁਟੇ ਜਾਂਦੇ ਰਹੇ। ਤੁਸੀਂ ਆਪਣੇ ਦਿਲ ਵਿਚ ਵੇਖ ਲਿਆ ਕਿ ਅਸੀਂ ਮਾਇਆ ਛੱਡ ਦਿਤੀ ਹੈ, ਪਰ ਮਾਇਆ ਨੇ ਤੁਹਾਨੂੰ ਨਹੀਂ ਛਡਿਆ ॥੨੩॥੯੭॥

੫. ਬਿਸਨ ਪਦ ॥ ਸੋਰਠ ॥ ਐ ਭੇਖੀ ਲੋਕੋ! ਭੇਖ ਦਿਖਾਉਣ ਵਿਚ ਜੋਗ ਨਹੀਂ ਹੈ । ਨਾਂ ਹੀ ਜਟਾਂ ਵਧਾਉਣ ਵਿਚ ਤੇ ਸੁਆਹ ਲਾਉਣ ਵਿਚ । ਨਾਂ ਹੀ ਨਹੁੰ ਵਧਾਉਣ ਵਿਚ ਅਤੇ ਨਾਂ ਹੀ ਬਸਤ੍ਰ ਰੰਗਣ ਵਿਚ ਹੈ ।

੬. ਜੇਕਰ ਬਣਾਂ ਵਿਚ ਵਾਸਾ ਕਰਕੇ ਜੋਗ ਪਾਇਆ ਜਾਂਦਾ ਤਾਂ ਪੰਛੀ ਸਦਾ ਹੀ ਬਣਾਂ ਵਿਚ ਵਸਦੇ ਹਨ । ਹਾਥੀ ਸਦਾ ਹੀ ਸਿਰ ਵਿਚ ਮਿਟੀ ਪਾਉਂਦਾ ਰਹਿੰਦਾ ਹੈ ਤੁਸੀਂ ਹੀ ਮਨ ਵਿਚ ਸਮਝ ਕੇ ਵੇਖੋ ਕੀ ਉਹਨਾਂ ਜੋਗ ਪਾ ਲਿਆ ?

੭. ਜੇ ਤੀਰਥਾਂ ਤੇ ਨਹਾ ਕੇ ਜੋਗ ਪਾਇਆ ਜਾਂਦਾ ਤਾਂ ਡੱਡੂ, ਮੱਛੀ ਸਦਾ ਹੀ ਤੀਰਥ ਵਿਚ ਨ੍ਹਾਉਂਦੇ ਰਹਿੰਦੇ ਹਨ । ਜੇਕਰ ਅੱਖਾਂ ਮੀਟਣ ਜਾਂ ਜੋੜਨ ਨਾਲ ਮਿਲੇ ਜੋਗ ਤਾਂ ਬਿੱਲਾ ਤੇ ਬਗਲਾ ਅਥਵਾ ਬਗਲਾ ਕਿਤਨਾ ਟਿਕਾ ਕੇ ਧਿਆਨ ਲਾਉਂਦੇ ਹਨ ਕਿਆ ਉਹਨਾਂ ਜੋਗ ਨੂੰ ਸਮਝ ਲਿਆ ?

੮. ਜਿਸ ਤਰ੍ਹਾਂ ਲੋਕਾਂ ਨੂੰ ਠੱਗਣ ਵਾਸਤੇ ਇਹ ਕੰਮ ਤੁਸੀਂ ਕਰਦੇ ਹੋ ਜੇ ਇਸੇ ਤਰ੍ਹਾਂ ਨਿਸਚੇ ਨਾਲ ਹਰਿ ਨਾਲ ਪ੍ਰੇਮ ਲਾ ਲਵੋ। ਤਾਂ ਹੀ ਮਹਾਨ ਗਿਆਨ ਦੀ ਜਾਣਕਾਰੀ ਹੋਵੇਗੀ ਮਹਾਂ ਪਵਿਤ੍ਰ ਅੰਮ੍ਰਿਤ ਨੂੰ ਪੀ ਸਕੀਦਾ ਹੈ ॥੨੪॥੯੮॥

੯. ਰਾਗ ਸਾਰੰਗ ॥ ਜਿਹੜੇ ਸਮਝਦਾਰ ਸਨ ਉਹ ਇਹੋ ਜਿਹੇ ਗਿਆਨ ਵਾਲੇ ਬਚਨ ਸੁਣ ਸੁਣ ਕੇ । ਉੱਠ ਉੱਠ ਕੇ ਮਹਾਨ ਸੂਰਮੇ ਪਾਰਸ ਨਾਥ ਦੇ ਪੈਰਾਂ ਨਾਲ ਲਿਪਟ ਗਏ ।

੧੦. ਜਿਹੜੇ ਮੂਰਖ ਅਗਿਆਨੀ ਸਨ ਉਹਨਾਂ ਨੇ ਰਾਜੇ ਦੀ ਕਹੀ ਗੱਲ ਨਾ ਮੰਨੀ । ਸਗੋਂ ਉਠ ਉਠ ਕੇ ਵਾਦ ਵਿਵਾਦ ਤੇ ਬਕਵਾਸ ਕਰਨ ਲੱਗ ਗਏ ਜਿਵੇਂ ਅੱਜਕਲ ਸ੍ਰੀ ਦਸਮੇਸ਼ ਗੁਰਬਾਣੀ ਤੇ ਕਰ ਰਹੇ ਹਨ ਜੋ ਬਹੁਤ ਹੀ ਮੂਰਖ ਬੇ ਸਮਝ ਸਨ ਅਣਜਾਣ ਸਨ ।

੧੧. ਕਿਤਨੇ ਉਠ ਕੇ ਬਣਾਂ ਨੂੰ ਚਲੇ ਗਏ ਕਿਤਨੇ ਹੀ ਪਾਣੀ ਵਿਚ ਜਾ ਬੈਠੇ । ਕਿਤਨੇ ਹੀ ਜੁੱਧ ਕਰਨ ਲੱਗ ਪਏ ਜੋ ਪਾਰਸ ਨਾਥ ਦੇ ਬਚਨ ਸੁਣਕੇ ਬੱਦਲ ਵਾਂਗ ਗਰਜਣ ਲੱਗੇ।

੧੨. ਕਿਤਨੇ ਹੀ ਸਾਹਮਣੇ ਆ ਕੇ ਝਗੜਨ ਲਗ ਗਏ ਕਿਤਨਿਆਂ ਨੇ ਪਰਾਣ ਤਿਆਗ ਦਿਤੇ । ਕਿਤਨੇ ਰਣ ਖੇਤ ਵਿਚ ਜੁੱਧ ਕਰਨ ਲਗ ਗਏ ਤੇ ਮਰ ਕੇ ਇੰਦਰ ਲੋਕ ਨੂੰ ਚਲੇ ਗਏ ॥੨੫॥੯੯॥

੧੩. ਰਾਗ ਤਿਲੰਗ ॥ ਤੇਰੀ ਕਿਰਪਾ ਨਾਲ ॥ ਕਹਿੰਦਾ ਹਾਂ ।

੧੪. ਜਿਸ ਵੇਲੇ ਜੰਗੀ ਸੰਖ ਨਗਾਰਿਆਂ ਘੋਰ ਪਾ ਦਿਤੀ ਜਿਹੜੇ ਜਿਤੇ ਵੀ ਸੂਰਮੇ ਜਟਾਂ ਵਾਲੇ ਸਨ ਉਹਨਾਂ ਨੇ ਘੋੜੇ ਨਚਾ ਦਿਤੇ । ਅਕਾਸ਼ ਵਾਸੀ ਅਪਛਰਾਂ

੧੫. ਤੇ ਦੇਵਰਾਣੀਆਂ ਹੈਰਾਨ ਹੋ ਗਈਆਂ ਦੇਵਤੇ ਤੇ ਇਨਸਾਨ ਸਭ ਭੈ-ਭੀਤ ਹੋ ਗਏ । ਵੇਖਦੇ ਹੀ ਸੂਰਜ ਦਾ ਰਥ ਖਲੋ ਗਿਆ ਤੇ ਇਕ ਟਿਕ ਹੋ ਕੇ ਨੇਤ੍ਰ ਉਸ ਜੁਧ ਵਲ ਲਗ ਗਏ ਇਕ ਪਲ ਵੀ ਅੱਖ ਨਾ ਝਪਕੀ ।

੧੬. ਸਸਤ੍ਰ ਤੇ ਤੀਰ ਅਨੇਕ ਪ੍ਰਕਾਰ ਚਲਾ ਦਿਤੇ ਅਤੇ ਤੀਰ ਕਮਾਣਾਂ ਦੀ ਵਰਤੋਂ ਕੀਤੀ । ਜਾਣੋ ਕਿ ਘੋਰ ਬੱਦਲ ਨੇ ਛਾਛੜੇ ਦਾ ਮੀਂਹ ਵਰਸਾ ਦਿਤਾ ਇਸ ਤਰ੍ਹਾਂ ਤੀਰ ਬਹੁਤ ਵਰਸਾ ਦਿਤੇ।

੧੭. ਉਸ ਵੇਲੇ ਛੇਤੀ ਨਾਲ ਸਸਤ੍ਰ ਖੜਕਣ ਲਗੇ ਢਾਲਾਂ ਤੇ ਸੰਜੋਆ ਤੇ ਵੱਜਕੇ ਚਟਕਾਰੇ ਹੋਣ ਲਗੇ ਜਦੋਂ ਸੱਟਾਂ ਪਈਆਂ ਸ਼ਰਮ ਦੇ ਮਾਰੇ ਘਾਹ ਫੂਸ ਵਾਂਗ ਸੜਨ ਲਗੇ । ਸਾਰੇ ਪੁਰਸ਼ਾਂ ਦੇ ਬਸਤ੍ਰ ਲਹੂ ਨਾਲ ਭਿਜੇ ਸੋਭਾ ਦੇ ਰਹੇ ਹਨ ਜੋ ਐਉਂ ਜਾਪਦੇ ਨੇ ਜਿਵੇਂ ਹੋਲੀ ਖੇਲ ਕੇ ਆਏ ਹਨ ॥੨੬॥੧੦੦॥

੧੮. ਰਾਗ ਕਿਦਾਰਾ ॥ ਇਸ ਤਰ੍ਹਾਂ ਹੋਇਆ ਘੋਰ ਜੁਧ । ਬੜੇ ਸੋਹਣੇ ਕਸੋਰ ਛੋਟੀ ਉਮਰ ਦੇ ਜਵਾਨ ਤਰ੍ਹਾਂ ਤਰ੍ਹਾਂ ਧਰਤੀ ਉਪਰ ਸੂਰਮੇ ਜਾ ਡਿਗੇ ਜੋ ਬੜੇ ਸੁੰਦਰ ਸਨ ।

੧੯. ਗੁੱਸਾ ਕਰ ਕਰਕੇ ਹਠੀਲੇ ਜੁੱਧ ਦੇ ਵਿਚ ਸਸਤ੍ਰ ਅਸਤ੍ਰ ਚਲਾ ਕੇ ਗਏ । ਅੰਤ ਜੂਝ ਜੂਝ ਕੇ ਮਰ ਕੇ ਸੁਰਗ ਲੋਕ ਨੂੰ ਚਲੇ ਗਏ ਜੋ ਢੋਲ ਵਜਾਉਂਦੇ ਤੇ ਲਲਕਾਰੇ ਮਾਰਦੇ ਸਨ।

---

ਘਰ ਦੇ ਰਹੇ ਨਾਹੀ ਤੈਨੂੰ ਚਿੱਤ ਚੇਤੇ ਫੇਰਾ ਭੁਲੀਆਂ ਚੁਕੀਆਂ ਪਾ ਜਾ ਵੇ ॥ ਜਿਹਦੇ ਨਾਲ ਸਾਰਾ ਜੱਗ ਮੋਹਿਆ ਈ ਸਾਨੂੰ ਬੰਸਰੀ ਜਰਾ ਸੁਣਾ ਜਾ ਵੇ॥
ਕੀਕਰ ਵਰਤੀਆਂ ਜੀਵਿਆਂ ਨਾਲ ਤੇਰੇ ਪਾਸ ਬੈਠਕੇ ਹਾਲ ਸੁਣਾ ਜਾ ਵੇ ॥ ਚੰਨਣ ਜਿਹੇ ਸਰੀਰ ਨੂੰ ਮੋੜ ਪਿਛੇ ਭਾਣੇ ਭੰਗ ਦੇ ਨਹੀ ਗਵਾ ਜਾ ਵੇ॥
ਇਕ ਛੱਡ ਕੇ ਵਹੁਟੀਆਂ ਲੱਖ ਤੈਨੂੰ ਜਿਥੇ ਮੌਜ ਈ ਢੁੱਕ ਢੁਕਾ ਜਾ ਵੇ ॥ ਸਾਡੇ ਬਾਲ ਕੁੜੀਆਂ ਡਾਢੇ ਓਦਰੇ ਨੇ ਯਾਰਾਂ ਬੇਲੀਆਂ ਗਲੇ ਲਗਾ ਜਾ ਵੇ॥
ਸਾਰਾ ਪਿੰਡ ਰਾਤੀ ਦਿਨੇ ਯਾਦ ਕਰਦਾ ਯਾਰ੍ਹਾਂ ਬੇਲੀਆਂ ਗਲ ਲਗਾ ਜਾ ਵੇ ॥ ਕਾਲੀ ਦਾਸ ਦੁਨੀਆਂ ਉਤੇ ਚੰਦ -ਰੋਜਾ ਹੱਸ ਖੇਡ ਕੇ ਉਮਰ ਲੰਗਾ ਜਾ ਵੇ॥
ਜੀਵ ਨੇ ਖਤ ਦਾ ਜੁਆਬ ਲਿਖਣਾ ॥

ਜੀਵ ਖਤ ਦਾ ਤੁਰੰਤ ਜਵਾਬ ਲਿਖਿਆ ਭਾਬੀਓ ਫੇਰ ਲਿਖਵਾਂਗਾ ਮੈਂ ॥ ਜਿਥੋਂ ਉਮਰ ਦੇ ਤਿਨਕੇ ਤਰੋੜ ਆਇਆ ਉਥੇ ਆਣਕੇ ਘਰਾਂ ਨੂੰ ਢਾਹਾਂਗਾ ਮੈਂ ॥
ਗਈਆਂ ਰੌਣਕਾਂ ਮਗੁਤ ਦੇ ਨਾਲ ਸੱਭੇ ਕੀਕਣ ਉੱਜੜੇ ਥੇਹ ਵਸਾਂਗਾ ਮੈਂ ॥ ਕੌਣ ਵੰਡਦਾ ਕਿਸੇ ਦੇ ਦੁੱਖ ਤਾਂਈ ਕਿਹਨੂੰ ਰੋਇ ਕੇ ਹਾਲ ਸੁਣਾਂਵਾਂਗਾ ਮੈਂ ॥
ਸੜ ਕੇ ਮਰਾਂ ਜਾਂ ਡੁਬਣਾ ਪਵੈ ਮੈਨੂੰ ਰੱਸਾ ਵੱਟ ਕੇ ਗਲੇ ਨੂੰ ਪਾਵਾਂਗਾ ਮੈਂ ॥ ਉੱਠੇ ਮੁਕਤ ਤੇ ਉੱਠਣਾ ਪਵੇ ਮੈਨੂੰ ਜਿਥੇ ਬਹੇ ਉਥੇ ਨਾਲ ਬਹਾਂਗਾ ਮੈਂ ॥
ਭੁੱਖ ਕੱਟਣੀ ਭੁਖਿਆਂ ਨਾਲ ਰਹਿ ਕੇ ਜਿੱਥੇ ਰਜ ਖਾਏ ਨਾਲ ਖਾਵਾਂਗਾ ਮੈਂ ॥ ਚੁੱਪ ਕੀਤਿਆਂ ਧੁੱਪ ਨਾ ਚਾੜ੍ਹਨੀ ਏ ਉਹਦੇ ਬੋਲਿਆਂ ਪਿਆ ਬੁਲਾਂਗਾ ਮੈਂ ॥
ਪੰਜ ਤੱਤ ਦਾ ਜ਼ਿਚਰ ਸਰੀਰ ਮੇਰਾ ਜੀਵਨ ਮੁਗਤ ਦੇ ਨਾਲ ਹੀ ਰਹਾਂਗਾ ਮੈਂ ॥ ਜੇਕਰ ਪੁੱਛਿਆ ਕਿਸੇ ਨੇ ਹਾਲ ਮੈਥੋਂ ਅਲਫ ਯੇ ਕੇ ਤੀਕ ਸੁਣਾਂਗਾ ਮੈਂ ॥
ਮੇਰਾ ਕੰਮ ਕੀ ਏ ਪਿੱਛੇ ਵਿਚ ਦੁਨੀਆਂ ਜਿਥੇ ਮੁਗਤ ਗਈ ਉਥੇ ਜਾਂਗਾ ਮੈਂ ॥ ਜਟੀ ਰੂਹ ਤੇ ਚਾਲ ਕਲਬੂਤ ਬਣਿਆਂ ਸੁਦਾ ਹੋ ਕੇ ਇਕੋ ਗੋਰ ਵਿਚ ਪਾਂਗਾ ਮੈਂ ॥
ਜਦੋਂ ਮਿਲੇਗਾ ਮੁਗਤ ਪਰਮਾਤਮਾ ਤੋਂ ਮੱਥੇ ਹੋਰ ਨਾ ਕਿਸੇ ਨੂੰ ਲਾਂਗਾ ਮੈਂ ॥ ਜਿਨੇ ਪਏ ਵਿਛੋੜੇ ਦਾਗ ਸੀਨੇ ਹੱਥੀਂ ਮੁਗਤ ਦੇ ਕੁੱਲ ਗਿਣਾਂਗਾ ਮੈਂ ॥
ਜੋਗੀ ਹੋਇਕੇ ਜਟਾਂ ਨੂੰ ਧਾਰ ਸਿਰ ਤੇ ਅਨਹਦ ਸਾਜ ਦਾ ਨਾਦ ਵਜਾਂਗਾ ਮੈਂ ॥ ਬਹੁਤੇ ਦਰਾਢੇ ਅੱਡਣੀ ਨਹੀਂ ਝੋਲੀ ਬੂਹੇ ਯਾਰ ਦੇ ਅਲਖ ਜਗਾਵਾਂਗਾ ਮੈਂ॥
ਭਾਵੇਂ ਵਾਂਗ ਪਤੰਗ ਦੇ ਸੜ ਕੇ ਮਰਾਂ ਨਹੀਂ ਜੀਵਦਾ ਅੰਗ ਪਰਤਾਂਗਾ ਮੈਂ ॥ ਜਦ ਤਕ ਬਾਦਿ ਖਿਜਾ ਦਾ ਦੌਰ ਸਿਰ ਤੇ ਭੌਰ ਵਾਂਗ ਮੁਸੀਬਤਾਂ ਸਹਾਂਗਾ ਮੈਂ॥
ਜਿਨਾਂ ਮੁਗਤ ਦੇ ਨਾਲੋਂ ਵਿਛੋੜਿਆ ਏ ਪੰਜਾਂ ਦੁਸ਼ਮਣਾਂ ਦੀ ਖਬਰ ਲਾਂ ਗਾ ਮੈਂ ॥ ਬਦ ਦੁਆ ਡਾਢੀ ਆਸ਼ਕਾਂ ਦੀ ਆਹੀਂ ਮਾਰਕੇ ਕਹਿਰ ਵਰਤਾਂਗਾ ਮੈਂ ॥
ਗੁਰਜ ਮਾਰਕੇ ਗਿਆਨ ਵਿਵੇਕ ਵਾਲਾ ਬੁਰਗ ਹੰਗਤਾ ਹਿਠਾਂ ਗਿਰਾਂ ਗਾ ਮੈਂ ॥ ਜਿਹੜੀ ਥਾਉਂ ਤੋਂ ਜੀਵ ਉਤਮ ਪਤ ਹੋਇਆ ਓਥੇ ਅੰਤ ਨੂੰ ਫੇਰ ਸਮਾਂਗਾ ਮੈਂ ॥
ਜਦੋਂ ਪਹੁੰਚਿਆ ਸੱਤਵੀਂ ਭੂਮਕਾ ਨੂੰ ਚੋਲਾ ਛੱਡ ਕੇ ਹੋਰ ਬਦਲਾਂ ਗਾ ਮੈਂ ॥ ਜਿੱਥੇ ਪਸਰਿਆ ਸਰਬ ਮੈਂ ਪਰੀ ਪੂਰਨ ਸਗਲ ਰੂਪ ਵੈਰਾਟ ਦਿਖਲਾਂਗਾ ਮੈਂ ॥
ਜਿਹੜੇ ਪਿੰਡ ਬ੍ਰਹਮੰਡ ਨੂੰ ਲਈ ਫਿਰਨਾ ਖੰਡ ਏਸ ਦੀ ਫੇਰ ਨ ਚਾਂਗਾ ਮੈਂ ॥ ਜੀਵ ਤੇ ਮੁਕਤੀ ਪੰ:੮੪-੮੫॥

**ਜੀਵ ਮੁਕਤੀ ਅੱਗੇ ਬੇਨਤੀ ਕਰਦਾ ਹੈ :-**

ਲਾਜ ਇਸ਼ਕ ਨੂੰ ਲਾਵਣੀ ਬੁਰੀ ਹੁੰਦੀ ਲੋਕ ਕਰਨ ਮਖੌਲ ਤੇ ਠੱਗੀਆਂ ਨੂੰ ॥ ਸਾਰੇ ਬਦਾਂ ਤਾਂਈ ਅੱਗ ਦੋਜ਼ਖਾਂ ਦੀ ਇਟਾਂ ਪੱਕਦੀਆਂ ਜਿਸ ਤਰ੍ਹਾਂ ਭੱਠਿਆਂ ਨੀ ॥
ਇਕੋ ਰੱਬ ਸੱਚੇ ਕੀਤੀ ਕੁਲ ਦੁਨੀਆ ਕਿਆ ਫਾਇਦਾ ਚਘੜਿਆਂ ਢੱਠਿਆਂ ਨੀ ॥ ਸਕਾ ਵਾਲਿਆ ਲੋਕ ਲੜਾ ਮਾਰੇ ਬੇਵਕੂਫ ਉਲੂ ਦਿਆ ਪਠਿਆਂ ਨੀ ॥
ਆਸ਼ਕ ਡਾਹਵੰਦੇ ਛਾਤੀਆਂ ਅਗਾਂਹ ਹੋ ਕੇ ਸ਼ਰਮ ਆਵਦੀ ਪਿੱਛਾਂ ਨੂੰ ਨੱਠਿਆ ਨੀ ॥
ਦੁਨੀਆਂ ਲਾਂਵਦੀ ਝੂਠੀਆਂ ਤੁਹਮਤਾਂ ਨੂੰ ਆਸ਼ਕ ਪੀਂਵਦੇ ਵਾਂਗ ਨੇ ਮੱਠਿਆਂ ਨੀ ॥
ਕੋਈ ਦੱਬ ਛੱਡੇ ਕੋਈ ਸਾੜ ਛੱਡੇ ਮੁਰਦਾ ਵਿਚ ਲਪੇਟ ਕੇ ਲੱਠਿਆਂ ਨੀ ॥

ਜੂਝਿ ਜੂਝਿ ਗਿਰੇ ਦਿਵਾਲਯ ਢੋਲ ਬੋਲ ਬਜਾਇ ॥ [੧]ਹਾਇ ਹਾਇ ਭਈ ਜਹਾਂ ਤਹੱ ਭਾਜ ਭਾਜ ਸੁ ਬੀਰ ॥ ਪੈਠ ਪੈਠ ਗਏ ਤ੍ਰੀਆ ਲੈ ਹਾਰ ਹਾਰ ਅਧੀਰ॥ [੨]ਅਪ੍ਰਮਾਨ ਛੁਟੇ ਸਰਾਨ ਦਿਸਾਨ ਭਯੋ ਅੰਧਿਆਰ ॥ ਟੂਕ ਟੂਕ ਪਰੇ ਜਹਾਂ ਤਹੱ ਮਾਰ ਮਾਰ ਜੁਝਾਰ ॥੨੭॥੧੦੧॥ [੩]ਦੇਵਗੰਧਾਰੀ ॥ ਮਾਰੂ ਸਬਦ ਸੁਹਾਵਨ ਬਾਜੇ॥ ਜੇ ਜੇ ਹੁਤੇ ਸੁਭਟ ਰਣ ਸੁੰਦਰ ਗਹ ਗਹ ਆਯੁਧ ਗਾਜੇ ॥ [੪]ਕਵਚ ਪਹਰ ਪਾਖਰ ਸੋ ਡਾਰੀ ਅਉਰੈ ਆਯੁਧ ਸਾਜੇ ॥ ਭਰੇ ਗੁਮਾਨ ਸੁਭਟ ਸਿੰਘਨ [1]ਜਿਯੋਂ ਆਹਵ ਭੂਮ ਬਿਰਾਜੇ ॥ [੫]ਗਹਿ ਗਹਿ ਚਲੇ ਗਦਾ ਗਾਜੀ ਸਬ ਸੁਭਟ ਅਯੋਧਨ ਕਾਜੇ॥ ਆਹਵ ਭੂਮਿ ਸੂਰ ਅਸ ਸੋਭੇ ਨਿਰਖ ਇੰਦ੍ਰ ਦੁਤਿ ਲਾਜੇ ॥ [੬]ਟੂਕ ਟੂਕ ਹੁਐ ਗਿਰੇ ਧਰਣ ਪਰ ਆਹਵ ਛੋਰ ਨ ਭਾਜੇ ॥ ਪ੍ਰਾਪਤ ਭਏ ਦੇਵ ਮੰਦਰ ਕਹੁੱ ਸਸਤ੍ਰਨ ਸੁਭਟ ਨਿਵਾਜੇ ॥੨੮॥੧੦੨॥ ਕਲਿਆਨ ॥ [੭]ਦਹਦਿਸ ਧਾਵਤ ਭਏ ਜੁਝਾਰੇ॥ ਮੁਦਗਰ ਗੁਫਨ ਗੁਰਜ ਗੋਲਾ ਲੇ ਪੱਟਸਿ ਪਰਘ ਪ੍ਰਹਾਰੇ[੮] ॥ ਗਿਰ ਗਿਰ ਪਰੇ ਸੁਭਟ ਰਨ ਮੰਡਲ ਜਾਨੁ ਬਸੰਤ ਖਿਲਾਰੇ ॥ ਉਠ ਉਠ ਭਏ ਜੁੱਧ ਕਉ ਪ੍ਰਾਪਤ ਰੋਹ ਭਰੇ ਰਜਵਾਰੇ ॥ [੯]ਭਖ ਭਖ ਬੀਰ ਪੀਸ ਦਾਂਤਨ ਕਹ; ਰਣ ਮੰਡਲੀ ਹਕਾਰੇ॥ ਬਰਛੀ ਬਾਨ ਕ੍ਰਿਪਾਨ ਗਜਾਇਧੁ ਅਸਤ੍ਰ ਸਸਤ੍ਰ ਸੰਭਾਰੇ॥ [੧੦]ਭਸਮੀ ਭੂਤ ਭਏ ਗੰਧ੍ਰਬ ਗਣ ਦਾਝਤ ਦੇਵ ਪੁਕਾਰੇ ॥ ਹਮ ਮਤਮੰਦ, ਚਰਣ ਸਰਣਾਗਤ; ਕਾਹਿ ਨ ਲੇਤ ਉਬਾਰੇ ॥੨੯॥੧੦੩॥ [੧੧]ਮਾਰੂ ॥ ਦੋਊ ਦਿਸ ਸੁਭਟ ਜਬੈ ਜੁਰ ਆਏ॥ ਦੁੰਦਭ ਢੋਲ ਮ੍ਰਿਦੰਗ ਬਜਤ ਸੁਨ; ਸਾਵਨ ਮੇਘ ਲਜਾਏ ॥ [੧੨]ਦੇਖਨ ਦੇਵ ਅਦੇਵ ਮਹਾਂ ਹਵ ਚੜ੍ਹੇ ਬਿਬਾਨ ਸੁਹਾਏ ॥ ਕੰਚਨ ਜਟਤ ਖਚੇ ਰਤਨਨ ਲਖ ਗੰਧ੍ਰਬ ਨਗਰ ਰਿਸਾਏ ॥ [੧੩]ਕਛਿ ਕਛਿ ਕਾਛ ਕਛੇ ਕਛਨੀ ਚੜ੍ਹ; ਕੋਪ ਭਰੇ ਨਿਜਕਾਏ॥ ਕੋਊ ਕੋਊ ਰਹੇ ਸੁਭਟ ਰਣ ਮੰਡਲ; ਕੇਈ ਕੇਈ ਛਾਡ ਪਰਾਏ ॥ [੧੪]ਝਿਮਝਿਮ ਮਹਾਂ ਮੇਘ ਪਰਲੈ ਜਿਯੋਂ[1] ਬ੍ਰਿੰਦ ਬਿਸਿਖ ਬਰਸਾਏ ॥ ਐਸੋ ਨਿਰਖ ਬਡੇ ਕਵਤਕ ਕਹ; ਪਾਰਸ ਆਪ ਸਿਧਾਏ ॥੩੦॥੧੦੪॥ [੧੫]ਭੈਰੋ ॥ ਬਿਸਨਪਦ ॥ ਤ੍ਵਪ੍ਰਸਾਦਿ॥ [੧੬]ਦੈ ਰੇ ਦੈ ਰੇ ਦੀਹ ਦਮਾਮਾ ॥ ਕਰ ਹੌ ਰੁੰਡ ਮੁੰਡ ਬਸੁਧਾ ਪਰ; ਲਖਤ ਸ੍ਵਰਗ ਕੀ ਬਾਮਾ ॥ [੧੭]ਧੁਕਿ ਧੁਕਿ ਪਰਹਿ ਧਰਣ ਭਾਰੀ ਭਟ; ਬੀਰ ਬੈਤਾਲ ਰਜਾਊ॥ ਭੂਤ ਪਿਸਾਚ ਡਾਕਣੀ ਜੋਗਣ ਕਾਕਣ ਰੁਹਰ ਪਿਵਾਊ॥ [੧੮]ਭਕਿ ਭਕਿ ਉਠੇ ਭੀਮ ਭੈਰੋ ਰਣ ਅਰਧ ਉਰਧ ਸੰਘਾਰੋਂ ॥ ਇੰਦ੍ਰ ਚੰਦ ਸੂਰਜ ਬਰਣਾਦਿਕ; ਆਜ ਸਭੈ ਚੁਨ ਮਾਰੌਂ॥ [੧੯]ਮੋਹਿ ਬਰਦਾਨ ਦੇਵਤਾ ਦੀਨਾ

1. (ਜਿਉਂ) ਬੋਲੋ ।

ਕਾਲੀ ਦਾਸ ਜਿਹੜੀ ਥਾਂਉਂ ਨਿਖੜੇ ਥਾਂ ਉਥੇ ਹੋਵਣਾ ਚੱਲ ਇਕੱਠਿਆਂ ਨੀ ॥
ਮੁਗਤੀ ਜੀਵੇ ਨੂੰ ਉੱਤਰ ਦਿੰਦੀ ਹੈ :
ਮੁਗਤੀ ਪ੍ਰਤਕੇ ਫੇਰ ਜੁਆਬ ਭੇਜੇ ਕਦੀ ਅਸਾਂ ਦੇ ਪਿੰਡ ਵੀ ਬੜੀਂ ਜੀਵਾ ॥
ਲੋਕ ਚੰਗੀਆਂ ਮੰਦੀਆਂ ਲੱਖ ਆਖਣ ਰੱਖੀ ਹੌਂਸਲਾ ਮੂਲ ਨਾ ਲੜੀਂ ਜੀਵਾ ॥
ਕੰਨੀ ਮੂਲ ਨਾ ਚਾਹੜ੍ਹਨਾ ਬਹੁੜਿਆਂ ਦੀ ਮੇਰਾ ਖਤ ਨਵੇਕਲਾ ਫੜੀ ਜੀਵਾ ॥
ਜੇਕਰ ਸੀਸ ਦੀ ਫੀਸ ਮਨਜ਼ੂਰ ਤੈਨੂੰ ਮਕਤਬ ਇਸ਼ਕ ਦੇ ਸਬਕ ਨੂੰ ਪੜ੍ਹੀ ਜੀਵਾ॥
ਤੂੰਹੇ ਤੂੰ ਪੁਕਾਰਨਾ ਨਿੱਤ ਮੂੰਹੋਂ ਵਿਚ ਮੈਂਦੀ ਅੱਗ ਨਾ ਸੜੀਂ ਜੀਵਾ ॥
ਲਾ ਇਲਾਹ ਨਾ ਤੇਰੇ ਸਿਵਾ ਕੋਈ ਸਰ੍ਹਾ ਦੂਈ ਦੇ ਨਾਲ ਨਾ ਅੜੀਂ ਜੀਵਾ ॥
ਏਕੋ ਬ੍ਰਹਮ ਸਮਝੋ ਦੁਤੀਆ ਨਾਸਤੀ ਹੈ ਹੋਰ ਵੱਖਰਾ ਘਾੜ ਨ ਘੜੀਂ ਜੀਵਾ ॥
ਪੌੜੀ ਇਸ਼ਕ ਮਜ਼ਾਜੀ ਦੀ ਤਿਲਕਵੀ ਆਂ ਡੰਡੇ ਮਾਰਫਤ ਸਮਝਕੇ ਚੜ੍ਹੀ ਜੀਵਾ॥
ਕਾਲੀ ਦਾਸ ਤੌਹੀਦ ਦਾ ਹੱਕਿ ਰਸਤਾ ਬੂਹੇ ਦੁਈ ਦੇ ਜਿੰਦਰਾ ਜੜੀਂ ਜੀਵਾ ॥ਪ:੯੨-੯੩
ਮੁਕਤੀ ਜੀਵ ਨੂੰ ਮਿਲਾਪ ਦੀ ਜੁਗਤੀ ਦਾ ਪ੍ਰੋਗ੍ਰਾਮ ਭੇਜਦੀ ਹੈ

੧. ਜਿਥੇ ਕਿਥੇ ਹਾਇ ਹਾਇ ਦੀਆਂ ਆਵਾਜਾਂ ਹੋਣ ਲਗੀਆਂ ਤੇ ਜੋਧੇ ਭੱਜੇ ਜਾਣ ਲੱਗੇ । ਜਾ ਕੇ ਉਹਨਾਂ ਘਰਾਂ ਵਿਚ ਜਾ ਦਾਖਲ ਹੋਏ ਜਿਥੇ ਘਰਾਂ ਵਿਚ ਇਸਤਰੀਆਂ ਰਹਿੰਦੀਆਂ ਸਨ ਹਾਰ ਖਾ ਕੇ ਧੀਰਜ ਛੱਡਕੇ ।

੨. ਇਤਨੇ ਬੇਗਿਣਤ ਤੀਰ ਚੱਲੇ ਜਿਨ੍ਹਾਂ ਨੇ ਸਾਰੇ ਪਾਸੇ ਹਨੇਰਾ ਕਰ ਦਿਤਾ । ਜੋਧਿਆਂ ਨੂੰ ਮਾਰ ਮਾਰ ਕੇ ਟੁਕੜੇ ਟੁਕੜੇ ਕਰਕੇ ਸੁਟ ਦਿਤਾ ਜਿਥੇ ਕਿਥੇ ਸੂਰਮੇ ਮਾਰ ਮਾਰ ਕੇ ਸੁਟ ਦਿਤੇ ॥੨੭॥੧੦੧॥

੩. ਰਾਗ ਦੇਵ ਗੰਧਾਰੀ ॥ ਵਾਜਿਆਂ ਦੇ ਮਾਰੂ ਰਾਗ ਸੋਭਦੇ ਹਨ। ਜਿਹੜੇ ਸੂਰਮੇ ਸੋਹਣੇ ਜਵਾਨ ਸਨ। ਉਹ ਸ਼ਸ਼ਤ੍ਰ ਫੜ ਫੜਕੇ ਜੁਧ ਦੇ ਵਿਚ ਗੱਜਦੇ ਹਨ ।

੪. ਸੰਜੋਆਂ ਪਹਿਨ ਲਏ ਘੋੜਿਆਂ ਤੇ ਕਾਠੀ ਪਾ ਕੇ ਹੋਰ ਸਾਜ ਸਸਤ੍ਰ ਸਜਾ ਲਏ। ਮਾਣ ਨਾਲ ਭਰੇ ਹੋਏ ਸੂਰਮੇ ਸ਼ੇਰਾਂ ਵਾਂਗ ਜੰਗ ਭੂਮੀ ਆ ਕੇ ਬਿਰਾਜ ਗਏ ।

੫. ਗਦਾ ਫੜ ਫੜ ਕੇ ਯੁਧਵੀਰ ਗਦਾ ਲੈ ਕੇ ਸਾਰੇ ਸੂਰਮੇ ਜੁਧ ਕਰਨ ਦੇ ਕੰਮ ਲਈ। ਜੁਧ ਭੂਮੀ ਵਿਚ ਸੂਰਮੇ ਇਉਂ ਸੋਭਦੇ ਹਨ ਜਿਨ੍ਹਾਂ ਨੂੰ ਵੇਖ ਕੇ ਇੰਦਰ ਦੀ ਸੋਭਾ ਵੀ ਸ਼ਰਮਸਾਰ ਹੁੰਦੀ ਹੈ ।

੬. ਟੁਕੜੇ ਟੁਕੜੇ ਹੋ ਕੇ ਧਰਤੀ ਤੇ ਡਿਗਦੇ ਹਨ ਪਰ ਜੁਧ ਨੂੰ ਛੱਡਕੇ ਨਹੀਂ ਭੱਜਦੇ । ਅੰਤ ਮਰ ਕੇ ਦੇਵ ਪੁਰੀ ਵਿਚ ਜਾ ਬਿਰਾਜੇ, ਸਸਤ੍ਰਾਂ ਨੇ ਸੂਰਮਿਆਂ ਨੂੰ ਸਤਕਾਰਿਆ ॥੨੮॥੧੦੨॥

੭. ਬਿਸਨ ਪਦ ॥ ਕਲਿਆਣ ॥ ਜੂਝਣ ਵਾਲੇ ਜੋਧੇ ਦਸੋ ਦਿਸ਼ਾਂ ਦੇ ਵਿਚ ਦੌੜੇ ਫਿਰਦੇ ਹਨ। ਮੁਦਗਰ ਗੋਪੀਏ, ਗਦਾ, ਗੋਲੇ, ਲੋਹੇ ਦਾ ਦੰਦਿਆਂ ਵਾਲਾ ਪਟਾ, ਕੁਹਾੜਾ ਆਦਿ ਹਥਿਆਰ ਚਲਾਉਂਦੇ ਹਨ ।

੮. ਇਸ ਤਰ੍ਹਾਂ ਸੂਰਮੇ ਰਣ ਭੂਮੀ ਦੇ ਵਿਚ ਡਿਗੇ ਪਏ ਹਨ ਜਾਣੋ ਹੋਲੀ ਖੇਡਕੇ ਕੇ ਸੌਂ ਗਏ ਹਨ । ਫੇਰ ਉਠ ਉਠ ਕੇ ਜੁੱਧ ਕਰਨ ਲਗ ਜਾਂਦੇ ਹਨ ਜਿਵੇਂ ਜੋਸ਼ ਨਾਲ ਭਰੇ ਹੋਏ ਰਜਵਾੜੇ ਹੁੰਦੇ ਨੇ ।

੯. ਭਖਦੇ ਹੋਏ ਤੱਤੇ ਹੋ ਹੋ ਕੇ ਸੂਰਮੇ ਦੰਦ ਪੀਹਕੇ ਰਣ ਭੂਮੀ ਦੇ ਵਿਚ ਲਲਕਾਰਦੇ ਹਨ। ਬਰਛੀ, ਤੀਰ, ਤਲਵਾਰ ਹਾਥੀ ਦੇ ਸਿਰ ਵਿਚ ਮਾਰਨ ਵਾਲੇ ਸੂਏ (ਅੰਕਸ) ਅਸਤ੍ਰ ਤੇ ਸਸਤ੍ਰ ਸੰਭਾਲੇ ਹੋਏ ਹਨ ।

੧੦. ਕ੍ਰੋਧ ਨਾਲ ਸੜ ਕੇ ਸੁਆਹ ਹੋ ਗਏ ਹਨ ਕੀ ਰਾਗੀ ਕੀ ਸੇਵਕ ਸੜਦੇ ਹੋਏ ਰਬ ਅੱਗੇ ਫਰਿਆਦ ਕਰਦੇ ਹਨ ਕਿ ਹੇ ਪ੍ਰਮਾਤਮਾ ਅਸੀਂ ਮਤ ਦੇ ਮੰਦੇ ਤੇਰੇ ਚਰਣਾਂ ਦੀ ਸਰਣ ਵਿਚ ਹਾਂ ਤੂੰ ਸਾਨੂੰ ਇਸ ਭਿਆਨਕ ਜੁੱਧ ਵਿਚੋਂ ਕਿਉਂ ਨਹੀਂ ਬਾਹਰ ਕੱਢ ਦਿੰਦਾ ? ॥੨੯॥੧੦੩॥

੧੧. ਬਿਸਨ ਪਦ ॥ ਮਾਰੂ ਰਾਗ ਵਿਚ। ਦੋਹਾਂ ਪਾਸਿਆਂ ਤੋਂ ਸੂਰਮੇ ਇਕੱਠੇ ਹੋ ਕੇ ਆ ਗਏ । ਉਸ ਵੇਲੇ ਧੌਂਸੇ ਤੇ ਢੋਲ, ਦੁਪੜ ਜੋੜੀ ਦੀ ਅਵਾਜ ਦਿੱਤੀ ਘੋਰ ਪੈ ਰਹੀ ਸੀ ਜਿਸ ਨੂੰ ਸੁਣ ਕੇ ਸਾਵਣ ਦੀ ਘਟਾ ਵੀ ਸ਼ਰਮਸਾਰ ਹੋ ਗਈ ਸੀ ।

੧੨. ਉਸ ਮਹਾਨ ਆਹਵ (ਜੁਧ) ਨੂੰ ਵੇਖਣ ਲਈ ਬਿਵਾਨਾ ਤੇ ਚੜਕੇ ਦੇਵ ਦੈਂਤ ਅਕਾਸੀ ਆ ਗਏ। ਜਿਨ੍ਹਾਂ ਦੇ ਸੋਨੇ ਵਿਚ ਰਤਨ ਜੜੇ ਹੋਇਆਂ ਨੂੰ ਵੇਖਕੇ ਦੇਵ ਪੁਰੀ ਭੀ ਰਿਸਕ ਕਰਦੀ ਸੀ।

੧੩. ਜਿਹੜੇ ਲਕ ਨਾਲ ਭਲਵਾਨਾਂ ਵਾਲੇ ਕੱਛੇ ਬੰਨ ਕੇ ਕ੍ਰੋਧ ਦੇ ਭਰੇ ਹੋਏ ਨੇੜੇ ਆ ਗਏ । ਕੋਈ ਕੋਈ ਤਾਂ ਸੂਰਮਾ ਰਣ ਭੂਮੀ ਦੇ ਵਿਚ ਟਿਕ ਗਿਆ ਹੈ । ਕਈ ਜੁੱਧ ਭੂਮੀ ਛੱਡ ਕੇ ਭੱਜ ਗਏ ਹਨ ।

੧੪. ਜਿਸ ਤਰ੍ਹਾਂ ਪਰਲੌਂ ਦੇ ਸਮੇਂ ਬਹੁਤ ਹੀ ਮਹਾਨ ਬਾਰਸ਼ ਝਿਮ ਝਿਮ ਕਰਕੇ ਹੁੰਦੀ ਹੈ ਇਸ ਤਰ੍ਹਾਂ ਤੀਰ ਵਰਸਾ ਦਿਤੇ ਹਨ। ਇਸ ਤਰ੍ਹਾ ਦਾ ਕੌਤਕ ਹੁੰਦਾ ਵੇਖ ਕੇ ਰਾਜਾ ਪਾਰਸ ਨਾਥ ਆਪ ਚੜਕੇ ਆ ਗਿਆ ॥੩੦॥੧੦੪॥

੧੫. ਰਾਗ ਭੈਰੋ ॥ ਵਿਚ ਬਿਸ਼ਨ ਪਦ ॥ ਤੇਰੀ ਕ੍ਰਿਪਾ ਨਾਲ ਕਹਿੰਦਾ ਹੈ ।

੧੬. ਪਾਰਸ ਨਾਥ ਕਹਿੰਦਾ ਹੈ ਕਿ ਨਗਾਰੇ ਤੇ ਚੋਬ ਲਾਉ ਹੋ ਦੂਹਰੀ ਚੋਬ ਲਾਉ! ਮੈਂ ਹੁਣੇ ਸਿਰ ਵੱਢਕੇ ਰੁੰਡ ਮੁੰਡ ਕਰ ਧਰਤੀ ਤੇ ਸੁੱਟ ਦੇਵਾਂਗਾ ਤੇ ਸੂਰਗ ਦੀਆਂ ਇਸਤਰੀਆਂ ਵੇਖਣਗੀਆਂ।

੧੭. ਕਿਵੇਂ ਭੁੜਕ ਭੁੜਕ ਕੇ ਸੂਰਮੇ ਧਰਤੀ ਉਪਰ ਡਿਗਦੇ ਹਨ ਭੂਤਾਂ ਪ੍ਰੇਤਾਂ ਨੂੰ ਲਹੂ ਮਾਸ ਨਾਲ ਰਜਾ ਦਿਆਂਗਾ । ਭੂਤ, ਪ੍ਰੇਤ ਡਾਕਣੀ (ਡੈਣਾਂ) ਤੇ ਗਿੱਧਾਂ, ਕਾਉਣੀਆਂ ਨੂੰ ਲਹੂ ਪਿਆ ਦਿਆਂਗਾ ।

੧੮. ਭਕ-ਭਕ ਕਰਕੇ ਬਲਵਾਨ ਭੈਰੋਂ ਜੰਗ ਵਿਚ ਬੁੜਕੇਗਾ ਅਤੇ ਹੇਠਲੇ ਉਪਰਲੇ ਸਭ ਮਾਰ ਦਿਆਂਗਾ । ਭਾਵੇਂ ਇੰਦਰ ਹੋਵੇ ਭਾਵੇਂ ਚੰਦ ਹੋਵੇ ਭਾਵੇਂ ਸੂਰਜ ਜਾਂ ਵਰਣ ਦੇਵਤਾ ਹੋਵੇ ਅੱਜ ਮੈਂ ਸਾਰਿਆਂ ਨੂੰ ਚੁਕ ਕੇ ਮਾਰ ਦਿਆਂਗਾ ।

੧੯. ਮੈਨੂੰ ਜੋਤੀ ਸਰੂਪ ਪ੍ਰਕਾਸ਼ ਵਾਨ ਮਹਾਨ ਦੇਵਤੇ ਨੇ ਵਰ ਦਿੱਤਾ ਹੈ ।

---

ਜੱਟ ਜੀਵ ਤਾਂਈ ਲਿਖੇ ਮੁਗਤ ਜੱਟੌਂ ਕਿਸੇ ਪਗੜ ਮੁਰਸ਼ਦ ਵਲੀ ਪੀਰ ਨੂੰ ਵੇ ॥
ਜਿਹੜੀ ਤਰ੍ਹਾਂ ਦੇ ਨਾਲ ਮਿਲਾਪ ਹੋਵੇ ਕੋਈ ਬੈਠ ਕੇ ਸੋਚ ਤਦਬੀਰ ਨੂੰ ਵੇ ॥
ਚੰਗੀ ਭਲੀ ਨੂੰ ਇਸ਼ਕ ਨਾ ਚਿਤ ਚੇਤੇ, ਪਗੜ ਘੱਤਿਆ ਮੁਫਤ ਤਕਸੀਰ ਨੂੰ ਵੇ ॥
ਸਾਰੀ ਉਮਰ ਦੀ ਕੈਦ ਕਰ ਛੱਡਿਓ ਈ ਗਲ ਵਿਚ ਪਾਇ ਕੇ ਜ਼ੁਲਫ ਜੰਜੀਰ ਨੂੰ ਵੇ ॥
ਸਿਰ ਤੇ ਪਾਦਸ਼ਾਹ ਜਿਚਰ ਨ ਮੂਲ ਹੋਵੇ ਕਾਹਦੀ ਰਾਜ ਦੀ ਖਿੱਚ ਵਜੀਰ ਨੂੰ ਵੇ ॥
ਬੈਠਾ ਉਠ ਤੇ ਉੱਠ ਕੇ ਪਵੀਂ ਰਸਤੇ ਹੁਣ ਤਾਂ ਕਰੀ ਨਾ ਜਰਾ ਖਲ੍ਹੀਰ ਨੂੰ ਵੇ ॥
ਰੋਗ ਕੇਹੇ ਕਵੇਲੜੇ ਲੱਗ ਗਿਆ ਤੇਰੇ ਸੋਹਣੇ ਬਦਨ ਸਰੀਰ ਨੂੰ ਵੇ ॥
ਅੱਠੇ ਪਹਿਰ ਚਿਹਰਾ ਤੇਰਾ ਤੱਕਨੀ ਆਂ ਤੇਰੀ ਰੱਖ ਕੇ ਕੋਲ ਤਸਵੀਰ ਨੂੰ ਵੇ ॥
ਤੈਨੂੰ ਰਾਂਝਣੇ ਵਾਂਗ ਲਗਨ ਮੇਰੀ, ਮੈਨੂੰ ਲਗਨ ਤੇਰੀ ਜੀਕਰ ਹੀਰ ਨੂੰ ਵੇ ॥
ਜਿਹੜੇ ਇਸ਼ਕ ਤਲਵਾਰ ਦੇ ਨਾਲ ਕੁੱਠੇ ਉਤੋਂ ਹੋਰ ਨ ਮਾਰੀਏ ਤੀਰ ਨੂੰ ਵੇ ॥
ਸਾਨੂੰ ਆਹ ਦਾ ਪਿਆ ਮਕਾਨ ਜਾਪੇ ਜਿੱਥੋਂ ਮੁਕਣੀ ਗੱਲ ਅਖੀਰ ਨੂੰ ਵੇ ॥
ਜੋ ਕੁਝ ਲਿਖਿਆ ਲੇਖ ਦਰਗਾਹ ਵੱਲੋਂ ਮੇਟ ਸਕਦਾ ਕੌਣ ਤਕਦੀਰ ਨੂੰ ਵੇ ॥
ਬੂਟੀ ਨਾਮ ਦੀ ਕੋਲ ਸਤਿਗੁਰੂ ਸੱਚੇ, ਲੋਕ ਲਭਦੇ ਫਿਰਨ ਅਕਸੀਰ ਨੂੰ ਵੇ ॥
ਸਦਨਾ, ਨਾਮਾ ਸੁਦਾਮਾ ਨੇ ਤਰੇ, ਕੀਕਰ ਜਾ ਕੇ ਪੁੱਛ ਰਵਿਦਾਸ ਕਬੀਰ ਨੂੰ ਵੇ ॥
ਖਿੰਥਾ ਫਾਵੜੀ ਖੱਪਰੀ ਨਾਦ ਸਿੰਗੀ ਲੱਕ ਵਿਚ ਲਮਕਾਵਣੀ ਲੀਰ ਨੂੰ ਵੇ ॥
ਪਿੰਡੇ ਭਸਮ ਲਟੂਰੀਆਂ ਸਿਰੇ ਉੱਤੇ ਰਹਿਣ ਗੁਰੂ ਦੀ ਵਿਚ ਲਕੀਰ ਨੂੰ ਵੇ ॥
ਕਿਤੇ ਕੰਨ ਪੜਵਾਇ ਕੇ ਹੋ ਜੋਗੀ ਨਾਥ ਦੇਣਗੇ ਜਰਾ ਕੁ ਚੀਰ ਨੂੰ ਵੇ ॥
ਸੱਜਣ ਵਿਛੜੇ ਪਰਤ ਕੇ ਫੇਰ ਮੇਲੇ ਕਾਲੀਦਾਸ ਤੌਫੀਕ ਫਕੀਰ ਨੂੰ ਵੇ ॥
ਰਾਂਝਾ ਮੁਗਤ ਹੀਰ ਦੇ ਮਿਲਾਪ ਲਈ ਗੁਰੂ ਗੌਰਖ ਨਾਥ ਅੱਗੇ ਬੇਨਤੀ ਕਰਦਾ ਹੈ :-
ਜੀਵਾ ਨਾਥ ਨੂੰ ਜੋੜ ਕੇ ਹੱਥ ਆਖੇ ਆਇਆ ਚੱਲਕੇ ਤੇਰੇ ਦਰਬਾਰ ਹਾਂ ਮੈਂ ॥
ਦਯਾ ਕਰੋ ਸਤਿਗੁਰੂ ਜੀ ਜੋਗ ਬਖਸ਼ੋ ਰਿਹਾ ਆਪਣੀ ਅਰਜ਼ ਗੁਜਾਰ ਹਾਂ ਮੈਂ ॥
ਘੱਟ ਸੌਂਵਦਾ ਹਾਂ ਘੱਟ ਖਾਵਨਾ ਹਾਂ ਕਰਦਾ ਕਿਸੇ ਕੀ ਘੱਟ ਗੁਫਤਾਰ ਹਾਂ ਮੈਂ ॥
ਰੋਗ ਜਰਦ ਹੋਇਆ ਆਹ ਸਰਦ ਨਿਕਲੇ ਦਰਦਮੰਦ ਰੋਵਾਂ ਜਾਰੋ ਜਾਰ ਹਾਂ ਮੈਂ ॥
ਮੱਥੇ ਵੱਟ ਨਾ ਕਿਸੇ ਦੇ ਨਾਲ ਪਾਵਾਂ ਇਕੋ ਜਿਹਾ ਸਮਝਾਂ ਮਰਦ ਨਾਰ ਹਾਂ ਮੈਂ ॥
ਮੁਸਲਮਾਨ ਹਿੰਦੂ ਮੈਨੂੰ ਇਕੋ ਜੈਸੇ ਵਿਚੋਂ ਯਾਰਾਂ ਦਾ ਯਾਰ ਗਮਖਾਰ ਹਾਂ ਮੈਂ ॥
ਹੁਣ ਤਕ ਹੱਕ ਬੇਗਾਨੇ ਦਾ ਨਹੀਂ ਖਾਧਾ ਦਿਲੋਂ ਸਮਝਦਾ ਮੋਇਆ ਮੁਰਦਾਰ ਹਾਂ ਮੈਂ ॥

ਜਿਹ ਸਰਿ ਅਉਰ ਨ ਕੋਈ ॥ ਮੈ ਹੀ ਭਯੋ ਜਗਤ ਕੋ ਕਰਤਾ; ਜੋ ਮੈ ਕਰੋਂ ਸੁ ਹੋਈ ॥੩੧॥੧੦੫॥ [੨]ਤ੍ਵਪ੍ਰਸਾਦਿ ॥ ਕਥਤਾ ਗਉਰੀ ॥ [੩]ਮੋ ਤੇ ਅਉਰ ਬਲੀ ਕੋ ਹੈ ॥ ਜਉਨ ਮੋ ਤੇ ਜੰਗ ਜੀਤੇ; ਜੁੱਧੁ ਮੈ ਕਰ ਜੈ ॥ [੪]ਇੰਦ੍ਰ ਚੰਦ ਉਪਿੰਦ ਕੌ ਪਲ ਮੱਧਿ ਜੀਤੌਂ ਜਾਇ ॥ ਅਉਰ ਐਸੋ ਕੋ ਭਯੋ; ਰਣ ਮੋਹਿ ਜੀਤੈ ਆਇ ॥ [੫]ਸਾਤ ਸਿੰਧ ਸੁਕਾਇ ਡਾਰੋ; ਨੈਕ ਰੋਸੁ ਕਰੋਂ ॥ ਜੱਛ ਗੰਧ੍ਰਬ ਕਿੰਨ੍ਰ ਕੋਰ ਕਰੋਰ ਮੋਰ ਧਰੋ ॥ [੬]ਦੇਵ ਔਰ ਅਦੇਵ ਜੀਤੇ ਕਰੇ ਸਬੈ ਗੁਲਾਮ ॥ ਦਿੱਬ ਦਾਨ ਦਯੋ ਮੁਝੈ; ਛੁਐ ਸਕੈ ਕੋ ਮੁਹਿ ਛਾਮ ॥੩੨॥੧੦੬॥ [੭]ਮਾਰੂ ॥ ਯੌਂ ਕਹਿ ਪਾਰਸ ਰੋਸ ਬਢਾਯੋ ॥ ਦੁੰਦਭ ਢੋਲ ਬਜਾਇ ਮਹਾਂ ਧੁਨਿ; ਸਮੁਹਿ ਸੰਨਯਾਸਨਿ ਧਾਯੋ ॥ [੮]ਅੱਸਤ੍ਰ ਸੱਸਤ੍ਰ ਨਾਨਾ ਬਿਧਿ ਛੱਡੇ ਬਾਣ ਪ੍ਰਯੋਗ ਚਲਾਏ ॥ ਸੁਭਟਿ ਸਨਾਹਿ ਪਤ੍ਰ ਚਲ ਦਲ ਜਯੋਂ ਬਾਨਨ ਬੇਧ ਉਡਾਏ ॥ [੯]ਦੁਹਦਿਸ ਬਾਨ ਪਾਨ ਤੇ ਛੂਟੇ ਦਿਨਪਤਿ ਦੇਹ ਦੁਰਾਨਾ ॥ ਭੂਮਿ ਅਕਾਸ ਏਕ ਜਨ ਹੁਐ ਗਏ ਚਾਲ ਚਹੂੰ ਚਕ ਮਾਨਾ ॥ [੧੦]ਇੰਦ੍ਰ ਚੰਦ ਮੁਨਵਰ ਸਬ ਕਾਂਪੇ ਬਸੁ ਦਿਗਿਪਾਲ ਡਰਾਨੀਯ ॥ ਬਰਨ ਕੁਬੇਰ ਛਾਡ ਪੁਰ ਭਾਜੇ ਦੁਤੀਯ ਪ੍ਰਲੈ ਕਰ ਮਾਨੀਯ ॥੩੩॥੧੦੭॥ ਮਾਰੂ ॥ [੧੧]ਸੁਰਪੁਰ ਨਾਰਿ ਬਧਾਵਾ ਮਾਨਾ ॥ ਬਰਿ ਹੈ ਆਜ ਮਹਾ ਸੁਭਟਨ ਕੌ ਸਮਰ ਸੁਯੰਬਰ ਜਾਨਾ ॥[੧੨] ਲਖਿ ਹੈ ਏਕ ਪਾਇ ਠਾਢੀ ਹਮ; ਜਿੰਮ ਜਿੰਮ ਸੁਭਟ ਜੁਝੈ ਹੈ ॥ ਤਿੰਮ ਤਿੰਮ ਘਾਲ ਪਾਲਕੀ ਆਪਨ; ਅਮਰ ਪੁਰੀ ਲੈ ਜੈਹੈਂ ॥ [੧੩]ਚੰਦਨ ਚਾਰਿ ਚਿਤ੍ਰ ਚੰਦਨ ਕੇ ਚੰਚਲ ਅੰਗ ਚੜਾਊ ॥ ਜਾ ਦਿਨ ਸਮਰ ਸੁਅੰਬਰ ਕਰ ਕੈ ਪਰਮ ਪਿਅਰਵਹਿ ਪਾਊ ॥[੧੪] ਤਾਂ ਦਿਨ ਦੇਹ ਸਫਲ ਕਰਿ ਮਾਨੋ ਅੰਗ ਸੀਂਗਾਰ ਧਰੋਂ ॥ ਜਾ ਦਿਨ ਸਮਰ ਸੁਯੰਬਰ ਸਖੀ ਰੀ ਪਾਰਸ ਨਾਥ ਬਰੋਂ ॥੩੪॥੧੦੮॥ [੧੫]ਕਾਫੀ ॥ ਚਹੁ ਦਿਸ ਮਾਰੂ ਸਬਦ ਬਜੇ ॥ ਗਹਿ ਗਹਿ ਗਦਾ ਗੁਰਜ ਗਾਜੀ ਸਬ ਹਠ ਰਣ ਆਨ ਗਜੇ ॥ [੧੬]ਬਾਨ ਕਮਾਨ ਕ੍ਰਿਪਾਨ ਸੈਹਥੀ ਬਾਣ ਪ੍ਰਯੋਗ ਚਲਾਏ ॥ ਜਾਨੁਕ ਮਹਾ ਮੇਘ ਬੂੰਦਨ ਜਿਯੋਂ ਬਿਸਿਖ ਬਯੂਹਿ ਬਰਸਾਏ ॥ [੧੭]ਚਟਪਟ ਚਰਮ ਬਰਮ ਸਬ ਬੇਧੇ ਸਟਪਟ ਪਾਰ ਪਰਾਨੇ ॥ ਖਟ ਪਟ ਸਰਬ ਭੂਮਿ ਕੇ ਬੇਧੇ ਨਾਗਨ ਲੋਗ ਸਿਧਾਨੇ ॥ [੧੮]ਝਮਕਤ ਖੜਗ ਕਾਢ ਨਾਨਾ ਬਿਧਿ; ਸੈਥੀ ਸੁਭਟ ਚਲਾਵਤ ॥ ਜਾਨੁਕ ਪ੍ਰਗਟ ਬਾਟ ਸੁਰਪੁਰ ਕੀ ਨੀਕੇ ਹਿਰਦੇ ਦਿਖਾਵਤ ॥੩੫॥੧੦੯॥ [੧੯]ਸੋਰਠ ॥ ਬਾਨਨ ਬੇਧੇ ਅਮਿਤ ਸੰਨਿਆਸੀ ॥ ਤੇ ਤਜ ਦੇਹ, ਨੇਹ ਸੰਪਤਿ ਕੋ; ਭਏ ਸ੍ਵਰਗ ਕੇ ਬਾਸੀ ॥ [੨੦]ਚਰਮ ਬਰਮ ਰਥ ਧੁਜਾ ਪਤਾਕਾ; ਬਹੁ ਬਿਧਿ ਕਾਟ ਗਿਰਾਏ ॥ ਸੋਭਤ

---

☚

ਸਿਰ ਵਿਚ ਸੋਹਲੀਆਂ ਖੈਸੜਾ ਝੂਠਿਆਂ ਦੇ ਮਾਰਾਂ ਲੱਖ ਗਿਣਾਂ ਹਜ਼ਾਰ ਹਾਂ ਮੈਂ ॥
ਨਾ ਉਰਵਾਰ ਨਾ ਪਾਰ ਵਿਚਕਾਰ ਖਲਾ ਕਰਦਾ ਆਜਜਾਂ ਵਾਂਗ ਪੁਕਾਰ ਹਾਂ ਮੈਂ ॥
ਦੁਨੀਆਂ ਵਿਚ ਨਾ ਕਿਸੇ ਨੇ ਬਾਂਹ ਪਕੜੀ ਡਿੱਗਾ ਆਣਕੇ ਤੇਰੇ ਦਰਬਾਰ ਹਾਂ ਮੈਂ ॥
ਬੁਰਾ ਬੀਜਣਾ ਮੂਲ ਨਾ ਸਿੱਖਿਆ ਏ, ਕਰਦਾ ਸਾਰਿਆਂ ਨਾਲ ਉਪਕਾਰ ਹਾਂ ਮੈਂ ॥
ਨੇਕੀ ਆਪਣੀ ਬਦੀ ਬੇਗਾਨਿਆਂ ਦੀ, ਤੁਰਤ ਛੱਡ ਦਾ ਦਿਲੋਂ ਵਿਸਾਰ ਹਾਂ ਮੈਂ ॥
ਉਤੋਂ ਜਫੀਆਂ ਮਾਰ ਕੇ ਮਿਲਾਂ ਸਭ ਨੂੰ ਵਿਚੋਂ ਮੁਗਤ ਦਾ ਲੱਗਦਾ ਯਾਰ ਹਾਂ ਮੈਂ ॥
ਜਾਣੀ ਜਾਣ ਸੱਭੋ ਗੱਲਾਂ ਜਾਣਦੇ ਹੋ ਜਿਥੇ ਰੱਖਦਾ ਦਿਲੋਂ ਪਿਆਰ ਹਾਂ ਮੈਂ ॥
ਕਾਇਆਂ ਨਗਰ ਕਦੀਮ ਦੇ ਰਹਿਣ ਵਾਲਾ ਜੱਟਾਂ ਸਾਰਿਆਂ ਦਾ ਸਰਦਾਰ ਹਾਂ ਮੈਂ ॥
ਚਾਰੇ ਵਕਤ ਕਦਮਾਂ ਵਿਚ ਰਹਾਂ ਹਾਜ਼ਰ ਕੰਮ ਕਾਰ ਨੂੰ ਬੜਾ ਹੁਸ਼ਿਆਰ ਹਾਂ ਮੈਂ ॥
ਚੰਡੂ ਚਰਸ ਨਾ ਪੀਵਦਾ ਭੰਗ ਪੋਸਤ ਨਾਮ ਨਸੇ ਦੀ ਰਖਦਾ ਤਾਰ ਹਾਂ ਮੈਂ ॥
ਜਿਹੜਾ ਕਰੋ ਜ਼ਬਾਨ ਤੋਂ ਹੁਕਮ ਮੈਨੂੰ ਹੱਥ ਬੰਨਕੇ ਖਲਾ ਤਿਆਰ ਹਾਂ ਮੈਂ ॥
ਸਾਡੀ ਖਾਇ ਕਮਾਈ ਨੂੰ ਕੁੱਲ ਦੁਨੀਆਂ ਆਇਆ ਖੂਹ ਵਾਂਹਦਾ ਜ਼ਿਮੀਦਾਰ ਹਾਂ ਮੈਂ ॥
ਨਹੀਂ ਸਮਝਦਾ ਅਜੇ ਬਾਰੀਕ ਰਮਜਾਂ ਮੋਟੀ ਅਕਲ ਤੇ ਜੱਟ ਗਵਾਰ ਹਾਂ ਮੈਂ ॥
ਸੱਚੀ ਗੱਲ ਤੇ ਗੁਰੂ ਜੀ ਦਿਆਂ ਪਹਿਰਾ ਸੁਖਨ ਨੂੰ ਮੂਲ ਨਾ ਹਾਰ ਹਾਂ ਮੈਂ ॥

☛

੧. ਜਿਸ ਦੇਵਤੇ ਦੇ ਬਰਾਬਰ ਦਾ ਹੋਰ ਕੋਈ ਨਹੀਂ। ਇਸ ਲਈ ਹੁਣ ਮੈਂ ਹੀ ਜਗਤ ਦਾ ਕਰਤਾ ਹੋ ਗਿਆ ਹਾਂ ਕਿ ਕਿਉਂਕਿ ਹੁਣ ਮੇਰੇ ਬਰਾਬਰ ਦਾ ਹੋਰ ਕੋਈ ਨਹੀਂ ਜੋ ਮੈਂ ਕਰਾਂਗਾ ਸੋਈ ਹੋਵੇਗਾ ॥੩੧॥੧੦੫॥

੨. ਤੇਰੀ ਕ੍ਰਿਪਾ ਨਾਲ ॥ ਕਥਦਾ ਹਾਂ ਰਾਗ ਗਉੜੀ ॥

੩. ਕੀ ਮੇਰੇ ਨਾਲੋਂ ਕੋਈ ਸੂਰਮਾ ਕੋਈ ਹੋਰ ਹੈ ? ਜਿਹੜਾ ਮੇਰੇ ਕੋਲੋਂ ਜੁੱਧ ਜਿਤ ਲਵੇ ਅਤੇ ਜੁੱਧ ਵਿਚ ਆਪਣੀ ਜੈ ਕਰ ਲਵੇ!

੪. ਇੰਦ੍ਰ ਚੰਦ੍ਰ ਉਪ ਇੰਦਰ (ਬਾਵਨ) ਨੂੰ ਮੈਂ ਇਕ ਪਲ ਵਿਚ ਜਾ ਕੇ ਜਿਤ ਲਵਾਂਗਾ। ਹੋਰ ਇਹੋ ਜਿਹਾ ਹੋਰ ਕੌਣ ਹੋਇਆ ਹੈ ਜਿਹੜਾ ਮੇਰੇ ਕੋਲੋਂ ਆ ਕੇ ਜੁੱਧ ਜਿੱਤ ਲਵੇ ?

੫. ਜੇਕਰ ਮੈਂ ਜਰਾ ਕੁ ਕ੍ਰੋਧ ਕਰ ਲਵਾਂ ਸੱਤਾਂ ਸਮੁੰਦਰਾਂ ਨੂੰ ਸੁਕਾ ਦੇਵਾਂ। ਜੱਛ, ਗੰਧ੍ਰਬ, ਕਿੰਨ੍ਰ ਭਾਵੇਂ ਕਿਤਨੇ ਵੀ ਕਰਾਰੇ ਹੋਣ ਭਾਵੇਂ ਇਕ ਕਰੋੜ ਭੀ ਆ ਜਾਣ ਮੈਂ ਸਭ ਨੂੰ ਮਰੋੜ ਕੇ ਰੱਖ ਦਿਆਂਗਾ।

੬. ਦੇਵਤੇ ਤੇ ਨਰ-ਦੈਂਤ ਮੈਂ ਸਭ ਜਿਤ ਕੇ ਆਪਣੇ ਸੇਵਕ ਕਰ ਲਏ ਹਨ। ਦਿਬ ਮਹਾਂ ਸ਼ਕਤੀ ਨੇ ਮੈਨੂੰ ਇਹ ਦਾਨ ਦਿਤਾ ਹੈ ਕਿ ਕੋਈ ਮੇਰੀ ਛਾਂ ਨੂੰ ਵੀ ਛੂਹ ਨਹੀਂ ਸਕਦਾ॥੩੨॥੧੦੬॥

੭. ਬਿਸਨ ਪਦ ॥ ਮਾਰੂ ॥ ਐਉਂ ਕਹਿਕੇ ਪਾਰਸ ਨਾਥ ਨੇ ਕ੍ਰੋਧ ਵਧਾ ਲਿਆ। ਢੋਲ ਨਗਾਰੇ ਵਜਾ ਕੇ ਘੋਰ ਧੁਨਾਂ ਕਰਕੇ ਸੰਨਿਆਸੀਆਂ ਦੇ ਸਾਹਮਣੇ ਆ ਗਿਆ।

੮. ਤੀਰ ਤੇ ਸ਼ਸਤ੍ਰ ਅਨੇਕ ਵਿਧੀ ਨਾਲ ਬਾਣਾਂ ਦੀ ਵਰਤੋਂ ਕਰਕੇ ਚਲਾਇ। ਸਨਾਹਾ ਪਹਿਨੇ ਸੂਰਮੇ ਪਿੱਪਲ ਦੇ ਪੱਤਿਆਂ ਵਾਂਗ ਚਲਕੇ ਦਲ ਵਾਂਗ ਬਾਣਾਂ ਨਾਲ ਬਿੰਨਕੇ ਉਡਾ ਦਿਤੇ ॥

੯. ਦੋਹਾਂ ਪਾਸਿਆਂ ਤੋਂ ਤੀਰ ਹੱਥਾਂ ਵਿਚੋਂ ਨਿਕਲੇ ਜਿਨ੍ਹਾਂ ਨਾਲ ਸੂਰਜ ਲੁਕ ਗਿਆ। ਜਾਣੋ ਧਰਤੀ ਤੇ ਅਕਾਸ਼ ਵਿਚ ਭੂਚਾਲ ਆ ਗਿਆ ਚਾਰਾਂ ਚੱਕ ਵਿਚ ਇਹ ਗੱਲ ਜਾਣ ਲਈ ਗਈ।

੧੦. ਇੰਦ੍ਰ ਚੰਦ੍ਰ ਰਿਸ਼ੀ ਮੁਨੀ ਸਭ ਕੰਬ ਗਏ ਅਠੇ ਬਸੁਆਂ ਸਮੇਤ ਡਰ ਗਏ। ਬਰਨ ਕੁਬੇਰ ਚੰਦ ਤੇ ਮੁਨੀ ਲੋਕ ਸਾਰੇ ਕੰਬ ਗਏ ਤੇ ਧਰਤੀ ਦੇ ਰਾਜੇ ਡਰ ਗਏ। ਬਰਨ ਕੁਬੇਰ ਨਗਰ ਛੱਡਕੇ ਭੱਜ ਗਏ ਜਾਣੋ ਕਿ ਉਹਨਾਂ ਦੂਜੀ ਪਰਲੋ ਹੋਣਾ ਮੰਨ ਲਿਆ ॥੩੩॥੧੦੭॥

੧੧. ਮਾਰੂ ॥ ਦੇਵ ਪੁਰੀ ਦੀਆਂ ਇਸਤਰੀਆਂ ਅਪੱਛਰਾਂ ਆਦਿ ਨੇ ਸੁਅੰਬਰ ਕਰਕੇ ਜਾਣ ਲਿਆ ਕਿ ਹੁਣ ਅਸੀਂ ਮਹਾਂ ਸੂਰਮਿਆਂ ਨੂੰ ਵਰਾਂਗੀਆਂ ਇਸ ਵਾਸਤੇ ਉਹਨਾਂ ਨੇ ਇਹ ਇਕ ਵਿਆਹ ਦਾ ਸੁਅੰਬਰ ਕਰਕੇ ਜਾਣ ਲਿਆ।

੧੨. ਅਪੱਛਰਾ ਕਹਿੰਦੀਆਂ ਹਨ ਕਿ ਅਸੀਂ ਹੁਣ ਇਕ ਪੈਰ ਤੇ ਖੜੀਆਂ ਹੋ ਕੇ ਵੇਖਾਂਗੀਆਂ ਜਿਸ ਜਿਸ ਤਰ੍ਹਾਂ ਸੂਰਮੇ ਸ਼ਹੀਦ ਹੋਣਗੇ। ਉਸੇ ਉਸੇ ਤਰ੍ਹਾਂ ਉਹਨਾਂ ਨੂੰ ਪਾਲਕੀ ਵਿਚ ਪਾ ਕੇ ਅਮਰਾ ਪੁਰੀ ਨੂੰ ਲੈ ਜਾਵਾਂਗੀਆਂ।

੧੩. ਉਹਨਾਂ ਦੇ ਤਨਾਂ ਉਪਰ ਚੰਦਨ ਚੜ੍ਹਾ ਕੇ ਉਹਨਾਂ ਦੇ ਸਰੀਰਾਂ ਤੇ ਚੰਦਨ ਦੇ ਚਿਤ੍ਰ ਲਗਾ ਕੇ ਸੁੰਦਰ ਅੰਗਾਂ ਤੇ ਚੜ੍ਹਾਵਾਂਗੀਆਂ। ਜਿਸ ਦਿਨ ਸੁਅੰਬਰ ਦਾ ਸਮਰ ਕਰਕੇ ਉਹਨਾ ਦੇ ਪਰਮ ਪਿਆਰੇ ਨੂੰ ਹਾਸਲ ਕਰਾਂਗੀਆਂ।

੧੪. ਉਸ ਦਿਨ ਅਸੀਂ ਆਪਣੇ ਸਰੀਰ ਨੂੰ ਸਫਲ ਕਰਕੇ ਮੰਨਾਂਗੀਆਂ ਤੇ ਸਰੀਰ ਦੇ ਅੰਗਾਂ ਤੇ ਸ਼ਿੰਗਾਰ ਕਰਾਂਗੀਆਂ। ਜਿਸ ਦਿਨ ਸੁਅੰਬਰ ਰੂਪ ਇਸ ਜੁੱਧ ਨੂੰ ਜਿੱਤਣ ਵਾਲੇ ਪਾਰਸ ਨਾਥ ਨੂੰ ਅਸੀਂ ਵਰਾਂਗੀਆਂ ॥੩੪॥੧੦੮॥

੧੫. ਬਿਸਨ ਪਦ ॥ ਕਾਫੀ ॥ ਚਾਰੇ ਪਾਸੇ ਜੰਗ ਦੇ ਮਾਰੂ ਰਾਗ ਦੀਆਂ ਆਵਾਜਾਂ ਦੇ ਵਾਜੇ ਵੱਜਣ ਲੱਗੇ। ਪਕੜ ਪਕੜ ਕੇ ਗਦਾ, ਗੁਰਜ, ਧਰਮਵੀਰ ਹਠੀ ਜੁੱਧ ਦੇ ਵਿਚ ਆ ਕੇ ਗੱਜਣ ਲੱਗੇ ਅਤੇ ਉਹਨਾਂ ਨੇ

੧੬. ਬਾਣ ਕਮਾਣਾਂ ਪਰ ਧਰਕੇ ਕ੍ਰਿਪਾਨ ਤੇ ਬਰਛੀ ਆਦਿ ਤੀਰਾਂ ਦੀ ਵਰਤੋਂ ਕੀਤੀ ਤੇ ਸ਼ਸਤ੍ਰ ਚਲਾਏ। ਜਾਣੋ ਕਿ ਜਿਵੇਂ ਮਹਾਂ ਪਰਲੋ ਕਰਨ ਵਾਲਾ ਮੀਂਹ ਵਰਸਣ ਵੇਲੇ ਬਹੁਤ ਮੋਟੀਆਂ ਬੂੰਦਾਂ ਵਰਸਾਉਂਦਾ ਹੈ ਤਿਵੇਂ ਘੇਰੇ ਘਤ ਕੇ ਤੀਰ ਵਰਸਾਏ।

੧੭. ਜਿਹੜੇ ਲਗਦੇ ਸਾਰ ਇਕ ਦਮ ਢਾਲਾਂ ਤੇ ਸੰਜੋਆਂ ਨੂੰ ਵਿੰਨਕੇ ਫਟਾ ਫਟ ਪਾਰ ਨਿਕਲ ਗਏ ਅਤੇ ਖਟ ਪਟ ਵੇਖਦੇ ਵੇਖਦੇ ਸਾਰੀ ਧਰਤੀ ਨੂੰ ਵਿੰਨਕੇ ਪਤਾਲ ਲੋਕ ਵਿਚ ਜਾ ਪਹੁੰਚੇ। ਉਹ ਜੁਆਨ ਚਮਕਦੀ ਤਲਵਾਰ ਅਨੇਕ

੧੮. ਤਰ੍ਹਾਂ ਦੇ ਮਿਆਨਾਂ ਵਿਚੋਂ ਬਾਹਰ ਕੱਢਦੇ ਹਨ ਤੇ ਚਲਾ ਕੇ ਜਾਣੋ ਕਿ ਵੈਰੀ ਨੂੰ ਮਾਰ ਕੇ ਦੇਵ ਪੁਰੀ ਦਾ ਰਸਤਾ ਸਪਸਟ ਦਿਲ ਵਿਚ ਵਿਖਾ ਦਿੰਦੇ ਹਨ ॥੩੫॥੧੦੯॥

੧੯. ਬਿਸਨ ਪਦ ॥ ਰਾਗ ਸੋਰਠ ਵਿਚੋਂ ॥ ਅਨੇਕ ਸੰਨਿਆਸੀ ਤੀਰਾਂ ਨਾਲ ਵਿੰਨੇ ਗਏ। ਜਿਹੜੇ ਸਰੀਰ ਨੂੰ ਤਿਆਗ ਕੇ ਦੇਹ ਦਾ ਪ੍ਰੇਮ ਅਤੇ ਧਨ ਸੰਪਤ ਨੂੰ ਛੱਡਕੇ ਸੁਰਗਲੋਕ ਦੇ ਵਾਸੀ ਹੋ ਗਏ। ਢਾਲਾਂ ਤੇ ਸੰਜੋਆਂ ਅਤੇ ਝੰਡੇ, ਰਥ

੨੦. ਝੰਡੀਆਂ ਬਹੁਤ ਤਰ੍ਹਾਂ ਕਟਕੇ ਸੁਟ ਦਿਤੇ। ਕੋਈ ਇੰਦ੍ਰ ਪੁਰੀ

---

ਤੁਸੀਂ ਬਖਸ਼ਣੇ ਜੋਗ ਤੋਂ ਗੁਰੂ ਮੇਰੇ ਭਰਿਆ ਔਗੁਣਾਂ ਦਾ ਗੁਨਾਹਗਾਰ ਹਾਂ ਮੈਂ ॥
ਕਰੋ ਮੇਹਰ ਤੇ ਆਪਣੇ ਦਰੋਂ ਬਖਸ਼ੋ ਜਿਹੜੀ ਗੱਲ ਸੰਦਾ ਖਰੀਦਾਰ ਹਾਂ ਮੈਂ ॥
ਕਾਲੀਦਾਸ ਜੇ ਹੋਵੇ ਮੁਰਾਦ ਹਾਸਲ ਸਾਰੀ ਉਮਰ ਦਾ ਤਾਬਿਆਦਾਰ ਹਾਂ ਮੈਂ ॥

**ਗੁਰੂ ਭੋਲੇ ਨਾਥ ਦਾ ਉਪਦੇਸ਼:-**

ਕਿਸੇ ਜੀਵ ਨੂੰ ਮਾਰਨਾ ਮਾਸ ਖਾਣਾ ਲੈਣੀ ਮੂਲ ਸਵਾਦ ਨਾ ਤਰੀ ਦਾ ਓਏ ॥
ਦਿਲ ਦੇ ਵਿਚ ਨਾ ਰੱਖਣਾ ਖੋਟ ਮਾਸਾ ਹਰ ਕੋਈ ਗਾਹਕ ਹੁੰਦਾ ਚੀਜ ਖਰੀਦਾ ਓਏ ॥
ਕੁਤੇ ਨਫਸ ਨੂੰ ਜਿਨ੍ਹਾਂ ਨੇ ਕੈਦ ਕੀਤਾ ਉਨ੍ਹਾਂ ਵਾਸਤੇ ਹੁਕਮ ਕੀ ਬਰੀ ਦਾ ਓਏ ॥
ਜਿਥੇ ਸਗਨ ਨਾ ਕਰੇ ਪਸੰਦ ਮੁੰਡਾ ਉਥੇ ਚਾਕੀ ਮਾਪਿਆਂ ਬਰੀ ਦਾ ਓਏ ॥
ਚੰਮ ਵੇਖ ਸਫੈਦ ਨਾ ਕੈਦ ਹੋਣਾ ਕਰਨਾ ਹੁਸਨ ਪਸੰਦ ਨ ਪਰੀ ਦਾ ਓਏ ॥
ਪੰਜ ਤਤ ਦਾ ਕੀਤਾ ਸਰੀਰ ਮਾਲਕ ਕੌਣ ਮੁੱਲ ਪਾਏ ਕਾਰੀਗਰੀ ਦਾ ਓਏ ॥
ਹਰ ਇਕ ਜਗਾ ਮੌਜੂਦ ਪ੍ਰਮਾਤਮਾ ਹੈ ਤਾਰਨ ਤਰਨ ਹੀਰਾ ਨਾਮ ਧਰੀਦਾ ਓਏ ॥
ਕਾਲੀ ਦਾਸ ਮੋਇਆਂ ਕੀਕਣ ਜੀਵਣਾ ਏ ਅਤੇ ਜਿਉਂਦਿਆਂ ਕਿਸ ਤਰ੍ਹਾਂ ਮਰੀਦਾ ਓਇ ॥
ਉਹਨੂੰ ਅੱਖੀਆਂ ਦੇ ਨਾਲ ਰੱਬ ਇਸਦਾ ਪੂਰਾ ਗੁਰੂ ਤੇ ਜੀਦਾ ਪਕੀਨ ਹੈ ਓਇ ॥
ਨਜਰ ਆਂਵਦਾ ਮੂਲਨਾਂ ਮੂਰਖਾਂ ਨੂੰ ਬੁੱਧੀ ਪਾਪ ਦੇ ਨਾਲ ਮਲੀਨ ਹੈ ਓਇ ॥
ਓਹਦਾ ਰੰਗ ਨਾ ਰੂਪ ਨਾ ਰੇਖ ਕੋਈ ਕੋਝਾ ਨਹੀ ਨ ਮੂਲ ਹੁਸੀਨ ਹੈ ਓਇ ॥
ਨਾ ਕੋਈ ਜਨਮ ਉਹਦਾ ਨਾ ਕੋਈ ਜਾਤ ਉਹਦੀ ਨਾ ਕੋਈ ਮਜ਼੍ਹਬ ਉਹਦਾ ਨਾ ਕੋਈ ਦੀਨ ਹੈ ਓਏ ॥
ਸਾਦੀ ਗਮੀ ਨਾ ਉਸਨੂੰ ਰੰਜ ਰਾਹਤ ਨ ਉਹ ਖੁਸ਼ੀ ਨ ਕਦੇ ਗਮਗੀਨ ਹੈ ਓਏ ॥
ਸੱਜਣ ਨਾ ਕੋਈ ਉਸਦਾ ਮੂਲ ਦੁਸਮਣ ਦੁਖੀ ਸੁਖੀ ਨਾ ਕਿਸੇ ਦਾ ਦੀਨ ਹੈ ਓਏ ॥
ਨੱਕ ਮੂੰਹ ਨ ਹੱਥ ਨ ਪੈਰ ਉਸਦੇ ਨਾ ਉਹ ਆਂਵਦਾ ਨਾ ਉਹ ਜਾਂਵਦਾ ਖਾਣ ਨ ਪੀਣ ਹੈ ਓਏ ॥
ਨਾ ਹੀ ਰੱਬ ਨੂੰ ਕਿਸੇ ਦਾ ਖੌਫ ਖਤਰਾ ਨਾ ਉਹ ਮੰਨਦਾ ਕਿਸੇ ਦੀ ਈਨ ਹੈ ਓਏ ॥
ਨਾ ਉਹ ਪ੍ਰਖਾਂ ਨਾ ਬਾਲ ਨਾ ਬਿਰਧ ਬੁੱਢਾ ਨਾ ਉਹ ਨਰ ਨਾ ਵਿਦ ਮਦੀਨ ਹੈ ਓਏ ॥
ਹਿੰਦਸਤਾਨ ਨਾ ਜਰਮਨ ਰੁਸ ਅੰਦਰ ਨ ਉਹ ਵਿਚ ਜਾਪਾਨ ਨਾ ਚੀਨ ਹੈ ਓਏ ॥
ਨਾ ਉਹ ਸਿੱਖ ਈਸਾਈ ਨ ਆਰੀਆ ਹੈ ਨਾ ਹੀ ਰੱਬ ਹਿੰਦੂ ਮੁਸਲਮਾਨ ਹੈ ਓਏ ॥
ਨਾ ਉਹ ਸਤਵੇ ਰਹੇ ਅਸਮਾਨ ਉਤੇ ਨਾ ਉਹ ਛੁਪਿਆ ਵਿਚ ਜ਼ਮੀਨ ਹੈ ਓਏ ॥
ਨਾ ਤੇ ਅਸੀ ਨਾ ਅਸਾਂ ਤੇ ਵੱਖਰਾ ਹੈ ਜਲ ਦਾ ਮੇਲ ਜੈਸੇ ਮੀਨ ਹੈ ਓਏ ॥
ਕਾਲੀਦਾਸ ਇਕੋ ਜਿਹਾ ਸਾਰਿਆਂ ਦਾ ਸਾਰੇ ਕਹਿਣ ਰਬੁੱਲ-ਆਲਮੀਨ ਹੈ ਓਏ ॥ ਪੰ: ੧੨੦-੨੧

ਭਏ ਇੰਦ੍ਰ ਪੁਰ ਜਮ ਪੁਰ ਸੁਰਪੁਰ ਨਿਰਖ ਲਜਾਏ ॥ [੧]ਭੂਖਨ ਬਸਤ੍ਰ ਰੰਗ ਰੰਗਨ ਕੇ ਛੁਟ ਛੁਟ ਭੂਮ ਗਿਰੇ ॥ ਜਨੁਕ ਅਸੋਕ ਬਾਗੁ ਦਿਵਪਤ ਕੇ ਪੁਹਪ ਬਸੰਤਿ ਝਰੇ ॥ [੨]ਕਟਿ ਕਟਿ ਗਿਰੇ ਗਜਨ ਕੁੰਭ ਸਥਲ ਮੁਕਤਾ ਬਿਥੁਰਿ ਪਰੇ ॥ ਜਾਨੁਕ ਅੰਮ੍ਰਿਤ ਕੁੰਡ ਮੁਖ ਛੂਟੇ ਜਲਕਨ ਸੁਭਗ ਝਰੇ ॥੩੬॥੧੧੦॥ [੩]ਦੇਵ ਗੰਧਾਰੀ ਦੂਜੀ ਤਰਾ ॥ [੪]ਦੁਹ ਦਿਸ ਪਰੇ ਬੀਰ ਹੰਕਾਰ ॥ ਕਾਢਿ ਕਾਢਿ ਕ੍ਰਿਪਾਣ ਧਾਵਤ ਮਾਰ ਮਾਰ ਉਚਾਰ ॥ [੫]ਪਾਨ ਰੋਕ ਸਰੋਖ ਰਾਵਤ ਕ੍ਰੁੱਧ ਜੁੱਧ ਫਿਰੇ ॥ ਗਾਹਿ ਗਾਹਿ ਗਜੀ ਰਥੀ ਰਣ ਅੰਤ ਭੂਮ ਗਿਰੇ ॥ [੬]ਤਾਨ ਤਾਨ ਸੰਧਾਨ ਬਾਨ ਪ੍ਰਮਾਨ ਕਾਨ ਸੁਬਾਹ ॥ ਬਾਹਿ ਬਾਹਿ ਫਿਰੇ ਸੁਬਾਹਨ ਛੱਤ੍ਰ ਧਰਮ ਨਿਬਾਹਿ ॥ [੭]ਬੇਧ ਬੇਧ ਸੁ ਬਾਨ ਅੰਗ ਜੁਆਨ ਜੁਝੇ ਐਸ ॥ ਭੂਰਿ ਭਾਰਥ ਕੇ ਸਮੇ ਸਰ ਸੇਜ ਭੀਖਮ ਜੈਸ ॥੩੭॥੧੧੧॥ ਬਿਸਨਪਦ ॥ ਸਾਰੰਗ ॥ ਇਹ ਬਿਧਿ ਬਹੁਤੁ ਸੰਨਯਾਸੀ ਮਾਰੇ ॥ ਕੇਤਿਕ ਬਾਂਧ ਬਾਰ ਮੋ ਬੋਰੇ ਕਿਤੇ ਅਗਨ ਮੋ ਜਾਰੇ ॥ [੯]ਕੇਤਨ ਏਕ ਹਾਥ ਕਟ ਡਾਰੇ ਕੇਤਨਿ ਕੇ ਦ੍ਵੈ ਹਾਥ ॥ ਤਿਲ ਤਿਲ ਪਾਇ ਰਥੀ ਕਟਿ ਡਾਰੇ ਕਟੇ ਕਿਤਨ ਕੇ ਮਾਥ॥ [੧੦]ਛਤ੍ਰ ਚਮੂ ਰਥ ਬਾਜ ਕਿਤਨ ਕੇ ਕਾਟਿ ਕਾਟਿ ਰਣ ਡਾਰੇ ॥ ਕੇਤਨ ਮੁਕਟ ਲਕੁਟ ਲੈ ਤੋਰੇ ਕੇਤਨ ਜੂਟ ਉਪਾਰੇ ॥ [੧੧]ਭਕਿ ਭਕਿ ਗਿਰੇ ਭਿੰਭਰ ਬਸੁਧਾ ਪਰ ਘਾਇ ਅੰਗ ਭਿਭਕਾਰੇ ॥ ਜਾਨੁਕ ਅੰਤ ਬਸੰਤ ਸਬੈ ਮਿਲਿ ਚਾਚਰ ਖੇਲ ਸਿਧਾਰੇ॥੩੮॥੧੧੨॥ [੧੨]ਬਿਸਨਪਦ ॥ ਅਡਾਨ ॥ [੧੩]ਚੁਪਰੇ ਚਾਰ ਚਿਕਨੇ ਕੇਸ॥ ਆਨ ਆਨ ਫਿਰੀ ਚਹੂੰ ਦਿਸ ਨਾਰ ਨਾਗਰ ਭੇਸ ॥ [੧੪]ਚਿਬਕ ਚਾਰ ਸੁਧਾਰ ਬੇਸਰ ਡਾਰ ਕਾਜਰ ਨੈਨ ॥ ਜੀਵ ਜੰਤਨਕਾ ਚਲੀ ਚਿਤ ਲੇਤ ਚੋਰਸ ਮੈਨ॥ [੧੫]ਦੇਖ ਰੀ, ਸੁ ਕੁਮਾਰ ਸੁੰਦਰ; ਆਜੁ ਬਰ ਹੈ ਬੀਰ ॥ ਬੀਨ ਬੀਨ ਧਰੋ ਸਬੰਗਨ ਸੁੱਧ ਕੇਸਰ ਚੀਰ ॥ [੧੬]ਚੀਨ ਚੀਨ ਬਰਿ ਹੈ ਸੁਬਾਹ ਸੁ ਮੱਧ ਜੁੱਧ ਉਛਾਹ॥ ਤੇਗ ਤੀਰਨ ਬਾਨ ਬਰਛਨ ਜੀਤ ਕਰਿ ਹੈ ਬਯਾਹ[ੳ] ॥੩੯॥੧੧੩॥ [੧੭]ਬਿਸਨਪਦ॥ ਸੋਰਠ ॥ ਕਹ ਲੌ ਉਪਮਾ ਇਤੀ ਕਰੌਂ ॥ ਗ੍ਰੰਥ ਬਢਨ ਕੇ ਕਾਜ ਸੁਨਹੁ ਜੂ; ਚਿਤ ਮੈ ਅਧਿਕ ਡਰੌਂ ॥ [੧੮]ਤਊ ਸੁਧਾਰ ਬਿਚਾਰ ਕਥਾ ਕਹਿ; ਕਹਿ ਸੰਛੇਪ ਬਖਾਨੋ॥ ਜੈਸੇ ਤਵ ਪ੍ਰਤਾਪ ਕੇ ਬਲ ਤੇ ਜਥਾ ਸਕਤਿ ਅਨਮਾਨੋ॥ [੧੯]ਜਬ ਪਾਰਸ ਇਹ ਬਿਧ ਰਨ ਮੰਡਯੋ ਨਾਨਾ ਸਸਤ੍ਰ ਚਲਾਏ ॥ ਹਤੇ ਸੁ ਹਤੇ ਜੀਅ ਲੈ ਭਾਜੇ; ਚਹੁਦਿਸ ਗਏ ਪਰਾਏ ॥ [੨੦]ਜੇ ਹਠ ਤਿਆਗ ਆਨ ਪਗ ਲਾਗੇ; ਤੇ ਸਬ ਲਏ ਬਚਾਈ ॥ ਭੂਖਨ ਬਸਨ ਬਹੁਤੁ ਬਿਧਿ ਦੀਨੇ; ਦੈ ਦੈ ਬਹੁਤ ਬਡਾਈ॥੪੦॥

---

ੳ. ਬਰਾਤੀ ਬਣਾ ਕੇ ਲਾੜੇ ਬਣਕੇ ਆਏ ਹਨ ਅਸੀਂ ਉਹਨਾਂ ਨਾਲ ਵਿਆਹ ਕਰਾਂਗੀਆਂ । ਗੁਰੂ ਜੀ ਜੋਧਿਆਂ ਦਾ ਹੌਸਲਾ ਤੇ ਦਲੇਰੀ ਨੂੰ ਹੱਲਾ ਛੇਰ ਦੱਸਦੇ ਹਨ ਕਿ ਜਿਹੜੇ ਸੂਰਮੇ ਸਸਤ੍ਰਾ ਦੇ ਨਾਲ ਜੁੱਧ ਬਹਾਦਰੀ ਨਾਲ ਕਰਦੇ ਹੋਏ ਮੌਤ ਲਾੜੀ ਨਾਲ ਵਿਆਹ ਕਰਾ ਲੈਂਦੇ ਨੇ ਉਸ ਨੂੰ ਸਵਰਗ ਦੀਆਂ ਸਹੂਲਤਾਂ ਜੋ ਅਪਛਰਾਂ ਰੂਪ ਹਨ ਆਪ ਤੋਂ ਆਪ ਆ ਕੇ ਮਿਲਦੀਆਂ ਹਨ । ਯਾਦ ਰਖੋ ਜਿਥੇ ਗੁਰੂ ਜੀ ਸਵਰਗ ਦੀ ਅਪੱਛਰਾ ਦਾ ਤਾਕਾ ਵਖਾਉਂਦੇ ਹਨ ਉਹ ਸਵਰਗ ਦੀਆਂ ਸਹੂਲਤਾਂ ਹੀ ਅਪੱਛਰਾ ਦਾ ਰੂਪ ਹਨ ।

---

**ਰਾਂਝਾ ਗੌਰਖ ਨਾਥ ਅਤੇ ਜੋਗ ਲੈਣ ਲਈ ਕਹਿੰਦਾ ਹੈ ਅਗੋਂ ਨਾਥ ਜੀ ਉਸ ਨੂੰ ਉਪਦੇਸ ਕਰਦੇ ਹਨ :-**

ਜੱਗ ਉਹਨਾਂ ਤੇ ਨਹੀਂ ਇਤਬਾਰ ਕਰਦਾ ਐਵੇਂ ਝੂਠੀਆਂ ਸੌਹੁਆਂ ਨੂੰ ਖਾਣ ਜਿਹੜੇ ॥
ਪਿਤਰ ਸੁਰਗ ਨੂੰ ਮੂਲਨਾ ਪਹੁੰਚਦੇ ਨੇ ਲੁਟ ਮਾਰ ਕਰਕੇ ਕਰਨ ਦਾਨ ਜਿਹੜੇ ॥
ਦੌਲਤ ਨਹੀਂ ਮਜ਼ਦੂਰੀਆਂ ਨਾਲ ਜੁੜਦੀ ਵਾਣ ਵੱਟਕੇ ਕਰਨ ਗੁਜਰਾਨ ਜਿਹੜੇ ॥
ਨਿਯਤ ਹਾਰਿਆ ਰਹੇ ਨੇ ਕੁੱਖ ਕੰਨੀ ਕੋਲ ਹੁੰਦਿਆਂ ਕਰਜ ਉਠਾਣ ਜਿਹੜੇ ॥
ਵਿਚ ਦੁਹਾਂ ਜਹਾਨਾਂ ਦੇ ਮੂੰਹ ਕਾਲਾ ਕਰ ਕਰ ਨਿੰਦਿਆ ਭਾਰ ਉਠਾਣ ਜਿਹੜੇ ॥
ਦਰਸਨ ਕੀਤਿਆਂ ਉਹਨਾਂ ਦਾ ਪਾਪ ਲੱਗੇ ਲਾਕੇ ਲੂਤੀਆਂ ਲੋਕ ਲੜਾਨ ਜਿਹੜੇ ॥
ਨਹੀਂ ਕਾਇਰਾਂ ਕਦੇ ਸਵਰਗ ਮਿਲਦਾ ਵਿਚ ਜੰਗ ਦੇ ਪਿੱਠ ਵਿਖਾਣ ਜਿਹੜੇ ॥
ਨਹੀਂ ਹੋਂਵਦੀ ਕਦੀ ਮੁਰਾਦ ਹਾਸਲ ਨਿਤ ਬਦਲਦੇ ਫਿਰਨ ਅਸਥਾਨ ਜਿਹੜੇ ॥
ਪੁੱਠੀ ਖੱਲ ਲਹਿੰਦੀ ਵਾਂਗ ਬੱਕਰੇ ਦੇ ਮੁਫਤੀ ਮਾਲ ਹਰਾਮ ਦਾ ਖਾਣ ਜਿਹੜੇ ॥

ਕੋਈ ਜਮਪੁਰੀ ਵਿਚ ਜਾ ਕੇ ਸੁਭਾਇਮਾਨ ਹੋ ਗਏ ਜਿਨ੍ਹਾਂ ਨੂੰ ਵੇਖਕੇ ਇਹ ਪੁਰੀਆਂ ਸ਼ਰਮਸਾਰ ਹੋ ਗਈਆਂ ਹਨ ।

੧. ਉਹਨਾਂ ਦੇ ਜੇਵਰ, ਬਸਤ੍ਰ ਰੰਗਾਂ, ਰੰਗਾਂ ਦੇ ਉਹਨਾਂ ਦੇ ਹਥੋਂ ਨਿਕਲਕੇ ਧਰਤੀ ਤੇ ਡਿਗ ਪਏ ।

੨. ਜੋ ਐਉਂ ਜਾਪਦੇ ਹਨ ਜਾਣੋ ਕਿ ਇੰਦ੍ਰ ਦੇ ਅਸੋਕ ਦੇ ਬਾਗ ਕੱਟੇ ਜਾਣ ਤੇ ਬਸੰਤ ਦੇ ਮਹੀਨੇ ਫੁਲ ਝੜ ਪਏ ਹਨ ਜੋ ਧਰਤੀ ਤੇ ਡਿਗੇ ਪਏ ਹਨ । ਹਾਥੀਆਂ ਦੇ ਸਿਰ ਵੱਢ ਵੱਢ ਕੇ ਡਿੱਗੇ ਹਨ, (ਕੁੰਭ ਸਥਲਾਂ) ਮੱਥਿਆਂ ਅਤੇ ਗਲਿਆਂ ਵਿਚੋਂ ਨਿਕਲੇ ਮੋਤੀ ਬਖੇਰੇ ਪਏ ਨੇ । ਇਉਂ ਜਾਣ ਲਵੋ ਕਿ ਅੰਮ੍ਰਿਤ ਕੁੰਡ ਦਾ ਮੂੰਹ ਖੁੱਲ ਗਿਆ ਜਾਣੋ ਉਹ ਸਾਰਾ ਹੀ ਖਿੰਡ ਗਿਆ ਹੈ ॥੩੬॥੧੧੦॥

੩. ਰਾਗ ਦੇਵ ਗੰਧਾਰੀ ॥ ਦੂਜੀ ਤਰਜ ਵਿਚ ॥

੪. ਦੂੰਹੀ ਪਾਸੀਂ ਸੂਰਮੇ ਲਲਕਾਰਾ ਮਾਰ ਵੰਗਾਰ ਕੇ ਪੈ ਗਏ। ਤਲਵਾਰਾਂ ਖੈਂਚ ਕੇ ਮਾਰੋ ਮਾਰ ਕਹਿੰਦੇ ਹੋਏ ।

੫. ਪੈਰ ਜਮਾ ਕੇ ਕ੍ਰੋਧ ਨਾਲ ਭਰੇ ਹੋਏ ਜੁਧ ਕਰਦੇ ਫਿਰਦੇ ਹਨ। ਸੂਰਮਿਆਂ ਨੂੰ ਗਾਹੁੰਦੇ ਹੋਏ ਰਥੀਆਰਾਂ ਨੂੰ ਮਾਰਦੇ ਹੋਏ ਅੰਤ ਧਰਤੀ ਤੇ ਡਿਗ ਪਏ ।

੬. ਕਮਾਣ ਨੂੰ ਖਿੱਚ ਖਿਚਕੇ ਕੰਨਾਂ ਤਕ ਤੀਰਾਂ ਨੂੰ ਨਿਸ਼ਾਨੇ ਤੇ ਚਲਾ ਰਹੇ ਹਨ । ਸਾਰੇ ਜੋਧਿਆਂ ਦੇ ਵਿਚੀਂ ਆਪਣਾ ਛਤ੍ਰੀ ਧਰਮ ਨਿਬਾਹੁੰਦੇ ਹਨ ।

੭. ਵੈਰੀਆਂ ਦੇ ਅੰਗ ਵਿੰਨ ਵਿੰਨ ਕੇ ਤੀਰਾਂ ਦੇ ਨਾਲ ਜੁਆਨ ਇਸ ਤਰ੍ਹਾਂ ਝੂਝ ਗਏ ਪਏ ਸਨ । ਜਿਸ ਤਰ੍ਹਾਂ ਮਹਾਂ ਭਾਰਤ ਦੇ ਜੁੱਧ ਸਮੇਂ ਭੀਸ਼ਮ ਪਿਤਮਾ ਤੀਰਾਂ ਦੀ ਸੇਜ ਤੇ ਪਿਆ ਸੀ ॥੩੭॥੧੧੧॥

੮. ਬਿਸਨ ਪਦ ॥ ਰਾਗ ਸਾਰੰਗ ॥ ਇਸ ਤਰ੍ਹਾਂ ਬਹੁਤ ਸਾਰੇ ਸੰਨਿਆਸੀ ਮਾਰ ਦਿਤੇ ਕਿਤਨੇ ਹੀ ਵਿੰਨ ਕੇ ਪਾਣੀ ਵਿਚ ਡੋਬ ਦਿਤੇ ਕਿਤਨੇ ਹੀ ਅੱਗ ਵਿਚ ਪਾ ਕੇ ਸਾੜ ਦਿਤੇ ।

੯. ਕਿਤਨਿਆਂ ਦਾ ਇਕ ਹੱਥ ਕੱਟ ਦਿਤਾ ਕਿਤਨਿਆਂ ਦੇ ਦੋਏ ਹੱਥ । ਪੈਦਲ ਤੇ ਰਥੀ ਤਿਲ ਤਿਲ ਕਰਕੇ ਕਟ ਦਿਤੇ ਕਿਤਨਿਆ ਦੇ ਮੱਥੇ ਕੱਟੇ ਗਏ ।

੧੦. ਕਿਤਨਿਆਂ ਦੇ ਛਤਰ, ਢਾਲਾਂ, ਰਥ, ਘੋੜੇ ਕਿਤਨੇ ਹੀ ਕਟ ਕਟ ਕੇ ਰਣ ਖੇਤ ਵਿਚ ਸੁਟ ਦਿਤੇ । ਕਿਤਨਿਆਂ ਦੇ ਡੰਡੇ ਸੋਟੇ ਮਾਰਕੇ ਜਟਾਂ ਦੇ ਬਣੇ ਮੁਕਟ ਤੋੜ ਦਿਤੇ ਕਿਤਨਿਆਂ ਦੇ ਜੂੜੇ ਕੀਤੇ ਪੁਟ ਸੁਟੇ ।

੧੧. ਭਕ ਭਕ ਕਰਕੇ ਖ਼ੂਨ ਚੋਂਦਾ ਹੈ - ਘੁਮਕੇ ਧਰਤੀ ਤੇ ਡਿਗ ਪਏ ਹਨ ਜ਼ਖ਼ਮਾਂ ਨਾਲ ਸਾਰੇ ਅੰਗ ਭਰੇ ਹੋਏ ਹਨ । ਜਾਣੋ ਬਸੰਤ ਦੇ ਅੰਤਲੇ ਸਮੇਂ ਸਾਰੇ ਹੀ ਮਿਲਕੇ ਹੋਲੀ ਖੇਡਕੇ ਆਏ ਹਨ ॥੩੮॥੧੧੨॥

੧੨. ਬਿਸਨ ਪਦ ॥ ਅਡਾਨ ॥

੧੩. ਜਿਨ੍ਹਾਂ ਇਸਤਰੀਆਂ ਦੇ ਕੇਸ ਮੱਖਣ ਨਾਲ ਚੋਪੜੇ ਹੋਏ ਚਿਕਨੇ ਹਨ ਉਹ ਆ ਆ ਕੇ ਚਾਰੇ ਪਾਸੇ ਫਿਰਦੀਆਂ ਹਨ ਨਾਰਾਂ ਸ਼ਹਿਰੀ ਭੇਸ ਦੇ ਵਿਚ ਪ੍ਰੰਤੂ ਹਨ ਸੁਰਗ ਦੀਆਂ ਅਪੱਛਰਾਂ।

੧੪. ਜਿਨ੍ਹਾਂ ਦੀਆਂ ਸੁੰਦਰ ਠੋਡੀਆਂ ਮੱਥੇ ਦਾ ਮਛਲੀ ਗਹਿਣਾ ਪਾ ਕੇ ਤੇ ਨੇਤਰਾਂ ਵਿਚ ਸੁਰਮਾ ਪਾਇਆ ਹੋਇਆ ਹੈ ।

੧੫. ਉਹਨਾਂ ਅਗੇ ਮਾੜੇ ਮੋਟੇ ਦੀ ਕੀ ਗਲ ਹੈ ਕਾਮਦੇਵ ਦਾ ਵੀ ਚਿਤ ਚੁਰਾ ਲੈਂਦੀਆਂ ਹਨ । ਜੋ ਇਕ ਦੂਜੀ ਨੂੰ ਕਹਿੰਦੀ ਹੈ ਉਹ ਸੁਰਗ ਦੀ

੧੬. ਅਪੱਛਰਾ - ਆਹ ਦੇਖ ਨੀ ਕਿੱਡਾ ਸੋਹਣਾ ਜੁਆਨ ਸੁੰਦਰ ਕੁਮਾਰ ਪਿਆ ਹੈ ਸੂਰਮਾ ਮੈਂ ਅੱਜ ਇਸਨੂੰ ਵਰਾਂਗੀ ਜੋ ਬੜਾ ਸੂਰਮਾ ਹੈ । ਚੁਣ ਚੁਣ ਕੇ ਸਾਰੀਆਂ ਨੇ ਵਰ ਲਏ ਹਨ ਜਿਹੜੇ ਜੁਧ ਕਰਨ ਵਿਚ ਸ੍ਰੋਮਣੀ ਸਿਰ ਦੇ ਦੁਪੱਟੇ ਮੇਂ ਜਾਂਦੇ ਸਨ ਜਿਨ੍ਹਾਂ ਨੇ ਜੁੱਧ ਵਿਚ ਹੌਂਸਲਾ ਦਿਖਾਇਆ ਹੈ । ਉਹਨਾਂ ਨੂੰ ਛਾਂਟ-ਛਾਂਟ ਕੇ ਬਰਾਂਗੀਆਂ । ਜਿਨ੍ਹਾਂ ਨੇ ਤਲਵਾਰ, ਤੇਗ, ਤੀਰ, ਬਰਛੀਆਂ ਨੂੰ ਹੀ ਬਰਾਤੀ ਬਣਾਕੇ ਉਹਨਾਂ ਨਾਲ ਵਿਆਹ ਕਰਾਂਗੀਆਂ ॥੩੯॥੧੧੩॥

੧੭. ਬਿਸਨ ਪਦ ॥ ਰਾਗ ਸੋਰਠ ॥ ਇਹਨਾਂ ਦੀ ਮੈਂ ਕਿਥੋਂ ਤਕ ਵਡਿਆਈ ਕਰਾਂ । ਪਾਠਕੋ ਮੈਂ ਗਰੰਥ ਵਧਣ ਦੇ ਕੰਮ ਤੋਂ ਆਪਣੇ ਚਿਤ ਵਿਚ ਬਹੁਤ ਭੈ ਮੰਨਦਾ ਹਾਂ ਤੁਸੀਂ ਮੇਰੀ ਇਹ ਸੁਣ ਲਵੋ ।

੧੮. ਪਰ ਫੇਰ ਵੀ ਸੰਵਾਰ ਕੇ ਐਨ ਵਿਚਾਰ ਕੇ ਸੰਖੇਪ ਦੇ ਵਿਚ ਕਹਿਕੇ ਦੱਸਦਾ ਹਾਂ । ਹੇ ਅਕਾਲ ਪੁਰਖ ਜਿਸ ਤਰ੍ਹਾ ਤੇਰੇ ਪਰਤਾਪ ਕਰਕੇ ਤੇ ਬਲ ਦੇ ਸਹਾਰੇ ਆਪਣੀ ਸ਼ਕਤੀ ਅਨੁਸਾਰ ਅਨੁਮਾਨ ਕਰਦਾ ਹਾਂ ।

੧੯. ਜਿਸ ਵੇਲੇ ਪਾਰਸ ਨਾਥ ਨੇ ਇਹ ਜੁੱਧ ਅਰੰਭ ਕੀਤਾ ਅਨੇਕ ਪ੍ਰਕਾਰ ਦੇ ਸ਼ਸ਼ਤਰ ਚਲਾਏ । ਜਿਹੜੇ ਮਾਰੇ ਗਏ ਉਹ ਤਾਂ ਮਾਰੇ ਗਏ ਜਿਹੜੇ ਜਾਨ ਲੈ ਕੇ ਭੱਜ ਗਏ ਚਾਰੇ ਪਾਸਿਆਂ ਨੂੰ ।

੨੦. ਜਿਹੜੇ ਜਿਦ ਨੂੰ ਛੱਡਕੇ ਪੈਰਾਂ ਨਾਲ ਆ ਲੱਗੇ ਉਹਨਾਂ ਨੂੰ ਜਿੰਦਾ ਬਚਾ ਲਿਆ ਸਭਨਾਂ ਨੂੰ । ਗਹਿਣੇ ਤੇ ਬਸਤ੍ਰ ਬਹੁਤ ਤਰ੍ਹਾਂ ਦੇ ਦਿਤੇ ਅਤੇ ਸਨਮਾਨ ਦੇ ਦੇ ਕੇ ਤੋਰ ਦਿੱਤਾ॥ ੪੦॥੧੧੪॥

---

☚ ਵਿਚ ਦੋਜਖਾਂ ਲੈਣ ਸਜਾਈਆਂ ਨੂੰ ਮੁੱਕਰ ਜਾਂਵਦੇ ਧਰੀ ਅਮਾਨ ਜਿਹੜੇ ॥
ਫੋਕੇ ਸੰਖ ਵਜਾਂਵਦੇ ਵਾਂਗ ਦੀਪੇ ਬਿਨਾਂ ਕਰਨੀਉਂ ਕਰਨ ਗਿਆਨ ਜਿਹੜੇ ॥
ਖਾਲੀ ਦੂਰ ਅੰਦੇਸੀਉਂ ਪਸੂ ਸਮਝੋ ਨਹੀਂ ਸਮਝਦੇ ਲਾਭ ਤੇ ਹਾਨ ਜਿਹੜੇ ॥
ਨੇਕੀ ਖੱਟ ਲੈ ਬੀਜ ਲੈ ਭਲਾ ਕੋਈ ਚਲੇ ਜਾਣਗੇ ਅੰਤ ਮਹਿਮਾਨ ਜਿਹੜੇ ॥
ਕਾਲੀ ਦਾਸ ਪ੍ਰਾਪਤੀ ਮੁਗਤ ਨਾਹੀ ਪਿਛੇ ਰੰਨ ਦੇ ਕੰਨ ਪੜਵਾਣ ਜਿਹੜੇ ॥ਪੰ: ੧੦੮॥

**ਬੇਨਤੀ ਜੀਵ ਕੀ—**

ਜੀਵੇ ਆਖਿਆ ਗੁਰੂ ਜੀ ਮਾਫ ਰਖੋ ਮੈਨੂੰ ਮੁਗਤ ਨ ਅੰਦਰੋਂ ਭੁਲਦੀਏ ॥
ਐਸੀ ਤਾਰ ਪ੍ਰੇਮ ਦੀ ਰਹੇ ਲਗੀ ਅੱਖੀ ਨਸ਼ੇ ਦੇ ਨਾਲ ਨਾ ਖੱਲ੍ਹ ਦੀ ਏ ॥
ਉਹਦੇ ਪਿਛੇ ਭਰਾਵਾਂ ਤੇ ਅੰਤ ਹੋਇਆ ਸਾਂਝ ਰਹੀ ਨਹੀਂ ਚੌਂਕੇ ਚੁੱਲਦੀਏ ॥
ਜਿਚਰ ਤੀਕ ਨਾ ਅੰਦਰੋਂ ਕਰਾਂ ਦਰਸ਼ਨ ਸਗ੍ਹਿਉਂ ਅੱਖੀਆਂ ਦੇ ਅੱਗੇ ਫੁੱਲਦੀਏ ॥

ਇਸ ਅਨਮੋਲ ਕਵੀ ਨੇ ਰਾਂਝੇ ਦੇਰੂਪ ਵਿਚ ਹੀਰ ਦੇ ਵਿਆਹ ਪਿਛੋਂ ਫਰਾਖ ਦਰਦ ਦਾ ਬਾਰਹ ਮਾਹਾ ਲਿਖ ਦਿਤਾ ਹੈ ਜਿਸ ਵਿਚੋਂ ਵੰਨਗੀ ਮਾਤ੍ਰ ਚੰਦ ਲਾਈਨਾ ਪੇਸ਼ ਹਨ:-

ਚੜੇ ਮਾਘ ਕਲੇਜੇ ਨੂੰ ਭੁਨਿਜਉ ਦੀ ਸਾਢ ਛੱਡਿਉ ਈ ਉਤੇ ਕੋਲਿਆਂ ਦੇ ॥
ਜੀਵ ਨਾਲ ਜਿਉਂ ਮੁਗਤੀਦੇ ਕੀ ਹੁੰਦੀ ਕੌਣੁ ਦੁਖ ਵੰਡੇ ਦੁਖੀ ਭੋਲਿਆਂ ਦੇ ॥
ਕੰਨੋ ਸੁਣਨ ਨਾ ਅਖੀਓ ਤਕਦੇ ਨੀ ਵੱਸ ਪਏ ਹਾਂ ਅੰਨਿਆਂ ਬੋਲਿਆਂ ਦੇ ॥
ਵਾਂਗੂੰ ਉਤਨੇ ਮੂਲ ਨ ਨਜ਼ਰ ਆਈਉ ਉੱਡੀਉ ਵਾਉ ਵਰੋਲਿਆਂ ਦੇ ॥
ਨਾਲ ਢੋਲ ਢਮੱਕਿਆਂ ਜੰਞ ਢੁਕੀ ਠਾਹ ਠਾਹ ਹੋਣੀ ਨਾਲ ਗੋਲਿਆਂ ਦੇ ॥
ਪਰ ਦੁਸ਼ਮਣਾ ਮਿਲਣ ਵਧਾਈਆਂ ਨੀ ਸਾਡੇ ਅੱਗ ਪਈ ਵਿਚ ਝੋਲਿਆਂ ਦੇ ॥
ਦਾਜ ਪਿਆ ਚਾਂਦੀ ਦੇ ਭਾਂਡਿਆਂ ਦਾ ਸੋਨਾ ਘੜਿਆ ਸੈਂਕੜੇ ਤੋਲਿਆਂ ਦੇ ॥
ਆਪ ਸੁੱਤੀਉਂ ਰੰਗ ਮਹੱਲ ਚੜਕੇ ਅਸਾਂ ਰਾਤ ਕੱਟੀ ਵਿਚ ਖੋਲਿਆ ਦੇ ॥
ਕਾਲੀ ਦਾਸ ਸੂਲੀ ਤੇ ਚਾੜ ਆਸ਼ਕਾਂ ਨੂੰ ਆਪ ਵਿੱਚ ਹੋ ਬੈਠਉਂ ਡੋਲੀਆਂ ਦੇ ॥ਪੰ: ੬੧॥

**ਰਾਂਝੇ ਦੀ ਗੁਰੂ ਅਗੇ ਬੇਨਤੀ**

ਗੁਰੂ ਕਰੋ ਕਿਰਪਾ ਦਿਲੋਂ ਭੁੱਲ ਜਾਵਾਂ ਦੁਖ ਦਰਦ ਮੁਸੀਬਤਾਂ ਝਾਗੀਆਂ ਨੂੰ ॥
ਧੂਤੇ ਵੰਝਲੀ ਅਸੀਂ ਵੰਜਾਣ ਸਿਖੇ ਜੱਟ ਪਾਂਵਦੇ ਭੰਗੜੇ ਬਾਘੀਆਂ ਨੂੰ ॥
ਦਾਉ ਲੱਗੇ ਸਮੂਲੜਾ ਲੁਟ ਲੈਂਦੇ ਅਸਾਂ ਵੇਖਿਆ ਇਨ੍ਹਾਂ ਤਿਆਗੀਆਂ ਨੂੰ ॥
ਜਿਹੜੇ ਸ਼ਬਦ ਅਨਹਦ ਦਾ ਪਾ ਕੰਨੀ ਕਿਥੋਂ ਸੱਦ ਲਿਆਵਾਂ ਰਾਗੀਆਂ ਨੂੰ ॥ ☞

॥੧੧੪॥ [੧]ਕਾਫੀ ॥ ਪਾਰਸ ਨਾਥ ਬਡੋ ਰਣ ਪਾਰਯੋ ॥ ਆਪਨ ਪ੍ਰਚੁਰ ਜਗਤ ਮਤੁ ਕੀਨਾ ਦੇਵਦੱਤ ਕੋ ਟਾਰਯੋ ॥ [੨]ਲੈ ਲੈ ਸੱਸਤ੍ਰ ਅੱਸਤ੍ਰ ਨਾਨਾ ਬਿਧਿ ਭਾਂਤ ਅਨਿਕ ਅਰਿ ਮਾਰੇ ॥ ਜੀਤੇ ਪਰਮ ਪੁਰਖ ਪਾਰਸ ਕੇ; ਸਗਲ ਜਟਾਧਰ ਹਾਰੇ॥ [੩]ਬੇਖ ਬੇਖ ਭਟ ਪਰੇ ਧਰਨ ਗਿਰ, ਬਾਣ ਪ੍ਰਯੋਘਨ ਘਾਏ ॥ ਜਾਨੁਕ ਪਰਮ ਲੋਕ ਪਾਵਨ ਕਹੁੰ; ਪ੍ਰਾਨਨ ਪੰਖ ਲਗਾਏ ॥ [੪]ਟੂਕ ਟੂਕ ਹ੍ਵੈ ਗਿਰੇ ਕਵਚ ਕਟ ਪਰਮ ਪ੍ਰਭਾ ਕਹੁੱ ਪਾਈ ॥ ਜਣੁ ਦੈ ਚਲੈ ਨਿਸਾਣ ਸੁਰਗ ਕਹੁੱ ਕੁਲਹਿ ਕਲੰਕ ਮਿਟਾਈ॥੪੧॥੧੧੫॥ [੫]ਸੂਹੀ ॥ ਪਾਰਸ ਨਾਥ ਬਡੋ ਰਣ ਜੀਤੋ ॥ ਜਾਨੁਕ ਭਈ ਦੂਸਰ ਕਰਣਾਰਜੁਨ ਭਾਰਥ ਸੋ ਹੁਇ ਬੀਤੋ ॥ [੬]ਬਹੁ ਬਿਧਿ ਚਲੇ ਪ੍ਰਵਾਹਿ ਸ੍ਰੋਣ ਕੇ ਰਥ ਗਜ ਅਸਵ ਬਹਾਏ ॥ ਭੈਕਰ ਜਾਨ ਭਯੋ ਬਡ ਆਹਵ ਸਾਤ ਸਮੁੰਦ੍ਰ ਲਜਾਏ॥ [੭]ਜਹ ਤਹ ਚਲੇ ਭਾਜ ਸੰਨਿਆਸੀ ਬਾਣਨ ਅੰਗ ਪ੍ਰਹਾਰੇ ॥ ਜਾਨੁਕ ਬੱਜ੍ਰ ਇੰਦ੍ਰ ਕੇ ਭੈ ਤੇ; ਪੱਬ ਸਪੱਛ ਸਿਧਾਰੇ[ੳ] ॥ [੮]ਜਿਹੱ ਤਿਹੱ ਗਿਰਤ ਸ੍ਰੋਣ ਕੀ ਧਾਰਾ, ਅਰ ਘੂਮਤ ਭਿਭਰਾਤ ॥ ਨਿੰਦਾ ਕਰਤ ਛਤ੍ਰੀਯ ਧਰਮ ਕੀ ਭਜਤ ਦਸੋ ਦਿਸ ਜਾਤ॥੪੨॥੧੧੬॥ [੯]ਸੋਰਠ ॥ ਬਿਸਨਪਦ ॥ ਜੇਤਕ ਜੀਅਤ ਬਚੇ ਸੰਨਯਾਸੀ॥ ਤ੍ਰਾਸ ਮਰਤ ਫਿਰ ਬਹੁਰ ਨ ਆਏ ਹੋਤ ਭਏ ਬਨ ਬਾਸੀ ॥[੧੦] ਦੇਸ ਬਿਦੇਸ ਢੂੰਢ ਬਨ ਬੇਹੜ ਜੱਹ ਤੱਹ ਪਕਰ ਸੰਘਾਰੇ ॥ ਖੋਜ ਪਤਾਲ ਅਕਾਸ ਸੁਰਗ ਕਹੁੰ; ਜਹਾਂ ਤਹਾਂ ਚੁਨ ਮਾਰੇ ॥ [੧੧]ਇਹ ਬਿਧਿ ਨਾਸ ਕਰੇ ਸੰਨਿਆਸੀ ਆਪਨ ਮਤਹ ਮਤਾਯੋ॥ ਆਪਨ ਨਯਾਸ ਸਿਖਾਇ ਸਬਨ ਕਹੁੰ; ਆਪਨ ਮੰਤ੍ਰ ਚਲਾਯੋ॥ [੧੨]ਜੇ ਜੇ ਗਹੇ ਤਿਨੋ ਤੇ ਘਾਇਲ ਤਿਨ ਕੀ ਜਟਾ ਮੁੰਡਾਈ ॥ ਦੋਹੀ ਦੂਰ ਦੱਤ ਕੀ ਕੀਨੀ ਆਪਨ ਫੇਰ ਦੁਹਾਈ ॥੧੧੭॥ [੧੩]ਬਸੰਤ ॥ ਬਿਸਨਪਦ ॥ ਇਹ ਬਿਧਿ ਫਾਗ ਕ੍ਰਿਪਾਨਨ ਖੇਲੇ ॥ ਸੋਭਤ ਢਾਲ ਮਾਲ ਡਫ ਮਾਲੈ ਮੂਠ ਗੁਲਾਲਨ ਸੇਲੇ॥ [੧੪]ਜਾਨ ਤੁਫੰਗ ਭਰਤ ਪਿਚਕਾਰੀ ਸੂਰਨ ਅੰਗ ਲਗਾਵਤ ॥ ਨਿਕਸਤ ਸ੍ਰੋਣ ਛਬਿ ਉਪਜਤ; ਕੇਸਰ ਜਾਨ ਸੁਹਾਵਤ ॥[੧੫] ਸ੍ਰੋਣਤ ਭਰੀ ਜਟਾ ਅਤਿ ਸੋਭਤ ਛਬਹਿ ਨ ਜਾਤ ਕਹਯੋ॥ ਮਾਨਹੁ ਪਰਮ ਪ੍ਰੇਮ ਸੌ ਡਾਰਯੋ ਈਂਗਰ ਲਾਗਿ ਰਹਯੋ ॥ [੧੬]ਜਹੱ ਤਹੱ ਗਿਰਤ ਭਏ ਨਾਨਾ ਬਿਧਿ; ਸਾਂਗਨ ਸਤ੍ਰ ਪਰੋਏ ॥ ਜਾਨੁਕ ਖੇਲ ਧਮਾਰ ਪਸਾਰ ਕੈ ਅਧਿਕ ਸ੍ਰਮਿਤ ਹ੍ਵੈ ਸੋਏ ॥੧੧੮॥ ਬਿਸਨਪਦ ॥ ਪਰਜ ॥ [੧੭]ਦਸ ਸੈ ਬਰਖ; ਰਾਜ ਤਿਨ ਕੀਨਾ॥ ਕੈ ਕੈ ਦੂਰ ਦੱਤ ਕੇ ਮਤ ਕਹੁ ਰਾਜ ਜੋਗ ਦੋਊ ਲੀਨਾ ॥ [੧੮]ਜੇ ਜੇ ਛਪੇ ਲੁਕੇ ਕਹੂ ਬਾਚੇ

---

ੳ. ਇਹ ਇਕ ਪੁਰਾਣਕ ਕਥਾ ਪ੍ਰਸਿੱਧ ਹੈ ਕਿ ਹਰ ਪਹਾੜ ਧਰਤੀ ਤੇ ਕੋਈ ਕਿਤੇ ਕੋਈ ਕਿਤੇ ਖਿਲਰੇ ਹੋਏ ਸਨ, ਜਿਸ ਕਰਕੇ ਧਰਤੀ ਨੂੰ ਸਾਫ ਪੱਧਰੀ ਕਰਨ ਲਈਂ ਇੰਦਰ ਬਾਣਾਂ ਦੇ ਨਾਲ ਐਉਂ ਚੁਕ ਕੇ ਇਕ ਪਾਸੇ ਜਾ ਰਖਿਆ ਤੇ ਆ ਕੇ ਸਤਾ ਪਰਾਪਤ ਕਰਕੇ ਕਿਵੇਂ ਇਹ ਜਿਊੜਾ ਆਪਣੀ ਚਾਰ ਦਿਨ ਨੋਬਤ ਬਜਾ ਜਾਂਦਾ ਹੈ ਅਤੇ ਜਿਹਿ ਫੜਿਤ ਇਸ ਦੇ ਦਿਮਾਗ ਤੇ ਘਰ ਕਰ ਲੈਂਦੀ ਹੈ ਇਹ ਚਾਹੁੰਦਾ ਹੈ ਸਾਰੀ ਦੁਨੀਆਂ ਮੇਰੇ ਵਿਚਾਰਾਂ ਨਾਲ ਸਹਿਮਤ ਹੋ ਕੇ ਮੇਰੇ ਹੀ ਦਿਤੇ ਇਸ਼ਾਰੇ ਤੇ ਚਲੇ, ਜੋ ਜੀਵਨ ਘਾਤਕ ਹੋ ਕੇ ਨਿਬੜਦੀ ਹੈ। ਜਿਸ ਮੱਤ ਦਤਾਤ੍ਰੇ ਰਿਸ਼ੀ ਨੇ ਅੰਤ ਦੀਆਂ ਘਾਲਣਾ ਘਾਲਕੇ ਜਗਤ ਵਿਚ ਫੈਲਿਆ ਸੀ ਉਸੀ ਤਰ੍ਹਾ ਪਾਰਸ ਨਾਥ ਨੇ ਬਹਾਦਰੀ ਨਾਲ ਉਹਨਾਂ ਲੀਹਾਂ ਤੇ ਸੁਹਾਗਾ ਫੇਰ ਕੇ ਮਿਟਾ ਦਿਤਾ ਜਿਸ ਨੂੰ ਰੱਬ ਜੀ ਦੇ ਕੰਮ ਕਿਹਾ ਜਾ ਸਕਦਾ ਹੈ ਪਰ ਰੱਬ ਜੀ ਸਭ ਕੁਝ ਕਰ ਕਰਾਕੇ ਆਪ ਪਿੱਛੇ ਹੋ ਕੇ ਬੈਠ ਜਾਂਦੇ ਨੇ ਤੇ ਇਹਨਾਂ ਘਟਨਾ ਦਾ ਨਾਮ ਕਿਸੇ ਹੋਰ ਦੇ ਸਿਰ ਮੜ ਦਿੰਦੇ ਨੇ ਆਬਾਦੀ ਨੂੰ ਵਧਾ ਦੇਣਾ ਇਹ ਉਸਦੀ ਰਜਾ ਹੈ ਫੇਰ ਉਸ ਨੂੰ ਸਮੇਟਣ ਵੇਲੇ ਬੁਰਿਆਈ ਕਿਸੇ ਹੋਰ ਦੇ ਸਿਰ ਮੱਥੇ ਮੜ ਦਿੱਤੀ ਜਾਂਦੀ ਹੈ। ਜਿਸਦੇ ਸ੍ਰੀ ਦਸਮ ਗ੍ਰੰਥ ਦੇ ਸਰੂਪ ਵਿਚ ਪ੍ਰਮ ਗੁਰੂ ਪ੍ਰਮੇਸ਼ਰ ਦੇ ਰੂਪ ਨੇ ਪਰਮੇਸਰ ਦੇ ਕੰਮਾਂ ਦੇ ਬੜੇ ਹੀ ਸੁੰਦਰ ਚਿਤਰ ਖਿਚ ਕੇ ਦਸਿਆ ਹੈ। ਭਾਵੇਂ ਇਸੇ ਭੁਲੇਖੇ ਦੇ ਵਿਚ ਦੇਵੀਆਂ ਨੂੰ ਦੇਵਤਿਆਂ ਨੂੰ ਜਾਂ ਅਵਤਾਰਾਂ ਤੇ ਮੋਪਨਾਂ ਨੂੰ ਦੋਸੀ ਕਹਕੇ "ਕਹੱਕੇ" ਮਾਰਕੇ ਆਪ ਨੂੰ ਵਿਦਵਾਨ ਸਿੱਧ ਕਰਦੇ ਹਨ ਉਹ ਇਸ ਰਮਜ ਤੋਂ ਬੇਖਬਰ ਹੋ ਕੇ ਹੀ ਛਲਾਂਗਾਂ ਮਾਰਦੇ ਹਨ :—

ਚੌਪਈ—ਕਾਲ ਸਭਨ ਕਾ ਕਰਤ ਪਸਾਰਾ ॥ ਅੰਤ ਕਾਲ ਸੋਈ ਖਾਪਨ ਹਾਰਾ ॥ ਆਪਨ ਰੂਪ ਅਨੰਤਨ ਧਰਹੀ ॥ ਆਪਹਿ ਮਧ ਲੀਨ ਪਨ ਕਰਹੀ ॥੩॥ਚਉਪਈ॥ ਇਨ ਮਹਿ ਸ੍ਰਿਸਟਿ ਸੁ ਦਸ ਅਵਤਾਰਾ ॥ ਜਿਨ ਮਹਿ ਰਮਿਯਾ ਰਾਮ ਹਮਾਰਾ ॥ ਅਨਤ ਚਤੁਰਦਸ ਗਨ ਅਵਤਾਰੂ ॥ ਕਹੋ ਜੋ ਤਿਨ ਤਿਨ ਕੀਏ ਅਖਾਰੂ ॥੪॥ ਚਉਪਈ ॥ ਕਾਲ ਆਪਨੋ ਨਾਮੁ ਛਪਾਈ ॥ ਅਵਰਨ ਕੈ ਸਿਰਿ ਦੈ ਬੁਰਿਆਈ ॥ ਆਪਨ ਰਹਿਤ ਨਿਰਾਲਮ ਜਗ ਤੇ ॥ ਜਾਨ ਲਏ ਜਾ ਨਾਮੈ ਤਬਤੇ ॥੫॥ ਚਉਪਈ ॥ ਆਪ ਰਚੈ ਆਪੇ ਕਲ ਘਾਏ ॥ ਅਰਨ ਕੈ ਦੈ ਮੂੰਡ ਹਤਾਏ ॥ ਆਪ ਨਿਰਾਲਮ ਰਹਾ ਨ ਪਾਯਾ ॥ ਤਾਂਤੇ ਨਾਮੁ ਬਿਅੰਤ ਕਹਾਯਾ॥੬॥ ਚਉਪਈ ॥ਪੰ:੧੫੬॥ਪਾ:੧੦॥

☛

੧. ਕਾਫੀ ॥ ਪਾਰਸ ਨਾਥ ਨੇ ਬਹੁਤ ਬੜਾ ਭਰੀ ਜੁੱਧ ਜਿਤ ਲਿਆ ਅਤੇ ਆਪਣਾ ਮਤ ਜਗਤ ਵਿਚ ਚਲਾ ਦਿਤਾ । ਦੱਤਾੜ੍ਰੈ ਦਾ ਮਤ ਪਿਛਾਂ ਹਟਾ ਦਿੱਤਾ ।

੨. ਅਨੇਕ ਵਿਧੀ ਦੇ ਨਾਲ ਸਸਤ੍ਰ ਤੇ ਅਸਤ੍ਰ ਲੈ ਲੈ ਕੇ ਅਨੇਕ ਪ੍ਰਕਾਰ ਦੇ ਨਾਲ ਵੈਰੀ ਮਾਰ ਦਿਤੇ । ਮਹਾਂ ਪੁਰਸ਼ ਪਾਰਸ ਨਾਥ ਦੇ ਜਿਤ ਗਏ ਦੱਤ ਦੇ ਜਟਾਧਾਰੀਆਂ ਨੂੰ ਹਰਾ ਦਿਤਾ।

੩. ਵੰਨ ਸੁਵੰਨੇ ਭੇਖ ਵਾਲੇ ਸੂਰਮੇ ਧਰਤੀ ਤੇ ਡਿਗ ਪਏ ਹਨ ਤੀਰਾਂ ਤੇ ਸ਼ਸ਼ਤ੍ਰਾਂ ਦੇ ਪਰਿਯੋਗ ਦੇ ਨਾਲ ਆਏ ਹੋਏ । ਐਉਂ ਜਾਣੋ ਕਿ ਸਵਰਗ ਲੋਕ ਨੂੰ ਜਾਣ ਲਈ ਉਹਨਾ ਦੇ ਪ੍ਰਾਣਾਂ ਨੂੰ ਫੰਘ ਲਗ ਗਏ ਜਿਨ੍ਹਾ ਦੇ ਨਾਲ ਉਹ ਸੁਰਗ ਲੋਕ ਨੂੰ ਉਡ ਗਏ ।

੪. ਸੰਜੋਆਂ ਲੱਕ ਨਾਲ ਬਧੀਆਂ ਹੋਈਆਂ ਟੋਟੇ ਟੋਟੇ ਹੋ ਕੇ ਧਰਤੀ ਤੇ ਗਿਰਦੀਆਂ ਹਨ ਜੋ ਬਹੁਤ ਬੜੀ ਸੋਭਾ ਪਾ ਗਈਆਂ ਹਨ। ਜਾਣੋ ਧੌਂਸੇ ਵਜਾ ਕੇ ਸੁਰਗ ਨੂੰ ਚਲੇ ਗਏ ਹਨ ਧਰਮ ਜੁੱਧ ਵਿਚ ਸ਼ਹੀਦੀ ਪਾ ਕੇ ਆਪਣੇ ਕੁਲ ਦਾ ਕਲੰਕ ਮਿਟਾ ਗਏ ॥੪੧॥੧੧੫॥

੫. ਰਾਗ ਸੂਹੀ ॥ ਪਾਰਸ ਨਾਥ ਨੇ ਬਹੁਤ ਬੜਾ ਜੁੱਧ ਜਿਤ ਲਿਆ। ਐਉਂ ਜਾਣੋ ਕਿ ਇਹ ਦੂਸਰੀ ਕਰਣ ਤੇ ਅਰਜਨ ਕੈਰੋਂ ਪਾਡੋ ਦੀ ਲੜਾਈ ਮਹਾਂ ਭਾਰਤ ਵਾਂਗ ਹੋਏ ਬੀਤਿਆ ਹੈ।

੬. ਬਹੁਤ ਤਰ੍ਹਾਂ ਲਹੂ ਦੇ ਹੜ ਚਲੇ ਹਨ ਜਿਨ੍ਹਾ ਦੇ ਵਿਚ ਰਥ ਤੇ ਹਾਥੀ ਘੋੜੇ ਰੁੜ ਗਏ । ਇਹੋ ਜਿਹਾ ਭਿਆਨਕ ਜਾਣੋ ਇਹ ਬੜਾ ਜੁੱਧ ਹੋਇਆ ਹੈ ਜਿਸ ਨੂੰ ਵੇਖ ਕੇ ਸਤ ਸਮੁੰਦਰ ਸ਼ਰਮਿੰਦੇ ਹੋ ਗਏ ।

੭. ਸੰਨਿਆਸੀ ਜਿਧਰ ਕਿਧਰ ਨੂੰ ਭੱਜ ਕੇ ਟੁਰ ਗਏ ਜਿਨ੍ਹਾ ਦੇ ਤਨ ਦੇ ਅੰਗਾਂ ਵਿਚ ਤੀਰਾਂ ਦੇ ਘਾਉ ਹੋ ਗਏ । ਇਉਂ ਜਾਣ ਲਉ ਕਿ ਇੰਦਰ ਦੀ ਗਦਾ ਦੇ ਲਗਣ ਨਾਲ ਉਸ ਤੇ ਡਰ ਕੇ ਪਹਾੜ ਫੰਗ ਲਾ ਕੇ ਦੌੜ ਗਏ ਉਡ ਗਏ।

੮. ਜਿਥੇ ਕਿਥੇ ਲਹੂ ਦੀ ਧਾਰ ਗਿਰਦੀ ਹੈ ਵੈਰੀ ਚਕਾਰ ਕੇ ਘੁੰਮ ਕੇ ਘਬਰਾਕੇ ਗਿਰ ਪੈਂਦੇ ਹਨ । ਜਾਣੋ ਉਹ ਛਤ੍ਰੀ ਧਰਮ ਆਗਿਆ ਨਹੀਂ ਦਿੰਦਾ ਛਤ੍ਰੀ ਧਰਮ ਦੀ ਉਲੰਘਣਾ ਕਰਕੇ ਦਸੇ ਦਿਸਾ ਨੂੰ ਭੱਜੇ ਜਾਂਦੇ ਹਨ ॥੪੨॥੧੧੬॥

੯. ਰਾਗ ਸੋਰਠ ਵਿਚ ॥ ਬਿਸਨ ਪਦ ॥ ਜਿਤਨੇ ਕੁ ਸੰਨਿਆਸੀ ਜਿਊਂਦੇ ਬਚੇ । ਡਰਦੇ ਮਾਰੇ ਫੇਰ ਮੁੜੇ ਉਥੇ ਨਹੀਂ ਆਏ ਬਣਬਾਸੀ ਹੀ ਹੋ ਗਏ ।

੧੦. ਪਰ ਪਾਰਸ ਨੇ ਉਹਨਾਂ ਭੱਜਿਆਂ ਹੋਇਆਂ ਦਾ ਵੀ ਪਿੱਛਾ ਨਹੀਂ ਛਡਿਆ ਦੇਸਾਂ ਬਦੇਸ਼ਾਂ ਵਿਚ ਟੋਲ ਟੋਲ ਕੇ ਜੰਗ ਬੇਲੇ ਵਿਚ ਜਿਥੇ ਕਿਥੇ ਮਿਲੇ ਫੜਕੇ ਮਾਰ ਦਿਤੇ । ਅਕਾਸ਼ ਪਤਾਲ ਬਣ ਤੇ ਬੇਲੇ ਵਿਚ ਟੋਲ ਟੋਲ ਕੇ ਜਿਥੇ ਕਿਥੇ ਮਿਲੇ ਉਥੇ ਮਾਰ ਦਿਤੇ ।

੧੧. ਇਸ ਢੰਗ ਨਾਲ ਸੰਨਿਆਸੀਆਂ ਨੂੰ ਖਤਮ ਕਰ ਦਿਤਾ ਆਪਣਾ ਹੀ ਮਤ ਪ੍ਰਚਲਤ ਕਰ ਦਿਤਾ । ਆਪ ਹੀ ਮਤ ਦਾ ਢੰਗ ਤਰੀਕਾ ਸਾਰਿਆਂ ਨੂੰ ਸਿਖਾ ਕੇ ਆਪਣਾ ਹੀ ਮੰਤ੍ਰ ਦੇ ਕੇ ਪ੍ਰਚਲਤ ਕਰ ਦਿਤਾ ।

੧੨. ਜਿਹੜੇ ਜਖਮੀ ਫੜੇ ਉਹਨਾਂ ਦੀਆਂ ਜਟਾਂ ਮੰਨਵਾ ਦਿਤੀਆਂ ਦਿਤਾ ਤ੍ਰੈ ਦੀ ਦਿਤੀ ਸਿਖਿਆ ਤੋਂ ਹਟਾ ਕੇ ਆਪਣੀ ਹੀ ਸਿਖਿਆ ਦੀ ਡੌਂਡੀ ਫਿਰਾ ਦਿਤੀ ॥੪੩॥੧੧੭॥

੧੩. ਰਾਗ ਬਸੰਤ ॥ ਬਿਸਨ ਪਦ ॥ ਇਸ ਤਰ੍ਹਾਂ ਫੱਗਣ ਦਾ ਫਾਗ ਹੋਲੀ ਤਲਵਾਰਾਂ ਨਾਲ ਖੇਲੀ ਗਈ । ਢਾਲ ਦੇ ਉਤੇ ਜਿਹੜੇ ਤੀਰ ਤਲਵਾਰਾਂ ਵੱਜਦੀਆਂ ਹਨ ਉਹ ਹੀ ਡਫਾਂ ਦੀ ਮਾਲਾ ਬਣ ਕੇ ਕਤਾਰ ਵਿਚ ਵਜਦੀਆਂ ਹਨ ਸੋਭਦੀਆਂ ਹਨ ਅਤੇ ਬਰਛੇ ਜੋ ਵੱਜਦੇ ਹਨ ਉਹ ਜਾਣੋ ਗੁਲਾਲ ਦੀਆਂ ਮੁੱਠਾਂ ਭਰ ਭਰ ਪਾ ਰਹੇ ਹਨ ।

੧੪. ਜਾਣੋ ਬੰਦੂਕਾਂ ਸੂਰਮੇ ਪਿਚਕਾਰੀ ਰੰਗ ਦੀ ਭਰ ਭਰਕੇ ਜੋ ਸੂਰਮਿਆਂ ਦੇ ਤਨ ਤੇ ਸੁਟ ਰਹੇ ਹਨ । ਜਿਸ ਵੇਲੇ ਉਸ ਵਿਚੋਂ ਬਹੁਤ ਸਾਰਾ ਲਹੂ ਨਿਕਲਦਾ ਹੈ । ਉਹ ਜਾਣੋ ਕੇਸਰ ਦੀ ਸੋਭਾ ਦਿੰਦਾ ਹੈ ।

੧੫. ਲਹੂ ਦੀਆਂ ਭਰੀਆਂ ਹੋਈਆਂ ਜਟਾਂ ਬਹੁਤ ਸੋਭਦੀਆਂ ਹਨ ਜਿਸ ਦੀ ਸੋਭਾ ਕਹੀ ਹੀ ਨਹੀਂ ਜਾਂਦੀ । ਜਾਣੋ ਬਹੁਤ ਹੀ ਪ੍ਰੇਮ ਦੇ ਨਾਲ ਸੰਧੂਰ ਪਾਇਆ ਹੈ ਉਹ ਇਸ ਤਰ੍ਹਾਂ ਜਾਪਦਾ ਹੈ ।

੧੬. ਜਿਥੇ ਕਿਥੇ ਅਨੇਕ ਤਰ੍ਹਾਂ ਨਾਲ ਡਿੱਗੇ ਪਏ ਹਨ ਦੁਸ਼ਮਨ ਨੇਜਿਆਂ ਵਿਚ ਪਰੋਇ ਹੋਏ । ਉਹ ਜਾਣੋ ਬਹੁਤ ਹੋਲੀ ਖੇਲਕੇ ਥਕ ਗਏ ਜਿਸ ਕਰਕੇ ਥਕ ਕੇ ਹੱਥ ਪੈਰ ਪਸਾਰਕੇ ਪੈ ਕੇ ਸੌਂ ਗਏ ਹਨ ॥੪੪॥੧੧੮॥ ਬਿਸਨ ਪਦ ॥ ਪਰਜ ॥

੧੭. ਦਸ ਸੌ ਬਰਸ ਪਾਰਸ ਨਾਥ ਨੇ ਰਾਜ ਕੀਤਾ । ਦਤਾਤ੍ਰੈ ਦੇ ਮਤ ਨੂੰ ਪਿਛਾਂ ਹਟਾ ਕੇ ਆਪ ਰਾਜ ਜੋਗ ਹਾਸਲ ਕਰ ਲਿਆ ।

੧੮. ਜੋ ਕੋਈ ਲੁਕ ਛਿਪ ਕੇ ਬਚ ਗਿਆ ਉਹੀ ਬਾਕੀ ਰਹਿ ਗਿਆ।

---

ਦਿਤਾ ਤ੍ਰੈ ਵੀ ਸਿਵਜੀ ਦਾ ਅਵਤਾਰ ਹੈ ਅਤੇ ਪਾਰਸ ਨਾਥ ਦੀ ਸਿਵਜੀ ਦਾ ਹੀ ਅਵਤਾਰ ਹੈ ਇਕ ਸਰੂਪ ਵਿਚ ਉਹੀ ਜੋਗ ਸੰਨਿਆਸ ਮਤ ਨੂੰ ਪ੍ਰਗਟ ਕਰਨ ਲਈ ਅਥਾਹ ਘਾਲਨਾ ਘਾਲ ਰਿਹਾ ਹੈ ਉਹੀ ਪਾਰਸ ਨਾਥ ਦੇ ਰੂਪ ਵਿਚ ਕਤਲੇਆਮ ਦੇ ਘੱਲੂਘਾਰੇ ਕਰ ਰਿਹਾ ਹੈ ਅੰਤ ਉਹ ਭੀ ਆਪਣੇ ਪੈਰਾਂ ਤੇ ਉਖੜ ਜਾਂਦਾ ਹੈ ।

---

ਭਾਵੇਂ ਜਾਂਦਿਆਂ ਔਤਰੀ ਹੋਇ ਰੰਡੀ ਪਹਿਲੇ ਲਾਗ ਦੇਵੋ ਇਨ੍ਹਾਂ ਲਾਗੀਆਂ ਨੂੰ ॥
ਸੱਤ ਰਖਿਆ ਸਿਦਕ ਵਿਚ ਰਹੇ ਪੂਰੇ ਲੱਕੋਂ ਖੋਲਿਆ ਨਹੀਂ ਤਗ਼ਾਗੀਆਂ ਨੂੰ ॥
ਅਸਾਂ ਛੇੜਨਾ ਜਾਣਦੇ ਮਾਲ ਡੰਗਰ ਹੋਰ ਅਕਲ ਨਾਹੀ ਅਸਾਂ ਵਾਗੀਆਂ ਨੂੰ ॥
ਜੀਵੇ ਆਖਿਆ ਗੁਰੂ ਜੀ ਮੱਤ ਬਖਸ਼ੋ ਦਇਆ ਦ੍ਰਿਸ਼ਟ ਕਰਕੇ ਨਾਲ ਅਭਿਆਸੀਆਂ ਨੂੰ ॥
ਜਿਵੇਂ ਕਿਹਾ ਇਸ ਜੀਵ ਨੂੰ ਮੁਗਤ ਜੱਟੀ ਇਕ ਪਲਕ ਨਾ ਨਾਥ ਜੀ ਭੁਲਦੀਐ ॥
ਨਾਥ ਕੁਲ ਜਹਾਨ ਦੇ ਬਾਗ ਆਦਿਕ ਮੈਨੂੰ ਹੁਲ ਆਵੇ ਉਸ ਫੁਲਦੀਐ ॥
ਸਾਡੀ ਦੋਸਤੀ ਵਿਚ ਦਰਗਾਹ ਸਚੀ ਕੰਡੇ ਕੁੰਨ-ਫਿਅਕੂਨ ਦੇ ਤੁਲਦੀਐ ॥
ਕਾਲੀ ਦਾਸ ਜੇ ਪਾਕ ਪਰੀਤ ਹੋਵੇ ਜਾਨ ਜਿਸਮ ਕੋਲੋਂ ਮਹਿੰਗੇ ਮੁੱਲ ਦੀਐ ॥
ਤੈਨੂੰ ਜੋਸ ਦੀ ਜੁਗਤ ਕੀ ਦਸੀਏ ਓਇ ਪਿੱਛਿ ਰੰਨ ਦੇ ਲਵੇਂ ਹਡਕੋਰਿਆਂ ਨੂੰ ॥
ਦੁਨੀਆ ਛੱਡਕੇ ਅਸੀਂ ਅਤੀਤ ਹੋਇ ਸਾਡੇ ਕੋਲ ਦੀ ਝੂਰੇਂਗਾ ਝੋਰਿਆਂ ਨੂੰ ॥
ਇਹ ਉਹ ਜੱਗ ਨਾਹੀ ਜਿਨ੍ਹੂੰ ਰਿਹੈ ਵਾਹਦਾ ਸਾਡਾ ਜੋਗੀਆਂ ਦਾ ਹੋਰ ਜੋਗ ਜੱਟਾ ॥
ਜਿਨਾਂ ਦੀਨ ਗਵਾਇਆ ਦੁਨੀ ਪਿਛੇ ਨਹੀ ਸੌਰਦਾ ਲੋਕ ਪ੍ਰਕੋਗ ਜੱਟਾ ॥
ਨਾਮ ਔਸਧੀ ਕੋਲ ਸਤਿਗੁਰੂ ਸੰਦੇ ਜਨਮ ਮਰਨ ਦਾ ਕੱਟਦੀ ਰੋਗ ਜੱਟਾ ॥
ਕਾਲੀ ਦਾਸ ਪ੍ਰਮਾਤਮਾ ਇਕ ਸਮਝੋ ਨਾ ਕੋਈ ਹੋਇਆ ਨਾ ਕੋਈ ਹੋਗ ਜੱਟਾ ॥

ਪਾਠਕ ਵੀਰੋ ਸੋਚੋ ਤੁਸੀਂ ਇਸ ਨੂੰ ਕੀ ਕਹੋਗੇ ਰਾਂਝੇ ਜੱਟ, ਹੀਰ ਰੰਨ ਬਦਲੇ ਜੋਗੀ ਕੋਲੋਂ ਜੋਗ ਮੰਗਦਾ ਹੈ - ਪਰ ਨਹੀਂ ਅਸਲ ਗੱਲ ਇਹ ਹੈ ਕਿ ਸੰਸਾਰ ਦੇ ਵਿਚ ਨੇਕੀ ਤੇ ਬਦੀ ਦੀ ਸਦੀਵੀ ਜੰਗ ਹੋ ਰਹੀ ਹੈ ਇਸ ਤੋਂ ਸੁਰਖਰੂ ਹੋਣ ਲਈ ਇਹ ਗੁਰੂ ਉਪਦੇਸ ਹੀ ਸਹਾਇਕ ਹੋ ਸਕਦਾ ਹੈ ਪਰ ਜੇ ਗੁਰੂ ਪੂਰਾ ਹੋਵੇ ਫੇਰ ਉਸ ਦੀ ਦੱਸੀ ਔਸ਼ਧੀ ਪ੍ਰਹੇਜ ਦੇ ਨਾਲ ਖਾਧੀ ਜਾਵੇ ਜੈਸਾ ਕਿ :-

ਸੋਮਵਾਰ ਸਵਾਸਾਂ ਦੀ ਗੰਢ ਤੇਰੀ ਵੇਲੇ ਮੌਤ ਦੇ ਆਣਕੇ ਖੁੱਲਣੀ ਏਂ ॥
ਪਿਛਲਾ ਜਨਮ ਨਹੀਂ ਤੈਨੂੰ ਯਾਦ ਰਹਿਣਾ ਅਕਲ ਸ਼ਕਲ ਸਭ ਦੇ ਤਿਉਂ ਭੁੱਲਣੀ ਏਂ ॥
ਸੁਣਨਾ ਬਨਣਾ ਵੇਖਣਾ ਬੰਦ ਹੋਣਾ ਸਰੋਂ ਅਖੀਆਂ ਦੇ ਅੱਗੇ ਫੁਲਣੀ ਏਂ ॥
ਕਾਲੀਦਾਸ ਨੇਕੀ ਬਦੀ ਵਿਚ ਕੰਢੇ ਜਾ ਕੇ ਵਿਚ ਦਰਗਾਹ ਦੇ ਤੁਲਣੀ ਏਂ ॥ਪੰ: ੧੨੯॥

ਰਹਿ ਰਹਿ ਵ੍ਹੈ ਗਏ ॥ [੧]ਐਸੇ ਏਕ ਨਾਮ ਲੈਬੇ ਕੋ ਜਗ ਮੋ ਰਹਤ ਭਏ ॥ [੨]ਭਾਂਤ ਭਾਂਤ ਸੌ ਰਾਜ ਕਰਤ ਯੌ ਭਾਂਤ ਭਾਂਤ ਧਨ ਜੋਰਯੋ ॥ ਜਹਾਂ ਤਹਾਂ ਮਾਨਸ ਸ੍ਰਉਨਨ ਸੁਨ; ਤਹਾਂ ਤਹਾਂ ਤੇ ਤੋਰਯੋ ॥ ਇਹ ਬਿਧਿ ਜੀਤ ਦੇਸ ਪੁਰ ਦੇਸਨ ਜੀਤ ਨਿਸਾਨ ਬਜਾਯੋ ॥ ਆਪਨ ਕਰਣ ਕਾਰਣ ਕਰਿ ਮਾਨਯੋ ਕਾਲ ਪੁਰਖ ਬਿਸਰਾਯੋ ॥੧੧੯॥ [੪]ਰੂਆਮਲ ਛੰਦ ॥ ਦਸ ਸਹੰਸ੍ਰ ਪ੍ਰਮਾਣ ਬਰਖ ਸੁ ਕੀਨ ਰਾਜ ਸੁਧਾਰ ॥ ਭਾਂਤ ਭਾਂਤ ਧਰਾਨ ਲੈ ਅਰੁ ਸੱਤ੍ਰ ਸਰਬ ਸੰਘਾਰ ॥ [੫]ਜੀਤ ਜੀਤ ਅਨੂਪ ਭੂਪ; ਅਨੂਪ ਰੂਪ ਅਪਾਰ ॥ ਭੂਪ ਮੇਧ[ੳ] ਠਟਯੋ ਨ੍ਰਿਪੋਤਮ; ਏਕ ਜਗ ਸੁਧਾਰ ॥੧੨੦॥ [੬]ਦੇਸ ਦੇਸਨ ਕੇ ਨਰੇਸਨ ਬਾਂਧਿਕੈ ਇਕ ਬਾਰ ॥ ਰੋਹ ਦੇਸ ਬਿਖੈ ਗਯੋ ਲੈ; ਪੁੱਤ੍ਰ ਮਿੱਤ੍ਰ ਕੁਮਾਰ ॥ [੭]ਨਾਰ ਸੰਜੁਤ ਬੈਠ ਬਿਧਵਤ ਕੀਨ ਜਗ ਅਰੰਭ ॥ ਬੋਲ ਬੋਲ ਕਰੋਰ ਰਿਤਜ ਔਰ ਬਿੱਪ ਅਸੰਭ ॥੧੨੧॥ [੮]ਰਾਜਮੇਧ ਕਰਯੋ ਲਗੈ ਆਰੰਭ ਭੂਪ ਅਪਾਰ ॥ ਭਾਂਤ ਭਾਂਤ ਸਮ੍ਰਿਧ ਜੋਰ ਸੁ ਮਿੱਤ੍ਰ ਸੱਤ੍ਰ ਕੁਮਾਰ ॥ [੯]ਭਾਂਤ ਅਨੇਕਨ ਕੇ ਜੁਰੇ ਜਨ ਆਨ ਕੈ ਤਿਹ ਦੇਸ ॥ ਛੀਨ ਛੀਨ ਲਏ ਨ੍ਰਿਪਾਬਰ ਦੇਸ ਦਿਰਬ ਅਵਿਨੇਸ ॥੧੨੨॥ [੯]ਦੇਖ ਕੈ ਇਹ ਭਾਂਤ ਸਰਬ ਸੁ ਭੂਪ ਸੰਪਤ ਨੈਣ ॥ ਗਰਬ ਸੋ ਭੁਜਦੰਡ ਕੈ ਇਹ ਭਾਂਤ ਬੋਲਾ ਬੈਣ ॥ [੧੦]ਭੂਪ ਮੇਧ ਕਰੋ ਸਬੈ ਤੁਮ ਆਜ ਜੱਗ ਅਰੰਭ ॥ ਸਤਜੁੱਗ ਮਾਹ ਭਯੋ ਜਿਹੀ ਬਿਧ; ਕੀਨ ਰਾਜੈ ਜੰਭ[ਅ] ॥੧੨੩॥ [੧੧]ਮੰਤ੍ਰੀਯ ਬਾਚ ॥ ਲੱਛ ਜਉ ਨਿਰਪ ਮਾਰੀਯੈ ਤਬ ਹੋਤ ਹੈ ਨ੍ਰਿਪ ਮੇਧ ॥ ਏਕ ਏਕ ਅਨੇਕ ਸੰਪਤ ਦੀਜੀਯੈ ਭਵਿਖੇਧ ॥ [੧੨]ਲੱਛ ਲੱਛ ਤੁਰੰਗ ਏਕਹਿ ਦੀਜੀਐ ਅਬਚਾਰ ॥ ਜੱਗ ਪੂਰਣ ਹੋਤੁ ਹੈ; ਸੁਨ ਰਾਜ ਰਾਜਵਤਾਰ ॥੧੨੪॥ [੧੩]ਭਾਂਤ ਭਾਂਤ ਸੁਮ੍ਰਿਧ ਸੰਪਤ ਦੀਜੀਯੈ ਇਕ ਬਾਰ ॥ ਲੱਛ ਹਸਤ ਤੁਰੰਗ ਦ੍ਵੈ ਲਛ; ਸੁਵਰਨ ਭਾਰ ਅਪਾਰ ॥ [੧੪]ਕੋਟ ਕੋਟ ਦਿਜੇਕ ਏਕਹਿ ਦੀਜੀਯੈ ਅਬਿਲੰਬ ॥ ਜੱਗ ਪੂਰਣ ਹੋਇ ਤਉ ਸੁਨ ਰਾਜ ਰਾਜ ਅਸੰਭ ॥੧੨੫॥ [੧੫]ਪਾਰਸਨਾਥ ਬਾਚ ॥ ਰੂਆਲ ਛੰਦ ॥ [੧੬]ਸੁਵਰਨ ਕੀ ਨ ਇਤੀ ਕਮੀ; ਜਉ ਟੂਟ ਹੈ ਬਹੁ ਬਰਖ ॥ ਹਸਤ ਕੀ ਨ ਕਮੀ ਮੁਝੈ; [1]ਹਯ ਸਾਰ ਲੀਜੈ ਪਰਖ ॥ [੧੭]ਅਉਰ ਜਉ ਧਨ ਚਾਹੀਯੈ ਸੋ ਲੀਜੀਯੈ ਅਬਚਾਰ ॥ ਚਿੱਤ ਮੈ ਨ ਕਛੂ ਕਰੋ ਸੁਨ ਮੰਤ੍ਰ ਮਿਤ੍ਰ ਅਵਤਾਰ[ੳ] ॥੧੨੬॥ [੧੮]ਯਿਉ ਜਬੈ ਨ੍ਰਿਪ ਉਚਰਯੋ; ਤਬ ਮੰਤ੍ਰ ਬਰ ਸੁਨ ਬੈਨ ॥ ਹਾਥ ਜੋਰ ਸਲਾਮ ਕੈ ਨ੍ਰਿਪ ਨੀਚ ਕੈ ਜੁਗ ਨੈਨ ॥ ਅਉਰ ਏਕ ਸੁਨੋ ਨ੍ਰਿਪੋਤਮ ਉੱਚਰੌ ਇਕ ਗਾਥ ॥ ਜੌਨ ਮੱਧਿ ਸੁਨੀ ਪੁਰਾਨਨ ਅਉਰ ਸਿੰਮ੍ਰਿਤ

---

1. (ਹੈ) ਬੋਲੋ ।

ੳ. ਇਸੇ ਵਾਸਤੇ ਬਾਣੀ ਨੇ ਕਿਹਾ ਹੈ ਐ ਖੋਟੇ ਮਨ ਤੇਰਾ ਕੁਝ ਵਸਾਹ ਨਹੀਂ ਤੂੰ ਬੜਾ ਹੀ ਖੋਟਾ ਹੈਂ, ਜਦੋਂ ਮਸਤੀ ਦੇ ਨਸ਼ੇ ਵਿਚ ਆ ਜਾਵੇਂ ਫੇਰ ਕੁਝ ਦਾ ਕੁਝ ਸੋਚ ਬਹਿੰਦਾ ਹੈਂ (ਮਨ ਖੁਟਹਰ ਤੇਰਾ ਨਹੀਂ ਬਿਸਾਸੁ ਤੂ ਮਹਾ ਉਦਮਾਦਾ) । ਪੰਨਾ ੬੧੫॥ਮ:੫॥ ਕਿਥੇ ਤਾਂ ਇਹ ਮਨ ਜੋਗੀ ਸੰਨਿਆਸੀਆਂ ਨੂੰ ਇਸ ਲਈ ਕਤਲ ਕਰਦਾ ਸੀ ਕਿ ਤੁਸੀਂ ਭੇਖਧਾਰੀ ਹੋ ਅਤੇ ਅਕਾਲ ਪੁਰਖ ਨੂੰ ਵਸਾਰ ਕੇ ਦਤਾ ਤ੍ਰੈ ਦੇ ਨਾਮ ਜਾਪ ਕਿਉਂ ਕਰਦੇ ਹੋ । ਕਿਥੇ ਅੱਜ ਆਪ ਅਕਾਲ ਪੁਰਖ ਨੂੰ ਵਿਸਾਰ ਕੇ ਜਿਤਾਂ ਦੇ ਰੌ ਵਿਚ ਆ ਗਿਆ । ਜੋਗੀ ਜਿਤੇ, ਸੰਨਿਆਸੀ ਜਿਤੇ ਸੰਸਾਰ ਭਰ ਦੇ ਸਮੂਹਕ ਰਾਜੇ ਜਿਤ ਲਏ ਕਿਸੇ ਨੂੰ ਖੋਟਾ ਖਰਾ ਨਹੀਂ ਪ੍ਰਖਿਆ। ਹੁਣ ਵਿਚਾਰ ਕਰ ਲਿਆ ਹੈ ਕਿ ਇਕ ਲੱਖ ਰਾਜੇ ਨੂੰ ਕਤਲ ਕਰਕੇ ਉਹਨਾਂ ਦੇ ਮਾਸ ਨੂੰ ਹਵਨ ਵਿਚ ਬਲੀਦਾਨ ਕਰਨ ਵਾਲਾ ਜੱਗ ਕੀਤਾ ਜਾਵੇ ਕੀ ਇਹ ਪੁੰਨ ਹੈ ਕਿ ਪਾਪ ਇਸਦਾ ਕੁਝ ਵਿਚਾਰ ਨਹੀਂ, ਹਉਮੈ ਦਾ ਸ਼ਿਕਾਰ ਹੋ ਗਿਆ ਹੈ ।

ਅ. ਪਾਰਸ ਨਾਥ ਦੀ ਨੇਕ ਨੀਤੀ ਦਾ ਇਥੋਂ ਅੰਦਾਜਾ ਲਾਇਆ ਜਾ ਸਕਦਾ ਹੈ ਕਿ ਉਸ ਆਪਣੇ ਜੋਰ ਦੇ ਨਾਲ ਕਨਕ ਧੰਨ ਦੌਲਤ ਸੋਨਾ ਚਾਂਦੀ ਮਾਯਕ ਪਦਾਰਥ ਧੱਕੇ ਜੋਰੀ ਰਾਜਿਆਂ ਜਾਂ ਪਬਲਿਕ ਵਿਚੋਂ ਇਕੱਠਾ ਕੀਤਾ ਸੀ ਜਿਸ ਨੂੰ ਇਹ ਭੂਪ ਮੇਧ ਜੱਗ ਕਰਕੇ ਸਫਲ ਕਰਨਾ ਚਾਹੁੰਦਾ ਹੈ । ਅਨੀਤੀ ਦੇ ਦੋਸ਼ ਨਾਲ ਹਜਾਰਾਂ ਸਾਧੂ ਜੋਗੀ ਸੰਨਿਆਸੀ ਕਤਲ ਕਰ ਦਿਤੇ ਆਪ ਕਿਹੜੇ ਸੁਭ ਰਾਹ ਤੇ ਚੱਲ ਪਿਆ ਹੈ ?

---

**ਅੰਤ ਕਾਲੀ ਦਾਸ ਜੀ ਦੀ ਲੇਖਣੀ ਦਾ ਨਿਚੋੜ ਹੈ :-**

ਪੰਜ ਤੱਤ ਪਰਕ੍ਰਿਤੀਆਂ ਨਾਲ ਪੰਜੇ ਕਾਮ ਕ੍ਰੋਧ ਆਦਿ ਦਸੇ ਇੰਦਰੇ ਦੇਖਦੇ ਲਹਿਰ ਅੰਦਰ ਤ੍ਰੈਸੋ ਸੱਠ ਨਦੀਆਂ ਬਾਈ ਨਾੜੀਆਂ ਜੀ ਵੱਖੋ ਵੱਖਰੀ ਚਲਦੀ ਲਹਿਰ ਅੰਦਰ । ਸਦਾ ਆਤਮਾ ਛਿਣਦੀ ਰਹੇ ਅੰਮ੍ਰਿਤ ਜਦੋਂ ਕ੍ਰੋਧ ਦਾ ਵਧਦਾ ਜ਼ਹਿਰ ਅੰਦਰ । ਲੋਭ ਮੋਹ ਹੰਕਾਰ ਤੇ ਕਾਮ ਪਾਲੀ ਕਰਦੇ ਰਹਿਣ ਡੇਰਾ ਚਾਰੇ ਪਹਿਰ ਅੰਦਰ । ਮਾਇਆ ਮੋਹਿਣੀ ਦੇਖਕੇ ਜੀਵ ਭੁੱਲਾ ਸ਼ੀਸੇ ਵਿਚ ਦਿਲ ਤੇ ਛਾਈ ਸ਼ਹਿਰ ਅੰਦਰ। ਝੂਠ ਜੂਠ ਨੇ ਘੱਤਿਆ ਜਿਹਾ ਪਰਦਾ ਸੱਚਾ ਨਾਮ ਨ ਸਕਦਾ ਨਹਿਰ ਅੰਦਰ । ਸਾਰੇ ਇਸ਼ਕ ਮਜਾਜੀ ਵਿਚ ਰੁੜੇ ਜਾਂਦੇ ਕੋਈ ਤਰੇ ਹਕੀਕੀ ਦੇ ਬਹਿਰ ਅੰਦਰ । ਕਾਲੀ ਦਾਸ ਸੰਕਲਪ ਦੇ ਤਖਤ ਉਤੇ ਮਨੀ ਰਾਮ ਕਰਦਾ ਰਹਿੰਦਾ ਸੈਰ ਅੰਦਰ । ਪੰਜ ਤਤ ਤੇ 25 ਪ੍ਰਕ੍ਰਿਤੀਆਂ ਪੰਜੇ ਕਾਮ ਕ੍ਰੋਧ ਆਦਿ ਵੈਰੀ ਅਤੇ ਪੰਜੇ ਆਸਾ ਤ੍ਰਿਸ਼ਨਾ ਆਦਿ 5

ਇਸ ਤਰ੍ਹਾਂ ਨਾਮ ਲੈਣ ਨਾਲ ਕੋਈ ਲੁਕਿਆ ਛੁਪਿਆ ਜਗ ਵਿਚ ਬਾਕੀ ਰਹਿ ਗਿਆ ।

੧. ਇਸ ਤਰ੍ਹਾਂ ਪਾਰਸ ਨਾਥ ਨੇ ਤਰ੍ਹਾਂ ਤਰ੍ਹਾਂ ਰਾਜ ਕੀਤਾ ਅਤੇ ਤਰ੍ਹਾ ਤਰ੍ਹਾ ਧਨ ਇਕੱਠਾ ਕੀਤਾ । ਜਿਥੇ ਕਿਥੇ ਕੋਈ ਸੰਨਿਆਸੀ ਪੁਰਸ਼ ਕੰਨੀ ਸੁਣਿਆ ਉਥੇ ਤੇ ਹੀ ਉਸ ਨੂੰ ਫੜ ਕੇ ਸੁਰ ਲੋਕ ਨੂੰ ਤੁਰਦਾ ਕਰ ਦਿਤਾ ਭਾਵ ਮਾਰ ਦਿਤਾ।

੨. ਇਸ ਤਰੀਕੇ ਦੇ ਨਾਲ ਦੇਸ਼ ਪ੍ਰਦੇਸ਼ਾਂ ਨੂੰ ਜਿਤਕੇ ਆਪਣਾ ਧੌਂਸਾ ਵਜਾ ਦਿਤਾ । ਫੇਰ ਹੰਕਾਰ ਵਿਚ ਆ ਕੇ ਆਪ ਨੂੰ ਸਭ ਕੁਝ ਦਾ ਕਾਰਨ ਮੰਨ ਕੇ ਤੇ ਕੁੱਲ ਕਰਤਾ ਅਕਾਲ ਪੁਰਖ ਭੁਲਾ ਦਿਤਾ ॥੧੧੯॥

੩. ਰੂਆਲ ਛੰਦ ॥ ਦਸ ਸੈ ਬਰਸ ਦੇ ਬਰਾਬਰ ਰਾਜ ਕੀਤਾ ਬੜਾ ਸੰਵਾਰ ਕੇ । ਤਰ੍ਹਾਂ ਤਰ੍ਹਾ ਧਰਤੀਆਂ ਇਲਾਕੇ ਜਿੱਤੇ ਸਾਰੇ ਵੈਰੀਆਂ ਨੂੰ ਮਾਰਕੇ ।

੪. ਅਨੇਕਾਂ ਹੀ ਉਪਮਾ ਤੋਂ ਰਹਿਤ ਤੇ ਬਹੁਤ ਹੀ ਸੁੰਦਰ ਰਾਜਿਆਂ ਨੂੰ ਜਿਤ ਜਿਤ ਕੇ ਆਪਾਰ ਹੀ । (ਜਿਸ ਵਿੱਚ ਰਾਜਿਆਂ ਦੀ ਬਲੀ ਦੇਣੀ ਸੀ) ਭੂਪ ਮੇਧ ਜਗ ਕਰਨ ਦਾ ਮਤਾ ਬਣਾ ਲਿਆ ਉਸ ਸਭ ਤੋਂ ਵੱਡੇ ਮਹਾਰਾਜੇ ਨੇ ਇਕ ਸੋਹਣਾ ਜੱਗ ਕਰਨ ਦਾ ॥੧੨੦॥

੫. ਦੇਸਾਂ ਦੇਸਾਂ ਦੇ ਰਾਜੇ ਇਕੋ ਬਾਰ ਬੰਨ ਕੇ ਗ੍ਰਿਫਤਾਰ ਕਰਕੇ ਰੋਹ ਦੇਸ (ਬਲੋਚਸਤਾਨ, ਸੁਲੇਮਾਨ ਪ੍ਰਬਤ ਦੀ ਘਾਟੀ) ਤੇ ਬੁਲਾ ਲਏ ਕੋਈ ਨਹੀਂ ਵੇਖਿਆ ਭਾਵੇਂ ਕੋਈ ਪੁਤਰ ਹੈ ਭਾਵੇਂ ਮਿਤਰ ਹੈ ਭਾਵੇਂ ਕਸੋਰ ਛੋਟੀ ਉਮਰ ਦਾ ਹੈ ।

੬. ਇਸਤਰੀ ਸਮੇਤ ਬੁਧੀ ਅਨੁਸਾਰ ਬੈਠਕੇ ਜਗ ਦੀ ਰਸਮ ਅਰੰਭ ਕਰ ਦਿਤੀ । ਕ੍ਰੋੜਾਂ ਹੀ ਜੱਗ ਕਰਾਉਣ ਵਾਲੇ 'ਰਿਤਜ' (ਬ੍ਰਾਹਮਣ) ਅਸੰਭ (ਅਣਗਿਣਤ) ॥੧੨੧॥

੭. ਰਾਜ ਮੇਧ ਜੱਗ ਕਰਨ ਲੱਗਾ ਅਰੰਭ ਜੋ ਬੜਾ ਵੱਡਾ ਬਾਦਸ਼ਾਹ ਹੈ ਜਿਸ ਦਾ ਪਾਰਾਵਾਰ ਨਹੀਂ । ਤਰ੍ਹਾਂ ਤਰ੍ਹਾਂ ਦੀ ਸਮੱਗਰੀ ਇਕੱਠੀ ਕਰ ਲਈ ਭਾਵੇਂ ਕੋਈ ਮਿਤਰ ਹੈ ਭਾਵੇਂ ਦੁਸ਼ਮਨ ਹੈ ਭਾਵੇਂ ਕੋਈ ਕੁਮਾਰ ਛੋਟੀ ਉਮਰ ਦਾ ਹੈ ।

੮. ਤਰ੍ਹਾਂ ਤਰ੍ਹਾਂ ਅਨੇਕ ਦੇਸਾਂ ਦੇ ਇਕੱਠੇ ਹੋ ਗਏ ਰਾਜੇ ਆ ਕੇ ਉਸ ਦੇ ਦੇਸ ਵਿਚ । ਸਾਰੇ ਰਾਜਿਆਂ ਤੋਂ ਖੋਹ ਖੋਹ ਕੇ ਇਕੱਠੇ ਕਰ ਲਏ ਉਹਨਾਂ ਦੇ ਰਾਜ ਅਧਿਕਾਰ ਦੇਸ ਤੇ ਧਨ ਮੁਲਕ ॥੧੨੨॥

੯. ਇਸ ਤਰ੍ਹਾ ਸਾਰਿਆਂ ਵਲ ਨੇਤ੍ਰ ਕਰਕੇ ਉਹਨਾਂ ਵਲ ਵੇਖਕੇ ਸਾਰੀ ਸੰਪਤੀ । ਬਾਹਵਾਂ ਦੇ ਜੋਰ ਦੰਡ ਦੇਣ ਲਈ ਇਸ ਤਰ੍ਹਾਂ ਉਹਨਾਂ ਨੂੰ ਬਚਨ ਕਹੇ ।

੧੦. ਕਿ ਮੈਂ ਭੂਪ ਮੇਧ ਜਗ ਦੀ ਅਹੁਤੀ ਤੁਹਾਨੂੰ ਕਰਨਾ ਹੈ ਅਜ ਜਗ ਦੇ ਅਰੰਭ ਵਿਚ । ਜਿਸ ਤਰ੍ਹਾਂ ਸਤਿਜੁਗ ਦੇ ਵਿਚ ਹੋਇਆ ਸੀ (ਰਾਜੇ ਸੁੰਭ ਮਹਿਖਾਸੁਰ ਦੈਂਤ ਦੇ ਪਿਤਾ ਨੇ ਕੀਤਾ ਸੀ) ॥੧੨੩॥

੧੧. ਮੰਤ੍ਰੀ ਕਹਿੰਦਾ ਹੈ ਜੇ ਇਕ ਲੱਖ ਰਾਜਾ ਮਾਰਦੇਯੇ ਤਾਂ ਨ੍ਰਿਪ ਮੇਦ ਜੱਗ ਹੁੰਦਾ ਹੈ । ਫੇਰ ਇਕ ਰਾਜੇ ਦੇ ਮਾਸ ਨੂੰ ਹਵਨ ਕਰਨ ਵਾਲੇ ਬ੍ਰਾਹਮਣ ਨੂੰ ਬਹੁਤ ਸਾਰੀ ਸੰਪਤੀ ਦਾਨ ਵਜੋਂ ਦੇਵੋ ਬਿਨਾਂ ਦਰੇਗ ।

੧੨. ਇਕ ਇਕ ਲੱਖ ਘੋੜਾ ਬਿਨਾਂ ਕੋਈ ਸੋਚ ਵਿਚਾਰ ਕੀਤੇ ਦੇਣਾ ਚਾਹੀਦਾ ਹੈ । ਹੇ ਰਾਜਿਆਂ ਦੇ ਮਹਾਰਾਜੇ ਦੇ ਅਵਤਾਰ॥ ੧੨੪॥

੧੩. ਇਸ ਤਰ੍ਹਾਂ ਦੀ ਸਮੱਗਰੀ ਧਨ ਦੌਲਤ ਇਕ ਵਾਰ ਜੱਗ ਕਰਨ ਤੇ ਦੇਣੀ ਚਾਹੀਦੀ ਹੈ ਇਕ ਲੱਖ ਹਾਥੀ ਤੇ ਦੋ ਲੱਖ ਘੋੜੇ ਸਵਰਨ ਦੀਆਂ ਇੱਟਾਂ ਬੇਅੰਤ ।

੧੪. ਇਕ ਇਕ ਕ੍ਰੋੜ ਰੁਪਿਆ ਇਕ ਇਕ ਬ੍ਰਾਹਮਣ ਨੂੰ ਬਿਨਾਂ ਦੇਰ ਕੀਤਿਆਂ ਦੇਣਾ ਹੈ ਤਾਂ ਇਹ ਜੱਗ ਸੰਪੂਰਨ ਹੋਏਗਾ ਐ ਰਾਜਿਆਂ ਦੇ ਰਾਜੇ ਪਾਰਸ ਨਾਥ ॥੧੨੫॥

੧੫. ਪਾਰਸ ਨਾਥ ਕਹਿੰਦਾ ਹੈ ॥

੧੬. ਰੂਆਲ ਛੰਦ ॥ ਸੋਨੇ ਦੀ ਤਾਂ ਵੀ ਘਾਟ ਨਹੀਂ ਹੋਣੀ ਜੋ ਬਹੁਤ ਬਰਸਾਂ ਤਕ ਵਰਤੀਏ ਅਮੁਕ ਹੈ । ਹਾਥੀਆਂ ਦੀ ਕੋਈ ਘਾਟ ਨਹੀਂ ਮੈਨੂੰ ਘੋੜਿਆਂ ਨੂੰ ਤਵੇਲਿਆ ਵਿਚ ਜਾ ਕੇ ਗਿਣ ਲੈ ।

੧੭. ਹੋਰ ਜਿਹੜਾ ਧਨ ਚਾਹੀਦਾ ਹੈ ਉਹ ਬਿਨਾਂ ਕਿਸੇ ਸੋਚ ਵਿਚਾਰ ਕੀਤੇ ਲੈ ਲਵੋਂ । ਚਿਤ ਦੇ ਵਿਚ ਕੋਈ ਚਿੰਤਾ ਨਾ ਕਰੋ - ਸੁਣ ਲੈ ਇਹ ਮੇਰੀ ਗੱਲ ਐ ਮਿੱਤ੍ਰ - ਮੰਤ੍ਰੀ ਦੇ ਅਵਤਾਰ॥੧੨੬॥

੧੮. ਜਦੋਂ ਰਾਜੇ ਨੇ ਇਸ ਤਰ੍ਹਾਂ ਕਿਹਾ ਫੇਰ ਵਜੀਰ ਨੇ ਬਚਨ ਕਹੇ ਹੱਥ ਜੋੜਕੇ ਸਤਿਕਾਰ ਦੇ ਨਾਲ ਨੇਤ੍ਰ ਨੀਵੇਂ ਕਰਕੇ ਐ ਰਾਜਨ ਰਾਜਿਆਂ ਵਿਚ ਮਹਾਰਾਜ ! ਮੇਰੀ ਇਕ ਹੋਰ ਗੱਲ ਸੁਣ ਲਵੋ ਜੋ ਮੈਂ ਕਹਿੰਦਾ ਹਾਂ । ਜਿਹੜੀ ਮੈਂ ਪੁਰਾਣਾ ਅਤੇ ਸਿੰਮ੍ਰਤੀਆਂ ਵਿਚ ਪੜ੍ਹੀ ਸੁਣੀ ਹੈ ॥੧੨੭॥

---

☛ ਬਿਰਤੀਆਂ, 1 ਕਰਣਾ, 2 ਮੈਤ੍ਰੀ 3 ਮੁਦਤਾ, ਉਪੇਖਿਆ ਜਿਨ੍ਹਾਂ ਦਾ ਕੁਲ ਟੋਟਲ ਹੈ 54 ਚੁਰੰਜਾ ਹੁੰਦਾ ਹੈ ਜਦੋਂ ਤਕ ਜੀਵ ਇਹਨਾਂ 54 ਬੁਰੇ ਕਰਮਾਂ ਨੂੰ ਜਾਣਕੇ ਸਮਝਕੇ ਇਹਨਾਂ ਤੋਂ ਖਬਰਦਾਰ ਨਹੀਂ ਹੋ ਜਾਂਦਾ ਉਦੋਂ ਤਕ ਮੁਕਤੀ ਦਾ ਹਾਸਲ ਹੋਣਾ ਦੁਰਲੱਭ ਵਸਤੂ ਹੈ । ਇਹ ਸਾਰੇ ਦੇ ਸਾਰੇ ਇਕ ਤੋਂ ਦੂਜਾ ਬਲਵਾਨ ਹੈ ਇਹਨਾਂ ਨੂੰ ਸਾਧੇ ਬਿਨਾਂ ਮੁਕਤੀ ਦਾ ਝੂਠਾਂ ਅਨੁਮਾਨ ਹੈ । ਆਦਿ ਬਾਣੀ ਵਿਚ ਇਹਨਾਂ ਦਾ ਬਹੁਤ ਵਿਸਥਾਰ ਹੈ ਪਰ ਇਕ ਖਾਸ ਪ੍ਰਕਰਣ ਦੇ ਰੂਪ ਵਿਚ ਨਾ ਹੋਣ ਕਰਕੇ ਅਸੀਂ ਪੂਰੀ ਤਫਸੀਲ ਤੋਂ ਸੱਖਣੇ ਰਹਿ ਜਾਂਦੇ ਹਾਂ । ਵਿਦਵਾਨ ਪੰਡਿਤ ਕਾਲੀ ਦਾਸ ਨੇ ਵੀ ਕਿਸੇ ਖਾਸ ਇਕ ਥਾਂ ਦਾ ਸਾਨੂੰ ਜੁਟਾ ਕੇ ਨਹੀਂ ਲਿਖਿਆ ਪਰ ਇਹਨਾਂ ਦਾ ਮੂਲ ਭੇਦ ਜਰੂਰ ਲਿਖ ਦਿਤਾ ਹੈ ਜੈਸਾ ਕਿ:-

ਦੋਹਰਾ—

ਪ੍ਰਮਾਤਮ ਸੇ ਆਤਮਾ ਆਤਮ ਕੀਨੋ ਜੀਵ ॥ ਜੀਵ ਇਛਿਆ ਮੁਗਤ ਕੀ ਸਿਮਰੇ ਨਾਮ ਸਦੀਵ ॥ ਕਰੇ ਅਨੇਕ ਤਪੱਿਆ ਮੁਗਤ ਪਰਾਪਤ ਹੋਇ ॥
ਗੁਰ ਕਿਰਪਾ ਜਿਸ ਜੀਵ ਤੇ ਨਾਮ ਧਿਆਇ ਹੋਇ ॥ ਗਰਿ ਕਿਰਪਾ ਕਿਸ ਜੀਵ ਤੇ ਨਾਮ ਧਿਆਇ ਸੋਇ ॥

ਚੌਪਈ—

ਪਿਤਾ ਪਿਤਾਮਾ ਮਮਤਾ ਮਾਈ, ਪਾਂਚੋ ਦੁਸ਼ਟ ਜੀਵ ਕੇ ਤਾਈ ॥ ਦੁਸ਼ਮਨ ਬਲੀ ਏਕ ਸੇ ਦੂਜਾ ਭੂਲ ਗਇਉ ਨਰ ਪ੍ਰਭ ਕੀ ਪੂਜਾ ॥
ਪਾਂਚ ਦੁਸ਼ਟ ਕੀ ਪਾਂਚੋ ਨਾਰੀ ਰੈਨ ਦਿਵਸ ਦੁਖ ਦੇਵੈ ਭਾਰੀ ॥ ਆਤੁਰਿ ਹੋਇ ਸਰਨ ਗੁਰ ਆਇਆ ਜਿਨ ਭੂਲੇ ਕੋ ਮਾਰਗਿ ਪਾਇਆ ॥
ਇਛਿਆ ਜੀਵ ਮੁਗਤ ਕੀ ਲਾਗੀ ॥ ਮੋਹ ਮਾਇਆ ਜਿਨ ਸਕਲ ਤਿਆਗੀ ॥ ਭਇਓ ਨ ਵੈਰਾਗ ਮੁਗਤ ਕੋ ਕਾਰਨ, ਜੀਵੇ ਕੀਉ ਜੋਗ ਕੋ ਧਾਰਨ ॥ ਦੋਹਰਾ ॥
ਮੰਝੀ ਮਨ ਕੀਆ ਵਾਸਨਾ ਬੇਲਾ ਹੈ ਸੈਸਾਰ ॥ ਜੀਵਾ ਕਾਰਨ ਮੁਗਤ ਕੇ ਤਸ ਆਇਓ ਘਰ ਬਾਰ ॥
ਸਭ ਸੰਕਲਪ ਤਿਆਗ ਕੇ ਜੀਵੇ ਪਕੜੀ ਸੇਵ ॥ ਮਨਦਿਤ ਕਰ ਪੂਜਿਉ ਗੁਰ ਦੇਵਨ ਕਾ ਦੇਵ ॥ ਚੌਪਈ ॥ ਗੁਰ ਪੂਰੇ ਹਰਿ ਮਾਰਗ ਪਾਇਆ ਮੁਗਤ ਕਾਰਨੇ ਜੋਗ ਕਮਾਇਆ ਜਗਤ ਮੁਗਤ ਕੀ ਪੂਛੇ ਵਾਟ ॥ ਸੰਤ ਜਨਾ ਕੇ ਆਇਉ ਘਾਟ ॥ ਧਿਆਨ ਬਤ ਸਰਮ ਪਤ ਝੋਲੀ ॥ ਸੰਗਤ ਬੈਠਿਮੁ ਮਿਲ ਟੋਲੀ ॥ ਪ੍ਰਮਾਤਮ ਗ੍ਰਹਿ ਅਲਖ ਜਗਾਈ॥ ਜਾਂਤੇ ਮੁਗਤ ਜੀਵ ਨੇ ਪਾਈ, ਚਲਾ ਗਿਆ ਜਿਸ ਘਰ ਸੇ ਆਇਆ ॥ ਉਠਾ ਬੁਦਬੁਦਾ ਸਿੰਧ ਸਮਾਇਆਂ। ਨਿਰਭੈ ਭਇਉ ਪਰਮਗਤ ਪਾਈ ਜਾਏ ਜੋਤ ਮਹਿ ਜੋਤ ਸਮਾਈ॥

ਦੋਹਰਾ—ਜੌ ਪਹ ਕਥਾ ਅਕਥ ਕੀ ਕਰ ਨਿਸਚੇ ਮਨ ਨਾਇ ॥ ਕਹਿਨੀ ਕਥਨੀ ਛੋਡ ਕੈ ਸਾਚਾ ਜੋਗ ਕਮਾਏ ॥ ਜਿਸ ਕੋ ਨਾਮ ਪਰਾਪਤੀ ਬਿਘਨ ਨ ਲਾਗੇ ਕੋਇ ਕਾਲੀਦਾਸ ਜੀਵ ਕੋ ਬਹੁੜ ਜਨਮ ਨਹੀਂ ਹੋਇ ॥ ਪੰ: ੪॥

ਐ ਸੁਜਾਨ ਤੇ ਵਿਦਵਾਨ ਵੀਰੋ ਤੇ ਪਾਠਕੋ ਸੋਚੋ, ਸਮਝੋ ਤੇ ਵਿਚਾਰੋ ਕਿ ਜਦ ਤਕ ਸਾਨੂੰ ਇਹਨਾਂ ੫੪ ਜਣਿਆਂ ਦੇ ਨਾਮ ਦਾ ਵੀ ਪਤਾ ਨਹੀਂ ਤੇ ਅਸੀਂ ਇਹਨਾਂ ਦੀ ਸ਼ਕਲ ਕਿਵੇਂ ਪਹਿਚਾਣ ਸਕਦੇ ਹਾਂ, ਜਦ ਸਾਨੂੰ ਇਹਨਾਂ ਦੀ ਜਾਣ ਪਛਾਣ ਹੀ ਨਹੀਂ ਤਾਂ ਅਸੀਂ ਇਹਨਾਂ ਦੇ ਹਮਲੇ ਤੋਂ ਕਿਵੇਂ ਬਚ ਸਕਦੇ ਹਾਂ ? ਜਦੋਂ ਸਾਨੂੰ ਇਹਨਾਂ ਤੋਂ ਬਚਣ ਦਾ ਢੰਗ ਹੀ ਨਹੀਂ ਤਾਂ ਅਸੀਂ ਇਹਨਾਂ ਦਾ ਮੁਕਾਬਲਾ ਕਿਵੇਂ ਕਰ ਸਕਦੇ ਹਾਂ ?

ਕਾਲੀ ਦਾਸ ਕਹਿੰਦਾ ਹੈ ਕਿ ਜਿਸ ਨੇ ਇਹਨਾਂ ਤੋਂ ਆਤਰ ਹੋ ਕੇ ਗੁਰੂ ਜੀ ਦੀ ਸਰਣ ਲੈ ਲਈ ਤੇ ਫੇਰ ਪ੍ਰਮਾਤਮਾ ਦੇ ਘਰ ਦਰ ਤੋਂ ਪਹੁੰਚ ਭਿਖਿਆ ਮੰਗੀ ਤਾਂ ਇਸ ਦੇ ਜੀਵ ਨੂੰ ਮੁਕਤੀ ਮਿਲੀ ਤੇ ਪਾਣੀ ਦੇ ਬੁਲਬਲੇ ਵਾਂਗ ਆਪਾ ਖੋ ਕੇ (ਜਲ ਕਾ ਜਲ ਹੂਆ ਰਾਮ) ਅਗੇ ਸ੍ਰੀ ਕਾਲੀ ਦਾਸ ਜੀ ਬ੍ਰਹਮ ਰਿਸ਼ੀ ਇਹ ਕਹਿੰਦੇ ਹਨ ਇਹ ਉਹ ਕਥਾ ਹੈ ਜੋ ਕਥਨ ਨਹੀਂ ਕੀਤੀ ਜਾਂਦੀ ਪਰ ਜਿਸ ਨੇ ਇਸ ਨੂੰ ਮਸਝ ਲਿਆ ਉਸ ਨੇ ਗਲੀ ਅਸੀਂ ਚੰਗੀਆਂ ਕਹਿਣਾ ਛੱਡ ਦਿੱਤਾ ਅਤੇ ਠੀਕ ਸਹੀ ਜੋਗ ਕਮਾ ਲਿਆ ਜੋ ਦਰਗਾਹ ਵਿਚ ਸੱਚ ਕਰਕੇ ਕਬੂਲ ਕੀਤਾ ਜਾਂਦਾ ਹੈ।

ਪਰ ਇਸ ਤਰ੍ਹਾਂ ਅੱਜ ਤਕ ਕਿਸੇ ਨੇ ਵੀ ਇਕ ਥਾਲ ਦੇ ਵਿਚ ਰਖ ਕੇ ਇਹਨਾਂ ਚੁਰੰਜਾ ਜੇਵਰਾਂ ਦਾ ਕਿਸੇ ਨੂੰ ਦਰਸ਼ਨ ਨਹੀਂ ਕਰਵਾਇਆ ਜਿਸ ਤਰ੍ਹਾਂ ☛

ਸਾਥ ॥੧੨੭॥ [1]ਮੰਤ੍ਰੀ ਬਾਚ ॥ ਰੂਆਲ ਛੰਦ ॥ [2]ਅਉਰ ਜੋ ਸਭ ਦੇਸ ਕੇ ਨ੍ਰਿਪ ਜੀਤੀਐ ਸੁਨਿ ਭੂਪ ॥ ਪਰਮ ਰੂਪ ਪਵਿੱਤ੍ਰ ਗਾਤ ਅਪਵਿਤ੍ਰ ਹਰਣ ਸਰੂਪ ॥ ਐਸ ਜਉ ਸੁਨ ਭੂਪ ਪਤਿ ਸਬ ਪੂਛੀਆ ਤਿਹ ਗਾਥ ॥ ਪੂਛ ਆਉ ਸਬੈ ਨ੍ਰਿਪਾਲਨ ਹੱਉ ਕਹੋ ਤੁਹ ਸਾਥ ॥੧੨੮॥ [3]ਰੂਆਲ ਛੰਦ ॥ ਯੌਂ ਕਹੇ ਜਬ ਬੈਨ ਭੂਪਤ ਮੰਤ੍ਰ ਬਰ ਸੁਨ ਧਾਇ ॥ ਪੰਚ ਲੱਛ ਬੁਲਾਇ ਭੂਪਤ ਪੂਛ ਸਰਬ ਬੁਲਾਇ ॥[4] ਅਉਰ ਸਾਤ ਹੂੰ ਲੋਕ ਭੀਤਰ ਦੇਹ ਅਉਰ ਬਤਾਇ ॥ ਜਉਨ ਜਉਨ ਨ ਜੀਤਿਆ ਨ੍ਰਿਪ ਰੋਸ ਕੈ ਨ੍ਰਿਪਰਾਇ ॥੧੨੯॥ ਰੂਆਲ ॥ [5]ਦੇਖ ਦੇਖ ਰਹੇ ਸਬੈ ਤਰ, ਕੋ ਨ ਦੇਤ ਬਿਚਾਰ ॥ ਐਸ ਕਉਨ ਰਹਾ ਧਰਾਪਰ; ਦੇਹ ਤਾਹਿ ਉਚਾਰ ॥ [6]ਏਕ ਏਕ ਬੁਲਾਇ ਭੂਪਤਿ ਪੂਛ ਸਰਬ ਬੁਲਾਇ ॥ ਕੋ ਅਜੀਤ ਰਹਾ ਨਹੀ, ਜਿਹ ਠਉਰ ਦੇਹੁ ਬਤਾਇ ॥੧੩੦॥ [7]ਏਕ ਨ੍ਰਿਪ ਬਾਚ ॥ ਰੂਆਲ ਛੰਦ ॥ [8]ਏਕ ਭੂਪਤ ਉੱਚਰੋ ਸੁਨਿ ਲੇਹ ਰਾਜਾ ਬੈਨ ॥ ਜਾਨ ਮਾਫ ਕਰੋ, ਕਹੋ ਤਬ; ਰਾਜ ਰਾਜ ਸੁ ਨੈਨ ॥ [9]ਏਕ ਹੈ ਮੁਨ ਸਿੰਧ ਮੈ ਅਰ ਮੱਛ ਕੇ ਉਰ ਮਾਹਿ ॥ ਮੋਹਿ ਰਾਵ ਬਬੇਕ ਭਾਖੋ ਤਾਹਿ ਭੂਪਤਿ ਨਾਹਿ ॥੧੩੧॥ [10]ਰੂਆਲ ॥ ਏਕ ਦਯੋਸ ਜਟਾਧਾਰੀ ਨ੍ਰਿਪ ਕੀਨੁ ਛੀਰ ਪ੍ਰਵੇਸ ॥ ਚਿਤ੍ਰ ਰੂਪ ਹੁਤੀ ਤਹਾਂ ਇਕ ਨਾਰ ਨਾਗਰ ਭੇਸ ॥[11] ਤਾਸ ਦੇਖ ਸਿਵੇਸ ਕੋ; ਗਿਰ ਬਿੰਦ ਸਿੰਧ ਮਝਾਰ ॥ ਮੱਛ ਪੇਟ ਮਛਿੰਦ੍ਰ ਜੋਗੀ; ਬੈਠ ਹੈ ਨ੍ਰਿਪਬਾਰ ॥੧੩੨॥ [12]ਰੂਆਲ ਛੰਦ ॥ ਤਾਸ ਤੇ ਚਲ ਪੂਛੀਐ ਨ੍ਰਿਪ; ਸਰਬ ਬਾਤ ਬਿਬੇਕ ॥ ਏ ਨ ਤੋਹਿ ਬਤਾਇ ਹੈ ਨ੍ਰਿਪ ਭਾਖਿ ਹੋ ਜੁ ਅਨੇਕ ॥ [13]ਐਸ ਬਾਤ ਸੁਨੀ ਜਬੈ; ਤਬ ਰਾਜ ਰਾਜ ਅਵਤਾਰ ॥ ਸਿੰਧ ਖੋਜਨ ਕੋ ਚਲਾ; ਲੈ ਜਗਤ ਕੇ ਸਬ ਜਾਰ ॥੧੩੩॥ [14]ਰੂਆਲ ਛੰਦ ॥ ਭਾਂਤ ਭਾਂਤ ਮੰਗਾਇ ਜਾਲਨ; ਸੰਗ ਲੈ ਦਲ ਸਰਬ ॥ ਜੀਤ ਦੁੰਦਭ ਦੈ ਚਲਾ ਨ੍ਰਿਪ ਜਾਨਕੈ ਜੀਅ ਗਰਬ ॥[15] ਮੰਤ੍ਰ ਮਿਤ੍ਰ ਕੁਮਾਰਿ ਸੰਪਤ ਸਰਬ ਮੱਧਿ ਬੁਲਾਇ ॥ ਸਿੰਧ ਜਾਰ ਡਰੇ ਜਹਾ ਤਹਾ ਮੱਛ ਸੱਤ੍ਰ ਡਰਾਇ ॥੧੩੪॥ [16]ਭਾਂਤ ਭਾਂਤਨ ਮੱਛ ਕੱਛਪ ਅਉਰ ਜੀਵ ਅਪਾਰ॥ ਬੱਧਿ ਜਾਰਨ ਹ੍ਵੈ ਕਢੇ ਤਬ ਤਿਆਗ ਪ੍ਰਾਨ ਸੁਧਾਰ ॥ [17]ਸਿੰਧ ਤੀਰ ਗਏ ਜਬੈ ਜਲ ਜੀਵ ਏਕੈ ਬਾਰ ॥ ਐਸ ਭਾਂਤ ਭਏ ਬਖਾਨਤ ਸਿੰਧ ਪੈ ਮਤ ਸਾਰ ॥੧੩੫॥[18] ਬਿੱਪ ਕੋ ਧਰ ਸਿੰਧ ਮੂਰਤ; ਆਇਯੋ ਤਿਹੱ ਪਾਸਿ ॥ [19]ਰਤਨ ਹੀਰ ਪ੍ਰਵਾਲ ਮਾਨਕ ਦੀਨ ਹੈ ਅਨਿਆਸ ॥ ਜੀਵ ਕਾਹਿ ਸੰਘਾਰੀਐ; ਸੁਨਿ ਲੀਜੀਐ ਨ੍ਰਿਪ ਬੈਨ ॥[20] ਜਉਨ ਕਾਰਜ ਕੋ ਚਲੇ ਤੁਮ; ਸੋ ਨਹੀ ਇਹ ਠੈਨ ॥੧੩੬॥

---

☛ ਸ੍ਰੀ ਦਸਮੇਸ਼ ਗੁਰੂ ਨਾਨਕ ਜੋਤ ਨੇ ਇਹਨਾਂ ਦੇ ਨਾਉਂ ਥਾਉਂ ਤੇ ਬਲ ਅਤੇ ਰੂਪ ਤੇ ਚੜ੍ਹਾਈ ਵਖਾਕੇ ਰੋਕ ਥਾਮ ਦੀ ਬਿਧੀ ਵੀ ਨਾਲ ਦਸ ਦਿਤੀ ਹੈ ਸਾਨੂੰ ਕਹਿਣਾ ਚਾਹੀਦਾ ਹੈ:-

ਪੜ੍ਹੀਆਂ ਬੜੀਆਂ ਪੁਸਤਕਾਂ ਪਲਟੇ ਬੜੇ ਵਰਕੇ ਪਰ ਇਹ ਨੁਸਖਾ ਨਾਂ ਕਿਸੇ ਸੇ ਪਾਇਆ ।<br>
ਜੋ ਮਾਤਾ ਗੁਜਰੀ ਦੇ ਨਾਲ ਤੇਗ ਬਹਾਦਰ ਬਾਲ ਸ੍ਰੀ ਦਸਮੇਸ਼ ਨੇ ਸਮਝਾਇਆ ॥

ਜਿਵੇਂ ਕਿ ਇਕ ਦਾ ਰੂਪ ਤੇ ਉਸ ਦਾ ਕਰਤਵ ਅਤੇ ਓਜ ਤੇ ਚੜ੍ਹਾਈ ਰੂਪ ਤੇ ਰੰਗ ਸਸਤ੍ਰ ਤੇ ਅਸਤ੍ਰ ਸੈਨਾ ਤੇ ਉਸਦੇ ਸਾਥੀ ਰਥ ਤੇ ਝੰਡੇ ਫੇਰ ਉਹਨਾਂ ਨੂੰ ਰੋਕੇ ਤਾਂ ਕੌਣ ਜੋ ਉਹਨਾਂ ਦੇ ਰੂਪ ਰੰਗ ਤੇ ਓਜ ਵੀ ਵਿਖਾ ਦਿਤਾ ਜਿਹੜੇ ਉਹਨਾਂ ਦਾ ਮੁਕਾਬਲਾ ਕਰ ਸਕਦੇ ਹਨ । ਜਿਨ੍ਹਾਂ ਦਾ ਸਾਮ੍ਹਣਾ ਮੁਕਾਬਲਾ ਕਰਨ ਤੋਂ ਪਾਰਸਨਾਥ ਜਿਹਾ ਜਹਾਨ ਜੇਤੂ ਤੇ ਵਿਦਿਆ ਸਮੁੰਦਰ ਅਤੇ ਧੰਨ ਦਾ ਪਹਾੜ ਵੀ ਨਹੀਂ ਕਰ ਸਕਿਆ ਆਪ ਨੇ ਕਿਵੇਂ ਇਕ ਇਕ ਵੈਰੀ ਨੂੰ ਸਾਹਮਣੇ ਪ੍ਰਤੱਕ ਕਰਕੇ ਵਿਖਾਇਆ ਹੈ ।

੧. ਪਹਿਲਾਂ ਆਦਿ ਗੁਰੂ ਦੀ ਸਰਣ ਲੈ ਕੇ ਮਨ ਨੂੰ ਜੋਤ ਦੇ ਨਾਲ ਇਕ ਮਿੱਕ ਕਰਕੇ (ਅਨੁਭਵੀ-ਗਿਆਨ) ਨੂੰ ਹਾਸਲ ਕਰਨਾ ਅਨੁਭਵੀ ਗਿਆਨ ਲਈ ਪਹਿਲਾ ਸਹਜ ਅਵਸਥਾ ਪ੍ਰਾਪਤ ਕਰਨੀ ਪਏਗੀ ਸਹਿਜ ਓਵਸਥਾ ਦੇ ਲੱਛਣ ਕੀ ਹਨ ?

ਸਹਿਜ ਅਵਸਥਾ ਆਤਮਾ ਦੀ ਉਹ ਹਾਲਤ ਹੈ ਜੋ ਤਿਨਾਂ ਗੁਣਾਂ ਤੋਂ ਉਚੀ ਅਸਲੀ ਗਿਆਨ ਵਾਲੀ ਹੁੰਦੀ ਹੈ ਇਸ ਵਿਚ ਆਤਮਾ ਨੇ ਸ਼ਾਂਤ ਤੇ ਅਡੋਲ ਹੋ ਕੇ ਆਪਣੇ ਅਸਲ ਰੂਪ ਵਿਚ ਟਿਕ ਜਾਣਾ ਹੈ । ਉਸ ਅਵਸਥਾ ਵਿਚ ਮਨੁੱਖ ਦਾ ਜੀਵਨ ਇਕ ਕੁਦਰਤੀ ਜੀਵਨ ਹੁੰਦਾ ਹੈ ਨੇਕੀ ਤੇ ਪਿਆਰ ਉਸਦੇ ਅੰਦਰੋਂ ਆਪੇ ਫੁਟ ਫੁਟ ਨਿਕਲਦਾ ਹੈ ਸਾਰਾ ਜੀਵਨ ਦਿਖਾਵੇ ਤੋਂ ਰਹਿਤ ਤੇ ਪ੍ਰਮ ਆਤਮਾ ਪਰਾਇਣ ਹੋ ਜਾਂਦਾ ਹੈ ਨੇਕੀ ਵਲ ਝੁਕਾਉ ਤੇ ਬਦੀ ਵਲੋਂ ਭੈ ਉਸਦੇ ਅੰਦਰੋਂ ਆਪੇ ਫੁਟ ਫੁਟ ਨਿਕਲਦਾ ਹੈ ਸਾਰਾ ਜੀਵਨ ਦਿਖਾਵੇ ਤੋਂ ਰਹਿਤ ਹਰ ਇਕ ਨਾਲ ਨਿਮਰਤਾ ਤੇ ਭਲੇ ਦਾ ਭਾਵ ਤੇ ਕਿਸੇ ਲਾਲਚ ☛

੧. ਵਜੀਰ ਕਹਿੰਦਾ ਹੈ ॥

੨. ਰੂਆਲ ਛੰਦ ॥ ਹੇ ਰਾਜਨ ਮੇਰੀ ਗੱਲ ਸੁਣ ਹੋਰ ਜਿਹੜੇ ਤੈਂ ਸਾਰੇ ਦੇਸ਼ਾਂ ਦੇ ਰਾਜੇ ਜਿੱਤੇ ਹਨ । ਉਹਨਾਂ ਵਿਚ ਜਿਹੜੇ ਬਹੁਤੇ ਰੂਪ ਵਾਲੇ ਅਤੇ ਪਵਿਤ੍ਰ ਸਰੀਰ ਵਾਲੇ, ਅਪਵਿਤ੍ਰਤਾ ਨੂੰ ਦੂਰ ਕਰਨ ਵਾਲੇ ਜਿਨ੍ਹਾਂ ਦੇ ਸਰੂਪ ਹਨ ਉਹਨਾਂ ਕੋਲੋਂ ਇਹ ਪੁਛਕੇ ਜੇ ਕੋਈ ਹੋਰ ਦੇਸ ਦਾ ਰਾਜਾ ਜਿਤਣ ਤੋਂ ਬਾਕੀ ਰਹਿੰਦਾ ਹੈ ਤਾਂ ਉਸਨੂੰ ਪੁੱਛਕੇ ਜਿੱਤੋ ਅਤੇ ਇਹਨਾਂ ਤੋਂ ਪੁੱਛ ਲਵੋ ਜੇ ਕੋਈ ਬਾਕੀ ਰਹਿੰਦਾ ਹੈ । ਉਸਨੂੰ ਵੀ ਜਿੱਤ ਲਉ। ਇਹ ਸੁਣਕੇ ਰਾਜੇ ਨੇ ਵਜੀਰ ਨੂੰ ਆਗਿਆ ਦਿੱਤੀ ਰਾਜੇ ਨੇ ਵਜੀਰ ਨੂੰ ਕਿਹਾ ਚੰਗਾ ਜਾਉ ਤੁਸੀਂ ਪੁੱਛ ਆਉ ਸਾਰੇ ਰਾਜਿਆਂ ਨੂੰ ਮੈਂ ਤੈਨੂੰ ਕਹਿੰਦਾ ਹਾਂ ॥੧੨੮॥

੩. ਰੂਆਲ ॥ ਜਦੋਂ ਰਾਜੇ ਨੇ ਵਜੀਰ ਨੂੰ ਇਸ ਤਰ੍ਹਾਂ ਕਹਿ ਦਿੱਤਾ ਸਰੇਸ਼ਟ ਵਜੀਰ ਚਲਾ ਗਿਆ । ਉਹ ਸਾਰੇ ਪੰਜ ਲੱਖ ਰਾਜੇ ਉਸਨੇ ਜਿਹੜੇ ਕੈਦ ਕੀਤੇ ਹੋਏ ਸਨ ਉਹ ਬੁਲਾ ਲਏ ਤੇ ਪੁੱਛਦਾ ਹੈ ਕਿ -

੪. ਤੁਸੀਂ ਦੱਸੋ ਕਿ ਹੋਰ ਸੱਤਾਂ ਹੀ ਲੋਕਾਂ ਵਿਚ ਜਿਹੜਾ ਰਾਜਾ ਪਾਰਸ ਨਾਥ ਨੇ ਨਹੀਂ ਜਿੱਤਿਆ ਉਹ ਦੱਸੋ । ਜਿਹੜਾ ਰਾਜੇ ਪਾਰਸ ਨਾਥ ਨੇ ਨਹੀਂ ਜਿੱਤਿਆ ਕ੍ਰੋਧ ਵਿਚ ਆ ਕੇ ॥੧੨੯॥

੫. ਰੂਆਲ ॥ ਸਾਰੇ ਵਜੀਰ ਦੇ ਮੂੰਹ ਵਲ ਤੱਕੀ ਗਏ। ਪਰ ਇਹੋ ਜਿਹਾ ਕੌਣ ਸੀ ਜੋ ਕੁਝ ਸਲਾਹ ਦੇਣ ਦਾ ਹੌਂਸਲਾ ਕਰੇ ਸਭ ਘਬਰਾਏ ਹੋਏ ਨੇ । ਜੋ ਕਾਲ ਦੈਂਤ ਦੇ ਜਬਾੜਿਆਂ ਹੇਠ ਸੀ । ਇਹੋ ਜਿਹਾ ਕੌਣ ਸੀ ਜੋ ਇਹ ਵਿਚਾਰ ਦੇਵੇ ਕਿ ਨਾ ਜਿੱਤਿਆ ਜਾਣ ਵਾਲਾ ਧਰਤੀ ਤੇ ਕੌਣ ਰਹਿੰਦਾ ਹੈ ? ਬਾਕੀ ਕੋਈ ਹੈ ਹੀ ਨਹੀਂ ਸੀ ।

੬. ਫੇਰ ਵਜੀਰ ਨੇ ਕੱਲੇ-ਕੱਲੇ ਨੂੰ ਬੁਲਾ-ਬੁਲਾ ਕੇ ਪੁੱਛਿਆ ਕਿ ਦੱਸੋ ਕੋਈ ਰਾਜਾ ਕਿਸੇ ਥਾਂ ਜਿੱਤਣ ਤੋਂ ਰਿਹਾ ਤੇ ਨਹੀਂ? ਜੇ ਹੈ ਤਾਂ ਦੱਸੋ ਕਿਹੜੇ ਥਾਂ ਤੇ ਹੈ ॥੧੩੦॥

੭. ਇਕ ਰਾਜਾ ਉਹਨਾਂ ਵਿਚੋਂ ਕਹਿੰਦਾ ਹੈ ॥

੮. ਰੂਆਲ ਛੰਦ॥ ਇਕ ਰਾਜੇ ਨੇ ਕਿਹਾ ਕਿ ਮੈਂ ਇਕ ਰਾਜਾ ਦੱਸਦਾ ਹਾਂ ਐ ਰਾਜੇ ! ਮੇਰੀ ਗੱਲ ਸੁਣ ਲਵੋ । ਜੇ ਮੇਰੀ ਜਾਨ ਬਖਸ਼ੀ ਕਰ ਦਿਉ ਹੇ ਰਾਜਿਆਂ ਵਿਚੋਂ ਸੁੰਦਰ ਨੈਣਾ ਵਾਲੇ ਰਾਜਨ।

੯. ਇਕ ਮੁਨੀ ਸਮੁੰਦਰ ਵਿਚ ਹੈ ਜੋ ਮੱਛ ਦੇ ਪੇਟ ਵਿਚ ਹੈ। ਉਹ ਕੋਈ ਰਾਜਾ ਨਹੀਂ ਪਰ ਉਹ ਮੋਹ ਤੇ ਬਿਬੇਕ ਗਿਆਨ ਦਾ ਰਾਜਾ ਹੈ ॥੧੩੧॥

੧੦. ਰੂਆਲ ਛੰਦ ॥ ਇਕ ਦਿਨ ਜਟਾ ਧਾਰੀ ਰਾਜੇ (ਸ੍ਰਿਜੀ) ਨੇ ਦੁੱਧ ਸਾਗਰ ਵਿਚ ਪ੍ਰਵੇਸ਼ ਕੀਤਾ ਸੀ (ਭਾਵ ਨ੍ਹਾਉਣ ਲੱਗਾ ਸੀ) । ਉਥੇ ਹੀ ਇਕ ਬੜੀ ਸਰੂਪ ਵਾਲੀ ਇਸਤਰੀ ਨਗਨ ਭੇਸ ਵਿਚ ਹੈ ਸੀ ।

੧੧. ਉਸ ਨੂੰ ਵੇਖ ਕੇ ਸ਼ਿਵਜੀ ਦਾ ਵੀਰਯ ਸਿੰਧ (ਸਾਗਰ) ਦੇ ਵਿਚ ਡਿਗ ਪਿਆ । ਜੋ ਮੱਛ ਦ ਪੇਟ ਵਿਚ ਚਲਾ ਗਿਆ ਜਿਸ ਤੋਂ ਜੋਗੀ ਨੇ ਸਰੂਪ ਧਾਰ ਲਿਆ ਜਿਸ ਨੂੰ ਮੱਛੀ ਪੇਟ ਤੋਂ ਮਛੰਦਰ ਨਾਥ ਜੋਗੀ ਕਹੀਦਾ ਹੈ ਜੋ ਮੱਛੀ ਪੇਟ ਵਿਚ ਤੇ ਪਾਣੀ ਦੇ ਵਿਚ ਬੈਠਾ ਹੈ ਬਾਲਕ ਸਰੂਪ ਵਿਚ ॥੧੩੨॥

੧੨. ਰੂਆਲ ਛੰਦ ॥ ਐ ਰਾਜਨ ਉਸ ਨੂੰ ਜਾ ਕੇ ਪੁਛੋ ਜੋ ਸਾਰੇ ਗਿਆਨ (ਬਿਬੇਕ) ਦਾ ਜਾਨਣ ਵਾਲਾ ਹੈ । ਇਹ ਨਹੀਂ ਤੈਨੂੰ ਦਸ ਸਕਦੇ ਜਿਨ੍ਹਾਂ ਅਨੇਕ ਰਾਜਿਆਂ ਕੋਲੋਂ ਤੂੰ ਪੁਛਦਾ ਹੈਂ॥ ਜਦੋਂ ਇਹ ਗਲ ਸੁਣਕੇ ਪਾਰਸ ਨਾਥ ਰਾਜੇ ਜੋ ਰਾਜਿਆਂ

੧੩. ਦਾ ਸ੍ਰੋਮਣੀ ਰਾਜਾ ਹੈ ਉਸਨੇ । ਉਹ ਸਮੁੰਦਰ ਵਿਚ ਮੱਛ ਨੂੰ ਟੋਲਣ ਵਾਸਤੇ ਤੁਰ ਪਿਆ ਸਾਰੇ ਜਗਤ ਦੇ ਜਾਲ ਲੈ ਕੇ ॥੧੩੩॥

੧੪. ਰੂਆਲ ਛੰਦ ॥ ਤਰ੍ਹਾਂ ਤਰ੍ਹਾਂ ਦੇ ਜਾਲ ਮੰਗਵਾ ਲਏ ਅਤੇ ਸਾਰਾ ਫੌਜੀ ਦਲ ਨਾਲ ਲੈ ਲਿਆ । ਜਿਤ ਦਾ ਧੌਂਸਾ ਵਜਾਕੇ ਚਲ ਪਿਆ ਰਾਜਾ ਹੰਕਾਰ ਦਿਲ ਵਿਚ ਭਰਿਆ ਹੋਇਆ।

੧੫. ਵਜੀਰ ਤੇ ਆਪਣੇ ਸਹਾਇਕ ਫੌਜੀ ਜਵਾਨ ਹੋਰ ਧਨ ਸੰਪਤ ਲੋੜੀਂਦਾ ਸਮਾਨ ਸਾਰੇ ਸਮੇਤ ਬੁਲਾ ਲਏ । ਸਮੁੰਦਰ ਵਿਚ ਜਾਲ ਸੁਟ ਦਿਤੇ ਜਿਥੇ ਕਿਥੇ ਮੱਛਾਂ ਦਾ ਵੈਰੀ ਮਛੇਰਿਆਂ ਕੋਲੋਂ ਪਵਾ ਦਿਤੇ ॥੧੩੪॥

੧੬. ਤਰ੍ਹਾਂ ਤਰ੍ਹਾਂ ਦੇ ਮੱਛ, ਕੱਛੂ ਅਤੇ ਬੇਅੰਤ ਹੀ ਜੀਵ । ਜਾਲ ਵਿਚ ਫਸਾ ਕੇ ਬਾਹਰ ਕੱਢ ਲਏ, ਜਿਹੜੇ ਪਰਾਣ ਤਿਆਗ ਕੇ ਸੁਰਗ ਸਿਧਾਰ ਗਏ ।

੧੭. ਉਹਨਾ ਜੀਵਾਂ ਦੀ ਆਤਮਾ ਇਕੱਠੇ ਹੋ ਕੇ ਸਿੰਧ ਦੇ ਸ੍ਵਾਮੀ ਵਰਣ ਦੇਵ ਦੇ ਪਾਸ ਜਦੋਂ ਚਲੇ ਗਏ । ਉਹ ਆਪਣੀ ਮਤ ਅਨੁਸਾਰ ਇਸ ਤਰ੍ਹਾਂ ਕਹਿਣ ਲੱਗੇ ॥੧੩੫॥

੧੮. ਉਹਨਾਂ ਦੀ ਵਿਥਿਆ ਸੁਣ ਕੇ "ਵਰਣ ਦੇਵਤਾ" ਬ੍ਰਾਹਮਣ ਦਾ ਰੂਪ ਧਾਰਨ ਕਰਕੇ ਪਾਰਸ ਨਾਥ ਪਾਸ ਆਇਆ ॥

੧੯. ਅਤੇ ਹੀਰੇ ਮੂੰਗੇ, ਮਾਣਕ ਆਦਿ ਰਤਨ ਆ ਕੇ ਪਾਰਸ ਨਾਥ ਦੀ ਭੇਟ ਕੀਤੇ ਬਿਨਾਂ ਕਿਸੇ ਮੰਗ ਤੋਂ ਤੇ ਫੇਰ ਕਿਹਾ ਰਾਜਨ! ਇਹਨਾਂ ਜੀਵਾਂ ਨੂੰ ਕਿਉਂ ਮਾਰਦਾ ਹੈਂ ? ਇਹ ਮੇਰੀ ਗੱਲ ਸੁਣ ਲੈ ।

੨੦. ਜਿਸ ਕੰਮ ਲਈ ਤੂੰ ਘਰੋਂ ਚੱਲ ਕੇ ਆਇਆ ਹੈਂ ਉਹ ਐਸ ਥਾਂ ਉਪਰ ਨਹੀਂ ਹੈ ॥੧੩੬॥

---

ਜਾਂ ਦਬਾਉ ਕਰਕੇ ਨਹੀਂ ਸਗੋਂ ਸਤੇ ਹੀ ਉਸਦੀ ਆਤਮਾ ਦੀ ਇਹ ਪ੍ਰਕਿਰਤੀ ਹੀ ਬਣ ਜਾਂਦੀ ਹੈ ।

ਸਹਿਜ ਅਵਸਥਾ ਦੇ ਗੁਣ ਇਸ ਸ਼ਬਦ ਵਿਚ ਬਹੁਤ ਹੀ ਖੋਲਕੇ ਦਸੇ ਹਨ ਅਤੇ ਪੂਰੇ ਵੇਰਵੇ ਨਾਲ ਦਿਤੇ ਹਨ ਜੈਸਾ ਕਿ ਰਜ-ਸੁਤ, ਤੁਮ ਮਨੁੱਖ ਆਮ ਤੌਰ ਤੇ ਤਿੰਨ ਹਾਲਤਾਂ ਵਿਚ ਵਿਚਰਦਾ ਹੈ । ਕਦੇ ਗੁੱਸੇ ਵਿਚ ਕਦੇ ਹੰਕਾਰ ਵਿਚ ਕਦੇ ਲਾਲਚ ਵਿਚ ਭਾਵ ਕਿ ਹਰ ਵੇਲੇ ਤਾਮਸ ਗੁਣ ਦੇ ਦਬਾਉ ਵਿਚ ਅਗਿਆਨ ਕਰਕੇ ਉਸ ਨੂੰ ਸੀਤ ਵਿਚ ਘਬਰਾਇਆ ਰਹਿੰਦਾ ਹੈ । ਉਹ ਉਸ ਵੇਲੇ ਅੰਧੇਰੇ ਵਿਚ ਹੋਣ ਕਰਕੇ ਜੜ ਵਸਤੂ ਵਾਂਗ ਹੁੰਦਾ ਹੈ ਜਦ ਤਕ ਗੁੱਸੇ ਜਾਂ ਹੰਕਾਰ ਵਿਚ ਹੈ - ਇਹ ਜੀਵ ਉਦੋਂ ਤਕ ਜਾਂ ਖਾਹਿਸਾਂ ਦੇ ਵਸ ਹੋਣ ਕਰਕੇ ਉਸ ਦੇ ਅੰਦਰ ਤਾਮਸ ਗੁਣ ਦਾ ਜੋਰ ਹੁੰਦਾ ਹੈ ਅਤੇ ਸੁਖਾਂ ਲਈ ਦੌੜ ਭੱਜ ਕਰਦਾ ਹੰਭ ਜਾਂਦਾ ਹੈ । ਜੋ ਰਸ ਵਿਚ ਹੁੰਦਾ ਹੈ ਇਨ੍ਹਾਂ ਚੌਹਾਂ ਹਾਲਤਾਂ ਤੋਂ ਉਤੇ ਸੰਤ ਤੇ ਸ਼ਾਂਤੀ ਹੈ । ਜਦੋਂ ਜੀਵ ਸੰਸਾਰ ਤੋਂ ਉਪਰਾਮ ਹੋ ਕੇ ਇਸ ਉੱਚੀ ਸ਼ਾਂਤੀ ਦੀ ਟਿੱਬੀ ਤੇ ਬਹਿਕੇ ਪ੍ਰਮ ਸਤਾ ਦੇ ਧਿਆਨ ਵਿਚ ਜੁੜਦਾ ਹੈ ਅਤੇ ਸੰਸਾਰਕ ਟੋਇਆਂ ਤੋਂ ਉਪਰਾਮ ਹੋ ਜਾਂਦਾ ਹੈ ਉਹ ਅਵਸਥਾ ਇਹਨਾਂ ਤਿੰਨਾ ਗੁਣਾਂ ਤੋਂ ਉਪਰਲੀ ਹੈ ਤਕੋ ਮੂਲ ਰੂਪ ਬਾਣੀ ਕ ਪੜ੍ਹਕੇ :-

ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ ॥ ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਏ ॥ ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ ॥੧॥ ਭਾਈ ਰੇ ਗੁਰ ਬਿਨੁ ਸਹਜੁ ਨ ਹੋਇ ॥
ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ ॥੧॥ ਰਹਾਉ ॥
ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ॥ ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥
ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ ॥੨॥ ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ ॥
ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ ॥ ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ ॥੩॥
ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ ॥ ਸਹਜੇ ਹਰਿ ਨਾਮੁ ਮਨਿ ਵਸਿਆ ਸਚੀ ਕਾਰ ਕਮਾਇ ॥
ਸੇ ਵਡਭਾਗੀ ਜਿਨੀ ਪਾਇਆ ਸਹਜੇ ਰਹੇ ਸਮਾਇ ॥੪॥ ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ ॥
ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ ॥ ਜੰਮਣੁ ਮਰਣੁ ਨ ਚੂਕਈ ਫਿਰਿ ਫਿਰਿ ਆਵੈ ਜਾਇ ॥੫॥
ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ ॥ ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ ॥
ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ॥੬॥ ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ ॥
ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ ॥ ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ ॥੭॥
ਬਿਨੁ ਸਹਜੈ ਸਭੁ ਅੰਧੁ ਹੈ ਮਾਇਆ ਮੋਹੁ ਗੁਬਾਰੁ ॥ ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ ॥
ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ ॥੮॥ ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ॥
ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ ॥ ਪੂਰੈ ਸਬਦਿ ਸਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ ॥੯॥ਪੰ:੬੮॥ਮ:੩॥
ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਸਾਰੇ ਸ਼ਬਦ ਹਨ ਜਿਨ੍ਹਾਂ ਦਾ ਬੈਠਨ ਪਾਠਨ - ਕਿਸੇ ਹੋਰ ਪਾਸੇ ਹੈ ਪਰ ਸਮਝਣ ਲਈ ਕਿਸੇ ਹੋਰ ਪਾਸੇ ਝਾਕਣਾ

[੧]ਸਿੰਧ ਬਾਚ ॥ ਰੂਆਲ ਛੰਦ ॥ ਛੀਰ ਸਾਗਰ ਹੈ ਜਹਾਂ, ਸੁਨ ਰਾਜ ਰਾਜ ਵਤਾਰ ॥ ਮੱਛ ਉਦਰ ਮਛਿੰਦ੍ਰ ਜੋਗੀ ਬੈਠ ਹੈ ਬ੍ਰਿਤਧਾਰ ॥ [੨]ਡਾਰ ਜਾਰ ਨਿਕਾਰ ਤਾਕਹੱ ਪੂਛ ਲੇਹ ਬਨਾਇ ॥ ਜੋ ਕਹਾ ਸੋ ਕੀਜੀਐ ਨ੍ਰਿਪ; ਇਹੀ ਸੱਤ ਉਪਾਇ ॥੧੩੭॥ [੩]ਜੋਰਿ ਬੀਰਨ ਲਾਖ ਸਿੰਧਹ ਆਗ ਚਾਲ ਸੁਬਾਹ ॥ ਹੂਰ ਪੂਰ ਰਹੀ ਜਹੱ ਤਹੱ ਜੱਤ੍ਰ ਤੱਤ੍ਰ ਉਛਾਹ ॥ [੪]ਭਾਂਤ ਕਾਂਜ ਬਜੰਤ੍ਰ ਬਾਜਤ ਅਉਰ ਘੁਰਤ ਨਿਸਾਨ ॥ ਛੀਰ ਸਿੰਧ ਹੁਤੋ ਜਹਾ; ਤਿਹੱ ਠਾਮ ਪਹੁਚੇ ਆਨ[੦] ॥੧੩੮॥ [੫]ਸੂਤ੍ਰ ਜਾਰ ਬਨਾਇਕੈ ਤਿਹ ਮੱਧਿ ਡਾਰ ਅਪਾਰ ॥ ਅਉਰ ਜੀਵ ਘਨੇ ਗਹੇ ਨ ਵਿਲੋਕਯੋ ਸਿਵ ਬਾਰ ॥ [੬]ਹਾਰਿ ਹਾਰਿ ਫਿਰੈ ਸਬੈ ਭਟ; ਆਨ ਭੂਪਤ ਤੀਰ ॥ ਅਉਰ ਜੀਵ ਘਨੇ ਗਹੇ ਪਰ ਸੋ ਨ ਪਾਵ ਫਕੀਰ ॥੧੩੯॥ [੭]ਮੱਛ ਪੇਟ ਮਛਿੰਦ੍ਰ ਜੋਗੀ; ਬੈਠ ਹੈ ਬਿਨ ਆਸ ॥ ਜਾਰ ਭੇਟ ਸਕੈ ਨ ਵਾ ਕੋ ਮੋਨ ਅੰਗ ਸੁਬਾਸ ॥ [੮]ਏਕ ਜਾਰ ਸੁਨਾ ਨਯੋ; ਤਿੱਹ ਡਾਰੀਐ ਅਬ ਚਾਰ ॥ ਸੱਤ ਬਾਤ ਕਹੋ ਤੁਮੈ; ਸੁਨਿ ਰਾਜ ਰਾਜ ਵਤਾਰ ॥੧੪੦॥ [੯]ਰੂਆਲ ॥ ਗਿਆਨ ਨਾਮ ਸੁਨਾ ਹਮੋਂ; ਤਿਹੱ ਜਾਰਿ ਕੋ ਨ੍ਰਿਪਰਾਇ ॥ ਤਉਨ ਤਾ ਮੈ ਡਾਰਕੈ ਮੁਨ ਰਾਜ ਲੇਹੁ ਗਹਾਇ ॥ [੧੦]ਯੌਂ ਨ ਹਾਥਿ ਪਰੇ ਮੁਨੀਸਰ ਬੀਤ ਹੈ ਬਹੁ ਬਰਖ ॥ ਸੱਤ ਬਾਤ ਕਹੋ ਤੁਮੈ; ਸੁਨਿ ਲੀਜੀਐ ਭਰਤਰਖ ॥੧੪੧॥ [੧੧]ਰੂਆਲ ॥ ਯੌਂ ਨ ਪਾਨ ਪਰੇ ਮੁਨਾਬਰ; ਹੋਹਿ ਕੋਟਿ ਉਪਾਇ ॥ ਡਾਰ ਕੈ ਤੁਮ ਗਯਾਨ ਜਾਰ ਸੁ ਤਾਸੁ ਲੇਹੁ ਗਹਾਇ ॥ [੧੨]ਗਯਾਨ ਜਾਰ ਜਬੈ ਨ੍ਰਿਪੰ ਬਰ; ਡਾਰਯੋ ਤਿਹ ਬੀਚ ॥ ਤਉਨ ਜਾਹ ਗਹੋ ਮੁਨਾਬਰ ਜਾਨ ਦੂਜ੍ਰ ਦਧੀਚ ॥੧੪੨॥ [੧੩]ਮੱਛ ਸਹਿਤ ਮਛਿੰਦ੍ਰ ਜੋਗੀ ਬੱਧਿ ਜਾਰ ਮਝਾਰ ॥ ਮੱਛ ਲੋਕ ਬਿਲੋਕ ਕੈ ਸਬ ਹ੍ਵੈ ਗਏ ਬਿਸੰਭਾਰ ॥ [੧੪]ਦ੍ਵੈ ਮਹੂਰਤ ਬਿਤੀ ਜਬੈ ਸੁਧ ਪਾਇਕੈ ਕਛੁ ਅੰਗ ॥ ਭੂਪ ਦੂਾਰ ਗਏ ਸਭੈ ਭਟ; ਬਾਂਧਿ ਅਸਤ੍ਰ ਉਤੰਗ ॥੧੪੩॥ [੧੫]ਮੱਛ ਉਦਰ ਲਗੇ ਸੁ ਚੀਰਨ ਕਿਉਹੂੰ ਨ ਚੀਰਾ ਜਾਇ ॥ ਹਾਰਿ ਹਾਰਿ ਪਰੈ ਜਬੈ; ਤਬ ਪੂਛ ਮਿਤ੍ਰ ਬੁਲਾਇ ॥ [੧੬]ਅਉਰ ਕਉਨ ਬਿਚਾਰੀਐ ਉਪਚਾਰ ਤਾ ਕਰ ਆਜ ॥ ਦਿਸਟ ਜਾਤ ਪਰੇ ਮੁਨੀਸੂਰ; ਸਰੇ ਹਮਰੋ ਕਾਜੁ ॥੧੪੪॥ [੧੭]ਦੋਹਰਾ ॥ ਮੱਛ ਪੇਟ ਕਿਹੂੰ ਨਾ ਫਟੇ; ਸਬ ਕਰ ਹਟੇ ਉਪਾਇ ॥ ਗਯਾਨ ਗੁਰੂ ਤਿਨ ਕੋ ਹੁਤੋ; ਪੂਛਾ ਤਾਹਿ ਬਨਾਇ ॥੧੪੫॥ ਤੋਮਰ ਛੰਦ ॥ ਭਟ ਤਯਾਗ ਕੈ ਸਬ ਗਰਬ ॥ ਨ੍ਰਿਪ ਤੀਰ ਬੋਲੇ ਸਰਬ ॥ ਨ੍ਰਿਪ ਪੂਛੀਐ ਗੁਰ ਗਯਾਨ ॥ ਕਹ ਦੇਇ ਤੋਹਿ ਬਿਧਾਨ ॥੧੪੬॥ [੧੯]ਤੋਟਕ ॥ ਬਿਧ ਪੂਰ ਕੈ ਸੁਭ ਚਾਰ ॥ [੨੦]ਅਰ ਗਯਾਨ ਰੀਤ ਬਿਚਾਰ ॥

---

☛ ਪੈਂਦਾ ਹੈ ॥ ਸਤਿਗੁਰਦੇਵ ਪਹਿਲਾਂ ਸਾਨੂੰ ਅਕਾਲ ਪੁਰਖ ਦੀ ਬਾਂਹ ਫੜਾਉਂਦੇ ਹਨ ਕਿ ਉਹ ਪ੍ਰਬਲ ਸ਼ਕਤੀ ਅਵੱਸ ਹੈ ਉਸਨੂੰ ਆਪਣੇ ਸਭ ਕੁਝ ਦਾ ਦਾਤਾ ਗੁਰੂ ਮੰਨ ਲਵੋ ਤੇ ਫੇਰ ਮਨ ਨੂੰ ਉਸਦੇ ਗੁਣਾਂ ਵਿਚ ਰੰਗ ਕੇ ਉਸਦੇ ਗੁਣਾਂ ਦਾ ਪ੍ਰਤੀਕ ਗੁਰੂ ਮੰਨ ਲਵੋ ॥ ਜਦੋਂ ਮਨ ਸਹਿਜ ਅਵਸਥਾ ਵਿਚ ਹੋ ਗਿਆ ਤਾਂ ਅਨਭਵ ਪ੍ਰਕਾਸ਼ ਹੋ ਜਾਇਗਾ : ਜਿਹਾ ਕਿ ਕਬੀਰ ਜੀ ਇੱਕ ਬੁਝਾਰਤ ਪਾਉਂਦੇ ਹਨ:-

ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ ॥ ਸਖੀ ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ ਜਰਉ ਰੇ ॥੧॥ ਪੰ:੪੮੨॥

ਇਸ ਦੇ ਅਰਥ ਅਸਾਂ ਜੇ ਵਿਰੋਧੀ ਵਿਦਵਾਨਾਂ ਵਾਂਗ ਕਰਾਂਗੇ ਤਾਂ ਕੀ ਹੋਣਗੇ? ਲਉ ਵੇਖੋ:-

ਕਿ ਮੈਂ ਸੱਸ ਕੋਲੋਂ ਬੜੀ ਦੁਖੀ ਹਾਂ, ਪਰ ਸਹੁਰਾ ਮੈਨੂੰ ਪਿਆਰ ਕਰਦਾ ਹੈ, ਜੇਠ ਦਾ ਤਾਂ ਮੈਨੂੰ ਨਾਮ ਲੈਣ ਤੋਂ ਬੜਾ ਡਰ ਆਉਂਦਾ ਹੈ ॥ ਤੇ ਮੇਰੀਓ ਸਖੀਓ ਤੇ ਸਹੇਲੀਓ ਮੈਨੂੰ ਨਨਦ ਨੇ ਪਕੜ ਲਿਆ ਹੈ-ਮੈਂ ਤਾਂ ਦਿਉਰ ਦੇ ਵਿਯੋਗ ਵਿਚ ਸੜ ਰਹੀ ਹਾਂ ॥ ਇਸ ਤੋਂ ਕਿਤਨੇ ਖੋਟੇ ਭਾਵ ਪੈਦਾ ਹੋ ਸਕਦੇ ਹਨ ॥ ਲਉ ਤੱਕੋ ਸਹੀ ਅਰਥ:- ਆਤਮਾ ਕਹਿੰਦੀ ਹੈ- ਕਿ ਮੈਨੂੰ ਮਾਇਆ ਰੂਪੀ ਸੱਸ ਨੇ ਬੜਾ ਦੁਖੀ ਕੀਤਾ ਹੋਇਆ ਹੈ ਜੋ ਹਰਿ ਪ੍ਰਮੇਸਰ ਰੂਪੀ ਮੇਰੇ ਸੋਹਰੇ ਦਾ ਪਿਆਰ ਹਾਸਲ ਕਰਨ ਨਹੀਂ ਦੇਂਦੀ ॥ ਜਿਸ ਕਰਕੇ ਮੈਨੂੰ ਹਰੀ ਦੇ ਪਿਆਰ ਤੋਂ ਸਖਣੀ ਨੂੰ ਮੌਤ ਦੇ ਜਮਾਂ ਰੂਪੀ ਜੇਠਾਂ ਤੋਂ ਡਰ ਲਗਦਾ ਹੈ ਕਿ ਮੈਨੂੰ ਉਹਨਾਂ ਦੇ ਵਸ ਪੈਣਾ ਪੈ ਜਾਏਗਾ ਫੇਰ ਮੈਂ ਕੀ ਕਰਸਾਂ ॥ ਹੇ ਮੇਰੀ ਸਖੀਓ ਤੇ ਸਹੇਲੀਓ ਮੈਨੂੰ ਖੋਟੀਮਤ ਰੂਪ ਨਣਦ ਨੇ ਘੇਰ ਲਿਆ ਹੈ ਜਿਸ ਕਰਕੇ ਬਿਬੇਕ ਰੂਪੀ ਦੇਵਰ ਦੇ ਵਿਛੋੜੇ ਵਿਚ ਮੈਂ ਦਿਨ ਰਾਤ ਸੜ ਰਹੀ ਹਾਂ ॥ ਉੱਚੀ ਮੱਤਿ ਵਾਲਿਆਂ ਮਹਾਨ ਸ਼ਖਸ਼ੀਅਤਾਂ ਦੇ ਵਿਚਾਰ ਸਮਝਣੇ ਸੌਖੇ ਨਹੀਂ ॥ ਜਿਵੇਂ ਕਿ ਤੁਸੀਂ ਕੁਝ ਉਧਾਰਨਾ ਕਾਲੀ ਦਾਸ ਜੀ ਦੀਆਂ ਪੜੀਆਂ ਹਨ ਰੋਣਾ ਜੀਰ ਰਾਂਝੇ ਦਾ ਪਾਉਣਾ ਪ੍ਰੇਮ ਮੁਕਤੀ ਨੂੰ, ਇਸ ਜੀਵ ਦਾ ਕਿਤਨਾ ਗੁੰਝਲਦਾਰ ਹੈ ॥ ਫੇਰ ਅਸੀਂ ਸ੍ਰੀ ਦਸਮੇਸ਼ ਜੀ ਦੀ ਕਾਨੀ ਨੂੰ ਕੀ ਸਮਝ ਸਕਦੇ ਹਾਂ ॥ ਪਹਿਲੇ ਗੁਰਦੇਵ ਇਸ ਜੀਵ ਨੂੰ ਪ੍ਰਮ ਪੁਰਖ ਨਾਲ ਜੋੜ ਕੇ ਗੁਰੂ ਵਾਲਾ ਹੋਣ ਦਾ ਉਪਦੇਸ਼ ਦਿੰਦੇ ਹਨ ॥ ਫੇਰ ਮਨ ਨੂੰ ਗੁਰੂ ਵਾਲੇ ਆਚਰਨ ਨਾਲ ਜੋੜ ਕੇ ਸਹਜ ਅਵਸਥਾ ਤਕ ਲਿਜਾਂਦੇ ਹਨ - ਫੇਰ ਇਸ ਦੀਆਂ ਕਿਰਤੀਆਂ, ਵਿਰਤੀਆਂ ਮਨ ਦੇ ਕੋਠੇ ਦੇ ਫੋਲਣੇ ਨੂੰ ਫੋਲਦੇ ਨੇ - ਪਹਿਲਾਂ ☛

**੧. ਸਮੁੰਦਰ ਕਹਿੰਦਾ ਹੈ ॥ ਰੂਆਲ ਛੰਦ ॥**
ਉਹ ਦੁੱਧ ਸਮੁੰਦਰ ਹੈ - ਇਸ ਲਈ ਐ ਰਾਜਿਆਂ ਦੇ ਰਾਜ ਵਤਾਰ। ਜਿਥੇ ਮੱਛ ਦੇ ਪੇਟ ਵਿਚ ਮਛੰਦ੍ਰ ਨਾਥ ਜੋਗੀ ਬੈਠਾ ਹੈ ਸਮਾਧੀ ਲਾ ਕੇ।

੨. ਜਾਲ ਸੁਟ ਕੇ ਉਸ ਨੂੰ ਨਿਕਾਲ ਲੈ ਤੇ ਉਸ ਨੂੰ ਚੰਗੀ ਤਰ੍ਹਾਂ ਸੰਵਾਰ ਕੇ ਪੁਛ ਲੈ। ਜੋ ਮੈਂ ਕਿਹਾ ਹੈ ਉਹ ਕੰਮ ਠੀਕ ਹੈ ਉਸਨੂੰ ਕਰਕੇ ਐ ਰਾਜਨ! ਇਹ ਠੀਕ ਉਪਾਏ ਹੈ ਜੋ ਮੈਂ ਕਿਹਾ ਹੈ ॥੧੩੭॥

੩. ਸੂਰਮਿਆਂ ਨੂੰ ਇਕੱਠੇ ਕਰਕੇ ਇਸ ਸਮੁੰਦਰ ਤੋਂ ਅੱਗੇ ਚੱਲਕੇ ਉਸ ਥਾਂ ਪਹੁੰਚ ਗਿਆ। ਜਿਥੇ ਹਰ ਥਾਂ ਹੂਰਾਂ ਨਾਲ ਭਰਿਆ ਹੋਇਆ ਸੀ ਅਤੇ ਜਿਥੇ ਕਿਥੇ ਰਾਗ-ਰੰਗ, ਚਾਉ, ਮਲਾਰ ਦੀਆਂ ਖੁਸ਼ੀਆਂ ਹੋ ਰਹੀਆਂ ਸਨ।

੪. ਤਰ੍ਹਾਂ ਤਰ੍ਹਾਂ ਦੇ ਵਾਜੇ ਵੱਜਦੇ ਸਨ ਅਤੇ ਧੌਂਸਿਆਂ ਦੀ ਗੂੰਜ ਹੋ ਰਹੀ ਸੀ। ਜਿਥੇ ਦੂਧ ਸਾਗਰ ਹੈ ਸੀ ਉਸ ਥਾਂ ਤੇ ਪਾਰਸ ਨਾਥ ਜਾ ਪਹੁੰਚਿਆ[੧] ॥੧੩੮॥

੫. ਸੂਤ ਦਾ ਜਾਲ ਬਣਾਕੇ ਉਸ ਸਮੁੰਦਰ ਦੇ ਵਿਚ ਬੇਅੰਤ ਹੀ ਸੁੱਟ ਦਿਤੇ ਹੋਰ ਤਾਂ ਜੀਵ ਬਹੁਤ ਸਾਰੇ ਕਾਬੂ ਕਰ ਲਏ ਪਰ ਉਹ ਮਛੰਦ੍ਰ ਸ੍ਰਿਜੀ ਦਾ ਪੁੱਤ ਨਹੀਂ ਨਜਰ ਆਇਆ।

੬. ਅੰਤ ਹਾਰ ਹੁਟਕੇ ਥਕ ਕੇ ਵਾਪਸ ਆ ਗਏ ਸੂਰਮੇ ਸਾਰੇ ਹੀ ਰਾਜੇ ਦੇ ਕੋਲ ਤੇ ਕਹਿੰਦੇ ਹਨ ਕਿ ਹੇ ਰਾਜਨ! ਅਸਾਂ ਹੋਰ ਤਾਂ ਜੀਵ ਬਹੁਤ ਕਾਬੂ ਕਰ ਲਏ ਪਰ ਜਿਸ ਨੂੰ ਤੁਸੀਂ ਲੱਭਦੇ ਹੋ ਉਹ ਫੱਕਰ ਸੋ ਨਹੀਂ ਸਾਡੇ ਹੱਥ ਆਇਆ ॥੧੩੯॥

੭. ਮੱਛ ਦੇ ਪੇਟ ਵਿਚ ਮਛੰਦ੍ਰ ਜੋਗੀ ਬੈਠਾ ਹੈ ਜਿਸ ਨੂੰ ਕਿਸੇ ਸ਼ਕਤੀ ਜਾਂ ਵਸਤੀ ਦੇ ਕੋਈ ਆਸ ਨਹੀਂ। ਜਾਲ ਉਸ ਦੇ ਨੇੜੇ ਨਹੀਂ ਲਗ ਸਕਦਾ ਕਿਉਂਕਿ ਉਹ ਮੋਨ ਸਰੀਰ ਦੇ ਵਿਚ ਸੁਭ ਵਾਸ ਹੈ।

੮. ਅਸਾਂ ਇਕ ਹੋਰ ਨਵਾਂ ਹੀ ਜਾਲ ਸੁਣਿਆ ਹੈ ਉਸ ਜਾਲ ਨੂੰ ਸੁਟੋ ਸਮੁੰਦਰ ਦੇ ਵਿਚ ਬਿਨਾਂ ਵਿਚਾਰੇ। ਮੈਂ ਸੱਚੀ ਗੱਲ ਕਹਿੰਦਾ ਹਾਂ ਉਸ ਨੂੰ ਸੁਨੋ ਐ ਰਾਜਿਆਂ ਦੇ ਰਾਜ ਵਤਾਰ ॥੧੪੦॥

੯. ਰੂਆਲ ॥ ਐ ਰਾਜਿਆਂ ਦੇ ਰਾਜੇ ਉਸ ਜਾਲ ਦਾ ਨਾ ਮੈਂ "ਗਿਆਨ" ਸੁਣਿਆ ਹੈ। ਉਸ ਨੂੰ ਸਮੁੰਦਰ ਵਿਚ ਸੁਟੋ ਤੇ ਮੁਨੀ ਮਹਾਰਾਜ ਨੂੰ ਪਕੜ ਲਉ ਉਸ ਤੋਂ ਬਿਨਾਂ ਮੁਨੀ ਰਾਇ

੧੦. ਹੱਥ ਨਹੀਂ ਆਏਗਾ ਭਾਵੇਂ ਬਹੁਤ ਸਾਰੇ ਬਰਸ ਕਿਉਂ ਨਾ ਬੀਤ ਜਾਣ। ਮੈਂ ਸੱਚੀ ਗੱਲ ਕਹਿੰਦਾ ਹਾਂ ਤੈਨੂੰ ਤੁਸੀਂ ਸੁਣ ਲਵੋ ਐ ਭਾਰਤ ਦੇਸ ੇ ਰਾਖੇ (ਭਰਤ ਰਖ) ॥੧੪੧॥

੧੧. ਰੂਆਲ ॥ ਇਸ ਤਰ੍ਹਾਂ ਉਹ ਹੱਥ ਨਹੀਂ ਆਏਗਾ ਮੁਨੀਆਂ ਦਾ ਸਰਦਾਰ ਹੋਰ ਭਾਵੇਂ ਕ੍ਰੋੜ ਉਪਾਇ ਕਰੋ। ਗਿਆਨ ਰੂਪੀ ਜਾਲ ਸੁਟਕੇ ਤੁਸੀਂ ਉਸਨੂੰ ਪਕੜ ਲਵੋ।

੧੨. ਗਿਆਨ ਜਾਲ ਜਿਸ ਵੇਲੇ ਅਧਿਰਾਜ ਨੇ ਪਾਇਆ ਉਸ ਸਮੁੰਦਰ ਦੇ ਵਿਚ। ਉਸ ਜਾਲ ਨੇ ਪਕੜ ਲਏ ਮੁਨੀ ਰਾਜ ਜਾਣ ਲਵੋ ਕਿ ਪਰਉਪਕਾਰੀ ਦੂਜਾ ਮਹਾਨ ਮੁਨੀ ਦੂਧੀਚ ਹੈ ॥੧੪੨॥

੧੩. ਮੱਛ ਦੇ ਸਮੇਤ ਜਛਦ੍ਰ ਜੋਗੀ ਜਾਲ ਦੇ ਵਿਚ ਫਸ ਗਿਆ ਉਸ ਮੱਛ ਨੂੰ ਵੇਖ ਕੇ ਲੋਕ ਬੇਹੋਸ਼ ਹੋ ਗਏ। ਇਕ ਘੜੀ

੧੪. ਭਰ ਜਦੋਂ ਬੀਤ ਗਈ ਤਾਂ ਹੋਸ਼ ਵਿਚ ਆ ਕੇ ਅੰਗ ਹਿੱਲੇ ਕੁਛ ਕੁਛ। ਸਾਰੇ ਰਲ ਕੇ ਸੂਰਮੇ ਬੜੇ ਉਚੇ ਅਸਤ੍ਰ ਤੀਰ ਕਮਾਣ ਆਦਿ ਬੰਨ ਕੇ ਰਾਜੇ ਦੇ ਦਰ ਤੇ ਗਏ ॥੧੪੩॥

੧੫. ਮੱਛ ਦਾ ਪੇਟ ਚੀਰਨ ਲੱਗੇ ਪਰ ਉਹ ਕਿਸੇ ਤਰ੍ਹਾਂ ਵੀ ਚੀਰਿਆ ਨਾ ਜਾਵੇ। ਜਦ ਸਾਰੇ ਹੀਲੇ ਕਰ ਕੇ ਹਾਰ ਗਏ ਤਦ ਸਾਥੀ ਮਿਤ੍ਰਾਂ ਨੂੰ ਬੁਲਾ ਕੇ ਪੁੱਛਣ ਲੱਗੇ।

੧੬. ਹੋਰ ਕਿਹੜਾ ਉਪਾਇ ਸੋਚੀਏ ? ਸਾਨੂੰ ਅੱਜ ਇਹ ਉਪਾਇ ਦਸ ਕੇ ਸਾਡੇ ਤੇ ਉਪਕਾਰ ਕਰਾਇ। ਜਿਸ ਤੋਂ ਸਾਨੂੰ ਮਛੰਦਰ ਮੁਨੀ ਦੇ ਦਰਸ਼ਨ ਹੋ ਜਾਣ ਤੇ ਸਾਡਾ ਕੀਤਾ ਕੰਮ ਸਫਲ ਹੋ ਜਾਇ ॥੧੪੪॥

੧੭. ਦੋਹਰਾ ॥ ਅਸੀਂ ਬੜਾ ਜਤਨ ਕੀਤਾ ਹੈ ਪਰ ਮੱਛ ਦਾ ਪੇਟ ਚੀਰਿਆ ਨਹੀਂ ਜਾਂਦਾ ਸਾਰੇ ਜਤਨ ਕਰਕੇ ਹਾਰ ਗਏ ਹਾਂ ਤਾਂ ਮਿਤਰਾਂ ਸਾਥੀਆਂ ਨੇ ਸਲਾਹ ਦਿਤੀ ਕਿ ਉਹਨਾਂ ਦਾ ਗਿਆਨ ਗੁਰੂ ਹੁੰਦਾ ਸੀ ਉਸ ਨੂੰ ਜਾ ਕੇ ਸਵਾਰ ਕੇ ਪੁਛਿਆ ਜਾਵੇ ॥੧੪੫॥

੧੮. ਤੋਮਰ ਛੰਦ ॥ ਸੂਰਮੇ ਆਪਣਾ ਸਾਰਾ ਮਾਣ ਛੱਡਕੇ ਰਾਜੇ ਪਾਰਸ ਨਾਥ ਪਾਸ ਜਾ ਕੇ ਸਾਰੇ ਹੀ ਕਹਿਣ ਲੱਗੇ। ਹੇ ਰਾਜਨ ਗੁਰੂ ਦੇ ਗਿਆਨ ਕੋਲੋਂ ਪੁਛੋ। ਜੋ ਤੁਹਾਨੂੰ ਕੋਈ ਢੰਗ ਤਰੀਕਾ ਦੱਸ ਦੇਵੇ* ॥੧੪੬॥

੧੯. ਤੋਟਕ ਛੰਦ ॥ ਬਿਧੀ ਪੂਰਵਕ ਸੁਭ ਚੰਗੇ ਢੰਗ ਦੇ ਨਾਲ ਅਤੇ ਗਿਆਨ ਦੀ ਰੀਤ ਵਿਚਾਰ ਕੇ ਪਾਰਸ ਨਾਥ ਨੇ ਕਿਹਾ ਹੇ ਸਤਿਗੁਰੂ ਸਾਨੂੰ

੨੦. ਇਹ ਭੇਤ ਦੱਸੋ। ਕਿ ਮਛੰਦਰ ਮੁਨੀ ਦੇ ਕਿਵੇਂ ਦਰਸ਼ਨ ਕਰੀਏ ? ॥੧੪੭॥

---

੧. ਕੁਮੱਤੀ ਬਾਰੇ ਦੱਸਿਆ ਹੈ ਕਿ ਇਸ ਤੋਂ ਬਚੋ ਇਹ ਬੜੀ ਬਲਵਾਨ ਹੈ ਜਿਸ ਨੂੰ ਗੁਰ ਬਾਣੀ ਨੇ ਡੂਮਣੀ ਕਿਸੇ ਅਤੇ ਕਿਸੇ ਤੇ ਦਇਆ ਨਾ ਕਰਨਾ ਕਲਣ ਦਾ ਰੂਪ ਹੈ :-

ਕੁਬੁਧਿ ਡੂਮਣੀ ਕੁ ਦਇਆ ਕਸਾਇਣ ਪਰਨਿੰਦਾ ਘਟ ਚੂਹਣੀ ਮੁਠੀ ਕ੍ਰੋਧ ਚੰਡਾਲਿ ॥ ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆਂ ਨਾਲਿ ॥
ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥ ਨਾਨਕ ਅਗੈ ਉਤਮ ਸੇਈ ਜਿ ਪਾਪ ਪੰਦਿ ਨ ਦੇਹੀ ॥੧॥ ਪੰ : ੯੧॥ਮ:੧॥

ਅਲਾਦੀਨ ਦਾ ਚਿਰਾਗ ਬੜਾ ਮਸ਼ਹੂਰ ਹੈ ਜਦੋਂ ਕਿਸੇ ਦਾ ਕੰਮ ਨਾ ਬਣੇ ਦੂਜਾ ਕਹਿੰਦਾ ਹੈ ਕਿ ਮੈਂ ਕਰਦਿਆਂ ਤਾ ਕਿਹਾ ਜਾ ਕਿ ਤੂੰ ਕਿਵੇਂ ਕਰ ਲਵੇਂਗਾ ਕੀ ਤੇਰੇ ਪਾਸ ਅਲਾਦੀਨ ਦਾ ਚਿਰਾਗ ਹੈ ॥ ਜਿਸਦਾ ਭਾਵ ਹੈ ਕਿ ਅਲਾਦੀਨ ਦਾ ਚਿਰਾਗ ਕਿਸੇ ਸ਼ਕਤੀ ਦਾ ਨਾਮ ਹੈ ॥ ਅਲਾਦੀਨ ਇਕ ਬਹੁਤ ਹੀ ਗਰੀਬ, ਕੰਗਾਲ ਸੀ ਜਿਸ ਕਰਕੇ ਨਿਮਰਤਾ ਉਸਦੇ ਹਰ ਵੇਲੇ ਅੰਗ ਸੰਗ ਸੀ, ਇਕ ਦਿਨ ਉਹ ਕਿਸੇ ਖੱਡ ਵਿਚ ਗਿਰ ਪਿਆ ਜਿਥੇ ਕੋਈ ਦੇਉ, ਜਿੰਨ, ਭੂਤ - ਰਹਿੰਦਾ ਸੀ ॥ ਉਸਦੀ ਨਿਮ੍ਰਤਾ ਤੇ ਗਰੀਬੀ ਨੂੰ ਵੇਖ ਕੇ ਦੂਉ ਨੇ ਉਸਨੂੰ ਇਕ ਲੈਂਪ ਦੇ ਦਿਤਾ ਤੇ ਕਿਹਾ ਜਿਸ ਵਸਤੂ ਦੀ ਤੈਨੂੰ ਲੋੜ ਹੋਵੇ ਇਸ ਲੈਂਪ ਕੋਲੋਂ ਮੰਗ ਲਿਆ ਕਰੀਂ ਇਹ ਤੈਨੂੰ ਸਭ ਕੁਝ ਦੇ ਸਕੇਗਾ ॥ ਤਾਂ ਹੁਣ ਘਰ ਆ ਕੇ - ਜਦੋਂ ਅਲਾਦੀਨ ਕੋਈ ਸੰਕਲਪ ਕਰਦਾ ਹੈ - ਲੈਂਪ ਉਸਦਾ ਉਹੀ ਸੰਕਲਪ ਪੂਰਾ ਕਰ ਦਿੰਦਾ ਹੈ ਤਾਂ ਹੁਣ ਅਲਾਦੀਨ ਕੁਝ ਦਿਨਾਂ ਵਿਚ ਇਕ ਬੜਾ ਧਨਾਡ ਹੋ ਗਿਆ ॥ ਜਿਸ ਪਿਛੇ ਲੇਖ ਵਿਚ ਅਸਾਂ ਅਨੁਭਵ ਕੀਤਾ ਸੀ ਕਿ ਨਾਮ ਦਾ ਲੈਂਪ ਹਾਸਲ ਕਰਨ ਲਈ ਰਿਦੇ ਵਿਚ ਨਿਮਰਤਾ ਤੇ ਗਰੀਬੀ ਅਤਿਅੰਤ ਲੋੜੀਂਦੀ ਵਸਤੂ ਹੀ ਨਹੀਂ ਸਗੋਂ ਲਾਜ਼ਮੀ ਹੈ ॥ ਬਗੈਰ ਨਿਮਰਤਾ ਤੋਂ ਗਿਆਨੀ ਪੁਰਸ਼ ਉਸ ਜਾਦੂਗਰ ਵਾਂਗ ਹੈ ਜੋ ਜਾਣਦਾ ਹੋਇਆ ਵੀ ਕਿ ਲੈਂਪ ਰੂਪ ਵਸਤੂ ਕਿੱਥੇ ਪਈ ਹੈ ਉਸਨੂੰ ਹਾਸਲ ਨਹੀਂ ਕਰ ਸਕਦਾ ॥ ਜੇ ਉਸਨੂੰ ਪਤਾ ਵੀ ਹੋਵੇ ਕਿ ਵਸਤੂ ਕਿਵੇਂ ਪ੍ਰਾਪਤ ਕਰਨੀ ਹੈ, ਫਿਰ ਵੀ ਅਭਿਮਾਨੀ ਬੁੱਧੀ ਦੇ ਮੋਟੇ ਅਕਾਰ ਦੀ ਵਜਾ ਕਰਕੇ, ਸੂਖਸਮ ਧਿਆਨ ਦੀ ਨਿੱਕੀ ਮੋਰੀ ਵਿਚਲਾ ਖਲ ਨਹੀਂ ਹੋ ਸਕਦਾ ॥

ਹਰਿ ਹੈ ਖਾਂਡ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥ ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥ ਪੰ:੧੭੭ ॥

ਕਬੀਰ ਜੀ ਆਉ ਫਿਰ ਨਿਮਰਤਾ ਦਾ ਆਸਰਾ ਲਈਏ ਅਤੇ ਪਹੁੰਚੀਏ ਪਿਆਰੇ ਬਚਪਨ ਵਿਚ ਪਿਆਰ ਅਤੇ ਨਿਮਰਤਾ ਸ਼ਰਧਾ ਭਰੀ ਇਕਾਗਰਤਾ ਨਾਲ ਪੜੋ ਸੁਣੋ ॥ ਹੁਣ ਅਲਾਦੀਨ ਨੂੰ ਗਰੀਬੀ ਭੁੱਲ ਗਈ, ਨਵਾਂ ਘਰ ਹੀਰੇ ਮੋਤੀਆਂ ਨਾਲ ਸ਼ਿੰਗਾਰ ਲਿਆ ਤੇ ਭਾਂਤ ਭਾਂਤ ਦੀਆਂ ਮਹਿਕਾਂ ਆਵਣ ਲਗੀਆਂ॥ ਮਹਾਂ ਵਾਕ ਹੈ:-

ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥ ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥
ਮਨ ਇਛੇ ਸੁਖ ਮਾਣਦਾ ਕਿਛੁ ਨਾਹੀ ਵਿਸੂਰੇ ॥ ਪੰ: ੭੦੭॥ ਮ:੫ ॥

ਹੁਣ ਇਹ ਅਲਾਦੀਨ ਦੀ ਕਹਾਣੀ ਜੰਗਲ ਦੀ ਅੱਗ ਵਾਂਗ ਜਗਤ ਵਿਚ ਫੈਲ ਗਈ - ਰਾਜੇ ਦੀ ਪੁੱਤਰੀ ਨਾਲ ਅਲਾਦੀਨ ਦਾ ਵਿਆਹ ਹੋ ਗਿਆ - ਜਿਸ ਦੀ ਸੁੰਦਰਤਾ ਤੇ ਸ਼ਿੰਗਾਰ ਉਤੇ ਅਲਾਦੀਨ ਮਸਤ ਰਹਿੰਦਾ ਹੈ - ਤੇ ਇਕ ਦੂਜੇ ਨੂੰ ਮੇਰੀ ਜਾਨ ਜਾਣਦੇ ਹਨ ਭਾ: ਕਿ ਇਕ ਜਿੰਦ ਜਾਨ ਹੋ ਗਏ ਹਨ ॥ ਇਸਤ੍ਰੀ ਪੂਰੀ ਆਗਿਆਕਾਰ ਹੈ ਤੇ ਪਤੀ ਨੂੰ ਹਰ ਤਰਾਂ ਤੇ ਖੁਸ਼ ਰਖਦੀ ਹੈ ਤੇ ਵਧੀਆ ਭੋਜਨ ਬਣਾਉਂਦੀ ਹੈ ॥ ਇਕ ਗਰੀਬੀ ਦੀ ਰੇਖਾ ਵਿਚ ਰੁਲਦਾ ਯਤੀਮ ਬੱਚਾ ਰਾਜਸੀ ਸ਼ਾਨ ਵਿਚ ਪੁੱਜ ਗਿਆ॥ ਆਖਰ ਗੱਲ ਉਡਦੀ-ਉਡਦੀ ਇਕ ਜਾਦੂਗਰ ਤੱਕ ਪੁੱਜ ਗਈ, ਉਸਨੇ ਸੂਤ੍ਰ ਬੂਤ੍ਰ ਦੇ ਨਾਲ ਅਕਲ ਦੌੜਾਈ, ਤੇ ਸੋਚਿਆ ਅਤੇ ਉਸਨੂੰ ਇਹ ਵੀ ਯਾਦ ਆਗਿਆ ਤੇ ਜੁਗਤੀ ਦੇ ਨਾਲ ਉਸਨੇ ਜਾਣ ਲਿਆ ਕਿ ਅਲਾਦੀਨ ਕਿਸ ਵੇਲੇ ਘਰ ਤੋਂ ਬਾਹਰ ਜਾਂਦਾ ਹੈ ਤੇ ਕਿਸ ਵੇਲੇ ਘਰ ਵਾਪਿਸ ਆਉਂਦਾ ਹੈ ॥ ਉਸਨੇ ਇਸ ਚਤੁਰਾਈ ਦੇ ਨਾਲ ਵਿਉਂਤ ਬਣਾ ਲਈ - ਓਹੋ ਜਿਹੇ ਲੈਂਪਾਂ ਦੀ ਨਕਲ

ਗੁਰ ਭਾਖੀਐ ਮੁਹਿ ਭੇਵ ॥ ਕਿਮ ਦੇਖੀਐ ਮੁਨਿ ਦੇਵ ॥੧੪੭॥ [੧]ਗੁਰ ਗਆਨ
ਬੋਲਯੋ ਬੈਨ ॥ ਸੁਭ ਬਾਚ ਸੋ ਸੁਖ ਦੈਨ ॥ [੨]ਛੁਰਕਾ ਬਿਬੇਕ[ੳ] ਲੈ ਹਾਥ ॥ ਇਹ
ਫਾਰੀਐ ਤਿਹ ਸਾਥ ॥੧੪੮॥ [੩]ਤੋਟਕ ॥ ਤਬ ਕਾਮ ਤੈਸੋਈ ਕੀਨ ॥ ਗੁਰ ਗਆਨ
ਜਿਯੋਂ ਸਿਖ ਦੀਨ ॥ ਗਹਿਕੈ ਬਿਬੇਕਹਿ ਹਾਥ ॥ ਤਿਹ ਚੀਰਿਆ ਤਿਹ ਸਾਥ ॥੧੪੯॥
[੪]ਜਬ ਚੀਰ ਪੇਟ ਬਨਾਇ ॥ ਤਬ ਦੇਖਏ ਜਗਰਾਇ ॥ ਜੁਤ ਧਯਾਨ ਮੁਦ੍ਰਤ ਨੈਨ॥
ਬਿਨ ਆਸ ਚਿਤ ਨ ਡੁਲੈਨ[ਅ] ॥੧੫੦॥ [੫]ਤੋਟਕ ॥ ਸਤ ਧਾਤ ਪੁਤ੍ਰਾ ਕੀਨ ॥
ਮੁਨ ਦਿਸਟ ਤਰ ਧਰ ਦੀਨ ॥ [੬]ਜਬ ਛੂਟਿ ਰਿਖ ਕੋ ਧਯਾਨ ॥ ਤਬ ਭਏ ਭਸਮ
ਪ੍ਰਮਾਨ ॥੧੫੧॥ [੭]ਜੋ ਅਉਰ ਦ੍ਰਿਗ ਤਰ ਆਉ ॥ ਸੋਊ ਜੀਅਤ ਜਾਨ ਨ ਪਾਉ ॥
ਸੋ ਭਸਮ ਹੋਵਤ ਜਾਨ ॥ ਬਿਨੁ ਪ੍ਰੀਤਿ ਭਗਤਿ ਨ ਮਾਨ ॥੧੫੨॥ [੮]ਜਬ ਭਏ
ਪੁਤ੍ਰਾ ਭਸਮ ॥ ਜਨ ਅੰਧਤਾ ਰਵ ਰਸਮ ॥ ਪੁਨ ਪੂਛੀਆ ਤਿਹ ਜਾਇ ॥ ਮੁਨ
ਰਾਜ ਭੇਦ ਬਤਾਇ ॥੧੫੩॥ [੯]ਨਰਾਜ ਛੰਦ॥ ਕਉਨ ਭੂਪ ਭੂੰਮ ਮੈ; ਬਤਾਇ ਮੋਹਿ
ਦੀਜੀਐ ॥ ਜੁ ਮੋਹਿ ਤ੍ਰਾਸਿ ਨਾ ਤ੍ਰਸਯੋ; ਕ੍ਰਿਪਾ ਰਿਖੀਸ ਕੀਜੀਯੈ ॥ [੧੦]ਸੁ ਅਉਰ
ਕਉਨ ਹੈ ਹਠੀ; ਸੁ ਜਉਨ ਮੋ ਨ ਜੀਤਿਯੋ ॥ ਅਤ੍ਰਾਸ ਕਉਨ ਠਉਰ ਹੈ ਜਹਾ
ਨ ਮੋਹ ਬੀਤਿਯੋ ॥੧੫੪॥ [੧੧]ਨਰਾਜ॥ ਨ ਸੰਕ ਚਿੱਤ ਆਨੀਯੈ; ਨਿਸੰਕ ਭਾਖ
ਦੀਜੀਯੈ॥ ਸੁ ਕੋ ਅਜੀਤ ਹੈ ਰਹਾ; ਉਚਾਰ ਤਾਸ ਕੀਜੀਯੈ ॥ [੧੨]ਨਰੇਸ ਦੇਸ
ਦੇਸ ਕੇ; ਅਸੇਸ ਜੀਤ ਮੈ ਲੀਏ ॥ ਛਿਤੇਸ ਭੇਸ ਭੇਸ ਕੇ ਗੁਲਾਮ ਆਨ ਹੁਐ
ਰਹੇ ॥੧੫੫॥ [੧੩]ਨਰਾਜ॥ ਅਸੇਖ ਰਾਜ ਰਾਜ ਕਾਜ ਮੋ ਲਗਾਇਕੈ ਦੀਏ ॥ ਅਨੰਤ
ਤੀਰਥ ਨਾਤ ਕੈ ਅਛਿੱਨ ਪੁੰਨ ਮੈ ਕੀਏ ॥[੧੪] ਅਨੰਤ ਛਤ੍ਰੀਆਨ ਛੈ ਦੁਰੰਤ ਰਾਜ
ਮੈ ਕਰੋ ॥ ਸੁ ਕੋ ਤਿਹੂ ਜਹਾਨ ਮੈ ਸਮਾਜ ਜਉਨ ਤੇ ਟਰੋ ॥੧੫੬॥ [੧੫]ਨਰਾਜ॥
ਅਨੰਗ ਰੰਗ ਰੰਗ ਕੇ ਸੁਰੰਗ ਬਾਜ ਮੈ ਹਰੇ ॥ ਬਸੇਖ ਰਾਜਸੂਇ ਜਗ ਬਾਜਮੇਧ
ਮੈ ਕਰੇ ॥ [੧੬]ਨ ਭੂਮ ਐਸ ਕੋ ਰਹੀ; ਨ ਜੱਗ ਖੰਭ ਜਾਨੀਯੈ ॥ ਜਗਤ੍ਰ ਕਰਣ
ਕਾਰਣ ਕਰ ਦੁਤੀਯ ਮੋਹਿ ਮਾਨੀਯੈ ॥੧੫੭॥ [੧੭]ਸੁ ਅੱਤ੍ਰ ਛੱਤ੍ਰ ਜੇ ਧਰੇ ਸੁ ਛੱਤ੍ਰ
ਸੂਰ ਸੇਵਹੀ ॥ ਅਦੰਡ ਖੰਡ ਖੰਡ ਕੇ ਸੁ ਦੰਡ ਮੋਹਿ ਦੇਵਹੀ ॥ [੧੮]ਸੁ ਐਸ ਅਉਰ
ਕੌਨ ਹੈ ਪ੍ਰਤਾਪਵਾਨ ਜਾਨੀਐ ॥ ਤ੍ਰਿਲੋਕ ਆਜ ਕੇ ਬਿਖੈ ਜੋਗਿੰਦ੍ਰ ਮੋਹਿ ਮਾਨੀਯੈ॥
੧੫੮॥ [੧੯]ਮਛਿੰਦ੍ਰ ਬਾਚ ॥ ਪਾਰਸਨਾਥ ਸੋ ॥ [੨੦]ਸ੍ਵੈਯਾ ॥ ਕਹਾ ਭਯੋ ਜੋ ਸਭ
ਹੀ ਜਗ ਜੀਤ; ਸੁ ਲੋਗਨ ਕੋ ਬਹੁ ਤ੍ਰਾਸ ਦਿਖਾਯੋ ॥ ਅਉਰ ਕਹਾ ਜੁ ਪੈ ਦੇਸ
ਬਿਦੇਸਨ ਮਾਹਿ; ਭਲੇ ਗਜਗਾਹਿ ਬਧਾਯੋ ॥ [੨੧]ਜੋ ਮਨ ਜੀਤਤ ਹੈ ਸਭ
ਦੇਸ; ਵਹੈ ਤੁਮਰੈ ਨ੍ਰਿਪ ਹਾਥਿ ਨ ਆਯੋ॥ ਲਾਜ ਗਈ ਕਛੁ ਕਾਜ ਸਰਯੋ ਨਹੀ

---

ੳ ਮਨ ਨੂੰ ਸਮਝਾਉਣ ਵਾਸਤੇ ਗੁਰੂ ਦੀ ਲੋੜ ਹੁੰਦੀ ਹੈ - ਜੋ ਗੁਰੂ ਤੋਂ ਬਿਨਾਂ ਗਿਆਨ ਹੋ ਹੀ ਨਹੀਂ ਸਕਦਾ, ਕਿਉਂਕਿ ਗੁਰੂ ਦੇ ਗਿਆਨ ਹਾਸਲ ਕਰਨ ਤੋਂ ਪਹਿਲਾਂ ਤਾਂ ਮਨ ਅਵਾਰਾ ਗਰਦ ਹੈ ਜਿਸ ਲਈ ਗੁਰੂ ਜੀ ਕਹਿੰਦੇ ਹਨ ਕਿ ਐ ਮਨ ਆਵਾਰਾ ਗਰਦੀ ਕਰਨੀ ਛੱਡ ਦੇਹ ਸਿੱਧਾ ਹੋ ਕੇ ਤੁਰ ਜੈਸਾ ਕਿ ਪਾਵਨ ਬਚਨ (ਮਨ ਸਮਝ ਛੋਡਿ ਆਵਾਇਲੇ ॥ ਅੰਗ ੮੬੨॥॥ ਮ:੫॥ ਜਦੋਂ ਇਸ ਨੇ ਅਵਾਰਾ ਗਰਦੀ ਛੱਡ ਦਿਤੀ ਫੇਰ ਲੋੜ ਹੈ:- ਮਨ ਸਮਝਾਵਨ ਕਾਰਨੇ ਕਛੂਅਨ ਪੜੀਐ ਗਿਆਨ ॥੫॥ ਅੰਗ ੩੪੦॥ ਕਬੀਰ ਜੀ ॥ ਜਦੋਂ ਇਹ ਗੁਰੂ ਦੇ ਗਿਆਨ ਦੇ ਰੋਕਿਆ ਫੇਰ ਇਹ ਇਸ ਸਰੀਰ ਰੂਪੀ ਗਤੀ ਦੀ ਚਾਲਕ ਗੁਰੂ ਰੂਪ ਹੋ ਗਿਆ । ਹੁਣ ਗੁਰੂ ਦੇ ਗਿਆਨ ਦੁਆਰਾ ਇਸਨੂੰ ਗਿਆਨ ਦਾ ਸਾਥੀ "ਬਿਬੇਕ" ਚਾਹੀਦਾ ਹੈ ਜੋ ਬੁਧੀ ਨਾਲ ਮਿਲਕੇ ਚਲਦਾ ਹੈ ਸੋ ਇਸ ਬਿਬੇਕ ਦੇ ਛੁਰੇ ਨਾਲ ਭਰਮ ਰੂਪੀ ਮੱਛ ਦਾ ਤਨ ਚੀਰ ਕੇ ਵਿਚੋਂ ਬਿਬੇਕ ਦਾ ਸੁਆਮੀ ਮਛੰਦਰ ਨਾਥ ਪ੍ਰਗਟ ਕਰਨਾ ਹੈ । ਜਿਸਨੇ ਇਸ ਸ੍ਵੋਤਮ ਗਿਆਨ ਦੀ ਛੋਹ ਬੋਲਕੇ ਵਿਖਾਉਣੀ ਹੈ ॥

ਅ ਮਛੰਦਰ ਨਾਲ ਬੁੱਧੀ ਗਿਆਨ ਤੇ ਬਬੇਕ ਦਾ ਗੁਛਾ ਜਿਸ ਵੇਲੇ ਸਾਹਮਣੇ ਹੋਇਆ ਪੰਜੇ ਕਾਮਾਦ ਤੇ ਭਰਮ-ਵਹਮ ਦਾ ਪੜਦਾ ਅੱਠਾਂ ਧਾਤਾਂ ਦਾ ਬਣਿਆਂ ਹੋਇਆਂ ਨਸ਼ਟ ਹੋ ਗਿਆ ਤੇ ਮਨ ਦੇ ਵਿਚ ਗਿਆਨ ਤੇ ਬਬੇਕ ਦੋਨੋ ਹੀ ਚੰਦ ਤੇ ਸੂਰਜ ਚੜ੍ਹਨ ਨਾਲ ਸਭ ਕੁਛ ਗਿਆਨੀ ਹੀ ਸਾਹਮਣੇ ਦਿੱਸਣ ਲੱਗਾ। ਪਰ ਅਜੇ ਹੰਕਾਰ ਨਹੀਂ ਮਰਿਆ । ਹੰਕਾਰੇ ਦਾ ਹਨੇਰਾ ਹੈ ਹਨੇਰੇ ਵਿਚ ਭੁਲੀਦਾ ਹੈ । ਇਸ ਭੁੱਲ ਤੋਂ ਕਿਵੇਂ ਬਚਾਉ ਕਰਨਾ ਹੈ ? ਗੁਰੂ ਜੀ ਦਸਦੇ ਹਨ :-
ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ ॥ ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ ॥
ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ ॥੧॥ ਬਾਬਾ ਮਾਇਆ ਭਰਮਿ ਭੁਲਾਇ ॥
ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ ॥੧॥ ਰਹਾਉ ॥

੧. ਗਿਆਨ ਗੁਰੂ ਨੇ ਇਹ ਬਚਨ ਕਹੇ । ਜੋ ਸੁਭ ਪਵਿਤਰ ਬਚਨ ਸੁਖਦਾਈ ਸਨ ।

੨. ਕਿ ਭਾਈ ਬਿਬੇਕ ਦਾ ਚੁਰਾ ਲਉ ਹੱਥ ਵਿਚ । ਉਸ ਦੇ ਨਾਲ ਮੱਛ ਦਾ ਪੇਟ ਪਾੜ ਦਿਉ ॥੧੪੮॥

੩. ਤੋਟਕ ਛੰਦ ॥ ਫੇਰ ਉਹਨਾ ਨੇ ਜੋ ਗੁਰੂ ਨੇ ਦੱਸਿਆ ਉਹੀ ਕੰਮ ਕੀਤਾ । ਜਿਸ ਤਰ੍ਹਾਂ ਗਿਆਨ ਗੁਰੂ ਨੇ ਸਿਖਿਆ ਦਿੱਤੀ ਸੀ । ਬਬੇਕ ਨੂੰ ਹੱਥ ਵਿਚ ਫੜਕੇ । ਮੱਛ ਦਾ ਪੇਟ ਉਹਨਾਂ ਨੇ ਉਸ ਦੇ ਨਾਲ ਚੀਰ ਦਿੱਤਾ ॥੧੪੯॥

੪. ਜਦੋਂ ਸੰਵਾਰ ਕੇ ਮੱਛ ਦਾ ਪੇਟ ਚੀਰ ਦਿਤਾ ਤਾਂ ਜਗਤ ਦੇ ਰਾਜੇ ਮਛੰਦਰ ਦੇ ਦਰਸਨ ਹੋ ਗਏ । ਪਰ ਉਸ ਦਾ ਧਿਆਨ ਲੱਗਾ ਹੋਣ ਕਰਕੇ ਨੇਤਰ ਬੰਦ (ਮੁੰਦੇ ਹੋਏ ਸਨ) ਅਰ ਸੰਸਾਰਕ ਅਤੇ ਬਿਹਾਰਕ ਸਭਾ ਆਸਾਂ ਤੋਂ ਰਹਿਤ ਚਿਤ ਅਡੋਲ ਟਿਕਾਉ ਵਿਚ ਹੈ ॥੧੫੦॥

੫. ਤੋਟਕ ਛੰਦ ॥ ਉਸ ਵੇਲੇ ਰਾਜੇ ਪਾਰਸ ਨਾਥ ਨੇ ਇਕ ਸੱਤਾਂ ਧਾਤਾਂ ਨੂੰ ਮਿਲਾਕੇ ਪੁਰਸ਼ ਦਾ ਪੁਤਲਾ ਬਣਵਾਇਆ । ਜਿਹੜਾ ਮੁਨੀ ਜੀ ਦੀਆਂ ਅੱਖਾਂ ਦੇ ਸਾਹਮਣੇ ਰੱਖ ਦਿੱਤਾ ।

੬. ਜਦੋਂ ਜੋਗੀ ਦਾ ਧਿਆਨ ਹੋਇਆ ਤਾਂ ਉਸ ਨੇ ਨੇਤ੍ਰ ਖੋਲ ਕੇ ਵੇਖਿਆ ਤਾਂ ਉਸਦੀ ਨਿਗਾ ਉਸ ਪੁਤਲੇ ਤੇ ਪਈ । ਰਿਖੀ ਦੀ ਨਿਗਾਹ ਪੁਤਲੇ ਤੇ ਪੈਣ ਕਰਕੇ ਸੱਤਾਂ ਧਾਤਾਂ ਦਾ ਪੁਤਲਾ ਸੁਆਹ ਹੋ ਗਿਆ ਜੇ ਉਸ ਵੇਲੇ ਕੋਈ ਵਿਅਕਤੀ ਹੁੰਦਾ ਉਸ ਨੇ ਸੁਆਹ ਹੋ ਜਾਣਾ ਸੀ ॥੧੫੧॥

੭. ਜੇ ਉਸ ਵੇਲੇ ਕੋਈ ਹੋਰ ਨਿਗਾਹ ਥੱਲੇ ਆ ਜਾਂਦਾ । ਤਾਂ ਉਹ ਵੀ ਜਿਉਂਦਾ ਨਾ ਜਾਣਾ ਪਾਉਂਦਾ । ਜਾਣੋ ਕਿ ਉਹ ਵੀ ਐਉਂ ਭਸਮ ਹੋ ਜਾਂਦਾ ਜਿਵੇਂ ਇਹ ਪ੍ਰਮਾਣ ਸਮਝੋ ਕਿ ਬਿਨਾਂ ਭਗਤੀ ਦੀ ਪਰੀਤ ਤੋਂ ਪ੍ਰਭੂ ਦੇ ਦਰ ਤੇ ਕੋਈ ਮਾਨ ਨਹੀਂ ॥੧੫੨॥

੮. ਜਦ ਧਾਤਾਂ ਦਾ ਬਣਿਆ ਪੁਤਲਾ ਜੋ ਬਹੁਤ ਸਖਤ ਹੁੰਦਾ ਹੈ । ਉਹ ਇਉਂ ਭਸਮ ਹੋ ਗਿਆ । ਜਿਵੇਂ ਸੂਰਜ ਦੀ ਕਿਰਣਾਂ ਪੈਣ ਤੇ ਹਨੇਰਾ ਭਸਮ ਹੋ ਜਾਂਦਾ ਹੈ । ਫੇਰ ਜਾ ਕੇ ਮੁਨੀ ਜੀ ਨੂੰ ਪੁਛਿਆ ਹੇ ਮੁਨੀ ਰਾਜ ਸਾਨੂੰ ਇਸੇ ਗੱਲ ਦਾ ਭੇਤ ਦੱਸੋ ਜੀ ਜੋ ਅਸੀਂ ਪੁਛਦੇ ਹਾਂ ॥੧੫੩॥

੯. ਨਰਾਜ ਛੰਦ ॥ ਰਾਜਾ ਪਾਰਸ ਨਾਥ ਪੁਛਦਾ ਹੈ ਕਿ ਹੇ ਮੁਨੀ ਰਾਜ ਉਹ ਕਿਹੜਾ ਰਾਜਾ ਹੈ ਧਰਤੀ ਦੇ ਉਪਰ ਇਹ ਮੈਨੂੰ ਦਸ ਦਿਉ ਜੋ ਮੇਰੇ ਕੋਲੋਂ ਭੈ ਕਰਕੇ ਭੈ ਭੀਤ ਨਹੀਂ ਹੈ ਹੋਇਆ ਰਿਸ਼ੀ ਜੀ ਮੇਰੇ ਤੇ ਇਕ ਕ੍ਰਿਪਾ ਕਰ ਦਿਉ ।

੧੦. ਉਹ ਹੋਰ ਕਿਹੜੀ ਥਾਂ ਹੈ ਜਿਹੜੀ ਮੈਂ ਨਹੀਂ ਜਿਤੀ । ਉਹ ਕਿਹੜੀ ਥਾਂ ਹੈ ਜਿਸਨੂੰ ਮੇਰਾ ਡਰ ਭੈ ਨਹੀਂ ਜਿਥੇ ਮੈਂ ਪਹੁੰਚ ਨਹੀਂ ਸਕਿਆ ॥੧੫੪॥

੧੧. ਨਰਾਜ ॥ ਦਿਲ ਵਿਚ ਸ਼ੰਕਾ ਨਾ ਕਰੋ ਬਬਾਨ ਕਹਿਕੇ ਦੱਸ ਦਿਉ । ਇਹ ਕੌਣ ਹੈ ਜੋ ਮੇਰੇ ਕੋਲੋਂ ਜਿੱਤਣ ਤੇ ਰਹਿ ਗਿਆ ਹੈ ਉਸ ਦਾ ਨਾਉਂ ਦੱਸ ਦਿਉ ।

੧੨. ਸਾਰੇ ਦੇਸ ਦੇਸ਼ਾਂ ਦੇ ਰਾਜੇ ਮੈਂ ਜਿੱਤ ਲਏ । ਸਾਰੀ ਧਰਤੀ ਦੇ ਰਾਜੇ ਗੁਲਾਮਾਂ ਦੇ ਭੇਸ ਵਿਚ ਮੇਰੇ ਕਾਬੂ ਹੋ ਕੇ ਮੇਰੇ ਪਾਸ ਬੈਠੇ ਹਨ ॥੧੫੫॥

੧੩. ਸਾਰੇ ਹੀ ਕੁਲ ਟੋਟਲੀ ਰਾਜੇ ਮੈਂ ਆਪਣੇ ਰਾਜ ਦੇ ਕੰਮਾਂ ਤੇ ਲਾ ਲਏ ਹਨ । ਅਨੇਕਾਂ ਤੀਰਥ ਨ੍ਹਾਕੇ ਨਾ ਮੁਕਣ ਵਾਲੇ ਦਾਨ ਪੁੰਨ ਮੈਂ ਕਰ ਦਿਤੇ ਹਨ ।

੧੪. ਅਨੇਕਾਂ ਸੂਰਮੇ ਬਹਾਦਰ ਰਾਜਿਆਂ ਨੂੰ ਮਾਰਕੇ ਦੂਰ ਤਕ ਰਾਜੇ ਮੈਂ ਜੱਗ ਕਰ ਰਿਹਾ ਹਾਂ । ਸੋ ਕਿਹੜਾ ਹੈ ਤਿਨਾਂ ਲੋਕਾਂ ਦੇ ਵਿਚ ਜਿਸ ਸਮਾਜ ਤੋਂ ਮੈਂ ਪਿਛੇ ਰਹਿੰਦਾ ਹਾਂ ॥੧੫੬॥

੧੫. ਨਰਾਜ ਛੰਦ ॥ ਅਣਗਿਣਤ ਅਨੇਕਾਂ ਰੰਗਾਂ ਰੰਗਾਂ ਦੇ ਸੁੰਦਰ ਘੋੜੇ ਮੈਂ ਸਭ ਖੋਹ ਲਏ । ਬਹੁਤ ਹੀ ਬਡੇ ਬਡੇ ਰਾਜਸੂਇ ਜਗ ਬਾਜ ਮੇਦ ਮੈਂ ਕਰਕੇ ਜਿੱਤਾਂ ਪ੍ਰਾਪਤ ਕਰ ਲਈਆਂ ਹਨ ।

੧੬. ਇਹੋ ਜਿਹੀ ਕੋਈ ਧਰਤੀ ਬਾਕੀ ਨਹੀਂ ਰਹੀ ਜਿਥੇ ਮੇਰੇ ਜੱਗ ਦਾ ਖੰਭਾ ਨਹੀਂ ਲੱਗਾ ਹੋਇਆ । ਇਸ ਵਾਸਤੇ ਜਗਤ ਦੇ ਕਾਰਣਾਂ ਦਾ ਕਾਰਨ ਵਾਲਾ ਦੂਜਾ ਮੈਨੂੰ ਮੰਨ ਲਵੋ ॥੧੫੭॥

੧੭. ਜਿਹੜੇ ਸ਼ਸ਼ਤ੍ਰ ਅਸਤ੍ਰ ਤੇ ਛਤ੍ਰ ਧਾਰਨ ਵਾਲੇ ਸਨ ਉਹ ਛਤ੍ਰਧਾਰੀ ਸੂਰਮੇ ਮੇਰੀ ਸੇਵਾ ਕਰਦੇ ਹਨ । ਜਿਹੜੇ ਕਦੇ ਕਿਸੇ ਨੂੰ ਖੰਡਾਂ ਖੰਡਾਂ ਦੇ ਵਿਚ ਹਾਲਾਂ ਨਹੀਂ ਸੀ ਭਰਦੇ ਉਹ ਸੂਰਮੇ ਰਾਜੇ ਮੈਨੂੰ ਕਰ ਦਿੰਦੇ ਹਨ । ਸੋ ਇਸ ਤਰ੍ਹਾਂ

੧੮. ਹੋਰ ਮੇਰੇ ਪ੍ਰਤਾਪ ਦੇ ਬ੍ਰਾਬਰ ਓਜ ਵਾਲਾ ਕੌਣ ਹੈ ? ਇਹ ਜਾਣ ਲਵੋ । ਅੱਜ ਦੀ ਤ੍ਰਿਲੋਕ ਅਕਾਸ ਲੋਕ ਮਾਤ ਲੋਕ ਤੇ ਪਤਾਲ ਲੋਕ ਵਿਚ ਸਭ ਦਾ ਸਿਰਮੌਰ ਮੈਨੂੰ ਮੰਨੀਦਾ ਹੈ ॥੧੫੮॥

੧੯. ਮਛੰਦ੍ਰ ਜੋਗੀ ਕਹਿੰਦਾ ਹੈ ਪਾਰਸ ਨਾਥ ਨੂੰ

੨੦. ਸਵੈਯਾ ॥ ਐ ਰਾਜਨ! ਕਿਆ ਹੋ ਗਿਆ ਜੇ ਸਾਰਾ ਹੀ ਜਗ ਜਿੱਤ ਕੇ ਤੈਂ ਲੋਕਾਂ ਦੇ ਉਤੇ ਬਹੁਤ ਸਹਿਮ ਪਾ ਦਿਤਾ ਹੈ (ਵਿਖਾ ਦਿਤਾ ਹੈ) ਹੋਰ ਕਿਆ ਹੋ ਗਿਆ ਜੋ ਤੈਂ ਦੇਸਾਂ ਬਦੇਸ਼ਾਂ ਦੇ ਵਿਚ ਹਾਥੀ ਘੋੜੇ ਫੇਰ ਕੇ ਹੰਕਾਰ ਵਧਾ ਲਿਆ ਹੈ ?

੨੧. ਜਿਹੜਾ ਮਨ ਸਾਰੇ ਦੇਸਾਂ ਨੂੰ ਜਿੱਤਣ ਵਾਲਾ ਹੈ ਹੇ ਰਾਜਨ ਉਹ ਮਨ ਤਾਂ ਤੇਰੇ ਹੱਥ ਵਿਚ ਕਾਬੂ ਨਹੀਂ ਆਇਆ । ਸ਼ਰਮ ਹਿਆ ਚਲਾ ਗਿਆ ਪਰ ਕੰਮ ਕੋਈ ਵੀ ਸਰਿਆ ਨਹੀਂ । ਤੇਰਾ ਤਾਂ ਆਹ ਲੋਕ ਵੀ ਗਿਆ ਤੇ ਪਰਲੋਕ ਵੀ ਪੱਲੇ ਨਾ ਪਿਆ ॥੧੫੯॥

---

ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ ॥ ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ ॥
ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ ॥੨॥ ਵਿਛੁੜਿਆ ਗੁਰੁ ਮੇਲਸੀ ਹਰਿ ਰਸਿ ਨਾਮ ਪਿਆਰਿ ॥
ਸਾਚਿ ਸਹਜਿ ਸੋਭਾ ਘਣੀ ਹਰਿ ਗੁਣ ਨਾਮ ਅਧਾਰਿ ॥ ਜਿਉ ਭਾਵੈ ਤਿਉ ਰਖੁ ਤੂੰ ਮੈ ਤੁਝ ਬਿਨੁ ਕਵਨੁ ਭਤਾਰੁ ॥੩॥
ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥ ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥੪॥ ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ ॥
ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ ॥ ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ ॥੫॥ਅੰਗ ੬੧-੬੨॥ ਮ: ੧॥

---

ਕਰਕੇ ਟੋਕਰੇ ਵਿਚ ਰਖਕੇ ਦਰ ਅੱਗੇ ਜਾ ਕੇ ਹੋਕਾ ਦਿੱਤਾ ॥ ਲਉ ਜੀ ਇਕ ਪੁਰਾਣੇ ਲੈਂਪ ਬਦਲੇ ਸਾਰਾ ਟੋਕਰਾ ਨਵੇਂ ਲੈਂਪਾਂ ਦਾ ਵਟਾ ਲਵੋ ॥ ਅਲਾਦੀਨ ਦੀ ਰਾਣੀ ਨੇ ਉਹ ਪੁਰਾਣ ਲੈਂਪ ਜਾਦੂਗਰ ਨੂੰ ਦੇਕੇ ਸਾਰਾ ਟੋਕਰਾ ਨਵੇਂ ਲੈਂਪਾਂ ਦਾ ਚੁੱਕ ਲਿਆ ਤੇ ਜਾਦੂਗਰ ਅਲਾਦੀਨ ਦਾ ਅਸਲੀ ਕਰਾਮਾਤੀ ਲੈਂਪ ਛਾਤੀ ਨਾਲ ਲਾ ਕੇ ਤੁਰਦਾ ਹੋ ਗਿਆ - ਅਤੇ ਉਸਨੂੰ ਧੂਪ ਧੁਖਾਉਣ ਦੇ ਨਾਲ ਇਕ ਬੜਾ ਸਾਰਾ ਜਿੰਨ ਸਾਹਮਣੇ ਆ ਖਲੋਤਾ ਤੇ ਕਿਹਾ ਸਰਕਾਰ ਕਿਆ ਹੁਕਮ ਹੈ ॥ ਜਾਦੂਗਰ ਨੇ ਕਿਹਾ, ਇਸ ਸੁੰਦਰੀ ਨੂੰ ਮਹੱਲ ਸਮੇਤ ਅਫਰੀਕਾ ਦੇ ਥਲਾਂ ਵਿਚ ਲੈ ਚੱਲ ॥ ਅੱਖ ਦੇ ਪਲਕਾਰੇ ਵਿਚ - ਉਹ ਮਹੱਲ ਸੁੰਦਰੀ ਸਮੇਤ ਅਫਰੀਕਾ ਦੇ ਥਲਾਂ ਵਿਚ ਜਾ ਸਥਿਤ ਹੋਇਆ ॥ ਅਤੇ ਅਲਾਦੀਨ ਦੀ ਰਾਣੀ ਹੁਣ ਉਸ ਜਾਦੂਗਰ ਦੇ ਵੱਸ ਵਿਚ ਹੈ ਜਿਸਦੀ ਮਰਜ਼ੀ ਤੋਂ ਬਿਨਾਂ ਕੁਝ ਵੀ ਨਹੀਂ ਕਰ ਸਕਦੀ, ਅਤੇ ਮਨ ਵਿਚ ਤੜਪਦੀ ਹੈ ਤੇ ਜਾਦੂਗਰ ਤੋਂ ਭੈਭੀਤ ਹੈ ਨਾ ਕੁਝ ਕਹਿੰਦੀ ਹੈ ਨਾ ਕੁਝ ਕਰ ਸਕਦੀ ਹੈ ॥ ਅੱਲਾਦੀਨ ਘਰ ਆਇਆ ਅਗੇ ਮੈਦਾਨ ਸਾਫ ਹੈ, ਨਾ ਘਰ ਹੈ ਨਾ ਘਰਵਾਲੀ ਹੈ ਅੰਦਰੋਂ ਅੰਦਰੀ ਕ੍ਰੋਧ ਦੀ ਅੱਗ ਵਿਚ ਸੜ ਰਿਹਾ ਹੈ ਪਰ ਕੁਝ ਕਰ ਨਹੀਂ ਸਕਦਾ ॥ ਰੋਇਆ - ਪਿੱਟਿਆ, ਸਿਰ ਪਿੱਟਿਆ ਤੇ ਸੋਝੀ ਆਈ ਤੇ ਇਕ ਜਾਦੂ ਦੀ ਮੁੰਦ੍ਰੀ ਦੀ ਕੋਲ ਉਸਨੂੰ ਘਿਸਾਇਆ ਤੇ ਅੰਗੂਠੀ ਦਾ ਜਿੰਨ ਆ ਪ੍ਰਗਟ ਹੋਇਆ ਤੇ ਪੁੱਛਦਾ ਹੈ ਦੱਸ ਕੀ ਕਰਾਂ ਮੈਂ ॥ ਅਲਾਦੀਨ ਨੇ ਆਖਿਆ ਮਹੱਲ ਵਾਪਸ ਲਿਆ ਦੇਹ ॥ ਦਿਉ ਨੇ ਦੱਸਿਆ ਕਿ ਤੇਰਾ ਮਹੱਲ ਫਲਾਂ ਥਾਂ ਅਫਰੀਕਾ ਦੇ ਥਾਂ ਵਿਚ ਹੈ, ਪਰ ਉਹ ਦੇਉ ਮੈਥੋਂ ਬਲੀ ਹੈ ਮੈਂ ਉਸਦਾ ਮੁਕਾਬਲਾ ਨਹੀਂ ਕਰ ਸਕਦਾ, ਪਰ ਮੈਂ ਤੈਨੂੰ ਉਥੇ ਪਹੁੰਚਾ ਦੇਨਾਂ ਹਾਂ ॥ ਅਲਾਦੀਨ ਨੂੰ ਲੈਕੇ ਦੇਉ ਨੀਲੇ ਅਸਮਾਨ ਉਡਕੇ ਉਸ ਅਫਰੀਕਾ ਸੇ ਥਲ ਵਿਚ ਜਾ ਪਹੁੰਚੇ ॥ ਅਲਾਦੀਨ ਨੂੰ ਉਥੇ ਛਡਕੇ ਦਿਉ ਅਲੋਪ ਹੋ ਗਿਆ ਤੇ ਅਲਾਦੀਨ ਕਿਵੇਂ ਨਾ ਕਿਵੇਂ ਵਹੁਟੀ ਨੂੰ ਜਾ ਮਿਲਿਆ, ਅਤੇ ਉਸਨੂੰ ਜਹਿਰ ਪਹੁੰਚਦੀ ਕਰ ਦਿਤੀ ਜੋ ਉਸ ਸੁੰਦਰੀ ਨੇ ਉਸ ਜਾਦੂਗਰ ਨੂੰ ਖਵਾ ਦਿਤੀ. ਜਿਸ ਨਾਲ ਜਾਦੂਗਰ ਦੀ ਮੌਤ ਹੋ ਗਈ, ਅਤੇ ਲੈਂਪ ਦੇ ਦਿਉ ਨੇ ਉਹਨਾਂ ਨੂੰ ਆਪਣੇ ਥਾਂ ਤੇ ਪਹੁੰਚਾ ਦਿਤਾ ॥ ਪਰ ਉਹ ਹਉਮੈ ਦੀ ਸਾਰੀ ਫੂਕ ਨਿਕਲ ਗਈ ਆਉ ਹੁਣ ਸੋਚੀਏ ਜੋ ਇਸ ਵਾਰਤਾ ਵਿਚ ਪੰਜ ਮਹੱਤਵਪੂਰਨ ਪੰਜ ਗੁਣਾਂ ਦੀਆਂ ਰਮਜ਼ਾਂ ਹਨ:-

੧. ਅਲਾਦੀਨ ਤੁ ਉਸਦੀ ਵਹੁਟੀ - ਦੋਹਾਂ ਦੀ ਜੋੜੀ ਦਾ ਸੁਖ ਦੇ ਨਸ਼ੇ ਵਿਚ ਮਸਤ ਹੋ ਜਾਣਾ ਅਤੇ ਇਕ ਦੂਜੇ ਨੂੰ ਆਪਣੀ ਜਿੰਦ ਜਾਨ ਸਮਝਣਾ.

ਲੋਕ ਗਯੋ ਪਰਲੋਕ ਨ ਪਾਯੋ ॥੧੫੯॥ [੧]ਸਵੈਯਾ ॥ ਭੂਮ ਕੋ ਕਉਨ ਗੁਮਾਨ ਹੈ ਭੂਪਤ; ਸੋ ਨਹੀ ਕਾਹੂ ਕੇ ਸੰਗ ਚਲੈ ਹੈ ॥ ਹੈ ਛਲਵੰਤ ਬਡੀ ਬਸੁਧਾ ਯਹਿ ਕਾਹੂ ਕੀ ਹੈ, ਨਹ ਕਾਹੂ ਹੁਐ ਹੈ ॥ [੨]ਭਉਨ ਭੰਡਾਰ ਸਬੈ ਬਰ ਨਾਰੁ; ਸੁ ਅੰਤਿ ਤੁਝੈ ਕੋਊ ਸਾਥ ਨ ਦੈਹੈ ॥ ਆਨ ਕੀ ਬਾਤ ਚਲਾਤ ਹੋ ਕਾਹੇ ਕਉ; ਸੰਗਿ ਕੀ ਦੇਹ ਨ ਸੰਗਿ ਸਿਧੈ ਹੈ ॥੧੬੦॥ [੩]ਰਾਜ ਕੇ ਸਾਜ ਕੋ ਕਉਨ ਗੁਮਾਨ; ਨਿਦਾਨ ਜੁ ਆਪਨ ਸੰਗ ਨ ਜੈਹੈ ॥ ਭਉਨ ਭੰਡਾਰ ਭਰੇ ਘਰਬਾਰ; ਸੁ ਏਕ ਹੀ ਬਾਰ ਬਿਗਾਨ ਕਹੈ ਹੈ ॥ [੪]ਪੁਤ੍ਰ ਕਲਤ੍ਰ ਸੁ ਮਿੱਤ੍ਰ ਸਖਾ; ਕੋਈ ਅੰਤਿ ਸਮੈ ਤੁਹਿ ਸਾਥ ਨ ਦੈਹੈ॥ ਚੇਤ ਰੇ ਚੇਤ ਅਚੇਤ ਮਹਾਂ ਪਸ; ਸੰਗ ਬੀਯੋ, ਸੋ ਭੀ ਸੰਗ ਨ ਜੈਹੈ॥੧੬੧॥ [੫]ਕਉਨ ਭਰੋਸ ਭਟਾਨ ਕੋ ਭੂਪਤ; ਭਾਰ ਪਰੇ ਜਿਨ ਭਾਰ ਸਹੈਗੇ ॥ ਭਾਜ ਹੈ ਭੀਰ ਭਯਾਨਕ ਹੁਐ ਕਰ; ਭਾਰਥ ਸੋ ਨਹੀ ਭੇਰ ਚਹੈਗੇ॥ [੬]ਏਕ ਉਪਚਾਰ ਨ ਚਾਲ ਹੈ ਰਾਜਨ; ਮਿਤ੍ਰ ਸਬੈ ਮ੍ਰਿਤ ਨੀਰ ਬਹੈਗੇ ॥ ਪੁਤ੍ਰ ਕਲਤ੍ਰ ਸਭੈ ਤੁਮਰੇ ਨ੍ਰਿਪ; ਛੂਟਤ ਪ੍ਰਾਨ ਮਸਾਨ ਕਹੈਗੇ ॥੧੬੨॥ [੭]ਪਾਰਸ ਨਾਥ ਬਾਚ ਮਛਿੰਦ੍ਰ ਸੋ ॥ [੮]ਤੋਮਰ ਛੰਦ॥ ਮੁਨ; ਕਉਨ ਹੈ ਵਹ ਰਾਉ ॥ ਤਿਹ ਆਜ ਮੋਹਿ ਬਤਾਉ ॥ ਤਿਹ ਜੀਤ ਹੋ ਜਬ ਜਾਇ ॥ ਤਬ ਭਾਖੀਅਉ ਮੁਹਿ ਰਾਇ ॥੧੬੩॥ [੯]ਮਛਿੰਦ੍ਰ ਬਾਚ ॥ ਪਾਰਸ ਨਾਥ ਸੋ ॥ [੧੦]ਤੋਮਰ ਛੰਦ ॥ ਸੁਨ ਰਾਜ ਰਾਜਨ ਹੰਸ॥ ਭਵ ਭੂਮ ਕੇ ਅਵਿਤੰਸ॥ ਤੁਹਿ ਜੀਤ ਏ ਸਬ ਰਾਇ ॥ ਪਰ; ਸੋ ਨ ਜੀਤਯੋ ਜਾਇ ॥੧੬੪॥ [੧੧]ਅਬਿਬੇਕ[ੳ] ਹੈ ਤਿਹ ਨਾਉ ॥ ਤਵ ਹੀਯ ਮੈ ਤਿਹ ਠਾਂਉ॥ ਤਿਹ ਜੀਤ ਕਹੀ ਨ ਭੂਪ ॥ ਵਹ ਹੈ ਸਰੂਪ ਅਨੂਪ ॥੧੬੫॥ [੧੨]ਛਪੈ ਛੰਦ॥ ਬਲਿ ਮਹੀਪ ਜਿਨ ਛਲ੍ਯੋ; ਬ੍ਰਹਮ ਬਾਵਨ ਬਸ ਕਿੰਨੋ ॥ ਕਿਸਨ ਬਿਸਨ ਜਿਨ ਹਰੇ; ਦੰਡ ਰਘਪਤ ਤੇ ਲਿੰਨੋ ॥ [੧੩]ਦਸ ਗ੍ਰੀਵਹਿ ਜਿਨ ਹਰਾ; ਸੁਭਟ ਸੁੰਭਾਸੁਰ ਖੰਡਯੋ ॥ ਮਹਖਾਸੁਰ ਮਰ ਦੀਆ; ਮਾਨ ਮਧਕੀਟ ਬਿਹੰਡਯੋ ॥ [੧੪]ਸੋਊ ਮਦਨ ਰਾਜ ਰਾਜਾ ਨ੍ਰਿਪਤਿ; ਨ੍ਰਿਪ ਅੱਬਿਬੇਕ ਮੰਤ੍ਰੀ ਕੀਯੋ ॥ ਜਿਹ ਦੇਵ ਦਈਤ ਗੰਧ੍ਰਬ ਮੁਨ ਜੀਤ ਅਡੰਡ ਡੰਡਹਿ ਲੀਯੋ ॥੧੬੬॥ [੧੫]ਛਪੈ ਛੰਦ ॥ ਜਵਨ ਕ੍ਰੁੱਧ ਕੇ ਜੁੱਧ ਕਰਣ ਕੈਰਵ ਰਣ ਘਾਏ ॥ ਜਾਸ ਕੋਪ ਕੇ ਕੀਨ ਸੀਸਦਸ ਸੀਸ ਗਵਾਏ॥ [੧੬]ਜਉਨ ਕ੍ਰੁਧ ਕੇ ਕੀਏ; ਦੇਵ ਦਾਨਵ ਰਣ ਲੁੱਝੇ॥ ਜਾਸ ਕ੍ਰੋਧ ਕੇ ਕੀਨ; ਖਸਟ ਕੁਲ ਜਾਦਵ ਜੁੱਝੇ ॥ [੧੭]ਸੋਊ ਤਾਸ ਮਾਨ ਸੈਨਾਧਿਪਤ ਜਦਿਨ ਰੋਸ ਵਹੁ ਆਇ ਹੈ ॥ ਬਿਨ ਇਕ ਬਿਬੇਕ, ਸੁਨਹੋ ਨ੍ਰਿਪਤ; ਅਵਰ ਸਮੁਹਿ ਕੋ ਜਾਇ ਹੈ ॥੧੬੭॥ [੧੮]ਪਾਰਸ ਨਾਥ ਬਾਚ ॥ ਮਛਿੰਦ੍ਰ ਸੋ ॥ ਛਪੈ ਛੰਦ ॥ [੧੯]ਸੁਨਹੁ ਮਛਿੰਦ੍ਰ ਬੈਨ

---

ੳ. ਅਬਿਬੇਕ (ਅਗਿਆਨ - ਮੂਰਖਤਾ) : ਅਸੰਤ ਅਨਾੜੀ ਕਦੇ ਨ ਬੂਝੈ ॥ ਕਥਨੀ ਕਰੇ ਤੇ ਮਾਇਆ ਨਾਲਿ ਲੂਝੈ ॥
ਅੰਧੁ ਅਗਿਆਨੀ ਕਦੇ ਨ ਸੀਝੈ ॥੨॥ਮ:੩॥

੧. ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥ਅੰਗ੬੫੮॥ ਰਵਿਦਾਸ ਜੀ ॥

੨. ਸਗਲ ਆਸਰਮ ਕੀਨੇ ਮਨੂਆ ਨਹ ਪਤੀਨੇ ਬਿਬੇਕਹੀਨ ਦੀਹੇ ਧੋਇ ॥ਅੰਗ ੬੮੭॥ਮ:੫॥

ਉਧਾਰਨਾ ਦੇਕੇ ਸਮਝਾਉਂਦੇ ਹਨ:-ਦੁਲਬ ਜਨਮ ਪੁਨ ਫਲ ਪਾਇਆ ਬ੍ਰਿਥਾ ਜਾਤ "ਅਬਿਬੇਕ"

1. ਬਲ ਰਾਜਾ ਮੂਰਖਤਾ ਦੇ ਵਸ ਪੈ ਕੇ ਬਾਵਨ ਕੋਲੋਂ ਠੱਗਿਆ ਗਿਆ ॥

2. ਬ੍ਰਹਮਾ ਨੇ ਮੂਰਖਤਾ ਨਾਲ ਹੰਕਾਰ ਕੀਤਾ ਜਿਸਦਾ ਸਤ ਜਨਮ ਲੈਣੇ ਪਏ ਆਪਣੀ ਪਦਵੀ ਤੋਂ ਗਿਰਕੇ ਕਈ ਹਜ਼ਾਰ ਬਰਸ ਤਪ ਕਰਕੇ ਪਸਚਾ ਤਾਪ ਹੋਇਆ ਸੀ ਰਾਮ ਚੰਦਰ ਰਾਵਣ ਦੇ ਧੋਖੇ ਵਿਚ ਆਉਣ ਦੀ ਮੂਰਖਤਾ ਦੇ ਵਸ ਪੈ ਕੇ ਕਿਤਨੇ ਕਸ਼ਟ ਦੇ ਡੰਡ ਭਰੇ ਜੋ ਕ੍ਰਿਸ਼ਨ ਤੇ ਬਿਸਨ ਦਾ ਅਵਤਾਰ ਸੀ ।

3. ਦਸ ਸਿਰਾਂ ਵਾਲੇ ਰਾਵਣ ਨੇ ਮੂਰਖਤਾ ਦੇ ਵਸ ਪੈ ਕੇ ਸੀਤਾ ਚੁਕੀ ਤੇ ਆਪਣਾ ਬੰਸ ਹੀ ਖਤਮ ਕਰ ਲਿਆ । ਹੋਰ ਦੈਂਤ, ਮਹਿਖਾਸੁਰ ਐਡੇ ਬਲਵਾਨ ਸਨ ਪਰ ਮੂਰਖਤਾ ਕਰਕੇ ਦੇਵਤਿਆਂ ਤੇ ਚੜ੍ਹਾਈ ਕੀਤੀ ਤੇ ਦੁਰਗਾ ਦੇ ਹੱਥੋਂ ਮਾਰੇ ਗਏ, ਮਧ ਕੀਟਬ ਦਾ ਹੰਕਾਰ ਵੀ ਉਸਦੀ ਮੂਰਖਤਾ ਦਾ ਹੀ ਕਾਰਣ ਸੀ ।

੧. ਸ੍ਵੈਯਾ ॥ ਐ ਰਾਜਾ! ਇਸ ਧਰਤੀ ਦੇ ਜਿੱਤਣ ਦਾ ਕੀ ਹੰਕਾਰ ਹੈ। ਹੇ ਭੂਪ! ਇਹ ਧਰਤੀ ਕਿਸੇ ਨਾਲ ਨਹੀਂ ਜਾਇਗੀ। ਇਹ ਧਰਤੀ ਬੜੀ ਧੋਖਾ ਤੇ ਠਗਣੀ ਹੈ ਇਹ ਨਾ ਕਿਸੇ ਦੀ ਹੋਈ ਨਾ ਹੋਵੇਗੀ ਨਾ ਸਾਥ ਜਾਂਦੀ ਹੈ।

੨. ਧਰਤੀ ਤਾਂ ਕੀ ਇਹ ਜਿਹੜੇ ਘਰ ਦੇ ਵਿਚ ਭੰਡਾਰ ਖਜਾਨੇ ਆਦਿ ਭਰੇ ਹੋਏ ਹਨ ਇਸਤਰੀ ਸਮੇਤ ਸੋ ਇਹਨਾਂ ਵਿਚੋਂ ਕਿਸੇ ਨੇ ਅੰਤ ਸਾਥ ਨਹੀਂ ਦੇਣਾ ਹੋਰ ਕਿਸੇ ਵਸਤੂ ਦੀ ਗੱਲਾਂ ਕਾਹਦੇ ਲਈ ਕਰਦਾ ਹੈਂ ਇਹ ਜਿਹੜੀ ਤੇਰੇ ਨਾਲ ਦੇਹ ਲੱਗੀ ਹੋਈ ਹੈ ਇਸ ਨੇ ਵੀ ਤੇਰੇ ਨਾਲ ਨਹੀਂ ਜਾਣਾ॥੧੬੦॥

੩. ਇਸ ਰਾਜ ਦੇ ਸਾਜੋ ਸਮਾਨ ਦਾ ਕੀ ਮਾਣ ਹੈ, ਐ ਬੇ ਅਕਲ! ਜਿਸ ਨੇ ਆਪਣੇ ਨਾਲ ਨਹੀਂ ਜਾਣਾ। ਇਹ ਘਰ ਬਾਹਰ ਭਉਣ ਦੇ ਵਿੱਚ ਭਰੇ ਹੋਏ ਭੰਡਾਰ ਦੇ ਘਰ ਬਾਰ ਭਰੇ ਸਮਾਨ ਦੇ ਇਕੋ ਵਾਰ ਬਗਾਨੇ (ਕਿਸੇ ਹੋਰ ਦੇ ਕਹੇ ਜਾਣਗੇ।

੪. ਪੁਤਰ, ਪੋਤਰੇ, ਗੂੜੇ ਮਿੱਤਰ, ਭਾਈ ਅੰਤ ਸਮੇਂ ਕਿਸੇ ਨੇ ਤੇਰਾ ਸਾਥ ਨਹੀਂ ਦੇਣਾ। ਚੇਤ ਲੈ ਚੇਤ ਲੈ ਅਣਜਾਣ ਮਹਾਂ ਪਸੂ ਜਿਹੜਾ ਸਰੀਰ ਇਸ ਆਤਮਾ ਨੂੰ ਨਾਲ ਲੈ ਕੇ ਜੰਮਿਆ ਸੀ ਉਸ ਨੇ ਵੀ ਨਾਲ ਨਹੀਂ ਜਾਣਾ ॥੧੬੧॥

੫. ਇਹਨਾਂ ਸੂਰਮਿਆਂ ਤੇ ਤੈਨੂੰ ਕੀ ਵਿਸਵਾਸ ਹੈ ਐ ਰਾਜਾ! ਜਦੋਂ ਇਹਨਾਂ ਪਾਪਾਂ ਦਾ ਤੇਰੇ ਸਿਰ ਤੇ ਭਾਰ ਪਿਆ ਤਾਂ ਇਹ ਕਦੇ ਵੀ ਤੇਰਾ ਉਹ ਭਾਰ ਨਾ ਸਹਾਰਨਗੇ। ਜਦੋਂ ਡਰਾਉਣੀ ਭਾਰੀ ਭੀੜ ਪੈ ਗਈ ਭਿਆਨਕ ਹੋ ਕੇ ਉਸ ਜੁੱਧ ਵਿਚ ਇਹ ਜੁੱਧ ਕਰਨ ਕਦੇ ਨਹੀਂ ਚਾਹੁਣਗੇ।

੬. ਉਸ ਵੇਲੇ ਹੇ ਰਾਜ! ਤੇਰਾ ਇਕ ਵੀ ਉਪਾਉ ਨਹੀਂ ਚੱਲੇਗਾ ਸਾਰੇ ਸਬੰਧੀ ਤੇ ਮਿਤਰ ਅੱਖਾਂ ਤੋਂ ਹੰਝੂ ਹੀ ਸੁਟਣਗੇ ਹੋਰ ਕੁਝ ਨਹੀਂ ਕਰ ਸਕਣਗੇ ਪੁਤਰ ਇਸਤਰੀ ਐ ਰਾਜਨ ਉਹ ਤੇਰੇ ਪਰਾਣ ਨਿਕਲਦੇ ਹੀ ਤੈਨੂੰ ਭੂਤ ਪਰੇਤ ਕਹਿਣਗੇ॥੧੬੨॥

੭. ਪਾਰਸ ਨਾਥ ਕਹਿੰਦਾ ਹੈ, ਮਛੰਦਰ ਜੋਗੀ ਨੂੰ।

੮. ਤੋਮਰ ਛੰਦ ॥ ਐ ਮੁਨ ਉਹ ਕਿਹੜਾ ਬਾਦਸ਼ਾਹ ਹੈ ? ਉਹ ਅੱਜ ਮੈਨੂੰ ਦੱਸ ਦੇਹ। ਜਦ ਮੈਂ ਉਸ ਨੂੰ ਜਾ ਕੇ ਜਿੱਤ ਲਵਾਂਗਾ। ਫੇਰ ਮੈਨੂੰ ਰਾਜਾ ਕਹਿਣਾ ॥੧੬੩॥

੯. ਜੋਗੀ ਮਛੰਦਰ ਕਹਿੰਦਾ ਹੈ। ਪਰਾਸ ਨਾਥ ਨੂੰ।

੧੦. ਤੋਮਰ ਛੰਦ ॥ ਮੇਰੀ ਗੱਲ ਸੁਣ ਐ ਰਾਜਿਆਂ ਵਿਚ ਮਹਾਨ ਹੰਸ ਰੂਪ ਚੂੜਾ ਮਣੀ ਸਾਰੀ ਪ੍ਰਿਥਵੀ ਦੇ ਮੁਕਟ ਰੂਪ ਮੁਖੀ ਤੈਂ ਇਸ ਧਰਤੀ ਦੇ ਰਾਜੇ ਜਿੱਤ ਲਏ ਹਨ। ਪਰ ਉਹ ਨਹੀਂ ਜਿੱਤਿਆ ਜਾਣਾ ॥੧੬੪॥

੧੧. ਉਸ ਰਾਜੇ ਦਾ ਨਉਂ ਹੈ ਅਬਬੇਕ (ਅਗਿਆਨ)* ਤੇਰੇ ਹਿਰਦੇ ਵਿਚ ਹੈ ਉਸ ਦਾ ਥਾਉਂ। ਉਹ ਕਿਸੇ ਰਾਜੇ ਨੇ ਨਹੀਂ ਜਿਤਿਆ। ਉਸ ਦਾ ਸਰੂਪ ਬਹੁਤ ਹੀ ਉਪਮਾਂ ਤੋਂ ਰਹਿਤ ਹੈ ॥੧੬੫॥

੧੨. ਛਪੈ ਛੰਦ ॥ ਬਲ ਰਾਜਾ ਜਿਸ ਨੇ ਧੋਖੇ ਵਿਚ ਲੈ ਕੇ ਠਗ ਲਿਆ, ਬ੍ਰਹਮਾ ਤੇ ਬਾਵਨ ਜਿਹੇ ਵਸਿ ਕਰ ਲਏ। ਕ੍ਰਿਸ਼ਨ ਤੇ ਬਿਸਨੂੰ ਨੂੰ ਧੋਖਾ ਦੇ ਕੇ ਠਗ ਲਿਆ ਰਘੁ ਕੁਲ ਦੇ ਭੂਸ਼ਨ ਰਾਮ ਚੰਦਰ ਤੋਂ ਭੀ ਡੰਡ ਭਰਿਆ ਹੈ।

੧੩. ਦਸ ਸਿਰਾਂ ਵਾਲਾ ਰਾਵਣ ਜਿਸ ਨੇ ਮਾਰਿਆ ਸੁੰਭ ਦੈਂਤ ਜਿਸਨੇ ਕਤਲ ਕਰ ਦਿਤਾ। ਮਹਖਾਸੁਰ ਬਲਵਾਨ ਦੈਂਤ ਜਿਸ ਨੇ ਮਾਰ ਦਿਤਾ। ਮਧਕੀਟਭ ਦੈਂਤ ਦਾ ਹੰਕਾਰ ਨਾਸ ਕਰ ਦਿਤਾ।

੧੪. ਜਿਸਨੂੰ ਕਾਮ ਰਾਜਾ ਕਹਿੰਦੇ ਹਨ ਅਤੇ ਉਸ ਰਾਜੇ ਦਾ ਅਗਿਆਨ ਵਜੀਰ ਹੈ ਬਣਾਇਆ ਹੋਇਆ। ਜਿਸ ਨੇ ਦੇਵਤੇ ਦੈਂਤ, ਗੰਧ੍ਰਵ ਮੁਨੀ ਲੋਕ ਜਿਤ ਲਏ ਹਨ ਨਾ ਡੰਡ ਦੇਣ ਵਾਲਿਆਂ ਤੋਂ ਡੰਡ ਵਸੂਲ ਲੈਂਦਾ ਹੈ ॥੧੬੬॥

੧੫. ਛਪੈ ਛੰਦ ॥ ਜਿਸ ਕ੍ਰੋਧ ਕਰਕੇ ਜੁਧ ਦੇ ਵਿਚ ਕਰਣ ਜਿਹੇ ਸੂਰਮੇ ਤੇ ਰਾਵਣ ਦਸ ਸਿਰ ਗੁਆ ਦਿਤੇ।

੧੬. ਜਿਸਦੇ ਕ੍ਰੋਧ ਕਰਨ ਦੇ ਨਾਲ ਦੇਵਤੇ ਤੇ ਦੈਂਤ ਜੁਧ ਵਿੱਚ ਲੜੇ ਜਿਸ ਦੇ ਕ੍ਰੋਧ ਦੇ ਕਰੇ ਛੇ ਪੀੜੀਆਂ ਜਾਦਵਾਂ ਦੀਆਂ ਮਰੀਆਂ। ਉਸੇ ਨੂੰ ਤੂੰ ਜਾਣ ਅਬਿਬੇਕ ਦਾ ਸੈਨਾਪਤੀ ਹੈ।

੧੭. ਜਿਸ ਦਿਨ ਉਹ ਕ੍ਰੋਧ ਵਿਚ ਆ ਜਾਂਦਾ ਹੈ। ਬਿਨਾਂ ਇਕ ਗਿਆਨ ਤੋਂ ਹੋਰ ਕਿਹੜਾ ਹੈ ਜੋ ਐ ਰਾਜਨ ਸੁਣ! ਕੌਣ ਹੈ ਜੋ ਉਸ ਦੇ ਸਾਹਮਣੇ ਜਾਵੇ ॥੧੬੭॥

੧੮. ਪਾਰਸ ਨਾਥ ਕਹਿੰਦਾ ਹੈ। ਮਛੰਦ੍ਰ ਜੋਗੀ ਨੂੰ।

੧੯. ਛਪੈ ਛੰਦ ॥ ਐ ਮਛੰਦਰ ਮੁਨੀ ਮੇਰੀ ਇਕ ਗੱਲ ਸੁਣੋ ਜੋ ਮੈਂ ਤੈਨੂੰ ਕਹਿੰਦਾ ਹਾਂ ਇਕ ਬੜੀ ਹੀ ਸੁੰਦਰ ਵਾਲੀ ਹੈ।

---

4. ਜਿਸ ਨੂੰ ਕਾਮ ਰਾਜਾ ਕਹਿੰਦੇ ਨੇ, ਜਿਸ ਦਾ ਅਗਿਨੇ ਵਜੀਰ ਹੈ। ਉਹ ਜਿਸ ਪਰ ਸਵਾਰ ਹੋ ਜਾਵੇ ਉਸ ਦੀ ਵੀ ਮੱਤ ਮਾਰ ਦਿੰਦਾ ਹੈ ਅਤੇ ਇਤਨਾ ਬਲਵਾਨ ਹੈ ਜਿਸਦੇ ਅੱਗੇ ਦੇਵਤੇ, ਦੈਂਤ ਗੰਧਰਵ ਰਿਸ਼ੀ ਮੁਨੀ ਲੋਕ ਕੋਈ ਵੀ ਠਹਿਰ ਨਹੀਂ ਸਕਿਆ ਜਿਹੜਾ ਅਤ ਦੇ ਬਲਵਾਨ ਜਿਨ੍ਹਾਂ ਨੇ ਹੋਰ ਕਿਸੇ ਨੂੰ ਕਦੇ ਡੰਡ ਨਹੀਂ ਭਰਿਆ ਪਰ ਕਾਮ ਨੇ ਉਹਨਾਂ ਕੋਲੋਂ ਵੀ ਡੰਡ ਵਸੂਲ ਕਰ ਲਿਆ ਹੈ। ਜਿਸਨੇ ਕ੍ਰੋਧ ਵਿਚ ਆ ਕੇ ਮਹਾਂ ਭਾਰਤ ਦੇ ਜੁੱਧ ਵਿਚ ਕਰਣ ਜਿਹੇ ਸੂਰਮੇ ਤੇ ਕੈਰਵਾਂ ਦਾ ਘਾਣ ਬੱਚਾ ਪੀੜ ਦਿੱਤਾ ਅਤੇ ਜਿਸ ਦੇ ਵਸ ਹੋ ਕੇ ਰਾਵਣ ਨੇ ਦਸ ਸਿਰ ਗੁਆਏ। ਜਿਸ ਅਬਬੇਕ ਰੂਪੀ ਮੂਰਖਤਾ ਦੇ ਦੋ ਪੀੜੀਆਂ ਜਾਦਵਾਂ ਭਾਵ (ਕ੍ਰਿਸ਼ਨ) ਵੰਸ ਦੀਆਂ ਕਲਾਂ ਸਾਰੀਆਂ ਗਈਆਂ (ਉਹਨਾਂ ਨੇ ਮੂਰਖਤਾ ਕਰਕੇ ਸ਼ਰਾਬ ਪੀਤੀ ਤੇ ਆਪਸ ਵਿਚ ਹੀ ਕੁਰਛੇਤ੍ਰ ਦੇ ਮੈਦਾਨ ਵਿਚ ਲੜਕੇ ਖਤਮ ਹੋ ਗਏ।

5. ਮਛੰਦ ਨਾਥ ਕਹਿੰਦਾ ਹੈ ਐ ਰਾਜ ਪਾਸਰ ਨਾਥ ਤੂੰ ਉਸਨੂੰ ਸਮਝ ਜੋ ਤੇਰਾ ਸੈਨਾਪਤੀ ਹੈ, ਜਿਸ ਦਿਨ ਉਹ ਕ੍ਰੋਧ ਵਿਚ ਆ ਗਿਆ ਫੇਰ ਉਸ ਵੇਲੇ ਉਹ ਕੌਣ ਹੈ ਜੋ ਉਸਦੇ ਸਾਹਮਣੇ ਹੋ ਕੇ ਟਕਰੇਗਾ ? ਇਸ ਲਈ ਐ ਮਛੰਦਰ ਨਾਥ ਤੂੰ ਮੇਰੀ ਇਕ ਗੱਲ ਸੁਣ ਲੈ ਜੋ ਬੜੀ ਸੁੰਦਰ ਹੈ ਉਹ ਕੀ ਹੈ? ਇਕ ਹੈ ਗਿਆਨ ਇਕ ਹੈ ਅਗਿਆਨ।

---

ਵਹੁਟੀ ਦੀ ਸੁੰਦਰਤਾ ਤੇ ਧਨ ਮਾਲ ਦੇ ਨਸ਼ੇ ਵਿਚ ਮਦਮਸਤ ਹੋ ਜਾਣਾ, ਅਤੇ ਇਸ ਕਹਾਣੀ ਦਾ ਹਰ ਪਾਸੇ ਫੈਲ ਜਾਣਾ ॥

੨. ਜਾਦੂਗਰ ਤਕ ਸ਼ੋਆਂ ਪੁੱਜਣੀਆਂ ਅਤੇ ਉਸਨੇ ਆ ਦਰਵਾਜੇ ਖੜਕਾਉਣੇ ਅਤੇ ਇਸਤਰੀ ਨੇ ਲੈਂਪ ਜਾਦੂਗਰ ਨੂੰ ਦੇ ਦੇਣਾ।

੩. ਲੈਂਪ ਜਾਦੂਗਰ ਦੇ ਹੱਥ ਲੱਗਣਾ ਤੇ ਅਲਾਦੀਨੀ ਜੋੜੇ ਦੇ ਸੁਖਾਂ ਦਾ ਨਾਸ ਹੋ ਜਾਣਾ। ਸੁਖ ਖੋ ਕੇ ਬੇਬਸੀ ਵਿਚ ਤੜਪਣਾ ਆਦਿ।

੪. ਅਲਾ ਦੀਨ ਦਾ ਅੰਗੂਠੀ ਨੂੰ ਹਮੇਸ਼ਾਂ ਪਾਸ ਰੱਖਣਾ ਅਤੇ ਅੰਗੂਠੀ ਦੇ ਜਿੰਦ ਦੀ ਲੈਂਪ ਦੇ ਦਿਉ ਅਤੇ ਕੋਈ ਪੇਸ਼ ਨਾ ਜਾ ਸਕਣੀ, ਪਰ ਫਿਰ ਵੀ ਅਲਾਦੀਨ ਦੀਆਂ ਵਿਉਂਤਾਂ ਵਿਚ ਸਹਾਇਤਾ ਕਰਨੀ।

੫. ਜਾਦੂਗਰ ਦਾ ਮਾਰਿਆ ਜਾਣਾ ਅਤੇ ਸਦੀਵੀ ਸੁਖ ਅਨੰਦ ਫੇਰ ਵਾਪਸ ਆ ਜਾਣਾ।

ਹਾਂ ਜੀ ਗੁਰਬਾਣੀ ਅਨੁਸਾਰ ਜੀਵ ਅਲਾਦੀਨ ਹੈ ਅਤੇ ਇਸਤਰੀ ਉਸਦੀ ਕਾਇਆਂ ਹੈ। ਜਿਉਂ ਜਿਉਂ ਪ੍ਰਾਣੀ ਉਮਰ ਵਿਚ ਵੱਢਾ ਹੁੰਦਾ ਹੈ ਤਾਂ ਆਪਣੇ ਸਰੀਰ ਨਾਲ ਮੋਹ ਪਿਆਰ ਕਰਨ ਲਗ ਜਾਂਦਾ ਹੈ ਅਤੇ ਇਸਨੂੰ ਮਨੋਵਿਗਿਆਨ ਵਿਚ (ਨਾਰਸੀਸਿਜਮ) ਕਹਿੰਦੇ ਹਨ। ਇਸ ਅਵਸਥਾ ਉਪਰ ਪਹੁੰਚ ਕੇ ਇਨਸਾਨ ਆਪਣੇ ਸਰੀਰ ਨੂੰ ਆਪਣਾ ਸਮੂਚਾ ਆਪਾ ਸਮਝਣ ਲੱਗ ਜਾਂਦਾ ਹੈ। ਇਸ ਦੇ ਅੰਗਾਂ ਵੱਲ ਦੇਖ ਦੇਖ ਕੇ ਖੁਸ਼ ਹੁੰਦਾ ਹੈ ਚਿਰਾਂ ਬੱਧੀ ਸ਼ੀਸ਼ੇ ਅੱਗੇ ਖੜ ਕੇ ਆਪਣੀ ਖੂਬਸੂਰਤੀ ਨੂੰ ਮਾਣਦਾ ਹੈ ਅਤੇ ਕਈ ਵਾਰੀ ਉਸ ਵਿਚ ਗੁਆਚ ਜਾਂਦਾ ਹੈ। ਉਹ ਆਪਣੇ ਸਰੀਰ ਰੂਪੀ ਕਾਇਆ ਇਸਤਰੀ ਨੂੰ ਸ਼ਿੰਗਾਰਦਾ ਹੈ ਅਤੇ ਇਸ ਨਾਲ ਮਦਹੋਸ਼ ਪਿਆਰ ਕਰਦਾ ਹੈ। ਕਾਇਆਂ ਰੂਪੀ ਇਸਤਰੀ ਆਪਣੇ ਅੰਦਰ ਤਰ੍ਹਾਂ ਤਰ੍ਹਾਂ ਦੇ ਰਸ ਬਣਾਉਂਦੀ ਹੈ ਅਤੇ ਜੀਵ ਇਹਨਾਂ ਰਸਾਂ ਦਾ ਅਨੰਦ ਮਾਣਦਾ ਹੈ। ਜਿਤਨੀ ਦੇਰ ਬਾਹਰੋ ਅਏ ਜਾਦੂਗਰ ਦੀ ਖਟ ਖਟਾਹਟ ਤੋਂ ਦਰਵਾਜਾ ਨਹੀਂ ਖੁਲਦਾ ਉਤਨੀ ਦੇਰ ਕੋਈ ਰਸ ਕਸ ਆਪਣੇ ਮਨ ਤੇ ਅਸਰ ਨਹੀਂ ਕਰਦਾ ਅਤੇ ਸਾਡੇ ਮਨ ਦਾ ਚੈਨ ਨਹੀਂ ਜਾਂਦਾ। ਮਿਸਾਲ ਦੇ ਤੌਰ ਤੇ ਬਾਹਰੋਂ ਆਵਾਜ ਆਈ, ਆਪਣੇ ਕੰਨ ਦੇ ਪੜਦੇ ਤੇ ਕੰਪਣ ਚਾਲੂ ਹੋਇਆ ਅਤੇ ਇਸ ਕੰਪਣਾ ਨੇ ਚੁੰਬਕ ਤਰੰਗ ਪੈਦਾ ਕੀਤੀ ਅਤੇ ਇਸ ਤਰੰਗ ਨੇ ਸਾਡੇ ਦਿਮਾਗ ਦੇ ਕਿਸੇ ਖਾਸ ਹਿੱਸੇ ਉਪਰ ਜਾ ਕੇ ਅਸਰ ਕੀਤਾ। ਇਸ ਹਿੱਸੇ ਨੂੰ ਮਨ ਦੀ ਤਰੰਗ ਵਿਚ ਬਦਲਿਆ ਅਤੇ ਮਨ ਦੇ ਇਕ ਹਿੱਸੇ ਨੇ ਸਿਰ ਚੁਕਿਆ ਅਤੇ ਪਤਾ ਲੱਗਾ ਕਿ ਬੰਦੇ ਦੀ ਬੋਲੀ ਵਿਚ ਅਵਾਜ ਹੈ, ਦੂਸਰੇ ਹਿੱਸੇ ਨੇ ਦਸਿਆ ਕਿ ਗਾਲ੍ਹ ਕੱਢੀ ਹੈ, ਤੀਸਰੇ ਨੇ ਮੁਲਾਂਕਣ ਕੀਤੀ ਕਿ ਬਹੁਤ ਬੁਰੀ ਹੈ। ਫਿਰ ਚੌਥੇ ਹਿੱਸੇ ਅਚੇਤ ਮਨ ਨੂੰ ਗੁਸੇ ਦੇ ਦੈਂਤ ਦੇ ਹੱਥ ਦੇ ਦਿੱਤਾ, ਬੱਸ ਫੇਰ ਦੇਹੀ ਅਤੇ ਸਰੀਰ ਦੋਵੇਂ ਇਸ ਦੈਂਤ "ਕ੍ਰੋਧ" ਦੇ ਵੱਸ ਹੋ ਗਏ ਅਤੇ ਤੜਫਦੇ ਹੋਏ ਵੀ ਕ੍ਰੋਧ ਦੇ ਅਧੀਨ ਹੋ ਗਏ ਅੱਖਾਂ ਲਾਲ ਹੋ ਗਈਆਂ ਦਿਲ ਤੇਜੀ ਨਾਲ ਧੜਕਣ ਲੱਗ ਪਿਆ ਡੌਲੇ ਫਰਕਣ ਲੱਗ ਪਏ ਅਤੇ ਜਾ ਹੱਲਾ ਬੋਲਿਆ, ਗਾਲ੍ਹ ਕੱਢਣ ਵਾਲੇ ਉਤੇ। ਸਮਝੋ ਦਿਲ ਦਾ ਲੈਂਪ ਚੋਰੀ ਹੋ ਗਿਆ ਅਤੇ ਲੈਂਪ ਦੇ ਦਿਉ ਅਗੇ ਅਚੇਤ ਮਨ ਦੀ ਸ਼ਕਤੀ ਚੇਤਨ ਮਨ ਦੀ ਸ਼ਕਤੀ ਅਕਲ ਕੁਝ ਨਾ

ਕਹੋ ਤੁਹਿ ਬਾਤ ਬਿਚੱਛਨ ॥ [੧]ਇਕ ਬਿਬੇਕ ਅਬਿਬੇਕ ਜਗਤ ਦ੍ਵੈ ਨ੍ਰਿਪਤ ਸੁ ਲੱਛਨ ॥ [੨]ਬਡ ਜੋਧਾ ਦੁਹੂੰ ਸੰਗ ਬਡੇ ਦੋਊ ਆਪ ਧਨੁਰਧਰ ॥ ਏਕ ਜਾਤ ਇਕ ਪਾਤ ਏਕ ਹੀ ਮਾਤ ਜੋਧਾਬਰ ॥ [੩]ਇਕ ਤਾਤ ਏਕ ਹੀ ਬੰਸ ਪੁਨ ਬੈਰ ਭਾਵ ਦੁਹ ਕਿਮ ਗਹੋ ॥ ਤਿਹ ਨਾਮ ਠਾਮ ਆਭਰਣ ਰਥ ਸੱਸਤ੍ਰ ਅੱਸਤ੍ਰ ਸਬ ਮੁਨਿ ਕਹੋ ॥੧੬੮॥, [੪]ਮਛਿੰਦ੍ਰ ਬਾਚ ॥ ਪਾਰਸ ਨਾਥ ਸੋ ॥ ਛਪਯ ॥[੫] ਅਸਿਤ ਬਰਣ ਅਬਿਬੇਕ ਅਸਿਤ ਬਾਜੀ ਰਥ ਸੋਭਤ ॥ ਅਸਿਤ ਬਸਤ੍ਰ ਤਿਹ ਅੰਗ ਨਿਰਖ ਨਾਰੀ ਨਰ ਲੋਭਤ ॥ [੬]ਅਸਿਤ ਸਾਰਥੀ ਅਗ੍ਰ ਅਸਿਤ ਆਭਰਣ ਰਥੋਤਮ ॥ ਅਸਿਤ ਧਨਖ ਕਰ ਅਸਿਤ ਧੁਜਾ ਜਾਨਕ ਪੁਰਖੋਤਮ ॥ [੭]ਇਹ ਛਬ ਨਰੇਸ ਅਬਿਬੇਕ ਨ੍ਰਿਪ ਜਗਤ ਜਮੰ ਕਰ ਮਾਨੀਯੈ ॥ ਅਨ ਜਿੱਤ ਜਾਸ ਕਹ ਨਾ ਤਜੋ ਕਿਸਨ ਰੂਪ ਤਿਹ ਜਾਨੀਯੈ ॥੧੬੯॥ [੮]ਛਪੈ ਛੰਦ ॥ ਪੁਹਪ ਧਨਖ ਅਲਪਨਚ ਮਤਸ ਜਿਹ ਧੁਜਾ ਬਿਰਾਜੈ ॥ ਬਾਜਤ ਝਾਝਰ ਤੂਰ ਮਧੁਰ ਬੀਨਾ ਧੁਨ ਬਾਜੈ ॥ [੯]ਸਬ ਬਜੰਤ੍ਰ ਜਿਹ ਸੰਗ ਬਜਤ ਸੁੰਦਰ ਛਬ ਸੋਹਤ ॥ ਸੰਗ ਸੈਨ ਅਬਲਾ ਸੰਬੂਹ ਸੁਰ ਨਰ ਮੁਨ ਮੋਹਤ ॥ [੧੦]ਅਸ ਮਦਨ ਰਾਜ ਰਾਜਾ ਨ੍ਰਿਪਤ; ਜਦਿਨ ਕ੍ਰੁਧਿ ਕਰਿ ਧਾਇ ਹੈ ॥ ਬਿਨ ਇਕ ਬਿਬੇਕ, ਤਾ ਕੇ ਸਮੁਹਿ; ਅਉਰ ਦੂਸਰ ਕੋ ਜਾਇ ਹੈ[ੳ] ॥੧੭੦॥ [੧੧]ਛਪੈ ਛੰਦ ॥ ਕਰਤ ਨ੍ਰਿਤ ਸੁੰਦਰੀ; ਬਜਤ ਬੀਨਾ ਧੁਨ ਮੰਗਲ॥ ਉਪਜਤ ਰਾਗ ਸੰਬੂਹ; ਬਜਤ ਬੈਰਾਗੀ ਬੰਗਲ ॥ [੧੨]ਭੈਰਵ ਰਾਗ ਬਸੰਤ ਦੀਪ ਹਿੰਡੋਲ ਮਹਾਸੁਰ ॥ ਉਘਟਤ ਤਾਨ ਤਰੰਗ ਸੁਨਤ ਰੀਝਤ ਧੁਨ ਸੁਰ ਨਰ ॥ [੧੩]ਇਹ ਛਬ ਪ੍ਰਭਾਵ ਰਿਤ ਰਾਜ[ਅ] ਨ੍ਰਿਪ ਜਦਿਨ ਰੋਸ ਕਰਿ ਧਾਇ ਹੈ ॥ ਬਿਨ ਇਕ ਬਿਬੇਕ ਤਾ ਕੇ ਨ੍ਰਿਪ ਅਉਰ ਸਮੁਹਿ ਕੋ ਜਾਇ ਹੈ ॥੧੭੧॥ [੧੪]ਸੋਰਠ॥ ਸਾਰੰਗ ਸੁਧ ਮਲਾਰ ਬਿਭਾਸ ਸਰਬ ਗਨ ॥ ਰਾਮਕਲੀ ਹਿੰਡੋਲ ਗੌਡ ਗੂਜਰੀ ਮਹਾਂ ਧੁਨ॥ [੧੫]ਲਲਤ ਪਰਜ ਗਵਰੀ ਮਲਾਰ ਕਾਨੜਾ ਮਹਾਂ ਛਬਿ ॥ ਜਾਹਿ ਬਿਲੋਕਤ, ਬੀਰ ਸਰਬ ਤੁਮਰੇ, ਜੈਹੈ ਦਬਿ ॥ [੧੬]ਇਹ ਬਿਧਿ ਨਰੇਸ ਰਿਤ ਰਾਜ ਨ੍ਰਿਪ ਮਦਨ ਸੂਅਨ ਜਬ ਗਰਜ ਹੈ ॥ ਬਿਨੁ ਇੱਕ ਗਯਾਨ ਸੁਨਹੋ ਨ੍ਰਿਪਤਿ ਸੁ ਅਉਰ ਦੂਸਰ ਕੋ ਬਰਜਿ ਹੈ ॥੧੭੨॥ ਛਪੈ ਛੰਦ ॥ [੧੭]ਕਊਧਤ ਦਾਮਨ ਸਘਨ; ਸਘਨ ਘੋਰਤ ਚਹੁਦਿਸ ਘਨ ॥ ਮੋਹਿਤ ਭਾਮਨ ਸਘਨ ਡਰਤ ਬਿਰਹਨਿ ਤ੍ਰਿਯ ਲਖ ਮਨ ॥ [੧੮]ਬੋਲਤ ਦਾਦਰ ਮੋਰ ਸੁ ਘਨ ਝਿੱਲੀ ਝਿੰਕਾਰਤ॥ ਦੇਖਤ ਦ੍ਰਿਗਨ ਪ੍ਰਭਾਵ ਅਮਿਤ ਮੁਨ ਮਨ ਬ੍ਰਿਤ ਹਾਰਤ ॥ [੧੯]ਇਹ ਬਿਧਿ ਹੁਲਾਸ ਮਦਨਜ

ੳ. ਜਿਸ ਦਾ ਭਾਵ ਹੈ ਗਿਆਨ ਵਾਨ ਪੁਰਸ਼ ਆਗਿਆਨ ਦੇ ਖੋਭੇ ਤੋਂ ਬਚ ਨਿਕਲਦਾ ਹੈ - ਜੋ ਅਗਿਆਨ ਦਾ ਮੁਕਾਬਲਾ ਕਰ ਸਕਦਾ ਹੈ ਹੋਰ ਕੋਈ ਵੀ ਅਗਿਆਨੀ ਪੁਰਸ਼ ਉਸ ਤੋਂ ਬਚ ਨਹੀਂ ਸਕਦਾ ਨਾ ਪਿਛੇ ਕੋਈ ਬਚਿਆ ਹੈ ।

ਅ. ਹਲਾਸ ਮਦ ਕਾਮਦੇਵ ਦਾ ਪ੍ਰੇਰਿਆ ਪਹਿਲਾਂ ਚੁਟਕੀ ਮਾਰਕੇ ਮਨ ਨੂੰ ਮੂਰਖ ਬਣਾ ਦੇਂਦਾ ਹੈ ਅਤੇ ਗਿਆਨ ਰੂਪੀ ਰਤਨ ਨੂੰ ਖੋਹ ਲੈਂਦਾ ਹੈ ।

☚ ਕਰ ਸਕੀ

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥ ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥ਪੰ:੭੯੪॥ਬਾਬਾ ਫਰੀਦ ਜੀ ॥

ਜਦੋਂ ਕਾਮਦਾ "ਜਾਦੂਗਰ" ਹੁਸਨ ਦੇ ਰੂਪ ਵਿਚ ਆ ਕੇ ਦਰਵਾਜਾ ਖਟ ਖਟਾਵੇ ਤਾਂ ਜਿਸ ਤਰ੍ਹਾਂ ਮਾਲਾ ਦਾ ਮਣਕਾ "ਗੰਢ" ਤੋਂ ਅੱਗੇ ਨਹੀਂ ਜਾ ਸਕਦਾ, ਉਸੇ ਤਰ੍ਹਾਂ ਹੀ ਇਸ ਦੀ ਅਵਾਜ਼ ਦੇ ਵਧਦੇ ਅਸਰ ਮੁਹਰੇ ਗੰਢ ਪਾ ਦੇਵੇ ਅਤੇ ਇਸ ਦੇ ਅਸਰ ਨੂੰ ਫੈਲਣ ਨਾ ਦੇਵੇ । ਇਸ ਨਿਰਮਲ ਗਿਆਨ ਪ੍ਰਾਪਤੀ ਜਪ-ਤਪ ਨਾਲ ਆਉਂਦੀ ਹੈ, ਕਿਤਾਬਾਂ ਵਿਚ ਨਹੀਂ ਹੈ । ਇਹ ਅੰਦਰ ਦੀ ਪੜ੍ਹਾਈ ਹੈ ਆਪਣੇ ਆਪ ਨੂੰ ਪੜ੍ਹਕੇ ਆਉਂਦੀ ਹੈ, ਇਹਨਾਂ ਖਿਆਲਾਂ ਨੂੰ ਸੂਫੀ ਫਰੀਦ ਬਾਬਾ ਬੁਲ੍ਹੇ ਸ਼ਾਹ ਇੰਨ ਫੁਰਮਾਉਂਦੇ ਹਨ:-

ਪੜ੍ਹ ਪੜ੍ਹ ਆਲਮ ਫਾਜਲ ਹੋਇਆ, ਆਪਣੇ ਆਪ ਨੂੰ ਪੜ੍ਹਿਆ ਹੀ ਨਹੀਂ ॥ ਜਾ ਜਾ ਮੰਦਰ ਮਸੀਤੀ ਵੜਦਾ ਆਪਣੇ ਮੰਦਰ ਕਦੀ ਵੜਿਆ ਹੀ ਨਹੀਂ॥ ਪਰ ਪੜ੍ਹੀਏ ਤਾਂ ਜੇ ਭੁੱਖੇ ਅਲਾਦੀਨ ਵਾਂਙੂੰ ਨਿਮਾਣੇ ਹੋਈਏ । ਜੇ ਦਿਲ ਵਿਚ ਨਿੰਮਰਤਾ ਹੋਵੇ ਰਿਦੇ ਗਰੀਬੀ ਹੋਵੇ । ਅਲਾਦੀਨ ਅਤੇ ਉਸਦੀ ਇਸਤਰੀ ਦੀ ਜ਼ਿੰਦਗੀ ਨੂੰ ਗੁਰਬਾਣੀ ਵਿਚ ਇਹੋ ਜਿਹੀ ਅਵਸਥਾ ਨੂੰ ਦੇਹੀ ਰੂਪੀ ਇਸਤਰੀ ਅਤੇ ਅਲਾਦੀਨ ਰੂਪੀ ਜੀਵ ਨੂੰ ਸੁੰਦਰ ਲਫਜਾਂ ਵਿਚ ਇਸ ਤਰ੍ਹਾਂ ਦਰਸਇਆ ਹੈ :-

ਸੰਗੀ ਜੋਗੀ ਨਾਰਿ ਲਪਟਾਣੀ ॥ ਉਰਝਿ ਰਹੀ ਰੰਗ ਰਸ ਮਾਣੀ ॥ ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ ॥੧॥

ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥ਪੰ: ੧੦੭੨॥ਮ:੫॥ ☛

੧. ਇਕ ਗਿਆਨ, ਇਕ ਅਗਿਆਨ ਇਹ ਦੋਇ ਜਗਤ ਦੇ ਰਾਜੇ ਹਨ ਦੋਹਾਂ ਦੇ ਲੱਛਣ ਵੀ ਰਲਵੇਂ ਮਿਲਵੇਂ ਹਨ ਚੰਗੇ ਹਨ ।

੨. ਜੋਧੇ ਬੜੇ ਹਨ ਜੋ ਮਨ ਦੀ ਪੇਸ਼ ਹੀ ਨਹੀਂ ਜਾਣ ਦਿੰਦੇ, ਇਹਨਾਂ ਦੇ ਨਾਲ ਇੰਦ੍ਰ ਇਹਨਾਂ ਦੀ ਸੈਨਾ ਹੈ - ਜੋ ਇਹਨਾਂ ਦੇ ਹੁਕਮ ਵਿਚ ਲੜਦੇ ਹਨ ਅਤੇ ਦੋਵੇਂ ਆਪ ਵੀ ਧਨੁਖਧਾਰੀ ਸੂਰਮੇ ਹਨ । ਦੋਹਾਂ ਦੀ ਜਾਤ ਬਰਾਦਰੀ ਇਕੋ ਹੈ ਤੇ ਇਕੋ ਮਾਂ ਦੇ ਜਾਏ ਹਨ ਦੋਵੇਂ ਬੜੇ ਬਹਾਦਰ ਹਨ ।

੩. ਇਕੋ ਦੋਹਾਂ ਦਾ ਪਿਤਾ ਹੈ, ਇਕ ਹੀ ਬੰਸ ਹੈ, ਫੇਰ ਇਹਨਾਂ ਵਿਚ ਵੈਰ ਭਾਵ ਦੁਸ਼ਮਣੀ ਕਿਵੇਂ ਆ ਵੜੀ ? ਹੇ ਮੁਨੀ ਜੀ ! ਉਹਨਾਂ ਦੇ ਨਾਂ ਤੇ ਥਾਂ ਗਹਿਣੇ ਅਤੇ ਰਥ, ਸਸਤ੍ਰ ਅਤੇ ਅਸਤ੍ਰ ਸਾਰਿਆਂ ਦਾ ਪ੍ਰੀਚੇ ਦੱਸੋ ॥੧੬੮॥

੪. ਜੋਗੀ ਮਛੰਦਰ ਕਹਿੰਦਾ ਹੈ । ਪਾਰਸ ਨਾਥ ਨੂੰ ॥

੫. ਛਪਯ ॥ ਅਗਿਆਨ ਦੀਆਂ ਸਭ ਕਰਤੂਤਾਂ ਕਾਲੀਆਂ ਹਨ ਜੋ ਇਨਸਾਨ ਅਗਿਆਨ ਵਸ ਹੋ ਕੇ ਕਰਦਾ ਹੈ । ਇਸ ਲਈ ਅਗਿਆਨ ਦਾ ਕਾਲਾ ਬਰਨ ਹੈ ਕਾਲੀ ਹੀ ਇਸ ਦੀ ਘੋੜ ਦੌੜ ਹੈ ਕਾਲੀ ਹੀ ਇਸਦੇ ਰਥ ਦੀ ਸੋਭਾ ਹੈ। ਇਸ ਦੇ ਸਾਰੇ ਕਰਮ ਰੂਪ ਬਸਤ੍ਰ ਕਾਲੇ ਹਨ ਪਰ ਇਸਦੇ ਕਾਰਨਾਮੇ ਰੂਪੀ ਅੰਗਾਂ ਨੂੰ ਵੇਖ ਕੇ ਕੀ ਇਸਤਰੀ ਕੀ ਪੁਰਸ਼ ਸਭ ਲੁਭਾਇਮਾਨ ਹੋ ਜਾਂਦੇ ਨੇ ਭਾਵ ਸਭ ਆਪੋ ਆਪਣੇ ਵਿਚਾਰਾਂ ਤੇ ਮਾਯਲ ਨੇ ।

੬. ਜਿਹੜਾ ਇਸ ਨਾਂ ਨੂੰ ਚਲਾਉਣ ਵਾਲਾ ਸਾਰਥੀ ਮਨ ਹੈ ਤੇ ਆਗੂ ਹੈ ਜਾਂ ਇਸਦੀ ਚਮਕ ਰੂਪ ਗਹਿਣੇ ਹਨ ਰਥ ਵਾਹਕ ਸਭ ਕਾਲੇ ਹਨ । ਇਸਦੀ ਮਦਦ ਕਰਨ ਵਾਲਾ ਧਨੁਖ ਅਤੇ ਉਸਨੂੰ ਫੜਨ ਵਾਲੇ ਹਥ ਤੇ ਨਤੀਜੇ ਰੂਪ ਝੰਡਾ ਭਾਵੇਂ ਪੁਰਖ ਵੇਖਣ ਕਿੰਨਾ ਸੋਹਣਾ ਹੋਵੇ ਪਰ ਨਤੀਜੇ ਕਾਲੇ ਹਨ ।

੭. ਇਹੋ ਜਿਹਾ ਅਗਿਆਨ ਰਾਜਾ ਹੈ ਜਿਸ ਨੇ ਸਾਰਾ ਜਗਤ ਜਿਤ ਲਿਆ ਕਰਕੇ ਮੰਨ ਲੈ । ਜੋ ਜਿਤਿਆ ਨਾ ਜਾਣ ਵਾਲਾ ਛੱਡਿਆ ਨਹੀਂ ਜਾਂਦਾ ਜਾਣੋ ਕਿ ਕਾਲੇ ਰੰਗ ਵਾਲਾ ਅਜਿਤ ਕ੍ਰਿਸ਼ਨ ਦੇ ਬਰਾਬਰ ਉਸ ਨੂੰ ਰੂਪ ਕਰਕੇ ਜਾਣ ਲੈ ॥੧੬੯॥

੮. ਛਪੈ ਛੰਦ ॥ ਜਿਸ ਦੇ ਕੋਲ ਫੁਲਾਂ ਦਾ ਧਨੁਖ ਹੈ ਉਸਦੇ ਆਲੇ ਦੁਆਲੇ ਸੁਬਾਸ ਦੇ ਭੌਰੇ ਚਿਮਟੇ ਹੋਏ ਚਮਕਦਾ ਝੰਡਾ ਸੱਜਦਾ ਹੈ । ਹਰ ਪਾਸੇ ਖੁਸ਼ੀ ਦੀ ਝਾਂਜਰ ਤੂਰ ਤੇ ਬੜੀ ਮਿੱਠੀ ਅਵਾਜ ਵਿਚ ਬੀਨ ਦੀਆਂ ਧੁਨਾਂ ਵੱਜਦੀਆਂ ਹਨ ਭਾਵ ਹਰ ਪਾਸੇ ਤੋਂ ਸੁਖ ਦੀਆਂ ਪਿਆਰੀਆਂ ਆਵਾਜਾਂ ਆਉਂਦੀਆਂ ਹਨ ।

੯. ਜਾਣੋ ਉਸਦੇ ਨਾਲ ਸਾਰੇ ਹੀ ਪ੍ਰੇਮ ਦੇ ਵਾਜੇ ਵੱਜ ਰਹੇ ਹਨ, ਸੋਭਾ ਸੁੰਦਰ ਸੋਭਦੀ ਹੈ । ਉਸ ਦੇ ਨਾਲ ਮਾਨੋ ਸੁੰਦਰ ਅਪੱਛਰਾਂ ਜਿਹੀ ਗੁਣਾਂ ਦੀ ਸੋਭਾ ਹੈ ਜਿਸ ਨੂੰ ਵੇਖ ਕੇ ਦੇਵ ਤੇ ਮਨੁੱਖ ਤੇ ਰਿਸ਼ੀ ਮੁਨੀ ਸਭ ਮੋਹਤ ਹੁੰਦੇ ਹਨ ।

੧੦. ਜਿਸ ਵੇਲੇ ਇਹੋ ਜਿਹਾ ਕਾਮ ਰੂਪ ਰਾਜਾ ਅਗਿਆਨ ਦੇ ਨਾਲ ਮਿਲਕੇ ਕ੍ਰੋਧ ਕਰਕੇ ਇਸ ਮਨ ਤੇ ਚੜ੍ਹਾਈ ਕਰਦਾ ਹੈ । ਉਸ ਵੇਲੇ ਇਕ ਗਿਆਨ ਤੋਂ ਬਿਨਾਂ ਹੋਰ ਦੂਸਰਾ ਕੌਣ ਹੈ ਜੋ ਉਸਦਾ ਟਾਕਰਾ ਮੁਕਾਬਲਾ ਕਰੇ ॥੧੭੦॥

੧੧. ਛਪੈ ਛੰਦ ॥ ਜਿਸ ਤਰ੍ਹਾਂ ਸਾਹਮਣੇ ਕੋਈ ਇਸਤ੍ਰੀ ਸੁੰਦਰ ਨਾਚ ਕਰਦੀ ਹੋਵੇ ਨਾਲ ਬੀਣਾ ਆਦਿ ਸਾਜ ਵੱਜਦੇ ਹਨ ਤੇ ਖੁਸ਼ੀਆਂ ਅਨੰਦ ਦੇਣ ਵਾਲੀਆਂ ਦੁਨੀਆਂ ਸੁਣਦੀਆਂ ਹਨ। ਉਸ ਵੇਲੇ ਮਨ ਉਤੇ ਸਾਰੇ ਰਾਗ ਉਠਕੇ ਸਾਹਮਣੇ ਆ ਜਾਂਦੇ ਹਨ ਜੈਸਾ ਕਿ ਬੈਰਾਗੀ ਬੰਗਾਲੀ ।

੧੨. ਭੈਰਉ ਰਾਗ, ਬਸੰਤ, ਦੀਪਕੀ, ਹਿੰਡੋਲ, ਬੜੇ ਸੋਹਣੇ ਸੁਰ ਵਿਚ ਤਾਨਾਂ ਦੇ ਤਰੰਗ ਉਠਦੇ ਹਨ ਜਿਸ ਦੀ ਸੁਰ ਨੂੰ ਸੁਣ ਕੇ ਦੇਵਤੇ, ਮਨੁਖ ਸਭ ਉਸ ਧੁਨੀ ਤੇ ਰੀਝ ਜਾਂਦੇ ਹਨ।

੧੩. ਇਸਦੀ ਛਬੀ ਨੂੰ ਪਾ ਕੇ ਇਸ ਦੇ ਪ੍ਰਭਾਵ ਹੇਠ ਜਦੋਂ ਰਿਤ ਰਾਜ (ਉਕਸਾਹਟ) ਰੂਪੀ ਰਾਜਾ ਚੜ੍ਹਾਈ ਕਰਦਾ ਹੈ । ਉਸ ਵੇਲੇ ਬਿਨਾਂ ਇਕ ਗਿਆਨ ਤੋਂ ਐ ਰਾਜਨ! ਕੌਣ ਹੈ ਜੋ ਉਸਦੇ ਸਾਹਮਣੇ ਜਾ ਸਕੇ ? ॥੧੭੧॥

੧੪. ਰਾਗ ਸੋਰਠ, ਸਾਰੰਗ, ਸੁਧ ਮਲਾਰ, ਬਿਭਾਸ, ਇਹ ਸਾਰੇ ਗਿਣ ਲਵੋ ॥ ਰਾਮਕਲੀ, ਹਿੰਡੋਲ, ਗੌਡ, ਗੂਜਰੀ ਰਾਗ ਦੀਆ ਮਹਾਨ ਧੁਨਾ ।

੧੫. ਪਰਜ, ਗੌੜੀ, ਮਲਾਰ, ਕਾਨੜਾ ਰਾਗ ਦੀ ਮਹਾਂ ਛਬਿ । ਜਿਸ ਵੇਲੇ ਕਾਮਦੇਵ ਸੂਰਮੇ ਨੂੰ ਵੇਖਦੇ ਹਨ ਉਹ ਉਪਰੋਕਤ ਰਾਗ ਸਾਰੇ ਫਿਕੇ ਪੈ ਜਾਂਦੇ ਨੇ, ਦਬ ਜਾਂਦੇ ਨੇ ।

੧੬. ਇਸ ਤਰ੍ਹਾਂ ਰਾਜਾ ਰਿਫਤਰਾਜ ਅਤੇ ਕਾਮਦੇਵ ਜਿਸ ਵੇਲੇ ਲਕਾਰਦੇ ਨੇ । ਉਸ ਵੇਲੇ ਇਕ ਗਿਆਨ ਹੀ ਹੈ, ਮਛੰਦ੍ਰ ਕਹਿੰਦਾ ਹੈ ਕਿ ਐ ਰਾਜਨ! ਸੁਣ ਹੋਰ ਕਿਹੜਾ ਹੈ ਗਿਆਨ ਤੋਂ ਬਿਨਾਂ ਸੂਰਮਾ ਜਿਹੜਾ ਇਹਨਾਂ ਨੂੰ ਰੋਕ ਸਕੇ ? ॥੧੭੨॥
ਛਪੈ ਛੰਦ ॥

੧੭. ਜਿਸ ਵੇਲੇ ਬਿਜਲੀ ਚਮਕਦੀ ਹੈ ਤੇ ਘਨ ਘੋਰ ਘਟਾਵਾਂ ਘੋਰਦੀਆ ਹਨ ਚਾਰੇ ਪਾਸੇ ਬੱਦਲ ਛਾਏ ਹੋਏ ਹੁੰਦੇ ਨੇ । ਉਸ ਵੇਲੇ ਸਾਰੀਆਂ ਇਸਤਰੀਆਂ ਨੂੰ ਰਿਤੀ ਰਾਜ ਮੋਹਤ ਕਰਦਾ ਹੈ ਪਰ ਬਿਰਹਨ ਇਸਤਰੀਆਂ ਜੋ ਪਤੀ ਦੇ ਵਿਛੋੜੇ ਵਾਲੀਆਂ ਹਨ ਉਹ ਇਹ ਵੇਖਕੇ ਡਰਦੀਆਂ ਹਨ ਮਨ ਦੇ ਵਿਚ ।

੧੮. ਉਧਰ ਡੱਡੂ ਬੋਲਦੇ ਹਨ ਘਣੇ ਬੱਦਲ ਦੇ ਨਾਲ ਮੋਰ ਬੋਲਦੇ ਹਨ ਬੀਡੇ ਬੋਲਦੇ ਹਨ (ਝੰਗਾਰਦੇ) ਹਨ । ਉਸ ਵੇਲੇ ਇਸ ਦ੍ਰਿਸ਼ ਨੂੰ ਵੇਖਕੇ ਉਸ ਵੇਲੇ ਬਹੁਤ ਬਡੇ ਬਡੇ ਰਿਸ਼ੀ ਮੁਨੀ ਆਪਣੀ ਬਿਰਤੀ ਗੁਆ ਬੈਠਦੇ ਹਨ । ਕਿਉਂਕਿ ਇਸ ਸਮੇਂ ਤੇ ਪ੍ਰਭਾਉ

੧੯. ਹੇਠ 'ਹੁਲਾਸ' ਜੋ ਕਾਮਦੇਵ ਦਾ ਪੁਤਰ ਹੈ ਉਸ ਦੇ ਨਸ਼ੇ ਦੇ ਵਿਚ ਜਦੋਂ ਜਿਸ ਦਿਨ ਹੁਲਾਲ ਚੁਟਕੀ ਮਾਰਕੇ ਸਿਰ ਤੇ ਸਟਕ ਦੇ ਕੇ ਸਵਾਰ ਹੋ ਜਾਂਦਾ ਹੈ ।[1]

---

☛ ਸੋ ਇਹ ਜਵਾਨੀ ਦਾ ਦ੍ਰਿਸ਼ ਹੈ ਇਸ ਵੇਲੇ ਸਾਡੀ ਦੇਹੀ ਆਪਣੇ ਮਨ ਦੀ ਗੁਲਾਮ ਹੁੰਦੀ ਹੈ । ਮਨ ਜੋ ਵੀ ਕਹਿੰਦਾ ਹੈ ਦੇਹੀ ਉਸੇ ਅਨੁਸਾਰ ਕਰਨ ਨੂੰ ਤਿਆਰ ਹੁੰਦੀ ਹੈ। ਜੋ ਵੀ ਸਵਾਦ ਮਨ (ਚਿੱਤ) ਮਾਣਦਾ ਹੈ ਉਹ ਅਸਲ ਵਿਚ ਦੇਹੀ ਹੀ ਰਸ ਪੈਦਾ ਕਰਦੀ ਹੈ । ਪਰ ਸਾਨੂੰ ਭੁਲੇਖਾ ਹੈ ਕਿ ਸਵਾਦ ਅਸੀਂ ਬਾਹਰੋਂ ਮਾਣਦੇ ਹਾਂ । ਇਹਨਾਂ ਸਵਾਦਾਂ ਦਾ ਦੇਹੀ ਸਾਧਨ ਵੀ ਬਣਦੀ ਹੈ ਅਤੇ ਪੂਰਨਤਾ ਵੀ ਖੁਦ ਕਰਦੀ ਹੈ । ਮਿਸਾਲ ਵਜੋਂ ਮਧੁਰ ਧੁਨ ਵੱਜ ਰਹੀ ਹੈ, ਉਪਰਲੀ ਮਿਸਲਾਂ ਵਾਂਗ ਇਸ ਦੀਆਂ ਤਰੰਗਾਂ ਦੇਹੀ ਦੇ ਅੰਗਾਂ ਦੁਆਰਾ ਦਿਮਾਗ ਤੱਕ ਪਹੁੰਚੀਆਂ, ਪਰ ਅੱਜ ਅਖੀਰਲਾ ਰਸ ਦੇਹੀ ਪੈਦਾ ਨਹੀਂ ਕਰ ਰਹੀ, ਕਿਉਂਕਿ ਕਿਸੇ ਫਿਕਰ ਦਾ ਰਸ ਭਰਿਆ ਪਿਆ ਹੈ ਅਤੇ ਤੁਰੰਤ ਰੇਡੀਉ ਦੀ ਸਵਿਚ ਨੂੰ ਆਫ ਕਰਨ ਨੂੰ ਮਨ ਕੀਤਾ ਜਾਂ ਸਮਝੋ ਸਾਡਾ ਮਨ ਭਉਂਦਾ ਭੋਜਨ ਤਿਆਰ ਹੋਇਆ ਪਰ ਅੱਜ ਬੁਖਾਰ ਹੈ । ਜੀ ਘਬਰਾ ਰਿਹਾ ਹੈ, ਉਲਟੀ ਆ ਰਹੀ ਹੈ ਤਾਂ ਇਹ ਭੋਜਨ ਸਵਾਦ ਨਹੀਂ ਲੱਗਾ ਯਾਨੀ ਕਿ ਕਾਇਆਂ ਦੇ ਪੂਰੇ ਸਹਿਯੋਗ ਬਿਨਾਂ ਭੋਜਨ ਦਾ ਅਨੰਦ ਨਹੀਂ ਮਿਲ ਸਕਿਆ । ਅਸਲ ਵਿਚ ਇਹਨਾਂ ਅਨੰਦਾਂ ਦਾ ਕੇਂਦਰ ਕਾਇਆਂ ਹੀ ਹੈ । ਅਸੀਂ ਇਹਨਾਂ ਅਨੰਦਾਂ ਨੂੰ ਬਾਹਰੋਂ ਲਭਦੇ ਭਟਕਦੇ ਫਿਰਦੇ ਹਾਂ, ਪਰ ਸਾਡੀ ਤ੍ਰਿਸ਼ਨਾ ਸਗੋਂ ਹੋਰ ਭਟਕਦੀ ਹੈ । ਇਸਨੂੰ ਮ੍ਰਿਗ ਤ੍ਰਿਸ਼ਨਾ ਵੀ ਕਿਹਾ ਗਿਆ ਹੈ, ਅਸੀਂ ਭੋਜਨ ਤੋਂ ਬਗੈਰ ਅੰਦਰੋਂ ਭੋਜਨ ਵਾਲਾ ਰਸ ਭੋਗ ਸਕਦੇ ਹਾਂ ਪਰ ਅੰਦਰਲੇ ਦੇਹੀ ਦੇ ਸਹਿਯੋਗ ਤੋਂ ਬਿਨਾਂ ਭੋਜਨ ਹੁੰਦੇ ਹੋਏ ਵੀ ਰਸ ਨਹੀਂ ਮਾਣ ਸਕਦੇ । ਜਿਸ ਤਰ੍ਹਾਂ ਉਪਰਲੀ ਮਿਸਾਲ ਵਿਚ ਅਸੀਂ ਸੁਆਦਲਾ ਭੋਜਨ ਨਹੀਂ ਖਾ ਸਕੇ ਕਿਉਂਕਿ ਦੇਹੀ ਅੰਦਰ ਕੋਈ ਅਤਿਅੰਤ ਫਿਕਰ ਦਾ ਕੌੜਾ ਅਫੀਮ ਰਸ ਪੈਦਾ ਕਰ ਬੈਠੀ ਭਾਵ ਦੇਹੀ ਵਿਕਾਰ ਪੈਦਾ ਹੋ ਗਿਆ ਹੈ ਜਿਸ ਲਈ ਸਵਾਦ ਕੰਮ ਨਹੀਂ ਕਰ ਸਕਦਾ । ਪਰ ਕਿਸੇ ਦਿਨ ਅਸੀਂ ਸੁਪਨੇ ਵਿਚ ਇਸੇ ਤਰ੍ਹਾਂ ਹੀ ਬਗੈਰ ਭੋਜਨ ਤੋਂ ਕੋਈ ਸਵਾਦਲਾ ਭੋਜਨ ਖਾ ਸਕਦੇ ਹਾਂ ਅਤੇ ਸੇਹਤ ਜਾਂ ਚਿਤ ਠੀਕ ਹੋਣ ਤੇ ਅਸੀਂ ਸੁੰਦਰਤਾ ਦਾ ਰਸ ਸੁੰਦਰਤਾ ਹੋਣ ਦੀ ਮੌਜੂਦਗੀ ਦੀ ਗੈਰ ਹਾਜ਼ਰੀ ਵਿਚ ਵੀ ਇਸ ਹੁਸਨ ਦਾ ਸਿਰੇ ਦਾ ਰਸ ਵੀ ਭੋਗ ਸਕਦੇ ਹਾਂ । ਇਹ ਸਭ ਕੁਝ ਇਸ ਕਾਇਆ ਨੂੰ ਖੋਜ ਕੇ ਹੀ ਪਤਾ ਲਗਣਾ ਹੈ ਅਤੇ ਅਸਲੀ ਪਰਮ ਅਨੰਦ ਵੀ ਅੰਦਰੋਂ ਹੀ ਮਿਲਦਾ ਹੈ । ਇਸ ਪਰ ਤੀਸਰੇ ਨਾਨਕ ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ :-
ਗੁਰਮਖਿ ਹੋਵੈ ਸੁ ਕਾਇਆਂ ਖੋਜੈ ਹੋਰ ਸਭ ਭਰਮਿ ਭੁਲਾਈ ॥ਪੰ: ੬੫੪॥
ਇਹ ਸਭ ਤੇ ਇਹ ਗੁਰਦੇਵ ਦਾ ਬਖਸ਼ਿਆ ਪਾਰਸ ਨਾਥ ਤੇ ਰਿਸ਼ੀ ਦਿਤਾ ਤ੍ਰੈ ਦਾ ਪ੍ਰਕਰਣ ਆਮ ਮੇਰੇ ਜਿਹੇ ਬੁੱਧੂ ਲੋਕਾਂ ਲਈ ਤਾਂ ਭਾਵੇਂ ਇਕ ਸਾਧਾਰਨ ਲੈਂਪ ਹੈ ਪਰ ਅਭਿਲਾਸੀ ਸੱਜਣ ਜੋ ਨਾਮ ਦੀ ਪ੍ਰਾਪਤੀ ਦੇ ਰਸੀਏ ਹਨ ਉਹਨਾਂ ਲਈ ਗੁਰ ਅਭਿਆਸ ਸਦਕਾ ਮੰਜਲ ਤੇ ਪੁੱਜਣ ਲਈ ਸੀੜੀ ਹੈ ਜੋ ☞

ਦੂਸਰ ਜਦਿਨ ਚਟਕ ਦੈ ਸਟਕ ਹੈ ॥ [੧]ਬਿਨੁ ਇਕ ਬਿਬੇਕ, ਸੁਨਹੋ ਨ੍ਰਿਪਤ ਅਉਰ ਦੂਸਰ ਕੋ ਹਟਕ ਹੈ ॥[ੳ]੧੭੩॥ [੨]ਛਪੈ ਛੰਦ ॥ ਤ੍ਰਿਤੀਆ ਪੁਤ੍ਰ ਅਨੰਦ ਜਦਿਨ ਸਸਤ੍ਰਨ ਕਹੁ ਧਰਿ ਹੈ ॥ ਕਰਿ ਹੈ ਚਿਤ੍ਰ ਬਚਿਤ੍ਰ ਸੁ ਰਣ, ਸੁਰ ਨਰ ਮੁਨਿ ਡਰਿ ਹੈ ॥ [੩]ਕੋ ਭਟ ਧਰਿ ਹੈ ਧੀਰ[ਅ] ਜਦਿਨ ਸਾਮੁਹਿ ਵਹ ਐਹੈ ॥ ਸਭ ਕੋ ਤੇਜ ਪ੍ਰਤਾਪ, ਛਿਨਕ ਭੀਤਰ ਹਰ ਲੈਹੈ ॥ [੪]ਇਹ ਬਿਧਿ ਅਨੰਦ ਦੁਰਧਰਖ ਭਟ ਜਦਿਨ ਸਸਤ੍ਰ ਗਹ ਮਿੱਕ ਹੈ ॥ ਬਿਨ ਇਕ ਧੀਰਜ, ਸੁਨਿ ਰੇ ਨ੍ਰਿਪਤ; ਸੁ ਅਉਰ ਨ ਦੂਸਰਿ ਟਿੱਕ ਹੈ ॥੧੭੪॥ ਛਪੈ ਛੰਦ ॥ [੫]ਰਤਨ ਜਟਤ ਰਥ ਸੁਭਤ ਖਚਿਤ ਬਰਜਨ ਮੁਕਤਾਫਲ ॥ ਹੀਰ ਚੀਰ ਆਭਰਣ ਧਰੇ ਸਾਰਥੀ ਮਹਾਬਲ ॥ [੬]ਕਨਕ ਦੇਖ ਕੁਰਰਾਤ ਕਠਨ ਕਾਮਨ ਬ੍ਰਿਤਹਾਰਤ ॥ ਤਨ ਪਟੰਬਰ ਜਰਕਸੀ ਪਰਮ ਭੂਖਨ ਤਨ ਧਾਰਤ ॥ [੭]ਇਹ ਛਬ ਅਨੰਦ ਮਦਨਜ ਨ੍ਰਿਪਤ; ਜਦਿਨ ਗਰਜ ਦਲ ਗਾਹਿ ਹੈ॥ ਬਿਨ ਇਕ ਧੀਰਜ, ਸੁਨਿ ਰੇ ਨ੍ਰਿਪਤ; ਸੁ ਅਉਰ ਸਮੁਹ ਕੋ ਜਾਹਿ ਹੈ ॥੧੭੫॥ ਛਪੈ ਛੰਦ॥ [੮]ਧੂਮ੍ਰ ਬਰਣ ਸਾਰਥੀ ਧੂਮ੍ਰ ਬਾਜੀਰਥ ਛਾਜਤ ॥ ਧੂਮ੍ਰ ਬਰਣ ਆਭਰਣ ਨਿਰਖ ਸੁਰ ਨਰ ਮੁਨ ਲਾਜਤ ॥ [੧੦]ਧੂਮ੍ਰ ਨੈਨ, ਧੂਮਰੋ ਗਾਤ; ਧੂਮਰ ਤਿਹ ਭੂਖਨ॥ ਧੂਮ੍ਰ ਬਦਨ ਤੇ ਬਮਤ; ਸਰਬ ਸਤ੍ਰੁ ਕੁਲ ਦੂਖਨ ॥ [੧੧]ਅਸ ਭਰਮ[ੲ] ਮਦਨ ਚਤੁਰਥ ਸੁਵਨ ਜਦਿਨ ਰੋਸ ਕਰਿ ਧਾਇ ਹੈ ॥ ਦਲ ਲੂਟ ਕੂਟ ਤੁਮਰੋ ਨ੍ਰਿਪਤ ਸੁ ਸਰਬ ਛਿਨਕ ਮਹ ਜਾਇ ਹੈ ॥੧੭੬॥ ਛਪੈ ਛੰਦ ॥ [੧੨]ਅਉਰ ਅਉਰ ਜੇ ਸੁਭਟਿ ਗਨੋ ਤਿਹ ਨਾਮ ਬਿਚੱਛਨ ॥ ਬਡ ਜੋਧਾ ਬਡ ਸੂਰ ਬਡੇ ਜਿਤਵਾਰ ਸੁਲੱਛਨ ॥ [੧੩]ਕਲਹਿ ਨਾਮ ਇਕ ਨਾਰਿ; ਮਹਾ ਕਲ ਰੂਪ ਕਲਹ ਕਰ[ਸ] ॥ ਲੋਗ ਚਤੁਰਦਸ ਮਾਝਿ, ਜਾਸ ਛੋਰਾ ਨਹੀ ਸੁਰ ਨਰ ॥ [੧੪]ਸਬ ਸਸਤ੍ਰ ਅਸਤ੍ਰ ਭੀਤਰ ਨਿਪਣ ਅਤਿ ਪ੍ਰਭਾਵ ਤਿਹ ਜਾਨੀਐ ॥ ਸਬ ਦੇਸ ਭੇਸ ਅਰੁ ਰਾਜ ਸਬ; ਤ੍ਰਾਸ ਜਵਨ ਕੌ ਮਾਨੀਐ ॥੧੭੭॥ ਛਪੈ ਛੰਦ ॥ [੧੫]ਬੈਰ ਨਾਮ ਇਕ ਬੀਰ ਮਹਾ ਦੁਰਧਰਖ ਅਜੈ ਰਣ ॥ ਕਬਹੂੰ ਦੀਨ ਨਹੀ ਪੀਠਿ, ਅਨਿਕ ਜੀਤੇ ਜਿਹ ਨ੍ਰਿਪ ਗਣ ॥ [੧੬]ਲੋਚਨ ਸ੍ਰੋਣਤ ਬਰਣ[ਹ] ਅਰਣ ਸਬ ਸਸਤ੍ਰ ਅੰਗਿ ਤਿਹ ॥ ਰਵਿ ਪ੍ਰਕਾਸ ਸਰ ਧੁਜਾ ਅਰਣ ਲਾਜਤ ਲਖ ਛਬਿ ਜਿਹ ॥ [੧੭]ਇਹ ਭਾਂਤ ਬੈਰ ਬੀਰਾ ਬਡੋ ਜਦਿਨ ਕ੍ਰੁੱਧ ਕਰਿ ਗਰਜਿ ਹੈ ॥ ਬਿਨ ਏਕ ਸਾਂਤ, ਸੁਨ ਰੇ ਨ੍ਰਿਪਤਿ; ਸੁ ਅਉਰ ਨ ਦੂਸਰ ਬਰਜਿ ਹੈ ॥੧੭੮॥ ਛਪੈ ਛੰਦ॥ [੧੮]ਧੂਮ੍ਰ ਧੁਜਾ, ਰਥ ਧੂਮ੍ਰ; ਧੂਮ੍ਰ ਸਾਰਥੀ ਬਿਰਾਜਤ ॥ ਧੂਮ੍ਰ ਬਸਤ੍ਰ ਤਨ ਧਰੇ, ਨਿਰਖ ਧੂਅਰੋ, ਮਨ ਲਾਜਤ ॥ [੧੯]ਧੂਮ੍ਰ ਧਨੁਖ

---

ੳ. ਜਦ ਗਿਆਨ ਗੈਰ ਹਾਜ਼ਰ ਹੋ ਗਿਆ ਫੇਰ ਹੋਰ ਕਿਸਦੀ ਮਜਾਲ ਹੈ ਜੋ ਅੱਗੇ ਆਵੇ ਸਾਰੇ ਮੂਰਖਤਾ ਦੇ ਦਾਉ ਪੇਚ ਅਗਿਆਨ ਤੋਂ ਹੀਣੇ ਹੋਣ ਪਰ ਚਲਦੇ ਹਨ ਜਿਸ ਲਈ ਗੁਰੂ ਜੀ ਦਾ ਮੁਦਾ ਦ੍ਰਿੜ ਕਰਾਉਣਾ ਹੈ ਕਿ ਪਾਠਕੋ ਗਿਆਨ ਵੱਲ ਸੁਰਤੀ ਨੂੰ ਮੋੜੋ ਤੇ ਗਿਆਨ ਹਾਸਲ ਕਰੀਏ ਉਸ ਦੇ ਨਾਲ ਬਿਰਤੀ ਨੂੰ ਜੋੜੋ । ਇਹੋ ਜਿਹੇ ਦ੍ਰਿਸ਼ਟਾਂਤ ਸਾਡੇ ਨਾਲ ਵੀ ਬੀਤਦੇ ਹਨ ਅਤੇ ਕਈ ਸੱਜਣਾਂ ਨੂੰ ਵੇਖਦੇ ਵੀ ਹਾਂ ਜੋ ਕਥਾ ਵਾਰਤਾ ਵੀ ਕਰਦੇ ਹਨ ਪਰ ਜਦੋਂ ਕੋਈ ਇਹੋ ਜਿਹਾ ਸਮਾਂ ਬਣ ਜਾਵੇ ਤਾਂ ਆਪਣੇ ਉਸ ਗਿਆਨ ਨੂੰ ਭੁੱਲ ਜਾਂਦੇ ਹਨ ਪਰ ਗੁਰੂ ਜੀ ਪਹਿਲਾਂ ਗਿਆਨ ਹਾਸਲ ਕਰਨ ਤੇ ਫੇਰ ਉਸਤੇ ਦ੍ਰਿੜਤਾ ਰੱਖਣ ਲਈ ਸਾਨੂੰ ਪੱਕੀ ਮੁਹਾਰਨੀ ਰਟਾ ਰਹੇ ਹਨ । ਜਦੋਂ ਗਿਆਨ ਵਿਸਾਰ ਕੇ ਮੂਰਖਤਾ ਦੇ ਠੇਡੇ ਚੜ੍ਹਦੇ ਹਾਂ ਫੇਰ ਅਦੇਵ ਦੇ ਵਸ ਪੈ ਜਾਂਦੇ ਹਾਂ ਉਸ ਤੋਂ ਉਪਰੰਤ ਕਾਮਦੇਵ ਦਾ ਪੁਤ੍ਰ ਅਨੰਦ ਹੈ ਜਿਸ ਦੀ ਪ੍ਰਾਪਤੀ ਦਾ ਸਾਨੂੰ ਮੋਹ ਜਾਗ ਉਠਦਾ ਹੈ । ਉਸ ਤੋਂ ਧੀਰ ਕਿਵੇ ਪਾਈਏ - ਪਰ ਬਚਨ ਹੈ

ਅ. ਖੋਜਤ ਖੋਜਤ ਦਰਸਨ ਚਾਹੇ ॥ ਭਾਤਿ ਭਾਤਿ ਬਨ ਬਨ ਅਵਗਾਹੇ ॥
ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥੧॥
ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥ ਪੂਜਾ ਤਿਲਕੁ ਤੀਰਥ ਇਸਨਾਨਾ ॥
ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ ॥੨॥
ਅਨਿਕ ਬਰਖ ਕੀਏ ਜਪ ਤਾਪਾ ॥ ਗਵਨੁ ਕੀਆ ਧਰਤੀ ਭਰਮਾਤਾ ॥
ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ ॥੩॥
ਕਰਿ ਕਿਰਪਾ ਮੋਹਿ ਸਾਧੁ ਮਿਲਾਇਆ ॥ ਮਨੁ ਤਨੁ ਸੀਤਲੁ "ਧੀਰਜੁ" ਪਾਇਆ ॥
ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ ਹਰਿ ਮੰਗਲੁ ਨਾਨਕੁ ਗਾਵੈ ਜੀਉ ॥੪॥੫॥੧੨॥ਅੰਗ ੯੮॥ਮ:੫॥ ☛

੧. ਦੱਸੋ ਉਸ ਵੇਲੇ ਬਿਨਾਂ ਇਕ ਗਿਆਨ ਦੇ ਐ ਰਾਜਨ ਮੇਰੀ ਗੱਲ ਸੁਣ ਕੇ ਦੱਸ ਕਿ ਹੋਰ ਦੂਜਾ ਕਿਹੜਾ ਹੈ ਜੋ ਰੋਕ ਪਾ ਸਕੇ ? ॥੧੭੩॥

੨. ਛਪੈ ਛੰਦ ॥ ਕਾਮਦੇਵ ਦਾ ਤੀਜਾ ਪੁਤਰ ਆਨੰਦ ਹੈ ਜਿਸ ਦਿਨ ਉਹ ਆਪਣੇ ਸ਼ਸਤ੍ਰ ਚੁਕ ਲਵੇ। ਉਹ ਹੋਰ ਹੀ ਬਚਿਤ੍ਰ ਕਾਰਨਾਮੇ ਕਰ ਦਿੰਦਾ ਹੈ ਜਿਸਦੇ ਸਾਹਮਣੇ ਹੋ ਕੇ ਜੁੱਧ ਕਰਨ ਤੋਂ ਕਿਡਾ ਹੀ ਸੂਰਮਾ ਕਿਉਂ ਨਾ ਹੋਵੇ ਉਸ ਤੋਂ ਡਰਦਾ ਹੈ।

੩. ਕਿਹੜਾ ਸੂਰਮਾ ਹੈ ਜੋ ਉਸਦੇ ਅੱਗੇ ਧੀਰਜ ਕਰਕੇ ਅੜ ਸਕੇ ਜਿਸ ਦਿਨ ਉਹ ਸਾਹਮਣੇ ਆ ਜਾਵੇ। ਸਭ ਦਾ ਤੇਜ ਤੇ ਪ੍ਰਤਾਪ ਇਕ ਪਲ ਵਿਚ ਚੁਰਾ ਲੈਂਦਾ ਹੈ।

੪. ਇਸ ਤਰ੍ਹਾਂ "ਅਨੰਦ" ਰੂਪੀ ਸੂਰਮਾ ਬੇਡਰ ਕਿਸੇ ਤੋਂ ਨਾ ਡਰਨ ਵਾਲਾ ਸੂਰਮਾ ਜਿਸ ਦਿਨ ਸਸਤ੍ਰ ਪਕੜ ਕੇ ਜੁੱਧ ਦਾ ਮੁਖੀ ਕਮਾਂਡਰ ਬਣ ਜਾਂਦਾ ਹੈ। ਉਸ ਵੇਲੇ ਇਕ ਧੀਰਜ ਤੋਂ ਬਿਨਾ ਹੋਰ ਕੌਣ ਹੈ ਐ ਰਾਜਾ! ਮੇਰੀ ਗੱਲ ਸੁਣਕੇ ਦਸ ਹੋਰ ਕਿਹੜਾ ਹੈ ਜੋ ਇਸਦੇ ਅੱਗੇ ਟਿਕ ਸਕੇ ॥੧੭੪॥ ਛਪੈ ਛੰਦ ॥

੫. ਅਨੰਦ ਦੀ ਮਦਦਗਾਰ ਫੌਜ ਤੇ ਰਥ ਹੀਰੇ ਜੜਤ ਸੋਭਦਾ ਹੈ ਜਿਸਦੇ ਵਿਚ ਕੀਮਤੀ ਹੀਰੇ ਮੋਤੀਆਂ ਦੇ ਗੁਛੇ ਜੜੇ ਹੋਏ ਹਨ ਹੀਰੇ ਜੜਤ ਬਸਤ੍ਰ ਤੇ ਗਹਿਣੇ ਧਾਰੇ ਹੋਏ ਹਨ ਤੇ ਸਾਰਥੀ ਰਥਵਾਹੀ ਬੜਾ ਬਲਵਾਨ ਹੈ। ਜਿਸਨੂੰ ਵੇਖ ਕੇ ਸੋਨਾ ਵੀ ਖਿੜਦਾ ਹੈ।

੬. ਸਖਤ ਤੋਂ ਸਖਤ ਪੱਕੇ ਦਿਲ ਵਾਲੀ ਇਸਤਰੀ ਵੀ ਕਾਮ ਦੇ ਵਸ ਹੋ ਕੇ ਦਿਲ ਡੁਲਾ ਲੈਂਦੀਆਂ ਹਨ। ਤਨ ਦੇ ਉਤੇ ਪਟ (ਰੇਸਮੀ) ਬਸਤ੍ਰ ਜਿਸਤੇ ਜਰੀਦਾ ਕੰਮ ਕੀਤਾ ਹੋਇਆ ਹੈ ਬਹੁਤ ਹੀ ਉਚੀ ਕੁਆਲਟੀ ਦੇ ਗਹਿਣੇ ਤਨ ਤੇ ਪਹਿਨੇ ਹੋਏ ਹਨ।

੭. ਇਹ ਛਬ ਹੈ ਕਾਮ ਦੀ ਤੇ ਉਸਦੇ ਪੁਤਰ ਅਨੰਦ ਦੀ। ਐ ਰਾਜਨ! ਜਿਸ ਵੇਲੇ ਉਹ ਗਰਜਕੇ (ਲਲਕਾਰ) ਕੇ ਸੁਭ ਗੁਣਾਂ ਨੂੰ ਮਲ-ਮਲ ਚੜ੍ਹਾਈ ਕਰ ਦੇਂਦਾ ਹੈ। ਬਿਨਾਂ ਇਕ ਧੀਰਜ ਤੋਂ ਸੁਣ ਹੇ ਰਾਜਨ! ਉਸ ਸਮੇਂ ਉਸ ਦੇ ਅੱਗੇ ਕੌਣ ਜਾ ਸਕਦਾ ਹੈ ? ੧੭੫॥

੮. ਛਪੈ ਛੰਦ ॥ ਇਕ ਹੋਰ ਕਾਮਦੇਵ ਦਾ ਚੌਥਾ ਪੁਤਰ "ਭਰਮ"[2] ਹੈ ਜੋ ਸ਼ਕਲ ਦਾ ਧੂੰਏ ਵਰਗਾ ਹੈ ਜਿਸਦਾ ਰਥ ਹੱਕਣ ਵਾਲਾ ਵੀ ਤੇ ਘੋੜੇ ਵੀ ਧੂੰਏ ਵਰਗੇ ਹੀ ਕੋਝੇ ਹਨ। ਇਹੋ ਜਿਹੇ ਕੋਝੇ ਬਸਤ੍ਰ ਹਨ। ਜਿਨ੍ਹਾਂ ਨੂੰ ਵੇਖ ਕੇ ਦੇਵ ਮਨੁਖ ਤੇ ਰਿਸ਼ੀ ਸ਼ਰਮਾਂਦੇ ਹਨ।

੯. ਧੂੰਏਂ ਜਿਹੇ ਨੇਤ੍ਰ ਤੇ ਸਰੀਰ ਹੈ ਧੂੰਏ ਜਿਹੇ ਹੀ ਗਹਿਣੇ ਪਹਿਨੇ ਹੋਏ ਹਨ। ਧੂੰਏ ਜਿਹੇ ਮੁਖ ਵਿਚੋਂ ਜੋ ਬਚਨ ਬੋਲਦਾ ਹੈ ਉਹ ਬੋਲਦਾ ਹੈ ਜਿਨ੍ਹਾਂ ਨੂੰ ਸੁਣ ਕੇ ਸਾਰ ਉਸਦੇ ਵਿਰੋਧੀ ਚੰਗੇ ਗੁਣ ਦੁਖੀ ਹੋ ਜਾਂਦੇ ਨੇ।

੧੦. ਇਹੋ ਜਿਹਾ ਹੈ ਕਾਮ ਦਾ ਚੌਥਾ ਪੁਤਰ "ਭਰਮ" ਜਿਸ ਵੇਲੇ ਗੁਸਾ ਕਰਕੇ ਚੜ੍ਹਾਈ ਕਰਦਾ ਹੈ। ਸੋਭਾ ਵਡਿਆਈ ਤੇ ਨੇਕੀ ਦੀ ਫੌਜ ਨੂੰ ਮਾਰ ਕੁਟ ਕੇ ਲੁਟਕੇ ਤੇਰੇ ਸਾਰੇ ਗੁਣ ਐ ਰਾਜਨ ਇਕ ਪਲ ਵਿਚ ਲੈ ਜਾਂਦਾ ਹੈ ॥੧੭੬॥

੧੧. ਛਪੈ ਛੰਦ ॥ ਜਿਹੜੇ ਹੋਰ ਹੋਰ ਸੂਰਮੇ ਹਨ ਉਹਨਾਂ ਦੇ ਨਾਮ ਮੈਂ ਗਿਣਦਾ ਹਾਂ ਜੋ ਬੜੇ ਹੀ ਅਸਚਰਜ ਹਨ ਅਤੇ ਬਹੁਤ ਬੜੇ ਜੋਧੇ ਸੂਰਮੇ ਬੜੇ ਹੀ ਜਿੱਤਣ ਵਾਲੇ ਲੱਛਣਾ ਵਾਲੇ ਹਨ।

੧੨. ਜਿਨ੍ਹਾਂ ਵਿਚੋਂ ਇਕ 'ਕਲਹ' (ਕਲੇਸ) ਨਾਮ ਦੀ ਇਕ ਇਸਤਰੀ ਹੈ ਜੋ ਮਹਾਂ 'ਕਲੇਸ' ਦਾ ਰੂਪ ਲੜਾਈ ਝਗੜੇ ਕਰਾਉਂਦੀ ਹੈ। ਚੌਦਾਂ ਲੋਕਾਂ ਦੇ ਵਿਚ ਕੋਈ ਦੇਵਤਾ ਤੇ ਮਨੁਖ ਜਿਸ ਨੇ ਨਹੀਂ ਬਖਸ਼ਿਆ।

੧੩. ਜੋ ਸਾਰੇ ਸਸਤ੍ਰ ਤੇ ਅਸਤ੍ਰ ਚਲਾਉਣ ਵਿਚ ਉਸਤਾਦ ਹੈ ਅਤੇ ਜਿਸਦਾ ਪ੍ਰਭਾਉ ਬਹੁਤ ਹੈ ਇਹ ਜਾਣ ਲਵੋ। ਸਾਰੇ ਦੇਸ਼ਾਂ ਵਿਚ ਸਾਰੇ ਭੇਸਾਂ ਵਿਚ ਅਰ ਸਾਰੇ ਰਾਜਾਂ ਵਿਚ ਜਿਸ ਦਾ ਭੈ ਸਾਰੇ ਹੀ ਮੰਨਦੇ ਹਨ ॥੧੭੭॥ ਛਪੈ ਛੰਦ ॥

੧੪. ਇਕ ਹੋਰ "ਵੈਰ" ਨਾਮ ਦਾ ਸੂਰਮਾ" ਹੈ ਜੋ ਬੜਾ ਹੀ ਦੂਰ ਬੁਧੀ ਰਖਣ ਵਾਲਾ ਹੈ ਉਹ ਜੁਧ ਵਿਚ ਕਿਸੇ ਤੋਂ ਜਿਤਿਆ ਨਹੀਂ ਜਾਂਦਾ। ਜਿਸ ਨੇ ਕਦੇ ਵੀ ਜੁੱਧ ਵਿਚ ਪਿੱਠ ਨਹੀਂ ਵਿਖਾਈ ਜਿਸ ਨੇ ਅਨੇਕਾਂ ਹੀ ਰਾਜਿਆਂ ਦੇ ਗੁਣ ਜਿਤ ਲਏ ਹਨ।

੧੫. ਜਿਸ ਦੀਆਂ ਅੱਖਾਂ ਲਹੂ ਵਰਗੀਆਂ ਲਾਲ ਤੇ ਸਾਰੇ ਬਸਤ੍ਰ ਵੀ ਲਾਲ ਅਤੇ ਅੰਗ ਵੀ ਲਾਲ ਹਨ, ਖ਼ੂਨ ਦਾ ਖਾੜ ਕਰਦਾ ਹੈ ਉਸ ਦਾ ਸੂਰਜ ਜਿਹਾ ਤੇਜ ਤੇ ਪ੍ਰਕਾਸ਼ ਝੰਡੇ ਨੂੰ ਵੇਖਕੇ ਸੂਰਜ ਦਾ ਰਥਵਾਹੀ 'ਅਰਣ' ਵੀ ਉਸਦੀ ਛਬ ਅੱਗੇ ਫਿਕਾ ਪੈ ਜਾਂਦਾ ਹੈ।

੧੬. ਇਸ ਤਰ੍ਹਾਂ ਵੈਰ ਬਹੁਤ ਸੂਰਮਾ ਹੈ ਜਿਸ ਵੇਲੇ ਕ੍ਰੋਧ ਕਰਕੇ ਉਹ ਲਲਕਾਰਾ ਮਾਰਦਾ ਹੈ। ਇਕ 'ਸ਼ਾਂਤੀ' ਤੋਂ ਬਿਨਾਂ ਸੁਣ ਹੇ ਰਾਜਨ ਮੇਰੀ ਗੱਲ ਹੋਰ ਕੋਈ ਦੂਜਾ ਉਸ ਨੂੰ ਰੋਕ ਨਹੀਂ ਸਕਦਾ ॥੧੭੮॥

੧੭. ਛਪੈ ਛੰਦ ॥ ਉਸ ਦਾ ਝੰਡਾ ਧੂੰਏਂ ਜਿਹਾ ਰਥ ਵੀ ਧੂੰਏ ਜਿਹਾ ਤੇ ਰਥ ਹੱਕਣ ਵਾਲਾ ਸਾਰਥੀ ਵੀ ਧੂੰਏਂ ਜਿਹਾ ਹੀ ਬਿਰਾਜਦਾ ਹੈ। ਧੂੰਏ ਦੇ ਹੀ ਬਸਤ੍ਰ ਪਹਿਨੇ ਹੋਏ ਨੇ ਸਰੀਰ ਦੇ ਉਤੇ ਜਿਸ ਨੂੰ ਵੇਖ ਕੇ ਧੂੰਏਂ ਦਾ ਵੀ ਮਨ ਸ਼ਰਮਿੰਦਾ ਹੁੰਦਾ ਹੈ।

੧੮. ਧੂੰਏ ਦਾ ਹੀ ਧਨੁਖ ਹੱਥ ਵਿਚ ਚੁਕਿਆ ਹੋਇਆ ਹੈ ਤੇ ਤੀਰ ਵੀ ਧੂੰਏਂ ਜਹਾ ਹੀ ਸੋਭਦਾ ਹੈ।

---

ੲ. ਭਰਮ ਭੁਲੇ ਵਿਅਕਤੀ ਦੀ ਆਦਿ ਬਾਣੀ ਆਹ ਖਸਲਤ ਬਿਆਨ ਕਰਦੀ ਹੈ:-
ੳ. ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ ॥ਅੰਗ ੬੦॥ਮ:੧॥
ਅ. ਬਾਬਾ ਮਾਇਆ ਭਰਮਿ ਭੁਲਾਇ ॥ ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ ॥੧॥ ਰਹਾਉ ॥
ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ ॥ ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ ॥
ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ ॥੨॥ਉਹੀ॥
ੲ. ਭਰਮ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ ॥ਅੰਗ੩੫॥੧॥
ਸ. ਸਿਮ੍ਰਿਤਿ ਸਾਸਤ ਬੇਦ ਬਖਾਣੈ ॥ ਭਰਮੇ ਭੂਲਾ ਤਤੁ ਨਾ ਜਾਣੈ ॥ਅੰਗ੧੧੪॥ਮ:੫॥
ਹ. ਭਰਮਿ ਭੂਲੇ ਬਾਦਿ ਅਹੰਕਾਰੀ ॥ਅੰਗ ੮੮੮॥ਮ:੫॥
ਸ. ਕਲਹਿ ਬੁਰੀ ਸੰਸਾਰਿ ਵਾਦੇ ਖਪੀਐ ॥ਅੰਗ ੧੪੨॥ਮ:੧॥ਕਲਿ ਘੋਰ ਸਮੁੰਦ੍ਰ ਮਹਿ ਡੂਬਤ ਥੇ ॥ਅੰਗ੧੪੦੯॥ਮਥਰਾ ਭਟ॥
ਹ. ਬੈਰੀ ਸੰਗ ਰੰਗਰਸਿ ਰਚਿਆ ਤਿਸੁ ਜਿਉ ਜੀਅਰਾ ਜਾਰਸਿ ਰੇ ॥ਅੰਗ੧੦੦੦॥ਮ:੫॥

---

ਨਾਮ ਦੀ ਪ੍ਰਾਪਤੀ ਕਰਨਾ ਚਾਹੁੰਦੇ ਹਨ ਉਹਨਾਂ ਲਈ ਅਤਿਅੰਤ ਮਹੱਤਵ ਪੂਰਨ ਉਡਣ ਖਟੋਲਾ ਹੈ ਜੋ ਸਹਿਜੇ ਹੀ ਮੰਜ਼ਲ ਦੇ ਪੁਜ ਜਾਂਦਾ ਹੈ, ਸੋ ਅਭਿਆਸੀ ਸੱਜਣ ਇਹ ਸਭ ਕੁਝ ਅੰਦਰੋਂ ਹੀ ਲੱਭੇਗਾ ਪਰ ਲੋੜ ਹੈ ਮਨ ਨੂੰ ਸਾਧ ਲੈਣ ਤੇ ਵਿਸ਼ਿਆਂ ਨੂੰ ਸਮਝਣ ਦੀ ਤੇ ਉਹਨਾਂ ਨੂੰ ਨੱਥ ਪਾਉਣ ਦੀ ਤੇ ਅੰਦਰਲੇ ਹਰਿਦਵਾਰ ਦੇ ਤੀਰਥ ਵਿਚ ਗੋਤਾ ਲਾਉਣ ਦੀ।

ਆਉ ਕਰੋ ਬਿਰਤੀ ਇਕਾਗਰ ਅਤੇ ਪਿਆਰ ਨਾਲ ਕਹੋ ੧ਓ ਸਤਿਨਾਮ ਸ੍ਰੀ ਵਾਹਿਗੁਰੂ ਜੀ। ਪਰ ਅਫਸੋਸ ਦੀ ਗੱਲ ਇਹ ਹੈ ਅਖੜ, ਬੁੱਢੇ ਵੀ ਹੋ ਜਾਂਦੇ ਹਨ ਪਰ ਫਿਰ ਵੀ ਸਮਝ ਨਹੀਂ ਆਉਂਦੀ ਜਵਾਨਾਂ ਦੀ ਤਾਂ ਗੱਲ ਹੀ ਕੀ ਹੈ ਉਹ ਤਾਂ ਅਜੇ ਰੂਪ ਤੇ ਜਵਾਨੀ ਨਾਲ ਧਨ ਦੀ ਮਸਤੀ ਵਿਚ ਹੁੰਦੇ ਨੇ ਜਿਸ ਕਰਕੇ ਦੇਹੀ ਨੂੰ ਤੇ ਪਦਾਰਥਾਂ ਨੂੰ ਆਪਾ ਤੇ ਆਪਣੇ ਸਮਝ ਰਹੇ ਹੁੰਦੇ ਹਨ।

ਅਤੇ ਦੇਹੀ ਵੀ ਆਗਿਆਕਾਰ ਹੁੰਦੀ ਹੈ ਜੋ ਮਨ ਦਾ ਫੁਰਨਾ ਹੋਣ ਤੇ ਪੂਰਨ ਅਮਲ ਕਰਦੀ ਹੈ ਪਰ ਇਸ ਜੀਵ ਕੋਲੋਂ ਦੁਖੀ ਵੀ ਹੈ ਤੇ ਕਹਿੰਦੀ ਹੈ ਮੂਰਖਾ ਤੂੰ ਮੈਨੂੰ ਸਮਝਿਆ ਨਹੀਂ ਮੈਂ ਤੂੰ ਨਹੀਂ ਤੂੰ ਤਾਂ ਕਿਸੇ ਪਾਸ ਤੇਰੀ ਭੀ ਨਹੀਂ ਇਹ ਸਮਝ ਉਸ ਵੇਲੇ ਹੀ ਆਵੇਗੀ :-
ਕਹੁ ਕਬੀਰ ਤਬ ਹੀ ਨਰੁ ਜਾਗੈ ॥ ਜਮ ਕਾ ਡੰਡੁ ਮੂੰਡ ਮਹਿ ਲਾਗੈ ॥ਪੰ: ੧੭੧॥
ਸੰਗੀ ਜੋਗੀ ਨਾਰਿ ਲਪਟਾਣੀ ॥ ਉਰਝਿ ਰਹੀ ਰੰਗ ਰਸ ਮਾਣੀ ॥ ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ
ਬਿਲਾਸਾ ਹੇ ॥੧॥ ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥ ਮਿਲਿ ਏਕਤ੍ਰ ਵਸਹਿ

ਕਰ ਛਕਯੋ ਬਾਨ ਧੁਮਰੇ ਸੁਹਾਏ ॥ [੧]ਸੁਰ ਨਰ ਨਾਗ ਭੁਜੰਗ ਜੱਛ ਅਰ ਅਸੁਰ ਲਜਾਏ ॥ [੨]ਇਹ ਛਬ ਪ੍ਰਭਾਵ ਆਲਸ[ੳ] ਨ੍ਰਿਪਤ ਜਦਿਨ ਜੁੱਧ ਕਹ ਜੁੱਟ ਹੈ ॥ ਉੱਦਮ ਬਿਹੀਨ ਸੁਨ ਰੇ ਨ੍ਰਿਪਤ ਅਉਰ ਸਕਲ ਦਲ ਫੁੱਟ ਹੈ ॥੧੮੯॥[੩] ਛਪੈ ਛੰਦ ॥ ਹਰਿਤ ਧੁਜਾ ਅਰੁ ਧਨਖ ਹਰਿਤ ਬਾਜੀ ਰਥ ਸੋਭਨ ॥ ਹਰਤ ਬਸਤ੍ਰ ਤਨ ਧਰੇ ਨਿਰਖ ਸੁਰ ਨਰ ਮਨ ਮੋਹਤ ॥ [੪]ਪਵਨ ਬੇਗ ਰਥ ਚਲਤ ਭ੍ਰਮਨ ਬਘੂਲਾ ਲਖਿ ਲਾਜਤ ॥ ਸੁਨਤ ਸ੍ਰਵਨ ਚਕ ਸਬਦ ਮੇਘ ਮਨ ਮਹਿ ਸੁਖ ਸਾਜਤ ॥ [੫]ਇਹ ਛਬਿ ਪ੍ਰਤਾਪ[ਅ] ਮਦ ਨਾਮ ਨ੍ਰਿਪ ਜਦਿਨ ਤੁਰੰਗ ਨਚਾਇ ਹੈ ॥ ਬਿਨੁ ਇਕ ਬਿਬੇਕ ਸੁਨ ਲੈ ਨ੍ਰਿਪਤ ਸੁ ਸਮਰ ਨ ਦੂਸਰ ਜਾਇ ਹੈ ॥੧੯੦॥[੬] ਛਪੈ ਛੰਦ॥ ਅਸਿਤ ਧੁਜਾ ਸਾਰਥੀ; ਅਸਿਤ ਬਸਤ੍ਰੈ ਅਰੁ ਬਾਜੀ ॥ ਅਸਿਤ ਕਵਚ ਤਨ ਕਸੇ ਤਜਤ ਬਾਣਨ ਕੀ ਰਾਜੀ ॥ [੭]ਅਸਿਤ ਸਕਲ ਤਿਹ ਬਰਣ ਅਸਿਤ ਲੋਚਨ ਦੁਖ ਮਰਦਨ ॥ ਅਸਿਤ ਮਣਣ ਕੇ ਸਕਲ ਅੰਗ ਭੂਖਨ ਰੁਚ ਬਰਧਨ॥ [੮]ਅਸ ਕੁਵ੍ਰਿਤਿ ਬੀਰ ਦੁਰ ਧਰਖ ਅਤਿ; ਜਦਿਨ ਸਮਰ ਕਹ ਸੱਜਿ ਹੈ ॥ ਬਿਨੁ ਇਕ ਧੀਰਜ; ਬੀਰਤ ਤਜਿ ਅਉਰ ਸਕਲ ਦਲ ਭੱਜਿ ਹੈ ॥੧੯੧॥ ਛਪੈ ਛੰਦ॥ [੯]ਚਰਮ ਬਰਮ ਕਹੱ ਧਰੇ ਧਰਮ ਛੱਤ੍ਰੀ ਕੋ ਧਾਰਤ ॥ ਅਜੈ ਜਾਨ ਆਪਨਹਿ ਸਰਬ ਰਣ ਸੁਭਟ ਪਚਾਰਤ ॥ [੧੦]ਧਰਨ ਨ ਆਗੈ ਧੀਰ ਬੀਰ ਜਿਹੱ ਸਾਮੁਹੱ ਧਾਵਤ॥ ਸੁਰ ਅਸੁਰ ਅਰੁ ਨਰ ਨਾਰ ਜੱਛ ਗੰਧ੍ਰਬ ਗੁਨ ਗਾਵਤ ॥ [੧੧]ਇਹ ਬਿਧਿ ਗੁਮਾਨ[ੲ] ਜਾ ਦਿਨ ਗਰਜ; ਪਰਮ ਕ੍ਰੋਧ ਕਰ ਢੂਕ ਹੈ ॥ ਬਿਨ ਇੱਕ ਸੀਲ, ਸੁਨ ਨ੍ਰਿਪਤਿ ਨ੍ਰਿਪਣਿ ਸੁ ਅਉਰ ਸਕਲ ਧਰ ਹੂਕ ਹੈ ॥੧੯੨॥ [੧੨]ਛਪੈ ਛੰਦ ॥ ਕੜਕ ਕ੍ਰੋਧ ਕਰ ਚੜਗ ਭੜਕਿ ਭਾਦਵਿ ਜਯੋਂ ਗੱਜਤ ॥ ਸੜਕ ਤੇਗ ਦਾਮਨ ਤੜੱਕ ਤੜ ਭੜ ਰਣ ਸੱਜਤ ॥ [੧੩]ਲੜਕ ਲੁੱਥ ਬਿੱਥੁਰਗ; ਸੇਲ ਸਾਮੁਹਿ ਹ੍ਵੈ ਘੱਲਤ ॥ ਜਦਿਨ ਰੋਸ[ਸ] ਰਾਵਤ ਰਣਹਿ ਦੂਸਰ ਕੌ ਝੱਲਤ ॥ [੧੪]ਇਹ ਬਿਧਿ ਅਪਮਾਨ[ਹ] ਤਿਹ ਭ੍ਰਾਤ ਭਨ ਜਦਿਨ ਰੁਦ੍ਰ ਰਸ ਮੱਚਿ ਹੈ ॥ ਬਿਨ ਇੱਕ ਸੀਲ ਦੁਸੀਲ ਭਟ ਸੁ ਅਉਰ ਕਵਣ ਰਣਿ ਰੱਚਿ ਹੈ ॥੧੯੩॥ [੧੫]ਛਪੈ ਛੰਦ ॥ [੧੫]ਧਨਖ ਮੰਡਲਾਕਾਰ ਲਗਤ ਜਾ ਕੋ ਸਦੀਵ ਰਣ ॥ ਨਿਰਖਤ ਤੇਜ ਪ੍ਰਭਾਵ ਭਟਕ ਭਾਜਤ ਹੈ ਭਟ ਗਣ॥[੧੬] ਕਉਨ ਬਾਂਧ ਤੇ ਧਰਿ ਬੀਰ ਨਿਰਖਤ ਦੁਤਿ ਲਾਜਤ ॥ ਨਹਨ ਜੁੱਧ ਠਹਰਾਤਿ ਤ੍ਰਸਤ ਦਸਹੂੰ ਦਿਸ ਭਾਜਤ ॥ [੧੭]ਇਹ ਬਿਧਿ ਅਨਰਥ[ਕ] ਸਮਰੱਥ ਰਣ ਜਦਿਨ ਤੁਰੰਗ ਮਟੱਕ ਹੈ ॥ ਬਿਨ ਇੱਕ ਧੀਰ ਸੁਨ ਬੀਰ ਬਰ ਸੁ ਦੂਸਰ ਕਉਨ ਹਟੱਕਿ ਹੈ ॥

---

ੳ. ਆਲਸ (ਸੁਸਤੀ) ਸ੍ਰੀ ਗੁਰੂ ਅਜਰਨ ਦੇਵ ਜੀ ਹਰਿ ਪਾਸ ਬੇਨਤੀ ਕਰਦੇ ਹਨ ਕਿ ਹੇ ਹਰਿ ਜੀਉ ਆਲਸ ਨੂੰ ਮੇਰੇ ਕੋਲੋ ਖੁਦੇੜ ਦਿਉ:- ਵੰਞੁ ਮੇਰੇ ਆਲਸਾ ਹਰਿ ਪਾਸਿ ਬੇਨੰਤੀ ॥ਅੰਗ੪੬੦॥ਮ:੫॥

ਕਿਉਂਕਿ ਆਲਸ (ਸੁਸਤੀ) ਹਰ ਕੰਮ ਵਿਚ ਵਿਕਾਰੀ ਹੁੰਦੀ ਹੈ । ਆਲਸੀ ਪੁਰਸ਼ ਸਵੇਰੇ ਜਾਗ ਕੇ ਉਠ ਨਹੀਂ ਸਕਦਾ, ਇਸ਼ਨਾਨ ਨਹੀਂ ਕਰ ਸਕਦਾ ਪਾਠ ਨਹੀਂ ਕਰ ਸਕਦਾ, ਨਾਮ ਨਹੀਂ ਜਪ ਸਕਦਾ, ਗੁਰੂ ਕੋਲ ਵੀ ਚਲ ਕੇ ਨਹੀਂ ਜਾ ਸਕਦਾ । ਉਦਮ ਤੋਂ ਬਿਨਾਂ ਕਿਸੇ ਵੀ ਕੰਮ ਵਿਚ ਕਾਮਿਯਾਬੀ ਨਹੀਂ। ਜੁੱਧ ਦੀ ਤਾਂ ਗੱਲ ਹੀ ਹੈ ਐ ਪ੍ਰਭੂ ਜੀ ਆਲਸ ਕੋਲੋਂ ਮੇਰਾ ਖਹਿੜਾ ਛੁਡਾ ਦਿਉ ਤਾਂ ਕਿ ਮੈਂ ਆਪਣੇ ਪ੍ਰਭੂ ਪ੍ਰੀਤਮ ਨੂੰ ਮਾਣ ਸਕਾਂ । ਕਿਉਂਕਿ ਮੈਂ ਉਸਦੇ ਨਾਲ ਜੁੜ ਕੇ ਸੋਭਦੀ ਹਾਂ ਜੇ ਆਲਸ ਨਾ ਹੋਵੇ ਤਾਂ ਮੈਂ ਦਿਨ ਰਾਤ ਉਸਦਾ ਰਸ ਮਾਣ ਸਕਾਂ । ਜੇ ਮੈਨੂੰ ਆਲਸ ਨਾ ਹੋਵੇ ਤਾਂ ਮੈਂ ਕੌਲ ਨਾ ਕਰਾਂ। ਰਾਵਉ ਸਹੁ ਆਪਨੜਾ ਪ੍ਰਭ ਸੰਗਿ ਸੋਹੰਤੀ ॥ ਸੰਗੇ ਸੋਹੰਤੀ ਕੰਤੇ ਸੁਆਮੀ ਦਿਨਸੁ ਰੈਣੀ ਰਾਵੀਐ ॥ ਸਾਸਿ ਸਾਸਿ ਚਿਤਾਰਿ ਜੀਵਾ ਪ੍ਰਭੁ ਪੇਖਿ ਹਰਿ ਗੁਣ ਗਾਵੀਐ ॥ ਬਿਰਹਾ ਲਜਾਇਆ ਦਰਸ ਪਾਇਆ ਅਮਿਉ ਦ੍ਰਿਸ਼ਟਿ ਸਿਚੰਤੀ ॥ ਬਿਨਵੰਤਿ ਨਾਨਕੁ ਮੇਰੀ ਇਛੁ ਪੁਨੀ ਮਿਲੇ ਜਿਸੁ ਖੋਜੰਤੀ ॥੧॥ਉਹੀ॥

ਅ. ਪ੍ਰਤਾਪ (ਬਲ ਜਾਂ ਹੰਗਤਾ) ਜਿਸ ਵੀ ਪੁਰਸ਼ ਜਾਂ ਇਸਤ੍ਰੀ ਤੇ ਚੜ੍ਹ ਜਾਵੇ ਉਹ ਪਰਮਾਤਮਾ ਤੋਂ ਛੁਟੜ ਹੋ ਕੇ ਐਸੀ ਦਿਸ਼ਾ ਤੇ ਪੁਜ ਜਾਂਦੇ ਹਨ ਜਿਸ ਤਰ੍ਹਾਂ ਕੋਈ ਛੁਟੜ ਇਸਤ੍ਰੀ ਤਪਦੀ ਹੈ ਅਤੇ ਤਾਪ ਨਾਲ ਮਹਾਨ ਦੁਖੀ ਹੁੰਦੀ ਹੈ ਅਤੇ ਉਹਨਾਂ ਦੇ ਮੈਲੇ ਵੇਸ ਹੋ ਜਾਂਦੇ ਹਨ ਮੈਲੇ ਬਸਤ੍ਰ ਹੁੰਦੇ ਹਨ ਦੁਖੀ ਜੀਵਨ ਰੂਪੀ ਰਾਤ ਗੁਜਰਦੀ ਹੈ ਜਿਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਪਹਿਲੀ ਜੋਤਿ ਦਾ ਲੇਖ ਹੈ ।

ਇਹੁ ਜਗਤੁ ਭਰਮਿ ਭੁਲਾਇਆ ॥ ਆਪਹੁ ਤੁਧੁ ਖੁਆਇਆ ॥
ਪਰਤਾਪੁ ਲਗਾ ਦੋਹਾਗਣੀ ਭਾਗ ਜਿਨਾ ਕੇ ਨਾਹਿ ਜੀਉ ॥੬॥
ਦੋਹਾਗਣੀ ਕਿਆ ਨੀਸਾਣੀਆ ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥

☛

੧. ਜਿਸ ਨੂੰ ਵੇਖਕੇ ਦੇਵਤੇ ਮਨੁਖ ਤੇ ਪਤਾਲ ਲੋਕ ਸਰੂਪ ਅਤੇ ਜਛ-ਦੈਂਤ ਸਾਰੇ ਸ਼ਰਮਿੰਦੇ ਹੋ ਕੇ ਰਹਿ ਜਾਂਦੇ ਨੇ ਜਾਣੋ ਇਸਦਾ ਬਲ ਸਭ ਤੇ ਭਾਰੂ ਹੈ ਜਿਸ ਤੋਂ ਕੋਈ ਬਚ ਨਹੀਂ ਸਕਿਆ।

੨. ਐ ਰਾਜਨ! ਇਕ ਹੋਰ ਇਹੋ ਜਿਹੀ ਛਬੀ ਵਾਲਾ ਬੈਰੀ ਸੂਰਮਾ ਹੈ ਜਿਸ ਦਾ ਨਾਮ ਹੈ "ਆਲਸ" ਐ ਰਾਜਨ ਜਦੋਂ "ਆਲਸ"[੦] ਜੁੱਧ ਕਰਨ ਲਗਦੀ ਹੈ। ਸੁਣ ਹੇ ਰਾਜਨ "ਉਦਮ" ਤੋਂ ਬਿਨਾਂ ਹੋਰ ਸਾਰੇ ਫੌਜਾਂ ਦੇ ਦਲ ਤਬਾਹ (ਨਾਸ) ਹੋ ਜਾਣਗੇ ॥੧੭੯॥

੩. ਛਪੈ ਛੰਦ ॥ ਹਰਾ ਝੰਡਾ ਅਤੇ ਧਨੁਖ ਹਰਾ ਹੀ ਘੋੜਾ ਤੇ ਰਥ ਸੋਭਦਾ ਹੈ। ਹਰੇ ਹੀ ਬਸਤ੍ਰ ਸਰੀਰ ਤੇ ਧਾਰੇ ਹੋਏ ਹਨ ਜਿਹੜੇ ਦੇਵ ਮਨੁਖ ਦਾ ਮਨ ਵੇਖਕੇ ਮੋਹੰਦੇ ਹਨ।

੪. ਹਵਾ ਦੀ ਰਫਤਾਰ ਨਾਲ ਰਥ ਚਲਦਾ ਹੈ ਵਾ ਵਰੋਲੇ ਦੀ ਘੁਮੇਰੀ ਵੀ ਵੇਖਕੇ ਸ਼ਰਮਿੰਦੀ ਹੁੰਦੀ ਹੈ। ਉਸ ਦੇ ਨਸ਼ੀਲੇ ਬਚਨ ਨੂੰ ਸੁਣਕੇ ਬਦਲ ਆਪਣੇ ਮਨ ਵਿਚ ਸੁਖੀ ਹੁੰਦਾ ਕਿਉਂਕਿ ਉਹ ਮਨਦਾ ਹੈ ਕਿ ਮੇਰੇ ਜਿਹਾ ਕੋਈ ਹੋਰ ਭੀ ਹੈ।

੫. ਇਹ ਛਬੀ ਹੈ ਪ੍ਰਤਾਪ[1] ਦੇ ਨਸ਼ੇ ਦੀ ਐ ਰਾਜਨ ਜਿਸ ਦਿਨ ਪਰਤਾਪ ਦੀ ਮਸਤੀ ਵਾਲੇ ਨਾਮ ਦਾ ਐ ਰਾਜਨ ਘੋੜਾ ਨਚਾਉਂਦਾ ਹੈ। ਬਿਨਾਂ ਇਕ ਗਿਆਨ ਤੋਂ ਸੁਣ ਹੇ ਰਾਜਨ ਦੱਸ ਉਸ ਦੇ ਸਾਹਮਣੇ ਲੜਨ ਲਈ ਦੂਜਾ ਕੌਣ ਹੈ?॥੧੮੦॥

੬. ਛਪੈ ਛੰਦ ॥ ਮੈਲਾ ਝੰਡਾ, ਮੈਲਾ ਰਥਵਾਹੀ ਬਸਤ੍ਰ ਤੇ ਘੋੜਾ ਵੀ ਮੈਲਾ ਹੈ। ਉਸਦਾ ਪਹਿਨਿਆ ਹੋਇਆ ਸੰਜੋਅ ਤਨ ਦੇ ਬੱਧੇ ਹੋਏ ਤੇ ਜੋ ਤੀਰ ਚਲਾ ਰਿਹਾ ਹੈ ਤੇ ਤੀਰਾਂ ਦੀ ਕਤਾਰ ਬੰਨੀ ਜਾ ਰਿਹਾ ਹੈ।

੭. ਉਸ ਦੀ ਸ਼ਕਲ ਤੇ ਬਰਨ ਜਾਤ ਮੈਲੀ ਹੈ, ਨੇਤ੍ਰ ਦੁਖ ਮੇਟਣੇ ਵੀ ਮੈਲੇ ਹਨ। ਜੇ ਉਹ ਮਣੀਆ ਵੀ ਪਹਿਨ ਲਵੇ ਤਾ ਮਣੀਆਂ ਵਾਲੀ ਉਸਦੀ ਸ਼ਕਲ ਤੇ ਅੰਗ ਅੰਗਾਂ ਤੇ ਪਹਿਨੇ ਜੇਵਰ ਵੀ ਜੋ ਰੁਚੀ ਨੂੰ ਵਧਾਉਣ ਵਾਲੇ ਹਨ ਉਹ ਭੀ ਮੈਲੇ ਹਨ।

੮. ਇਹੋ ਜਿਹਾ "ਕੁਵ੍ਰਿਤੀ" ਬੁਰੀ ਬਿਰਤੀ ਵਾਲਾ ਸੂਰਮਾ ਧਨੁਖ ਲੈ ਕੇ ਅਤਿ ਜੋਸ਼ ਦੇ ਨਾਲ ਜਿਸ ਦਿਨ ਜੁੱਧ ਕਰਨ ਲਈ ਚੜ੍ਹਾਈ ਕਰ ਦਿੰਦਾ ਹੈ। ਬਿਨਾ ਇਕ ਧੀਰਜ ਤੋਂ ਇਹੋ ਜਿਹੇ ਕੁਬੈੜੇ ਸੂਰਮੇ ਦੇ ਕੋਲੋਂ ਸਾਰੇ ਸੁਭ ਗੁਣਾਂ ਦਾ ਦਲ ਦੌੜ ਜਾਂਦਾ ਹੈ ॥੧੮੧॥

੯. ਛਪੈ ਛੰਦ ॥ ਚੰਮ ਦੀ ਢਾਲ ਹੱਥ ਵਿਚ ਹੈ ਅਤੇ ਰੱਬ ਦੀ ਬਖਸ਼ਿਸ਼ ਕਰਕੇ ਬਲ ਦੀ ਸੰਜੋਅ। ਪਹਿਨੀ ਹੋਈ ਹੈ ਲੜਨ ਵਲਾ ਛੱਤ੍ਰੀ ਧਰਮ ਧਾਰਿਆ ਹੋਇਆ ਹੈ। ਆਪਣੇ ਆਪ ਨੂੰ ਕਿਸੇ ਤੋਂ ਜਿਤਿਆ ਜਾਣ ਵਾਲਾ ਨਹੀਂ ਵੇਖਦਾ ਅਜਿਤ ਮੰਨਦਾ ਹੈ ਜੁੱਧ ਵਿਚ ਸਾਰੇ ਸੂਰਮਿਆਂ ਨੂੰ ਅੱਗੇ ਲਾ ਕੇ ਭਜਾ ਰਿਹਾ ਹੈ ਜਿਸ ਦੇ ਅੱਗੇ

੧੦. ਕੋਈ ਧੀਰਜ ਨਹੀਂ ਧਰਦਾ ਸੂਰਮਾ - ਉਸ ਸੂਰਮੇ ਦੇ ਅੱਗੇ ਜੋ ਸਾਹਮਣੇ ਆਵੇ। ਚੰਗੇ ਬੁਰੇ ਇਸਤ੍ਰੀ ਪੁਰਸ਼ ਖੁਸ਼ਾਮਦ ਕਰਨ ਲਈ ਜੱਛ ਗੰਧਰਬ ਸਾਰੇ ਹੀ ਗੁਣ ਗਾਉਂਦੇ ਹਨ।

੧੧. ਸੋ ਇਹੋ ਜਿਹਾ ਗੁਮਾਨ[2] ਜਿਸ ਦਿਨ ਬੜਕਾਂ ਮਾਰਦਾ ਕ੍ਰੋਧ ਕਰਕੇ ਆ ਢੁਕਦਾ ਹੈ। ਇਕ ਸੀਲ ਸੁਭਾਵ ਦੇ ਬਿਨਾ ਸੁਣ ਰਾਜਿਆਂ ਦੇ ਰਾਜੇ ਉਸਦੇ ਅੱਗੇ ਹੋ ਸਾਰਾ ਦਲ ਹਾਲ ਪਾਹਿਰ ਕਰ ਉਠੇਗਾ ॥੧੮੨॥

੧੨. ਛਪੈ ਛੰਦ ॥ ਰੋਸ[3] ਇਕ ਐਸਾ ਜੋਧਾ ਹੈ ਜਿਸ ਵੇਲੇ ਕ੍ਰੋਧ ਨਾਲ ਕੜਕਦਾ ਹੋਇਆ ਰੋਸ ਚੜ੍ਹਾਈ ਕਰੇਗਾ ਉਹ ਐਉਂ ਭੜਕ ਕੇ ਪਏਗਾ ਜਿਵੇਂ ਭਾਦੋਂ ਵਿਚ ਬੱਦਲ ਗੱਜਦਾ ਹੈ। ਸੜਾਕ ਦੇ ਕੇ ਤਲਵਾਰ ਬਿਜਲੀ ਵਾਂਗ ਤੜੱਕ ਕੇ ਝਟ ਪਟ ਜੁੱਧ ਲਗ ਜਾਏਗਾ।

੧੩. ਉਸ ਵੇਲੇ ਲੜ ਕੇ ਲੋਥ ਦੇ ਉਪਰ ਲੋਥ ਚੜ ਜਾਏਗੀ। ਜਦੋਂ ਬਰਛੇ ਸਾਹਮਣੇ ਹੋ ਕੇ ਮਾਰਨਗੇ। ਜਿਸ ਵੇਲੇ "ਰੋਸ" ਜੁੱਧ ਮਚਾ ਦੇਵੇਗਾ ਉਸ ਵੇਲੇ ਦੂਸਰਾ ਕੌਣ ਹੈ ਜੋ ਝਲੇਗਾ ਸਹਿਨ ਕਰ ਲਵੇਗਾ?

੧੪. ਇਸੇ ਤਰ੍ਹਾਂ ਇਕ "ਅਪਮਾਨ"[3] ਰੋਸ ਦਾ ਭਾਈ ਕਹਿੰਦੇ ਹਨ ਜਿਸ ਦਿਨ ਉਹ ਰੁਦ੍ਰ ਰਸ ਨਾਲ ਮਸਤ ਹੋ ਜਾਂਦਾ ਹੈ। ਬਿਨਾਂ ਇਕ ਠੰਡੀ ਬਿਰਤੀ ਸ਼ਾਂਤ ਤੇ ਨੇਕ ਸੁਭਾਉ ਦ੍ਰਿੜ ਨਿਸਚੇ ਤੋਂ ਹੋਰ ਕਿਹੜਾ ਸੂਰਮਾ ਹੈ ਹੋਰ ਜਿਹੜਾ ਜੁੱਧ ਕਰ ਸਕੇਗਾ? ॥੧੮੩॥

੧੫. ਛਪੈ ਛੰਦ ॥ ਜਿਸ ਵੇਲੇ "ਅਨਰਥ" ਪਾਪ ਜੁਲਮ, ਧੱਕਾ ਜੋਰੀ ਧਨੁਖ ਚੁਕ ਕੇ ਦਲੀਲਾਂ ਦਾ ਗੋਲ ਘੇਰਾ ਕਰਕੇ ਜਿਸਦੇ ਨਾਲ ਸਦਾ ਹੀ ਜੁੱਧ ਹੁੰਦੇ ਹਨ। ਉਸ ਦਾ ਤੇਜ ਤਿਖਾ ਪਰਭਾਉ ਵੇਖਕੇ ਇਨਸਾਫ ਕਰਨ ਵਾਲੇ ਸਾਰੇ ਸੂਰਮਿਆਂ ਦੇ ਗਣ ਭੱਜ ਜਾਂਦੇ ਹਨ ਕਿਉਂਕਿ ਬੇ ਇਨਸਾਫੀ ਦੇ ਅੱਗੇ ਉਹਨਾਂ ਦੀ ਕੋਈ ਪੇਸ਼ ਨਹੀਂ ਜਾਂਦੀ।

੧੬. ਕਿਹੜਾ ਸੂਰਮਾ ਹੈ ਜੋ ਉਸਦੇ ਅੱਗੇ ਧੀਰ ਬੰਨ ਕੇ ਖਲੋ ਸਕੇ ਉਸ ਦੀ ਤਾਂ ਨੁਹਾਰ ਵੇਖਕੇ ਹੀ ਸ਼ਰਮਸਾਰ ਹੋ ਜਾਂਦੇ ਹਨ। ਉਸ ਦੇ ਨਾਲ ਕੋਈ ਜੁਧ ਨਹੀਂ ਕਰਦਾ ਡਰ ਕੇ ਦਸੇ ਪਾਸਿਆਂ ਨੂੰ ਖਿਸਕ ਜਾਂਦੇ ਹਨ ਭੱਜ ਜਾਂਦੇ ਹਨ।

੧੭. ਇਸ ਤਰ੍ਹਾਂ "ਅਨਰਥ" ਆਪਣੇ ਆਪ 'ਚ ਸਮਰੱਥ ਹੈ ਜੁੱਧ ਕਰਨ ਲਈ ਜਿਸ ਦਿਨ ਉਹ ਘੋੜਾ ਦੁੜਾਉਂਦਾ ਹੋਇਆ ਮਟਕਦਾ ਹੈ। ਬਿਨਾਂ ਦਿਕ ਧੀਰਜ ਤੋਂ ਸੁਣ ਸੂਰਮੇ ਪਾਰਸ ਨਾਥ! ਹੋਰ ਦੂਸਰਾ ਕਉਣ ਹੈ ਜੋ ਉਸਨੂੰ ਰੋਕ ਸਕੇ?॥੧੮੪॥

---

ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ॥੭॥ਅੰਗ੭੨॥ਮ:੧॥ਕੀ ਇਸੇ ਦਾ ਤ੍ਰਜਮਾ ਦਸਵੀਂ ਜੋਤਿ ਨੇ ਨਹੀਂ ਕੀਤਾ ?

ੲ. ਗੁਮਾਨ - ਧਨ ਭੂਮ ਕਾ ਜੋ ਕਰੈ ਗੁਮਾਨੁ ॥ ਸੋ ਮੂਰਖੁ ਅੰਧਾ ਅਗਿਆਨੁ ॥ਅੰਗ੨੮੭॥ਮ:੫॥
ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ ॥੩॥
ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ ॥ ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ ॥੪॥ਕਬੀਰ ਜੀ॥

ਸ. ਰੋਸ —ੳ. ਰੋਸੁ ਕਰੈ ਪ੍ਰਭੁ ਬਖਸ ਨ ਮੇਟੈ ਨਿਤ ਨਿਤ ਚੜੈ ਸਵਾਈ ॥੩॥ਅੰਗ ੫੦੫॥ਮ:੧॥
ਅ. ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ ॥ ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ ॥੧੦॥ਅੰਗ੨੫੯॥ਮ:੫॥

ਹ. ਅਪਮਾਨ ਕ੍ਰੋਧੁ ਖੰਡਿ ਪਰਚੰਡਿ ਲੋਭ "ਅਪਮਾਨ" ਸਿਉ ਝਾੜਿਉ ॥ਅੰਗ੧੪੦੬॥ ਸਲ੍ਯ ਕਵਿ-ਭਟ॥

ਕ. ਅਨਰਥ - ਕਰਿ ਅਨਰਥ ਦਰਬੁ ਸੰਚਿਆ ਸੋ ਕਾਰਜਿ ਕੇਤੁ ॥ ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ ॥
ਅਨਰਥ ਕਰਨ ਵਾਲੇ ਅਕਿਰਤ ਘਣ ਲੋਕ ਮੰਨੇ ਜਾਂਦੇ ਹਨ:-ਅਕਿਰਤ ਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥੪॥ਅੰਗ੭੦੬॥ਮ:੫॥

---

ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ ॥੨॥ ਧਨ ਮਾਗੈ ਪ੍ਰਿਉ ਬਹੁ ਬਿਧਿ ਧਾਵੈ ॥ ਜੋ ਪਾਵੈ ਸੋ ਆਣਿ ਦਿਖਾਵੈ ॥
ਏਕ ਵਸਤੁ ਕਉ ਪਹੁਚਿ ਨ ਸਾਕੈ ਧਨ ਰਹਤੀ ਭੂਖ ਪਿਆਸਾ ਹੇ ॥੩॥ ਧਨ ਕਰੈ ਬਿਨਉ ਦੋਊ ਕਰ ਜੋਰੈ ॥
ਪ੍ਰਿਅ ਪਰਦੇਸਿ ਨ ਜਾਹੁ ਵਸਹੁ ਘਰਿ ਮੋਰੈ ॥ ਐਸਾ ਬਣਜੁ ਕਰਹੁ ਗ੍ਰਿਹ ਭੀਤਰਿ ਜਿਤੁ ਉਤਰੈ ਭੂਖ ਪਿਆਸਾ ਹੇ ॥੪॥
ਸਗਲੇ ਕਰਮ ਧਰਮ ਜੁਗ ਸਾਧਾ ॥ ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ ॥
ਭਈ ਕ੍ਰਿਪਾ ਨਾਨਕ ਸਤਸੰਗੇ ਤਉ ਧਨ ਪਿਰ ਅਨੰਦ ਉਲਾਸਾ ਹੇ ॥੫॥ ਧਨ ਅੰਧੀ ਪਿਰੁ ਚਪਲੁ ਸਿਆਨਾ ॥
ਪੰਚ ਤਤੁ ਕਾ ਰਚਨੁ ਰਚਾਨਾ ॥ ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ ॥੬॥ਪੰ: ੧੦੭੨-੧੦੭੩॥
ਨਾਲ ਰਲਾਇ ਲਿਖਿਆ ਗੁਰਸਿੱਖ ਦਰਸ਼ਨ ਨਵੰਬਰ ੧੯੯੮-ਲੇਖਕ ਮਹਿੰਦਰ ਸਿੰਘ ਜੀ ਚੀਮਾ
ਐਮਰਸਨ ਪਾਰਕ ਲੰਡਨ
ਸਾਰੇ ਬ੍ਰਹਮ ਗਿਆਨ ਨੂੰ ਮਨ ਸਮੋਈ ਬੈਠਾ ਹੈ ਪਰ ਜਿਸਦੇ ਉਪਰੋਂ ਵਿਕਾਰਾਂ ਦੇ ਪੜਦੇ ਉਤਾਰੇ ਜਾਣ : ਤਾਂ
ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ ॥ ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ ॥
ਇਹ ਮਨ ਪਹਿਲਾ ਆਪ ਮੂਰਖ ਹੀ ਹੁੰਦਾ ਹੈ ਜੋ ਕਦੇ ਜੋਗ ਵੱਲ ਤੇ ਕਦੇ ਭੋਗਾਂ ਵੱਲ ਲਪਕਦਾ ਹੈ ਕਦੇ ਦਾਤਾ ਹੋ ਜਾਂਦਾ ਹੈ ਕਦੇ ਮੰਗਣ ਟੁਰ ਪੈਂਦਾ

੧੯੪॥ ਛਪੈ ਛੰਦ ॥ [੧]ਪੀਤ ਬਸਤ੍ਰ ਤਨ ਧਰੇ, ਧੁਜਾ ਪੀਅਰੀ ਰਥ ਧਾਰੇ ॥ ਪੀਤ ਧਨਖ ਕਰ ਸੋਭ ਮਾਨ ਰਤਿ ਪਤਿ ਕੋ ਟਾਰੇ ॥ [੨]ਪੀਤ ਬਰਣ ਸਾਰਥੀ ਪੀਤ ਬਰਣੈ ਰਥ ਬਾਜੀ ॥ ਪੀਤ ਬਰਨ ਕੋ ਬਾਣ ਖੇਤ ਚੜਿ ਗਰਜਤ ਗਾਜੀ॥ [੩]ਇਹ ਭਾਂਤ ਬੈਰ[ਉ] ਸੂਰਾ ਨ੍ਰਿਪਤਿ ਜਦਿਨ ਗਰਜਿ ਦਲ ਗਾਹਿ ਹੈ ॥ ਬਿਨ ਇਕ ਗਿਆਨ ਸਵਧਾਨ ਹ੍ਵੈ ਅਉਰ ਸਮਰ ਕੋ ਚਾਹਿ ਹੈ ॥੧੯੫॥ ਛਪੈ ਛੰਦ ॥ [੪]ਮਲਿਤ ਬਸਤ੍ਰ ਤਨ ਧਰੇ, ਮਲਿਤ ਭੂਖਨ ਰਥ ਬਾਂਧੇ ॥ ਮਲਿਤ ਮੁਕਟ ਸਿਰ ਧਰੇ ਪਰਮ ਬਾਣਣ ਕਹ ਸਾਂਧੇ ॥ [੫]ਮਲਿਤ ਬਰਣ ਸਾਰਥੀ; ਮਲਿਤ ਤਾਹੂੰ ਆਭੂਖਨ ॥ ਮਲਆਗਰ ਕੀ ਗੰਧ ਸਕਲ ਸਤ੍ਰੂ ਕੁਲ ਦੂਖਨ ॥ [੬]ਇਹ ਭਾਂਤਿ ਨਿੰਦ[ਅ] ਅਨਧਰ ਸੁਭਟ ਜਦਿਨ ਅਯੋਧਨ ਮੱਚਿ ਹੈ ॥ ਬਿਨ ਇਕ ਧੀਰਜ ਸੁਨ ਬੀਰ ਬਰ; ਸੁ ਅਉਰ ਕਵਣ ਰਣਿ ਰੱਚਿ ਹੈ ॥੧੯੬॥ [੭]ਛਪੈ ਛੰਦ ॥ ਘੋਰ ਬਸਤ੍ਰ ਤਨ ਧਰੇ; ਘੋਰ ਪਗੀਆ ਸਿਰ ਬਾਧੇ॥ ਘੋਰ ਬਰਣ ਸਿਰ ਮੁਕਟ; ਘੋਰ ਸਤ੍ਰਨ ਕਹ ਸਾਧੇ॥ [੮]ਘੋਰ ਮੰਤ੍ਰ ਮੁਖ ਜਪਤ; ਪਰਮ ਆਘੋਰ ਰੂਪ ਤਿਹ ॥ ਲਖਤ ਸ੍ਵਰਗ ਭਹਰਾਤ; ਘੋਰ ਆਭਾ ਲਖਿਕੈ ਜਿਹ ॥ [੯]ਇਹ ਭਾਂਤ ਨਰਕ[ੲ] ਦੁਰ ਧਰਖ ਭਟ; ਜਦਿਨ ਰੋਸ ਰਣਿ ਆਇ ਹੈ ॥ ਬਿਨੁ ਇਕ ਹਰਿਨਾਮ ਸੁਨਹੋ ਨ੍ਰਿਪਤਿ; ਸੁ ਅਉਰ ਨ ਕੋਇ ਬਚਾਇ ਹੈ॥ ੧੯੭॥ ਛਪੈ ਛੰਦ ॥ [੧੦]ਸਮਟ ਸਾਂਗ ਸੰਗ੍ਰਹੈ ਸੇਲ ਸਾਮੁਹਿ ਹ੍ਵੈ ਸੁੱਟੈ॥ ਕਲਤਿ ਕ੍ਰੋਧ ਸੰਜੁਗਤਿ ਗਲਿਤ ਗੈਵਰ ਜਿਯੋ ਜੁੱਟੈ ॥ [੧੧]ਇੱਕ ਇੱਕ ਬਿਨੁ ਕੀਨ; ਇੱਕ ਤੇ ਇੱਕ ਨ ਚੱਲੈ ॥ ਇੱਕ ਇੱਕ ਸੰਗ ਭਿੜੈ, ਸਸਤ੍ਰ ਸਨਮੁਖ ਹ੍ਵੈ ਝੱਲੈ॥ [੧੨]ਇਹ ਬਿਧਨ ਸੀਲ ਦੁੱਸੀਲ ਭਟ ਸਹਤ ਕੁਚੀਲ[ਸ] ਗਰੱਜਿ ਹੈ ॥ ਬਿਨੁ ਏਕ ਸੁਚਹਿ, ਸੁਨਿ ਨ੍ਰਿਪ ਨ੍ਰਿਪਣਿ; ਸੁ ਅਉਰ ਨ ਕੋਊ ਬਰੱਜਿ ਹੈ ॥੧੯੮॥ ਛਪੈ ਛੰਦ ॥ [੧੩]ਸਸਤ੍ਰ ਅਸਤ੍ਰ ਦੋਊ ਨਿਪਣ; ਨਿਪਣ ਸਬ ਬੇਦ ਸਾਸਤ੍ਰ ਕਰ ॥ ਅਰਣ ਨੇਤ੍ਰ ਅਰ ਰਕਤ ਬਸਤ੍ਰ; ਧ੍ਰਿਤਵਾਨ ਧਨੁਰਧਰ॥ [੧੪]ਬਿਕਟ ਬਾਂਕਅ ਬਡ ਡਆਛ; ਬਡੋ ਅਭਿਮਾਨ ਧਰੇ ਮਨ ॥ ਅਮਿਤ ਰੂਪ ਅਮਿਤੋਜ ਅਭੈ ਆਲੋਕ ਅਜੈ ਰਨ ॥ [੧੫]ਅਸ ਸੁਭਟ ਛੁਧਾ ਤ੍ਰਿਸਨਾ[ਹ] ਸਬਲ ਜਦਿਨ ਰੰਗ ਰਣ ਰਚਿ ਹੈ ॥ ਬਿਨੁ ਇੱਕ ਨ੍ਰਿਪਤਿ ਨਿਗ੍ਰਹ ਬਿਨਾ; ਅਉਰ ਜੀਅ ਨ ਲੈ ਬਚਿ ਹੈ ॥੧੯੯॥ ਛਪੈ ਛੰਦ॥ [੧੬]ਪਵਨ ਬੇਗ ਰਥ ਚਲਤ; ਸੁ ਛਬਿ ਸਾਵਜ ਤੜਤਾ ਕ੍ਰਿਤ ॥ ਗਿਰਤ ਧਰਨ ਸੁੰਦਰੀ; ਨੈਕ ਜਿਹ ਦਿਸਿ ਫਿਰਿ ਝਾਕਤ ॥ [੧੭]ਮਦਨ ਮੋਹ ਮਨ ਰਹਤ; ਮਨੁਛ ਦੇਖਿਤ ਛਬ ਲਾਜਤ॥ ਉਪਜਤ ਹੀਯ ਹੁਲਾਸ; ਨਿਰਖ ਦੁਤਿ ਕਹ ਦੁਖ ਭਾਜਤ॥ [੧੮]ਇਮ ਕਪਟ[ਕ]

---

ੳ. ਬੈਰ- ਬੈਰੀ ਕਾਰਣ ਪਾਪ ਕਰਤਾ ਬਸਤ ਰਹੀ ਅਮਾਨਾ ॥ ਛੋਡਿ ਜਾਹਿ ਤਿਨਹੀ ਸਿਉ ਸੰਗ ਸਾਜਨ ਸਿਉ ਬੈਰਾਨਾ ॥੩॥
ਸਗਲ ਸੰਸਾਰੁ ਇਹੈ ਬਿਧਿ ਬਿਆਪਿਓ ਸੋ ਉਬਰਿਓ ਜਿਸੁ ਗੁਰੁ ਪੂਰਾ ॥ਅੰਗ ੪੦੩॥ਮ:੫॥ਭਾਵਾਰਥ:-
ਇਹ ਜੀਵ ਕਾਮਾਦਕ ਵੈਰੀਆਂ ਦੀ ਮੰਗ ਪੂਰਤੀ ਲਈ ਕਈ ਤਰ੍ਹਾਂ ਦੇ ਵੈਰ ਵਿਰੋਧ ਸਹੇੜ ਲੈਂਦਾ ਹੈ - ਜਿਸ ਲਈ ਇਮਾਨ ਰੂਪੀ ਵਸਤੂ ਤੋਂ ਖਾਰਜ ਹੋ ਬਹਿੰਦਾ ਹੈ । ਦੂਜੇ ਵੈਰ ਦੇ ਵਿਰੋਧ ਵਿਚ ਲੜਾਈਆਂ ਜੰਗ, ਜੁੱਧ ਅਨੇਕਾਂ ਉਪੱਦਰ ਕਰਦਾ ਹੈ ਜਿਵੇਂ ਕਿ ਗੁਰੂ ਦੇਵ ਨੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨੇਕਾਂ ਹੀ ਜੁੱਧ ਇਸ ਵੈਰੀ ਦੀ ਭੇਟ ਹੁੰਦੇ ਵਖਾਏ ਹਨ, ਜਿਸ ਵਿਚ ਬੇਅੰਤ ਪੁਰਸ਼ ਤੇ ਕਈ ਪਸ਼ੂ ਪੰਛੀ ਮਰਦੇ ਤੇ ਨੁਕਸਾਨ ਹੁੰਦੇ ਵਖਾਏ ਹਨ । ਜਿਨ੍ਹਾਂ ਦਾ ਅੰਤ ਨਤੀਜਾ ਦੁਖ ਰੂਪ ਨਿਕਲਦਾ ਹੈ ਪਰ ਇਹ ਵੈਰ ਦੀ ਪਲੇਗ ਸਾਰੇ ਸੰਸਾਰ ਵਿਚ ਬਿਆਪ ਰਹੀ ਹੈ । ਜਿਸ ਤੋਂ ਕੋਈ ਨਹੀਂ ਬਚਿਆ ਸਿਰਫ ਉਹੀ ਬਚਿਆ ਹੈ ਜਿਸ ਨੂੰ ਪੂਰੇ ਗੁਰੂ ਤੋਂ ਧੀਰਜ ਹਾਸਲ ਹੋ ਗਈ ਹੈ । ਇਸ ਦਾ ਜੋਸ਼ ਖਰੋਸ ਪਾਠਕ ਸ੍ਰੀ ਕ੍ਰਿਸ਼ਨ ਜੀ ਤੇ ਕੰਸ ਖੜਕ ਸਿੰਘ ਅਤੇ ਮਹਾਰਾਜਿਆਂ ਤੇ ਦੈਂਤਾਂ ਦਾ ਹਸ਼ਰ ਵੇਖ ਚੁਕੇ ਹੋ ।

ਅ. ਨਿੰਦਾ ਭਲੀ ਕਿਸੇ ਕੀ ਨਾਹੀ ਮਨਮੁਖ ਮੁਗਧ ਕਰੰਨਿ ॥ ਮੂਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥੬॥ਅੰਗ ੭੫੫॥ਮ:੩॥

ੲ. ਨਰਕ—ਨਰਕ ਘੋਰ ਦੁਖ ਖੂਹ ਹੈ ਓਥੈ ਪਕੜ ਓਹੁ ਢੋਇਆ ॥ ਕੂਕ ਪੁਕਾਰ ਕੋ ਨ ਸੁਣੈ ਓਹੁ ਅਉਖਾ ਹੋਇ ਹੋਇ ਰੋਇਆ ॥ਅੰਗ ੩੦੯॥ਮ:੪॥

ਸ. ਕੁਸ਼ੁਧਤਾ (ਕੁਚੀਲਤਾ) ਜੈਸਾ ਕਿ ਅੱਜਕਲ ਰਿਵਾਜ ਬਣ ਗਿਆ ਹੈ ਰੋਟੀ ਖਾ ਕੇ ਹੱਥ ਇਕ ਕਾਗਜ਼ ਦੇ ਰੁਮਾਲ ਨਾਲ ਪੂੰਝ ਲਵੋ ਜਪਾਨ ਵਿਚ ਰਿਵਾਜ ਹੈ ਟੱਟੀ ਜਾ ਕੇ ਪਾਣੀ ਵਰਤਣ ਦੀ ਕੋਈ ਲੋੜ ਨਹੀਂ ਕਾਗਜ਼ ਨਾਲ ਪੂੰਝ ਲਵੋ । ਖਾਧਾ ਖਾਣ ਵੇਲੇ ਕੋਈ ਗੁਰੇਜ਼ ਨਹੀਂ । ਕਈ ਮੰਗਤੇ ਤੇ ਇਹੋ ਜਿਹੇ ਬੰਦੇ ਹਨ ਜੋ ਕਦੇ ਨਾਉਣਾ ਤੇ ਨਾ ਜੂਠ ਸੁੱਚ ਦਾ ਵਿਚਾਰ - ਕੱਪੜਿਆਂ ਨਾਲ ਹੀ ਗੰਦ ਮੰਦ ਮਲੀ ਜਾਂਦੇ ਨੇ । ਜਿਨ੍ਹਾਂ ਵਿਚੋਂ ਖਾਸ ਕਰ ਇਕ ਜੈਨੀਆਂ ਦੀ ਸ਼ਾਖ ਵੀ ਹੈ । ਜੈਸਾ ਪ੍ਰਵਚਨ ਹੈ:- ☛

੧. ਛਪੈ ਛੰਦ ॥ ਪੀਲੇ ਬਸਤਰ ਸਰੀਰ ਤੇ ਪਹਿਨੇ ਹੋਏ ਹਨ ਅਤੇ ਪੀਲਾ ਹੀ ਝੰਡਾ ਪੀਲੇ ਰਥ ਪਰ ਲੱਗਾ ਹੋਇਆ ਹੈ। ਪੀਲਾ ਹੀ ਧਨੁਖ ਹੱਥ ਵਿਚ ਸੋਭਦਾ ਹੈ ਜੋ ਰੱਤੀ ਦੇ ਪਤੀ ਕਾਮਦੇਵ ਦੇ ਮਾਨ ਨੂੰ ਵੀ ਪਿਛੇ ਸੁਟਦਾ ਹੈ ।

੨. ਪੀਲੇ ਵਰਣ ਵਾਲਾ ਹੀ ਰਥ ਦਾ ਕੋਚਵਾਨ ਹੈ ਪੀਲੇ ਵਰਣ ਦੇ ਹੀ ਰਥ ਘੋੜ ਜੁੜੇ ਹੋਏ ਹਨ । ਪੀਲੇ ਰੰਗ ਦੇ ਤੀਰ ਲੈ ਕੇ ਜੁੱਧ ਲਈ ਚੜ੍ਹਾਈ ਕਰਕੇ ਗੱਜਦਾ ਹੈ ਸੂਰਮਾ ।

੩. ਇਸ ਤਰ੍ਹਾਂ ਦਾ ਵੈਰ ਰੂਪੀ ਸੂਰਮਾ ਐ ਰਾਜਨ! ਜਿਸ ਦਿਨ ਗੱਜ ਕੇ ਫੌਜਾਂ ਨੂੰ ਗਹੁੰਦਾ ਹੈ । ਉਸ ਵੇਲੇ ਬਿਨਾ ਇਕ ਗਿਆਨ ਨੂੰ ਸਾਵਧਾਨ ਹੋ ਕੇ ਜਾਣੇ ਬਿਨਾਂ ਹੋਰ ਉਸਦੇ ਨਾਲ ਜੁੱਧ ਕਰਨਾ ਕੌਣ ਚਾਹੇਗਾ ? ॥੧੯੫॥

੪. ਛਪੈ ਛੰਦ ॥ ਮੈਲੇ ਕੁਚੈਲੇ ਮਲੀਨ ਬਸਤ੍ਰ ਤਨ ਤੇ ਪਹਿਨੇ ਹੋਏ ਮੈਲੇ ਹੀ ਗਹਿਣੇ ਰਥ ਨਾਲ ਬੰਨੇ ਹੋਏ । ਮੈਲਾ ਹੀ ਤਾਜ ਸਿਰ ਤੇ ਪਾਇਆ ਹੋਇਆ ਹੈ ਪਰ ਤੀਰ ਬੜੇ ਸੁੰਦਰ ਚਮਕੀਲੇ ਸਿੰਨੇ ਹੋਏ ।

੫. ਮੈਲੇ ਬਰਣ ਦਾ ਹੀ ਰਥਵਾਨ ਤੇ ਮੈਲੇ ਹੀ ਉਸਦੇ ਗਹਿਣੇ ਹਨ । ਪਰ ਉਸਦੀਆਂ ਗੱਲਾਂ ਇਉਂ ਸੋਹਣੀਆਂ ਲਗਦੀਆਂ ਹਨ ਜਿਵੇਂ ਚੰਦਨ ਦੀ ਖੁਸ਼ਬੂ ਹੁੰਦੀ ਹੈ ਜੋ ਵੈਰੀਆਂ ਨੂੰ ਦੁਖ ਦੇਣ ਵਾਲੀ ਹੁੰਦੀ ਹੈ । ਇਹ ਤਰੀਕਾ "ਨਿੰਦਾ"[1]

੬. ਦਾ ਜੋ ਸੂਰਮਾ ਧੜ ਤੋਂ ਬਿਨਾਂ ਹੀ ਜਿਸ ਦਿਨ ਜੁੱਧ ਕਰਨ ਲਗਦਾ ਹੈ । ਬਿਨਾਂ ਇਕ ਧੀਰਜ ਤੋਂ ਸੁਣ ਜੋਧਿਆਂ ਦੇ ਸ਼੍ਰੋਮਣੀ ਜੋਧੇ ਹੋਰ ਦਸ ਕੌਣ ਜੁੱਧ ਕਰਦਾ ਹੈ ਉਸਦੇ ਨਾਲ ? ॥੧੯੬॥

੭. ਛਪੈ ਛੰਦ ॥ ਮੈਲੇ ਕੁਚੈਲੇ ਘੋਰ ਬਸਤਰ ਤਨ ਤੇ ਪਹਿਨੇ ਹੋਏ ਅਰ ਘੋਰ ਹੀ ਪੱਗ ਸਿਰ ਤੇ ਬੰਨੀ ਹੋਈ । ਘੋਰ ਡਰਾਉਣਾ ਵੇਸ ਅਤੇ ਸਿਰ ਤੇ ਡਰਾਉਣੇ ਵਾਲ ਮੁਕਟ ਪਹਿਰੇ ਹੋਏ ਡਰੌਣੇ ਹੀ ਤੀਰ ਵੈਰੀ ਲਈ ਸਿੰਨੇ ਹੋਏ ।

੮. ਜੋ ਬੜੇ ਡਰਾਉਣੇ ਕੌੜੇ ਬੋਲ ਬੋਲਦਾ ਹੈ ਮੁਖ ਤੋਂ ਬਹੁਤ ਹੀ ਡਰਾਉਣਾ ਰੂਪ ਹੈ ਉਸ ਦਾ । ਜਿਸ ਨੂੰ ਵੇਖ ਕੇ ਸਵਰਗ ਭੈ ਨਾਲ ਕੰਬ ਉਠਦਾ ਹੈ ਜਿਸ ਦੇ ਦਰਸ਼ਨ ਬਹੁਤ ਹੀ ਡਰਾਉਣ ਵਾਲੇ ਹਨ ਜਿਸ ਨੂੰ ਵੇਖਕੇ ਭੈ ਆਉਂਦੀ ਹੈ ।

੯. ਇਸ ਤਰ੍ਹਾਂ ਦਾ ਹੈ ਨਾਰਕ ਨਿਰ ਤੇ ਢੀਠ ਸੂਰਮਾ ਜਦ ਉਹ ਰੋਸ ਵਿਚ ਭਰ ਕੇ ਜੁੱਧ ਲਈ ਆ ਗਿਆ । ਉਸ ਦਿਨ ਬਿਨਾਂ ਹਰਿ ਦੇ ਨਾਮ "ਵਾਹਿਗੁਰੂ" ਤੋਂ ਐ ਰਾਜਨ ਗੱਲ ਸੁਣ ਸੁ ਹੋਰ ਨਹੀਂ ਕੋਈ ਬਚਾਏਗਾ ॥੧੯੭॥

੧੦. ਛਪੈ ਛੰਦ ॥ ਬਰਛੀ ਮੁੱਠੀ ਵਿਚ ਪਕੜ ਕੇ ਫੇਰ ਬਰਛਾ ਲੈ ਕੇ ਜੋ ਸਾਹਮਣੇ ਹੋ ਕੇ ਮਾਰਦਾ ਹੈ । ਬਣਾਉਟੀ ਕ੍ਰੋਧ ਧਾਰਕੇ ਮਸਤ ਹਾਥੀ ਵਾਂਗ ਟੁੱਟ ਕੇ ਆ ਪੈਂਦਾ ਹੈ ।

੧੧. ਇਕ ਨੂੰ ਇਕ ਨਾਲੋਂ ਜੁਦਾ ਕਰੇ ਬਿਨਾਂ ਪੈਰ ਵੀ ਇਕ ਵਾਰ ਪਿਛਾਂਹਾ ਨਹੀਂ ਹਟਦਾ । ਹਰ ਇਕ-ਇਕ ਦੇ ਨਾਲ ਟੱਕਰ ਲੈਂਦਾ ਹੈ । ਉਸ ਦੇ ਉਤਰ ਵਿਚ ਜੋ ਸਸਤ੍ਰ ਚਲਦੇ ਹਨ ਉਹ ਸਾਰੇ ਸਾਹਮਣੇ ਹੋ ਕੇ ਝਲਦਾ ਹੈ । ਪਿਛੇ ਨਹੀਂ ਹਟਦਾ।

੧੨. ਇਸ ਤਰ੍ਹਾਂ ਸੀਲ ਤੋਂ ਰਹਿਤ ਵਿਗੜੇ ਹੋਏ ਸੁਭਾਉ ਵਾਲਾ ਕੋਝੀ ਵਿਰਤੀ ਵਾਲਾ ਸੂਰਮਾ "ਕਸੁਧਤਾ ਜੋ ਕੁਚੀਲਤਾ" ਦਾ ਗਰਜ ਕੇ ਨਾਰ੍ਹਾ ਮਾਰਦਾ ਹੈ । ਬਿਨਾਂ ਇਕ ਸੁਚ ਤੋਂ ਸੁਣ ਰਾਜਨ ਹੋਰ ਕੌਣ ਉਸ ਨੂੰ ਹਟਕਦਾ ਹੈ ? ॥੧੯੮॥

੧੩. ਛਪੈ ਛੰਦ ॥ ਸਸਤ੍ਰ ਤੇ ਅਸਤ੍ਰ ਦੋਹਾਂ ਦੇ ਚਲਾਉਣ ਵਿਚ ਪੂਰਨ ਜਾਣਕਾਰੀ ਤੇ ਪ੍ਰਬੀਨਤਾ ਹੈ ਅਤੇ ਬੇਦ ਸ਼ਾਸ਼ਤ੍ਰ ਦੇ ਪੜ੍ਹਨ ਵਿਚ ਨਿਪੁੰਨਤਾ ਹੈ । ਪਰ ਨੈਣ ਤੇ ਬਸਤ੍ਰ ਲਾਲ ਜੋ ਪ੍ਰੇਸ਼ਾਨ ਕਰਨ ਵਾਲੇ ਹਨ ਭਾਵੇਂ ਧੀਰਜਵਾਨ ਹੈ ਕਿਉਂਕਿ ਕੁਝ ਸਮਾਂ ਬਖਸ਼ ਦਿੰਦਾ ਹੈ ਪਰ ਤੀਰ ਅੰਦਾਜ ਵੀ ਪੂਰਨ ਹੈ ।

੧੪. ਪਰ ਕੱਟਿਆ ਨਹੀਂ ਜਾਂਦਾ ਕਿਉਂਕਿ ਇਸਤੇ ਬੜੇ ਬੜੇ ਹਨ ਅਤੇ ਹੰਕਾਰੀ ਹੈ ਕਿਉਂਕਿ ਇਸਦੀ ਝਾਲ ਝੱਲੀ ਨਹੀਂ ਜਾਂਦੀ ਬੜਾ ਸੁੰਦਰ ਸਰੂਪ ਹੈ ਅਭਿਮਾਨੀਤ ਰੂਪ ਨੇਤ੍ਰ ਤੋਂ ਬਾਹਰ ਹੈ ਕਿਸੇ ਦੇ ਕਹੇ ਕਰਕੇ ਪਿੱਛਾ ਨਹੀਂ ਛੱਡਦਾ ਜੁੱਧ ਕਰਨ ਵਿਚ ਅਲੌਕਕ ਹੀ ਹੈ ਜਿੱਤ ਪ੍ਰਾਪਤ ਕਰਨ ਵਾਲਾ ਹੈ ।

੧੫. ਇਹੋ ਜਿਹਾ ਸੂਰਮਾ ਭੁਖ ਤੇ ਤ੍ਰੇਹ ਤ੍ਰਿਸ਼ਨਾ ਬਲਵਾਨ ਜਿਸ ਦਿਨ ਆ ਕੇ ਜੁੱਧ ਮਚਾ ਦੇਵੇ । ਐ ਰਾਜਾ ਪਾਰਸ ਨਾਥ ਸਬਰ ਸੰਤੋਖ ਨਾਮ ਦੀ ਟੇਕ ਬਿਨਾਂ ਹੋਰ ਕਿਹੜਾ ਹੈ ਜੋ ਜੀਵਨ ਬਚਾ ਸਕੇ ? ॥੧੯੯॥

੧੬. ਛਪੈ ਛੰਦ ॥ ਹਵਾ ਰਥ ਚਲਦਾ ਹੈ ਜਿਸ ਦੀ ਛਬਿ ਸਾਵਣ ਦੀ ਬਿਜਲੀ ਜਿਹੀ ਹੈ ਜੋ ਅਚਾਨਕ ਪੈ ਜਾਂਦੀ ਹੈ ਜਿਸ ਪਾਸੇ ਇਸ ਦੀ ਨਿਗ੍ਹਾ ਪੈ ਜਾਵੇ ਉਹ ਇਸਤਰੀ ਰੂਪ ਆਤਮਾ ਧੜਾਕ ਦੇ ਕੇ ਧਰਤੀ ਤੇ ਗਿਰ ਪੈਂਦੀ ਹੈ ।

੧੭. ਭਾਵੇਂ ਇਹ ਕਾਮ ਦੇ ਮੋਹ ਤੋਂ ਤਾਂ ਬਿਨਾਂ ਹੈ ਪਰ ਮਨੁਖ ਜਿਸ ਜਿਸ ਨਾਲ ਇਸ ਦੀ ਟੱਕਰ ਹੁੰਦੀ ਹੈ ਉਹ ਇਸ ਦੀ ਛਬਿ ਨੂੰ ਵੇਖਕੇ ਮਨ ਤੇ ਹਿਰਦੇ ਵਿਚ ਹੈਰਾਨੀ ਮਹਿਸੂਸ ਹੋ ਜਾਂਦੀ ਹੈ, ਮਨ ਦੀ ਖੁਸ਼ੀ ਇਸ ਨੂੰ ਵੇਖਕੇ ਦੁਖੀ ਹੋ ਕੇ ਖੁਸ਼ੀ ਭੱਜ ਜਾਦੀ ਹੈ ।

੧੮. ਇਉਂ ਕਪਟ ਦੇਵ ਇਕ ਅਜਿੱਤ ਰਾਜਾ ਹੈ ।

---

ਇਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ ॥ ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ ॥
ਹਥੀ ਸਿਰ ਖੋਹਾਇ ਨ ਭਦੁ ਕਰਾਇਆ ॥ ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ ॥
ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ ॥ ਮਨਿ ਜੂਠੈ ਵੇਜਾਤਿ ਜੂਠਾ ਖਾਇਆ ॥
ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ ॥ਅੰਗ੧੨੮੫॥ਮ:੩॥

ਹ. ਭੁਖ, ਤ੍ਰੇਹ ਤੇ ਤ੍ਰਿਸ਼ਨਾ—ੳ. ਭੁਖ ਪਿਆਸਾ ਜਗੁ ਭਇਆ ਤ੍ਰਿਪਤਿ ਨਹੀ ਬਿਨੁ ਸਤਿਗੁਰ ਪਾਏ ॥ਅੰਗ੧੩੪੫॥ਮ:੧॥
1. ਤ੍ਰਿਸਨਾ ਅੰਦਰਿ ਅਗਨਿ ਹੈ ਨਹਿ ਤ੍ਰਿਪਤੈ ਭੁਖਾ ਤਿਹਾਇਆ ॥ਅੰਗ੧੩੮-੩੯॥ਮ:੨॥
ੲ-ਅੰਦਰਿ ਤ੍ਰਿਸ਼ਨਾ ਬਹੁਤੁ ਛਾਦਨ ਭੋਜਨ ਕੀ ਆਸਾ ॥ ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ ॥੧੪੦॥ਮ:੪॥
2. ਉ ਅੰਦਰਿ ਕਪਟੁ ਸਭ ਕਪਟੋ ਕਰਿ ਜਾਣੈ ਕਪਟੇ ਖਪਹਿ ਖਪਾਹੀ ॥
ਸਤਿਗੁਰ ਕਾ ਭਾਣਾ ਚਿਤਿ ਨ ਆਵੈ ਆਪਣੈ ਸੁਆਇ ਫਿਰਾਹੀ ਅੰਗ੬੫੨॥ਮ:੪॥
ਕ. ਅੰਦਰਿ ਕਪਟੁ ਸਦਾ ਦੁਖੁ ਹੈ ਮਨਮੁਖ ਧਿਆਨੁ ਨ ਲਾਗੈ ॥ ਦੁਖ ਵਿਚਿ ਕਾਰ ਕਮਾਣਵੀ ਦੁਖੁ ਵਰਤੈ ਦੁਖ ਆਗੈ ॥ਅੰਗ੮੫੧॥ਮ:੩॥

---

ਹੈ ਪਰ ਜਦੋਂ ਗੁਰੁ ਗਿਆਨ ਨੂੰ ਗ੍ਰਹਿਣ ਕਰ ਲਏ ਤਾਂ ਫੇਰ ਗੁਰ ਕਰਤਾਰ ਦੇ ਗੁਣ ਪਾ ਕੇ ਓਸੇ ਦਾ ਰੂਪ ਹੋ ਜਾਂਦਾ ਹੈ ਜਦੋਂ ਗੁਰੂ ਦੇ ਗਿਆਨ ਸਦਕਾ ਵੈਰੀ ਮਾਰ ਕੇ ਜਿੱਤ ਲਏ ਤਾਂ ਫੇਰ :-
ਪੰਚ ਮਾਰਿ ਸੁਖੁ ਪਾਇਆ ਐਸਾ ਬ੍ਰਹਮੁ ਵੀਚਾਰੁ ॥੨॥ਪੰ:੧ ੩੦॥ਮ:੧॥
ਉਪਰੋਕਤ ਲੇਖ ਵਿਚ ਵਿਚਾਰ ਹੋਈ ਕਿ ਇਸ ਮਨ ਵਿਚ ਸਭ ਹੀ ਸ਼ਕਤੀਆਂ ਹਨ ਜੋ ਮਨ ਬਹੁਤ ਹੀ ਕੰਮ ਦੀ ਚੀਜ ਹੈ ਜੇ ਇਹ ਵੱਸ ਵਿਚ ਹੋ ਜਾਵੇ ਤਾਂ ਅਲਦੀਨ ਦੇ ਲੇਖ ਦੇ ਦਿਉ ਵਾਂਗ ਬੜੇ ਮਹਿਲ ਸਵਾਰ ਸਕਦਾ ਹੈ । ਅਤੇ ਪਰਮ ਸੁਖ ਜੋ ਅੰਦਰ ਹੀ ਹੈ ਉਹ ਅੰਦਰ ਤੋਂ ਮਿਲ ਜਾਂਦਾ ਹੈ ਪਰ ਜਦੋ ਇਹ ਮਨ ਮਾਇਆ ਰੂਪੀ ਜਾਦੂਗਰ ਦੇ ਹੱਥ ਲੱਗ ਜਾਂਦਾ ਹੈ ਤਾਂ ਸੁਖ ਦੇ ਮਹਿਲ ਸਾਰੇ ਹੱਥੋਂ ਗੁਆ ਦਿੰਦਾ ਹੈ ਅਤੇ ਬਿਖਿਆ ਮਾਇਆ ਤੇ ਦੁਨਿਆਵੀ ਸੁੱਖਾਂ ਵਿਚ ਤੜਫਦਾ ਹੀ ਰਹਿ ਜਾਦਾ ਹੈ ਜੋ ਅਸੀਂ ਮਿਲਕੇ ਮਨ ਦੀਆਂ ਉਡਾਰੀਆਂ ਵੇਖੀਆਂ ਸਨ ਕਿ ਇਹ ਕਿਸ ਤਰ੍ਹਾਂ ਟਿਕਾਉ ਵਿਚ ਆ ਕੇ ਕਿੰਨੇ ਬੜੇ ਤੋਂ ਬੜੇ ਕੰਮ ਕਰਨ ਦੀ ਸਮਰੱਥਾ ਰਖਦਾ ਹੈ । ਕਾਰ ਕਿਤਨੀ ਸਵਾਦਲੀ ਹੋਵੇ ਪਰ ਫੇਰ ਅਸੀਂ ਇਸਦਾ ਸਾਰਾ ਅਨੰਦ ਮਾਣ ਸਕਦੇ ਹਾਂ ਜੇ ਸਾਨੂੰ ਮਕੈਨਵੀ ਵੀ ਆਉਂਦੀ ਹੋਵੇ ਭਾਵ ਇਸਦੇ ਹਰ ਪੁਰਦੇ ਦੀ ਵਾਕਫੀਅਤ ਤੇ ਜਾਣਕਾਰੀ ਹੋਵੇ । ਇਸ ਤਰ੍ਹਾਂ ਸਮਝੋ ਸਾਡਾ ਮਨ ਰੂਪੀ ਘੋੜਾਂ ਹੈ
ਦੇਹ ਪਾਵਉ ਜੀਨੁ ਬੁਝਿ ਚੰਗਾ ਰਾਮ ॥ ਚੜਿ ਲੰਘਾ ਜੀ ਬਿਖਮੁ ਭੁਇਅੰਗਾ ਰਾਮ ॥
ਕੜਿਆਲੁ ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ ॥ ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ ॥ਪੰ:੫੭੫॥ ਮ: ੪ ॥
ਆਉ ਹੁਣ ਘੋੜੇ ਦੇ ਸੁਭਾਉ ਅਤੇ ਸਰੀਰ ਦੇ ਅੰਗਾਂ ਬਾਰੇ ਸਮਝੀਏ ਤਾਂ ਕਿ ਇਸ ਘੋੜੇ ਨੂੰ ਤੰਦਰੁਸਤ ਵੀ ਰਖਿਆਂ ਜਾਵੇ ਅਤੇ ਨਿਧੜਕ ਹੋ ਕੇ ਸਵਾਰੀ ਵੀ ਕਰ ਸਕੀਏ :-

ਦੇਵ ਅਨਜੇਵ ਨ੍ਰਿਪੁ, [1]ਜਦਿਨ ਝਟਕ ਦੈ ਧਾਇ ਹੈ ॥ ਬਿਨ ਏਕ ਸਾਂਤਿ, ਸੁਨਹੋ ਨ੍ਰਿਪਤ; ਸੁ ਅਉਰ ਕਵਨ ਸਮੁਹਾਇ ਹੈ ॥੧੯੦॥ ਛਪੈ ਛੰਦ ॥ [2]ਚਖਨ ਚਾਰ ਚੰਚਲ ਪ੍ਰਭਾਵ; ਖੰਜਨ ਲਖਿ ਲਾਜਤ ॥ ਗਾਵਤ ਰਾਗ ਬਸੰਤ ਬੇਣ ਬੀਨਾ ਧੁਨ ਬਾਜਤ॥ [3]ਧਧਕਤ ਧ੍ਰਿਕਟ ਮ੍ਰਿਦੰਗ ਝਾਂਝ ਝਾਲਰ ਸੁਭ ਸੋਹਤ ॥ ਖਗ ਮ੍ਰਿਗ ਜੱਛ ਭੁਜੰਗ ਅਸੁਰ ਸੁਰ ਨਰ ਮਨ ਮੋਹਤ ॥ [4]ਅਸ ਲੋਭ[ੳ] ਨਾਮ ਜੋਧਾ ਬਡੋ ਜਦਿਨ ਜੁੱਧ ਕਹ ਜੁੱਟਿ ਹੈ ॥ ਜਸ ਪਵਨ ਬੇਗ ਤੇ ਮੇਘ ਗਣ; ਸੁ ਅਸ ਤਵ ਸਬ ਦਲ ਫੁੱਟਿ ਹੈ ॥੧੯੧॥ ਛਪੈ ਛੰਦ ॥ [5]ਧੁਜ ਪ੍ਰਮਾਣ ਬੀਜੁਰੀ; ਭੁਜਾ ਭਾਰੀ ਜਿਹ ਰਾਜਤ ॥ ਅਤਿ ਚੰਚਲ ਰਥ ਚਲਤ ਨਿਰਖ ਸੁਰ ਨਰ ਮੁਨ ਭਾਜਤ ॥ [6]ਅਧਿਕ ਰੂਪ ਅਮਿਤੋਜ ਅਮਿਟ ਜੋਧਾ ਰਣ ਦੁਹਕਰ ॥ ਅਤਿ ਪ੍ਰਤਾਪ ਬਲਵੰਤ ਲਗਤ ਸਤ੍ਰੁਨ ਕਹੱ ਰਿਪ ਹਰ ॥ [7]ਅਸ ਮੋਹ[ਅ] ਨਾਮ ਜੋਧਾ ਜਸੀ ਜਦਿਨ ਜੁੱਧ ਕਹੱ ਜੁੱਟਿ ਹੈ ॥ ਬਿਨ ਇਕ ਬਿਚਾਰ ਅਬਿਚਾਰ ਨ੍ਰਿਪ, ਅਉਰ ਸਕਲ ਦਲ ਫੁੱਟਿ ਹੈ ॥੧੯੨॥ [8]ਛਪੈ ਛੰਦ ॥ ਪਵਨ ਬੇਗ ਰਥ ਚਲਤ; ਗਵਨ ਲਖ ਮੋਹਿਤ ਨਾਗਰ ॥ ਅਤਿ ਪ੍ਰਤਾਪ ਅਮਿਤੋਜ ਅਜੈ ਪ੍ਰਤਮਾਨ ਪ੍ਰਭਾਧਰ ॥ [9]ਅਤਿ ਬਲਿਸਟ ਅੱਧਿਸਟ ਸਕਲ ਸੈਨਾ ਕਹੁ ਜਾਨਹੁ॥ ਕ੍ਰੋਧ[ੲ] ਨਾਮ ਬਢਿਯਾਛ ਬਡੋ ਜੋਧਾ ਜੀਅ ਮਾਨਹੁ ॥ [10]ਧਰਿ ਅੰਗ ਕਵਚ ਧਰ ਪਨਚ ਕਰ; ਜਦਿਨ ਤੁਰੰਗ ਮਟਕ ਹੈ॥ ਬਿਨੁ ਏਕ ਸਾਂਤਿ, ਸੁਨ ਸੱਤਿ ਨ੍ਰਿਪ; ਸੁ ਅਉਰ ਨ ਕੋਊ ਹਟਕਿ ਹੈ ॥੧੯੩॥ ਛਪੈ ਛੰਦ ॥ [11]ਗਲਿਤ ਦੁਰਦ ਮਦਿ ਚੜਯੋ; ਕਾਢ ਕਰਵਾਰ ਭਯੰਕਰ ॥ ਸਯਾਮ ਬਰਣ ਆਭਰਣ ਖਚਿਤ ਸਬ ਨੀਲ ਮਣਿਣ ਬਰ ॥ [12]ਸ੍ਵਰਨ ਕਿੰਕਣੀ ਜਾਲ ਬਧੇ, ਬਾਨੈਤ ਗਜੋਤਮ ॥ ਅਤਿ ਪ੍ਰਭਾਵ ਜੁਤਿ ਬੀਰ; ਸਿਧ ਸਾਵੰਤ ਨਰੋਤਮ॥ [13]ਇਹ ਛਬਿ ਹੰਕਾਰ[ਸ] ਨਾਮਾ ਸੁਭਟ; ਅਤਿ ਬਲਿਸਟ ਤਿਹ ਮਾਨੀਐ ॥ ਜਿਹ ਜਗਤ ਜੀਵ ਜੀਤੇ ਸਬੈ ਆਪ ਅਜੀਤ ਤਿਹ ਜਾਨੀਐ ॥੧੯੪॥ ਛਪੈ ਛੰਦ॥ [14]ਸੇਤ ਹਸਤ ਆਰੂੜ; ਢੁਰਤ ਚਹੂ ਓਰ ਚਵਰ ਬਰ ॥ ਸ੍ਵਰਣ ਕਿੰਕਣੀ ਬਧੇ; ਨਿਰਖ ਮੋਹਤ ਨਾਰੀ ਨਰ ॥ ਸੁਭ੍ਰ ਸੈਹਥੀ ਪਾਣ ਪ੍ਰਭਾ ਕਰ ਮੈ ਅਸ ਧਾਵਤ॥ ਨਿਰਖ ਦਿਪਤਿ ਦਾਮਨੀ ਪ੍ਰਭਾ; ਹੀਯਰੇ ਪਛੁਤਾਵਤ॥[16] ਅਸ ਦ੍ਰੋਹ[ਹ] ਨਾਮ ਜੋਧਾ ਬਡੋ; ਅਤਿ ਪ੍ਰਭਾਵ ਤਿਹ ਜਾਨੀਐ॥ ਜਲ ਥਲ ਬਿਦੇਸ ਦੇਸਨ ਨ੍ਰਿਪਤਿ; ਆਨ ਜਵਨ ਕੀ ਮਾਨੀਐ ॥੧੯੫॥ [17]ਛਪੈ ਛੰਦ॥ ਤਬਲ ਬਾਜ ਘੁੰਘਰਾਰ ਸੀਸ ਕਲਗੀ ਜਿਹ ਸੋਹਤ ॥ ਦ੍ਵੈ ਕ੍ਰਿਪਾਨ ਗਜਗਾਹ; ਨਿਰਖ

ੳ. ਲੋਭ— ਲੋਭ ਲਹਰਿ ਸੁਆਨ (ਕੁੱਤੇ) ਕੀ ਸੰਗਤਿ ਬਿਖ ਮਾਇਆ ਕਰੰਗਿ ਲਗਾਵੈਗੋ ॥੭॥
ਭਾਵ ਲੋਭ ਦੀ ਲਹਿਰ ਮਨ ਤੇ ਜਦੋਂ ਸਵਾਰ ਹੁੰਦੀ ਹੈ - ਉਸ ਵੇਲੇ ਜਾਣੋ ਮਨ ਕੁੱਤੇ ਦੀ ਸੰਗਤ ਵਿਚ ਹੋ ਕੇ ਜਿਵੇਂ ਕੁੱਤਾ ਕਰੰਗ ਨੂੰ ਚੱਬਦਾ ਹੈ ਤਿਵੇਂ ਲੋਭੀ ਹੋਇਆ ਮਨ ਮਾਇਆ ਦੇ ਕਰੰਗ ਨਾਲ ਜੁਟ ਜਾਂਦਾ ਹੈ:-
(ਸੁਆਨ ਲੋਭੁ ਨਗਰ ਮਹਿ ਸਬਲਾ) ਅੰਗ ੧੩੧੧॥ਮ:੪॥
ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ ॥
ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥
ਨਚ ਮਿਤ੍ੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ ॥
ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ ॥
ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯਾਪ੍ਤਿ ਨਾਨਕ ਹਰਿ ਨਰਹਰਹ ॥੪੯॥ਅੰਗ ੧੩੫੮॥ਮ:੫॥
ਭਾਵ ਜਿਹੜਾ ਪ੍ਰਾਨੀ ਲੋਭ ਨਾਲ ਲੰਪਟ ਹੁੰਦਾ ਹੈ ਇਸ ਸ੍ਰੋਮਣੀ ਲੋਭ ਨੂੰ ਪਾ ਕੇ ਅਨੇਕ ਲਹਿਰਾਂ ਦੀਆਂ ਖੁਸ਼ੀਆਂ ਮਾਣਦਾ ਹੈ ਬੜੀ ਤਰ੍ਹਾਂ ਪ੍ਰਸੰਨ ਹੁੰਦਾ ਹੈ ਅਤੇ ਲੋਭ ਨੂੰ ਪੂਰੀ ਤਰ੍ਹਾਂ ਪ੍ਰਾਪਤ ਕਰਨ ਲਈ ਦੌੜਿਆ ਫਿਰਦਾ ਹੈ । ਨਾ ਉਸ ਨੇ ਕਿਸੇ ਮਿਤਰ ਦੀ ਨਾਹੀ ਕਿਸੇ ਆਪਣੇ ਇਸਟ ਗੁਰ ਪੀਰ ਦੀ ਨਾਂ ਹੀ ਕਿਸੇ ਭਾਈ ਦੀ ਨਾਂਹੀ ਮਾਤਾ ਪਿਤਾ ਦੀ ਉਸ ਵੇਲੇ ਉਸਨੂੰ ਸ਼ਰਮ ਹੁੰਦੀ ਹੈ ਅਤੇ ਨਾ ਕਰਨ ਵਾਲੇ ਕੰਮ ਕਰ ਜਾਂਦਾ ਹੈ ਅਤੇ ਨਾ ਖਾਣ ਵਾਲੀਆਂ ਵਸਤੂਆਂ ਖਾ ਜਾਂਦਾ ਹੈ । ਨਾ ਸਾਜਣ ਵਾਲੇ ਸਾਜ ਚਿਤਵ ਲੈਂਦਾ ਹੈ । ਜਿਸ ਨਾਲ ਬਿਆਨ ਤੇ ਧਰਮ ਦੇ ਸਾਰੇ ਅੰਗ ਫੁਟ ਕੇ ਜਖਮੀ ਹੋ ਜਾਂਦੇ ਨੇ। ਪਰ ਲੋਭੀ ਨੂੰ ਕਦੇ ਪ੍ਰਵਾਹ ਨਹੀਂ ਹੁੰਦੀ ਕਿਸੇ ਦੀ ।

ਅ. ਮੋਹ ਕੁਟੰਬ ਜਿਉ ਪ੍ਰੀਤਿ ਨਾ ਹੋਇ ॥ਅੰਗ ੨੩੨॥ਮ:੩॥ ਕਿਉਂਕਿ:- ਮੋਹੁ ਕੁਟੰਬੁ ਸਭੁ ਕੂੜੁ ਹੈ ਕੂੜਿ ਰਹਿਆ ਲਪਟਾਇ ਅਨ ਦਿਨੁ ਚਿੰਤਾ ਚਿਤਵੈ ਚਿੰਤਾ ਬਧਾ ਜਾਇ ॥ ਜੰਮਣੁ ਮਰਣੁ ਨ ਚੁਕਈ ਹਉਮੈ ਕਰਮ ਕਮਾਇ ॥

੧. ਜਿਸ ਦਿਨ ਝਟਕਾ ਦੇ ਕੇ ਪੇਸ਼ ਆਉਂਦਾ ਹੈ । ਬਿਨਾਂ ਇਕ ਸ਼ਾਂਤੀ ਦੇ ਨਾਲ ਜੁੜੇ ਬਿਨਾਂ ਸੁਣਹੋ ਰਾਜਨ ਹੋਰ ਕਿਹੜਾ ਹੈ ਜੋ ਉਸਦੇ ਸਾਹਮਣੇ ਆਉਂਦਾ ਹੈ ? ਭਾਵ ਉਸ ਵੇਲੇ ਸਬਰ ਹੀ ਕਰਨਾ ਪੈਂਦਾ ਹੈ ॥੧੯੦॥

੨. ਛਪੈ ਛੰਦ ॥ ਜਿਸ ਦੀ ਬੜੀਆਂ ਸੁੰਦਰ ਚਾਰ ਅੱਖਾਂ ਹਨ ਅਤ ਬੜਾ ਚੰਚਲ ਚਲਾਕ ਹੈ ਜਿਸਦਾ ਪ੍ਰਭਾਉ ਵੇਖ ਕੇ ਮਮੋਲੇ ਵੀ ਸ਼ਰਮਸਾਰ ਹੋ ਜਾਂਦੇ ਨੇ । ਮਨ ਇਉਂ ਖਿੜ ਜਾਂਦਾ ਹੈ ਜਿਸ ਤਰ੍ਹਾਂ ਬਸੰਤ ਰਾਗ ਹੋ ਰਿਹਾ ਹੋਵੇ ਬੇਣ ਜਾ ਬੀਨਾਂ ਵਜ ਰਹੀ ਹੋਵੇ।

੩. ਧਕ-ਧਕ ਵੱਜਣ ਵਾਲਾ ਤਬਲਾ ਵਜ ਰਿਹਾ ਹੋਵੇ ਧਿਰ-ਧਿਰ ਕਰਕੇ ਜਾਂ ਨਗਾਰਾ ਤੇ ਝਾਂਜ ਚਿਮਟਾ ਛੈਣੇ ਬੜੇ ਸੋਹਣੇ ਵੱਜਦੇ ਹੋਣ । ਜਿਨ੍ਹਾਂ ਖੁਸ਼ੀ ਦੇ ਸਾਜਾਂ ਨੂੰ ਸੁਣਕੇ ਜੱਛ ਸਰਪ, ਦੈਂਤ, ਦੇਵਤੇ ਨਰਾਂ ਦਾ ਮਨ ਮੋਹਤ ਹੁੰਦਾ ਹੈ ।

੪. ਇਹੋ ਜਿਹਾ ਲੋਭ ਨਾਮ ਦਾ ਸੂਰਮਾ ਜੋ ਬਹੁਤ ਵੱਡਾ ਹੈ, ਜਿਸ ਦਿਨ ਜੁੱਧ ਕਰਨ ਜੁੱਟ ਜਾਂਦਾ ਹੈ । ਉਸ ਵੇਲੇ ਜਿਸ ਤਰ੍ਹਾਂ ਹਵਾ ਦੇ ਚੱਲਣ ਨਾਲ ਬੱਦਲਾਂ ਦੇ ਗਣ (ਘਟਾਵਾਂ) ਫੁੱਟ ਜਾਂਦੀਆਂ ਹਨ, ਇਸ ਤਰ੍ਹਾ ਗਿਆਨ ਦੇ ਧਰਮ ਅੰਗ ਸਾਰੇ ਫੁਟ ਕੇ ਚੂਰ ਹੋ ਜਾਂਦੇ ਨੇ ਲੋਭ ਦੇ ਅੱਗੇ ॥੧੯੧॥

੫. ਛਪੈ ਛੰਦ ॥ ਜਿਸਦਾ ਝੰਡਾ ਬਿਜਲੀ ਦੇ ਜਿਹਾ ਹੈ ਤੇ ਬਾਹਾਂ ਭਾਰੀ ਬਿਰਾਜਦੀਆਂ ਹਨ । ਰਥ ਬਹੁਤ ਹੀ ਤੇਜ ਚਲਦਾ ਹੈ ਜਿਸ ਨੂੰ ਵੇਖ ਕੇ ਦੇਵ ਤੇ ਮਨੁੱਖ ਰਿਸ਼ੀ ਮੁਨੀ ਵੀ ਭੱਜ ਜਾਂਦੇ ਹਨ ।

੬. ਜਿਸ ਦਾ ਰੂਪ ਬਹੁਤ ਹੈ ਅਤੇ ਤੇਜ ਮਿਣਤੀ ਤੋਂ ਬਾਹਰ ਹੈ ਜੋ ਬੜਾ ਹੀ ਨਾ ਮਿਟਣ ਵਾਲਾ ਜੋਧਾ ਹੈ ਰਣ ਵਿਚ ਦੋ ਹੱਥ ਕਰਨ ਵਾਲਾ ਸੂਰਮਾ ਹੈ । ਜਿਸ ਦੇ ਪ੍ਰਤਾਪ ਦਾ ਬਲ ਬੇਅੰਤ ਦੁਸ਼ਮਨਾਂ ਦਾ ਵੈਰੀ ਹੈ ਜਿਹੜੇ 'ਮੋਹ' ਦੇ ਤਿਆਗੀ ਹਨ ਉਹ ਵੀ ਉਸ ਤੋਂ ਬਚ ਨਹੀਂ ਰਹੇ । ਇਹੋ ਜਿਹਾ 'ਮੋਹ' ਨਾਮ ਦਾ ਸੂਰਮਾ ਹੈ ਜਿਸ ਦਿਨ ਉਹ ਜੁੱਧ ਕਰਨ ਲਗਦਾ ਹੈ ਉਹ ਆਪਣੇ ਵੈਰੀਆਂ ਦਾ ਵੀ ਵੈਰ ਹੋ ਜਾਂਦਾ ਹੈ ।

੭. ਇਸ ਤਰ੍ਹਾਂ ਦਾ ਮੋਹ ਨਾਮ ਸੂਰਮਾ ਜਿਸ ਦਿਨ ਜੁੱਧ ਕਰਨ ਆਉਂਦਾ ਹੈ । ਇਕ ਵਿਚਾਰ ਦੇ ਕਰੇ ਬਿਨਾਂ ਤੇ ਅਬਚਾਰ ਦੇ ਛੱਡੇ ਬਿਨਾਂ ਐ ਰਾਜਨ ਹੋਰ ਸਾਰਾ ਤੇਰਾ ਖਿਆਲਾਂ ਦਾ ਦਾ ਦਲ ਫੁਟ ਜਾਏਗਾ ॥੧੯੨॥

੮. ਛਪੈ ਛੰਦ ॥ ਹਵਾ ਵਾਂਗ ਤੇਜੀ ਨਾਲ ਜਿਸ ਦਾ ਰਥ ਚਲਦਾ ਹੈ ਜਿਸ ਦੀ ਆਮਦ ਨੂੰ ਵੇਖ ਕੇ ਇਸਤਰੀ ਰੂਪ ਰੂਹਾਂ ਮੋਹਤ ਹੋ ਜਾਂਦੀਆਂ ਹਨ । ਉਸ ਦਾ ਅਤ ਹੀ ਪ੍ਰਤਾਪ ਮਿਤ ਤੋਂ ਬਾਹਰਾ ਓਜ ਤੇ ਨਾ ਜਿੱਤੇ ਜਾਣ ਵਾਲਾ ਪ੍ਰਤਮਾਨ (ਪ੍ਰਤਿ ਬਿੰਬ) ਪ੍ਰਤਿ ਛਾਇਆ ਭਾਵ ਆਪਣ ਜਿਹਾ ਆਪ ਹੀ ਹੈ- ਜਿਵੇਂ ਜਲ ਤੇ ਸ਼ੀਸ਼ੇ ਵਿਚ ਆਪਣੀ ਛਾਇਆ ਆਪ ਹੀ ਹੁੰਦੀ ਹੈ ਪ੍ਰਭਾ ਧਰ ਸ਼ਕਤੀ ਸ਼ਾਲੀ ।

੯. ਬਹੁਤ ਹੀ ਬਲਵਾਨ ਉਸ ਦੀ ਸਾਰੀ ਸੈਨਾ ਨੂੰ ਜਾਣ ਲਵੋ। ਅਧਿਸਟ ਸੈਨਾ ਦਾ ਮੁਖ ਕਮਾਂਡਰ । "ਕ੍ਰੋਧ" ਨਾਮ ਦਾ ਵੱਡੀਆਂ ਮੋਟੀਆਂ ਅੱਖਾਂ ਵਾਲਾ ਵਿਸ਼ਾਲ ਬਹੁਤ ਵੱਡਾ ਜੋਧਾ ਉਸ ਨੂੰ ਜੀਅ ਵਿਚ ਮੰਨ ਲਵੋ ।

੧੦. ਸਰੀਰ ਤੇ ਸੰਜੋਅ ਪਹਿਨ ਕੇ ਹੱਥ ਵਿਚ ਧਨੁਖ ਪਕੜ ਕੇ ਜਿਸ ਦਿਨ ਘੋੜਾ ਦੁੜਾਇ (ਕਦਾਇਗਾ) ॥ ਬਿਨਾਂ ਇਕ ਸ਼ਾਂਤੀ ਅਰ ਸੱਚ ਤੋਂ ਬਿਨਾਂ ਸੁਣ ਰਾਜਨ ਹੋਰ ਕੋਈ ਨਹੀਂ ਜੋ ਉਸ ਨੂੰ ਪਿਛੇ ਹਟਾ ਸਕੇ ॥੧੯੩॥

੧੧. ਛਪੈ ਛੰਦ ॥ ਗਲਤ ਨਸ਼ੀਲਾ ਦੋ ਦੰਦਾਂ ਵਾਲਾ ਹਾਥੀ ਜਿਸ ਨੂੰ ਨਸ਼ਾ ਚੜ੍ਹਿਆ ਹੋਇਆ ਪਾਗਲ ਹੋਵੇ ਅਤੇ ਭਿਆਨਕ ਤਲਵਾਰ ਉਸ ਨੇ ਬਾਹਰ ਕੱਢੀ ਹੋਵੇ । ਇਹੋ ਜਿਹੀ ਭਿਆਨਕ ਸ਼ਕਲ ਕਾਲੇ ਰੰਗ ਦਾ ਗਹਿਣਿਆਂ ਨਾਲ ਖਚਤ ਹੋਇਆ ਨਗ ਤੇ ਮਣੀਆਂ ਨਾਲ ਮੜ੍ਹਿਆ ਹੋਇਆ ।

੧੨. ਸੁਨਹਿਰੀ ਤੜਾਗੀ ਤੇ ਜਾਲ ਬੰਨੇ ਹੋਏ ਇਕ ਵਧੀਆ ਹਾਥੀ ਸਮਾਨ । ਬਹੁਤ ਹੀ ਅਤ ਦੇ ਪ੍ਰਭਾਵ ਸੰਜੁਗਤ ਬੀਰ ਬਹਾਦੁਰ ਜੋਧਾ ਕਾਮਯਾਬ ਨਰਾਂ ਵਿਚੋਂ ਉਤਮ ।

੧੩. ਇਸ ਛਬਿ ਵਾਲਾ ਹੈ "ਹੰਕਾਰ" ਨਾਮ ਦਾ ਸੂਰਮਾ ਜੋ ਅਤਿ ਹੀ ਬਲਵਾਨ ਹੈ ਇਸ ਗੱਲ ਨੂੰ ਮੰਨਿਆ ਜਾਂਦਾ ਹੈ। ਜਿਸ ਸਾਰੇ ਜਗਤ ਦੇ ਜੀਵ ਜਿਤ ਲਏ ਹਨ ਪਰ ਆਪ ਨਹੀਂ ਜਿਤਿਆ ਜਾਂਦਾ ਇਸ ਗੱਲ ਨੂੰ ਮੰਨ ਲਵੋ ॥੧੯੪॥

੧੪. ਛਪੈ ਛੰਦ ॥ ਸਫੈਦ ਹਾਥੀ ਤੇ ਸਵਾਰ ਵਧੀਆ ਚੌਰ ਚਾਰੇ ਪਾਸੇ ਹੋ ਰਹੇ ਹਨ । ਸੋਨੇ ਦੀ ਤੜਾਗੀ ਬੱਧੀ ਹੋਈ ਹੈ ਜਿਸ ਨੂੰ ਵੇਖਕੇ ਇਸਤਰੀ ਤੇ ਪੁਰਸ਼ ਸਭ ਮੋਹਿਤ ਹੋ ਜਾਦੇ ਹਨ।

੧੫. ਬੜੀ ਸੋਹਣੀ ਬਰਛੀ ਹੱਥ ਵਿਚ ਤਲਵਾਰ ਲੈ ਕੇ ਦੌੜਦਾ ਹੈ । ਜਿਸ ਨੂੰ ਵੇਖ ਕੇ ਦਿਲ ਦੇ ਵਿਚ ਬਿਜਲੀ ਤੇ ਹੀਰੇ ਉਸ ਦੀ ਚਮਕ ਅੱਗੇ ਮਾਤ ਪੈ ਜਾਂਦੇ ਹਨ ।

੧੬. ਇਸ ਤਰ੍ਹਾਂ ਦਾ ਹੈ "ਦ੍ਰੋਹ" ਨਾਮ ਸੂਰਮਾ ਜਿਸ ਦਾ ਅਤਿ ਬੜਾ ਪ੍ਰਭਾਉ ਹੈ ਇਹ ਤੁਸੀਂ ਜਾਣ ਲਵੋ । ਜਲ ਤੇ ਥਲ ਦੇਸ਼ਾਂ ਤੇ ਵਿਦੇਸ਼ਾਂ ਵਿਚ ਐ ਰਾਜਨ ਜਿਸ ਦੀ ਸੋਭਾ ਆਣ ਮੰਨਦੇ ਹਨ ॥੧੯੫॥

੧੭. ਛਪੈ ਛੰਦ ॥ ਘੋੜੇ ਤੇ ਰਖ ਕੇ ਨਗਾਰਾ ਵੱਜਦਾ ਹੈ ਘੁੰਗਰੇ ਕੇਸਾਂ ਵਾਲੇ ਸਿਰ ਤੇ ਜਿਸਦੇ ਕਲਗੀ ਸੋਭਦੀ ਹੈ । ਦੋਇ ਹੱਥੀਂ ਕ੍ਰਿਪਾਨਾ ਜੋ ਬੜੇ ਬੜੇ ਹਾਥੀ ਜਿਹੇ ਪੁਰਸ਼ਾਂ ਨੂੰ ਗਾਹੁੰਦਾ ਜਾ ਰਿਹਾ ਹੈ ਉਸ ਨੂੰ ਵੇਖ ਕੇ ਇਸਤਰੀ ਪੁਰਸ਼ ਸਭ ਮੋਹਿਤ ਹੋ ਰਹੇ ਹਨ ।

---

ੳ. ਗੁਰ ਸਰਣੀ ਉਬਰੈ ਨਾਨਕ ਲਏ ਛਡਾਇ ॥੨੬॥ ਪੰ੧੪੨੪॥ਮ:੪॥

ਅ. ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ ॥ਅੰਗ ੪੪੬-੪੭॥

ੲ. ਕ੍ਰੋਧ ਨੂੰ ਸਾਰੀ ਜੀਵਨ ਦਾ ਕਲਾ ਮੂਲ ਕਿਹਾ ਹੈ ਕਿਉਂਕਿ ਜਦੋਂ ਜੀਵ ਤੇ ਕ੍ਰੋਧ ਦਾ ਅਸਰ ਹੁੰਦਾ ਹੈ ਉਹ ਕਿਸੇ ਤੇ ਰਹਿਮ ਨਹੀਂ ਕਰਦਾ ਪਾਵਨ ਬਚਨ ਹੈ ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ (ਰਹਿਮ) ਨ ਉਪਜਤੇ ॥ ਬਿਖਯੰਤ ਜੀਵ ਵਸ੍ਹੰ ਕਰੋਤਿ ਨਿਰਤ੍ਹੰ ਕਰੋਤਿ ਜਥਾ ਮਰਕਟਹ ॥ ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ ॥ਅੰਗ ੧੩੫੮॥ਮ:੫॥

ਸ. ਹੰਕਾਰ-ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥ ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਇਆ ਬਿਸ੍ਹੀਰਨਹ ॥ ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁਤ ਭੋਗਣਹ ॥ਉਹੀ ॥

ਦ੍ਰੋਹ ਧੋਖਾ ਨੇਕੀ ਦੇ ਬਦਲੇ ਬੁਰਾ ਕਰਨ ਵਾਲਾ ਭਾਵ ਜਿਸ ਨੂੰ ਕ੍ਰਿਤ ਘਣ ਵੀ ਕਿਹਾ ਜਾਂਦਾ ਹੈ ਇਹ ਬੜਾ ਹੀ ਭਿਆਨਕ ਹੈ । ਜਿਸਨੂੰ ਦੁਰਜਨ ਕਿਹਾ ਜਾਂਦਾ ਹੈ ਕਿ ਵਾਰੀ ਬਾਣੀ ਬੋਲਦੀ ਹੈ :-

ਹ. ਦੁਰਮਤਿ ਝੂਠੀ ਬੁਰੀ ਬੁਰਿਆਰਿ ॥ ਅਉਗਣਿਆਰੀ ਅਉਗਣਿਆਰਿ ॥
ਕਚੀ ਮਤਿ ਫੀਕਾ ਮੁਖਿ ਬੋਲੈ ਦੁਰਮਤਿ ਨਾਮੁ ਨ ਪਾਈ ਹੇ ॥੫॥
ਅਉਗਣਿਆਰੀ ਕੰਤ ਨ ਭਾਵੈ ॥ ਮਨ ਕੀ ਜੂਠੀ ਜੂਠੁ ਕਮਾਵੈ ॥
ਪਿਰ ਕਾ ਸਾਉ ਨ ਜਾਣੈ ਮੂਰਖਿ ਬਿਨੁ ਗੁਰ ਬੂਝ ਨ ਪਾਈ ਹੇ ॥੬॥
ਦੁਰਮਤਿ ਖੋਟੀ ਖੋਟੁ ਕਮਾਵੈ ॥ ਸੀਗਾਰੁ ਕਰੇ ਪਿਰ ਖਸਮ ਨ ਭਾਵੈ ॥ਅੰਗ ੧੦੪੭॥ਮ:੩॥

---

ਸੁਖੁ ਮਾਂਗਤ ਦੁਖੁ ਆਗੈ ਆਵੈ ॥ ਸੋ ਸੁਖੁ ਹਮਹੁ ਨ ਮਾਂਗਿਆ ਭਾਵੈ ॥੧॥ ਬਿਖਿਆ ਅਜਹੁ ਸੁਰਤਿ ਸੁਖ ਆਸਾ ॥
ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ ॥੧॥ ਰਹਾਉ ॥ ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ ॥
ਸੋ ਸੁਖੁ ਹਮਹੁ ਸਾਚੁ ਕਰਿ ਜਾਨਾ ॥੨॥ ਸਨਕਾਦਿਕ ਨਾਰਦ ਮੁਨਿ ਸੇਖਾ ॥
ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥੩॥ ਇਸੁ ਮਨ ਕਉ ਕੋਈ ਖੋਜਹੁ ਭਾਈ ॥
ਤਨ ਛੂਟੇ ਮਨੁ ਕਹਾ ਸਮਾਈ ॥੪॥ ਗੁਰ ਪਰਸਾਦੀ ਜੈਦੇਉ ਨਾਮਾਂ ॥
ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ ॥੫॥ ਇਸੁ ਮਨ ਕਉ ਨਹੀ ਆਵਨ ਜਾਨਾ ॥
ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ ॥੬॥ ਇਸੁ ਮਨ ਕਉ ਰੂਪੁ ਨ ਰੇਖਿਆ ਕਾਈ ॥

ਨਾਰੀ ਨਰ ਮੋਹਤ ॥ [੧]ਅਮਿਤ ਰੂਪ ਅਮਿਤੋਜ ਬਿਕਟ ਬਾਨੈਤ ਅਮਿਟ ਭਟ ॥ ਅਤਿ ਸੁਬਾਹ ਅਤਿ ਸੂਰ ਅਜੈ ਅਨਭਿੱਦ ਸੁ ਅਨਕਟ ॥ [੨]ਇਹ ਭਾਂਤ ਭਰਮ[ੳ] ਅਨਭਿੱਦ ਭਟ; ਜਦਿਨ ਕ੍ਰੁੱਧ ਜੀਯ ਧਾਰ ਹੈਂ ॥ ਬਿਨ ਇਕ ਬਿਚਾਰ ਅਬਿਚਾਰ ਨ੍ਰਿਪ; ਸੁ ਅਉਰ ਨ ਆਨ ਉਬਾਰਿ ਹੈਂ ॥੧੯੬॥ ਛਪੈ ਛੰਦ ॥ [੩]ਲਾਲ ਮਾਲ ਸੁਭ ਬਧੇ ਨਗਨ ਸਰ ਪੇਚਿ ਖਚਿਤ ਸਿਰ ॥ ਅਤਿ ਬਲਿਸਟ ਅਨਿਭੇਦ ਅਜੈ ਸਾਵੰਤ ਭਟਾ ਬਰ ॥ [੪]ਕਟਿ ਕ੍ਰਿਪਾਣ ਸੈਹਥੀ ਤਜਤ ਧਾਰਾ ਬਾਣਨ ਕਰ ॥ ਦੇਖਤ ਹਸਤ ਪ੍ਰਭਾਵ ਲਜਤ ਤੜਿਤਾ ਧਾਰਾਧਰ ॥ [੫]ਅਸ ਬ੍ਰਹਮ ਦੋਖ ਅਨਮੋਖ ਭਟ; ਅਕਟ ਅਜੈ ਤਿਹੱ ਜਾਨੀਐ ॥ ਅਰਿ ਦਵਨ ਅਜੈ ਆਨੰਦ ਕਰ; ਨ੍ਰਿਪ ਅਬਿਬੇਕ ਕੋ ਮਾਨੀਐ[ਅ] ॥੧੯੭॥ [੬]ਛਪੈ ਛੰਦ ॥ ਅਸਿਤ ਬਸਤ੍ਰ ਅਰੁ ਅਸਿਤ ਗਾਤ; ਅਮਿਤੋਜ ਰਣਾਚਲ ॥ ਅਤਿ ਪ੍ਰਚੰਡ ਅਤਿ ਬੀਰ; ਬੀਰ ਜੀਤੇ ਜਿਨ ਜਲ ਥਲ ॥ [੭]ਅਕਟ ਅਜੈ ਅਨਭੇਦ ਅਮਿਟ; ਅਨਰਥਿ[ੲ] ਨਾਮ ਤਿਹੱ ॥ ਅਤਿ ਪ੍ਰਮਾਥ ਅਰ ਮਥਨ; ਸਤ੍ਰ ਸੋਖਨ ਹੈ ਬ੍ਰਿੰਦ ਜਿਹੱ ॥ ਦੁਰ ਧਰਖ ਸੂਰ ਅਨਭੇਦ ਭਟ; ਅਤਿ ਪ੍ਰਤਾਪ ਤਿਹੱ ਜਾਨੀਐ ॥ ਅਨਜੈ ਅਨੰਦ ਦਾਤਾ ਅਪਨ; ਅਤਿ ਸੁਬਾਹ ਤਿਹੱ ਮਾਨੀਐ ॥੧੯੮॥ ਛਪੈ ਛੰਦ ॥ [੮]ਮੋਰ ਬਰਣ ਰਥ ਬਾਜ; ਮੋਰ ਹੀ ਬਰਣ ਪਰਮ ਜਿਹੱ॥ ਅਮਿਤ ਤੇਜ ਦੁਰਧਰਖ; ਸਤ੍ਰ ਲਖਿ ਕਰ ਕੰਪਤ ਤਿਹੱ ॥ [੯]ਅਮਿਟ ਬੀਰ ਆਜਾਨ ਬਾਹ ਅਲੋਕ ਰੂਪ ਗਨ ॥ ਮਤਸ ਕੇਤ ਲਖਿ ਜਾਹਿ ਹ੍ਰਿਦੈ ਲਾਜਤ ਹੈ ਦੁਤ ਮਨ॥ [੧੦]ਅਸ ਝੂਠ ਹੂਠ[ਸ] ਜਦਿਨ ਨ੍ਰਿਪਤਿ, ਰਣਹਿ ਤੁਰੰਗ ਉਥੱਕਿ ਹੈ ॥ ਬਿਨੁ ਇੱਕ ਸੱਤ, ਸੁਣ ਸੱਤ ਨ੍ਰਿਪ; ਸੁ ਅਉਰ ਨ ਆਨ ਹਟੱਕਿ ਹੈ ॥੧੯੯॥ [੧੧]ਛਪੈ ਛੰਦ॥ ਰਥ ਤੁਰੰਗ ਸਿਤ ਅਸਿਤ; ਅਸਿਤ ਸਿਤ ਧੁਜਾ ਬਿਰਾਜਤ ॥ ਅਸਿਤ ਸੇਤ ਤਿਹੱ ਬਸਤ੍ਰ; ਨਿਰਖ ਸੁਰ ਨਰ ਮੁਨਿ ਲਾਜਤ ॥ [੧੨]ਅਸਿਤ ਸੇਤ ਸਾਰਥੀ; ਅਸਿਤ ਸੇਤ ਛਕਿਓ ਰਥਾਂਬਰ॥ ਸੁਵਰਨ ਕਿੰਕਨੀ ਕੇਸ; ਜਨੁਕ ਦੂਸਰ ਦੇਵੇਸੁਰ ॥ [੧੩]ਇਹ ਛਬ ਪ੍ਰਭਾਵ ਮਿੱਥਿਆ[ਹ] ਸੁਭਟ ਅਤਿ ਬਲਿਸਟ ਤਿਹ ਕਹ ਕਹਯੋ ॥ ਜਿਹ ਜਗਤ ਜੀਵ ਜੀਤੇ ਸਬੈ; ਨਹਿ ਅਜੀਤ ਨਰ ਕੋ ਰਹਯੋ ॥੨੦੦॥ [੧੪]ਚਕ੍ਰ ਬਕ੍ਰ ਕਰ ਧਰੇ; ਚਾਰੁ ਬਾਗਾ ਤਨ ਧਾਰੇ ॥ ਆਨਨ ਖਾਤ ਤੰਬੋਲ; ਗੰਧ ਉੱਤਮ ਬਿਸਥਾਰੇ ॥ ਚਵਰੁ ਚਾਰ ਚਹੂ ਓਰ ਢੁਰਤ; ਸੁੰਦਰ ਛਬਿ ਪਾਵਤ ॥ ਨਿਰਖਤ ਨੈਨ ਬਸੰਤ ਪ੍ਰਭਾ ਤਾਕਹ ਸਿਰ ਨਿਆਵਤ॥ [੧੫]ਇਹ ਬਿਧਿ ਸੁਬਾਹੁ ਚਿੰਤਾ[ਕ] ਸੁਭਟ ਅਤਿ ਦੁਰਧਰਖ ਬਖਾਨੀਐ॥ ਅਨਭੰਗ ਗਾਤ

---

ੳ. ਜਿਸ ਦੇ ਨਾਲ ਅਨਰਥ, ਧੱਕਾ, ਜ਼ੋਰੀ ਬੀਤਿਆ ਹੈ ਇਹ ਸਾਰੀ ਜਾਣਕਾਰੀ ਉਸ ਕੋਲੋਂ ਸਿਖੋ ।

ਅ. ਅਬਿਬੇਕ-ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥ ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨ ਹਰਿ ਭਗਤਿ ਕਹਹੁ ਕਿਹ ਲੇਖੈ ॥ਅੰਗ ੬੫੮॥ ਸ੍ਰੀ ਰਵਿਦਾਸ ਜੀ ॥

ੲ. ਅਨਰਥ - ਕਰਿ ਅਨਰਥ ਦਰਬੁ ਸੰਚਿਆ ਸੋ ਕਾਰਜਿ ਕੇਤੁ ॥ ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ ॥
ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥੪॥ਅੰਗ ੭੦੬॥ਮ:੫॥

ਸ. ਝੂਠ ਦੇ ਬਲ ਪ੍ਰਤਾਪ ਨਾਲ ਕੌਣ ਹੈ ਜੋ ਨਹੀਂ ਮਾਰਿਆ ਗਿਆ ਬਿਨਾ ਸੱਚ ਤੋਂ ਜੇ ਫੇਰ ਭੀ ਕੰਮ ਨਾ ਬਣੇ ਤਾਂ ਰੁਠ ਕੱਟ ਕੇ ਸਿੱਧ ਕੀਤਾ ਜਾਂਦਾ ਹੈ। ਝੂਠਾ ਇਹ ਸੰਸਾਰ ਕਿਨਿ ਸਮਝਾਈਐ ॥ ਸਚਿ ਨ ਲਗੈ ਪਿਆਰੁ ਧੰਧੈ ਧਾਈਐ ॥ਅੰਗ ੧੪੭॥ਮ:੧॥

ਹ. ਮਿਥਿਆ - ਇਨਸਾਨੀ ਜੀਵਨ ਵਿਚ ਜੋ ਇਸ ਦੀ ਫਿਤਰਤ ਨਾਲ ਜੁੜੇ ਹੋਏ ਅਣ ਹੋਇ ਮਿਥਿਆ ਕਰਮ ਹਨ । ਜੋ ਜੀਵ ਸਹਜ ਸੁਭਾਇ ਕਰੀ ਜਾਂਦਾ ਹੈ ਜੋ ਅੰਤ ਦੁਖਦਾਈ ਹੁੰਦੇ ਹਨ । ਜੈਸਾ ਕਿ :-
ਮਿਥਿਆ ਤਨ ਧਨੁ ਕੁਟੰਬੁ ਸਬਾਇਆ ਮਿਥਿਆ ਹਉਮੈ ਮਮਤਾ ਮਾਇਆ ॥ ਮਿਥਿਆ ਰਾਜ ਜੋਬਨ ਧਨ ਮਾਲ ॥ ਇਹ ਪੰਜਵੀਂ ਸਾਰੀ ਅਸਟਪਦੀ ਸੁਖਮਨੀ ਸਾਹਿਬ ਦੀ ਪੜ੍ਹਕੇ ਜਾਣ ਲਵੋ ਤੇ ਇਹਨਾਂ ਮਿਥਿਆ ਦੇ ਕੰਮਾਂ ਤੋਂ ਖਬਰਦਾਰ ਹੋ ਕੇ ਰਹੋ । ਇਹ ਬਹੁਤ ਹੀ ਬਲਵਾਨ ਸੂਰਮਾ ਹੈ ਅਸੀਂ ਬੇਖਬਰ ਇਸਦੇ ਹਰ ਵੇਲੇ ਕਾਬੂ ਫਸੇ ਰਹਿੰਦੇ ਹਾਂ ।

ਕ. ਚਿੰਤਾ ਜਾਲਿ ਤਨੁ ਜਾਲਿਆ ਬੈਰਾਗੀਅੜੇ ॥ਅੰਗ ੧੧੦੪॥ ਕਬੀਰ ਜੀ = ਜਦ ਤਕ ਮਨ ਚਿੰਤਾ ਗ੍ਰਹਿਸਥ ਹੈ ਤਦ ਤਕ ਗੋਬਿੰਦ ਨਾਮ ਦਾ ਮਿਲਾਪ ਨਹੀਂ ਹੋਣਾ ਕਿਉਂਕਿ ਚਿੰਤਾ ਦਾ ਜਾਲ ਲੰਬਾ ਚੌੜਾ ਹੈ ਉਸ ਦੇ ਸੇਕ ਤੋਂ ਮਨ ਦਾ ਬਚ ਕੇ ਰਹਿਣਾ ਅਸੰਭਵ ਹੈ । ਜਿਸਦਾ ਉਪਾਇ ਇਕੋ ਇਕ ਬਾਣੀ ਨੇ ਦੱਸਿਆ ਹੈ :-
ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲਚਾਰ ॥ ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥੧॥ ਅੰਗ ੧੧੮੦॥ਮ:੫॥

੧. ਜਿਸ ਦਾ ਮਿਣਤੀ ਤੋਂ ਬਾਹਰਾ ਰੂਪ ਹੈ ਬਹੁਤ ਹੀ ਓਜ ਤੇ ਬੜਾ ਹੀ ਬਿਕਟ (ਨਾ ਕੱਟੇ ਜਾਣ ਵਾਲਾ ਹੈ ਜੋ ਕਿਸੇ ਤੋਂ ਮਿਟਾਇਆ ਨਹੀਂ ਜਾਂਦਾ ਉਹ ਸੂਰਮਾ ਹੈ । ਅਤ ਹੀ ਬਾਹੂ ਬਲ ਵਾਲਾ ਅਤ ਦਾ ਸੂਰਮਾ ਹੈ ਜੋ ਜਿਤਿਆ ਨਹੀਂ ਜਾਂਦਾ, ਭੇਦਿਆ ਨਹੀਂ ਜਾਂਦਾ ।

੨. ਇਸ ਤਰ੍ਹਾਂ ਦਾ 'ਭਰਮ' ਰੂਪੀ ਨਾ ਬਿੰਨੇ ਜਾਣ ਵਾਲਾ ਸੂਰਮਾਂ ਜਿਸ ਦਿਨ ਆਪਣੇ ਦਿਲ ਵਿਚ ਕ੍ਰੋਧ ਧਾਰਨ ਕਰ ਲੈਂਦਾ ਹੈ । ਬਿਨਾਂ ਇਕ ਵਿਚਾਰ ਸੁਭ ਵਿਚਾਰ ਤੋਂ ਐ ਰਾਜਨ ਹੋਰ ਨਹੀਂ ਕੋਈ ਆ ਕੇ ਬਚਾ ਸਕਦਾ ॥੧੯੬॥

੩. ਛਪੈ ਛੰਦ॥ ਲਾਲਾਂ ਦੀ ਮਾਲਾ ਸੁੰਦਰ ਬੰਨੀ ਹੋਈ ਸਿਰ ਦੀ ਪੱਗ ਦੇ ਉਤੇ ਪੇਚਾਂ ਦੇ ਨਾਲ ਨਗਾਂ ਵਾਲੀ ਕਸੀ ਹੋਈ ਜੋ ਅਤ ਹੀ ਬਲਵਾਨ ਨਾ ਵਿੰਨੇ ਜਾਣ ਵਾਲਾ ਅਜਿਤ ਸਿਰੋਮਣੀ ਸੂਰਮਾ ਹੈ । ਲਕ ਨਾਲ

੪. ਕ੍ਰਿਪਾਣ ਤੇ ਬਰਛੀ ਕਸੀ ਹੋਈ ਹੈ, ਤੀਰਾਂ ਦੀ ਧਾਰ ਵਾਲੇ ਵਾਰ ਛੱਡ ਰਿਹਾ ਹੈ ਹੱਥਾਂ ਨਾਲ । ਉਸ ਦੀ ਹਾਸੀ ਦਾ ਪ੍ਰਭਾਉ ਵੇਖ ਕੇ ਬਿਜਲੀ ਸ਼ਰਮਿੰਦੀ ਹੋ ਰਹੀ ਹੈ ਜੋ ਧਾਰਾ ਵਰਸਾਉਣ ਵਾਲੇ ਬੱਦਲਾ ਚੋਂ ਨਿਕਲਦੀ ਹੈ ।

੫. ਇਹੋ ਜਿਹਾ ਬ੍ਰਹਮ ਹਤਿਆ ਕਰਨ ਵਾਲਾ ਬ੍ਰਹਮ ਦੋਖੀ ਬਿਨਾਂ ਹੀ ਕਿਸੇ ਮੁੱਲ ਲਏ ਪਾਪ ਕਰਨ ਵਾਲਾ ਅਕੱਟ ਸੂਰਮਾ ਜਿਸ ਨੂੰ ਅਜਿੱਤ ਜਾਣੀਦਾ ਹੈ । ਵੈਰੀ ਨੂੰ ਦਬਾਉਣ ਵਾਲਾ ਤੇ ਅਜਿਤ ਬੁਰਾ ਕਰਕੇ ਅਨੰਦ ਮਾਨਣ ਵਾਲਾ ਐ ਰਾਜਨ ਅਬਬੇਕ ਰੂਪੀ ਅਗਿਆਨੀ ਨੂੰ ਮੰਨ ਲੌ ॥੧੯੭॥

੬. ਛਪੈ ਛੰਦ ॥ ਮੈਲੇ ਬਸਤ੍ਰ ਮੈਲਾ ਹੀ ਸਰੀਰ ਪਰ ਜੁੱਧ ਕਰਨ ਵਿਚ ਮਿਤ ਤੋਂ ਬਾਹਰ ਹੈ ਜੋ ਨਸਦਾ ਨਹੀਂ ਜੁੱਧ ਵਿਚੋਂ। ਬੜੇ ਤੇਜ ਵਾਲਾ ਅਤਿ ਸੂਰਮਾ ਜਿਸ ਨੇ ਬੜੇ ਬੜੇ ਸੂਰਮੇ ਜਿੱਤ ਲਏ ਹਨ ਜਲਾਂ ਤੇ ਥਲਾਂ ਵਿਚ ।

੭. ਨਾ ਰੋਕੇ ਜਾਣ ਵਾਲਾ ਜੇਤੂ ਨਾ ਵਿੰਨਿਆ ਜਾਂਦਾ ਹੈ ਨਾ ਭੇਤ ਦਿੰਦਾ ਹੈ ਜਿਸ ਦਾ ਨਾਮ ਹੈ ਅਨਰਥ ਭਾਵ ਨਾ ਕਰਨ ਵਾਲਾ ਕੰਮ ਕਰਨਾ । ਅਤਿ ਹੀ ਆਪਣਾ ਕਾਜ ਸਿਧ ਕਰਨ ਲਈ ਦੂਜੇ ਨੂੰ ਖਤਮ ਕਰ ਦੇਣ ਵਾਲਾ ਹੈ ਉਸ ਦਾ ਕਰਤਵ। ਬੁਰੇ ਧਰਮ ਲਈ ਸੂਰਮਾ ਜੋ ਨਾ ਰੋਕੇ ਜਾਣ ਵਾਲਾ ਸੂਰਮਾ ਬਹੁਤ ਹੀ ਪ੍ਰਤਾਪੀ ਹੈ ਉਸ ਦਾ ਇਹ ਜਾਣ ਲਵੋ । ਜੋ ਜਿਤਿਆ ਨਹੀਂ ਜਾਂਦਾ ਆਪ ਨੂੰ ਪ੍ਰਸੰਨਤਾ ਦੇਣ ਵਾਲਾ ਅਤਿ ਬਲਵਾਨ ਬਾਹਾਂ ਵਾਲਾ ਉਸ ਨੂੰ ਮੰਨਿਆ ਜਾਂਦਾ ਹੈ ॥੧੯੮॥

੮. ਛਪੈ ਛੰਦ ॥ ਮੋਰ ਜਿਹਾ ਚਮਕੀਲਾ ਤੇ ਸੁੰਦਰ ਪਰ ਕਾਲਾ ਰੰਗ ਦਾ ਜਿਸ ਕੋਲ ਰਥ ਹੈ ਤੇ ਮੋਰ ਵਾਂਗ ਹੀ ਪੈਲਾਂ ਪਾਉਂਦਾ ਹੋਇਆ ਸੁੰਦਰ ਦਿਸਦਾ ਹੈ । ਤੇਜ ਮਿਣਤੀ ਤੋਂ ਬਾਹਰ ਹੈ ਜਿਸਨੂੰ ਵੇਖਕੇ ਉਸਦੇ ਵਿਰੋਧੀ ਕੰਬਦੇ ਹਨ ।

੯. ਪਿਛੇ ਨਾ ਹਟਣ ਵਾਲਾ ਸੂਰਮਾ ਹੈ ਜਿਸ ਦੀਆਂ ਬਾਹਾਂ ਬੜੀਆਂ ਲੰਬੀਆਂ ਹਨ ਅਤੇ ਉਹ ਅਲੌਕਕ ਹੀ ਅਸਚਰਜ ਰੂਪ ਵਾਲਾ ਗਿਣਿਆ ਜਾਂਦਾ ਹੈ । ਜੋ ਕਿਸੇ ਨੂੰ ਆਈ ਗਈ ਨਹੀਂ ਦਿੰਦਾ । ਮੱਧ ਦੇ ਨਿਸ਼ਾਨ ਵਾਲਾ ਅਣਜਿੱਤ ਝੰਡਾ ਹੈ ਜਿਸ ਨੂੰ ਵੇਖ ਕੇ ਹੀਰੇ ਮੋਤੀ ਮਣੀਆਂ ਵੀ ਸ਼ਰਮਸਾਰ ਹੋ ਜਾਂਦੇ ਹਨ ।

੧੦. ਇਹੋ ਜਿਹਾ ਇਹ ਕੌਣ ਹੈ ਇਕ ਝੂਠ ਦੂਜਾ ਉਸ ਦਾ ਛੋਟਾ ਭਾਈ ਹੈ ਰੁਠ ਜਾਣਾ ਐ ਰਾਜਨ! ਜਿਸ ਦਿਨ ਇਹ ਘੋੜਾ ਕੁਦਾਉਂਦੇ ਹਨ ਰਣ ਦੇ ਵਿਚ ਆ ਕੇ ਬਿਨਾਂ ਇਕ ਸੱਚ ਤੋਂ ਸੁਣ ਸੱਚੇ ਰਾਜੇ ਹੋਰ ਕੋਈ ਆ ਕੇ ਇਹਨਾਂ ਨੂੰ ਰੋਕ ਨਹੀਂ ਸਕਦਾ ॥੧੯੯॥

੧੧. ਛਪੈ ਛੰਦ ॥ ਜਿਸ ਦਾ ਰਥ ਤੇ ਘੋੜੇ ਹਨ ਚਿੱਟੇ ਤੇ ਮੈਲੇ ਪਰ ਝੰਡਾ ਸਫੈਦ ਹੈ ਉਪਰ ਝੁਲ ਰਿਹਾ । ਚਿਟੇ ਕਸਮੈਲੇ ਹੀ ਉਸ ਦੇ ਬਸਤਰ ਪਹਿਨੇ ਹੋਏ ਹਨ ਜਿਸ ਨੂੰ ਵੇਖਕੇ ਦੇਵਤੇ ਪੁਰਸ਼ ਰਿਸ਼ੀ ਮੁਨੀ ਸਭ ਸ਼ਰਮਸਾਰ ਹੋ ਜਾਂਦੇ ਹਨ।

੧੨. ਇਹੋ ਜਿਹਾ ਹੀ ਚਿੱਟਾ ਮੈਲਾ ਰਥਵਾਹੀ ਹੈ ਇਹੋ ਜਿਹਾ ਹੀ ਚਿੱਟਾ ਮੈਲਾ ਰਥ ਦੇ ਉਪਰ ਝੰਮਣ ਦੇ ਉਪਰ ਦਾ ਕਪੜਾ ਸੁਨਹਿਰੀ ਤੜਾਗੀ ਤੇ ਅਤੇ ਕੇਸ ਹਨ, ਜਾਣੋ ਦੂਸਰਾ ਦੇਵਤਿਆਂ ਦਾ ਰਾਜਾ ਇੰਦਰ ਹੈ ।

੧੩. ਇਸ ਦੀ ਛਬਿ ਦਾ ਪ੍ਰਭਾਉ "ਮਿਥਿਆ" ਜੋ ਸੂਰਮਾ ਬਹੁਤ ਹੀ ਬਲੀ ਹੈ ਜਿਸ ਦੇ ਬਾਰੇ ਕੀ ਕਿਹਾ ਜਾਵੇ । ਜਿਸਨੇ ਜਗਤ ਦੇ ਸਮੂਹ ਕਈ ਜੀਵ ਜਿੱਤ ਲਏ ਹਨ ਕੋਈ ਵੀ ਮਨੁੱਖ ਉਸ ਦੇ ਜਿਤਣ ਤੋਂ ਬਾਕੀ ਨਹੀਂ ਰਿਹਾ ॥੨੦੦॥

੧੪. ਚਕ੍ਰ ਤੇ ਬਕ੍ਰ (ਭਿਆਨਕ ਵਿੰਗਾ ਛੁਰਾ) ਹੱਥ ਵਿਚ ਲਏ ਹੋਏ ਸਫੈਦ ਬਸਤ੍ਰ ਤਨ ਤੇ ਪਹਿਨ ਕੇ । ਮੂੰਹ ਦੇ ਵਿਚ ਤੰਬੋਲ (ਦੰਦਾਸਾ) ਖਾਂਦੀ ਹੋਈ ਸੁਗੰਧੀ ਮਲਕੇ ਖੁਸ਼ਬੂ ਖਿਲਾਰਦੀ ਹੋਈ ਚਾਰੇ ਪਾਸੇ ਚੌਰ ਝੁਲਦਾ ਹੋਇਆ ਛਬਿ ਖਿਲਾਰਦੀ ਹੋਈ ਬਣ ਠਣਕੇ ਜਦੋਂ ਸਾਹਮਣੇ ਆਉਂਦੀ ਹੈ ਉਸ ਦੇ ਅੱਗੇ ਬਸੰਤ ਰੁਤ ਦੀ ਸਾਰੀ ਸੁਖ ਤੇ ਖੁਸ਼ੀਆਂ ਸਿਰ ਨਿਵਾਕੇ ਪੁਠੀਆਂ ਪੈ ਜਾਂਦੀਆਂ ਹਨ ।

੧੫. ਇਸ ਤਰ੍ਹਾਂ ਦੀ ਲੰਬੀਆਂ ਬਾਹਾਂ ਵਾਲੀ 'ਚਿੰਤਾ' ਬਹੁਤ ਦੀ ਦੁਰ (ਬੁਰੀ ਤਰ੍ਹਾਂ) ਸੋਭਦੀ ਹੋਈ ਡਰਾਉਣਾ ਜਿਸ ਨੂੰ ਅਨ ਭੈ ਜੋਧਾ ਕਿਹਾ ਜਾਂਦਾ ਹੈ । ਜਿਸ ਨੂੰ ਨਾ ਭੰਨੇ ਜਾਣ ਵਾਲਾ

---

☛ ਹੁਕਮੇ ਹੋਇਆ ਹੁਕਮੁ ਬੂਝਿ ਸਮਾਈ ॥੭॥ ਇਸ ਮਨ ਕਾ ਕੋਈ ਜਾਨੈ ਭੇਉ ॥ ਇਹ ਮਨਿ ਲੀਣ ਭਏ ਸੁਖਦੇਉ ॥੮॥
ਜੀਉ ਏਕੁ ਅਰੁ ਸਗਲ ਸਰੀਰਾ ॥ ਇਸੁ ਮਨ ਕਉ ਰਵਿ ਰਹੇ ਕਬੀਰਾ ॥੯॥੧॥੩੬॥ਪੰ:੩੩੦॥

ਜਿਸ ਦੀ ਅੰਤਰੀਵ ਭਾਵ ਹੈ ਜਦ ਤਕ ਮਨ ਨੂੰ ਬਿਖਿਆ (ਮਾਇਕ) ਪਦਾਰਥਾਂ ਵਿਚੋਂ ਦੁਨਿਆਵੀ ਸੁਖ ਦੀ ਆਸ ਹੈ ਉਦੋਂ ਤੱਕ ਈਸ਼ਵਰ ਦੀ ਪ੍ਰਾਪਤੀ ਨਹੀਂ ਹੋ ਸਕਦੀ। ਜਿਸ ਤਰ੍ਹਾਂ ਪਹਿਲੇ ਪਰਕਰਣ ਵਿਚ ਇਸ ਸਿੱਟੇ ਤੇ ਪੁੱਜੇ ਸਾਂ ਕਿ "ਮਨ" ਮਾਇਆਂ ਪਾਸ ਗਿਰਵੀ ਹੈ - ਇਸ ਨੂੰ ਜਿਤਨੀ ਦੇਰ ਛੁਡਾ ਕੇ ਆਪਣੇ ਹੱਥ ਵਿਚ ਨਹੀਂ ਕਰਦੇ ਉਦੋਂ ਤੱਕ ਅਸੀਂ ਇਸਦੇ ਮਾਲਿਕ ਨਹੀਂ ਬਣ ਸਕਦੇ । ਪਰ ਇਸ "ਸ਼ਬਦ" ਵਿਚ ਬਾਬਾ ਜੀ ਨੇ ਇਸ ਮਨ ਨੂੰ ਖੋਜਣ ਲਈ ਕਿਹਾ ਹੈ । ਆਉ ਖੋਜ ਕਰੀਏ ਤਾਂ ਜੜ ਨੂੰ ਪਹਿਚਾਣ ਸਕੀਏ । ਮਨ ਦੀ ਉਤਪਤੀ ਸਰੀਰ ਦੇ ਨਾਲ ਹੀ ਹੈ ਇਹ ਭੀ ਠੀਕ ਹੈ ਕਿ ਮਨ ਤੇ ਸਰੀਰ ਇਕ ਦੂਜੇ ਦੇ ਅਨਕੂਲ ਹੋ ਕੇ ਹੀ ਚਲਦੇ ਹਨ ਪਰ ਸੋਚਨਾ ਹੈ ਕਿ ਮਨ ਦੀ ਉਤਪਤੀ ਕਿਵੇਂ ਹੋਈ ? ਜਾਂ ਇਹ ਮਨ ਕਿਥੋਂ ਆਇਆਂ । ਬਚਨ ਹੈ :- ਇਸ ਮਨ ਕਉ ਨਹੀ ਆਵਨਾ ਜਾਨਾ ॥ ਜਿਸ ਦਾ ਭਾਵ ਹੈ ਕਿ ਮਨ ਸਰੀਰ ਦੇ ਵਿਚ ਹੀ ਪੈਦਾ ਹੋ ਜਾਂਦਾ ਹੈ ਅਤੇ ਸਰੀਰ ਦੇ ਨਾਲ ਹੀ ਖ਼ਤਮ ਹੋ ਜਾਂਦਾ ਹੈ ਜਾਣੋ ਕਿ ਸਰੀਰ ਕਾਰ ਹੈ ਮਨ ਇਸ ਦੇ ਅੰਦਰ (ਕੰਪਿਊਟਰ) ਹੈ ਜਿਸ ਕਾਰ ਨੂੰ ਕੰਪਿਊਟਰ" ਲਾ ਦਿੱਤਾ ਜਾਵੇ ਤਾਂ ਉਹ ਕਾਰ ਆਪੇ ਹੀ ਚਲੀ ਜਾਵੇਗੀ । ਲਾਲ ਬੱਤੀਆਂ ਕੋਲ ਜਾਵੇਗੀ ਅਗੇ ਕਾਰ ਹੈ ਤਾਂ ਖੁਦ ਹੀ ਬਰੇਕ ਲਾਵੇਗੀ ਅਤੇ ਜੇ ਤੁਹਾਡੇ ਪੇਟੀ ਨਹੀਂ ਲੱਗੀ ਤਾਂ ਬੋਲਕੇ ਦੋ ਕਿ ਤੁਸੀਂ ਪੇਟੀ ਲਾਉ । ਵੇਖਣ ਨੂੰ ਆਮ ਕਾਰ ਵਰਗੀ ਹੈ ਪਰ ਇਸਦੇ ਪੁਰਜੇ-ਪੁਰਜੇ ਵਿਚ "ਕੰਪਿਊਟਰ" ਕੰਮ ਕਰ ਰਿਹਾ ਹੈ । ਇਸ ਤਰ੍ਹਾਂ ਹੀ ਸਰੀਰ ਇਕ ਜਾਪਦਾ ਹੈ ਪਰ ਇਸ ਦੇ ਅੰਗ ਅੰਗ ਵਿਚ ਮਨ ਕੰਮ ਕਰ ਰਿਹਾ ਹੈ । ਜਿਸ ਤੋਂ ਸਿੱਧ ਹੋਇਆ ਕਿ ਸਰੀਰ ਅਤੇ ਮਨ ਇਕ ਇਕਾਈ ਯੂਨਟਾਂ ਹਨ ।

ਇਹ ਇਕੱਠੇ ਹੀ ਪੈਦਾ ਹੋਏ ਅਤੇ ਇਕੱਠੇ ਹੀ ਪ੍ਰਫੁਲਤ ਹੋਏ ਅਤੇ ਇਕੱਠੇ ਹੀ ਸਦਾ ਕੰਮ ਕਰਦੇ ਰਹੇ ਤੇ ਇਕ ਦਿਨ ਇਕੱਠੇ ਹੀ ਸਮਾਪਤ ਭਾਵ ਮਰ ਗਏ । ਜਿਸ ਲਈ ਬਚਨ ਹੈ:- ਤਨ ਛੁਟੇ ਮਨੁ ਕਹਾਂ ਸਮਾਈ ॥

ਸਮਝੋ ਇਸ ਤਰ੍ਹਾਂ ਕਾਰ ਐਕਸੀਡੈਂਟ ਦੁਰਘਟਨਾ ਵਿਚ ਟੁੱਟ ਗਈ ਕੰਪਿਊਟਰ ਵੀ ਨਾਲੇ ਖਤਮ ਹੋ ਗਿਆ । ਫੇਰ ਸਰੀਰ ਦਾ ਮੁੱਲ ਕੀ ਹੈ । ਸਰੀਰ ਚੌਦਾਂ ਤੱਤਾਂ ਦਾ ਬਣਿਆ ਇਕ ਕਲਬੂਤ ਹੈ ਬਹੁਤਾ ਹਿੱਸਾ ਇਸ ਦਾ ਪਾਣੀ ਹੈ ਜਿਸ ਵਿਚ ਅੱਠ ਹਿੱਸੇ ਆਕਸੀਜਨ ਹੈ ਅਤੇ ਕੈਲਸ਼ੀਆਂ ਚੂਨਾ ਹੈ । ਹੋਰ ਥੋੜਾ ਲੋਹਾ ਗੰਧਕ ਆਦਿ ॥ ਪਰ ਖੂਬੀ ਹੈ ਉਸ ਕਾਰੀਗਰ ਦੀ ਜਿਸਨੇ ਇਸ ਚੌਦਾ ਕਿਸਮ ਦੇ ਮਲਬੇ ਤੋਂ ਕਿੰਨੀ ਕਿਸਮ ਦੇ ਸਰੀਰ ਬਣਾ ਦਿਤੇ ਅਤੇ ਹਰ ਇਕ ਸਰੀਰ ਵਿਚ ਦੂਸਰੇ ਸਰੀਰ ਨਾਲੋਂ ਸਾਰੇ ਯੂਨਿਟ ਵਿਚ ਤਾਂ ਫਰਕ ਹੋਣਾ ਹੀ ਸੀ । ਹਰ ਇਕ ਸਰੀਰ ਇਕ ਇਕ ਮੋਲੇਕੂਲ ਵਿਚ ਫਰਕ ਹੈ । ਜਿਸ ਕਰਕੇ ਇਕ ਸਰੀਰ ਦਾ ਅੰਗ ਕਈ ਵਾਰ ਦੂਸਰੇ ਵਿਚ ਫਿੱਟ ਨਹੀਂ ਆਉਂਦਾ।

(ਕਵਨ ਮੂਲ ਤੇ ਕਵਨ ਦ੍ਰਿਸਟਾਨੀ) ਸੁਖਮਨੀ ਕਿਆ ਖੂਬੁ ਹੈ ਉਸ ਕਾਰੀਗਰ ਦੀ ਅਤੇ ਕਿਆ ਖੂਬੀ ਹੈ ਇਸ ਸਰੀਰ ਰੂਪੀ ਮਸ਼ੀਨ । ਜਿਨ੍ਹਾਂ ਅਣੂਆਂ ਦਾ ਸਰੀਰ ਬਣਿਆ ਹੋਇਆ ਹੈ ਇਹ ਸਾਰੇ ਧਰਤੀ ਵਿਚੋਂ ਹੀ ਬਨਾਸਪਤੀ ਬੂਟਿਆਂ ਰਾਹੀਂ ਸਾਡੇ ਸਰੀਰ ਵਿਚ ਆਉਂਦੇ ਹਨ ਜਿਸ ਕਰਕੇ ਸ੍ਰੀ ਰਵਿਦਾਸ ਜੀ ਕਿਆ ਖੂਬ ਫੁਰਮਾਉਂਦੇ ਹਨ:-

ਮਨ ਬਚ ਕ੍ਰਮ ਰਸ ਕਸਹਿ ਲੁਭਾਨਾ ॥ ਬਿਨਸਿ ਗਇਆ ਜਾਇ ਕਹੂੰ ਸਮਾਨਾ ॥੨॥
ਕਹਿ ਰਵਿਦਾਸ ਬਾਜੀ ਜਗੁ ਭਾਈ ॥ ਬਾਜੀਗਰ ਸਉ ਮੋਹਿ ਪ੍ਰੀਤਿ ਬਨਿ ਆਈ ॥੩॥੬॥ਪੰ: ੪੮੭॥

☞

ਅਨ ਭੈ ਸੁਭਟ ਅਤਿ ਪ੍ਰਚੰਡ ਤਿਹ ਮਾਨੀਐ ॥੨੦੧॥ [੧]ਰੂਆਲ ਛੰਦ ॥ ਲਾਲ ਹੀਰਨ ਕੇ ਧਰੇ ਜਿਹ ਸੀਸ ਪੈ ਬਹੁ ਹਾਰ ॥ ਸੂਰਣ ਕਿੰਕਣ ਸੌ ਛਕਾ ਗਜ ਰਾਜ ਪੱਬਾ ਕਾਰ ॥ ਦੂਰਦ ਰੂੜ ਦਰਿਦ੍ਰ[ੳ] ਨਾਮ; ਸੁ ਬੀਰ ਹੈ ਸੁਨਿ ਭੂਪ ॥ ਕਉਨ ਤਾਤੇ ਜੀਤ ਹੈ ਰਣ; ਆਨਿ ਰਾਜ ਸਰੂਪ ॥੨੦੨॥ [੨]ਜਰਕਸੀ ਕੇ ਬਸਤ੍ਰ ਹੈਂ ਅਰੁ ਪਰਮ ਬਾਜਾਰੂੜ ॥ ਪਰਮ ਰੂਪ ਪਵਿੱਤ੍ਰ ਗਾਤ; ਅਛਿੱਜ ਰੂਪ ਅਗੂੜ ॥ [੩]ਛਤ੍ਰ ਧਰਮ ਧਰੇ ਮਹਾ ਭਟ; ਬੰਸ ਕੀ ਜਿਹ ਲਾਜ ॥ ਸੰਕ ਨਾਮਾ[ਅ] ਸੂਰ ਸੋ ਸਬ ਸੂਰ ਹੈ ਸਿਰਤਾਜ ॥੨੦੩॥ [੪]ਪਿੰਗ ਬਾਜ ਨਹੇ ਰਥੈ ਸਹਿ ਅਡਿਗ ਬੀਰ ਅਖੰਡ ॥ ਅੰਤ ਰੂਪ ਧਰੇ ਮਨੋ ਅਛਿਜ ਗਾਤ ਪ੍ਰਚੰਡ ॥ [੫]ਨਾਮ ਸੂਰ ਅਸੋਭ[ੲ] ਤਾਕਹੱ ਜਾਨ ਹੀ ਸਭ ਲੋਕ ॥ ਕਉਨ ਰਾਵ ਬਿਬੇਕ ਹੈ ਜੁ ਨ ਮਾਨਿ ਹੈ ਇਹ ਸੋਕ ॥੨੦੪॥ [੬]ਭੁਜੰਗ ਪ੍ਰਯਾਤ ਛੰਦ ॥ [੭]ਸਜੇ ਸਯਾਮ ਬਾਜੀ ਰਥੰ ਜਾਸੁ ਜਾਨੋ ॥ ਮਹਾਂ ਜੰਗ ਜੋਧਾ ਅਜੈ ਤਾਸੁ ਮਾਨੋ ॥ ਅਸੰਤੁਸਟ[ਸ] ਨਾਮਾ ਮਹਾਬੀਰ ਸੋਹੈ ॥ ਤਿਹੂੰ ਲੋਕ ਜਾਕੋ ਬਡੋ ਤ੍ਰਾਸ ਮੋ ਹੈ ॥੨੦੫॥ [੮]ਚੜਯੋ ਤੱਤ ਤਾਜੀ ਸਿਰਾਜੀਤ ਸੋਭੈ ॥ ਸਿਰੰ ਜੈਤ ਪਤ੍ਰੰ ਲਖੇ ਚੰਦ੍ਰ ਛੋਭੈ ॥ [੯]ਅਨਾਸ ਊਚ ਨਾਮਾ ਮਹਾ ਸੂਰ ਸੋਹੈ ॥ ਬਡੋ ਛੱਤ੍ਰਧਾਰੀ ਧਰੈ ਛੱਤ੍ਰ ਜੋ ਹੈ ॥੨੦੬॥ [੧੦]ਰਥੰ ਸੇਤ ਬਾਜੀ; ਸਿਰਾਜੀਤ ਸੋਹੈ ॥ ਲਖੇ ਇੰਦ੍ਰ ਬਾਜੀ ਤਰੇ ਦ੍ਰਿਸਟ ਕੋ ਹੈ ॥ ਹਠੀ ਬੀਰ ਬਾਕੋ ਹਿੰਸਾ[ਹ] ਨਾਮ ਜਾਨੋ ॥ ਮਹਾਜੰਗ ਜੋਧਾ ਅਜੈ ਲੋਕ ਮਾਨੋ ॥੨੦੭॥ [੧੧]ਸੁਭੰ ਸੰਦਲੀ ਬਾਜਰਾਜੀ ਸਿਰਾਜੀ ॥ ਲਖੇ ਰੂਪ ਤਾ ਕੋ ਲਜੈ ਇੰਦ੍ਰ ਬਾਜੀ ॥ [੧੨]ਕੁਮੰਤ੍ਰੰ[ਕ] ਮਹਾ ਜੋਗ ਜੋਧਾ ਜੁਧਾਰੰ ॥ ਜਲੰ ਵਾ ਥਲੰ ਜੇਣ ਜਿੱਤੇ ਬਰਿਆਰੰ ॥੨੦੮॥ [੧੩]ਚੜਯੋ ਬਾਜ ਤਾਜੀ ਕਪੋਤੰ ਸਰੂਪੰ ॥ ਧਰੇ ਚਰਮ ਬਰਮੰ ਬਿਸਾਲੰ ਅਨੂਪੰ ॥ [੧੪]ਧੁਜਾ ਬੱਧ ਸਿੱਧੰ ਅਲੱਜਾ[ਖ] ਜੁਝਾਰੰ ॥ ਬਡੋ ਜੰਗ ਜੋਧਾ ਸੁ ਕ੍ਰੁਧੀ ਬਰਾਰੰ ॥੨੦੯॥ [੧੫]ਧਰੇ ਛੀਨ ਬਸਤ੍ਰੰ ਮਲੀਨੰ ਦਰਿੱਦ੍ਰੀ[ਗ] ॥ ਧੁਜਾ ਫਾਟ ਬਸਤ੍ਰੰ ਸੁ ਧਾਰੇ ਉਪੱਦ੍ਰੀ ॥ [੧੬]ਮਹਾ ਸੂਰ ਚੋਰੀ ਕਰੋਰੀ ਸਮਾਨੰ ॥ ਲਸੈ ਤੇਜ ਐਸੋ ਲਜੈ ਦੇਖਿ ਸ੍ਵਾਨੰ ॥੨੧੦॥ [੧੭]ਫਟੇ ਬਸਤ੍ਰ ਸਰਬੰ ਸਬੈ ਅੰਗ ਧਾਰੇ ॥ ਬਧੇ ਸੀਸ ਜਾਰੀ ਬੁਰੀ ਅਰਧ ਜਾਰੇ ॥ [੧੮]ਚੜਯੋ ਭੀਮ ਭੈਸੰ ਮਹਾਂ ਭੀਮ ਰੂਪੰ ॥ ਬਿਭੈਚਾਰ[ਘ] ਜੋਧਾ ਕਹੋ ਤਾਸ ਭੂਪੰ ॥੨੧੧॥ [੧੯]ਸਭੈ ਸਿਆਮ ਬਰਣੰ ਸਿਰੰ ਸੇਤ ਏਕੰ ॥ ਨਹੇ ਗਾਰਧਪੰ ਸਯੰਦ ਨੇਕੰ ਅਨੇਕੰ ॥ [੨੦]ਧੁਜਾ ਸਯਾਮ ਬਰਨੰ ਭੁਜੰ ਭੀਮ ਰੂਪੰ ॥ ਸਰੰ ਸ੍ਰੋਣਿਤੰ ਏਕ ਅੱਛੇਕ ਕੂਪੰ ॥੨੧੨॥ [੨੧]ਮਹਾ ਜੋਧ ਦਾਰਿਦ੍ਰ ਨਾਮਾ ਜੁਝਾਰੰ ॥ ਧਰੇ ਚਰਮ ਬਰਮੰ ਸੁ ਪਾਣੰ ਕੁਠਾਰੰ ॥ ਬਡੋ

---

1. ਪਾਠਾਂਤਰ-ਕੁਮੰਤ੍ਰੰ ।

ੳ. ਦਲਿੱਦਰ- ਦਲਿੱਦਰ ਉਹ ਵਸਤੂ ਹੈ ਜਿਸ ਤੇ ਉਸਦੀ ਛਾਇਆ ਪੈ ਜਾਵੇ ਭਾਵੇਂ ਕੋਈ ਬੰਦਾ ਭਾਰਾ ਕਿਡਾ ਵੀ ਜੁਆਨ ਕਿਉਂ ਨਾ ਹੋਵੇ ਉਹ ਕਰ ਕੁਝ ਨਹੀਂ ਸਕਦਾ ਜਿਸਨੂੰ ਨਿਕਾਰਾ ਕਿਹਾ ਜਾਂਦਾ ਹੈ । ਉਦਮ ਤੇ ਹਿੰਮਤ ਤੋਂ ਰਹਿਤ ਪੁਰਸ਼ ਜੋ ਕੁਝ ਵੀ ਨਾ ਕਰੇ ਉਸਨੂੰ ਕਿਹਾ ਜਾਂਦਾ ਹੈ । (ਦਲਿਦਰੀ) ਭਾਵੇਂ ਆਦਿ ਬਾਣੀ ਵਿਚ ਇਸਦਾ ਕਿਤੇ ਜ਼ਿਕਰ ਨਹੀਂ ਪਰ ਸ੍ਰੀ ਦਸਮੇਸ਼ ਜੀ ਦੀ ਨਿਗਾਹ ਤੋਂ ਨਹੀਂ ਬਚ ਸਕਿਆ । ਜਿਸਦਾ ਚਕਤਿਸਾ ਵਿਚ ਵੀ ਕੋਈ ਨੁਸਖਾ ਨਹੀਂ ਮਿਲਦਾ ।

ਅ. ਸ਼ੰਕਾ - ਸ਼ੰਕਾਵਾਦੀ ਇਕ ਸੁਭਾਉ ਹੁੰਦਾ ਹੈ ਜੋ ਹਰ ਠੀਕ - ਅਠੀਕ ਨੂੰ ਸ਼ੰਕੇ ਤੋਂ ਨਹੀਂ ਬਖਸ਼ਦਾ ਜਿਵੇਂ ਅਸੀਂ ਪੁਰਾਤਨ ਇਤਿਹਾਸ ਨੂੰ ਬਿਨਾਂ ਸੋਚੇ ਸਮਝੇ ਸੰਕੇ ਨਾਲ ਮਿਥਿਹਾਸ ਕਹੀ ਜਾਂਦੇ ਹਾਂ । ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਰੋਧ ਸ਼ੰਕੇ ਭਰਮ ਨਾਲ ਹੀ ਕਰੀ ਜਾਂਦੇ ਹਾਂ ਜੇ ਸਤਿਗੁਰਾਂ ਨੂੰ ਭਾਇਆਂ ਤਾਂ ਇਕ ਨਮੂਨਾ ਦੇਣ ਦਾ ਜਤਨ ਕਰਾਂਗਾ ।

ੲ. ਸੋਭਾਹੀਣ ਜੋ ਵੀ ਵਿਅਕਤੀ ਸੰਸਾਰ ਵਿਚ ਜਨਮ ਲੈਂਦਾ ਹੈ ਹਰ ਕੋਈ ਆਪਣੀ ਸੋਭਾ ਵਡਿਆਈ ਦਾ ਇਛਕ ਹੈ - ਸੋਭਾ ਤੋਂ ਹੀਣ ਨੂੰ ਨਿਰਾਦਰੀ ਦਾ ਸ਼ਿਕਾਰ ਹੋਣਾ ਪੈਂਦਾ ਹੈ । ਪਰ ਉਹ ਸੋਭਾ ਤੋਂ ਹੀਣਾ ਨਹੀਂ ਹੁੰਦਾ ਨਾਂ ਹੀ ਉਸਦਾ ਮਾਨ ਭੰਗ ਹੁੰਦਾ ਹੈ ਜੋ ਗੋਬਿੰਦ ਦੇ ਲੜ ਲਗ ਜਾਵੇ :-
ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ ॥ ਗੋਬਿੰਦ ਨਾਮ ਜਪੰਤਿ ਮਿਲਿ
ਸਾਧ ਸੰਗਹ ਨਾਨਕ ਸੇ ਪ੍ਰਾਣੀ ਸੁਖ ਬਾਸਨਹ ॥੨੯॥ਅੰਗ ੧੩੫੬॥ਮ:੫॥

ਸ. ਅੰਤੁਸ਼ਟਤਾ - ਭਾਵੇਂ ਕਿਸੇ ਕੋਲ ਪਾਰਸਨਾਥ ਵਾਂਗ ਕਿਤਨੇ ਵੀ ਪਦਾਰਥ ਮਿਲ ਜਾਣ ਪਰ ਕੋਈ ਸਖਸ਼ ਸੰਤੁਸ਼ਟ ਨਹੀਂ ਹੁੰਦਾ ਅਸੰਤੁਸ਼ਟ ਹੀ ਵਿਖਾਈ ਦਿੰਦਾ ਹੈ । ਸਬਰ ਸੰਤੋਖ ਤੋਂ ਬਿਨਾਂ ਹਰ ਕੋਈ ਅਸੰਤੁਸ਼ਟ ਹੀ ਵਿਖਾਈ ਦਿੰਦਾ ਹੈ । ਜੀਵਾਂ ਦੀ ਭੁਖ ਕਦੇ ਪੂਰੀ ਨਹੀਂ ਹੁੰਦੀ (ਭੁਖਿਆਂ ਭੁਖ ਨ ਉਤਰੀ

☛

ਤੇ ਅਨ ਭੈ ਜੋਧਾ ਬਹੁਤ ਹੀ "ਪ੍ਰਚੰਡ" ਤੇਜ ਪ੍ਰਤਾਪ ਵਾਲਾ ਦੁਖ ਦੇਹ ਕਿਹਾ ਜਾਂਦਾ ਹੈ ॥੨੦੧॥

੧. ਰੁਆਲ ਛੰਦ ॥ ਜਿਸ ਦੇ ਸਿਰ ਤੇ ਲਾਲਾਂ ਤੇ ਹੀਰੇ ਮੋਤੀਆਂ ਦੇ ਬਹੁਤ ਸਾਰੇ ਹਾਰ ਪਾਇ ਹੋਏ ਹਨ । ਸੁਨਹਿਰੀ ਹੀ ਵਰਨ ਤੇ ਕੰਗਣ ਸਜਿਆ ਫਬਿਆ ਹਾਥੀ ਪਬਾ ਕਾਰ (ਪਹਾੜ ਦੇ ਕਿਹੇ ਕਦੇ ਵਾਲਾ । ਉਸ ਦੇ ਉਤੇ ਸਵਾਰ ਹੈ । ਉਹ ਕੌਣ ਹੈ ?

੨. "ਦਲਿਦਰ"[1] ਨਾਮ ਦਾ ਬਹਾਦੁਰ ਵੀਰ ਸੂਰਮਾ ਰਾਜਾ ਸੁਣ। ਰਾਜਨ ਕੌਣ ਹੈ ? ਜੋ ਉਸਨੂੰ ਜਿਤ ਸਕਦਾ ਹੈ ਜੁੱਧ ਦੇ ਵਿਚ ਜੋ ਬੜੇ ਮਹਾਨ ਰਾਜੇ ਦੇ ਸਰੂਪ ਵਿਚ ਹੈ ॥੨੦੨॥

੩. ਜਰਕਸੀ ਭਾਵ ਜਰੀ ਦੇ ਕਸੀਦਾ ਕਾਰੀ ਕੀਤੇ ਹੋਏ ਬਸਤ੍ਰ ਹਨ ਅਤੇ ਬਹੁਤ ਸੁੰਦਰ ਘੋਵੇ ਤੇ ਸਵਾਰ ਹੈ । ਬਹੁਤ ਹੀ ਵਧੀਆ ਸਰੂਪ ਵਾਲਾ ਤੇ ਸਰੀਰ ਵਾਲਾ ਹੈ ਜਿਸਦਾ ਰੂਪ ਐਸਾ ਗੂੜਾ ਹੈ ਜੋ ਫਿੱਕਾ ਨਹੀਂ ਪੈਂਦਾ

੪. ਪੱਕਾ ਛਤ੍ਰੀ ਧਰਮ ਨੂੰ ਪਾਲਣ ਵਾਲਾ ਮਹਾ ਸੂਰਮਾ ਜੋ ਆਪਣੇ ਬੰਸ ਛਤਰੀ ਧਰਮ ਦੀ ਲਾਜ ਨੂੰ ਪਾਲਦਾ ਹੈ । ਉਸਦਾ ਨਾਮ ਹੈ "ਸ਼ੰਕਾ"[1] ਜੋ ਸਾਰੇ ਸੁਰਮਿਆਂ ਤੋਂ ਸੂਰਮਾ ਹੈ ਸਭ ਦਾ ਸਿਰਤਾਜ ਹੈ ॥੨੦੩॥

੫. ਪੀਲੇ ਰੰਗ ਦੇ ਘੋੜੇ ਰਥ ਅਗੇ ਜੁੜੇ ਹੋਇ ਨਾ ਡਿਗਣ ਵਾਲਾ । ਨਾ ਖੰਡੇ ਜਾਣ ਵਾਲਾ ਸੂਰਮਾ । ਅੰਤ ਦਾ ਰੂਪ ਹੈ ਅਤੇ ਨਾ ਛਿਜਣ ਵਾਲਾ ਸਰੀਰ ਹੈ ।

੬. ਜਿਸ ਦਾ ਨਾਮ ਹੈ "ਅਸੋਭ"[2] ਸੋਭਾ ਹੀਣ, ਕੋਝਾ ਉਸ ਨੂੰ ਜਾਣਦੇ ਹਨ ਸਭ ਲੋਕ । ਐ ਰਾਜਾ ਪਾਰਸ ਨਾਥ ਉਹ ਕਿਹੜਾ ਗਿਆਨ ਹੈ ਜਿਹੜਾ ਉਸ ਦਾ ਭੀ ਸੋਕ ਮੰਨਕੇ ਉਸ ਤੋਂ ਦੂਰ ਨਾ ਭੱਜੇ ॥੨੦੪॥

੭. ਭੁਜੰਗ ਪ੍ਰਯਾਤ ਛੰਦ ॥ ਜਿਸਦੇ ਰਥ ਨੂੰ ਕਾਲੇ ਰੰਗ ਦੇ ਘੋੜੇ ਸਜੇ ਹੋਏ ਹਨ ਰਥ ਨੂੰ ਇਹ ਜਾਣ ਲਵੋ । ਉਹ ਮਹਾਂ ਜੰਗੀ ਜੋਧਾ ਹੈ ਅਜਿਤ ਉਸ ਨੂੰ ਮੰਨ ਲੌ ਅਤੇ ਨਾਂ ਅਸੰਤੁਸ਼ਟ[3] ਰਹਿਣ ਵਾਲਾ ਜਿਸ ਦੀ ਕਦੇ ਤਸੱਲੀ ਹੁੰਦੀ ਹੀ ਨਹੀਂ ਉਹ ਬੜਾ ਹੀ ਸੂਰਮਾ ਹੈ । ਜਿਸ ਕੋਲੋਂ ਤਿੰਨੇ ਲੋਕ ਭੈ ਮੰਨਦੇ ਹਨ ਜਿਸ ਨੇ ਕਦੇ ਖੁਸ਼ ਹੋਣਾ ਹੀ ਨਹੀਂ ॥੨੦੫॥

੮. ਬੜੇ ਚਲਾਕ ਤੱਤੇ ਘੋੜੇ ਤੇ ਚੜੀ ਹੋਈ ਜਿਸ ਦੇ ਸਿਰ ਤੇ ਜੀਤ ਪਤ੍ਰ ਸੋਭਦਾ ਹੈ । ਜਿਸ ਦੇ ਸਿਰ ਤੇ ਜੀਤ ਪੱਤ੍ਰ ਨੂੰ ਵੇਖਕੇ ਚੰਦ੍ਰਮਾਂ ਕ੍ਰੋਧ ਨਾਲ

੯. ਅਉਖਾ ਹੋ ਜਾਂਦਾ ਹੈ । ਜਿਸ ਦਾ ਨਾਮ ਬੜਾ ਉਚਾ ਅਨਾਸ ਹੈ (ਕਿਸੇ ਦੀ ਆਸ ਨਹੀਂ) ਉਹ ਮਹਾਨ ਸੂਰਮਾ ਸੋਭਦਾ ਹੈ। ਜੋ ਬੜੇ ਛਤ੍ਰਧਾਰੀਆਂ ਤੋਂ ਭੀ ਛਤ੍ਰਧਾਰੀ ਬੜਾ ਹੈ॥੨੦੬॥

੧੦. ਰਥ ਨੂੰ ਸਪੇਦ ਘੋੜੇ ਜੁੜੇ ਹੋਏ ਹਨ ਸਿਰ ਤੇ ਜੀਤ ਪਤ੍ਰ ਸੋਭਦਾ ਹੈ । ਜਿਸ ਦੇ ਘੋੜਿਆਂ ਨੂੰ ਵੇਖਕੇ ਇੰਦ੍ਰ ਦੇ ਘੋੜੇ ਵੀ ਕਿਆ ਹਨ ਜੋ ਨਿਗਾਹ ਤੋਂ ਪਰੇ ਹਨ । ਪਰ ਉਸਦੇ ਰਥ ਦੇ ਉਪਰ ਸੁਦੇਣ ਜਿਹੀ ਸ੍ਵਾਰ ਨੂੰ "ਹਿੰਸਾ"[੪] ਨਾਮ ਕਰਕੇ ਜਣੋ ਜੋ ਗਲੇ ਕਟਦੀ ਹੈ ਅਤੇ ਜੁੱਧ ਵਿਚ ਮਹਾਨ ਜੋਧਾ ਅਜਿੱਤ ਕਰਕੇ ਮੰਨੋ ਉਸ ਨੂੰ ॥੨੦੭॥

੧੧. ਜਿਸ ਦੇ ਰਥ ਨੂੰ ਬੜੇ ਸੁੰਦਰ ਸਿਰਾਜੀ ਦੇਸ ਦੇ ਘੋੜੇ ਜੁੜੇ ਹੋਏ ਹਨ । ਜਿਨ੍ਹਾਂ ਦੀ ਸੁੰਦਰਤਾ ਨੂੰ ਵੇਖਕੇ ਇੰਦਰ ਦੇ ਘੋੜੇ ਵੀ ਸ਼ਰਮਸਾਰ ਹੁੰਦੇ ਨੇ ।

੧੨. "ਕੁਮਤੀ" ਨਾਮ ਦੀ ਭੈੜੀ, ਬੁਰੀ ਮਤ ਵਾਲਾ ਮਹਾਂ ਜੋਰ ਵਾਲਾ ਮਹਾਂ ਸੂਰਮਾ ਜੁਝਾਰੂ ਹੈ ॥ ਜਿਸ ਨੇ ਜੰਲ ਵਿਚ ਕੀ ਥਲ ਵਿਚ ਕੀ ਜੋਧੇ ਬੜੇ-ਬੜੇ ਪਹਾੜ ਜਿਤ ਲਏ ਹਨ॥੨੦੮॥ ਵ "ਕੁਮੰਤ੍ਰ" "ਵਾਹਿਗੁਰੂ ਗੁਰ ਮੰਤ੍ਰ" ਤੇ ਬਿਨਾਂ ਜੋ ਹੋਰ "ਭੂਤ ਵਸੀ ਕਰਨ" ਮੰਤ੍ਰ" ਆਦਿ ।

੧੩. ਚੜਿਆ ਹੋਇਆ ਹੈ ਕਬੂਤਰ ਵਰਗੇ ਜਿਹੇ ਸੁੰਦਰ ਘੋੜਿਆਂ ਦੇ ਉਤੇ ਅਤੇ ਸੰਜੋਆਂ ਤੇ ਢਾਲ ਪਹਿਨੀ ਹੋਈ ਹੈ ਜੋ ਬੜੀ ਪੱਕੀ ਤੇ ਉਪਮਾ ਤੋਂ ਰਹਿਤ ਹੈ । ਪ੍ਰਸਿੱਧੀ ਲਈ ਬੜੀ ਸੋਹਣੀ

੧੪. ਝੰਡੀ ਬੱਧੀ ਹੋਈ ਹੈ । ਜਿਸਦਾ ਨਾਮ ਹੈ ਅਲੱਜਾ[੪] (ਲੱਜਾ ਤੋਂ ਹੀਣ ਬੇਸ਼ਰਮ) ਜੋ ਬੜਾ ਜੁਝਾਰੂ ਜੋਧਾ ਹੈ । ਬਹੁਤ ਹੀ ਜੰਗੀ ਜੋਧਾ ਹੈ - ਕ੍ਰੋਧੀ ਤੇ "ਬਰਾਰੰ" ਬਰਾੜ ਪਿਛੇ ਹਟਦਾ ਹੀ ਨਹੀਂ॥੨੦੯॥

੧੫. ਫਟੇ ਪੁਰਾਣੇ ਮੈਲੇ ਕੁਚੈਲੇ ਬਸਤ ਪਹਿਨੇ ਹੋਏ ਨੇ ਦਰਿਦ੍ਰੀ ਸੁਭਾਉ ਜੋ ਕਮਾਕੇ ਖਾਂਦਾ ਨਹੀਂ । ਫਟੇ ਹੋਏ ਬਸਤ੍ਰ ਦੀ ਝੰਡੀ ਬੱਧੀ ਹੋਈ ਹੈ ਤੇ ਉਪਰ ਕਰਨ ਵਾਲਾ ਹੈ ।

੧੬. ਜੋ ਚੋਰੀ ਕਰਨਾ ਸੂਰਮਾ ਹੈ ਕ੍ਰੋਧੀ ਸਮਾਨ ਹੈ । ਉਸ ਦਾ ਤੇਜ ਇਸ ਤਰ੍ਹਾਂ ਲਿਸ਼ਕਦਾ ਹੈ ਜਿਸ ਤਰ੍ਹਾਂ ਕੁੱਤੇ ਨੂੰ ਭੌਂਕਦਾ ਵੇਖਕੇ ਭੈ (ਡਰ) ਆਉਂਦਾ ਹੈ ॥੨੧੦॥

੧੭. ਜਿਸ ਦੇ ਸਾਰੇ ਬਸਤਰ ਫਟੇ ਹੋਏ ਹਨ ਜਿਤਨੇ ਵੀ ਸਰੀਰ ਤੇ ਪਾਇ ਹੋਏ ਹਨ । ਸਿਰ ਦੇ ਉਤੇ ਫਟੀ ਪੁਰਾਣੀ ਪੱਗ ਬੱਧੀ ਹੋਈ ਹੈ । ਜੋ ਅਧ ਸੜੀ ਜਿਹੀ ਹੈ ।

੧੮. ਡਰਾਉਣੇ ਝੋਟੇ ਤੇ ਚੜਿਆ ਹੋਇਆ ਆਪ ਡਰਦਾ ਹੈ ਪਰ ਦੂਜਿਆਂ ਲਈ ਵੀ ਡਰਾਉਣੇ ਰੂਪ ਵਿਚ ਹੈ ਜਿਸ ਸੂਰਮੇ ਦਾ ਨਾਮ ਹੈ "ਬਿਭਚਾਰ"[੯] ਕਹੋ ਉਸ ਨੂੰ ਐ ਰਾਜਾ ਪਾਰਸ ਨਾਥ॥੨੧੧॥

੧੯. ਉਸ ਦਾ ਸਾਰਾ ਹੀ ਕਾਲਾ ਰੰਗ ਹੈ ਇਕ ਸਿਰਾ ਹੀ ਚਿੱਟਾ ਹੈ । ਉਸ ਦੇ ਇਕੋ ਰਥ ਨੂੰ ਅਨੇਕਾ ਖੋਤੇ ਜੋੜੇ ਹੋਏ ਹਨ।

੨੦. ਕਾਲੇ ਰੰਗ ਦਾ ਝੰਡਾ ਹੈ ਬਾਹਾਂ ਬੜੀਆਂ ਡਰੌਣੀਆਂ ਉਸਦੇ ਨੇਤ੍ਰਾਂ ਦੇ ਤੀਰ, ਬਿਨਾ ਪੁੱਟਿਆ ਖੂਨ ਦਾ ਖੂਹ ਹੈ ॥੨੧੨॥ (ਇਹ ਸਭ ਤੋਂ ਭੈੜੇ ਵਿਭਚਾਰ ਵਾਲੇ ਰਾਜੇ ਦੇ ਲੱਛਣ ਹਨ)

੨੧. ਇੱਕ ਹੋਰ ਮਹਾਨ ਸੂਰਮਾ ਦਲਿੱਦਰ ਹੈ, ਜੋਂ ਬੜਾ ਜੰਗਜੂ ਹੈ । ਜਿਸਨੇ ਸੰਜੋਅ ਅਤੇ ਢਾਲ ਪਹਿਨੀ ਹੋਈ ਹੈ ਅਤੇ ਹੱਥ ਵਿੱਚ ਕੁਹਾੜਾ ਫੜਿਆ ਹੋਇਆ ਹੈ ।

---

ਜੇ ਬੰਨਾ ਪੁਰੀਆਂ ਭਾਰ ॥ਜਪੁ ਜੀ ਸਾਹਿਬ॥

ਹ. ਹਿੰਸਾ - ਹਿੰਸਾ ਤੋਂ ਮਨ ਤੇ ਨਹੀਂ ਛੁਟੀ - ਜੀਅ ਦਇਆ ਨਹੀਂ ਪਾਲੀ ॥ਮ:੧੨੫੩॥ਪਰਮਾਨੰਦ॥
ਕਿਸੇ ਵੀ ਜੀਵ ਦੇ ਮਨ ਨੂੰ ਦੁਖਾਉਣਾ ਹਿੰਸਾ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਕਿਸੇ ਵੀ ਜ਼ੁਲਮ ਨੂੰ ਹਿੰਸਾ ਕਰਕੇ ਇਸ ਤੋਂ ਦੂਰ ਰਹਿਣ ਲਈ ਆਦੇਸ਼ ਦਿੰਦੇ ਹਨ । ਹਿੰਸਾ ਮਮਤਾ ਮੋਹੁ ਚੁਕਾਵੈ ॥ ਫਲ ਪਾਵੈ ਬ੍ਰਤ ਆਤਮ ਚੀਨੈ ॥ਅੰਗ ੮੪੦॥ਮ:੧॥
ਆਨ ਆਸ (ਜਿਸਨੂੰ ਕਿਸੇ ਹੋਰ ਦੀ ਆਸ ਨਹੀਂ) ਉਸਦਾ ਸਭ ਤੋਂ ਉਚਾ ਨਾਮ ਜਗਤ ਵਿਚ ਸੋਭਦਾ ਹੈ ।

ਕ. ਕੁਮੱਤ - ਬੁਰੀ ਮੱਤ ਦੇਣ ਵਾਲੇ ਅੱਜ ਕਲ ਬਹੁਤ ਮਿਲਦੇ ਹਨ ਜੋ ਮਿਥੇ ਜਾਂਦੇ ਰਾਹੀ ਨੂੰ ਪੁਠੇ ਰਾਹ ਪਾ ਦਿੰਦੇ ਹਨ ਪਰ - ਭਲਾ ਭਲਾਈ ਨਾ ਤਜੇ ਬੁਰੀ ਮਤ ਨ ਦੇ)

ਖ. ਅਲੱਜਾ (ਬੇਸ਼ਰਮ) ਜੋ ਬੁਰੇ ਕਰਮ ਕਰਕੇ ਫੇਰ ਸ਼ਰਮਾਂਦਾ ਨਹੀਂ ਜਿਨ੍ਹਾਂ ਨੂੰ ਭਲੇ ਬੁਰੇ ਵੀ ਥਹੁ ਹੀ ਨਹੀਂ ਉਹਨਾਂ ਬਾਰੇ ਆਦਿ ਬਾਣੀ ਦਾ ਸੰਕੇਤ ਹੈ :- ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥ ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥ ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥ਅੰਗ ੧੨੪੩॥ਮ:੧॥

ਗ. ਦਲਿਦਰੀ - ਕੁਝ ਵੀ ਕਰਨ ਤੋਂ ਆਸਮਰਥ ਹੁੰਦਾ ਹੈ ਪਰ ਉਸਦਾ ਹੀ ਛੋਟਾ ਭਾਈ ਉਪੱਦਰੀ ਜਿਹੜਾ ਕੰਮ ਕੋਈ ਨੇਕ ਪੁਰਸ਼ ਨਾ ਕਰੇ ਤਾਂ ਉਪੱਦਰੀ ਉਹ ਸਭ ਕੁਝ ਕਰ ਗੁਜਰਦਾ ਹੈ ਜਿਸਨੂੰ ਕਹਿੰਦੇ ਨੇ (ਉਪੱਦਰੀ) ਪਰ ਇਹ ਤੋਰ ਤੇ ਰਿਸ਼ਵਤ ਖੋਰ ਅਫਸਰ ਸਮਾਨ ਹੈ । ਉਪੱਦਰ ਕਰਨਾ ਵੱਡੇ ਤੋਂ ਵੱਡਾ ਪਾਪ ਕਰਨਾ ਕਿਸੇ ਦੇ ਦਿਲ ਨੂੰ ਦੁਖਾਉਣਾ ਹੈ ਤੇ ਰਿਸ਼ਵਤ ਵੀ ਉਪਦੇਹ ਦੇ ਸਮਾਨ ਹੈ ਜੋ ਕਰੋੜਾਂ ਪਤੀ ਹੋ ਜਾਂਦੇ ਨੇ । ਕੁਹਾੜਾ ਵਖਾਉਣ ਦਾ ਭਾਵ ਹੈ ਕਿ ਦਲਿਦਰੀ ਆਪਣੇ ਜਿਸਮ ਦਾ ਹੀ ਕਾਤਲ ਹੁੰਦਾ ਹੈ ।

ਘ. ਬਿਵਚਾਰ (ਬਿਵਚਾਰ) ਜਿਹਾ ਤਾਂ ਹੋਰ ਕੋਈ ਬੁਰਾ ਤੇ ਖਤਰਨਾਕ ਕਰਮ ਨਹੀਂ ਹੈ ਜਿਸ ਦੀ ਰੋਕ ਲਈ ਹੀ ਸ੍ਰੀ ਦਸਮੇਸ਼ ਜੀ ਨੇ ਬਿਭਚਾਰੀ ਇਸਤ੍ਰੀ ਪੁਰਸ਼ਾਂ ਦੇ ਕਰਤਬਾਂ ਦੇ ਚਿਠੇ, ਚਰਿੱਤ੍ਰ ਤੇ ਕਰਤਵ ਅਤੇ ਨਤੀਜੇ ਕੱਢ ਕੇ ਚਰਿਤ੍ਰੋ ਪਖਿਆਨ ਨੇ ਲਿਖਕੇ ਦੱਸੇ ਹਨ ।

[੧]ਚਿਤ੍ਰ ਜੋਧੀ ਕਰੋਧੀ ਕਰਾਲੰ ॥ ਤਜੈ ਨਾਸਕਾ ਨੈਨ ਧੂਮ੍ਰੰ ਬਰਾਲੰ ॥੨੧੩॥ ਰੂਆਲ ਛੰਦ ॥ [੨]ਸ੍ਵਾਮ ਘਾਤ[ੳ] ਕ੍ਰਿਤਘ੍ਨਤਾ ਦੋਊ ਬੀਰ ਹੈਂ ਦੁਰ ਧਰਖ ॥ ਸਤ੍ਰੂ ਸੂਰਨ ਕੇ ਸੰਘਾਰਕ ਸੈਨ ਕੇ ਭਰਤਰਖ ॥ [੩]ਕਉਨ ਦੋ ਥਨ ਸੌ ਜਨਾ ਜੁ ਨ ਮਾਨਿ ਹੈ ਤਿਹ ਤ੍ਰਾਸ ॥ ਰੂਪ ਅਨੂਪ ਬਿਲੋਕਿ ਕੈ ਭਟ ਭਜੈ ਹੋਇ ਉਦਾਸ ॥੨੧੪॥ [੪]ਮਿਤ੍ਰ ਦੋਖ ਰੁ ਰਾਜ ਦੋਖ; ਸੁ ਏਕ ਹੀ ਹੈਂ ਭ੍ਰਾਤ ॥ ਏਕ ਬੰਸ ਦੁਹੂੰਨ ਕੋ ਅਰ ਏਕ ਹੀ ਤਿਹ ਮਾਤ ॥ [੫]ਛਤ੍ਰਿ ਧਰਮ ਧਰੇ ਹਠੀ; ਰਣ ਧਾਇ ਹੈ ਜਿਹ ਓਰ ॥ ਕਉਨ ਧੀਰ ਧਰੈ ਭਟਾਂਬਰ ਲੇਤ ਹੈਂ ਝਕਝੋਰ ॥੨੧੫॥ [੬]ਈਰਖਾ[ਅ] ਰੁ ਉਚਾਟ ਏ ਦੋਊ ਜੰਗ ਜੋਧਾ ਸੂਰ ॥ ਭਾਜਿ ਹੈਂ ਅਵਿਲੋਕਿ ਕੈ ਅਰੁ ਰੀਝਿ ਹੈਂ ਲਖਿ ਹੂਰ ॥ [੭]ਕਉਨ ਧੀਰ ਧਰੇ ਭਟਾਂਬਰ ਜੀਤਿ ਹੈ ਸਬ ਸਤ੍ਰ ॥ ਦੰਤ ਲੈ ਤ੍ਰਿਣ ਭਾਜਿ ਹੈ ਭਟ ਕੌਨ ਗਹਿੱ ਹੈ ਅਤ੍ਰ ॥੨੧੬॥ [੮]ਘਾਤ ਅਉਰ ਬਸੀਕਰਣ[ੲ] ਬਡ ਬੀਰ ਧੀਰ ਅਪਾਰ ॥ ਕ੍ਰੂਰ ਕਰਮ ਕੁਠਾਰ ਪਾਣ ਕਰਾਲ ਦਾੜ ਬਰਿਯਾਰ ॥ [੯]ਬਿੱਜ ਤੇਜ ਅਛਿੱਜ ਗਾਤ ਅਭਿੱਜ ਰੂਪ ਦੁਰੰਤ ॥ ਕਉਨ ਕਉਨ ਨ ਜੀਤਿਏ ਜਿਨਿ ਜੀਵ ਜੰਤ ਮਹੰਤ ॥ ੨੧੭॥ [੧੦]ਆਪਦਾ ਅਰੁ ਝੂਠਤਾ ਅਰੁ ਬੀਰ ਬੰਸ ਕੁਠਾਰ ॥ ਪਰਮ ਰੂਪ ਦੁਧਰਖ ਗਾਤ ਅਮਰਖ ਤੇਜ ਅਪਾਰ ॥ [੧੧]ਅੰਗ ਅੰਗਨਿ ਨੰਗ ਬਸਤ੍ਰਨ ਅੰਗ ਬਲਕਲ ਪਾਤ ॥ ਦੁਸਟ ਰੂਪ ਦਰਿਦ੍ਰ ਪਾਸ ਸੁ ਬਾਣ ਸਾਧੇ ਸਾਤ ॥੨੧੮॥ [੧੨]ਬਯੋਗ ਅਉ ਅਪਰਾਧ ਨਾਮ ਸੁ ਧਾਰ ਹੈ ਜਬ ਕੋਪ ॥ ਕਉਨ ਠਾਢ ਸਕੈ ਮਹਾ ਬਲ; ਭਾਜਿ ਹੈਂ ਬਿਨ ਓਪ ॥ [੧੩]ਸੂਲ ਸੈਥਨ ਪਾਨ ਬਾਨ ਸੰਭਾਰਿ ਹੈਂ ਤਵ ਸੂਰ ॥ ਭਾਜਿ ਹੈਂ ਤਜਿ ਲਾਜ ਕੋ; ਬਿਸੰਭਾਰ ਹ੍ਵੈ ਸਬ ਕੂਰ ॥੨੧੯॥ [੧੪]ਭਾਨ ਕੀ ਸਰ ਭੇਦ; ਜਾ ਦਿਨ ਤਪਿ ਹੈਂ ਰਣ ਸੂਰ ॥ ਕਉਨ ਧੀਰ ਧਰੈ ਮਹਾ ਭਟ ਭਾਜਿ ਹੈਂ ਸਭ ਕੂਰ ॥ [੧੫]ਸਸਤ੍ਰ ਅਸਤ੍ਰਨ ਛਾਡਿਕੈ ਅਰੁ ਬਾਜ ਰਾਜ ਬਿਸਾਰ ॥ ਕਾਟਿ ਕਾਟਿ ਸਨਾਹ ਤਵ ਭਟੱ ਭਾਜਿ ਹੈਂ ਬਿਸੰਭਾਰ ॥੨੨੦॥ [੧੬]ਧੂਮ੍ਰ ਬਰਣ ਅਉ ਧੂਮ੍ਰ ਨੈਨ ਸੁ ਸਾਤ ਧੂਮ੍ਰ ਜੁਆਲ ॥ ਛੀਨ ਬਸਤ੍ਰ ਧਰੇ ਸਬੈ ਤਨ ਕ੍ਰੂਰ ਬਰਣ ਕਰਾਲ ॥ [੧੭]ਨਾਮ ਆਲਸ[ਸ] ਤਵਨ ਕੋ; ਸੁਨਿ ਰਾਜ ਰਾਜ ਵਤਾਰ ॥ ਕਉਨ ਸੂਰ ਸੰਘਾਰਿ ਹੈ ਤਿਹ ਸਸਤ੍ਰ ਅਸਤ੍ਰ ਪ੍ਰਹਾਰ ॥ ੨੨੧॥ [੧੮]ਤੋਟਕ ਛੰਦ ॥ ਚੜਿ ਹੈ ਗਹਿ ਕੋਪ ਕ੍ਰਿਪਾਣ ਰਣੰ ॥ ਘਮਕੰਤ ਕਿ ਘੁੰਘਰ ਘੋਰ ਘਣੰ ॥ [੧੯]ਤਿਹ ਨਾਮ ਸੁ ਖੇਦ[ਹ] ਅਭੇਦ ਭਟੰ ॥ ਤਿਹ ਬੀਰ ਸੁ ਧੀਰ ਲਖੋ ਨਿਪਟੰ ॥੨੨੨॥ [੨੦]ਕਲ[ਕ] ਰੂਪ ਕਰਾਲ ਜ੍ਵਾਲ ਜਲੰ ॥ ਅਸਿ ਉੱਜਲ ਪਾਨ ਪ੍ਰਭਾ ਅਮਲੰ ॥ [੨੧]ਅਤਿ ਉੱਜਲ ਦੰਦ ਅਨੰਦ ਮਨੰ ॥

---

1. ਪਾਠਾਂਤਰ-ਨ੍ਰਿਮਲੰ (ਅ-ਮਲੰ-ਬੋਲੋ)

ੳ. ਸੁਆਮ ਘਾਤ (ਆਪਣੇ ਮਾਲਿਕ ਦਾਬੁਰਾ ਕਰਨ ਵਾਲਾ, ਆਪਣੇ ਮਾਤਾ ਪਿਤਾ ਨੂੰ ਦੁਖੀ ਕਰਨ ਵਾਲਾ, ਰਾਜ ਦਾ ਬੁਰਾ ਕਰਨ ਵਾਲਾ ਕਿਸੇ ਵੀ ਆਪਣੇ ਭਲਾ ਕਰਨ ਵਾਲੇ ਦੇ ਉਲਟ ਉਸਦਾ ਬੁਰਾ ਕਰਨ ਵਾਲਾ, ਜਿਵੇਂ ਇਸਤਰੀ ਆਪਣੇ ਪਤੀ ਦਾ ਬੁਰਾ ਕਰਨ ਵਾਲੀ, ਨੌਕਰ ਆਪਣੇ ਮਾਲਕ ਦਾ ਬੁਰਾ ਕਰਨ ਵਾਲਾ "ਸੁਆਮ ਘਾਤਕ" ਹੁੰਦੇ ਹਨ ਜਿਸਨੂੰ ਕ੍ਰਿਤ ਘਣ ਵੀ ਕਿਹਾ ਜਾਂਦਾ ਹੈ ।

ਅ. ਈਰਖਾ - ਈਰਖਾਲੂ ਜੀਵ ਦੂਜੇ ਨੂੰ ਸੁਖੀ ਵੇਖ ਵੇਖ ਕੇ ਅੰਦਰੋਂ ਅੰਦਰੀ ਸੜਦਾ ਰਹਿੰਦਾ ਹੈ ਜਦੋਂ ਦਾਉ ਪੈ ਜਾਵੇ ਵਾਰ ਕਰ ਦੇਂਦਾ ਹੈ । 2. ਧੋਖੇ ਨਾਲ ਜਾਗਦੇ ਸੁਤੇ ਦਾ ਕਾਤਲ ਲਿਸਾ ਵੇਖਕੇ ਉਸ ਤੇ ਬਲ ਪਾ ਦੇਣਾ । ਦੋਵੇਂ ਬੜੇ ਜੁਰਮੀ ਜੋਧੇ ਹਨ ।

ੲ. ਅਚਾਨਕ ਅਪਦਾ (ਬਿਪਤਾ) ਪੈ ਜਾਣੀ ਅਤੇ ਅਚਾਨਕ ਝੂਠੀ ਤੁਹਮਤ ਲਗ ਜਾਣੀ ਇਹ ਦੋਵੇਂ ਬੜੇ ਭਲਵਾਨ ਹਨ ਇਹ ਅਚਾਨਕ ਸਥਿਤੀਆਂ ਹਨ ਜੋ ਹਰਇਕ ਭਲੇ ਬੁਰੇ ਪੁਰਸ ਦੇ ਪੇਸ਼ ਆਉਂਦੀਆਂ ਹਨ, ਜਿਨ੍ਹਾਂ ਤੋਂ ਭਜਕੇ ਕੋਈ ਬਚ ਨਹੀਂ ਸਕਦਾ ਤੇ ਮੁਕਾਬਲਾ ਕਰਨਾ ਵੀ ਕੋਈ ਸੌਖਾ ਨਹੀਂ ਭੁਗਤਣੀਆਂ ਪੈਂਦੀਆਂ ਹਨ ।

ਸ. ਆਲਸ ਪ੍ਰੀਤਮ ਦੇ ਮਿਲਾਪ ਵਿਚ ਇਕ ਦਿਵਾਰ ਹੈ ਅੜਿੱਕਾ ਹੈ ਪਰ ਹੇ ਪ੍ਰਭੂ ਜਦੋਂ ਤੇਰਾ ਜਨ ਮਨ ਕਰਕੇ ਤੇਰੇ ਨਾਲ ਲਗ ਜਾਵੇ ਤਾਂ ਇਹ ਰੋਕ ਢਹਿ ਜਾਂਦੀ ਹੈ । ਤੇਰਾ ਜਨੁ ਰਾਮ ਨਾਮ ਰੰਗਿ ਜਾਗਾ ॥ ਆਲਸੁ ਛੀਜਿ ਗਿਆ ਸਭੁ ਤਨ ਤੇ ਪਰੀਤਮ ਸਿਉ ਮਨ ਲਾਗਾ ॥ ਪੰ:੬੯੨॥ਮ:੫॥

ਹ. ਖੇਦ - ਦੁਖ- ਸੰਤਾਪ :—ਦੁਖੁ ਸੰਤਾਪੁ ਨ ਲਾਗਈ ਜਿਸੁ ਹਰਿ ਕਾ ਨਾਮੁ ਅਧਾਰ ॥ਪੰਨਾ ੪੪॥ ਮ:੫॥

ਕ. ਕਲ ਜੜ ਹੈ ਕਲੇਸ ਦੀ ਪਰ ਕਲ ਕਲੇਸ ਦੀ ਜੜ੍ਹ ਹੈ (ਕੁਕਰਮ) ਕਰੈ ਕੁਕਰਮ ਦਿਖਾਵੈ ਹੋਰਿ ॥ ਜਮ ਕੀ ਜੇਵਰੀ ਬਾਧੈ ਜੋਰ ॥ ਜਦੋਂ ਇਨਸਾਨ ਨੀਤੀ ਤੋਂ ਬਾਹਰ ਹੋ ਕੇ ਕਿਸੇ ਵੀ ਪਰਾਈ ਵਸਤੂ ਦਾ ਲਾਲਚ ਕਰਦਾ ਹੈ ਜਾਂ ਪਰਾਏ ਹੱਕ ਤੇ ਆਪਣਾ ਹਕ ਜਿਤਾਉਂਦਾ ਹੈ ਉਥੇ ਕਲਹ ਕਲੇਸ ਦਾ ਜਨਮ ਹੋ ਜਾਂਦਾ ਹੈ ਜੋ ਦੋਹਾਂ ਧਿਰਾਂ ਲਈ ਹੀ ਹਾਨੀਕਾਰਕ ਸਿੱਧ ਹੁੰਦਾ ਹੈ ।

੧. ਆਪਣੇ ਜੁੱਧ ਦੇ ਕਰਤੱਵਾਂ ਵਿਚ ਭਾਂਤ ਭਾਂਤ ਦੇ ਦਾਉ ਪੇਚ ਵਿਖਾਉਣ ਵਾਲਾ ਹੈ ਜੋ ਬੜਾ ਡਰਾਉਣਾ ਹੈ । ਜੋ ਨਾਸਾਂ ਤੇ ਨੇਤ੍ਰਾਂ ਵਿਚੋਂ ਬੜਾ ਡਰਾਉਣਾ ਧੂੰਆਂ ਛੱਡਦਾ ਹੈ ॥੨੧੩॥

੨. ਰੂਆਲ ਛੰਦ ॥ ਸ੍ਵਾਮ ਘਾਤ ਆਪਣੇ ਮਾਲਿਕ ਦਾ ਬੁਰਾ ਕਰਨ ਵਾਲਾ, ਕ੍ਰਿਤ ਘਣਤਾ ਭਲੇ ਦਾ ਬੁਰਾ ਕਰਨ ਵਾਲਾ ਇਹ ਦੋਇ ਬੜੇ ਸੂਰਮੇ ਹਨ ਜੋ ਧਰਮ ਦੇ ਉਲਟ ਦੋਖੀ ਹਨ । ਵੈਰੀ ਤੇ ਸੂਰਮਿਆਂ ਦੇ ਕਾਤਲ ਭਾਰਤ-ਸੈਨਾ ਦੇ ਮੁਖੀ, ਰਾਖੇ ਕਹਾਉਂਦੇ ਹਨ । ਉਹ ਕਿਹੜਾ ਹੈ

੩. ਦੋ ਥਣੀ ਮਾਂ ਨੇ ਜਣਿਆ ਹੈ ਜੋ ਇਹਨਾਂ ਦੋਹਾਂ ਭਾਈਆਂ ਦਾ ਭੈ ਨਹੀਂ ਮੰਨਦਾ । ਇਹਨਾਂ ਦਾ ਖੋਟਾ ਰੂਪ ਵੇਖਕੇ ਸੂਰਮੇ ਆਪਣੇ ਜੀਵਨ ਤੋਂ ਨਿਰਾਸ ਹੋ ਕੇ ਅੱਗੋ ਤੋਂ ਭੱਜ ਜਾਂਦੇ ਨੇ ॥੨੧੪॥

੪. ਮਿੱਤ੍ਰ ਦੀ ਬੁਰਾਈ ਕਰਨ ਵਾਲਾ ਰਾਜ ਦਾ ਦੋਖੀ ਇਹ ਦੋਵੇਂ ਭਾਈ ਆਪਸ ਵਿਚ ਇਕ ਹੀ ਭਾਈ-ਭਾਈ ਹਨ । ਇਹਨਾਂ ਦਾ ਇਕੋ ਬੰਸ ਹੈ ਅਤੇ ਦੋਹਾਂ ਦੀ ਇਕੋ ਮਾਂ ਹੈ ।

੫. ਛਤ੍ਰੀ ਧਰਮ ਦੇ ਪਾਲਣ ਵਾਲੇ ਬੜੇ ਸਿਰੜੀ ਹਨ । ਜਿਸ ਪਾਸੇ ਜੁੱਧ ਕਰਨ ਲਈ ਧਾਵਾ ਬੋਲਦੇ ਹਨ । ਓਹ ਕਿਹੜਾ ਸੂਰਮਾ ਬਹਾਦੁਰ ਹੈ ਜੋ ਟਾਕਰਾ ਕਰੇ ਇਹ ਝੰਝੋੜ ਕੇ ਕਾਬੂ ਕਰ ਲੈਂਦੇ ਹਨ ॥੨੧੫॥

੬. ਈਰਖਾ (ਦੂਜੇ ਨੂੰ ਵੇਖਕੇ ਜਰਨ ਦੀ ਬਜਾਇ ਸੜਨਾ) ਉਚਾਟ (ਮਨ ਦੀ ਉਖੜ ਉਦਾਸੀ) ਇਹ ਦੋਇ ਜੰਗ ਜੁੱਧ ਦਾ ਕਾਰਣ ਤੇ ਸੂਰਮੇ ਹਨ । ਇਹਨਾਂ ਦਾ ਵੈਰੀ ਇਹਨਾਂ ਨੂੰ ਵੇਖਕੇ ਅਗਿਉਂ ਭੱਜ ਜਾਂਦਾ ਹੈ ਅਤੇ ਹੂਰਾਂ ਪ੍ਰਸੰਨ ਹੁੰਦੀਆ ਹਨ ਉਹ ਜੁੱਧ ਚਾਹੁੰਦੀਆਂ ਹਨ ।

੭. ਕਿਹੜਾ ਸੂਰਮਾ ਭੱਟਾਂ ਦਾ ਸਰਦਾਰ ਹੈ ਜੋ ਇਹਨਾਂ ਅਗੇ ਡਟ ਸਕੇ । ਇਹ ਸਾਰੇ ਵੈਰੀਆਂ ਨੂੰ ਜਿੱਤ ਲਵੇ । ਵੈਰੀ ਦੰਦਾਂ ਵਿਚ ਘਾਹ ਲੈ ਕੇ ਸਰਣ ਵਿਚ ਪੈ ਕੇ ਜੁੱਧ ਕਰਨ ਤੋਂ ਭੱਜ ਜਾਂਦੇ ਨੇ ਕੌਣ ਇਹਨਾਂ ਦੇ ਸਾਹਮਣੇ ਤੀਰ ਕਮਾਣ ਸਾਂਭੇ ॥੨੧੬॥

੮. ਧੋਖੇ ਨਾਲ ਕਤਲ ਕਰਨਾ ਅਤੇ ਆਪ ਤੋਂ ਮਾੜੇ ਨੂੰ ਰੋਹਬ ਨਾਲ ਵਸ (ਕਾਬੂ) ਕਰ ਲੈਣਾ ਇਹ ਦੋਏ ਸੂਰਮੇ ਬੜੇ ਧੀਰਜਵਾਨ ਸੂਰਮੇ ਅਪਾਰ ਬਲ ਵਾਲੇ ਹਨ । ਕਠੋਰ ਕਰਮ ਕਰਨ ਵਾਲਾ ਸੁਭਾਉ ਤੇ ਕੁਹਾੜਾ ਇਹਨਾਂ ਦੇ ਹੱਥ ਵਿਚ ਹੈ ਡਰਾਉਣੀਆਂ ਦਾੜ੍ਹਾਂ ਤੇ ਬਲ ਦਾ ਘਰ ਹੈ ।

੯. ਬਿਜਲੀ ਜਿਹਾ ਤੇਜ ਨਾਂ ਛਿੱਜਣ ਵਾਲ ਸਖਤ ਸਰੀਰ ਕਿਸੇ ਨਾਲ ਨਾ ਭਿੱਜਣ ਵਾਲਾ ਰੂਪ ਅੰਤ ਤੋਂ ਪਰੇ ਹੈ । ਇਹਨਾਂ ਨੇ ਕਿਸ ਕਿਸ ਨੂੰ ਨਹੀਂ ਜਿਤਿਆ ਜਿਨਾਂ ਨੇ ਜੀਵ ਜੰਤ ਤੇ ਉਹਨਾਂ ਦੇ ਵਡੇਰੇ ਸਰਦਾਰ ਸਭ ਜਿੱਤ ਲਏ ਹਨ ॥੨੧੭॥

੧੦. ਅਪਦਾ (ਬਿਪਤਾ) ਅਰ ਝੂਠਤਾ (ਝੂਠੀ ਤੁਹਮਤ) ਇਹ ਦੋਇ ਬੜੇ ਵੈਰੀ ਬੰਸ ਵਿਚੋਂ ਹਨ ਬੜਾ ਸਖਤ ਕੁਹਾੜਾ ਇਹਨਾਂ ਦਾ ਬੜਾ ਆਪ ਰੂਪ ਸਖਤ ਸੁਭਾਉ ਸਰੀਰ ਸਖਤ ਕ੍ਰੋਧੀ ਬੇਅੰਤ ਤੇਜਵਾਲਾ ਹੈ ।

੧੧. ਅੰਗ-ਅੰਗ ਸਾਰੇ ਨੰਗਮ ਨੰਗੇ ਹਨ ਬਸਤ੍ਰ ਨਾ ਅੰਗਾਂ ਤੇ ਬਕ ਦੇ ਹਨ ਨਾ ਪੱਤਿਆਂ ਦੇ । ਸੁਭਾਉ ਰੂਪ ਬੜਾ ਦੁਸ਼ਟ ਰੂਪ ਜੋ ਦਲਿਦਰ ਦਾ ਘਰ ਹੈ ਜਿਸ ਨੇ ਸਾਰੀਆਂ ਸਹੂਲਤਾਂ ਦੇ ਭਜਾਉਣ ਲਈ ਸਤ ਤੀਰ ਸਿਨੇ ਹੋਏ ਨੇ ॥੨੧੮॥

੧੨. "ਬਯੋਗ ਅਉ ਅਪਰਾਧ" ਕਿਸੇ ਪਰਾਨੀ ਮਾਤ੍ਰ ਜਾ ਜਜੂਰੀ ਅਥਵਾ ਕੀਮਤਾਂ ਵਸਤੂ ਦੇ ਵਿਛੋੜਾ, ਜਾਂ ਕੋਈ ਗੁਨਾਹ ਜੁਰਮ ਅਚਾਨਕ ਹੋ ਜਾਣਾ ਅਥਵਾ ਅਕਾਰਣ ਨਾਮ ਲੱਗ ਜਾਣਾ ਜਦੋਂ ਕ੍ਰੋਧ ਕਰ ਲਵੇ। ਕਿਹੜਾ ਮਹਾਂ ਬਲੀ ਹੈ ਜੋ ਇਹਨਾਂ ਦੇ ਅੱਗੇ ਖੜਾ ਰਹਿ ਸਕੇ ਬੜੇ ਬੜੇ ਮਹਾਂ ਬਲੀ ਵੀ ਬਿਨਾਂ ਕਿਸੇ ਉਪਾਉ ਦੇ।

੧੩. ਜਦੋਂ ਇਹ ਸੂਰਮੇ ਬਰਛੇ ਬਰਛੀਆਂ ਤੀਰ ਹੱਥਾਂ ਵਿਚ ਪਕੜਦੇ ਹਨ ਸੂਰਮੇ ਤਾਂ ਬਹਾਦਰ ਲੋਕ ਵੀ ਲਾਜ ਸ਼ਰਮ ਛੱਡਕੇ ਬੇ ਸੰਭਾਲ ਹੋ ਕੇ ਭੱਜ ਜਾਂਦੇ ਨੇ ਝੂਠੇ ਪੈ ਕੇ ॥੨੧੯॥

੧੪. ਸੂਰਜ ਦੇ ਤੇਜ ਵਾਂਗ ਤਪਾ ਦੇਵੇਗਾ ਜਿਸ ਵੇਲੇ ਕੂੜ ਸਾਹਮਣੇ ਆ ਗਿਆ ਜਾਂ ਨੰਗਾ ਹੋ ਗਿਆ । ਜਿਸ ਵੇਲੇ ਕੂਰ ਰਣ ਵਿਚ ਸੂਰਮਾ ਆ ਗਿਆ । ਉਸ ਵੇਲੇ ਕਿਹੜਾ ਮਹਾਨ ਸੂਰਮਾ ਹੈ ਜੋ ਕੂੜ ਦੇ ਅਗੇ ਧੀਰ ਧਰ ਸਕੇ ?

੧੫. ਵੈਰੀ ਸਰ ਰਾਜ ਤੇ ਘੋੜੇ ਭੁਲਾਕੇ ਸਸਤ੍ਰ, ਅਸਤ੍ਰ ਛੱਡਕੇ ਭੱਜ ਜਾਣਗੇ । ਸੰਨਾਹਾਂ ਤੋੜ-ਤੋੜ ਕੇ ਸੂਰਮੇ ਬਿਸਤਾਂਰ ਹੋਕੇ ਭੱਜ ਜਾਣਗੇ ਉਸਦੇ ਅੱਗੇ ॥੨੨੦॥

੧੬. ਧੂੰਏਂ ਜਿਹਾ ਵਰਣ ਹੈ ਧੂਏਂ ਜਿਹੇ ਹੀ ਨੇਤ੍ਰ ਹਨ ਸਭ ਧੂਣੀਆਂ ਦੀ ਅਗਨ ਜਿਹਾ ਸੇਕ ਹੈ । ਫਟੇ ਪੁਰਾਣੇ ਬਸਤ੍ਰ ਪਹਿਨੇ ਹੋਏ ਸਾਰੇ ਤਨ ਤੇ ਭਿਆਨਕ ਡਰਾਉਣਾ ਰੂਪ ਹੈ ।

੧੭. ਜਿਸ ਦਾ ਨਾਮ ਹੈ "ਆਲਸ" (ਸੁਸਤੀ) ਉਸਦਾ ਸੁਣ ਲੈ ਐ ਰਾਜੇ ਰਾਜ ਦੇ ਅਵਤਾਰ ਪਾਰਸ ਨਾਥ । ਕਿਹੜਾ ਸੂਰਮਾ ਹੈ ਜੋ ਉਸ ਨੂੰ ਮਾਰ ਸਕੇ ਸਸਤ੍ਰ ਜਾਂ ਅਸਤ੍ਰ ਚਲਾ ਕੇ ॥੨੨੧॥

੧੮. ਤੋਟਕ ਛੰਦ ॥ ਜਿਸ ਵੇਲੇ ਤਲਵਾਰ ਪਕੜ ਕੇ ਕ੍ਰੋਧ ਕਰਕੇ ਜੁੱਧ ਕਰਨ ਲਈ ਚੜ੍ਹਾਈ ਕਰਦਾ ਹੈ । ਘੁੰਗਰੂਆਂ ਦੀ ਘੋਰ ਛਣਕਾਰ ਹੁੰਦੀ ਹੈ ਬਹੁਤ ।

੧੯. ਜਿਸਦਾ ਨਾਮ ਹੈ ਭਾਰੀ "ਖੇਦ" (ਦੁਖ-ਸੰਤਾਪ) ਰੂਪੀ ਸੂਰਮਾ ਜੋ ਨਾ ਬਿੰਨਣ ਭੇਦਣ ਵਾਲਾ ਸੂਰਮਾ ਹੈ । ਜਿਸ ਨੂੰ ਬੜਾ ਟਿਕ ਕੇ ਜੁੱਧ ਕਰਨ ਵਾਲਾ ਸੂਰਮਾ ਜਾਣੋ ਇਕ ਪੱਧਰ ਤੇ ॥੨੨੨॥

੨੦. ਕਲ (ਕਲੇਸ) ਦਾ ਰੂਪ ਹੈ ਜੋ ਬੜਾ ਡਰਾਉਣਾ ਹੈ ਜਾਣੋ ਬੜਵਾ ਅਗਨ ਹੈ । ਉਸ ਦੇ ਹੱਥ ਵਿਚ ਬੜੀ ਉਜਲ ਚਮਕਦੀ ਤਲਵਾਰ ਹੈ ਜੋ ਬੜੇ ਸੁੰਦਰ ਪ੍ਰਭਾਉ ਵਾਲੀ ਹੈ।

੨੧. ਅਤੇ ਬੜੇ ਚਿਟੇ ਦੰਦ ਅਨੰਦ ਮਈ ਮਣੀ ਹਨ ।

---

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥ ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥ ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥ ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥ਪੰ:੧੪੧॥ਮ:੧॥

---

ਕਿਆ ਕਮਾਲ ਕਰ ਦਿਤਾ ਬਾਬਾ ਜੀ ਨੇ ਵਿਚੇ ਹੀ ਮਨ ਦਾ ਮੂਲ ਦੱਸ ਗਏ, ਇਸ ਰੋਬਾਟ ਬਾਰੇ ਦੱਸ ਗਏ, ਮਨ ਦੀ ਅਸਥਿਰਤਾ ਬਾਰੇ ਦੱਸ ਗਏ। ਇਹ ਸਭ ਕੁਝ ਦਸਦੇ ਹੋਏ ਬਾਬਾ ਜੀ ਉਸ ਜਾਦੂਗਰ ਬਾਰੇ ਵੀ ਦਸ ਗਏ ਜਿਸਨੇ ਇਹ ਸਰੀਰ ਮਨ ਅਤੇ ਸੰਸਾਰ ਰਚਿਆ ਹੈ । ਉਸ ਦੀ ਸਿਫਤ ਵੀ ਕਰ ਗਏ । ਪ੍ਰੇਮ ਸਹਿਤ ਬਿਰਤੀਆਂ ਇਕਾਗਰ ਕਰਕੇ ਕਹੋ ਧੰਨ ਬਾਬਾ ਰਵੀਦਾਸ ਜੀ । ਪਰ ਜਦੋਂ ਇਸ ਵਿਚ "ਮੈਂ" (ਹਉਮੈ) ਓਂ ਗਈ ਉਸ ਵੇਲੇ ਕਿਵੇਂ ਤੜਫਦਾ ਫਿਰਦਾ ਹੈ? ਆਪ ਤਾ ਦੁਖੀ ਹੁੰਦਾ ਹੀ ਹੈ ਮੈਂ ਦੇ ਨਸ਼ੇ ਵਿਚ ਆ ਕੇ ਹੋਰਾਂ ਨੂੰ ਵੀ ਦੁਖੀ ਕਰਦਾ ਫਿਰਦਾ ਹੈ ।

ਇਕ ਵਿਅਕਤੀ ਡਾਢਾ ਹੈ ਉਹ ਦੂਜੇ ਆਪ ਤੋਂ ਲਿਸੇ ਤੇ ਕ੍ਰੋਧ ਕਰਕੇ ਗਾਲ ਦੇਂਦਾ ਹੈ - ਘੂਰਦਾ ਹੈ, ਥੱਪੜ ਮਾਰਦਾ ਹੈ । ਪਰ ਲਿੱਸਾ ਉਸਦਾ ਟਾਕਰਾ ਤਾਂ ਨਹੀਂ ਕਰ ਸਕਦਾ ਪਰ ਗੁੱਸੇ ਨਾਲ ਕੁੜਦਾ ਹੈ ਉੱਤਰ ਦੇਣਾ ਚਾਹੁੰਦਾ ਹੈ ਪਰ ਹੌਂਸਲਾ ਨਹੀਂ ਪੈਂਦਾ ਪਰ ਉਸ ਗੁਸੇ ਨਾਲ ਉਸਨੇ ਆਪਣਾ ਅੰਦਰੋ ਅਮਦਰੀ ਨੁਕਸਾਨ ਬਹੁਤ ਕਰ ਲਿਆ।

ਅਸੀਂ ਸਰੀਰ ਕਰਮ ਨਹੀਂ ਕੰਮ ਸਮਝਦੇ ਹਾਂ । ਮਨਸਕ ਕਰਮ ਕਰਮ ਨਹੀਂ ਸਮਝਦੇ ਜਿਸ ਤੋਂ ਬੇ ਪ੍ਰਵਾਹ ਹੋ ਕੇ ਪਲ ਪਲ ਦੋਸ਼ੀ ਹੋ ਰਹੇ ਹਾਂ । ਕੀ ਦਰਗਾਹ ਵਿਚ ਅਸੀਂ ਮਾਨਸਕ ਕਰਮ ਤੋਂ ਬਿਨਾਂ ਪ੍ਰਮ ਪਿਤਾ ਦੇ ਮੇਹਰ ਬਖਸ਼ੇ ਨਹੀਂ ਜਾਵਾਂਗੇ ਸਜਾ (ਦੰਡ) ਭੁਗਤਣਾ ਪਏਗਾ - ਤਕੋ ਅਗੇ ਮਿਸਾਲ:-

੧. ਇਕ ਡਾਕੂ ਨੇ ਛੁਰਾ ਵਿਖਾ ਕੇ ਕਿਹਾ ਜੋ ਕੁਝ ਹੈ ਕੱਢਕੇ ਐਥੇ ਰੱਖ ਦੇਵੋ ਜਦੋਂ ਅੱਗਿਓ ਹੀਲ ਹੁੱਜਤ ਹੋਈ ਤਾਂ ਛੁਰਾ ਮਾਰਕੇ ਬੰਦਾ ਕਤਲ ਕਰ ਦਿੱਤਾ ਤੇ ਮਾਲ ਸੰਭਾਲ ਲਿਆ ।

੨. ਦੂਜੇ ਪਾਸੇ ਇਕ ਡਾਕਟਰ ਨੇ ਮਰੀਜ ਨੂੰ ਵੇਖਿ ਅੰਦਰ ਪੱਸ ਦਾ ਜ਼ਹਿਰ ਫੈਲ ਰਿਹਾ ਹੈ । ਉਸ ਦੀ ਜਾਨ ਖਤਰੇ ਵਿਚ ਹੈ ਓਸ ਨੂੰ ਬਚਾਉਣ ਲਈ ਸਰਜਨ ਨੇ ਛੁਰਾ ਖੋਭ ਦਿਤਾ ਤਾਂਕਿ ਪਸ ਨਿਕਲਕੇ ਮਰੀਜ ਦੀ ਜਾਨ ਬਚ ਸਕੇ । ਪਰ ਮਰੀਜ ਦੀ ਮੌਤ ਹੋ ਗਈ - ਹੁਣ ਦੋਹਾਂ ਦਾ ਕੇਸ ਮਨਸਬ ਦੇ ਸਾਹਮਣੇ ਹੈ ਦੋਹਾਂ ਤੇ ਦੋਸ਼ ਬੰਦਾ ਕਤਲ ਕਰਨ ਦਾ ਹੈ ਪਰ ਸਜਾ ਦੋਹਾਂ ਨੂੰ ਇਕੋ ਜਿਹੀ ਨਹੀਂ ਮਿਲਦੀ ਡਾਕਟਰ ਬਰੀ ਹੋ ਗਿਆ ਕਿਉਂਕਿ ਉਸ ਦਾ ਇਰਾਦਾ ਮਰੀਜ ਦੀ ਜਾਨ ਬਚਾਉਣਾ ਸੀ । ਡਾਕੂ ਨੂੰ ਫਾਂਸੀ ਦੀ ਸਜਾ ਸੁਣਾਈ ਗਈ ਉਸ ਦਾ ਇਰਾਦਾ ਮਾਲ ਲੁਟਣਾ ਸੀ । ਖੂਨ ਦੇ ਦੋਵੇਂ ਦੋਸ਼ੀ ਹੈਨ ਪਰ ਇਰਾਦੇ ਦੇ ਦੋਸ਼ ਨਾਲ ਸਜਾ ਇਕੋ ਜਿਹੀ ਨਹੀਂ । ਚੋਰ ਨੇ ਗੁੱਸੇ ਵਿਚ ਆ ਕੇ ਆਪਣੀ ਗਰਜ ਲਈ ਕਤਲ ਕੀਤਾ ਪਰ ਡਾਕਟਰ ਨੇ ਰਹਿਮ

ਕੁਕ੍ਰਿਆ ਤਿਹ ਨਾਮ ਸੁ ਜੋਧ ਗਨੰ ॥੨੨੩॥ [੧]ਅਤਿ ਸਯਾਮ ਸਰੂਪ ਕਰੂਪ ਤਨੰ ॥ ਉਪਜੰ ਅਗਯਾਨ ਬਿਲੋਕ ਮਨੰ ॥ [੨]ਤਿਹ ਨਾਮ ਗਿਲਾਨ[ੳ]; ਪ੍ਰਧਾਨ ਭਟੰ ॥ ਰਣ ਮੋਨ ਮਹਾਂ ਹਠ ਹਾਰ ਹਟੰ ॥੨੨੪॥ [੩]ਅਤਿ ਅੰਗ ਸੁਰੰਗ ਸਨਾਹ ਸੁਭੰ ॥ ਬਹੁ ਕਸਟ ਸਰੂਪ ਸੁ ਕਸਟ ਛੁਭੰ ॥ [੪]ਅਤਿ ਬੀਰ; ਅਧੀਰ ਨ ਭਯੋ ਕਬ ਹੀ ॥ ਦਿਵ ਦੇਵ ਪਛਾਨਤ ਹੈਂ ਸਬ ਹੀ ॥੨੨੫॥ [੫]ਭਟ ਕਰਮ ਬਿਕਰਮ ਜਬੈ ਧਰਿ ਹੈ ॥ ਰਣ ਰੰਗ ਤੁਰੰਗਹਿ ਬਿਚਰਿ ਹੈ ॥ [੬]ਤੁਵ ਬੀਰ ਸੁਧੀਰਹਿ ਕੋ ਧਰਿ ਹੈ॥ ਬਲਿ ਬਿਕ੍ਰਮ ਤੇਜ ਤਬੈ ਹਰਿ ਹੈ ॥੨੨੬॥ ਦੋਹਰਾ ॥ [੭]ਇਹ ਬਿਧਿ ਤਨ ਸੂਰਾ ਸੁ ਧਰ; ਧੈ ਹੈ ਨ੍ਰਿਪ[ਅ] ਅਬਿਬੇਕ ॥ ਨ੍ਰਿਪ ਬਿਬੇਕ ਕੀ ਦਿਸਿ ਸੁਭਟ; ਠਾਢ ਨ ਰਹਿ ਹੈ ਏਕ ॥੨੨੭॥

[੮]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ, ਪਾਰਸ ਮਛਿੰਦ੍ਰ ਸੰਬਾਦੇ, ਨ੍ਰਿਪ ਅਬਿਬੇਕ ਆਗਮਨ ਨਾਮ ਸੁਭਟ ਬਰਨਨੰ ਨਾਮ ਧਿਆਇ ਸਮਾਪਤ ਸੁਭ ਮਸਤ ॥ ਅਫਜੂ ॥

[੯]॥ ਅਥ ਨ੍ਰਿਪ ਬਿਬੇਕ ਕੇ ਦਲ ਕਥਨੰ ॥ ਛਪਯ ਛੰਦ ॥[੧੦] ਜਿਹ ਪ੍ਰਕਾਰ ਅਬਿਬੇਕ ਨ੍ਰਿਪਤਿ; ਦਲ ਸਹਿਤ ਬਖਾਨੇ ॥ ਨਾਮ ਠਾਮ ਆਭਰਨ ਸੁ ਰਥ; ਸਭ ਕੇ ਹਮ ਜਾਨੇ॥ [੧੧]ਸਸਤ੍ਰ ਅਸਤ੍ਰ ਅਰੁ ਧਨਖ ਧੁਜਾ ਜਿਹ ਬਰਣ ਉਚਾਰੀ ॥ ਤ੍ਵਪ੍ਰਸਾਦਿ ਮੁਨਦੇਵ ਸਕਲ ਸੁ ਬਿਬੇਕ ਬਿਚਾਰੀ ॥ [੧੨]ਕਰਿ ਕ੍ਰਿਪਾ ਸਕਲ ਜਿਹ ਬਿਧਿ ਕਹੇ; ਤਿਹ ਬਿਧਿ ਵਹੈ ਬਖਾਨੀਐ ॥ ਕਿੱਹ ਛਬਿ ਪ੍ਰਭਾਵ ਕਿਹ ਦੁਤਿ ਨ੍ਰਿਪਤਿ ਨ੍ਰਿਪ ਬਿਬੇਕ ਅਨੁਮਾਨੀਐ ॥੧॥੨੨੮॥ [੧੩]ਅਧਿਕ ਨਯਾਸ ਮੁਨ ਕੀਨ; ਮੰਤ੍ਰ ਬਹੁ ਭਾਂਤ ਉਚਾਰੇ॥ ਤੰਤ੍ਰ ਭਲੀ ਬਿਧਿ ਸਧੇ; ਜੰਤ੍ਰ ਬਹੁ ਬਿਧਿ ਲਿਖਿ ਡਾਰੇ ॥ [੧੪]ਅਤਿ ਪਵਿਤ੍ਰ ਹੁਐ ਆਪ; ਬਹੁਰਿ ਉੱਚਾਰ ਕਰੋ ਤਿਹ ॥ ਨ੍ਰਿਪ ਬਿਬੇਕ ਅਬਿਬੇਕ ਸਹਿਤ ਸੈਨਾ ਕਥਯੋ ਜਿਹ ॥ [੧੫]ਸੁਰ ਅਸੁਰ ਚਕ੍ਰਿਤ ਚਹੁਦਿਸ ਭਏ ਅਨਲ ਪਵਨ ਸਸਿ ਸੂਰ ਸਬ ॥ ਕਿਹ ਬਿਧਿ ਪ੍ਰਕਾਸ ਕਰਿ ਹੈ [1]ਸੰਘਾਰ; ਜਕੇ ਜੱਛ ਗੰਧਰਬ ਸਬ॥੨॥੨੨੯॥ [੧੬]ਸੇਤ ਛਤ੍ਰ ਸਿਰ ਧਰੇ; ਸੇਤ ਬਾਜੀ ਰਥ ਰਾਜਤ ॥ ਸੇਤ ਸਸਤ੍ਰ ਤਨ ਸਜੇ ਨਿਰਖਿ ਸੁਰ ਨਰ ਭੂਮਿ ਭਾਜਤ ॥ [੧੭]ਚੰਦ੍ਰ ਚਕ੍ਰਿਤ ਹ੍ਵੈ ਰਹਤ; ਭਾਨ ਭਵਤਾ ਲਖਿ ਭੁੱਲਤ॥ ਭ੍ਰਮਰ ਪ੍ਰਭਾ ਲਖਿ ਭ੍ਰਮਤ; ਅਸੁਰ ਸੁਰ ਨਰ ਡਗ ਡੱਲਤ॥ [੧੮]ਇਹ ਛਬਿ ਬਿਬੇਕ ਰਾਜਾ ਨ੍ਰਿਪਤਿ; ਅਤਿ ਬਲਿਸਟ ਤਿਹ ਮਾਨੀਐ॥ ਮੁਨਿ ਮਨ ਮਹੀਪ ਬੰਦਤ ਸਕਲ; ਤੀਨਿ ਲੋਕ ਮਹਿ ਜਾਨੀਐ ॥੩॥੨੩੦॥ [੧੯]ਚਮਰ ਚਾਰ ਚਹੂੰ ਓਰ ਢੁਰਤ; ਸੁੰਦਰ ਛਬਿ ਪਾਵਤ ॥ ਨਿਰਖਿ ਹੰਸ ਤਿਹ ਢੁਰਨਿ, ਮਾਨ ਸਰਵਰਹਿ ਲਜਾਵਤ* ॥ [੨੦]ਅਤਿ ਪਵਿਤ੍ਰ ਸਬ ਗਾਤ, ਪ੍ਰਭਾ

---

1. ਪਾਠਾਂਤਰ-"ਸੰਘਰ" ਭਾਵ ਜੁੱਧ ।

* ਇਸ ਪਰਕਰਣ ਜਾਂ ਸਮਸਤ ਸੂਚੀ ਦਾ ਕੇਂਦਰੀ ਭਾਵ ਇਹ ਦਸਣਾ ਹੈ ਕਿ ਗਿਆਨ ਸਾਰੇ ਸੁਭ ਗੁਣਾਂ ਦਾ ਸਿਰਮੌਰ ਹੈ ਜਿਸ ਦਾ ਪ੍ਰਤਾਪ ਤਿੰਨਾਂ ਲੋਕਾਂ ਵਿਚ ਹਰ ਸਮੇਂ ਇਕੋ ਸਾਰ ਹੈ ਜੋ ਹਰ ਇਸਤ੍ਰੀ ਪੁਰਸ਼ ਲਈ ਜੀਵਨ ਦੀ ਸਫਲਤਾ ਦਾ ਸ਼ਾਹ ਰਾਹ ਦੇ ਕੇ ਸੁਧਾਰ ਦਾ ਆਹਰ ਹੈ - ਜਿਸ ਤੋਂ ਬਿਨਾਂ ਮਨੁਖੀ ਦੇਹ ਤੇ ਪਸੂ ਪਣ ਦਾ ਕੋਈ ਅੰਤਰਾ ਨਹੀਂ ॥ ਖਾਨ ਪਾਨ ਨਿੰਦ੍ਰਾ ਬਹੁਰਿ ਕਰਣੋ ਕਰਮ ਸਮਾਨ ॥ ਨਰ ਪਸੁ ਰੰਚ ਨ ਭੇਦ ਹੈ ਮਾਨੁਖ ਊਚ ਗਿਆਨ ॥੩੩॥

ੳ. ਗਿਲਾਨ (ਜਾਂ ਕੋਹੜ ਰੋਗ) ਜੈਸੀ ਹੋ ਜਾਣ ਤੇ ਹਰ ਕੋਈ ਗਿਲਾਨੀ ਕਰਦਾ ਹੈ ਜਿਸ ਤੇ ਉਸਦਾ ਜੀਵਨ ਨਰਕ ਸਮਾਨ ਹਰੇਕ ਦੀ ਗਿਲਾਨੀ ਦਾ ਪਾਤ੍ਰ ਹੋ ਜਾਂਦਾ ਹੈ ।

ਅ. ਕਰਮ - ਅੰਤ ਐਥੇ ਮੁਕਾਂਦੇ ਹਨ ਕਿ ਸੰਸਾਰ ਵਿਚ ਇਸ ਜੀਵ ਦੇ ਜੀਵਨ ਦਾ ਤੇ ਇਹਨਾਂ ਦੁਖਾਂ ਸੁਖਾਂ ਦਾ ਕੀ ਸਨਬੰਧ ਹੈ ਇਹ ਇਕ ਸਾਡੇ ਕੀਤੇ ਕਰਮਾਂ ਦਾ ਸੁਮੇਲ ਹੈ । ਜੋ ਸਾਡੇ ਕੀਤੇ ਕਰਮਾਂ ਦੀ ਵੇਲ ਹੈ । ਹੋਰ ਸਾਡੇ ਸਾਰੇ ਕਰਮ ਇਉਂ ਹਨ ਜਿਵੇਂ ਕਿਸੇ ਬਿਰਛ ਨੂੰ ਫੁਲ ਲਗੇ ਹਵਾ ਦਾ ਝੋਕਾ ਲਗ ਕੇ ਝੜ ਗਏ ਪਰ ਜਿਨ੍ਹਾਂ ਦਾ ਜੀਵਨ ਆਪਣੀ ਜੋਤਿ ਨਾਲ ਜੁੜ ਗਿਆ ਉਹਨਾਂ ਨੂੰ ਰਾਮ ਦੇ ਨਾਮ ਰੂਪੀ ਫਲ ਲਗ ਗਏ । ਜਿਸ ਲਈ ਸਪਸ਼ਟ ਕਰਦੇ ਹਨ ਕਿ ਅਸੀਂ ਕੀਤੇ ਕਰਮਾਂ ਨਾਲ ਜੁਧ ਕਰਕੇ ਉਹਨਾਂ ਨੂੰ ਟਾਲ ਨਹੀਂ ਸਕਦੇ ਇਹ ਫਲ ਹਰ ਵਿਅਕਤੀ ਨੂੰ ਹਰ ਹਾਲਤ ਵਿਚ ਭੋਗਣਾ ਪੈਂਦਾ ਹੈ । ਬਾਕੀ ਉਪਰ ਲਿਖੇ ਸਾਰੇ ਇਕ ਕਰਮ ਕਰਤੂਤ ਦੀਆਂ ਟਾਹਣੀਆਂ ਹਨ ਜਿਨ੍ਹਾਂ ਤੋਂ ਅਸੀਂ ਬੇਖਬਰ ਹੋ ਕੇ ਕਰਮ ਕਰੀ ਜਾਂਦੇ ਹਾਂ - ਬਚਨ ਹੈ - ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮ ਨਾਮੁ ਫਲੁ ਹੂਆ ॥ਪੰ:੨੫੧॥ਮ:੧॥

ਇਹ ਇਥੋ ਤਕ ਅਗਿਆਨ ਦੇ ਸਾਥੀ ਤੇ ਸੰਗੀ ਸਹਾਇਕ ਸੂਰਮਿਆਂ ਦਾ ਸਰੂਪ ਸੀ । ਹੁਣ ਇਸ ਤੋਂ ਅੱਗੇ ਇਸੇ ਤਰ੍ਹਾਂ ਗਿਆਨ ਦੇ ਸੰਗੀ ਸਾਥੀ ਸੈਨਕਾਂ

☛

ਉਸ ਸੂਰਮੇ ਦਾ ਨਾਮ ਹੈ "ਕੁਕ੍ਰਿਆ" ਭੈੜਾ ਕਰਮ ॥੨੨੩॥

੧. ਬਹੁਤ ਹੀ ਕਾਲਾ ਰੂਪ ਜੋ ਵੇਖਣ ਨੂੰ ਬਹੁਤ ਹੀ ਕਰੂਪ ਕੋਝੇ ਤਨ ਵਾਲਾ ਜਾਪਦਾ ਹੈ। ਜਿਸ ਨੂੰ ਵੇਖਕੇ ਮਨ ਵਿਚ ਗਿਲਾਨੀ ਪੈਦਾ ਹੋ ਜਾਂਦੀ ਹੈ।

੨. ਉਸਦਾ ਨਾਮ ਹੈ "ਗਿਲਾਨ" ਸੂਰਮਾ ਜਿਹੜਾ ਸੂਰਮਿਆਂ ਦਾ ਪ੍ਰਧਾਨ ਹਾਰ ਕੇ ਪਿਛੇ ਨਹੀਂ ਹਟਦਾ ॥੨੨੪॥

੩. ਇਕ ਹੋਰ ਸੂਰਮਾ ਹੈ ਜਿਸਦੇ ਅੰਗ ਬੜੇ ਸੁਡੌਲ ਹਨ ਜਿਨ੍ਹਾਂ ਦੇ ਉਪਰ ਸੰਜੋਅ ਪਹਿਨੀ ਹੋਈ ਸੋਭਦੀ ਹੈ। ਜਿਸਦਾ ਸਰੂਪ ਬਹੁਤ ਕਸ਼ਟ ਭਾਵ ਬੜਾ ਰੋਗ ਜਿਸ ਤੇ ਕੋੜ ਫੂਟ ਫੈਂਦਾ ਹੈ। ਬੜਾ ਬੀਰ

੪. ਸੂਰਮਾ ਹੈ ਕਦੇ ਕਿਸੇ ਦੇ ਅਧੀਨ ਨਹੀਂ ਹੁੰਦਾ ਜਿਸ ਨੂੰ ਵੇਖਕੇ ਦੇਵਤੇ ਤੇ ਦੈਂਤ ਸਾਰੇ ਹੀ ਪਛਾਣ ਲੈਂਦੇ ਹਨ ॥੨੨੫॥

੫. ਕਰਮ ਰੂਪੀ ਸੂਰਮਾ ਜਦੋਂ ਆਪਣਾ "ਬਿਕਰਮ" ਬਲ ਦਿਖਾਉਂਦਾ ਹੈ ਰਣ ਭੂਮੀ ਜੀਵ ਦੇ ਸਰੀਰ ਤੇ ਆਪਣਾ ਘੋੜਾ ਨਚਾਉਂਦਾ ਹੈ।

੬. ਹੇ ਪਾਰਸ ਨਾਥ ! ਤੇਰਾ ਕਿਹੜਾ ਜੋਧਾ ਹੈ ਉਸ ਦੇ ਸਾਹਮਣੇ ਕੋਈ ਵੀ ਜੋ ਧੀਰਜ ਧਰੇ। ਉਹ ਵਿਅਕਤੀ ਦਾ ਤਾਂ ਬਲ, ਸ਼ਕਤੀ ਤੇ ਤੇਜ ਪ੍ਰਤਾਪ ਸਭ ਖੋਹ ਲੈਂਦਾ ਹੈ ॥੨੨੬॥

੭. ਦੋਹਰਾ ॥ ਇਸ ਤਰ੍ਹਾਂ ਸੂਰਮਾ ਸ਼ਸਤ੍ਰ ਅਸਤ੍ਰ ਧਾਰਕੇ "ਕਰਮ"[1] ਜਦ ਧਾਵਾ ਬੋਲ ਦੇਵੇਗਾ ਰਾਜਾ ਅਗਿਆਨ। ਉਸ ਵੇਲੇ ਰਾਜੇ ਗਿਆਨ ਦੇ ਪਾਸੇ ਦੇ ਉਸ ਦੇ ਅੰਗੀ, ਸੰਗੀ ਸਾਥੀ ਸੂਰਮੇ ਕੋਈ ਖੜਾ ਨਹੀਂ ਰਹੇਗਾ ਇਕ ਵੀ ॥੨੨੭॥

੮. ਇਥੇ ਪੂਰਾ ਹੁੰਦਾ ਹੈ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਪਾਰਸ ਨਾਥ ਤੇ ਮਛੰਦ੍ਰ ਨਾਥ ਦਾ ਸੰਬਾਦ ਰਾਜੇ ਅਗਿਆਨ ਦੀ ਆਮਦ ਦੇ ਨਾਲ ਦੇ ਸੂਰਮਿਆਂ ਦਾ ਕਥਨ ਨਾਮ ਧਿਆਂਇ ਸੁਭ ਸਮੇਂ "॥ ਅਫਜੂ ॥" = ਚਲਦਾ ॥

---

੯. ਹੁਣ ਅਗੇ ਬਬੇਕ (ਗਿਆਨ ਰਾਜੇ) ਦੀ ਸੈਨਾ ਦਾ ਵਰਨਣ।

੧੦. ਛਪੈ ਛੰਦ ॥ ਕਵੀ ਜੀ ਕਹਿੰਦੇ ਹਨ ਕਿ -
ਜਿਸ ਤਰ੍ਹਾਂ ਮੈਂ ਪਹਿਲਾਂ ਉਪਰ ਅਗਿਆਨ ਰਾਜੇ ਦੇ ਦਲ (ਸੈਨਾ) ਸਮੇਤ ਕਿਹਾ ਹੈ। ਉਹਨਾਂ ਦੇ ਨਾਮ ਤੇ ਥਾਂ ਪਹਿਰਾਵਾ ਤੇ ਭੇਸ ਰਥ ਆਦਿ ਸਭ ਨੂੰ ਮੈਂ ਜਾਣਿਆ ਹੈ।

੧੧. ਉਹਨਾਂ ਦੇ ਸਸਤ੍ਰ, ਅਸਤ੍ਰ ਅਰ ਧਨੁਖ ਧੁਜਾ (ਝੰਡੇ) ਕਹਿ ਕੇ ਉਚਾਰਨ ਕੀਤੇ ਹਨ। ਅਕਾਲ ਪੁਰਖ ਦੀ ਕ੍ਰਿਪਾ ਨਾਲ ਐ ਮੁਨੀ ਦੇਵ ਜੀ! ਸਾਰੇ ਹੀ ਬਬੇਕ (ਗਿਆਨ) ਦੀ ਸੈਨਾ ਵੀ ਵਿਚਾਰੀ ਜਾਣੀ ਚਾਹੀਦੀ ਹੈ।

੧੨. ਕ੍ਰਿਪਾ ਕਰਕੇ ਜਿਸ ਤਰ੍ਹਾ ਅਗਿਆਨ ਦੇ ਦਲ ਕਹੇ ਹਨ ਉਸੇ ਤਰ੍ਹਾਂ ਗਿਆਨ ਦੇ ਦਲ ਦੀ ਵੀ ਵਿਚਾਰ ਵਖਾਨ ਕਰ ਦੀਜੀਏ। ਉਹਨਾ ਦੀ ਕਿਆ ਛਬੀ ਹੈ ਕੀ ਪ੍ਰਭਾਉ ਹੈ ਕਿਹੋ ਜਿਹੀ ਚਮਕ-ਦਮਕ ਹੈ ਜੋ ਰਾਜਾ ਬਿਬੇਕ ਹੈ ਉਸਦਾ ਉਸ ਗਿਆਨ ਰਾਜੇ ਦਾ ਭੀ ਅਨੁਮਾਨ ਲਾ ਕੇ ਕਹੋ ॥੧॥੨੨੮॥

੧੩. ਅਧਕ ਨਿਆਸ (ੳ - ਢੰਗ, ਤਰੀਕੇ, ਸਾਧਨ, ਅ-ਤਿਆਗ, ਅਰਪਣ, ਭੇਟ, ਪ੍ਰਸਾਦਿ ॥ ਮੁਨੀ ਨੇ ਕੀਤਾ ਬਹੁਤ ਤਰ੍ਹਾਂ ਦੇ ਮੰਤ੍ਰ ਉਚਾਰਨ ਕੀਤੇ ਤੰਤ੍ਰ ਚੰਗੀ ਤਰ੍ਹਾਂ ਸਾਧੇ, ਜੰਤ੍ਰ ਬਹੁਤ ਤਰ੍ਹਾਂ ਲਿਖੇ।

੧੪. ਉਸ ਮੁਨੀ ਮਛੰਦ੍ਰ ਨਾਥ ਨੇ ਬਹੁਤ ਹੀ ਪਵਿਤ੍ਰ ਹੋ ਕੇ ਫੇਰ ਇਹ ਉਚਾਰਨ ਕੀਤੇ। ਰਾਜਾ ਅਬਿਬੇਕ = ਅਗਿਆਨ ਸੈਨਾ ਸਮੇਤ ਜਿਸ ਤਰ੍ਹਾਂ ਕਥੇ ਹਨ। ਦੇਖੋ ਅਗੇ

੧੫. ਜਿਨ੍ਹਾਂ ਨੂੰ ਸੁਣ ਕੇ ਦੇਵ ਤੇ ਅਦੇਵ ਚਾਰੇ ਪਾਸੇ ਹੈਰਾਨ ਹੋ ਗਏ ਅਗਨ, ਹਵਾ ਚੰਦ੍ਰਵਾਂ, ਸੂਰਜ ਸਾਰੇ ਹੀ ਸੋਚਦੇ ਹਨ ਕਿ ਕਿਸ ਤਰ੍ਹਾਂ ਪ੍ਰਗਟ ਕਰੇਗਾ। ੳ- ਚੰਗੀ ਘੜਤ ਦਾ ਸਰੀਰ। ਅ - ਸਾਊ ਤੇ ਸਰੀਫ ਸਭ ਸੋਚਦੇ ਹਨ ਕਿ ਕਿਸ ਤਰ੍ਹਾਂ ਪ੍ਰਗਟ ਕਰੇਗਾ ਜਛ ਤੇ ਗੰਧ ਤੇ ਗੰਧਰਵ ਸਭ ਹੀ ਝਿਜਕਦੇ ਹਨ ॥੨॥੨੨੯॥

੧੬. ਰਿਸ਼ੀ ਜੀ ਬੋਲਦੇ ਹਨ : ਸਫੈਦ ਛੱਤ੍ਰ ਸਿਰ ਤੇ ਪਹਿਨਿਆ ਹੋਇਆ ਹੈ ਸਫੈਦ ਹੀ ਸਸਤ੍ਰ ਸਰੀਰ ਨਾਲ ਸਜੇ ਹੋਇ ਜਿਨ੍ਹਾਂ ਨੂੰ ਵੇਖ ਕੇ ਦੇਵ ਮਨੁਖ ਭੂਮਿ ਵਿਚ ਭੱਜੇ ਫਿਰਦੇ ਹਨ।

੧੭. ਚੰਦ ਹੈਰਾਨ ਹੋ ਰਿਹਾ ਹੈ, ਸੂਰਜ ਸੁੰਦ੍ਰਤਾ ਨੂੰ ਵੇਖਕੇ ਭੁਲਿਆ ਫਿਰਦਾ ਹੈ ਅਤੇ ਭਵਰਾ ਪ੍ਰਭਤਾ ਨੂੰ ਵੇਖਕੇ ਆਪਾ ਭੁਲ ਗਿਆ ਹੈ - ਦੈਂਤ, ਦੇਵਤੇ, ਮਨੁਖਾਂ ਦੇ ਦਿਲ ਡਗ-ਮਗ, ਡਗ-ਮਗ ਡੋਲਦੇ ਹਨ।

੧੮. ਇਹ ਛਬੀ ਹੈ ਗਿਆਨ ਰਾਉ ਦੀ ਐ ਰਾਜਨ! ਜੋ ਬਹੁਤ ਬਲਵਾਨ ਉਸ ਨੂੰ ਮੰਨੀਦਾ ਹੈ। ਜਿਸ ਦੇ ਅੱਗੇ ਮੁਨੀ ਲੋਕ ਗੁਣ, ਗੁਣਾਂ ਦੇ ਰਾਜੇ ਸਾਰੇ ਹੱਥ ਬੰਨਕੇ ਬੰਦਨਾ ਕਰਦੇ ਹਨ ਅਤੇ ਤਿੰਨੇ ਲੋਕਾਂ ਵਿਚ ਜਸ ਜਾਣੀਦਾ ਹੈ ਗਿਆਨ ਰੂਪ ਰਾਜੇ ਦਾ (ਬਿਬੇਕ ਦਾ) ॥੩॥੨੩੦॥

੧੯. ਚਾਰੇ ਚੱਕਾਂ ਵਿਚ ਚਾਰੇ ਪਾਸੇ ਬਿਬੇਕ ਦੇ ਸਿਰ ਤੇ ਚੌਰ ਝੁਲਦਾ ਹੈ ਸੁੰਦਰ ਛਬੀ ਹਾਸਲ ਕਰਦਾ ਹੈ। ਵੇਖ ਕਰਕੇ ਮਹਾਨ ਪੁਰਸ਼ ਹੰਸਾਂ ਦੇ ਰੂਪ ਵਿਚ ਢੁਕਦੇ ਹਨ ਜਿਸ ਨੂੰ ਵੇਖਕੇ ਮਾਨ ਸਰੋਵਰ ਵੀ ਸ਼ਰਮਸਾਰ ਹੁੰਦਾ ਹੈ।

੨੦. ਜਿਸਦਾ ਸਾਰਾ ਹੀ ਤਨ ਤੇ ਅੰਗ ਬਹੁਤ ਹੀ ਪਵਿਤ ਹਨ ਤੇ ਪ੍ਰਭਾਉ

---

ਦੀ ਫੌਜ ਦਾ ਵਰਣਨ ਆਵੇਗਾ ਤਾਂ ਕੇ ਪਾਠਕ ਜਾਣ ਸਕਣ ਅਗਿਆਨ ਦੇ ਤਪ ਤੇਜ ਦਾ ਸਾਡੀ ਬੁਧੀ ਤੇ ਕੀ ਪ੍ਰਭਾਉ ਹੈ ਅਤੇ ਗਿਆਨ ਦੇ ਸਾਥੀਆਂ ਦੇ ਨਾਲ ਸਾਡਾ ਕੀ ਜੁਟਾਉ ਹੈ। ਕਿਉਂਕਿ ਗਿਆਨ ਤੋਂ ਹੀਣਾ ਅਗਿਆਨੀ ਤਾਂ ਅਗਿਆਨ ਦੀ ਪੂਜਾ ਵਿਚ ਮਸਤ ਰਹਿੰਦਾ ਹੈ। ਪਾਵਨ ਬਚਨ ਹੈ - ਗਿਆਨ ਹੀਣੰ ਅਗਿਆਨ ਪੂਜਾ ॥ ਅੰਧ ਵਰਤਾਵਾ ਭਾਉ ਦੂਜਾ ॥੨੨॥ ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ ॥ ਸਚ ਬਿਨੁ ਸਾਖੀ ਮੂਲੋ ਨ ਬਾਕੀ ॥੨੩॥ਪੰ:੧੪੧੨॥ ਮ:੧ ਲੋੜ ਹੈ:—
ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥ ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥੨॥ ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥ ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥੩॥ ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥ ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥੪॥ ਪੰ: ੩੪੬ ॥ ਰਵਿਦਾਸ ਜੀ ॥

---

ਦਿਲੀ ਕਰਕੇ ਆਪਣੀ ਕਿਸੇ ਗਰਜ ਤੋਂ ਬਿਨਾਂ ਕਤਲ ਕੀਤਾ ਸਜਾ ਇਰਾਏ ਦੇ ਮੁਤਾਬਿਕ ਦਿਤੀ ਗਈ। ਰਹਿਮ ਦਿਲੀ ਕਰਕੇ ਆਪਣੀ ਕਿਸੇ ਵੀ ਪਰਾਈ ਸੁੰਦਰ ਜਾਂ ਅਸੁੰਦਰ ਇਸਤਰੀ ਨੂੰ ਮੰਦੇ ਮਨ ਨਾਲ ਵੇਖਣਾ ਅਭੇਦ ਹੋਣਾ ਬਰਾਬਰ ਹੀ ਅਪਰਾਧ ਹੈ - ਸਰੀਰ ਭੋਗ ਤੋਂ ਬਿਨਾਂ ਹੀ ਮਾਨਸਿਕ ਅਪਰਾਧ ਹੋ ਗਿਆ ਹੈ। ਮਹੱਤਵਸੀਲ ਇਸ ਦਾ ਜ਼ਿਮੇਵਾਰ ਮਨ ਹੈ। ਸੀਤਾ ਰਾਵਣ ਦੀ ਬਗਲ ਵਿਚ ਚਕ ਕੇ ਲੈ ਜਾਣ ਦੇ ਬਾਵਜੂਦ ਵੀ ਇਸ ਅਪਰਾਧ ਤੋਂ ਸਾਫ ਸ਼ੁਧ ਪਵਿਤ੍ਰ ਉਤਰੀ ਸੀ। ਗੁਰਬਾਣੀ ਦਾ ਪਾਵਨ ਬਚਨ ਹੈ :-
ਮਨ ਬਚ ਕ੍ਰਮ ਰਸ ਕਸਹਿ ਲੁਭਾਨਾ ॥ ਬਿਨਸ ਗਇਆ ਜਾਇ ਕਹੁੰ ਸਮਾਨਾ ॥ਪੰ:੪੮੭॥ਰਵਿਦਾਸ ਜੀ॥
ਅੰਤ ਵਿਚ ਮਨ ਦੀ ਪਵਿਤ੍ਰਤਾ ਵਿਚ ਸਾਰੀਆਂ ਹੀ ਪਵਿਤ੍ਰਤਾਵਾਂ ਸਮੋਈਆਂ ਹੋਈਆਂ ਹਨ ॥
ਮਨ ਕੇ ਬਿਕਾਰ ਮਨਹਿ ਤਜੈ ਮਨਿ ਚੁਕੈ ਮੋਹੁ ਅਭਿਮਾਨ ॥ ਆਤਮ ਰਾਮੁ ਪਛਾਣਿਆ ਸਹਜੇ ਨਾਮਿ ਸਮਾਨ ॥ਪੰ:੩੯॥ਮ:੩॥
ਗੁਰ ਸਿਖ ਦਰਸ਼ਨ ਮਾਰਚ ੧੯੯੯ ਲੇ: ਸ: ਮਹਿੰਦਰ ਸਿੰਘ ਚੀਮਾ ਅਮਰਸਨ ਪਾਰਲੰਡਨ ਨਾਲ ਰਲਾਇ ਲਿਖਿਆ
ਇਥੋਂ ਤਕ ਕੁਝ ਕੁ ਸੰਕੋਚ ਦੇ ਨਾਲ ਮਨ ਰਾਜੇ ਬਾਰੇ ਵਿਚਾਰ ਹੋਈ ਹੈ ਜੋ ਗੁਰੂ ਜੀ ਨੇ ਸਭ ਤੋਂ ਪਹਿਲੇ ਨੰ: ਤੇ
1. ਇਸ ਸਰੀਰ ਦਾ ਕਰਤਾ ਧਰਤਾ ਤੇ ਮੁਖੀ ਗੁਰੂ ਮੰਨਿਆ ਹੈ। ਹੁਣ ਇਸ ਦੇ ਪ੍ਰੇਰਕ ਸਾਥੀਆਂ ਦੀ ਵਿਚਾਰ ਚਲਦੀ ਹੈ ਜੋ ਹਰ ਵੇਲੇ ਪ੍ਰੇਰਕ ਹੋ ਕੇ ਮਨ ਦੇ ਨਾਲ ਰਹਿੰਦੇ ਹਨ।
2. ਉਹ ਹੈ ਦੂਜੇ ਨੰ: ਤੇ "ਕੁਮਤੀ" ਦੇ ਵਿਚ ਜੀਵ ਉਲਟੇ ਕੰਮ ਦੇ ਅਰਥ ਕਰਦਾ ਹੈ ਜੋ ਜਾਗਦਾ ਹੀ ਲੁਟਿਆ ਜਾਂਦਾ ਹੈ ਕਿਉਂ ਕਿ ਉਹ ਲੋਕ ਹਉਮੈ ਦੇ ਵਿਚ ਵੇਦ ਸ਼ਾਸ਼ਤ੍ਰਾਂ ਦੇ ਹੁੰਦਿਆਂ ਹੋਇਆਂ ਉਹਨਾਂ ਤੋਂ ਉਲਟ ਕੰਮ ਕਰਕੇ ਅੰਨੇ ਹੋ ਕੇ ਵਰਤਦੇ (ਚਲਦੇ) ਹਨ ਅਤੇ ਚੰਗੇ ਨੂੰ ਮੰਦਾ ਤੇ ਮੰਦੇ ਨੂੰ ਚੰਗਾ ਕਰਕੇ ਮੰਨਦੇ ਹਨ ਪਾਵਨ ਬਚਨ ਹੈ।
ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ ॥ ਨਿਗਮ ਹੁਸੀਆਰ ਪਹਰੂਆ ਦੇਖਤ ਜਮੁ ਲੇ ਜਾਈ ॥੧॥ ਰਹਾਉ ॥

[੧]ਅਤਿ ਹੀ ਜਿਹ ਸੋਹਤ ॥ ਸੁਰ ਨਰ ਨਾਗ ਸੁਰੇਸ; ਜੱਛ ਕਿੰਨਰ ਮਨ ਮੋਹਤ ॥ [੨]ਇਹ ਛਬਿ ਬਿਬੇਕ ਰਾਜਾ ਨ੍ਰਿਪਤਿ; ਜਦਿਨ ਕਮਾਨ ਚੜ੍ਹਾਇ ਹੈ ॥ ਬਿਨ ਇਕ ਅਬਿਬੇਕ ਸੁਨਿ ਹੋ ਨ੍ਰਿਪਤਿ; ਸੁ ਅਉਰ ਨ ਬਾਨ ਚਲਾਇ ਹੈ ॥੪॥੨੩੧॥ [੩]ਅਤਿ ਪ੍ਰਚੰਡ ਅਬਿਕਾਰ ਤੇਜ; ਆਖੰਡ ਅਤੁਲ ਬਲ ॥ ਅਤਿ ਪ੍ਰਤਾਪ ਅਤਿ ਸੂਰ; ਤੂਰ ਬਾਜਤ ਜਿਹ ਜਲ ਥਲ ॥ [੪]ਪਵਨ ਬੇਗ ਰਥ ਚਲਤ; ਪੇਖਿ ਚਪਲਾ ਚਿਤ ਲਾਜਤ ॥ ਸੁਨਤ ਸਬਦ ਚਕਚਾਰ ਮੇਘ ਮੋਹਤ ਭ੍ਰਮ ਭਾਜਤ ॥ [੫]ਜਲ ਥਲ ਅਜੇਅ ਅਨਭੈ ਅਭਟ ਅਤਿ ਉੱਤਮ ਪਰਵਾਨੀਐ ॥ ਧੀਰਜੁ ਸੁ ਨਾਮ ਜੋਧਾ ਬਿਕਟ ਅਤਿ ਸੁਬਾਹੁ ਜਗ ਮਾਨੀਐ ॥੫॥੨੩੨॥ [੬]ਧਰਮ ਧੀਰ ਬੀਰਜ ਸਮੀਰ; ਅਨ ਭੀਰ ਬਿਕਟ ਮਤਿ ॥ ਕਲਪ ਬ੍ਰਿਛ, ਕੁਬ੍ਰਿਤਨ ਕ੍ਰਿਪਾਨ; ਜਸ ਤਿਲਕ, ਸੁਭਟ ਅਤਿ ॥ [੭]ਅਤਿ ਪ੍ਰਤਾਪ ਅਤਿ ਓਜ, ਅਨਿਲ ਸਰ ਤੇਜ ਜਰੇ ਰਣ ॥ ਬ੍ਰਹਮ ਅਸਤ੍ਰ ਸਿਵ ਅਸਤ੍ਰ ਨਹਿਨ ਮਾਨਤ ਏਕੈ ਬ੍ਰਣ ॥ [੮]ਇਹ ਦੁਤਿ ਪ੍ਰਕਾਸ ਬ੍ਰਿਤ ਛਤ੍ਰ ਨ੍ਰਿਪ; ਸਸਤ੍ਰ ਅਸਤ੍ਰ ਜਬ ਛੰਡਿ ਹੈ ॥ ਬਿਨ ਏਕ ਅਬ੍ਰਿਤ ਸੁਬ੍ਰਿਤ ਨ੍ਰਿਪਤਿ; ਅਵਰ ਨ ਆਹਵ ਮੰਡਿ ਹੈ ॥੬॥੨੩੩॥ [੯]ਅਛਿੱਜ ਗਾਤ ਅਨਭੰਗ ਤੇਜ; ਆਖੰਡ ਅਨਿਲ ਬਲ ॥ ਪਵਨ ਬੇਗ ਰਥ ਕੋ ਪ੍ਰਤਾਪ; ਜਾਨਤ ਜੀਅ ਜਲ ਥਲ ॥ [੧੦]ਧਨੁਖਬਾਨ ਪਰਬੀਨ ਛੀਨ ਸਬ ਅੰਗ ਬ੍ਰਿਤਨ ਕਰ ॥ ਅਤਿ ਸੁਬਾਹ ਸੰਜਮ ਸੁਬੀਰ ਜਾਨਤ ਨਾਰੀ ਨਰ ॥ [੧੧]ਗਹਿ ਧਨੁਖ ਬਾਨ ਪਾਨਹਿ ਧਰਮ; ਪਰਮ ਰੂਪ ਧਰਿ ਗਰਜਿ ਹੈ ॥ ਬਿਨ ਇਕ ਅਬ੍ਰਿਤ ਸੁਬ੍ਰਿਤ ਨ੍ਰਿਪਤਿ; ਅਉਰ ਨ ਆਨ ਬਰਜਿ ਹੈ ॥੭॥੨੩੪॥ [੧੨]ਚਕ੍ਰਿਤ ਚਾਰ ਚੰਚਲ ਪ੍ਰਕਾਸ; ਬਾਜੀ ਰਥ ਸੋਹਤ ॥ ਅਤਿ ਪ੍ਰਬੀਨ, ਧੁਨ ਛੀਨ ਬੀਨ, ਬਾਜਤ ਮਨ ਮੋਹਤ ॥ [੧੩]ਪ੍ਰੇਮ ਰੂਪ ਸੁਭ ਧਰੇ, ਨੇਮ ਨਾਮਾ ਭਟ ਭੈ ਕਰ ॥ ਪਰਮ ਰੂਪ ਪਰਮੰ ਪ੍ਰਤਾਪ; ਜਧ ਜੈ ਅਰਿ ਛੈ ਕਰ ॥ [੧੪]ਅਸਿ ਅਮਿਟ ਬੀਰ ਧੀਰਾ ਬਡੋ; ਅਤਿ ਬਲੀਸ ਦੁਰਧਰਖ ਰਣ ॥ ਅਨਭੈ ਅਭੰਜ ਅਨਮਿਟ ਸੁਧੀਸ; ਅਨ ਬਿਕਾਰ ਅਨਜੈ ਸੁ ਭਣ ॥੮॥੨੩੫॥ [੧੫]ਅਤਿ ਪ੍ਰਤਾਪ ਅਮਿਤੋਜ ਅਮਿਟ ਅਨਭੈ ਅਭੰਗ ਭਟ ॥ ਰਥ ਪ੍ਰਮਾਣ ਚਪਲਾ ਸੁ ਚਾਰੁ; ਚਮਕਤ ਹੈ ਅਨਕਟਿ ॥ [੧੬]ਨਿਰਖ ਸੱਤ੍ਰੁ ਤਿਹ ਤੇਜ ਚਕ੍ਰਿਤ ਭਯ ਭੀਤ ਭਜਤ ਰਣ ॥ ਧਰਤ ਧੀਰ ਨਹਿ ਬੀਰ; ਤੀਰ ਸੰਧ ਹੈ ਨਹੀ ਹਠਿ ਰਣ ॥ [੧੭]ਬਿਗਯਾਨ ਨਾਮ ਅਨਭੈ ਸੁਭਟ, ਅਤਿ ਬਲਿਸਟ ਤਿਹ ਜਾਨੀਐ ॥ ਅਗਯਾਨ ਦੇਸ ਜਾ ਕੋ; ਸਦਾ ਤ੍ਰਾਸ ਘਰਨ ਘਰ ਮਾਨੀਐ ॥੯॥੨੩੬॥ [੧੮]ਬਮਤ ਜ੍ਵਾਲ ਡਮਰੂ ਕਰਾਲ ਡਿਮ ਡਿਮ ਰਣ ਬੱਜਤ ॥ ਘਨ ਪ੍ਰਮਾਨ ਚਕ

---

☛ ਨੀਬੁ ਭਇਓ ਆਂਬੁ ਆਂਬੁ ਭਇਓ ਨੀਬਾ ਕੇਲਾ ਪਾਕਾ ਝਾਰਿ ॥ ਨਾਲੀਏਰ ਫਲੁ ਸੇਬਰਿ ਪਾਕਾ ਮੂਰਖ ਮੁਗਧ ਗਵਾਰ ॥੧॥ਅੰਗ ੬੭੨॥ਕਬੀਰ ਜੀ॥

3. ਤੀਜਾ ਸਾਥੀ ਗੁਰੂ ਜੀ ਨੇ ਕਾਮ ਨੂੰ ਮੰਨਿਆ ਹੈ ਜੋ ਮੂਰਖਤਾ ਦੇ ਰਾਹੀਂ ਆਪਣਾ ਵਾਰ ਕਰਦਾ ਹੈ - ਸ੍ਰੀ ਦਸਮੇਸ਼ ਜੀ ਨੇ ਤਾਂ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦਾ ਚੌਥਾ ਹਿੱਸਾ ਕਾਮ ਨੂੰ ਤੇ ਇਸ ਦੇ ਸਿਟਿਆਂ ਨੂੰ ਪ੍ਰਗਟ ਕਰਨ ਲਈ ਹੀ ਲਿਖਿਆ ਜਿਸ ਦਾ ਆਦਿ ਬਾਣੀ ਵਿਚ ਵੀ ਬਹੁਤ ਸਾਰਾ ਪ੍ਰਕਾਸ਼ ਮਿਲਦਾ ਹੈ:- ਹੇ ਕਾਮੰ

ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥ ਚਿਤ ਹਰਣੰ ਤ੍ਰੈ ਲੋਕ ਗੰਮ੍ਹੰ ਜਪ ਤਪ ਸੀਲ ਬਿਦਾਰਣਹ ॥ ਅਲਪ ਸੁਖ
ਅਵਿਤ ਚੰਚਲ ਊਚ ਨੀਚ ਸਮਾਵਣਹ ॥ ਤਵ ਭੈ ਬਿਮੁੰਚਿਤ ਸਾਧ ਸੰਗਤ ਓਟ ਨਾਨਕ ਨਾਰਾਇਣਹ ॥੪੬॥ ਅੰਗ ੧੩੫੮॥ਮ:੫॥

ਇਸ ਬਾਣੀ ਦਾ ਤਰਜਮਾ ਭਾਈ ਸੰਪੂਰਨ ਸਿੰਘ ਨੇ ਪੁਸਤਕ ਚਿੰਤਾਮਣੀ ਅੰਗ ੨੯ ਦੇ ਐਉਂ ਕੀਤਾ ਹੈ । ਜਿਸਦਾ ਕੁਝ ਅੰਸ ਪਾਠਕਾਂ ਦੀ ਭੇਟ ਹੈ ।

ਕਾਮ ਕ੍ਰੋਧ ਅਰੁ ਲੋਭ ਤੈ ਨਰਕ ਕੇ ਦੁਆਰੇ ਆਹਿ ॥ ਕੋਇ ਏਕ ਇਨ ਸੈ ਬਚਾ ਸਭ ਇਤ ਓਰਹਿ ਜਾਹਿ ॥੧੦੦॥
ਕਾਮ ਕ੍ਰੋਧ ਲੋਭ ਆਦਿ ਮਦ ਪ੍ਰਬਲ ਮੋਹ ਕੀ ਧਾਰ ॥ ਤਿਨ ਮੈਂ ਅਤਿ ਕਾਰਣੁ ਦੁਖਦ ਮਾਯਾ ਰੂਪੀ ਨਾਰ ॥੧੦੨॥

ਇਸ ਵਾਸਤੇ ਮਾਇਆਂ ਸਰਪਣੀ "ਇਸਤਰੀ" ਦਾ ਵਰਨਣ ਹੀ ਕਾਮ ਸੰਬੰਧੀ ਵਰਨਣ ਹੈ ਇਸ ਤੋਂ ਚਿਤ ਉਠਾਇ ਰਖਣਾ ਹੀ ਕਾਮ ਦਾ ਤਿਆਗ ਹੈ। ਇਸੇ ਭਾਵ ਨੂੰ ਲੈ ਕੇ ਹੀ ਸ੍ਰੀ ਦਸਮ ਪਾਤਿਸ਼ਾਹ ਸ੍ਰੀ ਕਲਗੀਧਰ ਮਹਾਰਾਜ ਜੀ ਨੇ ਸ੍ਰੀ ਗੁਰੂ ਦਸਮ ਗ੍ਰੰਥ ਵਿਖੇ ਇਸਤਰੀ ਚਰਿਤ੍ਰ ਕਥਨ ਕਰਦੇ ਹੋਇਆਂ ਥਾਂ ਥਾਂ ਪਰ ਆਗਿਆ ਲਿਖੀ ਹੈ ਕਿ ਕਦਾਚਿਤ ਵੀ ਇਸਤ੍ਰੀ ਪਾਸ ਆਪਣੇ ਮਰਮ ਦੀ ਵਾਰਤਾ ਪ੍ਰਗਟੇ ਨਾ ਕਰੋ । ਆਦਿ ਬਾਣੀ ਵਿਚ ਵੀ ਇਸਤਰੀ ਤੋਂ ਚਿਤ ਉਠਾਇ ਰੱਖਣ ਦੀ ਵਿਚਾਰ ਪ੍ਰਗਟ ਹੈ । ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥ਅੰਗ ੭੦੧॥ਮ:੫॥ ਸੋ ਮਹਾਂ ਵਿਖਾ ਇਸਤਰੀ ਹੀ ਹੈ । ਤਾਂ ਤੇ (ਇਹ ਰਸ ਛਾਡੂ ਉਹੁ ਰਸੁ ਆਵਾ ॥ ਉਹ ਰਸੁ ਪੀਆ ਇਹੁ ਰਸੁ ਨਹੀ ਭਾਵਾ ॥ ਅੰਗ ੩੪੨॥ ਕਬੀਰ ☞

੧. ਜਿਸਦਾ ਬਹੁਤ ਹੀ ਸੁਭਾਇਮਾਨ ਹੈ । ਦੇਵਤੇ ਮਨੁਖ ਸੁਰਾਂ ਦਾ ਰਾਜਾ ਇੰਦ੍ਰ ਜੱਛ ਤੇ ਕਿੰਨਰ ਸਭ ਦਾ ਹੀ ਮਨ ਮੋਂਹਦਾ ਹੈ ।

੨. ਇਸ ਤਰ੍ਹਾਂ ਗਿਆਨ ਰਾਜਾ ਜਿਸ ਵੇਲੇ ਕਮਾਣ ਦੇ ਉਪਰ ਤੀਰ ਚੜ੍ਹਾ ਲਵੇ । ਬਿਨਾਂ ਇਕ ਅਗਿਆਨ (ਮੂਰਖਤਾ) ਤੋਂ, ਸੁਣੋ ਰਾਜਾ ਪਾਰਸ ਨਾਥ ! ਹੋਰ ਇਸ ਦੇ ਉਤੇ ਕੋਈ ਤੀਰ ਨਹੀਂ ਚਲਾਉਂਦਾ, ਇਕ ਮੂਰਖ ਹੈ ਜੋ ਮੂਰਖਤਾ ਦੇ ਅਧੀਨ ਹੋ ਕੇ ਅੜੀ ਨਹੀਂ ਛਡਦਾ ਜਿਵੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਵਿਰੋਧੀ ॥੪॥੨੩੧॥

੩. ਜਿਸਦਾ ਓਜ ਬਹੁਤ ਹੀ ਪ੍ਰਚੰਡ ਹੈ ਅਤੇ ਬਿਕਾਰਾਂ ਖੋਟੇ ਕੰਮਾਂ ਤੋਂ ਰਹਿਤ ਹੈ, ਤੇ ਸਮੂੰਹਕ ਸਮੇਂ ਇਕੋ ਜਿਹਾ ਹੈ ਜੋ ਘਟਦਾ, ਵਧਦਾ ਨਹੀਂ ਬਲ ਤੋਲਿਆ ਨਹੀਂ ਜਾ ਸਕਦਾ । ਬਹੁਤ ਹੀ ਪ੍ਰਤਾਪ ਵਾਲਾ ਹੈ, ਬਹੁਤ ਹੀ ਬਲ ਵਾਲਾ ਸੂਰਮਾ ਹੈ, ਜਿਸ ਦੇ ਰੂਪ ਦਾ ਨਗਾਰਾ ਸਾਰੇ ਜਲਾਂ ਥਲਾਂ ਵਿਚ ਵੱਜਦਾ ਹੈ।

੪. ਹਵਾ ਦੀ ਤੋਰ ਇਸ ਦਾ ਰਥ ਅਰੁਕ ਚਲਦਾ ਹੈ ਜਿਸ ਨੂੰ ਵੇਖਕੇ ਬਿਜਲੀ ਦਾ ਦਿਲ ਸ਼ਰਮਸਾਰ ਹੁੰਦਾ ਹੈ । ਜਿਸਦੀ ਅਵਾਜ ਨੂੰ ਸੁਣ ਕੇ ਚਾਰੇ ਚੱਕਾਂ ਦੇ ਵਿਚ ਮੋਹ ਪਿਆਰ ਦਾ ਬੋਲ ਬਾਲਾ ਅਤੇ ਭਰਮ ਮੇਘ ਬੱਦਲ ਵਾਂਗ ਉਡ ਜਾਂਦਾ ਹੈ।

੫. ਨਾ ਕੋਈ ਜਲ-ਥਲ ਵਿਚ ਕਿਤੇ ਵੀ ਇਸ ਨੂੰ ਜਿੱਤ ਸਕਦਾ ਹੈ ਨਾ ਕੋਈ ਭੈ ਹੈ ਨਾ ਕੋਈ ਸੂਰਮਾ ਹੈ - ਇਸ ਲਈ ਇਸ ਨੂੰ ਬਹੁਤ ਹੀ ਉਤਮ ਕਰਕੇ ਪ੍ਰਵਾਨਿਆਂ ਹੈ । ਇਸ ਨਾਲ ਮਿਲਕੇ "ਧੀਰਜ ਨਾਮ ਦਾ ਸੂਰਮਾ" ਜਿਸਨੂੰ ਬੇ ਰੋਕ ਅਤੇ ਮਜਬੂਤ ਬਾਹਾਂ ਵਾਲਾ ਜਗ ਮੰਨਦਾ ਹੈ ॥੫॥੨੩੨॥

੬. ਧਰਮ ਤੇ ਧੀਰਜ ਦੋਇ ਸੂਰਮੇ ਜੱਸ ਦੇ ਅਮੀਰ ਹੋ ਜਾਂਦੇ ਨੇ ਜੋ ਡਰ ਅਤੇ ਖੋਟੇ ਕਰਮ ਤੋਂ ਰਹਿਤ । ਕਲਪ ਬ੍ਰਿਛ ਵਾਂਗ ਆਪਣੇ ਕਰਤਵ ਦੇ ਪੱਕੇ ਹਨ । ਬੁਰੀ ਬਿਰਤੀ ਲਈ ਤਲਵਾਰ ਤੇ ਜਸ ਵਡਿਆਈ ਦੇ ਤਿਲਕ ਟਿੱਕੇ ਸੂਰਮੇ ਹਨ।

੭. ਇਹਨਾਂ ਦੇ ਪਾਸ ਬਹੁਤ ਪ੍ਰਤਾਪ ਤੇ ਓਜ ਹੈ ਜੋ ਅਗਨ ਬਾਣ ਸਮਾਨ ਜਿਵੇਂ ਅੱਗ ਲਾਲ ਕਰਕੇ ਤੀਰ ਛੱਡੇ ਹਨ ਜੁੱਧ ਦੇ ਵਿੱਚ ਐਉਂ ਕੰਮ ਕਰਦੇ ਹਨ । ਬ੍ਰਹਮ ਅਸਤ੍ਰ ਤੇ ਸਿਵ ਅਸਤ੍ਰ ਵੀ ਇਹਨਾਂ ਦੀ ਇਕ ਸੱਟ ਨਹੀਂ ਝੱਲਦਾ ।

੮. ਇਹਨਾਂ ਦਾ ਤੇਜ ਪ੍ਰਕਾਸ਼ 'ਓਜ' ਦੀ ਬਿਰਤੀ ਵਾਲਾ ਜੋਧਾ ਰਾਜਾ ਜਦੋਂ ਸਸਤ੍ਰ ਅਸਤ੍ਰ ਚਲਾ ਦਿੰਦਾ ਹੈ ਉਸ ਵੇਲੇ ਬਿਨਾਂ ਖੋਟੀ ਬਿਰਤੀ ਵਾਲੇ ਅਬੋਧ ਤੋਂ ਹੋਰ ਚੰਗੀ ਬਿਰਤੀ ਵਾਲਾ ਰਾਜਾ ਕੋਈ ਵੀ ਇਹਨਾਂ ਦੇ ਸਾਹਮਣੇ ਹੋ ਕੇ ਜੁੱਧ ਨਹੀਂ ਕਰਦਾ[1] ॥੬॥੨੩੩॥

੯. ਨਾ ਛਿਦੇ ਜਾਣ ਵਾਲਾ ਸਰੀਰ ਹੈ ਤੇ ਨਾ ਰੁਕਣ ਵਾਲਾ ਤੇਜ ਹੈ ਨਾ ਖੰਡੇ ਜਾਣ ਵਾਲਾ ਅਗਨੀ ਸਮਾਨ ਬਲ ਹੈ ਜਿਸ ਦੇ ਰਥੀ ਦਾ ਬੇਗ ਪ੍ਰਤਾਪ ਚਾਲ ਹਵਾ ਸਮਾਨ ਹੈ ਸਾਰੇ ਜੀਵ ਜਲ ਥਲ ਵਿਚ ਜਾਣਦੇ ਹਨ ।

੧੦. ਤੀਰ ਕਮਾਣ ਚਲਾਉਣ ਵਿਚ ਚੰਗਾ ਮਾਹਰ -ਪਰ ਸਰੀਰ ਦੇ ਸਾਰੇ ਅੰਗ ਕਮਜ਼ੋਰ ਹਨ । ਬਿਰਤੀ ਸਮੇਤ । ਬਾਹਾਂ ਦੇ ਬੇਅੰਤ ਬਲ ਵਾਲਾ ਸੂਰਮਾ ਹੈ । "ਸੰਜਮ[2]" ਜਿਸ ਜੋਧੇ ਨੂੰ ਨਰ-ਨਾਰੀ ਸਭ ਜਾਣਦੇ ਹਨ ।

੧੧. ਜਿਸ ਵੇਲੇ 'ਸੰਜਮ' ਆਪਣੇ ਧਰਮ ਤੇ ਅਰੂੜ ਹੋ ਕੇ ਆਪਣੇ ਧਰਮ ਦੇ ਨਾਲ ਪ੍ਰਮ ਰੂਪ ਹੋ ਕੇ ਗੱਜਦਾ ਹੈ । ਬਿਨਾਂ ਇਕ ਬਿਰਤੀ ਤੋਂ ਹੀਣ ਜਾਂ ਉਚੀ ਬਿਰਤੀ ਵਾਲੇ ਤੋਂ ਐ ਰਾਜਨ ਹੋਰ ਨਹੀਂ ਆ ਕੇ ਉਸਨੂੰ ਰੋਕਦਾ ॥੭॥੨੩੪॥

੧੨. ਚਾਰਾਂ ਚਕਾਂ ਵਿਚ ਪ੍ਰਕਾਸ਼ ਕਰ ਦੇਣ ਵਾਲੀ ਬਿਜਲੀ ਜਿਹਾ ਪ੍ਰਕਾਸ਼ ਕਰਨ ਵਾਲੇ ਤੇ ਚੱਲਣ ਵਾਲੇ ਘੋੜੇ ਰਥ ਨੂੰ ਜੁੜੇ ਹੋਏ ਸੋਭਦੇ ਹਨ ਅਤੇ ਪੂਰੀ ਜਾਣਕਾਰੀ ਮਾਹਰੀਯਤ ਨਾਲ ਧੀਮੀ ਸੁਰ ਚਿ ਬੀਨ ਵੱਜਦੀ ਹੈ ਜੋ ਮਨ ਨੂੰ ਮੋਂਹਦੀ ਹੈ।

੧੩. ਬਹੁਤੇ ਹੀ ਸੁੰਦਰ ਰੂਪ ਧਾਰਨ ਵਾਲਾ 'ਨੇਮ'[3] ਨਾਮੀ ਸੂਰਮਾ ਭੈਭੀਤ ਕਰਨ ਵਾਲਾ ਸੂਰਮਾ ਹੈ । ਜਿਸ ਦਾ ਬੜਾ ਉਤਮ ਰੂਪ ਹੈ ਤੇ ਬਹੁਤ ਹੀ ਪ੍ਰਤਾਪ ਹੈ ਵੈਰੀਆਂ ਨੂੰ ਜਿੱਤ ਕੇ ਨਾਸ ਕਰਨ ਵਾਲਾ ਹੈ ।

੧੪. ਇਹੋ ਜਿਹਾ ਆਪਣੇ ਨਿਸਚੇ ਤੋਂ ਪਿਛੇ ਨਾ ਹਟਣ ਵਾਲਾ ਧੀਰਜ ਧਾਰਨ ਵਾਲਾ ਬੜਾ ਹੀ ਬਲ ਵਾਲਾ ਬਲੀ 'ਧੀਰਾ'[4] ਧਾਰਨ ਵਾਲਾ ਜੁੱਧ ਵਿਚ ਅਜਿਤ ਨਿਡਰ ਹੈ । ਉਸਨੂੰ ਭੈ ਤੋਂ ਰਹਿਤ ਨਾ ਮਰਨ ਵਾਲਾ, ਨਾ ਮਿਟਣ ਵਾਲਾ ਸ਼ੁਧ ਭਾਵਨਾ ਵਾਲਾ ਬਿਕਾਰਾਂ ਤੋਂ ਰਹਿਤ ਨਾ ਜਿਤੇ ਜਾਣ ਵਾਲਾ ਕਹੋ ॥੮॥੨੩੫॥

੧੫. ਜਿਸ ਦਾ ਬਹੁਤ ਹੀ ਬੜਾ ਪ੍ਰਤਾਪ ਹੈ ਮਿਣਤੀ ਤੋਂ ਬਾਹਰ ਨਾ ਮਿਟਣ ਵਾਲਾ ਬੇਖੌਫ ਨਾ ਘਟਣ ਵਾਲਾ ਸੂਰਮਾ । ਬਿਜਲੀ ਦੇ ਸਮਾਨ ਸੁੰਦਰ ਚਮਕਦਾਰ ਹੈ ਰਥ ਜੋ ਕਟਿਆ ਨਹੀਂ ਜਾਂਦਾ।

੧੬. ਜਿਸਨੂੰ ਵੇਖਕੇ ਵੈਰੀ ਹੈਰਾਨ ਹੋ ਕੇ ਡਰਕੇ ਉਸਨੂੰ ਛਡਕੇ ਡਰਕੇ ਛੱਡਕੇ ਦੌੜ ਜਾਂਦਾ ਹੈ । ਕੋਈ ਸੂਰਮਾ ਉਸ ਅੱਗੇ ਧੀਰ ਨਹੀਂ ਧਰਦਾ ਜਿਦ ਕਰਕੇ ਉਸ ਨਾਲ ਜੁੱਧ ਨਹੀਂ ਕਰਦਾ।

੧੭. ਇਹ ਹੈ ਵਿਗਿਆਨ[5] ਨਾਮ ਦਾ ਸੂਰਮਾ (ਸਾਇੰਸ) ਬੇਡਰ ਬਹੁਤ ਹੀ ਬਲਵਾਨ ਉਸਨੂੰ ਜਾਣਦਾ ਹੈ ਜਿਸ ਤੋਂ ਅਣਜਾਣ ਦੇਸ ਸਦਾ ਹੀ ਘਰ-ਘਰ ਡਰ ਮੰਨਦੇ ਹਨ ॥੯॥੨੩੬॥

੧੮. ਜਿਸਨੂੰ ਵੇਖਕੇ ਅੱਗ ਸਹਿਮ ਜਾਂਦੀ ਹੈ, ਖੁਸ਼ੀ ਵਿਚ ਬੜਾ ਗੂੰਜਦਾਰ ਡਉਰੂ ਵੱਜਦਾ ਹੈ ਡਿਮ-ਡਿਮ ਕਰਕੇ ਜੁੱਧ ਦੇ ਵਿਚ। ਬੱਦਲ ਵਾਂਗ ਉਸਦੇ

---

1. ੳ. ਸੋ ਜਨੁ ਰਲਾਇਆ ਨਾ ਰਲੈ ਜਿਸੁ ਅੰਤਰਿ ਬਿਬੇਕ ਬੀਚਾਰੁ ॥੨॥ਪੰ: ੨੮॥
ਅ. ਤੇਰੀ ਨਿਰਗੁਣ ਕਥਾ ਕਥਾ ਹੈ ਮੀਠੀ ਗੁਰਿ ਨੀਕੇ ਬਚਨ ਸਮਾਰੇ ॥ ਗਾਵਤ ਗਾਵਤ ਹਰਿ ਗੁਨ ਗਾਏ ਗੁਨ ਗਾਵਤ ਗੁਰਿ ਨਿਸਤਾਰੇ ॥੨॥ ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸੁ ਮਿਲੀਐ ਸੰਕ ਉਤਾਰੇ ॥੩॥ ਪੰ: ੬੮੧ਮ:੪॥॥
ੲ. ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ ॥ ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ ॥

2. ਸੰਜਮ—ਹੁਕਮੁ ਵਰਤੁ ਨੇਮੁ ਸੁਚ ਸੰਜਮੁ ਮਨ ਚਿੰਦਿਆ ਫਲੁ ਪਾਏ॥ਪੰ: ੧੪੨੩॥ਮ:੪॥ਮ:੫॥
ਬਿਰਤੀ ਤੋਂ ਹੀਣ ਭਾਵ ਜੋ ਹੁਕਮ ਨੂੰ ਨਹੀਂ ਸਮਝਦਾ ਉਸਦੇ ਉਤੇ ਵਰਤ ਨੇਮ ਤੇ ਸੁਚ ਸੰਜਮ ਕਰਨੇ ਵਿਅਰਥ ਹਨ ਜੇ ਕੋਈ ਹੁਕਮ ਦੀ ਕਾਰ ਕਰਦਾ ਹੈ ਉਸ ਲਈ ਇਹ ਚਾਰੇ ਸਫਲ ਹਨ । ਇਸ ਲਈ ਬਿਰਤੀ ਤੋਂ ਹੀਣਤਾ ਹੀ ਇਸ ਲਈ ਰੋਕ ਹੈ ।

3. ਨੇਮ ਆਪਣੇ ਕੀਤੇ ਨੇਮ ਅਨੁਸਾਰ ਚੱਲਣ ਵਾਲਾ ਚਾਰਾਂ ਚਕਾਂ ਵਿਚ ਪ੍ਰਕਾਸ਼ ਕਰਦਾ ਹੈ ਪਰ ਨੇਮ ਤੋਂ ਹਰ ਕੋਈ ਭੈ ਭੀਤ ਹੈ ਜਿਸ ਕਰਕੇ ਲਾਖੌਂ ਗੁਰੂ ਸਿੱਖ ਅੰਮ੍ਰਿਤ ਨਹੀਂ ਛਕਦੇ ਨੇਮ ਨਿਭਾਹੁਣ ਤੋਂ ਡਰਦੇ ਹਨ । ਪਰ ਜੇ ਕੋਈ ਨੇਮ ਦ੍ਰਿੜਤਾ ਨਾਲ ਨਿਬਾਹੁੰਦਾ ਹੈ ਉਹ ਬਾਕ ਬੁਰੇ ਕਰਮ ਰੂਪੀ ਵੈਰੀਆਂ ਨੂੰ ਵੀ ਜਿੱਤ ਲੈਂਦਾ ਹੈ:—
ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤਿ ਹੋਇ ਸਭੁ ਛਾਰੁ ॥ ਕਰਮ ਧਰਮ ਸੁਚਿ ਸੰਜਮੁ ਕਰਹਿ ਅੰਤਰਿ ਲੋਭੁ ਵਿਕਾਰ ॥ ਨਾਨਕ ਮਨਮੁਖਿ ਜਿ ਕਮਾਵੈ ਸੁ ਥਾਇ ਨ ਪਵੈ ਦਰਗਹ ਹੋਇ ਖੁਆਰ ॥ਉਹੀ॥

4. ਧੀਰਾ ਤੋਂ ਬਿਨਾਂ ਨੇਮ ਨਿਬਾਹਿਆ ਹੀ ਨਹੀਂ ਜਾਂਦਾ, ਧੀਰਾ ਤਾਂ ਹਰ ਕਠਿਨਾਈ ਦਾ ਜੇਤੂ ਹੈ । ਧਰਮੁ ਧੀਰਾ ਕਲਿ ਅੰਦਰੋ ਇਹੁ ਪਾਪੀ ਮੂਲਿ ਨ ਤਗੈ॥ ਧੀਰਾ ਤੋਂ ਬਿਨਾ ਧਰਮ ਨਿਬਾਹਿਆ ਨਹੀਂ ਜਾਂਦਾ ।

5. ਬਗਿਆਨ ਭਾਵ (ਸ਼ੈਂਸ) ਸੰਸਾਰ ਦੇ ਵਿਚ ਜੋ ਵੀ ਪ੍ਰਭੂ ਦੀ ਰਚਨਾ ਹੈ ਸਭ ਦੀ ਸਭ ਜੋੜਾ ਹੀ ਹੈ ਜੈਸਾ ਕਿ ਨਿਰਗੁਣ ਜਿਸ ਦੇ ਅਧਾਰ ਤੇ ਜਗਤ ਰਚਨਾ ਹੋ ਰਹੀ ਹੈ ਜੋ ਇਕ ਲਾਟੂ ਤੋਂ ਲੈ ਕੇ ਉਡਣ ਖਟੋਲਿਆਂ ਤਕ ਸਾਰੀ ਸੈਂਸ ਵੀ ਦੋ ਹਨ । ਇਕ ਸੈਂਸ ਹੈ ।
ਜਿਸ ਦੇ ਅਧਾਰ ਤੇ ਜਗਤ ਰਚਨਾ ਹੋ ਰਹੀ ਹੈ ਜੋ ਇਕ ਲਾਟੂ ਤੋਂ ਲੈ ਕੇ ਉਡਣ ਖਟੋਲਿਆਂ ਤਕ ਸਾਰੀ ਸੈਂਸ ਦੀ ਹੀ ਕਰਾਮਾਤ ਹੈ । ਜਿਸ ਕਰਾਮਾਤ ਦੇ ਸਹਾਰੇ ਸਾਰਾ ਸੰਸਾਰ ਇਕ ਦੂਜੇ ਤੋਂ ਅੱਗੇ ਨਿਕਲਨ ਲਈ ਬਲ ਪਾਵਰ ਹਾਸਲ ਕਰਨ ਲਈ ਤਰਲੋ ਮੱਛੀ ਹੋ ਰਿਹਾ ਹੈ । ਗੁਰਸਿਖ ਦਰਸ਼ਨ ਅਪਰੈਲ ੧੯੯੯ ਪੰ: ੩੭ ਤੇ ਲੇਖ ਹੈ ਕਿ ਅਮਰੀਕਾ ਰੂਸ ਅੰਗਰੇਜ ਆਦਿ ਵਡੇ ਦੇਸ ਸ਼ਕਤੀ ਅਰ ਬਲ ਪ੍ਰਾਪਤ ਕਰਨ ਲਈ ਇਸ ਵੇਲੇ ਬੌਂਦਲੇ ਫਿਰ ਰਹੇ ਹਨ। ਐਟਮ ਅਰ ਹਾਈਡਰੋਜਨ ਬੰਬ ਸ਼ਕਤੀ ਦੇ ਪ੍ਰਗਟਾਵੇ ਪ੍ਰਗਟ ਹੋ ਰਹੇ ਹਨ ।
ਜਿਨ੍ਹਾਂ ਤੋਂ ਸਾਰੀ ਦੁਨੀਆ ਇਸ ਵੇਲੇ ਭੈਭੀਤ ਹੋ ਕੇ ਕੰਬ ਰਹੀ ਹੈ । ਕਿਉਂਕਿ ਇਹ ਲੋਹੜੇ ਦੀ ਹੇਠਲੀ ਉਤੇ ਕਰਨ ਵਾਲੇ ਜੰਗੀ ਸ਼ਸਤ੍ਰ ਹਨ, ਲੱਖਾਂ ਹਜ਼ਾਰਾਂ ਮੀਲਾਂ ਦਾ ਸਫਰ ਸਮੁੰਦਰ ਦੇ ਹੇਠੋਂ ਹੇਠ ਜਹਾਜ ਡੋਬੂ ਬੇੜੀਆਂ ਇਸ ਐਟਮ ਬਲ ਨਾਲ ਕਰ ਰਹੀਆਂ ਉਤਰੀ ਬਰਫ ਸਤਾਨ ਬਰਫਾਨੀ ਪਹਾੜੀਆਂ,

ਸਬਦ ਘਹਰ ਜਾਕੋ ਗਲ ਗੱਜਤ[ੳ] ॥ [੧]ਸਿਮਟ ਸਾਗ ਸੰਗ੍ਰਹਤ ਸਰਕਿ ਸਾਮੁਹ ਅਰਿ ਝਾਰਤ ॥ ਨਿਰਖ ਤਾਸ ਸੁਰ ਅਸੁਰ ਬ੍ਰਹਮ; ਜੈ ਸਬਦ ਉਚਾਰਤ ॥[੨] ਇਸਨਾਨ[ਅ] ਨਾਮ ਅਭਿਮਾਨ ਜੁਤ, ਜਦਿਨ ਧਨੁਖ ਗਹਿ ਗਰਜਿ ਹੈ ॥ ਬਿਨ ਇਕ ਕੁਚੀਲ ਸਾਮੁਹਿ ਸਮਰ ਅਉਰ ਨ ਤਾਸਿ ਬਰਜਿ ਹੈ ॥੧੦॥੨੩੭॥ [੩]ਇਕ ਨਿਬ੍ਰਿਤ ਅਤਿ ਬੀਰ; ਦੁਤੀਅ ਭਾਵਨਾ[ੲ] ਮਹਾ ਭਟ ॥ ਅਤਿ ਬਲਿਸਟ ਅਨਿਮਿਟ ਅਪਾਰ ਅਨਛਿੱਜ ਅਨਾਕਟ ॥ [੪]ਸਸਤ੍ਰ ਧਾਰਿ ਗਰਜ ਹੈ ਜਬ; ਭੀਰ ਭਾਜਿ ਹੈ ਨਿਰਖਿ ਰਣ ॥ ਪਤ੍ਰ ਭੇਸ ਭਹਰਾਤ; ਧੀਰ ਧਾਰਿ ਹੈਂ ਨ ਅਨਗਣ ॥ [੫]ਇਹ ਬਿਧਿ ਅਧੀਰ ਜੋਧਾ ਨ੍ਰਿਪਤਿ ਜਦਿਨ ਅਯੋਧਨ ਰਚਿ ਹੈਂ ॥ ਤਜ ਸਸਤ੍ਰ ਅਸਤ੍ਰ ਭੱਜਿ ਹੈ ਸਕਲ ਏਕ ਨ ਬੀਰ ਬਿਰਿਚ ਹੈਂ ॥੧੧॥੨੩੮॥ [੬]ਸੰਗੀਤ ਛਪਯ ਛੰਦ॥ ਤਾਗੜਦੀ ਤੂਰ ਬਾਜ ਹੈ ਜਾਗੜਦੀ ਜੋਧਾ ਜਬ ਜੁੱਟਹਿ ॥ ਲਾਗੜਦੀ ਲੁੱਥ ਬਿੱਥੁਰਹਿ ਸਾਗੜਦੀ ਸੰਨਾਹ ਸੁ ਤੁਟਹਿ ॥ [੭]ਭਾਗੜਦੀ ਭੂਤ ਭੈਰੋ ਪ੍ਰਸਿੱਧ ਅਰੁ ਸਿੱਧ ਨਿਹਾਰਹਿ ॥ ਜਾਗੜਦੀ ਜੱਛ ਜੁੱਗਣੀ ਜੂਥ; ਜੈ ਸਬਦ ਉਚਾਰਹਿ ॥ [੮]ਸੰ ਸਾਗੜਦੀ ਸੁਭਟ ਸੰਜਮ ਅਮਿਟ ਕਾਗੜਦੀ ਕ੍ਰੁਧ ਜਬ ਗਰਜਿ ਹੈ ॥ ਦੰ ਦਾਗੜਦੀ ਇੱਕ ਦੁਰਮਤਿ ਬਿਨਾ, ਆਗੜਦੀ ਸੁ ਅਉਰ ਨ ਬਰਜਿ ਹੈ ॥੧੨॥੨੩੯॥ [੯]ਜਾਗੜਦੀ ਜੋਗ[ਸ] ਜਅਵਾਨ ਕਾਗੜਦੀ ਕਰ ਕ੍ਰੋਧ ਕੜੱਕਹਿ ॥ ਲਾਗੜਦੀ ਲੁੱਟ ਅਰੁ ਕੁੱਟ ਤਾਗੜਦੀ ਤਰਵਾਰ ਸੜੱਕਹਿ॥ [੧੦]ਸਾਗੜਦੀ ਸਸਤ੍ਰ ਸੰਨਾਹ ਪਾਗੜਦੀ ਪਹਿਰ ਹੈਂ ਜਵਨ ਦਿਨ ॥ ਸਾਗੜਦੀ ਸੱਤ੍ਰ ਭਜਿ ਹੈਂ ਟਾਗੜਦੀ ਟਿਕਿ ਹੈ ਨ ਇੱਕ ਛਿਨ ॥ [੧੧]ਪੰ ਪਾਗੜਦੀ ਪੀਅਰ ਸਿਤ ਬਰਣ ਮੁਖ, ਸਾਗੜਦੀ ਸਮਸਤ ਸਿਧਾਰ ਹੈਂ ॥ ਅੰ ਆਗੜਦੀ ਅਮਿਟ ਦੁਰਧਰਖ ਭਟ ਜਾਗੜਦੀ ਕਿ ਜਦਿਨ ਨਿਹਾਰ ਹੈਂ[ਹ] ॥੧੩॥੨੪੦॥ [੧੨]ਆਗੜਦੀ ਇੱਕ ਅਰ ਚਾਰੁ ਪਾਗੜਦੀ ਪੂਜਾ ਜਬ ਕੁੱਪਹਿ ॥ ਰਾਗੜਦੀ ਰੋਸ ਕਰਿ ਜੋਸ ਪਾਗੜਦੀ ਪਾਇਨ ਜਬ ਰੁੱਪਹਿ ॥ [੧੩]ਸਾਗੜਦੀ ਸਤ੍ਰ ਤਜਿ ਅਤ੍ਰ ਭਾਗੜਦੀ ਭੱਜਹਿ ਸੁ ਭੂਮ ਰਣ॥ ਆਗੜਦੀ ਐਸ ਉੱਜੜਹਿ ਪਾਗੜਦੀ ਜਣੁ ਪਵਨ ਪਤ੍ਰ ਬਣ ॥[੧੪] ਸੰ ਸਾਗੜਦੀ ਸੁਭਟ ਸਬ ਭਜਿ ਹੈਂ ਤਾਗੜਦੀ ਤੁਰੰਗ ਨਚਾਇ ਹੈਂ ॥ ਛੰ ਛਾਗੜ ਦੀ ਛਤ੍ਰ ਬ੍ਰਿਤਿ ਛੱਡਿ ਕੈ ਆਗੜਦੀ ਅਧੋਗਤਿ ਜਾਇ ਹੈਂ ॥੧੪॥੨੪੧॥ ਛਪਯ ਛੰਦ ॥ [੧੫]ਚਮਿਰ ਚਾਰ ਚਹੂੰ ਓਰ ਢੁਰਤ; ਸੁੰਦਰ ਛਬਿ ਪਾਵਤ ॥ ਸੇਤ, ਬਸਤ੍ਰ ਅਰੁ ਬਾਜ ਸੇਤ ਸਸਤ੍ਰਣ ਛਬ ਛਾਵਤ ॥ [੧੬]ਅਤਿ ਪਵਿੱਤ੍ਰ ਅਬਿਕਾਰ

---

ੳ. ਭਾਵ ਜਿਸ ਵੇਲੇ ਸੈਂਸ ਦੀ ਜੁੱਧ ਵਿਚ ਮਾਰ ਪੈਂਦੀ ਹੈ ਤਾਂ ਜਣੇ ਖਣੇ ਦੇ ਮੁਖ ਤੋਂ ਆਪ ਮੁਹਾਰਾ ਹੀ ਭਜਨ ਰਾਮ ਦਾ ਨਾਮ ਹੋਣ ਲਗਦਾ ਹੈ । ਸਾਰੇ ਜੰਗੀ ਹਥਿਆਰ ਸਾਇੰਸ ਦੀ ਦੇਣ ਹਨ, ਜਿਨ੍ਹਾਂ ਤੋਂ ਡਰਦੀ ਹਰ ਕੋਈ ਹਰਿ ਹਰਿ ਕਰਦੀ ਹੈ । ਜੋ ਇਸ ਦਾ ਸਾਥੀ ਹੈ ।

ਅ. ਇਸ਼ਨਾਨ ਜੋ ਕੁਚਲੀ, ਮੈਲੇ ਕੁਚੈਲੇ ਗੰਦੇ ਪੁਰਸ਼ਾਂ ਤੋਂ ਬਿਨਾਂ ਹੋਰ ਕਿਸੇ ਨੂੰ ਪਿਆਰਾ ਨਹੀਂ । ਪਾਵਨ ਬਚਨ ਹੈ:—ਨਾਮੁ ਦਾਨੁ ਇਸਨਾਨੁ ਦਿੜਾਇਆ ॥ ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥ਪੰ: ੭੪॥ਮ:੫॥ ਅਤੇ ਇਹਨਾਂ ਦੇ ਸਾਥੀ ਹਨ ।

ੲ. ਸਰਧਾ, ਭਾਵਨੀ, ਪ੍ਰੀਤ:—ਪ੍ਰਭ ਕੇ ਸੇਵਕ ਬਹੁਤੁ ਅਤਿ ਨੀਕੇ ਮਨਿ ਸਰਧਾ ਕਰਿ ਹਰਿ ਧਾਰੇ ॥ ਮੇਰੇ ਪ੍ਰਭਿ ਸਰਧਾ ਭਗਤਿ ਮਨਿ ਭਾਵੈ ਜਨ ਕੀ ਪੈਜ ਸਵਾਰੇ॥ ੧॥ਪੰ:੯੮੨॥ਮ:੪॥

ਸ. ਸੰਜਮ:- ਸੰਜਮੁ ਸਤੁ ਸੰਤੋਖੁ ਸੀਲ ਸੰਨਾਹੁ ਮਫੁਟੈ ॥ਪੰ:੧੩੯੭॥ ਕਥਨ ਹੈ ਕਿ ਸੰਜਮ ਅਤੇ ਸਤ ਸੰਤੋਖ ਸੀਲ ਦੀ ਸੰਜੋਅ ਪਹਿਨ ਲਈ ਜਾਵੇ ਤਾਂ ਇਹਿ ਕਿਸੇ ਤੋਂ ਤੋੜੀ ਨਹੀਂ ਟੁਟਦੀ ਤੇ ਨਾ ਫੁਟਦੀ ਹੈ ॥ ਤੋਰੀ ਨਾ ਤੂਟੈ ਛੋਰੀ ਨ ਛੂਟੈ ਐਸੀ ਮਾਧੌ ਖਿੰਚ ਤਨੀ ॥੧॥ਪੰ:੮੨੭॥ਮ:੫॥

ਹ. ਸੰਜੋਗ, ਸਮਾ ਹਰ ਕੰਮ ਦਾ ਜੋ ਅਗਾਧ ਸ਼ਕਤੀ ਨੇ ਪਹਿਲਾਂ ਹੀ ਨੀਅਤ ਕੀਤਾ ਹੋਇਆ :— ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ ॥ ਸ੍ਰਿਸਟਿ ਉਪਾਇ ਦੁਖਾ ਸੁਖ ਦੀਏ ॥ ਪੰ ੧੦੩੨॥ਮ:੧॥ ਸੋ ਉਸ ਸਮੇਂ ਨੂੰ ਕੋਈ ਟਾਲ ਨਾ ਸਕਿਆ ਨਾ ਟਾਲ ਸਕੇਗਾ ।

---

ਤੋਦਿਆਂ ਨਾਲ ਸੈਂਕੜੇ ਮੀਲਾਂ ਤੱਕ ਭਰੇ ਰਕਬਿਆਂ ਨੂੰ ਤੋੜ ਮਰੋੜ ਛਿਮ ਭਿੰਨ ਕਰਕੇ ਐਟਮੀ ਜਹਾਜ ਬੇ ਖਬਰ ਹੋ ਕੇ ਏਧਰ ਉਧਰ ਜਾ ਰਹੇ ਤੇ ਇਸ ਪ੍ਰਚੰਡਸ਼ਕਤੀ ਦਾ ਦ੍ਰਿਸ਼ ਵਿਖਾ ਰਹੇ ਹਨ । ਅਕਾਸ਼ ਅੰਦਰ ਹਜ਼ਾਰਾਂ ਮੀਲ ਉਪਰ ਚੜ੍ਹਕੇ ਧਰਤੀ ਦੇ ਆਲੇ ਦੁਆਲੇ ਮਨੁੱਖਾਂ ਦੇ ਬਣਾਏ ਬਣੌਟੀ ਸਿਤਾਰੇ ਹਜ਼ਾਰਾਂ ਮੀਲ ਛੀ ਘੰਟੇ ਦੀ ਚਾਲ ਨਾਲ ਉੱਠ ਰਹੇ ਹਨ । ਬੜੇ-ਬੜੇ ਜੁੱਧ ਜੰਗੀ ਜਹਾਜ ਫਿੱਟੇ ਸਾਹਨਾ ਹਾਰ ਸਮੁੰਦਰਾਂ ਅੰਦਰ ਖੌਰੂ ਪਾਂਦੇ ਫਿਰਦੇ ਤੇ ਸਸਤਰ ਅਰ ਤਾਕਤ ਹੀਣ ਦੇਸ਼ਾਂ ਨੂੰ ਹਉਂ ਹਉਂ ਹਉਂ ਕਰਦੇ ਡਰਾਂਦੇ ਫਿਰਦੇ ਹਨ । ਸੱਜਣੋਂ ਸੋਚੋ ਤਾਕਤ ਅਰ ਸ਼ਕਤੀ ਦੇ ਇਹ ਭਿਅੰਕਰ ਦਿਖਾਵੇ ਜੋਰ ਅਰ ਬਲ ਦੇ ਇਹ ਨਜਾਰੇ ਕੀ ਅਖੀਰ ਹਨ ? ਕੀ ਇਸ ਤੋਂ ਅੱਗੇ ਹੋਰ ਸਮਾਪਤੀ ਹੈ ? ਬੱਸ ਹੈ ? ਨਹੀਂ ਸੱਜਣੋਂ ਇਹ ਤਾਂ ਅਜੇ ਮੋਹੜੇ ਵਿਚੋਂ

ਗਲੇ ਵਿਚੋਂ ਨਿਕਲਿਆ ਸਬਦ (ਭਜਨ) ਗੱਜਦਾ ਹੈ ।

੧. ਹਰ ਵੇਲੇ ਸਾਂਗ (ਨੇਜਾ) ਵੈਰੀ ਸਾਹਮਣੇ ਹੋ ਕੇ ਝਾੜ ਦਿੰਦਾ ਹੈ । ਜਿਸਨੂੰ ਵੇਖਕੇ ਦੇਵਤੇ - ਅਸੁਰ ਤੇ ਬ੍ਰਾਹਮਣ ਮੁਖ ਤੋਂ ਜੈ ਹੋ - ਜੈ ਹੋ ਪ੍ਰਭ ਦੇ ਨਾਮ ਦੇ ਸਬਦ ਉਚਾਰਦੇ ਹਨ।

੨. ਇਸਦਾ ਨਾਮ ਹੈ "ਇਸਨਾਨ" ਜਿਸ ਦਿਨ ਅਭਿਮਾਨ ਛੱਡਕੇ ਧਨੁਖ ਫੜਕੇ ਗੱਜਦਾ ਹੈ । ਬਿਨਾਂ ਇਕ "ਕੁਚੀਲ" ਘੋਰੀ ਮਲੀਨ ਮੈਲੇ ਗੰਦਗੀ ਤੋਂ ਬਿਨਾਂ ਹੋਰ ਕੌਣ ਇਸ ਦੇ ਸਾਹਮਣੇ ਆ ਕੇ ਡਟ ਸਕਦਾ ਹੈ ਕੌਣ ਰੋਕ ਪਾਉਂਦਾ ਹੈ ? ॥੧੦॥੨੩੭॥

੩. ਇਕ ਨਿਬ੍ਰਿਤ (ਮਾਇਆ ਤੋਂ ਉਪਰਾਮ) ਨਾਮ ਦਾ ਬਹੁਤ ਹੀ ਬਲੀ ਅਤੇ ਦੂਸਰਾ ਭਾਵਨਾ (ਸ਼ਰਧਾ ਤੇ ਪ੍ਰੀਤ) ਮਹਾਂ ਸੁਰਮੇ ਜੋਧੇ ਹਨ । ਜੋ ਬਹੁਤ ਹੀ ਬਲਵਾਨ ਨਾ ਮਿਟਣ ਵਾਲੇ ਬੇਅੰਤ ਓਜ ਨਾ ਛਿੱਜਣ ਵਾਲੇ ਨਾ ਕੱਟੇ ਜਾਣ ਵਾਲੇ ਸੂਰਮੇ ਹਨ।

੪. ਜਿਸ ਦਿਨ ਇਹ ਸ਼ਸਤ੍ਰ ਧਾਰਕੇ ਲਲਕਾਰਦੇ ਨੇ ਸਾਰੇ ਬੇ ਦਿਲੇ ਡਰਾਕੁਲ ਅੱਗਿਓਂ ਭੱਜ ਜਾਂਦੇ ਨੇ ਜੁੱਧ ਦੇ ਖੇਤ ਨੂੰ ਵੇਖਕੇ । ਇਉਂ ਭੱਜਦੇ ਨੇ ਜਿਵੇਂ ਰੁਖਾਂ ਦੇ ਪੱਤੇ ਵਾ ਵਰੋਲੇ ਅੱਗੇ ਅਣਗਿਣਤ ਧੀਰਜ ਛੱਡਕੇ ਉਡੇ ਜਾਂਦੇ ਨੇ ।

੫. ਇਸ ਤਰ੍ਹਾਂ ਇਹ ਧੀਰਜਵਾਨ ਸੂਰਮਾਂ ਐ ਰਾਜਨ ਪਾਰਸ ਨਾਥ ! ਜਿਸ ਦਿਨ ਜੁੱਧ ਦੀ ਰਚਨਾ ਕਰਦਾ ਹੈ ਸਾਰੇ ਸੂਰਮੇ ਇਸ ਦੇ ਅੱਗੇ ਸਸਤ੍ਰ ਅਸਤ੍ਰ ਸੁੱਟਕੇ ਭੱਜ ਜਾਂਦੇ ਨੇ, ਇਕ ਵੀ ਸੂਰਮਾ ਨਹੀਂ ਦਿਖਾਈ ਦਿੰਦਾ ਬਿਚਰਦਾ (ਫਿਰਦਾ) ॥੧੧॥੨੩੮॥

੬. ਸੰਗੀਤ ਛਪਅਛੰਦ ॥ ਤਾਗੜਦੀ ਉਸ ਵੇਲੇ ਜੰਗੀ ਬਿਗਲ ਵੱਜਦਾ ਹੈ । ਜਦੋਂ ਜੋਧੇ ਜੁੱਧ ਕਰਨ ਜੁਟਦੇ ਹਨ ਅਤੇ ਮੁਰਦਿਆਂ ਦੀਆਂ ਲੋਥਾਂ ਖਿਲਰ ਜਾਂਦੀਆਂ ਹਨ ਅਤੇ ਸੰਜੋਆਂ ਟੁਟਦੀਆਂ ਹਨ ।

੭. ਭੂਤ ਤੇ ਭੂਤਾਂ ਦਾ ਸਰਦਾਰ ਭੈਰੋਂ ਸਿਧ ਸਾਧਕ ਵੇਖਦੇ ਹਨ। ਜੱਛ ਤੇ ਜੋਗਣੀਆਂ ਦੇ ਸਮੂਹ ਖੁਸ਼ੀ ਹੋ ਕੇ ਜੈ ਜੈ ਸ਼ਬਦ ਬੋਲਦੇ ਹਨ ।

੮. "ਸੰਜਮ" ਨਾਮੀ ਸੂਰਮਾ ਨਾ ਮਿਟਣ ਵਾਲਾ ਕ੍ਰੋਧ ਵਿਚ ਆ ਕੇ ਗਟਜਦਾ ਹੈ ਉਸ ਵੇਲੇ ਅਸੰਜਮ (ਬੁਰੀ ਬੁਧਿ ਵਾਲੇ) ਤੋਂ ਬਿਨਾ ਹੋਰ ਕੋਈ ਸੰਜਮ ਨੂੰ ਰੋਕ ਨਹੀਂ ਪਾ ਸਕਦਾ ॥੧੨॥੨੩੯॥

੯. ਜਾਗੜਦੀ ਦੁਆਰਾ ਕਹਿੰਦੇ ਹਨ ਕਿ ਜਿਸ ਦਿਨ "ਜੋਗ" ਜੈ (ਫਤਹ) ਲੈ ਕੇ ਦੇਣ ਵਾਲਾ ਜੋਗ (ਸਮਾ) ਕ੍ਰੋਧ ਕਰਕੇ ਕੜਕਦਾ ਹੈ । ਉਸ ਵੇਲੇ ਲੁਟ ਅਤੇ ਕੁਟ ਤਕੜੀ ਹੋ ਕੇ ਤਲਵਾਰ ਸੜਾਕ ਦੇ ਕੇ ਮਿਆਨ ਵਿਚੋਂ ਨਿਕਲ ਕੇ ਮੈਦਾਨ ਵਿਚ ਆ ਜਾਂਦੀ ਹੈ ।

੧੦. ਅਤੇ ਵੈਰੀ ਸਨਾਹ (ਸੰਜੋਆਂ ਪਹਿਨ ਲੈਣਗੇ ਜਿਸ ਦਿਨ ਅਤੈ ਭੱਜ ਕੇ ਤੇਰੇ ਤੇ ਧਾਵਾ ਕਰ ਦੇਣਗੇ ਤੂੰ ਉਹਨਾਂ ਅਗੇ ਇਕ ਛਿਨ ਵੀ ਟਿਕ ਨਹੀਂ ਸਕੇਂਗਾ ।

੧੧. ਤੇਰਾ ਮੁਖ ਦਾ ਰੰਗ ਕਦੇ ਚਿੱਟਾ ਕਦੇ ਪੀਲਾ ਹੋ ਕੇ ਉਡ ਜਾਇਗਾ ਸਾਥੀ ਸਾਰੇ ਭੱਜ ਜਾਣਗੇ । ਜਦੋਂ ਵੈਰੀ ਸੂਰਮਾ ਕ੍ਰੋਧ ਕਰਕੇ ਭੈੜੀ ਅੱਖ ਨਾਲ ਵੇਖੇਗਾ* ॥੧੩॥੨੪੦॥

੧੨. ਆਗੜਦੀ ਦੁਆਰਾ ਦਸਦੇ ਹਨ ਕਿ ਐ ਰਾਜਨ ! ਇਕ ਅਕਾਲ ਸ਼ਕਤੀ; ਨੰ:ਦੋ ਵੈਰ ਭਾਵਨਾ, ਕਰਮ, ਭਾਗ, ਸਮਾਂ ਜੋ ਪੂਜਣ ਯੋਗ ਹਨ । ਜਦੋਂ ਇਹ ਚਾਰੇ ਰੋਸ ਕਰਕੇ ਜੋਸ਼ ਵਿਚ ਆ ਕੇ ਪੈਰ ਗੱਡ ਦੇਣ ਜੁੱਧ ਦੇ ਮੈਦਾਨ ਵਿਚ ।

੧੩. ਵੈਰੀ ਦਲ ਉਸ ਵੇਲੇ ਸਸਤ੍ਰ-ਅਸਤ੍ਰ ਛੱਡਕੇ ਇਉਂ ਭੱਜ ਜਾਂਦਾ ਹੈ ਮੂੰਹ ਸੁਕ ਕੇ ਘੁੰਮਦਾ ਹੋਇਆ । ਜਿਸ ਤਰ੍ਹਾਂ ਬਨ ਦੇ ਪੱਤੇ ਹਵਾ ਦੇ ਅੱਗੇ ਝੜਕੇ ਉਡੇ ਜਾਂਦੇ ਹਨ ।

੧੪. ਸੰਸਾਗੜਦੀ-ਸੂਰਮੇ ਉਸ ਵੇਲੇ ਭੱਜ ਜਾਂਦੇ ਨੇ ਜਿਸ ਵੇਲੇ ਸਮੇਂ ਦਾ ਆ ਕੇ ਘੋੜਾ ਨੱਚਦਾ ਹੈ । ਛੰਛਾਗੜ ਦੀ ਉਸ ਵੇਲੇ ਛਤ੍ਰ ਬਿਰਤੀ ਭਾਵ ਰਾਜ ਤੇ ਛਤ੍ਰੀਪਨ ਵਾਲਾ ਸੁਭਾਉ ਭੁਲਾ ਕੇ ਅਧੋਗਤੀ (ਬੁਰੀ ਹਾਲਤ) ਵਿਚ ਪਹੁੰਚ ਜਾਂਦੇ ਨੇ ॥੧੪॥੨੪੧॥

੧੫. ਛਪਪ ਛੰਦ ॥ ਚਾਰੇ ਚੱਕਾਂ ਵਿੱਚ ਚੌਹੀਂ ਪਾਸੇ ਜਿਸ ਤੇ ਸਤਿਕਾਰ ਰੂਪੀ ਚੌਰ ਹੋ ਰਿਹਾ ਹੈ ਅਤੇ ਬੜੀ ਸੁੰਦਰ ਛਬੀ ਪ੍ਰਾਪਤ ਹੈ । ਚਿਟੇ ਸਪੈਦ ਬਸਤ੍ਰ ਹਨ, ਚਿੱਟਾ ਸੁਪੈਦ ਹੀ ਘੋੜਾ ਹੈ ਸਸਤ੍ਰਾਂ ਦੀ ਛਾਂ (ਛਬੀ) ਹਾਸਲ ਹੈ ।

੧੬. ਬਹੁਤ ਹੀ ਪਵਿਤ੍ਰ ਪਾਵਨ ਹੈ ਕਿਉਂਕਿ ਬਿਕਾਰਾਂ ਤੋਂ ਰਹਿਤ ਹੈ ਚਲਾਇਵਾਨ ਨਹੀਂ ਹੁੰਦਾ ਕਟਿਆ ਨਹੀਂ ਜਾਂਦਾ, ਇਕ ਰਸ ਰਹਿੰਦਾ ਹੈ ।

---

* ਭਾ: ਜਿਸ ਵੇਲੇ ਇਕ ਅਕਾਲ ਹੁਕਮ ਦੀ ਸਕਤਿ, ਦੂਜਾ ਵੈਰਭਾਵਨਾ, ਤੀਜਾ ਕਰਮ, ਚੌਥਾ ਸਮਾਂ ਤੇ ਭਾਗ ਜਦੋਂ ਇਹ ਪੂਜਣ ਜੋ ਇਕ ਥਾਂ ਇਕੱਠੇ ਹੋ ਗਏ ਅਤੇ ਰੋਸ ਵਿਚ ਆ ਕੇ ਤੇਰੇ ਨਾਲ ਜੁੱਧ ਕਰਨ ਲਈ ਇਹਨਾਂ ਨੇ ਪੈਰ ਗੱਡ ਦਿਤੇ, ਇਹ ਤੇਰੇ ਸਾਥੀ ਉਸ ਵੇਲੇ ਐਉਂ ਉਡ ਜਾਣਗੇ ਜਿਵੇਂ ਜੋਰ ਦੀ ਹਵਾ ਅਗੇ ਬਣ ਦੇ ਪਤ੍ਰ ਉਡ ਜਾਂਦੇ ਨੇ ।

ਮਨਮੁਖੁ ਜਾਣੈ ਆਪਣੇ ਧੀਆ ਪੂਤ ਸੰਜੋਗੁ ॥ ਨਾਰੀ ਦੇਖਿ ਵਿਗਾਸੀਅਹਿ ਨਾਲੇ ਹਰਖੁ ਸੁ ਸੋਗੁ ॥ ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ ॥ ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ ॥ ਭੀ ਸਚਾ ਸਾਲਾਹਣਾ ਸਚੈ ਥਾਨਿ ਪਿਆਰੁ ॥੨॥ ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥ ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ ॥ ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ ॥੩॥ ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ ॥ ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ ॥ ਪਿੰਡੁ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ ॥੪॥ ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ ॥ ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ ॥ ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ ॥੫॥ ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥ ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥ ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ ॥੬॥ ਉਹੀ ॥

---

☛ ਪੂਣੀ ਵੀ ਨਹੀਂ ਕੱਤੀ ਗਈ ਸੱਚ ਪੁੱਛੋ ਅਗਾਧ ਤੇ ਪ੍ਰਚੰਡ ਸ਼ਕਤੀ ਸਾਹਮਣੇ ਐਉਂ ਹੈ ਜਿਵੇਂ ਸੂਰਜ ਅਗੇ ਟਟੈਹਣੇ ਚਾਨਣੇ ਜਿੰਨੇ ਵੀ ਨਹੀਂ ਹਨ । ਜਿਸ ਦੀ ਉਗਾਹੀ ਲਈ ਯੂਰਪ ਦੇ ਇਕ ਉਠੇ ਸਾਇੰਸਦਾਨ ਦੀ ਉਗਾਹੀ ਪੇਸ਼ ਹੈ, ਜੋ ਬਿਜਲੀ ਸ਼ਕਤੀ ਬਿਜਲੀ ਬਿਦਿਆਂ ਬਿਜਲੀਗਿਆਨ ਦੇ ਚੋਟੀ ਦੇ ਮਾਹਰ ਤੇ ਉਸਤਾਦ ਮੰਨੇ ਜਾਂਦੇ ਹਨ । ਜੋ ਬਿਜਲੀ ਸਾਇੰਸ ਦੇ ਜਾਦੂਗਰ ਨਾਮ ਨਾਲ ਪ੍ਰਸਿੱਧ ਹਨ । ਬਿਜਲੀ ਸ਼ਕਤੀ ਨੂੰ ਕਿਵੇਂ ਕਾਬੂ ਕਰਨਾ ਅਤੇ ਇਸ ਤੋਂ ਆਪਣੀ ਮਨ ਮਨੀ ਕਾਰ ਕਿਵੇਂ ਲੈਣੀਂ ਹੈ ? ਇਸ ਗਿਆਨ ਦੇ ਇਹ ਅੰਤਮ ਸਾਇੰਸਦਾਨ ਹਨ । ਆਪ ਆਪਣੀ ਇਕ ਪੁਸਤਕ ਵਿਚ ਲਿਖਦੇ ਹਨ। ਸਾਇੰਸਦਾਨੋ ! ਭੁਲੇਖੇ ਵਿਚ ਫੁੰਡੇ ਨਾ ਫਿਰੋ, ਤੁਹਾਡੇ ਪੱਲੇ ਹੈ ਹਾਂ ਕੀ ? ਇਕ ਮਹਾ ਬਿਅੰਤ ਅਤੇ ਸ਼ਕਤੀ ਦਾ ਠਾਠਾਂ ਮਾਰਦਾ ਅਗਾਧ ਜਮਾਂਦਰੂ ਮੈਂ ਡਿੱਠਾ ਹੈ ॥......ਉਹ ਕੀ ਹੈ ? ਧੜੇ ਸਾਇੰਸਦਾਨ ਨਿਰੰਕਾਰ ਅਕਾਲ ਪੁਰਖ ਦਾ ਸੱਚ ਖੰਡ

ਇਥੇ ਜਿਧਰ ਤੱਕੋ ਸ਼ਕਤੀ ਕਰੋੜਾਂ ਸੂਰਜਾਂ ਦੀ ਤਾਕਤ ਨੂੰ ਵੀ ਮਾਤ ਪਾਣ ਵਾਲਾ ਬਲ ਹੀ ਬਲ ਪ੍ਰਕਾਸ਼ ਹੀ ਪ੍ਰਕਾਸ਼ ਜੋ ਮਨੁੱਖੀ ਸਮਝ ਤੇ ਹਿਸਾਬਾਂ ਨੂੰ ਸਾਗਰਾਂ ਨਾਲ ਵੀ ਜਮਾਂ ਤਫਰੀਕ ਨਹੀਂ ਕੀਤੀ ਜਾਂਦੀ । ਤੁਹਾਡੀ ਬੋਲੀ ਵਿਚ ਮਹਾਂਪੁਰਖ ਰਮਝ ਨਾਲ ਸਮਝਾਣ ਲਈ ਇਸ ਨੂੰ (ਪਪਿਰਚੁਅਲ ਪਾਵਰ) ਰੂਹਾਨੀ ਜਾਂ ਆਤਮਕ ਸ਼ਕਤੀ ਆਖਦੇ ਹਨ, ਜਿਸ ਨਾਪ ਤੋਲ ਦਾ ਹਿਸਾਬ ਕੱਢਲ ਲਈ ਸ੍ਰੀ ਦਸਮੇਸ਼ ਜੀ ਬਚਿਤ੍ਰ ਨਾਟਕ ਦੀ ਰਚਨਾ ਕਰ ਰਹੇ ਹਨ ਪਰ ਅੰਤਲਾ ਸਿਰਾ ਹੱਥ ਨਹੀਂ ਆ ਰਿਹਾ ਮਨੁੱਖ ਜਾਤੀ ਲਈ ਤੇ ਉਸ ਦੀ ਉਨਤੀ ਤੋਂ ਵਾਧੇ ਲਈ ਸਾਇੰਸਦਾਨਾਂ ਦੀਆਂ ਹੁਣ ਤੱਕ ਖੋਜੀਆਂ ਅਤੇ ਲੱਭੀਆਂ ਸ਼ਕਤੀਆਂ ਨਾਲੋਂ ਇਹ ਸਭ ਤੋਂ ਉੱਚੀ ਤੇ ਮਹਾਂ ਬਲਵਾਨ ਹੈ । ਪਰਬਤਾਂ ਅਚੰਭਾ ਹੈ ਬੜੀ ਹੈਰਾਨੀ ਹੈ ਕਿ ਅਸੀਂ ਐਡੇ ਮੂਰਖ ਹਾਂ ਕਿ ਇਸ ਅਚਰਜ ਸ਼ਕਤੀ ਨੂੰ ਸਮਝਣ, ਬੁੱਝਣ ਤੇ ਪੜ੍ਹਨ ਵੱਲ ਧਿਆਨ ਹੀ ਨਹੀਂ ਦਿੰਦੇ ਤੇ ਸੰਸਾਰਕ, ਸਾਇੰਸਾਂ ਦਵਾਰਾ ਉਤਪਤ ਹੋਣ ਵਾਲੀਆਂ ਤੁੱਛ ਸ਼ਕਤੀਆਂ ਦੀਖੋਜ ਵਿਚ ਅੰਧਾ ਧੁੰਧ ਜੁਟੇ ਹੋਏ ਹਾਂ । ਚੇਤੇ ਰੱਖੋ ਉਹ ਦਿਨ ਦੂਰ ਨਹੀਂ ਜਦ ਮਨੁੱਖ ਜਾਤੀ ਨੂੰ ਹੋਸ਼ ਆ ਜਾਏਗੀ ਕਿ ਸੰਸਾਰੀ ਪਦਾਰਥਾਂ ਨਾਲ ਮਨੁਖ ਨੂੰ ਸ਼ਾਂਤੀ ਠੰਡ ਅਤੇ ਅਨੰਦ ਨਹੀਂ ਮਿਲਣਾ ਅਤੇ ਨਾਹੀ ਇਨ੍ਹਾਂ ਤਾਕਤਾਂ ਦਵਾਰਾ ਮਨੁੱਖ ਕੋਈ ਬਹੁਤਾ ਬਲਵਾਨ ਜਾਂ ਤਾਕਤਵਰ ਬਣ ਸਕੇਗਾ । ਜਦ ਇਹ ਮਿੱਟੀ ਪ੍ਰਭਾਵ ਚੜ੍ਹੀ ਤਾਂ ਵੱਡੇ ਤੋਂ ਵੱਡੇ ਖੋਜੀ ਸਾਇੰਸਦਾਨ ਦੀ ਚੁੱਪ ਕਰਕੇ ਆਂਪਣੀਆਂ ਲਬਾਰਟਰੀਆਂ (ਸਾਇੰਟੀ ਫਿਕ ਢੂੰਡ ਕਰਨ ਦੇ ਸਮਾਨ ਨਾਲ ਭਰੇ ਕਮਰੇ) ਇਹ ਆਤਮਕ ਸ਼ਕਤੀ ਦੀ ਖੋਜ ਲਈ ਅਰਪਨ ਕਰ ਦੇਣਗੇ । ਜਿਸ ਬਾਰੇ ਅੱਜ ਅਸਾਂ ਸੱਚ ਪੁੱਛੋ ਤਾਂ ਢੇਰ ਵਿਚੋਂ ਸਰੋਂ ਦੇ ਦਾਣੇ ਜਿੰਨੀ ਵੀ ਖੋਜ ਨਹੀਂ ਕਰ ਸਕੇ । ਪਾਠਕ ਵੀ੍ਰ ! ਸ੍ਰੀ ਚਾਰਲਸ ਸਾਹਿਬ ਉੱਘੇ ਸਾਇੰਸਦਾਨ ਉਸੇ ਮਹਾਨ ਸ਼ਕਤੀ ਦਾ ਕਥਨ ਕਰ ਰਹੇ ਹਨ । ਜਿਸ ਨੂੰ ਮਹਾਂ ਪਾਵਨ ਅਤੇ ਪਵਿੱਤ੍ਰ ਅਕਾਲ ਪੁਰਖ ਮੰਡਲ ਕਿਹਾ ਜਾਂਦਾ ਹੈ ਜਿਸ ਦੀ ਬਾਬਤ ਸਤਿਗੁਰਾਂ ਢੰਡੋਰਾ ਦਿੱਤਾ :-

ਅਤਿ ਊਚਾ ਤਾਂ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥ ਕੋਟਿ ਕੋਟਿ ਕੋਟਿ ਲਖ ਧਾਵੈ ॥
ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ॥੧॥ਪੰ:੫੬੨॥ਮ:੫॥

ਅਚਲ ਅਨਖੰਡ ਅਕਟ ਭਟ ॥ [੧]ਅਮਿਤ ਓਜ ਅਨਮਿਟ ਅਨੰਤ ਆਛਲ ਰਣਾ ਕਟ ॥ [੨]ਧਰ ਅਸਤ੍ਰ ਸਸਤ੍ਰ ਸਾਮੁਹ ਸਮਰ ਜਦਿਨ ਨ੍ਰਿਪੋਤਮ ਗਰਜਿ ਹੈ॥ ਟਿੱਕਿ ਹੈ ਇਕ ਭਟ ਨਹਿ ਸਮਰ; ਅਉਰ ਕਵਣ ਤਬ ਬਰਜਿ ਹੈ ॥੧੫॥੨੪੨॥ [੩]ਇਕ ਬਿੱਦਿਆ ਅਰੁ ਲਾਜ; ਅਮਿਟ ਅਤਿ ਹੀ, ਪ੍ਰਤਾਪ ਰਣ ॥ ਭੀਮ ਰੂਪ ਭੈਰੋ ਪ੍ਰਚੰਡ ਅਮਿੱਟ ਅਦਾਹਣ ॥ [੪]ਅਤਿ ਅਖੰਡ ਅਡੰਡ ਚੰਡ ਪਰਤਾਪ ਰਣਾਚਲ ॥ ਬ੍ਰਿਖਭ ਕੰਧ ਆਜਾਨ ਬਾਹ; ਬਾਨੈਤ ਮਹਾ ਬਲ ॥ [੫]ਇਹ ਛਬਿ ਅਪਾਰ ਜੋਧਾ ਜੁਗਲ ਜਦਿਨ ਨਿਸਾਨਿ ਬਜਾਇ ਹੈ ॥ ਭੱਜਿ ਹੈ ਭੂਪ ਤਜਿ ਲਾਜ ਸਭ; ਏਕ ਨ ਸਾਮੁਹਿ ਆਇ ਹੈ ॥੧੬॥੨੪੩॥ [੬]ਨਾਰਾਜ ਛੰਦ ॥ ਸੰਜੋਗ ਨਾਮ ਸੂਰਮਾ ਅਖੰਡ ਏਕ ਜਾਨੀਐ॥ ਸੁ ਧਾਮ ਧਾਮ ਜਾਸ ਕੋ ਪ੍ਰਤਾਪ ਆਜ ਮਾਨੀਐ ॥ [੭]ਅਡੰਡ ਔ ਅਛੇਦ ਹੈ ਅਭੰਗ ਤਾਸ ਭਾਖੀਐ ॥ ਬਿਚਾਰ ਆਜ ਤਉਨ ਸੋਂ ਜੁਝਾਰ ਕਉਨ ਰਾਖੀਐ ॥੧੭॥੨੪੪॥ [੮]ਅਖੰਡ ਮੰਡਲੀਕ ਸੋ ਪ੍ਰਚੰਡ ਬੀਰ ਦੇਖੀਐ ॥ ਸੁਕ੍ਰਿਤ ਨਾਮ ਸੂਰਮਾ ਅਜਿੱਤ ਤਾਸ ਲੇਖੀਐ ॥ [੯]ਗਰਜਿ ਸਸਤ੍ਰ ਸਜਿਕੈ ਸਲੱਜਿ ਰਥ ਧ੍ਵਾਇ ਹੈ ॥ ਅਮੰਡ ਮਾਰਤੰਡ ਜਿਯੋਂ[1] ਪ੍ਰਚੰਡ ਸੋਭ ਪਾਇ ਹੈ ॥੧੮॥੨੪੫॥ [੧੦]ਬਿਸੇਖ ਬਾਣ ਸੈਹਥੀ ਕ੍ਰਿਪਾਨ ਪਾਣ ਸੱਜਿ ਹੈ ॥ ਅਮੋਹ ਨਾਮ ਸੂਰਮਾ; ਸਰੋਹ ਆਨ ਗੱਜਿ ਹੈ ॥ ਅਲੋਭ ਨਾਮ ਸੂਰਮਾ ਦੁਤੀਅ; ਜੋ ਗਰੱਜਿ ਹੈ ॥ ਰਥੀ ਗਜੀ ਹਈਪਤੀ ਅਪਾਰ ਸੈਣ ਭੱਜਿ ਹੈ ॥੧੯॥੨੪੬॥ [੧੨]ਹਠੀ ਜਪੀ ਤਪੀ ਸਤੀ ਅਖੰਡ ਬੀਰ ਦੇਖੀਐ ॥ ਪ੍ਰਚੰਡ ਮਾਰਤੰਡ ਜਿਯੋਂ[1] ਅਡੰਡ ਤਾਸ ਲੇਖੀਐ ॥ [੧੩]ਅਜਿੱਤ ਜਉਨ ਜਗਤ ਤੇ ਪਵਿਤ੍ਰ ਅੰਗ ਜਾਨੀਐ॥ ਅਕਾਮ ਨਾਮ ਸੂਰਮਾ ਭਿਰਾਮ ਤਾਸ ਮਾਨੀਐ ॥੨੦॥੨੪੭॥ [੧੪]ਅਕ੍ਰੋਧ ਜੋਧ, ਕ੍ਰੋਧ ਕੈ; ਬਿਰੋਧ ਸੱਜਿ ਹੈ ਜਬੈ ॥ ਬਿਸਾਰ ਲਾਜ ਸੂਰਮਾ ਅਪਾਰ ਭਾਜਿ ਹੈ ਸਭੈ ॥ [੧੫]ਅਖੰਡ ਦੇਹਿ ਜਾਸ ਕੀ ਪ੍ਰਚੰਡ ਰੂਪ ਜਾਨੀਐ ॥ ਸੁ ਲੱਜ ਨਾਮ ਸੂਰਮਾ ਸੁਮੰਤ੍ਰਿ ਤਾਸ ਮਾਨੀਐ ॥ ੨੧॥੨੪੮॥ [੧੬]ਸੁ ਪਰਮ ਤੱਤ ਆਦਿ ਦੈ; ਨਿਰਾਹੰਕਾਰ ਗਰਜਿ ਹੈ ॥ ਬਿਸੇਖ ਤੋਰ ਸੈਨ ਤੇ ਅਸੇਖ ਬੀਰ ਬਰਜਿ ਹੈ॥ [੧੭]ਸਰੋਖ ਸੈਹਥੀਨ ਲੈ ਅਮੋਘ ਜੋਧ ਜੁੱਟਿ ਹੈਂ ॥ ਅਸੇਖ ਬੀਰ ਕਾਰਮਦ ਕ੍ਰੂਰ ਕਉਚ ਤੁੱਟਿ ਹੈਂ ॥੨੨॥੨੪੯॥ [੧੮]ਸੁ ਭਗਤਿ[2] ਏਕ, ਭਾਵਨਾ; ਸੁ ਕ੍ਰੋਧ ਸੂਰ ਧਾਇ ਹੈਂ॥ ਅਸੇਖ ਮਾਰਤੰਡ ਜਿਯੋਂ[1] ਬਿਸੇਖ ਸੋਭ ਪਾਇ ਹੈਂ ॥ [੧੯]ਸੰਘਾਰ ਸੈਣ ਸੱਤ੍ਰਵੀ ਜੁਝਾਰ ਜੋਧ ਜੁੱਟਿ ਹੈਂ ॥ ਕਰੂਰ ਕੂਰ ਸੂਰਮਾ ਤਰਕ[3] ਤੰਗ ਤੁੱਟਿ ਹੈਂ ॥੨੩॥੨੫੦॥

---

1. ਜਿਉ ਬੋਲੋ । 2. ਪਾਠਾਂਤਰ ਸਭਗਤਿ । 3. '  ̆ ' ਅੱਧਕ '  ̆ ' ਲਾ ਕੇ ਤੱਰਕ ਬੋਲੋ ।

---

☞ ਜੀ ॥ਅੰਗ ੩੨-ਦੀਪ ਸਿੱਖਾਂ ਸਮ, "ਖਵਤੀ" ਰਸ ਮਨ ਜਿਨ ਹੋਸਿ ਪਤੰਗ ॥ ਕਾਲ ਜਾਨ ਨਿਤ ਪਰਹਰੇ ਕਰੋ ਸਦਾ ਸਤਸੰਗ ॥੧੦੩॥ ਚਲੋ ਚਲੋ ਸਭ ਕੋ ਕਹੈ ਚਲਤਾ ਵਿਰਲਾ ਕੋਇ॥ ਏਕ ਕਨਿਕ ਅਰੁ ਕਾਮਿਨੀ ਦੁਰਗਮ ਘਾਟੀ ਦੋਇ ॥੧੦੪॥ ਪਰਨਾਰੀ ਕੀ ਪ੍ਰੀਤ ਸੇ ਸੀਧੋ ਨਰਕੇ ਜਾਇ ॥ ਤਿਨ ਕੋ ਪਮ ਛਾਂਡੇ ਨਹੀ ਕੋਟਿਨ ਕਰੈ ਉਪਾਇ ॥੧੦੫॥ ਕਧਿਸੁਤ ਬੀਚ ਸਮੇਰ ਸੁਤ ਅਧਰ ਅਲੀ ਲਟਕਾਇ ॥ ਮਾਨਹੁ ਭੁਜਾ ਸਿਕੰਦਰੀ ਪੰਥੀ ਮਨਾ ਕਰਾਇ ॥੧੦੬॥
ਨੈਨਹੁੰ ਕਾਜਲ ਗਾਡਕੇ ਗਾੜੇ ਬਾਂਧੇ ਕੇਸ ॥ ਹਾਥਹੁੰ ਮਹਿੰਦੀ ਲਖ ਕਰਿ ਬਾਘਨਿ ਖਾਇਆ ਦੇਸ ॥੧੦੭॥
ਤ੍ਰਿਖ ਪ੍ਰਸੰਨ ਹ੍ਵੈ ਜਬ ਨਰੰ ਦੇਇ ਨ ਸਕੈ ਕਛੁ ਔਰ ॥ ਮੂਤ੍ਰ ਪਾਤ੍ਰ ਆਗੈ ਧਰੈ ਯਹੀ ਨਰਕ ਕੀ ਠੌਰ ॥੧੦੮॥
ਰਜ. ਬੀਰਜ ਕੀ ਪੋਟਰੀ ਤਾਂ ਪਰ ਸਜਿਯੋ ਸਿੰਗਾਰ ॥ ਨੈਨੋ ਭੀ ਨਿਜ ਦੇਖਕੈ ਪਰਤ ਨਰਕ ਅਗਾਰ ॥੧੦੯॥ ਛੋਟੀ ਮੋਟੀ ਕਾਮਨੀ ਸਭ ਹੀ ਵਿਖ ਕੀ ਬੇਲਿ ॥ ਵੈਰੀ ਮਾਰੇ ਦਾਵ ਕਰਿ ਯਹ ਮਾਰੇ ਹਸਿ ਖੇਲਿ ॥੧੧੦॥ ਬਾਬਾ ਫਰੀਦ ਜੀ ਦਾ ਵੀ ਇਹ ਕਥਨ ਹੈ ਕਿ ਇਸਤਰੀ ਐਉਂ ਹੈ ਜਿਵੇਂ ਇਸਦੀਆਂ ਗੰਦਲਾਂ ਖੰਡ ਨਾਲ ਲਬੇੜ ਕੇ ਧਰੀਆਂ ਹੋਣ ਉਹਨਾਂ ਨੂੰ ਵੇਖ ਇਕ ਤਾਂ ਉਹਨਾਂ ਦਾ ਭੋਗ ਭੋਗਦੇ ਰਹੇ ਇਕ ਉਹ ਹਨ ਜੋ ਛਡਕੇ ਉਜਾੜਾਂ ਵਲ ਤੁਰ ਗਏ:-ਫਰੀਦਾ ਏ ਵਿਸੁ ਗੰਦਲਾਂ ਧਰੀਆਂ ਖੰਡੁ ਲਿਵਾੜਿ॥ ਇਕਿ ਰਾਹੇ ਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥੩੭॥ਅੰਗ ੧੩੭੯॥ ਅੰਤ ਵਿਚ ਨਿਚੋੜ ਹੈ:—ਸਰਬ ਸਰਣ ਕੀ ਸੁੰਦ੍ਰੀ ਆਂਵਤਿ ਵਾਸ ਸੁਬਾਸ ॥ ਜਉ ਜਨਨੀ ਹੋਇ ਆਪਨੀ ਤਉ ਵੀ ਨਾ ਬੈਠੇ ਪਾਸ ॥
ਨਾਰ ਨਸਾਵੇ ਤੀਨ ਗੁਨ ਜੋ ਨਰ ਪਾਸਹਿ ਹੋਇ ॥ ਭਗਤਿ ਮੁਕਤਿ ਨਿਜ ਧਿਆਨ ਮੇ ਬੈਠਿ ਨ ਸਕੈ ਕੋਇ ॥੧੨੨॥
ਗਾਪ ਰੋਇ ਹਸਿ ਖੇਲਕੇ ਹਰਿਤਿ ਸਭਨ ਕੇ ਪ੍ਰਾਨ ॥ ਕਹਿ ਕਬੀਰ ਪਾ ਪਖੰਡ ਤੇ ਡਰਪੈ ਸੰਤ ਸੁਜਾਨ ॥੧੨੩॥
ਅਗਿਆਨੀ ਡਰਪਤ ਨਹੀ ਪਰਤ ਖੁਸ਼ੀ ਸੇ ਜਾਇ ॥ ਛਿਨ ਮੈ ਦੀਪ ਪਤੰਗ ਸਮ ਜਲ ਬਲਿ ਭਸਮ ਹੋ ਜਾਇ ॥੧੨੪॥
ਨਾਰੀ ਨਦੀ ਅਥਾਹ ਜਲ ਡੂਬ ਮੂਆ ਸੰਸਾਰ ॥ ਐਸਾ ਸਾਧੂ ਕਬ ਮਿਲੇ ਜਾ ਸੰਗਿ ਉੱਤਰੂੰ ਪਾਰਿ ॥੧੨੫॥ ☛

੧. ਓਜਬਲ, ਪ੍ਰਤਾਪ ਬੇਅੰਤ ਹੈ, ਨਾ ਛਲ ਹੈ ਨਾ ਜੁੱਧ ਵਿਚ ਕਟਿਆ ਜਾਂਦਾ ਹੈ ।

੨. ਜਿਸ ਵੇਲੇ ਸਸਤ੍ਰ, ਅਸਤ੍ਰ ਚੁਕ ਕੇ ਜੁੱਧ ਕਰਨ ਲਈ ਸਾਹਮਣੇ ਐ ਉਤਮ ਰਾਜੇ! ਉਹ ਆ ਕੇ ਗੱਜਦਾ ਹੈ। ਉਸਦੇ ਸਾਹਮਣੇ ਇਕ ਵੀ ਸੂਰਮਾ ਨਹੀਂ ਟਿਕ ਕੇ ਖਲੋਂਦਾ ਉਸ ਨੂੰ ਜੁੱਧ ਦੇ ਵਿਚ ਕੌਣ ਹੈ ਜੋ ਰੋਕੇ ? ॥੧੫॥੨੪੨॥

੩. ਇਕ ਦਾ ਨਾਮ ਹੈ 'ਵਿਦਿਆ' ਦੂਜਾ ਇਸ ਦਾ ਸਾਥੀ ਹੈ ਲਾਜ-ਸ਼ਰਮ[1] ਜੋ ਬੜੇ ਅਮਿਟ ਨਾ ਮਿਟਣੇ ਵਾਲੇ ਬਹੁਤ ਜੁੱਧ ਜੋਧਾ ਹਨ । ਜਿਸ ਤਰ੍ਹਾਂ ਮਹਾਭਾਰਤ ਦੇ ਜੁੱਧ ਵਿਚ ਭੀਮ ਸੈਨ ਅਤੇ ਭੂਤਾਂ ਪ੍ਰੇਤਾਂ ਵਿਚ ਭੈਰੋਂ ਪ੍ਰਚੰਡ ਤੇ ਨਾ ਮਿਟਣ ਵਾਲੀ ਉਦਾਹਰਣ ਹੈ ।

੪. ਉਸੇ ਤਰ੍ਹਾਂ ਇਹ ਦੋਨੋਂ ਸੂਰਮੇ ਬਹੁਤ ਹੀ ਅਖੰਡ ਤੇ ਡੰਡੰ ਨਾ ਸਹਿਣ ਵਾਲੇ ਚੰਡ ਦੈਂਤ ਜਿਹੇ ਰਣ ਦੇ ਵਿਚ ਨਾ ਹਿਲਣ ਵਾਲੇ ਸ੍ਵਾਨ ਜਿਹੇ ਮੋਢਿਆਂ ਵਾਲੇ ਬਾਹੂ ਬਲ ਦੇ ਪੱਕੇ ਤੀਰ ਅੰਦਾਜ ਬਲੀ ਹਨ ।

੫. ਇਹ ਬੇਅੰਤ ਛਬਿ ਵਾਲੇ ਦੋਵੇਂ ਜੋਧੇ ਜਿਸ ਦਿਨ ਧੌਂਸਾ ਵਜਾਕੇ ਚੜ੍ਹਾਈ ਕਰਦੇ ਹਨ । ਐ ਰਾਜਾ ਪਾਰਸ ਨਾਥ! ਉਸ ਵੇਲੇ ਸਭ ਲਾਜ ਸ਼ਰਮ ਨੂੰ ਛੱਡ ਕੇ ਭੱਜ ਭੁੱਜ ਜਾਂਦੇ ਨੇ ਇਕ ਵੀ ਇਹਨਾਂ ਦੇ ਸਾਹਮਣੇ ਨਹੀਂ ਆਉਂਦਾ ॥੧੬॥੨੪੩॥

੬. ਨਰਾਜ ਛੰਦ ॥ "ਸੰਜੋਗ"[2] ਨਾਮ ਦਾ ਸੂਰਮਾ ਜਿਸ ਨੂੰ ਅਖੰਡ ਨਾਮ ਕਰਕੇ ਜਾਣੀਦਾ ਹੈ । ਸੁ ਉਸ ਦਾ ਪ੍ਰਤਾਪ ਅੱਜ ਸਾਰੇ ਘਰ-ਘਰ ਵਿਚ ਮੰਨਦੇ ਹਨ ।

੭. ਡੰਡ ਤੋਂ ਰਹਿਤ ਛੇਦਿਆਂ ਨਹੀਂ ਜਾਂਦਾ ਉਸ ਨੂੰ ਨਾਂ ਭੰਗ ਹੋਣ ਵਾਲਾ ਕਹੀਦਾ ਹੈ । ਉਸ ਨੂੰ ਅਜੈ ਸਮਝ ਕੇ ਉਸਦੇ ਬ੍ਰਾਬਰ ਦਾ ਜੁਝਾਰੂ ਕਿਸ ਨੂੰ ਕਿਹਾ ਜਾਵੇ ? ੨੭॥੨੪੪॥

੮. ਅਖੰਡ ਤੇ ਮਹਾਨ ਮੰਡਲੀ ਦਾ ਰਾਜਾ ਸੋ ਉਸਨੂੰ ਸੂਰਜ ਜਿਹੇ ਪ੍ਰਚੰਡ ਤੇਜ ਵਾਲਾ ਦੇਖਦੇ ਹਾਂ। ਜਿਸਦਾ ਨਾਮ ਹੈ "ਸੁਕ੍ਰਿਤ"[3] ਸ਼ੁਭ ਤੇ ਪਵਿਤ ਕੰਮ ਕਰਨ ਵਾਲਾ ਸੂਰਮਾ ਨਾ ਜਿਤੇ ਜਾਣ ਵਾਲਾ ਉਸ ਨੂੰ ਲੇਖੇ ਵਿਚ ਲਿਖਿਆ ਜਾਂਦਾ ਹੈ ।

੯. ਗੱਜਕੇ ਜਦੋਂ ਸਸਤ੍ਰ ਸਜਾ ਕੇ ਸ਼ੁਭ ਸ਼ਰਮ ਦੇ ਰਥ ਉਪਰ ਸਵਾਰ ਹੋ ਕੇ ਧਾਵਾ ਕਰਦਾ ਹੈ। ਉਸ ਵੇਲੇ ਉਸਦਾ ਮੁਕਾਬਲਾ ਕਰਨ ਵਾਲਾ, ਸੂਰਜ ਸਮਾਨ ਤੇਜ ਦੀਆਂ ਲਿਸ਼ਕਾਂ ਮਾਰਦਾ ਹੋਇਆ ਸੂਰਜ ਸਮਾਨ ਤੇਜ ਦੀ ਸੋਭਾ ਪਾਉਂਦਾ ਹੈ ॥੧੮॥੨੪੫॥

੧੦. ਬਹੁਤ ਸਾਰੇ ਤੀਰ, ਬਰਛੀ ਤੇ ਤਲਵਾਰ ਜਦੋਂ ਹੱਥ ਵਿਚ ਸਜਾ ਕੇ "ਅਮੋਹ"[4] (ਨਿਰਮੋਹ) ਨਾਮ ਦਾ ਸੂਰਮਾ ਸੁਭ ਰੋਹ ਦੇ ਵਿਚ ਆ ਕੇ ਜਦੋਂ ਗੱਜਦਾ ਹੈ । "ਅਲੋਭ" ਨਿਰਲੋਭੀ ਬੇ-ਗਰਜ ਆ ਕੇ ਗੱਜਦੇ ਹਨ

੧੧. ਇਕ ਲੋਭ ਤੋਂ ਰਹਿਤ ਸੂਰਮਾ, ਦੂਜਾ ਗੱਜਦਾ ਹੈ ਰਥਾਂ ਵਾਲੇ ਹਾਥੀਆਂ ਵਾਲੇ ਧਰਤੀ ਦੇ ਮਾਲਿਕ ਰਾਜੇ ਮਹਾਂਰਾਜੇ ਤੇ ਉਹਨਾ ਦੀਆਂ ਬੇਅੰਤ ਫੌਜਾਂ ਸਭ ਭੱਜ ਜਾਂਦੇ ਹਨ ॥੧੯॥੨੪੬॥

੧੨. "ਹਠੀ" ਹਠ ਜੋਗ ਕਰਨ ਵਾਲੇ "ਜਪੀ" (ਜਪ ਕਰਨ ਵਾਲੇ) "ਤਪੀ" (ਤਪ ਕਰਨ ਵਾਲੇ) "ਸਤੀ" (ਸਤ ਧਾਰਨ ਵਾਲੇ) ਜਿਹੜੇ ਅਖੰਡ ਜੋਧੇ ਦੇਖਦੇ ਹਾਂ । ਬਹੁਤ ਹੀ ਸੂਰਜ ਵਾਂਗ ਤੇਜ ਵਾਲੇ ਜਿਹੜੇ ਨਾਂ ਡੰਡੇ ਜਾਣ ਵਾਲੇ ਸਾਰੇ ਗੁਣ ਸਪੰਨ ਉਸਨੂੰ ਲੇਖੇ ਲਾਉ ।

੧੩. ਜਿਹੜਾ ਸਾਰੇ ਜਗਤ ਕੋਲੋਂ ਅਜਿਤ ਹੈ ਅਤੇ ਅੰਗਾਂ ਸਰੀਰ ਕਰਕੇ ਪਵਿਤ੍ਰ ਜਾਣੀਦਾ ਹੈ। ਉਹ ਹੈ "ਅਕਾਮ" (ੳ) ਜਿਸ ਨੇ ਪ੍ਰਭੂ ਕ੍ਰਿਪਾ ਸਦਕਾ ਕਾਮ ਨੂੰ ਕਾਬੂ ਕੀਤਾ ਹੋਇਆ ਅਰ ਸੰਜਮ ਨਾਲ ਵਰਤਾਓ ਕੀਤਾ ਹੈ । (ਅ) (ਨਿਸ ਕ੍ਰਮ... ਕੰਮ । ਨਿਰਇੱਛਤ ਸੇਵਾ ਕਰਨ ਵਾਲੇ ਨੂੰ ਸਭ ਤੋਂ ਸੁੰਦਰ ਤੇ ਪਿਆਰਾ, ਮਨੋਹਰ ਉਤਮ ਸਾਰੇ ਗੁਣਾਂ ਸਪੰਨ ਉਸਨੂੰ ਮੰਨੀਦਾ ਹੈ) ॥੨੦॥੨੪੭॥

੧੪. ਕ੍ਰੋਧ ਤੋਂ ਰਹਿਤ ਸੂਰਮਾ, ਕ੍ਰੋਧ ਦੇ ਬਰਖਿਲਾਫ ਜਦੋਂ ਸਜ ਧਜ ਦੇ ਨਾਲ ਚੜ੍ਹਾਈ ਕਰਦਾ ਹੈ । ਸਾਰੀ ਸ਼ਰਮ ਹਿਆ ਨੂੰ ਛੱਡਕੇ ਸੂਰਮੇ ਬੇਅੰਤ ਉਸਦੇ ਅੱਗੇ ਤੋਂ ਭੱਜ ਜਾਂਦੇ ਹਨ।

੧੫. ਜਿਸਦਾ ਸਰੀਰ ਨਾ ਕੱਟੇ ਜਾਣ ਵਾਲਾ ਹੈ ਤੇ ਰੂਪ ਬੇਅੰਤ ਤੇਜ ਵਾਲਾ ਜਾਣੀਦਾ ਹੈ। ਚੰਗੀ ਲਾਜ ਸ਼ਰਮ ਹਿਆ ਵਾਲਾ ਸੂਰਮਾ "ਲੱਜਾ" ਇਸ ਦਾ ਮੰਤਰੀ ਵਜੀਰ ਮੰਨੀਦਾ ਹੈ ॥੨੧॥੨੪੮॥

੧੬. ਐ ਰਾਜਾ ਪਾਰਸ ਨਾਥ! ਯਾਦ ਰਖ, ਜਿਸ ਵੇਲੇ ਪਰਮ ਤਤ ਭਗਉਤੀ ਸਰੂਪ ਆਦਿ ਹੰਕਾਰ ਤੋਂ ਰਹਿਤ ਗੱਜਣਗੇ। ਉਸ ਵੇਲੇ ਤੇਰੀ ਸੈਨਾ ਦੇ ਭਾਵੇਂ ਕਿਤਨੇ ਹੀ ਜੋਧੇ ਰੋਕਣ।

੧੭. ਉਹ ਰੱਥ ਵਿਚ ਆ ਕੇ ਹੱਥਾਂ ਵਿਚ ਬਰਛੀਆਂ ਲੈ ਕੇ ਬੇਅੰਤ ਜੋਧੇ ਜੁਟ ਜਾਣਗੇ । ਤੇਰੇ ਬੇਅੰਤ ਕੰਮ ਡੋਰਣ ਵਾਲਿਆਂ ਦੇ ਭਾਵੇਂ ਕਿਤਨੇ ਵੀ ਕਰੇ ਕੌਚ (ਸੰਜੋਆਂ ਹੋਣ ਸਭ ਤੋੜ ਸੁਟਣਗੇ ॥੨੨॥੨੪੯॥

੧੮. ਇੱਕ ਸੱਚੀ ਭਗਤੀ ਵਾਲਾ ਤੇ ਦੂਜਾ ਸ਼ੁਧ ਭਾਵਨਾ ਵਾਲਾ ਇਕ ਸੂਰਮਾ ਹੈ ਜਦੋਂ ਉਹ ਧਾਵਾ ਬੋਲ ਦੇਵੇ । ਭਾਵੇਂ ਕਿੰਨੇ ਵੀ ਸੂਰਜ ਜਿਹੇ ਤੇਜ ਵਾਲੇ ਕਿੰਨੀ ਵੀ ਬਹੁਤ ਸੋਭਾ ਪਾ ਰਹੇ ਹੋਣ।

੧੯. ਉਹ ਵੈਰੀ ਦੀ ਸਾਰੀ ਸੈਨਾ ਨੂੰ ਮਾਰਕੇ ਜੁਝਾਰੀ ਜੋਧਿਆਂ ਨਾਲ ਜੁਟ ਜਾਂਦੇ ਨੇ । ਭਾਵੇਂ ਝੂਠ ਦੇ ਕ੍ਰੋੜ ਸੂਰਮੇ ਕਿਉਂ ਨਾਂ ਹੋਣ ਸਭ ਦੇ ਤੰਗ (ਪੇਟੀਆਂ) ਸੰਜੋਆਂ ਤੜਾਕ ਤੜਾਕ ਤੋੜ ਸੁਟਣਗੇ[5] ॥੨੩॥੨੫੦॥

---

1. ਵਿਦਿਆ ਤੇ ਲਾਜ (ਸ਼ਰਮ) ਵਿਦਿਆ ਵਿਅਕਤੀ ਲਈ ਤੀਸਰਾ ਨੇਤਰ ਹੈ ਵਿਦਿਆ ਤੋਂ ਬਿਨਾਂ ਬਣਮਾਣੂ ਹੀ ਕਿਹਾ ਜਾ ਸਕਦਾ ਹੈ । ਵਿਦਿਆ ਤੋਂ ਬਿਨਾਂ ਜਲਾਲ ਸ਼ਰਮ ਦੀ ਕੀ ਕਦਰ ਹੋ ਸਕਦੀ ਹੈ ਜੋ ਪਸ਼ੂ ਸਮਾਨ ਹੈ ਇਸ ਨੂੰ ਗੁਰੂ ਜੀ ਵਿਦਿਆ ਨੂੰ ਭੀਮ ਸੈਨ ਦੀ ਤੁਲਨਾ ਦਿੰਦੇ ਹਨ । ਵਿਦਿਆਵਾਨ ਤੇ ਸ਼ਰਮਾਲੂ ਇਹੋ ਜਿਹਾ ਕਰਮ ਕਰਦਾ ਹੀ ਨਹੀਂ ਜਿਸਤੋਂ ਦੰਡ ਦਾ ਭਾਗੀ ਹੋਣਾ ਪਏ ਸਗੋਂ ਪਰਉਪਕਾਰ ਕਰਦਾ ਹੈ :—ਵਿਦਿਆ ਵੀਚਾਰੀ ਤੇ ਪਰ ਉਪਕਾਰੀ। ਜਾਂ ਪੰਚ ਵਾਸੀ ਤਾਂ ਤੀਰਥ ਵਾਸੀ ॥ ਪੰ: ੩੫੬॥॥ਮ:੧॥
2. ਸੰਜੋਗ ਦਰਗਾਹੀ ਲਿਖਿਆ ਜੀਵਨ ਵਿਯੋਗ ਹੈ ਜੋ ਕਦੇ ਤੇ ਕਿਵੇਂ ਵੀ ਟਲ ਨਹੀਂ ਸਕਦਾ, ਜਿਸ ਨੂੰ ਕਰਮ ਲੇਖ ਕਿਹਾ ਜਾਂਦਾ :— ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥ ਪੰ:੯੩੭॥ਮ:੫॥ ਜਿਸ ਦਾ ਸਬੰਧ ਬਬੇਕ ਤੇ ਅਬੇਕ ਨਾਲ ਕਿ ਜਿਹਾ ਹੈ ।
3. ਅਹਿਰਖਵਾਦੁ ਨ ਕੀਜੈ ਰੇ ਮਨ ॥ ਸੁਕ੍ਰਿਤ ਕਰਿ ਕਰਿ ਲੀਜੈ ਰੇ ਮਨ ॥੧॥ਪੰ:੪੭੯॥ਸ੍ਰੀ ਕਬੀਰ ਜੀ ॥
4. ਅਮੋਹ (ਮੋਹ ਤੋਂ ਰਹਿਤ) ਮੋਹੁ ਕੁਟੰਬੁ ਮੋਹੁ ਸਭਕਾਰ ॥ ਮੋਹਤੁਮ ਤਜਹੁ ਸਗਲ ਵੇਕਾਰ ॥੧॥ ਮੋਹੁ ਅਰੁ ਭਰਮ ਤਜਹੁ ਤੁਮ੍ ਬੀਰ ॥ ਸਾਚੁ ਨਾਮੁ ਰਿਦੇ ਰਵੈ ਸਰੀਰ ॥੧॥ ਪੰ:੩੫੬॥ਮ:੧॥
5. ਸਮੁਚਾ ਭਾਵ ਹੈ ਐ ਰਾਜਨ! ਉਸ ਅਕਾਲ ਸ਼ਕਤੀ ਦੇ ਅੱਗੇ ਤੇਰੀਆਂ ਫੌਜਾਂ ਤੇਰੇ ਹਥਿਆਰ ਤੇਰੇ ਵਰ ਤੇਰੀ ਸੂਰਮਤਾਈ ਕਿਸੇ ਲੇਖੇ ਵਿਚ ਨਹੀਂ - ਉਸ ਸ਼ਕਤੀ ਨੂੰ ਅੱਜ ਤਕ ਕੋਈ ਵਸ ਨਹੀਂ ਕਰ ਸਕਿਆ :
ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥ ਨਾ ਤੂ ਆਵਹਿ ਵਸਿ ਬੇਦ ਪੜਾਵਣੇ ॥ ਨਾ ਤੂ ਆਵਹਿ ਵਸਿ ਤੀਰਥਿ ਨਾਈਐ ॥ ਨਾ ਤੂ ਆਵਹਿ ਵਸਿ ਧਰਤੀ ਧਾਈਐ ॥ ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ॥ ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥ਪੰ:੯੬੨॥ਮ:੫॥
ਤੇਰੀ ਵਿਦਿਆ ਤੇਰੇ ਵਰ ਤੇ ਬਲ ਸੋਨਾ, ਹਾਥੀ ਘੋੜੇ ਸੈਨਾ ਤੇ ਧਨ ਮਾਲ ਦਾ ਮਾਨ ਉਸ ਨੂੰ ਵਸ ਨਹੀਂ ਕਰ ਸਕਦਾ ।

---

ਕਸੰਗੀ—ਇਸਤ੍ਰੀ ਜਾਂ ਪੁਰਸ਼ ਕਦੇ ਵੀ ਸੱਚ ਨਹੀਂ ਬੋਲ ਸਕਦੇ, ਲੋਕਾਂ ਦੇ ਸਾਹਮਣੇ ਅੱਖ ਉਚੀ ਕਰਕੇ ਨਹੀਂ ਵੇਖ ਸਕਦੇ ਲੱਜਾ ਤੋਂ ਨਿਲਜ ਹੋ ਜਾਂਦੇ ਨੇ ਸਾਂਈ ਅਗੇ ਸਾਚ ਹੋ ਸਾਂਈ ਸਾਚ ਸੁਹਾਸਿ ॥ ਕਾਨ ਚੁਕੇ ਜਮਰਾਜ ਕੀ ਆਂਚ ਨ ਲਾਗਨ ਪਾਇ ॥੧੨੭॥
ਕਬੀਰ ਲੱਜਾ ਲੋਕ ਕੀ ਬੋਲੇ ਨਾਹੀ ਸਾਚ ॥ ਜਾਨ ਬੂਝੇ ਕੰਚਨ ਤਜੇ ਕਯੋ ਮਨ ਪਰਚੋ ਕਾਂਚ ॥੨੧੮॥
3. ਨੰ: ੩ ਤੇ ਗੁਰੂ ਜੀ ਕਹਿੰਦੇ ਹਨ ਕਿ ਕਾਮ ਦਾ ਪਹਿਲਾ ਪੁਤਰ ਹੈ ਹਿਤਰਾਜ ਜਿਸ ਦੀ ਪ੍ਰਾਪਤੀ ਲਈ ਸੰਸਾਰ ਭਰ ਦੇ ਸਾਰੇ ਕੁਕਰਮ ਕਬੂਲ ਕੀਤੇ ਜਾਂਦੇ ਹਨ ਜੋ ਕਾਮ ਦਾ ਜੇਠਾ ਪੁਤਰ ਹੈ । ਜਿਸ ਨਾਲ ਲਗ ਕੇ ਮੂਰਖ ਮਨ ਜਨਮ ਗਵਾ ਲੈਂਦਾ ਹੈ ।
ੳ. ਸੁਆਦ ਬਾਦ ਈਰਖਾ ਮਦ ਮਾਇਆ ॥ ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ ॥੩॥
ਅ ਕਾਮ ਕ੍ਰੋਧਿ ਲੋਭਿ ਮੋਹਿ ਬਾਧਾ ॥ ਮਹਾ ਭਾਰਤ ਮਹਿ ਨਿਘਰਤ ਜਾਤਾ ॥੪॥ਅੰਗ੍ ੪੧॥ਮ:੫॥

ਸਿਮੱਟਿ ਸੂਰ ਸੈਹਥੀ; ਸਰੱਕਿ ਸਾਂਗ ਸੇਲ ਹੈਂ ॥ ਦੁਰੰਤ ਘਾਇ ਝਾਲਿ ਕੈ ਅਨੰਤ ਸੈਣ ਪੇਲਿ ਹੈਂ ॥ [੨]ਤਮੱਕਿ ਤੇਗ ਦਾਮਣੀ ਸੜੱਕਿ ਸੂਰ ਮੱਟਿ ਹੈਂ ॥ ਨਿਪੱਟਿ ਕੱਟਿ ਕੁੱਟਿ ਕੈ ਅਕੱਟ ਅੰਗ ਸੱਟਿ ਹੈ ॥੨੪॥੨੫੧॥ [੩]ਨਿਪੱਟਿ ਸਿੰਘ ਜਿਯੋਂ ਪਲੱਟਿ; ਸੂਰ ਸੇਲ ਬਾਹਿ ਹੈ ॥ ਬਿਸੇਖ ਬ੍ਰਿਥਨੀਸ ਕੀ ਅਸੇਖ ਸੈਣ ਗਾਹਿ ਹੈ ॥[੪] ਅਰੁੱਝਿ ਬੀਰ ਅੱਪ ਮੱਝਿ; ਗਝਿ ਆਨਿ ਜੁੱਝਿ ਹੈਂ ॥ ਬਿਸੇਖ ਦੇਵ ਦਈਤ, ਜੱਛ ਕਿੰਨ੍ਰ ਕਿੱਤ ਬੁੱਝਿ ਹੈ ॥੨੫॥੨੫੨॥ [੫]ਸਰੱਕਿ ਸੇਲ ਸੂਰਮਾ, ਮਟੱਕ ਬਾਜ ਸੁੱਟਿ ਹੈ ॥ ਅਮੰਡ ਮੰਡਲੀਕ ਸੇ ਅਫੁੱਟ ਸੂਰ ਫੁੱਟਿ ਹੈ ॥ [੬]ਸੁ ਪ੍ਰੇਮ ਨਾਮ ਸੂਰ ਕੋ ਬਿਸੇਖ ਭੂਪ ਜਾਨੀਐ ॥ ਸੁ ਸਾਖ ਤਾਸ ਕੀ ਸਦਾ ਤ੍ਰਿਹੂੰਨ ਲੋਕ ਮਾਨੀਐ ॥ ੨੬॥੨੫੩॥ [੭]ਨਰਾਜ ਛੰਦ ॥ ਅਨੂਪ ਰੂਪ ਭਾਨ ਸੋ ਅਭੂਤ ਰੂਪ ਮਾਨੀਐ ॥ ਸੰਜੋਗ ਨਾਮ ਸਤ੍ਰੁਹਾ ਸੁ ਬੀਰ ਤਾਸ ਜਾਨੀਐ ॥ [੮]ਸੁ ਸਾਂਤ ਨਾਮ ਸੂਰਮਾ ਸੁ ਅਉਰ ਏਕ ਬੋਲੀਐ ॥ ਪ੍ਰਤਾਪ ਜਾਸ ਕੋ ਸਦਾ ਸੁ ਸਰਬ ਲੋਗ ਤੋਲੀਐ ॥ ੨੭॥੨੫੪॥ [੯]ਅਖੰਡ ਮੰਡਲੀਕ ਸੋ ਪ੍ਰਚੰਡ ਰੂਪ ਦੇਖੀਐ ॥ ਸੁ ਕੋਪ, ਸੁੱਧ ਸਿੰਘ ਕੀ ਸਮਾਨ, ਸੂਰ[1] ਪੇਖੀਐ ॥ [੧੦]ਸੁ ਪਾਠ ਨਾਮ ਤਾਸ ਕੋ; ਅਠਾਟ ਤਾਸ ਭਾਖੀਐ ॥ ਭਜਯੋ[2] ਨ ਜੁੱਧ ਤੇ ਕਹੂੰ; ਨਿਸੇਸ ਸੂਰ ਸਾਖੀਐ ॥੨੮॥੨੫੫॥ [੧੧]ਸੁਕਰਮ ਨਾਮ ਏਕ ਕੋ ਸੁ ਸਿੱਛ ਦੂਜ ਜਾਨੀਐ ॥ ਅਭਿੱਜ ਮੰਡਲੀਕ ਸੋ ਅਛਿੱਜ ਤੇਜ ਮਾਨੀਐ[੧੨] ॥ ਸੁ ਕੋਪ ਸੂਰ ਸਿੰਘ ਜਯੋਂ ਘਟਾ ਸਮਾਨ ਜੁੱਟਿ ਹੈਂ ॥ ਦੁਰੰਤ ਬਾਜ ਬਾਜਿ ਹੈਂ ਅਨੰਤ ਸਸਤ੍ਰ ਛੁੱਟਿ ਹੈਂ ॥੨੯॥੨੫੬॥ [੧੩]ਸੁ ਜੱਗ ਨਾਮ ਏਕ ਕੋ; ਪ੍ਰਬੋਧ ਅਉਰ ਮਾਨੀਐ ॥ ਸੁ ਦਾਨ ਤੀਸਰਾ ਹਠੀ; ਅਖੰਡ ਤਾਸ ਜਾਨੀਐ ॥ [੧੪]ਸੁ ਨੇਮ ਨਾਮ ਅਉਰ ਹੈ; ਅਖੰਡ ਤਾਸ ਭਾਖੀਐ ॥ ਜਗਤ ਜਾਸੁ ਜੀਤਿਆ; ਜਹਾਂਨ ਭਾਨ ਸਾਖੀਐ ॥੩੦॥੨੫੭॥ [੧੫]ਸੁ ਸੱਤੁ ਨਾਮ ਏਕ ਕੋ ਸੰਤੋਖ ਅਉਰ ਬੋਲੀਐ ॥ ਸੁ ਤਪੁ ਨਾਮੁ ਤੀਸਰੋ ਦਸੰਤ੍ਰ ਜਾਸੁ ਡੋਲੀਐ ॥ [੧੬]ਸੁ ਜਾਪ ਨਾਮ ਏਕ ਕੋ ਪ੍ਰਤਾਪ ਆਜ ਤਾਸ ਕੋ ॥ ਅਨੇਕ ਜੁੱਧ ਜੀਤਿ ਕੈ ਬਰਯੋ ਜਿਨੈ ਨਿਰਾਸ ਕੋ ॥੩੧॥੨੫੮॥ ਛਪੈ ਛੰਦ ॥ [੧੭]ਅਤਿ ਪ੍ਰਚੰਡ ਬਲਵੰਡ; ਨੇਮ ਨਾਮਾ ਇਕ ਅਤਿ ਭਟ ॥ ਪ੍ਰੇਮ ਨਾਮ ਦੂਸਰੋ ਸੂਰਬੀਰਾਰਿ ਰਣੋਤ ਕਟ ॥ [੧੮]ਸੰਜਮ ਏਕ ਬਲਿਸਟਿ; ਧੀਰ ਨਾਮਾ ਚਤੁਰਥ ਗਨਿ ॥ ਪ੍ਰਾਣਯਾਮ ਪੰਚਵੋ; ਧਿਆਨ ਨਾਮਾ ਖਸਟਮ ਭਨਿ ॥ [੧੯]ਜੋਧਾ ਅਪਾਰ ਅਨਖੰਡ ਅਤਿ; ਸਤ ਪ੍ਰਤਾਪ ਤਿਹ ਮਾਨੀਐ ॥ ਸੁਰ ਅਸੁਰ ਨਾਗ ਗੰਧ੍ਰਬ ਸਰਬ ਨਾਮ ਜਵਨ ਕੋ ਜਾਨੀਐ ॥੩੨॥੨੫੯॥

---

1. ਪਾਠਾਂਤਰ-ਰੂਪ । 2. ਭੱਜਿਓ - ਬੋਲੋ

---

੪. ਕਾਮ ਦਾ ਦੂਜਾ ਪੁਤਰ "ਹੁਲਾਸ" ਹੈ ਜੋ ਖੇੜਾਂ ਦਾ ਛੋਟਾ ਭਾਈ ਹੈ ਜੋ ਕਰਮ ਤੇ ਕੁਕਰਮ ਕਰਨ ਲਈ ਹੱਲਾ ਛੇਰੀ ਦਿੰਦਾ ਹੈ

੫. ਤੀਜਾ ਪੁਤ੍ਰ ਕਾਮ ਦਾ ਅਨੰਦ ਹੈ - ਜਿਸ ਆਨੰਦ ਦੇ ਮਾਣਨ ਲਈ ਪਸ਼ੂ ਪੰਛੀ ਵੀ ਵਿਆਕੁਲ ਹਨ ਪਰ ਅਸਲ ਅਨੰਦ ਤੋਂ ਅਣਜਾਣ ਹਨ - ਉਸ ਅਨੰਦ ਦਾ ਪਤਾ ਹੀ ਨਹੀਂ ਗੁਰੂ ਤੋਂ ਬਿਨਾਂ:-

ਆਨੰਦੁ ਆਨੰਦੁ ਸਭ ਕੋ ਕਹੈ ਆਨੰਦ ਗੁਰ ਤੇ ਜਾਣਿਆ ॥
ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ ॥
ਕਰ ਕਿਰਪਾ ਕਿਲ ਵਿਖ ਕਟੇ ਗਿਆਨ ਅੰਜਨੁ ਸਾਰਿਆ ॥
ਅੰਦਰਹੁ ਜਿਨ ਕਾ ਮੋਹ ਤੁਟਾ ਤਿਨ ਕਾ ਸਬਦ ਸਚੈ ਸਵਾਰਿਆ ॥
ਕਹੈ ਨਾਨਕ ਇਹ ਅਨੰਦ ਹੈ ਆਨੰਦ ਗੁਰ ਤੇ ਜਾਣਿਆ ॥੭॥
ਪਰ ਜੀਵ ਭੁਲਕੇ ਝੂਠੇ ਆਨੰਦ ਵਿਚ ਮਸਤ ਹੋ ਰਿਹਾ ਹੈ ਸਾਰਾ ਸੰਸਾਰ ।

੬. ਕਾਮ ਦਾ ੪ ਚੌਥਾ ਪੁਤਰ ਭਰਮ ਹੈ ਜਿਸਦੇ ਕੋਲੋਂ ਦੇਵੀ ਦੇਵਤੇ ਵੀ ਨਹੀਂ ਬਚ ਸਕੇ :
ਭਭਾ ਭਰਮੁ ਮਿਟਾਵਹੁ ਅਪਨਾ ॥ ਇਆ ਸੰਸਾਰੁ ਸਗਲ ਹੈ ਸੁਪਨਾ ॥ ਭਰਮੇ ਸੁਰਿ ਨਰ ਦੇਵੀ ਦੇਵਾ ॥
ਭਰਮੇ ਸਿਧ ਸਾਧਿਕ ਬ੍ਰਹਮੇਵਾ ॥ ਭਰਮਿ ਭਰਮਿ ਮਾਨੁਖ ਡਹਕਾਏ ॥ ਦੁਤਰ ਮਹਾ ਬਿਖਮ ਇਹ ਮਾਏ ॥ਪੰ:੨੫੮॥ਮ:੫॥

੭. ਕਾਮ ਦੀ ਇਕ ਇਸਤਰੀ ਹੈ (ਕਲਹ) ਕਲੇਸ਼ - ਜਿਥੇ ਇਸ ਦਾ ਵਾਸਾ ਹੋ ਜਾਵੇ ਉਹ ਘਰ ਉਹ ਵੇਹੜਾ ਕਲਹ ਕਲੇਸ਼ ਤੋਂ ਸੁਖੀ ਹੋ ਕੇ ਨਹੀਂ ਵਸਦਾ । ਕਲਹ ਬੁਰੀ ਸੰਸਾਰਿ ਵਾਦੇ ਖਪੀਅਤੇ ॥ ਵਿਣ ਨਾਵੈ ਵੇਕਾਰਿ ਭਰਮੇ ਪਚੀਐ ॥ਪੰ:੧੪੨॥ਮ:੧॥

੧. ਸੂਰਮੇ ਅਗਾਹ ਨੂੰ ਵਧਦੇ ਹੋਏ ਸੜਾਕ ਦੇ ਕੇ ਬ੍ਰਛੀਆਂ ਬਰਛੇ ਪਕੜਕੇ ਦੁਸ਼ਮਣਾਂ ਨੂੰ ਸੱਲ ਦੇ ਕੇ ਆਪਣੇ ਸਰੀਰ ਤੇ ਲੱਗੇ ਘਾਉ ਝੱਲਦੇ ਹੋਏ ਅਨੇਕਾਂ ਦੀ ਗਿਣਤੀ ਵਿਚ ਸੈਨਾਂ ਨੂੰ ਧਕੇਲ ਦਿੰਦੇ ਹਨ।

੨. ਤਮਕ ਕੇ ਤੇਗ ਬਿਜਲੀ ਵਾਂਗ ਚਲਾਉਂਦੇ ਹੋਇ ਸੜਾਕ ਦੇ ਕੇ ਸੂਰਮੇ ਨੂੰ ਮੇਟ ਦਿੰਦੇ ਹਨ । ਇਕ ਵਾਢਿਓਂ ਕੱਟ ਕੱਟ ਕੇ ਨਾਂ ਕੱਟੇ ਜਾਣ ਵਾਲੇ ਅੰਗਾਂ ਨੂੰ ਕੱਟਕੇ ਸੁਟ ਦਿੰਦੇ ਹਨ॥ ੨੪॥੨੫੧॥

੩. ਸ਼ੇਰ ਵਾਂਗ ਲਪਕ ਕੇ ਉਲਟਾ ਕੇ ਸੂਰਮੇ ਤਲਵਾਰ ਵਾਹੁੰਦੇ ਹਨ ਅਤੇ ਬੇਅੰਤ ਕਮਾਂਡਰਾਂ (ਮੁਖੀਆਂ ਦੇ ਬੇਅੰਤ ਫੌਜਾਂ ਨੂੰ ਕਣਕ ਦੇ ਗਾਹ ਵਾਂਗ ਗਾਹ ਦੇਣਗੇ (ਮਲ ਦੇਣਗੇ)

੪. ਸੂਰਮੇ ਆਪੋ ਵਿਚ ਉਲਝਕੇ ਖਿਝਕੇ ਗ੍ਰਜ ਕੇ ਆ ਕੇ ਮਰਦੇ ਹਨ । ਬਹੁਤ ਸਾਰੇ ਦੇਵਤੇ, ਦੈਂਤ ਤੇ ਜੱਛ, ਕਿੰਨ੍ਰ ਉਨ੍ਹਾਂ ਦੇ ਕੰਮਾਂ ਦੀ ਦਾਦ ਦਿੰਦੇ ਉਹਨਾਂ ਨੂੰ ਸਮਝਦੇ ਹਨ॥੨੫॥੨੫੨॥

੫. ਸੂਰਮੇ ਉਸ ਵੇਲੇ ਸੂਕ ਦੇ ਕੇ ਬਰਛਾ ਖਿਚਕੇ ਘੋੜੇ ਨੂੰ ਦੋੜਾਕੇ ਵੈਰੀ ਤੇ ਮਾਰਦੇ ਨੇ । ਨਾ ਮਾਰੇ ਜਾਣ ਵਾਲੇ ਮੰਡਲੀ ਫੌਜ ਦੇ ਅਫਸਰ ਨਾ ਫੰਡੇ ਜਾਣ ਵਾਲੇ ਨੂੰ ਜਾ ਕੇ ਫੁੰਡ ਲੈਂਦੇ ਹਨ । ਜਿਸਦਾ ਮੁਕਾਬਲਾ ਕਰਨ ਵਾਲੇ ਕੁਝ ਇਹ ਸੂਰਮੇ ਹਨ :

੬. ਸੋ ਇਕ ਪ੍ਰੇਮ[1] ਨਾਮ ਦਾ ਸੂਰਮਾ ਜਿਸਦਾ ਬਹੁਤ ਹੀ ਸੁੰਦਰ ਸਰੂਪ ਜਾਣੀਦਾ ਹੈ ਜਿਸ ਦੀ ਪ੍ਰਮਾਣਤਾ ਹਮੇਸ਼ਾਂ ਤਿੰਨੇ ਲੋਕ ਮੰਨਦੇ ਹਨ ॥੨੬॥੨੫੩॥

੭. ਨਰਾਜ ਛੰਦ ॥ ਜਿਸਦੀ ਉਪਮਾਂ ਤੋਂ ਰਹਿਤ ਰੂਪ ਹੈ ਸੂਰਜ ਜਿਹਾ ਚਮਕਣ ਹੈ ਤੱਤਾਂ ਤੋਂ ਰਹਿਤ ਮੰਨੀਦਾ ਹੈ "ਸੰਜੋਗ"[2] ਉਸ ਦਾ ਨਾਮ ਹੈ "ਸਤ੍ਰਹਾਸ" ਵੈਰੀਆਂ ਨੂੰ ਮਿਟਾਉਣ ਵਾਲਾ ਉਸ ਨੂੰ ਜਾਣੀਦਾ ਹੈ । ਇਕ ਹੋਰ

੮. "ਸਾਂਤੀ"[3] ਨਾਮ ਦਾ ਸੂਰਮਾ ਕਿਹਾ ਜਾਂਦਾ ਹੈ । ਜਿਸ ਦਾ 'ਪ੍ਰਤਾਪ' ਹਮੇਸ਼ਾਂ ਹੀ ਸਾਰੇ ਹੀ ਲੋਕ ਤ੍ਰਿਲੋਕ ਵਿਚਲੇ ਕਰਦੇ ਹਨ ॥੨੭॥੨੫੪॥

੯. ਜਿਸਦਾ ਨਾਂ ਖੰਡੇ ਜਾਣ ਵਾਲੇ ਮਹਾਰਾਜੇ ਜਿਹਾ ਤੇਜਵਾਨ ਰੂਪ ਵੇਖੀਦਾ ਹੈ । ਉਸਨੂੰ ਸ਼ੁਧ ਕ੍ਰੋਧ ਸ਼ੇਰ ਦੇ ਬਰਾਬਰ ਪੇਖੀਦਾ ਹੈ[4] ।

੧੦. ਉਸ ਦਾ ਨਾਮ ਹੈ ਸ਼ੁਭ ਪਵਿਤ੍ਰ "ਪਾਠ"[5] ਭਜਨ ਬੰਦਗੀ ਜਿਸ ਵਿਚ ਦੋਧਾ ਫਰੇਬ ਵਖਾਨਾ ਨਹੀਂ ਕਿਹਾ ਜਾਂਦਾ । ਉਹ ਆਪਣੇ ਜੁਧ ਰੂਪ ਮਨੋਰਥ ਤੋਂ ਕਦੇ ਨਹੀਂ ਭੱਜਦਾ ਚੰਦ੍ਰਮਾਂ ਤੇ ਸੂਰਜ ਵੀ ਜਿਸਦੇ ਸਾਖੀ ਕਾਰ ਹੈਨ ॥੨੮॥੨੫੫॥

੧੧. "ਸ਼ੁਭ ਕਰਮ"[6] ਦੇ ਨਾਮ ਵਾਲਾ ਇਕ ਤੇ ਸੁਭ ਸਿਛਾ ਦੇਣ ਵਾਲਾ ਦੂਜਾ "ਗੁਰੂ"[7] ਨੂੰ ਜਾਣ ਲਵੋ । ਜੋ ਕੁਕਰਮੀ ਮੰਡਲੀ ਦੇ ਲੋਕਾਂ ਤੋਂ ਅਭਿਜ ਤੇ ਨਾ ਘਟਣ ਵਾਲਾ ਤੇਜ ਮੰਨੀਦਾ ਹੈ ।

੧੨. ਜਦੋਂ ਉਹ ਪਵਿਤ੍ਰ ਕ੍ਰੋਧ ਵਿਚ ਆ ਕੇ ਸੂਰਮੇ ਬੱਦਲ ਦੀ ਘਟਾ ਵਾਂਗ ਜੁਧ ਕਰਨ ਲੱਗ ਜਾਂਦੇ ਹਨ ਤਾਂ ਜਾਣੋ ਅਨੇਕਾਂ ਹੀ ਦਸਮ ਦੁਆਰਾ ਵਿਚ ਵਾਜੇ ਵੱਜਣ ਲਗ ਜਾਂਦੇ ਹਨ ਅਤੇ ਉਸ ਵੇਲੇ ਗਿਆਨ[8] ਰੂਪੀ ਬੇਅੰਤ ਸਸਤ੍ਰ ਚਲ ਪੈਂਦੇ ਨੇ ॥੨੯॥੨੫੬॥

੧੩. ਸ਼ੁਭ ਜਗ[1] ਇਕ ਦਾ ਹੈ ਸੁਭ ਕੰਮਾਂ ਦੀ ਸਿਖਲਾਈ ਦੇਣਾ ਦੂਜੇ[2] ਸੂਰਮੇ ਦਾ ਨਾਮ ਹੈ ਉਸ ਨੂੰ ਦਿਲ ਵਿਚ ਮੰਨੀਦਾ ਹੈ । ਤੀਸਰਾ ਇਸਦੇ ਨਾਲ ਦਾਨ[3] ਹੈ ਜੋ ਮਨ ਹਠ ਜਿਦ ਕਰਕੇ ਕੀਤਾ ਜਾਂਦਾ ਹੈ ਇਹਨਾਂ ਤਿੰਨਾਂ ਨੂੰ ਅਖੰਡ ਜਾਣ ਲਵੋ ਕਿਉਂਕਿ ਇਸ ਵਲ ਥੋੜੀ ਬਹੁਤ ਹਰੇਕ ਦੀ ਰੁਚੀ ਹੈ ਅਤੇ ਹੁੰਦੀ ਹੈ ।

੧੪. ਇਕ "ਨੇਮ"[4] ਨਾਮ ਦਾ ਸੂਰਮਾ ਹੋਰ ਹੈ ਜੋ ਮੁਕੱਰਰ ਸਮੇਂ ਤੇ ਕਰਨਾ ਹੀ ਪੈਂਦਾ ਹੈ ਉਸ ਨੂੰ ਅਖੰਡ ਕਿਹਾ ਜਾਂਦਾ ਹੈ। ਜਿਸ ਨੇ ਸਾਰੇ ਜਗਤ ਨੂੰ ਜਿਤਿਆ ਹੋਇਆ ਹੈ ਜੋ ਜਗਤ ਦਾ ਸੂਰਜ ਕਿਹਾ ਜਾਂਦਾ ਹੈ ॥੩੦॥੨੫੮

੧੫. ਸੁਭ "ਸਤਨਾਮ" ਹੈ ਇਕ ਸੂਰਮਾ ਜਿਸਦਾ ਦੂਜਾ ਸਾਥੀ ਹੈ "ਸੰਤੋਖ" ਕਿਹਾ ਜਾਂਦਾ ਹੈ । ਤੀਸਰਾ ਸਾਥੀ ਹੈ ਇਹਨਾਂ ਦਾ "ਤਪ" ਜਿਸਦੇ ਜਸ ਨੇ ਸਾਰੇ ਦੇਸ ਦੇਸੰਤ੍ਰ ਛੂ ਲਏ ਹਨ ।

੧੬. ਇਕ "ਜਾਪ" ਨਾਮ ਦਾ ਸੂਰਮਾ ਹੈ ਜਿਸ ਦਾ ਅੱਜ ਕਲਿਜੁਗ ਵਿਚ ਪੂਰਨ ਪ੍ਰਤਾਪ ਹੈ । ਜਿਸ ਨੇ ਅਨੇਕਾਂ ਜੁੱਧ ਜਿੱਤ ਕੇ "ਨਿਰਾਸਤਾ" ਨੂੰ ਆਪਣੇ ਅਧੀਨ ਕਰ ਲਿਆ ਭਾਵ ਆਸਾ ਪੂਰਨ ਕਰ ਦਿੱਤੀ ਜਪ ਮਨ ਸਤਿਨਾਮ ਸਦਾ ਸਤਿਨਾਮ॥ ਰਾਗ ਧਨਾਸਰੀ ਮ: ੫ ॥ (ਅੱਗੇ ਇਹ ਸਾਰਾ ਪਾਵਨ ਸ਼ਬਦ)॥ ੩੧॥੨੫੮॥

੧੭. ਛਪੈ ਛੰਦ ॥ ਬਹੁਤ ਹੀ ਤੇਜ ਵਾਲਾ ਬਲੀਆਂ ਤੋਂ ਬਲੀ ਹੈ "ਨੇਮ" ਨਾਮ ਦਾ ਇਕ ਅਤੀ ਸੂਰਮਾ "ਪ੍ਰੇਮ" ਨਾਮ ਇਸਦਾ ਸਾਥੀ ਦੂਸਰਾ ਹੈ ਜੋ ਰਣ ਦੇ ਵਿਚ ਉਤਮ ਸੂਰਬੀਰ ਹਨ ਕਟ ਕਰਨ ਵਾਲੇ

੧੮. ਤੀਜਾ ਹੈ ਇਹਨਾਂ ਦਾ ਸਾਥੀ ਬਲਵਾਨ "ਸੰਜਮ" ਚੌਥਾ "ਧੀਰ" ਨਾਮ ਦਾ ਗਿਣ ਲਵੋ । ਪੰਜਵਾਂ ਪਾਣਾਯਾਮ (ਸਵਾਸ ਰੋਕਣੇ) ਜਿਸ "ਧਿਆਨ" ਨਾਮ ਹੈ ਇਸ ਨੂੰ ਛੇਵਾਂ ਕਹਿੰਦੇ ਨੇ ।

੧੯. ਇਹ ਬਹੁਤ ਭਾਰੇ ਜੋਧੇ ਹਨ ਖੀਣ ਤੋਂ ਬਾਹਰ ਜਿਨ੍ਹਾਂ ਦਾ ਅਤਿ ਸਤ ਪ੍ਰਤਾਪ ਮੰਨਿਆ ਜਾਂਦਾ ਹੈ । ਦੇਵਤੇ ਦੈਂਤ ਪਤਾਲ ਲੋਕ ਗੰਧ੍ਰਬ ਸਾਰੇ ਆਪਣਾ ਆਪਣਾ "ਧਰਮ" ਨਾਮ ਕਰਕੇ ਜਾਣਦੇ ਹਨ ॥੩੨॥੨੫੯॥

---

1. ਪ੍ਰੇਮ
2. ਸੰਜੋਗ
3. ਸਾਂਤੀ ਜਗ ਵਿਚ ਪ੍ਰਗਟ ਹੈ ਉਸ ਦਾ ਤੇਜ
4. ਕ੍ਰੋਧੀ ਹੋਏ ਸ਼ੇਰ ਸਮਾਨ ਜਾਣੀਦਾ ਹੈ ਭਾਵ ਬਹੁਤ ਬਲਵਾਨ ਹੈ
5. ਜਿਸ ਦਾ ਸ਼ੁਭ ਕਰਮ ਹੈ ਪਾਵਨ "ਪਾਠ" ਕਰਨਾ, ਭਜਨ ਬੰਦਗੀ ਕਰਨਾ, ਜਿਸ ਵਿਚ ਕੋਈ ਧੋਖਾ ਫਰੇਬ ਨਹੀਂ ਹੁੰਦਾ, ਉਹਨਾਂ ਦੇ ਜੁੱਧ ਦੀ ਚੰਦ ਸੂਰਜ ਵੀ ਸਾਖੀ (ਗਵਾਹੀ) ਭਰਦੇ ਹਨ । ਇਕ ਉਹਨਾਂ ਦਾ ਸਾਥੀ ਹੈ (ਸ਼ੁਭਕਰਮ) ਕਰਨਾ ਅਤੇ
6. ਸ਼ੁਭ ਸਿਖਿਆ ਦੇਣ ਵਾਲਾ ਉਹਨਾਂ ਦਾ ਹੋਰ ਸਾਥੀ
7. ਗੁਰੂ ਨੂੰ ਜਾਣ ਲਵੋ ਜੋ "ਕੁਕਰਮ" ਕਰਨ ਵਾਲੀ ਮੰਡਲੀ ਤੋਂ ਨਾ ਵਾਕਫ ਰਹਿੰਦਾ ਹੈ ਇਹ ਮੰਡਲੀ ਜਦੋਂ ਕ੍ਰੋਧ ਵਿਚ ਆ ਕੇ ਸਾਵਣ ਕਾਲੀ ਘਟਾ ਵਾਂਗ ਘੋਰਦੀ ਹੋਈ ਜੁਧ ਅਰੰਭ ਦਿੰਦੀ ਹੈ ਤਾਂ ਜਾਣੋ ਦਸਮਦਵਾਰ ਖੁਲ੍ਹ ਜਾਂਦਾ ਹੈ ਅਤੇ ਉਸ ਵਿਚ ਅਨੇਕਾਂ ਵਾਜੇ ਵੱਜਦੇ ਸੁਣਾਈ ਦੇਣ ਲਗ ਜਾਂਦੇ ਨੇ ਤੇ ਗਿਆਨ
8. ਰੂਪੀ ਬੇ ਅੰਤ ਸਸਤ੍ਰ ਅਗਿਆਨ ਦੇ ਵਿਰੁਧ ਚਲੰ ਪੈਂਦੇ ਹਨ ॥੨੯॥੨੫੬॥ ਤੇ ਹਨੇਰੇ ਦਾ ਵਯੋਗ ਕਰ ਦਿੰਦੇ ਨੇ :—
ਸੂਰਜ ਚੰਦ ਕਰਹਿ ਉਜਿਆਰਾ ॥ ਸਭ ਮਹਿ ਪਸਰਿਆ ਬ੍ਰਹਮ ਪਸਾਰਾ ॥੨॥ ਕਹੁ ਕਬੀਰ ਜਾਨੇਗਾ ਸੋਇ ॥ ਹਿਰਦੇ ਰਾਮੁ ਮੁਖਿ ਰਾਮੈ ਹੋਇ ॥੩॥੨੯॥ਕਬੀਰ ਜੀ॥

1. ਇਕ ਦਾ ਨਾਮ ਹੈ ਸੁਭ ਜਗ ਹਵਨ ਆਦਿ ਕਰਨੇ, 2. ਦੂਜੇ ਗੁਰੂ ਦਾ ਕੰਮ ਹੈ ਸੁਭ ਕੰਮਾਂ ਦੀ ਸਿਖਲਾਈ ਦੇਣਾ ਜੋ ਦਿਲ ਵਿਚ ਮੰਨਿਆ ਜਾਂਦਾ ਹੈ, 3. ਤੀਜਾ ਹੈ ਇਸਦੇ ਨਾਲ ਦਾਨ ਜੋ ਹਠ ਕਰਕੇ ਕਰੀਦਾ ਹੈ 4. "ਉਥੇ ਹੈ ਨੇਮ" - ਇਹ ਸਾਰੇ ਸਤਨਾਮ ਦੇ ਨਾਲ ਮਿਲਕੇ ਆਪਣੇ ਨਾਲ ਸੰਤੋਖ ਤੇ ਤਪ - ਇਕ ਹੋਰ ਜਾਪ ਨਾਮ ਦਾ ਸੂਰਮਾ ਜਿਸਨੇ "ਨਿਰਾਸਤਾ" ਨੂੰ ਆਪਣੇ ਅਧੀਨ ਕੀਤਾ ਹੋਇਆ ਹੈ ਭਾਵ (ਵਿਆਹ) ਲਿਆ ਹੋਇਆ ਹੈ ।

[੧]ਸੁਭਾਚਾਰ ਜਿਹ ਨਾਮ ਸਬਲ ਦੂਸਰ ਅਨੁਮਾਨੋ ॥ ਬਿਕ੍ਰਮ ਤੀਸਰੋ ਸੁਭਟ, ਬੁੱਧਿ ਚਤੁਰਥ ਜੀਅ ਜਾਨੋ ॥ [੨]ਪੰਚਮ ਅਨੁਰਕਤਤਾ; ਛਠਮ ਸਾਮਾਧ ਅਭੈ ਭਟ ॥ ਉੱਦਮ ਅਰੁ ਉਪਕਾਰ ਅਮਿਟ; ਅਨਜੀਤ ਅਨਾਕਟ ॥ [੩]ਜਿਹ ਨਿਰਖਿ ਸਤ੍ਰੁ ਤਜਿ ਆਸਨਨਿ ਬਿਮਨ ਚਿੱਤ ਭਾਜਤ ਤਵਨ ॥ ਬਲ ਟਾਰਿ ਹਾਰਿ ਆਹਵ ਹਠੀ ਅਠਟ ਠਾਟ ਭੂਲਤ ਗਵਨ ॥੩੩॥੨੬੦॥ [੪]ਤੋਮਰ ਛੰਦ ॥ ਸੁ ਬਿਚਾਰ ਹੈ ਭਟ ਏਕ ॥ ਗੁਨ ਬੀਚ ਜਾਸ ਅਨੇਕ ॥ [੫]ਸੰਜੋਗ ਹੈ ਇਕ ਅਉਰ ॥ ਜਿਨਿ ਜੀਤਿਆ ਪਤਿ ਗਉਰ[ੳ] ॥੩੪॥੨੬੧॥ [੬]ਇਕ ਹੋਮ ਨਾਮ ਸੁ ਬੀਰ[ਅ] ॥ ਅਰਿ ਕੀਨ ਜਾਸ ਅਧੀਰ ॥ [੭]ਪੂਜਾ ਸੁ ਅਉਰ ਬਖਾਨ ॥ ਜਿਹ ਸੋ ਨ ਪਉਰਖੁ ਆਨ ॥੩੫॥੨੬੨॥ [੮]ਅਨੁਰਕਤਤਾ ਇਕ ਅਉਰ ॥ ਸਭ ਸੁਭਟ ਕੋ ਸਿਰਮਉਰ ॥ [੯]ਬੈਰਕਤਤਾ ਇਕ ਆਨ ॥ ਜਿਹ ਸੋ ਨ ਆਨ ਪ੍ਰਧਾਨ ॥੩੬॥੨੬੩॥ [੧੦]ਸਤਸੰਗ ਅਉਰ ਸੁਬਾਹ ॥ ਜਿਹ ਦੇਖ ਜੁੱਧ ਉਛਾਹ ॥ [੧੧]ਭਟ ਨੇਹ ਨਾਮ ਅਪਾਰ ॥ ਬਲ ਜਉਨ ਕੋ ਬਿਕਰਾਰ ॥੩੭॥੨੬੪॥ [੧੨]ਇਕ ਪ੍ਰੀਤਿ ਅਰੁ ਹਰਿ ਭਗਤਿ ॥ ਜਿਹ ਜੋਤ ਜਗਮਗ ਜਗਤ ॥ [੧੩]ਭਟ ਦੱਤ ਮੱਤ ਮਹਾਨ ॥ ਸਬ ਠਉਰ ਮੈ ਪਰਧਾਨ ॥੩੮॥੨੬੫॥ [੧੪]ਅਕ੍ਰੁੱਧ ਅਉਰ ਪ੍ਰਬੋਧ ॥ ਰਣ ਦੇਖ ਕੈ ਜਿਹ ਕ੍ਰੋਧ ॥ [੧੫]ਇਹ ਭਾਂਤ ਸੈਨ ਬਨਾਇ ॥ ਦੁਹੁ ਦਿਸਿ ਨਿਸਾਣ ਬਜਾਇ ॥੩੯॥੨੬੬॥ ਦੋਹਰਾ ॥ [੧੬]ਇਹ ਬਿਧਿ ਸੈਨ ਬਨਾਇਕੈ ਚੜੇ ਨਿਸਾਨ ਬਜਾਇ ॥ ਜਿਹ ਜਿਹ ਬਿਧਿ ਆਹਵ ਮਚਯੋ; ਸੋ ਸੋ ਕਹਤ ਸੁਨਾਇ ॥੪੦॥੨੬੭॥ [੧੭]ਸ੍ਰੀ ਭਗਵਤੀ ਛੰਦ[ੲ] ॥ ਕਿ ਸੰਬਾਹ ਉੱਠੇ ॥ ਕਿ ਸਾਵੰਤ ਜੁੱਟੇ ॥ ਕਿ ਨੀਸਾਣ ਹੁੱਕੇ ॥ ਕਿ ਬਾਜੰਤ੍ਰ ਧੁੱਕੇ ॥ ੪੧॥੨੬੮॥ [੧੮]ਕਿ ਬੰਬਾਲ ਨੇਜੇ ॥ ਕਿ ਜੰ ਜ੍ਵਾਲ ਤੇਜੇ ॥ ਕਿ ਸਾਵੰਤ ਢੂਕੇ ॥ ਕਿ ਹਾ ਹਾਇ ਕੂਕੇ ॥੪੨॥੨੬੯॥ [੧੯]ਕਿ ਸਿੰਧੂਰ ਗੱਜੇ ॥ ਕਿ ਤੰਦੂਰ ਬੱਜੇ ॥ ਕਿ ਸੰਬਾਹ ਜੁੱਟੇ ॥ ਕਿ ਸੰਨਾਹ ਫੁੱਟੇ ॥੪੩॥੨੭੦॥ [੧੯]ਕਿ ਡਾਕੰਤ ਡਉਰੂ ॥ ਕਿ ਭ੍ਰਮੰਤ ਭਉਰੂ ॥ ਕਿ ਆਹਾੜ ਡਿੱਗੇ ॥ ਕਿ ਰਾਕਤ੍ਰ ਭਿੱਗੇ ॥੪੪॥੨੭੧॥ [੨੦]ਕਿ ਚਾਮੁੰਡ ਚਰਮੰ ॥ ਕਿ ਸਾਵੰਤ ਧਰਮੰ ॥ ਕਿ ਆਵੰਤ ਜੁੱਧੰ ॥ ਕਿ ਸਾਨੱਧ ਬੱਧੰ ॥ ੪੫॥੨੭੨॥ [੨੧]ਕਿ ਸਾਵੰਤ ਸੱਜੇ ॥ ਕਿ ਨੀਸਾਣ ਬੱਜੇ ॥ ਕਿ ਜੰਜ੍ਵਾਲ ਕ੍ਰੁੱਧੰ ॥ ਕਿ ਬਿਸਾਰਿ ਬੋਧੰ ॥੪੬॥੨੭੩॥ [੨੨]ਕਿ ਆਹਾੜ ਮਾਨੀ ॥ ਜਿ ਜਿਯੋਂ ਮੱਛ ਪਾਨੀ ॥ ਕਿ ਸਸਤ੍ਰਾਸਤ੍ਰ ਬਾਹੇ ॥ ਕਿ ਜਿਯੋਂ ਜੀਤ ਚਾਹੈ ॥੪੭॥੨੭੪॥

---

ੳ. ਜਿਸ ਵੇਲੇ ਪਹਿਲੇ ਜਨਮ ਵਿਚ ਗਊਰਜਾ ਦੇ ਨਾਮ ਵਿਚ ਗਊਰੀ (ਸ਼ਿਵਜੀ ਦੀ ਪਤਨੀ ਸੀ) ਆਪਣੇ ਪਿਤਾ ਦੇ ਯਗ ਕੁੰਡ ਵਿਚ ਗਿਰਕੇ ਸੜਕੇ ਮਰ ਗਈ ਸੀ । ਫੇਰ ਉਸ ਨੇ ਗਿਰ ਪਹਾੜ ਦੇ ਜਨਮ ਲਿਆ ਅਤਿਅੰਤ ਖੂਬਸੂਰਤੀ ਸੀ ਪਰ ਉਹ ਸ਼ਿਵ ਤੋਂ ਬਿਨਾਂ ਹੋਰ ਕਿਸੇ ਨਾਲ ਵਿਆਹ ਕਰਵਾਉਣਾ ਨਹੀਂ ਸੀ ਲੋਚਦੀ ਜਿਸ ਲਈ ਉਸ ਨੇ ਘੋਰ ਤਪ ਕੀਤਾ । ਸ਼ਿਵ ਜੀ ਹੁਣ ਵਿਆਹ ਕਰਾਉਣਾ ਨਹੀਂ ਚਾਹੁੰਦਾ ਪਰ ਗਉਰਜਾ ਜੋ ਪਰਬਤ ਦੀ ਪੁਤਰੀ ਹੋਣ ਕਰਕੇ "ਪਾਰਬਤੀ" ਕਹੀ ਜਾਂਦੀ ਸੀ ਉਹ ਕਿਸੇ ਹੋਰ ਨਾਲ ਵਿਆਹ ਨਹੀਂ ਚਾਹੁੰਦੀ । ਉਸ ਵੇਲੇ ਦੇਵਤਿਆਂ ਨੇ ਰਲ ਕੇ ਇਕੱਠੇ ਹੋ ਕੇ ਸ਼ਿਵਜੀ ਨੂੰ ਪਾਰਬਤੀ ਨਾਲ ਵਿਆਹ ਕਰਵਾਉਣ ਲਈ ਮਜਬੂਰ ਕਰਕੇ ਰਜਾਮੰਦ ਕਰ ਲਿਆ ਤੇ ਪਾਰਬਤੀ ਨੇ ਸੰਜੋਗਾਂ ਦੀ ਮਦਦ ਨਾਲ ਸ਼ਿਵਜੀ ਨੂੰ ਜਿੱਤ ਲਿਆ ਸੀ, ਜੋ ਉਦਾਹਰਣ ਗੁਰੂ ਜੀ ਨੇ ਇਥੇ ਵਰਤੀ ਹੈ ।

ਅ. ਪੂਜਾ ਪਾਠ ਦਾ ਤੇ ਜਗ ਦਾ ਪਹਿਲਾ ਅੰਗ ਹੈ ਜਿਸ ਤੋਂ ਅਸੀਂ ਅੱਜ ਭੱਜ ਰਹੇ ਹਾਂ ਖੁਸ਼ਬੂ ਦੇ ਵਾਤਾਵਰਣ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਜੋ ਆਦਿ ਕਾਲ ਤੋਂ ਦੇਵਤਿਆਂ ਦਾ ਤੇ ਜਗਾਂ ਦਾ ਅਤੇ ਪੂਜਾ ਪਾਠਾਂ ਦਾ ਖਾਸ ਅੰਗ ਮੰਨਿਆ ਜਾਂਦਾ ਹੈ । ਦੂਪ ਦੀਪ ਤੋਂ ਗੁਰੂ ਜੀ ਨੇ ਕਿਤੇ ਨਹੀਂ ਵਰਜਿਆ ਜੋਤਿ ਵੀ ਹੋਮ ਦਾ ਅੰਗ ਹੈ ਜਿਸ ਨਾਲ ਘਿਓ ਦੀ ਪਵਿਤਰ ਵਾਸਨਾ ਦਾ ਮਾਹੌਲ ਬਣਦਾ ਹੈ । ਵਿਸਥਾਰ ਲਈ ਸਾਧੂ ਸੰਤ ਕੋਈ ਵੀ ਇਸ ਦੀ ਵਰਤੋਂ ਤੋਂ ਮਨੇ ਨਹੀਂ ਕਰਦਾ ।

ੲ. ਮਹਾਨ ਵਿਦਿਆ ਦੇ ਸਾਗਰ ਗੁਰੂ ਰਾਮ ਤੇ ਸਿਆਮ ਮਹਾਰਾਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਥੇ ਭਲੇ ਗੁਣ ਤੇ ਬੁਰੇ ਗੁਣਾਂ ਦੀਆਂ ਦੋ ਪਾਰਟੀਆਂ ਬਣਾਕੇ ਸਾਨੂੰ ਮੂਰਖਾਂ ਨੂੰ ਸਮਝਾਉਣ ਲਈ ਉਹਨਾਂ ਦਾ ਆਪਸੀ "ਦਵੰਦ"
ਬਾਦ ਰਾਤ ਦਿਨ ਸਾਰੇ ਸੰਸਾਰ ਵਿਚ ਆਦਿ ਤੋਂ ਅੰਤ ਤਕ ਹੁੰਦਾ ਹੈ ਉਹ ਸਾਮਰਤਖ ਵਰਤਾ ਕੇ ਦਿਖਾ ਰਹੇ ਹਨ । ਤਾਂ ਕਿ ਸਾਨੂੰ ਭਲੇ ਕੰਮਾ ਦੀ ਰੂਪ ਰੇਖਾ ਸਾਹਮਣੇ ਆ ਜਾਵੇ ਤੇ ਉਹਨਾਂ ਦੇ ਥੜੇ ਚੜਕੇ ਕਿਵੇਂ ਸੰਸਾਰ ਘਾਇਲ ਹੁੰਦਾ ਆ ਰਿਹਾ ਹੈ ਕਿਵੇਂ ਹੁੰਦਾ ਜਾ ਰਿਹਾ ਹੈ, ਕਿਵੇਂ ਹੁੰਦਾ ਰਹੇਗਾ ? ਜੇ ਅਸੀਂ ਇਹਨਾਂ ਨੁਕਤਿਆਂ ਨੂੰ ਸਮਝ ਲਈਏ ਤਾਂ ਅਸੀਂ ਬਚ ਵੀ ਸਕਦੇ ਹਾਂ । ਨਹੀਂ ਤਾਂ ਇਸੇ ਤਰ੍ਹਾਂ ਭੜਥਾ ਹੁੰਦੇ ਰਹਾਂਗੇ ਜਿਵੇਂ ਆਹ ਜੁੱਧਾਂ ਜੰਗਾ ਵਿਚ ਇਹਨਾਂ ਗੁਣਾਂ ਤੇ ਆਉਗਣਾਂ ਦੇ ਪੁਜਾਰੀ ਲੜਦੇ ਮਰਦੇ ਤੜਪਦੇ ਲੁਝਦੇ ਇਹਨਾਂ ਅੱਖਰਾਂ ਵਿਚ ਸਾਨੂੰ ਵਿਖਾ ਰਹੇ ਹਨ ।

੧. "ਸੁਭਾ ਚਾਰ" (ਨੇਕ ਚਲਨੀ) ਜਿਸਦਾ ਨਾਮ ਹੈ ਦੂਸਰਾ ਨਾਮ ਹੈ "ਸਬਲ" (ਉਤਮ ਬਲ) ਅਨਮਾਨ ਕਰ ਲਵੋ । "ਬਿਕ੍ਰਮ" (ਪਉਰਖ ਸ਼ਕਤੀ) ਤੀਸਰਾ ਸੂਰਮਾ ਹੈ, ਚੌਥਾ ਹੈ "ਬੁੱਧੀ" ਤੋਂ ਵਿਚਾਰਕੇ ਕੰਮ ਕਰਨਾ, ਇਹ ਦਿਲ ਵਿਚ ਜਾਣ ਲਵੋ।

੨. ਪੰਜਵਾਂ ਹੈ "ਅਨਰਕਤ" (ਲੋਭ ਲਾਲਚ ਤੋਂ ਪਾਕ ਹੋ ਕੇ ਵਿਚਰਨਾ), ਛੇਵਾਂ ਹੈ (ਸਮਾਧਿ ਸਥਿਤ ਹੋ ਕੇ ਸਾਰੇ ਭੈ ਭੁਲਾ ਦੇਣੇ) ਜਿਸ ਨੂੰ ਕਹਿੰਦੇ ਹਨ ਅਭੈ ਸੂਰਮਾ ।

੩. "ਉੱਦਮ" (ਪੁਰਸਾਰਥ, ਹਿੰਮਤ ਦਾ ਕਰਨਾ) ਅਰ 'ਉਪਕਾਰ" (ਪਰਾਇਆ ਭਲਾ ਕਰਨਾ, ਖੁਦ ਗਰਜੀ ਤੋਂ ਪਾਕ) ਇਹ ਹਨ ਨਾ ਮਿਟਣ ਵਾਲੇ ਨਾ ਜਿਤਣ ਵਾਲੇ ਸੂਰਮੇ ਜੋ ਕਟੇ ਨਹੀਂ ਜਾਂਦੇ ।

੪. ਜਿਸ ਨੂੰ ਵੇਖਕੇ ਵੈਰੀ ਆਪਣੇ ਘਰ ਘਾਟ ਗੱਦੀਆਂ ਛੱਡਕੇ ਬੌਂਦਲਕੇ ਚਿਤ ਵਿਚ ਉਦਸ ਹੋ ਕੇ ਭੱਜ ਜਾਂਦਾ ਹੈ । ਜੁੱਧ ਦਾ ਬਲ ਹਾਰ ਕੇ ਹੈਂਕੜ ਛੱਡਕੇ ਜੁੱਧ ਤੋਂ ਕੰਨੀ ਕਤਰਾ ਕੇ ਜਿਦ, ਅਣਮਿਥੀ ਗੱਲ ਵਲ ਹੋਰ ਸਕੀਮਾਂ ਛੱਡਕੇ ਰਾਹ ਭੁਲਕੇ ਜਿਧਰ ਨੂੰ ਮੂੰਹ ਹੁੰਦਾ ਹੈ ਉਧਰ ਨੂੰ ਹੀ ਤੁਰ ਜਾਂਦਾ ਹੈ ॥੩੩॥੨੬੦॥

੫. ਤੋਮਰ ਛੰਦ ॥ ਇਕ ਸੁਭ "ਬਿਚਾਰ" ਨਾਮ ਦਾ ਇਕ ਸੂਰਮਾ। ਜਿਸਦੇ ਵਿਚ ਅਨੇਕਾਂ ਹੀ ਗੁਣ ਹਨ ।

੬. ਇਸਦੇ ਨਾਲ ਦੂਜਾ ਹੈ ਸੰਜੋਗ ਨਾਮ ਦਾ ਸੂਰਮਾ ਜਿਸਦੇ ਬਲ ਨਾਲ ਪਾਰਬਤੀ ਨੇ ਗੌਰੀ (ਸਿਵਜੀ) ਪਤੀ ਹਾਸਲ ਕਰ ਲਿਆ ਸੀ ॥੩੪॥੨੬੧॥

੭. ਇਕ ਅਗਨ ਕੁੰਡ ਵਿਚ "ਹਵਨ" ਕਰਨਾ ਘਿਉ ਆਦਿ ਸੁਗੰਧਤ ਵਸਤੂਆਂ ਦਾ ਜੋ ਬੜਾ ਜੋਧਾ ਹੈ ਜਿਸਨੇ ਵੈਰੀਆਂ ਨੂੰ ਬੇਚੈਨ ਕੀਤਾ ਹੈ ਜਿਸਦਾ

੮. ਸਾਥੀ ਹੋਰ "ਪੂਜਾ" ਨਾਮ ਦਾ ਸੂਰਮਾ ਕਹੀਦਾ ਹੈ । ਜਿਹੋ ਜਿਹਾ ਹੋਰ ਉਦਮ ਕੋਈ ਨਹੀਂ ॥੩੫॥੨੬੨॥

੯. ਇਕ ਹੋਰ ਸੂਰਮਾ "ਅਨਰੁਕਤਤਾ" ਹੈ (ਮੋਹ ਪਿਆਰ ਪ੍ਰੀਤੀ ਪਾਲ ਜਜ਼ਬਾ) । ਜਿਹੜਾ ਸਾਰੇ ਸੂਰਮਿਆਂ ਦੇ ਸਿਰ ਤਾਜ ਹੈ।

੧੦. ਇਕ ਹੈ "ਬੇ ਰਕਤਤਾ" ਮੋਹ ਦਾ ਤਿਆਗ (ਵੈਰਾਗ) ਜਿਸ ਜਿਹਾ ਹੋਰ ਕੋਈ ਪ੍ਰਧਾਨ ਨਹੀਂ ॥੩੬॥੨੬੩॥

੧੧. ਇਕ "ਸਤਸੰਗ" ਕਰਨਾ ਦੂਜਾ ਹੈ "ਬਹਾਦਰੀ" ਜਿਸ ਨੂੰ ਵੇਖ ਕੇ ਜੁੱਧ ਕਰਨ ਲਈ ਚਾਉ ਚੜ ਜਾਂਦਾ ਹੈ ।

੧੨. ਇਕ ਹੈ "ਨੇਹੁ" ਅਪਾਰ । ਜਿਸ ਦਾ ਬਲ ਬਿਕਰਾਰ (ਬੇਬਸ ਕਰਨ ਵਾਲਾ ਜੋ ਖਤਰਨਾਕ ਹੈ ॥੩੭॥੨੬੪॥

੧੩. ਇਕ ਹੈ ਪ੍ਰੇਮ, ਪ੍ਰੀਤ ਹਰੀ ਦੀ ਭਗਤੀ ਨਾਲ ਜਿਸ ਦੀ ਜਗਤ ਵਿਚ ਜਗ ਮਗ ਜੋਤ ਜਗਦੀ ਹੈ । ਇਕ ਸੂਰਮਾ ਹੈ ਸੂਰਮਾ (ਦਾਨ ਦੇਣ ਦਾ ਜਜ਼ਬਾ) ਬੜਾ ਮਹਾਨ ਹੈ ਜਿਹੜਾ ਹਰ ਥਾਂ ਤੇ ਸੋਭਾ ਦਵਾਂਦਾ ਹੈ ਇਹ ਬੜਾ ਮਹਾਨ ਹੈ ॥੩੮॥੨੬੫॥

੧੪. ਇਕ ਹੈ "ਅ-ਕ੍ਰੁੱਧ" ਕ੍ਰੋਧ ਨੂੰ ਕਾਬੂ ਰੱਖਣਾ । ਦੂਜਾ ਪ੍ਰਬੋਧ (ਪ੍ਰਚਾਰ) ਜਿਥੇ ਕ੍ਰੋਧ ਤੇ ਜੰਗੀ ਪ੍ਰਚਾਰ ਹੋ ਗਿਆ । ਜੁੱਧ ਨੂੰ ਵੇਖ ਕੇ ਕ੍ਰੋਧ ਦਾ ਵਾਤਾਵਰਣ ਹੋ ਗਿਆ ।

੧੫. ਇਸ ਤਰ੍ਹਾਂ ਸੈਨਾ ਬਣਾ ਲਈ । ਦੋਹੀਂ ਪਾਸੀਂ ਜੰਗੀ ਧੌਂਸੇ ਵਜਾ ਕੇ ਚੜ੍ਹਾਈ ਕਰ ਦਿੱਤੀ ॥੨੬੬॥

੧੬. ਦੋਹਰਾ ॥ ਹੁਣ ਅਗੇ ਜਾ ਕੇ ਇਹਨਾਂ ਦਾ ਜਿਵੇਂ ਜੁਧ ਮਚਿਆ ਉਸੇ ਉਸੇ ਤਰ੍ਹਾਂ ਮੈਂ ਕਹਿਕੇ ਸੁਣਾਉਂਦਾ ਹਾਂ ॥੪੦॥੨੬੭॥

੧੭. ਸ੍ਰੀ ਭਗਵਤੀ ਛੰਦ ॥ ਦੋਵੇਂ ਪਾਰਟੀਆਂ ਇਕ ਦੂਜੇ ਦੇ ਆਮ੍ਹੋ ਸਾਹਮਣੇ ਹੋ ਕੇ ਜੁੱਧ ਕਰਨ ਜੁਟ ਗਏ । ਜੰਗੀ ਨਿਸ਼ਾਨ ਚੁਕ ਲਏ । ਮਾਰੂ ਵਾਜੇ ਵੱਜਣ ਲੱਗੇ ॥੪੧॥੨੬੮॥

੧੮. ਫੂੰਦਿਆਂ ਬੰਬਲਾਂਵਾਲੇ ਨੇਜੇ । ਜਿਨ੍ਹਾਂ ਦਾ ਅਗਨੀ ਜਿਹਾ ਤੇਜ ਚਮਕਦਾ ਸੀ । ਇਕ ਦੂਜੇ ਸਾਹਮਣੇ ਹੋ ਕੇ ਨੇੜੇ ਢੁਕ ਗਏ। ਜਿਨ੍ਹਾਂ ਦੇ ਸਸਤ੍ਰ ਵੱਜਦੇ ਹਨ । ਉਹ ਹਾਇ ਹਾਇ ਕੂਕਦਾ ਬੋਲਦਾ ਹੈ ॥੪੨॥੨੬੯॥

੧੯. ਮੱਥੇ ਤੇ ਸੰਧੂਰ ਲਗੇ ਹੋਏ ਹਾਥੀ ਗੱਜਦੇ ਹਨ । ਕਿਤਨੇ ਹੀ ਢੋਲ ਛੋਟੇ ਬੜੇ ਵਾਜੇ ਵੱਜੇ । ਸਮੂਹਕ ਜੁੱਧ ਵਿਚ ਜੁਟ ਗਏ ਹਨ ਅਤੇ ਸਨਾਹ ਸੰਜੋਆ ਟੁੱਟ ਗਏ ਹਨ ॥੪੩॥੨੭੦॥

੨੦. ਕਿ ਚੰਮ ਦੀਆ ਢਾਲਾਂ ਸੰਭਾਲ ਕੇ ਆਪਣੇ ਛਤ੍ਰੀ ਧਰਮ ਨੂੰ ਨਿਭਾਉਣ ਲਈ ਸੂਰਮੇ ਜੁੱਧ ਵਿਚ ਆਉਂਦੇ ਹਨ । ਜੋ ਐਨ ਸਨਦ ਬਧ ਤਿਆਰ ਬਰ ਤਿਆਰ ਹਨ ॥੪੫॥੨੭੨॥

੨੧. ਸੂਰਮੇ ਸਜੇ ਹਨ । ਧੌਂਸੇ ਵਜ ਗਏ ਹਨ । ਕ੍ਰੋਧ ਨਾਲ ਲਾਲੋ ਲਾਲ ਅਗਨ ਰੂਪ ਹੋ ਗਏ ਹਨ । ਵਿਚਾਰ ਜਾਂ ਭਲੇ ਬੁਰੇ ਦੀ ਅਹਿਮੀਅਤ ਭੁਲਾ ਦਿਤੀ ਹੈ ਅਕਲ ਤੋਂ ਖਾਲੀ ਹੋ ਕੇ ॥੪੬॥੨੭੩॥

੨੨. ਜੁੱਧ ਭੂਮੀ ਨੂੰ ਐਉਂ ਜਾਣਦੇ ਹਨ ਜਿਵੇਂ ਮੱਛੀ ਪਾਣੀ ਤੋਂ ਦੂਰ ਨਹੀਂ ਹੁੰਦੀ । ਸਸਤ੍ਰ ਤੇ ਅਸਤ੍ਰ ਵਾਹੁੰਦੇ ਚਲਾਉਂਦੇ ਹਨ। ਦਿਲੋਂ ਸਾਰੇ ਆਪਣੀ ਜਿੱਤ ਚਾਹੁੰਦੇ ਹਨ ॥੪੭॥੨੭੪॥*

---

* ਐਉਂ ਇਹ ਹਮੇਸ਼ਾਂ ਹੀ ਭਲੇ ਬੁਰੇ ਤੱਤਾਂ ਦੀ ਜੰਗ ਸਾਰੇ ਸੰਸਾਰ ਦੇ ਵਿਚ ਰਾਤ ਤੇ ਦਿਨ ਹੋ ਰਹੀ ਹੈ ।

---

ਆਪੇ ਛਿੰਝ ਪਵਾਇ ਮਲਾਖਾੜਾ ਰਚਿਆ ॥ ਲਥੇ ਭੜਥੂ ਪਾਇ ਗੁਰਮੁਖਿ ਮਚਿਆ ॥
ਮਨਮੁਖ ਮਾਰ ਪਛਾੜਿ ਮੂਰਖ ਕਚਿਆ ॥ ਆਪਿ ਭਿੜੈ ਮਾਰੇ ਆਪਿ ਆਪਿ ਕਾਰਜੁ ਰਚਿਆ ॥
ਸਭਨਾ ਖਸਮੁ ਏਕੁ ਹੈ ਗੁਰਮੁਖਿ ਜਾਣੀਐ ॥ ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ ॥ ਪੰ:੧੨੮੦॥ਮ:੨॥
ਸਚੀ ਕੀਮਤਿ ਪਾਇ ਤਖਤ ਰਚਾਇਆ ॥ ਦੁਨੀਆਂ ਧੰਧੈ ਲਾਇ ਆਪੁ ਛਪਾਇਆ ॥ਉਹੀ॥

---

੮. ਵੈਰ ਵਿਰੋਧ ਰੂਪੀ ਸੂਰਮਾ ਬਹੁਤ ਹੀ ਜਬਰ ਜੰਗ ਹੁੰਦ ਹੈ ਜਿਸ ਦੇ ਕਾਰਨਾਮੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਹੁਤ ਸਾਰੇ ਵਿਖਾਏ ਹਨ, ਵੈਰ ਲੈਣ ਦੇ ਵੇਲੇ ਇਨਸਾਨ ਪੁੰਨ ਪਾਪ ਨਹੀਂ ਸੋਚਦਾ ਜਿਸ ਦੀ ਅੱਗ ਵਿਚ ਬੇਅੰਤ ਜੀਵ ਕਹਿਰ ਅੱਗ ਵਿਚ ਝੋਕ ਦਿੰਦਾ ਹੈ, ਜਿਸ ਤੋਂ ਆਪ ਵੀ ਨਹੀਂ ਬਚਦਾ ।
ਬੈਰੀ ਕਾਰਣਿ ਪਾਪ ਕਰਤਾ ਬਸਤੁ ਰਹੀ ਅਮਾਨਾ ॥
ਛੋਡਿ ਜਾਹਿ ਤਿਨ ਹੀ ਸਿਉ ਸੰਗੀ ਸਾਜਨ ਸਿਉ ਬੈਰਾਨਾ ॥੩॥ਪੰ:੪੦੩॥ਮ:੫॥
੯ ਆਲਸ—ਜਿਸਦਾ ਦੂਜਾ ਨਾਮ ਹੈ ਸੁਸਤੀ ਜਿਸਦੇ ਕਾਰਨ ਜੀਵ ਇਸਤਰੀ ਰੂਠੇ ਹੈ ਉਹ ਨਾ ਆਪਣੇ ਪਿਆਰੇ ਪਤੀ ਪ੍ਰਮਾਤਮਾ ਨੂੰ ਹੀ ਮਿਲ ਸਕਦੀ। ਆਲਸ ਬਹੁਤ ਬੁਰੀ ਡੈਣ ਹੈ । ਪਿੰਡ ਗੋਸਲਾ ਰੋਪੜ ਦੇ ਨੇੜੇ ਸਾਡਾ ਗੁਆਂਢੀ ਇਕ ਚੇਤ ਸਿੰਘ ਜਿਮੀਦਾਰ ਸੀ ਪਰ ਆਲਸੀ ਖੇਤੀ ਨਹੀਂ ਕਰਦਾ ਕਿਸੇ ਨੂੰ ਬਣਾਈ ਪਰ ਖੇਤ ਦੇ ਛਡਦਾ। ਘਰ ਬੜਾ ਤਕੜਾ ਸੀ ਜਿਹੜਾ ਕੋਠਾ ਢੇਹ ਦਾ ਉਸ ਨੂੰ ਛੱਡਕੇ ਦੂਜੇ ਵਿਚ ਚਲੇ ਜਾਂਦੇ । ਆਖਰ ਸਾਰੇ ਢਹਿ ਗਏ। ਡਿਉੜੀ ਵਿਚ ਕਈ ਸਾਲ ਰਹੇ । ਮਾਤਾ ਸੀ ਉਹ ਮਰ ਗਈ ਫੇਰ ਘਰ ਵਾਲੀ ਬੀਮਾਰ ਹੋ ਗਈ ਉਹ ਨਾਲ ਇਕ ਨਾਈ ਆ ਬੋਲੇ ਪਏ ਕੋਠੇ ਵਿਚ ਮੰਜੀ ਤੇ ਰਿੜਕਦੀ ਰਹੀ ਨਾਂ ਕੋਈ ਦਵਾ ਨਾ ਕੋਈ ਇਲਾਜ, ਅੰਤ ਉਹ ਵੀ ਚਲਦੀ ਹੋਈ ਫੇਰ ਚੇਤ ਸਿੰਘ ਆਪ ਤੁਰ ਗਏ ਇਕ ਪੁਤਰ ਸੀ ਅਠਾਰਾਂ ਵੀਹਾਂ ਸਾਲਾਂ ਦਾ ਉਸਨੇ ਵੀ ਕੋਈ ਕੰਮ ਨਾ ਕਰਨਾ ਰੋਟੀ ਕਿਨੇ ਪਕਾਉਣੀ ਸੀ । ਅੰਤ ਇਕ ਤਪ ਹੋ ਗਿਆ ਖੂਹ ਦੇ ਨਾਲ ਸੀ ਸੀਸਮ ਦੇ ਰੁਖ ਥੱਲੇ ਸਮਾਧਾਂ ਹੁੰਦੀਆਂ ਸਨ ਉਹਨਾਂ ਤੇ ਪੈ ਰਹਿਣਾ ਪਾਪ ਅਤੇ ਬਿਨਾ ਸਰੀਰ ਕਦ ਤਕ ਚਲਦਾ ਹੈ ਅੰਤ ਉਹ ਵੀ ਚਲਦਾ ਹੋਇਆ । ਇਸ ਆਲਸ ਦੇ ਪ੍ਰਤਾਪ ਘਰ ਖਤਮ ਹੋ ਗਿਆ । ਸ੍ਰੀ ਗੁਰੂ ਓਰਜਨ ਦੇਵ ਜੀ ਹਰੀ ਪ੍ਰਭੂ ਅਗੇ ਬੇਨਤੀ ਕਰਦੇ ਹਨ ਕਿ ਮੋਹ ਆਲਸ ਨੂੰ ਭਜਾ ਦਿਉ ਤਾਂ ਕਿ ਮੈਂ ਪ੍ਰਭੂ ਨੂੰ ਮਿਲ ਸਕਾਂ ਜਿਸ ਨਾਲ ਮਿਲਨਾ ਹੀ ਮੇਰੀ ਸੋਭਾ ਤੇ ਸੁਹੱਪਣ ਹੈ ।
ਵੰਞੁ ਮੇਰੇ ਆਲਸਾ ਹਰਿ ਪਾਸਿ ਬੇਨਤੀ ॥ ਰਾਵਉ ਸੁਹ ਆਪਨੜਾ ਪ੍ਰਭ ਸੰਗਿ ਸੋਹੰਤੀ ॥
੧੦. ਰੋਸ= ਰੁਸ ਕੇ ਪ੍ਰਾਨੀ ਖਾਣਾ ਪੀਣਾ ਵੀ ਛੱਡ ਦਿੰਦਾ ਹੈ ਆਪਣਾ ਅਹਿਸਾਨ ਜਤਾਉਣ ਲਈ ਰੋਸ ਕੀਤਾ ਜਾਂਦਾ ਹੈ ਗੁਰੂ ਜੀ ਕਹਿੰਦੇ ਨੇ ਭਾਈ ਰੋਸ ਨਾ ਕਰ ਨਾਮ ਰੂਪ ਅੰਮ੍ਰਿਤ ਪੀ ਲੈ ਇਥੇ ਤੇ ਕੋਈ ਬੈਠ ਨਹੀਂ ਰਹਿਣਾ ਸਮਾਂ ਹੱਥ ਤੋਂ ਚਲਾ ਜਾਇਗਾ :-ਰੋਸੁ ਨ ਕੀਜੈ
ਅੰਮ੍ਰਿਤੁ ਪੀਜੈ ਰਹਣੁ ਨਹੀ ਸੰਸਾਰੇ ॥ ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ ॥ਅੰਗ ੯੩੧॥ਮ:੧॥
੧੧. ਅਪਮਾਨ (ਨਿਰਾਦਰ) ਦੁਰਗਤੀ ਜਿਵੇਂ ਸ੍ਰੀ ਗੁਰੂ ਰਾਮਦਾਸ ਜੀ ਨੇ:-
ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜ੍ਉ ॥
ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਉ ॥ਅੰਗ ੧੪੦੬॥ਸਲੁ ਭੱਟ॥

[੧]ਕਿ ਸਾਵੰਤ ਸੋਹੇ ॥ ਕਿ ਸਾਰੰਗ ਰੋਹੇ ॥ ਕਿ ਸਸਤ੍ਰਾਸਤ੍ਰ ਬਾਹੇ ॥ ਭਲੇ ਸੈਣ ਗਾਹੇ ॥੪੮॥੨੭੫॥ [੨]ਕਿ ਭੈਰਉ ਭਭੱਕੈ ॥ ਕਿ ਕਾਲੀ ਕੁਹੱਕੈ ॥ ਕਿ ਜੋਗਨ ਜੁੱਟੀ ॥ ਕਿ ਲੈ ਪਤ੍ਰ ਟੁੱਟੀ ॥੪੯॥੨੭੬॥ [੩]ਕਿ ਦੇਵੀ ਦਮੱਕੈ ॥ ਕਿ ਕਾਲੀ ਕੁਹੱਕੈ ॥ ਕਿ ਭੈਰੋ ਭਕਾਰੈ ॥ ਕਿ ਡਉਰੂ ਡਕਾਰੈ ॥੫੦॥੨੭੭॥ [੪]ਕਿ ਬਹੁ ਸਸਤ੍ਰ ਬਰਖੇ ॥ ਕਿ ਪਰਮਾਸਤ੍ਰ ਕਰਖੇ ॥ ਕਿ ਦਈਤਾਸਤ੍ਰ ਛੁੱਟੇ ॥ ਕਿ ਦੇਵਾਸਤ੍ਰ ਮੁੱਕੇ ॥੫੧॥[ੳ]੨੭੮॥ [੫]ਕਿ ਸੈਲਾਸਤ੍ਰ ਸਾਜੇ ॥ ਕਿ ਪਉਨਾਸਤ੍ਰ ਬਾਜੇ ॥ ਕਿ ਮੇਘਾਸਤ੍ਰ ਬਰਖੇ ॥ ਕਿ ਅਗਨਾਸਤ੍ਰ ਕਰਖੇ ॥੫੨॥੨੭੯॥[੬] ਕਿ ਹੰਸਾਸਤ੍ਰ ਛੁੱਟੇ ॥ ਕਿ ਕਾਕਸਤ੍ਰ ਤੁੱਟੇ ॥ ਕਿ ਮੇਘਾਸਤ੍ਰ ਬਰਖੇ ॥ ਕਿ ਸੂਕ੍ਰਾਸਤ੍ਰ ਕਰਖੇ ॥੫੩॥੨੮੦॥ [੭]ਕਿ ਸਾਵੰਤ੍ਰ ਸੱਜੇ ॥ ਕਿ ਬਯੋਮਾਸਤ੍ਰ ਗੱਜੇ ॥ ਕਿ ਜੱਛਾਸਤ੍ਰ ਛੁੱਟੇ ॥ ਕਿ ਕਿੰਨ੍ਰਾਸਤ੍ਰ ਮੁੱਕੇ ॥੫੪॥੨੮੧॥ [੮]ਕਿ ਗੰਧ੍ਰਬਾਸਤ੍ਰ ਬਾਹੈ ॥ ਕਿ ਨਰ ਅਸਤ੍ਰ ਗਾਹੈ ॥ ਕਿ ਚੰਚਾਲ ਨੈਣੰ ॥ ਕਿ ਮੈ ਮਤ ਬੈਣੰ ॥੫੫॥੨੮੨॥ [੯]ਕਿ ਆਹਾੜ ਡਿੱਗੈ ॥ ਕਿ ਆਰਕਤ ਭਿੱਗੈ ॥ ਕਿ ਸਸਤ੍ਰਾਸਤ੍ਰ ਬੱਜੇ ॥ ਕਿ ਸਾਵੰਤ ਗੱਜੇ ॥੫੬॥੨੮੩॥ [੧੦]ਕਿ ਆਵਰਤ ਹੂਰੰ ॥ ਕਿ ਸਾਵਰਤ ਪੂਰੰ ॥ ਫਿਰੀ ਐਣ ਗੈਣੰ ॥ ਕਿ ਆਰਕਤ ਨੈਣੰ ॥੫੭॥੨੮੪॥ [੧੧]ਕਿ ਪਾਵੰਗ ਪੁੱਲੇ ॥ ਕਿ ਸਰਬਾਸਤ੍ਰ ਖੁੱਲੇ ॥ ਕਿ ਹੰਕਾਰ ਬਾਹੈ ॥ ਅਧੰ ਅੱਧਿ ਲਾਹੈ ॥੫੮॥੨੮੫॥ [੧੨]ਛੁਟੀ ਈਸ ਤਾਰੀ ॥ ਕਿ ਸੰਨਯਾਸ ਧਾਰੀ ॥ ਕਿ ਗੰਧਰਬ ਗੱਜੇ ॥ ਕਿ ਬਾਦਿਤ੍ਰ ਬੱਜੇ ॥੫੯॥੨੮੬॥ [੧੩]ਕਿ ਪਾਪਾਸਤ੍ਰ ਬਰਖੇ ॥ ਕਿ ਧਰਮਾਸਤ੍ਰ ਕਰਖੇ ॥ ਅਰੋਗਾਸਤ੍ਰ ਛੁੱਟੇ ॥ ਸੁ ਭੋਗਾਸਤ੍ਰ ਸੁੱਟੇ ॥੬੦॥੨੮੭॥ [੧੪]ਬਿਬਾਦਾਸਤ੍ਰ ਸੱਜੇ ॥ ਬਿਰੋਧਾਸਤ੍ਰ ਬੱਜੇ ॥ ਕੁਮੰਤ੍ਰਾਸਤ੍ਰ ਛੁੱਟੇ ॥ ਸੁਮੰਤ੍ਰਾਸਤ੍ਰ ਟੁੱਟੇ ॥੬੧॥੨੮੮॥ [੧੫]ਕਿ ਕਾਮਾਸਤ੍ਰ ਛੁੱਟੇ ॥ ਕਰੋਧਾਸਤ੍ਰ ਤੁੱਟੇ ॥ ਬਿਰੋਧਾਸਤ੍ਰ ਬਰਖੇ ॥ ਬਿਮੋਹਾਸਤ੍ਰ ਕਰਖੇ ॥੬੨॥੨੮੯॥ [੧੬]ਚਰਿਤ੍ਰਾਸਤ੍ਰ ਛੁੱਟੇ ॥ ਕਿ ਮੋਹਾਸਤ੍ਰ ਜੁੱਟੇ ॥ ਕਿ ਤ੍ਰਾਸਾਸਤ੍ਰ ਬਰਖੇ ॥ ਕਿ ਕ੍ਰੋਧਾਸਤ੍ਰ ਕਰਖੇ ॥੬੩॥੨੯੦॥ [੧੭]ਚੌਪਈ ਛੰਦ ॥ ਇਹ ਬਿਧਿ ਸਸਤ੍ਰ ਅਸਤ੍ਰ ਬਹੁ ਛੋਰੇ ॥ ਨ੍ਰਿਪ ਬਿਬੇਕ ਕੇ ਭਟ ਝਕਝੋਰੇ ॥ ਆਪਨ ਚਲਾ ਨਿਸਰਿ ਤਬ ਰਾਜਾ ॥ ਭਾਂਤ ਭਾਂਤ ਕੇ ਬਾਜਨ ਬਾਜਾ ॥੬੪॥੨੯੧॥ [੧੮]ਦੁਹੁਦਿਸਿ ਪੜਾ ਨਿਸਾਨੈ ਘਾਤਾ ॥ ਮਹਾ ਸਬਦ ਧੁਨਿ ਉਠੀ ਅਘਾਤਾ ॥ ਬਰਖਾ ਬਾਣ ਗਗਨ ਗਯੋ ਛਾਈ ॥ ਭੂਤਿ ਪਿਸਾਚ ਰਹੇ ਉਰਝਾਈ ॥੬੫॥੨੯੨॥ [੧੯]ਝਿਮ ਝਿਮ ਸਾਰੁ

---

ੳ. ਇਹਨਾਂ ਸਤ੍ਰਾਂ ਦੀ ਫੌਜ ਦਾ ਭਾਵ ਹੈ ਕਿ ਤੀਰਾਂ ਨੂੰ ਮੰਤ੍ਰ ਕੇ ਛਡਿਆ ਜਾਂਦਾ ਹੈ, ਭਾਵਕੇ, ਪ੍ਰਮਾ ਅਸਤ੍ਰ ਪ੍ਰਮ ਪੁਰਖ ਦੇ ਨਾਮ ਦਾ ਮੰਤ੍ਰ ਦੈਂਤਾਂ ਦੇਵਾਂ ਦਾ ਮੰਤ੍ਰ ਕਿਤੇ ਦੈਂਤਾਂ ਦਾ ਮੰਤ੍ਰ ਜੋ ਤਾਂਤ੍ਰਕ ਮੱਤ ਅਨੁਸਾਰ ਜਿਸ ਜਿਸ ਨਾਮ ਦਾ ਮੰਤ੍ਰ ਪੜ੍ਹਕੇ ਤੀਰ ਛਡਿਆ ਜਾਵੇ, ਉਸ ਜਾਤ ਜਾਂ ਸਾਖ ਦੇ ਬੇਸ਼ਮਾਰ ਸੂਰਮੇ ਭੂਤਨੇ ਪੰਛੀ ਦੇਵ ਦਾਨੇ ਭੌਤਕ ਅਭੌਤਕ ਮੰਤ੍ਰ ਪੜ੍ਹਨ ਵਾਲੇ ਦੀ ਸਹਾਇਤਾ ਲਈ ਪਹੁੰਚ ਜਾਂਦੇ ਹਨ ।

---

੧੨. **ਅਨਰਥ**—ਜਿਨ੍ਹਾਂ ਕੰਮਾਂ ਤੋਂ ਕੋਈ ਅਰਥ ਭਾਵ (ਕੰਮ) ਨਾ ਸਾਰੇ ਉਹਨਾਂ ਨੂੰ "ਵਿਅਰਥ" ਕਿਹਾ ਜਾਂਦਾ ਹੈ । ਕਈ ਕੰਮ ਫਜ਼ੂਲ ਵਖਾਵੇ ਲਈ ਕੀਤੇ ਜਾਂਦੇ ਨੇ ਕਈ ਕਬੁਧੀ ਕਰਕੇ ਹੋ ਜਾਂਦੇ ਨੇ ਅਤੇ ਕਈ ਨਾ ਹੋਣ ਵਾਲੇ ਜੋ ਕਿਸੇ ਦਾ ਬੁਰਾ ਕਰ ਜਾਂਦੇ ਨੇ ਉਹਨਾਂ ਨੂੰ ਵੀ ਅਨਰਥ ਕਿਹਾ ਜਾਂਦਾ ਹੈ ਜਿਵੇਂ ਦੂਜਾ ਰੂਪ "ਅਨਰਥ"

੧੩. **ਓਜ**—ਪ੍ਰਤਾਪ=ਬਲ ਪਾ ਕੇ ਹੰਕਾਰ ਦਾ ਜਨਮ ਹੁੰਦਾ ਹੈ ਅਤੇ ਬਲ ਪਾ ਕੇ ਜੀਵ ਜ਼ੁਲਮ ਕਰਦਾ ਹੈ ਜਿਸ ਵਿਚ ਪਾਪ ਦਾ ਸਾਯਾ ਹਰ ਵਕਤ ਮੌਜੂਦ ਰਹਿੰਦਾ ਹੈ, ਬਲ ਪਾ ਕੇ ਇਕ ਦੂਜੇ ਦੀ ਨਿਰਾਦਰੀ ਕੀਤੀ ਜਾਂਦੀ ਹੈ । ਜੋ ਇਸ ਲਈ ਕਬੁਧੀ ਵਸ ਪਏ ਜੀਵ ਨੂੰ ਬਲ ਨਰਕ ਦੇ ਰਾਹ ਤੋਰ ਦਿੰਦਾ ਹੈ - ਪਰ ਜੇ ਬਲ ਗਿਆਨਵਾਨ ਦੇ ਪਾਸ ਹੈ ਤਾਂ ਉਪਕਾਰ ਕਮਾਂਦਾ ਹੈ ਪਰ ਇਥੇ ਪ੍ਰਕਰਨ ਕਬੁਧੀ ਦਾ ਹੀ ਚਲ ਰਿਹਾ ਹੈ ਜੈਸਾ

੧੪. (**ਕਬਿਰਤ**) ਖੋਟੀ ਬਿਰਤੀ (ਦੁਰਮਤ=) ਕਰਕੇ ਇਸਤਰੀ ਨੇ ਪਤੀ ਨੂੰ ਬੁਰੇ ਬੋਲ ਬੋਲ ਦਿਤੇ ਤੇ ਪਤੀ ਢੋਲ ਨੇ ਉਸ ਨੂੰ ਤਿਆਗ ਦਿਤਾ ਤੇ ਉਹ ਬੁਰਾ ਬੋਲਣ ਕਰਕੇ ਕੁਬ੍ਰਿਤੀ ਕਾਰਣ ਛੁਟੜ ਹੋ ਗਈ ਪ੍ਰਬਚਨ ਹੈ :-
ਟੂਟਿ ਪਰੀਤਿ ਗਈ ਬੁਰ ਬੋਲਿ ॥ ਦੁਰਮਤਿ ਪਰਹਰਿ ਛਾਡੀ ਢੋਲਿ ॥ਅੰਗ ੯੩੩॥ਮ:੧॥
ਇਸੇ ਤਰ੍ਹਾਂ ਕੁਬਿਰਤੀ ਖੋਟੀ ਮੱਤ ਨਾਲ ਬੁਰੇ ਬੋਲ ਬੋਲਣ ਨਾਲ ਜੀਵ ਰੂਪੀ ਇਸਤਰੀ ਪ੍ਰਭੂ ਪਤੀ ਤੋਂ ਵਿਛੜ ਜਾਂਦੀ ਹੈ ਇਸ ਲਈ ਕੁਬ੍ਰਿਤੀ ਦੁਰਮਤਿ ਬਹੁਤ ਬੁਰੀ ਹੈ ਪਰ ਇਸਦੀ ਸੰਸਾਰ ਨਾਲ ਬੜੀ ਨੇੜਤਾ ਹੈ ਜੋ ਛੁਟਦੀ ਨਹੀਂ । ਸਿਆਣਿਆਂ ਦਾ ਕਥਨ ਹੈ:-
ਬਾਦੀਆਂ ਸੁਬਾਦੀਆਂ ਸਵਾਸਾਂ ਦੇ ਨਾਲ ਹੀ ਜਾਂਦੀਆਂ ਹਨ ।

੧੫. **ਗੁਮਾਨ**—ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ ॥੩॥
ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ ॥

੧. ਸੂਰਮੇ ਸੋਭਾ ਪਾ ਰਹੇ ਹਨ । ਜੋ ਰੋਹ ਵਿਚ ਆ ਕੇ ਧਨੁਖ ਬਾਣ ਚੁਕੇ ਹੋਏ ਹਨ ਅਤੇ ਸਸਤ੍ਰ ਅਸਤ੍ਰ ਚਲਾ ਰਹੇ ਹਨ। ਚੰਗੀ ਤਰ੍ਹਾਂ ਸੈਨਾ ਦਾ ਗਾਹ ਪਾਕੇ ਤੂੜੀ ਬਣਾ ਰਹੇ ਹਨ ॥੪੮॥੨੭੫॥

੨. ਭੈਰੋਂ ਭਭਕਾਉਂਦਾ ਹੈ । ਕਾਲੀ ਆਪਣੀ ਬੋਲੀ ਵਿਚ ਬੋਲਦੀ ਹੈ । ਜੋਗਣੀਆ ਮਾਸ ਖਾਣ ਜੁਟੀਆਂ ਹੋਈਆਂ ਹਨ । ਖੋਪਰੀਆਂ ਦੇ ਭਾਂਡੇ ਲੈ ਕੇ ਟੁਟ ਪਈਆਂ ਹਨ ॥੪੯॥੨੭੬॥

੩. ਦੇਵੀ ਦਮਕਦੀ ਹੈ । ਕਾਲੀ ਕੁਹਕਦੀ ਹੈ । ਭੈਰੋਂ ਭਭਕਾਰਦਾ ਹੈ । ਡਉਰੂ ਖੜਕਦਾ ਹੈ ॥੫੦॥੨੭੭॥

੪. ਬਹੁਤ ਸਾਰੇ ਸਸਤ੍ਰ ਬਰਸਦੇ ਚਲਦੇ ਹਨ । ਬਹੁਤ ਭਾਰੇ ਮਾਰੂ ਅਸਤ੍ਰ ਚਲਦੇ ਹਨ । ਵੱਡੇ-ਵੱਡੇ ਭਾਰੀ ਕਮਾਣਾਂ ਨੂੰ ਖਿੱਚ ਕੇ ਟੰਕੋਰਦੇ ਹਨ । ਕਿਧਰੇ ਦੈਂਤ ਤੀਰ ਚਲਾ ਰਹੇ ਹਨ ਕਿਧਰੇ ਦੇਵਤਿਆਂ ਭਾਵ ਦੇਵ ਦੈਂਤ ਬਿਰਤੀ ਦੋਹਾ ਪਾਸੇ ਤੋਂ ਇਕ ਦੂਜੇ ਤੇ ਤੀਰ ਚਲਾ ਰਹੇ ਹਨ ॥੫੧॥੨੭੮॥

੫. ਸੈਲ ਸਸਤ੍ਰ (ਪਹਾੜ ਨੂੰ ਚੁਕ ਕੇ ਸੁੱਟਣ ਵਾਲੇ) ਪਉਨਾ ਸਸਤ੍ਰ (ਹਵਾ ਦੀ ਹਨੇਰੀ ਚਲਾ ਦੇਣ ਵਾਲੇ). ਮੇਘ ਸਸਤ੍ਰ (ਮੀਂਹ ਵਸਾ ਦੇਣ ਵਾਲੇ) ਅਗਨਾਸਤ੍ਰ (ਅੱਗ ਬਰਸਾਉਣ ਵਾਲੇ) ਅਸਤ੍ਰ ਚਲਾਉਂਦੇ ਹਨ ॥੫੨॥੨੭੯॥

੬. ਗਿਆਨ ਭੰਡਾਰ ਵਲੋਂ ਹੰਸਾਂ ਨੂੰ ਸਵਾ ਦੇਣ ਵਾਲੇ ਅਸਤ੍ਰ ਕਮਾਣਾਂ ਵਿਚੋਂ ਨਿਕਲੇ । ਜਿਸਦੇ ਉਤਰ ਵਿਚ ਅਗਿਆਨ ਪਾਰਟੀ ਵਲੋਂ ਕਾਗਾਂ ਨੂੰ ਸੱਦਾ ਦੇਣ ਵਾਲੇ ਅਸਤ੍ਰ ਛੱਡ ਦਿੱਤੇ ਗਏ ਜੋ ਹੰਸਾਂ ਨੇ ਨਿਕਾਰੇ ਕਰ ਦਿਤੇ ਤੋੜ ਕੇ । ਦੇਵ ਪਾਰਟੀ ਵਲੋਂ ਮੇਘਾ ਅਸਤ੍ਰ ਚਲਾ ਕੇ ਬਾਰਸ਼ ਕਰ ਦਿਤੀ ਗਈ । ਸੁਕਾ ਦਿਤੇ ਦੈਂਤ ਪਾਰਟੀ ਵਲੋਂ ਦੈਂਤ ਵੈਰੀ ਨੂੰ ਸੱਦਣ ਵਾਲੇ ਅਸਤ੍ਰ ਚੱਲੇ ॥੫੩॥੨੮੦॥

੭. ਸੂਰਮੇ ਜੁੱਧ ਲਈ ਸਜ ਗਏ । ਅਸਮਾਨੀ ਗੋਲੇ ਨੇ ਘੋਰ ਗੂੰਜ ਪਾ ਦਿੱਤੀ । ਜੱਛਾਂ ਨੂੰ ਸੱਦਣ ਵਾਲੇ ਅਸਤ੍ਰ ਛੱਡੇ । ਜਿਸਦੇ ਉਤਰ ਵਿਚ ਦੇਵ ਪਾਰਟੀ ਵਲੋਂ ਆਪਣੇ ਰਾਗੀ ਭੱਟਾਂ ਨੂੰ ਸੱਦਣ ਲਈ ਇਤਨੇ ਅਸਤ੍ਰ ਚਲਾਇ ਕੇ ਮੁਕਾ ਦਿਤੇ ॥੫੪॥੨੮੧॥

੮. ਸ਼ੁਧ ਪਾਰਟੀ ਵਲੋਂ ਗੰਧ੍ਰਬਾਂ ਨੂੰ ਸੱਦਣ ਵਾਲੇ ਅਸਤ੍ਰ ਬਾਹੇ ਗਏ । ਜਿਨ੍ਹਾਂ ਨੇ ਨਰ ਅਸਤ੍ਰਾਂ ਦਾ ਨਾਸ ਕਰ ਦਿੱਤਾ । ਮੈਲੀ ਪਾਰਟੀ ਕਬੈੜੇ ਨੇਤ੍ਰਾਂ ਨਾਲ ਝਾਕਦੀ ਹੈ ਅਤੇ ਨਸੈਲ ਜੁਧੇ ਵਿਚ ਬੋਲਦੀ ਹੈ ॥੫੫॥੨੮੨॥

੯. ਜਿਸਦੇ ਤੀਰ ਵੱਜਦਾ ਹੈ ਉਹ ਅਰੜਾਂ ਕੇ ਡਿੱਗ ਪੈਂਦਾ ਹੈ। ਤਨ ਲਹੂ ਨਾਲ ਭਿੱਜ ਜਾਂਦਾ ਹੈ । ਜਿਸ ਦੇ ਵੈਰੀ ਦਾ ਸਸਤ੍ਰ ਵੱਜਦਾ ਹੈ। ਸੂਰਮੇ ਗੱਜਦੇ ਲਲਕਾਰੇ ਮਾਰਦੇ ਹਨ ॥੫੬॥੨੮੩॥

੧੦. ਸੂਰਮਿਆਂ ਨੂੰ ਵੇਖਣ ਲਈ ਹੂਰਾਂ ਆਉਂਦੀਆਂ ਹਨ । ਪੂਰੇ ਦਾ ਪੂਰਾ ਅਕਾਸ਼ ਵਿਚ । ਅਣਗਿਣਤ ਫਿਰਦੀਆਂ ਹਨ। ਜਿਨ੍ਹਾਂ ਦੇ ਨੇਤ੍ਰ ਪ੍ਰੇਮ ਵਿਚ ਲਾਲ ਹੋ ਗਏ ਹਨ ॥੫੬॥੨੮੪

੧੧. ਘੋੜੇ ਹਵਾ ਵਾਂਗ ਦੌੜੇ ਫਿਰਦੇ ਹਨ । ਸੂਰਬੀਰਾਂ ਨੇ ਸਾਰੇ ਸਸਤ੍ਰ ਸਾਰੇ ਅਸਤ੍ਰ ਹੱਥਾਂ ਵਿਚ ਕੱਢਕੇ ਲਏ ਹੋਏ ਹਨ । ਬੜੇ ਹੰਕਾਰ ਦੇ ਨਾਲ ਚਲਾਉਂਦੇ ਹਨ । ਵੈਰੀ ਨੂੰ ਕੱਟਕੇ ਅੱਧ ਵਿਚੋਂ ਦੋ ਟੁਕੜੇ ਕਰਕੇ ਸੁੱਟ ਦਿੰਦੇ ਨੇ ॥੫੮॥੨੮੫॥

੧੨. ਸਿਵ ਜੀ ਦੀ ਸਮਾਧੀ ਖੁੱਲ ਗਈ । ਜੋ ਸੰਸਾਰ ਤੋਂ ਸੰਨਿਆਸ ਲੈ ਕੇ ਜੰਗਲਾਂ ਵਿਚ ਵੱਸਣ ਵਾਲਾ ਹੈ । ਦੇਵ ਲੋਕ ਦੇ ਵੱਸਣ ਵਾਲੇ ਗੱਜੇ ਹਨ ਅਤੇ ਵਾਜੇ ਵੱਜ ਗਏ ਨੇ ॥੫੯॥੨੮੬॥

੧੩. ਇਕ ਪਾਸੇ ਪਾਪੀ ਦੀ ਸੈਨਾ ਨੇ ਤੀਰ ਬਰਸਾਏ ਦੂਜੇ ਪਾਸੇ ਧਰਮ ਧਾਰੀ ਸੈਨਾ ਵਲੋਂ ਧਰਮਾਸਤ੍ਰ ਤੇ ਟਕੋਰ ਲੱਗੀ । ਜਿਸ ਵਲੋਂ ਰੋਗ ਰਹਿਤ ਅਸਤ੍ਰ ਚਲਾਏ ਗਏ । ਜਿਸ ਨੇ ਭੋਗਾਂ ਦੀ ਰੁਚੀ ਦਾ ਵਾਧਾ ਕਰਨ ਵਾਲੇ ਅਸਤ੍ਰ ਕਟਕੇ ਸੁੱਟ ਦਿਤੇ ॥੬੦॥੨੮੭॥

੧੪. ਬਿਬਾਦ ਜਦੋਂ ਭੈੜੇ ਪ੍ਰਚਾਰ ਦੇ ਤੀਰ ਮੈਦਾਨ ਵਿਚ ਆਏ ਉਹਨਾਂ ਨੇ ਸੁਭ ਗੁਣਾਂ ਤੇ ਸਟ ਮਾਰੀ । ਭਾਵ ਬੁਰੇ ਪ੍ਰਚਾਰ ਦੇ ਕੁਮੰਤ੍ਰ ਬੁਰੇ ਪ੍ਰਚਾਰ ਕਰਨ ਵਾਲੇ ਨਿਕਲੇ । ਤਾਂ ਉਹਨਾਂ ਨੇ ਭਲੇ ਗੁਣਾਂ ਵਾਲੇ ਪ੍ਰਚਾਰ ਨੂੰ ਤੋੜ ਦਿਤਾ ॥੬੧॥੨੮੮॥

੧੫. ਕਿਧਰੇ ਕਾਮ ਨੇ ਤੀਰ ਚਲਾਕੇ । ਕਿਧਰੇ ਕ੍ਰੋਧ ਦਾ ਪ੍ਰਚਾਰ ਕਰਕੇ । ਸੁਭ ਗੁਣਾਂ ਤੇ ਅਸ਼ੁਭ ਗੁਣਾਂ ਦੀ ਬਾਰਸ਼ ਕਰ ਦਿਤੀ। ਕਿਧਰੇ ਬਿਮੋਹ ਦੇ ਤੀਰ ਛੱਡ ਦਿਤੇ ॥੬੨॥੨੮੯॥

੧੬. ਕਿਧਰੇ ਛਲੀਯੋ ਕੌਤਕ ਦੇ ਚਲ ਪਏ । ਕਿਧਰੇ ਮੋਹ ਤੀਰ ਮਾਰ ਰਿਹਾ ਹੈ । ਕਿਧਰੇ ਡਰ ਭੈ ਦੇ ਸਸਤ੍ਰ ਚਲਦੇ ਹਨ। ਕਿ ਕ੍ਰੋਧ ਰੂਪੀ ਵੈਰੀ ਤੀਰ ਕਸੀ ਖੜਾ ਹੈ ॥੬੩॥੨੯੦॥

੧੭. ਚੌਪਈ ਛੰਦ ॥ ਇਸ ਤਰ੍ਹਾਂ ਕੁਮੱਤੀ ਵਲੋਂ ਬਹੁਤ ਸਾਰੇ ਸਸਤ੍ਰ ਚਲਦੇ ਹਨ । ਰਾਜੇ ਗਿਆਨ ਦੇ ਧਰਮੀ ਸੂਰਮੇ ਝੰਜੋੜ ਕੇ (ਹਲੂਣਕੇ) ਦਬਾ ਦਿਤੇ ਅਤੇ ਕਬੁਧੀ ਰਾਜਾ ਆਪਣੀ ਦੁਹਾਈ ਫੇਰਕੇ ਚਲਾਕੇ ਖੁਸ਼ ਹੁੰਦਾ ਹੈ ਅਤੇ ਖੁਸ਼ੀ ਵਿਚ ਤਰ੍ਹਾਂ ਤਰ੍ਹਾਂ ਦੇ ਵਾਜੇ ਵਜਾਉਂਦਾ ਹੈ ॥ ੬੪॥੨੯੧॥

੧੮. ਕੁਛ ਸਮਾਂ ਲੰਘਦਾ ਹੈ ਫੇਰ ਦੋਹੀਂ ਪਾਸੀਂ ਨਿਸਾਨੇ ਤੇ ਘਾਉ ਪੈਂਦਾ ਹੈ । ਧੌਂਸਿਆਂ ਤੇ ਸੱਟ ਆ ਪੈਂਦੀ ਹੈ ਘਨਘੋਰ ਤੇ ਬੇਖੌਫ ਹੋ ਕੇ ਆਵਾਜ ਉਠਦੀ ਹੈ ਐਉਂ ਬਾਣ ਵਰਸਣ ਲਗ ਜਾਂਦੇ ਨੇ ਜੋ ਸਾਰੇ ਅਸਮਾਨ ਤੇ ਛਾ ਜਾਂਦੇ ਨੇ । ਜਿਸ ਵਿਚ ਭੂਤ ਪ੍ਰੇਤ ਬੁਰੇ ਖਿਆਲੀ ਸਾਰੇ ਉਲਝ ਜਾਂਦੇ ਨੇ॥ ੬੫॥੨੯੨॥

੧੯. ਅਤੇ ਝਿਮ-ਝਿਮ ਮੀਂਹ ਵਾਂਗ ਲੋਹੇ ਦੇ ਹਥਿਆਰਾਂ ਦੀ

---

ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ ॥੪॥੬੬੯॥ਕਬੀਰ ਜੀ ॥
੧੬ ਵੈਰ ਭਾਵਨਵੀ ਨਿੰਦਕ—ਨਿੰਦਕ ਸਾਕਤੁ ਖਟਿ ਨ ਸਕੈ ਤਿਲੁ ਆਪਣੈ ਲੁਕੀ ਲਾਈ ॥੬॥ਪੰ:੧੧੯੧॥ਮ:੪॥
੧੭. ਨਿੰਦ ਦਾ ਆਦੀ—ਨਿੰਦਕ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕ ਸਿਧਾਰਿਆ ॥ਪੰ:੮੭੫॥
੧੮. ਨਰਕਿ—ਨਰਕਿ ਪੜੰਤਉ ਕਿਉ ਰਹੈ ਕਿਉ ਬੰਚੈ ਜਮਕਾਲੁ ॥ ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ ਖੈ ਕਾਲੁ ॥
ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ ॥ ਵਿਣੁ ਨਾਵੈ ਕਿਉ ਛੂਟੀਐ ਪਾਪੇ ਪਚਹਿ ਪਚਾਹਿ ॥੩੮॥ਪੰ:੯੩੫॥ਮ:੧॥
੧੯. ਸੁਚਿਤਾ ਸੋਪੀ ਪਰਾਂ ਪਰਾਂ ਕਹਿਣ ਵਾਲੇ:-
ਨਾ ਤੂੰ ਆਵਹਿ ਵਸਿ ਬਹੁਤੁ ਘਿਣਾਵਣੇ ॥ਪੰ:੯੬੨॥ਮ:੫॥
ਜੂਠਿ ਨ ਰਾਗੀ ਜੂਠਿ ਨ ਵੇਦੀ ॥ ਜੂਠਿ ਨ ਚੰਦ ਸੂਰਜ ਕੀ ਭੇਦੀ ॥
ਜੂਠਿ ਨ ਅੰਨੀ ਜੂਠਿ ਨ ਨਾਈ ॥ ਜੂਠਿ ਨ ਮੀਹੁ ਵਰ੍ਹਿਐ ਸਭ ਥਾਈ ॥ ਜੂਠਿ ਨ ਧਰਤੀ ਜੂਠਿ ਨ ਪਾਣੀ ॥
ਜੂਠਿ ਨ ਪਉਣੈ ਮਾਹਿ ਸਮਾਣੀ ॥ ਨਾਨਕ ਨਿਗੁਰਿਆ ਗੁਣੁ ਨਾਹੀ ਕੋਇ ॥ ਮੁਹਿ ਫੇਰਿਐ ਮੁਹੁ ਜੂਠਾ ਹੋਇ ॥੧॥ਪੰ:੧੨੪੦॥ਮ:੧॥
੨੦. ਭੁਖ ਤ੍ਰੇਹ—ਅੰਨ ਪਾਣੀ ਤੋਂ ਬਿਨਾਂ ਸਰੀਰ ਨਹੀਂ ਚਲਦਾ ਸਰੀਰ ਤੋਂ ਬਿਨਾਂ ਆਤਮਾ ਦੀ ਸਥਿਰਤਾ ਨਹੀਂ ਕਬੀਰ ਜੀ ਕਹਿੰਦੇ ਹਨ ਕਿ ਜਿਵੇਂ ਨਾਮ ਜਪਣਾ ਜਰੂਰੀ ਚਾਹੀਦਾ ਹੈ ਇਸੇ ਤਰ੍ਹਾਂ ਅਨੰਦ ਦੀ ਯਾਦ ਨਹੀਂ ਭੁਲਾਈ ਜਾਂਦੀ । ਅੰਨ ਦੇ ਨਾਲ ਅੰਭੇ ਪਾਣੀ ਮਿਲ ਜਾਣ ਨਾਲ ਸੋਹਣਾ ਸਵਾਦ ਬਣ ਜਾਂਦਾ ਹੈ । ਅੰਨ ਤੋਂ ਬਿਨਾਂ ਤਾਂ ਤਿੰਨ ਲੋਕਾਂ ਵਿਚ ਆਪਣੀ ਹੋਂਦ ਜਾਂਦੀ ਰਹਿੰਦੀ ਹੈ:-
ਜਪੀਐ ਨਾਮੁ ਜਪੀਐ ਅੰਨੁ ॥ ਅੰਭੈ ਕੈ ਸੰਗਿ ਨੀਕਾ ਵੰਨੁ ॥
ਅੰਨੈ ਬਾਹਰਿ ਜੋ ਨਰ ਹੋਵਹਿ ॥ ਤੀਨਿ ਭਵਨ ਮਹਿ ਅਪਨੀ ਖੋਵਹਿ ॥੨॥
ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ ॥ਪੰ:੮੭੩॥
ਭਾਵ ਉਸਦਾ ਕੁਝ ਵੀ ਨਾ ਰਿਹਾ
ਅ-ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ ॥੨॥ਪੰ:੧੨੪੦॥ਮ:੧॥
ਭਾਵ—ਪਾਣੀ ਸਾਰੇ ਜਗਤ ਦਾ ਪਿਤਾ ਹੈ ਅੰਤ ਪਾਣੀ ਨੇ ਹੀ ਇਹ ਸਾਰੀ ਭੌਤਕ ਦੀ ਹੋਂਦ ਸਮੇਟ ਕੇ ਆਪਣੇ ਵਿਚ ਲੀਨ ਕਰ ਲੈਣੀ ਹੈ ਇਸ ਤਰ੍ਹਾਂ ਅੰਨ ਪਾਣੀ ਤੋਂ ਬਿਨਾਂ ਇਸ ਜੀਵ ਦੀ ਭੁੱਖ ਤ੍ਰੇਹ ਨਹੀਂ ਮਿਟਦੀ ।
੨੧. ਕਪਟ ਤੇ ਧੋਖਾ ਇਸ ਜੀਵ ਤੇ ਬੜੇ ਵੈਰੀ ਹਨ :-
ਕਰਹਿ ਬੁਰਾਈ ਠਗਾਈ ਦਿਨੁ ਰੈਨਿ ਨਿਹਫਲ ਕਰਮ ਕਮਾਹੀ ॥ ਕਣੁ ਨਾਹੀ ਤੁਹ ਗਾਹਣ ਲਾਗੇ ਧਾਇ ਧਾਇ ਦੁਖ ਪਾਂਹੀ ॥੨॥ ਪੰ:੧੨੦੭॥ਮ:੫॥

ਗਗਨ ਤੇ ਬਰਖਾ ॥ ਭਲ ਭਲ ਸੁਭਟ ਪਖਰੀਆ ਪਰਖਾ ॥ [੧]ਸਿਮਟੇ ਸੁਭਟ ਅਨੰਤ ਅਪਾਰਾ ॥ ਪਰਿ ਗਈ ਅੰਧ ਧੁੰਧ ਬਿਕਰਾਰਾ ॥੬੬॥੨੯੩॥ [੨]ਚੌਪਈ॥ ਨ੍ਰਿਪ ਬਿਬੇਕ ਤਬ ਰੋਸਹਿ ਭਰਾ ॥ ਸਭ ਸੈਨਾ ਕਹਿ ਆਇਸੁ ਕਰਾ ॥ ਉਮਡੇ ਸੂਰ ਸੁ ਫਉਜ ਬਨਾਈ ॥ ਨਾਮ ਤਾਸ ਕਬਿ ਦੇਤ ਬਤਾਈ ॥੬੭॥੨੯੪॥ [੩]ਸਿਰੀ ਪਾਖਰੀ ਟੋਪ ਸਵਾਰੇ ॥ ਚਿਲਤਹ ਰਾਗ ਸੰਜੋਵਾ ਡਾਰੇ ॥ ਚਲੇ ਜੁੱਧ ਕੇ ਕਾਜ ਸੁ ਬੀਰਾ॥ ਸੂਖਤ ਭਯੋ ਨਦਨ ਕੋ ਨੀਰਾ ॥੬੮॥੨੯੫॥ [੪]ਦੋਹਰਾ ॥ ਦੂਹੂ ਦਿਸਨ ਮਾਰੂ ਬਜਯੋ ਪਰਯੋ ਨਿਸਾਣੇ ਘਾਉ ॥ ਉਮਡਿ ਦੁਬਹੀਆ ਉਠਿ ਚਲੇ ਭਯੋ ਭਿਰਨ ਕੋ ਚਾਉ ॥੬੯॥੨੯੬॥ [੫]ਭੁਜੰਗ ਪ੍ਰਯਾਤ ਛੰਦ ॥ ਰਣੰ ਸੁੱਧ ਸਾਵੰਤ ਭਾਵੰਤ ਗਾਜੇ॥ ਤਹਾ ਤੂਰ ਭੇਰੀ ਮਹਾ ਸੰਖ ਬਾਜੇ ॥ ਭਯੋ ਉਚ ਕੋਲਾਹਲੰ ਬੀਰ ਖੇਤੰ॥ ਬਹੇ ਸਸਤ੍ਰ ਅਸਤ੍ਰੰ ਨਚੇ ਭੂਤ ਪ੍ਰੇਤੰ ॥੭੦॥੨੯੭॥ [੬]ਫਰੀ ਧੋਪ ਪਾਇਕ ਸੁ ਖੰਡੇ ਬਿਸੇਖੰ॥ ਤੁਰੇ ਤੁੰਦ ਤਾਜੀ ਭਏ ਭੂਤ ਭੇਖੰ ॥ ਰਣੰ ਰਾਗ ਬੱਜੇ ਤ ਗੱਜੇ ਭਟਾਣੰ॥ ਤੁਰੀ ਤੱਤ ਨੱਚੇ ਪਲੱਟੇ ਭਟਾਣੰ ॥੭੧॥੨੯੮॥ [੭]ਹਿਣੰਕੇਤ ਹੈਵਾਰ ਗੈਵਾਰ ਗਾਜੀ॥ ਮਟੱਕੇ ਮਹਾਬੀਰ ਸੁੱਟੇ ਸਿਰਾਜੀ ॥ ਕੜਾਕੁੱਟ ਸਸਤ੍ਰਾਸਤ੍ਰ ਬੱਜੇ ਅਪਾਰੰ॥ ਨਚੇ ਸੁੱਧ ਸਿੱਧੰ ਉਠੀ ਸਸਤ੍ਰ ਝਾਰੰ ॥੭੨॥੨੯੯॥ [੮]ਕਿਲੰਕੀਤ ਕਾਲੀ ਕਮੱਛਯਾ[ੳ] ਕਰਾਲੰ॥ ਬਕਯੋ ਬੀਰ ਬੈਤਾਲ ਬਾਮੰਤ ਜ੍ਵਾਲੰ ॥ ਚਵੀ ਚਾਵਡੀ ਚਾਵ ਚਉਸਠਿ ਬਾਲੰ ॥ ਕਰੈ ਸ੍ਰੋਣ ਹਾਰੰ ਸਬੈ ਜੋਗ ਜ੍ਵਾਲੰ ॥੭੩॥੩੦੦॥ [੯]ਛੁਰੀ ਛਿਪ੍ਰ ਛੰਡੇਤਿ ਮੰਡੇ ਰਣਾਰੰ ॥ ਤਮੱਕੈਤ ਤਾਜੀ ਭਭੱਕੈ ਭਟਾਣੰ ॥ ਸੁਭੇ ਸੰਦਲੀ ਬੋਜ ਬਾਜੀ ਅਪਾਰੰ॥ ਬਹੇ ਬੋਰ ਪਿੰਗੀ ਸੁਮੁੱਦੇ ਕੰਧਾਰੰ ॥੭੪॥੩੦੧॥ [੧੦]ਤੁਰੇ ਤੁੰਦ ਤਾਜੀ ਉਠੇ ਕੱਛ ਅੱਛੰ ॥ ਕੱਛੇ ਆਰਬੀ ਪੱਬ ਮਾਨੋ ਸਪੱਛੰ ॥ ਉਠੀ ਧੂਰ ਪੂਰੰ ਛੁਹੀ ਐਣ ਗੈਣੰ॥ ਭਯੋ ਅੰਧ ਧੁੰਧੰ ਪਰੀ ਜਾਨ ਰੈਣੰ ॥੭੫॥੩੦੨॥ [੧੧]ਇਤੈ ਦੱਤ ਧਾਯੋ ਅਨਾਦੱਤ ਉੱਤੰ ॥ ਰਹੀ ਧੂਰ ਪੂਰੰ ਪਰੀ ਕੱਟ ਲੁੱਥੰ ॥ [੧੨]ਅਨਾਵਰਤ ਬੀਰੰ ਮਹਾ ਬਰਤ ਧਾਰੀ ॥ ਚੜਯੋ ਚਉਪ ਕੈ ਤੁੰਦ ਨੱਚੇ ਤਤਾਰੀ ॥੭੬॥੩੦੩॥ [੧੩]ਖੁਰੰ ਖੇਹ ਉੱਠੀ ਛਯੋ ਰਥ ਭਾਨੰ ॥ ਦਿਸਾ ਬੇਦਿਸਾ ਭੂ ਨ ਦਿਖਯਾ ਸਮਾਨੰ॥ [੧੪]ਛੁਟੇ ਸਸਤ੍ਰ ਅਸਤ੍ਰੰ ਪਰੀ ਭੀਰ ਭਾਰੀ ॥ ਛੁਟੈ ਤੀਰ ਕਰਵਾਰ ਕਾਤੀ ਕਟਾਰੀ॥੭੭॥੩੦੪॥ [੧੫]ਗਹੇ ਬਾਣ ਦੱਤੰ ਅਨਾਦੱਤ ਮਾਰਯੋ ॥ ਭਜੀ ਸਰਬ ਸੈਣੰ ਨ ਨੈਣੰ ਨਿਹਾਰਯੋ ॥ [੧੬]ਜਿਣਯੋ ਬੀਰ ਏਕੈ; ਅਨੇਕੰ ਪਰਾਨੋ ॥ ਪੁਰਾਨੇ ਪਲਾਸੀ

ੳ. ਕਮਛਿਆ ਦੇਵੀ ਜੋ ਕਾਮ ਰੂਪ ਵਿਚ ਪੂਜੀ ਜਾਂਦੀ ਹੈ । ਜਿਸ ਦੀ ਭਗ ਦਾ ਮੰਦਰ ਗੁਹਾਟੀ ਸ਼ਹਿਰ ਲਾਗੇ ਇਕ ਪਹਾੜੀ ਤੇ ਬਣਿਆ ਹੋਇਆ ਹੈ ।

੨੨. ਲੋਭ—ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥ ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥ਅੰਗ: ੪੬੮-੬੯॥ਮ:੧॥ ਭਾਵ— ਪਾਪ ਰਾਜਾ ਹੈ ਤੇ ਲਾਲਚ ਉਸਦਾ ਵਜੀਰ ਹੈ । ਕੂੜੇ ਸਿਕੇ ਬਨਾਉਣ ਵਾਲਾ ਕਾਮ ਨਾਇਬ ਭਾਵ ਸਲਾਹਕਾਰ ਹੈ-ਇਹ ਇਕੱਠੇ ਹੋ ਕੇ ਬਹਿ ਕੇ ਸਲਾਹਾਂ ਕਰਦੇ ਨੇ ਅਤੇ ਜਿੱਧਰ ਨੂੰ ਮੂੰਹ ਹੋ ਜਾਂਦਾ ਹੈ ਉਸੇ ਨੂੰ ਜਾ ਮਾਰਦੇ ਨੇ । ਬਹੁਤ ਸਾਰਾ ਭਾਰ ਸਿਰ ਤੇ ਚੁਕੀ ਜਾਂਦੇ ਨੇ :-

ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥ ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥
ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥੧॥ ਸੁਣਿ ਸੁਣਿ ਸਿਖ ਹਮਾਰੀ ॥
ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥੧॥ ਰਹਾਉ ॥ਅੰਗ ੧੫੪-੫੫॥ਮ:੧॥
ਜਹਾਂ ਦਯਾ ਤਹ ਧਰਮ ਹੈ ਜਹਾਂ ਲੋਭ ਤਹ ਪਾਪ ॥ ਜਹਾਂ ਕ੍ਰੋਧ ਤਹ ਕਾਲ ਹੈ ਜਹਾਂ ਖਿਮਾ ਤਹ ਆਪ ॥੧੨੯॥

ਚਿੰਤਾ ਮਣ ਪਰ ਅਜ ਲੋਭ ਦਾ ਪੂਰਨ ਰਾਜ ਹੈ ਲੱਖਾਂ ਪਤੀ ਵੀ ਮੁਫਤ ਦੀ ਚਾਹ ਦਾ ਚਾਹਵਾਨ ਹੈ ਅਤੇ ਲੋਭੀ ਜਨ ਪਰ ਜਿਸ ਵੇਲੇ ਲੋਭ ਦੀ ਲਹਿਰ ਜਾਗਦੀ ਹੈ ਤਾਂ ਸ਼ੁਧ ਮਤ ਖਤਮ ਹੋ ਜਾਂਦੀ ਹੈ ਅਤੇ ਸੱਚ ਤਾਂ ਉਸਨੂੰ ਸੁਹਾਉਂਦਾ ਹੀ ਨਹੀਂ ਪਾਵਨ ਬਚਨ ਹੈ:-

ਲੋਭਿ ਲਹਰਿ ਸੁਧਿ ਮਤਿ ਗਈ ਸਚਿ ਨ ਲਗੈ ਪਿਆਰੁ ॥ਅੰਗ ੧੨੫੦॥ਮ:੩॥ ਲੋਭੀ ਸਖਸ਼ ਨੂੰ ਬਾਣੀਏ ਹਲਕੇ ਕੁਤੇ ਨਾਲ ਵਸਬੀਹ ਦਿੰਦੀ ਹੈ :-
(ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥ਅੰਗ ੯੮੩॥ਮ:੪॥

ਅ—ਲੋਭ ਵਿਕਾਰ ਨਾਵ ਡੁਬਦੀ - ਭਾਵ ਲੋਭੀ ਤੇ ਵਿਕਾਰੀ ਦੀ ਬੇੜੀ ਅਵਸ਼ ਡੁਬ ਜਾਂਦੀ ਹੈ ਪਰ ਡੁਬਣ ਤੋਂ ਬਾਹਰ ਨਿਕਲ ਪਈ ਜਿਸਨੇ ਸਤਿਗੁਰ ਦੇ ਦਿਤੇ ਨਾਮ ਤੇ ਗਿਆਨ ਤੇ ਅਮਲ ਕਰ ਲਿਆ (ਨਾਵ ਡੁਬਦੀ ਨਿਕਲੀ ਜਾਂ ਸਤਿਗੁਰਿ ਨਾਮ ਦ੍ਰਿੜਾਏ ॥ਅੰਗ੪੪੩॥ਮ:੪॥ ਗੁਰੂ ਜੀ ਤਾਕੀਦ ਕਰਦੇ ਹਨ ਕਿ (ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ ॥ ਅੰਤ ਕਾਲਿ ਤਿਥੈ ਧੁਹੈ ਜਿਥੈ ਹਥ ਨ ਪਾਇ ॥

ਝੜੀ ਲੱਗ ਜਾਂਦੀ ਹੈ ਜੋ ਅਕਾਸ਼ ਨਾਲ ਮਿਲਕੇ ਬਰਸਦੇ ਹਨ । ਚੰਗੇ ਚੰਗੇ ਸੂਰਮੇ ਤੇ ਘੋੜਿਆਂ ਦੀ ਪਰਖ ਹੁੰਦੀ ਹੈ ।

੧. ਅਨੇਕਾਂ ਹੀ ਸੂਰਮੇ ਬੇਅੰਤ ਇਕੱਠੇ ਹੋ ਜਾਂਦੇ ਨੇ ਅਤੇ ਅੰਧਾ ਧੁੰਧ ਬਿਕਾਲ ਭਿਆਨਕ ਬਿਪਤਾ ਪੈ ਜਾਂਦੀ ਹੈ ॥੬੬॥੨੯੩॥

੨. ਚੌਪਈ ॥ (ਬਹੁਤ ਸਮਾਂ ਜਬਰ ਦਾ ਟਾਕਰਾ ਸਬਰ ਨੇ ਕੀਤਾ। ਅਖੀਰ ਜਦੋਂ ਅਗਿਆਨ ਜਬਰ ਦੇ ਵਾਰ ਅੰਨ੍ਹੇਵਾਹ ਕਰੀ ਗਿਆ ਤਾਂ) ਉਸ ਵੇਲੇ ਗਿਆਨ ਰਾਜਾ ਕ੍ਰੋਧ ਵਿਚ ਭਰ ਗਿਆ। ਸਾਰੀ ਸੈਨਾ ਨੂੰ ਆਗਿਆ ਦੇ ਦਿੱਤੀ । ਸਾਰੇ ਸੂਰਮੇ ਫੌਜ ਬਣਾ ਕੇ ਚੜ੍ਹ ਪਏ । ਉਹਨਾਂ ਦੇ ਨਾਮ ਕਵੀ ਜੀ ਕਹਿੰਦੇ ਹਨ ਕਿ ਮੈਂ ਬਣਾ ਕੇ ਕਹਿ ਦਿੰਦਾ ਹਾਂ । ਦਸ ਦਿੰਦਾ ਹਾਂ ॥੬੭॥੨੯੪॥

੩. ਬਿਬੇਕ ਦੇ ਜੋਧਿਆਂ ਘੋੜਿਆਂ ਦੇ ਸਿਰਾਂ ਤੇ ਕਲਗੀ ਅਤੇ ਅੱਖਾਂ ਅਗੇ ਟੋਪ ਸਵਾਰ ਲਏ । ਚਿੱਲੇ ਤੇ ਬਰਦੀਆਂ ਸੰਜੋਆਂ ਪਾ ਲਈਆਂ । ਸੁੰਦਰ ਸੂਰਮੇ ਜੁੱਧ ਕਰਨ ਲਈ ਤੁਰ ਪਏ। ਜਿਨ੍ਹਾਂ ਦੇ ਪੈਰਾਂ ਨਾਲ ਲਗ ਕੇ ਨਦੀਆਂ ਦਾ ਪਾਣੀ ਸੁਕ ਗਿਆ ॥੬੮॥੨੯੫॥

੪. ਦੋਹਰਾ ॥ ਦੋਹਾਂ ਪਾਸਿਆਂ ਤੋਂ ਨਗਾਰੇ ਵੱਜ ਗਏ ਨਿਸ਼ਾਨੇ ਤੇ ਜਖਮ ਹੋ ਗਿਆ । ਦੋ ਦੋ ਬਾਹਵਾਂ ਵਾਲੇ ਸੂਰਮੇ ਉਠਕੇ ਤੁਰ ਪਏ ਅਤੇ ਟੱਕਰ ਲੈਣ ਦਾ ਚਾਉ ਚੜ੍ਹ ਗਿਆ ॥੬੯॥੨੯੬॥

੫. ਭੁਜੰਗ ਪ੍ਰਯਾਤ ਛੰਦ ॥ ਜੁਧ ਦੇ ਵਿਚ ਸੂਰਮੇ ਚਾਹ ਤੇ ਭਾਵਨਾ ਦੇ ਨਾਲ ਗੱਜੇ । ਉਥੇ ਤੁਰਮ ਤੇ ਭੇਰੀ ਬੜੀ ਉਚੀ ਸੁਰ ਵਿਚ ਸੰਖ ਵੱਜੇ । ਜੰਗੀ ਮੈਦਾਨ ਦੇ ਵਿਚ ਬੜਾ ਉਚੀ ਸ਼ੋਰ ਸਰਾਬਾ ਸੂਰਮਿਆਂ ਦਾ ਹੋ ਗਿਆ ਅਤੇ ਸਸਤ੍ਰ ਅਸਤ੍ਰ ਚੱਲੇ ਜਿਨ੍ਹਾਂ ਨੂੰ ਵੇਖਕੇ ਭੂਤ, ਪ੍ਰੇਤ ਨੱਚਣ ਲੱਗ ਗਏ ॥੭੦॥੨੯੭॥

੬. ਪੈਦਲ ਫੌਜ ਦੇ ਹੱਥਾਂ ਵਿਚ ਢਾਲੇ, ਖੰਡੇ ਘੁੰਮਦੇ ਹਨ ਬਹੁਤ ਸਾਰੇ । ਬੜੇ ਤਿਖੇ ਚਲਾਕ ਘੋੜਿਆਂ ਨੇ ਭੂਤਾਂ ਦਾ ਭੇਸ ਧਾਰ ਲਿਆ ਹੈ । ਜੰਗੀ ਵਾਜੇ ਵਜੇ ਤੇ ਸੂਰਮੇ ਗੱਜਣ ਲੱਗੇ। ਬੜੇ ਤੱਤੇ ਤੇਜੀ ਨਾਲ ਘੋੜੇ ਨੱਚਦੇ ਹਨ ਜੋ ਸੂਰਮਿਆਂ ਨੂੰ ਪਲਟ ਕੇ ਸੁਟ ਦਿੰਦੇ ਹਨ ॥੭੧॥੨੯੮॥

੭. ਘੋੜੇ ਹਿਣਕਦੇ ਹਨ ਹਾਥੀਆਂ ਦੇ ਸਵਾਰ ਗਾਜੀ ਸੂਰਮੇ ਗੱਜਦੇ ਹਨ । ਮਹਾਨ ਜੋਧੇ ਮਟਕਦੇ ਹਨ ਸਿਰਾਜੀ ਘੋੜੇ ਇਰਾਨੀ ਛੱਡੇ ਹੋਏ ਹਨ । ਕਾੜ ਕਾੜ ਅਨੇਕਾਂ ਹੀ ਸਸਤ੍ਰ ਤੇ ਅਸਤ੍ਰ ਟਕਰਾਉਂਦੇ ਹਨ । ਕਾਮਲ ਸੂਰਮੇ ਨੱਚਦੇ ਹਨ ਤੇ ਸਸਤ੍ਰਾਂ ਦੀ ਮਾਰ-ਮਾਰ ਦੀ ਤੇ ਦਮਕਾਰ ਦੀ ਝਾਲ ਪੈ ਗਈ ਹੈ ॥੭੨॥੨੯੯॥

੮. ਕਾਲੀ ਕਿਲਕਾਰਦੀ ਹੈ, ਕਮੱਛਿਆ ਭਿਆਨਕ ਰੂਪ ਵਿਚ ਵਿਖਾਈ ਦਿੰਦੀ ਹੈ । ਬੀਰ ਬੇਤਾਲ ਬੋਲਦਾ ਹੈ ਤਾਂ ਉਸ ਦੇ ਮੁਖ ਵਿਚੋਂ ਅੱਗ ਨਿਕਲਦੀ ਹੈ ।
ਗਿੱਧ, ਇੱਲਾਂ ਚੌਂਹਟ ਜੋਗਣੀਆਂ ਰੂਪ ਇਸਤ੍ਰੀਆ ਬੜੇ ਚਾਉ ਨਾਲ ਬੋਲਦੀਆਂ ਹਨ । ਲਹੂ ਦਾ ਅਹਾਰ ਕਰਦੀਆਂ ਛਕਦੀਆਂ ਹਨ ਤੇ ਬੜੀ ਤੇਜੀ ਨਾਲ ਮੁੱਖ ਤੋਂ ਅਗਨ ਉਗਲਦੀਆਂ ਹਨ ॥੭੩॥੩੦੦॥

੯. ਬੜੀ ਤੇਜੀ ਨਾਲ ਛੁਰੀਆਂ ਚਲਾਉਂਦੇ ਹਨ ਤੇ ਜੁੱਧ ਕਰ ਰਹੇ ਹਨ । ਘੋੜੇ ਤਮਕ ਕੇ ਉਛਲਦੇ ਹਨ ਉਪਰ ਬੈਠੇ ਸਵਾਰ ਭਬਕਾਂ ਮਾਰਦੇ ਹਨ । ਬੜੇ ਸੁੰਦਰ ਸੰਦਲੀ ਰੰਗੇ ਬੋਜ ਚਿਤਮ ਚਿਤੇ ਘੋੜੇ ਬਿਅੰਤ ਹਨ ਬੋਜ (ਕੈਲਾ ਘੋੜੇ) ਪਿੰਗ (ਭੂਰੇ ਲਾਲ ਤਾਂਬੇ ਰੰਗ ਦੇ) ਤੇ ਸਮੁੰਦਰੀ ਭਾਵ (ਦਰਿਆਈ ਘੋੜੇ) ਅਤੇ ਕੰਧਾਰੀ ਘੋੜੇ ॥੭੪॥੩੦੧॥

੧੦. ਤੁਰਕ ਸਤਾਨ ਦੇ ਤੇਜ ਘੋੜੇ, ਤੁਰਕ ਸਤਾਨ ਦੇ ਗੁਸੈਲੇ ਘੋੜੇ ਬੜੀਆਂ ਉਚੀਆਂ ਛਾਲਾਂ ਮਾਰਦੇ ਹਨ । ਅਰਬੀ ਨਸਲ ਦੇ ਜਾਣੋ ਪਹਾੜ ਕੱਦ ਫੰਗਾਂ ਨਾਲ ਉਡਣ ਵਾਲੇ ਹਨ । ਧਰਤੀ ਦੇ ਉਤੋਂ ਪੌੜਾਂ ਦੇ ਨਾਲ ਧੂੜ ਉਠਕੇ ਅਕਾਸ ਨੂੰ ਭਰ ਦਿੱਤਾ ਹੈ ਅਸਮਾਨ ਨੂੰ ਛੂਹ ਰਹੀ ਹੈ ਅੰਧਾ ਧੁੰਧ ਵਾਂਗ ਹਨੇਰਾ ਹੋ ਗਿਆ ਹੈ ਜਾਣੋ ਰਾਤ ਪੈ ਗਈ ਹੈ ॥੭੫॥੩੦੨॥

੧੧. ਇਧਰੋਂ ਦਿਤੀ ਦੇ ਪੁੱਤਰ ਦੈਂਤ ਕਬੁਧੀ ਵਾਲੇ ਚੜ੍ਹੇ ਹਨ ਜੋ ਉਧਰ ਦੈਂਤ ਸੁਭਾਉ ਤੋਂ ਬਿਨਾਂ ਸਾਧੂ ਸੁਭਾਉ ਵਾਲੇ ਦੈਵ ਬ੍ਰਿਤੀ । ਅਕਾਸ਼ ਪੂਰੀ ਤਰ੍ਹਾਂ ਧੂੜ ਨਾਲ ਢਕਿਆ ਗਿਆ ਹਾਂ ਕਟੀਆਂ-ਵੱਢੀਆਂ ਲੋਥਾਂ ਤੇ ਲੋਥਾਂ ਚੜ੍ਹ ਗਈਆਂ ਹਨ।

੧੨. ਧਰਮ ਤੋਂ ਹੀਣੇ ਸੂਰਮਿਆਂ ਦੇ ਉਤੇ । ਮਹਾਂ ਧਰਮ ਦੇ ਪੁਜਾਰੀਆਂ ਨੇ ਚਾਉ ਨਾਲ ਕ੍ਰੋਧ ਵਿਚ ਆ ਕੇ ਚੜ੍ਹਾਈ ਕਰ ਦਿਤੀ ਹੈ ਤਾਤਾਰੀ ਦੇਸ ਦਾ ਘੋੜਾ ਨੱਚ ਰਿਹਾ ਹੈ ॥੭੬॥੩੦੩॥

੧੩. ਘੋੜਿਆ ਦੇ ਪਉੜਾਂ ਨਾ ਜੋ ਮਿਟੀ ਉਡੀ ਹੈ ਉਸਨੇ ਸੂਰਜ ਦੇ ਰਥ ਨੂੰ ਢੱਕ ਲਿਆ ਹੈ । ਦਿਸਾ ਬਦਿਸਾ ਚਾਰੇ ਪਾਸੇ ਧਰਤੀ ਤੇ ਅਸਮਾਨ ਵਿਖਾਈ ਨਹੀਂ ਦਿੰਦਾ ।

੧੪. ਸਸਤ੍ਰ ਤੇ ਅਸਤ੍ਰ ਚਲਦੇ ਹਨ ਜੋ ਬੜੀ ਭਾਰੀ ਭੀੜ ਬਣੀ ਹੋਈ ਹੈ । ਤੀਰ ਕੁਹਾੜੇ ਤੇ ਤਲਵਾਰ ਅਤੇ ਕਟਾਰ ॥੭੭॥੩੦੪॥

੧੫. ਦੈਂਤ ਬ੍ਰਿਤੀ ਵਾਲੇ ਦਿੱਤੀ ਦੇ ਪੁਤ੍ਰਾਂ ਨੇ ਅਦਿਤੀ ਦੇ ਪੁੱਤਰਾਂ ਦੇਵਾਂ ਬ੍ਰਿਤੀ ਨੂੰ ਮਾਰ ਦਿੱਤਾ । ਜਿਸ ਨਾਲ ਸਬੁਧਿ ਦੀ ਸਾਰੀ ਸੈਨਾ ਭੱਜ ਗਈ ਕੋਈ ਵੀ ਅੱਖਾਂ ਅੱਗੇ ਨਾ ਦਿਸਿਆ।

੧੬. ਇਕ ਧਰਮ ਵੀਰ ਨੂੰ ਜਿੱਤਣ ਕਰਕੇ ਬਾਕੀ ਦੇ ਸਾਰੇ ਹੀ ਦੌੜ ਗਏ । ਜਿਵੇਂ ਜੰਗਲ ਦੇ ਪੁਰਾਣੇ ਸੁਕੇ ਹੋਏ ਪਤੇ ਹਵਾ ਨਾਲ ਟੁਟ ਕੇ ਦੌੜ ਜਾਂਦੇ ਨੇ ॥੭੮॥੩੦੫॥

---

☛ ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ ॥ ਮੁੰਹ ਕਾਲੇ ਤਿਨ ਲੋਭੀਆਂ ਜਾਸਨਿ ਜਨਮੁ ਗਵਾਇ ॥ਅੰਗ ੧੪੧॥ਮ:੩॥
ਪਾਠਕ ਜਨੋ ਆਪਣੇ ਗ੍ਰੀਵਾਨ ਵਿਚ ਝਾਤ ਮਾਰੋ ਕੀ ਤੁਹਾਨੂੰ ਤਾਂ ਲੋਭ ਦੀ ਬਿਮਾਰੀ ਅਜੇ ਨਹੀਂ ਲੱਗੀ ਜੇ ਲੱਗੀ ਹੈ ਤਾਂ ਇਸਨੂੰ ਵਿਦਾ ਕਰ ਦਿਉ ਅਤੇ ਧਿਆਨ ਰਖੋ ਬਿਨਾ ਮੇਹਨਤ ਕੀਤੇ ਬਿਨਾ ਦਿਵਜਾਨਾ ਦੇਤੇ ਮੁਫਤ ਲੈਣੀ ਹਰ ਵਸਤੂ ਲੋਭ ਹੈ ਭਾਵੇਂ ਕੋਈ ਆਪ ਦੇਵੇ ਭਾਵੇਂ ਮੰਗਕੇ ਲਵੋ । ਦਰਗਾਹ ਵਿਚ ਲੇਖਾ ਦੇਣਾ ਹੀ ਪਵੇਗਾ:-ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ॥ ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ ॥ਅੰਗ ੧੦੮੯॥ਮ:੩॥
ਯਾਦ ਰੱਖੋ: ਜਹਾਂ ਦਯਾ ਤਹਾ ਧਰਮ ਹੈ ਜਹਾਂ ਲੋਭ ਤਹਾਂ ਪਾਪ ॥ ਜਹਾਂ ਕ੍ਰੋਧ ਤਹਾਂ ਕਾਲ ਹੈ ਜਹਾਂ ਖਿਮਾ ਤਹਾਂ ਆਪ ॥੧੨੯॥ਚਿੰਤਾ ਮਣੀ॥
੨੩. ਮੋਹ—ਦਾ ਬੜਾ ਜਬਰਜੰਗ ਜਾਲ ਹੈ ਜਿਸ ਵਿਚੋਂ ਬਚਣ ਲਈ ਬਾਹਰ ਨਿਕਲਣਾ ਬੜਾ ਦੁਸ਼ਵਾਰ ਹੈ ਅਜਿਹੇ ਮੋਹ ਦੇ ਜਾਲ ਵਿਚ ਫਸ ਗਏ । ਉਹਨਾਂ ਦੇ ਸਿਰ ਤੇ ਕਾਲ ਦੇ ਤੀਰ ਵਿੰਨਿਆ ਹੋਇਆ ਹੈ ਜੈਸਾ ਕਿ ਕਬੀਰ ਜੀ ਕਹਿੰਦੇ ਹਨ :-ਮੋਹ ਕੇ ਫਸਿ ਕਾਲ ਸੁਰ ਸਾਧਿਆ ॥ਅੰਗ ੩੨੯॥ ਪਰ ਹਰ ਮਨੁੱਖ ਤੇ ਇਸਤਰੀ ਮੋਹ ਦੀ ਜੰਜੀਰ ਵਿਚ ਇਉਂ ਬੱਝਿਆ ਹੈ ਜਿਵੇਂ ਪਸ਼ੂ ਬੇਗਾਨੀ ਖੇਤੀ ਚਰਦਾ ਹੈ ਜਾਂ ਚੋਰ ਸੰਨ ਉਪਰ ਪਕੜ ਕੇ ਨੂੜ ਲਿਆ ਹੁੰਦਾ ਹੈ :॥ ਅਨਿਕ ਰਸਾ ਖਾਏ ਜੈਸੇ ਢੋਰ ॥ ਮੋਹ ਕੀ ਜੇਵਰੀ ਬਾਧਿਓ ਚੋਰ ॥੧॥ਅੰਗ ੧੯੦॥ਮ:੫॥
ਜਿਸ ਵਿਚੋਂ ਨਿਕਲਨਾਂ ਬਹੁਤ ਹੀ ਦੁਸ਼ਵਾਰ ਹੈ:-
ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ ॥ਅੰਗ ੪੪੬-੪੭॥ਮ:੪॥
੨੪. ਕ੍ਰੋਧ—ਕੂੜ ਦਾ ਬੋਲਨਾਂ ਜਾਂ ਕੂੜਾ ਕੰਮ ਕਰਨਾ ਬਹੁਤ ਹੀ ਨੀਚ ਕਰਮ ਹੈ ਪਰ ਅੱਜਕਲ ਜਿਵੇਂ ਬੂਰਾ ਘੀ ਜਾਂ ਸ਼ੱਕਰ ਘੀ ਦੀ ਥਾਂ ਪਨੀਰ ਨੇ ਲੈ ਲਈ ਹੈ । ਇਸੇ ਤਰ੍ਹਾਂ ਕੂੜ ਦਾ ਵਰਤਾਰਾ ਵਧ ਗਿਆ ਹੈ । ਪਰ ਬਾਣੀ ਕੂੜ ਬੋਲਣ ਮੁਰਦਾ ਪ੍ਰਖਣ ਦੇ ਤੁਲ ਕਹਿੰਦੀ ਹੈ: ਕੂੜੁ ਬੋਲਿ ਮੁਰਦਾਰੁ ਖਾਇ ॥ਅੰਗ ੧੪੨॥ਮ:੧॥
ਪਰ ਅੱਜ ਅਸੀਂ ਆਦੀ ਹੋ ਗਏ ਹਾਂ, ਸੱਚ ਤਾਂ ਮੱਸਿਆਂ ਬਣ ਗਿਆ ਹੈ ਕਿਤੇ ਦਿਸਦਾ ਹੀ ਨਹੀਂ । ਪਾਵਨ ਬਚਨ ਹੈ:-
ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ ॥ ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ ॥ ਕੂੜਿਆਰੀ ਰਜੈ ਕੂੜਿ ਜਿਉ ਵਿਸਟਾ ਕਾਗੁ ਖਾਵਈ ॥ਅੰਗ ੬੪੬॥ਮ:੩॥
ਅੱਗ ਦਾਨ ਤਪ ਆਦਿ ਦੇ ਕਰੋਧੀ ਕਾਮ ॥ ਤਿਹ ਸਭ ਫਲ ਯਮ ਰਾਜ ਲਹਿ ਬ੍ਰਿਥਾ ਤਾਸੁ ਸ਼ਮਨਾਮ ॥੯੮॥ਕਿਉਂ ਕਰਤੋ ਹੋ ਕੋਪ ਕੋ ਅਪਕਾਰੀ ਪਰਮੀਤ। ਪੁਰਖਾਤਕ ਆਤਕ ਯਹੀ ਕੋਪ-ਕੋਪ ਧਰ ਚੀਤ ॥੯੯॥
੨੫. ਹੰਕਾਰ—ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ ॥ ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ ॥
ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ ॥ ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥
ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ ॥੯॥ਅੰਗ ੧੦੮੯॥ਮ:੩॥ ☛

ਹਨੇ ਪੌਨ ਮਾਨੋ ॥੭੮॥੩੦੫॥ [੧]ਰਣੰ ਰੋਸ ਕੈ ਲੋਭ ਬਾਜੀ ਮਟੱਕਯੋ ॥ [1]ਭਜਯੋ ਬੀਰ ਬਾਚਯੋ; ਅਰਯੋ ਸੁ ਝਟੱਕਯੋ ॥ [੨]ਫਿਰਯੋ ਦੇਖ ਬੀਰੰ ਅਨਾਲੋਭ ਧਾਯੋ ॥ ਛੁਟੇ ਬਾਣ ਐਸੇ ਸਬੈ ਬਯੋਮ ਛਾਯੋ ॥੭੯॥੩੦੬॥ [੩]ਦਸੰ ਬਾਣ ਲੈ ਬੀਰ ਧੀਰੰ ਪ੍ਰਹਾਰੇ ॥ ਸਰੰ ਸੱਠਿ ਲੈ ਸੰਜਮੈ ਤਾਕਿ ਮਾਰੇ ॥ [੪]ਨਵੰ ਬਾਣ ਸੋ ਨੇਮ ਕੋ ਅੰਗ ਛੇਦਯੋ ॥ ਬਲੀ ਬੀਸਿ ਬਾਣਾਨਿ ਬਿਗਯਾਨ ਭੇਦਯੋ ॥੮੦॥੩੦੭॥ [੫]ਪਚਿਸ ਬਾਣ ਪਾਵਿਤ੍ਰਤਾ ਕੌ ਪ੍ਰਹਾਰੇ ॥ ਅਸੀਹ ਬਾਣ ਅਰਚਾਹਿ ਕੈ ਅੰਗ ਝਾਰੇ ॥ ਪਚਾਸੀ ਸਰੰ ਪੂਰ ਪੂਜਾਹਿ ਛੇਦਯੋ ॥ ਬਡੋ ਲਸਟਕਾ ਲੈ ਸਲੱਜਾਹਿ ਭੇਦਯੋ ॥੮੧॥੩੦੮॥ [੬]ਬਿਆਸੀ ਬਲੀ ਬਾਣ ਬਿੱਦਯਾਹਿ ਮਾਰੇ ॥ ਤਪਸਯਾਹਿ ਪੈ ਤਾਕਿ ਤੇਤੀਸ ਡਾਰੇ ॥ [੭]ਕਈ ਬਾਣ ਸੌ ਕੀਰਤਨੰ ਅੰਗ ਛੇਦਯੋ ॥ ਅਲੋਭਾਦਿ ਜੋਧਾ; ਭਲੀ ਭਾਂਤ ਭੇਦਯੋ ॥੮੨॥੩੦੯॥ [੮]ਨ੍ਰਿਹੰਕਾਰ ਕੋ ਬਾਨ ਅੱਸੀਨ ਛੇਦਯੋ ॥ ਭਲੇ ਪਰਮ ਤਤ੍ਵਾਦਿ ਕੌ ਬੱਛ ਭੇਦਯੋ ॥ [੯]ਕਈ ਬਾਣ ਕਰੁਣਾਹਿ ਕੇ ਅੰਗ ਝਾਰੇ ॥ ਸਰੰ ਸਉਕ ਸਿੱਛਆਹਿ ਕੇ ਅੰਗ ਮਾਰੇ ॥੮੩॥੩੧੦॥ [੧੦]ਦੋਹਰਾ ॥ ਦਾਨ ਆਨਿ ਪੁਜਯੋ ਤਬੈ; ਗਯਾਨ ਬਾਨ ਲੈ ਹਾਥ ॥ ਜ੍ਵਾਨਿ ਜਾਨਿ ਮਾਰਯੋ ਤਿਸੈ; ਧਯਾਨ ਮੰਤ੍ਰ ਕੇ ਸਾਥ ॥੮੪॥੩੧੧॥ [੧੧]ਭੁਜੰਗ ਪ੍ਰਯਾਤ ਛੰਦ ॥ ਰਣੰ ਉਛਲਯੋ; ਦਾਨ ਜੋਧਾ ਮਹਾਨੰ ॥ ਸਭੈ ਸਸਤ੍ਰ ਬੇਤਾ ਅਤ ਅਸਤ੍ਰੰ ਨਿਧਾਨੰ ॥ [੧੨]ਦਸੰ ਬਾਣ ਸੋ ਲੋਭ ਕੋ ਬੱਛ ਮਾਰਯੋ ॥ ਸਰੰ ਸਪਤ ਸੌ ਕ੍ਰੋਧ ਕੋ ਦੇਹੁ ਤਾਰਯੋ ॥੮੫॥੩੧੨॥ [੧੩]ਨਵੰ ਬਾਣ ਬੇਧਯੋ ਅਨੰਨਯਾਸ ਬੀਰੰ ॥ ਤ੍ਰਯੋ ਤੀਰ ਭੇਦਯੋ ਅਨਾਬਰਤ ਧੀਰੰ ॥ [੧੪]ਭਯੋ ਭੇਦਿ ਕ੍ਰੋਧੰ ਸਤੰ ਸੰਗਿ ਮਾਰੇ ॥ ਭਈ ਧੀਰ ਧਰਮੰ ਬ੍ਰਹਮ ਗਿਆਨ ਤਾਰੇ ॥੮੬॥੩੧੩॥ [੧੫]ਕਈ ਬਾਣ ਕੁਲਹਤ੍ਰਤਾ ਕੋ ਚਲਾਏ ॥ ਕਈ ਬਾਣ ਲੈ ਬੈਰ ਕੇ ਬੀਰ ਘਾਏ ॥ [੧੬]ਕਿਤੇ ਘਾਇ ਆਲਸ ਕੈ ਅੰਗ ਲਾਗੇ ॥ ਸਬੈ ਨਰਕ ਤੇ ਆਦਿ ਲੈ ਬੀਰ ਭਾਗੇ ॥੮੭॥੩੧੪॥ [੧੭]ਇਕੈ ਬਾਣ ਨਿਸੀਲ ਕੌ ਅੰਗ ਛੇਦਯੋ ॥ ਦੁਤੀ ਕੁਸਤਤਾ ਕੋ ਭਲੈ ਸੂਤ ਭੇਦਯੋ ॥ [੧੮]ਗੁਮਨਾਦਿ ਕੇ ਚਾਰ ਬਾਜੀ ਸੰਘਾਰੇ ॥ ਅਨਰਥਾਦਿ ਕੇ ਬੀਰ ਬਾਂਕੇ ਨਿਵਾਰੇ ॥੮੮॥੩੧੫॥ [੧੯]ਪਿਪਾਸਾ ਛੁਧਾ ਆਲਸਾਦੀ ਪਰਾਨੇ ॥ [1]ਭਜਯੋ ਲੋਭ ਕ੍ਰੋਧੀ ਹਠੀ ਦੇਵ ਜਾਨੇ ॥ [੨੦]ਤਪਯੋ ਨੇਮ ਨਾਮਾ ਅਨੇਮੰ ਪ੍ਰਣਾਸੀ ॥ ਧਰੇ ਜੋਗ ਅਸਤ੍ਰੰ ਅਲੋਭੀ ਉਦਾਸੀ ॥੮੯॥੩੧੬॥ [੨੧]ਹਤਯੋ ਕਾਪਟੰ ਖਾਪਟੰ ਸੋ ਕਪਾਲੰ ॥ ਹਨਯੋ ਰੋਹ ਮੋਹੰ; ਸਕਾਮੰ ਕਰਾਲੰ ॥ ਮਹਾ ਕ੍ਰੁਧ ਕੈ, ਕ੍ਰੋਧ ਕੋ ਬਾਨ ਮਾਰਯੋ ॥

---

1. ਭੱਜਿਓ (ਬੋਲੋ) ।

---

੨੬. **ਦ੍ਰੋਹ**—ਧੋਖੇ ਦੀ ਹੀ ਕਿਸਮ ਹੈ ਕਹਿਣਾ ਕੁਛ ਤੇ ਕਰਨਾ ਕੁਝ ਹੋਰ ਜੈਸਾ ਕਿ:—
ਧ੍ਰੋਹੁ ਨ ਚਲੀ ਖਸਮ ਨਾਲਿ ਲਬਿ ਮੋਹਿ ਵਿਗੁਤੇ ॥ ਕਰਤਬ ਕਰਨਿ ਭਲੇਰਿਆ ਮਦਿ ਮਾਇਆ ਸੁਤੇ ॥ਪੰ: ੩੨੧੫॥ਮ:੫॥
੨੭. **ਭਰਮ**—ਭ੍ਰਮ ਮਹਿ ਸੋਈ ਸਗਲ ਜਗਤ ਧੰਧ ਅੰਧ ॥ ਕੋਊ ਜਾਗੈ ਹਰਿ ਜਨੁ ॥੧॥ਅੰਗ ੩੦॥ਮ:੫॥
ਅ. ਭਰਮ ਮੋਹ ਕੇ ਬਾਂਧੇ ਬੰਧ ॥ ਸੁਪਨੁ ਭਇਆ ਭਖਲਾਏ ਅੰਧ ॥੨॥ਅੰਗ ੮੯੫॥ਮ:੫॥
ੲ. ਭਰਮ ਮੋਹ ਧ੍ਰੋਹ ਸਭਿ ਨਿਕਸੇ ਜਬ ਕਾ ਦਰਸਨੁ ਪਾਇਆ ॥੩੮੦॥
੨੮. **ਅਨਰਥ**—ਜਿਸੁ ਬਿਸਰਤ ਤਨੁ ਭਸਮ ਹੋਇ ਕਹਤੇ ਸੱਭਿ ਪ੍ਰੇਤੁ ॥ ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ ਜਿਨ ਸਿਉ ਸੋਈ ਹੇਤੁ ॥
ਕਰਿ ਅਨਰਥ ਦਰਬੁ ਸੰਚਿਆ ਸੋ ਕਾਰਜਿ ਕੇਤੁ ॥ ਜੈਸਾ ਬੀਜੈ ਸੋ ਲੁਣੈ ਕਰਮਾਂ ਇਹੁ ਖੇਤੁ ॥
ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥੪॥ਅੰਗ ੭੦੬॥ਮ: ੫॥
ਕਰਿ ਕਰਿ ਅਨ ਰਥ ਬਿਹਾਝੀ ਸੰਪੈ ਸੋਇਨਾ ਰੂਪਾ ਦਾਮਾ ॥ ਭਾੜੀ ਕਉ ਓਹੁ ਭਾੜ- ਮਿਲਿਆ ਹੋਰੁ ਸਗਲ ਭਇਓ ਬਿਹਾਨਾ ॥੩॥ਅੰਗ ੪੮੭॥ਮ:੫॥
੨੯. **ਝੂਠ ਤੇ ਰੁਠ ਜਾਣਾ**—ਝੂਠ ਬਿਕਾਰ ਮਹਾ ਲੋਭ ਧ੍ਰੋਹ ॥ ਇਆਹੂ ਜੁਗਤਿ ਬਿਹਾਨੇ ਕਈ ਜਨਮ ॥ ਨਾਨਕ ਰਾਖਿ ਲੇਹੁ ਆਪਨ ਕਰਿ ਕਰਮ ॥੭॥ਅੰਗ ੨੬੭-੬੮॥ਮ:੫॥
੩੦. **ਮਿਥਿਆ**—(ਬਨਾਵਟ ਅਣਹੋਈ) ਮਿਥਿਆ ਭਰਮ ਅਰੁ ਸੁਪਨ ਮਨੋਰਥ ਸਤਿ ਪਦਾਰਥ ਜਾਨਿਆ ॥ਅੰਗ ੪੮੫॥ਨਾਮਦੇਵ ਜੀ॥
ਅ. ਮਿਥ੍ਰੰਤ ਦੇਹੰ ਖੀਣੰਤ ਬਲਨੰ ॥ ਬਰਧੰਤਿ ਜਰੂਆ ਹਿਤ੍ਰੰਤ ਮਾਇਆ ॥ ਅਤ੍ਰੰਤ ਆਸਾ ਆਥਿਤ੍ਰ ਭਵਨੰ ॥ਅੰਗ ੧੩੫੪॥ਮ:੫॥
ਪਰ ਅੱਜ ਰਿਵਾਜ ਬਣ ਗਿਆ ਹੈ ਪੁਰਾਣੈ ਇਤਿਹਾਸ ਨੂੰ ਬਿਨਾਂ ਹੀ ਵਿਚਾਰ ਮਿਥਿਅਹਾਸ ਕਹਿ ਦੇਣ ਦਾ । ਜੇ ਕੋਈ ਨਾ ਕਹੇ ਤਾਂ ਉਹ ਵਿਦਵਾਨ

੧. ਜੁੱਧ ਦੇ ਵਿਚ ਕ੍ਰੋਧ ਕਰਕੇ ਲੋਭ ਨੇ ਘੋੜਾ ਕੁਦਾਯਾ । ਜਿਸ ਦੇ ਸਾਹਮਣੇ ਤੋਂ ਸਾਰੇ ਧਰਮ ਦੇ ਸੂਰਮੇ ਭੱਜ ਗਏ ਜਿਹੜਾ ਜੋਧਾ ਬਚ ਕੇ ਅੱਗੇ ਆਇਆ ਉਹ ਝਟਕ ਦਿਤਾ ।

੨. ਲੋਭ ਤੋਂ ਰਹਿਤ ਸੂਰਮਾ ਮੁੜਕੇ ਸਾਹਮਣੇ ਆ ਗਿਆ । ਉਸ ਵੇਲੇ ਦੋਨਾਂ ਪਾਸਿਆਂ ਤੋਂ ਇਤਨੇ ਤੀਰ ਇਸ ਤਰ੍ਹਾਂ ਚਲਾਏ ਜੋ ਸਾਰੇ ਅਕਾਸ਼ ਵਿਚ ਛਾ ਗਏ ॥੭੯॥੩੦੬॥

੩. ਲੋਭ ਨੇ ਦਸ ਤੀਰ ਧੀਰਜ ਸੂਰਮੇ ਦੇ ਮਾਰ ਦਿਤੇ ਅਤੇ ਸੱਠ ਤੀਰ ਲੈ ਕੇ ਸੰਜਮ ਦੇ ਮਾਰ ਦਿਤੇ ।

੪. ਜੋ ਤੀਰ ਲੈ ਕੇ ਧਰਮ ਦੇ ਭਾਈ ਨੇਮ ਦੇ ਅੰਗ ਕੱਟ ਦਿਤੇ ਅਤੇ ਬਲੀ ਵਿਗਿਆਨ ਦੇ ਵੀਹ ਤੀਰ ਮਾਰ ਦਿਤੇ ॥੮੦॥੩੦੭॥

੫. ਪੱਚੀ ਤੀਰ ਪਵਿਤ੍ਰਤਾ ਦੇ ਮਾਰ ਦਿਤੇ । ਪਚਾਸੀ ਤੀਰ ਮਾਰਕੇ ਦੇਵ ਪੂਜਾ ਦੇ ਸਰੀਰ ਨੂੰ ਵਿੰਨ ਦਿੱਤਾ । ਵੱਡੀ ਸਾਰੀ ਡਾਂਗ ਲੈ ਕੇ "ਲੱਜਾ" ਸ਼ਰਮ ਦੇ ਮਾਰ ਦਿਤੀ ॥੮੧॥੩੦੮॥

੬. ਬਿਆਸੀ ਤੀਰ ਬਲਵਾਨ ਵਿਦਿਆ ਦੇ ਮਾਰ ਦਿਤੇ ਅਤੇ ੩੩ ਤੇਤੀ ਤੀਰ ਤੱਕ ਕੇ ਤਪੱਸਿਆ ਦੇ ਮਾਰ ਡਾਰੇ ।

੭. ਕਈ ਤੀਰ ਮਾਰਕੇ ਕੀਤਰਨ ਦਾ ਸਰੀਰ ਬਿੰਨ ਦਿਤਾ । ਲੋਭ ਤੋਂ ਰਹਿਤ ਸੂਰਮੇ ਨੂੰ ਚੰਗੀ ਤਰ੍ਹਾਂ ਬਿੰਨ ਦਿਤਾ ॥੮੨॥੩੦੯॥

੮. ਹੰਕਾਰ ਤੋਂ ਰਹਿਤ ਸੂਰਮੇ ਨੂੰ ਅੱਸੀ ਤੀਰ ਮਾਰਕੇ ਬਿੰਨ ਦਿਤਾ ਚੰਗੇ ਪਰਮ ਤੱਤਾਂ ਆਦਿ ਦੀਆਂ ਵੱਖੀਆਂ ਵਿੰਨ ਦਿਤੀਆਂ।

੯. ਕਈ ਤੀਰ ਮਾਰਕੇ ਤਰਸ (ਰਹਿਮ) ਦੇ ਅੰਗ ਝਾੜ ਦਿਤੇ ਅਤੇ ਕੋਈ ਇਕ ਸੌ ਦੇ ਕਰੀਬ ਤੀਰ ਮਾਰਕੇ ਭਲੀ ਸਿੱਖਿਆ ਦੇ ਅੰਗਾਂ ਵਿਚ ਮਾਰ ਦਿਤੇ ॥੮੩॥੩੧੦॥

੧੦. ਦੋਹਰਾ ॥ ਜਦੋਂ ਇਸ ਤਰ੍ਹਾਂ ਧਰਮ, ਨੇਮ, ਗਿਆਨ ਦੇ ਜੋਧੇ ਮਾਰੇ ਗਏ ਉਦੋਂ ਫੇਰ "[2]ਦਾਨ" ਨਾਮ ਦਾ ਸੂਰਮਾ ਗਿਆਨ ਦਾ ਤੀਰ ਹੱਥ ਵਿਚ ਲੈ ਕੇ ਆ ਪਹੁੰਚਿਆ । ਉਸ ਨੂੰ ਜੁਆਨ ਜਾਣ ਕੇ ਧਿਆਨ ਮੰਤ੍ਰ ਪੜ੍ਹਕੇ ਤੀਰ ਮਾਰ ਦਿੱਤਾ ॥੮੪॥੩੧੧॥

੧੧. ਭੁਜੰਗ ਪ੍ਰਯਾਤ ਛੰਦ ॥ ਜੁੱਧ ਵਿਚ ਜੋ ਦਾਨ ਰੂਪੀ ਜੋਧਾ ਹੈ ਉਹ ਆ ਟਪਕਿਆ । ਜੋ ਸਾਰੇ ਸਸਤ੍ਰਾਂ ਦਾ ਜਾਣੂ ਅਸਤ੍ਰਾਂ ਭਾਵ ਤੀਰ ਤੇ ਗੋਲੀ ਸਿਕੇ ਦਾ ਖਜਾਨਾ ਹੈ ।

੧੨. ਉਸ ਨੇ ਆ ਕੇ ਦਸ ਤੀਰਾਂ ਦੇ ਨਾਲ ਲੋਭ ਦੀ ਵੱਖੀ ਚੀਰ ਦਿਤੀ । ਸਤ ਤੀਰਾਂ ਦੇ ਨਾਲ ਕ੍ਰੋਧ ਦੀ ਦੇਹ ਨੂੰ ਤਾਰਜੋ (ਚੀਰ ਦਿਤਾ) ॥੮੫॥੩੧੨॥

੧੩. ਨੌਂ ਤੀਰਾਂ ਨਾਲ 'ਜੋਗ ਸਾਧਨਾ' ਦੇ ਵਿਰੋਧੀ ਸੂਰਮੇ ਨੂੰ ਵਿੰਨ ਦਿੱਤਾ । ਸੁਭ ਸਿਖਿਆ ਤੇ ਅਮਲ ਨਾ ਕਰਨ ਵਾਲੇ ਸੁਭ ਗੁਣਾਂ ਦੇ ਵਿਰੋਧੀ ਨੂੰ ਤਿੰਨ ਤੀਰਾਂ ਨਾਲ ਵਿੰਨ ਦਿਤਾ ।

੧੪. ਕ੍ਰੋਧ ਨੂੰ ਸਤ ਤੀਰ ਮਾਰਕੇ ਬਿੰਨ ਦਿੱਤਾ । ਧੀਰਜ ਨੇ ਮੰਨੀ ਗੱਲ ਨੂੰ ਪੂਰੀ ਨਾ ਕਰਨ ਵਾਲੇ ਜੋਧੇ ਨੂੰ ਤਿੰਨਾਂ ਤੀਰਾਂ ਨਾਲ ਬਿੰਨ ਦਿਤਾ । ਧਰਮ ਨੂੰ ਉਸ ਵੇਲੇ ਧੀਰਜ ਆ ਗਈ ਜਦੋਂ ਕ੍ਰੋਧ ਬੇਰਹਿਮ ਨੂੰ ਬ੍ਰਹਮ ਗਿਆਨ ਨੇ ਤਾੜਿਆ ॥੮੬॥੩੧੩॥

੧੫. ਬ੍ਰਹਮ ਗਿਆਨ ਨੇ "ਕੁਲਾ ਬਾਸਜ" ਦੇ ਉਪਰ ਕਈ ਤੀਰ ਚਲਾਏ । ਕਈ ਤੀਰ ਲੈ ਕੇ "ਵੈਰ" ਦੇ ਜੋਧੇ ਮਾਰ ਦਿਤੇ।

੧੬. ਕਈ ਘਾਉ "ਆਲਸ" ਦੇ ਸਰੀਰ ਤੇ ਲੱਗੇ । ਜਿਸ ਕਰਕੇ ਨਰਕ ਤੇ ਆਦਿ ਲੈ ਸੂਰਮੇ ਭੱਜ ਗਏ ॥੮੭॥੩੧੪॥

੧੭. ਇਕ ਤੀਰ ਦੇ ਨਿਸੀਲ ਨੂੰ ਚੰਗੀ ਤਰਹਾਂ ਬਿੰਨ ਦਿਤਾ । ਦੂਸਰੇ ਤੀਰ ਨਾਲ "ਕੁਸਤ"[1] ਸਤ ਦ ਵਿਰੋਧੀ ਨੂੰ ਚੰਗੀ ਤਰ੍ਹਾਂ ਬਿੰਨ ਦਿਤਾ ।

੧੮. ਗੁਮਾਨ ਆਦਮ ਦੇ ਚਾਰੇ ਰਥ ਦੇ ਘੋੜੇ ਮਾਰ ਸੁਟੇ ਅਤੇ "ਅਨਅਰਥ" ਅਰਥ ਦੇ ਵਿਰੋਧੀ ਬੜੇ ਬਾਂਕ ਸੋਹਣੇ ਸੂਰਮੇ ਪਿਛੇ ਹਟਾ ਦਿਤੇ ॥੮੮॥੩੧੫॥

੧੯. ਪਿਆਸ ਤੇ ਭੁੱਖ, ਆਲਸ ਆਦਿ ਉੱਡ ਗਏ । ਲੋਭ ਤੇ ਕ੍ਰੋਧ ਵੀ ਭੱਜ ਗਏ ਜਿਨ੍ਹਾਂ ਨੂੰ ਬੜੇ ਹਠੀ ਦੇਵ ਜਾਣੀਦਾ ਹੈ।

੨੦. "ਨੇਮ" ਨੇਮ ਦਾ ਜੋਧਾ ਜਦੋਂ ਗੁਸੇ ਨਾਲ ਤਪਿਆ ਹੋਇਆ ਅਗੋਂ ਹੋਇਆ ਤਾਂ "ਅਨਾਮ" ਨੇਮ ਦਾ ਵਿਰੋਧੀ ਦਾ ਨਾਸ ਕਰ ਦਿਤਾ । ਲੋਭ ਤੋਂ ਰਹਿਤ ਜੋਧੇ ਨੇ ਜਦੋਂ "ਜੋਗ" ਦੇ ਤੀਰ ਕਮਾਣ ਤੇ ਧਰੇ ਲੋਭ ਦੇ ਵੈਰੀ ਉਦਾਸ ਹੋ ਗਏ ॥੮੯॥੩੧੬॥

੨੧. ਕਾਪਟ (ਧੋਖੇ) ਨੂੰ ਮਾਰ ਦਿਤਾ - ਦੂਜੇ ਦੀ ਵਸਤੂ ਖਪਾ ਜਾਣ ਵਾਲੇ ਨੂੰ ਮਾਰ ਦਿਤਾ, ਸੋਕ ਦੇ ਵਧਾਉਣ ਵਾਲਿਆਂ ਨੂੰ । ਰੋਹ ਤੇ ਮੋਹ ਨੂੰ ਮਾਰ ਦਿਤਾ ਭਿਆਨਕ ਮਤਲਬ ਪ੍ਰਸਤਾਂ ਨੂੰ । ਬੜੇ ਕ੍ਰੋਧ ਵਿਚ ਆ ਕੇ ਕ੍ਰੋਧ ਦੇ ਤੀਰ ਮਾਰ ਦਿਤਾ।

---

1. ਸਤ ਦੇ ਵਿਰੋਧੀ - ਕੁਸੱਤ ਨੂੰ
2. ਦਾਨ=ਪੁੰਨ-ਆਮ ਕਹਾਵਤ ਹੈ "ਪੁੰਨ ਬਲਾਈਂ ਦਾ ਬੰਨਾ" । ਭਾਵ ਜਦੋਂ ਕਦੇ ਕਿਸੇ ਤੇ ਅਸੁਰੀ ਸੰਪਦਾ ਹਮਲਾ ਹੁੰਦਾ ਤਾਂ ਉਸ ਸਮੇਂ ਕੀਤਾ ਹੋਇਆ ਪੁੰਨ-ਦਾਨ ਸਹਾਈ ਹੁੰਦਾ ਹੈ ।

---

ਹੀ ਨਹੀਂ ਇਹ ਵਿਦਵਾਨੀ ਦਾ ਸਾਰਟੀ ਫਿਕੇਟ ਹੈ । ਪਰ ਇਹ ਕੌਣ ਸੋਚੇ ਕਿ ਜਦੋਂ ਸਾਨੂੰ ਤੰਗਦਸਤੀ ਦਾ ਸਾਹਮਣਾ ਕਰਨਾ ਪੈ ਜਾਵੇ ਤਾਂ ਬਜੁਰਗਾਂ ਦੇ ਗਹਿਣੇ ਵੇਚ ਕੇ ਸਹਾਰਾ ਪਾ ਲਈਦਾ ਹੈ । ਇਸੇ ਤਰ੍ਹਾਂ ਬਜੁਰਗਾਂ ਦਾ ਇਤਿਹਾਸ ਸਾਨੂੰ ਅਨੇਕਾਂ ਔਕੜਾਂ ਤੋਂ ਬਚਣ ਦਾ ਰਾਹ ਵਖਾਉਂਦਾ ਹੈ ਭਾਵੇਂ ਹੈ ਹੋਇਆ ਭਾਵੇਂ ਹੈ ਹੋਇਆ ਭਾਵੇਂ ਹੈ ਅਣਹੋਇਆ ਪਰ ਸਹਾਇਕ ਅਵੱਸ਼ ਹੁੰਦਾ ਹੈ ।

੩੧. ਚਿੰਤਾ— ਸਰੀਰ ਨੂੰ ਲਕੜੇ ਦੇ ਘੁਣ ਵਾਂਗ ਖਾ ਜਾਂਦੀ ਹੈ ਪਰ ਸਾਡਾ ਚਿਤ ਅਣਜਾਣ ਇਸਨੂੰ ਨਾ ਸਮਝਕੇ ਲਾ ਪ੍ਰਵਾਹੀ ਕਰਦਾ ਹੈ:-
ਨਾਨਕ ਚਿਤੁ ਅਚੇਤੁ ਹੈ ਚਿੰਤਾ ਬਧਾ ਜਾਇ ॥ ਨਦਰਿ ਕਰੇ ਜੇ ਆਪਣੀ ਤਾ ਆਪੇ ਲਏ ਮਿਲਾਇ ॥੨॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥੧॥ਅੰਗ ੯੫੫॥ਮ:੧॥

੩੨. ਦਲਿੱਦਰ-ਦਲਿੱਦਰ ਇਕ ਐਸੀ ਭਿਆਨਕ ਅਵਸਥਾ ਹੈ ਕਿ ਇਨਸਾਨ ਹਰ ਇਕ ਵਸਤੂ ਲਈ ਤਰਸ ਜਾਂਦਾ ਹੈ । ਕ੍ਰਿਸ਼ਨ ਜੀ ਨੇ ਸੁਦਾਮੇ ਨੂੰ ਦਲਿੱਦਰੀ ਕਹਿ ਦਿਤਾ ਸੀ ਜਿਸ ਕਰਕੇ ਉਸ ਤੇ ਦਲਿਦਰ ਦਾ ਹਮਲਾ ਹੋ ਗਿਆ ਸੀ । ਜਿਸ ਦੇ ਦਲਿੱਦਰ ਫੈਰ ਕ੍ਰਿਸ਼ਨ ਜੀ ਨੇ ਹੀ ਹੋੜਿਆ ਸੀ। ਇਹ ਕਥਾ ਤੁਸੀਂ ਸ਼੍ਰੀ ਕ੍ਰਿਸ਼ਨ ਜੀ ਪ੍ਰਸੰਗ ਵਿਚ ਪੜ੍ਹ ਚੁਕੇ ਹੋ ।

੩੩. ਸ਼ੰਕਾ— ਸ਼ੰਕੇ ਵਿਚ ਇਨਸਾਸ ਸੱਚ ਨੂੰ ਝੂਠ ਤੇ ਝੂਠ ਨੂੰ ਸੱਚ ਕਹਿੰਦਾ ਹੈ ਜਿਵੇਂ ਸ੍ਰੀ ਦਸਮੇਸ਼ ਜੀ ਬਾਣੀ ਨੂੰ ਅਸੀਂ ਗੁਰਬਾਣੀ ਕਹਿਣ ਤੇ ਝਿਜਕਦੇ ਹਾਂ । ਹਨੇਰੇ ਵਿਚ ਪਏ ਰਸੇ ਨੂੰ ਅਸੀਂ ਸੱਪ ਕਹਿੰਦੇ ਹਾਂ । ਇਹਨਾਂ ਸ਼ੰਕਿਆਂ ਕਰਕੇ ਅਸੀਂ ਪੁਰਾਤਨ ਇਤਿਹਾਸ ਮਿਥਿਹਾਸ ਕਹੀ ਜਾਂਦੇ ਹਾਂ ਤੇ ਖੁਸ਼ ਹੁੰਦੇ ਹਾਂ । ਇਸ ਕਰਕੇ ਅੱਜ ਕਲ ਨਵੇਂ ਕੀ ਤੇ ਪੁਰਾਣੇ ਕੀ ਸਾਰੇ ਇਤਹਾਸਾਂ ਵਿੱਚ ਗੁੰਝਲਾਂ ਹੀ ਗੁੰਝਲਾਂ ਪੈ ਗਈਆਂ ਹਨ । ਸ਼ੰਕੇ ਨਾਲ ਚੋਰ ਨੂੰ ਸਾਧੂ ਕਿਹਾ ਜਾਂਦਾ ਹੈ ਅਤੇ ਸਾਧੂ ਦਾ ਅਪਮਾ ਹੋ ਜਾਂਦਾ ਹੈ । ਸ਼ੰਸਾ ਕਰਕੇ ਇਹ ਇਨਸਾਨ ਰੱਬ ਨੂੰ ਭੁਲਾ ਦਿੰਦਾ ਹੈ ਤੇ ਕਹਿੰਦਾ ਹੈ ਕਿਥੇ ਹੈ ਰੱਬ ਕਵੀ ਜੀ ਕਹਿੰਦੇ ਹਨ ਕਿ ਭਾਈ ਸੰਸਾ ਨਾ ਕਰੋ ਜੋ ਰੱਬ ਹੈ ਤਾਂ ਹੀ ਉਸ ਨੇ ਆ ਕੇ ਧ੍ਰੂ ਤੇ ਪ੍ਰਹਲਾਦ ਦੀ ਰਖਿਆ ਕੀਤੀ ਤੇ ਸੰਸਾ ਕਿਥੇ ਰਹਿ ਗਿਆ?
ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ ॥ ਕਹਿ ਕਬੀਰ ਸੰਸਾ ਭ੍ਰਮੁ ਚੂਕੋ
ਧ੍ਰੂ ਪ੍ਰਹਿਲਾਦ ਨਿਵਾਜਾ ॥੨॥੫॥ਪੰ:੮੫੬॥
ਜਦੋਂ ਤੱਕ ਇਨਸਾਨ ਭਗਤੀ ਦੇ ਰੰਗ ਵਿਚ ਨਹੀਂ ਰੰਗਿਆ ਜਾਂਦਾ ਉਦੋਂ ਤਕ ਸੰਸੇ ਹਨ ਸੰਜੋਆਂ ਵਿੱਚ ਆਤਮਾ ਸਦਾ ਦੁਖੀ ਹੁੰਦੀ ਰਹਿੰਦੀ ਹੈ :- ਗੁਰੂ ਜੀ ਕਹਿੰਦੇ ਹਨ ਹਰ ਕੇ ਨਾਮ ਬਿਨਾਂ ਦੁਖੁ ਪਾਵੈ ॥ ਭਗਤਿ ਬਿਨਾ ਸਹਸਾ ਨਹ ਚੂਕੈ ਗੁਰ ਇਹੁ ਭੇਦ ਬਤਾਵੈ ॥੧॥ਪੰ:੮੩੦॥ਮ:੯॥

੩੪. ਅਸੋਭ—ਭਾਵ ਸੋਭਾ ਤੋਂ ਹੀਣੇ - ਜਿਹੜੇ ਲੋਕ ਸਾਧ ਸੰਗਤ ਵਿਚ ਮਿਲਕੇ ਗੋਬਿੰਦ ਦਾ ਨਾਮ ਜਪਦੇ ਹਨ ਉਹ ਗੁਰੂ ਦਸੇ ਨੇਕ ਕੰਮ ਕਰਦੇ ਹਨ ਉਹ ਲੋਕ ਸੋਭਾ ਤੋਂ ਹੀਣੇ ਨਹੀਂ ਹੁੰਦੇ ਸਗੋਂ ਸੋਭਾ ਪਾਉਂਦੇ ਹਨ, ਅਰ ਸੰਸਾਰ ਦੇ ਦੁਖਾਂ ਤੋਂ ਭੀ ਬਚੇ ਰਹਿੰਦੇ ਹਨ ਪਾਵਨ ਬਚਨ ਹੈ:-
ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ ॥ ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ ਨਾਨਕ ਸੇ ਪ੍ਰਾਣੀ ਸੁਖ ਬਾਸਨਹ ॥੨੮॥ਅੰਗ੧੩੫੬॥ਮ:੫॥

੩੫. ਅਸੰਤੁਸ਼ਟਤਾ—ਭਾਵੇਂ ਕਿਸੇ ਦੇ ਪਾਸ ਕਿਤਨੇ ਵੀ ਪਦਾਰਥ ਹਨ ਸੰਸਾਰ ਭਰ ਦੀ ਦੌਲਤ ਪਾਕੇ ਵੀ ਅਸੰਤੁਸ਼ਟਤਾ ਤੇ ਇਨਸਾਨ ਸੁਖੀ ਨਹੀਂ ਹੁੰਦਾ ਕੋਈ ਵੀ ਸੰਤੁਸ਼ਟ ਦਖਾਈ ਨਹੀਂ ਦਿੰਦਾ ਜੋ ਸੰਤੁਸ਼ਟ ਹੋ ਜਾਏ ਤਾਂ ਟਿਕ ਕੇ ਬੈਠ ਜਾਏ ਪਰ ਹੋਰ ਹੀ ਭਾਜ ਨਹੀਂ ਮੁਕਦੀ :-
ਬਿੰਜਨ ਭੋਜਨ ਅਨਿਕ ਪਰਕਾਰ ॥ ਰੰਗ ਤਮਾਸੇ ਬਹੁਤੁ ਬਿਸਥਾਰ ॥ ਰਾਜ ਮਿਲਖ ਅਰੁ ਬਹੁਤੁ ਫੁਰਮਾਇਸਿ ॥ ਮਨੁ ਨਹੀ ਧ੍ਰਾਪੈ ਤ੍ਰਿਸਨਾ ਨਾ ਜਾਇਸਿ॥ ਅੰਗ ੩੭੩॥ਮ:੫॥

੩੬. ਅਨ ਆਸ—ਆਸ ਤੇ ਰਹਿਤ ਬਿਨਾ ਪ੍ਰਭੂ ਹੋਰ ਕੋਈ ਆਸ ਨਹੀਂ:-
ਤੂੰਹੀ ਰਸ ਤੂੰਹੀ ਜਸ ਤੂੰਹੀ ਰੂਪ ਤੂਹੀ ਰੰਗ ॥ ਆਸ ਓਟ ਪ੍ਰਭ ਤੇਰੀ ॥ਅੰਗ ੨੧੩॥ਮ:੫॥

੩੭. ਹਿੰਸਾ— ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥ ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥੧॥ ਰਹਾਉ ॥

ਖਿਸ੍ਯੋ ਬ੍ਰਹਮ ਦੋਖਾਦਿ; ਸਰਬੰ ਪ੍ਰਹਾਰ੍ਯੋ ॥੯੦॥੩੧੭॥ [੧]ਰੂਆਲ ਛੰਦ ॥ ਸੁ ਦ੍ਰੋਹ ਅਉ ਹੰਕਾਰ ਕੋ; ਹਜਾਰ ਬਾਨ ਸੌ ਹਨ੍ਯੋ ॥ ਦਰਿਦ੍ਰ ਅਸੰਕ ਮੋਹ ਕੋ; ਨ ਚਿੱਤ ਮੈ ਕਛੂ ਗਨ੍ਯੋ ॥ [੨]ਅਸੋਚ ਅਉ ਕੁਮੰਤ੍ਰਤਾ; ਅਨੇਕ ਬਾਨ ਸੋ ਹਤ੍ਯੋ ॥ ਕਲੰਕ ਕੌ ਨਿਸੰਕ ਹ੍ਵੈ; ਸਹੰਸ੍ਰ ਸਾਇਕੰ ਛਤ੍ਯੋ ॥੯੧॥੩੧੮॥ [੩]ਕ੍ਰਿਤਘਨਤਾ ਬਿਸ੍ਵਾਸਘਾਤ ਮਿਤ੍ਰਘਾਤ ਮਾਰ੍ਯੋ ॥ ਸੁ ਰਾਜ ਦੋਖ, ਬ੍ਰਹਮ ਦੋਖ; ਬ੍ਰਹਮ ਅਸਤ੍ਰ ਝਾਰ੍ਯੋ ॥ [੪]ਉਚਾਟ ਮਾਰਣਾਦਿ; ਬੱਸਿ ਕਰਣ ਕੌ ਸਰੰ ਹਨ੍ਯੋ ॥ ਬਿਖਾਧ ਕੋ ਬਿਖਾਧ ਕੈ ਨ ਬ੍ਰਿੱਧ ਤਾਹਿ ਕੋ ਗਨ੍ਯੋ ॥੯੨॥੩੧੯॥ [੫]ਭਜੇ[1] ਰਥੀ ਹਈ ਗਜੀ ਸੁ ਪਤਿ ਤ੍ਰਾਸ ਧਾਰਿਕੈ ॥ ਭਜੇ[1] ਰਥੀ ਮਹਾਰਥੀ; ਸੁ ਲਾਜ ਕੋ ਬਿਸਾਰਿ ਕੈ ॥ [੬]ਅਸੰਭ ਜੋਧ ਜੁ ਭਜੋ; ਸੁ ਕੇਸ ਕੈ ਬਤਾਈਐ ॥ ਸਹੰਸ੍ਰ ਬਾਕ ਜੋ ਰਟੈ; ਨ ਤਤ੍ਰ ਪਾਰ ਪਾਈਐ ॥੯੩॥੩੨੦॥ [੭]ਕਲੰਕ ਬਿਭ੍ਰਮਾਦਿ ਅਉ ਕ੍ਰਿਤਘਨਤਾਹਿ ਕੌ ਹਨ੍ਯੋ ॥ ਬਿਖਾਦ ਬਿਪਦਾਦਿ ਕੋ ਕਛੂ ਨ ਚਿੱਤਿ ਮੈ ਗਨ੍ਯੋ ॥ [੮]ਸੁ ਮਿਤ੍ਰ ਦੋਖ ਰਾਜ ਦੋਖ; ਈਰਖਾਹਿ ਮਾਰਿਕੈ ॥ ਉਚਾਟ ਅਉ ਬਿਖਾਧ ਕੋ ਦਯੋ ਰਣੰ ਨਿਕਾਰਿਕੈ ॥੯੪॥੩੨੧॥ [੯]ਗਿਲਾਨਿ ਕੋਪ ਮਾਨ ਅਪ੍ਰਮਾਨ; ਬਾਨ ਸੌ ਹਨ੍ਯੋ ॥ ਅਨਰਥ ਕੋ ਸਮਰਥ ਕੈ; ਹਜਾਰ ਬਾਨ ਸੋ ਝਨ੍ਯੋ ॥ [੧੦]ਕੁਚਾਰ ਕੋ ਹਜਾਰ ਬਾਨ ਚਾਰ ਸੌ ਪ੍ਰਹਾਰ੍ਯੋ ॥ ਕੁਕਸਟ ਅਉ ਕੁਕ੍ਰਿਆ ਕੌ; ਭਜਾਇ ਤਾਸ ਡਾਰ੍ਯੋ ॥੯੫॥੩੨੨॥ [੧੧]ਛਪਯ ਛੰਦ ॥ ਅਤਪ[2] ਬੀਰ ਕਉ ਤਾਕਿ; ਬਾਨ ਸੱਤਰਿ ਮਾਰੇ ਤਪ ॥ ਨਵੈ[3] ਸਾਇਕਨਿ ਸੀਲ; ਸਹਸ ਸਰ ਹਨੇ ਅਜਪ ਜਪ ॥ [੧੨]ਬੀਸ ਬਾਣ ਕੁਮਤਹਿ; ਤੀਸ ਕੁੱਕਰਮਹ ਭੇਦ੍ਯੋ ॥ ਦਸ ਸਾਇਕ ਦਾਰਿਦ੍ਰ; ਕਾਮ ਕਈ ਬਾਣਨਿ ਛੇਦ੍ਯੋ ॥ [੧੩]ਬਹੁ ਬਿਧਿ ਬਿਰੋਧ ਕੋ ਬਧ ਕੀਯੋ; ਅਬਿਬੇਕਹਿ ਸਰ ਸੰਧਿ ਰਣ ॥ ਰਣ ਰੋਹ ਕ੍ਰੋਹ ਕਰਵਾਰ ਗਹਿ; ਇਮ ਸੰਜਮ ਬੁੱਲ੍ਯੋ ਬ੍ਯਣ[4] ॥੯੬॥੩੨੩॥ [੧੪]ਅਰਣ ਪਛਮਹਿ ਉਗ੍ਵੈ[੧੫]; ਬਰੁਣੁ ਉੱਤਰ ਦਿਸ ਤੱਕੈ ॥ [੧੬]ਮੇਰ ਪੰਖ ਕਰਿ ਉਡੈ, ਸਰਬ ਸਾਇਰ ਜਲ ਸੁੱਕੈ ॥ [੧੭]ਕੋਲ ਦਾੜ੍ਹ ਕੜਮੁੜੈ ਸਿਮਟਿ ਫਣੀਅਰ ਫਣ ਫੱਟੈ ॥ ਉਲਟਿ ਜਾਨਵੀ ਬਹੈ; ਸੱਤ ਹਰੀ ਚੰਦੇ ਹੱਟੈ ॥ ਸੰਸਾਰ ਉਲੱਟ ਪੁਲੱਟ ਹ੍ਵੈ; ਧਸਕਿ ਧਉਲ ਧਰਣੀ ਫਟੈ ॥ ਸੁਨਿ ਨ੍ਰਿਪ ਅਬਿਬੇਕ ਸੁ ਬਿਬੇਕ ਭਟਿ ਤੱਦਪਿ ਨ ਲਟਿ ਸੰਜਮ ਹਟੈ ॥੯੭॥੩੨੪॥ [੧੮]ਤੇਰੇ ਜੋਰ ਮੈ ਗੁੰਗਾ ਕਹਤਾ ਹੋ ॥ ਤੇਰਾ ਸਦਕਾ ਤੇਰੀ ਸਰਣਿ ॥ ਭੁਜੰਗ ਪ੍ਰਯਾਤ ਛੰਦ ॥ [੧੯]ਕੁਪ੍ਯੋ ਸੰਜਮੰ; ਪਰਮ ਜੋਧਾ ਜੁਝਾਰੰ ॥ ਬਡੋ ਗਰਬ ਧਾਰੀ; ਬਡੋ ਨਿਰਬਿਕਾਰੰ ॥ [੨੦]ਅਨੰਤਾਸਤ੍ਰ ਲੈ ਕੈ

---

1. ਅੱਧਕ ( ੱ ) ਲਾ ਕੇ 'ਭੱਜੇ' (ਬੋਲੋ) । 2. 'ਅ' ਅਗੇਤਰ ਲਾ ਕੇ 'ਅ=ਤਪ (ਬੋਲੋ) । 3. 'ਨੱਵੈ' (ਬੋਲੋ) । 4. ਬੈਣ (ਬੋਲੋ)

---

ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥ ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥੧॥ ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥ ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥੨॥ ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥ ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥੩॥੧॥੬॥ਅੰਗ ੧੨੫੩॥

੩੮. **ਕੁਮਤੀ**—ਖੋਟੀ ਮੱਤ ਕਾਰਨ ਹੀ ਹਰ ਪਾਲੀ ਧੋਖਾ, ਠੱਗੀ, ਧਰੋ ਤੇ ਪਾਪ ਕਰਦਾ ਹੈ:-

ਜਿਸਦੀ ਮਤ ਸ਼ੁਧ ਤੇ ਪਵਿਤ੍ਰ ਹੈ ਉਹ ਤਾਂ ਦਿਵਾਨ ਟੋਡਰ ਮੱਲ ਵਾਂਗ ਆਪਣਾ ਤਨ ਮਨ ਧਨ ਨੇਕ ਕੰਮ ਲਈ ਕੁਰਬਾਨ ਕਰ ਦਿੰਦਾ ਹੈ ਤੇ ਲੋਭ ਲਾਲਚ ਬੇਈਮਾਨੀ, ਠੱਗੀ ਅਤੇ ਬਿਭਚਾਰ ਵਲ ਮੂੰਹ ਕਰਕੇ ਤਕਦਾ ਵੀ ਨਹੀਂ ਪਹਿਲੀ ਨਾਨਕ ਜੋਤਿ ਕੁਮਤੀ ਵਾਲੇ ਮਨਮੁਖ ਦੇ ਕੰਮ ਐਉਂ ਦਸੇ ਹਨ :-ਮਨਮੁਖਿ ਭੂਲੈ ਜਮ ਕੀ ਕਾਣਿ ॥ ਪਰ ਘਰੁ ਜੋਹੈ ਹਾਣੇ ਹਾਣਿ ॥ ਮਨਮੁਖਿ ਭਰਮਿ ਭਵੈ ਬੇਬਾਣਿ ॥ ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ॥ ਸਬਦੁ ਨ ਚੀਨੈ ਲਵੈ ਕੁਬਾਣਿ ॥ਅੰਗ ੯੪੧॥ਮ:੧॥

੩੯. **ਨਿਰਲੱਜ**—(ਬੇਸ਼ਰਮ) ਭਾਵੇਂ ਸਿਰ ਤੋਂ ਜੁੜਿਆ ਖੜਕਣ ਪਰ ਆਣੇ ਰਾਹ ਤੇ ਨਹੀਂ ਮੁੜਦਾ ਜੇ ਕੋਈ ਪਸ਼ੂ ਕਿਸੇ ਦੇ ਹਰੇ ਭਰੇ ਖੇਤ ਵਿਚੋਂ ਚਲਾ ਜਾਂਦਾ ਹੈ ਖੇਤ ਦਾ ਮਾਲਕ ਡੰਡੇ ਮਾਰ ਰਿਹਾ ਹੈ ਪਰ ਉਹ ਪਸ਼ੂ ਡੰਡੇ ਵੀ ਖਾਈ ਜਾਂਦਾ ਹੈ ਅਤੇ ਹਰੇ ਭਰੇ ਖੇਤ ਦੀਆਂ ਕੂੰਬਲਾਂ ਵੀ ਚੱਬੀ ਜਾਂਦਾ ਹੈ। ਇਹੋ ਹਾਲ ਪਸ਼ੂ ਤੇ ਖੋਤੇ ਜਿਹਾ ਨਿਲੱਜ ਪੁਰਸ਼ ਦਾ ਹੈ ।

੪੦. **ਚੋਰੀ**—ੳ. ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰ ਕੀਆ ਚੰਗਾ ਕਿਉ ਚੰਗਾ ਕਿਉ ਹੋਇ ॥੧॥ਅੰਗ ੬੬੨॥ਮ:੧॥

ਅ. ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ ॥ ਚੋਰ ਕੀ ਨਿਆਈ ਜਮ ਪੁਰਿ ਬਾਧਾ ॥੬॥ਅੰਗ ੨੪੦॥ਮ:੫॥

ੲ. ਚੋਰ ਜਾਰ ਜੂਆਰ ਪੀੜੇ ਘਾਣੀਐ ॥ ਨਿੰਦਕ ਲਾਇਤਬਾਰ ਮਿਲੇ ਹੜ੍ਹਵਾਣੀਐ ॥ਅੰਗ ੧੨੮੮॥ਮ:੧॥

੧. ਬ੍ਰਹਮ ਦੋਖ ਆਦਿ ਸਭ ਖਿਸਕ ਗਏ ਜਦੋਂ ਸਾਰਿਆਂ ਤੇ ਤੀਰ ਛੱਡੇ ॥੯੦॥੩੧੧॥

੨. ਰੂਆਲ ਛੰਦ ॥ ਦ੍ਰੋਹ ਭਲੇ ਦਾ ਬੁਰਾ ਕਰਨ ਵਾਲਾ ਤੇ ਹੰਕਾਰ ਇਕ ਹਜਾਰ ਬਾਣ ਮਾਰਕੇ ਮਾਰ ਦਿਤਾ। ਦਰਿਦ੍ਰ ਅਤੇ ਸੰਕਾ ਰਹਿਤ ਅਥਵਾ ਮੋਹ ਨੂੰ ਦਿਲ ਵਿਚ ਕੁਝ ਵੀ ਨਹੀਂ ਜਾਣਿਆ।

੩. ਗਲਤ ਸੋਚਣੀ ਬੁਰੀ ਸਲਾਹ ਨੂੰ ਅਨੇਕਾਂ ਤੀਰ ਮਾਰਕੇ ਮਾਰ ਦਿਤਾ। ਕਲੰਕ ਨੂੰ ਨਿਸੰਕ ਹੋ ਕੇ ਇਕ ਹਜਾਰ ਤੀਰ ਮਾਰਕੇ ਜਖਮੀ ਕਰ ਦਿਤਾ ॥੯੧॥੩੧੮॥

੪. ਕ੍ਰਿਤ ਘਣਤਾ ਤੇ ਵਿਸਵਾਸ਼ ਘਾਤ ਮਿਤ੍ਰ ਘਾਤ ਨੂੰ ਮਾਰ ਦਿਤਾ। ਰਾਜ ਦੇ ਦੋਖੀ ਬ੍ਰਹਮ ਦੇ ਦੋਖੀ ਦੇ ਉਤੇ ਬ੍ਰਹਮ ਅਸਤ੍ਰ ਤੀਰ ਝਾੜ ਦਿਤਾ।

੫. ਟੂਣੇ ਟਾਮਣ ਨਾਲ ਮਾਰਨ ਵਾਲੇ ਤੇ ਜੰਤ੍ਰ ਮੰਤ੍ਰ ਨਾਲ ਵਸਿ ਕਰਨ ਵਾਲੇ ਨੂੰ ਤੀਰ ਮਾਰਕੇ ਮਾਰ ਦਿਤਾ। ਬਿਖਾਧ ਝਗੜਾ ਰਿਹਾੜ ਕਰਨ ਵਾਲੇ ਨੂੰ ਕੁਝ ਨਹੀਂ ਗਿਣਿਆ॥੯੨॥੩੧੯॥

੬. ਰਥੀ, ਘੋੜ ਸਵਾਰ, ਹਾਥੀਆਂ ਵਾਲੇ ਉਹਨਾਂ ਦੇ ਸੁਾਮੀ ਡਰ ਮੰਨ ਕੇ ਭੱਜ ਗਏ। ਰਥੀ ਜਾਂ ਮਹਾਰਥੀ ਲੱਜਿਆ ਨੂੰ ਭੁਲਾਕੇ ਭੱਜ ਤੁਰੇ।

੭. ਅਚਰਜ, ਅਦੁਤੀ, ਅਨੋਖਾ ਨੂੰ ਛੱਡਕੇ ਭੱਜੇ ਹਨ ਉਹਨਾ ਨੂੰ ਕਿਸ ਤਰ੍ਹਾ ਦੱਸੀਏ। ਜੇ ਹਜਾਰ ਮੂਹਾਂ ਵਾਲਾ ਸ਼ੇਸ਼ ਨਾਗ ਵੀ ਗਿਣੇ ਤਾਂ ਵੀ ਪਾਰ ਨਹੀਂ ਪਾਇਆ ਜਾਂਦਾ॥੯੩॥੩੨੦॥

੮. ਕਲੰਕ ਬਿਭ੍ਰਮਾਦਿ (ਭਟਕਣਾ ਆਦਿ ਕ੍ਰਿਤ ਘਣਤਾ ਨੂੰ ਮਾਰ ਦਿਤਾ। "ਬਿਖਾਦਿ" ਅਤੇ ਬਿਪਦਾਦਿ (ਦੁਖ ਮੁਸੀਬਤ ਆਦਿ) ਨੂੰ ਚਿਤ ਵਿਚ ਕੁਝ ਨਹੀਂ ਜਾਣਿਆ।

੯. ਸ਼ੁਭ ਮਿਤ੍ਰ ਦਾ ਦੋਖੀ ਰਾਜ ਦਾ ਦੋਖੀ, ਈਰਖਾ ਨੂੰ ਮਾਰਕੇ ਵਗਾਹ ਮਾਰਿਆ। ਉਚਾਟ ਤੇ ਬਿਖਾਧ ਨੂੰ ਰਣਖੇਤ ਵਿਚੋਂ ਨਿਕਾਲ ਦਿਤਾ ॥੯੪॥੩੨੧॥

੧੦. ਗਿਲਾਨੀ ਨੂੰ ਜੋਸ਼ ਵਿਚ ਆ ਕੇ ਬੇਅੰਤ ਤੀਰ ਮਾਰਕੇ ਨਸ਼ਟ ਕਰ ਦਿਤਾ "ਅਨਰਥ" ਨੂੰ ਜ਼ੋਰ ਦੇ ਨਾਲ ਹਜਾਰ ਬਾਣ ਮਾਰਕੇ ਡਰਾ ਕੰਬਾ ਦਿਤਾ।

੧੧. ਕੁਚਾਰ (ਬੁਰਾ ਰਵਈਆ ਤੇ ਭੈੜੇ ਚਲਨ) ਨੂੰ ਇਕ ਹਜਾਰ ਚਾਰ ਸੌ ਤੀਰ ਮਾਰ ਕੇ ਮੁਕਾ ਦਿਤਾ।

੧੨. ਬਿਨਾਂ ਵਜ੍ਹਾ ਕਸ਼ਟ ਅਤੇ ਕੁਚਾਲ (ਭੈੜੀ ਵਾਦੀ) ਨੂੰ ਡਰਾ ਕੇ ਭਜਾ ਦਿਤਾ ॥੯੫॥੩੨੨॥

੧੩. ਛਪਯ ਛੰਦ ॥ ਤਪਸਿਆ ਦੇ ਵਿਰੋਧੀ ਸੂਰਮੇ ਨੂੰ ਤਪ ਰੂਪ ਜੋਧੇ ਨੇ ੭੦ ਤੀਰ ਮਾਰ ਦਿਤੇ। ੯੦ ਤੀਰਾਂ ਨਾਲ ਸੀਲ ਨੇ ਅਸੀਲ ਨੂੰ ਘਾਇਲ ਕੀਤਾ। ਜਪ ਦੇ ਵਿਰੋਧੀ ਅਜਪ ਨੂੰ ੧੦੦ ਤੀਰਾਂ ਨਾਲ ਹਨ ਦਿਤਾ।

੧੪. ੨੦ ਤੀਰ ਕੁਮੱਤ ਦੇ ਤੇ ੩੦ ਕੁਕਰਮ ਦੇ ਜੜ ਦਿਤੇ ਅਤੇ ੧੦ ਤੀਰ "ਦਰਿਦ੍ਰ" ਦੇ ਮਾਰੇ "ਕਾਮ" ਨੂੰ ਕਈ ਬਾਣ ਮਾਰਕੇ ਵਿੰਨ ਦਿੱਤਾ।

੧੫. ਬਹੁਤ ਢੰਗਾਂ ਦੇ ਨਾਲ "ਵਿਰੋਧ" (ਭਲੇ ਕੰਮਾਂ ਦੇ ਵਿਰੋਧੀ ਨੂੰ) ਕਤਲ ਕੀਤਾ ਗਿਆਨ ਨੇ ਤੀਰ ਸਿੰਨ ਕੇ ਰਣ ਖੇਤ ਦੇ ਵਿਚ। ਜੁੱਧ ਭੂਮੀ ਦੇ ਵਿਚ ਰੋਹ ਤੇ ਕ੍ਰੋਧ ਵਿਚ ਆ ਕੇ ਉਸ ਨੂੰ ਪਕੜ ਕੇ ਸੰਜਮ ਨੇ ਐਉਂ ਗੱਲ ਕਹੀ॥੯੬॥੩੨੩॥

੧੬. ਅਰਣ ਦੇਵਤਾ ਸੂਰਜ ਦਾ ਰਥਬਾਹੀ ਹੈ ਜੋ ਪੱਛਮ ਵਲੋਂ ਉਸਦਾ ਰਥ ਚਲਦਾ ਹੈ ਉਹ ਤਾਂ ਪੱਛਮ ਤੋਂ ਚਲ ਸਕਦਾ ਹੈ।

੧੭. ਅਰਣ ਪੱਛਮ ਵੱਲ ਤੇ ਪਹਾੜ ਖੰਭ ਲਾਕੇ ਉਡ ਸਕਦੇ ਹਨ-ਸਾਰੇ ਸਾਗਰਾਂ ਦਾ ਪਾਣੀ ਸੁਕ ਸਕਦਾ ਹੈ। ਬਰਣ ਦੇਵਤਾ ਪਹਾੜਾਂ ਦੇ ਝੀਲਾਂ ਸਮੁੰਦਰਾਂ ਵਿਚ ਵਸਦਾ ਹੈ ਪਰ ਉਹ ਉਤ੍ਰ ਦਿਸਾ ਵਿਚ ਦੇਖਿਆ ਜਾ ਸਕਦਾ ਹੈ।

੧੮. (ਹੋ ਨਹੀ ਸਕਦਾ ਪਰ)ਪਹਾੜ ਫੰਗ ਲਾ ਕੇ ਜਾਨਵਰਾਂ ਵਾਂਗ ਉਡ ਸਕਦੇ ਹਨ, ਸਾਰੇ ਸਮੁੰਦਰਾਂ ਦਾ ਪਾਣੀ ਸੁਕ ਸਕਦਾ ਹੈ। ਸੂਕਰ ਭਗਵਾਨ ਦੀ ਦਾੜ ਧਰਤੀ ਦੇ ਭਾਰ ਨਾਲ ਵੀਂਗੀ ਹੋ ਸਕਦੀ ਹੈ*, ਸੇਸ਼ ਨਾਲ ਦਾ ਫਣ ਇਕੱਠਾ ਹੋ ਕੇ ਫਟ ਸਕਦਾ ਹੈ[1] ਜਾਨਵੀ (ਗੰਗਾ) ਉਲਟੀ ਚਲ ਸਕਦੀ ਹੈ, ਹਰੀਚੰਦ ਧਰਮੀ ਰਾਜੇ ਦਾ ਧਰਮ ਹਿੱਲ ਜਾਵੇ। ਸਾਰਾ ਸੰਸਾਰ ਹੇਠ ਦਾ ਉਤੇ ਹੋ ਜਾਵੇ, ਧਰਤੀ ਦਾ ਭਾਰ ਚੁਕਣ ਵਾਲਾ ਧੌਲਾ ਬੈਲ ਧਸ ਕੇ ਭਾਵੇਂ ਧਰਤੀ ਫਟ ਜਾਵੇ। ਐ ਅਗਿਆਨ ਰਾਜੇ! ਗਿਆਨ ਸੂਰਮੇ ਦਾ ਤਾਂ ਭੀ ਜੁੱਧ ਨਹੀਂ ਰੁਕੇਗਾ, ਨਾਂ ਹੀ ਟਲੇਗਾ ਉਪਰੋਕਤ ਨਾ ਹੋਣ ਵਾਲੇ ਕੰਮ ਹੋ ਸਕਦੇ ਹਨ ਪਰ ਗਿਆਨ (ਸੰਜਮ) ਆਪਣੇ ਟੀਚੇ ਤੋਂ ਨਹੀਂ ਬਦਲੇਗਾ ॥੯੭॥੩੨੪॥

੧੯. ਕਵੀ ਰਾਜ ਗੁਰਦੇਵ ਸ੍ਰੀ ਕਲਗੀਧਰ ਦਸਮੇਸ਼ ਜੀ ਕਹਿੰਦੇ ਹਨ ਹੇ ਪ੍ਰੇਮ ਸ਼ਕਤੀ ਮੈਂ ਗੂੰਗਾ ਇਹ ਵਾਰਤਾ ਕਹਿੰਦਾ ਹਾਂ। ਤੇਰੇ ਸਦਕੇ ਤੇਰੀ ਸ਼ਰਣ ਦੇ ਪ੍ਰਤਾਪ ਕਰਕੇ ॥ ਭੁਜੰਗ ਪ੍ਰਯਾਤ ਛੰਦ ॥

੨੦. ਕ੍ਰੋਧ ਵਿਚ ਆ ਗਿਆ "ਸੰਜਮ" ਜਿਹੜਾ ਸ਼੍ਰੋਮਣੀ ਜੋਧਾ ਤੇ ਜੁਝਾਰੂ ਹੈ। ਬਹੁਤ ਜੋਸ਼ੀਲਾ ਹੰਕਾਰੀ ਅਤੇ ਵਿਕਾਰਾਂ ਤੋਂ ਰਹਿਤ ਹੈ। ਬੇਅੰਤ ਸਸਤ੍ਰ ਲੈ ਕੇ ਅਨਰਥ ਦੇ ਮਾਰ ਦਿਤੇ।

---

* ਸੂਕਰ (ਸੂਰ) ਭਗਵਾਨ ਧਰਤੀ ਨੂੰ ਦਾੜਾਂ ਦੇ ਉਪਰ ਚੁਕ ਕੇ ਪਤਾਲ ਤੋਂ ਲਿਆਇਆ ਸੀ ਜਿਸ ਦੀ ਦਾੜ ਜਰਾ ਵੀ ਟੇਢੀ ਨਹੀਂ ਹੋਈ ਪਰ ਜੇ ਚਾਹੇ ਤਾਂ ਉਹ ਤਾਂ ਟੇਡੀ ਹੋ ਸਕਦੀ ਹੈ।

1. ਸੇਸ਼ ਨਾਗ ਦੇ ਫਣ ਹਮੇਸ਼ਾਂ ਅੱਡ ਅੱਡ ਰਹਿੰਦੇ ਹਨ ਜਿਨ੍ਹਾਂ ਨੂੰ ਫਟਣ ਦਾ ਕੋਈ ਖਤਰਾ ਨਹੀਂ ਹੁੰਦਾ ਪਰ ਉਹ ਇਕੱਠੇ ਹੋ ਕੇ ਫਟਣ ਤਾਂ ਫਟ ਸਕਦੇ ਹਨ। ਇਥੇ ਦਸਣਾ ਇਹ ਹੈ ਕਿ ਹਮੇਸ਼ਾਂ ਅਗਿਆਨ ਦਾ ਚਕ੍ਰ ਚਲਦਾ ਹੈ ਤੇ ਉਹ ਧਰਮ ਨੂੰ ਤੇ ਗਿਆਨ ਨੂੰ ਮਾਰ ਕੁਟ ਕੇ ਮੈਦਾਨ ਰੂਪੀ ਸੰਸਾਰ ਵਿਚੋਂ ਖਦੇੜ ਦਿੰਦਾ ਹੈ। ਜਿਵੇਂ ਦੈਂਤਾ ਨੇ ਦੇਵਤੇ ਖਦੇੜ ਦਿਤੇ ਦਿਖਾਏ ਹਨ। ਪਰ ਫੇਰ ਦੌਰ ਬਦਲਦਾ ਹੈ ਗਿਆਨ ਸ਼ਕਤੀ ਆਪਣੀ ਫੌਜ ਲੈ ਕੇ ਆਉਂਦੀ ਹੈ ਜੋ ਅਗਿਆਨ ਰੂਪੀ ਦੈਂਤਾਂ ਨੂੰ ਇਕ ਇਕ ਕਰਕੇ ਮਾਰ ਭਜਾਉਂਦੀ ਹੈ ਤੇ ਮੁੜਕੇ ਗਿਆਨ ਦੇ ਪ੍ਰਕਾਸ਼ ਨਾਲ ਧਰਮ ਦੇ ਬਾਕੀ ਬੀਰ ਸਾਰੇ ਆਪਣੇ ਵਿਰੋਧੀਆਂ ਨੂੰ ਮਾਰ ਭਜਾਉਂਦੇ ਨੇ। ਜੋ ਇਹ ਰਾਹ ਅਟੱਲ ਹੈ ਟਲਨ ਵਾਲੀ ਨਹੀਂ ਹੋਰ ਸਾਰੀਆਂ ਨਾਂ ਟਲਨ ਵਾਲੀਆਂ ਸ਼ਕਤੀਆਂ ਟਲ ਸਕਦੀਆਂ ਹਨ ਪਰ ਗਿਆਨ ਤੇ ਧਰਮ ਦੇ ਸਾਥੀ ਅੰਤ ਜਿੱਤ ਹਸਲ ਕਰਕੇ ਰਹਿੰਦੇ ਹਨ। ਜੋ ਟਲਦੇ ਨਹੀਂ।

---

☚ ੪੧. **ਸੁਆਮ ਘਾਤ**—ਜਿਸ ਦਾ ਖਾਣਾ ਉਸੇ ਦਾ ਬੁਰਾ ਕਰਨਾ ਜਾ ਚਿਤਵਣਾ (ਨਮਕ ਹਰਾਮ) ਕਿਹਾ ਜਾਂਦਾ ਹੈ।

੪੨. ਮਿਤ੍ਰ ਧਰੋਹੀ ਤੇ ਰਾਜ ਬਦਰੋਹੀ ਸ੍ਰੀ ਬ੍ਰਹਮ ਘਾਤ ਦੇ ਨਾਲ ਹੀ ਰਲਦਾ ਮਿਲਦਾ ਅਪਰਾਧ ਹੈ।

੪੩. ਈਰਖਾ ਸਾੜ੍ਹਾ, ਉਚਾਟ ਮਨ ਦੀ ਉਖੇੜ ਉਦਾਸੀ ਨਾਲ ਦੂਜੇ ਦਾ ਵਿਗਾੜ ਤਾਂ ਹੋ ਸਕਦਾ ਹੈ ਪਰ ਆਪਣਾ ਕੋਈ ਸੁਆਰਥ ਨਹੀਂ ਹੁੰਦਾ।

੪੪. ਧੋਖੇ ਨਾਲ ਕਿਸੇ ਨੂੰ ਕਤਲ ਕਰ ਦੇਣਾ, ਆਪ ਤੋਂ ਕਮਜੋਰ ਤੇ ਰੋਹਬ ਪਾ ਕੇ ਵਸ ਕਰਨਾ ਸਖਤ ਜੁਰਮ ਹੈ।

੪੫. ੪੬-੪੭ ਬਿਪਤਾ, ਆਫਤ ਝੂਠੀ ਤੁਹਮਤ ਤਿੰਨੇ ਬੜੇ ਬਲਵਾਨ ਜੋਧੇ ਹਨ ਜਿਨ੍ਹਾਂ ਦਾ ਟਾਕਰਾ ਕਰਨਾ ਵਿਅਕਤੀ ਲਈ ਬਹੁਤ ਹੀ ਦੁਸਵਾਰ ਹੁੰਦਾ ਹੈ।

੪੮. ਕਿਸੇ ਪਿਆਰ ਤੋਂ ਵਿਛੋੜਾ, ਕਿਸੇ ਅਮੁੱਲੀ ਚੀਜ ਦਾ ਵਿਛੜਨਾ ਜਾਂ ਕਿਸੇ ਅਪਰਾਧ ਵਿਚ ਫਸ ਜਾਣਾ ਅਥਵਾ ਅਚਾਨਕ ਆਪਣੇ ਕੋਲੋ ਹੋ ਜਾਣਾ ਜਿਸ ਦੇ ਗੁਨਾਹ ਦਾ ਜੁਰਮ ਭੁਗਤਣਾ ਕੁਦਰਤੀ ਆਫਤ ਹੈ - ਪ੍ਰਾਨੀ ਅਚੇਤ ਪਾਪ ਤੇ ਡਰ ਰੇ ॥

੪੯. ਆਲਸ—ਸੁਸਤੀ ਹਾਵੀ ਹੋ ਜਾਏ ਤਾਂ ਵਿਅਗਤੀ ਖਤਮ ਹੀ ਹੋ ਜਾਂਦਾ ਹੈ ਜਿਸ ਤੋਂ ਨਾ ਜਗਤ ਵਿਚ ਵਕਾਰ ਤੇ ਨਾ ਕਿਸੇ ਨਾਲ ਪਿਆਰ ਨਾ ਕੋਈ ਉਪਕਾਰ ਨਾ ਕੋਈ ਸੁਖ ਬਾਕੀ ਰਹਿੰਦਾ ਹੈ ਜਿਸ ਤੋਂ ਕਈ ਤਰ੍ਹਾਂ ਦੇ

੫੦. ਖੇਦ (ਦੁਖ ਤੇ ਸੰਤਾਪ) ਭੁੱਲਣੇ ਪੈਂਦੇ ਹਨ।

੫੧. ਭੈੜੀ ਕਰਤੂਤ ਜਾਂ ਬੁਰੇ ਕਰਮ ਨਾਲ ਵਾਸਤਾ ਪੈ ਜਾਵੇ ਤਾਂ ਸਾਰੇ ਸੁਖ ਆਰਾਮ ਖੋ ਜਾਂਦੇ ਹਨ।

੫੨. ਗਿਲਾਨੀ (ਨਫਰਤ) ਕਰਨ ਵਾਲਾ ਪੁਰਸ਼ ਕਿਸੇ ਨੂੰ ਵੀ ਨਹੀਂ ਭਾਉਂਦਾ।

੫੩. ਕੋੜ੍ਹ ਦਾ ਰੋਗੀ ਪੁਰਸ਼ ਦਾ ਜੀਵਨ ਦਾ ਖੈ ਬਣ ਜਾਂਦਾ ਹੈ ਜਿਸਦੇ ਮਾਤਾ ਪਿਤਾ ਪੁਤਰ ਭਾਈ ਇਸਤਰੀ ਤਕ ਨੇੜੇ ਨਹੀਂ ਲਗਦੇ ਹਰ ਕੋਈ ਨਫਰਤ ਹੀ ਕਰਦਾ ਹੈ ਘਰ ਵਿਚ ਵੱਸਣਾ ਵੀ ਉਸ ਲਈ ਦਰਕਾਰ ਨਹੀਂ ਰਹਿੰਦਾ।

੫੪. ਕਰਮ— ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮ ਨਾਮੁ ਫਲੁ ਹੂਆ ॥
ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ ਸਬਦੁ ਨਿਰੰਜਨਿ ਕੀਆ ॥੧॥ ☛

ਅਨਰਥੈ ਪ੍ਰਹਾਰਯੋ ॥ ਅਨਾਦੱਤ ਕੇ ਅੰਗ ਕੋ ਛੇਦ ਡਾਰਯੋ ॥੯੮॥੩੨੫॥[੧] ਤੇਰੇ ਜੋਰ ਕਹਤ ਹੌਂ ॥ ਇਸੋ ਜੁਧੁ ਬੀਤਯੋ; ਕਹਾ ਲੌ ਸੁਨਾਊ ॥ ਰਟੋ ਸਹੰਸ ਜਿਹਵਾ; ਨ ਤਊ ਅੰਤ ਪਾਊ ॥ [੨]ਦਸੰ ਲੱਛ ਜੁਗਯੰ ਸੁ ਬਰਖੰ ਅਨੰਤੰ ॥ ਭਯੋ ਬੀਰ ਖੇਤੰ ਕਥੈ ਕਉਣ ਅੰਤੰ ॥੯੯॥੩੨੬॥ [੩]ਤੇਰੇ ਜੋਰ ਸੰਗ ਕਹਤਾ ॥ ਭਈ ਅੰਧ ਧੁੰਧੰ; ਮਚਯੋ ਬੀਰ ਖੇਤੰ ॥ [੪]ਨਚੀ ਜੁੱਗਣੀ ਚਾਰੁ ਚਉਸੱਠ ਪ੍ਰੇਤੰ ॥ ਨਚੀ ਕਾਲਕਾ ਸੀ ਕਮੱਖਯਾ ਕਰਾਲੰ ॥ ਡਕੰ ਡਾਕਣੀ ਜੋਧ ਜਾਗੰਤ ਜ੍ਵਾਲੰ ॥੧੦੦॥੩੨੭॥ ਤੇਰਾ ਜੋਰੁ ॥ [੫]ਮਚਯੋ ਜੋਰ ਜੁਧੰ; ਹਟਯੋ ਨਾਹਿ ਕੋਊ ॥ ਬਡੇ ਛਤ੍ਰ ਧਾਰੀ; ਪਤੀ ਛਤ੍ਰ ਦੋਊ ॥ [੬]ਥਪਯੋ ਸਰਬ ਲੋਕੰ ਅਲੋਕੰ ਅਪਾਰੰ ॥ ਮਿਟੇ ਜੁਧ ਤੇ ਏ ਨ; ਜੋਧਾ ਜੁਝਾਰੰ ॥੧੦੧॥੩੨੮॥ ਦੋਹਰਾ ॥ [੮]ਤੇਰਾ ਜੋਰ ॥ [੯]ਚਟਪਟ ਸੁਭਟ ਬਿਕਟ ਕਟੇ ਝਟਪਟ ਭਈ ਅਭੰਗ ॥ ਲਟਿ ਭਟ ਹਟੇ ਨ ਰਨ ਘਟਯੋ ਅਟਪਟ ਮਿਟਯੋ ਨ ਜੰਗ ॥੧੦੨॥੩੨੯॥ [੧੦]ਤੇਰੇ ਜੋਰ ॥ ਚੌਪਈ ॥ ਬੀਸ ਲੱਛ ਜੁਗ; ਐਤੁ ਪ੍ਰਮਾਨਾ ॥ ਲਰੇ ਦੋਊ; ਭਈ ਕਿਸੂ ਨ ਹਾਨਾ ॥ [੧੧]ਤਬ ਰਾਜਾ; ਜੀਅ ਮੈ ਅਕੁਲਾਯੋ ॥ ਨਾਕ ਚਢੇ ਮਛਿੰਦ੍ਰ ਪੈ ਆਯੋ ॥੧੦੩॥੩੩੦॥ [੧੨]ਕਹਿ ਮੁਨ ਬਰਿ; ਸਭ ਮੋਹਿ ਬਿਚਾਰਾ ॥ ਏ ਦੋਊ ਬੀਰ ਬਡੇ ਬਰਿਆਰਾ ॥ [੧੩]ਇਨਕਾ ਬਿਰੁਧ ਨਿਵਰਤ ਨ ਭਯਾ ॥ ਇਨੋ ਛਡਾਵਤ ਸਭ ਜਗੁ ਗਇਆ ॥੧੦੪॥੩੩੧॥[੧੪] ਤੇਰਾ ਜੋਰੁ ॥ ਇਨੈ ਜੁਝਾਵਤ ਸਬ ਕੋਈ ਜੂਝਾ ॥ ਇਨਕਾ ਅੰਤੁ ਨ ਕਾਹੂ ਸੂਝਾ ॥[੧੫] ਏ ਹੈ ਆਦਿ ਹਠੀ ਬਰਿਆਰਾ ॥ ਮਹਾਂ ਰਥੀ ਅਉ ਮਹਾ ਭਯਾਰਾ ॥੧੦੫॥੩੩੨॥[੧੬] ਬਚਨੁ ਮਛਿੰਦ੍ਰ ਸੁਨਤ ਚੁਪ ਰਹਾ ॥ ਧਰਾ ਨਾਥ ਸਬਨਨ ਤਨ ਕਹਾ ॥ [੧੭]ਚਕ੍ਰਿਤ ਚਿੱਤ ਚਟਪਟ ਹ੍ਵੈ ਦਿਖਸਾ ॥ ਚਰਪਟ ਨਾਥ ਤਦਿਨ ਤੇ ਨਿਕਸਾ ॥੧੦੬॥੩੩੩॥ [੧੮]ਇਤ ਚਰਪਟ ਨਾਥ ਪ੍ਰਗਟਣੋ ਨਾਮ ॥ ਚੌਪਈ ॥ [੧੯]ਸੁਨਿ ਰਾਜਾ; ਤੁਹਿ ਕਹੈ ਬਿਬੇਕਾ ॥ ਇਨ ਕਹ ਦ੍ਵੈ ਜਾਨਹੁ ਜਿਨ ਏਕਾ ॥ [੨੦]ਏ ਅਬਿਕਾਰ ਪੁਰਖ ਅਵਤਾਰੀ ॥ ਬਡੇ ਧਨੁਰਧਰ ਬਡੇ ਜੁਝਾਰੀ ॥੧੦੭॥੩੩੪॥ [੨੧]ਆਦਿ ਪੁਰਖ ਜਬ ਆਪ ਸੰਭਾਰਾ ॥ ਆਪ ਰੂਪ ਮੈ ਆਪ ਨਿਹਾਰਾ ॥ [੨੨]ਓਅੰਕਾਰ ਕਹ ਇਕਦਾ ਕਹਾ ॥ ਭੂਮਿ ਅਕਾਸ ਸਕਲ ਬਨਿ ਰਹਾ ॥੧੦੮॥੩੩੫॥[੨੩] ਤੇਰੇ ਜੋਰ ॥ ਦਾਹਨ ਦਿਸ ਤੇ ਸਤਿ ਉਪਜਾਵਾ ॥ ਬਾਮ ਪਰਸ ਤੇ ਝੂਠ ਬਨਾਵਾ ॥[੨੪] ਉਪਜਤ ਹੀ ਉਠਿ ਜੁਝੇ ਜੁਝਾਰਾ ॥ ਤਬ ਤੇ ਕਰਤ ਜਗਤ ਮੈ ਰਾਰਾ ॥੧੦੯॥੩੩੬॥ [੨੫]ਸਹੰਸ ਬਰਖ ਜੋ ਆਯੁ ਬਢਾਵੈ ॥ ਰਸਨਾ ਸਹਸ ਸਦਾ ਲੌ ਪਾਵੈ ॥

---

ੳ. ਜਿਸ ਦਾ ਭਾਵ ਹੈ ਕਿ ਹੇ ਪ੍ਰਭੂ ਜੀ ਤੇਰੀ ਲੀਲਾ ਅਪਾਰ ਹੈ, ਜਦ ਤੋਂ ਸੰਸਾਰ ਰਚਨਾ ਹੋਈ ਹੈ ਉਦੋਂ ਤੋਂ ਹੀ ਇਹ ਦਿਤੀ ਦੇ ਪੁਤ੍ਰ ਦੈਂਤ ਭਾਵ ਅਗਿਆਨ ਅਤੇ ਕੁਧਰਮ, ਅਦਿਤੀ ਦੇ ਪੁਤ੍ਰ ਦੇਵ ਤੇ ਧਰਮ ਦਾ ਜੁਧ ਜਾਰੀ ਹੈ । ਪਹਿਲਾਂ ਸਤਿਜੁਗ ਭਾਵ ਧਰਮ ਦੀ ਸਥਾਪਨਾ ਕੀਤੀ ਜਾਂਦੀ ਹੈ ਪਰ ਆਹਿਸਤਾ-ਆਹਿਸਤਾ ਉਸ ਵਿਚ ਥਰ ਬਹੁਤ ਹੁੰਦਾ ਚਲਾ ਜਾਂਦਾ ਹੈ ਭਰਮ ਤੇ ਸੰਕੇ ਸਿ ਜੀਵ ਨੂੰ ਡੁਲਾਂਦੇ ਰਹਿੰਦੇ ਹਨ ਤੇ ਇਹ ਦਿਨੋ ਦਿਨ ਥਿੜਕਦਾ-ਥਿੜਕਦਾ ਥਿੜਕ ਜਾਂਦਾ ਹੈ ਤੇ ਕਬੁਧੀ ਭਾਰੂ ਹੋ ਜਾਂਦੀ ਹੈ ਪਰ ਉਹ ਪ੍ਰਭੂ ਨੂੰ ਨਹੀਂ ਭਾਉਂਦੀ ਜਿਸ ਲਈ ਕੋਈ ਗੁਰ-ਪੀਰ, ਅਵਤਾਰ, ਮਹਾਂ ਸ਼ਕਤੀ ਪ੍ਰਗਟ ਹੁੰਦੀ ਹੈ ਜਿਸਦੇ ਆਧਾਰ ਤੇ ਮੁੜ ਜਖਮੀ ਹੋ ਗਿਆ ਤੇ ਧਰਮ ਦੀ ਸੈਨਾ ਮੁੜ ਵਜੂਦ ਵਿਚ ਆਉਂਦੀ ਹੈ ।

---

ਕਰੇ ਵਖਿਆਣੁ ਜਾਣੈ ਜੇ ਕੋਈ ॥ ਅੰਮ੍ਰਿਤੁ ਪੀਵੈ ਸੋਈ ॥੧॥ ਰਹਾਉ ॥
ਜਿਨ੍ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ ॥
ਜੋਤੀ ਜੋਤਿ ਸਮਾਣੀ ਭੀਤਰਿ ਤਾ ਛੋਡੇ ਮਾਇਆ ਕੇ ਲਾਹੇ ॥੨॥
ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ॥
ਰਾਰੈ ਰੂਪਿ ਨਿਰਾਲਮੁ ਬੈਠਾ ਨਦਰਿ ਕਰੇ ਵਿਚਿ ਛਾਇਆ ॥੩॥ਪੰ:੩੫੧॥ਮ:੧॥

ਪਹਿਲਾਂ ਸਾਨੂੰ ਇਹਨਾਂ ਜੁਰੰਜਾ ਪਹਿਲਵਾਨਾਂ ਦੇ ਨਾਉ, ਥਉਂ ਤੇ ਸ਼ਕਲ ਤੇ ਬਲ ਦੇ ਜਾਨਣ ਦੀ ਲੋੜ ਹੈ ਜੋ ਸਬ ਜਕਟ ਬਹੁਤ ਵਿਸ਼ਾਲ ਹੈ ਐਥੇ ਥਾਂ ਦੀ ਕਮੀ ਆ ਗਈ ਹੈ ਖੋਲ ਕੇ ਨਹੀਂ ਲਿਖਿਆ ਜਾ ਸਕਦਾ ਪਰ ਇਹਨਾਂ ਨਾਲ ਜੁੱਧ ਕਰਨ ਲਈ ਜੁਗਤੀ ਤੇ ਮਦਦਗਾਰ ਸਾਥੀ ਸੈਨਾ ਦੀ ਲੋੜ ਹੈ ਜਦੋਂ ਤੱਕ ਇਹ ਸਾਰਾ ਸਬਜੈਕਟ ਪਾਸ ਨਹੀਂ ਕਰਦੇ ਉਦੋਂ ਤੱਕ ਸਾਨੂੰ ਕਾਮਿਯਾਬੀ ਕਿਵੇਂ ਨਸੀਬ ਹੋ ਸਕਦੀ ਹੈ ? ਜੋ ਸ੍ਰੀ ਸਿਆਮ ਜੀ ਮਹਾਨ ਬਿਬੇਕੀ

ਅਤੇ ਦਿਤੀ ਦੇ ਦੈਂਤ ਕੁਲ ਦੇ ਪੁੱਤ੍ਰਾਂ ਦੇ ਅੰਗ ਕਟ ਸੁਟੇ ॥੯੯॥੩੨੫॥

੧. ਹੇ ਵਾਹਿਗੁਰੂ ਤੇਰੇ ਜੋਰ ਕਰਕੇ ਕਹਿੰਦਾ ਹਾਂ । ਇਹੋ ਜਿਹਾ ਇਹ ਜੁਧ ਅਜ ਤਕ ਜੋ ਹੋ ਬੀਤਿਆ ਹੈ ਉਸ ਨੂੰ ਮੈਂ ਕਿਥੋ ਤਕ ਕਹਿਕੇ ਸੁਣਾਵਾਂ ? ਜੇ ਹਜਾਰ ਜੀਭ ਦੇ ਨਾਲ ਵੀ ਬਿਆਨ ਕਰਾਂ ਤਾਂ ਭੀ ਅੰਤ ਨਹੀਂ ਪਾ ਸਕਦਾ ।

੨. ਦਸ ਲੱਖ ਜੁਗਾਂ ਦੇ ਵਿਚ ਬਰਸ ਤਾਂ ਬੇਅੰਤ ਹੀ ਹਨ ਜੋ ਗਿਣੇ ਨਹੀਂ ਜਾਂਦੇ । ਜਿਤਨੇ ਸੂਰਮੇ ਇਸ ਧਰਤੀ ਤੇ ਹੋ ਚੁਕੇ ਹਨ ਉਹਨਾਂ ਦਾ ਅੰਤ ਕੌਣ ਬਿਆਨ ਕਰਕੇ ਦਸੇ ? ॥੯੯॥੩੨੬॥

੩. ਹੇ ਵਾਹਿਗੁਰੂ ਇਹ ਕਥਾ ਮੇਰੇ ਕਹਿਣ ਦੀ ਨਹੀਂ ਪਰ ਮੈਂ ਤੇਰੇ ਜੋਰ ਕਰਕੇ ਕਹਿੰਦਾ ਹਾਂ ।

੪. ਜੋ ਸੰਸਾਰ ਦੇ ਵਿਚ ਆਦਿ ਕਾਲ ਤੋਂ ਅੱਜ ਤੱਕ ਜਿਤਨੀ ਅੰਧਾ ਧੁੰਦ ਵਰਤੀ ਹੈ ਜੰਗਾਂ ਜੁਧਾਂ ਦੇ ਖੇਤ ਵਿਚ ਜੋਧੇ ਲੜੇ ਹਨ ਤੇ

੫. ਜਿਸ ਵਿਚ ੬੪ ਜੋਗਣੀਆਂ ਗਿਰਝਾਂ ਆਦਿ ਤੇ ਭੂਤ ਪ੍ਰੇਤ ਨਚੇ ਹਨ । ਕਾਲਕਾ ਤੇ ਕੁਮੱਖਿਯਾ ਨੇ ਬਿਕਰਾਲ ਰੂਪ ਧਰਿਆ ਹੈ । ਜਿਸ ਦਾ ਡੈਣਾਂ ਨੇ ਡੰਕਾ ਵਜਾਇਆ ਹੈ ਜੋਧਿਆਂ ਦੇ ਅੰਦਰ ਜੁਆਲਾ ਅੱਗ ਜਗਾਈ (ਭੜਕਾਈ ਹੈ) ॥੧੦੦॥੩੨੭॥ ਤੇਰਾ ਜੋਰ ॥

੬. ਧੱਕਾ, ਜੋਰੀ, ਜੁੱਧ ਹੋਇ ਕੋਈ ਪਿਛੇ ਨਹੀਂ ਹਟਿਆ । ਇਹ ਦੋਵੇਂ (ਬਿਬੇਕ ਤੇ ਅਬਿਬੇਕ) ਬੜੇ ਛਤ੍ਰਧਾਰੀ ਰਾਜੇ ਹਨ ।

੭. ਜਿਨ੍ਹਾਂ ਦੇ ਨਾਲ ਰਿਮਟ ਕੇ ਸਾਰੇ ਲੋਕ ਤੇ ਅਲੋਕ (ਦੇਸ ਤੇ ਪ੍ਰਦੇਸ) ਬੇਅੰਤ ਖਪ ਗਏ ਹਨ । ਪਰ ਇਹ ਜੁਝਾਰੂ ਜੋਧੇ ਗਿਆਨ ਤੇ ਅਗਿਆਨ ਅਜੇ ਤਕ ਜੁਧ ਤੋਂ ਬਾਜ ਨਹੀਂ ਆਏ ॥੧੦੧॥੩੨੮॥ ਦੋਹਰਾ ॥

੮. ਤੇਰਾ ਜੋਰ ॥ ਹੇ ਵਾਹਿਗੁਰੂ ਇਹ ਸਾਰੇ ਸੰਸਾਰ ਵਿਚ ਤੇਰਾ ਹੀ ਜੋਰ ਹੈ ।

੯. ਦੋਹਰਾ ॥ ਬੜੇ-ਬੜੇ ਸੂਰਮੇ ਜੋਧੇ ਨਾ ਕੱਟੇ ਜਾਣ ਵਾਲੇ ਚਟ-ਪਟ ਲੜਕੇ ਬੜੀ ਛੇਤੀ-ਚੇਤੀ ਖਤਮ ਹੋ ਗਏ । ਬਥੇਰੇ ਸੂਰਮੇ ਇਸ ਤਰ੍ਹਾਂ ਮਿਟ ਗਏ ਪਰ ਨਾ ਜੁੱਧ ਹੋਣੋ ਘਟੇ ਨਾ ਹੀ ਆਪਸੀ ਅਟ-ਪਟੀ ਮਿਟੀ ਨਾ ਜੰਗ ਜੁੱਧ ਹੋਣੋ ਹਟੇ ॥੧੦੨॥੩੨੯॥

੧੦. ਤੇਰੇ ਜੋਰ ਦੇ ਨਾਲ ॥ ਚੌਪਈ ॥ ਵੀਹ ਲੱਖ ਜੁਗ ਬੀਤ ਜਾਣ ਦੇ ਬਾਅਦ ਤਕ । ਇਹ ਭਲੇ ਬੁਰੇ ਦੋਇ ਭਾਈਆਂ ਨੂੰ ਲੜਦਿਆਂ ਲੰਘ ਗਏ ਕਿਸੇ ਨੇ ਵੀ ਹਾਰ ਨਹੀਂ ਮੰਨੀ।

੧੧. ਇਹ ਵਾਰਤਾਵਾਂ ਸੁਣਕੇ ਰਾਜਾ ਪਾਰਸ ਨਾਥ ਜੀਅ ਵਿਚ ਘਬਰਾਇਆ । ਨੱਕ ਵੱਟ ਕੇ ਮਛੰਦਰ ਨਾਥ ਸਾਹਮਣੇ ਹੋਇਆ ਤੇ ਕਿਹਾ ॥੧੦੩॥੩੩੦॥

੧੨. ਐ ਸ਼੍ਰੋਮਣੀ ਮੁਨੀ ਮੈਨੂੰ ਇਹ ਸਾਰੀ ਵਿਚਾਰ ਖੋਲ ਕੇ ਦੱਸ। ਇਹ (ਧਰਮ ਤੇ ਅਧਰਮ) ਦੋਇ ਸੂਰਮੇ ਬਹੁਤ ਹੀ ਬੜੇ ਬਲਵਾਨ ਹਨ ।

੧੩. ਪਰ ਇਹਨਾਂ ਦਾ ਮਨੋਰਥ ਪੂਰਾ ਨਹੀਂ ਹੋਇਆ । ਇਨ੍ਹਾਂ ਨੂੰ ਛਡਾਉਂਦਾ ਸਾਰਾ ਜਗ ਐਥੋਂ ਚਲਾ ਗਿਆ ॥੧੦੪॥੩੩੧॥

੧੪. ਤੇਰਾ ਜੋਰ ਕਰਕੇ । ਇਨਾਂ ਦੇ ਜੁੱਧ ਦੇ ਨਾਲ ਸਾਰਾ ਜਗ ਜੁਝਦਾ ਰਿਹਾ । ਪਰ ਕਿਸੇ ਨੂੰ ਇਹਨਾਂ ਦੇ ਜੁੱਧ ਨੂੰ ਖਤਮ ਕਰਨ ਵਾਲਾ ਜਤਨ ਕਿਸੇ ਦੇ ਸਮਝ ਵਿਚ ਨਹੀਂ ਆਇਆ।

੧੫. ਇਹ ਸਭ ਤੋਂ ਪਹਿਲੇ ਸਿਰਜੀ ਬਲਵਾਨ ਹਨ । ਜੋ ਬੜੇ ਰਥੀ ਤੇ ਬੜੇ ਭਿਆਨਕ ਹਨ ॥੧੦੫॥੩੩੨॥

੧੬. ਇਹ ਬਚਨ ਸੁਣਕੇ ਮਛੰਦ੍ਰ ਨਾਥ ਚੁਪ ਹੀ ਰਿਹਾ । ਪਰ ਧਰਤੀ ਦਾ ਰਾਜਾ ਪਾਰਸ ਨਾਥ ਨੇ ਸਾਰਿਆਂ (ਸਭ ਨੂੰ) ਸੰਬੋਧਨ ਕਰਕੇ ਗੱਲ ਕਹੀ ।

੧੭. ਅਤੇ ਹੈਰਾਨ ਜਿਹਾ ਹੋ ਕੇ ਚਿਤ ਦੇ ਵਿਚ ਉਸੇ ਵੇਲੇ ਮਛੰਦਰ ਨਾਥ ਨੇ ਰਾਜੇ ਵੱਲ ਤੱਕਿਆ । ਉਸ ਤਕਣੀ ਦੇ ਨਾਲ ਚਰਪਟ ਨਾਥ ਉਸੇ ਦਿਨ ਪ੍ਰਗਟ ਹੋ ਗਿਆ ॥੧੦੬॥੩੩੩॥

੧੮. ਚਰਪਟ ਨਾਥ ਦੇ ਪ੍ਰਗਟ ਹੋਣ ਦਾ ਨਾਮ ਸਮਾਪਤ ਹੋਇਆ ਚਰਪਟ ਨਾਥ ਦੇ ਜੰਗਾਂ ਜੁਧਾਂ ਦਾ ਕਾਰਣ, ਦੇਖੋ ਅੱਗੇ

੧੯. ਚੌਪਈ ॥ ਐ ਰਾਜਾ ਮੈਂ ਤੈਨੂੰ ਗਿਆਨ ਦਸਦਾ ਹਾਂ ਤੂੰ ਇਸ ਨੂੰ ਸੁਣ। ਇਨ੍ਹਾਂ ਦੋਹਾਂ ਭਾਈਆਂ ਨੂੰ ਦੋ ਨਾ ਜਾਣੋ ਇਕ ਹੀ ਹਨ ।

੨੦. ਇਹ ਬਿਕਾਰਾਂ ਤੋਂ ਰਹਿਤ ਪੁਰਖ ਅਵਤਾਰੀ ਹਨ । ਜੋ ਬੜੇ ਧਨਸ ਧਾਰੀ ਤੇ ਬੜੇ ਜੁਧ ਵੇਤਾ ਹਨ ॥੧੦੭॥੩੩੪॥

੨੧. ਜਿਸ ਵੇਲੇ ਆਦਿ ਪੁਰਖ ਨੇ ਸਮਾਧੀ ਤੋਂ ਉਪ੍ਰਾਮ ਹੋ ਕੇ ਆਪ ਨੂੰ ਸੰਭਾਲਿਆ । ਤਾਂ ਉਸ ਵੇਲੇ ਹੋਰ ਕੁਝ ਵੀ ਨਹੀਂ ਸੀ। ਆਪਣੇ ਰੂਪ ਵਿਚ ਆਪਣਾ ਆਪ ਹੀ ਵੇਖਿਆ ।

੨੨. ਅਤੇ ਇਕ ਵਾਰ ਉਸ ਨੇ ਓਅੰਕਾਰ ਕਿਹਾ ਇਕ ਵਾਰੀ ਕਿਹਾ ਉਸ ਵੇਲੇ ਧਰਤੀ ਤੇ ਅਕਾਸ਼ ਸਾਰਾ ਕੁਝ ਵਜੂਦ ਵਿਚ ਆ ਗਿਆ ॥੧੦੮॥੩੩੫॥

੨੩. ਹੇ ਪਿਤਾ ਤੇਰੇ ਜੋਰ ਕਰਕੇ । ਸੱਜੇ ਪਾਸੇ ਤੋਂ ਸਤ ਭਾਵ (ਸਚ) ਉਪਜਾ ਦਿਤਾ ਅਤੇ ਖੱਬੇ ਪਾਸੇ ਤੋਂ ਝੂਠ ਪੈਦਾ ਹੋ ਗਿਆ ।

੨੪. ਇਹ (ਸੱਚ ਤੇ ਝੂਠ ਧਰਮ ਤੇ ਅਧਰਮ) ਦੋਇ ਜੁਝਾਰੂ ਜੋਧੇ ਜੰਮਦੇ ਹੀ ਉਠ ਕੇ ਲੜਨ ਲੱਗ ਪਏ । ਉਦੋਂ ਤੋਂ ਹੀ ਇਹ ਜਗਤ ਵਿਚ ਰਿਹਾੜ ਤੇ ਝਗੜੇ-ਲੜਾਈ ਕਰ ਰਹੇ ਹਨ ॥੧੦੯॥੩੩੬॥

੨੫. ਜੇ ਕੋਈ ਹਜਾਰਾਂ ਸਾਲਾਂ ਦੀ ਉਮਰਾ ਵਧਾ ਲਵੇ ਅਤੇ ਫੇਰ ਜੀਹਬਾਂ (ਰੇਸਨਾ) ਵੀ ਹਮੇਸ਼ਾਂ ਲਈ ਹਜ਼ਾਰਾਂ ਹੀ ਹਾਸਲ ਕਰ ਲਵੇ ।

---

☛ ਕਵੀ ਨੇ ਇਹਨਾਂ ਨਾਲ ਜੂਝਣ ਦੀਆਂ ਸਾਰੀਆਂ ਜੁਗਤੀਆ ਤੇ ਸਹਾਇਕ ਦੀ ਪੂਰੀ ਸੂਚੀ ਨੰਬਰ ਵਾਰ ਸਾਹਮਣੇ ਕਰ ਦਿਤੀ ਹੈ । ਭਾਵੇਂ ਇਹ ਜੁਗਤੀ ਆਦਿ ਬਾਣੀ ਵਿਚ ਵੀ ਮੌਜੂਦ ਹਨ ਪਰ ਸਾਨੂੰ ਮੂੜ ਮਤੀ ਕਾਰਨ ਉਹ ਦਿਸ ਨਹੀਂ ਰਹੀਆਂ । ਕਿਉਂਕਿ ਉਹ ਖਲਾਰੇ ਕਾਰਨ ਅਸੀਂ ਠੀਕ ਨੀ ਸਮਝ ਸਕੇ । ਇਸ ਲਈ ਦਸਮੇਸ਼ ਨਾਨਕ ਜੀ ਨੇ ਤਾਂ ਕੋਈ ਭੁਲੇਖਾ ਰਹਿਣ ਹੀ ਨਹੀਂ ਦਿੱਤਾ । ਜਿਸ ਤਰ੍ਹਾਂ ਸ੍ਰੀ ਦਸਮੇਸ਼ ਜੀ ਨੇ ਫੈਸਲਾ ਦਿਤਾ ਹੈ ਕਿ ਇਕ ਪਾਸਾ ਪ੍ਰਭੂ ਦਾ ਦੂਜਾ ਪਾਸਾ ਮਾਇਆ ਦਾ ਆਦਿ ਕਾਲ ਤੋਂ ਜੁੱਧ ਹੁੰਦਾ ਆ ਰਿਹਾ ਹੈ ਤਾਂ ਆਦਿ ਬਾਣੀ ਵੀ ਤਾਂ ਇਹੋ ਕਹਿੰਦੀ ਹੈ :—

ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ ॥ ਏਕੁ ਮੰਦਰੁ ਪੰਚ ਚੋਰ ਹਹਿ ਨਿਤ ਕਰਹਿ ਬੁਰਿਆਈਆ ॥
ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋਭਾਈਆ ॥ ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ ॥
ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ ॥ ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ ॥ਪੰ:੧੦੯੬॥ਮ:੫॥

ਇਸੇ ਸ਼ਬਦ ਦਾ ਤੁਲ ਹੈ ਸ੍ਰੀ ਮਛੰਦਰ ਨਾਥ ਦਾ ਇਹ ਪ੍ਰਸੰਗ । ਸਰੀਰ ਰੂਪੀ ਮੰਦਰ ਇਕ ਹੈ ਜਿਸਦੇ ਵਿਚ ਕਾਮ ਕ੍ਰੋਧ ਆਦਿ ਪੰਜ ਚੋਰ ਰਹਿੰਦੇ ਹਨ ਜੋ ਹਰ ਰੋਜ ਨਵੀਂ ਤੋਂ ਨਵੀਂ ਬੁਰਿਆਈ ਕਰਦੇ ਹਨ । ਦਸ ਇੰਦ੍ਰੀਆਂ ਹਨ ਪਰ ਮਨ ਰੂਪੀ ਪੁਰਸ਼ ਇਕ ਹੈ ਇਕ ਦਸੇ ਇੰਦ੍ਰੀਆਂ ਆਪੋ ਆਪਣੇ ਰਸ ਦੇ ਲੋਭ ਵਿਚ ਲੁਭਾਇਮਾਨ ਹੋ ਰਹੀਆਂ ਹਨ । ਪ੍ਰਭੂ ਨੇ ਦੋਵੇਂ ਤਰਫਾਂ ਦੀ ਸੈਨਾ ਕੀਤੀ ਹੋਈ ਹੈ ਇਕ ਪਾਸੇ ਸੱਚ, ਧਰਮ ਸਿਵ ਪ੍ਰਮੇਸਰੀ ਪੱਖ, ਦੂਜੇ ਪਾਸੇ ਮਾਇਆਂ ਤੇ ਕੁਵਿਰਤੀ ਦੀ ਸ਼ਕਤੀ ਦਾ ਜੁੱਧ ਕਰਾ ਦਿੱਤਾ ਹੈ । ਪਰ ਅੰਤ ਨੂੰ ਸੱਚ ਧਰਮ (ਸ਼ਿਵ) ਅਤੇ ਮਾਇਆ ਤੇ ਪ੍ਰਵਿਰਤੀ ਦੀ ਸ਼ਕਤੀ ਦਾ ਬਲ ਹਾਰ ਜਾਂਦਾ ਹੈ ਹਰਿ ਨੂੰ ਹਮੇਸ਼ਾਂ ਇਹੋ ਚੰਗਾ ਲਗਦਾ ਹੈ ਜਿਹੜੇ ਸੱਚ ਧਰਮ ਸ਼ਿਵ ਦਾ ਪਾਲਾ ਲੈ ਲੈਂਦੇ ਨੇ ਉਹਨਾਂ ਨੂੰ ਹਰੀ ਆਪਣੇ ਨਾਲ ਐਉਂ ਸੇਲ ਲੈਂਦਾ ਹੈ ਜਿਵੇਂ ਪਾਣੀ ਵਿਚੋਂ ਬੁਲਬੁਲਾ ਉਠਕੇ ਫੇਰ ਪਾਣੀ ਵਿਚ ਜਾ ਮਿਲਦਾ ਹੈ, ਜੈਸਾ ਕਿ ਪਾਵਨ ਬਚਨ ਹੈ:—

ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ ॥
ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ ॥੬॥ਓਹੀ॥

ਆਸ ਹੈ ਬੁਧੀ ਜੀਵੀ ਪਾਠਕ ਇਤਨੇ ਵਿਚ ਇਸ ਪ੍ਰਕਰਣ ਦਾ ਸਾਰ ਅੰਸ਼ ਸਮਝ ਲੈਣਗੇ ਜੇ ਦੂਸਰਾ ਪਖ ਪੇਸ਼ ਕੀਤਾ ਜਾਵੇ ਤਾਂ ਕਈ ਸਫੇ ਹੋਰ ਚਾਹੀਦੇ ਹਨ ਪਰ ਮੈ ਇਸ ਮਜਬੂਰੀ ਨੂੰ ਮਹਿਸੂਸ ਕਰਕੇ ਪਾਠਕਾਂ ਪਾਸੋਂ ਖਿਮਾ ਮੰਗ ਕੇ ਫਤੇਹ ਬੁਲਾਉਂਦਾ ਹਾਂ ।

[੧]ਸਹੰਸ ਜੁਗਨ ਲੌ ਕਰੈ ਬਿਚਾਰਾ ॥ ਤਦਪਿ ਨ ਪਾਵਤ ਪਾਰ ਤੁਮਾਰਾ ॥੧੧੦॥੩੩੭॥ [੨]ਤੇਰੇ ਜੋਰ ਗੁੰਗਾ ਕਹਤਾ ॥ ਬਿਆਸ ਪਰਾਸਰ ਅਉ ਰਿਖਿ ਘਨੇ ॥ ਸਿੰਗੀ ਰਿਖਿ ਬਕਦਾਲਭ[ੳ] ਭਨੇ ॥ [੪]ਸਹੰਸ੍ਰ ਮੁਖਨ ਕਾ ਬ੍ਰਹਮਾ ਦੇਖਾ ॥ ਤਊ ਨ ਤੁਮਰਾ ਅੰਤੁ ਬਿਸੇਖਾ ॥੧੧੧॥੩੩੮॥ [੫]ਤੇਰਾ ਜੋਰੁ ॥ ਦੋਹਰਾ ॥ [੬]ਸਿੰਧ ਸੁਭਟ ਸਾਵੰਤ ਸਭ ਮੁਨਿ ਗੰਧਰਬ ਮਹੰਤ ॥ ਕੋਟ ਕਲਪ[ਅ] ਕਲਪਾਤ ਭੇ; ਲਹਯੋ ਨ ਤੇਰੋ ਅੰਤ ॥੧੧੨॥੩੩੯॥ ਤੇਰੇ ਜੋਰ ਸੌ ਕਹੌ ॥ ਭੁਜੰਗ ਪ੍ਰਯਾਤ ਛੰਦ ॥ [੭]ਸੁਨੋ ਰਾਜ ਸਰਦੂਲ ਉਚਰੋ ਪ੍ਰਬੋਧੰ ॥ ਸੁਨੋ ਚਿੱਤ ਦੈਕੈ; ਨ ਕੀਜੈ ਬਿਰੋਧੰ ॥ [੮]ਸੁ ਸ੍ਰੀ ਆਦ ਪੁਰਖੰ ਅਨਾਦੰ ਸਰੂਪੰ ॥ ਅਜੇਅੰ ਅਭੇਅੰ ਅਦੱਗੰ ਅਰੂਪੰ ॥੧੧੩॥੩੪੦॥ [੧੦]ਅਨਾਮੰ ਅਧਾਮੰ ਅਨੀਲੰ ਅਨਾਦੰ ॥ ਅਜੈਅੰ ਅਭੈਅੰ ਅਵੈ ਨਿਰਬਿਖਾਦੰ ॥ [੧੧]ਅਨੰਤੰ ਮਹੰਤੰ ਪ੍ਰਿਥੀਸੰ ਪੁਰਾਣੰ ॥ ਸੁ ਭੱਬਮੰ ਭਵਿਖਮੰ ਅਵੈਮੰ ਭਵਾਣੰ ॥੧੧੪॥੩੪੧॥ [੧੨]ਜਿਤੇ ਸਰਬ ਜੋਗੀ ਜਟੀ ਜੰਤ੍ਰ ਧਾਰੀ ॥ ਜਲਾਸ੍ਰੀ ਜਵੀ ਜਾਮਨੀ ਜੱਗ ਕਾਰੀ ॥ [੧੩]ਜਤੀ ਜੋਗ ਜੁੱਧੀ ਜਕੀ ਜ੍ਵਾਲ ਮਾਲੀ ॥ ਪ੍ਰਮਾਥੀ ਪਰੀ ਪਰਬਤੀ ਛਤ੍ਰਪਾਲੀ ॥੧੧੫॥੩੪੨॥ ਤੇਰਾ ਜੋਰ ॥ [੧੪]ਸਬੈ ਝੂਠੁ ਮਾਨੋ; ਜਿਤੇ ਜੰਤ੍ਰ ਮੰਤ੍ਰੰ ॥ ਸਬੈ ਫੋਕਟੰ ਧਰਮ ਹੈ ਭਰਮ ਤੰਤ੍ਰੰ ॥ ਬਿਨਾ ਏਕ ਆਸੰ, ਨਿਰਾਸੰ ਸਬੈ ਹੈ ॥ [੧੫]ਬਿਨਾ ਏਕ ਨਾਮੰ ਨ ਕਾਮੰ ਕਬੈ ਹੈਂ ॥੧੧੬॥੩੪੩॥ [੧੬]ਤੇਰਾ ਜੋਰ ॥ ਕਰੇ ਮੰਤ੍ਰ ਜੰਤ੍ਰੰ ਜੁ ਪੈ ਸਿੱਧ ਹੋਈ ॥ ਦਰੰ ਦ੍ਵਾਰ ਭਿਛਯਾ ਭ੍ਰਮੈ ਨਾਹਿ ਕੋਈ ॥ [੧੭]ਧਰੈ ਏਕ ਆਸਾ ਨਿਰਾਸੋ ਰਮਾਨੈ ॥ ਬਿਨਾ ਏਕ ਕਰਮੰ ਸਬੈ ਭਰਮ ਜਾਨੈ ॥੧੧੭॥੩੪੪॥ [੧੮]ਸੁਨਯੋ ਜੋਗ ਬੈਨੰ; ਨਰੇਸੰ ਨਿਧਾਨੰ ॥ ਭ੍ਰਮਿਯੋ ਭੀਤ ਚਿੱਤੰ ਕੁਪਯੋ ਜੇਮ ਪਾਨੰ ॥ [੧੯]ਤਜੀ ਸਰਬ ਆਸੰ; ਨਿਰਾਸੰ ਚਿਤਾਨੰ ॥ ਪੁਨਰ ਉੱਚਰੇ ਬਾਚ ਬੰਧੀ ਬਿਧਾਨੰ ॥੧੧੮॥੩੪੫॥ [੨੦]ਤੇਰਾ ਜੋਰੁ ॥ [੨੧]ਰਸਾਵਲ ਛੰਦ ॥ ਸੁਨੋ ਮੋਨਿ ਰਾਜੰ ॥ ਸਦਾ ਸਿੱਧ ਸਾਜੰ ॥ ਕਛੂ ਦੇਹ ਮੱਤੰ ॥ ਕਹੋ ਤੋਹਿ ਬੱਤੰ ॥੧੧੯॥੩੪੬॥ [੨੨]ਦੋਊ ਜੋਰ ਜੁੱਧੰ ॥ ਹਠੀ ਪਰਮ ਕ੍ਰੁੱਧੰ ॥ ਸਦਾ ਜਾਪ ਕਰਤਾ ॥ ਸਬੈ ਸਿੰਧ ਹਰਤਾ ॥੧੨੦॥੩੪੭॥ [੨੩]ਅਰੀਲੇ ਅਰਾਰੇ ॥ ਹਠੀਲੇ ਜੁਝਾਰੇ ॥ ਕਟੀਲੇ ਕਰੂਰੰ ॥ ਕਰੈ ਸਤ੍ਰ ਚੂਰੰ ॥੧੨੧॥੩੪੮॥ [੨੪]ਤੇਰਾ ਜੋਰ ॥ ਚਉਪਈ ॥ [੨੫]ਜੋ ਇਨ ਜੀਤਿ ਸਕੌ ਨਹਿ ਭਾਈ ॥ ਤਉ ਮੈ ਜਰੋ ਚਿਤਾਹਿ ਜਰਾਈ ॥ ਮੈ ਇਨ ਕਹਿ ਮੁਨਿ ਜੀਤਿ ਨ ਸਾਕਾ ॥ ਅਬ ਮੁਰ ਬਲ ਪੌਰਖ ਸਬ ਥਾਕਾ ॥੧੨੨॥੩੪੯॥ [੨੬]ਐਸ ਭਾਂਤ ਮਨ

ੳ. ਬਕ ਦਾ ਲਾਭ - (ਪੰਚਾਲ ਦੇਸ ਵਾਸੀ ਇਹ ਇਕ ਮੁਨੀ ਹੋਇਆ ਹੈ) ਇਸ ਦਾ ਆਸ਼ਰਮ ਸਰਸਵਤੀ ਨਦੀ ਦੇ ਕਿਨਾਰੇ ਰਾਜਾ ਧ੍ਰਿਤਰਾਸ਼ਟਰ ਦੇ ਰਾਜ ਵਿਚ ਸੀ ।

ਅ. ਕਲਪ - ਚਾਰ ਜੁਗ ਦੀ ਚੌਕੜੀ ਦੇ ਬਰਾਬਰ ਇਕ ਕਲਪ ਹੁੰਦਾ ਹੈ ।

### ਤਬਸਰਾ

ਗੁਰੂ ਜੀ ਨੇ ਪਹਿਲਾਂ 24 ਸ੍ਰੀ ਵਿਸ਼ਨੂੰ ਜੀ ਦੇ ਅਵਤਾਰਾਂ ਦੇ ਦਰਸ਼ਨ ਕਰਾਏ ਹਨ ਅਤੇ ਉਹਨਾਂ ਦੇ ਕੀਤੇ ਮਹਾਨ ਕੰਮ ਤੇ ਗੁਣ ਉਪਕਾਰ ਤੇ ਵਿਚਾਰ ਕਈ ਗ੍ਰੰਥਾਂ ਦਾ ਤਤਸਾਰ ਪਾਠਕਾਂ ਦੇ ਸਾਹਮਣੇ ਲਿਆ ਕੇ ਵਿਖਾਇਆ ਹੈ । ਉਪ੍ਰੰਤ ਬ੍ਰਹਮਾ ਜੀ ਦਾ ਜਿਕਰ ਕੀਤਾ ਹੈ ਤੇ ਦੱਸਿਆ ਹੈ ਕਿ ਬ੍ਰਹਮਾ ਜੀ ਉਹ ਹਸਤੀ ਹੈ ਜਿਸਦੀ ਵਿਦਿਆ ਦੇ ਪਸਾਰ ਦਾ ਕੋਈ ਅੰਦਾਜਾ ਨਹੀ ਲਾਇਆ ਜਾ ਸਕਦਾ । ਅੱਜ ਅਸੀਂ ਪੰਜ ਸਤ ਪੁਸਤਕਾਂ ਨੂੰ ਪੜ੍ਹ ਕੇ ਉਹਨਾਂ ਚੋਂ ਚੋਗਾ ਚੁਗ ਕੇ ਨਵਾਂ ਹੀਰਾ ਮੋਤੀ ਅਥਵਾ ਲਾਲ ਉਗਲਨ ਦਾ ਯਤਨ ਕਰਦੇ ਹਾਂ । ਪਰ ਜਿਸ ਵੇਲੇ ਬ੍ਰਹਮਾ ਜੀ ਨੇ ਵੇਦਾਂ ਦਾ ਸੰਗ੍ਰਹਿ ਕੀਤਾ ਉਸ ਵੇਲੇ ਤਾਂ ਪੁਸਤਕ ਦਾ ਵਜੂਦ ਹੀ ਕੋਈ ਨਹੀਂ ਸੀ । ਹੋ ਸਕਦਾ ਹੈ ਕਿਤੇ ਕਿਤੇ ਰਿਸ਼ੀ ਮੁਨੀ ਨੇ ਆਪਣੇ ਕੁਝ ਵੀਚਾਰ ਰੁੱਖਾਂ ਦੇ ਪੱਤਿਆਂ ਤੇ ਲਿਖ ਰੱਖੇ ਹੋਣ, ਜਿਨ੍ਹਾਂ ਨੂੰ ਇਕੱਤ੍ਰ ਕਰਕੇ ਆਪਣੇ ਸ਼ੁਧ ਵਿਚਾਰਾਂ ਨਾਲ ਮਿਲਾ ਕੇ ਵੇਦਾਂ ਦੀ ਸੰਪਾਦਨਾ ਕੀਤੀ ਗਈ। ਕਹਿਣ ਨੂੰ ਤੇ ਨਿੰਦਣ ਨੂੰ ਅਤੇ ਆਪਣੀ ਵਿਦਵਤਾ ਦੀ ਸੇਖੀ ਮਾਰਨ ਲਈ ਕੋਈ ਕਿਸੇ ਤੋਂ ਨਾਂ ਆਗਿਆ ਲੈਣੀ ਪੈਂਦੀ ਹੈ ਅਤੇ ਨਾਂ ਹੀ ਕਿਸੇ ਦੀ ਮਦਦ ਦੀ ਲੋੜ ਪੈਂਦੀ ਹੈ ਬੜੇ ਚਾਅ ਨਾਲ ਠੀਸ ਮਾਰ ਦਿੱਤੀ ਜਾਂਦੀ ਹੈ ਪਰ ਵੇਦਾਂ ਤੋਂ ਪਹਿਲਾਂ ਸੰਸਾਰ ਘੁੱਪ ਹਨੇਰਾ ਸੀ । ਨਾਂ ਦਿਨਾਂ ਦੀ ਕੋਈ ਪਹਿਚਾਣ ਨਾ ਮਹੀਨਿਆਂ ਦੇ ਨਾਮ ਨਾ ਪਲ ਘੜੀਆਂ ਦੀ ਵਿਉਂਤ ਨਾ ਪੁੰਨ ਪਾਪ ਦੀ ਵਿਚਾਰ ਨਾ ਰਿਸਤੇ ਦੀ ਸਾਰ ਨਾ ਛੋਟੇ ਵੱਡੇ ਦੀ ਵਿਚਾਰ ਅਥਵਾ ਪਿਆਰ ਜਾਂ ਸਤਿਕਾਰ ਹੈ ਹੀ ਨਹੀਂ ਸੀ । ਇਹ ਵੱਖਰੀ ਗੱਲ ਹੈ ਕਿ ਗੁਰੂ ਜੋਤਿ ਨੇ ਸਮੇਂ ਅਨੁਸਾਰ ਕਲਿਜੁਗ ਦੇ ਭਵਿਖ ਲਈ ਜੀਵ ਨੂੰ ਰੋਸ਼ਨੀ ਦੇਣ ਲਈ ਗੁਰਬਾਣੀ ਦਾ ਪ੍ਰਕਾਸ਼ ਕਰਕੇ ਪੰਜਵੇਂ ਵੇਦ ਦੀ ਸਿਰਜਨਾ ਕੀਤੀ ਤੇ ਵੇਦਾਂ ਦੀ ਕਮੀ ਨੂੰ ਪੂਰਨਤਾ ਦਿੱਤੀ । ਪਰ ਉਹ ਵੇਦਾਂ ਦੇ ਪਠਨ ਪਾਠ ਤੋਂ ਦੌੜਦੇ ਨਹੀਂ ਸਗੋਂ ਆਪ ਦਾ ਪਾਵਨ ਬਚਨ ਹੈ:-ਕਿ

☛

੧. ਫੇਰ ਹਜ਼ਾਰਾਂ ਜੁਗਾਂ ਤਕ ਵਿਚਾਰ ਕਰਦਾ ਰਹੇ । ਹੇ ਪਾਰਬ੍ਰਹਮ ਤੇਰਾ ਪਾਰਾਵਾਰ ਦਾ ਅੰਤ ਨਹੀਂ ਪਾ ਸਕਦਾ ॥੧੧੦॥੩੩੭॥

੨. ਹੇ ਬੇਅੰਤ ਮੈਂ ਕੁਝ ਕਹਿਣ ਜੋਗਾ ਨਹੀਂ ਪਰ ਤੇਰੇ ਜੋਰ ਕਰਕੇ ਮੈਂ ਗੂੰਗਾ ਕੁਝ ਕਹਿ ਰਿਹਾ ਹਾਂ ।

੩. ਬੇਦ ਬਿਆਸ ਉਸ ਦਾ ਪਿਤਾ ਪਰਾਸਰ ਹੋਰ ਅਨੇਕਾਂ ਹੀ ਰਿਸ਼ੀ ਮੁਨੀ । ਸ੍ਰਿੰਗੀ ਰਿਖੀ ਬਕਦਾਲਭ ਕਹੇ ਜਾਂਦੇ ਹਨ।

੪. ਹਜਾਰ ਮੂੰਹ ਵਾਲਾ ਬ੍ਰਹਮਾ ਵੀ ਵੇਖਿਆ ਹੈ । ਤਾਂ ਭੀ ਤੇਰੇ ਅੰਤ ਦੀ ਬਡਾਈ ਨਹੀਂ ਕਹਿ ਸਕਿਆ ॥੧੧੧॥੩੩੮॥

੫. ਤੇਰਾ ਜੋਰ ਕਿਥੋਂ ਤਕ ਹੈ ॥ ਦੋਹਰਾ ॥

੬. ਸੁਰਮਤਾਈ ਦੇ ਸਾਗਰ ਬੁਧੀ ਦੇ ਬਲਵਾਨ ਜੋ ਹੋਏ ਹਨ ਉਹ ਸਾਰੇ ਹੀ ਮਨਿ, ਗੰਧਰਬ ਤੇ ਉਹਨਾਂ ਦੇ ਗੁਰੂ ਮਹੰਤ। ਕ੍ਰੋੜਾਂ ਕਲਪ ਤਕ ਕਲਪਦੇ ਰਹੇ ਪਰ ਤੇਰਾ ਅੰਤ ਨਾ ਪਾ ਸਕੇ ॥੧੧੨॥੩੩੯॥

੭. ਪਰ ਮੈਂ ਤੇਰਾ ਅੰਤ ਨਹੀਂ ਪਾ ਸਕਿਆ ਸਿਰਫ ਤੇਰੇ ਜੋਰ ਕਰਕੇ ਕੁਝ ਕਹਿੰਦਾ ਹਾਂ । ਭੁਜੰਗ ਪ੍ਰਯਾਤ ਛੰਦ ॥

੮. ਐ ਸਰਦੂਲ (ਸ਼ੇਰ, ਸਿੰਘ) ਰਾਜਾ ਪਾਰਸ ਨਾਥ! ਮੈ ਕੁਝ ਵਿਚਾਰ ਕਹਿੰਦਾ ਹਾਂ । ਤੁਸੀਂ ਮਨ ਲਾ ਕੇ ਸੁਣੋ ਕੋਈ ਵਿਰੋਧ ਨਹੀਂ ਕਰਨਾ । ਜੋ ਸ੍ਰੀ ਲਛਮੀ ਪਤਿ

੯. ਸਭ ਤੋਂ ਪਹਿਲਾਂ ਆਦਿ ਪੁਰਖ ਅੰਤ ਤੋਂ ਬਿਨਾਂ ਸਰੂਪ ਹੈ। ਅਜਿਤ ਹੈ, ਅਭੇਦ ਹੈ, ਦਗਾ (ਫਰੇਬ) ਨਹੀਂ ਕਰਦਾ। ਅਰੂਪ ਹੈ ਕੋਈ ਖਾਸ ਰੂਪ ਨਹੀਂ ॥੧੧੩॥੩੪੦॥

੧੦. ਕੋਈ ਇਕ ਖਾਸ ਨਾਮ ਨਹੀਂ, ਕੋਈ ਇਕ ਕੋਠਾ ਨਹੀਂ ਜਿਸ ਵਿਚ ਵਸਦਾ ਹੋਵੇ । ਨੀਲ ਅਨੀਲ ਵਰ੍ਹਿਆਂ ਦੀ ਗਿਣਤੀ ਤੋਂ ਬਾਹਰ ਹੈ , ਆਦਿ ਦਾ ਕਿਸੇ ਨੂੰ ਕੋਈ ਪਤਾ ਨਹੀਂ। ਕੋਈ ਜਿਤ ਨਹੀਂ ਸਕਦਾ, ਉਸਨੂੰ ਕਿਸੇ ਦਾ ਕੋਈ ਭੈ ਨਹੀਂ ਅਦੂਜ ਦ੍ਵੈਤ ਤੋਂ ਰਹਿਤ ਝਗੜਾਲੂ ਨਹੀਂ ।

੧੧. ਫੇਰ ਕੀ ? ਅੰਤ ਤੋਂ ਬਿਨਾਂ ਸਾਰੇ ਜਗਤਾਂ ਦਾ ਮੁਖੀ (ਮਹੰਤ) ਸਾਰੀ ਪ੍ਰਿਥਵੀ ਦਾ ਇਸ ਸਭ ਤੋਂ ਪੁਰਾਣਾ ਹੈ । ਹਮੇਸ਼ਾਂ ਕਾਇਮ ਦਾਇਮ ਰਹਿਣ ਵਾਲਾ (ਸਨਾਤਨ) ਹੈ । ਹੋ ਗੁਜਰੇ ਵਰਤਮਾਨ, ਆਉਣ ਵਾਲੇ ਸਮੇਂ ਭਵਿੱਖ ਵਿਚ ਕਾਇਮ ਰਹਿਣ ਵਾਲਾ ਹੈ ॥੧੧੪॥੩੪੧॥

੧੨. ਜਿਤਨੇ ਵੀ ਜੋਗੀਆਂ ਦੇ ਫਿਰਕੇ ਹਨ, ਜਟਾਂ ਵਾਲੇ ਜਾਂ ਜੰਤ੍ਰ, ਮੰਤਰ ਤੇ ਵਿਸ਼ਵਾਸ ਕਰਨ ਵਾਲੇ । ਜਲ ਵਿਚ ਅੰਨ ਖਾਣ ਵਾਲੇ, ਜਾਗ੍ਰਤਾ ਕਰਨ ਵਾਲੇ, ਜੱਗ ਕਰਨ ਵਾਲੇ ।

੧੩. ਜਤੀ ਅਥਵਾ ਜੋਗੀ, ਜੁੱਧ ਕਰਨ ਵਾਲੇ ਜੋਧੇ, ਅਗਨ ਹੋਤ੍ਰੀ, ਅਗਨ ਤਾਪੀ ਤੇ ਮਾਲਾ ਫੇਰਨ ਵਾਲੇ ਪ੍ਰਮਾਰਥੀ ਮਾਇਆ ਧਾਰੀ, ਪਰੀ (ਪਰਾਂ ਵਾਲੇ ਉਡਾਰੂ, ਪ੍ਰਬਤਾਂ ਵਿਚ ਗੁਫਾਵਾਂ ਵਿਚ ਰਹਿਣ ਵਾਲੇ, ਛੱਤ੍ਰੀ ਧਰਮ ਦੇ ਪਾਲਨ ਕਰਨ ਵਾਲੇ॥੧੧੫॥੩੪੨॥ ਇਹ ਸਾਰੇ ਤੇਰੇ ਜੋਰ ਵਿਚ ਹਨ । ਆਪਣੇ ਆਪ ਇਹਨਾਂ ਸਭਨਾਂ ਨੂੰ ।

੧੪. ਸਭੈ ਝੂਠ ਮਾਨੋਂ ਭਾਵੇਂ ਕਿਤਨੇ ਵੀ ਜੰਤ੍ਰ ਜਾਂ ਮੰਤ੍ਰ ਕਿਉਂ ਨਾ ਕਰਨ । ਇਹ ਸਾਰੇ ਫੋਕੇ ਧਰਮ ਹਨ ਜੋ ਭਰਮ ਦਾ

੧੫. ਜਾਲ ਹੈ । ਜੇ ਸੱਚ ਹੈ ਇਕ ਸੱਚ ਦੀ ਆਸ ਤੋਂ ਬਿਨਾਂ ਸਭ ਨਿਰਾਰਥਕ ਕ੍ਰਿਆ ਹੈ । ਬਿਨਾਂ ਇਕ ਪ੍ਰਮ ਨਾਮ ਤੋਂ ਕੋਈ ਕਦੇ ਭੀ ਕੰਮ ਨਹੀਂ ਹੈ॥੧੧੬॥੩੪੩॥

੧੬. ਤੇਰਾ ਜੋਰ । ਤੇਰੇ ਜੋਰ ਤੋਂ ਬਿਨਾਂ ਜੇ ਕਿਤੇ ਮੰਤ੍ਰਾਂ ਜੰਤ੍ਰਾਂ ਨਾਲ ਕਰ ਕਰਕੇ ਕਾਰਜ ਸਿੱਧ ਹੋ ਜਾਣ ਤਾਂ ਫੇਰ ਕੋਈ ਵੀ ਦਰ-ਦਰ ਤੇ ਭੀਖ ਮੰਗਦਾ ਨਾ ਫਿਰੇ ।

੧੭. ਇਸ ਵਾਸਤੇ ਮਨ ਦੇ ਵਿਚ ਇਕ ਪ੍ਰਮ ਸ਼ਕਤੀ ਦੀ ਹੀ ਆਸ ਰਖੇ । ਇਕ ਦੀ ਆਸ ਤੋਂਨ ਬਿਨਾਂ ਹੋਰ ਸਭ ਸੋਚ (ਰੌਲਾ-ਗੌਲਾ) ਹੀ ਮੰਨੇ ਅਤੇ ਬਿਨਾਂ ਇਕ ਕਰਮ ਤੋਂ ਹੋਰ ਸਾਰੇ ਭਰਮ ਹੀ ਕਰਕੇ ਜਾਣੇ ॥੧੧੭॥੩੪੪॥

੧੮. ਜਿਸ ਵੇਲੇ ਇਹ ਜੋਗੀ ਮਛਿੰਦਰ ਨਾਥ ਦੇ ਬਚਨ ਸੁਣੇ ਰਾਜੇ ਪਾਰਸਨਾਥ ਰਾਜ ਦੇ ਭਰਪੂਰ ਖਜਾਨੇ ਨੇ । ਉਸ ਦਾ ਦਿਲ ਇਸ ਤਰ੍ਹਾਂ ਚਕ੍ਰਾ ਗਿਆ ਜਿਵੇਂ ਬਹੁਤਾ ਗਰਮ ਹੋ ਕੇ ਪਾਣੀ ਉਬਲ ਪੈਂਦਾ ਹੈ ।

੧੯. ਸੰਸਾਰ ਦੀ ਰਾਜ ਭਾਗ ਦੀ ਸਾਰੇ ਸੁਖਾਂ ਦੀ ਆਸ ਛੱਡ ਦਿੱਤੀ ਚਿੱਤ ਦੇ ਵਿਚ ਨਿਰਾਸ ਹੋ ਕੇ । ਫੇਰ ਬਚਨ ਕਹੇ ਜੋ ਬੇਦ ਦੇ ਬਿਧਾਨ ਵਿਚ ਬੱਧੇ ਹੋਏ ਕਹੇ ਹੋਏ ਨੇ॥੧੧੮॥੩੪੫॥

੨੦. ਹੇ ਅਕਾਲ ਪੁਰਖ ਜੋ ਤੇਰੇ ਜੋਰ ਦੇ ਅੰਦਰ ਹਨ ॥

੨੧. ਰਸਾਵਲ ਛੰਦ ॥ ਐ ਮੁਨੀ ਰਾਜ ਮੇਰੀ ਗਲ ਸੁਣੋ । ਮੈਨੂੰ ਉਹ ਰਾਹ ਦੱਸੋ ਜਿਸ ਦੇ ਨਾਲ ਸਦਾ ਹਮੇਸ਼ਾਂ ਐਸ ਲੋਕ ਤੇ ਪ੍ਰਲੋਕ ਵਿਚ ਵੀ ਕੰਮ ਸਿਧ (ਠੀਕ) ਹੋ ਜਾਣ । ਕੁਛ ਮੈਨੂੰ ਉਹ ਮੱਤ ਦੇ ਕੇ ਰਾਹ ਪਾਉ ਜੋ ਤਤ ਰੂਪ ਹੈ ਉਹ ਕਿਹੜੇ ਹਨ ਦੱਸੋ ॥੧੧੯॥੩੪੬॥

੨੨. ਜੋ ਤੁਸਾਂ ਦਸੇ ਹਨ ਧਰਮ ਤੇ ਅਧਰਮ, ਨੇਕੀ ਤੇ ਬਦੀ ਇਹ ਦੋਵੇਂ ਜੁੱਧ ਕਰਨ ਵਿਚ ਬੜੇ ਜੋਰਾਵਰ ਤੇ ਬੀਰ ਹਨ। ਇਕ ਉਹ ਹੈ ਜੋ ਸਦਾ (ਹਮੇਸ਼ਾਂ) ਨਾਮ ਜਪਦਾ ਹੈ । ਦੂਜਾ ਉਹ ਹੈ ਜੋ ਸਾਰੇ ਬਣੇ ਬਣਾਏ ਕੰਮ ਨੂੰ ਸਮੁੰਦਰ ਦੇ ਵਿਚ ਰੋੜ ਦਿੰਦਾ ਹੈ । ਜੋ ਦੋਵੇਂ ਹਠੀ ਹਨ ਅਤੇ ਬੜੇ ਕ੍ਰੋਧੀ ਹਨ ॥੧੨੦॥੩੪੭॥

੨੩. ਦੋਵੇਂ ਬੜੇ ਅੜੀ ਦੇ ਪੱਕੇ ਹਨ ਆਪਣੀ ਜਿਦ ਤੋਂ ਪਿੱਛੇ ਹਟਣ ਵਾਲੇ ਨਹੀਂ । ਜੁੱਧ ਦੇ ਜੁਝਾਰੂ ਹਠ ਦੇ ਜੋ ਬੜੇ ਕਰੜੇ ਸੁਭਾਉ ਦੇ ਸਖਤ ਇਕ ਦੂਜੇ ਨੂੰ ਕਟ ਦੇਣ ਵਾਲੇ ਹਨ । ਜੋ ਵੈਰੀ ਦਾ ਚੂਰਨ (ਚੂਰਾ) ਕਰ ਦੇਣ ਵਾਲੇ ਹਨ॥੧੨੧॥੩੪੮॥

੨੪. ਤੇਰਾ ਜੋਰ ॥ ਚੌਪਈ ॥ ਪਾਰਸ ਨਾਥ ਹੁਣ ਆਪਣੇ ਹਥਿਆਰ ਸੁਟ ਕੇ ਕਹਿੰਦਾ ਹੈ ।

੨੫. ਹੇ ਭਾਈ ਜੇਕਰ ਮੈਂ ਇਹਨਾਂ ਨੂੰ ਜਿਤ ਨਹੀਂ ਸਕਦਾ । ਤਾਂ ਫੇਰ ਮੈਂ ਚਿਖਾ ਬਾਲ ਕੇ ਉਸ ਵਿਚ ਪੈਕੇ ਸੜ ਜਾਂਦਾ ਹਾਂ। ਹੇ ਮੁਨੀ ਜੀ ਇਹ ਠੀਕ ਹੈ ਕਿ ਮੈਂ ਇਹਨਾਂ ਨੂੰ ਨਹੀਂ ਜਿਤ ਸਕਿਆ। ਹੁਣ ਇਹਨਾਂ ਅੱਗੇ ਮੇਰਾ ਬਲ ਤੇ ਹਿੰਮਤ ਸਭ ਮੁੱਕ ਗਿਆ ਹੈ ॥੧੨੨॥੩੪੯॥

੨੬. ਇਸ ਤਰ੍ਹਾਂ ਉਸ ਨੇ ਆਪਣੇ ਮਨ ਦੇ ਵਿਚ ਸੋਚ ਲਿਆ।

---

ਇਸ ਜੀਵਨ ਦੇ ਅੰਦਰ ਰੋਸ਼ਨੀ ਕਰਨ ਲਈ ਧਾਰਮਿਕ ਪੁਸਤਕਾਂ ਦਾ ਅਧਿਐਨ ਕੀਤਾ ਜਾਵੇ ਪਰ ਇਸ ਤੇ ਵੀ ਕਈ ਵੀਰ ਉਟੰਕਣ ਕਰਦੇ ਹਨ ਕਿ ਇਹ ਤਾਂ ਧਾਰਮਿਕ ਪੁਸਤਕਾਂ ਪੜ੍ਹਨ ਲਈ ਹੀ ਕਿਹਾ ਹੈ । ਵੇਦ ਪੁਰਾਣ ਪੜ੍ਹਨ ਲਈ ਨਹੀਂ ਕਿਹਾ, ਮੈਂ ਤਾਂ ਪੁਛਦਾ ਹਾਂ ਕਿ ਵੇਦ ਪੁਰਾਣ ਕੋਈ ਧਾਰਮਿਕ ਪੁਸਤਕਾਂ ਨਹੀਂ ਧਾਰਮਿਕ ਪੁਸਤਕਾਂ ਕਿਸ ਨੂੰ ਕਹਿੰਦੇ ਹਨ ਬਚਨ ਹੈ:-

ਜਿਉ ਸਾਹਿਬੁ ਰਾਖੈ ਤਿਉ ਰਹੈ ਇਸ ਲੋਭੀ ਕਾ ਜੀਉ ਤਲ ਪਲੈ ॥੧॥ ਬਿਨੁ ਤੇਲ ਦੀਵਾ ਕਿਉ ਜਾਲੈ ॥੧॥ ਰਹਾਉ॥ ਪੋਥੀ ਪੁਰਾਣ ਕਮਾਈਐ ਭਉ ਵਟੀ ਇਤੁ ਤਨਿ ਪਾਈਐ॥ ਸਚੁ ਬੂਝਣੁ ਆਣਿ ਜਲਾਈਐ ॥੨॥ ਏਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥ ਪੰ:੨੫॥ਮ:੧॥

ਜਦੋਂ ਤਕ ਜੀਵ ਦੇ ਅੰਦਰ ਗਿਆਨ ਦਾ ਚਾਨਣ ਨਹੀਂ ਹੋਇਆ ਭਾਵੇਂ ਰਾਤ ਦਿਨ ਪੁਸਤਕਾਂ ਵੀ ਪੜ੍ਹਦਾ ਰਹੇ ਕੋਈ ਲਾਭ ਨਹੀਂ । ਗੁਰਬਾਣੀ ਕਹਿੰਦੀ ਹੈ:- ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥ ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ ॥ ਪੰ:੬੪੨॥ਮ:੧॥

ਭਾਵ ਸੋਰਠਿ ਰਾਗ ਬੜਾ ਸੋਹਣਾ ਹੈ ਪਰ ਤਾਂ ਸੁਹਾਵੇਗਾ ਜੇ ਸਚਾ ਸਾਹਿਬ ਮਨ ਵਿਚ ਵਸਦਾ ਹੋਵੇ । ਭਾਵੇਂ ਹੋਵੇ ਇਸਤ੍ਰੀ ਭਾਵੇਂ ਹੋਵੇ ਪੁਰਸ਼ (ਦੰਦੀ ਮੈਲ) ਭਾਵ ਦੰਦਾਂ ਨੂੰ ਬਿਗਾਨੇ ਖੂਨ (ਬਿਗਾਨਾ ਖੂਨ) ਹਰਾਮ ਦੀ ਖੁਰਾਕ ਨਾ ਲਗੀ ਹੋਵੇ ਮੁਫਤ ਦੇ ਮਾਲ ਖਾ ਕੇ ਦੰਦ ਮੈਲੇ ਨਾ ਹੋਏ ਹੋਣ ਅਤੇ ਮਨ ਦੇ ਵਿਚ ਵੈਰ ਵਿਰੋਧ ਦਾ ਚੀਰਾ ਨਾ ਹੋਵੇ ਮਨ ਤੇ ਜੀਭ ਦੇ ਉਤੇ ਸੱਚੇ ਦਾ ਵਾਸ ਹੋਵੇ । ਜੇ ਇਹ ਗੱਲ ਧਿਆਨ ਵਿਚ ਆ ਗਈ ।

ਸਸੁਰੈ ਪੇਈਐ ਭੈ ਵਸੀ ਸਤਿਗੁਰੁ ਸੇਵਿ ਨਿਸੰਗ ॥ ਪਰਹਰਿ ਕਪੜੁ ਜੇ ਪਿਰ ਮਿਲੈ ਖੁਸੀ ਰਾਵੈ ਪਿਰੁ ਸੰਗਿ ॥

ਭਾਵ ਉਹ ਜੀਵ ਰੂਪੀ ਇਸਤਰੀ ਸਹੁਰਾ ਮਾਤ ਲੋਕ ਤੇ, ਪੇਈਐ ਪਰਲੋਕ ਦੋਵੇਂ ਥਾਂ ਪ੍ਰਭੂ ਦੇ ਭੈ ਵਿਚ ਵਸਦੀ ਹੈ । ਫੇਰ ਉਸਦਾ ਸਤਿਗੁਰੂ ਨੂੰ ਸੇਵਣਾ ਸਫਲਾ ਹੈ ਸੰਕਾ ਛੱਡਕੇ ਸਤਿਗੁਰੂ ਨੂੰ ਸੇਵੇ ਪਰ੍ਹਾਂ ਲਾਹ ਕੇ ਸੁੱਟ ਦਿਉ ਕੱਪੜੇ ਜੇ ਪਤੀ ਦਾ ਮੇਲ ਹੁੰਦਾ ਹੈ ਕਿਸੇ ਸੰਕੇ ਦੀ ਪ੍ਰਵਾਹ ਨਾ ਕਰੋ ਪਿਰ ਨਾਲ ਖੁਸ਼ੀਆਂ ਮਾਣੋ । ਸਦਾ ਸੀਗਾਰੀ ਨਉ ਮਨਿ ਕਦੇ ਨ ਮੈਲੁ ਪਤੰਗੁ॥ ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ ॥ ਜੇ ਪਿਰ ਭਾਵੈ ਨਾਨਕਾ ਕਰਮ ਮਣੀ ਸਭੁ ਸਚੁ॥

ਬੀਚ ਬਿਚਾਰਾ ॥ [੧]ਪ੍ਰਗਟ ਸਭਾ ਸਭ ਸੁਨਤ ਉਚਾਰਾ ॥ ਮੈ ਬਡ ਭੂਪ ਬਡੋ ਬਰਿਆਰੂ ॥ ਮੈ [1]ਜੀਤ੍ਯੋ ਇਹ ਸਬ ਸੰਸਾਰੂ ॥੧੨੩॥੩੫੦॥ [੨]ਜਿਨਿ ਮੋਕੋ ਇਹ ਬਾਤ ਬਤਾਈ ॥ ਤਿਨ ਮੁਹਿ ਜਾਨੁ ਠਗਉਰੀ ਲਾਈ ॥ [੩]ਏ ਦ੍ਵੈ ਬੀਰ ਬਡੇ ਬਰਿਆਰਾ ॥ ਇਨ ਜੀਤੇ; ਜੀਤੋ ਸੰਸਾਰਾ ॥੧੨੪॥੩੫੧॥ [੪]ਅਬ ਮੋ ਤੇ ਏਈ ਜਿਨਿ ਜਾਈ ॥ ਕਹਿ ਮੁਨਿ ਮੋਹਿ ਕਥਾ ਸਮਝਾਈ ॥ [੫]ਅਬ ਮੈ ਦੇਖ ਬਨਾਵੌ ਚਿਖਾ ॥ ਪੈਠੌ ਬੀਚ ਅਗਨਿ ਕੀ ਸਿਖਾ ॥੧੨੫॥੩੫੨॥ [੬]ਚਿਖਾ ਬਨਾਇ ਸਨਾਨਹਿ ਕਰਾ ॥ ਸਬ ਤਨ ਬਸਤ੍ਰ ਤਿਲੋਨਾ ਧਰਾ ॥ [੭]ਬਹੁ ਬਿਧਿ ਲੋਗ ਹਟਕਿ ਕਰਿ ਰਹਾ ॥ ਚਟਪਟ ਕਰਿ ਚਰਨਨ ਭੀ ਗਹਾ ॥੧੨੬॥੩੫੩॥ [੮]ਹੀਰ ਚੀਰ ਦੈ ਬਿਧਵਤ ਦਾਨਾ ॥ ਮੱਧਿ ਕਟਾਸ ਕਰਾ ਅਸਥਾਨਾ ॥ [੯]ਭਾਂਤ ਅਨਕ ਤਨ ਜ੍ਵਾਲ ਜਰਾਈ ॥ ਜਰਤ ਨ ਭਈ; ਜ੍ਵਾਲ ਸੀਅਰਾਈ ॥੧੨੭॥੩੫੪॥ [੧੦]ਤੋਮਰ ਛੰਦ ॥ ਕਰਿ ਕੋਪ ਪਾਰਸ ਰਾਇ ॥ ਕਰ ਆਪ ਅਗਨਿ ਜਰਾਇ ॥ ਸੋ ਭਈ ਸੀਤਲ ਜ੍ਵਾਲ ॥ ਅਤਿ ਕਾਲ ਰੂਪ ਕਰਾਲ[ੴ] ॥੧੨੮॥੩੫੫॥ [੧੧]ਤਬ ਜੋਗ ਅਗਨਿ ਨਿਕਾਰਿ ॥ ਅਤਿ ਜ੍ਵਲਤ ਰੂਪ ਅਪਾਰਿ ॥ [੧੨]ਤਬ ਕੀਅਸ ਆਪਨ ਦਾਹ ॥ ਪੁਰ ਲਖਤ ਸਾਹਨ ਸਾਹ ॥੧੨੯॥੩੫੬॥ [੧੩]ਤਬ ਜਰੀ ਅਗਨਿ ਬਿਸੇਖ ॥ ਤਿਣ ਕਾਸ੍ਟ ਘਿਰਤ ਅਸੇਖ ॥ ਤਬ ਜਰਯੋ ਤਾ ਮਹਿ ਰਾਇ ॥ ਭਏ ਭਸਮ ਅਦਭੁਤ ਕਾਇ ॥੧੩੦॥੩੫੭॥ [੧੪]ਕਈ ਦਯੋਸ ਬਰਖ ਪ੍ਰਮਾਨ ॥ ਸਲ ਜਰਾ ਜੋਰ ਮਹਾਨ ॥ ਭਈ ਭੂਤ ਭਸਮੀ ਦੇਹ ॥ ਧਨ ਧਾਮ ਛਾਡਯੋ ਨੇਹ ॥੧੩੧॥੩੫੮॥

## ੴ ਸਤਿਗੁਰ ਪ੍ਰਸਾਦਿ ॥

ਰਾਮਕਲੀ ਪਾਤਸਾਹੀ ੧੦॥ [੧੫]ਰੇ ਮਨ; ਐਸੋ ਕਰਿ ਸੰਨਿਆਸਾ ॥ ਬਨਸੇ ਸਦਨ ਸਬੈ ਕਰਿ ਸਮਝਹੁ; ਮਨ ਹੀ ਮਾਹਿ ਉਦਾਸਾ ॥੧॥ ਰਹਾਉ ॥[੧੬] ਜਤ ਕੀ ਜਟਾ, ਜੋਗ ਕੋ ਮੱਜਨੁ; ਨੇਮ ਕੇ ਨਖਨ ਬਢਾਓ ॥ ਗਿਆਨ ਗੁਰੂ, ਆਤਮ ਉਪਦੇਸਹੁ; ਨਾਮ ਬਿਭੂਤ ਲਗਾਓ ॥੧॥ [੧੭]ਅਲਪ, ਅਹਾਰ ਸੁਲਪ ਸੀ ਨਿੰਦ੍ਰਾ; ਦਯਾ ਛਿਮਾ ਤਨ ਪ੍ਰੀਤਿ ॥ ਸੀਲ ਸੰਤੋਖ ਸਦਾ ਨਿਰਬਾਹਿਬੋ; ਹ੍ਵੈਬੋ ਤ੍ਰਿਗੁਣ ਅਤੀਤਿ ॥੨॥ [੧੮]ਕਾਮ ਕ੍ਰੋਧ ਹੰਕਾਰ ਲੋਭ ਹਠ; ਮੋਹ ਨ ਮਨ ਸੋ ਲਯਾਵੈ ॥ ਤਬ ਹੀ ਆਤਮ ਤਤ ਕੋ ਦਰਸੈ; ਪਰਮ ਪੁਰਖ ਕਹ ਪਾਵੈ ॥੩॥੧॥[ੴ]

1. ਜੀਤਿਓ (ਬੋਲੋ)

ਭਾਵ- ਉਹ ਇਸਤਰੀ ਬਸਤ੍ਰਾਂ ਤੋਂ ਬਿਨਾਂ ਹੀ ਪੂਰੇ ਸ਼ਿੰਗਾਰ ਵਾਲੀ ਹੈ ਜਿਸ ਦੇ ਮਨ ਵਿੱਚ ਪਤੀ ਦਾ ਨਾਮ ਵੱਸਦਾ ਹੈ । ਕਿਉਂਕਿ ਉਸ ਦੇ ਮਨ ਉੱਤੇ ਕਦੀ ਵੀ ਦੂਜੇ ਦੀ ਮੈਲ ਭਾਵ ਪਾਪਾਂ ਦਾ ਕੀੜਾਂ ਨਹੀਂ ਲਗਦਾ । ਦੇਵਰ (ਲਬ) ਜੇਠ (ਲੋਭ) ਭਾਵ ਜਦੋਂ ਲਬ ਲੋਭ ਦੋਵੇਂ ਦਿਉਰ ਤੇ ਜੇਠ ਤਿਆਗ ਦਿਤੇ ਤਾਂ ਉਹ ਦੁਖੀ ਹੋ ਕੇ ਮਰ ਗਏ ਤਾਂ ਹੁਣ ਸੱਸ ਰੂਪੀ ਮਾਇਆ ਦਾ ਕੋਈ ਭੈ ਨਾ ਰਿਹਾ । ਲਬ ਲੋਭ ਕਰਕੇ ਹੀ ਮਾਇਆ ਦੁਖੀ ਕਰਦੀ ਹੈ । ਜਦੋਂ ਇਹ ਉਸਦੇ ਦੋਵੇਂ ਪੁੱਤਰ ਮਰ ਗਏ ਤਾਂ ਮਾਇਆ ਦੀ ਪਕੜ ਕਮਜੋਰ ਹੋ ਗਈ । ਇਸੇ ਤਰ੍ਹਾਂ ਸਿਆਮ ਜੀ ਕਵੀ ਨੇ ਇਹਨਾਂ ਵਿਸ਼ਿਆਂ ਨੂੰ ਇਕ ਇਕ ਕਰਕੇ ਲਿਆ ਹੈ ਤੇ ਦਬਾਇਆ ਹੈ ਕਿ ਬ੍ਰਹਮਾ ਇਤਨੀ ਵਿਦਿਆ ਦਾ ਮਾਲਿਕ ਸੀ ਜਿਸ ਦੇ ਘਰ ਵਿਚ ਸਰਸਵਤੀ ਦੇਵੀ ਦਾ ਵਾਸਾ ਵੀ ਸੀ ਪਰ ਹੰਕਾਰ ਦਾ ਟਾਕਰਾ ਨਾ ਕਰਨ ਕਰਕੇ ਉਸਨੂੰ ਕਿਤਨੇ ਜਨਮ ਲੈਣੇ ਪਏ ਸਨ ਪਾਠਕ ਇਸ ਘਟਨਾ ਨੂੰ ਆਪਣੇ ਮਨ ਤੇ ਉਕਰ ਲਵੇ ਜੋ ਕਦੇ ਭੁਲੇ ਹੀ ਨਾ । ਫੇਰ ਬ੍ਰਹਮਾ ਨੇ ਪਹਿਲਾ ਅਵਤਾਰ ਬਾਲਮੀਕ ਰਿਸੀ ਹੋ ਕੇ ਬੜੀ ਨਿਰਮਲ ਭਗਤੀ ਕੀਤੀ ।

ਫੇਰ ਦੂਜਾ ਕਸਪ ਰਿਖੀ ਦਾ, ਅਤੇ ਤੀਜਾ ਦੈਂਤਾਂ ਦੇ ਗੁਰੂ ਸ਼ੁਕ੍ਰ ਦਾ ਚੌਥਾ ਅਵਤਾਰ ਬਚੇਸ ਦਾ ਪੰਜਵਾਂ ਅਵਤਾਰ ਬ੍ਰਹਮਾ ਨੇ ਬੇਦ ਬਿਆਸ ਦਾ ਲੈ ਕੇ ਬਹੁਤ ਦਿਨ ਭਗਤੀ ਕੀਤੀ ਦੇ ਦੇਸ ਸੇਵਾ ਅਤੇ ੧੮ ਪੁਰਾਣ ਲਿਖ ਕੇ ਜਗਤ ਦੇ ਵਿਚ ਗਿਆਨ ਦੀ ਗੰਗਾ ਬਹਾ ਦਿਤੀ । ਜਿਸਦਾ ਪੁਤ੍ਰ ਸ਼ੁਕ੍ਰ ਵੀ ਮਹਾਂ ਰਿਸ਼ੀ ਹੋਇਆ ਜਿਸ ਨੇ ਰਾਜੇ ਜਨਕ ਨੂੰ ਗੁਰੂ ਪ੍ਰਮਾਨਿਆ ਸੀ ਅਤੇ ਮਨੂੰ ਰਾਜੇ ਦਾ ਥੋੜਾਂ ਜਿਹਾ ਓਜ ਵਿਖਾਇਆ ਹੈ ਅਤੇ ਪ੍ਰਿਥੂ ਰਾਜੇ ਦਾ ਰਾਜ ਜਿਸ ਦੇ ਪੁੱਤਰਾਂ ਨੇ ਹੇਠ ਦੀ ਉਪਰ ਕਰ ਦਿਤੀ ਸੀ ਜੋ ਹੰਕਾਰ ਦੇ ਸਿਰ ਪਰ ਜਾ ਚੜ੍ਹੇ ਸਨ ਪਰ ਅੰਤ ਵਿਖਾਇਆ ਕਿ ਇਤਨਾ ਬਲ ਓਜ ਤੇ ਪ੍ਰਤਾਪ ਅਤੇ ਹੰਕਾਰ ਕਿਵੇਂ ਧਨ ਵਿਚ ਸਾਰਾ ਸੜ ਕੇ ਸਵਾਹ ਹੋ ਗਿਆ । ਬਿਆਸ ਰਾਜਾ, ਜੁਜਾਤ ਰਾਜਾ, ਸਗਰ ਰਾਜਾ, ਬੈਨ ਰਾਜਾ, ਮਾਨ ਧਾਤਾ ਆਦਿ ਜੁਧ ਤੇ ਕਾਰਨਾਮੇ ਦਸ ਕੇ ਰਾਜੇ ਦਲੀਪ ਦਾ ਕਿਸਾ ਅਰੰਭਿਆ ਹੈ ਤੇ ਦੱਸਿਆ ਹੈ ਕਿ ਰਾਜਾ ਦਲੀਪ ਕਿਤਨਾ ਇਨਸਾਫ ਪਸੰਦ ਸੀ ਅਤੇ ਧਰਮ ਦਾ ਥੰਭ ਸੀ ਅਤੇ ਜਿਸ ਦੀ ਪੁੱਤਰੀ ਦੇ ਵਿਆਹ ਦਾ ਅਜੀਬ ਹੀ ਨਜਾਰਾ ਤੇ ਸੁਯੰਬਰ ਦਾ ਅਲੌਕਿਕ ਦ੍ਰਿਸ਼ ਸੀ ਅਤੇ ਅੰਤ ਉਸਨੂੰ ਰਾਜੇ ਅਜ ਨੇ ਵਿਆਹ ਕੇ

੧. ਪ੍ਰਗਟ ਤੌਰ ਤੇ ਸਾਰੀ ਸਭਾ ਨੂੰ ਸੁਣਾ ਕੇ ਕਹਿ ਦਿੱਤਾ । ਮੈਂ ਬੜਾ ਰਾਜਾ ਹਾਂ ਅਤੇ ਬਹੁਤ ਬਲਵਾਨ ਹਾਂ । ਮੈਂ ਇਹ ਦਿਸਦਾ ਸਾਰਾ ਸੰਸਾਰ ਜਿੱਤ ਲਿਆ ਹੈ ॥੧੨੩॥੩੫੦॥

੨. ਜਿਸ ਨੇ ਮੈਨੂੰ ਇਹ ਗੱਲ ਦੱਸੀ ਹੈ । ਜਾਣੋ ਕਿ ਉਸ ਨੇ ਮੈਨੂੰ ਠੱਗਾਂ ਵਾਲੀ ਉਹ "ਠਗ ਮੂਰੀ" ਬੂਟੀ ਸੁੰਘਾ ਦਿੱਤੀ ਹੈ (ਜਿਸਨੂੰ ਸੁੰਘਾਕੇ ਠਗ ਲੋਕ ਬੇਹੋਸ਼ ਕਰਕੇ ਵਿਅਕਤੀ ਨੂੰ ਲੁੱਟ ਲੈਂਦੇ ਹਨ) ।

੩. ਇਹ ਦੋਵੇਂ ਸੂਰਮੇ ਬਹੁਤ ਹੀ ਬੜੇ ਅਜਿਤ ਜੋਧੇ ਹਨ । ਜਿਸਨੇ ਇਹਨਾਂ ਨੂੰ ਜਿੱਤ ਲਿਆ ਜਾਣੋ ਉਸਨੇ ਸਾਰਾ ਸੰਸਾਰ ਹੀ ਜਿਤ ਲਿਆ ॥੧੨੪॥੩੫੧॥

੪. ਹੁਣ ਮੇਰੇ ਕੋਲੋਂ ਇਹ ਜਿੱਤੇ ਨਹੀਂ ਜਾਂਦੇ ਜੋ ਮੈਨੂੰ ਮੁਨੀ ਨੇ ਇਹ ਕਥਾ ਸਮਝਾਈ ਹੈ ।

੫. ਹੁਣ ਮੈਂ ਤੁਹਾਡੇ ਸਾਹਮਣੇ ਵੇਖਦਿਆਂ ਚਿਖਾ ਬਣਵਾਉਂਦਾ ਹਾਂ । ਅਗਨ ਦੀ ਬਲਦੀ ਲਾਟ ਦੇ ਵਿਚ ਬੈਠ ਜਾਵਾਂਗਾ ॥੧੨੫॥੩੫੨॥

੬. ਚਿਖਾ ਬਣਾ ਲਈ ਤੇ ਇਸ਼ਨਾਨ ਸੋਧ ਲਿਆ । ਸਾਰੇ ਤਨ ਦੇ ਉਤੇ ਬਸਤ੍ਰ ਤਿਲਾਂ ਦੇ ਤੇਲ ਵਿਚ ਭਿਉਂ ਕੇ ਧਾਰਨ ਕਰ ਲਏ ਭਾਵ ਪਹਿਨ ਲਏ ।

੭. ਅਨੇਕ ਤਰ੍ਹਾਂ ਲੋਕ ਰੋਕ (ਹਟਾ) ਰਹੇ । ਛੇਤੀ-ਛੇਤੀ ਅੱਗੇ ਹੋ ਕੇ ਲੋਕਾਂ ਨੇ ਪੈਰ ਵੀ ਪਕੜੇ ॥੧੨੬॥੩੫੩॥

੮. ਹੀਰੇ (ਜੁਆਹਰਾਤ) ਤੇ ਬਸਤ੍ਰ ਵਿਧੀ ਪੂਰਵਕ ਦਾਨ ਦਿਤਾ ਅਤੇ ਕਟਾਸ ਰਾਜ ਤੀਰਥ ਜੋ ਪੰਜਾਬ ਦੇ ਜਿਲੇ ਜੇਹਲਮ ਵਿਚ ਇਕ ਪੁਰਣਾ ਤੀਰਥ ਹੈ॥ ਉਹ ਸ਼੍ਰਿਜੀ ਦੀ ਇੱਕ ਅੱਖ ਮੰਨਿਆ ਜਾਂਦਾ ਹੈ) ਪਾਰਸ ਨਾਥ ਸ਼੍ਰਿਜੀ ਦਾ ਹੀ ਅਵਤਾਰ ਹੈ । ਉਸ ਅਸਥਾਨ ਤੇ

੯. ਅਨੇਕ ਤਰ੍ਹਾਂ ਨਾਲ ਉਨ੍ਹਾਂ ਨੇ ਅੱਗ ਬਾਲੀ । ਪਰ ਅੱਗ ਨਾ ਬਲੀ - ਠੰਡੀ ਹੋ ਗਈ ॥੧੨੭॥੩੫੪॥

੧੦. ਤੋਮਰ ਛੰਦ ॥ ਫੇਰ ਪਾਰਸ ਰਾਜੇ ਨੇ ਕ੍ਰੋਧ ਕਰਕੇ ਆਪ ਹੱਥੀਂ ਅੱਗ ਬਾਲੀ । ਉਹ ਵੀ ਅੱਗ ਠੰਡੀ ਹੋ ਗਈ । ਜੋ ਅੱਗ ਬੜੀ ਹੀ ਕਾਲ ਰੂਪ ਡਰਾਉਣੀ ਹੁੰਦੀ ਹੈ । ਉਹ ਵੀ ਰਾਜੇ ਦੇ ਪ੍ਰਤਾਪ ਅੱਗੇ ਸੀਤ ਹੋ ਗਈ ਹੈ☆ ॥੧੨੮॥੩੫੫॥

੧੧. ਤਦ ਰਾਜੇ ਨੇ ਆਪਣੇ ਤਨ ਦੇ ਹੀ ਵਿਚੋਂ ਜੋਗ ਅਗਨ ਪ੍ਰਚੰਡ ਕਰ ਲਈ ਜੋ ਬੜੇ ਪ੍ਰਚੰਡ ਰੂਪ ਦੇ ਵਿਚ ਬੜੀ ਤੇਜ ਹੋ ਕੇ ਬਲ ਉੱਠੀ ।

੧੨. ਉਸ ਦੇ ਵਿਚ ਪਾਰਸ ਨਾਥ ਨੇ ਆਪਣੇ ਸਰੀਰ ਦਾ ਦਾਹ ਕਰ ਦਿਤਾ । ਸ਼ਹਿਰ ਦੇ ਵੇਖਦਿਆਂ ਜਿਸ ਨੂੰ ਸ਼ਹਿਨਸ਼ਾਹ ਕਿਹਾ ਜਾਂਦਾ ਸੀ ਉਹ ਰਾਜਿਆਂ ਦਾ ਰਾਜਾ ॥੧੨੯॥੩੫੬

੧੩. ਉਸਦੇ ਤਨ ਨੂੰ ਲੱਗ ਕੇ ਬੇਅੰਤ ਅੱਗ ਪ੍ਰਚੰਡ ਬਲ ਪਈ। ਜਿਸ ਵਿਚ ਲੱਕੜਾਂ ਕੱਖ ਘਿਓ ਬਹੁਤ ਸਾਰਾ ਪਾਇਆ ਹੋਇਆ ਸੀ ਉਹ ਬਲ ਪਈ । ਜਿਸ ਵਿਚ ਪੈਕੇ ਰਾਜਾ ਸੜ ਗਿਆ। ਉਹ ਅਸਚਰਜ ਕਿਸਮ ਦੀ ਰਾਜੇ ਦੀ ਕਾਇਆ ਸੁਆਹ ਦੀ ਢੇਰੀ ਹੋ ਗਈ ॥੧੩੦॥੩੫੭॥

੧੪. ਕਈ ਦਿਨ ਤੇ ਬਰਸਾਂ ਦੇ ਬਰਾਬਰ । ਚਿਖਾ ਪਰ ਸੜਕੇ ਜਲਿਆ ਜਿਹੜਾ ਆਪਣਾ ਬੇਅੰਤ ਜੋਰ ਵਿਖਾਉਂਦਾ ਸੀ । ਇਤਨੇ ਬਲ ਵਾਲੀ ਦੇਹ ਸੁਆਹ ਦੀ ਢੇਰੀ ਹੋ ਗਈ । ਸਾਰੇ ਸੰਸਾਰ ਨੂੰ ਆਪਣੇ ਚੁੰਗਲ ਵਿਚ ਲੈਣ ਵਾਲਾ । ਅੱਜ ਸਾਰੀ ਧਨ ਸੰਪਤੀ ਦਾ ਮੋਹ ਛੱਡਕੇ ਸੰਸਾਰ ਆਸਾਰ ਤੋਂ ਆਮ ਲੋਕਾਂ ਵਾਂਗ ਤੁਰਦਾ ਹੋਇਆ ॥੧੩੧॥੩੫੮॥

### *ਸ਼ਬਦ ਹਜਾਰੇ ਪਾਤਸ਼ਾਹੀ ੧੦*

### *ੴ ਸਤਿਗੁਰ ਪ੍ਰਸਾਦਿ ॥ ਰਾਮਕਲੀ ਪਾਤਸ਼ਾਹੀ ੧੦ ॥*

੧੫. ਐ ਮਨ ! ਜੇ ਤੂੰ ਸੰਨਿਆਸ ਕਰਨਾ ਹੈ ਤਾਂ ਇਸ ਤਰ੍ਹਾਂ ਕਰ।* ਸਾਰੇ ਘਰ ਤੇ ਸੰਸਾਰ ਨੂੰ ਸਾਰੇ ਨੂੰ ਬਣ (ਜੰਗਲ) ਸਮਾਨ ਕਰਕੇ ਸਮਝੋ । ਇਸ ਵਲੋਂ ਆਪਣੇ ਮਨ ਦੇ ਵਿਚ ਉਦਾਸ ਨਿਰਲੇਪ ਹੋ ਕੇ ਰਹੋ ॥੧॥ ਰਹਾਉ॥

੧੬. ਇਸਤ੍ਰੀ ਬਰਤ ਧਰਮ ਵਿਚ ਕਾਯਮ ਹੋਣਾ ਹੀ ਜਤੀ ਹੈ ਇਹੀ ਜੋਗ ਦਾ ਅਸਲ ਇਸ਼ਨਾਨ ਹੈ, ਆਪਣੇ ਨੀਯਮ ਤੇ ਪ੍ਰਪੱਕ ਹੋਣਾ ਹੀ ਨੌਂਹ ਵਧਾਉਣਾ ਹੈ । ਸੋ ਵਧਾਉ ਭਾਵ ਨੇਮ ਵਿਚ ਪੱਕੇ ਰਹੋ । ਗਿਆਨ ਨੂੰ ਹਾਸਲ ਕਰੋ ਇਹੋ ਗੁਰੂ ਹੈ ਜਦੋਂ ਗਿਆਨ ਜੋਬਨ ਵਿਚ ਆ ਜਾਏਗਾ ਤਾਂ ਉਹੀ ਆਤਮਾ ਨੂੰ ਉਪਦੇਸ਼ ਕਰੇਗਾ । ਫੇਰ ਸਿਰ ਦੇ ਉਤੇ ਉਸ ਉਪਦੇਸ਼ ਦੀ ਹੀ ਸੁਆਹ ਮਲੋ ॥੧॥

੧੭. ਥੋੜਾ ਆਹਾਰ ਕਰੋ । ਥੋੜੀ ਜਿਹੀ ਹੀ ਨੀਂਦਰ ਲਵੋ, ਦਯਾ (ਰਹਿਮ ਦੁਖੀ ਦੀ ਸਹਾਇਤਾ ਅਤੇ ਛਿਮਾ ਕਿਸੇ ਦੀ ਵਧੀਕੀ ਜਾਂ ਭੁਲ ਨੂੰ ਜਰ ਜਾਉ ਇਸੇ ਨੂੰ ਆਪਣੇ ਤਨ ਦੀ ਪ੍ਰੀਤ ਜਾਣੋ । ਸੀਲ (ਠੰਡਾ) ਸੁਭਾਉ, ਸੰਤੋਖ ਜਿਥੇ ਮਾਲਕ ਰਖੇ ਉਸੇ ਵਿਚ ਸੰਤੁਸ਼ਟ ਹੋਣਾ ਤੇ ਨਿਰਭਉ ਕਰਕੇ ਖੁਸ਼ ਰਹਿਣਾ ਤੇ ਨਿਰਭਉ (ਸਮਾਂ ਬਿਤਾਉ) ਇਹੋ ਤਿੰਨਾਂ ਗੁਣਾਂ ਤੋਂ ਅਤੀਤ ਹੋਣਾ ਹੈ (ਹਰਖ ਸੋਗ ਤੇ ਰਹੇ ਨਿਆਰਾ) ॥੨॥ ?

੧੮. ਕਾਮ, ਕ੍ਰੋਧ, ਹੰਕਾਰ, ਲੋਭ, ਹਠ, ਮੋਹ ਨਾਲ ਮਨ ਨਾ ਜੋੜਨ ਦਿਉ, ਮਨ ਧਕੇ ਨਾਲ ਜਾ ਜੁੜਦਾ ਹੈ ਪਰ ਤੁਸੀਂ ਅਵੇਸਲੇ ਨਾ ਹੋਵੋ । ਹਰ ਵੇਲੇ ਮਨ ਦਾ ਖਿਆਲ ਰੱਖੋ ਜੇ ਕਿਧਰੇ ਜੁੜੇ ਤਾਂ ਫੌਰਨ ਰੋਕ ਦਿਉ ਇਹੋ ਮਨ ਰੂਪੀ ਗੁਰੂ ਤੋਂ ਗਿਆਨ ਦਾ ਕੰਮ ਲੈਣਾ ਹੈ । ਬਸ ! ਇਹ ਕੰਮ ਕਰੋਗੇ ਤਾਂ ਹੀ ਆਪਣੇ ਆਤਮ ਤਤ ਦੀ ਪ੍ਰਾਪਤੀ ਕਰ ਸਕੋਗੇ ਅਤੇ ਦਰਸ਼ਨ ਕਰ ਸਕੋਗੇ ਅਤੇ ਪਰਮ ਪੁਰਖ - ਪ੍ਰਮ ਆਤਮਾ, ਪ੍ਰਮ ਪੁਰਖ ਨੂੰ ਪਾ ਲਵੋਗੇ ॥੩॥੧॥

---

☆ ਸ੍ਰੀ ਦਸਮੇਸ਼ ਦਾ ਸੁਆਮੀ ਦੀ ਪਾਠਕਾ ਨੂੰ ਇਹ ਦੱਸਣ ਦਾ ਮਨੋਰਥ ਹੈ ਕਿ ਚਾਰ ਜੁਗਾਂ ਦੀ ਚੌਂਕੜੀ ਵਿਚ ਪਾਰਸਨਾਥ ਜਿਹਾ ਬਲੀ ਪ੍ਰਤਾਪੀ, ਵਿਆਕਰਣਕ ਤੇ ਬਿਯੋਮਚਾਰੀ ਹੋਰ ਦੂਜਾ ਕੋਈ ਸਖਸ ਨਹੀਂ ਹੋਇਆ । ਜਿਸਦੇ ਪ੍ਰਤਾਪ ਅੱਗੇ ਤਿੰਨੇ ਲੋਕ ਨਿਵ ਗਏ ਹੋਣ ਐਥੋਂ ਤਕ ਕਿ ਅਗਨ ਦੇਵਤਾ ਵੀ ਆਪਣੀ ਤਪਸ ਨੂੰ ਛੱਡਕੇ ਠੰਡਾ ਹੋ ਗਿਆ । ਅੰਤ ਉਹ ਭੀ ਇਥੇ ਨਾ ਰਿਹਾ, ਉਹ ਬਲਵਾਨ ਤਨ ਦਾ ਵਜੂਦ ਜੋ ਅਸਚਰਜ ਤੋਂ ਵੀ ਅਸਚਰਜੀ ਅੰਤ ਖਾਕ ਦੀ ਢੇਰੀ ਬਣ ਗਈ । ਜਿਸਨੇ ਬਰਸਾਂ ਬਧੀ ਸੰਸਾਰ ਦੇ ਵਿਚ ਜੋਰ ਚਲਾਇਆ ਸੀ । ਜਿਸਦਾ ਨਕਸ਼ਾ ਸਤਿਗੁਰੂ ਨਾਨਕ ਦੇਵ ਪਹਿਲੀ ਜੋਤਿ ਇਉਂ ਸਮਝਾਉਂਦੀ ਹੈ :—ਮਨਮੁਖੁ ਜਾਣੈ ਆਪਣੇ ਧੀਆ ਪੂਤ ਸੰਜੋਗੁ ॥ ਨਾਰੀ ਦੇਖਿ ਵਿਗਸੀਅਹਿ ਨਾਲੇ ਹਰਖੁ ਸੁ ਸੋਗੁ ॥ਪੰ: ੬੩॥ਮ:੧॥ ਸਾਕਤ ਨਿਰਗੁਣਿਆਰਿਆ ਆਪਣਾ ਮੂਲੁ ਪਛਾਣੁ॥ ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥ ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥੫॥ਉਹੀ॥ = ਡੂੰਗਰੁ ਦੇਖਿ ਡਰਾਵਣੋ ਪੇਈਅੜੈ ਡਰੀਆਸੁ ॥ ਊਚਉ ਪਰਬਤੁ ਗਾਖੜੋ ਨਾ ਪਉੜੀ ਤਿਤੁ ਤਾਸੁ ॥ ਗੁਰਮੁਖਿ ਅੰਤਰਿ ਜਾਣਿਆ ਗੁਰਿ ਮੇਲੀ ਤਰੀਆਸੁ ॥੧॥ ਭਾਈ ਰੇ ਭਵਜਲੁ ਬਿਖਮੁ ਡਰਾਂਉ ॥ ਪੂਰਾ ਸਤਿਗੁਰੁ ਰਸਿ ਮਿਲੈ ਗੁਰੁ ਤਾਰੇ ਹਰਿ ਨਾਉ ॥੧॥ ਰਹਾਉ ॥ ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ ॥ ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ ॥ ਭੀ ਸਚਾ ਸਾਲਾਹਣਾ ਸਚੈ ਥਾਨਿ ਪਿਆਰੁ ॥੨॥ ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥ ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ ॥ ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ ॥੩॥ ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ ॥ ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ ॥ ਪਿੰਡੁ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ ॥੪॥ ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ ॥ ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ ॥ ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ ॥੫॥ ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥ ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥ ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ ॥੬॥ ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ ॥ ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ ॥ ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ ॥੭॥ਪੰ:੬੩-੬੪॥ਮ:੧॥

* ਸਾਰ ਅੰਸ =- ਗੁਰੂ ਜੀ ਹੁਣ ਅਗੇ ਦਿਤਾ ਤ੍ਰੈ ਤੇ ਪਾਰਸ ਨਾਥ ਦੇ ਜੀਵਨ ਦਾ ਚੇਰਾ ਵਿਖਾਕੇ ਉਸ ਦਾ ਸਾਰਾ ਅੰਸ ਨਤੀਜਾ ਵਖਾ ਕੇ ਪਾਠਕਾਂ ਨੂੰ ਸਮਰਪਣ ਕਰਦੇ ਹੋਏ ਮਨ ਨੂੰ ਸੰਬੋਧਨ ਕਰਕੇ ਦਸ ਰਹੇ ਹਨ ਕਿ ਐ ਮਨ ਜੇ ਤੂੰ ਸੰਨਿਆਸ ਕਰਨਾ ਹੈ ਤਾਂ ਆਹ ਨੁਸਖਾ ਸੰਨਿਆਸ ਦਾ ਪੱਲੇ ਬੰਨ ਲੈ ਐਉਂ ਕਰ। ਆਪਣੇ ਘਰ ਪ੍ਵਾਰ ਤੇ ਸੰਸਾਰ ਨੂੰ ਉਸ ਜੰਗਲ ਵਾਂਗ ਸਮਝ । ਇਸ ਦੇ ਵਿਚੋਂ ਅਪਣਤ ਨੂੰ ਦੂਰ ਕਰਕੇ ਐਉਂ ਰਹੋ (ਜਿਉਂ ਕਮਲ ਰਹੇ ਵਿਚ ਪਾਣੀ ਹੈ) ਇਸ ਨੂੰ ਵੇਖ-ਵੇਖ ਕੇ ਖਿੜਨਾ ਨਹੀਂ ਸਗੋਂ ਉਦਾਸ ਰਹਿਣਾ ਹੈ, ਸ਼ਹਿਜ ਅਵਸਥਾ ਵਿਚ ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ॥ ਝੂਠੀ ਦੁਨੀਆਂ ਲਗਿ ਨ ਆਪ ਵੰਞਾਈਐ ॥ ਪੰ: ੪੮੮॥ ਬਾਬਾ ਫਰੀਦ ਜੀ ॥ ਸਹਜ ਅਵਸਥਾ ਵਿਚ ਵਿਚਰੋ ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ ਅਰੁ ਭੈ ਨਹੀਂ ਜਾ ਕੈ ਕੰਚਨ ਮਾਟੀ ਮਾਨੈ ॥ ਪੜੋ ਸਾਰਾ ਪੰ : ੬੩੩॥ਮ: ੯॥

ਰਾਮਕਲੀ ਪਾਤਸਾਹੀ ੧੦॥ [੧]ਰੇ ਮਨ; ਇਹ ਬਿਧਿ ਜੋਗੁ ਕਮਾਓ ॥ [੨]ਸਿੰਙੀ ਸਾਚ, ਅਕਪਟ[1] ਕੰਠਲਾ; ਧਿਆਨ ਬਿਭੂਤ ਚੜ੍ਹਾਓ ॥੧॥ ਰਹਾਓ ॥ [੩]ਤਾਤੀ[2] ਗਹੁ ਆਤਮ ਬਸਿ ਕਰ ਕੀ; ਭਿੱਛਾ ਨਾਮ ਅਧਾਰੰ ॥ [੪]ਬਾਜੇ ਪਰਮ ਤਾਰ, ਤਤੁ ਹਰਿ ਕੋ; ਉਪਜੈ ਰਾਗ ਰਸਾਰੰ ॥੧॥ [੫]ਉਘਟੈ ਤਾਨ ਤਰੰਗ ਰੰਗਿ ਅਤਿ; ਗਿਆਨ ਗੀਤ ਬੰਧਾਨੰ॥ [੬]ਚਕਿ ਚਕਿ ਰਹੇ ਦੇਵ ਦਾਨਵ ਮੁਨਿ; ਛਕਿ ਛਕਿ ਬਯੋਮ ਬਿਵਾਨੰ॥੨॥ [੭]ਆਤਮ ਉਪਦੇਸ, ਭੇਸੁ ਸੰਜਮ ਕੋ; ਜਾਪ ਸੁ ਅਜਪਾ ਜਾਪੈ ॥ [੮]ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂੰ ਬਯਾਪੈ ॥੩॥੨॥ [੯]ਰਾਮਕਲੀ ਪਾਤਸਾਹੀ ੧੦॥ ਪ੍ਰਾਨੀ; ਪਰਮ ਪੁਰਖ ਪਗ ਲਾਗੋ ॥ [੧੦]ਸੋਵਤ ਕਹਾ ਮੋਹ ਨਿੰਦ੍ਰਾ ਮੈ ਕਬਹੂੰ ਸੁਚਿਤ ਹ੍ਵੈ ਜਾਗੋ ॥੧॥ ਰਹਾਉ ॥ [੧੧]ਔਰਨ ਕਹਾ ਉਪਦੇਸਤ ਹੈ ਪਸੁ; ਤੋਹਿ ਪਰਬੋਧ ਨ ਲਾਗੋ ॥ [੧੨]ਸਿੰਚਤ ਕਹਾ ਪਰੇ ਬਿਖਿਯਨ ਕਹ; ਕਬਹੁ ਬਿਖੈ ਰਸ ਤਯਾਗੋ ॥੧॥ [੧੩]ਕੇਵਲ ਕਰਮ ਭਰਮ ਸੇ ਚੀਨਹੁ; ਧਰਮ ਕਰਮ ਅਨੁਰਾਗੋ॥ [੧੪]ਸੰਗ੍ਰਹਿ ਕਰੋ ਸਦਾ ਸਿਮਰਨ ਕੋ; ਪਰਮ ਪਾਪ ਤਜਿ ਭਾਗੋ ॥੨॥ [੧੫]ਜਾ ਤੇ ਦੂਖ ਪਾਪ ਨਹਿ ਭੇਟੈ; ਕਾਲ ਜਾਲ ਤੇ ਤਾਗੋ॥ [੧੬]ਜੌ ਸੁਖ ਚਾਹੋ ਸਦਾ ਸਭਨ ਕੌਂ; ਤੌ ਹਰਿ ਕੇ ਰਸ ਪਾਗੋ ॥੩॥੩॥ ਰਾਗੁ ਸੋਰਠਿ ਪਾਤਸਾਹੀ ੧੦॥ [੧੭]ਪ੍ਰਭ ਜੂ; ਤੋ ਕਹ ਲਾਜ ਹਮਾਰੀ ॥ ਨੀਲ ਕੰਠ, ਨਰ ਹਰਿ, ਨਾਰਾਇਣ; ਨੀਲ ਬਸਨ, ਬਨਵਾਰੀ ॥੧॥ ਰਹਾਉ ॥ [੧੮]ਪਰਮ ਪੁਰਖ ਪਰਮੇਸ੍ਵਰ ਸੁਆਮੀ, ਪਾਵਨ ਪਉਨ ਅਹਾਰੀ ॥ [੧੯]ਮਾਧਵ ਮਹਾ ਜੋਤਿ ਮਧ ਮਰਦਨ; ਮਾਨ ਮੁਕੰਦ ਮੁਰਾਰੀ ॥੧॥ [੨੦]ਨਿਰ ਬਿਕਾਰ ਨਿਰਜੁਰ ਨਿੰਦ੍ਰਾ ਬਿਨੁ; ਨਿਰਬਿਖ ਨਰਕ ਨਿਵਾਰੀ॥ [੨੧]ਕ੍ਰਿਪਾਸਿੰਧ ਕਾਲ ਤ੍ਰੈ ਦਰਸੀ; ਕੁਕ੍ਰਿਤ ਪ੍ਰਨਾਸਨ ਕਾਰੀ ॥੨॥ [੨੨]ਧਨਰਪਾਨ ਧ੍ਰਿਤ ਮਾਨ ਧਰਾਧਰ; ਅਨਿ ਬਿਕਾਰ ਅਸਿਧਾਰੀ ॥ [੨੩]ਹੌਂ ਮਤਿ ਮੰਦ ਚਰਨ ਸਰਨਾਗਤਿ; ਕਰ ਗਹਿ ਲੇਹੁ ਉਬਾਰੀ ॥੩॥੧॥ ਰਾਗੁ ਕਲਿਆਣ ਪਾਤਸਾਹੀ ੧੦॥ [੨੪]ਬਿਨ ਕਰਤਾਰ; ਨ ਕਿਰਤਮ ਮਾਨੋ ॥ [੨੫]ਆਦਿ ਅਜੋਨ ਅਜੈ ਅਬਿਨਾਸੀ; ਤਿਹ ਪਰਮੇਸਰ ਜਾਨੋ ॥੧॥ ਰਹਾਉ ॥ [੨੬]ਕਹਾ ਭਯੋ ਜੋ ਆਨਿ ਜਗਤ ਮੈ; ਦਸਕ ਅਸੁਰ ਹਰਿ ਘਾਏ ॥ [੨੭]ਅਧਿਕ ਪ੍ਰਪੰਚ ਦਿਖਾਇ ਸਭਨ ਕਹੱ; ਆਪਹਿ ਬ੍ਰਹਮੁ ਕਹਾਏ ॥੧॥ [੨੮]ਭੰਜਨ ਗੜ੍ਹਨ ਸਮਰਥ ਸਦਾ ਪ੍ਰਭ; ਸੋ ਕਿਮ ਜਾਤਿ ਗਿਨਾਯੋ॥ [੨੯]ਤਾ ਤੇ ਸਰਬ ਕਾਲ ਕੇ ਅਸਿ ਕੋ; ਘਾਇ ਬਚਾਇ ਨ ਆਯੋ ॥੨॥ [੩੦]ਕੈਸੇ ਤੋਹਿ ਤਾਰਿ ਹੈ, ਸੁਨਿ ਜੜ੍ਹ; ਆਪ ਡੁਬਯੋ ਭਵਸਾਗਰ ॥ [੩੧]ਛੁਟਿਹੋ ਕਾਲ ਫਾਸ ਤੇ ਤਬ ਹੀ;

1. ਅ=ਕਪਟ (ਬੋਲੋ) 2. ਤਾਂਤੀ (ਬੋਲੋ) ।

☞ ਕਿਤਨੇ ਅਪਾਰ ਜੱਗ ਕੀਤੇ ਅਤੇ ਕਿਤੇ ਭੂਪਾਲ ਜਿਤੇ ਸੰਸਾਰ ਦੇ ਵਿਚ ਆਪਣੇ ਨਾਮ ਦਾ ਡੰਕਾ ਵਜਾ ਕੇ ਅੰਤ ਹੰਕਾਰ ਦੇ ਵਸ ਹੋ ਗਿਆ :-
ਜਗ ਆਪਨੋ ਕਰ ਮਾਨ ॥ ਤਰ ਆਂਖ ਆਨ ਨ ਆਨ ॥ ਸਬ ਕਾਲ ਕੋਪ ਕਵਾਲ ॥ ਅਜ ਜਾਰੀਆ ਮਧਿ ਜੁਵਾਲ ॥੯੯॥॥
ਸੋ ਇਹ ਵਿਖਾਇਆ ਹੈ ਕਿ ਕਿਤਨੇ ਵੱਡੇ ਪ੍ਰਭਤਾ ਨੂੰ ਪਾਉਣ ਵਾਲੇ ਕੋਈ ਵੀ ਹੰਕਾਰ ਦੀ ਦ੍ਰਿਸ਼ਟੀ ਤੋਂ ਨਹੀਂ ਬਚ ਸਕਿਆ। ਬਿਆਸ ਜਿਹਾ ਵਿਦਵਾਨ ਜਿਸਦੀ ਲਿਖੀ ਗੀਤਾ ਗਿਆਨ ਜਗਤ ਵਿਚ ਮਸ਼ਹੂਰ ਹੈ ਅੰਤ ਉਹ ਬੇਦ ਬਿਆਸ ਵੀ ਹੰਕਾਰ ਤੋਂ ਨਾ ਬਚਿਆ ਜਦ ਬ੍ਰਹਮਾ ਜਿਹੇ ਵਿਦਵਾਨ ਧਰਤੀ ਦੇ ਧਨੰਧਰ ਜਗਤ ਰਚਨਾ ਕਰਨ ਵਾਲੇ ਦਾ ਹੰਕਾਰ ਦੇ ਕਾਰਣ ਇਹ ਹਾਲ ਹੈ ਕਿ ਅਸੀ ਸੋਚਿਆ ਕਿ ਸਾਡਾ ਕੀ ਬਣੇਗਾ?
ਇਸ ਤੋਂ ਬਾਅਦ ਅਸੀਂ ਸਿਵਜੀ ਨੂੰ ਦੂਜਾ ਪ੍ਰਮੇਸ਼ਰ ਜਾਣ ਕੇ ਪੂਜਦੇ ਹਾਂ । ਗੁਰੂ ਪਦਵੀ ਦਾ ਅਧਿਕਾਰੀ ਜਿਸ ਨੂੰ ਪ੍ਰਸਰਾਮ ਜਿਹੇ ਅਵਤਾਰ ਵੀ ਗੁਰੂ ਮੰਨਦੇ ਸਨ ਅਤੇ ਉਸ ਦੀ ਕਰਨੀਆਂ ਕਰਾਮਾਤਾਂ ਬਲ ਤੇ ਸਰਾਪ ਸੰਸਾਰ ਭਰ ਦੇ ਵਿਚ ਪ੍ਰਸਿੱਧ ਹਨ । ਜਿਸ ਦੀ ਇਸਤਰੀ ਮਾਤਾ ਪਾਰਬਤੀ ਦੇਵੀ ਦੁਰਗਾ ਕਰਕੇ ਜਗ ਵਿਚ ਇਤਨੀ ਮਸ਼ਹੂਰ ਹੈ ਜਿਸ ਨਾਮ ਨੂੰ ਆਦਿ ਸਕਤੀ ਦਾ ਪ੍ਰਤੀਕ ਜਾਣ ਕੇ ਜਗਤ ਵਿਚ ਥਾਂ-ਥਾਂ ਜਗਰਾਤੇ ਕੀਤੇ ਜਾਂਦੇ ਨੇ ਤੇ ਏਥੋਂ ਤਕ ਅੱਜ ਲੋਕ ਸਿਵਜੀ ਦੀਆਂ ਤੇ ਪਾਰਬਤੀ ਦੀਆਂ ਮੂਰਤਾਂ ਥਾਲ ਵਿਚ ਜਾਂ ਰੇੜੀ ਰਿਕਸ਼ੇ ਤੇ ਰੱਖ ਕੇ ਹਜਾਰਾਂ ਰੁਪੈ ਬਟੋਰਦੇ ਨੇ, ਅਗਿਆਨੀ ਪੁਰਸ਼ ਉਹਨਾਂ ਨੂੰ ਵੱਡੇ-ਵੱਡੇ ਭਗਤ ਜਾਣ ਕੇ ਸ਼ਰਧਾ ਨਾਲ ਮਾਇਆ ਭੇਟ ਕਰਦੇ ਨੇ, ਜਿਨ੍ਹਾਂ ਨੇ ਇਹ ਰੁਜ਼ਗਾਰ ਲਭ ਲਿਆ ਹੈ। ਉਸ ਦੇ ਜੁਧ ਜੰਗ ਪਾਠਕ ਪੜ੍ਹ ਹੀ ਚੁਕੇ ਨੇ ਉਸ ਦੇਵੀ ਦਾ ਸੁਾਮੀ ਸਿਵਜੀ ਵੀ ਹੰਕਾਰ ਤੋਂ ਨਾਂ ਬਚ ਸਕਿਆ ਤੇ ਨਾਂ ਹੰਕਾਰ ਦੇ ਦੰਡ ਦੀ ਸਜਾ ਤੋਂ ਬਚ ਸਕਿਆ । ਜਿਸ ਲਈ ਉਸ ਨੂੰ ਵੀ ਜਨਮ ਮ੍ਰਿਤ ਲੋਕ ਵਿਚ ਆਕੇ ਲੈਣੇ ਪਏ ।

☞

ਨੋਟ- ਇਥੇ ਸਾਨੂੰ ਬਹੁਤੇ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ ਕਿਉਂਕਿ ਮਨ ਦੇ ਸਾਥੀ ਭਲੇ ਬੁਰਿਆਂ ਦੇ ਕਰਤੱਵ ਮਛੰਦ੍ਰ ਨਾਥ ਦੇ ਸੰਬਾਦ ਵਿਚ ਸਾਰੇ ਦੱਸੇ ਜਾ ਚੁਕੇ ਹਨ:—

੧. ਰਾਮਕਲੀ ਪਾਤਸ਼ਾਹੀ ੧੦ ॥ ਐ ਮੇਰੇ ਮਨ! ਐਸੇ ਢੰਗ ਨਾਲ ਜੋਗ ਦੀ ਕਮਾਈ ਕਰ ।

੨. ਸੱਚ ਬੋਲਣ ਦੀ ਸਿੰਙੀ ਵਜਾਉਣੀ ਹੈ ਭਾਵ ਸੱਚ ਦੀ ਵਰਤੋਂ ਕਰੋ, ਕਪਟ ਤੋਂ ਰਹਿਤ ਹੋਣਾ ਹੀ ਗਲੇ ਵਿਚ ਕੰਠੀ ਪਾਉਣੀ ਹੈ । ਪ੍ਰਭੂ ਦੇ ਚਰਨਾਂ ਨਾਲ ਧਿਆਨ ਜੋੜਨਾ ਹੀ ਬਿਭੂਤੀ ਮਲੋ ॥੧॥ਰਹਾਉ॥

੩. ਤੰਦੀ ਵਾਲੀ ਤੂੰਬੀ ਦੇ ਥਾਂ ਮਨ ਨੂੰ ਆਤਮਾ ਦੇ ਵਸ ਕਰਕੇ ਪਕੜ ਲਓ ।

੪. ਹੱਥ ਵਿਚ ਭਿੱਛਿਆ ਦਾ ਆਧਾਰ ਨਾਮ ਨੂੰ ਬਣਾਓ । ਤਾਂ ਕਿ ਉਤਮ ਤਾਰ ਦਾ ਤੱਤ ਰੂਪ ਸ਼ਬਦ ਵੱਜੇ, ਹਰਿ ਦੇ ਨਾਮ ਦਾ ਜਿਸ ਵਿਚੋਂ ਰਸਦਾਰ ਰਾਗ ਪ੍ਰਗਟ ਹੋਵੇ ॥੧॥

੫. ਉਘਟੇ (ਤਾਲ) ਭਾਵ ਨਾਮ ਦੇ ਰੂਪ ਦੀ ਤਾਲ ਦੀ ਤਰੰਗ ਐਸੀ ਉਘੜ ਪਵੇ ਜਿਸ ਵਿਚ ਪ੍ਰੇਮ ਦੀ ਲਹਿਰ ਬਰਤ ਹੀ ਗਿਆਨ ਦੇ ਮਰਿਆਦਾ ਕਾਨੂੰਨ ਦੇ ਬਧਾਨ ਅਨੁਸਾਰ ਉਘੜ ਪਵੇ ।

੬. ਜਿਸ ਨੂੰ ਸੁਣਕੇ ਦੇਵ ਦਾਨਵ ਤੇ ਰਿਸ਼ੀ ਮੁਨੀ ਹੈਰਾਨੀ ਨਾਲ ਚਕਿਰਤ ਹੋ ਜਾਣ, ਅਕਾਸ਼ ਦੇ ਬਿਵਾਨਾ ਵਿਚ ਉਡਣ ਵਾਲੇ ਚੰਦ ਤੇ ਸੂਰਜ ਤਾਰੇ ਪ੍ਰਸੰਨ ਹੋ ਜਾਣ ॥੨॥

੭. ਆਤਮਾ ਨੂੰ ਗੁਰੂ ਦੇ ਉਪਦੇਸ ਨਾਲ ਲੈਸ ਕਰਕੇ ਡੋਲਣ ਤੋਂ ਰੋਕ ਕੇ ਕਾਬੂ ਵਿਚ ਤੇ ਸੁੰਦਰ ਭਾਉ ਤੇ ਸਾਦਗੀ ਵਾਲਾ ਬਣ ਕੇ ਗੁਰੂ ਮੰਤ੍ਰ ਦਾ ਜਾਪ ਸਵਾਸ-ਸਵਾਸ ਜਪੇ ।

੮. ਜਿਸ ਦੇ ਵਰਤੋ ਤੇ ਕਰਨ ਨਾਲ ਹਮੇਸ਼ਾ ਸੋਨੇ ਜਿਹੀ ਕਾਇਆ ਸਰੀਰ ਰਹੇਗਾ ਜਮ ਦੂਤਾਂ ਦਾ ਭੈ ਨੇੜੇ ਨਹੀ ਆਵੇਗਾ ॥੩॥੨॥

੯. ਰਾਮਕਲੀ ਪਾਤਸਾਹੀ ੧੦ ॥ ਐ ਪ੍ਰਾਣੀ! ਜੋ ਸਭ ਤੋਂ ਵਡਾ ਪ੍ਰਮ ਪ੍ਰਮਾਤਮਾ ਦੇਵ ਹੈ ਉਸਦੇ ਚਰਨਾਂ ਨਾਲ ਲੱਗ ਜਾਉ।

੧੦ ਕਿਥੇ ਮੋਹ ਦੀ ਨੀਂਦਰਾ ਵਿਚ ਸੁੱਤਾ ਪਿਆ ਹੈਂ ਕਦੇ ਤਾਂ ਜਾਗ ਕੇ ਸੁਸਤੀ ਛੱਡ ਕੇ ਹੋਸ਼ਿਆਰ ਹੋ ਜਾਉ ॥ ਰਹਾਉ॥

੧੧. ਕਿਥੇ ਹੋਰਨਾ ਨੂੰ ਉਪਦੇਸ ਕਰਦਾ ਫਿਰਦਾ ਹੈਂ ਐ ਪਸ਼ੂ! ਤੇਰੇ ਉਪਰ ਤਾਂ ਕੋਈ ਅਸਰ ਪਿਆ ਹੀ ਨਹੀ ।

੧੨. ਤੂੰ ਆਪ ਕਿਥੋਂ ਮਾਇਆ ਤੇ ਵਿਸਿਆਂ ਦੇ ਰਸ ਇਕੱਠੇ ਕਰ ਰਿਹਾ ਹੈਂ ਬਸ ਕਰ ਹੁਣ ਤਾਂ ਇਹਨਾਂ ਵਿਸੇ ਵਕਾਰਾਂ ਤੇ ਮਾਅਕ ਰਸਾਂ ਨੂੰ ਛੱਡ ਦੇਹ ॥੧॥

੧੩. ਇਹਨਾਂ ਕਰਮ ਕਾਡਾਂ ਨੂੰ ਜੋ ਤੂੰ ਕਰ ਰਿਹਾ ਹੈਂ ਇਹਨਾ ਨੂੰ ਭਰਮ ਦੀ ਰੱਸੀ ਦਾ ਸੱਪ ਜਾਣ ਕੇ ਸਮਝ ਲੈ ਧਰਮ ਪੱਕੇ ਪੈਤੜਿਆਂ ਦੇ ਨਾਲ ਜੁੜ ਜਾਹ ।

੧੪. ਸਦਾ ਦੇ ਵਾਸਤੇ ਆਪਣਾ ਸੰਗੀ ਸਾਥੀ ਭਜਨ ਬੰਦਗੀ ਸਿਮ੍ਰਨ ਨੂੰ ਬਣਾ ਲੈ, ਜਿਹੜੇ ਖਾਸ ਪਾਪ ਦੇ ਕੰਮ ਹਨ ਉਹਨਾਂ ਤੋਂ ਦੂਰ ਭੱਜ ਜਾਉ ॥੨॥

੧੫. ਜਿਸ ਕਰਕੇ ਫੇਰ ਦੁਖ ਪਾਪ ਤੇਰੇ ਲਾਗੇ ਨਹੀ ਲੱਗਣਗੇ ਅਤੇ ਜਮਾਂ ਦੇ ਜਾਲ ਤੋਂ ਬਚ ਜਾਏਂਗਾ ।

੧੬. ਐ ਇਨਸਾਨ! ਜੇ ਤੂੰ ਆਪਣੇ ਸੰਗੀਆਂ ਸਾਥੀਆਂ ਸਮੇਤ ਸਾਰਿਆਂ ਨੂੰ ਸੁਖੀ ਵੇਖਣਾ ਚਾਹੁੰਦਾ ਹੈਂ ਤਾਂ ਦੁਨਿਆਵੀ ਰਸ ਛੱਡਕੇ ਹਰਿ ਦੇ ਰਸ ਵਿਚ ਪੈ ਜਾਹ ॥੩॥੩॥ ਰਾਗ ਸੋਰਠਿ ਪਾਤਸਾਹੀ ॥੧੦॥

੧੭. ਹੇ ਪ੍ਰਭੂ ਜੀ! ਸਾਡੀ ਲਾਜ ਸ਼ਰਮ ਤੈਨੂੰ ਹੀ ਹੈ ॥੧੮॥ ਹੇ ਨੀਲੇ ਕੰਠ ਵਾਲੇ ਮ੍ਰਿਜੀ ਦਾ ਰੂਪ ਧਾਰਨ ਵਾਲੇ, ਹੇ ਨਰ ਸਿੰਘ ਦਾ ਰੂਪ ਕਰਨ ਵਾਲੇ, ਹੇ ਨਾਰਾਇਣ ਵਿਸਨੂੰ ਦਾ ਰੂਪ ਧਾਰਨ ਵਾਲੇ, ਹੇ ਨੀਲੇ ਬਸਤ੍ਰਾਂ ਬਲੇਬਨ ਵਿਚ ਵਸਣ ਵਾਲੇ ਕ੍ਰਿਸ਼ਨ ਦਾ ਰੂਪ ਕਰਨ ਵਾਲੇ ॥੧॥ ਰਹਾਉ ॥

੧੮. ਹੇ ਸਭ ਤੋਂ ਉਤਮ ਤੇ ਵੱਡੇ ਪੁਰਖ ਹੇ ਪ੍ਰਮੇਸ਼ਰ ਹੇ ਮੇਰੇ ਸਵਾਮੀ ਮਾਲਿਕ ਪਾਵਨਾਂ ਤੋ ਪਾਵਨ ਨਿਗਹਾਰ ਹਵਾ ਦੇ ਅਧਾਰ ਤੇ ਰਹਿਣ ਵਾਲੇ ॥

੧੯. ਮਾਧਵ ਸਰੂਪ ਸਭ ਵਿਚ ਵਿਆਪਨ ਵਾਲੀ ਮਹਾਨ ਜੋਤਿ, ਮਧੂ ਦੈਂਤ ਨੂੰ ਮਾਰ ਦੇਣ ਵਾਲੇ ਭਾਵ (ਹੰਕਾਰ ਦੇ ਮਾਰ ਦੇਣ ਵਾਲੇ ਮੁਕਤੀ ਦਾਤਾ ਮੁਰਾਰੀ ਵਿਸਨੂੰ ਰੂਪ ਧਾਰਨ ਵਾਲੇ ॥੧॥

੨੦ ਵਿਕਾਰਾਂ ਤੋਂ ਰਹਿਤ ਨਿਰ ਜੁਰ ਬੁੜ੍ਹਾਪੇ ਤੇ ਦੂਖਾ ਤੋਂ ਰਹਿਤ, ਨਿੰਦ੍ਰਾ ਤੋਂ ਰਹਿਤ ਨਿਰ ਬਿਖ (ਮਾਇਆ ਤੋਂ ਰਹਿਤ-ਨਰਕਾਂ ਤੋਂ ਬਚਾਉਣ ਵਾਲੇ ॥

੨੧. ਕ੍ਰਿਪਾ ਦੇ ਸਾਗਰ ਤਿੰਨਾ ਕਾਲਾ ਦੇ ਵੇਖਣ ਤੇ ਜਾਨਣ ਵਾਲੇ, ਬੁਰੇ ਕਰਮ ਦੇ ਨਾਸ ਕਰਨ ਵਾਲੇ ਸਾਮਰਥ ॥੨॥

੨੨. ਸੰਸਾਰ ਨੂੰ ਨਸ਼ਟ ਕਰ ਦੇਣ ਵਾਲੇ ਤੀਰ ਕਮਾਣ ਹਥ ਵਿਚ ਰਖਣ ਵਾਲੇ 'ਹੇ ਧੀਰਜ ਦੇ ਮਹਾਨ ਧਰਤੀ ਦੇ ਤਲ ਨੂੰ ਸਾਂਭਣ ਵਾਲੇ, ਬਿਕਾਰਾਂ ਤੋਂ ਰਹਿਤ-ਸੰਸਾਰ ਦੇ ਉਤੇ ਹੁਕਮ ਦੀ ਤਲਵਾਰ ਧਾਰਨ ਵਾਲੇ ॥

੨੩. ਤੇਰੇ ਅੱਗੇ ਮੈ ਮੰਦੀ ਮਤਿ ਵਾਲਾ ਚਰਨਾ ਦੇ ਵਿਚ ਸ਼ਰਨ ਲੈਦਾ ਹਾਂ, ਮੈਨੂੰ ਆਪਣੇ ਹਥ ਵਿਚ ਫੜ ਕੇ ਬਚਾ ਲਵੋ ॥੩॥੧॥ ਰਾਗੁ ਕਲਿਆਣ ਪਾਤਸਾਹੀ ੧੦॥

੨੪. ਐ ਮੇਰੇ ਪਿਆਰੇ ਗੁਰ ਸਿੱਖੋ- ਤੁਸੀਂ ਬਿਨਾ ਕਰਤੇ ਤੋਂ ਹੋਰ ਕਿਸੇ ਨੂੰ ਕਰਤਾਰ ਨਾਂ ਮੰਨੋ ਹੋਰ ਕੋਈ ਜਗਤ ਦਾ ਕਰਨਹਾਰ ਨਹੀਂ ॥

੨੫. ਜੋ ਜਗਤ ਦਾ ਆਦਿ ਤੇ ਜੂਨੀਆ ਤੋਂ ਰਹਿਤ ਕਿਸੇ ਤੋਂ ਨਾਂ ਜਿਤੇ ਜਾਣ ਵਾਲਾ ਹੈ ਅਤੇ ਨਾਸ ਤੋਂ ਰਹਿਤ ਹਮੇਸ਼ਾਂ ਕਾਇਮ ਰਹਿਣ ਵਾਲਾ ਹੈ ਉਸੇ ਇਕ ਨੂੰ ਪ੍ਰਮੇਸ਼ਰ ਕਰਕੇ ਮੰਨੋ ॥੧॥ਰਹਾਉ॥

੨੬. ਕਿਆ ਹੋਇਆ ਜੇ ਜਗਤ ਵਿਚ ਆਕੇ-੨੩੩ ਅਵਤਾਰ ਜਾਂ ਹੋਰ ਕੁਝ ਸੂਰਮਿਆਂ ਨੇ ਜਗਤ ਵਿਚ ਆ ਕੇ ਕੋਈ ਦਸ ਕੁ ਦੈਂਤ ਮਾਰ ਦਿੱਤੇ ॥

੨੭. ਬਹੁਤ ਸਾਰਾ ਆਪਣਾ ਜੋਰ ਵਖਾ ਦਿਤਾ ਸਭਨਾ ਨੂੰ ਐਥੇ ਆਪ ਨੂੰ ਹੀ ਬ੍ਰਹਮ ਸਿੱਧ ਕਰ ਦਿਤਾ ॥੧॥

੨੮. ਓਹ ਜਿਹੜਾ ਢਾਹੁਣ ਤੇ ਬਨਾਉਣ ਨੂੰ ਸਾਮਰਥ ਹੋਕੇ ਉਹਨਾਂ ਦੇ ਵਿਚ ਕੰਮ ਕਰ ਰਿਹਾ ਹੈ ਪਰ ਦਿਸਦਾ ਹੈ ਨਹੀ ਉਹ ਕਿਸ ਤਰ੍ਹਾਂ ਦਿਖਾਇਆ ਦਸਿਆ ਜਾਵੇ ?

੨੯. ਜਿਹੜਾ ਉਸ ਦਾ ਸਰਬ ਕਾਲ ਦਾ ਲਕਸ਼ ਹੈ ਉਸ ਘਾਤ ਤੋਂ ਤਾਂ ਕੋਈ ਨਹੀ ਬਚਿਆ ॥੨॥

੩੦. ਫੇਰ ਦੇਖੋ ਤੇ ਦਸੋ ਕਿ ਉਹ ਤੈਨੂੰ ਕਿਵੇਂ ਤਾਰ ਦੇਵੇਗਾ, ਐ ਮੂਰਖ! ਮੇਰੀ ਗੱਲ ਸੁਣ ਲੈ ਜੋ ਆਪ ਹੀ ਇਸ ਸੰਸਾਰ ਦੇ ਸਮੁੰਦਰ ਵਿਚ ਡੁਬ ਰਹਿਆ ਹੈ- ਉਹ ਤੈਨੂੰ ਕਿਵੇਂ ਤਾਰੇਗਾ ?

੩੧. ਕਾਲ ਦੀ ਫਾਹੀ ਦੀ ਫਾਹੀ ਤੋਂ ਤਾਂ ਤਦ ਹੀ ਛੁਟਕਾਰਾ ਹੋਵੇਗਾ

---

☛ ਜਿਸ ਦਾ ਪਹਿਲਾ ਜਨਮ ਜੋਗੀ ਰਾਜ ਸੰਨਿਆਸ ਦਾ ਜਨਮ ਦਾਤਾ ਬ੍ਰਹਮਾ ਦੇ ਅਵਤਾਰ ਦਤਤ੍ਰੈਂ ਰਿਸ਼ੀ ਦੀ ਧਰਮ ਪਤਨੀ "ਅਨਵਖਾ" ਦੇ ਘਰ ਹੋਇਆ। ਪਰ ਇਹ ਇਕ ਅਚੰਭਾ ਹੈ ਕਿ ਦਿਤਾਤ੍ਰੈ ਦਾ ਜਨਮ ਮਾਂ ਦੇ ਪੇਟ ਤੋਂ ਨਹੀਂ ਹੋਇਆ ਫੇਰ ਦਿਤਾਤ੍ਰੈ ਜਨਮ ਤੋਂ ਹੀ ਸੰਨਿਆਸ ਨਾਲ ਓਤ-ਪੋਤ ਹੋ ਕੇ ਅਲਪ ਨਿਰੰਜਨ ਦੇ ਸਿਮਰਨ ਵਿਚ ਐਉਂ ਜੁੜ ਗਿਆ ਜਿਵੇਂ ਸਰੇਜ ਨਾਲ ਦੋ ਲੱਕੜੀਆਂ ਮਿਲਾਕੇ ਇਕ ਰੂਪ ਹੋ ਜਾਂਦੀਆਂ ਹਨ । ਜੋ ਦਿਤਾਤ੍ਰੈ ਨੇ ਤਪ ਕੀਤਾ ਉਸ ਦੀ ਦੂਜੀ ਮਸਾਲ ਲੱਭਣੀ ਮੁਸ਼ਕਲ ਨਹੀਂ ਅਸੰਭਵ ਵੀ ਹੈ । ਜਿਸ ਦਾ ਸਿਟਾ ਕੱਢਕੇ ਗੁਰਦੇਵ ਜੀ ਨੇ ਸਾਡੇ ਸਾਹਮਣੇ ਲਿਆਂਦਾ ਹੈ ਕਿ ਇਤਨਾ ਸਖਤ ਤੇ ਸਮਾਂ ਤਪ ਕਰਨ ਦੇ ਬਾਵਜੂਦ ਵੀ ਗੁਰੂ ਬਿਨਾਂ ਗਤ ਨਹੀਂ ਹੋ ਸਕਦੀ । ਫੇਰ ਗੁਰੂ ਧਰ ਕੇ ਵੀ ੫੪ ਨਿਆਸ ਦੀ ਪੂਰਨ ਜਾਣਕਾਰੀ ਤੇ ਉਸਦੀ ਵਰਤੋਂ ਤੋਂ ਬਿਨਾਂ ਮੁਕਤੀ ਹਾਸਲ ਨਹੀਂ ਹੋ ਸਕਦੀ ਜਿਸ ਤੋਂ ਅੱਜ ਦਾ ਹਰ ਪ੍ਰਾਨੀ ਮਾਤ ਲੋਕ ਵਿਚ ਬੇਪ੍ਰਵਾਹ ਤੇ ਅਣਜਾਣ ਅਤੇ ਕਰਤਵ ਤੋਂ ਖਾਲੀ ਹੈ । ਬਾਣੀ ਦਾ ਸੰਕੇਤ ਹੈ :-

ਮਨਮੁਖ ਮੂਲਹੁ ਭੁਲਾਇਨੁ ਵਿਚਿ ਲਬੁ ਲੋਭੁ ਅਹੰਕਾਰ ॥ ਭਗਤਾ ਕਰ ਦਿਆ ਅਨਦਿਨੁ ਗੁਦਰੇ ਸਬਦਿ ਨ ਕਰੈ ਵੀਚਾਰੁ॥
ਸੁਧਿ ਮਤਿ ਕਰਤੈ ਹਿਰਿ ਲਈ ਬਵੋਲਨਿ ਸਭੁ ਵਿਕਾਰੁ ॥ ਦਿਤੈ ਕਿਤੈ ਨ ਸੰਤੋਖੀਅਨਿ ਅੰਤਰਿ ਤ੍ਰਿਸਨਾ ਬਹੁਤੁ ਅਗ੍ਹਨ ਅੰਧਾਰ॥
ਨਾਨਕ ਮਨਮੁਖਾ ਨਾਲਹੁ ਤੁਟੀਆਂ ਭਲੀ ਜਿਨਾ ਮਾਇਆ ਮੋਹਿ ਪਿਆਰ ॥੧॥ਪੰ:੫੪੯॥ਮ:੩॥
ਮਨਮੁਖ ਮਾਇਆਂ ਮੋਹੁ ਹੈ ਨਾਮਿ ਨ ਲਗੋ ਪਿਆਰੁ ॥ ਕੂੜ੍ਹ ਕਮਾਵੈ ਕੂੜੁ ਸੰਗ੍ਰਹੈ ਕੂੜੁ ਕਰੇ ਆਹਾਰੁ ॥
ਬਿਖੁ ਮਾਇਆਂ ਧਨੁ ਸੰਚਿ ਮਰਹਿ ਅੰਤਿ ਹੋਇ ਸਭ ਛਾਰੁ ॥ ਕਰਮ ਧਰਮ ਸੁਚ ਸੰਜਮ ਕਰਹਿ ਅੰਤਰਿ ਲੋਭ ਵਿਕਾਰ ॥੨॥ਪੰ:੫੫੨॥੩॥ ☛

[੧]ਗਹੋ ਸਰਨਿ ਜਗਤਾਗਰ ॥੩॥੧॥* ਖਿਆਲ ਪਾਤਸਾਹੀ ੧੦॥ [੨]ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ ॥ [੩]ਤੁਧੁ ਬਿਨੁ ਰੋਗੁ ਰਜਾਇਯਾ ਦਾ ਓਢਣ; ਨਾਗ ਨਿਵਾਸਾ ਦੇ ਰਹਣਾ ॥ [੪]ਸੂਲ ਸੁਰਾਹੀ, ਖੰਜਰੁ ਪਿਯਾਲਾ; ਬਿੰਗ ਕਸਾਈਯਾਂ ਦਾ ਸਹਣਾ॥ [੫]ਯਾਰੜੇ ਦਾ ਸਾਨੂ ਸਥਰੁ ਚੰਗਾ; ਭੱਠ ਖੇੜਿਆ ਦਾ ਰਹਣਾ ॥੧॥੧॥ ਤਿਲੰਗ ਕਾਫੀ ਪਾਤਸਾਹੀ ੧੦॥ [੬]ਕੇਵਲ ਕਾਲ ਈ ਕਰਤਾਰ ॥ ਆਦਿ ਅੰਤ ਅਨੰਤਿ ਮੂਰਤਿ, ਗੜ੍ਹਨ ਭੰਜਨਹਾਰ ॥੧॥ ਰਹਾਉ ॥ [੭]ਨਿੰਦ ਉਸਤਤ ਜਉਨ ਕੇ ਸਮ, ਸਤ੍ਰੁ ਮਿਤ੍ਰੁ ਨ ਕੋਇ ॥ ਕਉਨਬਾਟਪਰੀਤਿਸੈ; ਪਥ; ਸਾਰਥੀ ਰਥ ਹੋਇ ॥੧॥ [੮]ਤਾਤ ਮਾਤ ਨ ਜਾਤ ਜਾਕਰ ਪੁਤ੍ਰ ਪੌਤ੍ਰ ਮੁਕੰਦ ॥ ਕਉਨ ਕਾਜ ਕਹਾਹਿਗੇ ਤੇ; ਆਨਿ ਦੇਵਕਿ ਨੰਦ ॥੨॥ [੯]ਦੇਵ ਦੈਤ ਦਿਸਾ ਵਿਸਾ; ਜਿਹ ਕੀਨ ਸਰਬ ਪਸਾਰ ॥ ਕਉਨ ਉਪਮਾ ਤੌਨ ਕੋ; ਮੁਖ ਲੇਤ ਨਾਮੁ ਮੁਰਾਰ ॥੩॥੭॥ [੧੦]ਰਾਗ ਬਿਲਾਵਲ ਪਾਤਿਸਾਹੀ ੧੦॥ ਸੋ ਕਿਮ ਮਾਨਸ ਰੂਪ ਕਹਾਏ ॥ ਸਿਧ ਸਮਾਧ ਸਾਧ ਕਰ ਹਾਰੇ; ਕਯੋਹੂੰ ਨ ਦੇਖਨ ਪਾਏ ॥੧॥ ਰਹਾਉ ॥ [੧੧]ਨਾਰਦ ਬਿਆਸ ਪਰਾਸਰ ਧ੍ਰੂਅ ਸੇ; ਧਿਆਵਤ ਧਿਆਨ ਲਗਾਏ ॥ ਬੇਦ ਪੁਰਾਨ ਹਾਰ ਹਠ ਛਾਡਿਓ; ਤਦਪਿ ਧਿਆਨ ਨ ਆਏ ॥੧॥ [੧੨]ਦਾਨਵ ਦੇਵ ਪਿਸਾਚ ਪ੍ਰੇਤ; ਤੇ ਨੇਤਹ ਨੇਤ ਕਹਾਏ॥ ਸੂਛਮ ਤੇ ਸੂਛਮ ਕਰ ਚੀਨੇ; ਬ੍ਰਿਧਨ ਬ੍ਰਿਧ ਬਤਾਏ ॥੨॥ [੧੩]ਭੂਮ ਅਕਾਸ ਪਤਾਲ ਸਭੈ ਸਜਿ; ਏਕ ਅਨੇਕ ਸਦਾਏ ॥ ਸੋ ਨਰ ਕਾਲ ਫਾਸ ਤੇ ਬਾਚੇ; ਜੋ ਹਰਿ ਸਰਣ ਸਿਧਾਏ ॥੩॥੧॥੮॥੩੨॥ ਰਾਗ ਦੇਵਗੰਧਾਰੀ ਪਾਤਿਸਾਹੀ ੧੦॥ [੧੪]ਇਕ ਬਿਨ; ਦੂਸਰ ਸੋ ਨ ਚਿਨਾਰ ॥ ਭੰਜਨ ਘੜਨ ਸਮਰਥ ਸਦਾ ਪ੍ਰਭ; ਜਾਨਤ ਹੈ ਕਰਤਾਰ॥ ਰਹਾਉ ॥ [੧੫]ਕਹਾ ਭਇਓ ਜੋ ਅਤਿ ਹਿਤ ਚਿਤ ਕਰ; ਬਹੁ ਬਿਧ ਸਿਲਾ ਪੁਜਾਈ॥ ਪ੍ਰਾਨ[2] ਥਕਿਓ ਪਾਹਿਨ ਕਹ ਪਰਸਤ; ਕਛ ਕਰ ਸਿੱਧ ਨ ਆਈ ॥੧॥ [੧੬]ਅਛਤ ਧੂਪ ਦੀਪ ਅਰਪਤ ਹੈ; ਪਾਹਨ ਕਛੂ ਨ ਖੈਹੈ॥ ਤਾ ਮੈ ਕਹਾਂ ਸਿਧ ਹੈ, ਰੇ ਜੜ; ਤੋਹਿ ਕਛੂ ਬਰ ਦੈਹੈ ॥੨॥ [੧੭]ਜੌ ਜਿਯ[3] ਹੋਤ, ਤੌ ਦੇਤ ਕਛੂ ਤੁਹਿ, ਮਨ ਬਚ ਕਰਮ ਬਿਚਾਰ[ੳ] ॥ ਕੇਵਲ ਏਕ ਸਰਣ ਸੁਆਮੀ ਬਿਨੁ; ਯੌ ਨਹਿ ਕਤਹਿ ਉਧਾਰ ॥੩॥ ੧॥੯॥੩੩॥ [੧੮]ਰਾਗ ਦੇਵਗੰਧਾਰੀ ਪਾਤਿਸਾਹੀ ੧੦॥ ਬਿਨ ਹਰਿ ਨਾਮ; ਨ ਬਾਚਨ ਪੈਹੈ ॥ ਚੌਦਹ ਲੋਕ ਜਾਹਿ ਬਸ ਕੀਨੇ; ਤਾ ਤੇ ਕਹਾਂ ਪਲੈਹੈ ॥੧॥ ਰਹਾਉ॥ [੧੯]ਰਾਮ ਰਹੀਮ ਉਬਾਰ ਨ ਸਕ ਹੈ; ਜਾਕਰ ਨਾਮ ਰਟੈ ਹੈ ॥ ਬ੍ਰਹਮਾ ਬਿਸਨ ਰੁਦ੍ਰ

---

* ਕਈਆਂ ਪੋਥੀਆਂ ਵਿਚ ਇਥੇ "॥੩॥੧॥੫॥" ਅੰਕ ਲਿਖਿਆ ਵੀ ਮਿਲਿਆ ਹੈ ਪ੍ਰੰਤੂ ਲਹੌਰ ਵਾਲੇ ਛਪੇ ਸਰੂਪ ਵਿਚ "॥੩॥੧॥" ਹੀ ਹੈ ॥

ੳ. ਜੋ ਪਾਥਰ ਕਉ ਕਹਤੇ ਦੇਵ ॥ ਤਾਕੀ ਬਿਰਥਾ ਹੋਵੈ ਸੇਵ ॥ ਜੋ ਪਾਥਰ ਕੀ ਪਾਂਈ ਪਾਇ ॥ ਤਿਸਕੀ ਘਾਲਿ ਅਜਾਈ ਜਾਇ ॥੧॥ ਰਹਾਉ ॥ ਅੰਤਰਿ ਦੇਉ ਨਾ ਜਾਨੈ ਅੰਧੁ ॥ ਭ੍ਰਮ ਕਾ ਮੋਹਿਆ ਪਾਵੈ ਫੰਧੁ ॥ ਨ ਪਾਥਰੁ ਬੋਲੈ ਨਾ ਕਿਛੁ ਦੇਇ ॥ ਫੋਕਟ ਕਰਮ ਨਿਹਫਲ ਹੈ ਸੇਵ ॥੨॥ ਜੇ ਮਿਰਤਕ ਕਉ ਚੰਦਨੁ ਜੜਾਵੈ॥ ਉਸ ਤੇ ਕਹਹੁ ਕਵਨ ਫਲ ਪਾਵੈ ॥ ਜੇ ਮਿਰਤਕ ਕਉ ਬਿਸਟਾ ਮਾਹਿ ਭੁਲਾਈ ਤਾਂ ਮਿਰਤਕ ਕਿਆ ਘਟਿ ਜਾਈ ॥੩॥ ਕਹਤ ਕਬੀਰ ਹਉ ਕਹਉ ਪੁਕਾਰਿ॥ ਸਮਝਿ ਦੇਖੁ ਸਾਕਤ ਗਾਵਾਰ ॥ ਦੂਜੇ ਭਾਇ ਬਹੁਤ ਘਰ ਗਾਲੇ ॥ ਰਾਮ ਭਗਤ ਹੈ ਸਦਾ ਸੁਖਾਲੇ ॥੪॥ ੫:॥੧੬੦॥

2. ਨੋਟ -

3. ਜੀਅ (ਬੋਲੋ)

---

☛ ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੈ ॥੧॥ਰਹਾਉ ॥ ਕੋਇ ਜੋਰੇ ਲਾਖ ਛੋਰੇ ਮਨੁ ਨ ਹੋਰੇ ਪਰੈ ਪਰੈ ਹੀ ਕਉ ਲੁਝੀ ਹੈ ॥੧॥
ਸੁੰਦਰ ਨਾਰੀ ਅਨਿਕ ਪਰਕਾਰੀ ਪਰਗ੍ਰਿਹ ਬਿਕਾਰੀ ॥ ਬੁਰਾ ਭਲਾ ਨਹੀਂ ਸੁਝੀ ਹੈ ॥੨॥
ਅਨਿਕ ਬੰਧਨ ਮਾਇਆਂ ਭਰਮਤੁ ਭਰਮਾਇਆ ਗੁਣ ਨਿਧਿ ਨਹੀਂ ਗਾਇਆ ਮਨ ਬਿਖੈ ਹੀ ਮਹਿ ਲੁਝੀ ॥੩॥ ਪੰ: ੨੧੩॥ ਮ:੫॥
ਖਖਾ ਖੋਜਿ ਪਰੈ ਜਉ ਕੋਈ ॥ ਜੋ ਖੋਜੈ ਸੋ ਬਹੁਰਿ ਨ ਹੋਈ ॥ ਖੋਜਿ ਬੂਝਿ ਜਉ ਕਰੈ ਬੀਚਾਰਾ ॥
ਤਉ ਭਵਜਲ ਤਰਤ ਨ ਲਾਵੈ ਬਾਰਾ ॥੪੦॥ਮ:੩੪੨॥ਨ:੫॥
ਇਸ ਤਰ੍ਹਾਂ ਦੇ ਅਨੇਕ ਪ੍ਰਮਾਣ ਦੇ ਕੇ ਗੁਰੂ ਜੀ ਪਾਠਕਾਂ ਨੂੰ ਸਮਝਾਉਂਦੇ ਹਨ ਕਿ ਇਹ ਜੋਗ ਅੰਤ ਸਰੀਰ ਨੂੰ ਦੁਖਾਂ ਵਿਚ ਪਾਉਂਦਾ ਹੈ ਅੰਤ ਇਸ ਤੋਂ ਫੇਰ ਵੀ ਸਦੀਵੀ ਸੁਖ ਪ੍ਰਾਪਤ ਨਹੀਂ ਹੁੰਦਾ । ਜਿਸ ਦੇ ਵਿਰੁੱਧ ਪਾਰਸ ਨਾਥ ਨੇ ਜਹਾਦ ਕਰਕੇ ਜੋਗੀ ਸੰਨਿਆਸੀਆਂ ਦਾ ਘਾਣ ਬਚਾ ਪੀੜ ਦਿਤਾ ਪਰ ਗੁਰੂਆਂ ਦੀ ਇਹ ਮਤ ਨਹੀਂ ਗੁਰੂਆਂ ਦੀ ਮਤਿ ਹੈ ਸਿਖਿਆ ਦੇਣੀ ਪਰ ਕਿਸੇ ਨੂੰ ਮੌਤ ਨਹੀਂ ਦੇਣੀ । ਜੇ ਕਿਸੇ ਦਾ ਜਹਾਦ ਕੀਤਾ ਜਾਵੇ ਉਹ ਆਪ ☛

੧. ਜੇ ਉਸ ਦੀ ਸ਼ਰਨ ਪਕੜੋਗੇ ਜਗਤ ਦਾ ਆਦਿ ਤੋਂ ਅੰਤ ਤਕ ਮਾਲਿਕ-ਵਾਹਿਗੁਰੂ ਹੈ ॥੩॥੧॥੫॥

੨. ਖਿਆਲ ਪਾਤਸਾਹੀ ੧੦॥

੩. ਐ ਮੇਰੇ ਮਨੀ ਰਾਮ ਤੂੰ ਬੜਾ ਉਡਾਰੂ ਹੈਂ, ਉਡਾਰੀ ਮਾਰ ਮੇਰੇ ਮਿੱਤ੍ਰ ਤੇ ਪਿਆਰੇ ਬਾਪੂ ਜੀ ਨੂੰ ਉਸ ਮੁਰੀਦ ਦਾ ਹਾਲ ਦੱਸ॥

੪. ਉਸ ਨੂੰ ਕਹੁੱ ਕਿ ਤੇਰੇ ਮਿਲਾਪ ਤੋਂ ਬਿਨਾਂ ਮੈਨੂੰ ਲੇਫ ਜਾਂ ਰਜਾਈ ਵਿਚ ਲੁਕ ਕੇ ਅਰਾਮ ਕਰਨਾ ਰੋਗ ਹੈ ਬਿਮਾਰੀ ਹੈ, ਅਤੇ ਆਪਣੇ ਨਿਵਾਸ ਤੇ ਆਰਾਮ ਕਰਨਾ ਸੱਪਾਂ ਦੇ ਝੁਰਮਟ ਵਿਚ ਵਸਣ ਦੇ ਤੁੱਲ ਹੈ ॥ ਸੁਰਾਹੀ ਦਾ ਠੰਢਾ ਪਾਣੀ ਅੱਗ ਰੂਪ ਦੁਖਦਾਈ ਹੈ - ਗਲਾਸ ਕਟੋਰਾ ਠੰਢਾ ਪਾਣੀ ਭਰ ਕੇ ਪੀਣ ਵਾਲਾ ਕਸਾਈਆਂ ਦੇ ਵਿੰਗੇ ਛੁਰੇ ਦਾ ਫੱਟ ਸਹਿਣ ਦੇ ਤੁੱਲ ਹੈ ॥

੫. ਆਪਣੇ ਯਾਰ ਦੀ ਕੱਖਾਂ ਦੀ ਕੁੱਲੀ ਤੇ ਪਰਾਲ੍ਹੀ ਤੇ ਸੌਣਾ ਸਾਨੂੰ ਚੰਗਾ ਲਗਦਾ ਹੈ - ਖੁਸੀਆਂ ਤੇ ਨਗਰਾਂ ਵਿਚ ਰਹਿਣਾ ਭੱਠ ਦੇ ਸਮਾਨ ਹੈ ॥੧॥੧॥

੬. ਤਿਲੰਗ ਕਾਫੀ ਪਾਤਸਾਹੀ ੧੦ ॥ ਸੰਸਾਰ ਦੇ ਵਿਚ ਹੈ ਤਾਂ ਕੇਵਲ ਇਕੋ ਇਕ ਅਕਾਲ ਰੂਪ - (ਕਾਲ) ਦੀ ਹੀ ਹਸਤੀ ਹੈ ਜੋ ਸਭਦਾ ਕਰਨਹਾਰ ਹੈ ॥ ਜੋ ਸਭ ਦਾ ਆਦਿ ਤੇ ਅੰਤ ਹੈ ਅਤੇ ਰੂਪ ਬਿਅੰਤ ਹੀ ਹਨ ਜੋ ਸਾਰਿਆਂ ਦੇ ਘੜ੍ਹਨ ਤੇ ਭੰਨਣ ਵਾਲਾ ਹੈ ॥੧॥ ਰਹਾਉ ॥

੭. ਜਿਸ ਨੂੰ ਨਿੰਦਾ ਤੇ ਉਸਤਤਿ ਬਰਾਬਰ ਹੈ ਅਤੇ ਵੈਰੀ ਮਿਤ੍ਰ ਕੋਈ ਨਹੀ ॥ ਉਸ ਨੂੰ ਕਿਹੜੀ ਵਿਪਤਾ ਪੈ ਗਈ ਸੀ ਜੋ ਅਰਜਨ ਨੂੰ ਪੱਥ ਤੇ ਪਹੁਚਾਣ ਲਈ ਉਸ ਦੇ ਰਥ ਦਾ ਹਕਵਾਲਾ ਬਣਦਾ ? ॥੧॥

੮. ਜਿਸਦਾ ਪਿਤਾ ਮਾਤਾ ਜਾਤ ਕੋਈ ਨਹੀ ਹੈ ਜੋ ਪੁਤ੍ਰ ਪੋਤ੍ਰਿਆਂ ਪਤਨੀ ਤੋ ਮੁਕਤ ਹੈ ॥ ਉਸਨੂੰ ਕਿਹੜਾ ਕੰਮ ਪੈ ਗਿਆ ਜਿਸ ਕਰਕੇ ਦੇਵਕੀ ਦਾ ਪੁਤ੍ਰ ਕਹਾਉਂਦਾ ਮਥਰਾ ਵਿਚ ਆਕੇ ? ॥੨॥

੯. ਦੇਵਤੇ-ਤੇ ਦੈਂਤ ਦਿਸਾਵਾਂ ਵਿਸੇ ਚਸੇ ਜਿਸ ਨੇ ਸਾਰੇ ਅਕਾਸ ਪਤਾਲਾਂ ਦਾ ਪਸਾਰਾ ਕੀਤਾ ਹੈ ॥ ਇਹ ਉਸ ਦੇ ਲਈ ਤਾਂ ਛੋਟੀ ਜਿਹੀ ਉਪਮਾ ਹੈ ਜੇ ਕਹੱ ਦੇਈਏ ਉਸ ਨੂੰ ਮੁਰ ਦੈਂਤ ਦੇ ਮਾਰਨ ਵਾਲਾ ਮੁਰਾਰੀ ਕਹਿਣ ਨਾਲ ॥੩॥੭॥
ਰਾਗ ਬਿਲਾਵਲ ਪਾਤਸ਼ਾਹੀ ੧੦॥

੧੦. ਓਹ ਕਿਵੇਂ ਇਕ ਵਪਕਤੀ ਦਾ ਰੂਪ ਕੁਹਾ ਸਕਦਾ ਹੈ ਜਿਸਨੂੰ ਸਿੱਧ ਲੋਕ ਸਮਾਧੀਆਂ ਲਾ-ਲਾ ਕੇ ਸਾਧਨਾ ਕਰ-ਕਰ ਦੇ ਹਾਰ ਹੁਟ ਕੇ ਥਕ ਗਏ ਕਿਸੇ ਤਰ੍ਹਾਂ ਵੀ ਕਿਸ ਨੂੰ ਦਰਸਨ ਨਹੀਂ ਹੋਇ ॥੧॥ਰਹਾਉ॥

੧੧. ਉਚ ਕੋਟੀ ਦੇ ਸੰਤ ਭਗਤ ਨਾਰਦ, ਰਿਸੀ ਬਿਆਸ, ਪਰਾਸਰ ਰਿਸ਼ੀ ਧ੍ਰੂਅ ਭਗਤ ਜਿਹੇ ਜਪਦੇ ਹਨ ਪਰ ਉਹ ਯਆਨ ਵਿਚ ਨਹੀ ਆਇਆ ॥ ਹੋਰ ਬੇਦ ਪੁਰਾਨਾ ਨੇ ਹਾਰ ਖਾਕੇ ਹਠ ਛਡਕੇ ਬਸ ਕਰ ਦਿਤੀ ਹੈ ਤਾਂ ਭੀ ਉਹ ਧਿਆਨ ਵਿਚ ਨਹੀ ਆਇਆ ॥੧॥

੧੨. ਦੈਂਤ ਤੇ ਦੇਵਤੇ, ਭੂਤ, ਪ੍ਰੇਤ ਸਭ ਤੋਂ ਪਰੇ ਤੇ ਪਰੇ ਹੀ ਕੁਹਾਉਂਦਾ ਹੈ ॥ ਛੋਟੇ ਤੋ ਛੋਟੇ ਕਰਕੇ ਵੇਖਿਆ ਜਾਂਦਾ ਹੈ ਵੱਡਿਆਂ ਤੋਂ ਵੱਡੀ ਦਸਦੇ ਹਨ ॥੨॥

੧੩. ਧਰਤੀ ਅਤੇ ਅਕਾਸ਼, ਪਤਾਲ ਸਾਰੇ ਸਜਾ ਕੇ ਬਣਾ ਕੇ ਆਪ ਇਕੋ ਤੋਂ ਅਨੇਕ ਕੁਹਾਇਆ ਹੈ ॥ ਉਹ ਪੁਰਸ਼ ਕਾਲ ਦੀ ਫਾਹੀ ਤੋਂ ਬਚ ਗਏ ਜਿਨ੍ਹਾਂ ਨੇ ਹਰੀ ਦੀ ਸਰਣ ਲੈ ਲਈ॥ ੧॥੮॥੩੨॥ ਰਾਗ ਦੇਵ ਗੰਧਾਰੀ ਪਾਤਸਾਹੀ ੧੦॥

੧੪. ਇਕ ਵਾਹਿਗੁਰੂ ਤੋਂ ਬਿਨਾਂ ਹੋਰ ਦੂਸਰਾ ਨਿਸਚੇ ਤੋਂ ਬਾਹਿਰ- ਨਾਇਤੀ, ਨਾਇਤੀ, ਨਾਇਤੀ ਕੁਛ ਨਹੀ ॥ ਜਿਹੜਾ ਸਦਾ ਹੀ ਭੰਨਣ ਢਾਹੁਣ-ਬਨਾਉਣ ਦੇ ਸਮਰੱਥ ਹੈ ਉਸ ਨੂੰ ਕਰਤਾਰ ਕਰਕੇ ਜਾਣੀਦਾ ਹੈ ॥

੧੫. ਰਹਾਉ॥ ਕਿਆ ਹੋਇਆ ਜੇ ਬਹੁਤ ਹੀ ਚਿਤ ਤੇ ਹਿਤ (ਪ੍ਰੇਮ ਲਾਕੇ ਅਨੇਕ ਤਰ੍ਹਾਂ ਪੱਥਰ ਦੀ ਸਿਲ (ਸਾਲਗਰਾਮੀ ਜਾਂ ਮੂਰਤੀ ਪੂਜੀ ॥ ਸਗੋਂ ਪੂਜਦੇ ਦੇ ਹਥ ਹੀ ਥਕ ਗਏ ਪੱਥਰ ਨੂੰ ਨਵਲਾਂਦੇ ਤੇ ਪਲੋਸਦੇ ਦੇ ਕੁਛ ਸਿਧੀ ਹੱਥ ਨਾ ਆਈ॥੧॥

੧੬. ਅਰਪਨ ਕਰਦਾ ਹੈ, ਧੂਪ ਦੀਵਾ ਬਾਲਕੇ ਖੰਡ, ਚਾਵਲ ਲਾਪਸੀ ਵਗੈਰਾ ਪਰ ਪੱਥਰ ਕੁਝ ਵੀ ਨਹੀਂ ਖਾਂਦਾ ॥ ਗੁਰੂ ਜੀ ਕਹਿੰਦੇ ਹਨ ਹੇ ਮੂਰਖ! ਤਾਂ ਮੈਂ ਕਹਾਂ ਕਿ ਤੂੰ ਚੰਗਾ ਕਰਮ ਕਰਦਾ ਹੈਂ ਜੇ ਤੈਨੂੰ ਪੱਥਰ ਕੋਈ ਵਰ ਦੇ ਦੇਵੇਗਾ ॥੨॥

੧੭. ਪਰ ਸੋਚ ਕਿ ਇਸ ਦੇ ਵਿਚ ਜੀਅ ਹੈ ਜੇ ਨਹੀ ਤਾਂ ਫੇਰ ਤੈਨੂੰ ਇਹ ਬੇਜਾਨ ਪਥੱਰ ਕੀ ਦੇਵੇਗਾ, ਮਨ, ਬਚਨ ਤੇ ਕਰਮ ਕਰਕੇ ਵਿਚਾਰ* ਕੇਵਲ ਤੇ ਕੇਵਲ ਇਕ ਸਵਾਮੀ ਮਾਲਿਕ ਦੀ ਸਰਣ ਹੀ ਹੈ ਉਸ ਤੋਂ ਬਿਨਾਂ ਕਿਤੇ ਉਧਾਰ (ਮੁਕਤੀ) ਨਹੀ ॥੩॥੧॥੯॥
ਰਾਗ ਦੇਵਗੰਧਾਰੀ ਪਾਤਸਾਹੀ ੧੦॥

੧੮. ਬਿਨਾ ਹਰਿ ਦੇ ਨਾਮ ਤੇ ਕਾਲ ਦੇ ਪੇਚੇ ਤੋਂ ਕਿਵੇਂ ਵੀ ਬਚਿਆ ਨਹੀ ਜਾ ਸਕਦਾ ॥ ਜਿਸ ਨੇ ਸੱਤੇ ਅਕਾਸ ਤੇ ਸੱਤੇ ਪਤਾਲ ਚੌਦਾਂ ਹੀ ਲੋਕ ਵਸ ਵਿਚ ਕਰਕੇ ਰਖੇ ਹੋਇ ਹਨ ਉਸ ਤੋਂ ਕਿਥੇ ਜਾਕੇ ਲੁਕੇਂਗਾ ? ੧॥ਰਹਾਉ

੧੯. ਰਾਮ ਚੰਦਰ, ਇਬ੍ਰਾਹੀਮ ਕੋਈ ਉਸ ਤੋਂ ਤੈਨੂੰ ਬਚਾ ਨਹੀ ਸਕਦਾ ਜਿਨਾ ਦਾ ਰਾਤ ਦਿਨ ਤੋਤੇ ਵਾਂਗ ਨਾਮ ਰਟ ਰਿਹਾ ਹੈਂ ॥ ਬ੍ਰਹਮਾਂ, ਵਿਸਨੂੰ ਤੇ ਸ਼ਿਵ ਜੀ

---

ਇਹ ਸਾਰੇ ਦ੍ਰਿਸ਼ ਵਿਖਾਕੇ ਅੰਤ ਆਪਣੇ ਵਿਚਾਰ ਦੇ ਕੇ ਇਹਨਾਂ ੩੩ ਸਵੈਯਾਂ ਵਿਚ ਸਿਖਿਆ ਦਿੰਦੇ ਹਨ ਜਿਵੇਂ ਕਿ ਕਿਸੇ ਵੇਲੇ ਚੌਥੇ ਗੁਰੂ ਨਾਨਕ ਜੋਤਿ ਨੇ ਇਕ ਤਪੈ ਨੂੰ ਸਿਖਿਆ ਦਿਤੀ ਸੀ ਜਿਸ ਨੂੰ ਗੁਰੂ ਦੀ ਮਤਿ ਕਿਹਾ ਜਾਂਦਾ ਹੈ ।

ਅਸਟ ਗੁਰੂ ਚਮਤਕਾਰ ਭਾਗ ੧ ਪੰ: ੨੧੧ ਤੋਂ

ੴ ਸਤਿਗੁਰੂ ਪ੍ਰਸਾਦਿ ॥ਮ:੪॥

ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ ॥ ਗੁਰ ਮਤਿ ਹਰਿ ਗੁਣ ਬੋਲਹੁ ਜੋਗੀ ਇਹ ਮਨੂਆ ਹਰਿ ਰੰਗਿ ਭੇਨ॥੧॥
ਜੋਗੀ ਹਰਿ ਦੇਹੁ ਮਤੀ ਉਪਦੇਸੁ॥ ਜੁਗ ਜੁਗ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ ॥੧॥ਰਹਾਉ॥ ਗਾਵਹਿ ਰਾਗ ਭਾਉ ਬਹੁਤ ਬੋਲਹਿ ਇਹ ਮਨੂਆ ਖੇਲੈ ਖੇਲ॥ ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ ॥੨॥ ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ ॥ ਮਨੂਆਂ ਅਸਥਿਰੁ ਬੈਲੁ ਮਨ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ ॥੩॥ ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਮ੍ਰਿਤੁ ਚੇਲ ॥ ਜਨ ਨਾਨਕ ਕੇ ਪ੍ਰਭ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲ ॥ਵਾ॥੯॥੬੧॥ਪੰ:੩੬੯॥

ਭਾਵ ਹੇ ਜੋਗੀ ਤੂੰ ਜੋ ਇਕ ਤੰਤੀ ਦਾ ਸਾਜ ਹਥ ਨਾਲ ਵਜਾ ਰਿਹਾ ਹੈ, ਇਹ ਜੋ ਤੇਰੀ ਵੀਣਾ (ਕਿੰਗਰੀ) ਹੈ ਥੋਥਾ ਰਾਗ ਵਜਾ ਰਹੀ ਹੈ ਇਹ ਪਿਰਮ ਰਸ ਦਾ ਅਸਰ ਪੈਦਾ ਨਹੀਂ ਕਰ ਰਹੀ ਹੇ ਜੋਗੀ, ੨- ਗੁਰੂ ਦੀ ਮਤ ਲੈ ਕੇ ਹਰੀ ਗੁਣ ਗਾ ਤਾਂ ਜੋ ਇਹ ਮਨ ਹਰੀ ਦੇ ਪ੍ਰੇਮ ਵਿਚ ਭਿਜ ਜਾਵੇ ਭਾਵ ਦ੍ਰਵ ਜਾਵੇ ॥

੩. ਐਉਂ ਤੇਰਾ ਆਪਣਾ ਮਨ ਹਰੀ ਦੇ ਪ੍ਰੇਮ ਨਾਲ ਰੰਗਿਆ ਜਾਵੇ ਤਾਂ ਤੂੰ ਦੂਸਰਿਆਂ ਨੂੰ ਉਪਦੇਸ ਦੇਹ ਤੇ ਮੱਤਾਂ ਸਿਖਾ । ਇਹੋ ਸ੍ਰੀ ਦਸਮੇਸ ਜੀ ਨੇ ਕਿਹਾ ਹੈ (ਤੋਹਿ ਪਰ ਬੋਧ ਨ ਲਾਗੈ)

੪. ਹੋਰ ਕਿਸੇ ਦੀ ਪੂਜਾ ਨਾ ਸਖਾ, ਉਸ ਦਾ ਪ੍ਰੇਮ ਸਿਖਾ ਜੋ ਹਰ ਜੁਗ ਵਿਚ ਇਕੋ ਸਦਾ ਸਲਾਮਤ ਇਕੋ ਹੀ ਵਰਤਦਾ ਕਾਇਮ ਰਹਿੰਦਾ ਹੈ । ਅਸੀਂ ਆਪਣੀ ਨਮਸਕਾਰ ਉਸਨੂੰ ਕਰਦੇ ਹਾਂ ਹੋਰ ਨੂੰ ਨਹੀਂ ਤੂੰ ਵੀ ਉਸੇ ਨੂੰ ਕਰ । ਭਾਵ ਇਹ ਕਿ ਨਿਰਾ ਖੇਲਾਂ ਰੂਪ "ਗੀਤਾਂ" ਤੇ ਨਾਂ ਰਹੁ ਵਾਹਿਗੁਰੂ ਦੀ ਉਪਾਸਨਾ ਕਰ ॥੧॥ ਰਹਾਉ ॥

੫. ਤੂੰ ਰਾਗ ਚੰਗਾ ਗਾਉਂਦਾ ਹੈਂ ਉਸ ਰਾਗ ਵਿਚ ਤਰ੍ਹਾਂ ਤਰ੍ਹਾਂ ਦੇ ਬੋਲ ਬੋਲਦਾ ਹੈ, ਪਰ ਇਹ ਜੋ ਤੇਰਾ ਮਨ ਹੈ ਉਹ ਉਸ ਵੇਲੇ ਇਕ ਖੇਲ ਕਰ ਰਿਹਾ ਹੁੰਦਾ ਹੈ । ਭਾਵ ਇਹ ਕਿ ਮਨ ਇਕੋ ਸਦਾ ਵਿਆਪਕ ਹਰੀ ਦੇ ਦੁਆਲੇ ਰਾਗ ਨਾਲ ਨਾਮ ਪ੍ਰਕਰਮਾ ਨਹੀਂ ਕਰਦਾ ਉਹ ਤਾਂ ਨਾਟਕ ਦੀ ਤਰ੍ਹਾਂ ਦਾ ਜਿਨ੍ਹਾਂ ਦਾ ਪ੍ਰਸੰਗ ਗਾ ਰਿਹਾ ਹੈਂ ਇਕ ਖੇਲ ਕਰ ਰਿਹਾ ਹੁੰਦਾ ਹੈ, ਕਿਉਂਕਿ ਮਨ ਸੰਕਲਪਾਂ ਵਿਕਲਪਾਂ ਵਿਚ ਜਾ ਰਿਹਾ ਹੁੰਦਾ ਹੈ । ਈਸ੍ਵਰ ਪਰਾਇਣ ਕੀਰਤਨ ਵਿਚ ਮਨ ਦਾ ਧ੍ਰਵਾ ਵਾਹਿਗੁਰੂ ਲੋੜੀਂਦਾ ਹੈ ਪਰ ਇਤਰ ਗਾਣਿਆਂ ਲਈ ਮਨ ਦੀ ਸਥਿਰਤਾ ਦੀ ਲੋੜ ਇਕ ਈਸ੍ਵਰ ਤੇ ਨਹੀਂ ਹੁੰਦੀ ਸੋ ਮਨ ਖੇਲਦਾ ਰਹਿੰਦਾ ਹੈ।

੬. ਹੇ ਹਰੀ ਦੇਖ ਜੇ ਕੋਈ ਬਲਦ ਜੋੜਦਾ ਹੈ ਵਗਦੇ ਖੂਹ ਅਗੇ ਤਾਂ ਖੂਹ ਚਲ ਪੈਂਦਾ ਹੈ, ਉਸ ਦਾ ਭਾਵ ਇਹ ਹੁੰਦਾ ਹੈ ਕਿ ਇਸ ਖੂਹ ਚੱਲਣ ਨਾਲ

[੧]ਸੂਰਜ ਸਸਿ; ਤੇ ਬਸਿ ਕਾਲ ਸਬੈ ਹੈ ॥੧॥ [੨]ਬੇਦ ਪੁਰਾਨ ਕੁਰਾਨ ਸਬੈ ਮਤ; ਜਾਕਹ ਨੇਤ ਕਹੈ ਹੈ ॥ ਇੰਦ੍ਰ ਫਨਿੰਦ੍ਰ ਮੁਨਿੰਦ੍ਰ ਕਲਪ ਬਹੁ ਧਿਆਵਤ; ਧਿਆਨ ਨ ਐਹੈ ॥੨॥ [੩]ਜਾਕਰ ਰੂਪ ਰੰਗ ਨਹਿ ਜਨਿਯਤ; ਸੋ ਕਿਮ ਸਯਾਮ ਕਹੈ ਹੈ ॥ ਛੁਟਹੋ ਕਾਲ ਜਾਲ ਤੇ ਤਬ ਹੀ; ਤਾਹਿ ਚਰਨ ਲਪਟੈ ਹੈ ॥੩॥੧੦॥੩੪॥

## ੧ਓ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ ॥

## ਸ੍ਰੀ ਮੁਖਵਾਕ ਪਾਤਸਾਹੀ ੧੦ ॥ ਸਵੈਯਾ ॥

[੧]ਜਾਗਤ ਜੋਤ ਜਪੈ ਨਿਸਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥ ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥ [੨]ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਨੈਕ ਪਛਾਨੈ[ੳ] ॥ ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿਨ ਖਾਲਸ ਜਾਨੈ ॥੧॥ [੩]ਸੱਤਿ ਸਦੈਵ ਸਰੂਪ ਸਤੱਬ੍ਰਤ ਆਦਿ ਅਨਾਦਿ ਅਗਾਧ ਅਜੈ ਹੈ ॥ ਦਾਨ ਦਯਾ ਦਮ ਸੰਜਮ ਨੇਮ ਜਤ ਬ੍ਰਤ ਸੀਲ ਸੁਬ੍ਰਿਤ ਅਬੈ ਹੈ ॥ [੪]ਆਦਿ ਅਨੀਲ ਅਨਾਦ ਅਨਾਹਦ ਆਪਿ ਅਦ੍ਵੈਖ ਅਭੇਖ ਅਭੈ ਹੈ ॥ ਰੂਪ ਅਰੂਪ ਅਰੇਖ ਜਰਾਰਦਨ ਦੀਨ ਦਯਾਲ ਕ੍ਰਿਪਾਲ ਭਏ ਹੈ ॥੨॥ [੫]ਆਦਿ ਅਦ੍ਵੈਖ ਅਭੇਖ ਮਹਾ ਪ੍ਰਭ; ਸੱਤਿ ਸਰੂਪ ਸੁ ਜੋਤਿ ਪ੍ਰਕਾਸੀ ॥ ਪੂਰ ਰਹਯੋ ਸਭਹੀ ਘਟ ਕੈ ਪਟ; ਤੱਤ ਸਮਾਧਿ ਸੁਭਾਵ ਪ੍ਰਨਾਸੀ ॥ [੬]ਆਦਿ ਜੁਗਾਦਿ ਜਗਾਦਿ ਤੁਹੀ ਪ੍ਰਭ; ਫੈਲ ਰਹਯੋ ਸਭ ਅੰਤਰਿ ਬਾਸੀ ॥ ਦੀਨ ਦਯਾਲ ਕ੍ਰਿਪਾਲ ਕ੍ਰਿਪਾ ਕਰਿ ਆਦਿ ਅਜੋਨ ਅਜੈ ਅਬਨਾਸੀ ॥੩॥ [੭]ਆਦਿ ਅਭੇਖ ਅਛੇਦ ਸਦਾ ਪ੍ਰਭ; ਬੇਦ ਕਤੇਬਨਿ ਭੇਦੁ ਨ ਪਾਯੋ ॥ ਦੀਨ ਦਯਾਲ ਕ੍ਰਿਪਾਲ ਕ੍ਰਿਪਾਨਿਧ; ਸੱਤਿ ਸਦੈਵ ਸਭੈ ਘਟ ਛਾਯੋ ॥ [੮]ਸੇਸ ਸੁਰੇਸ ਗਣੇਸ ਮਹੇਸੁਰ; ਗਾਹਿ ਫਿਰੈ ਸ੍ਰੁਤਿ ਥਾਹ ਨ ਆਯੋ ॥ ਰੇ ਮਨ ਮੂੜ੍ਹਿ; ਅਗੂੜ੍ਹ ਇਸੋ ਪ੍ਰਭ ਤੈ ਕਿਹਿ ਕਾਜਿ ਕਹੋ ਬਿਸਰਾਯੋ ॥੪॥ [੯]ਅੱਚੁਤ ਆਦਿ ਅਨੀਲ ਅਨਾਹਦ, ਸੱਤ ਸਰੂਪ ਸਦੈਵ ਬਖਾਨੇ ॥ ਆਦਿ ਅਜੋਨਿ ਅਜਾਇ ਸਰਾ ਬਿਨੁ; ਪਰਮ ਪੁਨੀਤ ਪਰੰਪਰ ਮਾਨੇ ॥ [੧੦]ਸਿੱਧ ਸ੍ਵਯੰਭੂ ਪ੍ਰਸਿੱਧ ਸਬੈ ਜਗ; ਏਕ ਹੀ ਠੌਰ ਅਨੇਕ ਬਖਾਨੇ ॥ ਰੇ ਮਨ ਰੰਕ, ਕਲੰਕ ਬਿਨਾ ਹਰਿ; ਤੈ ਕਿਹਿ ਕਾਰਣ ਤੇ ਨ ਪਹਿਚਾਨੇ ॥੫॥ [੧੧]ਅੱਛਰ ਆਦਿ ਅਨੀਲ ਅਨਾਹਦ; ਸੱਤ ਸਦੈਵ ਤੁਹੀ ਕਰਤਾਰਾ ॥ ਜੀਵ ਜਿਤੇ ਜਲ ਮੈ ਥਲ ਮੈ; ਸਬ ਕੇ ਸਦ

---

ੳ. ਸਰਬ ਜੋਤਿ ਤੇਰੀ ਪਸਰਿ ਰਹੀ ॥ ਜਹ ਜਹ ਦੇਖਾ ਤਹ ਨਰ ਹਰੀ ॥੧॥ ਪੰ: ੮੭੯॥ ਮ: ੧॥

---

☛ ਧਰਤੀ ਸਿੰਜੀ ਜਾਏਗੀ ਤੇ ਖੇਤੀ ਵਧੇਗੀ, ਪਰ ਜੇ ਉਸ ਉਗੀ ਖੇਤੀ ਨੂੰ ਬੈਲ ਹੀ ਖਾ ਜਾਣ ਤਾਂ ਖੂਹ ਜੋੜਣਾ ਬਿਰਥਾ ਗਿਆ । ਤਿਵੇਂ ਤੂੰ ਜੇ ਕੀਰਤਨ ਦਾ ਖੂਹ ਜੋੜਿਆਂ, ਮਤਲਬ ਇਹ ਸੀ ਕਿ ਮਨ ਵਿਚ ਦ੍ਰਵਣਤਾ ਆਵੇ ਤੇ ਮਨ ਸਾਂਈ ਨਾਲ ਲੱਗ ਹੋਇਆਂ ਕੀਹ ਕਿ ਉਸ ਦਾ ਦ੍ਰਵਣਤਾ ਹਾਰ ਦੇਰਸ ਨੂੰ ਮਨ ਦੇ ਸੰਕਲਪ ਹੀ ਖਾ ਗਏ । ਇਥੇ ਸਤਗੁਰੂ ਜੀ ਹਰ ਮਤ ਦੇ ਹਰ ਸਮੇਂ ਦੇ ਕੀਰਤਨੀਆਂ ਨੂੰ ਕੀਰਤਨ ਦੇ ਆਦਰਸ਼ ਦਾ ਉਪਦੇਸ ਕਰ ਰਹੇ ਹਨ।

੭. ਹੇ ਜੋਗੀ ਇਸ ਸਰੀਰ ਨੂੰ ਨਗਰੀ ਸਮਝੋ ਇਸ ਦੀ ਜੋ ਧਰਤੀ ਹੈ ਜੀਵ ਦਾ ਮਨ ਤੇ ਬੁਧੀ ਉਸ ਵਿਚ ਕਰਮਾ ਰੂਪੀ (ਹਲ ਚਲਾਉ) ਤੇ "ਹਰੀ ਨਾਮ" ਰੂਪੀ ਬੂਜ ਬੀਜੋ ਤਾਂ ਉਸ ਵਿਚ ਸਭ ਜੁਗਾਂ ਵਿਚ ਇਕੋ ਵਰਤਣ ਵਾਲਾ ਹਰੀ ਰੂਪੀ ਖੇਤ ਉਪਜੇਗਾ । ਸੋ ਭਾਈ ਇਸ ਵਿਧੀ ਨਾਲ

੮. ਗੁਰੂ ਦੀ ਮਤ ਲੈ ਕੇ ਆਪਣੇ ਮਨ ਨੂੰ ਅਸਥਿਤ ਕਰ ਲਓ-ਟਿਕਾ ਲਓ । ਇਸ ਟਿਕੇ ਮਨ ਨੂੰ ਬੈਲ ਸਮਝ ਕੇ ਖੂਹ ਅੱਗੇ ਜੋੜ ਦਿਓ । ਕੀਰਤਨ ਕਰੋ ਨਾਮ ਜਪੋ ਇਸ ਨਾਲ ਹਰੀ ਰੂਪੀ ਖੇਤੀ ਨੂੰ ਸਿੰਜੋ ਤਾਂ ਉਹ ਖੇਤੀ ਪਲ ਖਲੋਵੇਗੀ ਭਾਵ ਈਸੂਰ ਪ੍ਰਾਪਤੀ ਹੋ ਜਾਵੇਗੀ ।

੯. ਹੁਣ ਉਸ ਜੋਗੀ ਨੂੰ ਉਪਦੇਸ ਕਰਦੇ ਕਰਦੇ ਆਪ ਜੀ ਅਰਦਾਸ ਵਿਚ ਪੈ ਜਾਂਦੇ ਹਨ । ਆਪਣੇ ਇਕ ਸਦਾ ਥਿਰ ਪ੍ਰੀਤਮ ਨੂੰ ਆਖਦੇ ਹਨ

੧੦. ਹੇ ਹਰੀ ਜੋਗੀ ਜੰਗਮ ਸਭ ਸ੍ਰਿਸਟੀ ਭਗਤੀ ਹੈ ਜੋ ਮਤਿ ਤੁਸੀਂ ਦਿਓ ਸਾਰੇ ਉਸ ਉਤੇ ਤੁਰਨਗੇ ।

੧੧. ਹੇ ਮੈਂ ਨਾਨਕ ਦੇ ਅੰਦਰ ਬੈਠੇ ਪ੍ਰੇਰਨਾ ਕਰਨ ਵਾਲੇ ਪ੍ਰਭੂ ਸਾਡੇ ਮਨਾ ਨੂੰ "ਅੰਦਰੋਂ ਹੀ" ਪ੍ਰੇਰ ਕੇ ਆਪਣੇ ਪਿਆਰੇ ਖੂਹੇ ਦੇ ਵਗਾਉਣ ਤੇ ਲਗਾ ਲਓ ॥੨੫੬॥

੪ ਤਪਾ

ਜੋਗੀਆਂ ਤੋਂ ਛੁਟ ਪਰ ਕੁਛ ਉਨ੍ਹਾਂ ਹੀ ਵਰਗੇ ਉਸ ਸਮੇਂ ਇਕ ਤਪੇ ਹੁੰਦੇ ਸਨ ਹੁਣ ਭੀ ਉਹ ਹੁੰਦੇ ਹਨ ਪਰ ਕਿਤੇ ਕਿਤੇ ਇਹ ਲੋਕ ਪੰਜ ਅਗਨੀਆਂ ਵਿਚ ਬੈਠਕੇ ਧੂਣੀਆਂ ਤਪਦੇ, ਜਲਾਂ ਵਿਚ ਘੜੀਆਂ ਬੱਧੀ ਖੜੋਂਦੇ ਹਾੜ ਦੀਆਂ ਧੁੱਪਾਂ ਦੇ ਉਸਨ ਤੇ ਪੋਹ ਦੀਆਂ ਕਕਰੀਆਂ ਰਾਤਾਂ ਦੇ ਪਾਲੇ ਸਹਾਰਦੇ ਹੁੰਦੇ ਸਨ। ਪਹਿਲੇ ਤਾਂ ਭਾਵ ਹੁੰਦਾ ਸੀ ਕਿ ਸਰੀਰ ਨੂੰ ਸਾਧਣਾਂ ਤੇ ਇਸ ਨੂੰ ਵਿਕਾਰਾਂ ਵਿਚ ਪਰਵਿਰਤ ਹੋਣੋ ਅਸਮਰਥ ਕਰਨਾ ਹੈ । ਫਿਰ ਹੋ ਗਿਆ ☛

੧. ਸੂਰਜ, ਸਸ (ਚੰਦ੍ਰਮਾਂ ਏਹ ਸਾਰੇ ਕਾਲ ਦੇ ਵਸਿ ਹਨ ॥੧॥
੨. ਬੇਦ, ਪੁਰਾਨ, ਕੁਰਾਨ ਹੋਰ ਸਾਰੇ ਹੀ ਮਤ ਜਿਨ੍ਹਾਂ ਨੂੰ ਵਡਪਨ ਹਾਸਲ ਹੈ ਉਹ ਵੀ ਨੇਤ-ਨੇਤ ਹੀ ਕਹਿੰਦੇ ਹਨ ਜਿਸ ਵਾਹਿਗੁਰੂ ਨੂੰ॥ ਇੰਦ੍ਰ, ਫਣਾ ਵਾਲਾ ਸੇਸ ਨਾਗ, ਇੰਦ੍ਰ ਦਾ ਛੋਟਾ ਭਾਈ (ਬਾਵਨ) ਜਿਨ੍ਹਾਂ ਨੂੰ ਧਿਆਨ ਕਰਦਿਆਂ ਕਈ ਜੁਗਾਂ ਦੀਆਂ ਚੌਕੜੀਆਂ (ਕਲਪ) ਬੀਤ ਗਏ ਹਨ ਪਰ ਧਿਆਨ ਵਿਚ ਨਹੀ ਆਇਆ ॥੨॥
੩. ਜਿਸ ਦਾ ਰੂਪ ਰੰਗ ਜਾਣਿਆ ਹੀ ਨਹੀਂ ਜਾਂਦਾ ਉਸਨੂੰ ਸ੍ਯਾਮ ਕਾਲੇ ਵਰਨ ਦਾ ਕਿਵੇਂ ਕਿਹਾ ਜਾ ਸਕਦਾ ਹੈ ? ਭਾਈ ਭੁਲੇਖੇ ਵਿਚ ਨਾ ਰਹੋ ਛੁਟਕਾਰਾ ਤਾਂ ਉਦੋਂ ਹੀ ਹੋਣਾ ਹੈ-ਕਾਲ ਦੇ ਜਾਲ ਦੀ ਫਾਹੀ ਵਿਚੋਂ ਤਾਂ ਉਦੋਂ ਹੀ ਬਚਾਉ ਹੋਇਆ ਜਦੋਂ ਸਭ ਦੇ ਸ਼੍ਰੋਮਣੀ ਅਕਾਲ ਪੁਰਖ ਦੇ ਚਰਨਾ ਨੂੰ ਘੁਟ ਕੇ ਨਾਲ ਚੰਬੜ ਜਾਉਗੇ ॥੩॥੧੦॥੩੪॥

---

## (ਤੇਤੀ ਸਵੱਈਏ) ਪਾਵਨ ਖਾਲਸਈ ਲੱਛਣ ॥

ੴ ਵਾਹਿਗੁਰੂ ਜੀ ਕੀ ਫਤੇ ਹੈ ॥

ਸ੍ਰੀ ਮੁਖ ਵਾਕ ਪਾਤਸਾਹੀ ੧੦ ॥ ੩੩-ਸਵੈਯੇ ॥

੧. ਸੰਸਾਰ ਦੇ ਵਿਚ ਜਿਹੜੀ ਜੋਤਿ ਘਟ-ਘਟ ਦੇ ਵਿਚ ਜਗ ਰਹੀ ਹੈ ਉਸ ਦਾ ਨਾਮ ਪਾਠਕ ਰਾਤ-ਦਿਨ ਜਪਣਾ ਕਰੇ- ਇਕ ਉਸ ਜੋਤਿ ਤੋਂ ਬਿਨਾਂ ਹੋਰ ਇਕ ਤੋਂ ਬਿਨਾਂ ਕਿਸੇ ਨੂੰ ਜਰਾ ਭੀ ਥਾਂ ਨਾਂ ਦੇਵੇ ॥ ਉਸ ਦੇ ਉਤੇ ਪੂਰੇ ਪ੍ਰੇਮ ਦੇ ਨਾਲ ਪ੍ਰਤੀਤ (ਭਰੋਸਾ ਰੱਖੇ, ਮਨ ਨੂੰ ਭੁਲਾ ਕੇ ਬੁਤ ਰਖਣੇ ਜਾਂ ਮੜੀਆਂ ਕਬਰਾਂ ਮਟ ਆਦਿ ਨੂੰ ਭੁੱਲਕੇ ਵੀ ਨਾ ਮੰਨੇ॥
੨. ਤੀਰਥ, ਦਾਨ, ਦਇਆ ਤਪ ਕਰਨੇ ਸੰਜਮ ਏਕ ਬਿਨਾ ਨਹ ਏਕ ਪਛਾਨੈ ਭਾਵ ਇਕ ਜੋਤਿ ਤੋਂ ਬਿਨਾਂ ਇਹ ਸਾਰੇ ਕਰਮ ਨਿਕਾਰੇ ਹਨ ॥ ਜਦੋਂ ਇਹ ਜੋਤਿ ਪੂਰੇ ਤੌਰ ਪਰ ਹਿਰਦੇ ਦੇ ਵਿਚ ਜਗ ਪਈ ਉਹ ਹੈ ਭ੍ਰਮਾਂ ਤੋਂ ਰਹਿਤ-ਸੁਧ ਖਾਲਸਾ ਮੰਨਣ ਜੋਗ ॥੧॥
੩. ਜੋ ਸਦੈਵ ਸਦਾ ਹੀ ਸਚ ਕਾਇਮ ਦਾਇਮ ਰਹਿਣ ਵਾਲਾ ਹੈ-ਸਤ ਦੇ ਬਤ੍ਰ ਦਾ ਸਰੂਪ ਹੈ, ਸਭ ਦਾ ਆਦਿ ਹੈ- ਹੱਦ ਤੋਂ ਬਾਹਰ ਹੈ-ਜਿਸ ਦੀ ਕੋਈ ਸੀਮਾ ਨਹੀਂ ਅਤੇ ਅਜਿੱਤ ਹੈ ॥ ਦਾਨ ਤੇ ਦਯਾ ਦਮ, ਤਪ ਕਰਨ ਦੀ ਖੇਲ ਤੋਂ ਰਹਿਤ ਹੈ-ਨੀਯਮ ਸਾਰੇ ਪੂਰਨ ਠੁੱਕ ਸਿਰ ਚਲਦੇ ਹਨ, ਸਾਰੇ ਕੰਮ ਸਤਿ ਬਿਰਤੀ ਵਿਚ ਹੋ ਰਹੇ ਹਨ ਸੀਲਤਾ ਦੀ ਬਿਰਤੀ ਵਾਲਾ ਹੈ ਅਬੈ । ਜਿਸਦਾ ਕੋਈ ਸ਼ਾਨ ਨਹੀ ॥
੪. ਜਿਸਦਾ ਕੋਈ ਆਦਿ ਨਹੀ ਗਹਿਗਾਈ ਦਾ ਪਤਾ ਨਹੀ ਅਨਾਲਿ-ਹੱਦ ਤੋਂ ਬਿਨਾਂ ਹੈ-ਆਪਣੇ ਆਪ ਤੋਂ ਹੈ ਕਿਸੇ ਨਾਲ ਵਿਰੋਧ ਨਹੀ ਕੋਈ ਭੇਖ ਨਹੀ ਕਿਸੇ ਦਾ ਉਸ ਨੂੰ ਭੈ ਨਹੀ॥ ਰੂਪ ਤੋਂ ਬਿਨਾਂ ਅਰੂਪ ਹੈ ਰੇਖ ਤੋਂ ਬਿਨਾਂ ਅਰੇਖ ਹੈ ਬੁਢੇਪੇ ਨੂੰ ਜਿਤ ਕੇ ਮਾਰ ਦਿਤਾ ਹੈ ਦੀਨਾ ਤੇ ਦਿਆਲ ਰੂਪ ਹੋ ਕੇ ਕ੍ਰਿਪਾ ਕਰਨ ਵਾਲਾ ਕ੍ਰਿਪਾਲੂ ਹੈ ॥੨॥
੫. ਸਭ ਦਾ ਆਦਿ ਹੈ ਕਿਸੇ ਨਾਲ ਦੋਖ ਨਹੀ ਕੋਈ ਭੇਖ ਨਹੀ ਸਾਰੇ ਪ੍ਰਭੂਆਂ ਦਾ ਪ੍ਰਭੂ ਹੈ ਸਤ ਦਾ ਸਰੂਪ ਹੈ ਜਿਸਦੀ ਸਾਰੇ ਜੋਤਿ ਪ੍ਰਕਾਸ ਰਹੀ ਹੈ ॥ ਸਾਰੇ ਹੀ ਘਟ ਘਟ ਦੇ ਵਿਚ ਪੂਰਨ ਹੈ ਪ੍ਰਦੇ ਦੇ ਅੰਦਰ ਤੱਤ ਸਰੂਪ ਵਿਚ ਸਮਾਧਿ ਤੇ ਨਾਸ ਕਰਨ ਦਾ ਸਭਾਉ ਹੀ ਹੈ ॥
੬. ਆਦਿ ਤੋਂ ਲੈ ਕੇ ਜੁਗਾਂ ਦੇ ਅੰਤ ਤਕ ਸਾਰੇ ਜਗਤਾਂ ਦੇ ਵਿਚ ਹੇ ਪ੍ਰਭੂ ਤੂੰ ਹੀ ਫੈਲ ਰਿਹਾ ਹੈਂ ਤੇ ਸਭ ਦੇ ਅੰਦਰ ਵਾਸਾ ਹੈ ॥ ਦੀਨਾ ਤੇ ਦਿਆਲ ਹੋਕੇ ਕ੍ਰਿਪਾ ਕਰਨ ਵਾਲਾ ਸਭ ਦਾ ਆਦਿ ਤੇ ਅਜੋਨ ਨਾਂ ਜਿਤੇ ਜਾਣ ਵਾਲਾ ਨਾਸ ਤੋਂ ਰਹਿਤ ਹੈਂ ॥੩॥
੭. ਪ੍ਰਭੂ ਸਦਾ ਆਦਿ ਹੈ ਛੇਦ ਤੋਂ ਰਹਿਤ ਹੈ, ਜਦੋਂ ਨਹੀ ਪਾਇਆ ਜਾਂਦਾ ਸਚ ਰਹਿਣ ਵਾਲਾ ਹੈ ਜਿਸ ਦਾ ਬੇਦਾਂ ਤੇ ਕੁਰਾਨ ਕਤੇਬ ਨੇ ਕੋਈ ਭੇਤ ਨਹੀ ਜਾਣਿਆ ਦੀਨਾ ਤੇ ਦਿਆਲ ਕ੍ਰਿਪਾ ਕਰਨ ਵਾਲਾ ਕ੍ਰਿਪਾ ਦਾ ਸਾਗਰ ਸਦਾ ਹੀ ਸਤ ਸਰੂਪ ਹੋਕੇ ਸਭ ਦੇ ਹਿਰਦੇ ਵਿਚ ਛਾਇਆ ਹੋਇਆ ਹੈ ॥
੮. ਸ਼ੇਸ਼ ਨਾਗ, ਸੁਰੇਸ ਦੇਵਾਂ ਦਾ ਰਾਜਾ ਇੰਦ੍ਰ ਅਤੇ ਗਣੇਸ ਤੇ ਸ਼ਿਵ ਜੀ ਲਭ ਰਹੇ ਵੇਦਾਂ ਨੇ ਵੀ ਅੰਤ ਨਹੀ ਪਾਇਆ॥ ਐ ਮੂਰਖ ਮਨ ਚਾੜ੍ਹਾ! ਇਹੋ ਜਿਹਾ ਪ੍ਰਭੂ ਤੈਂ ਕਿਹੜੇ ਕੰਮ ਲਈ ਵਿਸਾਰ ਦਿੱਤਾ ਹੈ ॥੪॥
੯. ਜੋ ਅਚੁਤ ਕਦੇ ਨਾ ਡਿਗਣ ਵਾਲਾ ਆਦਿ ਅਨੀਲ ਅਨਾਦਿ ਹਮੇਸ਼ਾਂ ਹੱਦ ਤੋਂ ਬਾਹਰ ਹੈ ਜਿਸ ਨੂੰ ਸਤ ਸਰੂਪ ਸਦਾ ਰਹਿਣ ਵਾਲਾ ਕਿਹਾ ਜਾਂਦਾ ਹੈ ॥ ਆਦਿ ਤੋਂ ਹੁਣ ਤਕ ਕਿਸੇ ਜੂਨ ਵਿਚ ਨਹੀ ਆਇਆ ਤੇ ਅਜਾਇ ਹੈ ਕਿਸੇ ਦੇ ਪੇਟ ਤੋਂ ਨਹੀ ਜਨਮਿਆ ਤੇ ਬੁੱਢਾ ਨਹੀਂ ਹੁੰਦਾ ਪਵਿਤ੍ਰਾਂ ਤੋਂ ਭੀ ਪਵਿਤ੍ਰ ਹੈ ਪ੍ਰੰਪਰਾ ਆਦਿ ਤੋਂ ਲੈਕੇ ਮੰਨਿਆ ਜਾਂਦਾ ਹੈ ॥
੧੦. ਜੋ ਆਪਣੇ ਆਪ ਤੋਂ ਹੀ ਪ੍ਰਗਟ ਹੋਇਆ ਹੈ ਇਹ ਵੀ ਗੱਲ ਪ੍ਰਸਿਧ ਹੈ ਕਿ ਉਹ ਕਿਸੇ ਨੇ ਜਾਣਿਆ ਨਹੀ ਸਾਰਾ ਜਗ ਜਾਣਦਾ ਹੈ ਇਕੋ ਥਾਂ ਉਸ ਨੂੰ ਅਨੇਕ ਕਿਹਾਂ ਜਾਂਦਾ ਹੈ ॥ ਐ ਮੇਰੇ ਕੰਗਾਲ ਮਨ! ਜਿਹੜਾ ਇਹੋ ਜਿਹਾ ਕਲੰਕ ਤੋਂ ਬਿਨਾ ਮਹਾਨ ਹਰਿ ਪ੍ਰਭੂ ਹੈ ਕੀ ਕਾਰਣ ਹੈ ਕਿ ਤੈਂ ਨਹੀਂ ਪਛਾਣਿਆਂ ? ॥੫॥
੧੧. ਨਾਂ ਛਲੇ ਜਾਣ ਵਾਲਾ, ਆਦਿ ਤੋਂ ਅਨੀਲ ਅਤੇ ਹਦ ਤੋਂ ਬਾਹਰ ਹਮੇਸ਼ਾਂ ਸਤ ਰਹਿਣ ਵਾਲਾ ਸਦਾ ਹੀ ਹੈ ਹੇ ਕਰਤਾਰ ਜਿਤਨੇ ਵੀ ਜੀਵ ਹੈ ਜਲ ਵਿਚ ਜਾ ਖੁਸ਼ਕ ਧਰਤੀ ਤੇ ਸਭ ਦੇ ਪੇਟ ਨੂੰ ਸਦਾ ਹੀ ਭਰਨੇ ਵਾਲਾ ਹੈ ॥

---

ਇਹ ਖਿਆਲ ਕਿ ਤਪ ਨਾਲ ਸਿੱਧੀ ਛੇਤੀ ਪ੍ਰਾਪਤ ਹੁੰਦੀ ਹੈ, ਅੰਤ ਇਹ ਖਿਆਲ ਏਥੇ ਆ ਗਿਆ ਕਿ ਤਪ ਕਰਦਿਆਂ ਦੇਖਕੇ ਲੋਕਾਂ ਵਿਚ ਸਤਿਕਾਰ ਅਤੇ ਭੈ ਪੈਦਾ ਹੋ ਜਾਂਦਾ ਹੈ ਤੇ ਇਸ ਤਰ੍ਹਾਂ ਭਰਮ ਭਾ ਬਣ ਜਾਂਦਾ ਹੈ ਤੇ ਦਿਨ ਆਦਰ ਵਿਚ ਤੇ ਇਕ ਵਡਿਤ ਵਿਚ ਲੰਘਦੇ ਹਨ । ਵਾਹਿਗੁਰੂ ਜੀ ਨਾਲ ਪ੍ਰੇਮ ਕਿ ਚਿਤ ਬਿਰਤੀ ਦੀ ਨਿਰਧਤਾ ਤੇ ਉਸ ਤੋਂ ਅੱਗੇ 'ਕੰਵਲ' ਵਿਚ ਪ੍ਰਵੇਸ ਜਾਂ ਬ੍ਰਿਤੀਆਂ ਸੁੰਨ ਕਰਦੇ ਕਰਦੇ ਪਰਮ ਸੁੰਨ ਵਿਚ ਸਮਾਈ ਨਹੀਂ ਸਨ ਪ੍ਰਯੋਜਨ ਵਿਚ ਰਖਦੇ ਇਹ ਲੋਕ ਇਕ ਥਾਂ ਬੈਠੇ ਤਪ ਕਰਦੇ ਕਾਹਲੇ ਵੀ ਪੈ ਜਾਂਦੇ ਸਨ ਤਾਂ ਤੀਰਥ ਯਾਤਰਾ ਨੂੰ ਤੁਰ ਪੈਂਦੇ ਸਨ । ਮਿਥੇ ਹੋਏ ਪੁਰਬਾਂ ਉਤੇ ਅੰਗੇ ਹੋਏ ਤੀਰਥਾਂ ਤੇ ਨਹਾ ਕੇ ਆਪ ਨੂੰ ਕੀਤੇ ਪਾਪਾਂ ਤੋਂ ਰਹਿਤ ਸਮਝਣ ਲਗ ਪੈਂਦੇ ਸਨ । ਕੈਲਾਸ, ਮਾਨ ਸਰੋਵਰ, ਕੇਦਾਰ, ਅਮਰਨਾਥ, ਬਦਰੀ ਨਰੈਣ ਤੱਕ ਵੀ ਦੁਖ ਸੁਖ ਮੁਸ਼ਕਿਲਾਂ ਝਲਦੇ ਹੋਏ ਆਉਂਦੇ ਸਨ । ਹਰਿਦੁਆਰ, ਕਾਂਸੀ, ਗੁਦਾਵਰੀ, ਕਟਾਸ, ਰਾਮੇਸਰ, ਆਦਿ ਦੂਰ ਦੂਰ ਥਾਈਂ ਤਾਂ ਬਹੁਤ ਫਿਰ ਆਉਂਦੇ ਸਨ ਤੇ ਕਈ ਕਈ ਵਾਰੀ ।

ਇਸ ਪ੍ਰਕਾਰ ਦਾ ਇਕ ਦੂਰ ਦੇਸਟਨੀ ਤਪਾ ਗੋਇੰਦਵਾਲ ਆ ਨਿਕਲਿਆ । ਇਹ ਸਾਰੇ ਪ੍ਰਕਾਰ ਦੇ ਤਪ ਕਰ ਚੁੱਕਾ ਸੀ। ਹੁਣ ਜਰਾ ਵਡੇਰੀ ਉਮਰ ਹੋਣ ਕਰਕੇ ਅੰਨ ਪਾਣੀ ਦਾ ਸੁਤੇ ਸੁਖ ਦੇਖ ਕੇ ਬਿਆਸਾ ਕਿਨਾਰੇ ਡੇਰਾ ਪਾ ਬੈਠਾ । ਕੁਝ ਚਿਰ ਰਹਿਕੇ ਇਸ ਨੂੰ ਪਤਾ ਪਾ ਕੇ ਸਮਝ ਪੈ ਗਈ ਕਿ ਇਥੇ ਦੇ ਸਥਾਨ ਪਤੀ ਦੇਵ ਸ੍ਰੀ ਗੁਰੂ ਜੀ ਦੇ ਸਿੱਖ ਤਪ ਹਠ ਜੋਗ ਤੀਰਥ ਯਾਤਰਾ ਕਿਛੁ ਨਹੀਂ ਕਰਦੇ ਕੇਵਲ ਕੀਰਤਨ ਕਰਦੇ ਆਪਣੇ ਵਿਹਾਰ ਕਾਰ ਕਰਦੇ ਹਨ ਤੇ ਫੇਰ ਸਮਝਦੇ ਹਨ ਕਿ ਅਸੀਂ ਮੁਕਤਿ ਮਾਰਗ ਤੇ ਤੁਰ ਰਹੇ ਹਾਂ । ਇਸ ਹੈਰਾਨੀ ਨੇ ਉਸ ਨੂੰ ਪ੍ਰੇਰਿਆ ਕਿ ਇਨ੍ਹਾਂ ਸਿੱਖਾਂ ਦੇ ਆਚਾਰੀਆ ਜੀ ਨਾਲ ਸਿੱਧੀ ਗੱਲਬਾਤ ਕਰਾਂ, ਪਰ ਕੁਛ ਝਕਦਾ ਰਿਹਾ। ਫਿਰ ਉਹ ਭਾਵ ਉਠਿਆ ਜੋ ਤਿਆਗੀਆਂ ਵਿਚ ਵੀ ਆ ਜਾਂਦਾ ਹੈ, ਜਿਸ ਦਾ ਨਾਉਂ ਹੈ 'ਈਰਖਾ' ਕਿ ਮੈਂ ਇਤਨੇ ਉਗਰ ਤਪ ਕੀਤੇ, ਮੈਂ ਇਤਨੇ ਤੀਰਥ ਨ੍ਹਾਤੇ, ਪ੍ਰਸਿੱਧ ਧਾਮ ਪ੍ਰਸੇ, ਪਰ ਮੇਰੀ ਮਾਨਤਾ ਨਹੀਂ ਬਣੀ, ਇਨ੍ਹਾਂ ਦੀ ਇਤਨੀ ਮਾਨਤਾ ਕਿਉਂ ਹੈ ? ਪਹਿਲੀ ਹੈਰਾਨੀ ਤੋਂ ਇਹ ਭਾਵ ਤ੍ਰਿਖਾ ਹੋ ਕੇ ਇਕ ਦਿਨ ਗੁਰੂ ਚਰਨਾਂ ਵਿਚ ਲੈ ਆਇਆ, ਸਭਾ ਲਗ ਰਹੀ ਸੀ, ਤਿਆਗੀ ਪੁਰਖ ਨੂੰ ਆਇਆ ਵੇਖ ਕੇ ਸਤਿਗੁਰੂ ਜੀ ਨੇ ਆਦਰ ਨਾਲ ਬਿਠਾਇਆ। ਕੁਛ ਦੇਰ ਖੇਮ ਕੁਸਲ ਪੁੱਛ ਦੱਸ ਕੇ ਗੁਰੂ ਜੀ ਨੇ ਸੇਵਾ ਟਹਿਲ ਪੁੱਛੀ ਤਾਂ ਕਹਿਣ ਲੱਗਾ ਆਪ ਪੂਜੀਯ ਹੋ ਆਪ ਦੀ ਕ੍ਰਿਪਾ ਦੀ ਅਕਾਂਖ੍ਯਾ ਹੈ ਕੁਛ ਪ੍ਰਸ਼ਨ ਹਨ ਜੋ ਬੇਅਦਬੀ ਨਾ ਹੋਵੇ ਤਾਂ ਪੁਛ ਲਵਾਂ! ਸਤਿਗੁਰਾਂ ਨੇ ਕਿਹਾ ਇਹ ਸਰੀਰ ਵਾਹਿਗੁਰੂ ਦਾ ਰਚਿਆਂ ਤੇ ਸਾਧ ਸੰਗਤ ਦੇ ਅਰਪਨ ਹੈ ਆਪਣਾ ਤਾਂ ਕੁਛ ਹੈ ਨਹੀਂ, ਜੀ ਸਦਕੇ ਪੁਛੋ, ਜੋ ਰੱਬ ਜੀ ਪ੍ਰੇਰਨਾ ਕਰਨਗੇ ਉਚਾਰ ਹੋ ਜਾਸੀ । ਤਦ ਤਪੇ ਨੇ ਪੁਛਣਾ ਕੀਤੀ ਜੋ ਸ੍ਰੀ ਕਵੀ ਸੰਤੋਖ ਸਿੰਘ ਜੀ ਨੇ ਇਉਂ ਲਿਖੀ ਹੈ :-

ਤਪਾ ਕਹਨਿ ਲਾਗਸਿ ਚਿਤ ਚਾਹੁ ॥ ਭ੍ਰਮਨ ਕਰਯੋ ਬਹੁਤ ਅਵਨੀ ਮਾਹੁ ॥ ਸਕਲ ਮਤਨ ਕੋ ਸੰਤ ਵਿਸੇਖੇ ॥ਬੇਦ ਪੁਰਾਨ ਸੁਨੇ ਬਹੁ ਦੇਖੇ ॥੮॥
ਤੀਰਥ ਬ੍ਰਿੰਦਨ ਜਾਤ੍ਰਾ ਕਰੀ ॥ਬਹੁ ਥਲ ਜਲ ਪਾਵਨਾ ਧਰੀ ॥ ਸਿੱਖ ਤੁਮ੍ਰਾਰੇ ਬਹੁ ਅਭਿਮਾਨੀ ॥ਸਾਸਤ੍ਰ ਰੀਤਿ ਨ ਜਾਨੀ ਮਾਨੀ ॥੯॥
ਬ੍ਰਨਾਸਰਮ ਜਗ ਮਹਿੰ ਸਮਦਾਇ ॥ਕਰਿਯੋ ਬੇਦ ਸਬਿ ਕੇ ਮਨ ਭਾਏ ॥ ਤੁਮਰੇ ਸਿੱਖ੍ਯ ਨ ਜਾਨਹਿੰ ਸੋਈ ॥ਏ ਸਭ ਰੀਤਿ ਚਲਹਿ ਨਹਿ ਕੋਈ ॥੧੦॥

ਪੇਟ ਕੋ ਪੋਖਨ ਹਾਰਾ ॥ [1]ਬੇਦ ਪੁਰਾਨ ਕੁਰਾਨ ਦੁਹੂ ਮਿਲਿ; ਭਾਂਤਿ ਅਨੇਕ ਬਿਚਾਰ ਬਿਚਾਰਾ ॥ ਔਰ ਜਹਾਨ ਨਿਦਾਨ ਕਛੂ ਨਹਿ; ਏ ਸੁਬਹਾਨ ਤੁਹੀ ਸਿਰਦਾਰਾ ॥੬॥ [2]ਆਦਿ ਅਗਾਧਿ ਅਛੇਦ ਅਭੇਦ; ਅਲੇਖ ਅਜੇਅ ਅਨਾਹਦ ਜਾਨਾ ॥ ਭੂਤ ਭਵਿੱਖ ਭਵਾਨ ਤੁਹੀ ਸਬਹੂੰ ਸਬ ਠੌਰਨ ਮੋ ਅਨੁਮਾਨਾ ॥ [3]ਦੇਵ ਅਦੇਵ ਮਨੀਧਰ ਨਾਰਦ ਸਾਰਦ ਸੱਤਿ ਸਦੈਵ ਪਛਾਨਾ ॥ ਦੀਨ ਦਯਾਲ ਕ੍ਰਿਪਾਨਿਧ ਕੋ ਕਛੁ ਭੇਦ ਪੁਰਾਨ ਕੁਰਾਨ ਨ ਜਾਨਾ ॥੭॥ [4]ਸੱਤਿ ਸਦੈਵ ਸਰੂਪ ਸਤੱਬ੍ਰਿਤ ਬੇਦ ਕਤੇਬ ਤੁਹੀ ਉਪਜਾਯੋ ॥ ਦੇਵ ਅਦੇਵਨ ਦੇਵ ਮਹੀਧਰ; ਭੂਤ ਭਵਾਨ ਵਹੀ ਠਹਰਾਯੋ ॥ [5]ਆਦਿ ਜੁਗਾਦਿ ਅਨੀਲ ਅਨਾਹਦ, ਲੋਕ ਅਲੋਕ ਬਿਲੋਕ ਨ ਪਾਯੋ ॥ ਰੇ ਮਨ ਮੂੜ; ਅਗੂੜ ਇਸੋ ਪ੍ਰਭ; ਤੋਹਿ ਕਹੋ ਕਿਹਿ ਆਨ ਸੁਨਾਯੋ ॥੮॥ [6]ਦੇਵ ਅਦੇਵ ਮਹੀਧਰ ਨਾਗਨ ਸਿੱਧ ਪ੍ਰਸਿੱਧ ਬਡੋ ਤਪੁ ਕੀਨੋ ॥ ਬੇਦ ਪੁਰਾਨ ਕੁਰਾਨ ਸਬੈ ਗੁਨ ਗਾਇ ਥਕੇ, ਪੈ ਤੋ ਜਾਇ ਨ ਚੀਨੋ ॥ [7]ਭੂਮ ਅਕਾਸ ਪਤਾਰ ਦਿਸਾ ਬਿਦਿਸਾ ਜਿਹਿ ਸੋ ਸਬ ਕੇ ਚਿਤ ਚੀਨੋ ॥ ਪੂਰ ਰਹੀ ਮਹਿਮੋ ਮਹਿਮਾ ਮਨ ਮੈ; ਤਿਹਿ ਆਨ ਮੁਝੈ ਕਹਿ ਦੀਨੋ ॥੯॥ [8]ਬੇਦ ਕਤੇਬ ਨ ਭੇਦ ਲਹਯੋ ਤਿਹਿ; ਸਿਧ ਸਮਾਧਿ ਸਬੈ; ਕਰਿ ਹਾਰੇ ॥ ਸਿੰਮ੍ਰਿਤ ਸਾਸਤ੍ਰ ਬੇਦ ਸਬੈ ਬਹੁ ਭਾਂਤਿ ਪੁਰਾਨ ਬੀਚਾਰ ਬੀਚਾਰੇ ॥ [9]ਆਦਿ ਅਨਾਦਿ ਅਗਾਧਿ ਕਥਾ; ਧ੍ਰੂਅ ਸੇ ਪ੍ਰਹਿਲਾਦਿ ਅਜਾਮਲ ਤਾਰੇ ॥ ਨਾਮੁ ਉਚਾਰ ਤਰੀ ਗਨਿਕਾ ਸੋਈ ਨਾਮੁ ਅਧਾਰ ਬੀਚਾਰ ਹਮਾਰੇ ॥੧੦॥ [10]ਆਦਿ ਅਨਾਦਿ ਅਗਾਧਿ ਸਦਾ ਪ੍ਰਭ; ਸਿੱਧ ਸ੍ਵਰੂਪ ਸਬੋ ਪਹਿਚਾਨਯੋ ॥ ਗੰਧ੍ਰਬ ਜੱਛ ਮਹੀਧਰ ਨਾਗਨ; ਭੂਮ ਅਕਾਸ ਚਹੂੰ ਚਕ ਜਾਨਯੋ ॥ [11]ਲੋਕ ਅਲੋਕ ਦਿਸਾ ਬਿਦਿਸਾ ਅਰੁ ਦੇਵ ਅਦੇਵ ਦੁਹੂੰ ਪ੍ਰਭ ਮਾਨਯੋ ॥ ਚਿੱਤ ਅਗਯਾਨ ਸੁਜਾਨ ਸੁਯੰਭਵ, ਕੌਨ ਕੀ ਕਾਨਿ ਨਿਦਾਨ ਭੁਲਾਨਯੋ ॥੧੧॥ [12]ਕਾਹੂ ਲੈ ਠੋਕ ਬਧੇ ਉਰ ਠਾਕੁਰ; ਕਾਹੂ ਮਹੇਸ ਕੌ ਏਸ ਬਖਾਨਯੋ ॥ ਕਾਹੂ ਕਹਿਯੋ, ਹਰਿ ਮੰਦਰ ਮੈ ਹਰਿ; ਕਾਹੂ ਮਸੀਤ ਕੇ ਬੀਚ ਪ੍ਰਮਾਨਯੋ ॥ [13]ਕਾਹੂ ਨੇ ਰਾਮ ਕਹਯੋ ਕ੍ਰਿਸਨਾ ਕਹੁ; ਕਾਹੂ ਮਨੈ ਅਵਤਾਰਨ ਮਾਨਯੋ ॥ ਫੋਕਟ ਧਰਮ ਬਿਸਾਰ ਸਬੈ; ਕਰਤਾਰ ਹੀ ਕਉ ਕਰਿਤਾ ਜੀਅ ਜਾਨਯੋ[ੳ] ॥੧੨॥ [14]ਜੌ ਕਹੌ ਰਾਮ ਅਜੋਨਿ ਅਜੈ ਅਤਿ ਕਾਹੇ ਕੌ ਕੌਸਲ ਕੁੱਖ ਜਯੋ ਜੂ ॥ ਕਾਲ ਹੂ ਕਾਨ੍ ਕਹੈ ਜਿਹਿ ਕੌ ਕਿਹਿ ਕਾਰਣ ਕਾਲ ਤੇ ਦੀਨ ਭਯੋ ਜੂ ॥ [15]ਸੰਤ ਸਰੂਪ ਬਿਬੈਰ ਕਹਾਇ; ਸੁ ਕਯੋਂ ਪਥ ਕੋ ਰਥੁ ਹਾਂਕ ਧਯੋ ਜੂ ॥ ਤਾਹੀ ਕੋ ਮਾਨਿ ਪ੍ਰਭੂ ਕਰਿਕੈ; ਜਿਹ ਕੋ ਕੋਊ

ੳ. ਕਰਤਾਰ ਉਹੀ ਹੈ ਜਿਸਨੇ ਇਹਨਾ ਹਸਤੀਆਂ ਨੂੰ ਸਾਜਕੇ, ਬਣਾ ਕੇ, ਕਰਕੇ ਇਹਨਾਂ ਨੂੰ ਅਗੇ ਕੁਝ ਕਰਨ ਦੀ ਸ਼ਕਤੀ ਦਿਤੀ ਹੈ ਅਤੇ ਸਾਰੀਆਂ ਸ਼ਕਤੀਆਂ ਜਿਸਦੇ ਆਪਣੇ ਹਥ ਵਿਚ ਹਨ ਜੋ ਕੁਝ ਚਾਹੇ ਉਹੀ ਕਰ ਸਕਦਾ ਹੈ—ਜਿਸ ਹਰਿ ਹਰਿ ਕੀ ਗਤਿ ਨਹਿ ਕੋਊ ਜਾਨੇ ॥ ਜੋਗੀ ਜਤੀ ਤਪੀ ਪਚਿ ਹਾਰੇ ਕਉ ਕਰਈ ਰਾਊ ਰੰਕ ਕਰਿ ਡਾਰੇ ॥ ਰੀਤੇ ਭਰੇ ਭਰੇ ਸਖਨਾਵੈ ਖਾ ਤਾਕੋ ਬਿਵਹਾਰੇ ॥੧॥ ਆਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥ ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੈ ਰਹੈ ਨਿਆਰਾ ॥ ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗ ਭਰਮਾਇਓ ॥ ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤ ਲਾਇਓ ॥੩ ॥ ਪੰ: ੫੩੭॥ ਮ: ੯ ॥ ਪਾਠਕ ਜਨੋ ਦਸੋ ਉਪ੍ਰੋਕਤ ਸਬਦ ਤੇ ਇਸ ਸਬਦ ਦੇ ਭਾਵ ਵਿਚ ਕੀ ਅੰਤਰਾ ਹੈ ? ਸਭ ਨੂੰ ਮਾਨ ਦੀ ਕ੍ਰਿਤ ਜਾਣ ਕੇ ਮਾਣ ਕਰਨਾ ਹੈ ਪਰ ਸਭ ਤੋਂ ਜੁਦਾ ਤੇ ਬੜਾ ਉਹੀ ਹੈ ॥

☛ ਤੁਮ ਕੋ ਜਾਨਹਿ ਪੂਜਨਿ ਠਾਨਹਿੰ ॥ਤੁਮਰੀ ਬਾਨੀ ਬਦਨ ਬਖਾਨਹਿੰ ॥ ਵਾਹਿਗੁਰੂ ਕੋ ਸਿਮਰਨ ਕਰਹਿੰ ॥ਉਰ ਮੁਹਿ ਧਯਾਨ ਤੁਮਾਰੋ ਧਰਹਿੰ ॥੧੧॥
ਤੀਰਥ ਬੇਦ ਪ੍ਰਭਾਵ ਨ ਜਾਨਯੋ ॥ ਇਨਕੋ ਧਰਮ ਸਭਾਵਨ ਮਾਨਯੋ ॥ ਕਿਸ ਪ੍ਰਕਾਰੰ ਸਿੱਖਨ ਗਤਿ ਹੋਵਹਿ ॥ਜਨਮ ਆਪਨੋ ਨਿਸਫਲ ਖੋਵਹਿੰ ॥੧੨॥
ਸੁ: ਪ੍ਰ: ਸਫਾ ੧੬੫੨॥
ਸ੍ਰੀ ਗੁਰੂ ਜੀ ਬੋਲੇ । ਸੁਣੋ ਤਪਾ ਜੀ ਇਹ ਤੀਰਥਾਟਨ ਤੇ ਤਪ ਕਿਸ ਮਨੋਰਥ ਲਈ ਕਰੀਦੇ ਹਨ ? ਹਰ ਪ੍ਰੀਸਰਮ ਦਾ ਕੋਈ ਮਨੋਰਥ ਹੁੰਦਾ ਹੈ ।
ਤਪੇ ਕਹਯੋ ਕਰਕੈ ਬਿਸਤਾਰਾ ॥ ਤੀਰਥ ਮਜਨ ਫਲਦ ਉਦਾਰਾ ॥ ਪਾਪਾ ਖਾਪਤ ਆਪ ਸਨਾਨੇ ॥ ਕਰਹਿ ਅੰਤ ਕੋ ਸੁਰਗ ਪਿਆਨੇ ॥੧੪॥
ਅਨਿਕ ਭਾਂਤ ਕੇ ਸੁਖ ਤਹਿੰ ਪਾਵਹਿ ॥ ਪਾਠਿ ਬੇਦਨੁ ਭਰਮ ਲੋਕ ਸਿਧਾਵਹਿ ॥
ਤਦ ਗੁਰੂ ਜੀ ਬੋਲੇ :-

☛

੧. ਵੇਦ ਤੋਂ ਪ੍ਰਾਨ ਅਤੇ ਕੁਰਾਣ ਦੋਹਾ ਦੀ ਨਾਂ ਨੇ ਅਨੇਕ ਭਾਂਤ ਤਰ੍ਹਾਂ ਸੋਚ ਵਿਚਾਰ ਦੁੜਾਈ । ਅੰਤ ਇਸ ਸਿੱਟੇ ਤੇ ਪੁਜੇ ਕਿ ਹੋਰ ਸਾਰਾ ਜਹਾਨ ਅਣਜਾਣ ਇਆਣਾ ਹੈ ਜੋ ਕਛੁ ਵੀ ਹੈ ਸੋਹਣੇ ਸੋਭਨੀਕ ਪ੍ਰਮਾਤਮਾ ਤੂੰ ਹੀ ਸਭ ਦਾ ਸਰਦਾਰ ਹੈਂ ॥੬॥

੨. ਆਦਿ ਕਾਲ ਤੋਂ ਨਾ ਟਟੋਲੇ ਜਾਣ ਵਾਲਾ ਨਾ ਛੇਦੇ ਜਾਣ ਵਾਲਾ ਨਾ ਭੇਦ ਪੈਣ ਵਾਲਾ ਲੇਖਾਂ ਤੋਂ ਰਹਿਤ ਨਾ ਜਿਤੇ ਜਾਣ ਵਾਲਾ ਹਦ ਬੰਨੇ ਤੋਂ ਬਾਹਰ ਮੈ ਤੈਨੂੰ ਜਾਣ ਲਿਆ ਹੈ ਜੋ ਸਮਾ ਬੀਤ ਗਿਆ ਹੈ ਜੋ ਸਮਾ ਆਉਣ ਵਾਲਾ ਹੈ ਜੋ ਸਮਾ ਬੀਤ ਰਿਹਾ ਹੈ ਤੈਨੂੰ ਹੀ ਸਾਰੇ ਥਾਂ ਦੇ ਉਤੇ ਮਨ ਮੰਨਿਆ ਹੈ ।

੩. ਦੇਵਤੇ ਦੇ ਦੈਂਤ ਅਥਵਾ ਮਨੁਖ ਅਤੇ ਮਣੀਧਰ (ਨਾਗ) ਲੋਕ ਨਾਰ ਰਿਖੀ ਅਤੇ ਸਾਰਦਾ ਦੇਵੀ ਨੇ ਤੈਨੂੰ ਸਦਾ ਸਤ ਸਦਾ ਹੀ ਰਹਿਣ ਵਾਲਾ ਪਛਾਣ ਲਿਆ ਹੈ । ਦੀਨਾਂ ਤੇ ਦਿਆਲ ਹੋਣ ਵਾਲਾ ਕ੍ਰਿਪਾ ਦੇ ਸਾਗਰ ਦਾ ਕੁਛ ਭੇਦ ਪੁਰਾਨ ਜਾਂ ਕੁਰਾਨ ਨੇ ਨਹੀ ਜਾਣਿਆ ॥੭॥

੪. ਹੇ ਵਾਹਿਗੁਰੂ ਤੂੰ ਸਦਾ ਹੀ ਸਤਿ ਸਰੂਪ ਹੈਂ ਸਤ ਬ੍ਰਿਤੀ ਵਾਲੇ ਬੇਦ ਕਤੇਬ ਤੈਂਹੀ ਉਤਪੰਨ ਕੀਤੇ ਹਨ । ਦੇਵਤੇ ਅਤੇ-ਅਦੇਵਾਂ ਦਾ ਦੇਵ ਧਰਤੀ ਨੂੰ ਚੁਕਣ ਵਾਲਾ ਬੀਤੇ ਸਮੇ ਤੇ ਬੀਤਣ ਵਾਲੇ ਸਮੇ ਲਈ ਅਸੀਂ ਉਸੇ ਨੂੰ ਮੰਨਿਆ ਹੈ ।

੫. ਜਿਹੜਾ ਜੀਵ ਆਦਿ ਵਿਚ ਹੋਇ ਤੇ ਜੁਗਾਂ ਵਿਚ ਹੋਇ ਹੋ ਵਰਤੇ ਹਨ ਜੋ ਗਿਣਤੀ ਤੋਂ ਬਾਹਰ ਹੱਦ ਤੋਂ ਬਿਨਾਂ ਹਨ ਉਹ ਲੋਕਾਂ ਤੇ ਅਲੋਕਾਂ ਵਿਚ ਟੋਲ ਫਿਰੇ ਪਰ ਕਿਸੇ ਲੋਕ ਜਾਂ ਅਲੋਕ ਵਿਚ ਨਾ ਮਿਲਿਆ । ਐ ਮੇਰੇ ਮੂਰਖ ਮਨ! ਇਹੋ ਜਿਹਾ ਗੁਪਤ ਇਹੋ ਜਿਹਾ ਪ੍ਰਭੂ ਤੂੰ ਦਸ ਤੈਨੂੰ ਕਿਸੇ ਨੇ ਆਕੇ ਦੱਸ ਦਿਤਾ ? ॥੮॥

੬. ਜਿਹੜੇ ਦੇਵ ਤੇ ਅਦੇਵ ਜਾਂ ਧਰਤੀ ਦੇ ਮਹਾਨ ਤੇ ਪ੍ਰਸਿਧ ਲੋਕ ਹੋਇ ਹਨ, ਪਤਾਲ ਲੋਕ ਦੇ ਬੜੇ-ਪ੍ਰਸਿੱਧ ਲੋਕ ਹੋ ਚੁਕੇ ਹਨ ਜਿਨ੍ਹਾਂ ਨੇ ਬੜੇ ਤਪ ਤੇ ਸਾਧਨਾ ਕੀਤੀਆਂ । ਬੇਦ ਤੇ ਪੁਰਾਣ ਅਤੇ ਕੁਰਾਨ ਸਾਰੇ ਹੀ ਉਸਦੇ ਗੁਣ ਗਾ-ਗਾ ਕੇ ਥਕ ਗਏ ਪਰ ਪਹਿਚਾਣਿਆ ਕਿਸੇ ਤੋਂ ਨਹੀ ਗਿਆ।

੭. ਜਿਸ ਧਰਤੀ ਤੇ ਅਕਾਸ ਪਤਾਲ ਸਾਰੀਆਂ ਦਿਸਾਵਾਂ ਦੇ ਚਿਤਾਂ ਦੀਆਂ ਜਾਣਦਾ ਹੈ ਸਭ ਦੇ ਅੰਦਰ ਦੀਆਂ ਬੁਝਦਾ ਹੈ । ਜਿਸ ਦੀ ਮਹਿਮਾ ਸਾਰੇ ਧਰਤੀ ਦੇ ਤਲ ਤੇ ਪੂਰ ਰਹੀ ਹੈ ਸਭਦੇ ਮਨਾ ਦੇ ਵਿਚ ਧਰਤੀ ਦੇ ਤਲ ਤੇ ਪੂਰ ਰਹੀ ਹੈ ਸਭ ਦੇ ਮਨਾ ਦੇ ਵਿਚ ਉਸੇ ਨੇ ਮੈਨੂੰ ਦਸਿਆ ॥੯॥ ਕਿ

੮. ਬੇਦ-ਕੁਰਾਨ ਨੇ ਨਹੀ ਭੇਦ ਪਾਇਆ ਅਤੇ ਸਿਧ ਤੇ ਸਮਾਧੀਆਂ ਲਾਉਣ ਵਾਲੇ ਸਾਰੇ ਆਪਣਾ ਯਤਨ ਕਰਕੇ ਹਾਰ ਗਏ ਹਨ। ਹੋਰ ਸਿਮ੍ਰਤੀਆਂ ਸਾਸਤ੍ਰਾਂ ਅਤੇ ਬੇਦ ਸਾਰੇ ਹੀ ਬਹੁਤ ਤਰੀਕਿਆਂ ਨਾਲ ਪੁਰਾਣਾਂ ਨੇ ਵਿਚਾਰਾਂ-ਵੀਚਾਰੀਆਂ ।

੯. ਆਦਿ ਤੋਂ ਲੈਕੇ ਅਨਾਦਿ ਜੋ ਬੇਅੰਤ ਨਾਂ ਲਿਖੀਆ ਜਾਣ ਵਾਲੀਆਂ ਕਥਾਵਾਂ ਹਨ, ਧ੍ਰੂਅ ਜਿਹੇ ਪ੍ਰਹਿਲਾਦਿ ਤੋਂ ਅਜਾਮਲ ਜੋ ਉਸਨੇ ਤਾਰੇ ਹਨ । ਅਤੇ ਉਸ ਦਾ ਨਾਮ ਉਚਾਰ ਕੇ ਹੀ ਗਨਿਕਾ ਵੇਸਵਾ ਤਰੀ ਉਹੀ ਨਾਮ ਅਧਾਰ ਦਾ ਵਿਚਾਰ ਸਾਡਾ ਹੈ ॥੧੦॥

੧੦. ਜਿਹੜਾ ਆਦਿ ਤੋਂ ਲੈਕੇ ਅੰਤ ਤਕ ਤਿੰਨਾਂ ਸਮਿਆਂ ਵਿਚ ਸਦਾ ਰਹਿਣ ਵਾਲਾ ਪ੍ਰਭੂ ਹੈ ਤੇ ਸਾਰੀਆਂ ਸਿੱਧੀਆਂ ਦਾ ਸਰੂਪ ਹੈ ਜਿਸ ਨੂੰ ਸਭ ਨੇ ਪਛਾਣਿਆ ਹੈ । ਗੰਧ੍ਰਬ ਤੇ ਜੱਛ ਧਰਤੀ ਦੇ ਮਹਾਨ ਪੁਰਸ਼ਾਂ ਅਤੇ ਪਤਾਲ ਲੋਕ ਧਰਤੀ ਤੇ ਅਕਾਸ ਚਾਰਾਂ ਹੀ ਚੱਕਾਂ ਵਿਚ ਸਭਨੇ ਜਾਣਿਆ ਹੈ ।

੧੧. ਲੋਕ ਤੇ ਪ੍ਰਲੋਕ ਸਾਰੀਆਂ ਹੀ ਤਰਫਾਂ ਅਤੇ ਦੇਵ ਅਤੇ ਅਦੇਵ ਦੋਹਾਂ ਨੇ ਹੀ ਜਿਸਨੂੰ ਆਪਣਾ ਪ੍ਰਭੂ ਮੰਨਿਆ ਹੈ । ਐ ਮੇਰੇ ਚਿਤ! ਤੂੰ ਸੁਜਾਨ ਹੁੰਦਾ ਹੋਇਆ ਕਿਹੜੇ ਅਗਿਆਨ ਦੇ ਵੱਸ ਹੋ ਕਿ ਉਸ ਸੁਤੇ ਪ੍ਰਕਾਸ਼ ਨੂੰ ਅਣਜਾਣ ਹੋਕੇ ਭੁਲਾ ਦਿੱਤਾ ? ॥੧੧॥

੧੨. ਕਿਸੇ ਨੇ ਸਾਲਗਰਾਮ ਆਦਿ ਠਾਕਰ ਘੁਟ ਕੇ ਢਿੱਡ ਨਾਲ ਬੰਨੇ ਹੋਇ ਹਨ ਕੋਈ ਸ਼੍ਰਿਜੀ ਨੂੰ ਸਭ ਤੋਂ ਵੱਡਾ ਈਸ਼ੁਰ ਮੰਨਦਾ ਹੈ ਕਹਿੰਦਾ ਹੈ । ਕੋਈ ਕਹਿੰਦਾ ਹੈ ਕਿ ਹਰਿ ਮੰਦ੍ਰ ਵਿਚ ਰਹਿੰਦਾ ਹੈ, ਕਿਸੇ ਨੇ ਮਸੀਤ ਵਿਚ ਪ੍ਰਮਾਣ ਕਰ ਲਿਆ ਹੈ।

੧੩. ਕੋਈ ਰਾਮ ਚੰਦ੍ਰ ਨੂੰ ਰਾਮ ਕਹਿੰਦਾ ਹੈ ਕੋਈ ਕਹਿੰਦਾ ਹੈ ਨਹੀ ਕ੍ਰਿਸ਼ਨ ਦਾ ਨਾਮ ਕਹੋ ਜਪੋ, ਕਿਸੇ ਨੇ ਆਪਣੇ ਮਨ ਵਿਚ ਅਵਤਾਰ ਨੂੰ ਰਾਮ ਮੰਨ ਲਿਆ । ਗੁਰੂ ਜੀ ਕਹਿੰਦੇ ਹਨ ਕਿ ਇਹ ਸਾਰੇ ਫੋਕੇ ਧਰਮ ਹਨ ਇਹਨਾਂ ਨੂੰ ਭੁਲਾ ਦਿਓ ਸਾਰਿਆਂ ਨੂੰ ਆਪਣੇ ਦਿਲ ਦੇ ਵਿਚ ਕਰਤਾਰ ਨੂੰ ਹੀ ਕਰਤਾ ਜਾਣੋ ॥੧੨॥

੧੪. ਜੇਕਰ ਕਹੋ ਕਿ ਰਾਮ ਚੰਦ੍ਰ ਅਜੂਨ ਹੈ, ਅਜਿਤ ਹੈ ਤਾਂ ਫੇਰ ਉਹਨੇ ਕਿਸ ਵਾਸਤੇ ਕੋਸ਼ਲਿਆ ਦੀ ਕੁਖ ਤੋਂ ਜਨਮ ਲਿਆ ? ਜੇ ਕਾਨ੍ਹ (ਕ੍ਰਿਸ਼ਨ) ਨੂੰ ਅਕਾਲ ਕਹੋ ਤਾਂ ਫੇਰ ਉਹ ਕਿਸ ਲਈ ਕਾਲ ਦੇ ਅਧੀਨ ਹੋਇਆ ?

੧੫. ਜੇਕਰ ਕ੍ਰਿਸ਼ਨ ਨੂੰ ਬਬੇਕੀ ਸੰਤ ਦਾ ਸਰੂਪ ਕਹੋ ਜੋ ਬੇਬੈਰ ਹੋਕੇ ਰਹਿੰਦਾ ਹੈ-ਉਹ ਕਾਹਦੇ ਵਾਸਤੇ ਅਰਜਨ ਦਾ ਰਥ ਹੱਕਦਾ ਫਿਰਦਾ ਹੈ ? ਇਸ ਵਾਸਤੇ ਗੁਰੂ ਜੀ ਕਹਿੰਦੇ ਹਨ- ਕਿ ਉਸੇ ਨੂੰ ਪ੍ਰਭੂ ਕਰਕੇ ਮੰਨੋ ਜਿਸਦਾ ਨਾਂ ਭੇਦ ਕਿਸੇ ਨੇ ਲਿਆ ਹੈ ਨਾਂ ਲਏਗਾ ॥੧੩॥

---

☛ ਸੁਰਗਾਂ ਵਿਚ ਜਾ ਕੇ ਸੁਖਾਂ ਦੇ ਭੋਗ ਭੋਗਣੇ, ਆਪ ਨੇ ਇਕ ਪ੍ਰਯੋਜਨ ਦੱਸਿਆ ਹੈ । ਸੋ ਵਿਚਾਰ ਕਰੋ ਉਹ ਸੁਰਗਾਂ ਦੇ ਭੋਗ ਵੀ ਸਦੈਵੀ ਨਹੀਂ ਹੁੰਦੇ ਇਸ ਸੰਸਾਰ ਦੇ ਸੁਖਾਂ ਵਾਂਙੂੰ ਅੰਤ ਮੁੱਕ ਜਾਂਦੇ ਹਨ, ਸੋ ਮੁਕ ਜਾਣ ਵਾਲੇ ਸੁਖਾਂ ਲਈ ਇਤਨੇ ਕਸ਼ਟ ਕੁੱਟਣੇ ਜਿਤਨੇ ਆਪ ਨੇ ਝੱਲੇ ਹਨ ਬੜਾ ਮਹਿੰਗਾ ਸੌਦਾ ਹੈ। ਅਸੀਂ ਇਸ ਕਰਕੇ ਆਪਣੇ ਸਿੱਖਾਂ ਨੂੰ ਜੋ ਜਗਤ ਵਿਹਾਰ ਵਿਚ ਰਹਿੰਦੇ ਹਨ ਇਹ ਮਤਿ ਦਿੱਤੀ ਹੈ ਕਿ ਘਰ ਬਾਹਰ ਛੱਡ ਕੇ ਤੇ ਤਤਿਖਯਾ ਤੇ ਕਸ਼ਟ ਸਹਾਰ ਕੇ ਮਿਥੇ ਸਮੇਂ ਲਈ ਸੁਰਗੀ ਭੋਗਾਂ ਦੀ ਤ੍ਰਿਸ਼ਨਾ ਤੇ ਵਾਸ਼ਨਾ ਹੀ ਛੱਡ ਦਿਉ । ਇਸ ਦੀ ਥਾਵੇਂ ਵਾਹਿਗੁਰੂ ਪ੍ਰਾਪਤੀ ਨੂੰ ਪ੍ਰਯੋਜਨ ਬਣਾਓ, ਜਿਸ ਪ੍ਰਾਪਤੀ ਵਿਚ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ ਜੋ ਸਦੈਵੀ ਹੁੰਦਾ ਹੈ ਤੇ ਬਾਰ ਬਾਰ ਜਨਮ, ਸੁਰਗ-ਨਰਗ ਦੇ ਫੇਰੇ, ਸੁਖ-ਦੁਖ ਦੇ ਝੇੜੇ ਸਭ ਮਿਟ ਜਾਂਦੇ ਹਨ। ਜੀਉਂਦੇ ਜੀਅ ਹੀ ਆਤਮ ਸੁਖ ਅੰਦਰ ਆ ਵਸਦਾ ਹੈ ਤੇ ਸਰੀਰ ਛੋੜ ਕੇ ਪ੍ਰਮਾਤਮਾ ਤੋਂ ਫੇਰ ਵਿਛੋੜਾ ਨਹੀਂ ਹੁੰਦਾ। ਫਿਰ ਆਪ ਨੇ ਕਿਹਾ ਹੈ ਕਿ ਵੇਦ ਪੜ੍ਹਦੇ ਅਸੀਂ ਬ੍ਰਹਮ ਲੋਕ ਵਿਚ ਜਾਂਦੇ ਹਾਂ, ਤਪਾ ਜੀ ਜਿਨ੍ਹਾਂ ਨੂੰ ਅਸੀਂ ਮੁੱਢ ਤੋਂ ਬ੍ਰਹਮ ਦਾ ਧ੍ਰੁਵਾ ਬੰਨ੍ਹ ਕੇ ਬ੍ਰਹਮ ਪ੍ਰਾਪਤੀ ਪ੍ਰਯੋਜਨ ਥਾਪ ਕੇ ਸਤਿਸੰਗ ਮਾਰਗ ਵਿਚ ਪਾ ਦਿੰਦੇ ਹਾਂ ਉਹ ਅੰਤ ਬ੍ਰਹਮ ਵਿਚ ਪ੍ਰਾਪਤ ਹੋਣਗੇ, ਕਿਉਂਕਿ ਉਹ ਜੋ ਕੁਛ ਕਰ ਰਹੇ ਹਨ ਬ੍ਰਹਮ ਦੇ ਸਹਜ ਧਿਆਨੀ ਹੋ ਕੇ ਕਰ ਰਹੇ ਹਨ । ਮਨ ਦੀ ਸੋਧ ਮਨ ਦੀ ਪ੍ਰੀਤ ਮਨ ਦਾ ਧਿਆਨ ਮਨ ਦੀ ਲਗਨ ਜਿਸ ਨੂੰ ਹਰ ਛਿਨ ਹਰੀ ਸਿਮਰਨ ਤੁਲਹਾ ਦੇ ਰਿਹਾ ਹੈ ਆਪਣੇ ਨਿਸ਼ਾਨੇ ਤੇ ਲੈ ਜਾਏਗਾ । ਤੁਸੀਂ ਆਪ ਹੀ ਦੱਸੋ ਸੱਤਮ ਦੇ ਮਾਰਗ ਵਿਚ ਤੁਰਨਾ ਹੀ ਵਰਤੋਂ ਵਿਚ ਹੋਣਾ ਉਚਿਤ ਹੈ ਕਿ ਨਹੀਂ ? ਦੱਸੋ ਇਤਨੇ ਕਸ਼ਟ ਝਾਗ ਕੇ ਤਪ ਕਰਕੇ ਦੇਹੀ ਨੂੰ ਦੁਖ ਦੇ ਕੇ ਤੁਸੀਂ ਬ੍ਰਹਮ ਧਿਆਨੀ ਹੋ ਗਏ ਹੋ ਕਿ ਤਪ ਦੀ ਉਸਨਤਾ ਤੇ ਤਤਿਖਯਾ ਦੇ ਕਸ਼ਟਾਂ ਨੇ ਮਨ ਨੂੰ ਇਕ ਕਾਹਲ ਜੇਹੀ ਵਿਚ ਤੇ ਛੇਤੀ ਨਾਲ ਤਿਲਕ ਪੈਣ ਵਾਲੇ ਰੁਖ ਵਿਚ ਪਾ ਛਡਿਆ ਹੈ ? ਬ੍ਰਹਮ ਕਿ ਹਰੀ ਪ੍ਰਮਾਤਮਾ ਵਾਹਿਗੁਰੂ ਕਦੇ ਪਿਆਰ ਰਸ ਭਰੇ ਸੁਆਦ ਨਾਲ ਯਾਕਿ ਸ਼ਰਧਾ ਤੇ ਭਾਵਨਾ ਨਾਲ ਯਾਦ ਆਏ ਹਨ ? ਜੇ ਕਦੇ ਖਿਆਲ ਗਿਆ ਹੈ ਤਾਂ ਇਕ ਓਪਰੀ ਜਿਹੀ ਮਹਾਨ ਸ਼ਕਤੀ ਮਾਤ੍ਰ ਵਲ ਜਿਸ ਦਾ ਜਗਤ ਨਾਲ ਕੋਈ ਪ੍ਰਯੋਜਨ ਨਹੀਂ, ਹਾਂ-ਗਮਰੁਠ ਹੋਇ ਆਦਮੀ ਵਾਂਗ ਜਾਂ ਮੂਲੋਂ ਅਸੰਗਿਆਤਮ ਸਤਯਾ ਮਾਤ੍ਰ ਵਲ ਤੁਹਾਡਾ ਖਿਆਲ ਗਿਆ ਹੈ ਤੇ ਫੇਰ ਆਪਣੇ ਤਪਾਂ ਹਠਾਂ ਆਪਣੀਆਂ ਵਡਿਆਈਆਂ ਵਿਚ ਮੁੜ ਆਇਆ ਹੈ, ਜੋ ਹਉਮੈ ਉਸੇ ਤਰ੍ਹਾਂ ਪਲਦੀ ਰਹੀ ।

ਤਪਾ - (ਕਿਛੁ ਜਰਾ ਕੁ ਖਿਸਿਆ ਕੇ) ਸੱਚ ਹਾਂ ਸਚ ਕਿਹਾ ਨੇ ਠੀਕ ਹਾਂ ਠੀਕ ਹੀ ਹੈ, ਪਰ ਜੀਉ ਸਾਰਾ ਦਿਨ ਕੰਮਾਂ ਵਿਚ ਰੁਝੇ ਹਰਖ ਸੋਕ ਗ੍ਰਿਹਸਤੀ ਦੇ ਭੋਗ ਦੇ ਇਹ ਸਾਯਾਧਾਰੀ ਆਪ ਦੇ ਸਿਖ ਕੀਕੂੰ ਆਤਮ ਧਿਆਨੀ ਹੋ ਜਾਂਦੇ ਹਨ ?

ਗੁਰੂ ਜੀ - ਭਾਈ ਇਹ ਤਾਂ ਅਸੀਂ ਜੋ ਉਪਦੇਸ ਦੇਂਦੇ ਹਾਂ ਉਹ ਉਨ੍ਹਾਂ ਜੀਵਾਂ ਦਾ ਨਿਸ਼ਾਨਾ ਕਹੋ ਧੁਰਵਾ ਕਹੋ, ਪ੍ਰਯੋਜਨ ਕਹੋ, ਆਦਰਸ਼ ਕਹੋ । ਮੁੱਢ ਤੋਂ ਹੀ ਬ੍ਰਹਮ ਦਾ ਬੰਨ੍ਹ ਬੰਨ੍ਹ ਦੇਂਦਾ ਹੈ, ਦੂਸਰੇ ਅਸੀਂ ਉਨ੍ਹਾਂ ਨੂੰ ਸਮਝਾ ਦੇਂਦੇ ਹਾਂ ਕਿ ਸੁਖ ਚਾਹੇ ਦੁਨੀਆਂ ਦੇ ਚਾਹੇ ਸਵਰਗਾਂ ਦੇ ਅੰਤ ਮੁਕਦੇ ਹਨ ਪਰ ਗੇੜ ਦੁਖ ਸੁਖਦੇ ਨਹੀਂ ਮੁਕਦੇ । ਸੋ ਜੇ ਤੁਸੀਂ ਸਦਾ ਸੁਖ ਚਾਹੁੰਦੇ ਹੋ ਤਾਂ ਬ੍ਰਹਮ ਧਿਆਨੀ ਰਹੋ - ਸਹਜ ਧਿਆਨੀ । ਚਲਦੇ ਫਿਰਦੇ ਵਿਹਲੇ ਵਕਤਾਂ ਵਿਚ ਅੰਦਰਲੇ ਧਯਾਨ ਨੂੰ ਉਸ ਪ੍ਰਮ ਜਯੋਤੀ ਵਲ ਸਹਿਜੇ ਮੋੜਦੇ ਰਿਹਾ ਕਰੋ ਤੇ ਇਹ ਵੀ ਸਮਝਿਆ ਕਰੋ ਕਿ ਉਹ ਵਿਆਪਕ ਹੈ ਹਰ ਥਾਂ ਹੈ ਕੇਵਲ ਬ੍ਰਹਮਾ ਕਿ ਸ਼ਿਵ ਕਿ ਵਿਸ਼ਨੂੰ ਦੇ ਲੋਗ ਵਿਚ ਨਹੀਂ ਸਾਰੇ ਲੋਕਾਂ ਤੇ ਬ੍ਰਹਮੰਡ ਵਿਚ ਹੈ, ਤੁਸਾਡੇ ਪਾਸ ਅੰਦਰ ਬਾਹਰ ਵੀ ਹੈ ਸੋ ਆਪਣੇ ਆਪ ਨੂੰ ਉਸਦੀ ਹਜੂਰੀ ਵਿਚ ਸਮਝਿਆ ਕਰੋ । ਇਸ ਦੇ ਦੋ ਫਲ ਨਿਕਲਦੇ ਹਨ ਇਕ ਤਾਂ ਧਿਆਨ ਸੁਤੇ ਹੀ ਆਪਣੇ ਧੇਯਯ ਵਲ ਪੈਂਦਾ ਰਹਿੰਦਾ ਹੈ ਤੇ ਰੁਚੀ ਵਧਦੀ ☛

ਭੇਦੁ ਨ ਲੇ ਨ ਲਯੋ ਜੂ ॥੧੩॥ [੧]ਕ੍ਯੋਂ ਕਹੁ ਕ੍ਰਿਸਨ ਨਿਧ ਹੈ; ਕਿਹ ਕਾਜ ਤੇ ਬੱਧਕ ਬਾਣੁ ਲਗਾਯੋ ॥ ਅਉਰ ਕੁਲੀਨ ਉਧਾਰਤ ਜੋ; ਕਿਹ ਤੇ ਅਪਨੋ ਕੁਲ ਨਾਸੁ ਕਰਾਯੋ ॥ [੨]ਆਦਿ ਅਜੋਨਿ ਕਹਾਇ ਕਹੋ ਕਿਮ ਦੇਵਕਿ ਕੇ ਜਠਰੰਤਰ ਆਯੋ ॥ ਤਾਤ ਨ ਮਾਤ ਕਹੈ ਜਿਹ ਕੋ; ਤਿਹ ਕ੍ਯੋਂ ਬਸੁਦੇਵਹਿ ਬਾਪੁ ਕਹਾਯੋ ॥੧੪॥ [੩]ਕਾਹੇ ਕੌ ਏਸ ਮਹੇਸਹਿ ਭਾਖਤ; ਕਾਹਿ ਦਿਜੇਸ ਕੋ ਏਸ ਬਖਾਨਯੋ॥ ਹੈ ਨ ਰਘ੍ਵੇਸ, ਜਦ੍ਵੇਸ ਰਮਾਪਤਿ; ਤੈ ਜਿਨ ਕੌ ਬਿਸ੍ਵਨਾਥ ਪਛਾਨਯੋ[ੳ] ॥ [੪]ਏਕ ਕੌ ਛਾਡਿ ਅਨੇਕ ਭਜੈ; ਸੁਕਦੇਵ ਪਰਾਸਰ ਬ੍ਯਾਸ ਝੁਠਾਨਯੋ ॥ ਫੋਕਟ ਧਰਮ ਸਜੇ ਸਬ ਹੀ ਹਮ ਏਕ ਹੀ ਕੌ ਬਿਧ ਨੈਕ ਪ੍ਰਮਾਨਯੋ ॥੧੫॥ [੫]ਕੋਊ ਦਿਜੇਸ ਕੌ ਮਾਨਤ ਹੈ ਅਰੁ ਕੋਊ ਮਹੇਸ ਕੌ ਏਸ ਬਤੈ ਹੈ ॥ ਕੋਊ ਕਹੈ ਬਿਸਨੋ ਬਿਸਨਾਇਕ; ਜਾਹਿ ਭਜੇ ਅਘ ਓਘ ਕਟੈ ਹੈ ॥ [੬]ਬਾਰ ਹਜਾਰ ਬਿਚਾਰ ਅਰੇ ਜੜ ਅੰਤ ਸਮੈ ਸਬਹੀ ਤਜਿ ਜੈ ਹੈ ॥ ਤਾਹੀ ਕੋ ਧ੍ਯਾਨ ਪ੍ਰਮਾਨਿ ਹੀਏ; ਜੋਊ ਥੋ, ਅਬ ਹੈ, ਅਰੁ ਆਗੈ ਊ ਹ੍ਵੈਹੈ ॥੧੬॥ [੭]ਕੋਟਕ ਇੰਦ੍ਰ ਕਰੇ ਜਿਹ ਕੇ, ਕਈ ਕੋਟਿ ਉਪਿੰਦ੍ਰ ਬਨਾਇ ਖਪਾਯੋ॥ ਦਾਨਵ ਦੇਵ ਫਨਿੰਦ੍ਰ ਧਰਾਧਰ; ਪੱਛ ਪਸੂ ਨਹਿ ਜਾਤਿ ਗਨਾਯੋ ॥ [੮]ਆਜ ਲਗੇ ਤਪੁ ਸਾਧਤ ਹੈ; ਸਿਵ ਊ ਬ੍ਰਹਮਾ ਕਛੁ ਪਾਰ ਨ ਪਾਯੋ ॥ ਬੇਦ ਕਤੇਬ ਨ ਭੇਦ ਲਖ੍ਯੋ ਜਿਹ; ਸੋਊ ਗੁਰੂ, ਗੁਰ ਮੋਹਿ ਬਤਾਯੋ ॥੧੬॥ [੯]ਧ੍ਯਾਨ ਲਗਾਇ ਠਗਿਓ ਸਬ ਲੋਗਨ; ਸੀਸ ਜਟਾ ਨਖ ਹਾਥ ਬਢਾਏ ॥ ਲਾਇ ਬਿਭੂਤ ਫਿਰਯੋ ਮੁਖ ਊਪਰਿ, ਦੇਵ ਅਦੇਵ ਸਬੈ ਡਹਕਾਏ॥ [੧੦]ਲੋਭ ਕੇ ਲਾਗੈ ਫਿਰਯੋ ਘਰ ਹੀ ਘਰ; ਜੋਗ ਕੇ ਨ੍ਯਾਸ ਸਬੈ ਬਿਸਰਾਏ ॥ ਲਾਜ ਗਈ, ਕਛੁ ਕਾਜੁ ਸਰਯੋ ਨਹਿ; ਪ੍ਰੇਮ ਬਿਨਾ ਪ੍ਰਭ ਪਾਨ ਨ ਆਏ ॥੧੮॥ [੧੧]ਕਾਹੇ ਕਉ ਡਿੰਭ ਕਰੈ ਮਨ ਮੂਰਖ; ਡਿੰਭ ਕਰੈ ਅਪਨੀ ਪਤਿ ਖ੍ਵੈਹੈ ॥ ਕਾਹੇ ਕਉ ਲੋਗ ਠਗੇ ਠਗ ਲੋਗਨਿ; ਲੋਗ ਗਯੋ ਪਰਲੋਗ ਗਵੈਹੈ ॥ ਦੀਨ ਦਯਾਲ ਕੀ ਠੌਰ ਜਹਾ ਤਿਹਿ ਠੌਰ ਬਿਖੈ ਤੁਹਿ ਠੌਰ ਨ ਐਹੈ॥ ਚੇਤ ਰੇ ਚੇਤ ਅਚੇਤ ਮਹਾਂ ਜੜ; ਭੇਖ ਕੇ ਕੀਨੇ ਅਲੇਖ ਨ ਪੈਹੈ ॥੧੯॥ [੧੩]ਕਾਹੇ ਕਉ ਪੂਜਤ ਪਾਹਨ ਕਉ; ਕਛੁ ਪਾਹਨ ਮੈ ਪਰਮੇਸਰ ਨਾਹੀ ॥ ਤਾਹੀ ਕੋ ਪੂਜ ਪ੍ਰਭੂ ਕਰਿਕੈ; ਜਿਹ ਪੂਜਤ ਹੀ ਅਘ ਓਘ ਮਿਟਾਹੀ ॥ [੧੪]ਆਧਿ ਬਿਆਧਿ ਕੇ ਬੰਧਨ ਜੇਤਕ; ਨਾਮ ਕੇ ਲੇਤ ਸਬੈ ਛੁਟਿ ਜਾਹੀ ॥ ਤਾਹੀ ਕੋ ਧ੍ਯਾਨੁ ਪ੍ਰਮਾਨ ਸਦਾ; ਇਨ ਫੋਕਟ ਧਰਮ ਕਰੇ ਫਲੁ ਨਾਹੀ॥੨੦॥ [੧੫]ਫੋਕਟ ਧਰਮ ਭਯੋ ਫਲ ਹੀਨ, ਜੁ ਪੂਜ ਸਿਲਾ ਜੁਗਿ ਕੋਟ ਗਵਾਈ ॥ ਸਿੱਧ ਕਹਾ ਸਿਲ ਕੇ ਪਰਸੈ ਬਲ ਬ੍ਰਿੱਧ ਘਟੀ, ਨਵਨਿੱਧ ਨ

---

ੳ. ਗੁਰੂ ਜੀ ਦਾ ਆਸ਼ਾ ਇਹ ਨਹੀਂ ਕਿ ਇਹਨਾਂ ਮਾਨਯੋਗ ਹਸਤੀਆਂ ਦੀ ਨਿਖੇਧੀ ਕਰਨੀ ਹੈ ॥ ਪਰ ਜੇ ਕੋਈ ਪੀ ਏ ਨੂੰ ਕਹੇ ਕਿ ਤੂਹੀ ਪ੍ਰਧਾਨ ਮੰਤ੍ਰੀ ਹੈਂ ਤਾਂ ਪ੍ਰਧਾਨ ਮੰਤਰੀ ਇਹ ਸੁਣਕੇ ਆਪਣੀ ਹਾਨੀ ਸਮਝੇਗਾ ॥ ਜੇ ਬਤੌਰ ਪੀ. ਯੇ ਅਸੀ ਉਸਦਾ ਸਤਕਾਰ ਕਰਾਂਗੇ ਤਾਂ ਪ੍ਰਧਾਨ ਮੰਤਰੀ ਦਾ ਸਤਕਾਰ ਹੈ ਕਿਉਂਕਿ ਇਸਦਾ ਉਹਦੇ ਕਰਕੇ ਸਤਕਾਰ ਹੋ ਰਿਹਾ ਹੈ ਇਸੇ ਤਰਾਂ ਗੁਰੂ ਜੀ ਉਹਨਾਂ ਸਾ ਸਤਕਾਰ ਪੂਰਾ ਕਰਦੇ ਆ ਰਹੇ ਹਨ ਕਿਉਂਕਿ ਉਹਨਾਂ ਨੂੰ ਸਾਡੇ ਬਾਪੂ ਨੇ ਰਿੰਕ ਦਿੱਤੇ ਹਨ, ਇਹ ਉਸ ਦੇ ਥਾਪੇ ਸੇਵਾਦਾਰ ਹਨ, ਉਹਨਾਂ ਨੂੰ ਪ੍ਰਮਾਤਮਾ ਦੀ ਥਾਂ ਦੇਣ ਯੋਗ ਨਹੀ ਉਹਨਾਂ ਦੇ ਵਿਚ ਉਸਦੀ ਕਲਾ ਵੇਖਣੀ ਹੈ ਜਿਸ ਕਲਾ ਦੇ ਹੋਣ ਕਰਕੇ ਉਹ ਆਪਣੀ ਡਿਉਟੀ ਨਿਭਾ ਰਹੇ ਹਨ ॥ ਬਾਪੂ ਜੀ ਦੇ ਵਫਾਦਾਰ ਤੇ ਸ਼ਰਧਾਲੂ ਹੋਣ ਦੇ ਨਾਤੇ ਸਾਡੇ ਪੂਜਨ ਯੋਗ ਹਨ । ਜੇ ਕੋਈ ਪ੍ਰਧਾਨ ਮੰਤਰੀ ਨੂੰ ਛੱਡਕੇ ਪੀ: ਯੇ ਜਾਂ ਕਿਸੇ ਕਲਰਕ ਨੂੰ ਪ੍ਰਧਾਨ ਮੰਤਰੀ ਕਹਿੰਦਾ ਹੈ ਉਸਦਾ ਕਦੇ ਵਿਸ਼ਵਾਸ ਨਾ ਕਰੋ ਉਹ ਸਰਾਸਰ ਝੂਠਾ ॥ ਪਰ ਜਿਹੜੇ ਪੱਥਰਾਂ ਨੂੰ ਰੱਬ ਕਹੀ ਜਾਨ ਉਹਨਾਂ ਬਾਰੇ ਤਾਂ ਜੋ ਕਹੋ ਸੋ ਠੀਕ ਹੈ ॥ ਜਿਸੁ ਨਾਹੀ ਕੋਇ ਸਰੀਕੁ ਕਿਸੁ ਲੇਖੈ ਹਉ ਗਣੀ ॥ ਵਿਚਿ ਵਰਤੈ ਨਾਨਕ ਆਪਿ ਝੂਠ ਕਹੁ ਕਿਆ ਗਣੀ ॥੨॥ਪ:੭੨੩॥ ਮ:੪॥

---

☚ ਰਹਿੰਦੀ ਹੈ ਦੂਜੇ ਹਜੂਰੀ ਵਿਚ ਪ੍ਰਤੀਤ ਰੱਖਣ ਵਾਲੇ ਤੇ ਮਾੜੇ ਕਰਮ ਨਹੀਂ ਹੁੰਦੇ ।

ਤਪਾ - ਇਹ ਮੇਰੀ ਸਮਝੇ ਤਾਂ ਠੀਕ ਪੈ ਗਿਆ ਪਰ ਇਹ ਕੁਛ ਕਰਨਾ ਵੀ ਤਾਂ ਆਖਰ ਪ੍ਰਯਤਨ ਹੈ ਇਹ ਕਿਵੇਂ ਜਾਰੀ ਰਹਿੰਦਾ ਹੈ ? ਜੀਵ ਦਾ ਮਨ ਇਕ ਵੇਰੀ ਇਕ ਗੱਲ ਨੂੰ ਸੱਤਯ ਮੰਨ ਕੇ ਵੀ ਬਾਰ ਬਾਰ ਥਿਫਲਦਾ ਹੈ, ਸਰੀਰਕ ਰੁਚੀਆਂ ਉਖੇੜਦੀਆਂ ਰਹਿੰਦੀਆਂ ਹਨ ਇਸ ਦਾ ਕੀ ਉਪਾਇ?

ਸ੍ਰੀ ਗੁਰੂ ਜੀ - ਇਸ ਦਾ ਉਪਰਾਲਾ ਨਾਮ ਹੈ ਉਸ ਬ੍ਰਹਮ ਦਾ ਉਸ ਪਰੀ ਪੂਰਨ ਪ੍ਰਮਾਤਮਾ ਦਾ ਪਵਿੱਤਰ ਨਾਮ ਉਨ੍ਹਾਂ ਨੂੰ ਦੇਂਦੇ ਹਾਂ ਤੇ ਸਮਝਾ ਦੇਂਦੇ ☛

੧. ਕਿਵੇਂ ਕਹਿੰਦੇ ਹੋ ਕਿ ਕ੍ਰਿਸ਼ਨ ਕ੍ਰਿਪਾ ਦਾ ਸਾਗਰ ਹੈ-ਉਹ ਕਿਹੜਾ ਕਾਰਣ ਸੀ ਜਿਸ ਕਰਕੇ ਸ਼ਿਕਾਰੀ ਨੇ ਆਕੇ ਤੀਰ ਮਾਰ ਦਿੱਤਾ ? ਜਿਹੜਾ ਹੋਰ ਦੀਆਂ ਕੁਲਾ ਤਾਰਦਾ ਸੀ ਉਸਨੇ ਆਪਣੀ ਕੁਲ ਕਿਉਂ ਨਾਸ ਕਰਾ ਦਿਤੀ ?

੨. ਜਿਹੜਾ ਆਦਿ ਤੇ ਅਜੋਨ ਕੁਹਾਂਦਾ ਸੀ, ਦੱਸੋ ਉਹ ਦੇਵਕੀ ਦੀ ਜਠਰਾ ਅਗਨ ਵਿਚ ਕਿਵੇ ਆਇਆ ? ਜਿਸ ਦੀ ਅਸੀ ਕਹਿੰਦੇ ਹਾਂ ਕਿ ਨਾ ਪਿਤਾ ਹੈ ਨਾਂ ਮਾਤਾ ਹੈ। ਉਸਦਾ ਬਾਸਦੇਵ ਕਿਉਂ ਬਾਪ ਕੁਹਾਂਦਾ ਹੈ ? ॥੧੪॥

੩. ਐ ਭਾਈ ਤੂੰ ਕਾਹਦੇ ਵਾਸਤੇ ਸ੍ਰਿਜੀ ਨੂੰ ਸਭ ਤੋਂ ਵੱਡਾ ਈਸ਼ਵਰ ਕਹਿੰਦਾ ਹੈ ਅਤੇ ਕਾਹਦੇ ਵਾਸਤੇ ਬਾਹਮਣਾਂ ਦੇ ਵਡਾਰੂ ਬ੍ਰਹਮਾ ਨੂੰ ਸਭ ਦਾ ਈਸ ਕਹਿੰਦਾ ਹੈ । ਨਾਂ ਸਭ ਤੋਂ ਵੱਡਾ ਰਘੁ ਦਲ ਦਾ ਰਾਮ ਚੰਦ੍ਰ ਵੱਡਾ ਹੈ ਨਾਂ ਜਾਦਵ ਕ੍ਰਿਸ਼ਨ ਵੱਡਾ ਹੈ, ਨਾਂ ਰਾਮਾ ਪਤਿ । ਨਾ ਲਛਮੀ ਦਾ ਪਤੀ ਵਿਸ਼ਨੂੰ ਵਡਾ ਹੈ ਜਿਨ੍ਹਾਂ ਨੂੰ ਤੂੰ ਸਾਰੇ ਵਿਸਵ ਦਾ ਮਾਲਕ ਨਾਥ ਪਛਾਣਿਆ ਹੈ ॥

੪. ਜਿਹਿੜਾ ਇਕ ਨੂੰ ਛਡਕੇ ਅਨੇਕ ਨੂੰ ਮੰਨਦਾ ਹੈ ਉਹ ਭਾਵੇਂ ਹੋਵੇ ਸੁਕਦੇਵ, ਭਾਵੇ ਹੋਵੇ ਪਰਾਸਰ, ਭਾਵੇ ਹੋਵੇ ਬੇਦ ਬਿਆਸ ਜਾਣੋ ਉਹ ਝੂਠਾ ਹੈ । ਇਹ ਸਾਰੇ ਧਰਮ ਫੋਕੇ ਹਨ ਜੋ ਸਾਰੇ ਸਾਜੇ ਗਏ ਨੇ ਅਸਾਂ ਤਾਂ ਇਕ ਨੂੰ ਹੀ ਅਨੇਕ ਵਿਧੀਆਂ ਨਾਲ ਕੰਮ ਕਰਦਾ ਪ੍ਰਮਾਨ ਕੀਤਾ ਹੈ ॥੧੫॥

੫. ਭਾਂਵੇ ਕੋਈ ਬ੍ਰਹਮਣਾਂ ਦੇ ਵਡਕੇ ਬ੍ਰਹਮਾਂ ਨੂੰ ਮੰਨਦਾ ਹੈ ਅਤੇ ਕੋਈ ਸ੍ਰਿਜੀ ਨੂੰ ਸਭ ਤੋਂ ਵਡਾ ਮੰਨਦਾ ਹੈ । ਤੇ ਕਹਿੰਦਾ ਹੈ । ਕੋਈ ਕਹਿੰਦਾ ਹੈ ਵਿਸਨੂੰ ਹੀ ਸਾਰੇ ਵਿਸ਼ਵ ਦਾ ਨਾਯਕ ਵਡਾ ਹੈ ਜਿਸ ਦਾ ਭਜਨ ਕਰਨ ਨਾਲ ਸਾਰੇ ਪਾਪ ਕਟੇ ਜਾਂਦੇ ਨੇ ॥

੬. ਐ ਮੂਰਖ ਭਾਵੇਂ ਹਜਾਰ ਵਾਰ ਵਿਚਾਰ ਕਰਕੇ ਵੇਖ ਲੈ ਅੰਤ ਸਮੇਂ ਸਾਰੇ ਛੱਡਕੇ ਤੁਰ ਜਾਣਗੇ । ਉਸੇ ਦਾ ਧਿਆਨ ਪ੍ਰਮਾਨ ਪਏਗਾ ਹੋ ਜੋ ਹਿਰਦੇ ਵਿਚ ਹੈ ਅਤੇ ਥਾ ਅਤੇ ਹੁਣ ਹੈ ਅਰ ਅਗੇ ਨੂੰ ਹੋਵੇਗਾ ॥੧੬॥

੭. ਜਿਸਦੇ ਕ੍ਰੋੜਾ ਹੀ ਇੰਦਰ ਕਰੇ ਹੋਇ ਹਨ ਕਈ ਕੋਟ ਉਪਇੰਦ੍ਰ ਬਣਾ ਕੇ ਖਪਾ ਦਿਤੇ ਹਨ । ਕਿਤੇ ਦਾਨਵ ਕਿਤੇ ਦੇਵਤੇ ਫਣਾਂ ਵਾਲੇ ਸ਼ੇਸ਼ ਨਾਗ, ਦਿਗਜ ਜਾ ਪਹਾੜ, ਪੰਛੀ ਅਤੇ ਪਸ਼ੂ ਇਤਨੇ ਬਣਾਏ ਹਨ ਜੋ ਗਿਣੇ ਨਹੀ ਜਾਂਦੇ ।

੮. ਜਿਹੜੇ ਅੱਜ ਤੱਕ ਤਪ ਸਾਧਨਾ ਕਰ ਰਹੇ ਹਨ ਸਿਵਜੀ ਅਤੇ ਬ੍ਰਹਮਾ ਆਦਿ ਪਰ ਉਸ ਦਾ ਕਿਸੇ ਨੇ ਭੀ ਭੇਤ ਨਹੀ ਜਾਨਿਆਂ । ਬੇਦ ਪੁਰਾਣਾਂ ਨੇ ਨਹੀ ਭੇਤ ਜਾਣਿਆ ਜਿਸਦਾ ਉਹ ਗੁਰੂ-ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਮੈਨੂੰ ਦਸ ਦਿਤਾ ਹੈ ॥੧੭॥

੯. ਧਿਆਨ ਲਾ=ਲਾ ਕੇ ਸਾਰੇ ਲੋਕਾਂ ਨੂੰ ਠੱਗਦੇ ਰਹੇ ਸਿਰ ਜਟਾਂ ਬਣਾ ਕੇ ਤੇ ਹੱਥਾਂ ਤੇ ਨਹੁੰ ਵਧਾਕੇ । ਮੂੰਹ ਦੇ ਉਪਰ ਸੁਆਹ ਮਲਕੇ ਫਿਰਦੇ ਰਹੇ ਜਿਨ੍ਹਾਂ ਨੇ ਦੇਵ ਤੇ ਅਦੇਵ ਸਭ ਨੂੰ ਭਰਮਾ ਲਿਆ ।

੧੦. ਲੋਭ ਦੇ ਨਾਲ ਚਲਦੇ ਹੋਇ ਸਾਰੇ ਘਰ-ਘਰ ਦੇ ਵਿਚ ਮੰਗਦੇ ਫਿਰਦੇ ਰਹੇ-ਜੋਗ ਦੇ ਸਾਧਨ ਜਾ ਤਰੀਕੇ ਸਭ ਭੁਲਾ ਦਿਤੇ। ਜਗਤ ਵਲੋ ਲੋਕ ਲਾਜ ਵੀ ਨਾਂ ਰਹੀ ਕਿਛੁ ਕੰਮ ਵੀ ਨਾਂ ਸਰਿਆ ਪ੍ਰਭੂ ਦੇ ਪ੍ਰੇਮ ਤੋਂ ਬਿਨਾਂ ਪ੍ਰਭੂ ਜੀ ਹੱਥ ਨਾਂ ਆਏ ॥੧੮॥

੧੧. ਐ ਮਨ ਮੂਰਖ! ਕਾਹਦੇ ਵਾਸਤੇ ਦਿਖਾਵਾ ਠੱਗੀ ਪਾਖੰਡ ਕਰਦਾ ਹੈਂ ਇਹ ਪਾਖੰਡ ਕਰਕੇ ਅਪਣੀ ਇਜਤ ਖੋ ਲਵੇਂਗਾ। ਕਾਹਦੇ ਵਾਸਤੇ ਲੋਕਾਂ ਨੂੰ ਠੱਗਦਾ ਹੈਂ ਲੋਕਾਂ ਨੂੰ ਠੱਗ ਕੇ ਆਹ ਲੋਕ ਤੇ ਪ੍ਰਲੋਕ ਦੋਹਾਂ ਨੂੰ ਗੁਆ ਲਏਂਗਾ ।

੧੨. ਓਸ ਦੀਨ ਦਿਆਲ ਦੀ ਜਿਥੇ ਥਾਂ ਹੈ ਉਸ ਥਾਂ ਤੇ ਤੈਨੂੰ ਥਾਂ ਨਹੀ ਮਿਲੇਗੀ । ਓ ਮਹਾ ਮੂਰਖ! ਅਜੇ ਵੀ ਸਮਾ ਹੈ ਉਸ ਨੂੰ ਯਾਦ ਕਰ ਲੈ ਭੇਖ ਕਰਕੇ ਉਸ ਲੇਖਾਂ ਤੋਂ ਹੀਣ ਪ੍ਰਭੂ ਨੂੰ ਨਹੀਂ ਪਾ ਸਕੇਂਗਾ ॥੧੯॥

੧੩. ਕਾਹਨੂੰ ਪੂਜਦਾ ਏ ਪੱਥਰਾਂ ਨੂੰ ਕੋਈ ਪੱਥਰਾਂ ਦੇ ਵਿਚ ਪ੍ਰਮੇਸਰ ਨਹੀ ਬੈਠਾ । ਉਸ ਨੂੰ ਪ੍ਰਭੂ ਕਰਕੇ ਪੂਜ ਜਿਸ ਨੂੰ ਪੂਜਿਆ ਪਾਪਾਂ ਦੇ ਭਾਰ ਮਿਟ ਜਾਂਦੇ ਨੇ ।

੧੪. ਅਧਿਆਤਮਦ ਮਾਨਸਕ ਰੋਗ ਬਿਆਧ ਮਨ ਦੇ ਭਰਮ ਆਦਿ ਰੋਗਾ ਦੇ ਬੰਧਨ ਜਿਤਨੇ ਵੀ ਹਨ ਜਿਸ ਦਾ ਨਾਮ ਲੈਦਿਆਂ ਸਾਰੇ ਛੱਡ ਜਾਂਦੇ ਹਨ । ਉਸੇ ਦਾ ਧਿਆਨ ਕੀਤਾ ਸਦਾ ਪ੍ਰਮਾਨ ਹੁੰਦਾ ਹੈ ਇਹਨਾਂ ਫੋਕੇ ਧਰਮਾ ਦੇ ਕਰਨ ਨਾਲ ਕੋਈ ਫਲ ਨਹੀਂ ਮਿਲਦਾ ॥੨੦॥

੧੫. ਕ੍ਰੋੜਾਂ ਹੀ ਇਹੋ ਜਿਹੇ ਧਰਮ ਫਲ ਤੋਂ ਖਾਲੀ ਹਨ ਜੋ ਪਥਰ ਪੂਜਾਂ ਨੇ ਸਿਲਾ ਪੂਜਕੇ ਕ੍ਰੋੜਾਂ ਜੁਗ ਗਵਾ ਦਿੱਤੇ । ਭਲਾਂ ਸਿੱਧਿ ਕਿਥੇ ਹੈ ? ਭਾਵ ਸਫਲਤਾ ਨਹੀ ਪੱਥਰਾ ਨੂੰ ਪਰਸਣ ਨਾਲ ਸਰੀਰਕ ਬਲ ਘਟ ਗਿਆ ਜਵਾਨੀ ਘਟ ਕੇ ਆਯੂ ਵਧ ਗਈ ਪਰ ਨਾਮ ਰੂਪੀ ਖਜਾਨਾ ਹੱਥ ਨਾ ਆਇਆ।

---

☛ ਹਾਂ ਕਿ ਸਵੇਰੇ ਉੱਠ ਕੇ ਪੋਹਿਲੇ ਕੁਛ ਸਮਾਂ ਸਿਮ੍ਰਨ ਵਿਚ ਜਰੂਰ ਲਾਉ । ਫਿਰ ਸਾਰਾ ਦਿਨ ਜਦ ਤੁਸੀਂ ਕੰਮ ਕਾਜ ਕਰਦੇ ਵਿਚ ਵਿਚ ਵਿਹਲੇ ਹੁੰਦੇ ਤਾਂ ਸਿਮਰਨ ਵਿਚ ਆ ਜਾਇਆ ਕਰੋ । ਸਹਿਜ ਭਾ ਦਾ ਸਿਮ੍ਰਨ ਵਿਚ ਆ ਜਾਉ ਜੋਗੀਆਂ ਵਾਂਙੂੰ ਹਨ ਤਪ ਦਾ ਨਹੀਂ ਸਹਜ ਭਾ ਕੁਝ ਸ਼ਰਧਾ ਤੇ ਕੁਝ ਅਦਬ ਵਿਚ ਤੇ ਸਿਮ੍ਰਤੀ ਵਿਚ ਜਿਸ ਦਾ ਨਾਮ ਲੈ ਰਹੇ ਹੋ ਉਸਦੀ ਹਜੂਰੀ ਵਿਚ ਸਿਮਰਨ ਕਰਦੇ ਕਰਦੇ ਲਗਾਤਾਰੀ ਰੌ ਵਿਚ ਕੁਝ ਸਮੇਂ ਨਾਲ ਆ ਜਾਂਦੇ ਹਨ ਫਿਰ ਅੰਦਰਲਾ ਮਨ ਸੰਸਕਾਰਾਂ ਨਾਲ ਭਰਕੇ ਆਪਣੇ ਆਪ ਹੀ ਜੀਵਨ ਸਿਮ੍ਰਨ ਮਈ ਹੋ ਜਾਂਦਾ ਹੈ, ਜਤਨ, ਸਾਧਨ ਦੀ ਲੋੜ ਹੀ ਨਹੀਂ ਸੁਤੇ ਹੀ ਨਾਮ ਰੰਗ ਵਿਚ ਜੁੜਕੇ ਰੰਗਿਆ ਜਾਂਦਾ ਹੈ ਅਤੇ ਸਵਾਸਾਂ ਦੇ ਚੱਲਣ ਵਾਂਙੂੰ ਸਿਮ੍ਰਨ ਜਾਰੀ ਹੋ ਜਾਂਦਾ ਹੈ ਤੇ ਜਿਸਦਾ ਸਿਮ੍ਰਨ ਕਰਦਾ ਹੈ ਉਸਦਾ ਰੂਪ ਹੀ ਬਣ ਜਾਂਦਾ ਹੈ ਜੋ ਸਦਾ ਸੁਖੀ ਹੋਣ ਦਾ ਪ੍ਰਤੀਕ ਹੈ । ਸਾਹ ਜਨਕ ਅਰਥਾਂ ਵਿਚ ਜੋ ਵਾਹਿਗੁਰੂ ਹੈ ਜਿਸ ਦੇ ਉਚਾਰਨ ਵਿਚ ਗੁਰੂਆਂ ਦੇ ਗੁਰੂ ਪਰਮ ਗੁਰੂ "ਅਕਾਲ ਪੁਰਖ" ਵੱਲ ਧਿਆਨ ਜਾਂਦਾ ਹੈ ਉਸਨੂੰ ਜਦ ਉਚਾਰਨ ਵਾਲਾ ਹੈ ਧੰਨ ਹੈ ਤੂੰ ਹੇ ਗੁਰੂ ਅਰਥਾਤ ਅੰਧਕਾਰ ਦੂਰ ਕਰਨ ਵਾਲੇ ਤੇ ਪ੍ਰਕਾਸ਼ ਦੇ ਦਾਤਾ ਇਹ ਅਭਿਆਸ ਨੂੰ ਉਤਸ਼ਾਹ ਵਿਚ ਰਖਦਾ ਹੈ ।

ਪਾਠਕਾਂ ਨੇ ਇਹ ਵਿਚਾਰ ਸ੍ਰੀ ਗੁਰੂ ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਜੀ ਦੇ ਪੜੇ ਹਨ, ਹੁਣ ਫੇਰ ਦਿਤਾਤ੍ਰੇ ਤੇ ਪਾਰਸ ਨਾਥ ਪੜ੍ਹਕੇ ੩੩ ਸਵੱਯੇ ਪੜਕੇ ਫੈਸਲਾ ਕਰਕੇ ਦੱਸਣ ਕਿ ਉਹਨਾਂ ਨੂੰ ਸੋਢੀ ਗੁਰੂ ਗੋਬਿੰਦ ਸਿੰਘ ਤੇ ਸ੍ਰੀ ਗੁਰੂ ਰਾਮਦਾਸ ਦੇ ਪ੍ਰਚਾਰ ਢੰਗ ਵਿਚ ਕੀ ਭ੍ਰਮ ਭੇਦ ਦਿਸਦਾ ਹੈ । ਜਿਥੋਂ ਤਕ ਮਹਾਂਪੁਰਸ਼ਾਂ ਦੇ ਇਤਿਹਾਸ ਵਿਚ ਉਹਨਾਂ ਦੀ ਵਡਿਆਈ ਜਾਂ ਉਪਮਾ ਕੀਤੀ ਹੈ ਇਹ ਇਤਿਹਾਸਕਾਰ ਦਾ ਫਰਜ ਹੀ ਹੈ । ਜੋ ਮਹਾਂਪੁਰਸ਼ਾਂ ਦੇ ਵਿਚ ਆਪ ਅਕਾਲੀ ਜੋਤਿ ਵਰਤ ਕੇ ਕੰਮ ਕਰਾ ਰਹੀ ਹੁੰਦੀ ਹੈ ਇਸ ਲਈ ਉਹ ਉਸਤਤਿ ਉਹਨਾਂ ਦੀ ਨਹੀਂ ਉਹਨਾਂ ਦੇ ਮਾਲਿਕ ਦੀ ਹੈ । ਵੈਸੇ ਵੀ ਗੁਰਬਾਣੀ ਦੀ ਹਦਾਇਤ ਹੈ ਕਿ ਭਾਵੇਂ ਆਪ ਤੋਂ ਕੋਈ ਨੀਵੇਂ ਤੋਂ ਨੀਵਾਂ ਵੀ ਹੋਵੇ ਤਾਂ ਵੀ ਉਸਦੇ ਨਾਲ ਸਤਿਕਾਰ ਨੂੰ ਮੱਦੇ ਨਜ਼ਰ ਰੱਖ ਕੇ ਕਰਨੀ ਹੁੰਦੀ ਹੈ ।

ਜਿਨੀ ਦਿਨੀ ਬਾਦਸ਼ਾਹ ਅਕਬਰ ਲਾਹੌਰ ਆਇਆ ਸੀ ਹਿੰਦੂਆਂ ਨੇ ਮਿਲ ਕੇ ਅਕਬਰ ਪਾਸ ਗੁਰੂ ਸਾਹਿਬ ਦੀ ਸ਼ਿਕਾਇਤ ਕੀਤੀ ਸੀ ਕਿ ਗੁਰੂ ਜੀ ਹਿੰਦੂਆਂ ਤੋਂ ਬ੍ਰਖਲਾਫ ਹਿੰਦੂ ਧਰਮ ਦੀ ਨਿਖੇਧੀ ਕਰ ਰਹੇ ਹਨ । ਜਿਸ ਲਈ ਅਕਬਰ ਨੇ ਸ੍ਰੀ ਗੁਰੂ ਰਾਮ ਦਾਸ ਜੀ ਨੂੰ ਮਿਲਕੇ ਇਸ ਇਤਰਾਜ਼ ਬਾਰੇ ਪੁਛਨਾ ਕੀਤੀ ਜਿਸ ਦੇ ਸਾਹਿਬ ਏ ਸੁਲਤਾਨ ਸੋਢੀ ਪਾਤਸ਼ਾਹ ਨੇ ਅਕਬਰ ਨੂੰ ਉੱਤਰ ਵਿਚ ਕਿਹਾ ਸੀ ਜੋ ਅਸਟ ਗੁਰੂ ਚਮਤਕਾਰ ਦੇ ਪੰਨਾਂ ੧੮੦ ਤੇ ਲੇਖ ਹੈ:-

ਅਸੀ ਗੁਰੂ ਨਾਨਕ ਦੇਵ ਨੂੰ ਅੱਲਾ ਦਾ ਘੱਲਿਆ ਸਤਿਗੁਰੂ ਤੇ ਪਿਗੰਬਰ ਮੰਨਦੇ ਹਾਂ । ਜੋ ਉਨ੍ਹਾਂ ਨੇ ਉਚਾਰਿਆਂ ਹੈ ਉਨ੍ਹਾਂ ਦੀ ਬਾਣੀ ਹੈ ਜਿਸ ਵਿਚ ਅੱਲਾ ਤੋਂ ਸਿੱਧਾ ਆਇਆ ਗਯਾਨ ਹੈ, ਅਲਹਾਮ ਹੈ । ਉਸ ਦਾ ਸੰਗ੍ਰਹਿ ਗੁਰੂ ਅਮਰ ਦਾਸ ਜੀ ਨੇ ਕਰਵਾਇਆ ਹੈ, ਉਹ ਪੋਥੀ ਮੇਰੇ ਨਾਲ ਹੈ, ਜੇ ਆਪ ਚਾਹੋ ਤਾਂ ਮੈ ਸੁਣਾਵਾਂ ਜੋ ਤਸੱਲੀ ਹੋ ਜਾਇ ਸਤਯ ਧਰਮ ਵਿਰੁੱਧ ਕੋਈ ਪ੍ਰਚਾਰ ਸਿੱਖਾਂ ਵਿਚ ਨਾਹੀ ਹੈ, ਗੁਰੂ ਨਾਨਕ ਦੀ ਸਿੱਖਯਾ ਹੈ ਕਿ ਕਿਸੇ ਧਰਮ ਨੂੰ ਕਿਸੇ ਧਰਮ ਦੇ ਆਗੂ ਨੂੰ ਮਾੜਾ ਨਾਂ ਕਹੋ ਸਭ ਥਾਂ ਤੋਂ ਸੱਚ ਲੱਭ ਲਓ, ਦੂਸਰੇ ਮਤਾਂ ਦੇ ਸਹਾਰਾ ਕਰੋ, ਮੈਤ੍ਰੀ ਵਰਤੋਂ, ਬਦੀ ਨੂੰ ਦੂਰ ਕਰੋ, ਪਰ ਕਿਸੇ ਨੂੰ 'ਬਦ' ਕਿ ਮਾੜਾ ਨਾ ਕਹੋ । ਇਹ ਸੁਣਕੇ ਅਕਬਰ ਨੇ ਕੁਛ ਸਬਦ ਪੋਥੀ ਸਾਹਿਬ ਵਿਚੋਂ ਸੁਣੇ। ਜਿਉਂ-ਜਿਉਂ ਸੁਣੇ ਹੈਰਾਨ ਹੋਵੇ ਤੇ ਸੋਚੇ ਇਹ ਤਾਂ ਬੜੀ ਉੱਚੀ ਤਾਲੀਮ ਹੈ । ਅਕਬਰ ਦੇ ਸਰਲ ਮਨ ਨੇ ਗਾਲਬਨ ਇਸ ਮੁਲਾਕਾਤ ਵਿਚੋਂ ਹੀ ਧਰਮ ਦੀ ਵਿਸ਼ਾਲਤਾ ਸਹਾਰੇ ਤੋਂ ਹਰ ਮਤਿ ਵਿਚੋਂ ਸੱਚ ਤੇ ਚੰਗਿਆਈ ਗ੍ਰਹਿਣ ਕਰਨ ਦੇ ਵਿਸ਼ਾਲ ਭਾਵ ਗ੍ਰਹਣ ਕੀਤੇ ਸਨ । ਅਬੁੱਲ ਫਜਲ ਵੀ ਗਾਲਬਨ ਇਸ ਵੇਲੇ ਇਸ ਅਸੂਲ ਨਾਲ ਪ੍ਰਭਾਵਤ ਹੋਇਆ ਕਿ ਸੱਚ ਨੂੰ ਹਰ ਥਾਉਂ ਤੋਂ ਲੈ ਲੈਣਾ ਚਾਹੀਏ ਤੇ ਮਜ਼ਹਬਾਂ ਵਿਚ ਵਿਰੋਧ ਨਹੀ ਪਰ ਪਰਸਪਰ ਸਹਾਰਾ ਚਾਹੀਏ । ਫੇਰ ਅਕਬਰ ਨੇ ਮੁਸਕਰਾ ਕੇ ਕਿਹਾ ਕਿ ਤੁਸੀਂ ਵੇਦ ਵਿਰੁਧ ਵੀ ਕੁਛ ਕਰਦੇ ਹੋ ? ਤਾਂ ਆਪ ਨੇ ਫੁਰਮਾਇਆ ਕਿ ਬੇਦ ਬੜੇ ਵਿਸਥਾਰ ਵਾਲੇ ਹਨ । ਸਾਰੇ ਬਾਬਤ ਵੀਚਾਰ ਐਸੇ ਵੇਲੇ ਕਠਨ ਹੈ, ਪਰ ਨੁਕਤੇ ਦੀ ਗੱਲ ਸੁਣ ਲਓ, ਵੇਦਾਂ ਦੇ ਵਿਚ ਸਭ ਤੋਂ ਉਤਮ ਨਾਮ ਹੈ, ਅੱਲਾ ਤੇ ਅੱਲਾ ਦਾ ਜ਼ਿਕਰੋ ਫਿਕਰ, ਉਸ ਦਾ ਪਾਕ ਨਾਮ, ਉਹ ਸਾਡੇ ਮਰਕਜੀ ਅੰਗ ਹੈ । ਅਸੀਂ ਨਾਮ ਦੇ ਉਪਾਸਕ ਹਾਂ, ਗੁਰੂ ਅਮਰਦਾਸ ਜੀ ਦਾ ਪਾਵਨ ਬਚਨ ਹੈ-ਜੋ ਪ੍ਰਮੇਸ਼ਰ ਤੇ ਭੁਲੇ ਹੋਇ ਪੰਡਿਤਾਂ ☛

ਪਾਈ ॥ [੧]ਆਜੁ ਹੀ ਆਜੁ ਸਮੋ ਜੁ ਬਿਤਯੋ ਨਹਿ ਕਾਜਿ ਸਰਯੋ ਕਛੁ ਲਾਜਿ ਨ ਆਈ ॥ ਸ੍ਰੀ ਭਗਵੰਤ ਭਜਿਯੋ ਨ ਅਰੇ ਜੜ; ਐਸੇ ਹੀ ਐਸ ਸੁ ਬੈਸ ਗਵਾਈ ॥੨੧॥ [੨]ਜੌ ਜੁਗ ਤੈ ਕਰ ਹੈ ਤਪਸਾ; ਕਛੁ ਤੋਹਿ ਪ੍ਰਸੰਨੁ ਨ ਪਾਹਨ ਕੈ ਹੈ ॥ ਹਾਥਿ ਉਠਾਇ ਭਲੀ ਬਿਧ ਸੋ ਜੜਿ ਤੋਹਿ ਕਛੂ ਬਰਦਾਨੁ ਨ ਦੈਹੈ॥ [੩]ਕਉਨ ਭਰੋਸ ਭਯਾ ਇਹ ਕੋ ਕਹੁ ਭੀਰ ਪਰੀ ਨਹਿ ਆਨਿ ਬਚੈ ਹੈ ॥ ਜਾਨੁ ਰੇ ਜਾਨੁ ਅਜਾਨ ਹਠੀ ਇਹ ਫੋਕਟ ਧਰਮ ਸੁ ਭਰਮ ਗਵੈ ਹੈ ॥੨੨॥ [੪]ਜਾਲ ਬਧੇ ਸਬਹੀ ਮ੍ਰਿਤ ਕੇ; ਕੋਊ ਰਾਮ ਰਸੂਲ ਨ ਬਾਚਨ ਪਾਏ ॥ ਦਾਨਵ ਦੇਵ ਫਨਿੰਦ ਧਰਾਧਰ; ਭੂਤ ਭਵਿਖ ਉਪਾਇ ਮਿਟਾਏ ॥ [੫]ਅੰਤ ਮਰੈ ਪਛੁਤਾਇ ਪ੍ਰਿਥੀ ਪਰਿ; ਜੇ ਜਗ ਮੈ ਅਵਤਾਰ ਕਹਾਏ ॥ ਰੇ ਮਨ ਲੈਲ, ਇਕੇਲ ਹੀ ਕਾਲ ਕੇ ਲਾਗਤ ਕਾਹਿ ਨ ਪਾਇਨ ਧਾਏ ॥੨੩॥ [੬]ਕਾਲ ਹੀ ਪਾਇ ਭਇਓ ਬ੍ਰਹਮਾ; ਗਹਿ ਦੰਡ ਕਮੰਡਲ ਭੂਮ ਭ੍ਰਮਾਨਯੋ ॥ ਕਾਲ ਹੀ ਪਾਇ ਸਦਾ ਸਿਵਜੂ; ਸਭ ਦੇਸ ਬਿਦੇਸ ਭਇਆ ਹਮ ਜਾਨਯੋ ॥ [੭]ਕਾਲ ਹੀ ਪਾਇ ਭਯੋ ਮਿਟ ਗਯੋ ਜਗ; ਯਾਂਹੀ ਤੇ ਤਾਹਿ ਸਬੋ ਪਹਿਚਾਨਯੋ ॥ ਬੇਦ ਕਤੇਬ ਕੇ ਭੇਦ ਸਬੈ ਤਜਿ; ਕੇਵਲ ਕਾਲ ਕ੍ਰਿਪਾਨਿਧ ਮਾਨਯੋ ॥੨੪॥ [੮]ਕਾਲ ਗਯੋ ਇਨ ਕਾਮਨ ਸਿਉ ਜੜ; ਕਾਲ ਕ੍ਰਿਪਾਲ ਹੀਐ ਨ ਚਿਤਾਰਯੋ ॥ ਲਾਜ ਕੋ ਛਾਡਿ ਨ੍ਰਿਲਾਜ ਅਰੇ ਤਜਿ ਕਾਜਿ ਅਕਾਜ ਕੇ ਕਾਜ ਸਵਾਰਯੋ॥ [੯]ਬਾਜ ਬਨੇ ਗਜਰਾਜ ਬਡੇ; ਖਰ ਕੋ ਚੜਿਬੋ ਚਿਤ ਬੀਚ ਬਿਚਾਰਯੋ॥ ਸ੍ਰੀ ਭਗਵੰਤ ਭਜਯੋ ਨ ਅਰੇ ਜੜ; ਲਾਜ ਹੀ ਲਾਜ ਤੇ ਕਾਜੁ ਬਿਗਾਰਯੋ ॥੨੫॥ [੧੦]ਬੇਦ ਕਤੇਬ ਪੜੇ ਬਹੁਤੇ ਦਿਨ; ਭੇਦ ਕਛੂ ਤਿਨ ਕੋ ਨਹਿ ਪਾਯੋ ॥ ਪੂਜਤ ਠੌਰ ਅਨੇਕ ਫਿਰਿਯੋ, ਪਰ ਏਕ ਕਬੈ ਹੀਯ ਮੈ ਨ ਬਸਾਯੋ ॥ [੧੧]ਪਾਹਨ ਕੋ ਅਸਥਾਲਯ ਕੋ ਸਿਰ ਨ੍ਯਾਇ ਫਿਰਿਯੋ ਕਛੁ ਹਾਥਿ ਨ ਆਯੋ॥ ਰੇ ਮਨ ਮੂੜ, ਅਗੂੜ ਪ੍ਰਭੂ ਤਜਿ; ਆਪਨ ਹੂੜ ਕਹਾ ਉਰਝਾਯੋ ॥੨੬॥ [੧੨]ਜੋ ਜੁਗਿਯਾਨ ਕੇ ਜਾਇ ਉਠਿ ਯਾਸ੍ਰਮ, ਗੋਰਖ ਕੋ ਤਿਹ ਜਾਪ ਜਪਾਵੈ ॥ ਜਾਇ ਸੰਨਯਾਸਨ ਕੇ, ਤਿਹਕੌ ਕਹ ਦੱਤ ਹੀ ਸੱਤ ਹੈ, ਮੰਤ੍ਰ ਦ੍ਰਿੜਾਵੈ ॥ [੧੩]ਜੇ ਕੋਊ ਜਾਇ ਤੁਰੱਕਨ ਮੈ; ਮਹਿਦੀਨ ਕੇ ਦੀਨ, ਤਿਸੈ ਗਹਿ ਲ੍ਯਾਵੈ ॥ ਆਪਹਿ ਬੀਚ ਗਨੈ ਕਰਤਾ; ਕਰਤਾਰ ਕੋ ਭੇਦੁ ਨ ਕੋਊ ਬਤਾਵੈ ॥੨੭॥ [੧੪]ਜੋ ਜੁਗਿਆਨ ਕੇ ਜਾਇ ਕਹੈ ਸਬ ਜੋਗਨ ਕੋ ਗ੍ਰਹ ਮਾਲ ਉਠੈਦੈ ॥ ਜੋ ਪਰੋ ਭਾਜਿ ਸਨ੍ਯਾਸਨ ਦੈ ਕਹੈ ਦੱਤ ਕੇ ਨਾਮ ਪੈ ਧਾਮ ਲੁਟੈ ਦੈ ॥ [੧੫]ਜੌ ਕਰਿ ਕੋਊ ਮਸੰਦਨ ਸੌ ਕਹੈ ਸਰਬ ਦਰਬ ਲੈ ਮੋਹਿ ਅਬੈ ਦੈ ॥ ਲੇਉ ਹੀ ਲੇਉ ਕਹੈ ਸਬ ਕੋ

ਨੂੰ ਆਖਦੇ ਹਨ:-
ਵੇਦਾ ਮਹਿ ਨਾਮ ਉਤਮ, ਸੋ ਸੁਣਹਿ ਨਾਹੀ ਫਿਰਹਿ ਜੀਉ ਬੇਤਾਲਿਆ॥

ਤਵਸਰਾ—

ਜਦੋਂ ਨੈਣਾ ਦੇਵੀ ਦੇ ਪਹਾੜ ਤੇ ਗੁਰੂ ਜੀ ਨੇ ਬ੍ਰਾਹਮਣਾਂ ਦੇ ਕਹੇ ਅਨੁਸਾਰ ਉਹਨਾਂ ਦਾ ਪਾਜ ਖੋਲਣ ਲਈ ਦੇਵੀ ਪਰਗਟ ਕਰਨ ਦਾ ਪ੍ਰੋਗ੍ਰਾਮ ਬਣਾਇਆ ਤਾਂ ਕਈ ਨਾਮੀ ਬ੍ਰਾਹਮਣ ਸੱਦ ਲਏ ਅਤੇ ਉਹਨਾਂ ਦੀ ਪ੍ਰੀਖਯਾ ਕਰਨ ਲਈ ਦੋ ਤੰਬੂਆਂ ਵਿਚ ਦੋ ਲੰਗਰ ਕਾਇਮ ਕਰ ਦਿਤੇ । ਇਕ ਸਾਕਾਹਾਰੀ ਤੇ ਦੂਜਾ ਮਾਸਾਹਾਰੀ । ਤੇ ਕਿਹਾ ਕਿ ਜਿਹੜਾ ਬ੍ਰਾਹਮਣ ਮਾਸਾਹਾਰੀ ਲੰਗ੍ਰ ਛਕੇਗਾ ਉਸ ਨੂੰ ਇਕ ਅਸਰਫੀ ਦਛਣਾ ਮਿਲੇਗੀ ਅਤੇ ਜਿਹੜਾ ਸਾਕਾਹਾਰੀ ਭੋਜਨ ਖਾਇਗਾ ਉਸ ਨੂੰ ਇਕ ਰੁਪਿਆ ਦਖਣਾ ਮਿਲੇਗੀ । ਬਸ ਫੇਰ ਕੀ ਸੀ ਲਾਲਚੀ ਬ੍ਰਾਹਮਣ ਸਾਰੇ ਦੇ ਸਾਰੇ ਮਾਸਾਹਾਰੀ ਲੰਗ੍ਰ ਵਿਚ ਚਲੇ ਗਏ ਸਿਰਫ ਦੋ ਤਿੰਨ ਕੁ ਕੇਸੋ ਦਾਸ ਦੇ ਨਾਲ ਸਾਥੀ ਰਹਿ ਗਏ ਜਿਨ੍ਹਾਂ ਨੇ ਸਾਕਾਹਾਰੀ ਲੰਗਰ ਛਕਿਆ । ਗੁਰੂ ਜੀ ਨੇ ਮਾਸਾਹਾਰੀ ਭੋਜਨ ਖਾਣ ਵਾਲਿਆਂ ਨੂੰ ਇਕ-ਇਕ ਰੁਪਿਆਂ ਦੇਕੇ ਕਿਹਾ ਕਿ ਤੁਸੀਂ ਘਰ ਨੂੰ ਤੁਰ ਜਾਓ ਤੁਸੀ ਹਵਨ ਕਰਨ ਲਈ ਜੋਗ ਨਹੀ ਜੋ ਦੈਤ ਬਿਰਤੀ ਹੈ । ਜਿਨ੍ਹਾਂ ਨੇ ਸਾਕਾਹਾਰੀ ਭੋਜਨ ਖਾਧਾ ਸੀ ਉਹ ਦੋ ਤਿੰਨ ਕੇਸੋ ਦਾਸ ਦੇ ਨਾਲ ਰੱਖ ਲਏ ।

ਜਿਵੇਂ ਕੇਸੋ ਦਾਸ ਨੇ ਕਿਹਾ ਗੁਰੂ ਜੀ ਨੇ ਸਭ ਸਮੱਗਰੀ ਮੁਹੀਆ ਕਰ ਦਿੱਤੀ ਅਤੇ ਉਸਦੇ ਅਨੁਸਾਰ ਹੀ ਸਾਰੀ ਕਾਰਵਾਈ ਕਰਦੇ ਰਹੇ ਸਾਰੀ ਰਾਤ ਬਿਤੀਤ ਹੋ ਗਈ ਪਰ ਦੇਵੀ ਪ੍ਰਗਟ ਨਾ ਹੋਈ । ਅੰਤ ਗੁਰੂ ਜੀ ਨੇ ਮਿਸਰ ਜੀ ਨੂੰ ਕਿਹਾ ਕੀ ਕਾਰਣ ਹੈ ਦੇਵੀ ਪ੍ਰਗਟ ਨਹੀ ਹੋਈ ? ਤਾਂ ਕੇਸੋ ਦਾਸ ਨੇ ਕਿਹਾ

੧. ਅੱਜ ਹੀ ਅੱਜ ਕਰਦਿਆਂ ਸਮਾ ਬੀਤ ਗਿਆ ਪਰ ਕੋਈ ਕੰਮ ਨਾ ਸਰਿਆ ਇਸ ਗੱਲ ਦੀ ਭਾਵਨਾ ਕਾਮਿਯਾਬੀ ਦੀ ਕੋਈ ਸ਼ਰਮ ਨਾਂ ਆਈ । ਸ੍ਰੀ ਭਗਵਾਨ ਦਾ ਭਜਨ ਨਾ ਕੀਤਾ, ਅਰੇ ਮੂਰਖ ਐਵੇਂ ਨਿਕੰਮੇ ਕੰਮ ਕਰਦਿਆਂ ਉਮਰ ਗਵਾ ਲਈ ॥੨੧॥

੨. ਜੇ ਜੁਗਾਂ ਤੀਕ ਕਰਦਾ ਰਹੈਂ ਇਹਨਾ ਦੀ ਤਪਸਿਆ ਪਰ ਪੱਥਰਾਂ ਨੇ ਤੈਨੂੰ ਕੁਛ ਪ੍ਰਸ਼ੰਨ ਨਹੀਂ ਕਰਨਾ । ਚੰਗੀ ਤਰ੍ਹਾਂ ਹੱਥ ਚੁਕ ਕੇ ਓ ਸੋਚ ਮੂਰਖ! ਤੈਨੂੰ ਇਹ ਕਿਛੂ ਬਰਦਾਨ ਨਹੀਂ ਦੇਣਗੇ ।

੩. ਕਿਹੜਾ ਭਰੋਸਾ ਪੈ ਗਿਆ ਇਹ ਤਾਂ ਕਿਸੇ ਸਮੇਂ ਭੀੜ (ਬਿਪਤਾ) ਪਈ ਤੋਂ ਆ ਕੇ ਛੁਡਾ ਨਹੀਂ ਸਕਣਗੇ । ਹੇ ਬੇਸਮਝ ਹਠੀ ਪੁਰਸ਼ਾ! ਤੂੰ ਤਾਂ ਫੋਕਾ ਭਰਮ ਦੇ ਵਿਚ ਧਰਮ ਨੂੰ ਗਵਾ ਰਿਹਾ ਹੈਂ ॥੨੨॥

੪. ਇਹਨਾਂ ਸਾਰਿਆਂ ਦੇ ਸਿਰ ਤੇ ਮੌਤ ਦੇ ਜਾਲ ਬੰਨੇ ਹੋਇ ਹਨ ਕੋਈ ਰਾਮ ਚੰਦ੍ਰ ਜਾਂ ਰਸੂਲ ਇਸ ਤੋਂ ਬਚਣਾ ਨਹੀ ਪਾਇਆ । ਦੈਂਤ ਜਾਂ ਦੇਵਤੇ ਅਥਵਾ ਸੇਸ਼ ਨਾਗ ਜਾਂ ਪਹਾੜ ਬੀਤੇ ਸਮੇ ਵਿਚ ਉਪਾ ਕਰਕੇ ਔਣ ਵਾਲੇ ਸਮੇ ਵਿਚ ਮਿਟਾ ਦਿਤੇ ।

੫. ਉਹ ਵੀ ਅੰਤ ਨੂੰ ਇਸ ਧਰਤੀ ਤੇ ਪਛੋਤਾਕੇ ਮਰ ਗਏ ਜਿਹੜੇ ਇਸ ਧਰਤੀ ਦੇ ਉਤੇ ਜਗਤ ਦੇ ਵਿਚ ਅਵਤਾਰ ਕੁਹਾਂਦੇ ਸਨ । ਐ ਮੇਰੇ ਬਦ ਨਸੀਬ ਮਨ! ਫੇਰ ਤੂੰ ਕਿਉ ਨਹੀ ਇਕੋ ਇਕ ਕਾਲ ਦੇ ਚਰਨਾ ਨਾਲ ਭੱਜ ਕੇ ਜਾ ਲਗਦਾ? ॥੨੩॥

੬. ਜਿਸ ਕਾਲ ਦੇ ਅਧੀਨ ਹੀ ਸਮਾਂ ਪਾਕੇ ਬ੍ਰਹਮਾ ਪੈਦਾ ਹੋਇਆ ਭਾਵ ਸ੍ਰਾਪ ਜਾ ਕੇ ਮਾਸ ਲੋਕ ਵਿਚ ਜਨਮ ਲਿਆ ਸੀ ਹਥ ਵਿਚ ਡੰਡਾ ਤੇ ਕਮੰਡਲ ਲੈ ਕੇ ਧਰਤੀ ਤੇ ਘੁਮਦਾ ਫਿਰਦਾ ਸੀ । ਉਸ ਕਾਲ ਦੇ ਬਸ ਹੀ ਜਿਸ ਨੂੰ ਸਦਾ ਸ਼ਿਵ ਕਹੀਦਾ ਹੈ ਸਾਰੇ ਦੇਸਾਂ ਦੇਸਾਂਤ੍ਰਾਂ ਵਿਚ ਘੁਮਦਾ ਫਿਰਦਾ ਰਿਹਾ ਜਿਸ ਨੂੰ ਅਸੀਂ ਜਾਣਦੇ ਹਾਂ ।

੭. ਸਮਾ ਪਾਕੇ ਪੈਦਾ ਹੋਇਆ ਤੇ ਮੁੱਕ ਗਇਆ ਇਹ ਸਾਰਾ ਜਗ ਕਾਲ ਸਮਾ ਪਾਕੇ ਉਪਜਦਾ ਹੈ ਤੇ ਸਮਾ ਪਾਕੇ ਮਿਟ ਜਾਂਦਾ ਹੈ ਇਸੇ ਕਰਕੇ ਉਸ ਅਕਾਲ ਪੁਰਖ ਨੂੰ ਸਭ ਨੇ ਪਹਿਚਾਨਿਆ ਹੈ । ਅਸੀਂ ਤਾਂ ਬੇਦਾਂ ਦੇ ਕੁਰਾਨ ਦੇ ਸਾਰੇ ਭੇਦ ਛਡਕੇ ਇੱਕੋ-ਇੱਕ ਮਹਾਕਾਲ ਨੂੰ ਕ੍ਰਿਪਾ ਦਾ ਸਾਗਰ ਮੰਨਿਆ ਹੈ ॥੨੪॥

੮. ਇਨ੍ਹਾਂ ਕੰਮਾਂ ਦੇ ਵਿਚ ਹੀ ਸਮਾ ਲੰਘ ਗਿਆ ਐ ਮੂਰਖ! ਜਿਹੜਾ ਮਹਾਕਾਲ ਕ੍ਰਿਪਾਲੂ ਹੈ ਉਹ ਕਦੇ ਹਿਰਦੇ ਵਿਚ ਹੀ ਨਾਂ ਯਾਦ ਕੀਤਾ । ਸ਼ਰਮ ਹਿਆ ਛੱਡਕੇ ਬੇਲੱਜ ਬੇਹਿਆ ਹੋਕੇ ਜਿਹੜਾ ਕੰਮ ਕਰਨਾ ਸੀ ਉਸ ਨੂੰ ਛਡਕੇ ਵੇ ਅਰਥ ਨਿਸਕਾਮ ਹੀ ਕੰਮ ਕਰ ਰਿਹਾ ਹੈਂ ।

੯. ਘੋੜਿਆਂ ਦੇ ਹੁੰਦਿਆਂ ਹੋਇਆਂ, ਅਤੇ ਵੱਡੇ-ਵੱਡੇ ਹਾਥੀਆਂ ਦੇ ਹੁੰਦਆਿਂ ਤੇ ਖੋਤੇ ਤੇ ਚੜਹਨਾ ਹੀ ਚਿਤ ਬਿਚ ਚੰਗਾ ਜਾਣਿਆ ਹੈ । ਅਰੇ ਮੂਰਖ! ਉਹ ਭਗਵੰਤ ਜੋ ਸ੍ਰੀ ਲਛਮੀ ਪਤਿ ਹੈ ਉਹ ਤਾਂ ਸਿਮਰਿਆ ਨਹੀ ਸ਼ਰਮੋ-ਸ਼ਰਮ ਦੇ ਵਿਚ ਤੈਂ ਆਪਣਾ ਕੰਮ ਵਿਗਾੜ ਲਿਆ ॥੨੫॥

੧੦. ਬੇਦ ਤੇ ਪੁਰਾਨ ਤਾਂ ਬਹੁਤ ਦਿਨ ਪੜਦਾ ਰਿਹਾ ਪਰ ਉਨ੍ਹਾਂ ਦਾ ਭੇਤ ਕੁਛ ਵੀ ਨਾਂ ਜਾਣਿਆ । ਅਨੇਕ ਥਾਵਾਂ ਨੂੰ ਪੂਜਦਾ ਫਿਰਦਾ ਰਿਹਾ ਪਰ ਇਕ ਅਕਾਲ ਪੁਰਖ ਕਦੇ ਹਿਰਦੇ ਵਿਚ ਨਾ ਵਸਾਇਆ ।

੧੧. ਪੱਥਰਾਂ ਨੂੰ ਹੱਡੀਆਂ (ਸਿਵੇ ਤੇ ਕਬਰਾਂ) ਨੂੰ ਮੱਥੇ ਟੇਕਦਾ ਫਿਰਦਾ ਰਿਹਾ ਜਿਥੋਂ ਕੁਛ ਵੀ ਹਥ ਨਾ ਆਇਆ । ਐ ਮੇਰੇ ਮੂਰਖ ਮਨ, ਬੇ ਅਕਲ! ਪ੍ਰਭੂ ਨੂੰ ਛੱਡ ਕੇ ਅਗੂੜ ਮੂਰਖ ਮਤਿ ਕਰਕੇ ਪ੍ਰਭੂ ਨੂੰ ਛੱਡਕੇ ਕਿਥੇ ਜਾ ਉਲਝਿਆਂ? ॥੨੬॥

੧੨. ਜੇਕਰ ਜੋਗੀਆਂ ਦੇ ਆਸ਼ਰਮ ਟਿਕਾਣੇ ਤੇ ਜਾਉ ਤਾਂ ਉਹ ਗੋਰਖ ਨਾਥ ਦੇ ਨਾਮ ਦਾ ਜਾਪ ਜਪਾਉਂਦੇ ਹਨ । ਜੇ ਸੰਨਿਆਸੀਆਂ ਕੋਲ ਜਾਵੇ ਤਾਂ ਉਹ ਕਹਿੰਦੇ ਹਨ ਦੱਤਾਤ੍ਰੈ ਹੀ ਸਤ ਪੁਰਖ ਹੈ ਤਾਂ ਉਹ ਇਹੋ ਸਲਾਹ ਦਿੰਦੇ ਹਨ ।

੧੩. ਜੇ ਕੋਈ ਮੁਸਲਮਾਨ ਦੀਨੀਆਂ ਪਾਸ ਜਾਵੇ ਤਾਂ ਉਹ ਮੀਰ (ਦੀਨ ਮੁਹੰਮਦ) ਦੇ ਦੀਨ ਵਿਚ ਉਸਨੂੰ ਫੜਕੇ ਲਿਆ ਪਾਉਂਦੇ ਹਨ । ਹਰ ਕੋਈ ਕਰਤਾ ਪੁਰਖ ਨੂੰ ਆਪਣੇ ਦੀਨ ਵਿਚ ਗਿਣਦਾ ਹੈ ਪਰ ਉਸ ਕਰਨਹਾਰ ਕਰਤਾਰ ਦਾ ਭੇਦ ਕੋਈ ਨਹੀ ਦਸਦਾ ॥੨੭॥

੧੪. ਜੇਕਰ ਜੋਗੀਆਂ ਕੋਲ ਜਾਵੇ ਤਾਂ ਉਹ ਕਹਿੰਦੇ ਹਨ ਕਿ ਆਪਣਾ ਸਾਰਾ ਘਰ ਮਾਲ ਚੁਕ ਕੇ ਜੋਗੀਆਂ ਨੂੰ ਭੇਟ ਕਰ ਦਿਓ (ਤੇਰਾ ਭਲਾ ਹੋਵੇਗਾ) ਜੇਕਰ ਸੰਨਿਆਸੀਆਂ ਕੋਲ ਜਾਵੇ ਤਾ ਉਹ ਕਹਿੰਦੇ ਹਨ ਕਿ ਦਤਾਤ੍ਰੈ ਦੇ ਨਾਮ ਦੇ ਉਪਰ ਸਭ ਘਰ ਲੁਟਾਕੇ ਨੰਗ ਹੋ ਜਾਹ ।

੧੫. ਜੇਕਰ ਕੋਈ ਮਸੰਦਾ ਕੋਲੋਂ ਪੁਛੇ ਤਾਂ ਉਹ ਕਹਿੰਦੇ ਹਨ ਕਿ ਘਰ ਦੇ ਵਿਚ ਜਿਤਨਾ ਧਨ ਹੈ ਸਾਰਾ ਕਢਕੇ ਹੁਣੇ ਮੈਨੂੰ ਦੇ ਦੇਹ । ਸਭ ਕੋਈ ਲੈਣ ਹੀ ਲੈਣ ਨੂੰ ਕਹਿੰਦਾ ਹੈ-ਪਰ ਕੋਈ ਪੁਰਸ਼ ਸਾਨੂੰ ਬ੍ਰਹਮ ਵਾਹਿਗੁਰੂ ਦੀ ਥਾਂ ਨਹੀ ਦਸਦਾ ॥੨੮॥

---

ਕਿ ਦੇਵੀ ਪ੍ਰਗਟ ਹੋਣ ਸਮਾ ਤਕਰੀਬਨ ਨੇੜੇ ਹੈ ਪਰ ਇਕ ਉੱਚੀ ਕੁਲ ਦੇ ਪੁਤ੍ਰ ਦੀ ਭੇਟ ਦੇਣੀ ਹੋਵੇਗੀ।

ਕੇਸੋ ਦਾਸ ਦਾ ਮਤਲਬ ਸੀ ਕਿ ਨਾਂ ਕਿਸੇ ਉੱਚੀ ਕੁਲ ਦੇ ਪੁਤ੍ਰ ਦੀ ਬਲੀ ਦੇਣਗੇ ਮੈ ਕਹਿੱ ਦਿਆਂਗਾ ਕਿ ਦੇਵੀ ਪ੍ਰਗਟ ਕਿਵੇਂ ਹੁੰਦੀ ਤੁਸੀ ਉਸ ਦੀ ਬਲੀ ਹੀ ਨਹੀ ਦਿਤੀ । ਗੁਰੂ ਜੀ ਤਾ ਜਾਣੀ ਜਾਣ ਸਨ ਨੇ ਕਿਹਾ ਕਿ ਮਿਸਰ ਜੀ ਤੇਰੇ ਨਾਲੋਂ ਹੋਰ ਉਚੀ ਕੁਲ ਕੇਹੜੀ ਹੋ ਸਕਦੀ ਹੈ ? ਇਸ ਲਈ ਆਪ ਦੀ ਬਲੀ ਦੇ ਦੇਂਦੇ ਹਾਂ । ਇਸ ਗੱਲ ਨੂੰ ਸੁਣਦੇ ਮਿਸਰ ਕੇਸੋ ਦਾਸ ਕਿਸੇ ਪਸ਼ਾਬ ਆਦਿ ਦਾ ਬਹਾਨਾ ਲਾ ਕੇ ਉਥੋਂ ਗਾਇਬ ਹੋ ਗਿਆ ਉਸ ਨੂੰ ਵੇਖ ਕੇ ਨਾਲ ਦੇ ਸਾਥੀ ਵੀ ਤਿੱਤਰ ਹੋ ਗਏ । ਗੁਰੂ ਜੀ ਕੱਲੇ ਹੀ ਬੈਠੇ ਰਹਿ ਗਏ. ਜਿਸ ਲਈ ਉਹਨਾਂ ਨੇ ਪੂਜਾ ਦੀ ਸਮਗਰੀ ਇਕੋ ਵਾਰ ਹਵਨ ਕੁੰਡ ਵਿਚ ਸੁੱਟ ਦਿੱਤੀ ਜਿਸ ਨਾਲ ਉੱਚੀ ਲਾਟ ਬਲ ਪਈ ਤੇ ਦੂਰ-ਦੂਰ ਤਕ ਰੋਸ਼ਨੀ ਹੋ ਗਈ ਤੇ ਗੁਰੂ ਜੀ ਨੇ ਨੰਗੀ ਤੇਗ ਕਰਕੇ ਹੱਥ ਵਿਚ ਲੈਕੇ ਉਚੀ ਕਰਕੇ ਬਾਹਰ ਆ ਗਏ ਤੇ ਪੁਛਣ ਤੇ ਕਿਹਾ ਬਸ ਇਹੋ ਦੇਵੀ ਹੈ ਜੋ ਪ੍ਰਗਟ ਹੋ ਗਈ ਹੈ ਤੇ ਸਾਰੇ ਕੰਮ ਸਾਰਦੀ ਹੈ । ਜਿਸ ਤੇ ਕੋਈ ਕਹਿੰਦਾ ਹੈ ਕਿ ਦੇਵੀ ਪ੍ਰਗਟ ਹੋਈ ਸੀ ਉਹ ਗੁਰੂ ਜੀ ਨੂੰ ਕ੍ਰਿਪਾਨ ਭੇਟ ਕਰ ਗਈ ਹੈ ਕੋਈ ਆਪਣੇ ਹੋਰ ਖਿਆਲ ਪਰਗਟ ਕਰਦਾ ਹੈ

ਗੁਰੂ ਜੀ ਨੇ ਆਕੇ ਜਿਹੜੇ ਪਦਾਰਥ ਬ੍ਰਾਮਣਾ ਲਈ ਬਣਾ ਕੇ ਰਖੇ ਸਨ ਕਿ ਉਹ ਸਿੱਖਾਂ ਵਿਚ ਵਰਤਾ ਦਿਤੇ । ਜਦੋਂ ਕੇਸੋ ਦਾਸ ਨੇ ਸੁਣਿਆ ਕਿ ਦੇਵੀ ਪ੍ਰਗਟ ਹੋ ਕੇ ਗੁਰੂ ਜੀ ਨੂੰ ਤਲਵਾਰ ਭੇਟ ਕਰ ਗਈ ਹੈ ਤਾਂ ਕੇਸੋ ਦਾਸ ਨੇ ਦੇਵੀ ਪ੍ਰਗਟ ਕਰਨ ਦੀ ਸੋਭਾ ਵਡਿਆਈ ਤੇ ਇਨਾਮ ਲੈਣ ਲਈ-ਗੁਰੂ ਜੀ ਪਾਸ ਜਾ ਹਾਜਰ ਹੋਇਆ ਪਰ ਸਿੱਖਾਂ ਨੂੰ ਭੋਜਨ ਛਕਦਿਆਂ ਵੇਖਕੇ ਕ੍ਰੋਧ ਕਰਨ ਲਗਾ ਕਿ ਮੈ ਇਤਨਾ ਕੰਮ ਕੀਤਾ ਹੈ ਮੈਨੂੰ ਤੁਸਾਂ ਉਡੀਕੇ ਬਿਨਾਂ ਇਹ ਸਮਗਰੀ ਪਹਿਲਾਂ ਹੀ ਵਰਤਾ ਕੇ ਜੂਠੀ ਕਰ ਦਿਤੀ ਹੈ ਸੂਦਰਾਂ ਨੂੰ ਪਹਿਲਾ ਖੜਾ ਕੇ । ਜਿਸ ਤੇ ਗੁਰੂ ਜੀ ਨੇ ਸ਼ਾਂਤ ਮਈ ਨਾਲ ਜੁਆਬ ਦਿੱਤਾ ਕਿ ਪੰਡਿਤ ਜੀ ਘਬਰਾਉ ਨਾਂ ਮੈ ਤੁਹਾਨੂੰ ਖਾਲੀ ਨਹੀ ਤੋਰਦਾ। ਪਰ ਪੰਡਿਤ ਜੀ ਦੀ ਆਸ ਪੂਰੀ ਨਾਂ ਹੋਣ ਕਰਕੇ ਰੋਣ ਲਗ ਗਿਆ ਅਤੇ ਗੁਰੂ ਜੀ ਸਿੱਖਾਂ ਦੀ ਉਪਮਾ ਕਰਕੇ ਆਪਣੇ ਸਿੱਖਾਂ ਦਾ ਜਿਥੇ ਮਾਣ ਵਧਾਇਆ ਉਥੇ ਉਹਨਾਂ ਦਾ ਓਜ ਵੀ ਜਤਾਇਆ ਤੇ ਦੱਸਿਆ ਕਿ ਮਿਸਰ ਜੀ ਤੁਸੀਂ ਤਾਂ ਖੀਰ ਪੂੜੇ ਖਾਣ ਵਾਲੇ ਹੀ ਹੋ ਕੋਈ ਠੀਕ ਕੰਮ ਨਹੀਂ ਕਰ ਸਕਦੇ ਇਹ ਸਿੱਖ ਹਨ ਜੋ ਹਰ ਮੈਦਾਨ ਆਪਣੇ ਸਿਰ ਧੜ ਦੀ ਕੁਰਬਾਨੀ ਦੇਕੇ ਕਾਮਿਆਬ ਹੁੰਦੇ ਹਨ ਕੇਸੋ ਦਾਸ ਆਪਣੀ ਨਾ ਕਾਬਿਆਬੀ ਦੇ ਕਾਰਣ ਰੋਂਦਾ ਘਰ ਨੂੰ ਟੁਰ ਗਿਆ। ਚਕ੍ਰ ਦਾ ਨਾਉ ਠਹਿਰਾਇਆ ਹੈ, ਜਿਵੇਂ ਵਿਸ਼ਨ ਸਸਤ੍ਰ-ਕ੍ਰਿਸ਼ਨਾਯੁਧ, ਮੁਰਮਰਦਨ, ਮਧੁਹਾ, ਨਰਕਾਸੁਰ, ਰਿਪੁ ਆਦਿ ਦੇ ਪਾਠਕ ਨੂੰ ਕ੍ਰਿਸਨ ਅਤੇ ਵਿਸ਼ਨੂੰ ਦੇ ਨਾਮਾਂ ਦਾ ਗਿਆਨ ਹੋਵੇ ਤਦ ਚਕ੍ਰ ਦੇ ਨਾਮ ਸਮਝਣ ਵਿਚ ਕਠਨਾਈ ਨਹੀਂ ਆਵੇਗੀ..

**ਤੀਰ ਦੇ ਨਾਮ**—ਜੋ ਕੋਸ਼ਾਂ ਵਿਚ ਲਿਖੇ ਹਨ, ਉਨਾਂ ਤੋਂ ਛੁੱਟ ਧਨੁਖ ਗੁਜ, ਚਮਰ ਛੇਦਕ, ਮ੍ਰਿਗਹਾ, ਆਦਿਕ ਅਨੇਕ ਨਾਮ ਕਲਪੇ ਹਨ ਪਰ ਵਾਣ ਨੂੰ ਅਕਾਸਚਾਰੀ ਮੰਨਕੇ ਜੋ ਸਭ ਤੋਂ ਔਖੇ ਨਾਮ ਬਣਾਇ ਹਨ ਉਹ ਅਣੋਖੇ ਢੰਗ ਦੇ ਹਨ ਯਥਾ-"ਗਜਨੀ ਸੁਰ ਧਰਚਰ" ਚੰਦ੍ਰ ਧਰਚਰ, ਅਥਵਾ ਚੰਦ੍ਰਮਾਂ ਦੇ ਧਾਰਣ ਵਾਲਾ ਅਕਾਸ਼, ਤਿਸ ਵਿਚ ਵਿਚਰਣ ਵਾਲਾ "ਤੀਰ" ਇਓਂ ਚੰਦ੍ਰਮਾਂ ਦੇ ਨਾਉ ਬਹੁਤ ਹੀ ਔਖੇ ਹਨ ਜਿਵੇਂ-ਝਖਧਰ ਸੁਤ, ਵਾਸਵ ਅਰਿ ਧਰ ਤਨਯਾ, ਅਰਥਾਤ ਮੱਛੀਆਂ ਦੇ ਧਾਰਣ ਵਾਲਾ, ਸਮੁੰਦਰ ਉਸਦਾ ਪੁਤ੍ਰ ਚੰਦ੍ਰਮਾਂ ਅਤੇ ਇੰਦ੍ਰ ਹੈ ਜਿਸ ਦਾ ਵੈਰੀ, ਮੈਨਾਕ ਪ੍ਰਬਤ ਉਸਦੇ ਧਾਰਣ ਵਾਲਾ, ਸਮੁੰਦਰ ਉਸ ਤੋਂ ਉਪਜਿਆ ਚੰਦ੍ਰਮਾਂ ਇਤਯਾਦੀ, ਕਾਮ ਦੇ ਸਭ ਨਾਮ ਲੈਕੇ ਅੰਤ ਸਾਸਤ੍ਰ ਪਦ ਜੋੜ ਕੇ ਭੀ ਤੀਰ ਦੇ ਨਾਮ ਥਾਪੇ ਹਨ, ਯਾਰਾ-ਇੰਦ੍ਰ ਸੁਤ ਆਯੁਧ, ਗੁੜਾ ਕੇਸ ਸਾਸਤ੍ਰ, ਧਨੰਜਯ ਅਸਤ੍ਰ ਆਦਿ...ਕਰਣ ਸ੍ਰੀ ਕ੍ਰਿਸਨ ਅਤੇ ਰਾਵਣ ਦਾ ਦੇਹਾਂਤ ਤੀਰ ਨਾਲ ਹੋਇਆ ਸੀ ਇਸ ਲਈ ਕਰਣਾਂਤਕ,

ਨਰ; ਕੋਊ ਨ ਬ੍ਰਹਮ ਬਤਾਇ ਹਮੈ ਦੈ ॥੨੮॥ [੧]ਜੋ ਕਰਿ ਸੇਵ ਮਸੰਦਨ ਕੀ ਕਹੈ ਆਨਿ ਪ੍ਰਸਾਦਿ ਸਬੈ ਮੋਹਿ ਦੀਜੈ ॥ ਜੋ ਕਛੁ ਮਾਲ ਤਵਾਲਯ; ਸੋ ਅਬ ਹੀ ਉਠਿ ਭੇਟ ਹਮਾਰੀ ਹੀ ਕੀਜੈ ॥ [੨]ਮੇਰੋਈ ਧਯਾਨ ਧਰੋ ਨਿਸ ਬਾਸੁਰ; ਭੂਲ ਕੈ ਅਉਰ ਕੋ ਨਾਮੁ ਨ ਲੀਜੈ ॥ ਦੀਨੇ ਕੋ ਨਾਮੁ ਸੁਨੇ ਭਜਿ ਰਾਤਹਿ; ਲੀਨੇ ਬਿਨਾ ਨਹਿ ਨੈਕੁ ਪ੍ਰਸੀਜੈ ॥੨੯॥ [੩]ਆਂਖਨ ਭੀਤਰਿ ਤੇਲ ਕੌ ਡਾਰ; ਸੁ ਲੋਗਨ ਨੀਰੁ ਬਹਾਇ ਦਿਖਾਵੈ॥ ਜੋ ਧਨਵਾਨੁ ਲਖੈ ਨਿਜ ਸੇਵਕ; ਤਾਹੀ ਪਰੋਸਿ ਪ੍ਰਸਾਦਿ ਜਿਮਾਵੈ ॥ [੪]ਜੋ ਧਨ ਹੀਨ ਲਖੈ, ਤਿਹੱ ਦੇਤ ਨ; ਮਾਂਗਨ ਜਾਤ ਮੁਖੋ ਨ ਦਿਖਾਵੈ॥ ਲੂਟਤ ਹੈ ਪਸੁ ਲੋਗਨ ਕੋ; ਕਬਹੂੰ ਨ ਪ੍ਰਮੇਸਰ ਕੇ ਗੁਨ ਗਾਵੈ ॥੩੦॥ [੫]ਆਂਖਨ ਮੀਚ ਰਹੈ ਬਕ ਕੀ ਜਿਮ ਲੋਗਨ ਏਕ ਪ੍ਰਪੰਚ ਦਿਖਾਯੋ ॥ ਨਿਆਤ ਫਿਰਯੋ ਸਿਰੁ ਬੱਧਕ ਜਿਯੋਂ; ਅਸ ਧਯਾਨ ਬਿਲੋਕ ਬਿੜਾਲ ਲਜਾਯੋ ॥ [੬]ਲਾਗਿ ਫਿਰਯੋ ਧਨ ਆਸ ਜਿਤੈ ਤਿਤ; ਲੋਗ ਗਯੋ ਪਰਲੋਗ ਗਵਾਯੋ ॥ ਸ੍ਰੀ ਭਗਵੰਤ ਭਜਯੋ ਨ ਅਰੇ ਜੜ; ਧਾਮ ਕੇ ਕਾਮ ਕਹਾ ਉਰਝਾਯੋ ॥੩੧॥ [੭]ਫੋਕਟ ਕਰਮ ਦ੍ਰਿੜਾਤ ਕਹਾ, ਇਨ ਲੋਗਨ ਕੌ ਕੋਈ ਕਾਮ ਨ ਐ ਹੈ ॥ ਭਾਜਤ ਕਾ ਧਨ ਹੇਤ ਅਰੇ; ਜਮ ਕਿੰਕਰ ਤੇ ਨਹ ਭਾਜਨ ਪੈਹੈ॥ [੮]ਪੁੱਤ੍ਰ ਕਲਿਤ੍ਰਨ ਮਿਤ੍ਰ ਸਬੈ; ਊਹਾ ਸਿੱਖ ਸਖਾ ਕੋਊ ਸਾਖ ਨ ਦੈਹੈ ॥ ਚੇਤ ਰੇ ਚੇਤ ਅਚੇਤ ਮਹਾ ਪਸੁ; ਅੰਤ ਕੀ ਬਾਰ ਅਕੇਲੋ ਈ ਜੈਹੈ ॥੩੨॥ [੯]ਤੌ ਤਨ ਤਯਾਗਤ ਹੀ ਸੁਨ ਰੇ ਜੜ; ਪ੍ਰੇਤ ਬਖਾਨ ਤ੍ਰਿਆ ਭਜਿ ਜੈਹੈ ॥ ਪੁਤ੍ਰ ਕਲਤ੍ਰ ਸੁ ਮਿਤ੍ਰ ਸਖਾ ਇਹ ਬੇਗ ਨਿਕਾਰਹੁ ਆਇਸੁ ਦੈਹੈ॥ [੧੦]ਭਉਨ ਭੰਡਾਰ ਧਰਾਗੜ ਜੇਤਕ; ਛਾਡਤ ਪ੍ਰਾਨ ਬਿਗਾਨ ਕਹੈ ਹੈ ॥ ਚੇਤ ਰੇ ਚੇਤ ਅਚੇਤ ਮਹਾ ਪਸੁ; ਅੰਤ ਕੀ ਬਾਰ ਅਕੇਲੋ ਈ ਜੈ ਹੈ ॥੩੩॥

## ੧ਓ ਸ੍ਵੈਯਾ ਪਾਤਸਾਹੀ ੧੦॥

ਜੋ ਕਿਛੁ ਲੇਖੁ ਲਿਖਿਓ ਬਿਧਨਾ ਸੋਈ ਪਾਯਤੁ ਮਿਸ੍ਰ ਜੂ ਸੋਕ ਨਿਵਾਰੋ ॥ ਮੇਰੋ ਕਛੂ ਅਪਰਾਧੁ ਨਹੀ; ਗਯੋ ਯਾਦ ਤੇ ਭੂਲ, ਨਹ ਕੋਪੁ ਚਿਤਾਰੋ ॥ [੧੨]ਬਾਰੋ ਨਿਹਾਲੀ ਪਠੈ ਦੈਹੋ ਆਜੁ ਭਲੇ ਤੁਮ ਕੋ ਨਿਹਚੈ ਜੀਅ ਧਾਰੋ॥ ਛਤ੍ਰੀ ਸਭੈ ਕ੍ਰਿਤ ਬਿੱਪਨ ਕੇ ਇਨਹੂ ਪੈ ਕਟਾਛ ਕ੍ਰਿਪਾ ਕੈ ਨਿਹਾਰੋ ॥੧॥ [੧੩]ਸ੍ਵੈਯਾ॥ ਜੁੱਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥ ਅਘ ਓਘ ਟਰੇ ਇਨਹੀ ਕੇ ਪ੍ਰਸਾਦਿ ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ ॥ [੧੪]ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥

---

ਸੂਰਯ ਸੁਤ ਅਰਿ ਕ੍ਰਿਸ਼ਨਾਤਕ, ਕਲਧਰ ਅਨੁਜ ਅਰਿ ਆਦਿ ਬਾਣ ਦੇ ਨਾਮ ਹਨ ਸ੍ਰੀ ਕ੍ਰਿਸਨ ਅਰਜਨ ਦਾ ਰਥਵਾਹੀ ਹੋਇਆ ਸੀ ਇਸ ਲਈ ਭੀਖਮ ਅਰਿ ਸੁਤਿ ਅਰਿ ਗੰਗਾ ਪੁਤ੍ਰ ਅਤਿ ਸੁਤ ਅਰਿ ਇੰਦ੍ਰ ਤਾਤ ਸੂਤਰਿ ਯੁਧਿਸਟਿਰ ਅਨੁਜ ਸੂਤਰਿ ਆਦਿ ਬਹੁਤ ਨਾਉ ਰਚੇ ਹਨ :

ਪਾਂਸ ਦੇ ਨਾਮ—(ਫਾਹੀ) ਨੇ ਨਾਉਂ ਵਰਣਾ ਸਤ੍ਰ, ਯਮ ਸਤ੍ਰ ਆਦਿ ਕਲਪੇ ਹਨ ਯਾਥਾ-ਗੰਗਾ ਈਸੁਰ-ਰਾਸਤ੍ਰ ਕ੍ਰਿਸਨ ਬੱਲਭਾਈ ਸੁਰਾਸਤ੍ਰ, ਅਰਥਾਤ ਗੰਗਾ ਅਤੇ ਕ੍ਰਿਸਨ ਦੀ ਪਿਆਰੀ, ਯਮਨਾ ਦਾ ਈਸੁਰ ਵਰਣ ਉਸ ਦਾ ਸਸਤ੍ਰ ਫਾਂਸੀ ਅਤੇ ਅੰਤਕਾਸਤ੍ਰ, ਪ੍ਰਾਣਾਤਕ ਸਸਤ੍ਰ ਆਦਿ ਯਮ ਦਾ ਸਸਤ੍ਰ ਸਿਧਿ ਕਰਨ ਲਈ ਫਾਂਸੀ ਦੇ ਨਾਉਂ ਥਾਪੇ ਹਨ—ਫਾਂਸੀ ਦਾ ਨਾਉਂ ਠਗਿਆਯੁਧ ਭੀ ਆਖਿਆ ਹੈ-ਪਾਠਕ ਨੂੰ ਜਾਣਨਾ ਚਾਹੀਦਾ ਹੈ ਕਿ ਬਾਟ ਪਾਰ, ਧਨਹਾਰਕ, ਪਧਘਾਤਕ ਮਗਹਾ, ਮਾਯਾ ਹਰ, ਵਿਖਦਾਯਕ, ਆਦਿ ਪਦਾਂ ਨਾਲ ਸਸਤ੍ਰ ਪਦ ਜੋੜਨ ਤੋਂ ਪਾਸ ਦੇ ਨਾਉ ਹੋ ਜਾਂਦੇ ਹਨ ।

ਬਰਛੀ—ਕੁੰਭ ਅਰਿ ਨੂੰ ਸੈਹਥੀ ਸਕਤਿ, ਸੁਭਟਅਰਿ, ਸੰਨਾਰਿਪ, ਯਸਟੀ ਅਰਧੰਗ, ਭਟਹਾ, ਘਟੋਤਚ ਅਰਿ, ਆਦਿਕ ਨਾਉ ਦਿੱਤੇ ਹਨ, ਪਾਠਕ ਨੂੰ ਸਮਝਣਾ ਚਾਹੀਦਾ ਹੈ ਕਿ ਸੁਭਟ ਅਰਿ ਦੀ ਥਾ ਜੋ ਯੋਧਾ ਰਿਪ ਹੋਵੇ ਅਥਵਾ ਕੁੰਭੀ ਅਰਿ ਦੀ ਥਾਂ ਕੁੰਜਰ ਰਿਪ ਹੋਵੇ ਤਦ ਕੇਵਲ ਪਦਾਂ ਦਾ ਹੀ ਹੇਰ ਫੇਰ ਹੈ ਵਾਸਤਵ ਵਿਚ ਅਰਥ ਇਕੋ ਹੈ ।

ਬੰਦੂਕ—(ਤੁਪਕ) ਦੇ ਨਾਉ ਗਿਣਤੀ ਵਿਚ ਸਭ ਸਸਤ੍ਰਾਂ ਤੋਂ ਵੱਧ ਹਨ ਅਤੇ ਅਸਚਰਜ ਰੀਤੀ ਨਾਲ ਰਚੇ ਹਨ ਜੈਸੇ-

੧) ਜਲਜ—ਕੁੰਦਨੀ, ਧਰਾਹਾਟ ਪ੍ਰਿਸਟਣੀ, ਅਰਥਾਤ ਕਾਠ ਦਾ ਕੁੰਦਾ ਧਾਰਨ ਵਾਲੀ ।

੨) ਬੰਦੂਕ ਦਾ ਹੋਰ ਨਾਉਂ ਲਿਖਿਆ ਹੈ, ਫੌਜ ਦੀ ਵੈਰਣ, ਅਰਣੀ ਨੀ ਪਤਯਯ ਨਾਲ ਸੈਨਾ ਦੇ ਅਨੇਕ ਨਾਮ ਕਲਪੇ ਹਨ, ਜੈਸੇ, ਬਾਰਨਿ, ਹਥਨੀ, ਰਥਨੀ, ਹਯਨੀ, ਘੋਰਨਿ, ਪਦਾਤਨਿ, ਬਰਮਣੀ, ਚਕ੍ਰਣੀ, ਪੰਚਾਨਨ ਘੋਖਨੀ, ਅਭਿਮਾਨਨੀ, ਸਮਯਨੀ, ਸੋਭਨੀ, ਭਾਨੀ, ਮੇਧਣੀ, ਧਿਖਣੀ, ਨ੍ਰਿਪਣੀ, ਭੂਪਣੀ,

੧. ਜੇਕਰ ਕੋਈ ਮਸੰਦਾਂ ਦੀ ਸੇਵਾ ਕਰਨਾ ਚਾਹੇ ਤਾਂ ਉਹ ਅੱਗਿਓਂ ਕਹਿੰਦੇ ਹਨ ਜਿਹੜਾ ਤੇਰੇ ਕੋਲ ਅੰਨ ਪ੍ਰਸਾਦਿ ਪਕਿਆ ਹੈ ਪਹਿਲਾਂ ਉਹ ਸਾਰਾ ਹੀ ਸਾਨੂੰ ਖਾਣ ਨੂੰ ਦੇ ਦੇਹ । ਫੇਰ ਜੋ ਕੁਝ ਮਾਲ ਤਵਾਲਮ (ਤੇਰੇ ਤਵੇਲੇ ਘਰ ਵਿਚ ਹੈ) ਉਹ ਹੁਣ ਉਠਕੇ ਲਿਆਕੇ

੨. ਮੇਰੇ ਅਗੇ ਚੜ੍ਹਾ ਦੇਹ । ਅਤੇ ਰਾਤ ਦਿਨ ਮੇਰਾ ਧਯਾਨ ਧਰਿਆ ਕਰੋ ਭੁਲਕੇ ਵੀ ਹੋਰ ਕਿਸੇ ਦਾ ਨਾਮ ਨਹੀ ਜਪਣਾ। ਜੇਕਰ ਕਿਸੇ ਤੋਂ ਕੁਝ ਦੇਣ ਦਾ ਨਾਮ ਸੁਣ ਲੈਣ ਤਾਂ ਰਾਤੋ ਰਾਤ ਕਿਤੋਂ ਤੋਂ ਕਿਤੋਂ ਭਜ ਜਾਣਕੇ ਲਏ ਬਿਨਾ ਜਰਾ ਵੀ ਪਿਘਲਦੇ ਨਹੀ ਕਿਸੇ ਤੇ ਕੋਈ ਤਰਸ ਨਹੀ ਕਰਦੇ ॥੨੯॥

੩. ਜਿਸ ਤਰਾਂ ਮੇਲੇ ਦੇ ਉਤੇ ਕੋਈ ਅੱਖਾਂ ਲਈ ਦਵਾਈ ਵੇਚਦਾ ਹੈ ਤੇ ਅੱਖ ਵਿਚ ਤੇਲ ਦੀ ਸਲਾਈ ਪਾ ਦਿੰਦਾ ਹੈ ਜਿਸ ਨਾਲ ਅੱਖ ਵਿਚੋਂ ਪਾਣੀ ਬਹ ਤੁਰਦਾ ਹੈ ਤੇ ਲੋਕ ਵੇਖਕੇ ਸੋਚਦੇ ਹਨ ਕਿ ਦਵਾਈ ਬੜੀ ਚੰਗੀ ਹੈ ਦੇਖੋ ਅੱਖ ਵਿਚੋਂ ਕੌੜਾ ਪਾਣੀ ਕੱਢ ਦਿੱਤਾ-ਉਹ ਧੜਾ ਧੜ ਦਵਾਈ ਵੇਚ ਲੈਂਦਾ ਹੈ । ਇਸੇ ਤਰਾਂ ਲੋਕਾਂ ਨੂੰ ਤ੍ਰਾਸਾ ਦੇਕੇ ਜੇ ਕੋਈ ਧਨੀ ਵੇਖਿਆ ਤਾਂ ਉਸਦੀ ਖੂਬ ਸੇਵਾ ਕੀਤੀ ਅਤੇ ਕਾਬੂ ਕਰ ਲਿਆ ।

੪. ਜੇ ਕਿਸੇ ਨੂੰ ਧਨ ਹੀਣ ਵੇਖਿਆ ਨਾਂ ਉਸ ਦੇ ਕੋਲ ਕੁਝ ਮੰਗਣ ਜਾਂਦੇ ਹਨ ਨਾ ਉਸ ਨੂੰ ਕੁਝ ਮੰਗਿਆ ਦਿੰਦੇ ਹਨ ਬਲਕੇ ਉਸ ਨੂੰ ਮੂੰਹ ਵੀ ਨਹੀਂ ਵਖਾਉਂਦੇ । ਐਸੇ ਢੰਗ ਦੇ ਨਾਲ ਪਸ਼ੂ ਬੁਧੀ ਵਾਲੇ ਬੇ ਅਕਲ ਲੋਕਾਂ ਨੂੰ ਲੁਟਦੇ ਹਨ ਪ੍ਰਮੇਸਰ ਦੇ ਗੁਣ ਦਾ ਨਾਮ ਕਦੇ ਵੀ ਨਹੀਂ ਲੈਂਦੇ ॥੩੦॥

੫. ਬਗਲੇ ਵਾਂਗ ਅੱਖਾਂ ਮੀਚ ਕੇ ਬੈਠ ਜਾਂਦੇ ਹਨ ਜੋ ਲੋਕਾਂ ਨੂੰ ਇਕ ਡਿੰਬ (ਪਾਖੰਡ) ਕਰਕੇ ਵਖਾ ਦਿੰਦੇ ਹਨ । ਐਉਂ ਸਿਰ ਨਿਵਾਉਂਦੇ ਫਿਰਦੇ ਹਨ ਜਿਵੇਂ ਸ਼ਿਕਾਰੀ ਕਿਸੇ ਸ਼ਿਕਾਰ ਦੇ ਤੀਰ ਮਾਰਨ ਲਈ ਸਿਰ ਨਿਵਾਉਂਦਾ ਹੈ ਅਤੇ ਉਹਨਾਂ ਦੇ ਧਿਆਨ ਵਲ ਵੇਖ ਕੇ ਜਿਹੜਾ ਬਿਲਾ ਚੂਹੇ ਨੂੰ ਫੜਨ ਲਈ ਨੀਝ ਲਾਉਂਦਾ ਹੈ ਉਹ ਭੀ ਸ਼ਰਮਿੰਦਾ ਹੋ ਜਾਂਦਾ ਹੈ।

੬. ਧਨ ਦੀ ਆਸ ਕਰਕੇ ਜਿਹੜੇ ਫਿਰਦੇ ਹਨ ਉਹਨਾਂ ਦਾ ਤਾਂ ਆਹ ਲੋਕ ਵੀ ਗਿਆ ਤੇ ਪ੍ਰਲੋਕ ਵੀ ਗਵਾ ਬੈਠੇ। ਗੁਰੂ ਜੀ ਕਹਿੰਦੇ ਹਨ ਕਿ ਐ-ਮੂਰਖਾ ਤੈਂ ਕਦੇ ਭਗਵੰਤ ਦਾ ਭਜਨ ਨਾ ਕੀਤਾ ਕਿਥੇ ਘਰ ਦੇ ਕੰਮਾਂ ਵਿਚ ਹੀ ਉਲਝਿਆ ਫਿਰਦਾ ਹੈ ? ॥੩੧॥

੭. ਇਹ ਫੋਕੇ ਕਰਮ ਕਿਥੇ ਚਲਾ ਰਿਹਾ ਹੈਂ ? ਇਨ੍ਹਾਂ ਨੇ ਲੋਕਾਂ ਦੇ ਕਿਸੇ ਕੰਮ ਨਹੀਂ ਆਉਣਾ ਨਾ ਆਉਂਦੇ ਹਨ । ਅਰੇ ਭਾਈ ! ਕਿਆ ਧਨ ਖਾਤਰ ਭੱਜਿਆ ਫਿਰਦਾ ਹੈਂ-ਜਮਾਂ ਕੰਕਰਾਂ ਦੇ ਕੋਲੋਂ ਨਹੀ ਭੱਜ ਸਕੇਂਗਾ ।

੮. ਇਨ੍ਹਾਂ ਪੁਤ੍ਰਾਂ ਜਾਂ ਇਸਤ੍ਰੀ ਮਿਤ੍ਰਾਂ ਸਾਰੇ ਸੰਬੰਧੀਆਂ ਨੇ ਜਮ ਦੂਤਾਂ ਦੇ ਅਗੇ ਕੋਈ ਤੇਰੀ ਸਾਖੀ ਨਹੀਂ ਭਰਨੀ । ਓ ਯਾਦ ਕਰ ਲੈ ਐ ਮਹਾਂ ਪਸ਼ੂ ਵਰਗੀ ਬੁਧਿ ਵਾਲੇ ! ਅੰਤ ਦੀ ਵਾਰ ਕੱਲੇ ਨੂੰ ਹੀ ਜਾਣਾ ਪਏਗਾ ॥੩੨॥

੯. ਤੇਰੇ ਸਰੀਰ ਦੇ ਤਿਆਗਣ ਸਾਰ ਹੀ ਐ ਮੂਰਖ ! ਮੇਰੀ ਗਲ ਸੁਣ ਲੈ ਪ੍ਰੇਤ ਕਹਿਕੇ ਤੇਰੀ ਇਸਤ੍ਰੀ ਤੈਨੂੰ ਛੱਡ ਕੇ ਭੱਜ ਜਾਵੇਗੀ । ਪੁਤਰ ਤੇ ਇਸਤ੍ਰੀ ਅਤੇ ਨਜ਼ਦੀਕੀ ਮਿਤ੍ਰ ਭਾਈ ਇਹ ਸਾਰੇ ਇਹੋ ਕਹਿਣਗੇ ਕਿ ਛੇਤੀ ਕਢੋ ਇਸ ਨੂੰ ਘਰ ਤੋਂ ਬਾਹਰ ਇਕ ਦੂਜੇ ਨੂੰ ਇਹੋ ਆਗਯਾ ਕਰਨਗੇ ।

੧੦. ਭੁਵਨ (ਘਰ ਬਾਰ) ਭੰਡਾਰ (ਖਜਾਨੇ) ਜਮੀਨ (ਕਿਲੇ ਕੋਟ) ਜਿਤਨੇ ਵੀ ਹਨ ਪ੍ਰਾਨਾਂ ਦੇ ਨਿਕਲਦੇ ਸਾਰ ਜਿਨ੍ਹਾਂ ਨੂੰ ਮੇਰੇ ਕਹਿੰਦਾ ਸੀ ਉਹ ਮੇਰੇ ਨਹੀਂ ਸਗੋਂ ਬਿਗਾਨੇ ਓਪਰੇ ਹੋ ਜਾਣਗੇ। ਅਜੇ ਵੀ ਸਮਾ ਹੈ ਉਸ ਮਾਲਿਕ ਨੂੰ ਯਾਦ ਕਰ ਲੈ ਐ ਮਹਾਂ ਪਸ਼ੂ ! ਅੰਤ ਦੇ ਸਮੇਂ ਐਥੋਂ ਇਕੱਲਾ ਹੀ ਤੁਰ ਜਾਇੰਗਾ ॥੩੩॥ ਜਿਵੇਂ-ਪਾਰਸ ਨਾਥ ਛਡਕੇ ਤੁਰਿਆ ਜਾਂਦਾ ਸੀ ਸ੍ਯਾਮ ਜੀ ਕਵੀ ਰਾਜ ਸ੍ਰੀ ਦਸਮੇਸ਼ ਜੀ ਨੇ ਸਾਹਮਣੇ ਵਿਖਾਇਆ ਹੈ।

### (ਖਾਲਸਾ ਮਹਿਮਾਂ)
### ੧ਓ ਸਵੈਯਾ ਪਾਤਸਾਹੀ ੧੦ ॥

੧੧. ਹੇ ਮਿਸਰ ਜੋ ਕੁਛ ਲੇਖ ਜੇ ਵਿਧਾਤਾ ਨੇ ਮੱਥੇ ਤੇ ਲਿਖ ਦਿੱਤਾ ਹੈ ਉਹੀ ਜੀਵ ਪਾਉਂਦਾ ਹੈ ਐ ਮਿਸ੍ਰ ਜੀਓ ! ਸ਼ੋਕ ਨੂੰ ਛੱਡ ਦਿਓ । ਮੇਰਾ ਇਸ ਵਿਚ ਕੋਈ ਕਸੂਰ ਨਹੀ ਹੈ ਯਾਦ ਤੋਂ ਹੀ ਭੁਲ ਗਿਆ ਪਰ ਤੁਸੀ ਕ੍ਰੋਧ ਜਾਹਰ ਨਾ ਕਰੋ।

੧੨. ਸੁੰਦਰ ਸਫੈਦ ਬਸਤ੍ਰ ਅਤੇ ਬਿਸਤਰੇ ਦੇ ਦੇਵਾਗਾਂ ਤੁਹਾਨੂੰ ਇਸ ਦੇ ਵਿਚ ਤਸੱਲੀ ਰੱਖੋ । (ਤੁਸੀਂ ਸਾਡੇ ਸਿੱਖਾਂ ਨੂੰ ਸ਼ੂਦਰ ਕਹਿੰਦੇ ਹੋ ਇਹ ਤਾਂ) ਸਾਰੇ ਛੱਤ੍ਰੀ ਸੂਰਬੀਰ ਹਨ ਅਤੇ ਬ੍ਰਾਹਮਣਾਂ ਵਾਂਗ ਸ੍ਰੇਸਟ ਕਰਮ ਵਾਲੇ ਹਨ ਅਥਵਾ ਛਤ੍ਰੀ ਸਾਰੇ ਬਰਾਹਮਣਾ ਦੀ ਸੇਵਾ ਕਰਦੇ ਹਨ ਇਹਨਾ ਦੇ ਉਤੇ ਕ੍ਰਿਪਾ ਦੀ ਨਿਗਾਹ ਨਾਲ ਤੱਕੋ ॥੧॥

੧੩. ਸਵੈਯਾ ॥ ਅਤੇ ਮੈਂ ਜਿਹੜੇ ਜੁੱਧ ਜਿੱਤੇ ਹਨ ਇਹਨਾਂ ਸਿੱਖਾਂ ਦੀ ਕ੍ਰਿਪਾ ਨਾਲ ਹੀ ਜਿੱਤੇ ਹਨ ਅਰ ਇਨਾਂ ਦੀ ਕ੍ਰਿਪਾ ਦੁਆਰਾ ਹੀ ਦਾਨ ਕੀਤੇ ਹਨ । ਜਿਹੜੇ ਪਾਪਾਂ ਦੇ ਬੱਦਲ ਚੜ੍ਹ-ਚੜ੍ਹ ਕੇ ਆਏ ਉਹ ਇਨ੍ਹਾਂ ਦੀ ਕ੍ਰਿਪਾ ਨਾਲ ਹੀ ਦੂਰ ਹੋਇ ਤੇ ਇਨ੍ਹਾਂ ਦੀ ਕਿਰਪਾ ਸਦਕਾ ਹੀ ਸਾਰੇ ਘਰ ਪਦਾਰਥਾਂ ਦੇ ਨਾਲ ਭਰੇ ਹੋਇ ਹਨ ।

੧੪. ਇਨ੍ਹਾਂ ਦੀ ਕ੍ਰਿਪਾ ਨਾਲ ਹੀ ਬਿਦਿਆ ਹਾਸਲ ਕੀਤੀ ਹੈ ਇਨ੍ਹਾਂ (ਖਾਲਸੇ) ਦੀ ਕ੍ਰਿਪਾ ਸਦਕਾ ਹੀ ਸਾਰੇ ਵੈਰੀ ਮਰੇ ਹਨ ।

---

☛ ਧਨੁਨੀ ਕਵੰਡਨੀ, ਆਦਿ ਇਨ੍ਹਾਂ ਦੇ ਆਦਿ ਜਾ ਅੰਤ ਰਿਪੁ, ਸਤ੍ਰ, ਅਰਿ, ਅੰਤਕ ਆਦਿ ਪਦ ਲਗਾ ਕੇ ਬੰਦੂਕ ਦੇ ਨਾਮ ਬਣਾਏ ਹਨ:-

੩) ਸ਼ੇਰ ਦੀ ਵੈਰਣ, ਸ਼ੇਰ ਦੇ ਨਾਉਂ ਇਉਂ ਲਿਖੇ ਹਨ:-

"ਆਦਿ ਤਰੰਗਨਿ ਸਬਦ ਉਚਾਰੋ ਜਾਨ ਕੇ, ਜਾਚਰ ਕਹਿ ਨਾਇਕ ਪਦ ਬਹੁਰੋ ਠਾਨ ਕੇ,
ਸਤ੍ਰ ਸਬਦ ਕੋ ਤਾ ਕੇ ਅੰਤ ਉਚਾਰੀਐ" ਹੋ ਸਕਲ ਤੁਪਕ ਦੇ ਨਾਮ ਸੁਮਿਤ੍ਰ ਵਿਚਾਰੀਐ (ਸਸਤ੍ਰ ਨਾਮਾ ੮੧੧॥)

੪) ਤਰੰਗਨੀ ਨਦੀ ਤੋਂ ਜਾ ਉਤਪੰਨ ਹੋਇਆ ਭਾਵ ਘਾਸ, ਉਸ ਨੂੰ ਚਰਣ ਵਾਲਾ ਮ੍ਰਿਗ, ਉਸਦਾ ਨਾਇਕ ਸ਼ੇਰ. ਉਸ ਦੀ ਸਤ੍ਰ (ਵੈਰਨ) ਬਦੂਕ: ਨਦੀਆਂ ਦੇ ਨਾਮ ਭੀ ਸਾਧਾਰਣ ਨਹੀਂ ਹਨ-ਕਿਤੇ ਨਦੀ ਨੂੰ ਕਿਨਾਰੇ ਢਾਹੁਣ ਵਾਲੀ ਮੰਨਕੇ, "ਅਭਿਮਾਨਨੀ" ਆਖਿਆ ਹੈ, ਕਿਤੇ ਪਰਬਤਾਂ ਨੂੰ "ਵਿਦਾਰਣ" ਵਾਲੀ ਦੱਸਿਆ ਹੈ, ਕਿਤੇ ਜਮਨਾ ਆਦਿਕ ਨਦੀਆਂ ਦੇ ਪੁਰਾਣਾਂ ਨਾਲ ਸਬੰਧ ਰੱਖਣ ਵਾਲੇ ਨਾਉਂ ਲਿਖੇ ਹਨ ਯਥਾ:-ਦ੍ਵਾਰਾ ਵਤਿ ਨਾਇਕ ਪ੍ਰਿਯਾ ਜਮਨਾ ਦਾ ਭੀਸ਼ਮ ਮਾਤਾ ਗੰਗਾ ਦਾ, ਸਸਿ ਅਨਜਨਨਿ ਚੰਦ੍ਰਭਗਾ ਦਾ ਆਦਿ ਕਿਤੇ ਪ੍ਰਿਥਵੀ ਤੋਂ ਘਾਸ ਦੀ ਉਤਪੱਤੀ ਦੱਸਣ ਲਈ ਬਹੁਤ ਪੇਚਦਾਰ ਨਾਉ ਰਚੇ ਹਨ, ਯਥਾ:-"ਨਿਸ ਨਾਇਕਨਨਿ ਸੁਨ ਚਰਪਤਿ ਅਰਿ" ਚੰਦ੍ਰਭਾਗਾ ਵਾਲੀ (ਚੰਦ੍ਰਭਾਗਾ ਨੂੰ ਧਾਰਣ ਵਾਲੀ) ਪ੍ਰਿਥਵੀ ਉਸਦਾ ਬੱਚਾ ਘਾਸ, ਉਸਦੇ ਚਰਣ ਵਾਲਾ 'ਮ੍ਰਿਗ' ਮ੍ਰਿਗ ਦਾ ਪਤੀ ਸ਼ੇਰ, ਸ਼ੇਰ ਦੀ ਵੈਰਣ ਬੰਦੂਕ :

੫) "ਪ੍ਰਿਥਵੀ ਕਸਯਪ ਪ੍ਰਜਾਪਤਿ ਦੀ ਮੰਨਕੇ ਜੋ ਨਾਉਂ ਬੰਦੂਕ ਦੇ ਲਿਖੇ ਹਨ, ਉਹ ਸਭ ਤੋਂ ਔਖੇ ਹਨ ਯਥਾ...ਉਚਸਮ੍ਰਵਾਇਸ ਏਸ. ਏਸਣੀ ਇਸਤਰੀ ਅਰਣੀ" ਉਚੇ : ਸ੍ਰਵਾ ਘੋੜੇ ਦਾ ਈਸ੍ਵਰ ਇੰਦ੍ਰ, ਉਸਦਾ ਈਸ੍ਵਰ ਕਸਯਪ, ਉਸਦੀ ਮਲਕੀਅਤ ਪ੍ਰਿਥਵੀ ਉਸਦੇ-ਈਸ੍ਵਰ ਰਾਜਾ ਦੀ ਸੈਨਾ, ਉਸਦੀ ਵੈਰਣ, ਬੰਦੂਕ, ਕਈ ਥਾਈ ਚਾਰ ਬਾਰ ਨ੍ਰਿਪ ਪਦ ਦੇਕੇ 'ਤੁਫੰਗ' ਦਾ ਨਾਉਂ ਬਣਾਇਆ ਹੈ ਯਥਾ:—
ਆਦਿ ਸਬਦ ਮਾਤੰਗ ਭਣੀਜੈ ॥ ਚਾਰ ਬਾਰ ਨ੍ਰਿਪ ਪਦ ਕੈ ਦੀਜੈ॥ ਅਰਣੀ ਤਾਂਕੇ ਅੰਤ ਬਖਾਨੋਂ, ਸਭ ਸ੍ਰੀ ਨਾਮ ਤੁਪਕ ਦੇ ਜਾਨੋਂ॥ ਸਨਾਮਾ ॥੧੨੫੧॥

੬) ਮਾਤੰਗ (ਐਰਾਵਤ ਹਾਥੀ) ਦਾ ਨ੍ਰਿਪ (ਸ੍ਵਾਮੀ) ਇੰਦ੍ਰ ਉਸਦਾ ਸ੍ਵਾਮੀ ਕਸਯ, ਉਸਦੀ ਮਲਕੀਅਤ ਪ੍ਰਿਥਵੀ, ਉਸਦੀ ਰੱਛਕ ਰਾਜ ਸੈਨਾ, ਉਸ ਦੀ ਘਾਤਕ (ਬੰਦੂਕ)

ਨੋਟ:—ਜੇ ਪਾਠਕ ਉਪਰ ਦੱਸੇ ਨੀਯਮਾਂ ਨੂੰ ਬਿਚਾਰ ਕੇ ਸਸਤ੍ਰ ਨਾਮ ਮਾਲਾ ਦਾ ਪਾਠ ਕਰਨਗੇ ਤਦ ਅਰਥ ਸਮਝਣ ਵਿਚ ਬਹੁਤ ਅਸਾਨੀ ਹੋਵੇਗੀ । ਸਸਤ੍ਰ ਨਾਮ ਮਾਲਾ ਦੇ ਕੁਲ ਛੰਦ ੧੩੧੮ ਹਨ:—੨੩੭ ਅੜਿਲ, ੨ ਸਰੋਠੇ, ੩੬੩ ਚੌਪਈ ੫ ਛੰਦ ਇਕ ਛੰਦ ਵਡਾ ੭੧੬ ਦੋਹਰੇ ਵਖ ਸਸਤ੍ਰਾਂ ਲਈ ਵਰਤੇ ਗਏ ਪਰ ਮੈ ਇਹਨਾਂ ਨੂੰ ਲਿਖਣ ਦੀ ਕੁਝ ਲੋੜ ਨਹੀ ਸਮਝੀ ਫਲ ਖਾਣੇ ਹਨ ਪੇਡੇ ਗਿਣਨ ਦੀ ਕੀ ਲੋੜ ਹੈ ? ਹਾਂ ਮੇਰਾ ਘਿਸ ਕੇ ਪੁਰਾਣੇ ਹੋਇ ਦਿਮਾਗ ਕੋਲੋ ਇਹ ਸਾਰੇ ਨੀਯਮ ਯਾਦ ਰਖਣੇ ਅਸੰਭਵ ਹਨ ਕਿਰਪਾ ਕਰਕੇ ਪਾਠਕ ਜਨ ਆਪ ਬੀ ਖੇਚਲ ਕਰਕੇ ਇਹਨਾਂ ਨੀਯਮਾਂ ਨੂੰ ਯਾਦ ਰਖਕੇ ਸੋਧ ਲੈਣ ।

ਕਿਉਂਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਉਲੇਖ ਕਾ ਕਿਰਤੀ ਅਥਵਾ ਉਚਾਰਨ ਤਾਂ ਕਿਤੇ ਦੀ ਗੱਲ ਹੈ ਇਹ ਕਿਸੀ ਨਿਕੇ ਜਿਹੇ ਦਿਮਾਗ ਦੀ ਕਾਢ ਨਹੀ ਇਸਨੂੰ ਪੂਰਨਤਾ ਦੇ ਨਾਲ ਨਾ ਕੋਈ ਸਮਝ ਸਕਿਆ ਹੈ ਨਾ ਸਮਝ ਸਕੇਗਾ ਜਿਨਾ ਕਿਸੇ ਨੂੰ ਬਹੁ ਲਗਾ ਉਹ ਲਿਖਕੇ ਸੰਤੁਸਟ ਹੋ ਗਿਆ।

☛

ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀ ਮੋ ਸੇ ਗਰੀਬ ਕਰੋਰ ਪਰੇ ॥੨॥ ਸ੍ਵੈਯਾ ॥[੧] ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀ ਕੋ ॥ ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ ॥ [੨]ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ ॥ ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬ ਹੀ ਇਨਹੀ ਕੋ ॥੩॥ ਦੋਹਰਾ ॥ [੩]ਚਟਪਟਾਇ ਚਿਤ ਮੈ ਜਰਯੋ ਤ੍ਰਿਣ ਜਿਯੋਂ ਕ੍ਰੁੱਧਤ ਹੋਇ ॥ ਖੋਜ ਰੋਜ ਕੇ ਹੇਤ ਲਗ ਦਯੋ ਮਿਸ੍ਰ ਜੂ ਰੋਇ ॥੪॥

## ੧ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ ॥

ਸ੍ਰੀ ਭਗਉਤੀ ਜੀ ਸਹਾਇ ॥ ਅਥ ਸ੍ਰੀ ਸਸਤ੍ਰ ਨਾਮ ਮਾਲਾ ਪੁਰਾਣ ਲਿਖ੍ਯਤੇ[ੳ] ॥ ਪਾਤਿਸਾਹੀ ੧੦ ॥ ਦੋਹਰਾ ॥ [੧]ਸਾਂਗ ਸਰੋਹੀ ਸੈਫ ਅਸ; ਤੀਰ ਤੁਪਕ ਤਰਵਾਰ ॥ ਸੱਤ੍ਰਾਂਤਕ ਕਵਚਾਂਤਿ ਕਰ; ਕਰੀਐ ਰੱਛ ਹਮਾਰ ॥੧॥ [੨]ਅਸ ਕ੍ਰਿਪਾਨ ਧਾਰਾਧਰੀ; ਸੈਫ ਸੂਲ ਜਮਦਾਢ ॥ ਕਵਚਾਂਤਕ ਸਤ੍ਰਾਂਤ ਕਰ; ਤੇਗ ਤੀਰ ਧਰ ਬਾਢ ॥੨॥ [੩]ਅਸ ਕ੍ਰਿਪਾਨ ਖੰਡੋ ਖੜਗ; ਤੁਪਕ ਤਬਰ ਅਰੁ ਤੀਰ ॥ ਸੈਫ ਸਰੋਹੀ ਸੈਹਥੀ; ਯਹੈ ਹਮਾਰੈ ਪੀਰ ॥੩॥ [੪]ਤੀਰ ਤੁਹੀ, ਸੈਥੀ ਤੁਹੀ; ਤੁਹੀ ਤਬਰ ਤਰਵਾਰ ॥ ਨਾਮ ਤਿਹਾਰੋ ਜੋ ਜਪੈ ਭਏ ਸਿੰਧ ਭਵ ਪਾਰ ॥੪॥ [੫]ਕਾਲ ਤੁਹੀ ਕਾਲੀ ਤੁਹੀ; ਤੁਹੀ ਤੇਗ ਅਰੁ ਤੀਰ ॥ ਤੁਹੀਂ ਨਿਸਾਨੀ ਜੀਤ ਕੀ, ਆਜੁ ਤੁਹੀ ਜਗਬੀਰ ॥੫॥ [੬]ਤੁਹੀ ਸੂਲ ਸੈਥੀ ਤਬਰ; ਤੂੰ ਨਿਖੰਗ ਅਰੁ ਬਾਨ ॥ ਤੁਹੀ ਕਟਾਰੀ ਸੇਲ ਸਭ, ਤੁਮਹੀ ਕਰਦ ਕ੍ਰਿਪਾਨ ॥੬॥ [੭]ਸਸਤ੍ਰ ਅਸਤ੍ਰ ਤੁਮਹੀ ਸਿਪਰ; ਤੁਮਹੀ ਕਵਚ ਨਿਖੰਗ ॥ ਕਵਚਾਂਤਕ ਤੁਮਹੀ ਬਨੇ, ਤੁਮ ਬ੍ਯਾਪਕ ਸਰਬੰਗ ॥੭॥ [੮]ਸ੍ਰੀ ਤੂੰ, ਸਭ ਕਾਰਨ ਤੁਹੀ; ਤੂੰ ਬਿੱਦਿਆ ਕੋ ਸਾਰ ॥ ਤੁਮ ਸਭ ਕੋ ਉਪਰਾਜਹੀ; ਤੁਮਹੀ ਲੇਹੁ ਉਬਾਰ ॥੮॥ [੯]ਤੁਮਹੀ ਦਿਨ, ਰਜਨੀ ਤੁਹੀ; ਤੁਮਹੀ ਜੀਅਨ ਉਪਾਇ ॥ ਕਉਤਕ ਹੇਰਨ ਕੇ ਨਮਿਤ; ਤਿਨ ਮੋਂ ਬਾਦ ਬਢਾਇ ॥੯॥ [੧੦]ਅਸ ਕ੍ਰਿਪਾਨ ਖੰਡੋ ਖੜਗ; ਸੈਫ ਤੇਗ ਤਰਵਾਰ ॥ ਰੱਛ ਕਰੋ ਹਮਰੀ ਸਦਾ; ਕਵਚਾਂਤਕ ਕਰਵਾਰ ॥੧੦॥ [੧੧]ਤੁਹੀਂ ਕਟਾਰੀ ਦਾੜ੍ਹਜਮ; ਤੂੰ ਬਿਛੂਓ ਅਰੁ ਬਾਨ ॥ ਤੋ ਪਤ ਪਦ ਜੇ ਲੀਜੀਐ; ਰੱਛ ਦਾਸ ਮੁਹਿ ਜਾਨੁ ॥੧੧॥ [੧੨]ਬਾਂਕ ਬਜ੍ਰ ਬਿਛੂਓ ਤੁਹੀਂ; ਤੁਹੀਂ ਤਬਰ ਤਰਵਾਰ ॥ ਤੁਹੀਂ; ਕਟਾਰੀ ਸੈਹਥੀ; ਕਰੀਐ ਰੱਛ ਹਮਾਰ ॥੧੨॥ [੧੩]ਤੁਮੀ ਗੁਰਜ ਤੁਮਹੀ ਗਦਾ; ਤੁਮਹੀਂ ਤੀਰ ਤੁਫੰਗ ॥ ਦਾਸ ਜਾਨ ਮੋਰੀ; ਸਦਾ ਰੱਛ ਕਰੋ ਸਰਬੰਗ ॥੧੩॥

---

ੳ. ਇਤਿਹਾਸਕ ਘਟਨਾਵਾ ਦੇ ਅਧਾਰ ਉਤੇ, ਲਿਖੀਆ ਗਈਆਂ "ਬੁਝਾਰਤਾ" ਜੋ ਹਥਿਆਰਾਂ ਦੇ ਨਾਉ ਬਣਾਉਂਦੀਆਂ ਹਨ, ਕਿਉਂਕਿ ਸਸ਼ਤ੍ਰ, ਅਸਤ੍ਰ ਸਰਬ ਕਾਲ ਦੇ ਪ੍ਰਤੀਕ ਰੂਪ ਮੰਨੇ ਗਏ ਹਨ ਜਾਂ ਐਓ ਕਹ ਲਉ ਕਿ ਸਰਬ ਸ਼ਕਤੀ ਮਾਨ ਆਪ ਹੀ ਸਰਬ ਸ਼ਸ਼ਤ੍ਰਾਂ ਦਾ ਪ੍ਰਤੀਕ ਹੈ। ਇਨ੍ਹਾਂ ਸ਼ਸ਼ਤ੍ਰਾਂ ਅਸਤ੍ਰਾਂ ਨੂੰ ਪ੍ਰਤੀਕ ਬਣਾ ਕੇ ਸਰਬ ਸ਼ਕਤੀ ਵਾਨ ਦਾ ਜਸ ਕੀਤਾ ਗਿਆ ਹੈ ਅਤੇ ਉਸ ਪਾਸੋਂ ਆਪਣੀ ਰੱਛ ਦੀ ਮੰਗ ਕੀਤੀ ਗਈ ਹੈ ਜਿਹੜੇ ਵਿਦਵਾਨ ਸ਼ਸ਼ਤ੍ਰਾਂ ਨੂੰ ਸਰਵ ਸ਼ਕਤੀਮਾਨ ਮੰਨਦੇ ਸੀ ਦਸਮੇਸ ਜੀ ਨੂੰ ਲਿਖਦੇ ਹਨ ਉਹ ਮੁਕਾਲਤੇ ਵਿਚ ਹਨ। ਗੁਰੂ ਜੀ ਨੇ ਤਾਂ ਸਾਰੇ ਸ਼ਸ਼ਤ੍ਰਾਂ ਅਸਤ੍ਰਾਂ ਦੀ ਸਕਤੀ, ਸਰਬ ਸਕਤੀ ਮਾਨ ਨੂੰ ਮੰਨਿਆ ਹੈ। ਸ਼ਸਤ੍ਰ ਉਦੋ ਹੀ ਆਪਣਾ ਜੌਹਰ ਵਖਾਇਗਾ ਜੇ ਸਰਬ ਸ਼ਕਤੀਮਾਨ ਦੀ ਸ਼ਕਤੀ ਕਿਸੇ ਦੇ ਕੋਲ ਹੋਵੇਗੀ। ਸ਼ਸਤ੍ਰ ਨਾਮ ਦੀ ਪੁਰਾਣ ਕਿਤੇ ਨਹੀ ਮਿਲਦਾ ਇਹ ਗੁਰੂ ਜੀ ਦੀ ਆਪਣੀ ਉਪਜ ਹੈ।

---

☚ ਪਰ ਇਸ ਨੂੰ ਸਮਝਣਾ ਅਕਾਸ਼ ਨੂੰ ਕਦਮਾ ਨਾਲ ਮਿਣਨ ਵਾਲੀ ਗਲ ਹੈ। ਸੋਚੋ-ਸਮਝੋ ਖੋਜ ਕਰੋ ਜਿਥੇ ਤਕ ਕੋਈ ਅਪੜ ਸਕਿਆ ਹੈ ਨਾ ਸਮਝ ਸਕੇ ਗਾ ਜਿਨਾ ਕਿਸੇ ਨੂੰ ਥਹੁ ਲਗਾ ਉਹ ਲਿਖ ਕੇ ਸੰਤੁਸਟ ਹੋ ਗਿਆ। ਪਰ ਇਸ ਨੂੰ ਸਮਝਣਾ ਅਕਾਸ਼ ਨੂੰ ਕਦਮਾ ਨਾਲ ਮਿਣਨ ਵਾਲੀ ਗਲ ਹੈ। ਸੋਚੋ ਸਮਝੋ ਖੋਜ ਕਰੋ ਜਿਥੇ ਤਕ ਕੋਈ ਅਪੜ ਸਕਦਾ ਹੈ ਪੁਜਣ ਦਾ ਜਤਨ ਕਰੋ ਜਿਥੋਂ ਤਕ ਪੁਜਿਆ ਜਾ ਸਕਦਾ ਹੈ ਪੁਜੋ:-
ਆਪੇ ਛਿੰਝ ਪਵਾਇ ਮੇਲਾ ਖਾੜਾ ਰਚਿਆ ॥
ਲਥੇ ਭੜਥੂ ਪਾਇ ਗੁਰਮੁਖਿ ਮਚਿਆ ॥ ਭਾਵ ਕਿ ਉਸ ਮਾਲਿ ਕੇ ਇਹ ਸੰਸਾਰ ਇਕ ਵਿਦਵਾਨਾ ਤੇ ਘੁਲੈਟੀਆਂ ਦਾ ਅਖਾੜਾ ਰਚਿਆ ਹੋਇਆ ਹੈ ॥ ☛

ਇਨ੍ਹਾਂ ਸਿੱਖਾ ਦੀ ਕ੍ਰਿਪਾ ਦੇ ਹੀ ਅਸੀਂ ਸਜੇ ਵੱਡੇ ਬਣੇ ਹੋਇ ਹਾਂ ਨਹੀਂ ਤਾਂ ਮੇਰੇ ਜਿਹੇ ਗਰੀਬ ਕ੍ਰੋੜਾ ਪਏ ਹਨ ॥੨॥

੧. ਸਵੈਯਾ ॥ ਮੇਰੇ ਮਨ ਨੂੰ ਇਹਨਾਂ ਸਿੱਖਾ ਦੀ ਹੀ ਸੇਵਾ ਕੀਤੀ ਭਾਉਂਦੀ (ਚੰਗੀ ਲਗਦੀ ਹੈ) ਹੋਰ ਦੀ ਸੇਵਾ ਮੇਰੇ ਦਿਲ ਨੂੰ ਨਹੀਂ ਸੁਹਾਂਉਂਦੀ। ਅਰ ਦਾਨ ਦਿੱਤਾ ਵੀ ਇਹਨਾਂ ਨੂੰ ਹੀ ਚੰਗਾ ਹੈ ਹੋਰ ਨੂੰ ਦਾਨ ਦਿਤਾ ਚੰਗਾ ਨਹੀ ਲਗਦਾ ਵਾ ਸਿੱਖਾਂ ਨੂੰ ਦਾਨ ਕੀਤਾ ਹੀ ਫਲੀਭੂਤ ਹੋਵੇਗਾ, ਅਤੇ ਸੰਸਾਰ ਤੇ ਜਸ ਹੋਵੇਗਾ ਹੋਰਨਾ ਨੂੰ ਕੀਤਾ ਦਾਨ ਨਹੀ ਫਲੇਗਾ।

੨. ਅਰ ਦਰਗਾਹ ਦੇ ਵਿਚ ਵੀ ਇਹਨਾਂ ਨੂੰ ਦਾਨ ਦਿਤਾ ਹੀ ਫਲ ਦਾਯਕ ਹੁੰਦਾ ਹੈ ਹੋਰ ਦਿਤਾ ਹੋਇਆ ਤਾਂ ਜਸ ਤੋਂ ਰਹਿਤ ਫਿਕਾ ਹੀ ਹੈ। ਮੇਰੇ ਘਰ ਦੇ ਵਿਚ ਤਾ ਤਨ ਮਨ ਕਰਕੇ ਸਿਰ ਤਕ ਵੀ ਸਾਰਾ ਧਨ ਸਭ ਹੀ ਇਹਨਾਂ ਸਿੱਖਾਂ ਦਾ ਹੈ ॥੩॥ ਦੋਹਰਾ॥

੩. ਇਹ ਗੱਲ ਸੁਣਕੇ ਚਿੜ ਚੜਾ ਕੇ ਬ੍ਰਾਹਮਣ ਕੇਸਵ ਦਾਸ ਚਿਤ ਦੇ ਵਿਚ ਐਓ ਜਲ ਗਿਆ ਕ੍ਰੋਧਤ ਹੋਕੇ ਜਿਵੇ ਸੁਕਾ ਘਾਹ ਅਗ ਵਿਚ ਪੈ ਕੇ ਸੜ ਜਾਂਦਾ ਹੈ। ਜਿਹੜੀ ਰੋਜੀ ਰੋਜਗਾਰ ਦੇ ਵਾਸਤੇ ਇਸ ਖੋਜ ਵਿਚ ਲਗਾ ਸੀ ਉਹ ਸਿਰੇ ਨਾਂ ਚੜੀ ਜਿਸ ਦੇ ਦੁਖ ਨਾਲ ਦੁਖੀ ਹੋਕੇ ਮਿਸਰ ਜੀ ਰੋਣ ਲੱਗ ਪਿਆ ॥੪॥

---

## ੧ਓ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ ॥
## ਸ੍ਰੀ ਭਗਉਤੀ ਜੀ ਸਹਾਇ ॥ ਅਥ ਸ੍ਰੀ ਸਸਤ੍ਰ ਨਾਮ ਮਾਲਾ ਪੁਰਾਣ ਲਿਖ੍ਯਤੇ॥

੧. ਪਾਤਸਾਹੀ ੧੦ ॥ ਦੋਹਰਾ ਸਾਂਗ[1] ਸਰੋਹੀ[2] ਸੈਫ[3] ਅਸ[4] ਤੀਰ ਤੁਪਕ[5] ਤਰਵਾਰ[6] ॥ ਸੱਤ੍ਰਾਂਤਕ[7] ਕਵਚਾਂਤਿ[8] ਕਰ ਕਰੀਐ ਰੱਛ[9] ਹਮਾਰ ॥੧॥

੨. ਅਸਿ ਕ੍ਰਿਪਾਨ ਧਾਰਾਧਰੀ[10] ਸੈਫ[11] ਸੂਲ[12] ਜਮਦਾਢ[13] ॥ ਕਵਚਾਂਤਕ[14] ਸਤ੍ਰਾਂਤਕਰ[15] ਤੇਗ ਤੀਰ ਧਰਬਾਢ[16] ॥੨॥

੩. ਅਸਿ ਕ੍ਰਿਪਾਨ ਖੰਡੋ[17] ਖੜਗ ਤੁਪਕ[18] ਤਬਰ[19] ਅਰੁ ਤੀਰ ॥ ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ ॥੩॥ ਪਰ ਹੇ ਵਾਹਿਗੁਰੂ! ਉਪ੍ਰੋਕਤ ਸਸਤ੍ਰ

੪. ਬੇਸਕ ਸਾਨੂੰ ਕੰਮ ਦੇਂਦੇ ਨੇ ਪਰ ਇਹ ਸਾਡੇ ਪੀਰਾਂ ਦੀ ਥਾਂ ਹਨ ਪਰ ਮੇਰਾ ਤਾਂ ਤੂੰਹੀ ਤੀਰ ਹੈਂ ਤੂੰਹੀ ਸੈਥੀ (ਬਰਛੀ) ਹੈਂ ਤੂਹੀ ਤਬਰ (ਕੁਹਾੜਾ) ਹੈਂ ਅਤੇ ਤੂੰ ਹੀ ਮੇਰੀ ਤਲਵਾਰ ਹੈਂ। ਜਿਹੜਾ ਵੀ ਤੇਰਾ ਨਾਮ ਜਪਦਾ ਹੈ ਉਹ ਭਵ ਰੂਪੀ ਸਿੰਧ ਸਾਗਰ ਤੋਂ ਪਾਰ ਹੋ ਗਿਆ ॥੪॥

੫. ਤੂਹੀ ਕਾਲ ਰੂਪ ਮੌਤ ਦਾ ਦੇਵਤਾ ਹੈਂ, ਤੂੰਹੀ ਮੌਤ ਰੂਪੀ ਸ਼ਕਤੀ ਹੈਂ ਤੂਹੀ ਹੁਕਮ ਦੀ ਤੇਗ ਤਲਵਾਰ ਹੈਂ ਅਤੇ ਤੂੰਹੀ ਨਿਸ਼ਾਨਾ ਫੁੰਡਣ ਵਾਲਾ ਤੀਰ ਹੈਂ। ਤੂਹੀ ਨਿਸ਼ਾਨੀ ਜਿੱਤ ਦੀ ਅਜ ਜਗਤ ਦੇ ਵਿਚ ਤੂਹੀ ਸ਼੍ਰੋਮਣੀ ਸੂਰਮਾ ਹੈ ॥੫॥

੬. ਜਮਰਾਜ ਦਾ ਜਮਧੜ (ਕਟਾਰੀ) ਰੂਪ ਹੈ. ਤੂਹੀ ਸੇਲ (ਬਰਛਾ) ਹੈਂ ਤੂੰ ਹੀ ਤੀਰ ਭਰਕੇ ਰਖਣ ਵਾਲਾ ਨਿਖੰਗ (ਭੱਥਾ) ਹੈਂ ਅਤੇ ਤੂਹੀ ਭੱਥੇ ਵਿਚ ਪਾਕੇ ਰਖਣ ਵਾਲਾ (ਬਾਣ) ਹੈਂ। ਭਾਵ-ਤੂਹੀ ਮੇਰੀ ਕਟਾਰੀ ਹੈਂ ਤੂਹੀ ਮੇਰਾ ਬ੍ਰਛਾ ਹੈਂ ਮੇਰਾ ਸਭ ਕੁਝ ਤੂੰਹੀ ਕਰਦ ਤੇ ਕ੍ਰਿਪਾਨ ਹੈਂ ॥੬॥

੭. ਤੂੰਹੀ ਮੇਰਾ ਹਥ ਨਾਲ ਚਲਾਉਣ ਵਾਲਾ ਸਸਤ੍ਰ ਹੈਂ ਤੂੰ ਹੀ ਵਗਾਹ ਕੇ ਮਾਰਨ ਵਾਲਾ ਅਸਤ੍ਰ ਹੈਂ ਤੂੰਹੀ ਸਸਤ੍ਰ ਤੋਂ ਬਚਾਉ ਕਰਨ ਵਾਲਾ ਸਿਪਰ (ਢਾਲ) ਤੇ ਕਵਚ ਅਤੇ ਨਿਖੰਗ (ਭਥਾ) ਹੈਂ। ਕੌਚ ਆਦਿ ਸਸਤ੍ਰ ਤੋਂ ਸਰੀਰ ਨੂੰ ਬਚਾਉਣ ਵਾਲੇ ਵੀ ਤੁਸੀ ਆਪ ਹੀ ਬਣੇ ਹੋ ਅਤੇ ਤੁਸੀ ਹੀ ਸਾਰੇ ਅੰਗਾਂ ਵਿਚ ਵਿਆਪਕ ਹੋ ॥੭॥

੮. ਸ੍ਰੀ ਭਾਵ (ਮਾਯਾ ਰੂਪ ਲਛਮੀ) ਵੀ ਤੂੰਹੀ ਹੈਂ ਤੇ ਸਾਰੇ ਕਾਰਜਾਂ ਦਾ ਕਾਰਣ ਵੀ ਤੂੰਹੀ ਹੈਂ ਤੂਹੀ ਵਿਦਿਆ ਦਾ ਤਤਸਾਰ (ਨਿਚੋੜ) ਹੈਂ। ਤੂੰ ਹੀ ਸਭ ਨੂੰ ਪੈਦਾ ਕਰਨ ਵਾਲਾ ਹੈਂ ਅਤੇ ਫੇਰ ਪ੍ਰਵਿਰਸ ਤੇ ਬਚਾਉ ਕਰਨ ਵਾਲਾ ਹੈਂ ॥੮॥

੯. ਤੂੰਹੀ ਦਿਨ ਹੈਂ ਅਤੇ ਰਜਨੀ (ਰਾਤ) ਵੀ ਤੂਹੀ ਅਤੇ ਹਰ ਇਕ ਜੀਵ ਦੇ ਪੈਦਾ ਕਰਨ ਵਾਲਾ ਵੀ ਤੂਹੀ ਹੈਂ। ਇਹ ਖੇਡ-ਖੇਡਣ ਲਈ ਉਹਨਾਂ ਦਾ ਤਮਾਸਾ ਵੇਖਣ ਲਈ ਆਪ ਬਣਾਏ ਰੂਪਾਂ ਦੇ ਵਿਚ ਵੈਰ, ਵਿਰੋਧ ਤੇ ਝਗੜੇ ਵਧਾ ਦਿੰਦਾ ਹੈਂ ॥੯॥

੧੦. ਜਦ ਤੂੰ ਮੇਰਾ ਸਭ ਕੁਛ ਹੀ ਹੈਂ ਜੈਸਾ ਕਿ ਤਲਵਾਰ, ਕ੍ਰਿਪਾਨ, ਖੰਡਾ, ਖੜਗ, ਸੈਫ, ਤੇਗ ਤੇ ਤਲਵਾਰ ਤੁਸੀ ਹੀ ਮੇਰੀ ਸਦਾ ਰੱਛਾ ਕਰਦੇ ਹੋ ਢਾਲ ਤੇ ਕੌਚ ਅਤੇ ਕੁਹਾੜਾ ਬਣਕੇ ॥੧੦॥

੧੧. ਤੂੰਹੀ ਜਮਰਾਜੇ ਦੀ ਦਾੜ ਰੂਪ ਕਟਾਰੀ ਹੈਂ ਅਤੇ ਉਸ ਕਟਾਰੀ ਨੂੰ ਚਲਾਉਣ ਵਾਲਾ (ਜਮਰਾਜ) ਵੀ ਤੂੰਹੀ ਹੈਂ ਤੂੰਹੀ ਦਬੇ ਦਸਤੇ ਵਾਲ (ਬਿਛੂਆ) ਤੇ ਤੀਰ ਹੈਂ। ਤੇ ਪਤ (ਤੂਹੀ ਮੇਰਾ ਪਤੀ ਹੈਂ) ਜਿਹੜਾ ਪਦ (ਤੇਰੇ ਚਰਨ) ਫੜ ਲੈਦਾ ਹੈ ਉਸਦੀ ਤੂੰ ਰਛਾ ਕਰਦਾ ਹੈਂ ਉਸੇ ਤਰ੍ਹਾਂ ਮੈਨੂੰ ਵੀ ਆਪਣਾ ਦਾਸ ਜਾਣਕੇ ਹੱਛਾ ਕਰੋ ॥੧੧॥

੧੨. ਬਾਂਕ[20] ਬਜ੍ਰ[21] ਬਿਛੂਓ ਤੁਹੀ ਤੁਹੀ ਤਬਰ ਤਰਵਾਰ। ਤੂੰਹੀ ਕਟਾਰੀ ਸੈਹਥੀ ਕਰੀਐ ਰੱਛ ਹਮਾਰ ॥੧੨॥

੧੩. ਤੁਸੀ ਗੁਰਜ ਤੂੰਹੀ ਮੇਰੀ ਗਦਾ ਹੈਂ ਤੂੰਹੀ ਤੀਰ ਤੁਫੰਗ। ਦਾਸ ਜਾਨ ਕੇ ਮੇਰੀ ਸਦਾ ਹੀ ਰੱਛਾ ਕਰੋ ਹਰ ਪ੍ਰਕਾਰ ਦੀ ॥੧੩॥

---

1. ਸਾਂਗ-(ਦੋ ਮੂੰਹੀ ਬਰਛੀ ॥ 2. ਸਰੋਹੀ (ਭਾਵ ਇਹ ਇਕ ਨਗੱਰ ਹੈ-ਜੋ ਰਾਜਸਤਾਨ ਦੀ ਦਖਣੀ ਰਿਆਸਤ ਦਿਉਰਾ ਰਾਜ ਪੂਤ ਵੰਸ ਦੀ ਰਾਜਧਾਨੀ ਜੋ ਲਗ-ਪਗ ੧੪੨੫ ਵਿਚ ਵਸਿਆ ਸੀ-ਉਥੇ ਦੀ ਬਣੀ ਤਲਵਾਰ। 3. ਲੈਸ (ਦੋ ਧਾਰੀ ਸਿਧੀ ਤੇ ਲੰਬੀ ਤਲਵਾਰ ਜਿਸ ਦੀ ਮੁੱਠ ਪਿੱਛੇ ਲੰਬੀ ਹੁੱਕ ਕੜੇ ਨਾਲ ਅੜਾਉਣ ਵਾਸਤੇ ਲਗੀ ਹੁੰਦੀ ਹੈ) 4. ਅਸ (ਤਲਵਾਰ) 5. ਤੁਪਕ (ਬੰਦੂਕ) 6. ਤਰਵਾਰ (ਤਲਵਾਰ) 7. ਸਤ੍ਰਾਂਤਕ (ਵੈਰੀ ਦਾ ਅੰਤ ਕਰਨ ਵਾਲੀ) 8. ਕਵਚਾਂਤਿ (ਜੋ ਸੰਜੋ ਨੂੰ ਕਟਕੇ ਉਸਦਾ ਅੰਤ ਕਰਨ ਵਾਲੀ) ਜੋ ਇਹਨਾ 9. ਸਾਰੇ ਸਸਤ੍ਰਾਂ ਦੀ ਸ਼ਕਤੀ ਰੂਪ ਅਕਾਲ ਪੁਰਖ ਹੈ ਹੇ ਪ੍ਰਭੂ ਤੂੰ ਸਾਡੀ ਰਛਾ ਕਰ ॥੧॥ 10. ਧਾਰਾਧਰੀ-ਤੇਜ ਧਾਰ ਤਲਵਾਰ। 11. ਸੈਫ (ਦੋ ਧਾਰੀ ਲੰਬੀ ਤਲਵਾਰ) 12. ਸੂਲ (ਨੇਜਾ ਜਾਂ ਤ੍ਰਿਸੂਲ) 13. ਜਮਦਾਢ (ਜਮ ਦੀ ਦਾੜ ਜਿਹੀ ਸਖਤ ਕਾਲ ਰੂਪ ਕਰਦ) 14. ਕਵਚਾਂਤਕ (ਜੋ ਫੋਲਾਦੀ ਕਵਜ ਤੇ 15. ਤੇਗ-ਤੀਰ ਆਦ 16. ਬਚਾ-ਸਭ ਨੂੰ ਵਢ ਕੇ ਸੁਟਣ ਵਾਲੀ ਹੈ ॥੨॥ 17. ਤੁਪਕ-ਛੋਟੀ ਤੋਪ ਜਾਂ ਬੰਦੂਕ-ਆਦਿ ਸਾਰੇ ਹਥਿਆਰ ਸਾਡੇ ਪੀਰ ਹਨ ॥੩॥ ਪਰ ਇਹ ਸਭ ਕੁਛ ਤੂਹੀ ਹੈ ਤੈਥੋ ਬਿਨਾ ਇਹ ਭਾਵੇਂ ਕਿਤਨੇ ਜਬਰ ਜੰਗ ਹਨ ਉਹ ਸਭ ਦੇ ਸਭ ਨਕਾਰੇ ਹਨ। ਕਿਉਂ ਜੇ ਇਹਨਾਂ ਨੂੰ ਵਾਹੁਣ ਦੀ ਚਲਾਉਣ ਦੀ ਸਾਡੇ ਵਿਚ ਤੇਰੀ ਸਕਤ (ਸਤਿਆ) ਰੂਪ ਜਾ ਚਲਾਉਣ 19. ਵੈਰੀ-ਵਾਲੀ ਹੋਸ ਨਾਂ ਹੋਵੇ ਤਾਂ ਇਹੋ ਹਥਿਆਰ ਫੜਕੇ ਸਾਨੂੰ ਨਾਸ ਕਰ ਸਕਦਾ ਹੈ, ਤੇਰੀ ਸਕਤੀ ਤੋਂ ਬਿਨਾਂ ਅਸੀ ਸਸਤ੍ਰ ਹੁੰਦਿਆ ਵੀ ਕੁਝ ਵੀ ਨਹੀ ਕਰ ਸਕੇਗਾ।ਇਸ ਲਈ ਤੂੰਹੀ ਤੀਰ ਹੈਂ, ਤੂੰਹੀ ਬਰਛੀ ਹੈਂ ਤੂਹੀ ਕੁਹਾੜਾ ਤੇ ਤੀਰ ਤਲਵਾਰ ਹੈਂ। ਜੋ ਸਭ ਤੇਰੇ ਨਾਮ ਦੀਆਂ ਹੀ ਬਰਕਤਾਂ ਹਨ ॥੪॥ 20. ਬਾਂਕ। ਬ੍ਰਿਛਾਂ ਦੀਆਂ ਟਾਹਣੀਆਂ ਵਢਣ ਵਾਲਾ ਭਾਰੀ ਟੋਕਾ। 21. ਬਜ੍ਰ-ਅਕਾਸੀ ਬਿਜਲੀ ਦਾ ਭਾਰੀ ਪੱਥਰ, ਜੋ ਇੰਦ੍ਰ ਤੇ ਮੇਘਰਾਜ ਦਾ ਹਥਿਆਰ ਮੰਨਿਆਂ ਜਾਂਦਾ ਹੈਂ। ਸਾਰੇ ਵੱਡੇ ਤੋਂ ਵੱਡੇ ਹਥਿਆਰ ਦਾ ਸਿਰੋਮਣੀ ਹਥਿਆਰ ਤੂੰਹੀ ਹੈਂ, ਇਸ ਲਈ ਮੈਨੂੰ ਆਪਣਾ ਦਾਸ ਜਾਣਕੇ ਮੇਰੀ ਸਦਾ ਰੱਛਾ ਕਰਦੇ ਰਹੋ ਸਰਬੰਗ-ਹਰਿ ਪ੍ਰਕਾਰ ਦੀ। ਕਿਡੀ-ਭੁਲ ਹੈ ਜਦ ਅਸੀ ਆਖਦੇ ਹਾਂ ਕਿ ਗੁਰੂ ਜੀ ਤਲਵਾਰ ਨੂੰ ਰੱਬ ਤੁੱਲ ਮੰਨਦੇ ਹਨ ਜੋ ਸਭ ਪੂਜਾ ਦੀ ਪ੍ਰਤੀਕ ਹੋ ਸਕਦੀ ਹੈ ਗੁਰੂ ਜੀ ਇਹ ਕਦੀ ਨਹੀਂ ਕਰ ਸਕਦੇ। ਸ਼ਸ਼ਸਤ੍ਰ ਨਾਮ ਮਾਲਾ ਪ੍ਰਭੂ ਸਕਤੀ ਦੀ ਪ੍ਰਤੀਕ ਹੈ ਜੋ ਭਗੌਤੀ ਦੀ ਕੀਰਤੀ ਤੇ ਜਸ ਕਿਹਾ ਜਾ ਸਕਦਾ ਹੈ ਅਤੇ ਇਹ ਵਿਅਰਥ ਨਹੀਂ ਸਗੋਂ ਨਿਰੀ ਅਕਾਲ ਉਸਤਤਿ ਦਾ ਦੂਸਰਾ ਅੰਗ ਹੈ-ਜਿਸ ਨੂੰ ਬਾਇਆਂ ਅੰਗ ਕਿਹਾ ਜਾ ਸਕਦਾ ਹੈ।

---

☚ ਪਰ ਲੜਾਕਿਆਂ ਨਾਲ ਲੜਾਕੇ ਵਿਦਵਾਨਾਂ ਨਾਲ ਖੋਜ ਕਰਕੇ ਸਾਰੇ ਤੁਰ ਗਏ ਨੇ। ਮੂਰਖਾਂ ਨੇ ਭੜਥੂ ਪਾਕੇ ਸੰਸਾਰ ਨੂੰ ਅਗਨੇ ਭੇਟ ਕਰ ਦਿਤਾ ਹੈ। ਪਰ ਗੁਰਮੁਖ ਸਚੋ ਸਬਦ ਦੀ ਸਲਾਹੁ ਨਾ ਕਰਕੇ ਜਸ ਖਟ ਗਏ ਕਚੇ ਤੇ ਮੂਰਖ ਪਛਾੜ ਕੇ ਸੁਟ ਦਿਤੇ ਇਹ ਉਸ ਮਾਲਕ ਦਾ ਅਸੂਲ ਹੈ।

ਮਨ ਮੁਖ ਮਾਰੇ ਪਛਾੜਿ ਮੂਰਖ ਕਚਿਆ। ਆਪਿ ਭਿੜੈ ਸਾਰੇ ਆਪਿ ਆਪ ਕਰਜ ਰਚਿਆ।
ਨਾਨਕ ਸਚਾ ਸਬਦ ਸਲਾਹਿ ਸਚ ਪਛਾਈ ਐ ॥੪॥ਪੰ:੧੨੮੦॥ਮ:੩॥

ਬਸ ਸਾਨੂੰ ਤਾਂ ਇਹੋ ਕਹਣਾ ਬਣਦਾ ਹੈ

ਧੰਨੁ ਧੰਨੁ ਸੋ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ ॥੮॥ਪੰ:੧੩੧੬॥ਮ:੪॥

☞

[੧]ਛੁਰੀ ਕਲਮਰਿਪ ਕਰਦ ਭਨਿ; ਖੰਜਰ ਬੁਗਦਾ ਨਾਇ ॥ [੨]ਅਰਧ ਰਿਜਕ ਸਭ ਜਗਤ ਕੋ; ਮੁਹਿ ਤੁਮ ਲੇਹੁ ਬਚਾਇ ॥੧੪॥ [੩]ਪ੍ਰਿਥਮ ਉਪਾਵਹੁ ਜਗਤ ਤੁਮ; ਤੁਮਹੀਂ ਪੰਥ ਬਨਾਇ ॥ [੪]ਆਪ ਤੁਹੀ ਝਗਰਾ ਕਰੋ; ਤੁਮਹੀ ਕਰੋ ਸਹਾਇ ॥੧੫॥ [੫]ਮੱਛ ਕੱਛ ਬਾਰਾਹ ਤੁਮ; ਤੁਮ ਬਾਵਨ ਅਵਤਾਰ ॥ [੬]ਨਾਰਸਿੰਘ ਬਊਧਾ[ੳ] ਤੁਹੀਂ; ਤੁਹੀਂ ਜਗਤ ਕੋ ਸਾਰ ॥੧੬॥ [੭]ਤੁਹੀਂ ਰਾਮ, ਸ੍ਰੀ ਕ੍ਰਿਸਨ ਤੁਮ; ਤੁਹੀਂ ਬਿਸਨ ਕੋ ਰੂਪ ॥ [੮]ਤੁਹੀਂ ਪ੍ਰਜਾ ਸਭ ਜਗਤ ਕੀ; ਤੁਹੀ ਆਪ ਹੀ ਭੂਪ ॥੧੭॥ [੯]ਤੁਹੀਂ ਬਿਪ੍ਰ ਛਤ੍ਰੀ ਤੁਹੀਂ ਤੁਹੀਂ ਰੰਕ ਅਰੁ ਰਾਉ ॥ [੧੦]ਸਾਮ ਦਾਮ ਅਰੁ ਡੰਡ ਤੂੰ; ਤੁਮਹੀ ਭੇਦ ਉਪਾਉ ॥੧੮॥ [੧੧]ਸੀਸ ਤੁਹੀਂ ਕਾਯਾ ਤੁਹੀਂ; ਤੈ ਪ੍ਰਾਨੀ ਕੇ ਪ੍ਰਾਨ ॥ [੧੨]ਤੈਂ ਬਿੱਦਆ ਜਗ ਬਕਤ੍ਰ ਹੁਇ; ਕਰੇ ਬੇਦ ਬਖਆਨ ॥੧੯॥ [੧੩]ਬਿਸਿਖ ਬਾਨ ਧਨੁਖਾਗ੍ਰ ਭਨ; ਸਰ ਕੈਬਰ ਜਿਹੱਨਾਮ ॥ [੧੪]ਤੀਰ ਖਤੰਗ ਤਤਾਰਚੋ ਸਦਾ ਕਰੋ ਮਮ ਕਾਮ ॥੨੦॥ [੧੫]ਤੈਣੀਰਾਲੈ ਸਤ੍ਰ ਅਰਿ ਮ੍ਰਿਗ ਅੰਤਕ ਸਸ ਬਾਨ ॥ [੧੬]ਤੁਮ ਬੈਰਣ ਪ੍ਰਥਮੈ ਹਨੋ ਬਹੁਰੋ ਬਜੈ ਕ੍ਰਿਪਾਨ ॥੨੧॥[ਅ] [੧੭]ਤੁਮ ਪਾਟਸ ਪਾਸੀ ਪਰਸ ਪਰਮ ਸਿੰਧ ਕੀ ਖਾਨ ॥ [੧੮]ਤੇ ਜਗ ਕੇ ਰਾਜਾ ਭਏ ਦੀਅ ਤਵ ਜਿਹੱ ਬਰਦਾਨ ॥੨੨॥ [੧੯]ਸੀਸ ਸਸਤ੍ਰ ਅਰਿ ਆਰ ਅਸ ਖੰਡੋ ਖੜਗ ਕ੍ਰਿਪਾਨ ॥ [੨੦]ਸਕ੍ਰ ਸੁਰੇਸਰ ਤੁਮ ਕੀਯੋ ਭਗਤ ਆਪੁਨੋ ਜਾਨ ॥੨੩॥ [੨੧]ਜਮਧਰ ਜਮਦਾੜਾ; ਜਬਰ ਜੋਧਾਂਤਕ ਜਿਹੱ ਨਾਇ ॥ [੨੨]ਲੂਟ ਕੂਟ ਲੀਜਤ ਤਿਨੈ ਜੇ ਬਿਨ ਬਾਂਧੇ ਜਾਇ ॥੨੪॥[ੲ] [੨੩]ਬਾਂਕ ਬਜ੍ਰ ਬਿਛੂਓ ਬਿਸਿਖਿ ਬਿਰਹ ਬਾਨ ਸਭ ਰੂਪ ॥[ਸ] [੨੪]ਜਿਨ ਕੋ ਤੁਮ ਕਿਰਪਾ ਕਰੀ; ਭਏ ਜਗਤ ਕੇ ਭੂਪ ॥ ੨੫॥ [੨੫]ਸਸਤ੍ਰ ਸੇਰ ਸਮਰਾਂਤ ਕਰਿ; ਸਿੱਪਰਾਰਿ ਸਮਸੇਰ ॥ [੨੬]ਮੁਕਤ ਜਾਲ ਜਮ ਕੇ ਭਏ; ਜਿਨੈ ਕਹਯੋ ਇਕ ਬੇਰ ॥੨੬॥ [੨੭]ਸੈਫ ਸਰੋਹੀ ਸੱਤ੍ਰ ਅਰਿ; ਸਾਰੰਗਾਰਿ ਜਿਹੱ ਨਾਮ ॥ [੧੮]ਸਦਾ ਹਮਾਰੇ ਚਿਤ ਬਸੋ ਸਦਾ ਕਰੋ ਮਮ ਕਾਮ✲ ॥੨੭॥

[੨੮]ਇਤਿ ਸ੍ਰੀ ਨਾਮ ਮਾਲਾ ਪੁਰਾਣੇ ਸ੍ਰੀ ਭਗਉਤੀ ਉਸਤਤ ਪ੍ਰਿਥਮ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੧॥

॥ ਦੋਹਰਾ ॥

[੨੯]ਕਵਚ ਸਬਦ ਪ੍ਰਿਥਮੈ ਕਹੋ ਅੰਤ ਸਬਦ ਅਰਿ ਦੇਹੁ ॥ ਸਭ ਹੀ ਨਾਮ ਕ੍ਰਿਪਾਨ ਕੇ ਜਾਨ ਚਤੁਰ ਜੀਅ ਲੇਹੁ ॥੨੮॥ [੩੦]ਸਤ੍ਰ ਸਬਦ ਪ੍ਰਿਥਮੈ ਕਹੋ ਅੰਤ ਦੁਸਟ ਪਦ ਭਾਖੁ ॥ ਸਭੈ ਨਾਮ ਜਗੰਨਾਥ ਕੇ ਸਦਾ ਹ੍ਰਿਦੈ ਮੋ ਰਾਖੁ ॥੨੯॥ [੩੧]ਪ੍ਰਿਥੀ ਸਬਦ ਪ੍ਰਿਥਮੈ ਭਨੋ ਪਾਲਕ ਬਹੁਰ ਉਚਾਰ ॥ ਸਕਲ ਨਾਮੁ ਸ੍ਰਿਸਟੇਸ ਕੇ ਸਦਾ ਹ੍ਰਿਦੈ ਮੋ ਧਾਰ ॥੩੦॥ [੩੨]ਸਿਸਟ ਨਾਮ ਪਹਲੇ ਕਹੋ ਬਹੁਰ ਉਚਾਰੋ ਨਾਥ ॥ ਸਕਲ ਨਾਮੁ ਮਮ ਈਸ

---

ੳ. ਇਥੇ ਅਵਤਾਰ ਬਾਦ ਦੇ ਵੈਰੀ ਦੀ ਉੜ੍ਹੇ ਦੇਣਗੇ ? ਅ. ਕੀ ਸਾਰੇ ਭਰਮ ਭੁਲੇਖੇ ਦੂਰ ਨਹੀਂ ਹੋ ਜਾਂਦੇ ? ੲ. ਜਿਸਦਾ ਭਾਵ ਕਿ ਤਲਵਾਰ ਲਕ ਨਾਲ ਜਰੂਰ ਹੋਣੀ ਚਾਹੀਦੀ ਹੈ । ਸ. ਪ੍ਰਭੂ ਭਲ ਜਾਣਾ (ਬਿਰਹਾ ਹੈ) ਬ੍ਰਹਾਹੀ ਸਾਰੇ ਹਥਿਆਰਾਂ ਦੀ ਸ਼੍ਰੋਮਣੀ ਹਥਿਆਰ ਹੈ । ਪ੍ਰਭੂ ਦੇ ਮਿਲਾਪ ਦੀ ਰਾਜ ਗਈ ਹੈ ।

✲ ਅਸਾਂ ਬਿਨ ਬਿਚਾਰੇ ਇਹ ਕਹਿਣਾ ਤੇ ਇਹ ਲਿਖਣਾ ਅਰੰਭਿਆ ਹੋਇਆ ਹੈ ਕਿ ਗੁਰੂ ਜੀ ਇਹ ਸਸਤ੍ਰਾਂ ਦੀ ਉਸਤਤਿ ਵਡਿਆਈ ਅਕਾਲ ਪੁਰਖ ਭੁਲ ਜਾਣਕੇ ਕਰ ਰਹੇ ਹਨ ਜਦ ਕਿ ਗੁਰੂ ਜੀ ਸਸਤ੍ਰਾਂ ਨੂੰ ਪ੍ਰਤੀਕ ਬਣਾ ਕੇ ਭਗਉਤੀ । ਮਾਤਾ ਤੇ ਅਕਾਲ ਪੁਰਖ ਦਾ ਮੰਗਲ ਕਰ ਰਹੇ ਹਨ । ਉਹਨਾਂ ਦਾ ਉਦੇਸ਼ ਹੈ ਕਿ ਜੇਕਰ ਸੰਸਾਰ ਦੇ ਸਭ ਤੋਂ ਵੱਡੇ ਸਕਤੀ ਸਾਲੀ ਜਮਰਾਜੇ ਦੀ ਦਾੜ ਜਿਸ ਦੇ ਵਿਚੋਂ ਕੋਈ ਵੀ ਵੱਡੇ ਤੋ ਵਡਾ ਸੂਰਮਾ ਨਹੀ ਬਚਿਆ, ਉਸ ਦਾੜ ਜਿਹੈ ਅਤੇ ਇੰਦ੍ਰ ਦੇ ਬੱਜਰ ਜਿਸ ਦੇ ਅਗੇ ਪਹਾੜ ਵੀ ਨਹੀਂ ਅੜ ਸਕੇ । ਇਹ ਸਾਰੇ ਸਸਤ੍ਰ ਰਬ ਤੇ ਭੁਲਿਆ ਨੂੰ ਮਾਰਦੇ ਹਨ, ਜਿਸਦੇ ਉਤੇ ਪ੍ਰਭੂ ਪ੍ਰਮੇਸਰ ਦੀ ਰਹਿਮਤ ਹੈ ਉਹ ਤਾਂ ਪ੍ਰਭੂ ਨਾਮ ਲੈ ਲੈਣ ਸਦਕਾ ਜਗਤ ਦੇ ਰਾਜੇ ਮਹਾ ਰਾਜੇ ਹੋ ਗਏ । ਸਸਤ੍ਰ ਭਾਵੇ ਸ਼ੇਰ ਨੂੰ ਮਾਰ ਦੇਣ ਵਾਲਾ ਹੋਵੇ-ਭਾਂਵੇ ਸਮਰ ਯੁਧ ਦਾ ਅੰਤ ਕਰ ਦੇਣ ਵਾਲਾ ਹੋਵੇ, ਢਾਲ ਤਲਵਾਰ ਸੰਜੋ ਤੇ ਤੀਰ ਕਮਾਣ ਕਿੱਡਾ ਵੀ ਸ਼ਕਤੀਸ਼ਾਲੀ ਕਿਉਂ ਨਾ ਹੋਵੇ ਪਰ ਨਾਮ ਦੇ ਬਰਾਬਰ ਕੋਈ ਵੀ ਸਸਤ੍ਰ ਮਾਰ ਨਹੀ ਕਰ ਸਕਦਾ। ਅੰਤ ਅਰਦਾਸ ਕਰਦੇ ਹਨ ਕਿ ਹੇ ਮੇਰੇ ਪ੍ਰਵਦਗਾਰ ਤੇਰਾ ਨਾਮ ਵਸਦਾ ਰਹੇ - ਜੇ ਮੇਰੇ ਪਾਸ ਤੇਰਾ ਨਾਮ ਹੋਵੇਗਾ ਫੇਰ ਜਿਤਨੇ ਵੀ ਸ਼ਸਤ੍ਰਾਂ ਦੇ ਨਾਮ ਗਿਣ ਕੇ ਦਸੇ ਹਨ ਉਹਨਾਂ ਸਾਰਿਆ ਦਾ ਬਲ ਕੁਛ ਨਹੀਂ ਹੋਵੇਗਾ ਕਿਉਂਕਿ ਸਾਰੇ ਹੀ ਸ਼ਕਤੀਸ਼ਾਲੀ ਸਸਤ੍ਰ ਮੇਰੇ ਸਹਾਇਕ ਹੋਣਗੇ ਸਾਰੇ ਸਸਤ੍ਰ ਤੋਂ ਵਧੀਕ ਸਾਰਿਆਂ ਸਸਤ੍ਰਾਂ ਦਾ ਬਲ ਤੇਰਾ ਨਾਮ ਰੂਪ ਵੱਡੇ ਸਸਤ੍ਰ ਦੀ ਮੈਨੂੰ ਰਖਯਾ ਹੋਵੇਗੀ। ਸੋਚੋ ਬਹੁਤ ਵਧੀਆਂ ਤਲਵਾਰ ਮੇਰੇ ਕੋਲ ਪਈ ਹੈ ਪਰ ਉਸ ਚਲਾਉਣ ਵਾਲੀ ਪ੍ਰਭੂ ਸ਼ਕਤੀ ਮੇਰੇ ਕੋਲ ਨਹੀਂ ਪ੍ਰਭੂ ਸ਼ਕਤੀ ਵਾਲਾ ਵੈਰੀ ਮੇਰੀ ਹੀ ਤਲਵਾਰ ਮੇਰੇ ਕੋਲੋ ਲੈ ਕੇ ਮੇਰਾ ਅੰਤ ਕਰ ਜਾਇਗਾ ਕੀ ਤਲਵਾਰ ਮੇਰੀ ਰਛਾ ਕਰੇਗੀ ? ਬੰਦੂਕ ਮੇਰੀ ਸਹਾਇਤਾ ਕਰ ਸਕੇਗੀ ? ਸਾਡੇ ਸਾਹਮਣੇ ਜਿਨ੍ਹਾਂ ਦੇ ਪਾਸ ਇਹ ਹਥਿਆਰ ਹੈਸਨ ਖਾੜਕੂ ਕਈਆ ਨੂੰ ਮਾਰਕੇ ਕਈਆਂ ਦੇ ਜਿਉਂਦਿਆ ਪਾਸੋ ਹਥਿਆਰ ਖੋਹ ਕੇ ਨਹੀ ਲੈ ਗਏ ਉਹਨਾਂ ਹਥਿਆਰਾਂ ਨੇ ਉਹਨਾਂ

੧. ਛੁਰੀ ਕਲਮ (ਕਲਮ ਘੜਨੇ ਵਾਲਾ ਚਾਕੂ) ਰਿਪ ਕਰਦ (ਵੈਰੀ ਨੂੰ ਮਾਰਨ ਵਾਲੀ) ਕਰਦ ਕਹੀਦੀ ਹੈ ਤਲਵਾਰ ਤੇ ਬੁਗਦਾ ਨਾਮ ਹੈ ਮੁਦਗਰ ਦਾ ।

੨. ਭਾਂਵੇ ਇਹ ਸਾਰੇ ਹਥਿਆਰ ਸਾਰੇ ਜਗਤ ਦੇ ਰਿਜਕ ਦਾ ਆਧਾਰ ਆਸਰਾ ਹਨ ਪਰ ਮੇਰੀ ਰੱਖਿਆ ਕਰਕੇ ਮੈਨੂੰ ਤੁਸੀਂ ਹੀ ਬਚਾਓ ॥੧੪॥

੩. ਕਿਉਂਕਿ ਪਹਿਲਾਂ ਤੁਸੀ ਹੀ ਜਗਤ ਨੂੰ ਪੈਦਾ ਕਰਦੇ ਹੋ ਇਹ ਹਥਿਆਰ ਨਹੀ ਕਰਦੇ ਫੇਰ ਤੁਸੀਂ ਹੀ ਧਰਮ ਤੇ ਮਜ਼ਹਬਾਂ ਦੇ ਸ਼ਾਹ ਰਾਹ ਬਣਾਉਂਦੇ ਹੋ ।

੪. ਫੇਰ ਤੁਸੀਂ ਹੀ ਆਪਸ ਵਿਚ ਝਗੜਾ ਕਰਦੇ ਹੋ ਤੇ ਤੁਸੀਂ ਆਪ ਹੀ ਸਹਾਇਤਾ ਕਰਦੇ ਹੋ ॥੧੫॥

੫. ਜਿਨਾਂ ਦੀ ਸਹਾਇਤਾ ਕਰਨ ਲਈ ਤੁਸੀਂ ਕਦੇ ਮੱਛ ਕਦੇ ਕੱਛੂ ਕਦੇ ਬਰਾਹ ਕਦੇ ਤੁਸੀ ਬਾਵਨ ਅਵਤਾਰ ਧਾਰਦੇ ਹੋ।

੬. ਕਦੇ ਨਰਸਿੰਗ ਕਦੇ ਬਉਧਾ ਅਵਤਾਰ ਧਾਰਕੇ ਸਾਰ ਲੈਂਦੇ ਹੋ ਜੋ ਅਸਲ ਜਗਤ ਦਾ ਤੱਤ, ਸਾਰ ਰੂਪ ਹੈ ॥੧੬॥

੭. ਤੂਹੀਂ ਰਾਮ ਚੰਦਰ ਹੈਂ ਸ੍ਰੀ ਕ੍ਰਿਸ਼ਨ ਵੀ ਤੂੰਹੀ ਹੈਂ ਤੂਹੀ ਵਿਸ਼ਨੂੰ ਦੇ ਰੂਪ ਵਿਚ ਬਿਰਾਜਦਾ ਹੈਂ ।

੮. ਤੂੰਹੀ ਸਾਰੇ ਜਗਤ ਦੀ (ਰਿਆਇਆ) ਹੈਂ ਤੂੰ ਹੀ ਆਪ ਉਸਦਾ ਰਾਜਾ ਹੈਂ ॥੧੭॥

੯. ਤੂੰਹੀ ਬ੍ਰਾਹਮਣ ਦੇ ਰੂਪ ਵਿਚ ਨਿਰਬਲ ਹੈਂ ਅਤੇ ਤੂੰਹੀ ਛਤ੍ਰੀ ਦੇ ਰੂਪ ਵਿਚ ਸੂਰਮਾ ਬਣ ਕੇ ਪ੍ਰਬੰਧ ਚਲਾ ਰਿਹਾ ਹੈਂ ਜੋ ਤੂੰਹੀ ਰਾਜਾ ਤੇ ਫਕੀਰ ਹੈਂ ।

੧੦. ਤੂੰਹੀ 'ਸਾਮ' ਭਾਵ (ਸ਼ਰਨ ਵਿਚ ਲੈਣ ਵਾਲਾ ਹੈਂ ਦਾਮ 'ਦਾਮ') ਰਾਜ ਕਰ ਲੈ ਕੇ ਅਧੀਨ ਰੱਖਣ ਵਾਲਾ ਹੈਂ ਅਤੇ ਤੂੰਹੀ 'ਡੰਡ' ਭਾਵ ਦੰਡ ਸਜਾ ਦੇ ਕੇ ਦੋਸ਼ੀ ਨੂੰ ਤਾਬੇ ਕਰ ਲੈਣ ਵਾਲਾ ਹੈਂ ਤੂੰਹੀ 'ਭੇਦ' ਤੂੰਹੀ ਦੋਸ਼ੀ ਜਾਂ ਗੁਜ਼ੁ ਦੇ ਭੇਦ ਨੂੰ ਲੈ ਕੇ ਉਸਦਾ ਉਪਾਇ ਕਰਨ ਵਾਲਾ ਹੈਂ ॥੧੮॥

੧੧. ਤੂੰਹੀ ਸਿਰ ਹੈਂ ਤੂੰਹੀ ਕਾਇਆ ਹੈਂ ਅਤੇ ਪ੍ਰਾਣ ਧਾਰੀ ਦੇ ਪ੍ਰਾਣ ਭੀ ਤੂੰਹੀ ਹੈਂ ।

੧੨. ਤੈਂ ਹੀ ਜਗਤ ਦੇ ਵਿਚ ਬਕਤਾ ਹੋ ਕੇ ਬੇਦਾਂ ਦਾ ਬਖਿਆਨ ਕੀਤਾ ॥੧੯॥

੧੩. ਤੂੰਹੀ ਤੀਰ ਹੋ ਕੇ ਬਾਣ ਦਾ ਰੂਪ ਹੈਂ ਜੋ ਧਨੁਖ ਦੇ ਅਗੇ ਚੜਕੇ ਧੁਖ ਖਿੱਚਣ ਵਾਲਾ ਕਿਹਾ ਜਾਂਦਾ ਹੈਂ ਜਿਨ੍ਹਾਂ ਨੂੰ ਸਰ (ਤੀਰ) ਕੈਬਰ-ਕਮਾਣ ਜਿਹੇ ਨਾਮ ਲਿਆ ਜਾਂਦਾ ਹੈ ।

੧੪. ਹੇ ਤੀਰ ਰੂਪ ਹੇ ਖਤੰਗ ਰੂਪ ਤਤਾਰਚੋ (ਜਿਤਨੀ ਰਚਨਾ ਕੀਤੀ ਹੈ ਕੇ ਕਰਨ ਵਾਲੇ ਸਦਾ ਤੁਸੀਂ ਹੀ ਮੇਰੇ ਕੰਮ ਕਰਦੇ ਹੋ ॥੨੦॥

੧੫. ਤੇਰਾ ਹੀ ਨਾਮ ਲੈਕੇ ਵੈਰੀ ਅਤੇ ਮਿਰਗ ਦਾ ਅੰਤ ਕਰਦਾ ਹੈ ਬਾਣ ਕਸਕੇ ਖਿਚਕੇ ਮਾਰਦੇ ਹੋ ।

੧੬. ਤੁਸੀ ਉਸ ਵੈਰੀ ਨੂੰ ਪਹਿਲਾਂ ਮਾਰਦੇ ਹੋ ਕਿਉਂਕਿ ਉਸ ਦੀ ਅਜਲ ਆਈ ਹੁੰਦੀ ਹੈ ਸੁਆਸ ਖਤਮ ਹੋ ਗਏ ਹੁੰਦੇ ਨੇ ਇਸ ਲਈ ਮਾਰਦੇ ਤਾਂ ਪਹਿਲਾਂ । ਤੁਸੀ ਹੀ ਹੋ-ਤਲਵਾਰ ਤਾਂ ਪਿਛੋਂ ਬਜਦੀ ਹੈ ॥੨੧॥

੧੭. ਤੂੰਹੀ ਫਾਈ ਵਿਚ ਫਸਾਉਣ ਵਾਲਾ ਯਤਨ ਹੈਂ ਤੂੰ ਹੀ ਵੈਰੀ ਦੇ ਗਲੇ ਵਿਚ ਪਾਕੇ ਖਿਚਕੇ ਮਾਰ ਦੇਣ ਵਾਲੀ ਫਾਹੀ ਹੈਂ ਪਰਸ (ਕੁਹਾੜਾ) ਸਸਤ੍ਰ ਹੈਂ ਅਤੇ ਤੂੰਹੀ ਸਰਬ ਸਿਧੀਆਂ ਦਾ ਖਜਾਨਾ ਹੈਂ ।

੧੮. ਜਿਸ ਨੂੰ ਵਰ ਬਖਸ਼ ਦਿੱਤਾ ਮਾਲਾ ਮਾਲ ਕਰ ਦਿੱਤਾ । ਭਾਵ ਉਹ ਰਾਜਾ ਹੋ ਗਿਆ ਜਿਸ ਨੂੰ ਤੈ ਵਰਦਾਨ ਦੇ ਦਿਤਾ ॥੨੨॥

੧੯. ਸੀਸ ਵੀ ਤੂੰ ਹੈਂ ਸੀਸ ਦੇ ਕਟ ਦੇਣ ਵਾਲਾ ਦੁਸਮਨ ਵੀ ਤੂੰ ਹੀ ਵੈਰੀ ਆਰ (ਨੇਜਾ) ਅਸ ਤਲਵਾਰ ਦੋ ਧਾਰਾ ਖੰਡਾ ਤੇ ਖੜਗ ਅਤੇ ਕ੍ਰਿਪਾਨ ਤੂੰਹੀ ਹੈਂ ।

੨੦. ਇੰਦ੍ਰ ਨੂੰ ਦੇਵਤਿਆ ਰਾਜਾ ਵੀ ਤੈਂ ਹੀ ਕੀਤਾ ਹੈ ਆਪਣਾ ਭਗਤ ਜਾਣ ਕੇ ॥੨੩॥

੨੧. ਜਮਰਾਜੇ ਦੀ ਤਲਵਾਰ ਜੌ ਜਮਰਾਜੇ ਦੀ ਦਾੜ ਜਿਹੀ ਮਜਬੂਤ ਹੈ ਜਬਰ (ਪੱਕੀ ਹੈ) ਜੋ ਜੋਧਿਆਂ ਦਾ ਅੰਤ ਕਰ ਦੇਂਦੀ ਹੈ ਭਾਂਵੇ ਕਿੱਡਾ ਵੀ ਸੂਰਮਾ ਕਿਉਂ ਨਾ ਹੋਵੇ ਜਿਸ ਦਾ ਨਾਂ ਹੀ ਜੋਧਿਆਂ ਦਾ ਅੰਤ ਕਰਨ ਵਾਲੀ ।

੨੨. ਪਰ ਜਿਹੜਾ ਇਹਨਾਂ ਹਥਿਆਰਾਂ ਤੋਂ ਖਾਲੀ ਲਕ ਨਾਲ ਬੰਨੇ ਬਿਨਾਂ ਕਿਤੇ ਜਾਂਦਾ ਹੈ ਉਨ੍ਹਾਂ ਨੂੰ ਵੈਰੀ ਮਾਰ ਕੇ ਲੁਟ ਲੈਂਦੇ ਹਨ ॥੨੪॥

੨੩. ਬਾਂਕ (ਵਿੰਗਾ ਦਾਤ) ਬਜ੍ਰ (ਇੰਦ੍ਰ ਦਾ ਗਜਬ-ਚਾਹੁੰਣੇ ਵਾਲਾ ਗੋਲਾ ਬਿਛੂਓ) (ਮੁਠ ਵਾਲੀ ਕਰਦ ਇਹ ਸਾਰੇ ਰੂਪਾਂ ਵਿਚ ਹਥਿਆਰ ਉਹਨਾਂ ਵਾਸਤੇ ਹਨ ਜੋ ਪ੍ਰਭੂ ਤੋਂ ਵਿਛਿੜ ਗਏ- ਉਹਨਾਂ ਲਈ ਹਨ ਸਖਤ ਬ੍ਰਿਹ ਦੇ ਬਾਣ ।

੨੪. ਪਰ ਜਿਸ ਦੇ ਉਤੇ ਹੀ ਪ੍ਰਭੂ ਤੈ ਕ੍ਰਿਪਾ ਕਰਕੇ ਮੇਲ ਲਿਆ ਉਹ ਜਗਤ ਦੇ ਰਾਜੇ ਹੋ ਗਏ ॥੨੫॥

੨੫. ਸਸਤ੍ਰ ਸੇਰ (ਸ਼ੇਰ ਨੂੰ ਮਾਰਨ ਵਾਲ ਸਸਤ੍ਰ ਸਮਰਾਂਤ ਕਰ) (ਜੁਧ, ਜੰਗ ਦਾ ਅੰਤ ਕਰਨ ਵਾਲਾ) ਸਿੱਪਰਾਰਿ (ਜੋ ਢਾਲ ਤੇ ਤਲਵਾਰ ਦਾ ਵੀ ਅੰਤ ਕਰਨ ਵਾਲਾ ਹਥਿਆਰ ਹੈ. ਇਹ ਤਾਂ ਕੀ ।

੨੬. ਉਹ ਤਾਂ ਜਮਰਾਜ ਦੇ ਜਾਲ ਤੋਂ ਹੀ ਮੁਕਤ ਹੋ ਗਏ ਜਿਨ੍ਹਾਂ ਨੇ ਇਕ ਵਾਰ ਨਾਮ ਸਿਮ੍ਰ ਲਿਆ ॥੨੬॥

੨੭. ਸੈਫ ਸਰੋਹੀ ਜੋ ਵੈਰੀ ਦੀ ਵੈਰਨ ਹੈ ਅਤੇ ਮਨੁਖ ਦਾ ਵੀ ਨਾਸ ਕਰ ਦਿੰਦਾ ਹੈ ਜਿਸਨੇ ਤੇਰਾ ਨਾਮ ਲੈ ਲਿਆ । ਹੇ ਵਾਹਿਗੁਰੂ ਉਹ ਨਾਮ ਸਦਾ ਮੇਰੇ ਚਿਤ ਵਿਚ ਵਸਦਾ ਰਹੇ ਸਦਾ ਹੀ ਮੇਰਾ ਇਹ ਕੰਮ ਕਰੇ॥੨੭॥

੨੮. ਨਾਮ ਮਾਲਾ ਦਾ ਅਧਯਾਯ ਪੂਰਾ ਹੁੰਦਾ ਹੈ ਜੋ ਪੁਰਾਣ ਦੀ ਕਿਸਮ ਹੈ ਅਤੇ ਭਗਉਤੀ ਦੀ ਉਸਤਤਿ ਹੈ ਪਹਿਲੇ ਧਿਆਇ ਵਿਚ ਕੀਤੀ ਗਈ ਮੰਗਲ ਦੇ ਰੂਪ ਵਿਚ ॥ ਦੋਹਰਾ ॥

੨੯. ਪਹਿਲਾਂ ਪਹਿਲਾਂ ਕਹਿਕੇ, ਫੇਰ ਵੇਰੀ ਤੋਂ ਵੈਰੀ ਦੀ ਦੇਤ ਪਰ ਕਵਚ ਵੀ ਤੋਂ ਵੈਰੀ ਦੀ ਦੇਹ ਵੀ ਕ੍ਰਿਪਾਨ ਦੇ ਨਾਲ ਹੀ ਸਬੰਧਤ ਹਨ ਜਿਸਨੂੰ ਚਤੁਰ ਪੁਰਸ਼ ਜਾਣ ਲੈਣ ॥੨੮॥

੩੦. ਸਤ੍ਰ ਸਬਦ ਪਹਿਲਾਂ ਕਹੋ ਫੇਰ ਅੰਤ ਵਿਚ ਦੁਸ਼ਟ ਪਦ ਬੋਲੋ। ਪਰ ਇਹ ਸਾਰੇ ਨਾਮ ਜਗਤੇ ਮਾਲਿਕ ਦੇ ਹਨ-ਉਸ ਦੇ ਨਾਮ ਨੂੰ ਐ ਪਾਠਕ ਸਦਾ ਹੀ ਹਰ ਵੇਲੇ ਹਿਰਦੇ ਵਿਚ ਵਸਾਕੇ ਰਖ੍ਹ ॥੨੯॥

੩੧. ਪਹਿਲਾ ਕਹੋ ਪ੍ਰਥਵੀ ਫੇਰ ਪ੍ਰਿਥੀ ਦੀ ਪਾਲਨਾ ਕਰਨ ਵਾਲੇ ਦਾ ਨਾਮ ਬੋਲੋ । ਇਹ ਸਾਰੇ ਨਾਮ ਸ੍ਰਿਸਟੀ ਦੇ ਏਸ (ਈਸਵਰ) ਮਾਲਿਕ ਦੇ ਹਨ ਜਿਸਨੂੰ ਹਮੇਸ਼ਾਂ ਹਿਰਦੇ ਵਿਚ ਵਸਾ ਕੇ ਰਖੋ ॥੩੦॥

੩੨. ਸ੍ਰਿਸਟੀ ਦਾ ਨਾਮ ਪਹਿਲਾਂ ਕਹਿਕੇ ਫੇਰ ਸ੍ਰਿਸਟੀ ਦੇ ਮਾਲਕ ਦਾ ਨਾਮ ਕਹੋ । ਇਹ ਸਾਰੇ ਨਾਮ ਮੇਰੇ ਈਸਵਰ ਦੇ ਹਨ ਜੋ ਸਦਾ ਜੀਵ ਆਤਮਾ ਦੇ ਨਾਲ ਵਸਦਾ ਹੈ ॥੩੧॥

---

ਦੀ ਸਹਾਇਤਾ ਕਿਉਂ ਨਾ ਕੀਤੀ, ਹਥਿਆਰ ਕੋਲ ਜਰੂਰ ਹੋਣਾ ਚਾਹੀਦਾ ਹੈ ਪਰ·ਸਹਾਇਤਾ ਉਸੇ ਦੀ ਹੋਵੇਗੀ ਜਿਸਦੇ ਪਾਸ ਪ੍ਰਭੂ ਸ਼ਕਤੀ ਦਾ ਲੈਸੰਸ ਹੋਵੇਗਾ। ਏਸ ਵਾਸਤੇ ਗੁਰੂ ਜੀ ਜਿਥੇ ਸਾਨੂੰ ਹਥਿਆਰਾਂ ਦੀ ਪਹਿਚਾਣ ਦੇ ਉਹਨਾਂ ਦਾ ਪਰੀਆਸ ਤੇ ਜਾਂਚ ਅਤੇ ਜੁਗਤੀ ਦਸ ਰਹੇ ਹਨ ਉਥੇ ਸਾਨੂੰ ਹਥਿਆਰ ਬਹਤਣ ਦੀ ਸ਼ਕਤੀ ਤੇ ਬਲ ਵਾਲੇ ਨਾਲ ਜੁਟਣ ਦਾ ਰਾਹ ਵਖਾ ਰਹੇ ਹਨ । ਜਿਸਦੀ

ਨੋਟ—ਇਹ ਸਸਤ੍ਰ ਨਾਮ ਮਾਲਾ ਸਤਿਗੁਰੂ ਜੀ ਦੇ ਵਿਸਾਲ ਦਿਮਾਗ ਦੀ ਅਦਭੁਤ ਅਸਚਰਜ ਲੀਲਾ ਹੈ ਜਿਸ ਨੂੰ ਸਮਝਣ ਲਈ ਨਵੇ ਨਰੋਇ ਦਿਮਾਗ ਦੀ ਲੋੜ ਹੈ॥ ਮੇਰੇ ਜਿਹੇ ਪੁਰਾਣੇ ਜੰਗਾਲ ਖਧੇ ਦਿਮਾਗ ਲਈ ਬੜੀ ਮੁਸਕਲ ਹੈ ਕਿ ਇਸ ਦੇ ਅਰਥ ਭਾਵ ਕਰ ਸਕੇ ਐਸ ਵੇਲੇ ੯੬ ਸਾਲ ਦੀ ਉਮਰ ਭਾਵੇਂ ਗੁਰੂ ਦੀ ਕ੍ਰਿਪਾ ਸਦਕਾ ਹੋਸ਼ ਠੀਕ ਹੈ ਪਰ ਸਰੀਰਕ ਬਲ ਤੇ ਨੇਤ੍ਰਾਂ ਦੀ ਰੋਸ਼ਨੀ, ਕੰਨਾਂ ਦਾ ਬਲ ਤਾਂ ਘਟ ਹੀ ਗਿਆ ਹੈ ਜਿਸ ਕਰਕੇ ਯਾਦਾਸਤ ਤਾਂ ਪੂਰਾ ਕੰਮ ਕਰ ਹੀ ਨਹੀ ਸਕਦੀ ਯਾਦ ਸ਼ਕਤੀ ਤੋਂ ਬਿਨਾਂ ਇਹ ਨੁਸਖੇ ਸਮੇ ਸਿਰ ਯਾਦ ਨਹੀ ਆ ਸਕਦੇ । ਜਿਸ ਲਈ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਬਿਉਰਾ, ਭਾਈ ਕਾਨ ਸਿੰਘ ਦੇ ਪੋਤ੍ਰੇ-ਭਾਈ ਭਗਵੰਤ ਸਿੰਘ ਰਚਤ ਪਾਠਕਾਂ ਦੀ ਸਹੂਲਤ ਲਈ ਬਿਯੋਗ ਹਾਜਰ ਕਰਦਾ ਹਾਂ ॥ ਪ: ਪ੭ ਸ਼ਸਤ੍ਰ ਨਾਮ ਮਾਲਾ-

ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਇਸ ਨਾਉਂ ਦਾ ਇਕ ਗ੍ਰੰਥ ਹੈ, ਜਿਸ ਵਿਚ ਅਦ੍ਰਿਸ਼ਕੂਟ (ਪਹੇਲੀ ਦੀ ਰੀਤੀ ਤਰ੍ਹਾਂ ਕਰਕੇ, ਕਟਾਰ, ਖੜਗ, ਚਕ੍ਰ ਤੀਰ (ਵਾਣ) ਪਾਸ (ਫਾਹੀ) ਬਰਛੀ ਅਤੇ ਬੰਦੂਕ ਦੇ ਨਾਉਂ ਲਿਖੇ ਹਨ ਜਿਨ੍ਹਾਂ ਦਾ ਸਮਝਣਾਂ ਸਾਧਾਰਣ ਵਿਦਵਾਨ ਲਈ ਬਹੁਤ ਔਖਾ ਹੈ, ਇਸ ਦਾ ਮੁਖਿ ਕਾਰਣ

ਕੇ ਸਦਾ ਬਸੋ ਜੀਅ ਸਾਥ ॥੩੧॥ [੧]ਸਿੰਘ ਸਬਦ ਭਾਖੋ ਪ੍ਰਥਮ ਬਾਹਨ ਬਹੁਰ ਉਚਾਰਿ ॥ ਸਭੈ ਨਾਮ ਜਗਮਾਤ ਕੇ ਲੀਜਹੁ ਸੁ ਕਬਿ ਸੁਧਾਰਿ ॥੩੨॥ [੨]ਰਿਪੁ ਖੰਡਨ, ਮੰਡਨ ਜਗਤ; ਖਲ ਖੰਡਨ ਜਗ ਮਾਹਿ ॥ ਤਾ ਕੋ ਨਾਮ ਉਚਾਰੀਐ ਜਿਹ ਸੁਨ ਦੁਖ ਟਰਿ ਜਾਹਿ ॥੩੩॥ [੩]ਸਭ ਸਸਤ੍ਰਨ ਕੇ ਨਾਮ ਕਹਿ ਪ੍ਰਿਥਮ ਅੰਤ ਪਤਿ ਭਾਖੁ ॥ ਸਭਹੀ ਨਾਮ ਕ੍ਰਿਪਾਨ ਕੇ ਜਾਨ ਹ੍ਰਿਦੈ ਮਹਿ ਰਾਖੁ ॥੩੪॥ [੪]ਖੱਤ੍ਰਿਯਾਂ ਕੈ ਖੇਲਤ ਖੜਗ ਖਗ ਖੰਡੋ ਖੱਤ੍ਰਿਆਰ ॥ ਖੇਲਾਂਤਕ ਖਲਕੇਮਰੀ ਅਸਿ ਕੇ ਨਾਮ ਬਿਚਾਰ ॥੩੫॥ [੫]ਭੁਤਾਂਤਕ ਸ੍ਰੀ ਭਗਵਤੀ ਭਵ ਹਾ ਨਾਮ ਬਖਾਨ ॥ ਸਿਰੀ ਭਵਾਨੀ ਭੈ ਹਰਨ; ਸਭ ਕੋ ਕਰੌ ਕਲਯਾਨ ॥੩੬॥ [੬]ਅੜਿੱਲ ॥ ਭੂਤ ਸਬਦ ਕੌ ਭਾਖਿ; ਬਹੁਰ ਅਰਿ ਭਾਖੀਐ ॥ ਸਭ ਅਸਿ ਜੂ ਕੇ[ੳ] ਨਾਮ, ਜਾਨ ਜੀਅ ਰਾਖੀਐ ॥ [੭]ਨਾਮ ਮ੍ਰਿਗਨ ਸਭ ਕਹਿ; ਧਨੁਸਰ ਉੱਚਾਰੀਐ ॥ ਹੋ ਸਭ ਖੰਡੇ ਕੇ ਨਾਮ ਸੱਤਿ ਜੀਅ ਧਾਰੀਐ ॥੩੭॥ ਦੋਹਰਾ ॥ [੮]ਪ੍ਰਿਥਮ ਨਾਮ ਜਮ ਕੋ ਉਚਰਿ ਬਹੁਰੋ ਰਦਨ ਉਚਾਰਿ ॥ ਸਕਲ ਨਾਮ ਜਮਦਾੜ੍ਹ ਕੇ ਲੀਜਹੁ ਸੁ ਕਬਿ ਸੁਧਾਰਿ ॥੩੮॥ [੯]ਉਦਰ ਸਬਦ ਪ੍ਰਥਮੈ ਕਹੋ ਪੁਨਿ ਅਰਿ ਸਬਦ ਉਚਾਰ ॥ ਨਾਮ ਸਭੈ ਜਮਦਾੜ੍ਹ ਕੇ ਲੀਜਹੁ ਸੁ ਕਬਿ ਬਿਚਾਰ ॥੩੯॥ [੧੦]ਮ੍ਰਿਗ ਗ੍ਰੀਵਾ ਸਿਰ ਅਰਿ ਉਚਰ; ਪੁਨਿ ਅਸਿ ਸਬਦ ਉਚਾਰਿ ॥ ਸਭੈ ਨਾਮ ਸ੍ਰੀ ਖੜਗ ਕੇ ਲੀਜੋ ਹ੍ਰਿਦੈ ਬਿਚਾਰਿ ॥੪੦॥ [੧੧]ਕਰੀ ਕਰਾਂਤਕ ਕਸਟ ਰਿਪੁ; ਕਾਲਾਯੁਧ ਕਰਵਾਰ ॥ ਕਰਾਚੋਲ ਕਿਰਪਾਨ ਕੇ ਲੀਜਹੁ ਨਾਮ ਸੁਧਾਰਿ[ਅ] ॥੪੧॥ [੧੨]ਕਸਤ ਕਰੀ ਕਰ ਪ੍ਰਿਥਮ ਕਹਿ ਪੁਨਿ ਅਰਿ ਸਬਦ ਸੁਨਾਇ ॥ ਸੱਸਤ੍ਰ ਰਾਜ ਕੇ ਨਾਮ ਸਬ; ਮੋਰੀ ਕਰਹੁ ਸਹਾਇ ॥੪੨॥ [੧੩]ਸਿਰੀ ਸਰੋਹੀ ਸੇਰ ਸਮ; ਜਾ ਸਮ ਅਉਰ ਨ ਕੋਇ ॥ ਤੇਗ ਜਾਪੁ ਤੁਮਹੂੰ ਜਪੋ; ਭਲੋ ਤੁਹਾਰੋ ਹੋਇ ॥੪੩॥ [੧੪]ਖਗ ਮ੍ਰਿਗ ਜੱਛ ਭੁਜੰਗ ਗਨ ਏ ਪਦ ਪ੍ਰਿਥਮ ਉਚਾਰ ॥ ਫੁਨਿ ਅਰਿ ਸਬਦ ਉਚਾਰੀਐ ਜਾਨ ਤਿਸੈ ਤਰਵਾਰ ॥੪੪॥ [੧੫]ਹਲੱਬਿ[1] ਜੁਨੱਬੀ[2] ਮਗਰਬੀ[3] ਮਿਸਰੀ[4] ਊਨਾ[5] ਨਾਮ ॥ ਸੈਫ ਸਰੋਹੀ ਸਸਤ੍ਰ ਪਤਿ ਜਿਤਯੋ ਰੂਮ ਅਰੁ ਸਾਮ ॥੪੫॥ [੧੬]ਕਤੀ☆ ਯਾਮਾਨੀ ਹਿੰਦਵੀ; ਸਭ ਸਸਤ੍ਰਨ ਕੇ ਨਾਥ ॥ ਲਏ ਭਗਉਤੀ ਨਿਕਸ ਹੈ; ਆਪ ਕਲੰਕੀ ਹਾਥ ॥੪੬॥ [੧੭]ਪ੍ਰਿਥਮ ਸਕਤਿ ਪਦ ਉਚਰਿ ਕੈ ਪੁਨ ਕਹੁ ਸਕਤ ਬਿਸੇਖ ॥ [੧੮]ਨਾਮ ਸੈਹਥੀ ਕੇ ਸਕਲ ਨਿਕਸਤ ਜਾਹਿ ਅਨੇਕ ॥੪੭॥ [੨੦]ਪ੍ਰਿਥਮ ਸੁਭਟ ਪਦ ਉਚਰਿ ਕੈ ਬਹੁਰ ਸਬਦ ਅਰਿ ਦੇਹੁ ॥ ਨਾਮ ਸੈਹਥੀ ਕੇ ਸਭੈ ਸਮਝਿ ਚਤੁਰ ਚਿਤ ਲੇਹੁ ॥੪੮॥ ਪ੍ਰਿਥਮ

---

☆ ਅਧਕ ( ॱ ) ਲਾ ਕੇ 'ਕੱਤੀ' (ਬੋਲੋ)

ੳ. ਅਸਧੁਜ (ਜਿਸ ਦੇ ਹੱਥ ਵਿਚ ਸਾਰੇ ਬ੍ਰਹਮੰਡਾਂ ਦੇ ਹੁਕਮ ਦੀ ਤਲਵਾਰ ਹੱਥ ਵਿਚ ਹੈ । ਗੁਰੂ ਜੀ ਕਹਿੰਦੇ ਹਨ ਸ਼ਸਤ੍ਰਾਂ ਦੀ ਜਿੱਤ ਦਾ ਸੇਹਰਾ ਤਲਵਾਰ ਦੇ ਸਿਰ ਹੈ ਪਰ ਤਲਵਾਰ ਦਾ ਪਤੀ ਅਸਧੁਜ ਹੈ ਜਿਸਤੇ ਚਾਹੇ ਵਰਤੇ । ਸਾਰੇ ਹਥਿਆਰਾਂ ਦੀ ਸ਼੍ਰੋਮਣੀ ਤਲਵਾਰ ਦਾ ਪਤੀ ਕਰਤਾਰ ਹੈ ।

ਅ. ਇਥੇ ਸਾਫ ਸਪਸਟ ਹੀ ਕਰ ਦਿਤਾ ਹੈ—ਜੋ ਵਡੇ ਤੋ ਵਡੇ ਹਾਣੀ ਨੂੰ ਕਤਲ ਕਰਨ ਨੂੰ ਸਾਮਰੱਥ ਹੈ-ਸਭ ਤੋਂ ਪਹਿਲਾ ਉਸਦਾ ਨਾਮ ਲਵੋ ਫੇਰ ਉਸ ਦਾ ਕੋਈ ਪੁਰਾਤਨ ਸੰਸਕਾਰੀ ਵੈਰੀ ਹੋਵੇਗਾ ਜਿਸਦੇ ਕਾਰਣ ਕਰਕੇ ਉਹ ਤਲਵਾਰ ਚਲੇਗੀ ਇਸ ਲਈ ਗੁਰੂ ਜੀ ਉਸ ਅਗੇ ਜੋ ਸਾਰੇ ਸ਼ਸ਼ਤ੍ਰਾਂ ਦਾ ਰਾਜਾ ਤੇ ਮਾਲਿਕ ਹੈ ਬੇਨਤੀ ਕਰਦੇ ਹਨ ਕਿ ਸ੍ਰਵਕਲਾ ਸਾਮਰਥ ਮੇਰੀ ਸਹਾਇਤਾ ਕਰੋ ।

1. ਹਲਬੀ (ਹਲਬਿ ਸ਼ਹਿਰ ਵਿਚ ਬਣੀ ਤਲਵਾਰ)
2. ਜੁਨਬੀ (ਸ਼ਾਮ ਦੇਸ ਦੇ ਹਲਬਿ ਸ਼ਹਿਰ ਦੀ ਬਣੀ ਤਲਵਾਰ), ਜੁਨਬੀ (ਆਰਮੂਨੀਆਂ ਦੇ 'ਜਨਬ' ਨਗਰ ਦੀ ਬਣੀ ਤਲਵਾਰ)
3. ਅਗਰਬੀ (ਇਰਾਨ ਦੇਸ ਪਛਮੀ ਮੁਲਕ ਵਿਚ ਬਣੀ ਤਲਵਾਰ)
4. ਮਿਸਰੀ (ਮਿਸਰ ਦੇਸ ਦੀ ਬਣੀ ਤਲਵਾਰ)
5. ਊਨਾ (ਊਨਾ ਨਗਰ ਦੀ ਬਣੀ ਤਲਵਾਰ)

੧. ਪਹਿਲਾਂ ਸਿੰਘ ਸਬਦ ਕਹੋ ਫੇਰ ਉਸਦਾ ਬਾਹਨ ਸਵਾਰ ਕਹਿਹਾ ਹੈ । ਉਹੋ ਸਾਰੇ ਨਾਮ ਜਗਤ ਦੀ ਮਤਾ ਭਗਉਤੀ-ਜੋਤਿ ਦੇ ਹਨ ਸੋ ਕਵੀ ਜਨ ਨੋਟ ਕਰ ਲੈਣ ਇਹ ਸਾਰੇ ਨਾਮ ਜਗਮਾਤਾ ਦੇਵੀ ਨੂੰ ਸ਼ਕਤਿ ਦੇਣ ਵਾਲੀ ਦੇ ਹਨ ॥੩੨॥

੨. ਵੈਰੀ ਦਾ ਨਾਸ ਕਰਨ ਵਾਲੀ, ਜਗਤ ਦੀ ਰਚਨਹਾਰ ਮੂਰਖਾਂ ਦਾ ਨਾਸ ਕਰਨ ਵਾਲੀ ਸਾਰੇ ਜਹਾਨ ਦੇ ਵਿਚੋਂ । ਉਸਦੇ ਨਾਮ ਦਾ ਜਪ ਕਰੋ ਜਿਸਦਾ ਨਾਮ ਸੁਣਕੇ ਸਾਰੇ ਦੁਖ ਪਰੇ ਤੁਰ ਜਾਣ ॥੩੩॥

੩. ਪਹਿਲਾਂ ਸਾਰੇ ਸਸਤ੍ਰਾਂ ਦੇ ਨਾਮ ਦਸੇ ਹਨ ਅੰਤ ਵਿਚ ਸ਼ਸਤ੍ਰਾਂ ਦੇ ਪਤੀ ਜਿਸ ਦੀ ਸ਼ਕਤੀ ਦੇ ਅਧੀਨ ਸ਼ਸਤ੍ਰ ਹਨ ਕਿਹਾ ਹੈ । ਇਜਾਣੋ ਕਿ ਸਾਰੇ ਹੀ ਨਾਮ ਉਸ ਕ੍ਰਿਪਾ ਦੇ ਸਾਗਰ ਦੇ ਹਨ ਇਹ ਸਮਝਕੇ ਐ ਪਾਠਕ ਆਪਣੇ ਹਿਰਦੇ ਵਿਚ ਵਸਾ ਲੈ ॥੩੪॥

੪. ਖੇਤ ਦੇ ਵਿਚ ਆਕੇ ਸੂਰਮੇ ਖੇਲੇ (ਲੜਦੇ ਭਿੜਦੇ) ਹਨ ਤੇ ਖੰਡੇ ਵਾਹੁੰਦੇ ਹਨ ਪੜ੍ਹਿਆਰ (ਖੰਡੇ ਵਾਹੁੰਦੇ ਹਨ) । ਲੜਾਕੇ ਜੋਧਿਆਂ ਤੇ ਮੂਰਖਾਂ ਨੂੰ ਮਾਰਨ ਵਾਲੀ ਤਲਵਾਰ ਨਾਮ ਸਮਝੋ ॥੩੫॥

੫. ਜੋ ਵੀ ਪੰਜ ਭੂਤਕ ਜੀਵ ਜਗਤ ਵਿਚ ਹੈ ਸਾਰੀ ਦੀ ਸਾਰੀ ਨੂੰ ਖਪਾਉਣ ਵਾਲੀ ਸ੍ਰੀ ਭਗਵਤੀ ਜਦੋ ਭਵਹਾਂ ਨੇਤ੍ਰਾਂ ਦੀਆਂ ਭਵਹਾ (ਸੇਲੀਆਂ) ਦੀ ਜਦੋ ਉਸਦਾ ਨਾਮ ਕਹਾਂਗੇ । ਜਿਸ ਤਰਾਂ ਤਲਵਾਰ ਦੇ ਕੋਲ ਹੁੰਦਿਆਂ ਭੈ ਨਹੀ ਹੁੰਦਾ, ਉਸ ਤਰਾਂ ਪ੍ਰਭੂ ਸ਼ਕਤੀ ਸਭ ਦੀ ਕਲਿਆਨ ਕਰਨ ਵਾਲੀ ਹੈ ॥੩੬॥

੬. ਅੜਿੱਲ ॥ ਪਹਿਲਾਂ ਭੂਤ ਸਬਦ ਤਤ ਕਹੋ ਜੇ ਕੋਈ ਤਤਾਂ ਦਾ ਮਿਕਸ ਫੇਰ ਵੈਰੀ ਬਣੇਗਾ ਪਰ ਇਹ ਸਾਰੇ ਅਸ (ਅਸ ਧੁਜ) ਕ੍ਰਿਪਾਨਧਾਰੀ ਜੀ ਦੇ ਹੀ ਨਾਮ ਹਨ ਇਸ ਗਲ ਨੂੰ ਜੀਅਦੇ ਵਿਚ ਸਤ ਜਾਣ ਲਵੋ ॥੩੭॥

੭. ਨਾਮ ਮ੍ਰਿਗਨ ਸਭ ਭਾਵ ਕੋਈ ਵੀ ਚਾਰ ਟੰਗਾ ਵਾਲਾ ਪਸ਼ੂ ਹੈ ਪਹਿਲਾ ਉਸ ਦਾ ਨਾਮ ਹੋਵੇਗਾ ਫੇਰ ਧਨੁਖ ਤੇ ਤੀਰ ਦੇ ਨਾਮ ਲੈਣ ਦੀ ਲੋੜ ਪਵੇਗੀ । ਪਰ ਇਹ ਸਾਰੇ ਉਸ ਖੰਡੇ ਦੇ ਨਾਮ ਹਨ ਇਹ ਜੀਅ ਵਿਚ ਸਚ ਜਾਣ ਲਵੋ ॥

੮. ॥ਦੋਹਰਾ॥ ਜਦੋ ਅਸੀ ਜਮਦਾੜ ਦਾ ਨਾ ਲੈਣਾ ਹੈ ਤਾਂ ਪਹਿਲਾਂ ਜਮ ਦਾ ਨਾਮ ਲਵਾਂਗੇ ਤਾਂ ਹੀ ਉਸਦੀ ਦਾੜ ਕਹਾਂਗੇ ਜੋ ਸਭ ਨੂੰ ਚਬ ਜਾਣ ਵਾਲੀ ਹੈ । ਇਹ ਸਾਰੇ ਹਥਿਆਰਾਂ ਦੇ ਨਾਮ ਜਮਦਾੜ ਹੀ ਹਨ ਕਿਉਂਕਿ ਇਹ ਸਭ ਨੂੰ ਚਬ ਜਾਂਦੇ ਹਨ ਇਸ ਲਈ ਕਵੀ ਵਿਚਾਰ ਲੈਣ ॥੩੮॥

੯. ਪਹਿਲਾਂ ਸ਼ਬਦ "ਢਿੱਡ" ਕਹੋ ਫੇਰ ਢਿਡ ਪਾੜਨ ਵਾਲੇ ਵੈਰੀ ਦਾ ਨਾਮ ਲਵੋ । ਜਿਤਨੇ ਵੀ ਢਿਡ ਪਾੜਨ ਵਾਲੇ ਹਥਿਆਰਾਂ ਦੇ ਹਨ ਉਹਨਾਂ ਸਾਰਿਆਂ ਨੂੰ ਜਮਦਾੜ ਦਾ ਹੀ ਰੂਪ ਜਾਣਕੇ ਜਮਦਾੜ ਹੀ ਕਹਿ ਦਿਓ ਵਿਚਾਰ ਲਵੋ ॥੩੯॥

੧੦. ਪਹਿਲਾ ਮਿਰਗ ਗ੍ਰੀਵਾ (ਮਿਰਗ ਦੀ ਗ੍ਰਦਨ ਕਹਾਂਗੇ ਫੇਰ ਮਿਰਗ ਦਾ ਸਿਰ ਜੁਦਾ ਕਰ ਦਿਤਾ ਦਾ ਨਾਮ ਲਵਾਂਗੇ ਫੇਰ ਕਿਸਨੇ ਕੀਤਾ ਵੈਰੀ ਦਾ ਨਾਮ ਲਵਾਂਗੇ ਸਿਰ ਕਾਹਦੇ ਨਾਲ ਜੁਦਾ ਕੀਤਾ ਫੇਰ ਕਹਾਂਕੇ ਤਲਵਾਰ ਨਾਲ । ਪਰ ਇਹ ਸਾਰੇ ਨਾਮ ਤਲਵਾਰ ਦੇ ਹੀ ਹਨ ਗਰਦਨ ਕਟੀ ਤਲਵਾਰ ਨਾਲ, ਸਿਰ ਜੁਦਾ ਕੀਤਾ ਤਲਵਾਰ ਨੇ ਵੈਰੀ ਨੇ ਵਾਰ ਕਿਸ ਨਾਲ ਕੀਤਾ ਤਲਵਾਰ ਨਾਲ ਵਿਚਾਰ ਲਵੋ ॥੪੦॥

੧੧. ਕਰੀ (ਹਾਥੀ) ਹਾਥੀ ਦਾ ਅੰਤ ਕਰ ਦੇਣ ਵਾਲੀ ਅਤੇ ਵੈਰੀ ਨੂੰ ਕਸ਼ਟ ਦੇਣ ਵਾਲੀ, ਕਾਲਾ ਯੁਧ ਦਾ ਕਾਲ ਅੰਤ ਕਰ ਦੇਣ ਵਾਲੀ ਮਹਾਂਕਾਲ ਦੀ ਕਿਰਪਾਨ । ਜੋ ਕਰਾਚੋਲ (ਮਹਾਂਕਾਲ ਦੇ ਹਥ ਵਿਚ ਫੜੀ ਹੋਈ ਹੈ) ਇਸਦਾ ਨਾਮ ਸਮਝ ਲੌ ॥੪੧॥

੧੨. ਕਸਤ ਕਰੀ (ਹਾਥੀ ਨੂੰ ਕਤਲ ਕਰ ਦੇਣ ਵਾਲੀ ਪਹਿਲਾਂ ਕਹਿਕੇ) ਫੇਰ ਵੈਰੀ ਦਾ ਸਬਦ ਸੁਣਾਕੇ । ਸੱਸਤ੍ਰ ਰਾਜ ਸਾਰੇ ਸਸਤ੍ਰਾਂ ਦਾ ਰਾਜ ਮਾਲਿਕ ਦੇ ਹੀ ਨਾਮ ਹਨ ਸਭ ਹੇ ਅਕਾਲ ਪੁਰਖ ਮੇਰੀ ਸਹਾਇਤਾ ਕਰੋ ॥੪੨॥

੧੩. ਸਿਰੀ (ਮਹਾਂ ਕਾਲ ਦੀ ਤਲਵਾਰ) ਜੋ ਸ਼ੇਰ ਵਾਂਗ ਸਾਰੇ ਜਗਤ ਤੋਂ ਬਲਵਾਨ ਹੈ ਜਿਸ ਦੇ ਬਰਾਬਰ ਦੀ ਕੋਈ ਹੋਰ ਹੈ ਹੀ ਨਹੀ । ਉਸ ਤੇਗਧਾਰੀ ਦਾ ਜਾਪ ਤੁਸੀਂ ਜਪੋ ਤਾਂ ਤੁਹਾਡਾ ਭਲਾ ਹੋਵੇਗਾ ॥੪੩॥

੧੪. ਪੰਛੀ ਮ੍ਰਿਗ, ਜੱਛ, ਭੁਜੰਗ ਇਹ ਸਾਰੇ ਗਿਣ ਕੇ ਭਾਵ ਇਹ ਪਦ ਪਹਿਲਾਂ ਬੋਲਕੇ । ਫੇਰ ਵੈਰੀ ਸਬਦ ਦਾ ਪ੍ਰਯੋਗ ਕਰੋ ਜੋ ਵੈਰ ਤਲਵਾਰ ਨੂੰ ਸਮਝ ਲੌ ॥੪੪॥

੧੫. ਹਲਬੀ ਜੁਨੱਬੀ ਮਗਰਬੀ ਮਿਸਰੀ ਊਨਾ ਜਿਸ ਦਾ ਨਾਮ ਹੈ । ਸੈਫ ਸਰੋਹੀ ਇਹ ਸਾਰੇ ਸਸਤ੍ਰ ਹਨ ਪਰ ਸ਼ਸਤ੍ਰਾਂ ਦਾ ਜੋ ਪਤੀ ਅਕਾਲ ਪੁਰਖ ਹੈ ਜਿਸ ਦੇ ਬਲ ਕਰਕੇ ਇਹਨਾਂ ਸਸਤ੍ਰਾਂ ਦੇ ਨਾਲ ਰੂਮ ਅਤੇ ਸ਼ਾਮ ਦੇਸ ਜਿਤਿਆ ਗਿਆ ਸੀ ॥੪੫॥

੧੬. ਕਤੀ ਪਾਮਨੀ ਹਿੰਦਵੀ ਇਹ ਸਾਰੇ ਸਸਤ੍ਰਾਂ ਦੇ ਨਾਮ ਹਨ-ਜਿਨਾਂ ਦਾ ਨਾਥ (ਸੁਆਮੀ-ਮਾਲਿਕ) । ਜਿਸ ਵੇਲੇ ਭਗਾਉਤੀ ਤਲਵਾਰ ਹਥ ਵਿਚ ਲੈਕੇ ਕਲੰਕੀ । ਕਲਕੀ ਅਵਤਾਰ ਨਿਕਲੇਗਾ ॥੪੬॥

੧੭. ਉਸ ਵੇਲੇ ਪਹਿਲਾਂ ਉਸ ਨਿਰਗੁਣ ਅਕਾਲ ਸ਼ਕਤੀ ਦਾ ਨਾਮ ਉਚਾਰਕੇ ਫੇਰ ਕਹੋ ਉਹ ਬਸੇਖ ਸ਼ਕਤੀ ਜਿਸਦਾ ਕੋਈ ਅੰਤ ਤੇ ਪਾਰਾਵਾਰ ਨਹੀ ਹੈ ।

੧੮. ਜਿਸ ਤਰਾਂ ਤਲਵਾਰ ਦੇ ਨਾਮ ਅਨੇਕਾਂ ਨਿਕਲਦੇ ਜਾਂਦੇ ਹਨ ਇਸੇ ਤਰਾਂ ਮਹਾਂ ਸ਼ਕਤੀ ਦੇ ਨਾਮ ਅਨੇਕਾਂ ਨਿਕਲਦੇ ਹਨ ॥੪੭॥

੧੯. ਜਿਸ ਤਰਾਂ ਇਹ ਸਾਰੇ ਨਾਮ ਸੈਹਥੀ (ਬਡੀ) ਤਲਵਾਰ ਦੇ ਹਨ ਤੇ ਅਨੇਕਾਂ ਹੀ ਨਾਮ ਇਸਦੇ ਨਿਕਲਦੇ ਜਾਂਦੇ ਹਨ। ਇਸੇ ਤਰਾਂ ਪਹਿਲਾ ਸ਼ਕਤਿ ਕਹਿਕੇ ਉਸ ਦੇ ਅਨੇਕਾਂ ਨਾਮ ਨਿਕਲਦੇ ਜਾਂਦੇ ਹਨ ॥੪੮॥

੨੦. ਜਿਸ ਤਰਾਂ ਪਹਿਲਾ ਜੋਧਾ-ਸੂਰਮਾ ਪਦ ਉਚਾਰੀਦਾ ਹੈ ਫੇਰ ਸਬਰ ਅਰਿ (ਵੈਰੀ) ਤੇ ਵੈਰੀ ਦੀ ਦੇਹ ਕਹੀਦਾ ਹੈ ਇਸ ਤਰ੍ਹਾਂ ਸੈਹਥੀ (ਤਲਵਾਰ) ਦੇ ਭੀ ਨਾਮ ਸਾਰੇ ਸ਼ਸਤ੍ਰਾ ਵਿਚ ਹਨ ਹੇ ਸਮਝਦਾਰ ਪਾਠਕੋ ਚਿਤ ਵਿਚ ਸਮਝ ਲਵੋ ॥੪੯॥ ਪਹਿਲਾਂ

---

☛ ਇਹ ਹੈ ਕਿ ਅਜਾਣ ਲਿਖਾਰੀਆਂ ਦੇ ਬਿਗੜੇ ਹੋਇ ਪਦਾਂ ਦਾ ਮੂਲ ਜਾਨਣ ਲਈ ਸੂਖਮ ਬੁਧੀ ਦੀ ਲੋੜ ਹੈ । ਜਿਹਾ ਕੁ ਉਨਾਂ (ਲਿਖਤੀਆਂ) ਨੇ 'ਅਸੁ' ਦੀ ਥਾਂ 'ਅਸੁਰਾ' 'ਸਸਨ ਕੁਭੇਸ' ਦੀ ਥਾਂ 'ਸਸਨ ਕੇ ਭੇਸ' 'ਛਤਜ' ਦੀ ਥਾਂ ਛਿਤਜ, 'ਧਨਨਿ' ਦੀ ਥਾਂ 'ਧਨਨੀ' 'ਬਾਸੀ' ਦੀ ਥਾਂ 'ਬੰਸੀ' 'ਪਾਸੀਮ ਸੈਨੀ' ਦੀ ਥਾਂ 'ਯਾਗਮੈਨ' 'ਵਿਬੁੱਧ ਦੀ ਥਾਂ 'ਬਿਬਿਧ' ਆਦਿ ਅਨੇਕਾਂ ਸਬਦ ਬਿਗਾੜਕੇ ਅਰਥ ਤੋਂ ਅਨਰਥ ਕਰ ਦਿਤੇ ਹਨ :

ਇਸ ਥਾਂ ਜੋਗ ਮਲੂਮ ਹੁੰਦਾ ਹੈ ਕਿ ਸਸਤ੍ਰ ਨਾਮ ਮਾਲਾ ਦੀ ਕੂੰਜੀ ਦੱਸ ਕੇ ਮੁਸ਼ਕਲ ਨੂੰ ਅਸਾਨ ਕੀਤਾ ਜਾਵੇ । ਅਤੇ ਉਹ ਨਿਯਮ ਦੱਸੇ ਜਾਣ ਜਿਨ੍ਹਾਂ ਅਨੁਸਾਰ ਸਸਤ੍ਰਾਂ ਦੇ ਨਾਉਂ ਕਲਪੇ ਹਨ ॥

"ਕਟਾਰ": ਕਟਾਰ ਦੇ ਨਾਮ:—ਜਮਧਰ, ਜਮਦਾੜ ਉਦਰ ਅਰਿ ਆਦਿ ਲਿਖੇ ਹਨ, ਪਾਠਕ ਨੂੰ ਜਾਨਣਾ ਚਾਹੀਦਾ ਹੈ ਕਿ ਜਮ (ਯਮ) ਦਾ ਨਾਉਂ ਨਾਲ ਚੜ ਅਤੇ ਪੇਟ ਦੇ ਨਾਮਾਂ ਨਾਲ ਅਰਿ ਸ਼ੱਤ੍ਰੁ ਪਦ ਲਗਾ ਕੇ ਕਟਾਰ ਦੇ ਨਾਉ ਬਣਦੇ ਹਨ ।

"ਖੜਗ" : (੧) ਖੜਗ ਦਾ ਨਾਉਂ ਸ੍ਰਿਸਟੇਸ (ਸ੍ਰਿਸਟਿ-ਈਸ) ਲਿਖਿਆ ਹੈ ਪਾਠਕ ਨੂੰ ਚਾਹੀਦਾ ਹੈ ਕਿ ਵਿਸ਼੍ਵ, ਜਗਤ, ਸੰਸਾਰ, ਦੁਨੀਆਂ ਆਦਿ ਜਿਤਨੇ ਨਾਉਂ ਸ੍ਰਿਸਟ ਦੇ ਹਨ, ਉਨਾਂ ਨਾਲ ਈਸ ਏਸ ਪਤਿ ਆਦਿ ਪਦ ਜੁੜਨ ਤੋਂ ਖੜਗਦੇ ਨਾਉਂ ਬਣਦੇ ਹਨ ।

(੨) ਪ੍ਰਿਥੀ ਪਾਲਕ, ਤਦ ਭੂਮਿ, ਵਿਸੁਧਾ ਵਸੀਧਰਾ ਥਿਰਾ ਆਦਿ ਪ੍ਰਿਥੀ ਦੇ ਨਾਉਂ ਨਾਲ ਪਾਲਕ ਪਦ ਲਗਾਕੇ ਖੜਗ ਨਾਉ ਸਮਝੋ ॥

(੩) ਗ੍ਰੀਵਾ ਆਦਿ ਤਲਵਾਰ ਨੂੰ ਦਸਿਆ ਹੈ, ਇਉਂ ਗਰਦਨ, ਨਾਰ, ਕੰਠ ਆਦਿ ਪਦਾਂ ਨਾਲ ਅਰਿ, ਮਿਤ੍ਰ, ਵੈਰੀ ਆਦਿ ਪਦ ਲਾਉਣ ਨਾਲ ਖੜਗ ਬੋਧਕ ਨਾਮ ਬਣਦੇ ਹਨ

(੪) ਇਸੇ ਤਰਾਂ ਜਗਮਾਤ ਸਸਤ੍ਰ, ਪ੍ਰਤਿ ਕਵਚਾਤਕ, ਖੇਲਾਤਕ ਖਲ ਮਾਰਕੁ, ਭੂਤਾਤਕ, ਭਵਹਾ, ਖਗਅਰਰਿ ਮ੍ਰਿਗਅਰਿ ਆਦਿ ਖੜਗ ਦੇ ਨਾਵਾਂ ਬਾਬਤ ਸਮਝ ਲੈਣਾ ਚਾਹੀਦਾ ॥... ਚਕ੍ਰ - ਦੇ ਨਾਉਂ ਬਣਾਉਣ ਵਾਸਤੇ ਵਿਸ਼ਨੂੰ ਅਤੇ ਕ੍ਰਿਸ਼ਨ ਦੇ ਸਭ ਨਾਮਾ ਦੇ ਅੰਤ ਸਸਤ੍ਰ ਅਥਵਾ ਆਯੁਧ ਪਦ ਜੋੜਿਆ ਹੈ, ਅਥਵਾ ਜੋ ਵੈਰੀ ਚਕ੍ਰ ਨਾਲ ਮਾਰੇ ਹਨ ਉਨ੍ਹਾਂ ਦਾ ਨਾਸਕ

[੧]ਭਾਖ ਸੰਨਾਹ ਪਦੁ ਪੁਨ ਰਿਪ ਸਬਦ ਉਚਾਰਿ ॥ ਨਾਮ ਸੈਹਥੀ ਕੇ ਸਕਲ ਚਤੁਰ ਚਿੱਤ ਨਿਜ ਧਾਰਿ ॥੪੯॥ [੨]ਉਚਰ ਕੁੰਭ ਪ੍ਰਿਥਮੈ ਸਬਦ; ਪੁਨਿ ਅਰਿ ਸਬਦ ਕਹੋ ॥ ਨਾਮ ਸੈਹਥੀ ਕੇ ਸਭੈ; ਚਿਤ ਮਹਿ ਚਤੁਰ ਲਹੋ ॥੫੦॥ [੩]ਤਨੁੱਤ੍ਰਾਨ ਪਦ ਪ੍ਰਿਥਮ ਕਹਿ ਪੁਨ ਅਰਿ ਸਬਦ ਬਖਾਨ ॥ ਨਾਮ ਸੈਹੱਥੀ ਕੇ ਸਭੈ ਰੁਚਿਰ ਚਤੁਰ ਚਿਤ ਜਾਨ ॥੫੧॥ [੪]ਜਸਟੀ ਸਰ ਕੋ ਪ੍ਰਿਥਮ ਕਹਿ; ਪੁਨ ਬਚ ਕਹੁ ਅਰਧੰਗ ॥ ਨਾਮ ਸੈਹੱਥੀ ਕੇ ਸਭੈ ਉਚਰਤ ਜਾਹੁ ਨਿਸੰਗ ॥੫੨॥ [੫]ਸਾਂਗ ਸਮਰ ਕਰ ਸੈਹਥੀ ਸਸਤ੍ਰ ਸਸਨ ਕੇ ਭੇਸ ॥ ਸਬਲ ਸੁਭਟਹਾ ਹਾਥ ਲੈ; ਜੀਤੇ ਸਮਰ ਸੁਰੇਸ ॥੫੩॥ ਛਤ੍ਰ ਧਰ ਮ੍ਰਿਗਹਾ ਬਿਜੈ ਕਰ; ਭਟਹਾ ਜਾਕੋ ਨਾਮ ॥ ਸਕਲ ਸਿੱਧ ਦਾਤ੍ਰੀ ਸਭਨ; ਅਮਿਤ ਸਿੱਧ ਕੋ ਧਾਮ ॥੫੪॥ [੭]ਲਛਮਨ ਅਉਰ ਘਟੋਤਕਚ; ਏ ਪਦ ਪ੍ਰਿਥਮ ਉਚਾਰਿ ॥ ਪੁਨਿ ਅਰਿ ਭਾਖੋ ਸਕਤ ਕੇ ਨਿਕਸਹਿ ਨਾਮ ਅਪਾਰ ॥੫੫॥ [੮]ਗੜ੍ਹੀਆ ਭਸਡੀ ਭੈਰਵੀ ਭਾਲਾ ਨੇਜਾ ਭਾਖੁ ॥ ਬਰਛੀ ਸੈਥੀ ਸਕਤ ਸਭ ਜਾਨ ਹ੍ਰਿਦੈ ਮੈਂ ਰਾਖੁ ॥੫੬॥ [੯]ਬਿਸਨ ਨਾਮ ਪ੍ਰਿਥਮੈ ਉਚਰਿ; ਪੁਨ ਪਦ ਸਸਤ੍ਰ ਉਚਾਰਿ ॥ ਨਾਮ ਸੁਦਰਸਨ ਕੇ ਸਭੈ ਨਿਕਸਤ ਜਾਹਿ ਅਪਾਰ ॥੫੭॥ [੧੦]ਮੁਰ ਪਦ ਪ੍ਰਿਥਮ ਉਚਾਰਿ ਕੈ ਮਰਦਨ ਬਹੁਰ ਕਹੋ ॥ ਨਾਮ ਸੁਦਰਸਨ ਚੱਕ੍ਰ ਕੇ ਚਿਤ ਮੈ ਚਤੁਰ ਲਹੋ ॥੫੮॥ [੧੧]ਮਧ ਕੋ ਨਾਮ ਉਚਾਰਿ ਕੈ ਹਾ ਪਦ ਬਹੁਰ ਉਚਾਰਿ ॥ ਨਾਮੁ ਸੁਦਰਸਨ ਚੱਕ੍ਰ ਕੇ ਲੀਜੈ ਸੁ ਕਬਿ ਸੁਧਾਰਿ ॥੫੯॥ [੧੨]ਨਰਕਾਸੁਰ ਪ੍ਰਿਥਮੈ ਉਚਰਿ; ਪੁਨ ਰਿਪੁ ਸਬਦ ਬਖਾਨ ॥ ਨਾਮ ਸੁਦਰਸਨ ਚੱਕ੍ਰ ਕੋ ਚਤੁਰ ਚਿੱਤ ਮੈ ਜਾਨ ॥੬੦॥ [੧੩]ਦੈਤ ਬਕਤ੍ਰ ਕੋ ਨਾਮ ਕਹਿ ਸੂਦਨ ਬਹੁਰ ਉਚਾਰ ॥ ਨਾਮ ਸੁਦਰਸਨ ਚੱਕ੍ਰ ਕੋ ਜਾਨ ਚਿੱਤ ਨਿਰਧਾਰ ॥੬੧॥ [੧੪]ਪ੍ਰਿਥਮ ਚੰਦੇਰੀ ਨਾਥ ਕੋ ਲੀਜੈ ਨਾਮ ਬਨਾਇ ॥ ਪੁਨ ਰਿਪੁ ਸਬਦ ਉਚਾਰੀਐ ਚੱਕ੍ਰ ਨਾਮ ਹੁਇ ਜਾਇ ॥੬੨॥ [੧੫]ਨਰਕਾਸੁਰ ਕੋ ਨਾਮ ਕਹਿ ਮਰਦਨ ਬਹੁਰ ਉਚਾਰ ॥ ਨਾਮ ਸੁਦਰਸਨ ਚੱਕ੍ਰ ਕੋ ਲੀਜਹੁ ਸੁ ਕਬਿ ਸੁਧਾਰ ॥੬੩॥ [੧੬]ਕਿਸਨ ਬਿਸਨ ਕਹਿ ਜਿਸਨ ਅਨੁਜ ਆਯੁਧ[ੳ] ਬਹੁਰ ਉਚਾਰ ॥ ਨਾਮ ਸੁਦਰਸਨ ਚੱਕ੍ਰ ਕੇ ਨਿਕਸਤ ਚਲਹਿ ਅਪਾਰ ॥੬੪॥ [੧੭]ਬੱਜ੍ਰ ਅਨੁਜ ਪ੍ਰਿਥਮੈਂ ਉਚਰ ਫਿਰਿ ਪਦ ਸਸਤ੍ਰ ਬਖਾਨ ॥ ਨਾਮ ਸੁਦਰਸਨ ਚੱਕ੍ਰ ਕੇ ਚਤੁਰ ਚਿੱਤ ਮੈ ਜਾਨ ॥੬੫॥ [੧੮]ਪ੍ਰਿਥਮ ਬਿਰਹ ਪਦ ਉਚਰ ਕੈ ਪੁਨ ਕਹੁ ਸਸਤ੍ਰ ਬਿਸੇਖ ॥ ਨਾਮ ਸੁਦਰਸਨ ਚੱਕ੍ਰ ਕੇ ਨਿਕਸਤ ਚਲੈ ਅਸੇਖ ॥੬੬॥ [੧੯]ਪ੍ਰਿਥਮੈ ਵਹੈ ਉਚਾਰੀਐ, ਰਿੱਧ ਸਿੱਧ

---

ੳ. ਇਸ ਪੰਗਤੀ ਦੇ ਵਿਚ ਇੰਦ੍ਰ ਜਾ ਇੰਦ੍ਰ ਦਾ ਛੋਟਾ ਭਾਈ ਬਾਵਨ ਦਾ ਕੋਈ ਸੰਕੇਤ ਨਹੀ

---

ਸਸਤ੍ਰ ਨਾਮ ਮਾਲਾ-ਪਿਆਰਾ ਸਿੰਘ ਪਦਮ ਦੀ ਨਿਗਾਹ ਵਿਚ ।

ਹਿੰਦੀ ਵਿਚ "ਨਾਮ ਮਾਲਾ" ਕੋਸ਼ ਜਾਂ ਡਿਕਸਨਰੀ ਨੂੰ ਕਹਿੰਦੇ ਹਨ। ਇਹ ਇਕ ਤਰ੍ਹਾਂ ਸਸਤ੍ਰਾਂ ਦਾ ਕੋਸ਼ ਹੈ ਜਿਸ ਦੇ ਪੰਜ ਅਧਿਆਵਾਂ ਵਿਚ ਪੰਜ ਮੁਖ ਸਸਤ੍ਰਾਂ-ਤਲਵਾਰ, ਚਕ੍ਰ, ਤੀਰ, ਪ੍ਰਸਾ, ਤੇ ਤੁਪਕ (ਬੰਦੂਕ) ਦੇ ਅਨੇਕ-ਭਾਂਤੀ ਨਾਮ ਅਦ੍ਰਿਸਟ ਕੂਟ ਦੇ ਅਲੰਕਾਰਕ ਚਮਤਕਾਰ ਦੁਆਰਾ ਅੰਕਤ ਕੀਤੇ ਗਏ ਹਨ । ਸੋ ਇਹ ਗਰੰਥ ਸਸਤ੍ਰ ਚਮਤਕਾਰ ਵੀ ਹੈ ਯੁੱਧਜੀਵੀ ਤੇ ਬੁਧਿ ਜੀਵੀ ਦੋਹਾਂ ਤਰ੍ਹਾਂ ਦੇ ਪਾਠਕ ਇਸਦਾ ਰਸ ਮਾਣ ਸਕਦੇ ਹਨ । ਜਿਹਾ ਕਿ ਅਸੀਂ ਅਗੇ ਵੀ ਕਈ ਥਾਂ ਆਖ ਚੁਕੇ ਹਾਂ ਕਿ ਗੁਰੂ ਸਾਹਿਬ ਦਾ ਹਰ ਸਾਹਿਤਕ ਕਰਮ ਮਨੁਖੀ ਬੀਰਤਾ ਨੂੰ ਜਗਉਨਿਹਾਰਾ ਹੈ ਅਧਿਅਤਮਕ ਸਾਹਿਤ ਹੈ-ਚਾਹੇ ਅਵਤਾਰਾਂ ਦੀ ਕਥਾਂ-ਸਾਹਿਤ, ਇਹ ਕੋਸ ਸਾਹਿਤ ਵੀ ਇਸੇ ਲੜੀ ਦਾ ਮਣਕਾ ਹੈ । ਸ਼ਾਇਦ ਹਿੰਦੀ ਵਿਚ ਇਹ ਆਪਣੀ ਤਰ੍ਹਾਂ ਦੀ ਅਨੋਖੀ ਰਚਨਾ ਹੈ। ਜਿਸ ਵਿਚ ਕੇਵਲ ਸਸਤਰਾਂ ਦੀ ਦੀ ਨਾਮ ਮਾਲਾ ਅੰਕਤ ਹੈ । ਛੰਦ ਵਧੇਰੇ ਦੋਹਰਾ, ਚੌਪਈ ਦੇ ਅੜਿਲ ਵਰਤਿਆ ਹੈ ।

ਗੁਰੂ ਸਾਹਿਬ ਦੇ ਹੁਕਮਨਾਮਿਆਂ ਵਿਚ ਸੰਗਤਾਂ ਨੂੰ ਬਾਰ-ਬਾਰ ਤਾਕੀਦ ਕੀਤੀ ਮਿਲਦੀ ਹੈ:—

ਸੰਗਤਿ ਹਥਿਆਰ ਬੰਨਕੇ ਦਰਸ਼ਨ ਆਵਣਾ ॥ ਸਰਬਤਿ ਖਾਲਸੇ ਹਥਿਆਰ ਬੰਨਿਕੇ ਹਜੂਰਿ ਆਵਣਾ ॥ ਜੋ ਸਿਖ ਹਥਿਆਰ ਬੰਨਿਕੇ ਦਰਸਨਿ ਆਵਗੁ ਸੋ ਨਿਹਾਲ ਹੋਗ ॥

ਇਹ ਪੰਜ ਹਥਿਆਰ ਹਨ-ਕ੍ਰਿਪਾਨ, ਤੀਰ, ਕਮਾਣ ਨੇਜਾ, ਕਟਾਰ ਤੇ ਬੰਦੂਕ । ਸਸਤ੍ਰ ਨਾਮ ਮਾਲਾ ਦੇ ਪੰਜਾਂ ਅਧਿਆਵਾਂ ਵਿਚ, ਕ੍ਰਿਪਾਨ, ਚਕਰ, ਤੀਰ, ਪ੍ਰਾਂਸ ਤੇ ਤੁਪਕ-ਇਨਾਂ ਪੰਜ ਹਥਿਆਰਾਂ ਦੀ ਨਾਮਾ ਵਾਲੀ ਦਿਤੀ ਹੈ । ਪਹਿਲੇ ਅਧਿਆਇ ਵਿਚ ਨਾਲ ਬਰਛੀ ਤੇ ਕਟਾਰ ਆਦਿ ਦੇ ਨਾਮ ਵੀ ਦਿਤੇ ਹਨ। ਗ੍ਰੰਥ ਮੁਕੰਮਲ ਨਹੀਂ ਜਾਪਦਾ ਕਿਉਂਕਿ ਸਮਾਪਤੀ ਦਾ ਸੰਕੇਤ ਨਹੀ । ਹੋ ਸਕਦਾ ਹੈ ਕੁਝ ਹੋਰ ਸਸਤ੍ਰਾਂ ਦੀ ਨਾਮ ਮਾਲਾ ਵੀ ਹੋਵੇ । ਪਟਨਾ ਮਿਸਲ ਦੀ ਬੀੜ ਅਨੁਸਾਰ ਇਸ ਰਚਨਾ ਦੇ ਕੁਲ ਛੰਦ ੧੪੫੫ ਸਨ ਪਰ ਹੁਣ ੧੩੧੮ ਹੀ ਪ੍ਰਾਪਤ ਹਨ ।

੧. ਪਹਿਲਾ ਸਨਾਹ ਰੂਪ ਪ੍ਰਮ ਸ਼ਕਤੀ ਦਾ ਨਾਮ ਲਵੋ ਪਿੱਛੋਂ ਵੈਰੀ ਵਲ ਖਿਆਲ ਕਰੋ-ਨਾਮ ਕਹੋ । ਉਪ੍ਰੰਤ ਤਲਵਾਰ ਦੇ ਸਾਰੇ ਨਾਮ ਐ ਸਮਝਦਾਰ ਪਾਠਕੋ ਦਿਲ ਦੇ ਵਿਚ ਯਾਦ ਕਰੋ ॥੪੯॥

੨. ਪਹਿਲਾਂ ਕੁੰਭ (ਹਾਥੀ) ਦਾ ਨਾਮ ਲੈਕੇ ਫੇਰ ਉਸਦੇ ਵੈਰੀ ਦਾ ਨਾਮ ਲਵੋ । ਜਿਤਨੇ ਵੀ ਸੈਹਥੀ ਰੂਪ ਤਲਵਾਰ ਦੇ ਨਾਮ ਲਵੋ । ਜਿਤਨੇ ਵੀ ਸੈਹਥੀ ਰੂਪ ਤਲਵਾਰ ਦੇ ਨਾਮ ਹਨ ਚਿਤ ਵਚ ਚੰਗੀ ਤਰਾਂ ਯਾਦ ਰਖੋ ॥੫੦॥

੩. ਤਨ-ਸਰੀਰ ਨੂੰ ਜੋਰ ਦੇਣ ਵਾਲੀ ਸ਼ਕਤੀ ਦਾ ਨਾਮ ਪਹਿਲਾਂ ਕਹੋ ਫੇਰ ਵੈਰੀ ਦੇ ਨਾਮ ਮੁਖ ਤੋਂ ਲਵੋ । ਤੇ ਫੇਰ ਤਲਵਾਰ ਦੇ ਨਾਮ ਸਾਰੇ ਹੀ ਦਿਲ ਦੇ ਵਿਚ ਚਤ੍ਰ ਬਣਕੇ ਉਚਾਰਨ ਭਾਵ ਯਾਦ ਕਰੋ ॥੫੧॥

੪. ਯਸ ਦੇਣ ਵਾਲਾ ਸ਼੍ਰੋਮਣੀ ਦਾ ਨਾਮ ਪਹਿਲਾਂ ਲੈਕੇ ਫੇਰ ਮੁਖ ਤੋਂ ਬਚਨ ਕਹੋ ਅਰਧੰਗ ਭਾਵ ਜਿਸਦਾ ਅਧਾ ਦਸਤਾ ਲਕੜੀ ਦਾ ਹੈ । ਇਹ ਸਾਰੇ ਸਸਤ੍ਰਾਂ ਦੇ ਵਿਚ ਨਾਮ ਸਾਰ ਪ੍ਰਭੂ ਸ਼ਕਤੀ ਰੂਪ ਤਲਵਾਰ ਦੇ ਹਨ ਜਿਨ੍ਹਾਂ ਨੂੰ ਨਚਿੰਤ ਹੋਕੇ ਜਪਦੇ ਚਲੋ ॥੫੨॥

੫. ਜਿਸ ਸਾਂਗ ਨੂੰ ਹਥ ਵਿਚ ਲੈਕੇ ਜੁੱਧ ਕੀਤਾ ਸੀ ਸ਼ਸ਼ਤ੍ਰਾਂ ਦੀ ਸ਼੍ਰੋਮਣੀ ਤਲਵਾਰ ਨੂੰ ਜੋ ਸਾਰੇ ਸ਼ਸ਼ਤ੍ਰਾਂ ਦਾ ਭੇਸ ਸਰੂਪ ਹੈ । ਸਾਰੇ ਸੂਰਮਿਆਂ ਨੇ ਹਥ ਵਿਚ ਲੈਕੇ ਜਿਤਾਂ ਹਾਸਲ ਕੀਤੀਆਂ ਜਿਵੇ ਦੈਤਾਂ ਨੇ ਸਾਰੇ ਦੇਵਤਿਆਂ ਦੇ ਏਸ ਰਾਜ ਇੰਦਰ ਨੂੰ ਜਿਤ ਲਿਆ ਸੀ ॥੫੩॥

੬. ਜਿਤਨੇ ਵੀ ਛਤ੍ਰਧਾਰੀ ਰਾਜੇ ਹਨ ਅਤੇ ਜੋ ਮ੍ਰਿਗਾਂ ਦੇ ਸ਼ਿਕਾਰੀ ਸ਼ੇਰ ਆਦਿਕ ਹਨ ਉਹਨਾਂ ਜਿਤਣ ਵਾਲੇ ਜੋ ਜੋਧਿਆਂ ਦੇ ਨਾਮ ਹਨ । ਜੋ ਸਾਰੀਆਂ ਰਿੱਧੀਆਂ ਸਿਧੀਆਂ ਦੀ ਦਾਤੀ ਸਭ ਨੂੰ ਸਿਧੀਆਂ ਦੇਣ ਵਾਲੀ ਬੇਅੰਤ ਸਿਧੀਆਂ ਦਾ ਘਰ ਹੈ ॥੫੪॥

੭. ਲਛਮਨ ਦੀ ਸੀਤਾ ਦਿਵਾਲੇ ਖਿਚੀ ਲੀਕ ਸਮਾਨ ਅਤੇ ਘਟੋਤਕਚ (ਪਾਂਡੋ ਅਰਜਨ ਦਾ ਪੁਤ੍ਰ ਅਭਿਮਨੂੰ ਜੋ ਬਿਯੂ ਚਕ੍ਰ ਵਿਚ ਘਿਰ ਕੇ ਮਾਰਿਆ ਗਿਆ ਸੀ ਹੋਰ ਕਿਸੇ ਤੋ ਨਹੀ ਸੀ ਮਰਦਾ ਇਹ ਪਦ ਮੂੰਹ ਤੋਂ ਉਚਾਰੋ । ਫੇਰ ਵੈਰੀ ਬਾਰੇ ਉਸ ਸ਼ਕਤਿ ਪਾਸ ਬੇਨਤੀ ਕਰੋ ਜਿਸ ਦੇ ਨਾਮ ਬੇਅੰਤ ਹੀ ਨਿਕਲਦੇ ਹਨ ॥੫੫॥

੮. ਗੰਡਾ ਵਾਲੇ ਬਾਸ ਨੂੰ ਜੜਿ ਨੇਜਾ ਭਸਡੀ ਭਾਲਾ ਜਿਸ ਬ੍ਰਛੇ ਦੇ ਦਸਤੇ ਉਪਰ ਚਮੜਾ ਚੜ੍ਹਿਆ ਹੁੰਦਾ ਹੈ ਉਹ ਬਰਛਾ ਭੈਰਵੀ ਜੋ ਸ਼੍ਰਿਜੀ ਦਾ ਖਾਸ ਹਥਿਆਰ ਹੈ ਜਾ ਜਿਸ ਨੂੰ ਬਰਛਾ ਨੇਜਾ ਕਹਿੰਦੇ ਹਨ । ਬਰਛੀ ਅਤੇ ਤਲਵਾਰ ਇਹ ਸਾਰੇ ਹਥਿਆਰਾਂ ਦੀ ਸ੍ਰੋਮਣੀ ਜਾਣਕੇ ਅਕਾਲ ਸ਼ਕਤੀ ਨੂੰ ਹਿਰਦੇ ਵਿਚ ਧਾਰਕੇ ਰਖੋ ॥੫੬॥

੯. ਉਹ ਕਿਹੜਾ ਸ਼ਕਤੀ ਨਾਮ ਕੇ ਭਾਵ ਪਹਿਲਾ ਬਿਸਨ (ਕਰਤਾਰ) ਦਾ ਨਾਮ ਪਹਿਲੋਂ ਲੈਕੇ ਫੇਰ ਸਸਤ੍ਰ ਪਦ ਦਾ ਨਾਮ ਲਵੋ ਫੇਰ ਸੁਦਰਨ ਚਕ੍ਰ ਦੇ ਸਾਰੇ ਨਾਮ ਆਪ ਤੋਂ ਆਪ ਨਿਕਦ ਜਾਣ ਸਾਰੇ ਹੀ ਜੋ ਬਿਅੰਤ ਹਨ ॥੫੭॥

੧੦. ਮੁਰ ਦੈਂਤ ਦਾ ਨਾਮ ਪਹਿਲੋ ਲਵੋ ਫੇਰ ਮਰਦਨ (ਮਾਰਨ ਵਾਲੋ ਵਿਸ਼ਨੂੰ ਦਾ ਨਾਮ ਕਹੋ । ਸੁਦ੍ਰਸ਼ਨ ਚਕ੍ਰ ਦਾ ਨਾਮ ਚਿਤ ਵਿਚ ਸਮਝਣ ਵਾਲੇ ਸਜਣੋ ਸਮਝ ਲਵੋ ॥੫੮॥

੧੧. ਪਹਿਲ ਮਧੁ ਦੈਤ ਦਾ ਨਾਮ ਤਾਸੂਰ ਵਿਚ ਲਿਆਓ ਮਧੁ ਰਾਮਸਸ ਨੂੰ ਮਾਰਨ ਵਾਲੇ ਵਿਸਨੂੰ ਨੂੰ ਨੇਤ੍ਰਾਂ ਅਗੇ ਲਿਆਵੋ। ਬਸ ਸੁਦਰਸਨ ਚਕ੍ਰ ਦਾ ਨਾਮ ਐ ਕਬੀ ਜਨੋ ਆਪਣੇ ਆਪ ਨੇਤ੍ਰਾਂ ਅਗੇ ਦੇਖ ਲਵੋ ਭਾਵ ਜਦੋਂ ਮਧ ਦੈਤ ਨੂੰ ਵਿਸ਼ਨੂੰ ਨੇ ਮਾਰਿਆ ਕਾਹਦੇ ਨਾਲ ਮਾਰਿਆ ਸੁਦਰਸ਼ਨ ਚਕ੍ਰ ਨਾਲ ਐਓਂ ਐਓ ਮਧੂ ਦੈਂਤ ਦੀ ਮੌਤ ਵਿਸ਼ਨੂੰ ਦੇ ਹਥੋ ਯਾਦ ਕਰਨ ਦੇ ਨਾਲ ਸੁਦਰਸ਼ਨ ਚਕ੍ਰ ਦਾ ਨਾਮ ਆਪ ਤੋਂ ਆਪ ਬਣਕੇ ਸਾਹਮਣੇ ਆ ਜਾਂਦਾ ਹੈ ॥੫੯॥

੧੨. ਨਰਕਾ ਸੁਰ ਦੈਂਤ ਦਾ ਨਾਮ ਪਹਿਲਾਂ ਕਹੱ ਦਿਓ ਫੇਰ ਉਸ ਦੇ ਵੈਰੀ ਕ੍ਰਿਸ਼ਨ ਦਾ ਨਾਮ ਲਵੋ । ਸੁਦਰਸ਼ਨ ਚੱਕਰ ਨਾਲ ਮਾਰ ਦਿਤਾ ਸੀ ॥੬੦॥

੧੩. ਪਹਿਲਾ ਬਕਤ੍ਰ ਨਾਮ ਵਿੰਗੇ ਦੰਦਾ ਵਾਲੇ ਦੈਂਤ ਦਾ ਨਾਮ ਲਵੋ ਫੇਰ ਉਸ ਨੂੰ ਮਾਰਨ ਵਾਲੇ ਮਦਸੂਨ (ਕ੍ਰਿਸ਼ਨ ਦਾ ਨਾਮ ਲਵੋ ਕਿ ਮਦਸ਼ੂਦਨ ਦੈਂਤ ਨੂੰ ਕ੍ਰਿਸ਼ਨ ਨੇ ਮਾਰਿਆ ਸੀ ਕਿਵੇਂ ਮਾਰਿਆ ਸੀ ਚਕ੍ਰ ਸੁਦਰਸ਼ਨ ਦੇ ਨਾਲ ਜੋ ਚੱਕਰ ਸੁਦਰਸ਼ਨ ਦਾ ਨਾਮ ਲੈਣ ਦੀ ਲੋੜ ਨਹੀ ਪੈਂਦੀ ਆਪ ਤੋਂ ਆਪ ਸਾਹਮਣੇ ਆ ਜਾਂਦਾ ਹੈ ॥੬੧॥

੧੪. ਪਹਿਲਾਂ ਚੰਦੇਰੀ ਨਾਥ (ਸਿਸਪਾਲ) ਜੋ ਚੰਦੇਰ਼ੀ ਰਿਆਸਤ ਦਾ ਰਾਣੀ ਰੁਕਮਣੀ ਨੂੰ ਵਿਅਹੁਣ ਆਇਆ ਸੌ ਉਸਦਾ ਨਾਮ ਸੰਵਾਰ ਕੇ ਯਾਦ ਕਰ ਕੇ ਲੈ ਲਵੋ ਫੇਰ ਉਸਦੇ ਵੈਰੀ ਕ੍ਰਿਸ਼ਨ ਦਾ ਨਾਮ ਕਹਿੱ ਦਿਓ ਚਕ੍ਰ ਸੁਦਰਸ਼ਨ ਦਾ ਨਾਮ ਬਣ ਜਾਇਗਾ ॥੬੨॥

੧੫. ਪਹਿਲਾਂ ਨਰਕਾ ਸੁਰ ਦਾ ਨਾਮ ਕਹਕੇ ਫੇਰ ਉਸਦੇ ਮਾਰਨ ਵਾਲੇ ਕ੍ਰਿਸ਼ਨ ਦਾ ਨਾਮ ਕਹਿ ਦਿਓ । ਬਸ ਐ ਕਵੀ ਜਨੋ ਇਸ ਦੇ ਵਿਚੋਂ ਹੀ ਸੁਦਰਸ਼ਨ ਚਕ੍ਰ ਦਾ ਨਾਮ ਨਿਕਲ ਪਵੇਗਾ ॥੬੩॥

੧੬. ਕ੍ਰਿਸ਼ਨ ਤੇ ਬਿਸ਼ਨ ਦਾ ਨਾਮ ਲੈਕੇ ਫੇਰ ਉਹਨਾਂ ਦੇ ਛੋਟੇ ਹਥਿਆਰ ਦਾ ਨਾਮ ਲਵੋ । ਜੋ ਆਪਣੇ ਆਪ ਹੀ ਸੁਦਰਸ਼ਨ ਚਕ੍ਰ ਦੇ ਬੇਅੰਤ ਨਾਮ ਨਿਕਲਦੇ ਜਾਣਗੇ ॥੬੪॥

੧੭. ਬਜ੍ਰੰ-(ਭਾਵ) ਇੰਦਰ ਦਾ ਬੜਾ ਭਾਰੀ ਗਦਾ ਸਸਤ੍ਰ ਹੈ ਪਰ ਉਸਦਾ ਪੁਤ੍ਰ ਛੋਟਾ ਸਸਤ੍ਰ 'ਚੱਕ੍ਰ' ਪਹਿਲਾਂ ਕਹਿਕੇ ਫੇਰ ਕਹੋ ਸਸਤ੍ਰ । ਫੇਰ ਹੇ ਬੁਧੀ ਜੀਵ ਪਾਠਕ ਇਹੀ ਨਾਮ ਸੁਦਰਸ਼ਨ ਚਕ੍ਰ ਦਾ ਚਿਤੁ ਵਿਚ ਜਾਣਲੈ ॥੬੫॥

੧੮. ਪ੍ਰਿਥਮ (ਪਹਿਲਾਂ) ਬਿਰਹ (ਮੋਰ ਤੋਂ ਵਿਛੜੇ ਹੋਇ ਫੰਗਾਂ ਦੇ ਤਾਜ ਵਾਲਾ (ਕ੍ਰਿਸ਼ਨ) ਦਾ ਨਾਮ ਲੈਕੇ ਫੇਰ ਕਹੋ ਉਸਦਾ ਬਸੇਖ (ਵਧੀਆ ਸ਼੍ਰੋਮਣੀ ਹਥਿਆਂਰ) । ਬਸ ਇਹੁ ਸੁਦਰਸ਼ਨ ਚਕ੍ਰ ਦਾ ਨਾਮ ਬਣ ਜਾਇਗਾ ਜੋ ਜਬਰ-ਦਸਤ ਰਫਤਾਰ ਵਿਚ ਚਲਦਾ ਹੈ ॥੬੬॥

੧੯. ਪਹਿਲਾ ਉਸ ਵਿਸਨੂੰ ਦਾ ਨਾਮ ਲਵੋ ਜੋ ਰਿਧੀ ਸਿਧੀਆਂ ਦਾ ਘਰ ਹੈ ।

---

ਪਹਿਲੇ ੨੭ ਛੰਦ ਮੰਗਲਾਚਰਣ ਦੇ ਹਨ ਜਿਸ ਵਿਚ ਸਸਤ੍ਰ ਤੇ ਰੱਬੀ ਸਕਤੀ ਨੂੰ ਇਕ ਰੂਪ ਕਰਕੇ ਪੇਸ ਕੀਤਾ ਗਿਆ ਹੈ ਤਾਂਕਿ ਸੰਤ ਸਿਪਾਹੀ ਸਸਤ੍ਰ-ਪਿਆਰ ਤੇ ਰੱਬੀ ਪਿਆਰ ਨੂੰ ਇਕੋ ਤਸਵੀਰ ਦੋ ਪਹਿਲੂ ਜਾਣ ਸਕਣ । ਫਿਰ ਬਰੇਵਾ ਇਉਂ ਹੈ

੧. ਅਧਿਆ ੨੮ ਤੋਂ ੫੬ ਤਕ-ਤਲਵਾਰ ਦੇ ਨਾਮ ਹਨ ।
੨. ਅਧਿਆ ੫੭ ਤੋਂ ੭੪ ਛੰਦ ਤਕ-ਚੱਕ੍ਰ ਦੇ ਨਾਮ ਹਨ ।
੩. ਅਧਿਆ ੭੫ ਤੋਂ ੨੫੨ ਛੰਦ ਤਕ-ਪਾਸ ਦੇ ਨਾਮ ਹਨ ।
੪. ਅਧਿਆ ੨੫੩ ਤੋਂ ੪੬੦ ਛੰਦ ਤਕ-ਪਾਸ ਦੇ ਨਾਮ ਹਨ।
੫. ਅਧਿਆ ੪੬੧ ਤੋਂ ੧੩੧੮ ਛੰਦ ਤਕ-ਤੁਪਕ ਦੇ ਨਾਮ ਹਨ।

ਪਹਿਲੇ ਮੰਗਲਾ ਚਰਣ ਰੂਪ ਵਿਚ ਦਿਤੀ ਭੂਮਕਾ ਗੁਰੂ-ਕਵੀ ਦੇ ਪੱਖ ਨੂੰ ਬਹੁਤ ਸੁੰਦਰ ਭਾਂਤ ਉਜਾਗਰ ਕਰਦੀ ਹੈ । ਕਲਾਕਾਰ ਦਾ ਇਹ ਢੰਗ ਨਵਾਂ ਰੰਗ ਭਰਨ ਵਾਲਾ ਹੈ ਸੰਤਾਂ ਵਿਚ ਸਪਾਹੀ ਦਾ ਰੰਗ ਦੇ ਕਮਜ਼ੋਰ ਨਿਤਾਣਿਆਂ ਵਿਚ ਜੋਧਿਆਂ ਦਾ ਰੰਗ ਭਰਨ ਵਾਲਾ ਗੁਰੂ ਇਉਂ ਸ਼ੁਰੂ ਕਰਦਾ ਹੈ :—

ਸਾਂਗ ਸਰੋਹੀ ਸ਼ੈਫ ਅਸਿ ਤੀਰ ਤੁਪਕ ਤਰਵਾਰ ॥
ਸਤ੍ਰਾਂਤਕ ਕਵਚਾਂਤ ਅਸਿ ਤੀਰ ਤੁਪਕ ਤਰਵਾਰ ॥ ਸਤ੍ਰਾਤਕ ਕਵਚਾਂਤ ਕਰਿ ਕਰੀਐ ਰੱਛ ਹਮਾਰ ॥੧॥
ਅਸਿ ਕ੍ਰਿਪਾਨ ਧਰਾਧਰੀ ਸੈਫ ਸੂਲ ਜਮਦਾਢ ॥ ਕਵਚਾਂਤਕ ਸਤ੍ਰਾਂਤ ਕਹਿ ਤੇਗ ਤੀਰ ਧਰ ਬਾਢ ॥੨॥
ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ ॥ ਸੈਫ ਸਰੋਹੀ ਸੈਹਥੀ ਯਹੈ ਹਮਾਰੇ ਪੀਰ ॥੩॥

ਮੈ ਸਨਿਮਰ ਅਰਜ ਕਰਾਂਗਾ ਕਿ ਇਥੇ ਇਤਿਹਾਸ ਦੇ ਮਹਾਨ ਖੋਜੀ ਤੇ ਵਿਦਿਆ ਦੇ ਪੂਰਨ ਮਾਰਤੰਡ ਸ੍ਰੀ ਪਦਮ ਜੀ ਵੀ ਇਸ ਪ੍ਰਮਾਦ ਤੋਂ ਬਚਨਾਂ ਸਕੇ ਕਿ ਗੁਰੂ ਜੀ ਮਹਾਰਾਜ ਸੂਬ ਜੋਧਾ ਬਲ ਤੇ ਸਸਤ੍ਰਾਂ ਦੇ ਸਰਦਾਰ ਆਪੁ ਸਸਤ੍ਰਾਂ ਅਗੇ ਬੇਨਤੀ ਕਰਦੇ ਹਨ ਕਿ ਤੁਸੀਂ ਮੇਰੀ ਰਛਾ ਕਰੋ । ਪ੍ਰਸਨ-ਕੀ ਦ੍ਰਿਯੋਜਨ

ਕੇ ਧਾਮ ॥ [੧]ਪੁਨ ਪਦ ਸਸਤ੍ਰ ਬਖਾਨੀਐ ਜਾਨੁ ਚੱਕ੍ਰ ਕੇ ਨਾਮ ॥੬੭॥ [੨]ਗਿਰਧਰ ਪ੍ਰਿਥਮ ਉਚਾਰਿ ਪਦ ਆਯੁਧ ਬਹੁਰ ਉਚਾਰਿ ॥ ਨਾਮ ਸੁਦਰਸਨ ਚੱਕ੍ਰ ਕੇ ਨਿਕਸਤ ਚਲੈ ਅਪਾਰ ॥੬੮॥ [੩]ਕਾਲੀ ਨਥੀਆ ਪ੍ਰਿਥਮ ਕਹਿ ਸਸਤ੍ਰ ਸਬਦ ਕਹੁ ਅੰਤ ॥ ਨਾਮ ਸੁਦਰਸਨ ਚੱਕ੍ਰ ਕੇ ਨਿਕਸਤ ਜਾਹਿ ਅਨੰਤ ॥੬੯॥ [੪]ਕੰਸ ਕੇਸਿਹਾ ਪ੍ਰਿਥਮ ਕਹਿ ਫਿਰਿ ਕਹਿ ਸਸਤ੍ਰ ਬਿਚਾਰ ॥ ਨਾਮ ਸੁਦਰਸਨ ਚੱਕ੍ਰ ਕੇ ਲੀਜਹੁ ਸੁ ਕਬਿ ਸੁਧਾਰ ॥੭੦॥ [੫]ਬਕੀ ਬਕਾਸੁਰ ਸਬਦ ਕਹਿ ਫੁਨਿ ਬਚ ਸਤ੍ਰੁ ਉਚਾਰ ॥ ਨਾਮ ਸੁਦਰਸਨ ਚੱਕ੍ਰ ਕੇ ਨਿਕਸਤ ਚਲੈਂ ਅਪਾਰ ॥੭੧॥[੬] ਅਘ ਨਾਸਨ ਅਘ ਹਾ ਉਚਰ ਪੁਨ ਬਚ ਸਸਤ੍ਰ ਬਖਾਨ ॥ ਨਾਮ ਸੁਦਰਸਨ ਚੱਕ੍ਰ ਕੇ ਸਭੈ ਚਤੁਰ ਚਿਤ ਜਾਨ ॥੭੨॥ [੭]ਸ੍ਰੀ ਉਪੇਂਦ੍ਰ ਕੇ ਨਾਮ ਕਹਿ ਫੁਨ ਪਦ ਸਸਤ੍ਰ ਬਖਾਨ ॥ ਨਾਮ ਸੁਦਰਸਨ ਚੱਕ੍ਰ ਕੇ ਸਭੈ ਸਮਝ ਸੁਰ ਗਿਆਨ ॥੭੩॥[੮] ਕਬਿਯੋ ਬਾਚ ॥ ਦੋਹਰਾ ॥ ਸਭੈ ਸੁਭਟ ਅਉ ਸਭ ਸੁ ਕਬਿ ਯੋਂ ਸਮਝੋ ਮਨ ਮਾਹਿ ॥ ਬਿਸਨ ਚੱਕ੍ਰ ਕੇ ਨਾਮ ਮੈ ਭੇਦ ਕਉਨ ਹੂੰ ਨਾਹਿ ॥੭੪॥[੯]

ਇਤਿ ਸ੍ਰੀ ਨਾਮ ਮਾਲਾ ਪੁਰਾਣੇ, ਚੱਕ੍ਰ ਨਾਮ, ਦੁਤੀਯ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੨॥[੧੦]

ਦੋਹਰਾ ॥ ਬਿਸਖ ਬਾਣ ਸਰ ਧਨਜ ਭਨ ਕਵਚਾਂਤਕ ਕੇ ਨਾਮ ॥ ਸਦਾ ਹਮਾਰੀ ਜੈ ਕਰੋ; ਸਕਲ ਕਰੋ ਮਮ ਕਾਮ ॥੭੫॥ [੧੧]ਧਨੁਖ ਸਬਦ ਪ੍ਰਿਥਮੈ ਉਚਰਿ; ਅਗ੍ਰਜ ਬਹੁਰ ਉਚਾਰ ॥ ਨਾਮ ਸਿਲੀਮੁਖ ਕੇ ਸਭੈ ਲੀਜਹੁ ਚਤੁਰ ਸੁਧਾਰ ॥੭੬॥[੧੨] ਪਨਚ ਸਬਦ ਪ੍ਰਿਥਮੈ ਉਚਰਿ ਅੱਗ੍ਰਜ ਬਹੁਰ ਉਚਾਰ ॥ ਨਾਮ ਸਿਲੀਮੁਖ ਕੇ ਸਭੈ ਨਿਕਸਤ ਚਲੈਂ ਅਪਾਰ ॥੭੭॥ ਨਾਮ ਉਚਾਰਿ ਨਿਖੰਗ ਕੇ ਬੰਸੀ ਬਹੁਰ ਬਖਾਨ ॥ ਨਾਮ ਸਿਲੀਮੁਖ ਕੇ ਸਭੈ ਲੀਜਹੁ ਹ੍ਰਿਦੈ ਪਛਾਨ ॥੭੮॥ [੧੪]ਸਭ ਮ੍ਰਿਗਯਨ ਕੇ ਨਾਮ ਕਹਿ ਹਾ ਪਦ ਬਹੁਤ ਉਚਾਰ ॥ ਨਾਮ ਸਭੈ ਸ੍ਰੀ ਬਾਣ ਕੇ ਜਾਨੁ ਹ੍ਰਿਦੈ ਨਿਰਧਾਰ ॥੭੯॥ [੧੫]ਸਕਲ ਕਵਚ ਕੇ ਨਾਮ ਕਹਿ ਭੇਦਕ ਬਹੁਰ ਬਖਾਨ ॥ ਨਾਮ ਸਕਲ ਸ੍ਰੀ ਬਾਨ ਕੇ ਨਿਕਸਤ ਚਲੈ ਪ੍ਰਮਾਨ ॥੮੦॥ [੧੬]ਨਾਮ ਚਰਮ ਕੇ ਪ੍ਰਿਥਮ ਕਹਿ ਛਾਦਕ ਬਹੁਰ ਬਖਾਨ ॥ ਨਾਮ ਸਭੈ ਹੀ ਬਾਨ ਕੇ ਚਤੁਰ ਚਿੱਤ ਮੈ ਜਾਨੁ ॥੮੧॥ ਸੁਭਟ ਨਾਮ ਉਚਾਰਿ ਕੈ ਹਾ ਪਦ ਬਹੁਰ ਸੁਨਾਇ ॥ ਨਾਮ ਸਿਲੀਮੁਖ ਕੇ ਸਬੈ ਲੀਜਹੁ ਚਤੁਰ ਬਨਾਇ ॥੮੨॥ [੧੮]ਸਭ ਪੱਛਨ ਕੇ ਨਾਮ ਕਹਿ ਪਰ ਪਦ ਬਹੁਰ ਬਖਾਨ ॥ ਨਾਮ ਸਿਲੀਮੁਖ ਕੇ ਸਬੈ ਚਿਤ ਮੈ ਚਤੁਰ ਪਛਾਨ ॥੮੩॥[੧੯] ਪੰਛੀ ਪਰੀ ਸਪੰਖ ਧਰ ਪਛਿ ਅੰਤਕ ਪੁਨ ਭਾਖੁ ॥ ਨਾਮ ਸਿਲੀਮੁਖ ਕੇ ਸਭੈ ਜਾਨ

---

ਨੋਟ:—ਇਹ ਵੀ ਦਸਣਾ ਜ਼ਰੂਰੀ ਹੈ ਕਿ ਪਹਿਲੇ ਸਮਿਆਂ ਵਿਚ ਸ਼ਿਕਾਰੀ ਲੋਕ ਤੀਰਾਂ ਨਾਲ ਸ਼ਿਕਾਰ ਮਾਰਿਆ ਕਰਦੇ ਸਨ ।

---

☚ ਪਾਸ ਸਸਤ੍ਰਾਂ ਦਾ ਘਾਟਾ ਸੀ ਜੋ ਸਾਰੇ ਭਾਰਤ ਦੇ ਤੇ ਪਾਂਡੋਆਂ ਦੇ ਰਾਜ ਉਤੇ ਵੀ ਛਾਇਆ ਹੋਇਆ ਸੀ । ਫੇਰ ਉਸ ਨੇ ਜਦੋਂ ਕ੍ਰਿਸਨ ਜੀ ਤੋਂ ਮਦਦ ਮੰਗੀ ਤਾਂ ਸਸਤ੍ਰਾਂ ਸਮੇਤ ਕ੍ਰਿਸਨ ਜੀ ਤੋਂ ਸੈਨਾ ਵੀ ਹਾਸਲ ਕਰ ਲਈ ਸੀ ।

ਦੂਜੇ ਪਾਸੇ ਪਾਂਡੂਆਂ ਪਾਸ ਨਾਂ ਕੋਈ ਆਪਣਾ ਰਾਜ ਸੀ ਰਾਜ ਅਧੀਨ ਰਾਜੇ ਸਾਰੇ ਰਾਜ ਦੇ ਅਧਕਾਰੀ ਨਾਲ ਹੀ ਜਾਣੇ ਸਨ, ਕਰਨ ਤੇ ਪਿਤਾਮਾ ਅਤੇ ਦ੍ਰੋਨਚਾਰਜ ਜਿਹੇ ਬੇਦ ਬਿਆਸ ਤਕਦੀ ਸਕਤੀਆਂ ਦਰਿਯੋਧ ਦੇ ਨਾਲ ਸੀ । ਫੇਰ ਦੁਰਿਯੋਧਨ ਕਿਉਂ ਨਾ ਜਿਤ ਸਕਿਆ । ਸਿਰਫ ਕ੍ਰਿਸ਼ਨ ਦੀ ਕਤਾਰ ਦੇ ਸਪ੍ਰੀਮ ਸਕਤੀ ਪਾਂਡੂਆਂ ਨਾਲ ਸੀ, ਲੇਖ ਦਾ ਸਿਟਾ ਜਦ ਤਕ ਪਰੰਮ ਸਕਤੀ ਮਾਤਾ ਜਿਸ ਨੂੰ ਗੁਰੂ ਜੀ ਭਗਉਤੀ ਕਹਿੰਦੇ ਹਨ ਉਹ ਸਕਤੀ ਕਿਸੇ ਦੇ ਨਾਲ ਨਾਂ ਹੋਵੇ ਲਖਾਂ ਜੁਆਨ ਤੇ ਕਰੋੜਾਂ ਹਥਿਆਰ ਅਤੇ ਅਨੇਕਾਂ ਅਉਸਧੀ ਕਿਸੇ ਦੀ ਰਖਿਆ ਨਹੀ ਕਰ ਸਕਦੀਆਂ । ਜੇ ਅਸੀਂ ਕਿਸੇ ਔਸ਼ਧੀ ਅਗੇ ਹਥ ਜੋੜਕੇ ਨਮਸਕਾਰਾਂ ਕਰੀਯੇ ਤਾਂ ਕੀ ਉਹ ਕੁਝ ਸਾਡੀ ਸਹਾਇਤਾ ਕਰੇਗੀ ਨਹੀਂ ਇਹ ਹਾਸੋ ਹੀਣੀ ਹੀ ਗੱਲ ਹੋਵੇਗੀ ?

ਅਉਖਧੁ ਨਾਮੁ ਅਪਾਰੁ ਅਮੋਲਕ ਪੀਜਈ ॥ ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ ॥
ਜਿਸੈ ਪਰਾਪਤਿ ਹੋਇ ਤਿਸੈ ਹੀ ਪਾਵਣੇ ॥ ਹਰਿਹਾਂ ਹਉ ਬਲਿਹਾਰੀ ਤਿੰਨ ਜਿ ਹਰਿ ਰੰਗੁ ਰਾਵਣੇ ॥੨੨॥
ਵੈਦਾਂ ਸੰਦਾ ਸੰਗ ਇਕਠਾ ਹੋਇਆ ॥ਅਉਖਦ ਸਮਾਏ ਰਾਸਿ ਵਿਚਿ ਆਪਿ ਖਲੋਇਆ ॥ਪੰ:੧੩੬੩ ਮ:੫॥
ਸ੍ਰੀ ਦਸਵੇਂ ਗੁਰੂ ਨਾਨਕ ਦੇਵ ਜੀ ਦਾ ਵੀ ਇਹੋ ਆਸ਼ਾ ਹੈ:-
ਤੀਰ ਤੁਹੀ ਸਹਥੀ ਤੁਹੀ ਤੁਹੀ ਤਬਰ ਤਰਵਾਰ ॥ ਨਾਮ ਤਿਹਾਰੋ ਜੋ ਜਪੈ ਭਏ ਸਿੰਧ ਭਵ ਪਾਰ ॥੪॥
ਕਾਲ ਤੁੂਹੀ ਕਾਲੀ ਤੂਹੀ ਤੂਹੀ ਤੇਗ ਅਰ ਤੀਰ ॥ ਤੂਹੀਂ ਨਿਸਾਨੀ ਜੀਤ ਕੀ ਆਜ ਤੂਹੀ ਜਗਬੀਰ ॥੫॥ ☛

੧. ਫੇਰ ਸਬਦ ਸ਼ਸ਼ਤ੍ਰ ਕਹੋ ਤਾਂ ਜਾਣੋ ਇਹ ਚਕ੍ਰ ਦਾ ਹੀ ਨਾਮ ਹੈ ॥੬੭॥

੨. ਗਿਰਧਰ (ਪ੍ਰਬਤ ਨੂੰ ਹਥ ਦੇ ਉਤੇ ਚੁਕਣ ਵਾਲਾ) ਕ੍ਰਿਸ਼ਨ (ਗਿਰਧਾਰੀ) ਦਾ ਨਾਮ ਪਹਿਲਾਂ ਲਵੋ ਫੇਰ ਆਯੁਧ (ਸ਼ਸ਼ਤ੍ਰ) ਉਚਾਰਨ ਕਰੋ । ਬਸ ਸੁਦਰਸ਼ਨ ਚਕ੍ਰ ਦਾ ਨਾਮ ਆਪਣੇ ਆਪ ਨਿਕਲ ਪਏਗਾ ॥੬੮॥

੩. ਕਾਲੀ ਨਾਗ ਨੂੰ ਨੱਥਣ ਵਾਲਾ ਪਹਿਲਾਂ ਕਹਿ ਦਿਓ ਫੇਰ ਕਹੋ ਉਸਦਾ ਸ਼ਸ਼ਤ੍ਰ । ਜਿਸਦੇ ਵਿਚੋਂ ਹੀ ਚਕ੍ਰ ਦੇ ਨਾਮ ਨਿਕਲਦੇ ਚਲੇ ਜਾਣਗੇ ॥੬੯॥

੪. ਕੰਸ ਨੂੰ ਕੇਸਾਂ ਤੋਂ ਪਟਕਾਕੇ ਮਾਰਨ ਵਾਲਾ ਪਹਿਲਾਂ ਕਹਿ ਦਿਓ ਫੇਰ ਕਹੋ ਉਸਦੇ ਵੈਰੀ ਕ੍ਰਿਸ਼ਨ ਦੇ ਸ਼ਸ਼ਤ੍ਰ ਦੀ ਵਿਚਾਰ ਕਰੋ । ਬਸ ਉਸ ਦੇ ਸ਼ਸ਼ਤ੍ਰ ਸੁਦਰਸ਼ਨ ਚਕੱਰ ਦਾ ਨਾਮ ਸਪਸ਼ਟ ਕਰ ਲੌਂ ਬਿਚਾਰ ਕੇ ॥੭੦॥

੫. ਬਕੀ (ਪੂਤਨਾ) ਤੇ ਪੂਤਨਾ ਦਾ ਭਾਈ ਬਕਾਸੁਰ ਦੈਂਤ ਫੇਰ ਕਹੋ ਉਨ੍ਹਾਂ ਦਾ ਵੈਰੀ ਕ੍ਰਿਸ਼ਨ ਕਰਿਸ਼ਨ ਦਾ ਸ਼ਸ਼ਤਰ-ਸੁਦਰਸ਼ਨ ਚਕ੍ਰ ਆਪੇ ਨਿਕਲ ਪੈਣਗੇ ॥੭੧॥

੬. ਅਘਾਸੁਰ ਦੈਂਤ ਦਾ ਨਾਸ ਕਰਨ ਵਾਲਾ ਅਘਹਾ ਪਾਪਾਂ ਦਾ ਨਾਸਕ ਫੇਰ ਕਹੋ ਉਸਦਾ ਸਸਤ੍ਰ । ਜਿਸ ਦਾ ਨਾਮ ਸੁਦ੍ਰਸ਼ਨ ਚਕ੍ਰ ਸਾਰੇ ਹੀ ਸਮਝਦਾਰ ਚਿਤ ਵਿਚ ਜਾਣ ਲੈਣਗੇ ॥੭੨॥

੭. ਸ੍ਰੀ ਉਪੇਂਦ੍ਰ (ਇੰਦ੍ਰ) ਦਾ ਸਹਾਇਕ ਛੋਟਾ ਭਾਈ ਵਿਸਨੂੰ ਦਾ ਅਵਤਾਰ (ਬਾਵਨ) ਉਸਦਾ ਨਾਮ ਪਹਿਲਾਂ ਕਹੱਕੇ ਫੇਰ ਸਬਦ ਸ਼ਸ਼ਤ੍ਰ ਕਹੋ । ਸੁਦ੍ਰਸ਼ਨ ਚਕ੍ਰ ਦਾ ਨਾਮ ਬਣ ਜਾਇਗਾ ਦੇਵ ਗਿਆਨ ਵਾਲੇ ਪਾਠਕੋ ਇਹ ਸਾਰੇ ਸਮਝ ਲਵੋ ॥੭੩॥ ਅੰਤ ਵਿਚ ਲੇਖਕ ਗੁਰਦੇਵ ਜੀ ਕਹਿੰਦੇ ਹਨ ॥ਦੋਹਰਾ॥

੮. ਸਾਰੇ ਹੀ ਉਤਮ ਸੂਰਬੀਰੋ ਅਤੇ ਸਾਰੇ ਕਵੀ ਜਨੋ ਇਸ ਗੱਲ ਨੂੰ ਐਉਂ ਮਨ ਵਿਚ ਜਾਣ ਲਵੋ ਕਿ ਚੱਕ੍ਰ ਦੇ ਨਾਮ ਵਿਚ ਅਤੇ ਵਿਸਨੂੰ ਦੇ ਨਾਮ ਵਿਚ ਕੋਈ ਵੀ ਭੇਦ ਨਹੀ ਹੈ ਕਿਉਂਕਿ ਵਿਸਨੂੰ ਨੂੰ ਚਕ੍ਰਧਾਰੀ ਕਿਹਾ ਜਾਂਦਾ ਹੈ । ਜੇ ਚਕ੍ਰ ਦਾ ਨਾਮ ਲਵੋ ਤਾਂ ਕ੍ਰਿਸ਼ਨ ਦਾ ਨਾਮ ਸਮਝ ਵਿਚ ਆ ਜਾਂਦਾ ਹੈ, ਪਰ ਸਲਾਮ ਚਕ੍ਰ ਨੂੰ ਨਹੀ ਚਕ੍ਰ ਦਾ ਨਾਮ ਲੈਣੇ ਪਰ ਵੀ ਸਤਿਕਾਰ ਤੋਂ ਅਦਬ ਅਦਾਬ ਕ੍ਰਿਸ਼ਨ ਦਾ ਮੰਨਿਆ ਜਾਂਦਾ ਹੈ । ਇਸੇ ਤਰ੍ਹਾਂ ਅਕਾਲ ਪੁਰਖ ਦਾ ਨਾਮ ਅਸਧਾਰੀ ਹੈ, ਜਿਸ ਲਈ ਤਲਵਾਰ ਦਾ ਨਾਮ ਲੈਣ ਨਾਲ ਅਸਧਾਰੀ ਮਹਾ ਸ਼ਕਤੀ ਦਾ ਨਾਮ ਆ ਜਾਂਦਾ ਹੈ । ਜਿਥੇ ਗੁਰੂ ਜੀ ਖੰਡੇ ਨੂੰ ਨਮਸਕਾਰ ਕਰਦੇ ਹਨ ਉਹ ਖੰਡੇ ਨੂੰ ਨਹੀ ਖੰਡੇ ਵਾਲੇ ਨੂੰ ਕਰਦੇ ਹਨ ਪਰ ਅਸੀਂ ਪ੍ਰਮਾਦ ਨਾਲ ਖੰਡੇ ਨੂੰ ਨਮਸਕਾਰ ਕਰਦੇ ਪ੍ਰਤੀਤ ਕਰਦੇ ਹਾਂ ਪ੍ਰਚਾਰ ਕਰੀ ਜਾਂਦੇ ਹਾਂ, ਜੋ ਭੁਲ ਭੁਲੇਖਾ ਹੈ । ਇਹ ਸਸਤ੍ਰ ਨਾਮਾ ਪਿਛੋਂ ਹੈ, ਵਾਹਿਗੁਰੂ ਅਕਾਲ ਪੁਰਖ ਕ੍ਰਿਸ਼ਨ ਦੇ ਵਿਸ਼ਨ, ਨਿਰਗੁਣ ਤੋਂ ਸਰਗੁਣ ਸਰੂਪ ਦੀ ਉਪਮਾ ਤੇ ਸਿੰਮ੍ਰਤੀ ਹੀ ਹੈ ॥੭੪॥

੯. ਇਥੇ ਹੀ ਸ੍ਰੀ ਨਾਮ ਮਾਲਾ ਭਾਵ ਸ੍ਰੀ ਲਛਮੀ ਦੇ ਪਤੀ ਵਿਸ਼ਨੂੰ ਨਾਮ ਮਾਲਾ ਦਾ ਪੁਰਾਣ ਚਕ੍ਰ ਨਾਮ ਦੇ ਨਾਲ ਸਬੰਧਤ ਦੂਜਾ ਧਿਆਇ ਪੂਰਾ ਹੋਇਆ ॥੨॥

੧੦. ਦੋਹਰਾ ॥ ਬਿਸਖ ਬਾਣ (ਤੀਰ ਤੇ ਬਾਣ) ਸਰ ਧਨ (ਕਮਾਣ) ਭਨ (ਕਹੁ) ਕਬ ਚਾਂਤਕ (ਕਬਚ ਸੰਜੋਅ ਦਾ ਅੰਤ ਕਰਨ ਵਾਲਾ ਤੋੜਨ ਵਾਲਾ ਤੀਰ) ਭਾਵ ਤੀਰ ਤੋਂ ਬਾਣ ਜੋ ਧਨੁਖ ਪਰ ਚੜਕੇ ਕੌਚ ਆਦਿ ਨੂੰ ਤੋੜਾ ਕੇ ਅਗੇ ਲੰਘ ਜਾਂਦਾ ਹੈ ਉਹ ਕੀ ਹੈ ? (ਤੀਰ) ਗੁਰੂ ਜੀ ਸ਼ਸਤ੍ਰਾਂ ਨੂੰ ਆਦਿ ਸ਼ਕਤੀ ਕਰਕੇ ਨਹੀ ਪੂਜਦੇ, ਆਦਿ ਸ਼ਕਤੀ ਮਾਤਾ ਨੇ ਆਪ ਨੂੰ ਇਹਨਾਂ ਤੋਂ ਕੰਮ ਲੈਣ ਦਾ ਬਲ ਬਖਸਿਆ ਹੈ ਇਸ ਲਈ ਇਹਨਾਂ ਤੋਂ ਕੰਮ ਲੈਣ ਲਈ ਕਹਿੰਦੇ ਹਨ ਹੇ ਤੀਰੋ ਤੁਸੀਂ ਸਾਡੀ ਜਿਤ ਕਰਾਓ ਭਾਵ (ਸਦਾ ਹਮਾਰੀ ਜੈ ਕਰੋ ਤੇ ਮੇਰੇ ਸਾਰੇ ਕੰਮ ਕਰੋ ॥੭੫॥

੧੧. ਹੁਣ ਪਾਠਕਾਂ ਨੂੰ ਸੰਬੋਧਨ ਕਰਦੇ ਹਨ ਕਿ ਜਿਸ ਤਰ੍ਹਾਂ ਕਮਾਣ ਤੋਂ ਬਿਨਾਂ ਤੀਰ ਕੰਮ ਨਹੀ ਇਸੇ ਤਰ੍ਹਾਂ ਪ੍ਰਮ ਸ਼ਕਤੀ ਮਾਤਾ ਦੇ ਬਲ ਬਿਨਾਂ ਤੀਰ ਕੰਮ ਨਹੀਂ ਦੇਣਕੇ ਜਿਸ ਤਰਾਂ ਤੀਰ ਚਲਾਉਣ ਤੋਂ ਪਹਿਲਾਂ=ਧਨੁਖ ਸਬਦ ਪਹਿਲਾਂ ਕਹੋ ਉਸ ਦੇ ਅਗੇ ਚਲਾਉਣ ਵਾਲਾ ਤੀਰ ਦਾ ਨਾਮ ਕਹੋ ਉਸਦੇ ਅਗੇ ਚਲਾਉਣ ਵਾਲਾ ਤੀਰ ਦਾ ਨਾਮ ਧਨੁਖ ਤੋਂ ਪਿਛੋ ਕਹੋ । ਧਨੁਖ ਤੋਂ ਧਰਕੇ ਚਲਾਉਣ ਵਾਲੇ ਸਭ ਦਾ ਨਾਮ ਤੀਰ ਹੀ ਹੈ ਚਤ੍ਰ ਪਰੁਸ਼ੋ ਇਸ ਸਬਦ ਨੂੰ ਸੁਧ ਕਰਕੇ ਸਮਝ ਲਵੋ ॥੭੬॥

੧੨. ਪਨਚ (ਕਮਾਣ) ਦਾ ਨਾਮ ਪਹਿਲੋਂ ਲੈਕੇ ਉਸ ਤੋਂ ਰਖਕੇ ਅਗੇ ਜਾਣ ਵਾਲਾ ਤੀਰ ਦਾ ਨਾਮ ਪਹਿਲੋਂ ਕਹੋ । ਸਾਰੇ ਨਾਮ ਕਮਾਣ ਦੇ ਹੀ ਹਨ ਭਾਂਵੇਂ ਤੀਰ ਉਸ ਵਿਚੋਂ ਹਜਾਰਾਂ ਨਿਕਲ ਜਾਣ ਜਾਂ ਬੇਅੰਤ ॥੭੭॥

੧੩. ਸਭ ਤੋਂ ਪਹਿਲਾਂ ਨਾਮ ਨਿਖੰਗ ਦਾ ਲੈਣਾ ਪਏਗਾ ਨਿਖੰਗ ਦੇ ਵਾਸੀ ਤੀਰ ਦਾ ਨਾ ਫੇਰ ਲਵੋਗੇ । ਪਰ ਫੇਰ ਵੀ ਸਾਰੇ ਨਾਮ ਕਮਾਣ ਦੇ ਮੰਨੇ ਜਾਣਗੇ ਇਹ ਗੱਲ ਪਾਠਕ ਜਨ ਹਿਰਦੇ ਵਿਚ ਵਿਚਾਰ ਲੈਣ ਪਛਾਣ ਲੈਣ ॥੭੮॥

੧੪. ਸਭ ਮ੍ਰਿਗਨ ਭਾਵ ਸਾਰੇ ਚੋਖਾਏ ਪਸੂ ਕਿਸੇ ਦਾ ਵੀ ਨਾਮ ਲੈਕੇ ਕਹੋ "ਹਾ" ਭਾਵ ਮਾਰਿਆ । ਪਰ ਨਾਮ ਸਾਰੇ ਹੀ "ਸ੍ਰੀ ਬਾਣ" ਜੋ ਸਭ ਦਾ ਕਾਲ ਕਰਤਾ ਹੈ ਉਸ ਨੂੰ ਹਿਰਦੇ ਵਿ ਚ ਨਿਸਚੇ ਕਰਕੇ ਮੰਨੋ ॥੭੯॥

੧੫. ਸਾਰੀਆਂ ਸੰਜੋਆ ਦੇ ਨਾਮ ਕਹਕੇ ਫੇਰ ਕਹੋ ਉਹ ਬਿੰਨ ਦਿਤੀਆਂ; ਕਿਸਨੇ ਬਿੰਨੀਆਂ ਜਦੋਂ ਇਹ ਕਹੋਗੇ । ਤਾਂ ਸਾਰੇ ਨਾਮ ਤੀਰ ਦੇ ਕਹੋਗੇ ਜਿਸ ਦੇ ਚਲਣ ਨਾਲ ਪਸੂ ਦੇ ਪ੍ਰਾਨ ਨਿਕਲਦੇ ਚਲੇ ਗਏ ॥੮੦॥

੧੬. ਪਹਿਲਾਂ ਕਹੋ ਕਿ ਢਾਲ ਬਿੰਨੀ ਗਈ ਫੇਰ ਬਿੰਨਣ ਵਾਲੇ ਦਾ ਨਾਮ ਕਹੋ । ਸੋ ਬਿੰਨਣ ਵਾਲੇ ਨਾਮ ਸਭੇ ਹੀ ਤੀਰ ਦੇ ਚਤੁਰ ਪੁਰਸ਼ੋ ਚਿੱਤ ਵਿਚ ਜਾਨ ਲਵੋ ॥੮੧॥

੧੭. ਸੁਭਟ (ਚੰਗਾ ਲੜਾਕਾ ਜੋਧਾ) ਦਾ ਨਾਮ ਲੈਕੇ "ਹਾ" ਪਦ ਭਾਵ (ਮਾਰਿਆ ਗਿਆ) ਕਹੱ ਕੇ ਸੁਣਾ ਦਿਓ । ਤੀਰ ਦਾ ਨਾਮ ਆਪੇ ਬਣ ਜਾਇਗਾ ਕਿ ਤੀਰ ਨਾਲ ਮਾਰਿਆ ਗਿਆ ਐ ਚਤ੍ਰ ਪੁਰਸੋ ਇਸ ਤਰ੍ਹਾਂ ਕਿਤਨੇ ਨਾਉ ਬਣਾ ਲਵੋ ॥੮੨॥

੧੮. ਸਾਰੇ ਪੱਛਨ (ਪੰਛ) ਕਿਸੇ ਭੀ ਪੰਛੀ ਦਾ ਨਾਮ ਲੈਕੇ ਕਹੇ ਫੰਗਾ ਵਾਲਾ ਤੀਰ ਮਾਰਕੇ ਏਸ ਤਰ੍ਹਾਂ ਪੰਛੀ ਕੋਈ ਤੀਰ ਨਾਲ ਮਰੇ ਤਾਂ ਤੀਰ ਦਾ ਨਾਮ ਆਪ ਤੋਂ ਆਪ ਬਣ ਗਿਆ ਇਸ ਨੂੰ ਸਮਝ ਵਾਲੇ ਲੋਕ ਪਛਾਣ ਲੈਣ ॥੮੩॥

੧੯. ਪੰਛੀ ਪਰੀ (ਫੰਗਾਂ ਭਾਵ ਪਰਾਂ ਵਾਲਾਂ ਪੰਛੀ ਸੁੰਦਰ ਫੰਗਾਂ ਵਾਲਾ ਤੀਰ ਦਾ ਪਿਛੋ ਨਾਸ ਕਹੁ । ਤਾ ਨਾਮ ਸਲੀਮੁਖ (ਤੀਰ ਦਾ) ਸਾਰੇ ਪੰਛੀਆਂ ਨੂੰ ਮਾਰਨ ਵਾਲਾ ਜਾਣ ਲਵੋ ਆਪ ਹਿਰਦੇ ਦੇ ਵਿਚ ॥੮੪॥

---

ਤੂਹੀਂ ਸੂਲ ਸੈਹਥੀ ਤੂ ਨਿਖੰਗ ਅਰੁ ਬਾਰ ॥ ਤੁਹੀ ਕਟਾਰੀ ਸੇਲ ਸਭ ਤੁਹੀ ਕਰਦ ਕ੍ਰਿਪਾਨ ॥੬॥
ਸਸਤ੍ਰ ਅਸਤ੍ਰ ਤੁਮਹੀ ਸਿਪਰ ਤੁਮਹੀ ਕਵਚ ਨਿਖੰਗ ॥ ਕਵਚਾਂਤਕ ਤੁਮਹੀ ਬਨੇ ਤੁਮ ਬਿਆਪਕ ਸਰਬੰਗ ॥੭॥
ਇਹ ਇਕ ਬੜੀ ਗਹਿਰੀ ਵਿਚਾਰ ਯੋਗ ਬੁਝਾਰਤ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਿਸੇ ਵੀ ਵਸਤੂ ਨੂੰ ਨਮਸਕਾਰ ਨਹੀਂ ਕਰਦੇ । ਤੀਰ ਤਲਵਾਰ ਤੇ ਅਨੇਕਾਂ ਸਸਤ੍ਰਾਂ ਦਾ ਮੂਹੋ ਮੂੰਹ ਭਰਿਆ ਸਟਾਕ ਦਾ ਘਰ ਹੈ, ਉਸ ਦੀ ਦੇਖਭਾਲ ਤੇ ਹਫਾਜਤ ਲਈ ਜੁਆਨ ਦਰਵਾਜੇ ਤੇ ਖੜਾ ਹੈ, ਪਰ ਕੀ ਉਹ ਕੋਈ ਸਸਤ੍ਰ ਚਲਾ ਸਕਦਾ ਹੈ ਨਹੀ, ਉਹ ਕਿਸੇ ਦੇ ਹੁਕਮ ਦਾ ਬੱਧਾ ਪਹਿਰਾ ਦੇ ਰਿਹਾ ਹੈ ਮਗਰ ਕੋਈ ਹਥਿਆਰ ਚਲਾ ਨਹੀ ਸਕਦਾ । ਗੁਰੂ ਜੀ ਉਸਨੂੰ ਨਮਸਕਾਰ ਕਰ ਰਹੇ ਹਨ ਜਿਸ ਦੇ ਹੁਕਮ ਦੀ ਤਲਵਾਰ ਸਾਰੇ ਸੰਸਾਰ ਵਿਚ ਚਲ ਰਹੀ ਹੈ । ਅਤੇ ਬਿਬਾਨ ਕਹੱ ਰਹੇ ਹਨ ਜਿਸ ਵਿਚ ਸ਼ੰਕੇ ਦੀ ਗੁੰਜਾਇਸ ਹੀ ਨਹੀਂ:— ਮੇਰਾ ਤਾਂ ਤੀਰ ਵੀ ਤੂੰ ਹੈ, ਤਲਵਾਰ ਵੀ ਤੂੰ ਹੈ, ਜਿਹੜਾ ਵੀ ਤੇਰਾ ਨਾਮ ਜਪੇਗਾ ਉਹ ਭਾਵ ਰੂਪੀ ਇਸ ਭਿਆਨਕ ਸਮੁੰਦ੍ਰ ਤੋਂ ਪਾਰ ਹੋ ਜਾਇਗਾ । ਮੇਰੀ ਤਾਂ ਕਾਲੀ ਦੇਵੀ ਵੀ ਤੂੰਹੀ ਹੈ-ਕਾਲ ਭਗਵਾਨ ਵੀ ਤੂੰਹੀ ਹੈ ਅਤੇ ਤੇਗ ਤੇ ਤੀਰ ਵੀ ਤੂੰਹੀ ਹੈ । ਜਿੱਤਾਂ ਲੈਕੇ ਦੇਣ ਵਾਲਾ ਝੰਡੇ ਦਾ ਨਿਸਾਨ ਵੀ ਤੂੰ ਆਪ ਹੀ ਹੈ, ਜਦ ਤੋਂ ਸੰਸਾਰ ਉਤਪਨ ਹੋਇਆ ਹੈ ਉਸ ਤੋਂ ਲੈਕੇ ਅਜ ਤਕ ਜਗਤ ਦੇ ਵਿਚ ਤੇਰੇ ਜਿਹਾ ਸੂਰਮਾ ਜੋਧਾ ਕੋਈ ਨਹੀ ਹੈ ਜਿਸਦਾ ਸਮੁਚਾ ਭਾਵ ਹੈ ਕਿ ਸੰਸਾਰ ਸਾਰੇ ਹਥਿਆਰ ਤੇ ਹਥਿਆਰਾਂ ਤੋਂ ਬਚਾਉ ਕਰਨ ਵਾਲਾ ਇਕ ਤੂੰ ਹੀ ਉਪਾਇ ਹੈ । ਤੂੰਹੀ ਸਾਰੇ ਅਸਤ੍ਰਾਂ ਦਾ ਸ਼੍ਰੋਮਣੀ ਅਸਤ੍ਰ ਹੈ ਤੂੰਹੀ ਸਾਰੇ ਸਸਤ੍ਰਾਂ ਦਾ ਸ੍ਰੋਮਣੀ ਸਸਤ੍ਰ ਹੈ ਤੇਰੇ ਅਗੇ ਹੀ ਮੇਰੀ ਅਰਦਾਸ ਹੈ ਕਿ ਮੇਰੀ ਹਰ ਤਰਾਂ ਤੇ ਸਹਾਇਤਾ ਕਰੋ:—
ਪ੍ਰਿਥਮ ਉਪਾਵਹੋ ਜੁਗਤ ਤੁਮ, ਤੁਮਹੀ ਪੰਥ ਬਨਾਇ । ਆਪ ਤੁਹੀ ਝਗਰਾ ਕਰੋ ਤੁਮਹੀ ਕਰੋ ਸਹਾਇ ॥੧੫॥ ਮੱਛ ਕੱਛ ਬਾਰਾਹ ਤੁਮ ਤੁਮ ਬਾਵਨ ਅਵਤਾਰ।

ਹ੍ਰਿਦੈ ਮੈ ਰਾਖੁ ॥੮੪॥ [1]ਸਭ ਅਕਾਸ ਕੇ ਨਾਮ ਕਹਿ ਚਰ ਪਦ ਬਹੁਰ ਬਖਾਨ ॥ ਨਾਮ ਸਿਲੀਮੁਖ ਕੇ ਸਭੈ ਲੀਜੈ ਚਤੁਰ ਪਛਾਨ ॥੮੫॥ [2]ਖੰ ਅਕਾਸ ਨਭਿ ਗਗਨ ਕਹਿ ਚਰ ਪਦ ਬਹੁਰ ਉਚਾਰ ॥ ਨਾਮ ਸਕਲ ਸ੍ਰੀ ਬਾਣ ਕੇ ਲੀਜਹੁ ਚਤੁਰ ਸੁਧਾਰ ॥੮੬॥ [3]ਅਸਮਾਨ ਸਿਪੈਹਿਰ ਸਦਿਵ ਗਰਦੂੰ ਬਹੁਰ ਬਖਾਨੁ ॥ ਪੁਨਿ ਚਰ ਸਬਦ ਬਖਾਨੀਐ ਨਾਮ ਬਾਨ ਕੇ ਜਾਨੁ ॥੮੭॥ [4]ਪ੍ਰਿਥਮ ਨਾਮ ਕਹਿ ਚੰਦ੍ਰ ਕੇ ਧਰ ਪਦ ਬਹੁਰੋ ਦੇਹੁ ॥ ਪੁਨਿ ਚਰ ਸਬਦ ਉਚਾਰੀਐ ਨਾਮ ਬਾਨ ਲਖਿ ਲੇਹੁ ॥੮੮॥ [5]ਗੋ ਮਰੀਚ ਕਿਰਣੰ ਛਟਾ; ਧਰ ਧਰ ਕਹਿ ਮਨ ਮਾਹਿ ॥ ਚਰ ਪਦ ਬਹੁਰ ਬਖਾਨੀਐ ਨਾਮ ਬਾਨ ਹੁਇ ਜਾਹਿ ॥੮੯॥ [6]ਰਜਨੀਸਰ ਦਿਨ ਹਾ ਉਚਰਿ; ਧਰ ਧਰ ਪਦ ਕਹਿ ਅੰਤ ॥ ਨਾਮ ਸਕਲ ਸ੍ਰੀ ਬਾਨ ਕੇ ਨਿਕਰਤ ਜਾਹਿ ਅਨੰਤ ॥੯੦॥ [7]ਰਾਤ੍ਰ ਨਿਸਾ ਦਿਨ ਘਾਤਨੀ ਚਰ ਧਰ ਸਬਦ ਬਖਾਨ ॥ ਨਾਮ ਸਕਲ ਸ੍ਰੀ ਬਾਨ ਕੇ ਕਰੀਅਹੁ ਚਤੁਰ ਬਖਿਆਨ ॥੯੧॥ [8]ਸਸਿ ਉਪਰਾਜਨ ਰਵਿ ਹਰਨ; ਚਰ ਕੋ ਲੈ ਕੈ ਨਾਮ ॥[ੳ] ਧਰ ਕਹਿ ਨਾਮ ਏ ਬਾਨ ਕੇ, ਜਪੋ ਆਠਹੂੰ ਜਾਮ ॥੯੨॥ [9]ਰੈਨਿ ਅੰਧ ਪਤਿ ਮਹਾਂ ਨਿਸਿ ਨਿਸਿ ਈਸਰ ਨਿਸਿ ਰਾਜ ॥ ਚੰਦ੍ਰਬਾਨ ਚੰਦ੍ਰਹਿ ਧਰਯੋ ਚਿਤ੍ਰਨ ਕੇ ਬਧ ਕਾਜ ॥੯੩॥ [10]ਸਭ ਕਿਰਨਨ ਕੇ ਨਾਮ ਕਹਿ ਧਰ ਪਦ ਬਹੁਰ ਉਚਾਰ ॥ ਪੁਨਿ ਧਰ ਕਹੁ ਸਭ ਬਾਨ ਕੇ ਜਾਨੁ ਨਾਮ ਨਿਰਧਾਰ ॥੯੪॥ [11]ਸਭ ਸਮੁੰਦ੍ਰ ਕੇ ਨਾਮ ਲੈ ਅੰਤ ਸਬਦ ਸਤ ਦੇਹੁ ॥ ਪੁਨ ਧਰ ਸਬਦ ਉਚਾਰੀਐ ਨਾਮ ਬਾਨ ਲਖਿ ਲੇਹੁ[ਅ] ॥੯੫॥ [12]ਜਲਪਤਿ ਜਲ ਲੈ ਨਦੀ ਪਤਿ, ਕਹਿ; ਸਤ ਪਦ ਕੋ ਦੇਹੁ ॥ ਪੁਨਿ ਧਰ ਸਬਦ ਬਖਾਨੀਐ ਨਾਮ ਬਾਨ ਲਖਿ ਲੇਹੁ ॥੯੬॥ [13]ਨੀਰਾਲੈ ਸਰਤਾਧਿ ਪਤਿ ਕਹਿ ਸਤ ਪਦ ਕੋ ਦੇਹੁ ॥ ਪੁਨਿ ਧਰ ਸਬਦ ਬਖਾਨੀਐ ਨਾਮ ਬਾਣ ਲਖਿ ਲੇਹੁ ॥੯੭॥ [14]ਸਭੈ ਝਖਨ ਕੇ ਨਾਮ ਲੈ ਬਿਰੀਆਂ ਕਹਿ ਲੈ ਏਕ ॥। ਸਤ ਧਰ ਕਹੁ ਸਭ ਨਾਮ ਸਰ ਨਿਕਸਤ ਜਾਹਿ ਅਨੇਕ ॥੯੮॥ ਸਭ [15]ਜਲ ਜੀਵਨ ਨਾਮ ਲੈ ਆਸ੍ਰੈ ਬਹੁਰਿ ਬਖਾਨ ॥ ਸਤ ਧਰ ਬਹੁਰ ਬਖਾਨੀਐ ਨਾਮ ਬਾਨ ਸਭ ਜਾਨ ॥੯੯॥ [16]ਧਰੀ ਨਗਨ ਕੇ ਨਾਮ ਕਹਿ ਧਰ ਸਤ ਪੁਨਿ ਪਦ ਦੇਹੁ ॥ ਪੁਨਿ ਧਰ ਸਬਦ ਬਖਾਨੀਐ ਨਾਮ ਬਾਨ ਲਖਿ ਲੇਹੁ ॥੧੦੦॥ [17]ਬਾਸਵ ਕਹਿ ਅਰਿ ਉਚਰੀਐ ਧਰ ਸਤਧਰ ਪੁਨਿ ਭਾਖੁ ॥ ਨਾਮ ਸਕਲ ਸ੍ਰੀ ਬਾਣ ਕੇ ਜਾਨ ਜੀਅ ਮੈ ਰਾਖੁ ॥੧੦੧॥ [18]ਪੁਹਪ ਧਨਖ ਕੇ ਨਾਮ ਕਹਿ ਆਯੁਧ ਬਹੁਰ ਉਚਾਰ ॥ ਨਾਮ ਸਕਲ ਸ੍ਰੀ ਬਾਣ ਕੇ ਨਿਕਸਤ ਚਲੈ ਅਪਾਰ ॥੧੦੨॥

---

ੳ. ਸੰਸਾਰ ਦਾ ਤੀਰ ਅੰਦਾਜ ਵਾਹਿਗੁਰੂ ਅਕਾਲ ਪੁਰਖ ।

ਅ. ਸਮੁੰਦਰਾਂ ਦੇ ਨਾਮ ੧. ਪਾਰਾ ਵਾਰ, ੨. ਸਰਿਤ ਪਤਿ, ੩ ਉਦਧਿ, ੪-ਸਿੰਧ, ੫-ਅਰਵਣ, ੬. ਜਲ ਨਿਧਿ ੭-ਨਦੀ ਕਾਂਤ, ੮-ਮਕਰਾਲਯ, ੯--ਨੀਰਧਿ, ੧੦-ਅੰਬੁਧਿ, ੧੧.- ਪਾਥੋਧਿ, ੧੨. ਨਿਧਿ, ੧੩.-ਇੰਦਰ ਜਨਕ, ੧੪.-ਤਿਮਿ ਕੋਸ਼, ੧੫.-ਖੀਰਾ ਬਧਿ, ੧੬.-ਮਿਤਦ੍ਰ, ੧੭.-ਵਾਹਿਨੀ ਪਤਿ, ੧੮.-ਗੰਗਾਧਰ, ੧੯.-ਦਾਰਦ ੨੦.-ਤਿਮਿ, ੨੧.-ਮਹਾਸੁਖ,-੨੨.-ਬਾਰਿਰਾਸਿ, ੨-ਸੈਲਸਿਦਿਰ, ੨੪. ਮਹੀਪਾਚੀਰ, ੨੫.-ਪਯੋਧਿ, ੨੬.-ਨਿਤਯ ॥ ਇਹ ਹਨ ਸਮੁਦ੍ਰ ਦੇ ਨਾਮ ਕਿਸੇ ਇਕ ਨਾਲ ਧਰ ਸਬਦ ਲਾ ਕੇ ਸਮੁੰਦ੍ਰ ਦਾ ਪੁੱਤਰ ਚੰਦ ਦੀ ਰੋਸ਼ਨੀ ਚ ਵਿਚਰਨ ਵਾਲਾ ਨਾਮ ਤੀਰ ਬਣ ਜਾਇਗਾ । ਜਿਵੇਂ ਸਮੁੰਦ੍ਰ - ਸਮੁੰਦਰ ਦਾ ਪੁਤ੍ਰ ਚੰਦ੍ਰਮਾਂ, ਚੰਦ੍ਰਮਾਂ ਨੂੰ ਧਾਰਨ ਵਾਲਾ ਅਕਾਸ਼ ਅਕਾਸ਼ ਵਿਚ ਵਿਚਰਨ ਵਾਲਾ ਤੀਰ ਬਹੁਤੀ ਥਾਂ 'ਸੁਤ' ਸ਼ਬਦ ਦੇ ਵਿਚੋਂ ਔਂਕੜ ਲੋਪ ਹੈ ਜਿਸ ਦਾ ਕਾਰਣ ਇਕ ਤਾਂ ਇਹ ਹੋ ਸਕਦਾ ਹੈ ਕਿਸੇ ਵਿਦਵਾਨ ਨੇ ਇਸ ਨੂੰ ਨਾ ਸਮਝਕੇ ਅਣਜਾਣ ਪੁਣੇ ਵਿਚ ਲੋਪ ਕਰ ਦਿਤਾ ਹੈ । ਇਕ ਵਿਚਾਰ ਇਹ ਵੀ ਹੈ ਕਿ ਸ਼ਾਇਦ ਗੁਰੂ ਜੀ ਨੇ ਬੁਝਾਰਤ ਨੂੰ ਵਧੇਰੇ ਵਿਚਾਰ ਗੋਚਰੀ ਬਨਾਉਣ ਵਾਸਤੇ 'ਸੁਤਾ' ਸ਼ਬਦ ਵਿਚੋਂ 'ਸੱਸੇ' ਦੀ ਮਾਤ੍ਰਾ ਵਿਚੋਂ ਔਂਕੜ ਦੀ ਮਾਤ੍ਰਾ ਲੋਪ ਕਰ ਦਿਤੀ ਹੋਵੇ ।

---

☛ ਨਰ ਸਿੰਘ ਬਊਧਾ ਤੁਹੀ ਤੁਹੀ ਜਗਤ ਕੁ ਸਾਰ ॥੬॥ ਤੁਹੀ ਰਾਮ ਸ੍ਰੀ ਕ੍ਰਿਸਨ ਤੁਮ ਤੂੰਹੀ ਬਿਸ਼ਨ ਕੋ ਰੂਪ । ਤੂਹੀ ਪ੍ਰਜਾ ਸਭ ਜਗਤ ਕੀ ਤੂਹੀ ਆਪ ਹੀ ਭੂਪ ॥੧੭॥ ਤੂਹੀ ਬਿਪ੍ਰ ਛਤ੍ਰੀ ਤੁਹੀ ਤੂਹੀਂ ਰੰਕ ਅਰ ਰਾਉ । ਸਾਮ ਦਾਮ ਅਰ ਡੰਡ ਤੁਮ ਤੁਮਹੀ ਭੇਦ ਉਪਾਓ ॥੧੯॥ ਸੀਸ ਤੂਹੀ ਕਾਯਾ ਤੁਹੀ ਤੂ ਪ੍ਰਾਨੀ ਕੋ ਪ੍ਰਾਨ। ਤੈ ਬਿਦਿਆ ਜੁਗ ਬਕਤ੍ਰ ਹੋਇ ਕਰੇ ਬੇਦ ਬਖਿਆਨ ॥੧੯॥ ਜਿਹਿੜਾ ਗੁਰੂ ਜੀ ਦਾ ਅਸਲ ਨਿਸਾਨਾ ਹੈ ਉਸ ਵਲ ਅਸੀ ਧਯਾਨ ਨਹੀਂ ਦਿਤਾ। ਆਪ ਦਾ ਨਿਸ਼ਨਾ ਹੈ ਕਿ ਜਿਸ ਭਰਾਂ ਅੰਨ ਤੋਂ ਬਿਨਾ ਜੀਵਨ ਕਾਇਮ ਨਹੀ ਰਹਿ ਸਕਦਾ ਇਸ ਲਈ ਅੰਨ ਨੂੰ ਭਗਵਾਨ ਭਾਵ ਅੰਨ ਭਗਵਾਨ ਕਹਿਕੇ ਆਦਰ ਤੇ ਸਤਿਕਾਰ ਕੀਤਾ ਜਾਂਦਾ ਹੈ ਪਰ ਅੰਨ ਦਾ ਸਿਮਰਨ ਤਾਂ ਕੋਈ ਨਹੀਂ ਕਰਦਾ, ਪਾਣੀ ਬਿਨਾਂ ਸੁਕਾਲ ਨਹੀ ਇਸ ਪਾਣੀ ਨੂੰ ☛

੧. ਸਾਰੇ ਅਕਾਸ਼ ਦੇ ਨਾਮ ਵਿਚੋਂ ਜਿਵੇਂ ਅਕਾਸ਼ ਆਸਮਾਨ, ਗਗਨ ਕੋਈ ਵੀ ਨਾਮ ਪਹਿਲਾਂ ਲੈਕੇ ਉਸਦੇ ਨਾਲ ਫੇਰ ਚਰ ਕਹਣ ਨਾਲ ਤੀਰ ਦਾ ਨਾਮ ਬਣ ਜਾਂਦਾ ਹੈ, ਅਕਾਸ਼ ਚਰ ਅਕਾਸ਼ ਵਿਚ ਵਿਚਰਨ ਵਾਲਾ ਇਹ ਸਾਰੇ ਨਾਮ ਸਿਲੀ ਮੁਖ ਤੀਰ ਦੇ ਬਣ ਜਾਂਦੇ ਨੇ-ਸਮਝਦਾਰ ਪੁਰਸ ਵਿਚਾਰ ਲੈਣ ॥੮੫॥

੨. ਖੰ, ਅਕਾਸ, ਚਰਿ, ਗਗਨ ਇਹਨਾਂ ਨਾਮਾ ਵਿਚੋਂ ਕੋਈ ਨਾਮ ਲੈ ਕੇ ਚਾਰ ਪਦ ਪਿਛੋਂ ਕਹਿਣ ਨਾਲ। ਸਾਰੇ ਨਾਮ ਤੀਰ ਦੇ ਚਤ੍ਰ ਪੁਰਸ਼ ਚੇਤੇ ਰਖ ਲੈਣ ॥੮੬॥

੩. ਅਸਮਾਨ, ਸਿਪੈਹਿਰ ਵੀ ਅਸਮਾਨ ਦਾ ਨਾਮ ਹੈ - ਸਦਿਵ ਸੂਰਜ ਦੇ ਵਿਚਰਨ ਵਾਲਾ ਅਕਾਸ, ਗੁਰਦ (ਗਰਦ ਗੁਬਾਰ ਦੇ ਵਿਚਰਨ ਵਾਲਾ ਅਕਾਸ਼) ਇਹਨਾਂ ਨਾਵਾਂ ਦੇ ਨਾਲ ਚਰ ਸ਼ਬਦ ਕਹੱਕੇ ਤਾਰ ਦਾ ਨਾਮ ਜਾਣ ਲਵੋ ॥੮੭॥

੪. ਪਹਿਲਾਂ ਨਾਮ ਲਵੋਂ ਚੰਦ ਦਾ ਫੇਰ ਧਰਤੀ ਨਾਮ ਕਹੋ ਧਰਤੀ ਤੇ ਅਕਾਸ਼ ਵਿਚ ਘੁਮਣ ਵਾਲਾ ਚੰਦ। ਚੰਦ ਦੇ ਸਾਏ ਵਿਚ ਤੇ ਅਕਾਸ਼ ਚਰ ਕਹਿਣ ਨਾਲ ਤੀਰ ਦਾ ਨਾਮ ਬਣ ਜਾਂਦਾ ਹੈ ॥੮੮॥

੫. ਗੋਮਰੀਚ ਪ੍ਰਕਾਸ ਕਰਨ ਵਾਲਾ ਚੰਦ੍ਰਮਾਂ ਚੰਦ੍ਰਮਾਂ ਦੀਆਂ ਕਿਰਨਾ (ਕਿਰਨ) ਛਟਾ (ਕ੍ਰਿਨਾਂ ਦੀ ਰੋਸ਼ਨੀ ਧਰ) ਧਰਤੀ ਤੇ ਪਹੁਚਾਣ ਵਾਲਾ ਇਸ ਨੂੰ ਮਨ ਵਿਚ ਰੱਖਕੇ। ਫੇਰ ਚਰ ਪਦ ਕਹਿੱ ਦਿਓ, ਚੰਦ੍ਰਮਾਂ ਦੀ ਰੋਸ਼ਨੀ ਵਿਚ ਵਿਚਰਨ ਵਾਲਾ ਤੀਰ ਦਾ ਨਾਮ ਬਣ ਜਾਇਗਾ ॥੮੯॥

੬. ਰਜਨੀਸ਼ਰ (ਰਾਤ ਦਾ ਰਾਜਾ ਚੰਦ) ਯਾ ਦਿਨ ਦਾ ਰਾਜਾ ਸੂਰਜ ਇਹਨਾਂ ਦਾ ਨਾਮ ਲੈਕੇ ਫੇਰ ਧਰ-ਧਰ ਧਰਤੀ ਪਦ ਕਹੱਕੇ ਸੂਰਜ ਚੰਦ੍ਰ ਦੀਆਂ ਕ੍ਰਿਨਾਂ ਦੀ ਰੋਸ਼ਨੀ ਵਿਚ ਵਿਚਰਨ ਵਾਲੀ ਧਰਤੀ ਤੇ ਤੀਰ ਦਾ ਨਾਮ ਬਣ ਜਾਇਗਾ-ਜੋ ਅਨੇਕਾਂ ਨਿਕਲ ਜਾਣਗੇ ॥੯੦॥

੭. ਰਾਤ (ਨਿਸਾ) ਜੋ ਦਿਨ ਦਾ ਅੰਤ ਕਰਨ ਵਾਲੀ ਹੈ-ਚਰ ਧਰ ਧਰਤੀ ਤੇ ਵਿਚਰਨ ਵਾਲਾ ਸਬਦ ਕਹੋ। ਬਸ ਸਾਰੇ ਤੀਰ ਦੇ ਨਾਮ ਬਣ ਜਾਣਗੇ ਸਿਆਣੇ ਲੋਕ ਇਸ ਦਾ ਵਖਿਆਨ ਕਰ ਸਕਦੇ ਹਨ ॥੯੧॥

੮. ਚੰਦ੍ਰਮਾਂ ਚੜ ਪਿਆ ਜਿਸਨੇ ਸੂਰਜ ਨੂੰ ਲਕੋ ਲਿਆ ਅਕਾਸ, ਚਰ ਦਾ ਨਾਮ ਲੈਕੇ। ਧਰਤੀ ਤੇ ਘੂਮਣ ਵਾਲ ਅਕਾਸ਼ ਦੇ ਵਿਚ ਜੋ ਸਾਰੇ ਸੰਸਾਰ ਦਾ ਤੀਰ ਅੰਦਾਜ ਹੈ ਉਸ ਦਾ ਨਾਮ ਹਰ ਰੋਜ ਅਠੇ ਜਾਮ ਭਾਵ ਹਰਿ ਵੇਲੇ ਜਪਦੇ ਰਹੋ ॥੯੨॥

੯. ਰਾਤ ਦੇ ਹਨੇਰੇ ਦਾ ਪਤੀ ਜਦੋਂ ਮਹਾਂ ਹਨੇਰਾ ਹੋਵੇ ਭਾਵ ਕਾਲੀ ਬੋਲੀ ਹਨੇਰ ਨਿਸ (ਰਾਤ) ਉਸਦਾ ਈਸ਼ਰ ਪ੍ਰਕਾਸ ਕਰਨ ਵਾਲਾ ਰਾਤ ਦਾ ਰਾਜਾ ਚੰਦ੍ਰਭਾਨ ਬਾਣ ਚੰਦ੍ਰ ਭਾਵ। ਨਾਮ ਹੋ ਜਾਇਗਾ ਜਿਹੜਾ ਰਾਤ ਦੇ ਸਮੇ ਚਿਤ੍ਰਿਆਂ ਨੂੰ ਮਾਰਨ ਵਾਸਤੇ ਵਰਤਿਆ ਜਾਂਦਾ ਹੈ ਐ ਇਸ ਤੀਰ ਦਾ ਚੰਦ੍ਰ ਬਾਣ ਨਾਮ ਪੈ ਜਾਇਗਾ ॥੯੩॥

੧੦. ਚੰਦ੍ਰਮਾਂ ਦੀਆਂ ਸਾਰੀਆਂ ਕਿਰਨਾਂ ਦਾ ਨਾਮ ਕੱਹ ਕੇ ਫੇਰ ਕ੍ਰਿਨ ਧਰ ਪਦ ਕੱਹ ਦਿਓ ਤੇ। ਕ੍ਰਿਨ ਧਰ ਆਕਾਸ਼ ਅਕਾਸ਼ ਧਰ ਤੀਰ ਦਾ ਨਾਮ ਬਣ ਜਾਇਗਾ, ਜਿਤਨੀਆਂ ਕਿਰਨਾਂ ਉਤਨੇ ਹੀ ਤੀਰ ਦੇ ਨਾਮ ਬਣ ਜਾਣਗੇ ॥੯੪॥

੧੧. ਸਾਰੇ ਹੀ ਸਮੁੰਦਰਾਂ ਦੇ ਕਿਸੇ ਵੀ ਇਕ ਨਾਮ ਨੂੰ ਲੈਕੇ ਅੰਤ ਵਿਚ ਸਬਦ ਸਤ ਦੇਹ ਭਾਵ (ਸਮੁੰਦਰ ਸੁਤ) ਦਿਓ। ਫੇਰ ਧਰ ਭਾਵ (ਧਰਤੀ) ਸਬਦ ਕਹੁ* ਕਹੱ ਦੇਹੁ ਤੀਰ ਦਾ ਨਾਮ ਬਣ ਜਾਇਗਾ ॥੯੫॥

੧੨. ਜਲ ਪਤਿ (ਪਾਣੀ ਦਾ ਰਾਜਾ ਵਰਣ ਦੇਵਤਾ) ਜਲ ਲੈ (ਸਾਰੇ ਪਾਣੀਆਂ ਨੂੰ ਲੈ ਕਰਨ ਵਾਲਾ ਸਮੁੰਦਰ ਨਦੀ ਪਤਿ) (ਸਾਰੀਆਂ ਨਦੀਆਂ ਦਾ ਪਤੀ ਸਮੁੰਦਰ ਕਹਿ ਕੇ ਫੇਰ ਕਹੋ ਸਤ ਪਦ ਭਾਵ) (ਸਮੁੰਦਰ ਦਾ ਸੁਤ ਚੰਦ੍ਰਮਾਂ ਕਹਿ ਦਿਉ। ਫੇਰ ਧਰਤੀ ਸ਼ਬਦ ਕਹੀਏ ਧਰਤ ਤੇ ਉਤੇ ਸਮੁੰਦਰ ਦੇ ਪੁਤਰ ਚੰਦ੍ਰਮਾਂ ਦੀ ਰੋਸ਼ਨੀ ਵਿਚ ਵਿਚਰਨ ਵਾਲਾ ਤੀਰ ਜਾਣ ਲਵੋ ॥੯੬॥

੧੩. ਪਾਣੀ ਨੂੰ ਸਾਂਭਣ ਵਾਲਾ ਸਮੁੰਦਰ, ਸਰਤਾਂਧਿ ਪਤਿ ਨਦੀਆਂ ਦਾ ਪਤੀ ਸਮੁੰਦਰ ਕਹੱਕੇ ਸੁਤ ਪਦ ਕਹਿ ਦੇਵੋ। ਤੇ ਫੇਰ ਕਹੇ ਸੁਤ ਸਮੁੰਦਰ ਦਾ ਪੁਤਰ ਚੰਦ੍ਰਮਾਂ ਪਦ ਕਹਿ ਦੇਹੋ। ਫੇਰ ਧਰ (ਧਰਤੀ) ਸਬਦ ਕਹਿ ਦਿਓ ਧਰਤੀ ਦੇ ਉਤੇ ਚੰਦ੍ਰਮਾਂ ਦੇ ਸਾਏ ਹੇਠ ਬਿਚਰਨ ਵਾਲਾ ਤੀਰ ਸਬਦ ਬਣ ਜਾਇਗਾ ਉਸ ਨੂੰ ਵੇਖ ਲਿਹੁ ॥੯੭॥

੧੪. ਸਭੈ ਝੱਖਨ ਕੇ ਨਾਮ ਲੈ (ਝਖਨ ਬਹੁ ਬਚਨ ਹੈ) ਮੱਛੀਆਂ ਦੀਆਂ ਬਹੁਤ ਕਿਸਮਾ ਹਨ ਜਿਵੇਂ ਕਿ, ਮੱਛ, ਮਛਲੀ, ਮੀਨ, ਮਤਸ, ਮਤਸਯ, ਜਲ ਤੋਰੀ ਆਦਿ ਨਾਮ ਲੈਕੇ ਬਿਰੀਆਂ ਭਾਵ ਇਹਨਾਂ ਨੂੰ ਸੁਖ ਦੇਣ ਵਾਲਾ ਕਹੋ ਇਕ ਸਮੁੰਦਰ ਹੈ। ਸੁਤ ਧਰ ਧਰਤੀ ਦੇ ਉਤੇ ਸਮੁੰਦਰ ਦਾ ਪੁਤ੍ਰ ਚੰਦ੍ਰਮਾਂ ਸੁਤ ਧਰ ਕਹਿਣ ਦੇ ਨਾਲ ਧਰਤੀ ਤੇ ਚੰਦ੍ਰਮਾਂ ਦੇ ਸਾਇ ਵਿਚ ਵਿਚਰਨ ਵਾਲਾ ਨਾਮ ਤੀਰ ਹੋ ਜਾਇਗਾ-ਜਿਵੇਂ ਅਨੇਕ ਕਿਸਮ ਦੀਆਂ ਮਛੀਆਂ ਹਨ ਤਿਵੇ ਤੀਰ ਦੇ ਅਨੇਕ ਨਾਮ ਬਣ ਜਾਣਗੇ ॥੯੮॥

੧੫. ਸਾਰੇ ਹੀ ਪਾਣੀ ਵਿਚ ਵਸਣ ਵਾਲੇ ਜੀਵਾਂ ਦਾ ਨਾਮ ਲੈਕੇ ਫੇਰ ਆਸ੍ਰੈ ਕਹੋ ਭਾਵ (ਸਾਰੇ ਜਲ ਜੀਵਾਂ ਦੇ ਜੀਵਨ ਦਾ ਆਸਰਾ ਹੈ ਸਮੁੰਦਰ)। ਫੇਰ ਕਹੋ ਸਤੁ ਧਰ ਬਸ ਇਹ ਸਾਰੇ ਨਾਮ ਤੀਰ ਦੇ ਹੀ ਜਾਣ ਲਵੋ ॥੯੯॥

੧੬. ਧਰੀ (ਧਰਤੀ) ਨਗਨ-ਧਰਤੀ ਤੇ ਟਿਕਣ ਵਾਲੇ ਪਹਾੜ ਫੇਰ ਕਹੋ ਧਰ-ਸੁਤ ਧਰਤੀ ਤੇ ਪਹਾੜਾਂ ਚੋ ਨਿਕਲਨ ਵਾਲੇ ਚਸ਼ਮੇ ਕੱਹ ਦਿਓ। ਫੇਰ ਧਰਤੀ ਸਬਦ ਕਹੀਏ ਧਰਤੀ ਤੇ ਅਕਾਸ਼ ਵਿਚ ਵਿਚਰਨ ਵਾਲਾ ਤੀਰ ਸਬਦ ਬਣ ਜਾਇਗਾ ॥੧੦੦॥

੧੭. ਬਾਸਵ (ਇੰਦਰ) ਦਾ ਨਾਮ ਕਹੋ ਫੇਰ ਉਸਦਾ ਵੈਰੀ ਵਿਤ੍ਰਾਸੁਰ ਦੇ ਪੁੱਤ੍ਰ-ਪੋਤੇ ਤੇ ਸੰਗੀ-ਸਾਕੀ ਫੇਰ ਧਰ (ਸਮੁੰਦਰ) ਸੁਤ ਧਰ ਸਮੁੰਦਰ ਦਾ ਸੁਤ (ਚੰਦ੍ਰਮਾਂ) ਯਾਦ ਰਖੋ ਕਈ ਸਫਿਆਂ ਵਿਚ ਸੁਤ ਦੀ ਥਾਂ ਸਤ ਕਿਸੇ ਗਲਤੀ ਨਾਲ ਛੁਪਿਆ ਹੋਇਆ ਹੈ ਸੁਜਾਨ ਪਾਠਕ ਵਿਚਾਰ ਕੇ ਪੜ ਲੈਣ। ਫੇਰ ਸਮੁੰਦਰਾਂ ਨਾਮ ਲੈਕੇ ਚੰਦ੍ਰਮਾਂ ਦੇ ਸਾਇ ਵਿਚ ਵਿਚਰਨ ਵਾਲਾ ਤੀਰ ਦਾ ਨਾਮ ਆਪਣੇ ਜੀਅ ਵਿਚ ਵਸਾ ਲਵੋ ॥੧੦੧॥

੧੮. ਪੁਹਪ ਧਨੁਪ (ਫੁੱਲਾਂ ਦਾ ਧਨੁਖ) ਦਾ ਨਾਮ ਕਹਿਕੇ ਫੇਰ ਕਹੋ ਆਯੁਧ (ਜੋ ਖਾਸ ਕਾਮ ਦੇਵ ਦੇ ਕਮਾਣ ਦਾ ਨਾਮ ਹੈ-ਜਿਸ ਵਿਚੋਂ ਕਾਮ ਦੇ ਤੀਰ ਚਲਾਉਂਦਾ ਹੈ ਭਾਵ ਫੇਰ ਕਾਮ ਦੇਵ ਦਾ ਹਥਿਆਰ ਕਹ ਦਿਉ। ਬਸ ਸਾਰੇ ਹੀ ਤੀਰ ਦੇ ਨਾਮ ਆਜਾਣ ਕੇ ਜੋ ਬੇਅੰਤ ਹੀ ਨਿਕਲਦੇ ਹਨ ॥੧੦੨॥

---

☛ ਪਿਤਾ ਕਹਿਕੇ ਸਤਿਕਾਰ ਕੀਤਾ ਜਾਂਦਾ ਹੈ। ਪਰ ਪਾਣੀ ਦੇ ਨਾਮ ਨੂੰ ਨਮਸਕਾਰਾਂ ਨਹੀ ਕੀਤੀਆਂ ਜਾਦੀਆਂ। ਅੰਨ ਪਾਣੀ ਸਰੀਰ ਦੇ ਚਾਲਕ ਤੇ ਥੰਮ ਹਨ ਪਰ ਮੌਤ ਤੋਂ ਨਹੀ ਬਚਾ ਸਕਦੇ। ਇਸ ਤਰਾਂ ਸਸਤ੍ਰ ਸਰੀਰ ਦੀ ਰਖਯਾ ਤੇ ਸੁਜੀਵਨੀ ਲਈ ਸਹਾਇਕ ਹਨ ਜਿਵੇਂ ਅੰਨ ਪਾਣੀ ਬਿਨਾਂ ਜੀਵਨ ਨਹੀਂ ਚਲਦਾ ਇਸ ਲਈ ਬੜਾਂ ਜਰੂਰੀ ਹੈ। ਪਰ ਅੰਨ ਪਾਣੀ ਦੀ ਸਹਾਇਤਾ ਹਾਸਲ ਕਰਨ ਲਈ ਕੋਈ ਅੰਨ ਪਾਣੀ ਦੇ ਨਾਮ ਦਾ ਭਜਨ ਨਹੀਂ ਕਰਦਾ ਸਗੋਂ ਪ੍ਰਮ ਸ਼ਕਤੀ ਅਗੇ ਅਰਦਾਸ ਬੇਨਤੀ ਕਰਕੇ ਮੰਗਿਆ ਜਾਂਦਾ ਹੈ।
ਦੋਇ ਸੇਰ ਮਾਗਉ ਚੂਨਾ ॥ ਪਾਉ ਘਿਉ ਸੰਗਿ ਲੂਨਾ ॥ ਅਧਸੇਰ ਮਾਂਗੋਉ ਦਾਲੇ ਮੋਕਉ ਦੋਨੋਉ ਵਕਤ ਜਿਵਾਲੇ ॥੨॥ਪੰ:੬੫੬॥ਕਬੀਰ ਜੀ ॥
ਭਾਵੇਂ ਅੰਨ ਪਾਣੀ ਤੋਂ ਬਿਨਾਂ ਸਰੀਰ ਕਾਯਮ ਨਹੀ ਰਹ ਸਕਦਾ ਪਰ ਫੇਰ ਵੀ ਅੰਨ ਪਾਣੀ ਦੇ ਨਾਮ ਦਾ ਭਜਨ ਜਾਂ ਜਾਪ ਨਹੀ ਕੀਤਾ ਜਾਂਦਾ ਸਗੋਂ ਪ੍ਰਭੂ ਪਿਤਾ ਅਗੇ ਨਿਹੋਰਾ ਕੀਤਾ ਹੈ।
ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥ ਉਹੀ ਇਸੇ ਤਰ੍ਹਾਂ ਅੰਨ ਪਾਣੀ ਦੀ ਤਰ੍ਹਾਂ ਸਰੀਰਕ ਰਖਯਾ ਲਈ ਸਸਤ੍ਰ ਵੀ ਜਰੂਰੀ ਹਨ। ਪਰ ਜੇ ਪ੍ਰਭੂ ਸ਼ਕਤੀ ਨੂੰ ਇਕ ਪਾਸੇ ਰਖ ਕੇ ਸਸਤ੍ਰਾਂ ਦਾ ਜਪ ਕਰੀਏ ਤਾਂ ਕੀ ਸਸਤ੍ਰ ਸਾਡੀ ਰਖਿਆ ਕਰਨਗੇ ਉਲਟ ਪਰਮ ਸਕਤੀ ਸਾਡੇ ਹੀ ਸਸਤ੍ਰ ਨਾਲ ਸਾਡਾ ਘਾਣ ਬਚਾ ਕਰ ਸਕਦੀ ਹੈ। ਪਰ ਸਸਤ੍ਰ ਸਾਡੇ ਤੇ ਕੋਈ ਨਤਕਸ ਨਹੀ ਕਰਨਗੇ ਸੋ ਗੁਰੂ ਜੀ ਸਸਤ੍ਰਾਂ ਬਲ ਧਾਰੀ ਅਗੇ ਅਰਦਾਸ ਬੇਨਤੀ ਕਰ ਰਹੇ ਹਨ-ਜਿਸ ਨੂੰ ਸ੍ਰੀ ਪਦਮ ਜੀ (ਸ) ਸਸੇ ਦੇ ਨਿਸ਼ਾਨ ਤੇ ਲਿਖਦੇ ਹਨ ਕਿ ਸਤਿਗੁਰਾਂ ਕਈ ਬਚਿਤ੍ਰ ਢੰਗ ਤੇ ਸੰਕੇਤ ਬਣਾ ਕੇ ਤੀਰ ਦੀ ਅਨੇਕ ਭਾਂਤੀ ਸ਼ਬਦਾਵਾਲੀ ਗਿਣਾਈ ਹੈ। ਚੌਥੇ ਅਧਿਆ ਵਿਚ ਪਾਸ (ਫਾਸੀ) ਦੇ ਨਾਮ ਹਨ, ਪੁਰਾਣੇ ਜਮਾਨੇ ਵਿਚ ਇਹ ਇਕ ਤਰ੍ਹਾਂ ਦੇ ਬਸਤ੍ਰ ਸੀ ਜੋ ਸੂਤ ਯਾ ਚਮੜੇ ਦੀ ਇਕ ਪਰਕਾਰ ਦੀ ਰੱਸੀ ਹੁੰਦੀ ਸੀ, ਇਸ ਨੂੰ ਦੂਰੋਂ ਸੁਟਕੇ ਵੈਰੀ ਨੂੰ ਗਲੇ ਤੋਂ ਜਕੜ ਲਿਆ ਜਾਂਦ੍ਹਾ ਸੀ, ਤੇ ਘੁਟਕੇ ਜਾਂ ਖਿਚਕੇ ਘੜੀਸ ☛

[੧]ਸਕਲ ਮੀਨ ਕੇ ਨਾਮ ਕਹਿ ਕੇਤੁਵਾਯੁਧ ਕਹਿ ਅੰਤ ॥ ਨਾਮ ਸਕਲ ਸ੍ਰੀ ਬਾਣ ਕੇ ਨਿਕਸਤ ਜਾਹਿ ਅਨੰਤ ॥੧੦੩॥ [੨]ਪੁਹਪ ਆਦਿ ਕਹਿ ਧਨੁਖ ਕਹਿ; ਧਰ ਆਯੁੱਧਹਿ ਬਖਾਨ ॥ ਨਾਮ ਸਕਲ ਸ੍ਰੀ ਬਾਣ ਕੇ ਨਿਕਸਤ ਜਾਤ ਅਪ੍ਰਮਾਨ ॥੧੦੪॥ [੩]ਆਦਿ ਭ੍ਰਮਰ ਕਹਿ ਪਨਚ ਕਹਿ; ਧਰ ਧਰ ਸਬਦ ਬਖਾਨ ॥ ਨਾਮ ਸਕਲ ਸ੍ਰੀ ਬਾਨ ਕੇ ਜਾਨਹੁ ਗੁਨਨ ਨਿਧਾਨ ॥੧੦੫॥ [੪]ਸਭ ਭਲਕਨ ਕੇ ਨਾਮ ਕਹਿ ਆਦਿ ਅੰਤ ਧਰ ਦੇਹੁ ॥ ਨਾਮ ਸਕਲ ਸ੍ਰੀ ਬਾਨ ਕੇ ਚੀਨ੍ਹ ਚਤੁਰ ਚਿਤ ਲੇਹੁ ॥੧੦੬॥ [੫]ਸੋਰਠਾ ॥ ਜਿਹੱ ਧਰ ਪ੍ਰਿਥਮ ਬਖਾਨ; ਤਿਹੱ ਸਤ ਬਹੁਰ ਬਖਾਨੀਐ ॥ ਸਰ ਕੇ ਨਾਮ ਅਪਾਰ; ਚਤੁਰ ਚਿਤ ਮੈਂ ਜਾਨੀਐ ॥੧੦੭॥[੬] ਦੋਹਰਾ ॥ ਬਿਸ ਕੇ ਨਾਮ ਉਚਾਰਿ ਕੈ ਬਿਖ[ੳ] ਪਦ ਬਹੁਰ ਬਖਾਨ ॥ ਨਾਮ ਸਕਲ ਹੀ ਬਾਣ ਕੇ ਲੀਜੋ ਚਤੁਰ ਪਛਾਨ ॥੧੦੮॥ [੭]ਬਾ ਪਦ ਪ੍ਰਿਥਮ ਬਖਾਨ ਕੈ ਪੁਨਿ ਨਕਾਰ ਪਦ ਦੇਹੁ ॥ ਨਾਮ ਸਕਲ ਸ੍ਰੀ ਬਾਨ ਕੇ ਜਾਨ ਚਤੁਰ ਚਿਤ ਲੇਹੁ ॥੧੦੯॥ [੮]ਕਾਨੀ ਨਾਮ ਬਖਾਨ ਕੈ ਧਰ ਪਦ ਬਹੁਰ ਬਖਾਨ ॥ ਹਿਰਦੇ ਸਮਝਉ ਚਤੁਰ ਤੁਮ; ਸਕਲ ਨਾਮ ਏ ਬਾਨ ॥੧੧੦॥ [੯]ਫੋਕ ਸਬਦ ਪ੍ਰਿਥਮੈਂ ਉਚਰਿ ਧਰ ਪਦ ਬਹੁਰੌ ਦੇਹੁ ॥ ਨਾਮ ਸਕਲ ਸ੍ਰੀ ਬਾਨ ਕੇ ਚਤੁਰ ਹ੍ਰਿਦੈ ਲਖਿ ਲੇਹੁ ॥੧੧੧॥[੧੦] ਪਸੁ ਪਤਿ ਪ੍ਰਿਥਮ ਬਖਾਨਿ ਕੈ ਅਸੁਰ ਸਬਦ ਪੁਨਿ ਦੇਹੁ ॥ ਨਾਮ ਸਕਲ ਸ੍ਰੀ ਬਾਣ ਕੇ ਚਿੱਤ ਚਤੁਰ ਲਖਿ ਲੇਹੁ ॥੧੧੨॥ [੧੧]ਸਹਸ[ਅ] ਨਾਮ ਸਿਵ ਕੇ ਉਚਰਿ ਅਸੁਰ ਸਬਦ ਪੁਨਿ ਦੇਹੁ ॥ ਨਾਮ ਸਕਲ ਸ੍ਰੀ ਬਾਨ ਕੇ ਚਤੁਰ ਚੀਨ ਚਿਤ ਲੇਹੁ ॥੧੧੩॥ [੧੨]ਪ੍ਰਿਥਮ ਕਰਨ ਕੇ ਨਾਮ ਕਹਿ ਪੁਨਿ ਅਰਿ ਸਬਦ ਬਖਾਨ ॥ ਨਾਮ ਸਕਲ ਸ੍ਰੀ ਬਾਨ ਕੇ ਲੀਜੋ ਚਤੁਰ ਪਛਾਨ ॥੧੧੪॥ [੧੩]ਭਾਨੁਜਾਤ ਕਰਨਾਂਤ ਕਰ; ਐਸੀ ਭਾਂਤਿ ਬਖਾਨ ॥ ਨਾਮ ਸਕਲ ਸ੍ਰੀ ਬਾਨ ਕੇ ਚਤੁਰ ਲੀਜੀਅਹੁ ਜਾਨ ॥੧੧੫॥ [੧੪]ਸਭ ਅਰਜੁਨ ਕੇ ਨਾਮ ਕਹਿ ਆਯੁਧ ਸਬਦ ਬਖਾਨ ॥ ਨਾਮ ਸਕਲ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ ॥੧੧੬॥ [੧੫]ਜਿਸਨ ਧਨੰਜੈ ਕ੍ਰਿਸਨ ਭਨਿ; ਸੇਵਤ ਅਸਿ ਲੈ ਨਾਇ ॥ ਆਯੁਧ ਬਹੁਰ ਬਖਾਨੀਅਹੁ; ਸਬੈ ਬਾਨ ਹੁਇ ਜਾਇ ॥੧੧੭॥[੧੬] ਅਰਜੁਨ ਪਾਰਥ ਕੇ ਸਗੁੜ ਸਾਚੀ ਸੱਬਿਯ ਬਖਾਨ ॥ ਆਯੁਧ ਬਹੁਰ ਬਖਾਨੀਐ ਨਾਮ ਬਾਨ ਕੇ ਜਾਨ ॥੧੧੮॥ [੧੭]ਬਿਜੈ ਕਪਿਧੁਜ ਜੈਦ੍ਰਥਰਿ[ੲ] ਸੂਰਜ ਜਾਰਿ ਫੁਨ ਭਾਖੁ ॥ ਆਯੁਧ ਬਹੁਰ ਬਖਾਨੀਐ ਨਾਮ ਬਾਨ ਲਖਿ ਰਾਖੁ ॥੧੧੯॥[੧੮] ਤਿਮਰਰਿ ਬਲ ਬ੍ਰਤ ਨਿਸਚਰਹਾ; ਕਹਿ ਸਤ ਬਹੁਰ ਉਚਾਰ ॥ ਆਯੁਧ ਉਚਰ

ੳ. ਇਹ ਅਸਲ ਵਿੱਚ 'ਖ' ਸ਼ਬਦ ਹੈ ਹੋ ਸਕਦਾ ਹੈ ਕਿਸੇ ਲਖਾਰੀ ਨੇ ਪ੍ਰਮਾਦ ਨਾਲ ਖ ਦਾ ਬਿਖ ਬਣਾ ਦਿਤਾ ਹੋਵੇ—ਜਿਸਦਾ ਭਾਵ ਬਣਦਾ ਹੈ ਬਿਖਜਹਰ ਖਾਣ ਵਾਲਾ ਤੀਰ ॥ ਜਿਸਨੂੰ ਜ਼ਹਿਰ ਵਿਚ ਡੋਬਕੇ ਚਲਾਇਆ ਜਾਂਦਾ ਹੈ ॥

ਅ. ਸਿਵ ਜੀ ਦੇ ਨਾਮ ਤਾਂ ਬਹੁਤ ਹਨ ਪਰ ਕੁਝ ਕ ਆਮ ਪ੍ਰਚਲਤ ਐਓ ਹਨ—1. ਸੰਭੂ, 2. ਮਹਾਂ ਦੇਵ, 3. ਈਸ਼, 4. ਈਸ਼ਰ, 5. ਵਿਸ਼ ਨਾਥ, 6. ਪਹਾੜ ਦਾ ਵਾਸੀ ਗਿਰੀਸ਼, 7. ਮੌਤ ਦਾ ਦੇਵਤਾ-ਮ੍ਰਿਤਯੁਜਯ, 8. ਤ੍ਰੈਲੋਚਨ, 9. ਤ੍ਰਿਨੈਨ, 10. ਹਰਿ, 11. ਉਮਾ ਪਤਿ, 12. ਗੌਰੀ ਪਤਿ, 13. ਭੈਰਵ ਪਤਿ, 14. ਭੂਤ ਨਾਥ, 15. ਭੂਤਰਾਟ, 16. ਕਾਸ਼ੀਪੁਰ ਨਾਥ, 17. ਨੰਦੀਸੁਰ, 18. ਰੁਦ੍ਰ, 19. ਮਹਾਂ ਕਾਲ, 20. ਜਟੀ, 21. ਜਟ ਧਾਰੀ, 22. ਪਸੂ ਪਤੀ, 23. ਨੀਲ ਕੰਠ, 24. ਗੰਗਾ ਧਰੇ, 25. ਚੂੜਾ ਮਣੀ, 26. ਸੰਭੂ, 27. ਸੰਭੂਨਾਥ,

ੲ. ਜੈਦਰਥ—ਵ੍ਰਿਧ ਖਅਤ੍ਰ ਰਾਜੇ ਦਾ ਪੁੱਤ੍ਰ ਸੀ ਜੈਦਰਥ ਜੋ ਕਾਠੀਆਵਾੜ ਦਾ ਰਾਜਾ ਸੀ ਅਤੇ ਦਰਿਯੋਧਨ ਦੀ ਭੈਣ ਦੁੱਸਲਾ ਦਾ ਪਤੀ ਸੀ, ਕੁਰਖੇਤਰ ਦੇ ਜੰਗ ਵਿਚ ਕੈਰਵ ਪੱਖੀ ਹੋਕੇ ਪਾਂਡਵਾਂ ਨਾਲ ਜੁਧ ਕਰਦਾ ਹੋਇਆ ਅਰਜਨ ਦੇ ਹੱਥੋਂ ਮਾਰਿਆ ਗਿਆ ਜਿਸ ਕਰਕੇ ਜੈਦਰੇ ਦਾ ਕਾਤਲ ਅਰਜੁਨ ਦਾ ਨਾਮ ਲੈਣ ਨਾਲ ਅਰਜਨ ਦਾ ਤੀਰ ਸਾਹਮਣੇ ਆ ਜਾਂਦਾ ਹੈ ।

ਕੇ ਦੁਸਮਨ ਮਾਰ ਦਿਤਾ ਜਾਦਾ ਸੀ, ਲੋਹੇ ਦੀ ਸੰਗਲੀ ਦਾ ਪਾਸ਼ ਹੁੰਦੀ ਸੀ=ਬੀਰ ਗ੍ਰਸਤਨੀ ਗ੍ਰਿਵ ਸਰ ਵਰਣਾਯੁਧ ਕਹਿ ਅੰਤ ॥ ਸਕਲ ਨਾਮ ਸ੍ਰੀ ਪਾਸ ਕੇ ਨਿਕਸਤ ਚਲੈਂ ਅਨੰਤ ॥੩੫੩॥

ਬੀਰ ਗ੍ਰਸਤਾਨੀ ਆਯੁਧ-ਜੋਧਿਆਂ ਨੂੰ ਫਾਹੁਣ ਵਾਲਾ ਹਥਿਆਰ ॥ ਗ੍ਰੀਵ ਧਰ ਆਯੁਧ-ਗਲ ਵਿਚ ਪਾਉਣ ਵਾਲਾ ਸਸਤ੍ਰ ॥ ਵਰਣਾਯੁਧ-ਵਰਣ ਦੇਵਤਾ ਦਾ ਸਸਤ੍ਰ ॥ ਪ੍ਰਸੁ ਦਾ ਨਾਮ ਕਾਲ ਪਿਤਾ ਤਨੁਜਾ ਪਤਿ ਅਸਤ੍ਰ ਵੀ ਹੈ ॥...ਕਾਲ ਪਿਤਾ-ਸੂਰਜ, ਸੂਰਜ ਦੀ ਸਪੁਤ੍ਰੀ ਜਮਨਾ, ਜਮਨਾ ਦਾ ਪਤੀ ਵਰਣ ਦੇਵਤਾ ਉਸਦਾ ਅਸਤ੍ਰ-ਪਾਸ਼ ॥

ਹ) ਪੰਜਵੇਂ ਅਧਿਆ ਵਿਚ ੪੬੧ ਛੰਦ ਤੇ ਤੁਪਕ ਦੇ ਨਾਮ ਦਿਤੇ ਹਨ ਜੋ ਸਭ ਤੋਂ ਵੱਧ ਹਨ । ਤੁਪਕ (ਬੰਦੂਕ) ਨੂੰ ਕਹਿੰਦੇ ਹਨ, ਇਸਦਾ ਮਹੱਤਵ ਹੋਰ ਹਥਿਆਰਾਂ ਦੇ ਮੁਕਾਬਲੇ ਵੈਸੇ ਵੀ ਵਧ ਹੈ, ਇਸੇ ਦੇ ਜ਼ੋਰ ਸਦਕੇ ਬਾਬਰ ਨੇ ਲੋਧੀਆਂ, ਪਠਾਣਾਂ ਉਤੇ ਵਿਜਯ ਪਾਈ ਸੀ । ਗੁਰੂ ਨਾਨਕ ਸਾਹਿਬ

੧. ਹਰ ਕਿਸਮ ਦੀਆਂ ਮੱਛੀਆਂ ਦਾ ਨਾਮ ਲੈ ਕੇ ਫੇਰ ਕਹੋ ਕੇਤਵਾ ਧ੍ਰਧ ਕਹੋ ਅੰਤ ਨੂੰ (ਕੇਤਵਾ ਧ੍ਰਧ ਕਾਮ ਦੇਵ ਦੇ ਤੀਰ ਦਾ ਨਾਮ ਹੈ) । ਇਸ ਲਈ ਇਹ ਸਾਰੇ ਨਾਮ ਤੀਰ ਦੇ ਬਣ ਗਏ ਜੋ ਨਿਕਲਕੇ ਅਨੇਕ ਹੋ ਜਾਣਗੇ ॥੧੦੩॥

੨. ਪਹਿਲਾਂ ਫੁਲ ਕਹੱ ਕੇ ਫੇਰ ਫੁਲਾਂ ਵਾਲਾ ਧਨੁਖ ਕਹਿੱ ਦਿਉ ਫੇਰ ਉਹ ਧਨੁਖ "ਧਰ" ਭਾਵ ਧਾਰੀ ਆਯੁਧ ਕਹ-(ਸ਼ਸਤ੍ਰ) ਕਹਿ ਦਿਓ । ਸਾਰੇ ਨਾਮ ਤੀਰ ਦੇ ਭਾਵ ਫੁਲਾਂ ਵਾਲਾ ਧਨੁਖ ਕਾਮ ਦੇਵ ਦਾ ਧਨੁਖ ਸ਼ਸਤ੍ਰ ਨਾਮ ਉਸ ਦਾ ਤੀਰ-ਐ ਇਹ ਸਾਰੇ ਨਾਮ ਕਾਮਦੇਵ ਦੇ ਤੀਰ ਉਸ ਦਾ ਤੀਰ - ਐ ਇਹ ਸਾਰੇ ਨਾਮ ਕਾਮਦੇ ਦੇ ਤੀਰ ਦੇ ਹੋ ਜਾਣਗੇ ਮੰਨੇ ਪਰ ਮਨੇ ॥੧੦੪॥

੩. ਪਹਿਲਾਂ ਕਹੋ ਭੌਰੇ ਭਰਮਣ ਵਾਲਾ ਭਾਵ ਕਾਮ ਦੇਵ ਦਾ ਕਮਾਣ ਜੋ ਫੁੱਲਾਂ ਵਾਲਾ ਹੈ ਉਸ ਦੇ ਉਤੇ ਭਵੰਰੇ ਭਰਮਣ ਕਰ ਰਹੇ ਹਨ, ਫੇਰ ਕਹੋ ਧਨੁਖ (ਜੋ ਕਮਾਣ ਨੂੰ ਤੰਦੀ ਬੰਨੀ ਹੋਈ ਹੈ) ਫੇਰ ਉਸ ਦੇ ਉਤੇ ਚਿਲਾ ਚੜ੍ਹਾਉਣਾ ਤੰਦੀ ਤੇ ਰਖ ਕੇ ਤੀਰ ਖਿਚਣਾ ਸਬਦ ਕਹੋ ॥ ਬਸ ਸਾਰੇ ਨਾਮ (ਕਾਮ ਦੇਵ ਦੇ ਚਿੱਲੇ ਉਤੇ ਚੜੇ ਬਾਣ ਤੀਰ ਦੇ ਹੋ ਜਾਣ ਗੇ) ਗੁਣੀ ਨਿਧਾਨ ਸਜਨ ਸਮਝ ਲੈਣ ॥੧੦੫॥

੪. ਸਭ ਭਲਕਨ ਭਾਵ ਸਾਰੇ ਤੀਰਾਂ ਦੀਆਂ ਮੁਖੀਆਂ ਦੇ ਨਾਮ ਕਹਿਕੇ ਪਹਿਲਾਂ ਫੇਰ ਤੀਰ ਨੂੰ ਧਨੁਖ ਦੇ ਉਤੇ ਧਰ ਦੇਣ ਨਾਲ ਤੀਰ ਦੇ ਨਾਮ ਬਣ ਜਾਣਗੇ ਹੇ ਚਤ੍ਰ ਪੁਰਸ਼ੋ ਇਹ ਗੱਲ ਚਿੱਤ ਵਿਚ ਸਮਝ ਲਵੋ ॥੧੦੬॥

੫. ਸੋਰਠਾ ॥ ਜਿਹ ਧਰ (ਕਮਾਣ ਦੀ ਤੰਦੀ ਦਾ ਨਾਮ ਪਹਿਲੋਂ ਕੱਢਕੇ ਉਸ ਦਾ ਪੁਤਰ ਉਸ ਕਮਾਨ ਤੇ ਧਰ ਕੇ ਚਲਾਉਣ ਵਾਲਾ ਉਸਦਾ ਨਾਮ ਮਗਰੋਂ ਲੈ ਲਵੋ । ਬੱਸ ਤੀਰ ਦੇ ਨਾਮ ਅਨੇਕ ਚਤ੍ਰ ਪੁਰਸ਼ੋ ਚਿਤ ਵਿਚ ਜਾਣ ਲਵੋ ॥੧੦੭॥

੬. ਦੋਹਰਾ ॥ ਪਹਿਲਾਂ ਬਿਸ (ਜ਼ਹਿਰ) ਦਾ ਨਾਮ ਕਹੱਕੇ ਫੇਰ ਜਿਸ ਤੀਰ ਦੀ ਮੁਖੀ ਬਿਸ ਵਿਚ ਡੋਬੀ ਗਈ ਫੇਰ ਉਸ ਦਾ ਨਾਮ ਬਿਖ ਪਤ ਨਾਲ ਜੋੜੋ ਤੇ ਕਹੋ । ਬਿਸਿਖ ਬਿਸ ਖਾਧੀ ਵਾਲਾ ਤੀਰ । ਤਾ ਸਾਰੇ ਤੀਰ ਦੇ ਨਾਮ ਬਿਸਿਖ ਹੋ ਜਾਣਗੇ ਹੇ ਚਤ੍ਰ ਪੁਰਸ਼ੋ ਇਹ ਵੀਚਾਰ ਲਵੋ ਪਛਾਣ ਲਵੋ ॥੧੦੮॥

੭. ਪਹਿਲੇ ਬਾ ਪਦ ਕਹਿਕੇ ਫੇਰ 'ਨ' ਮੂੰਹ ਤੋ ਨਨਾ ਨਿਕਾਲੋ ॥ ਬਸ ਬਾ ਨੇ ਦੋਨਾ ਦਾ ਮਿਲਕੇ ਤੀਰ ਨਾਮ ਬਣ ਜਾਇਗਾ ਬਾਣ, ਚਤ੍ਰ ਪੁਰਸ਼ੋ ਇਹ ਚਿਤ ਵਿਚ ਜਾਣ ਲਿਹੋ ॥੧੦੯॥

੮. ਪਹਿਲੇ ਕਾਨੀ (ਕੰਨ ਤਕ ਕਮਾਣ ਤੇ ਧਰਕੇ ਖਿੱਚ ਕੇ ਮਾਰਨ ਵਾਲਾ "ਕਾਨੀਧਰ" ਤੀਰ ਦਾ ਨਾਮ ਬਣ ਜਾਇਗਾ । ਸਾਰੇ ਚਤੁਰ ਪੁਰਸ਼ ਹਿਰਦੇ ਵਿਚ ਸਮਝ ਲੈਣ ਕਿ ਕਾਨੀ ਧਰ ਤੀਰ ਦਾ ਨਾਮ ਹੈ ॥੧੧੦॥

੯. ਫੋਕ ਤੀਰ ਦਾ ਪਿਛਲਾ ਹਿਸਾ ਜੋ ਫੋਕਾ ਹੈ ਮਾਰ ਨਹੀਂ ਕਰਦਾ ਪਹਿਲਾਂ ਕਹਿ ਦਿਓ ਫੇਰ ਧਰ ਪਦ ਨਾਲ ਜੋੜ ਦਿਓ ਧਰ ਤੀਰ ਦਾ ਨਾਮ ਹੈ ਜੋ ਫੋਕ ਹਿਸੇ ਦੇ ਨਾਲ ਜੁੜਿਆ ਹੋਇਆ ਹੈ, ਪਰ ਫੋਕ ਨੂੰ ਤੀਰ ਨਹੀ ਕਿਹਾ ਜਾਂਦਾ ਧਰ ਕਹਣ ਨਾਲ ਫੋਕ ਧਰ ਤੀਰ ਦਾ ਨਾਮ ਬਣ ਜਾਂਦਾ ਹੈ ॥੧੧੧॥

੧੦. ਪਸੁਪਤਿ (ਸ੍ਰਿਜੀ) ਕਿਉਂਕਿ ਸ੍ਰਿਜੀ ਝੋਟੇ ਦੀ ਸਵਾਰੀ ਕਰਿਆ ਕਰਦਾ ਸੀ ਜਿਸ ਲਈ ਪਸ਼ੂ ਪਤੀ ਕਿਹਾ ਜਾਂਦਾ ਹੈ ਪਹਿਲਾਂ ਪਸ਼ੂ ਪਤੀ ਕੱਹਕੇ ਫੇਰ ਅਸ (ਤੀਰ ਨੂੰ) ਕਹੀਦਾ ਹੈ ਜਿਸ ਲਈ ਇਸਦਾ ਅਰਥ ਸਿਵ ਤੀਰ ਬਣ ਜਾਂਦਾ ਹੈ-ਜਿਸ ਨਾਲ ਸ੍ਰਿਜੀ ਨੇ ਤਿੰਨੇ ਲੋਕ ਬਿੰਨ ਦਿਤੇ ਸਨ ॥੧੧੨॥

੧੧. ਸਹਸ ਨਾਮ ਭਾਵ ਸ੍ਰਿਜੀ ਦੇ ਸੈਕੜੇ ਨਾਮ ਹਨ । ਉਹਨਾਂ ਵਿਚੋਂ ਕੋਈ ਇਕ ਨਾਮ ਲੈਕੇ ਉਸ ਦੇ ਨਾਲ ਅਸਰ ਸਬਦ ਜੋੜ ਦਿਓ ਸਿਵ ਤੀਰ ਨਾਮਾ ਹੋ ਜਾਇਗਾ ॥੧੧੩॥

੧੨. ਪਹਿਲਾਂ ਕੁੰਤੀ ਨੰਦਨ (ਕਰਨ) ਦਾ ਨਾਮ ਲੈਕੇ ਫੇਰ ਆਰਿ ਸਬਦ ਕਹੱ ਦਿਓ । ਬਸ ਤੀਰ ਦੇ ਨਾਮ ਬਣ ਜਾਣਗੇ ਪਾਠਕ ਜਨ ਪਹਿਚਾਨ ਕਰ ਲੈਣ ॥੧੧੪॥

੧੩. ਭਾਨ ਜਾਤ (ਭਾਨ ਸੂਰਜ ਜਾਤ ਸੂਰਜ ਦਾ ਜਾਇਆ ਪੁੱਤ੍ਰ) ਜਿਸਦਾ ਨਾਮ ਹੈ ਕਰਨ (ਕਰਨਾਤ ਕਰਨ ਦਾ ਅੰਤ ਕਰਨ ਵਾਲਾ ਹੈ ਤੀਰ) ਐਓਂ ਕਰਨਾਤ-ਕਹਿਣ ਨਾਲ-ਤੀਰ ਨਾਮ ਬਣ ਜਾਇਗਾ ਐਸੇ ਤਰ੍ਹਾਂ ਕਹਿਣ ਦੇ ਨਾਲ ॥ ਸਮਝਦਾਰ ਪੁਰਸ਼ੋ ਤੁਸੀਂ ਜਾਣ ਲਵੋਂ ॥੧੧੫॥

੧੪. ਪਹਿਲਾਂ ਸਾਰੇ ਅਰਜਨ ਦੇ ਨਾਮਾਂ ਨੂੰ ਇਕ ਇਕ ਕਰਕੇ ਕਹਿੱ ਦਿਓ ਫੇਰ ਆਯੁਧ ਸਬਦ ਕਹ ਕਹਿ ਦਿਓ, ਅਰਜਨ ਦਾ ਆਯੁਧ ਭਾਵ ਸਸਤ੍ਰ ਤੀਰ ਸੀ । ਅਰਜਨ ਤੋਂ ਆਯੁਧ ਕਹਿਣ ਨਾਲ ਤੀਰ ਦਾ ਨਾਮ ਬਣ ਜਾਇਗਾ ਇਸ ਦੀ ਪਹਚਾਣ ਕਰ ਲੈ ॥੧੧੬॥

੧੫. ਜਿਸਨ ਧਨੰਜੈ (ਇਹ ਦੋਵੇ ਅਰਜਨ ਦੇ ਨਾਮ ਹਨ) ਫੇਰ ਕਹੋ ਕ੍ਰਿਸ਼ਨ ਭਨਿ ਸੇਵਤ ਕ੍ਰਿਸ਼ਨ ਦਾ ਆਗਿਆ ਕਾਰੀ ਸੇਵਕ ਵਾਲਾ ਕਹਕੇ ਐਸਤਰਾਂ ਅਰਜਨ ਦਾ ਨਾਮ ਲੈ ਕੇ । ਫੇਰ ਆਯੁਧ (ਸ਼ਸਤ੍ਰ) ਅਰਜਨ ਸਸਤ੍ਰ ਕਹਿਕੇ ਵਖਾਨੀਏ ਤਾਂ ਸਾਰੇ ਤੀਰ ਦੇ ਨਾਮ ਹੋ ਜਾਣਗੇ ॥੧੧੭॥

੧੬. ਅਰਜਨ, ਪਾਰਥ, ਗੁੜ੍ਹਾ ਕੇਸ ਤੇ ਸਾਚੀ ਸਬਦ ਭਾਵ ਦੋਨਾਂ ਹਥਾਂ ਨਾਲ ਤੀਰ ਚਲਾ ਦੇਣ ਵਾਲਾ ਇਹ ਸਾਰੇ ਅਰਜਨ ਦੇ ਨਾਮ ਹਨ, ਇਹਨਾਂ ਵਿਚੋਂ ਕੋਈ ਵੀ ਇਕ ਨਾਮ ਲੈਕੇ। ਫੇਰ ਆਯੁਧ ਉਸ ਦਾ ਸਸਤ੍ਰ ਕਹੋ । ਬਸ ਉਸਦਾ ਸਸਤ੍ਰ ਤੀਰ ਹੀ ਸਮਝ ਲਵੋ ਤੀਰ ਦਾ ਨਾਮ ਬਣ ਜਾਇਗਾ ॥੧੧੮॥

੧੭. ਜੁਧ ਜੇਤੂ ਕਬੀ ਹਨੂਮਾਨ ਦੇ ਝੰਡੇ ਦੇ ਨਿਸਾਨ ਵਾਲਾ ਜੈਦ੍ਰਥ* ਅਤੇ ਸੂਰਜ ਦੇ ਪੁਤ੍ਰ ਕਰਨ ਦਾ ਵਿਰੋਧੀ ਅਰਜਨ ਕਹ ਦਿਉ। ਆਯੁਧ ਉਸ ਦਾ ਹਥਿਆਰ ਹੀ ਸੀ ਤੀਰ ਕਹਕੇ ਤੀਰ ਦਾ ਨਾਮ ਸਮਝ ਲਵੋ ॥੧੧੯॥

੧੮. ਤਿਮਰਾਰਿ (ਤੁਮਰ ਨਾਮੀ ਅਸੁਰ ਦਾ ਵੈਰੀ ਅਰਜਨ ਬਲ) ਰਾਖਸ਼ਸ ਦਾ ਵੈਰੀ ਅਰਜਨ ਬਿਰਤ (ਅਸਰ ਦਾ ਵੈਰੀ ਅਰਜਨ ਨਿਸਚਹਾ ਇਹਨਾਂ ਦੈਤਾਂ ਨੂੰ ਮਾਰਨਵਾਲਾ ਅਰਜੁਨ ਇਹ ਅਰਜਨ ਦੇ ਨਾਮ ਲੈਕੇ ਫੇਰ ਕਹੋ ਅਰਜੁਨ ਸੁਤ ਭਾਵ ਅਰਜਨ ਦਾ ਪੁਤ੍ਰ ਤੀਰ ਕਹਿਕੇ । ਆਯੁਧ ਉਚਾਰ ਦਿਉ ਭਾਵ ਅਰਜਨ ਦਾ ਸਸਤ੍ਰ ਤੀਰ ਬਸ ਤੀਰ ਦੇ ਅਨੇਕਾਂ ਨਾਮ ਨਿਕਲ ਪੈਣਗੇ ॥੧੨੦॥

---

ਨੇ ਇਸਦਾ ਜ਼ਿਕਰ ਐਓਂ ਕੀਤਾ ਹੈ:- ਓਨੀ ਤੁਪਕਿ ਤਾਣ ਚਲਾਈ ਓਨੀ ਹਸਤਿ ਚਿੜਾਈ ॥ ਆਸਾ ॥

ਗੁਰੂ ਸਾਹਿਬ ਨੇ ਇਸ ਦੇ ਨਾਮ ਸਿਧੇ ਸਾਦੇ ਵੀ ਦਿਤੇ ਹਨ ਤੇ ਅਤਿਅੰਤ ਗੁੰਝਲਦਾਰ ਵੀ, ਸੌਖੇ ਨਾਮ ਜਿਵੇਂ ਕਿ:- ਕਵਚ ਘਾਤਨੀ ਰਿਪੂ=ਸੰਜੋ ਤੋੜਨ ਵਾਲੀ ਵੈਰਣ=ਬੰਦੂਕ । ਸੁਭਟ ਘਾਇਨੀ ਰਿਪੂ, ਸਤਰੂ ਸੰਘਾਰਣੀ ਰਿਪੂ ਆਦਿ ॥....ਔਖੇ ਨਾਮਾਂ ਦਾ ਨਮੂਨਾ ਵੀ ਵੇਖ ਲਵੋ:—

ਜਿਵੇਂ ਮ੍ਰਿਗ ਅਰਿ-ਨਾਦਨਿ ਰਿਪੁ-ਮ੍ਰਿਗ ਅਰਿ-ਸ਼ੇਰ ਵਾਂਗ ਗਰਜਣ ਵਾਲੀ ਫੌਜ ਤੇ ਉਸ ਫੌਜ ਦੀ ਦੁਸਮਣ-ਬੰਦੂਕ:-ਮ੍ਰਿਗਅਰਿ ਨਾਦਨਿ ਆਦਿ ਕਹਿ ਅਰਿ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈ ਚੀਨਹੁ ਪ੍ਰਗਿਆਵਾਨ ॥੫੭੭॥ ਜਿਵੇਂ ਜਿਵੇਂ ਧਰਾਧਰ ਪ੍ਰਿਸਟਣੀ-ਧਰਤੀ ਹੈ ਜਿਸਦਾ ਅਧਾਰ-ਰੁੱਖ ਅਰਥਾਤ ਲਕੜੀ ਦੀ ਪਿਠ ਵਾਲੀ-ਬੰਦੂਕ:-ਧਰਾਧਰ ਪਦ ਪ੍ਰਿਥਮ ਉਚਾਰਨ ਕੀਜੀਐ ॥ ਪ੍ਰਿਸਠਣ ਪਦ ਕੋ ਬਹੁਰ ਠਉਰ ਤਹਿ ਦੀਜੀਐ ॥ ਸਕਲ ਤੁਪਕ ਦੇ ਨਾਮ ਚਤਰੁ ਜੀਅ ਜਾਨੀ ਐ ॥ ਹੋ ਯਾਂ ਤੇ ਭੀਤਰ ਭੇਦ ਨੈਕ ਨਹੀ ਮਾਨੀਐ ॥੬੯੭॥

ਕਈ ਨਾਮ ਕਾਫੀ ਕਲਿਸਟ ਹਨ ਜਿਵੇਂ—ਤਿਮਰ ਹਾਂ ਭਗਣਿ ਸੁਤ ਚਰ ਪਤਿ ਸ਼ਤਰੂ ॥ ਤਿਮਰ ਹਾ-ਹਨੇਰੇ ਨੂੰ ਨਾਸ ਕਰਨ ਵਾਲਾ ਚੰਦ, ਤਿਮਰ ਹਾ ਭਗਣਿ-ਚੰਦ੍ਰਭਗਾ ਨਦੀ ਵਾਲੀ ਧਰਤੀ, ਉਸਦਾ ਪੁਤਰ, ਘਾਹ, ਘਾਹ ਨੂੰ ਚਰਨ ਵਾਲਾ ।

ਮ੍ਰਿਗ....ਮਿਰਗਾਂ ਦੀ ਪਤੀ-ਸ਼ੇਰ...ਸ਼ੇਰ ਦੀ ਵੈਰਨ-ਬੰਦੂਕ:-

ਤਿਮਰਉ ਚਰਹਾ ਭਗਣਿ ਬਖਾਨਹੁ ॥ ਸਤੁ ਚਰ ਕਹਿ ਪਤਿ ਸਬਦ ਪ੍ਰਮਾਨਹੁ ॥ ਸਤਰੂ ਸਬਦ ਤਿਹ ਅੰਤ ਭਣੀਜੈ ॥ ਨਾਮ ਤੁਪਕ ਕੇ ਸਭ ਲੇਹਿ ਲੀਜੈ ॥੧੦੦੬॥

ਸਵਾਲ-ਪਾਠਕ ਪੁੱਛ ਸਕਦੇ ਹਨ ਕਿ ਐਸੇ ਔਖੇ ਨਾਮ ਦੇਣ ਦਾ ਕੀ ਲਾਭ ਸੀ, ਜਿਸ ਦਾ ਜਵਾਬ ਸਮਕਾਲੀ ਕਾਵ ਰਚਨਾ ਦੇ ਝੁਕਾਵਾਂ ਤੋ ਮਿਲ ਜਾਂਦਾ ਹੈ। ਗੁਰੂ ਸਾਹਿਬ ਦੇ ਜ਼ਮਾਨੇ ਰੀਤੀ ਕਾਵ ਦੇ ਕਵੀ ਵਧੇਰੇ ਸ਼ਬਦ ਚਮਤਕਾਰ ਦਿਖਾਉਣ ਵਿਚ ਯਕੀਨ ਰਖਦੇ ਸਨ ਤੇ ਜੋ ਰਚਨਾ ਰਚਦੇ ਸਨ ਉਹ ਵਧੇਰੇ ਭੋਗਵਾਦੀ ਕਿਸਮ ਦੀ ਹੁੰਦੀ ਸੀ । ਗੁਰੂ ਸਾਹਿਬ ਚੂੰਕਿ ਮਨੁਖੀ ਚੇਤਨਾ ਦੀ ਲਹਿਰ ਦੇ ਮੋਢੀ ਸਨ, ਇਸ ਕਰਕੇ ਪਾਠਕਾਂ ਦੀ ਰੁਚੀ ਨੂੰ ਮੁਖ ਰਖਕੇ ਸਬਦ ਚਮਤਕਾਰ ਵਾਲੀ ਰਚਨਾ ਤਾਂ ਕੀਤੀ ਪਰ ਸ਼ਸ਼ਤਰਾਂ ਦੀ ਬਹੁ-ਬਿਧਿ ਵਿਆਖਿਆ ਕਰਕੇ ਆਪਣਾ ਨਿਸ਼ਾਨਾ ਵੀ ਨਹੀ ਛੱਡਿਆ । ਸ਼ਾਇਦ ਸ਼ਸ਼ਤ੍ਰ ਨਾਮ ਮਾਲਾ ਆਪਣੀ ਤਰ੍ਹਾਂ ਦਾ ਹੀ ਹਿੰਦੀ ਕੋਸ਼ ਹੈ, ਜਿਸ ਵਿਚ ਕੇਵਲ ਸ਼ਸ਼ਤ੍ਰਾਂ ਦੇ ਨਾਮ, ਇਸ ਤਰ੍ਹਾਂ ਸ਼ਬਦ ਚਮਤਕਾਰ ਦਰਸਾ ਕੇ ਦਿਤੇ ਗਏ ਹਨ। ਦੂਜਾ ਲਾਭ ਇਹ ਵੀ ਮੰਨਿਆਂ ਜਾ ਸਕਦਾ ਹੈ ਕਿ ਦੁਸ਼ਮਨ ਤੋਂ ਛਪਾਉਣ ਲਈ ਆਮ ਤੌਰ ਤੇ ਫੌਜੀ ਗੁਪਤ-ਭਾਸ਼ਾ ਦਾ ਪ੍ਰਯੋਗ ਕਰਦੇ ਹਨ, ਇਸ ਮੰਤਵ

ਸ੍ਰੀ ਬਾਨ ਕੇ ਨਿਕਸਹਿ ਨਾਮ ਅਪਾਰ ॥੧੨੦॥ [੧]ਸਹਸ੍ਰ ਬਿਸਨ ਕੇ ਨਾਮ ਲੈ ਅਨੁਜ ਸਬਦ ਕੌ ਦੇਹੁ ॥ ਤਨਜ ਉਚਰਿ ਪੁਨਿ ਸਸਤ੍ਰ ਕਹਿ; ਨਾਮੁ ਬਾਨ ਲਖਿ ਲੇਹੁ ॥੧੨੧॥ [੨]ਨਰਕਿ ਨਿਵਾਰਨ ਅਘ ਹਰਨ ਕ੍ਰਿਪਾਸਿੰਧ ਕੌ ਭਾਖੁ ॥ ਅਨੁਜ ਤਨੁਜ[ੳ] ਕਹਿ ਸਸਤ੍ਰ ਕਹੁ; ਨਾਮ ਬਾਨ ਲਖਿ ਰਾਖੁ ॥੧੨੨॥ [੩]ਬਿਘਨ ਹਰਨ ਬਿਆਧਨਿ ਦਰਨ; ਪ੍ਰਿਥਮਯ ਸਬਦ ਬਖਾਨ ॥ ਅਨੁਜ ਤਨੁਜ ਕਹਿ ਸਸਤ੍ਰ ਕਹੁ; ਨਾਮ ਬਾਨ ਜੀਅ ਜਾਨ ॥੧੨੩॥ [੪]ਮਕਰਕੇਤ ਕਹਿ ਮਕਰਧੁਜ; ਪੁਨਿ ਆਯੁਧ ਪਦੁ ਦੇਹੁ ॥ ਸਭੈ ਨਾਮ ਸ੍ਰੀ ਬਾਨ ਕੇ ਚੀਨ੍ਹ ਚਤੁਰ ਚਿਤੁ ਲੇਹੁ ॥੧੨੪॥ [੫]ਪੁਹਪ ਧਨੁਖ ਅਲਿਪਨਚ ਕੇ; ਪ੍ਰਿਥਮੈ ਨਾਮ ਬਖਾਨ ॥ ਆਯੁਧ ਬਹੁਰ ਬਖਾਨੀਐ ਜਾਨੁ ਨਾਮ ਸਭ ਬਾਨ ॥੧੨੫॥ [੬]ਸੰਬਰਾਰਿ[ਅ] ਤ੍ਰਿਪੁਰਾਰਿ[ੲ] ਅਰਿ ਪ੍ਰਿਥਮੈ ਸਬਦ ਬਖਾਨ ॥ ਆਯੁਧ ਬਹੁਰ ਬਖਾਨੀਐ; ਨਾਮ ਬਾਨ ਕੇ ਮਾਨ ॥੧੨੬॥ [੭]ਸ੍ਰੀ ਸਾਰੰਗਗ੍ਰ ਬੀਰ ਹਾ ਬਲ ਹਾ ਬਾਨ ਬਖਾਨ ॥ ਬਿਸਿਖ ਬਿਸੀ ਬਾਸੀ ਧਰਨ ਬਾਨ ਨਾਮ ਜੀਅ ਜਾਨ ॥੧੨੭॥ [੮]ਬਿਖ ਕੇ ਪ੍ਰਿਥਮੇ ਨਾਮ ਕਹਿ; ਧਰਪਦ ਬਹੁਰੌ ਦੇਹੁ ॥ ਨਾਮ ਸਕਲ ਸ੍ਰੀ ਬਾਨ ਕੇ ਚਤੁਰ ਚਿੱਤ ਲਖਿ ਲੇਹੁ ॥੧੨੮॥ [੯]ਸਕਲ ਸਿੰਧ ਕੇ ਨਾਮ ਲੈ ਤਨੈ ਸਬਦ ਕੌ ਦੇਹੁ ॥ ਧਰਪਦ ਬਹੁਤ ਬਖਾਨੀਐ ਨਾਮ ਬਾਨ ਲਖਿ ਲੇਹੁ ॥ ੧੨੯॥ [੧੦]ਉਦਧਿ ਸਿੰਧ ਸਰਤੇਸ ਜਾ ਕਹਿ ਧਰ ਬਹੁਰ ਬਖਾਨ ॥ ਬੰਸੀਧਰ ਕੇ ਨਾਮ ਸਭ ਲੀਜਹੁ ਚਤੁਰ ਪਛਾਨ ॥੧੩੦॥ [੧੧]ਬੱਧ ਨਾਸਨੀ ਬੀਰ ਹਾ ਬਿਖ ਬਿਸਖਾਗ੍ਰਜ ਬਖਾਨ ॥ ਧਰ ਪਦ ਬਹੁਰ ਬਖਾਨੀਐ ਨਾਮ ਬਾਨ ਕੇ ਮਾਨ ॥੧੩੧॥ [੧੨]ਸਭ ਮਨੁਖਨ ਕੇ ਨਾਮ ਕਹਿ ਹਾ ਪਦ ਬਹੁਰੋ ਦੇਹੁ ॥ ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿੱਤ ਲਖਿ ਲੇਹੁ ॥੧੩੨॥ [੧੩]ਕਾਲਕੂਟ ਕਹਿ ਕਸਟ ਕਰਿ; ਸਿਵਕੰਠੀ ਅਹਿ ਉਚਾਰ ॥ ਧਰ ਪਦ ਬਹੁਰ ਬਖਾਨੀਐ ਜਾਨੁ ਬਾਨ ਨਿਰਧਾਰ ॥੧੩੩॥ [੧੪]ਸਿਵ ਕੋ ਨਾਮ ਉਚਾਰਿ ਕੈ ਕੰਠੀ ਪਦ ਪੁਨਿ ਦੇਹੁ ॥ ਪੁਨ ਧਰ ਸਬਦ ਬਖਾਨੀਐ ਨਾਮ ਬਾਨ ਲਖਿ ਲੇਹੁ ॥੧੩੪॥ [੧੫]ਬਿਆਧਿ ਬਿਖੀ ਮੁਖ ਪ੍ਰਿਥਮ ਕਹਿ ਧਰਪਦ ਬਹੁਰ ਬਖਾਨ ॥ ਨਾਮ ਸਭੈ ਏ ਬਾਨ ਕੇ ਲੀਜੋ ਚਤੁਰ ਪਛਾਨ ॥੧੩੫॥ [੧੬]ਖਪਰਾ ਨਾਲਿਕ ਧਨੁਖ ਸਤਿ ਲੈ ਸੁ ਕਮਾਨਜ ਨਾਉ ॥ ਸੱਕਰ ਕਾਨ ਨਰਾਂਚ ਭਨਿ ਧਰ ਸਭ ਸਰ ਕੇ ਗਾਂਉ ॥੧੩੬॥ [੧੭]ਬਾਰਦ ਜਿਉ ਬਰਸਤ ਰਹੈ; ਜਸੁ ਅੰਕੁਰ ਜਿਹ ਹੋਇ ॥ ਬਾਰਦ ਸੋ ਬਾਰਦ ਨਹੀ; ਤਾਹਿ ਬਤਾਵਹੁ ਕੋਇ ॥੧੩੭॥ [੧੮]ਬਿਖਧਰ ਬਿਸੀ ਬਿਸੋਕ ਕਰ; ਬਾਰਣਾਰਿ ਜਿਹੱ ਨਾਮ ॥ ਨਾਮ ਸਬੈ ਸ੍ਰੀ ਬਾਨ ਕੇ

---

ੳ. ਨਰਕ ਤੋਂ ਬਚਾਉਣ ਵਾਲਾ, ਪਾਪਾਂ ਨੂੰ ਦੂਰ ਕਰਨ ਵਾਲਾ ਕ੍ਰਿਪਾ ਦਾ ਸਾਗਰ ਵਿਸ਼ਨੂੰ ਦਾ ਨਾਮ ਕਹੋ ਫੇਰ ਉਸਦਾ ਅਨਜ ਸਹਾਇਕ ਸਾਥੀ, ਛੋਟਾ ਭਾਈ ਇੰਦ੍ਰ ਦਾ ਨਾਮ ਲਵੋ ਤੇ ਫੇਰ ਇੰਦ੍ਰ ਦਾ ਸਾਥੀ ਸਹਾਇਕ ਅਜਰਨ ਦਾ ਨਾਮ ਲਵੋ, ਫੇਰ ਅਰਜਨ ਦੇ ਸ਼ਸਤ੍ਰ ਦਾ ਨਾਮ ਲਵੋ ਕੀ ਹੈ ? ਹੈ=ਤੀਰ । ਇਸ ਰਮਜ ਨੂੰ ਸਾਹਮਣੇ ਰੱਖ ਕੇ ਅਗਲਾ ਪਾਠ ਸੁਹੇਲਾ ਹੋ ਜਾਵੇਗਾ ।

ਅ. ਸੰਬਰ-ਦੈਂਤ ਦਾ ਪ੍ਰਸੰਗ ਤੁਸੀਂ ਪਹਿਲੇ ਹੀ ਕ੍ਰਿਸ਼ਨ ਜੀ ਦੀ ਕਥਾ ਵਿਚ ਪੜ ਬੈਠੇ ਹੋ ਜਿਸ ਨੂੰ ਕ੍ਰਿਸ਼ਨ ਦੇ ਪੁਤਰ ਪ੍ਰਦੁਮਨ ਨੇ ਮਾਰਿਆ ਸੀ ਜੋ ਕਾਮਦੇਵ ਤੋਂ ਹਰਾਇਆ ਨਹੀਂ ਸੀ ਗਿਆ - ਇਸ ਲਈ ਪ੍ਰਦੁਮਨ ਦਾ ਤੀਰ ਇਕ ਖਾਸ ਅਸਥਾਨ ਰਖਦਾ ਹੈ ।

ੲ. ਤ੍ਰਿਪਰਾਰ-ਤਾਰਕ ਦੈਂਤ ਨੇ ਆਪਣੇ ਤਿੰਨਾਂ ਪੁੱਤਰਾਂ ਤੋਂ ਤਿੰਨ ਪੁਰ ਬਸਾਏ ਸਨ ਜਿਵੇਂ (1) ਕਮਲਾਸ ਆਦਿ ਪਰ ਜਦੋਂ ਇਹਨੇ ਉਪੱਦ੍ਰ ਕਰਨੇ ਤੇ ਪ੍ਰਜਾ ਨੂੰ ਦੁਖੀ ਕਰਨ ਦੀ ਕਾਰਵਾਈ ਆਰੰਭ ਦਿਤੀ ਤਾਂ ਸ੍ਰਿਜੀ ਨੇ ਇਕੋ ਤੀਰ ਨਾਲ ਉਹਨਾਂ ਦੇ ਤਿੰਨੇ ਨਗਰ ਤਬਾਹ ਕਰ ਦਿੱਤੇ ਇਸ ਲਈ ਸ੍ਰਿਜੀ ਦੇ ਤੀਰ ਦੀ ਗੁਰੂ ਜੀ ਨੇ ਇਥੇ ਸਲਾਹ ਦਿਤੀ ਹੈ ।

---

☚ ਦੀ ਪੂਰਤੀ ਲਈ ਵੀ ਇਹ ਸ਼ਸ਼ਤ੍ਰ ਕੋਸ਼ ਕੰਮ ਆਉਣ ਵਾਲਾ ਹੈ । ਇਸ ਤਰ੍ਹਾਂ ਗੁਰੂ ਸਾਹਿਬ ਨੇ ਆਪਣੇ ਉਦੇਸ ਲਈ ਸ਼ਸਤ੍ਰਾਂ ਦਾ ਕੋਸ਼ ਲਿਖਕੇ ਜਿਥੇ ਸਿਪਾਹੀਆਂ ਜੋਧਿਆਂ ਨੂੰ ਉਤਸ਼ਾਹਤ ਕੀਤਾ, ਉਥੇ ਕਵੀਆਂ ਵਿਦਵਾਨਾਂ ਲਈ ਸਬਦ ਚਮਤਕਾਰ ਵਿਖਾ ਕੇ ਇਕ ਨਵਾਂ ਅਨੋਖਾ ਤਜਰਬਾ ਕੀਤਾ। ਸੋ ਇਹ ਕੋਸ਼ ਇਕ ਦੁਧਾਰਾ ਖੰਡਾ ਹੈ ਜੋ ਸ਼ਸ਼ਤ੍ਰ ਤੇ ਸ਼ਸ਼ਤ੍ਰ ਚਮਤਕਾਰ ਦਾ ਅਜਾਇਬ ਘਰ ਹੈ ।

ਤਨ ਦੇ ਜੋਧੇ ਸੂਰਮੇ, ਤੇ ਮਨ ਦੇ ਜੋਧੇ ਗੁਣੀ ਗਿਆਨੀ ਕਵੀ ਤੇ ਲਿਖਾਰੀ ਇਸ ਤੋਂ ਲਾਭ ਲੈ ਸਕਦੇ ਹਨ । ਗੁਰੂ ਸਾਹਿਬ ਦੀ ਕਲਾ-ਚੇਤਨਾ ਦੀ ਦਾਦ ਦੇਣੀ ਪੈਂਦੀ ਹੈ, ਕਿ ਕਿਵੇਂ ਉਨ੍ਹਾਂ ਹਰ ਪਾਸਿਓਂ ਆਪਣੀ ਲਹਿਰ ਲਈ ਸਮੱਗਰੀ ਇਕੱਤਰ ਕੀਤੀ, ਭੰਡਾਰ ਭਰੇ ਤੇ ਇਹ ਸ਼ਸ਼ਤ੍ਰ-ਭੰਡਾਰ ਵੀ ਇਸੇ ਸੁਤੰਤਰਤਾ ਸੰਗਰਾਮ ਵਿਚ ਸਹਾਇਕ ਹੋਣ ਵਾਲਾ ਹੈ। ਜਿਸ ਦੇਸ਼ ਦੇ ਲੋਕ ਸ਼ਸ਼ਤ੍ਰ ਅਤੇ ਮੌਤ ਤੋਂ ਭੈ ਖਾਂਦੇ ਹੋਣ ਉਹਨਾਂ ਨੂੰ ਨਿਰਭੈਤਾ ਪ੍ਰਦਾਨ ਕਰਨ ਲਈ ਧਰਮ ☛

੧. ਵਿਸ਼ਨੂੰ ਦੇ ਇਕ ਹਜ਼ਾਰ ਨਾਮ ਲੈ ਕੇ ਫੇਰ ਅਨਦ ਸਬਦ ਵਿਸ਼ਨੂੰ ਦਾ ਸਹਾਯਕ (ਇੰਦ੍ਰ) ਕਹਿ ਦਿਉ । ਫੇਰ ਤਨਜ (ਇੰਦ੍ਰ) ਦਾ ਸਹਾਇਕ ਅਰਜਨ ਦਾ ਨਾਮ ਕਹਿ ਕੇ ਅਰਜਨ ਦੇ ਸ਼ਸਤ੍ਰ ਦਾ ਨਾਮ ਲਵੋ ਤੀਰ ਦਾ ਨਾਮ ਸਮਝ ਲਵੋ ॥੧੨੧॥

੨. ਨਰਕ ਤੋਂ ਬਚਾਉਣ ਵਾਲਾ, ਅਘ ਦੇ ਪਾਪਾਂ ਨੂੰ ਦੂਰ ਕਰਨ ਵਾਲਾ, ਕ੍ਰਿਪਾ ਸਿੰਧ ਇਹ ਵਿਸ਼ਨੂੰ ਜੀ ਦੇ ਤਿੰਨ ਮੁਖੀ ਨਾਮ ਹਨ ਇਹਨਾਂ ਵਿਚੋਂ ਕੋਈ ਇਕ ਨਾਮ ਕਹਿਕੇ । ਅਨਜ ਤਨਜ[1] ਕਹਿਕੇ ਸ਼ਸਤ੍ਰ ਦਾ ਨਾਮ ਕਹੋ ਸੋ ਤੀਰ ਦਾ ਨਾਮ ਸਮਝ ਲਵੋ ॥੧੨੨॥

੩. ਬਿਘਨ ਹਰਨ (ਅੜਿਕੇ ਤੇ ਔਕੜਾਂ ਦੂਰ ਕਰਨ ਵਾਲਾ ਬਿਆਧ ਦੁਖ ਰੋਗ) ਦੂਰ ਕਰਨ ਵਾਲਾ ਵਿਸ਼ਨੂੰ ਦਾ ਨਾਮ ਪਹਿਲਾਂ ਲੈ ਕੇ (ਕਹਿਕੇ) ਫੇਰ ਅਨਜ ਇੰਦ੍ਰ ਤੇ ਤਨਜ (ਅਰਜਨ) ਦਾ ਸ਼ਸ਼ਤ੍ਰ ਕਹਿ ਦਿਉ ਬਸ ਤੀਰ ਦਾ ਨਾਮ ਜੀਅ ਵਿਚ ਜਾਨ ਲਵੋ ॥੧੨੩॥

੪. ਮਕਰ ਧੁਜ (ਮੱਛ ਦੇ ਝੰਡੇ ਵਾਲਾ-ਕਾਮਦੇਵ) ਕਹਿ ਕੇ ਫੇਰ ਮਕਰਧੁਜ਼ ਕਾਮਦੇਵ ਦਾ ਆਯੁਧ (ਹਥਿਆਰ) ਕਹਿ ਦੇਵੋ। ਜਿੰਨੇ ਕਾਮਦੇਵ ਦੇ ਨਾਮ ਲਵੋਗੇ ਉਨੇ ਤੀਰ ਦੇ ਨਾਮ ਚਿਤ ਵਿਚ ਸਮਝ ਲਵੋ । ਉਹ ਸਾਰੇ ਨਾਮ ਤੀਰ ਦੇ ਹੀ ਹੋਣਗੇ ॥੧੨੪॥

੫. ਫੁਲਾਂ ਦਾ ਧਨੁਖ ਜਿਸ ਦੇ ਉਤੇ ਅਲਿ ਪਨਚ ਅਲ (ਭੌਰੇ) ਪਨਚ ਉਪਰ ਬੈਠੇ ਹਨ ਇਕ ਕਾਮ ਦੇਵ ਦਾ ਧਨੁਖ ਹੈ ਪਹਿਲਾਂ ਇਸਦਾ ਨਾਮ ਲੈ ਕੇ । ਫੇਰ ਆਯੁਧ (ਸ਼ਸਤ੍ਰ) ਕਹਿ ਦਿਉ ਤੇ ਸਮਝ ਲਵੋ ਕਿ ਇਹ ਕਾਮਦੇਵ ਦੇ ਤੀਰ ਹਨ ॥੧੨੫॥

੬. ਸੰਬਰਾਰ ਦਾ ਦੁਸ਼ਮਨ ਕ੍ਰਿਸ਼ਨ ਦਾ ਪੁਤ੍ਰ 'ਪ੍ਰਦਯੁਮਨ' ਜੋ ਕਾਮਦੇਵ ਦਾ ਅਵਤਾਰ ਹੀ ਸੀ ਤ੍ਰਿ ਪੁਰਾਰ2 (ਦੈਂਤ ਦਾ ਵੈਰੀ ਸ੍ਰਿਜੀ) ਪਹਿਲਾਂ ਇਹਨਾਂ ਦੋਹਾਂ ਵਿਚੋਂ ਕਿਸੇ ਇਕ ਦਾ ਨਾਮ ਕਹੋ ਫੇਰ ਇਹਨਾਂ ਦੇ ਸ਼ਸਤ੍ਰ ਦਾ ਨਾਮ ਲਵੋ । ਤੀਰ ਦਾ ਨਾਮ ਮੰਨ ਲਵੋ ॥੧੨੬॥

੭. ਸ੍ਰੀ ਸਾਰੰਗ (ਸ੍ਰੀ ਲਛਮੀ ਦਾ ਪਤੀ ਵਿਸ਼ਨੂੰ) ਸਾਰੰਗ ਧਰ ਜੋ ਬੜੇ ਬੜੇ ਗ੍ਰਾਬੀਰਹਾ (ਗ੍ਰਬ ਵਾਲੇ ਹੰਕਾਰੀਆਂ ਦਾ ਹੰਕਾਰ ਤੋੜਨ ਵਾਲਾ ਹੈ ਬਲਕਾਰੀ ਹੈ, ਉਸ ਧਨੁਖ ਤੇ ਚੜਨ ਵਾਲੇ ਸਸਤ੍ਰ ਦਾ ਨਾਮ ਲਵੋ । ਜੋ ਬਿਸਿਖ ਜਹਿਰੀਲਾ ਤੀਰ ਧਰਤੀ ਦੇ ਵਾਸੀ ਸਭ ਦੇ ਹਾਵੀ ਹੈ । ਉਸਨੂੰ ਤੀਰ ਕਰ ਕੇ ਜੀਅ ਵਿਚ ਜਾਨੋ ॥੧੨੭॥

੮. ਪਹਿਲਾ ਬਿਪ (ਹਿਰ) ਦਾ ਨਾਮ ਕਹੋ ਫੇਰ ਬਿਖਨ ਧਾਰਨ ਵਾਲਾ ਪਦ ਕਹਿ ਦਿਉ । ਬਸ ਜ਼ਹਿਰ ਨੂੰ ਧਾਰਨ ਕਰਨ ਵਾਲਾ ਤੀਰ ਦਾ ਨਾਮ ਚਿੱਤ ਵਿਚ ਜਾਣ ਲਿਹੋ ॥੧੨੮॥

੯. ਸਾਰੇ ਹੀ ਸਮੁੰਦਰਾਂ ਵਿਚੋਂ ਕਿਸੇ ਵੀ ਇਕ ਸਮੁੰਦਰ ਦਾ ਨਾਮ ਲੈ ਕੇ ਉਸਦੀ ਤਨੈ ਭਾਵ ਪੁਤ੍ਰੀ ਇਸ ਲਈ ਸਮੁੰਦਰ ਦੀ ਪੁਤ੍ਰੀ ਕਿਉਂ ਕਿ ਜ਼ਹਿਰ ਸਮੁੰਦਰ ਵਿਚੋਂ ਨਿਕਲੀ ਹੈ ਇਸ ਲਈ ਸਮੁੰਦਰ ਦੀ ਪੁਤ੍ਰੀ ਜ਼ਹਿਰ ਦਾ ਨਾਮ ਲਵੋ । ਉਸ ਸਮੁੰਦਰ ਦੀ ਪੁਤ੍ਰੀ ਨੂੰ ਧਾਰਨ ਵਾਲਾ ਕੌਣ ਹੈ ਬਸ ਤੀਰ ਦਾ ਨਾਮ ਸਮਝ ਲਵੋ ॥੧੨੯॥

੧੦. ਉਦਧ (ਨਦੀਆਂ ਦਾ ਈਸ) ਸਿੰਧ ਸਾਗਰ ਸਰਤੇਸ (ਨਦੀਆਂ ਦੇ ਰੇਜੇ 'ਜਾ' ਸਮੁੰਦਰ ਦੀ ਜਾਈ ਵਿਸ ਕਹਿਕੇ ਉਸ ਨੂੰ ਧਾਰਨ ਵਾਲਾ ਫੇਰ ਤੀਰ ਕਹਿ ਦਿਉ । ਬੰਸੀਧਰ ਕਈ ਤੀਰਾਂ ਦੇ ਪਿਛੇ ਬਾਂਸ ਦੀ ਛਿਟੀ ਵੀ ਹੁੰਦੀ ਹੈ ਜਿਸ ਲਈ ਉਸ ਬਿਸ ਧਾਰਨ ਵਾਲੀ ਕਿਹਾ ਜਾਂਦਾ ਹੈ ਜੋ ਉਨ੍ਹਾਂ ਦੇ ਵੀ ਨਾਮ ਤੀਰ ਕਰਕੇ ਪਰਣ ਲਵੋ ॥੧੩੦॥

੧੧. ਬੜੇ ਬੀਰਹਾ ਬਹਾਦਰਾਂ ਨੂੰ ਮਾਰ ਕੇ ਨਾਸ ਕਰ ਦੇਣ ਵਾਲੀ ਬਿਖ (ਜ਼ਹਿਰ) ਨੂੰ ਖਾਣ ਵਾਲਾ ਕਹਿਕੇ । ਜ਼ਹਿਰ ਨੂੰ ਧਾਰਨ ਵਾਲਾ ਪਦ ਫੇਰ ਕਹਿ ਦਿਉ ਤੇ ਇਹ ਨਾਮ ਤੀਰ ਦਾ ਮੰਨੋ ॥੧੩੧॥

੧੨. ਸਾਰੇ ਮਨੁੱਖਾਂ ਦਾ ਨਾਮ ਕਹਿਕੇ ਹਾ ਪਦ ਭਾਵ ਸਾਰੇ ਮਨੁੱਖਾਂ ਨੂੰ ਮਾਰ ਦੇਣ ਵਾਲੀ ਦਾ ਨਾਮ ਕਹਿ ਦਿਉ ਜੋ ਤੀਰ ਦੀ ਮੁਖੀ ਪਰ ਚੜਕੇ ਮਾਰਦੀ ਹੈ ਇਸ ਲਈ ਜ਼ਹਿਰ ਨਾਲ ਮਾਰਨ ਵਾਲੇ ਤੀਰ ਦਾ ਨਾਮ ਚਿਤ ਵਿਚ ਸਮਝ ਲਵੋ ॥੧੩੨॥

੧੩. ਕਾਲ ਕੂਟ ਮਾਰਕੇ ਕਾਲ ਕਰ ਕੁਟ ਦੇਣ ਵਾਲੀ ਕਸ਼ਟ ਦੇਣ ਵਾਲੀ, ਸ਼੍ਰਿਜੀ ਦੇ ਗਲੇ ਵਿਚ ਰਹਿਣ ਵਾਲੀ, ਅਹਿ ਸਰਪ ਦੇ ਵਿਚ ਵੱਸਣ ਵਾਲੀ ਕਿਸੇ ਵੀ ਜ਼ਹਿਰ ਦਾ ਨਾਮ ਲੈ ਕੇ। ਧਾਰਨ ਵਾਲੇ ਪਦ ਨਾਲ ਜੋੜ ਦਿਓ-ਤੀਰ ਦਾ ਨਾਮ ਸਮਝ ਲਵੋ ਬਿਨਾ ਸੰਕੇ ਤੋਂ ॥੧੩੩॥

੧੪. ਪਹਿਲਾਂ ਸ੍ਰਿਜੀ ਦਾ ਨਾਮ ਲੈ ਕੇ ਫੇਰ ਸ੍ਰਿ ਕੰਠੀ ਪਦ ਕਹਿ ਦਿਉ । ਫੇਰ ਧਾਰਨ ਵਾਲਾ ਕਹਿਕੇ ਤੀਰ ਦਾ ਨਾਮ ਸਮਝ ਲਿਹੋ ॥੧੩੪॥

੧੫. ਪਹਿਲਾਂ ਕਹੋ ਦੁਖ, ਕਲੇਸ਼ ਪੈਦਾ ਕਰਨ ਵਾਲੀ ਤੀਰ ਦੇ ਮੁਖ ਨੂੰ ਲੱਗੀ ਹੋਈ ਪਹਿਲਾਂ ਕਹਿ ਦਿਉ ਆਪੇ ਮੁਖ ਤੋਂ ਫੇਰ ਉਸ ਨੂੰ ਧਾਰਨ ਵਾਲਾ ਕਹਿ ਕੇ ਤੀਰ ਨਾਮ ਸਮਝ ਲਵੋ ॥੧੩੫॥

੧੬. ਖੱਪਰਾ (ਚੌੜੇ ਫਨ ਵਾਲਾ) ਨਾਲਿਕ ਜਾਂਗਲੀ ਲੋਕ ਨਾਲੀ ਦਾਰ ਕਿਲਕ ਜਾਂ ਸਰਕੜੇ ਦੇ ਕਾਨੇ ਨਾਲ ਬੰਨਕੇ ਚਲਾਇਆ ਕਰਦੇ ਸਨ । ਧਨੁਖ ਸੁਤ (ਧਨੁਖ ਦਾ ਪੁਤਰ-ਤੀਰ ਜੋ ਧਨੁਖ ਦੇ ਜ਼ੋਰ ਨਾਲ ਚੱਲਦਾ ਹੈ) ਸੁਕਮਾਂਨਜ ਨਾਉ ਭਾਵ ਕਮਾਨ ਦਾ ਜਾਇਆ ਪੁੱਤਰ ਨਾਉ ਲੈ ਕੇ । ਸਰਕੜੇ ਦਾ ਕਾਨਾ ਧਾਰਨ ਵਾਲਾ ਨਾਮ ਲੈ ਕੇ ਜੰਗਲ ਦੇ ਗ੍ਰਾਉਂ ਵਿਚ ਰਹਿਣ ਵਾਲਾ ਤੀਰ ॥੧੩੬॥

੧੭. ਜਿਹੜਾ ਬਾਰਦ (ਬਦਲ) ਦੇ ਮੀਂਹ ਵਾਂਗ ਬਰਸਦਾ ਹੈ ਜਿਸ ਦੀ ਬਾਰਸ਼ ਦੇ ਨਾਲ ਫਸਲ ਘਾਹ ਆਦਿ ਨੂੰ ਅੰਕੁਰ ਫਟਦਾ ਹੈ । ਪਰ ਜਿਸਦੇ ਬਰਸਣੇ ਨਾਲ ਬਾਰਸ਼ ਵਾਂਗ ਪਾਣੀ ਨਹੀਂ ਹੁੰਦਾ ਕੋਈ ਉਸ ਦਾ ਨਾਉ ਦਸੇ ਤੀਰ ਤੋਂ ਬਿਨਾਂ ਹੋਰ ਕੀ ਹੈ ? ॥੧੩੭॥

੧੮. ਬਿਖ ਧਰ ਬਿਸ ਜ਼ਹਿਰ ਨੂੰ ਧਾਰਨ ਕਰਨ ਵਾਲਾ ਬਿਸੀਅਰ, ਬਿਸੋਕ ਜਿਸਦੇ ਸਰੀਰ ਵਿਚ ਜਾ ਲਗਦਾ ਹੈ ਉਸਦੇ ਸਾਰੇ ਸੋਕ ਤੇ ਚਿੰਤਾ ਦੂਰ ਕਰਨ ਵਾਲਾ ਹੈ ਸੰਜੋਅ ਦਾ ਵੈਰੀ ਜਿਸ ਦਾ ਨਾਮ ਹੈ ਬਾਰਣਾਰਿ ਸੰਜੋਅ ਨੂੰ ਕੱਟ ਦੇਣ ਵਾਲਾ ਨਾਮ ਹੈ । ਇਹ ਸਾਰੇ ਨਾਮ ਤੀਰ ਦੇ ਹੀ ਹਨ ਜਿਨ੍ਹਾਂ ਨਾਮਾਂ ਨੂੰ ਲੈਣ ਨਾਮ ਕ੍ਰਮ ਪੂਰੇ ਹੁੰਦੇ ਹਨ ॥੧੩੮॥

---

ਯੁਧ ਦੇ ਅਜਿਹੇ ਸਾਹਿਤ ਦੀ ਡਾਢੀ ਲੋੜ ਸੀ ਜਿਸ ਨੂੰ ਮਹਾਂਬਲੀ ਪ੍ਰਬੀਨ ਕਲਾਕਾਰ ਨੇ ਹਰ ਪਾਸਿਓਂ ਪੂਰਾ ਕੀਤਾ । ਹਥਿਆਰਾਂ ਦੀ ਇਹ ਚਮਤਕਾਰੀ ਪ੍ਰਦਰਸ਼ਨੀ ਅੱਜ ਵੀ ਉਤਸ਼ਾਹ ਤੇ ਸਾਹਸ ਪਰਦਾਨ ਕਰਨ ਵਾਲੀ ਹੈ ।

ਜਿਹੜੇ ਸਾਡੇ ਬਹੁਤੇ ਕਨੂਨਗੋ ਵੀਰ ਕਹਿੰਦੇ ਹਨ ਕਿ ਇਹ ਰਚਨਾ ਦਰਬਾਰੀ ਕਵੀਆਂ ਦੀ ਕਿਰਤ ਹੈ ਉਹ ਮਹਾਨ ਭੁੱਲ ਵਿਚ ਹਨ, ਕੋਈ ਟੀਕਾ ਜਾਂ ਤ੍ਰਜਮਾ ਜਰੂਰ ਲਿਖ ਦਿੰਦਾ, ਪਰ ਅੱਜ ਤਕ ਕੋਈ ਮਾਂ ਨੇ ਇਹੋ ਜਿਹੇ ਸਪੂਤ ਨੂੰ ਜਨਮ ਨਹੀਂ ਦਿੱਤਾ ਜੋ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦਾ ਪੂਰਨ ਮੁਕੱਮਲ ਅਰਥਾਵਲੀ ਕਰ ਸਕੇ । ਬੇਸ਼ਕ ਪੰਡਿਤ ਨਰਾਇਣ ਸਿੰਘ ਵਿਦਵਾਨਾਂ ਸਿਰਮੌਰ ਹੋਇ ਹਨ, ਜਿਥੋਂ ਤਕ ਉਨ੍ਹਾਂ ਦੀ ਬੁਧਵਤਾ ਕੰਮ ਕੀਤਾ ਉਹਨਾਂ ਸਟੀਕ ਲਿਖਿਆ, ਭਾਈ ਰਣਧੀਰ ਸਿੰਘ ਜੀ ਸਕਾਲਰ ਹੋਏ ਹਨ ਉਹਨਾਂ ਵੀ ਆਪਣੀ ਪੂਰੀ ਬੁੱਧੀ ਤੇ ਮਿਹਨਤ ਦਾ ਸਬੂਤ ਦਿੱਤਾ । ਪ੍ਰੋ: ਪਿਆਰਾ ਸਿੰਘ ਪਦਮ ਨੇ ਵੀ ਬਹੁਤ ਕੁਝ ਕਰ ਲਿਖਿਆ, ਮੇਰੇ ਜਿਹੇ ਮੂਰਖ ਗਿਆਨੀ ਭਾਵੇਂ ਆਪੀ ਜੋਰ ਅਜਮਾਈ ਕਰਦੇ ਰਹੇ ਪਰ ਅਖੀਰ ਸਿੱਟਾ ਇਹ ਹੈ ਕਿ ਨਾ ਕੋਈ ਸ੍ਰੀ ਦਸਮੇਸ਼ ਜੀ ਦੇ ਅਕਾਸ਼ੀ ਤੇ ਮਹਾਨ ਅਜੀਬ ਬੁਝਾਰਤਾਂ ਨੂੰ ਨਾਂ ਕੋਈ ਪੂਰਨ ਤਸੱਲੀ ਨਾਲ ਬੁਝ ਸਕਿਆ ਹੈ ਨਾ ਬੁਝ ਸਕੇਗਾ। ਪਰ ਹਰ ਇਕ ਸ੍ਰੀ ਗੁਰੂ ਨਾਨਕ ਜੋਤਿ ਦਾ ਨਾਮ ਲੇਵਾ ਹਰ ਗੁਰ ਸਿੱਖ ਤੇ ਵਿਦਵਾਨ ਦਾ ਫਰਜ ਹੈ ਕਿ ਇਸ ਬਾਣੀ ਨੂੰ ਆਪਣੇ ਪੂਰਨ ਪ੍ਰਮ ਗੁਰੂ ਦੀ ਬਾਣੀ ਜਾਣਕੇ ਪੂਰਨ ਵਿਸ਼ਵਾਸ਼ ਦੇ ਨਾਲ ਇਸ ਅੰਮ੍ਰਿਤ ਬਾਣੀ ਨੂੰ ਪੜ੍ਹੇ ਤੇ ਇਸ ਦੇ ਸਮਝਣ ਲਈ ਤਨ ਮਨ ਤੇ ਧਨ ਕੁਰਬਾਨ ਕਰਕੇ ਇਸ ਦੀ ਖੋਜ ਤੇ ਵੀਚਾਰ ਕਰੇ । ਜੇਕਰ ਮੇਰੇ ਪੁਰਾਣੇ ਹੋਏ ਦਿਮਾਗ ਤੋਂ ਭੁਲ ਹੋ ਜਾਵੇ ਤਾਂ ਪਾਠਕ ਜਨ ਆਪ ਸੁਧਾਰ ਲੈਣ ॥

ੴ ਸਤਿਗੁਰੂ ਪ੍ਰਸਾਦਿ

ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਵਿਦਵਾਨਾਂ ਦਾ ਸਥਾਨ

ਗੁਰੂ ਗੋਬਿੰਦ ਸਿੰਘ ਜੀ ਉੱਚ ਸ਼ਖਸ਼ੀਅਤ ਅਧਿਆਤਮਕ ਗੁਰੂ, ਬੀਰ ਸੈਨਾਪਤੀ ਅਤੇ ਵਿਦਵਾਨ ਬੁਧੀ ਜੀਵੀ ਕਵੀ ਦਾ ਸੰਗਮ ਸੀ । ਇਹ ਗੁਰੂ ਗੋਬਿੰਦ

ਲੀਨੇ ਹੋਵਹਿ ਕਾਮ ॥੧੩੮॥ [੧]ਅਰਿ ਬੇਧਨ ਛੇਦਨ ਲਹਯੋ ਬੇਦਨ ਕਰ ਜਿਹ
ਨਾਉਂ ॥ ਰੱਛ ਕਰਨ ਅਪਨਾਨ ਕੀ ਪਰੋ ਦੁਸਟ ਕੇ ਗਾਉਂ ॥੧੩੯॥[੨] ਜਦੁ
ਪਤਾਰਿ ਬਿਸਨਾਧਪ ਅਰਿ ਕ੍ਰਿਸਨਾਂਤਕ ਜਿਹ ਨਾਮ ॥ ਸਦਾ ਹਮਾਰੀ ਜੈ ਕਰੋ
ਸਕਲ ਕਰੋ ਮਮ ਕਾਮ[ੳ] ॥੧੪੦॥ [੩]ਹਲਧਰ ਸਬਦ ਬਖਾਨਿ ਕੈ ਅਨੁਜ ਉਚਰਿ
ਅਰਿ ਭਾਖੁ ॥ ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤ ਰਾਖੁ ॥੧੪੧॥
[੪]ਰਉਹਣਾਖ ਮੁਸਲੀ ਹਲੀ ਰੇਵਤੀਸ ਬਲਰਾਮ ॥ ਅਨੁਜ ਉਚਰਿ ਪੁਨ ਅਰਿ
ਉਚਰਿ ਜਾਨੁ ਬਾਨ ਕੇ ਨਾਮ ॥੧੪੨॥[ਅ] [੫]ਤਾਲਕੇਤ ਲਾਗਲਿ ਉਚਰਿ ਕ੍ਰਿਸਨਾਗ੍ਰਜ
ਪਦ ਦੇਹੁ ॥ ਅਨੁਜ ਉਚਰ ਅਰਿ ਉਚਰੀਐ ਨਾਮ ਬਾਨ ਲਖਿ ਲੇਹੁ ॥੧੪੩॥
[੬]ਨੀਲਾਂਬਰ ਰੁਕਮਿਆਂਤ ਕਰ ਪਊਰਾਣਿਕ ਅਰਿ ਭਾਖੁ ॥ ਅਨੁਜ ਉਚਰਿ ਅਰਿ
ਉਚਰੀਐ ਨਾਮ ਬਾਨ ਲਖਿ ਰਾਖੁ ॥੧੪੪॥ [੭]ਸਭ ਅਰਜੁਨ ਕੇ ਨਾਮ ਲੈ ਸੱਤ
ਸਬਦ ਪੁਨਿ ਦੇਹੁ ॥ ਪੁਨਿ ਅਰਿ ਸਬਦ ਬਖਾਨੀਐ ਨਾਮ ਬਾਨ ਲਖਿ ਲੇਹੁ ॥੧੪੫॥
[੮]ਪ੍ਰਿਥਮ ਪਵਨ ਕੇ ਨਾਮ ਲੈ ਸਤ ਪਦ ਬਹੁਰ ਬਖਾਨ ॥ ਅਨੁਜ ਉਚਰਿ ਸੂਤਰਿ
ਉਚਰੁ ਨਾਮ ਬਾਨ ਪਹਿਚਾਨੁ ॥੧੪੬॥ [੧੦]ਮਾਰਤ ਪਵਨ ਘਨਾਂਤ ਕਰ ਕਹਿ ਸਤ
ਸਬਦ ਉਚਾਰ ॥ ਅਨੁਜ ਉਚਰਿ ਸੂਤਰਿ ਉਚਰੁ ਸਰ ਕੇ ਨਾਮ ਬਿਚਾਰ ॥੧੪੭॥
[੧੧]ਸਰਬ ਬਿਆਪਕ ਸਰਬਦਾ ਸੱਲਯ ਜਨ ਸੁ ਬਖਾਨ ॥ ਤਨੁਜ ਅਨੁਜ ਸੂਤਰ
ਉਚਰੁ ਨਾਮ ਬਾਨ ਕੇ ਜਾਨ ॥੧੪੮॥ [੧੨]ਪ੍ਰਿਥਮ ਬਾਰ ਕੇ ਨਾਮ ਲੈ ਪੁਨਿ ਅਰਿ
ਸਬਦ ਬਖਾਨ ॥ ਤਨੁਜ ਅਨੁਜ ਸਤਰ ਉਚਰਿ ਨਾਮ ਬਾਨ ਪਹਿਚਾਨ ॥੧੪੯॥
[੧੩]ਪ੍ਰਿਥਮ[ੲ] ਅਗਨ ਕੇ ਨਾਮ ਲੈ ਅੰਤ ਸਬਦਿ ਅਰਿ ਦੇਹੁ ॥ ਤਨੁਜ ਅਨੁਜ ਸਤਰਿ
ਉਚਰਿ ਨਾਮ ਬਾਨ ਲਖਿ ਲੇਹੁ ॥੧੫੦॥ [੧੪]ਪ੍ਰਿਥਮ ਅਗਨ ਕੇ ਨਾਮ ਲੈ ਅੰਤ
ਸਬਦ ਅਰਿ ਭਾਖੁ ॥ ਤਨੁਜ ਅਨੁਜ ਕਹਿ ਅਰਿ ਉਚਰਿ ਨਾਮ ਬਾਨ ਲਖਿ
ਰਾਖੁ ॥੧੫੧॥ [੧੫]ਪ੍ਰਿਥਮ ਅਗਨ ਕੇ ਨਾਮ ਲੈ ਅਰਿ ਅਰਿ ਪਦਿ ਪੁਨਿ ਦੇਹੁ ॥
ਤਨੁਜ ਅਨੁਜ ਕਹਿ ਅਰਿ ਉਚਰਿ ਨਾਮ ਬਾਨ ਲਖਿ ਲੇਹੁ ॥੧੫੨॥
[੧੬]ਪਾਵਕਾਰ ਅਗਨਾਂਤ ਕਰ ਕਹਿ ਅਰਿ ਸਬਦ ਬਖਾਨ ॥ ਅਰਿ ਕਹਿ
ਅਨੁਜ ਤਨੁਜ ਉਚਰਿ ਸਤਰੁ ਬਾਨ ਪਛਾਨ ॥੧੫੩॥ [੧੭]ਹਿਮਾ ਬਾਰਬਕ ਹਾ ਗਦੀ
ਭੀਮ ਸਬਦ ਪੁਨਿ ਦੇਹੁ ॥ ਤਨੁਜ ਅਨੁਜ ਸੱਤਰੁ ਉਚਰਿ ਨਾਮ ਬਾਨ ਲਖਿ ਲੇਹੁ ॥
੧੫੪॥ [੧੮]ਦੁਰਜੋਧਨ ਕੇ ਨਾਮ ਲੈ ਅੰਤੁ ਸਬਦ ਅਰਿ ਦੇਹੁ ॥ ਅਨੁਜ
ਉਚਰਿ ਸੱਤਰੁ ਉਚਰਿ ਨਾਮ ਬਾਨ ਲਖਿ ਲੇਹੁ ॥੧੫੫॥ [੧੯]ਅੰਧ ਸੁਤਨ

---

ੳ. ਜਿਹੜਾ ਇਹਨਾਂ ਤੀਰਾਂ ਦਾ ਸਵਾਮੀ ਆਪਣੇ ਤੀਰਾਂ ਦਾ ਸਵਾਮੀ-ਆਪਣੇ ਤੀਰ ਦੇ ਨਾਲ ਵੈਰੀ ਨੂੰ ਵਿੰਨ ਕੇ-ਛੇਦਕੇ ਦੁਖੀ ਕਰਨ ਵਾਲਾ ਹੈ ਅਤੇ ਵੈਰੀ ਨੂੰ ਦੁਖ ਦੇਣ ਵਾਲਾ ਜਿਸ ਪ੍ਰਬਲ ਸ਼ਕਤੀ ਦਾ ਨਾਮ ਹੈ । ਉਹ ਆਪਣੇ ਭਗਤਾਂ ਤੇ ਸੇਵਕਾਂ ਦੀ ਰੱਖਿਆ ਕਰਦਾ ਹੈ । ਦੁਸ਼ਟਾਂ ਦੇ ਸਰੀਰ ਰੂਪੀ ਪਿੰਡ (ਗਰਾਉਂ) ਦਾ ਨਾਸ ਕਰਨ ਵਾਲਾ ਹੈ । ਜੋ ਬਿਸਨ ਤੇ ਵਿਸ਼ਨੂੰ ਦੇ ਅਵਤਾਰ ਕ੍ਰਿਸ਼ਨ ਦਾ ਵੀ ਅੰਤ ਕਰਨ ਵਾਲਾ ਹੈ ਜੋ ਕ੍ਰਿਸ਼ਨ ਬਿਸ਼ਨ ਤੋਂ ਵੀ ਪਰਬਲ ਸ਼ਕਤੀ ਹੈ ਜਿਸਦਾ ਨਾਮ ਉਹ ਪ੍ਰਬਲ ਸ਼ਕਤੀ ਅੱਗੇ ਬੇਨਤੀ ਕਰਦੇ ਸ੍ਰੀ ਸਯਾਮ ਕਵੀ ਜੀ ਕਹਿੰਦੇ ਹਨ ਕਿ ਤੁਸੀਂ ਮੇਰੀ ਸਦਾ ਹੀ ਜੈ ਕਰੋ । ਜੇ ਕਹੋ ਤੀਰ ਅਗੇ ਬੇਨਤੀ ਕਰਦੇ ਸੀ ਕਿ ਤੂੰ ਮੇਰੀ ਜੈ ਕਰ ਤਾਂ ਤੀਰ ਨੂੰ ਕੀ ਸਨਾਖਤ ਹੈ ਕਿਹੜਾਂ ਦੁਸ਼ਟ ਹੈ ਕਿਹੜਾ ਸੰਤ ਹੈ ਕਿਹੜਾ ਭਗਤ ਹੈ ? ਉਹ ਤੇਜਸਵੀ ਪ੍ਰਭੂ ਦਿਤੀ ਸ਼ਕਤੀ ਦੇ ਹਥ ਆਗਿਆ ਉਸੇ ਦੀ ਰੱਖਿਆ ਕਰਨ ਲਈ ਚਲ ਪਏਗਾ, ਇਹ ਠੀਕ ਹੈ ਕਿ ਲੇਖ ਪੜ੍ਹਨ ਵਾਲੇ ਨੂੰ ਐਉਂ ਹੀ ਜਾਪਦਾ ਹੈ ਜਿਵੇਂ ਗੁਰੂ ਜੀ ਤੀਰ ਨੂੰ ਸੰਬੋਧਾਕਾਰ ਰਹੇ ਹੋਣ ਪਰ ਆਪੇ ਨਿਸ਼ਾਨਾ ਐਉਂ ਹੈ :-
ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪ੍ਰਕਾਰ ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ ॥ ਹਰਿ ਨਾਮ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹਿ ਹੋਰ ਪੈਨਣ ਕੀ ਹਮਾਰੀ ਸਰਧ ਗਈ ॥ਪੰ: ੫੯੩॥ਮ:੩॥ ਇਸੇ ਤਰ੍ਹਾਂ ਸ੍ਰੀ ਦਸਮੇਸ਼ ਜੀ ਦੀ ਤੀਰ, ਤਲਵਾਰ ਤੇ ਬੰਦੂਕ ਸਭ ਕੁਝ ਉਸ ਸ਼ਕਤੀ ਦੇ ਅਧੀਨ ਹਨ ।

ਅ. ਕਿਉਂਕਿ ਕ੍ਰਿਸ਼ਨ ਜੀ ਨੇ ਵੀ ਸਰੀਰ ਸਰਕਾਰੀ ਦੇ ਤੀਰ ਨ ਕਾਰਣ ਬਣਾ ਕੇ ਤਿਆਗਿਆ ਸੀ ।

ੲ. ਅੱਗ ਦੇ ਨਾਮ - 1 ਅੱਗ, 2.ਅਗਨ, 3 ਅਗ੍ਰਿ, 4 ਪਾਵਲ, 5 ਪ੍ਰਚਲਤ, 6 ਜਲ੍ਹਾ, 7 ਹੁਤਾਸਨ, 8 ਬੈਸੰਤ੍ਰ, 9 ਹੋਮ, 10 ਹੋਮਨ, 11 ਕਾਸ਼ਵ ਰਿਪ, 12 ਅਗਨੋਤ੍ਰ, 13 ਭਸਮਝ, ਆਦਿ ਕੋਈ ਵੀ ਨਾਮ ਲਿਆ ਜਾ ਸਕਦਾ ਹੈ ਅਤੇ ਕਿਤੇ6 ਵੀ ਲਿਖਣ ਵਿਚ ਪਾਇਆ ਜਾ ਸਕਦਾ ਹੈ ।

੧. ਪਰ (ਵੈਰੀ) ਬੇਧਨ (ਬਿੰਨਣ) ਭਾਵ ਵੈਰੀ ਨੂੰ ਵਿੰਨ ਦੇਣ ਵਾਲਾ ਛੇਦਨ ਛੇਕ ਕਰਕੇ ਵਿਚ ਦੀ ਨਿਕਲ ਜਾਣ ਵਾਲਾ ਤੇ ਬੇਦਨ ਪੀੜਾ ਕਰ ਦੇਣ ਵਾਲੀ ਜਿਸ ਦਾ ਨਾਉਂ ਹੈ। ਉਹ ਆਪਣਿਆਂ ਦੀ ਰੱਛਾ ਕਰਦਾ ਹੈ ਅਤੇ ਦੁਸ਼ਟਾਂ ਦੇ ਸਰੀਰ ਰੂਪੀ ਗਰਾਉਂ ਤੇ ਜਾ ਪੈਂਦਾ ਹੈ ॥੧੩੯॥

੨. ਜਦੁਪਤਾਰ (ਜਦ ਪਤੀਆਂ ਦੇ ਮੁਖੀ ਬਾਦਸ਼ਾਹ ਤੇ ਬਿਸਨਾਧ (ਵਿਸ਼ਨੂੰ ਦੇ ਅਵਤਾਰ) ਕ੍ਰਿਸ਼ਨ ਦਾ ਅੰਤ ਕਰਨ ਵਾਲਾ ਜਿਸਦਾ ਨਾਮ ਹੈ । ਸਦਾ ਹਮਾਰੀ ਜੈ ਕਰੋ ਸਕਲ ਕਰੋ ਮਮ ਕਾਲ ਹੇ ਕ੍ਰਿਸ਼ਨ ਵਿਸ਼ਨ ਤੋਂ ਉਪਰ ਪ੍ਰਬਲ ਸ਼ਕਤੀ ਤੂੰ ਸਦਾ ਮੇਰੀ ਜੈ ਕਰ ਅਤੇ ਸਦਾ ਮੇਰੇ ਕੰਮ ਸਵਾਰ ॥੧੪੦॥

੩. ਪਹਿਲਾ ਹਲਧਰ ਸ਼ਬਦ ਉਚਾਰਕੇ ਫੇਰ ਭਾਈ ਦਾ ਨਾਮ ਉਚਾਰੋ ਤੇ ਉਸਦਾ ਵੈਰੀ ਕਹੋ । ਤਾਂ ਇਸ ਤਰ੍ਹਾਂ ਸਾਰੇ ਨਾਮ ਹੀ ਸ੍ਰੀ ਬਾਨ ਜੋ ਬਾਣਾਂ ਦੇ ਪ੍ਰੇਰਕ ਹੈ । ਸ੍ਰੀ ਅਕਾਲ ਸ਼ਕਤੀ ਨੇ ਜਿਸ ਨੂੰ ਪਰੇਰਿਆ ਹੈ ਉਹ ਹੈ ਤੀਰ ਇਸ ਤਰ੍ਹਾਂ ਸਾਰੇ ਨਾਮ ਤੀਰ ਦੇ ਬਣ ਜਾਣਗੇ ਇਹ ਬੁਝਾਰਤ ਸਮਝ ਲਵੋ ਐ ਬੁਧੀਵਾਨੋ ! ॥੧੪੧॥

੪. ਰਉਹਣਾਇ (ਮਾਤਾ ਰੋਹਣੀ ਦਾ ਪੁਤ੍ਰ) ਕੌਣ-ਕੌਣ ਮੁਸਲੀ ਧਰ (ਮੋਹਲੇ ਦੇ ਹਥਿਆਰ ਵਾਲਾ ਬਲਰਾਮ) ਰੇਵਤੀਸ (ਰੇਵਤੀ ਦਾ ਪਤੀ ਬਲਰਾਮ ਫੇਰ ਕ੍ਰਿਸ਼ਨ ਦਾ ਭਾਈ ਉਚਾਰ ਕੇ ਵੈਰੀ ਦਾ ਨਾਮ ਲੇਹੁ । ਇਹ ਨਾਮ ਤੀਰ ਦੇ ਬਣ ਜਾਣਗੇ ਜਿਨ੍ਹਾਂ ਨੂੰ ਸਮਝ ਕੇ ਚਿਤ ਵਿਚ ਰੱਖੋ ॥੧੪੨॥*

੫. ਤਾਲ ਕੇਤ (ਤਾਲ ਰੁਖ ਦੇ ਝੰਡੇ ਦੇ ਨਿਸ਼ਾਨ ਵਾਲਾ) ਬਲਰਾਮ ਲਾਗਲਿ ਹਲ ਦੇ ਹਥਿਆਰ ਵਾਲਾ ਬਲਰਾਮ ਨਾਮ ਉਚਾਰਕੇ ਜੋ ਕ੍ਰਿਸ਼ਨ ਤੋਂ ਗ੍ਰਜ (ਪਹਿਲਾ ਜਨਮਿਆ) ਭਾਵ ਕ੍ਰਿਸ਼ਨ ਦਾ ਵੱਡਾ ਭਾਈ ਇਹ ਪਦ ਕਹਿ ਦੇਹ । ਭਾਈ ਕਹਿਣ ਤੋਂ ਬਾਅਦ ਵੈਰੀ ਦਾ ਨਾਮ ਲਵੋ ਬਸ ਇਸ ਨੂੰ ਤੀਰ ਦਾ ਨਾਮ ਸਮਝ ਲਵੋ ॥੧੪੩॥

੬. ਨੀਲੇ ਬਸਤ੍ਰਾਂ ਵਾਲਾ, ਰੁਕਮਣੀ ਦੇ ਭਾਈ ਰੁਕਮੀ ਦਾ ਅੰਤ ਕਰਨ ਵਾਲਾ ਮਾਰਨ ਵਾਲਾ ਪਉਰਾਣਾ ਅਨੁਸਾਰ ਬਲਰਾਮ ਇਹਨਾਂ ਦਾ ਵੈਰੀ ਕਹਿਕੇ । ਫੇਰ ਕ੍ਰਿਸ਼ਨ ਦਾ ਭਾਈ ਕਹਿਕੇ ਬਲਰਾਮ ਦੇ ਵੈਰੀ ਦਾ ਨਾਮ ਕਹਿ ਦਿਉ ਤੀਰ ਦਾ ਨਾਮ ਜਾਣਕੇ ਦਿਲ ਵਿਚ ਰਖ ਲੈ ॥੧੪੪॥

੭. ਅਰਜਨ ਦੇ ਸਾਰੇ ਨਾਵਾਂ ਵਿਚੋਂ ਕੋਈ ਨਾਮ ਲੈ ਕੇ ਉਸ ਦਾ ਸੂਤ (ਰਥਵਾਹੀ ਰਥ ਹਕਣ ਵਾਲਾ) ਸਬਦ ਕਹਿ ਦੇਹੁ। ਫੇਰ ਉਸ ਦਾ ਵੈਰੀ ਕਹੀਏ ਤਾਂ ਤੀਰ ਦਾ ਸਬਦ ਨਾਮ ਸਮਝ ਲਵੋ ॥੧੪੫॥

੮. ਸਾਰੇ ਅਰਜਨ ਦੇ ਨਾਮ ਕੋਈ ਲੈ ਕੇ ਸੂਤ ਰਥਵਾਹੀ ਪਦ ਉਸ ਨਾਲ ਲਾ ਦਿਉ । ਫੇਰ ਵੈਰੀ ਕਹਿ ਦੇਈਏ ਤਾਂ ਤੀਰ ਦਾ ਨਾਮ ਸਮਝ ਲਵੋ ॥੧੪੫॥

੯. ਪਹਿਲਾਂ ਪਵਨ ਦਾ ਨਾਮ ਲਵੋ ਸੂਤ ਪਦ ਦਾ ਭਾਵ ਪਵਨ ਦਾ ਪੁਤ੍ਰ ਪਾਂਡਵ ਭੀਮ ਨੂੰ ਪਵਨ ਦੇ ਸੰਜੋਗ ਨਾਲ ਕੁੰਤੀ ਦੇ ਗਰਭ ਤੋਂ ਪੈਦਾ ਹੋਇਆ ਮੰਨਿਆ ਜਾਂਦਾ ਹੈ । ਇਸ ਲਈ ਇਸਨੂੰ ਇਥੇ ਪਵਨ ਸੁਤ ਫੇਰ ਕਹੁ ਉਸਦੇ ਭਾਈ ਅਰਜਨ ਦਾ ਸੂਤ (ਰਥਵਾਹੀ) ਕਹੋ ਕ੍ਰਿਸ਼ਨ ਦਾ ਤੀਰ ਸਬਦ ਸਮਝਕੇ ਪਹਿਚਾਣ ਲਵੋ ॥੧੪੬॥

੧੦. ਮਾਰਤ (ਹਵਾ) ਪਵਨ (ਹਵਾ) ਘਨਾਤ ਕਰ ਬਦਲਾ ਨੂੰ ਤਤ ਵਿਤ੍ਰ ਕਰਨ ਵਾਲੀ ਹਵਾ ਇਹ ਤਿਨੇ ਹਵਾ ਦੇ ਨਾਮ ਹਨ ਇਹਨਾਂ ਚੋਂ ਕੋਈ ਨਾਮ ਲੈ ਕੇ ਸੁਤ ਸਬਦ ਕਹਿ ਦਿਉ ਭੀਮਸੈਨ ਬਣ ਜਾਏਗਾ । ਅਨੁਜ ਭੀਮਸੈਨ ਬਣ ਜਾਏਗਾ। ਅਨੁਜ ਭੀਮਸੈਨ ਦਾ ਭਾਈ - ਅਰਜਨ ਕਹਿਕੇ ਫੇਰ ਸੂਤ੍ਰ ਭਾਵ ਅਰਜਨ ਦਾ ਸੂਤ੍ਰ (ਰਥਵਾਹੀ) ਨਾਮ ਕ੍ਰਿਸ਼ਨ ਬਣ ਜਾਏਗਾ ਫੇਰ ਕ੍ਰਿਸ਼ਨ ਦੇ ਲੱਗਣ ਵਾਲੇ ਤੀਰ ਦਾ ਨਾਮ ਲਵੋ ਤੀਰ ਦਾ ਨਾਮ ਵਿਚਾਰ ਲਵੋ ॥੧੪੭॥

੧੧. ਸਰਬ ਵਿਆਪਕ (ਸਾਰੇ ਵਿਚਰਨ ਵਾਲੀ ਹਵਾ) ਸਰਬ ਦਾ (ਸਰਬ ਪਾਸੇ ਸਾਰੇ ਪਹਿਲੂ ਸਦਾ ਹਵਾ) ਸੱਲਯ (ਜਖਮਾਂ ਵਿਚ ਵਾਧਾ ਕਰਨ ਵਾਲੀ ਹਵਾ) ਹੇ ਇਨਸਾਨ ਤੂੰ ਉਸਦਾ ਨਾਮ ਲੈ । ਉਸਦੇ ਤਨਜ (ਪੁੱਤਰ) ਭੀਮ ਸੈਨ, ਅਨਜ (ਭੀਮ ਸੈਨ ਦਾ ਭਾਈ ਕ੍ਰਿਸ਼ਨ ਸੂਤਰਿ (ਕ੍ਰਿਸ਼ਨ ਦਾ ਸੂਤ੍ਰ ਰਥਵਾਹੀ ਕ੍ਰਿਸ਼ਨ) ਕ੍ਰਿਸ਼ਨ ਦਾ ਨਾਮ ਲੈ ਕੇ ਉਸ ਤੇ ਚੱਲਣ ਵਾਲਾ ਤੀਰ ਦਾ ਨਾਮ ਜਾਣ ਲੈ ॥੧੪੮॥

੧੨. ਬਾਰ (ਪਾਣੀ) ਪਹਿਲਾਂ ਪਾਣੀ ਦਾ ਨਾਮ ਲਵੋ ਫੇਰ ਅਰਿ (ਪਾਣੀ ਦੀ ਵੈਰਨ, ਸੁਕਾ ਦੇਣ ਵਾਲੀ ਹਵਾ ਦਾ ਨਾਮ ਲਵੋ। ਫੇਰ ਹਵਾ ਪੁਤ੍ਰ ਭੀਮ ਸੈਨ ਨਾਮ ਲੈਣ ਦਾ ਲੈ ਉਪ੍ਰੰਤ ਭੀਮ ਸੈਨ ਦਾ ਅਨੁਜ (ਭਾਈ ਅਰਜਨ ਦਾ ਨਾਮ ਕਹਿ ਦਿਉ ਫੇਰ ਸਤਰ ਭਾਵ ਸੂਤਰ (ਕ੍ਰਿਸ਼ਨ ਦਾ ਰਥਵਾਹੀ ਦਾ ਨਾਉਂ ਲੈ ਕੇ ਕ੍ਰਿਸ਼ਨ ਦਾ ਕਾਤਲ ਤੀਰ ਹਵਾ ਦਾ ਤਨਜ ਪੁਤ੍ਰ ਭੀਮ ਭੀਮ ਦਾ ਭਾਈ ਅਰਜਨ ਦਾ ਰਥਵਾਹੀ ਕ੍ਰਿਸ਼ਨ ਦਾ ਨਾਮ ਲੈਣ ਉਸਦੇ ਵੈਰੀ ਤੀਰ ਦਾ ਨਾਮ ਬਣ ਜਾਏਗਾ ॥੧੪੯॥

੧੩. ਪਹਿਲਾਂ ਅੱਗ ਦਾ ਕੋਈ ਨਾਮ ਲਵੋ ਅੰਤ ਵਿਚ ਅੱਗ ਦੀ ਵੈਰਨ ਹਵਾ ਦਾ ਨਾਮ ਲੈ ਕੇ ਉਸਦਾ ਪੁਤ ਭੀਮ ਤੇ ਭੀਮ ਦਾ ਅਨਜ ਭਾਈ ਅਰਜਨ, ਅਰਜਨ ਦਾ ਸੂਤਰਿ-ਕ੍ਰਿਸ਼ਨ ਕ੍ਰਿਸ਼ਨ ਦਾ ਵੈਰੀ ਤੀਰ ਦਾ ਨਾਮ ਸਮਝ ਲਵੋ ॥੧੫੦॥

੧੪. ਪਹਿਲਾਂ ਅਗਨ ਦਾ ਕੋਈ ਨਾਮ ਲੈ ਕੇ ਫੇਰ ਉਸਦਾ ਕੋਈ ਵੈਰੀ ਪਾਣੀ ਜਾਂ ਹਵਾ ਕਹਿ ਦਿਉ । ਹਵਾ ਦਾ ਪੁਤਰ ਭੀਮ ਸੈਨ ਤੇ ਉਸਦਾ ਭਾਈ ਅਰਜਨ ਕਹਿ ਕੇ ਅਰਜਨ ਦਾ ਭਾਈ ਕ੍ਰਿਸ਼ਨ ਐਥੇ ਸੂਤ ਹਥਵਾਹੀ ਦਾ ਨਾਮ ਲੁਪਤਹੈ ਸਿਧਾ ਹੀ ਅਰਜਨ, ਅਰਜਨ ਦਾ ਸਬੰਧੀ ਕ੍ਰਿਸ਼ਨ । ਕ੍ਰਿਸ਼ਨ ਦਾ ਵੈਰੀ ਤੀਰ ਕਹਿਕੇ ਸਮਝ ਲਵੋ ॥੧੫੧॥

੧੫. ਪਹਿਲਾਂ ਅੱਗ ਦਾ ਨਾਮ ਲੈ ਕੇ, ਦੋ ਵੈਰੀ 'ਅਰ' ਪਦ ਜੋੜ ਦਿਓ। 'ਤਨੁਜ ਅਨੁਜ' ਤੇ 'ਸੂਤਰ' ਪਦ ਉਚਾਰਨ ਕਰੋ ਇਹ ਵੀ ਤੀਰ ਦਾ ਨਾਮ ਜਾਣ ਲਵੋ ॥੧੫੨॥

੧੬. ਪਾਵਕਾਰ (ਪਾਵਕ ਅੱਗ) ਅਗਨ ਦਾ ਅੰਤ ਕਰਨ ਵਾਲਾ ਅਗਨਾਂਤ (ਪਾਣੀ) ਪਾਣੀ ਨੂੰ ਸੋਖਣ ਵਾਲੀ ਵੈਰਨ ਹਵਾ ਸਬਦ ਕਹਿਕੇ । ਵੈਰ ਸਬਦ ਕਹੋ ਫੇਰ ਹਵਾ ਦਾ ਅਨਜ ਪੁਤ ਭੀਮਸੈਨ, ਤਨਜ ਭਾਈ ਅਰਜਨ ਦਾ ਨਾਮ ਲੈ ਕੇ ਸੂਤਰ (ਉਸਦਾ ਪੁਤਰ) ਰਥਵਾਹੀ ਕ੍ਰਿਸ਼ਨ । ਕ੍ਰਿਸ਼ਨ ਦਾ ਕਾਤਲ ਤੀਰ ਪਛਾਣ ਲਵੋ ॥੧੫੩॥

੧੭. ਹਿਮ ਬਾਰ (ਬ੍ਰਫ ਬਣ ਜਾਣ ਵਾ ਪਾਣੀਬਕਹਾ ਗੜਗਜਣ ਵਾਲਾ ਰੌਲਾ ਪਾਉਣ ਵਾਲਾ ਬਦਲ ਜੋ ਪਾਣੀ ਬਰਸਾਉਂਦਾ ਹੈ - ਗਦੀ (ਗਦਾ ਧਾਰੀ ਭੀਮ ਸੈਨ ਸਬਦ ਕਹਿ ਕੇਂ ਫੇਰ ਉਸਦਾ ਭਾਈ ਅਨੁਜ-ਅਰਜਨ ਦਾ ਸਬੰਧੀ ਕ੍ਰਿਸ਼ਨ ਕਹਿਕੇ ਉਸਦਾ ਵੈਰੀ ਤੀਰ ਜਾਣ ਲਵੋ ॥੧੫੪॥ ਨੋਟ ਤਨੁਜ ਹਵਾ ਦੇ ਪੁਤਰ ਨਾਲ ਲਾਕੇ ਅਨਜ ਭੀਮ ਦੇ ਭਾਈ ਕ੍ਰਿਸ਼ਨ ਨਾ ਲਾ ਲੈਣਾ ਹੈ ।

੧੮. ਪਹਿਲਾਂ ਦੁਰਜੋਧਨ ਦਾ ਨਾਮ ਲੈ ਕੇ ਫੇਰ ਉਸ ਦਾ ਵੈਰੀ ਭੀਮ ਸੈਨ ਦਾ ਨਾਮ ਦੇਹੁ । ਫੇਰ ਭੀਮ ਸੈਨਾ ਦਾ ਅਨੁਜ (ਭਾਈ) ਅਰਜਨ ਕਹਿਕੇ ਅਰਜਨ ਦੇ ਸੂਤਰ ਰਥਵਾਹੀ ਦਾ ਨਾਮ ਲਵੋ ਕ੍ਰਿਸ਼ਨ, ਕ੍ਰਿਸ਼ਨ ਦਾ ਨਾਮ ਲੈ ਕੇ ਉਸਦਾ ਵੈਰੀ ਤੀਰ ਸਮਝ ਲਵੋ ॥੧੫੫॥

੧੯. ਅੰਧ ਸੁਤਨ (ਨੇਤ੍ਰਹੀਣ ਅੰਧੇ ਧਿਰਤ ਰਾਸ਼ਟਰ ਦੇ ਪੁਤ੍ਰ ਦੁਰਯੋਧਨ ਦਾ ਨਾਮ ਲੈ ਕੇ

---

☚ ਸਿੰਘ ਜੀ ਦੇ ਹਿੱਸੇ ਆਇਆ ਕਿ ਉਨ੍ਹਾਂ ਜੀਵਨ ਦੇ ਹਰ ਖੇਤਰ ਵਿਚ ਪ੍ਰਬੀਨਤਾ ਹਾਸਲ ਕੀਤੀ । ਉਨ੍ਹਾਂ ਨੇ ਅਨੰਦਪੁਰ ਵਿਖੇ ਆਪਣੇ ਦਰਬਾਰ ਵਿਚ ਵਿਦਵਾਨ ਲੇਖਕ ਅਤੇ ਕਵੀਆਂ ਨੂੰ ਇਕੱਠੇ ਕਰਨ ਦੀ ਯੋਜਨਾ ਬਣਾਈ ਅਤੇ ਇਸੇ ਪਰਮ ਉਦੇਸ਼ ਦੀ ਪੂਰਤੀ ਲਈ ਉਨ੍ਹਾਂ ਗੱਦੀ ਤੇ ਬੈਠਦਿਆਂ ਹੀ ਸਿੱਖਾਂ ਨੂੰ ਹੁਕਮਨਾਮੇ ਭੇਜਕੇ ਤਾਕੀਦ ਕੀਤੀ ਕਿ ਲੇਖਕ ਅਤੇ ਬੁਧੀਮਾਨ ਵਿਦਵਾਨ ਕਵੀਆਂ ਨੂੰ ਸ੍ਰੀ ਅਨੰਦਪੁਰ ਸਾਹਿਬ ਭੇਜਣ ਦਾ ਪ੍ਰਬੰਧ ਕੀਤਾ ਜਾਵੇ। ਇਸੇ ਪ੍ਰਕਾਰ ਹੋਰ ਬੁਧੀਜੀਵੀ ਅਤੇ ਸਾਹਿਤਕਾਰਾਂ ਨੂੰ ਵੀ ਤਕੜਾ ਖਰਚ ਕਰਕੇ ਮੰਗਵਾਉਣ ਦਾ ਵਿਸ਼ੇਸ਼ ਪ੍ਰਬੰਧ ਕੀਤਾ ਗਿਆ । ਜੇ ਬ੍ਰਾਹਮਣ ਵਿਦਵਾਨ ਹੈ ਜੋ ਭਜਵਾਣਾ ਜੋ ਖਰਚ ਲਗੇ ਸੋ ਗੁਰੂ ਦੇ ਘਰੋਂ ਲਾਣਾਂ । ਜਿਥੋਂ ਤਕ ਗੁਰੂ ਜੀ ਦੀ ਸਾਹਿਤਕ ਕਦਰਦਾਨੀ ਦਾ ਪ੍ਰਸ਼ਨ ਹੈ ਉਹ ਕਿਸੇ ਪ੍ਰਮਾਣ ਦੀ ਮੁਥਾਜ ਨਹੀਂ ਉਨ੍ਹਾਂ ਦੀ ਸੋਭਾ ਸੁਣ ਕੇ ਬਹੁਤ ਸਾਰੇ ਕਵੀ ਲਿਖਾਰੀ ਅਤੇ ਵਿਦਵਾਨ ਬੁਧੀਜੀਵੀ ਆਪਣੇ ਆਪ ਸ੍ਰੀ ਆਨੰਦਪੁਰ ਸਾਹਿਬ ਪੁੱਜਣ ਲੱਗੇ। ☛

[੧]ਕੇ ਨਾਮ ਲੈ ਅੰਤ ਸਬਦ ਅਰਿ ਭਾਖੁ ॥ ਅਨੁਜ ਉਚਰਿ ਸਤੁਰ ਉਚਰਿ ਨਾਮ ਬਾਨ ਲਖਿ ਰਾਖੁ ॥੧੫੬॥ [੨]ਦੁੱਸਾਸਨ ਦੁਰਮੁਖ ਦੂਜੈ ਕਹਿ ਅਰਿ ਸਬਦ ਬਖਾਨ ॥ ਅਨੁਜ ਉਚਰਿ ਸੱਤਰੁ ਉਚਰਿ ਨਾਮ ਬਾਨ ਪਹਿਚਾਨ ॥੧੫੭॥ [੩]ਦਸਲਾ ਕਰਭਿਖ ਆਦਿ ਕਹਿ ਅੰਤ ਸਬਦ ਅਰਿ ਭਾਖੁ ॥ ਅਨੁਜ ਤਨੁਜ ਸੱਤਰੁ ਉਚਰਿ ਨਾਮ ਬਾਨ ਲਖਿ ਰਾਖੁ ॥੧੫੮॥ [੪]ਪ੍ਰਿਥਮ ਭੀਖਮ[ੳ] ਕੇ ਨਾਮ ਲੈ ਅੰਤ ਸਬਦ ਅਰਿ ਦੇਹੁ ॥ ਸੱਤ ਆਦਿ ਅੰਤਰ ਉਚਰਿ ਨਾਮ ਬਾਨ ਲਖਿ ਲੇਹੁ ॥੧੫੯॥ [੫]ਤਟਤ ਜਾਨਵੀ ਅਗ੍ਰਜਾ ਪ੍ਰਿਥਮੈ ਸਬਦ ਬਖਾਨ ॥ ਤਨੁਜ ਸੱਤ੍ਰੂ ਸੱਤੁਰ ਉਚਰਿ ਨਾਮ ਬਾਨ ਪਹਿਚਾਨ ॥੧੬੦॥ [੬]ਗੰਗਾ ਗਿਰਜਾ ਪ੍ਰਿਥਮ ਕਹਿ ਪੁੱਤ੍ਰ ਸਬਦ ਪੁਨਿ ਦੇਹੁ ॥ ਸੱਤ੍ਰੂ ਉਚਰਿ ਸੱਤੁਰ ਉਚਰਿ ਨਾਮ ਬਾਨ ਲਖਿ ਲੇਹੁ ॥੧੬੧॥ [੭]ਨਾਕਾਲੇਸਰ ਤੇਸਰੀ ਪ੍ਰਿਥਮੈ ਸਬਦ ਉਚਾਰ ॥ ਸਤ ਅਰਿ ਕਹਿ ਸੱਤਰਿ ਉਚਰਿ ਸਭ ਸਰ ਨਾਮ ਉਚਾਰਿ ॥੧੬੨॥ [੮]ਭੀਖਮ ਸਾਂਤਨ ਸੁਤ ਉਚਰਿ ਪੁਨ ਅਰਿ ਸਬਦ ਬਖਾਨ ॥ ਸੂਤ ਉਚਰਿ ਅੰਤ ਅਰ ਉਚਰਿ ਨਾਮ ਬਾਨ ਪਹਿਚਾਨ ॥੧੬੩[੯]॥ ਗਾਂਗੇਯ ਨਦੀਅਜ ਉਚਰਿ ਸਰਿਤਜ ਸੱਤ੍ਰੂ ਬਖਾਨ ॥ ਸੂਤ ਉਚਰਿ ਅੰਤ ਅਰਿ ਉਚਰਿ ਨਾਮ ਬਾਨ ਪਹਿਚਾਨ ॥੧੬੪॥ [੧੦]ਤਾਲਕੇਤੁ ਸ੍ਵਤਾਸ ਭਨਿ ਆਦਿ ਅੰਤ ਅਰਿ ਦੇਹੁ ॥ ਸੂਤ ਉਚਰਿ ਰਿਪੁ ਪੁਨ ਉਚਰਿ ਨਾਮ ਬਾਨ ਲਖਿ ਲੇਹੁ ॥੧੬੫॥ [੧੧]ਪ੍ਰਿਥਮ ਦ੍ਰੋਣ ਕਹਿ ਸਿਖ੍ਯ ਕਹਿ ਸੱਤਰਿ ਬਹੁਰ ਬਖਾਨ ॥ ਨਾਮ ਬਾਨ ਕੇ ਸਕਲ ਹੀ ਲੀਜੋ ਚਤੁਰ ਪਛਾਨ ॥੧੬੬॥ [੧੨]ਭਾਰਦ੍ਵਾਜ ਦ੍ਰੋਣਜ ਪਿਤਾ ਉਚਰਿ ਸਿਖ੍ਯ ਪਦ ਦੇਹੁ ॥ ਸੱਤਰਿ ਬਹੁਰ ਬਖਾਨੀਐ ਨਾਮ ਬਾਨ ਲਖਿ ਲੇਹੁ ॥੧੬੭॥ ਸੋਰਠਾ ॥ [੧੩]ਪ੍ਰਿਥਮ ਜੁਧਿਸਟਰ ਭਾਖਿ; ਬੰਧੁ ਸਬਦ ਪੁਨਿ ਭਾਖਯੈ ॥ ਜਾਨ ਹ੍ਰਿਦੈ ਮੈ ਰਾਖ; ਸਕਲ ਨਾਮ ਏ ਬਾਨ ਕੇ ॥੧੬੮॥ ਦੋਹਰਾ ॥ [੧੪]ਦੂਓ ਭਯਾ ਪੰਚਾਲਿ ਪਤਿ; ਕਹਿ ਪੁਨਿ ਭ੍ਰਾਤ ਉਚਾਰਿ ॥ ਸਤ ਅਰਿ ਕਹਿ ਸਭ ਬਾਨ ਕੇ ਲੀਜਹੁ ਨਾਮ ਸੁਧਾਰਿ ॥੧੬੯॥ [੧੫]ਧਰਮਰਾਜ ਧਰਮਜ ਉਚਰਿ ਬੰਧੁ ਸਬਦ ਪੁਨ ਦੇਹੁ ॥ ਸੱਤਰਿ ਬਹੁਰ ਬਖਾਨੀਐ ਨਾਮ ਬਾਨ ਲਖ ਲੇਹੁ ॥੧੭੦॥ [੧੬]ਕਾਲਜ ਧਰਮਜ ਸੱਲਿ ਰਿਪੁ ਕਹਿ ਪਦ ਬੰਧੁ ਬਖਾਨਿ ॥ ਸੱਤਰਿ ਬਹੁਰਿ ਬਖਾਨੀਐ ਸਭ ਸਰ ਨਾਮ ਪਛਾਨ ॥੧੭੧॥ [੧੭]ਬਈ ਵਸਤ ਪਦ ਪ੍ਰਿਥਮ ਕਹਿ ਪੁਨਿ ਸਤੁ ਸਬਦ ਬਖਾਨਿ ॥ ਬੰਧੁ ਉਚਰਿ ਸੱਤਰਿ ਉਚਰਿ; ਸਭ ਸਰ ਨਾਮ ਪਛਾਨ ॥੧੭੨॥ [੧੮]ਪ੍ਰਿਥਮ ਸੂਰਜ[ਅ] ਕੇ ਨਾਮ ਲੈ ਬਹੁਰ ਪੁਤ੍ਰ ਪਦ ਭਾਖ ॥ ਅਨੁਜ ਉਚਰ ਸੱਤਰਿ ਉਚਰਿ ਨਾਮ ਬਾਨ ਲਖਿ ਰਾਖੁ ॥੧੭੩॥

---

ੳ. ਤਟਤ, ਜਾਨਵੀ, ਅਗ੍ਰਜਾ ਇਹ ਵੀ ਤਿੰਨੇ ਗੰਗਾ ਦੇ ਨਾਮ ਹਨ = ਚੰਦ੍ਰ ਬੰਸੀ ਪਰੂਰਵਾ ਦੀ ਕੁਲ ਵਿਚ "ਸੁਹੋਤ੍ਰ" ਦਾ ਪੁਤ੍ਰ ਕੇਸ਼ਨ ਦੇ "ਜਨ" ਰਾਜਾ ਪੈਦਾ ਹੋਇਆ ਸੀ । "ਜਨ" ਰਾਜੇ ਦਾ ਸਥਾਨ (ਆਸ਼ਰਮਨ) ਭਾਗਲ ਪੁਰ ਦੇ ਪੱਛਮ ਸੁਲਤਾਨਮ ਗੰਜ ਦੇ ਪਾਸ ਵੇਖਿਆ ਜਾਂਦਾ ਹੈ । ਚੰਦ੍ਰ ਬੰਸੀ ਪ੍ਰਤਾਪ ਰਾਜੇ ਦਾ ਪੁਤ੍ਰ ਗੰਗਾ ਦਾ ਪਤੀ ਭੀਸ਼ਮ ਪਿਤਾਮਾ ਦਾ ਪਿਤਾ ਸੀ ।

ਅ. ਸੂਰਜ ਦੇ ਨਾਮ 1. ਭਾਸ ਕਰ, 2-ਭਾਨੁ, 3-ਪ੍ਰਭਾ ਕਰ, 4-ਦਿਨਕਰਿ, 5-ਦਿਨ ਪ੍ਰਤਿ, 6-ਦਿਨੇਸ਼, 7-ਰਜਨੀ ਰਿਪੁ, 8-ਤਿਮਰ ਹਰਿ, 9-ਤਮਹਾ, 10-ਮਾਰਤੰਡ, 11-ਰਵਿ, 12-ਤਰਣਿ, 13-ਸਹੰਸ ਸਹਬਾਂਸ, 14-ਤਿੱਮਦੀ ਧਿਤ, 15-ਮਰੀਚਿ ਮਾਲੀ, 16-ਚੰਡਿਕਰ, 17-ਆਦਿੱਤ, 18-ਸੂਵਿਤ, 19-ਅੰਸੂਮਾਲੀ, 20-ਸਵਿਤਾ, 21-ਸੂਰ, 22-ਵੈਦਸ੍ਰਦਾਨ ਇਹਨਾਂ ਵਿਚੋਂ ਸੂਰਜ ਦਾ ਕੋਈ ਵੀ ਨਾਮ ਲਿਆ ਜਾ ਸਕਦਾ ਹੈ ।

---

☛ ਥੋੜੇ ਦਿਨਾਂ ਵਿਚ ਹੀ ਅਨੰਦਪੁਰ ਸਾਹਿਬ ਦੇ ਦਰਬਾਰ ਦਾ ਅਜਿਹਾ ਵਾਤਾਵਰਣ ਕਾਇਮ ਹੋ ਗਿਆ ਕਿ ਕਵੀ ਅਤੇ ਵਿਦਵਾਨ ਲੋਕ ਇਸ ਦੀ ਪ੍ਰਸੰਸਾ ਕਰਨ ਲੱਗੇ । ਇਸ ਸਮੇਂ ਦੀਆਂ ਸੰਮਤ ਵਾਲੀਆਂ ਤਿੰਨ ਚੀਜਾਂ ਸਾਨੂੰ ਮਿਲਦੀਆਂ ਹਨ ।

੧੭੩੭ ਵਿਚ ਲੱਖਣ ਦੇ ਅਤੇ ੧੭੪੧ ਵਿਚ ਤਨਮੁਖ ਨੇ ਹਿਤੋਪਦੇਸ ਦਾ ਅਨੁਵਾਦ ਕੀਤਾ । ੧੭੪੦ ਬਿ: ਦੀ ਲਿਖੀ ਕਵੀ ਜਗਨ ਨਾਥ ਦੀ ਮੋਹ ਮਰਦ ਰਾਜੇ ਦੀ ਕਥਾ ਮਿਲਦੀ ਹੈ । ਹਾਲਾਤਾ ਬੱਸ ਗੁਰੂ ਜੀ ਨੂੰ ੧੭੪੨ ਬਿ: ਤੋਂ ੧੭੪੬ ਬੀ: ਤਕ ਪਾਉਂਟੇ ਜਾ ਕੇ ਰਹਿਣਾ ਪਿਆ ਅਤੇ ਉਥੇ ਵੀ ਜਮਨਾ ਕਿਨਾਰੇ ਕਵੀ ਦਰਬਾਰ ਹੁੰਦੇ ਰਹੇ, ਪਰੰਤੂ ਛੇਤੀ ਹੀ ਜਦ ਉਹ ਸ੍ਰੀ ਆਨੰਦਪੁਰ ਸਾਹਿਬ ਵਾਪਿਸ ਆਏ ਤਾਂ ਉਨ੍ਹਾਂ ਨੇ ਸਾਹਿਤ ਕਾਰਜ ਦੀ ਯੋਜਨਾ ਫਿਰ ਉਲੀਕੀ ਅਤੇ ਲਿਖਾਰੀਆਂ ਨੂੰ ਇਕੱਤਰ ਕਰਨਾ ਅਰੰਭ ਕਰ ਦਿੱਤਾ । ੧੭੪੪ ਬਿ: ਵਿਚ "ਪ੍ਰਹਿਲਾਦ ਕਵੀ" ਨੇ ਉਪਨਿਸ਼ਦਾਂ ਦਾ ਅਨੁਵਾਦ ਕੀਤਾ ਅਤੇ ਕਾਂਸੀ ਰਾਮ ਨੇ ਪਾਂਡਵ ਗੀਤਾ ਦਾ ਅਨੁਵਾਦ ੧੭੪੭ ਬਿ: ਵਿਚ ਕੀਤਾ । ਇਸੇ ਪ੍ਰਕਾਰ ੧੭੫੦ ਤੋਂ ੧੭੫੮ ਤਕ ਮਹਾਂਭਾਰਤ ਦੇ ਪਰਬਾਂ ਦਾ ☛

੧. ਅੰਤ ਵਿਚ ਅਰ (ਵੈਰੀ) ਸਬਦ ਕਹਿ ਦਿਉ । ਦੁਰਯੋਧਨ ਦਾ ਵੈਰੀ ਭੀਮ ਸੈਨ ਦੇ ਭਾਈ ਅਰਜਨ ਦਾ ਸ਼ਤਰ ਰਥਵਾਨ ਕ੍ਰਿਸ਼ਨ ਦਾ ਵੈਰੀ ਤੀਰ ਜਾਣ ਕੇ ਰੱਖੋ ॥੧੫੬॥

੨. ਧ੍ਰਿਤਰਾਸ਼ਟਰ ਦਾ ਦੂਜਾ ਪੁਤ੍ਰ ਦੁਸ਼ਾਸ਼ਨ, ਤੀਜਾ ਦੁਰਮੁਖ ਚੌਥਾ ਦੂਜੈ ਕਹਿ ਕੇ ਫੇਰ ਵੈਰੀ ਸ਼ਬਦ ਕਹਿ ਦਿਉ ਵੈਰੀ ਭੀਮ ਸੈਨ, ਫੇਰ ਉਸਦਾ ਅਨਜ ਭਾਈ ਅਰਜੁਨ, ਸ਼ੱਤਰ (ਅਰਜਨ ਦਾ ਰਥਵਾਹੀ ਕ੍ਰਿਸ਼ਨ । ਕ੍ਰਿਸ਼ਨ ਦਾ ਵੈਰੀ ਤੀਰ ਪਹਿਚਾਣ ਲਵੋ ॥੧੫੭॥

੩. ਦਸਲਾਕਰ (ਧ੍ਰਿਤਰਾਸ਼ਟ ਦਾ ਪੰਜਵਾਂ ਪੁੱਤ੍ਰ ਭਿਖ ਛੇਵਾਂ ਪੁਤ੍ਰ ਆਦਿ ਦੇ ਨਾਮ ਕਹਿਕੇ ਅੰਤਿ ਵੈਰੀ ਸਭ ਕਹਿ ਦਿਉ ਭੀਮ ਹੋ ਜਾਏਗਾ ਉਸਨੂੰ ਦੁਰਯੋਧਨ ਦਾ ਵੈਰੀ ਕਹਿਕੇ ਅਨਜ ਤਨਜ ਭੀਮ ਤੇ ਅਰਜਨ ਦਾ ਸ਼ੱਤੁਰ-ਰਾਥਵਾਹੀ ਕਹਿਕੇ ਕ੍ਰਿਸ਼ਨ ਦਾ ਵੈਰੀ ਨਾਮ ਤੀਰ ਹੋ ਜਾਏਗਾ ॥੧੫੮॥

੪. ਪਹਿਲਾ ਭੀਖਮ ਪਿਤਾਮਾ ਦਾ ਨਾਮ ਲੈ ਕੇ ਅੰਤ ਵਿਚ ਵੈਰੀ ਸ਼ਬਦ ਕਹਿ ਦਿਉ ਭੀਖਮ ਨੂੰ ਮਾਰਨ ਵਾਲਾ ਉਸਦਾ ਵੈਰੀ ਅਰਜਨ ਦਾ ਨਾਮ ਬਣ ਜਾਏਗਾ । ਫੇਰ ਭੀਸ਼ਮ ਪਿਤਾਮਾ ਨੂੰ ਸਤਬਾਦੀ ਕਹਿਕੇ ਪਹਿਲਾਂ ਤਿਸ ਦਾ ਅੰਤ ਕਰਨ ਵਾਲਾ ਕਹੋ ਅਰਜਨ ਦੇ ਤੀਰ ਦਾ ਨਾਮ ਬਣ ਜਾਏਗਾ ਇਹ ਸਮਝ ਲਵੋ ॥੧੫੯॥

੫. ਦੋ ਤਟਾਂ ਦੇ ਅੰਦਰ ਚੱਲਣ ਵਾਲੀ ਜਾਨਵੀ (ਜਨ) ਨਾਮਕ ਰਿਖੀ ਦੇ ਆਸ਼ਰਮ ਵਿਚ ਦੀ ਲੰਘ ਕੇ ਮੈਦਾਨੀ ਇਲਾਕੇ ਵਿਚ ਜਾਣ ਵਾਲੀ, ਗੰਗਾ ਨਦੀ (ਅਦ੍ਰ) ਨਾਮਕ ਪਹਾੜੀ ਗੰਗੋਤ੍ਰੀ ਦੀ ਜਾਈ, ਗੰਗਾ ਦੇ ਨਾਮ ਵਾਲੀ ਮਾਤਾ 'ਗੰਗਾ ਦਾ ਪੁਤ੍ਰ' ਪਹਿਲਾ ਸ਼ਬਦ ਕਹਿ ਕੇ, ਭੀਸ਼ਮ ਪਿਤਾਮਾ ਦਾ ਵੈਰੀ ਅਰਜਨ, ਵੈਰੀ ਅਰਜਨ ਦਾ ਸ਼ੱਤਰ ਰਥਵਾਹੀ ਕ੍ਰਿਸ਼ਨ ਦਾ ਵੈਰੀ ਤੀਰ ਹੋ ਜਾਏਗਾ ॥੧੬੦॥
ਦੂਜਾ ਅਰਥ-ਨਦੀਆਂ ਦੀ ਵੱਡੀ ਪਵਿੱਤ੍ਰ ਨਦੀ ਗੰਗਾ । ਗੰਗਾ ਦਾ ਪੁਤਰ - ਭੀਸ਼ਮ ਪਿਤਾਮਾ ਭੀਸ਼ਮ ਨੂੰ ਮਾਰਨ ਵਾਲਾ ਅਰਜੁਨ । ਅਰਜਨ ਦਾ ਪੁਤਰ ਅਭਿਮੰਨੂ । ਅਭਿਮੰਨੂ ਨੂੰ ਮਾਰਨ ਵਾਲ ਤੀਰ ।

੬. ਗੰਗਾ ਨਦੀ, ਗਿਰਜਾ (ਪਹਾੜ ਦੀ ਜਾਈ) ਪਹਿਲਾਂ ਕਹਿਕੇ, ਫੇਰ ਗੰਗਾ ਦਾ ਪੁਤਰ ਭੀਸ਼ਮ ਪਿਤਾਮਾ ਸਬਦ ਨਾਲ ਜੋੜ ਦੇਹੁ । ਉਸਦਾ ਵੈਰੀ ਅਰਜੁਨ ਕਹਿਕੇ ਉਸ ਦਾ ਪੁੱਤਰ ਰਥਵਾਹੀ ਕ੍ਰਿਸ਼ਨ ਉਚਾਰ ਕੇ ਉਸਦਾ ਵੈਰੀ ਤੀਰ ਜਾਣ ਲੇਹੁ ॥੧੬੧॥

੭. ਨਾ ਕਾਲੇ (ਕਾਲ ਨਾ ਹੋਣ ਵਾਲੀ ਸਾਰੀ (ਸਮੁੰਦਰ ਵਿਚ ਜਾ ਕੇ ਮਿਲ ਜਾਣ ਵਾਲੀ ਗੰਗਾ ਨਦੀ ਪਹਿਲਾਂ ਉਸਦੇ ਨਾਮ ਦਾ ਸ਼ਬਦ ਉਚਾਰਕੇ । ਉਸਦੇ ਸੁਤ ਦਿਰੋਣਾ ਚਾਰਜ ਦਾ ਵੈਰੀ ਅਰਜੁਨ ਅਰ ਭੀਸ਼ਮ ਦਾ ਵੈਰੀ ਕਹਿਕੇ ਸਤਰਿ ਫੇਰ ਅਰਜਨ ਦਾ ਰਥਵਾਹੀ ਕ੍ਰਿਸ਼ਨ ਦਾ ਨਾਮ ਉਚਾਰੋ - ਬਸ ਇਹ ਸਾਰੇ ਨਾਮ ਖਿਸ਼ਨ ਲੱਗਣ ਵਾਲੇ ਤੀਰ ਦੇ ਕਹਿ ਦਿਉ ॥੧੬੨॥

੮. ਭੀਖਮ ਪਿਤਾਮਾ - ਰਾਜੇ ਸਾਂਤਨ ਦਾ ਪੁਤਰ ਕਹਿਕੇ ਫੈਰ ਅਰ (ਵੈਰੀ) ਸ਼ਬਦ ਭਾਵ ਅਰਜਨ ਦੇ ਨਾਮ ਦਾ ਸ਼ਬਦ ਕਹੁ। ਅਰਜੁਨ ਦਾ ਸੁਤ ਰਥਵਾਨ ਕ੍ਰਿਸ਼ਨ ਉਚਾਰ ਕੇ ਅੰਤ ਉਸਦੇ ਵੈਰੀ ਤੀਰ ਦਾ ਨਾਮ ਪਹਿਚਾਨ ਲਵੋ ॥੧੬੩॥

੯. ਗਾਂਗੇਯ (ਗੰਗਾ ਨਦੀ), ਨਦੀ ਅਜ (ਗੰਗਾ ਨਦੀ ਦਾ ਪੁਤਰ) ਕਹੋ ਭੀਸ਼ਮ ਪਿਤਾਮਾ ਸਰਿਤਜ ਭੀਖਮ ਪਿਤਾਮਾ ਉਸਦਾ ਵੈਰੀ ਅਰਜਨ ਕਹਿਕੇ ਸੁਤ ਅਰਜਨ ਦਾ ਰਥਵਾਹੀ ਕ੍ਰਿਸ਼ਨ ਦਾ ਨਾਉਂ ਲੈ ਕੇ ਉਸ ਦੇ ਵੈਰੀ ਦਾ ਨਾਮ ਤੀਰ ਪਹਿਚਾਣ ਲਵੋ ॥੧੬੪॥

੧੦. ਤਾਲ ਕੇਤ੍ਰ ਤਾਲ ਦੇ ਰੂਪ ਦੇ ਝੰਡੇ ਵਾਲਾ ਨਹੀਂ ਤਾਲ ਕੇਤ ਕਰਨ ਜੋ ਸਵਤਾ ਸੂਰਜ ਦਾ ਪੁਤਰ ਸੀ ਸਾਰੇ ਕੈਰਵਾਂ ਨੂੰ ਆਦਿ ਅੰਤ ਸਾਰਿਆਂ ਨੂੰ ਅਰਿ ਵੈਰੀ ਸਬਦ ਕਹਿ ਦੇਹੁ ਅਰਜਨ । ਅਰਜਨ ਦਾ ਸੂਤ (ਰਥਵਾਹੀ) ਕ੍ਰਿਸ਼ਨ ਦਾ ਨਾਮ ਲੈ ਕੇ ਉਸ ਦੇ ਵੈਰੀ ਦਾ ਨਾਮ ਲੇਹੁ ਤੀਰ ਦਾ ਨਾਮ ਬਣ ਜਾਏਗਾ ਇਹ ਸਮਝ ਲੇਹੁ ॥੧੬੫॥

੧੧. ਪਹਿਲਾਂ ਦ੍ਰੋਣਾ ਚਾਰਜ ਦਾ ਨਾਮ ਕਹਿਕੇ ਫੇਰ ਉਸਤੋਂ ਸਿੱਖਿਆ ਲੈਣ ਵਾਲੇ ਅਰਜਨ ਨੂੰ ਉਸਦਾ ਵੈਰੀ ਕਹਿਕੇ । ਇਹਨਾਂ ਨੂੰ ਸਾਰਿਆਂ ਨੂੰ ਮਾਰਨ ਵਾਲੇ ਤੀਰ ਦੇ ਨਾਮ ਨੂੰ ਹੀ ਕਹੁ। ਕਿਉਂਕਿ ਸਾਰੇ ਨਾਮ ਤੀਰ ਦੇ ਸਿਆਣੇ ਪੁਰਸ਼ੋ ਦਿਲ ਦੇ ਵਿਚ ਪਛਾਣ ਲਵੋ ॥੧੬੬॥

੧੨. ਤੀਰ ਦਵਾਜ ਦਾ ਪੁਤ੍ਰ ਦ੍ਰੋਣਾ ਚਾਰਜ ਦਾ ਨਾਮ ਕਹਿਕੇ ਫੇਰ ਉਸ ਦਾ ਚੇਲਾ ਅਰਜਨ ਦੇ ਨਾਮ ਦਾ ਪਤਾ ਕਹਿ ਦੇਹੁ। ਅਰਜਨ ਦਾ ਸਤਰਿ (ਰਥਵਾਹੀ) ਕ੍ਰਿਸ਼ਨ ਦਾ ਨਾਮ ਫੇਰ ਕਹਿਕੇ ਤੀਰ ਦਾ ਨਾਮ ਜਾਣ ਲੇਹੁ ॥੧੬੭॥

੧੩. ਸੋਰਠਾ ॥ ਪਹਿਲਾਂ ਜੁਧਿਸ਼ਟਰ (ਧ੍ਰਮ ਪੁਤ੍ਰ) ਪਾਂਡਵਾਂ ਦੇ ਵੱਡੇ ਭਾਈ ਦਾ ਨਾਮ ਲੈ ਕੇ ਫੇਰ ਇਹ ਸਬਦ ਕਹੋ । ਜਿਸ ਤਰ੍ਹਾਂ ਉਪਰ ਦੱਸਿਆ ਹੈ ਅਰਜਨ ਤੇ ਅਰਜਨ ਦੇ ਤੀਰ ਸਾਰੇ ਜਾਣਕੇ ਦਿਲ ਵਿਚ ਰੱਖ ਲਵੋ ॥੧੬੮॥

੧੪. ਦੋਹਰਾ ॥ ਦੋਇ ਭਾਈ ਵੱਡੇ ਯੁਧਿਸ਼ਟਰ ਤੇ ਭੀਮ ਸੈਨ ਪੰਚਾਲ ਪਤਿ ਪੰਜਾਂ ਪਾਂਡਵਾਂ ਦੀ ਪਤਨੀ ਦਰੋਪਤੀ ਦੇ ਪਤੀ ਕਹਿਕੇ ਫੇਰ ਉਹਨਾਂ ਦੇ ਭਾਈ ਅਰਜਨ ਦਾ ਨਾਮ ਲੈ ਕੇ । ਸੂਤ (ਰਥਵਾਹੀ) ਕ੍ਰਿਸ਼ਨ ਕਹਿਕੇ ਸਾਰੇ ਨਾਮ ਤੀਰ ਦੇ ਸਮਝ ਲਵੋ ॥੧੬੯॥

੧੫. ਪਹਿਲਾ ਧਰਮਰਾਜ ਕਹਿਕੇ ਫੇਰ ਉਸਦਾ ਪੁਤਰ ਧਰਮ ਪੁਤ੍ਰ (ਧਿਰਤ ਰਾਸ਼ਟਰ) ਕਹਿਕੇ ਫੇਰ ਬੰਧੂ (ਉਸਦਾ ਭਾਈ) ਅਰਜਨ ਦਾ ਨਾਮ ਲੈ ਕੇ । ਸੱਤਰ ਰਥਵਾਹੀ - ਕ੍ਰਿਸ਼ਨ ਫੇਰ ਕਹਿ ਦਿਉ । ਫੇਰ ਉਸਨੂੰ ਅਰਜਨ ਦਾ ਤੀਰ ਸਮਝ ਲਵੋ ॥੧੭੦॥

੧੬. ਕਾਲਜ (ਕਾਲ ਰੂਪ) ਧਰਮਜ-ਧਰਮਰਾਜ ਸੱਲ ਰਿਪ (ਸੱਲ ਰਾਜੇ ਦਾ ਵੈਰੀ) ਧਰਮ ਪੁਤ੍ਰ ਯੁਧਿਸ਼ਟਰ ਦਾ ਨਾਮ ਕਹਿਕੇ ਫੇਰ ਇਸਦੇ ਨਾਲ ਬੰਧੂ (ਭਾਈ) ਸਬਦ ਜੋੜ ਦਿਉ ਅਰਜਨ। ਅਰਜਨ ਦਾ ਸੱਤਰ (ਰਥਵਾਈ) ਕ੍ਰਿਸ਼ਨ ਕਹਿਣ ਨਾਲ ਸਾਰੇ ਤੀਰ ਦੇ ਨਾਮ ਪਛਾਨ ਲਵੋ ॥੧੭੧॥

੧੭. ਬਈ ਵਸਤ (ਸੂਰਜ ਦਾ ਨਾਮ ਪਹਿਲਾਂ ਲੈ ਕੇ ਫੇਰ ਉਸ ਦਾ ਸੁਤਰ ਪੁਤ੍ਰ ਯੁਧਿਸ਼ਟਰ) ਸ਼ਬਦ ਕਹੋ । ਫੇਰ ਉਸਦਾ ਬੰਧੂ (ਭਾਈ) ਅਰਜੁਨ ਕਹਿਕੇ ਉਸਦਾ ਸੱਤਰਿ (ਰਥਵਾਹੀ) ਕ੍ਰਿਸ਼ਨ ਉਚਾਰਕੇ ਤੀਰ ਪਛਾਨ ਲਵੋ ॥੧੭੨॥

੧੮. ਪਹਿਲਾਂ ਸੂਰਜ ਦਾ ਨਾਮ ਲੈ ਕੇ ਫੇਰ ਉਸ ਦਾ ਪੁਤਰ ਕਰਣ ਦਾ ਨਾਮ ਲੈ ਕੇ ਫੇਰ ਅਜਨ ਕਰਣ ਦਾ ਛੋਟਾ ਭਾਈ ਅਰਜੁਨ ਕਹਿਕੇ । ਸੱਤਰ-ਰਥਵਾਹੀ ਕ੍ਰਿਸ਼ਨੁ ਕਹਿ ਦੇਣ ਵਾਲਾ ਤੀਰ ਦਾ ਨਾਮ ਸਮਝ ਕੇ ਦਿਲ ਵਿਚ ਰੱਖੋ ॥੧੭੩॥

---

ਅਨੁਵਾਦ ਕਰਵਾਏ ਜਾਣ ਦੇ ਪ੍ਰਮਾਣ ਮਿਲਦੇ ਹਨ । ਉਨ੍ਹਾਂ ਦਿਨਾਂ ਵਿਚ "ਗੁਰ ਦਰਬਾਰ" ਵਿਚ ਜਿਹੜੇ ਕਵੀਆਂ ਨੇ "ਸਮੂਲੀਅਤ" ਕੀਤੀ ਉਨ੍ਹਾਂ ਵਿਚ ਆਲਸ, ਸੁਖਦੇਵ, ਬਿੰਦ, ਚੰਦ, ਕਾਂਸੀ ਰਾਮ, ਕੰਵਰੇਸ਼, ਨੰਦ ਰਾਮ ਅਤੇ ਨੰਦ ਲਾਲ ਗੋਇਆ, ਆਦਿ ਕਵੀਆਂ ਦੇ ਨਾਂ ਵਰਨਣ ਯੋਗ ਹਨ ।
ਆਲਸ ਕਵੀ ਔਰੰਗਜੇਬ ਦੇ ਬੇਟੇ "ਸ਼ਹਿਜ਼ਾਦਾ ਮੁਅੱਜਮ" ਪਾਸ ਰਿਹਾ ਸੀ, ਉਹ ਆਪਣੇ ਤਜਰਬੇ ਦੇ ਆਧਾਰ ਤੇ ਲਿਖਦਾ ਹੈ ਕਿ ਜਿਸ ਪ੍ਰਕਾਰ ਅਨੰਦਪੁਰ ਵਿਚ ਕਵੀਆਂ ਨੂੰ ਹਰ ਰੋਜ਼ ਧਨ ਦੌਲਤ ਨਾਲ ਪ੍ਰਸੰਨ ਕੀਤਾ ਜਾਂਦਾ ਸੀ ਉਸ ਤਰ੍ਹਾਂ ਦਾ ਰਾਜਾ ਭੋਜ ਦਰਬਾਰ ਵਿਚ ਵੀ ਨਹੀਂ ਸੀ ਹੁੰਦਾ । ਗੁਰੂ ਦਰਬਾਰ ਵਿਚ ਇਹ ਦਾਤਾਂ ਨਿੱਤ ਹੀ ਵੰਡੀਆਂ ਜਾਂਦੀਆਂ ਸਨ ।
ਮੰਗਲ ਕਵੀ ਆਨੰਦਪੁਰ ਦੀ ਮਹਾਨਤਾ ਦੱਸਦਾ ਹੋਇਆਂ ਹੋਰ ਕਵੀਆਂ ਨੂੰ ਸੱਦਾ ਦਿੰਦਾ ਹੋਇਆ ਰਹਿੰਦਾ ਹੈ ਕਿ ਆਉ ਜੇਕਰ ਸੱਚ ਮੁੱਚ ਕਵਿਤਾ ਅਤੇ ਜਿੰਦਗੀ ਦਾ ਆਨੰਦ ਲੈਣਾ ਹੈ ਤਾਂ ਆਨੰਦ ਪੁਰ ਪੁੱਜੋ :-
ਪੂਰਨ ਪੁਰਖ ਅਵਤਾਰ ਅਨਲੀਨ ਆਪ ਜਾ ਕੈ ਦਰਬਾਰ ਮਨ ਚਿਤਵਹਿ ਸੋ ਪਾਈਏ ॥
ਘਟਿ ਘਟਿ ਬਾਸੀ ਅਬਿਨਾਸੀ ਨਾਮ ਜਾ ਕੇ ਜਗ ਕਰਤਾ ਕਰਨ ਹਾਰ ਸੋਈ ਦਿਖਰਾਈਏ ॥
ਨੌਮੇ ਗੁਰੂ-ਨੰਦ ਜਗ ਬੰਦ ਤੇਰੀ ਤਜਾਗ ਪੂਰੇ ॥ ਮੰਗਲ ਸੁਕਵਿ ਕਹਿ ਮੰਗਲ ਸਬਾਈਏ ॥
ਅਨੰਦ ਕੋ ਦਾਤਾ ਗੁਰੂ ਸਾਹਿਬ ਗੋਬਿੰਦ ਰਾਏ, ਚਾਹੈ ਜੋ ਅਨੰਦ ਕੋਊ ਅਨੰਦਪੁਰ ਆਈਏ।....
ਕੁੰਵਰੇਸ਼ ਮਹਾਂਕਵੀ ਜੋ ਕੇਸਵ ਦਾਸ ਦਾ ਪੁੱਤਰ ਸੀ ਦੇ ਵਿਚਾਰ ਹਨ ਕਿ ਦੇਸ ਦੇ ਕਵੀਆਂ ਅਤੇ ਲਿਖਾਰੀ ਜਨਾਂ ਦਾ ਜੀਵਨ ਆਸਰਾ ਸ੍ਰੀ ਦਸਮੇਸ਼ ਹੀ

ਕਾਲਿੰਦ੍ਰੀ ਕੋ ਪ੍ਰਿਥਮ ਕਹਿ ਪੁਨ ਪਦ ਅਨੁਜ ਬਖਾਨ ॥ ਤਨੁਜ ਉਚਰਿ ਅਨੁਜ ਅਗ੍ਰ ਕਹਿ; ਸਰ ਕੇ ਨਾਮ ਪਛਾਨ ॥੧੭੪॥ [੧]ਜਮਨਾ ਕਾਲਿੰਦ੍ਰੀ ਅਨੁਜ ਕਹਿ; ਸੁਤ ਬਹੁਰ ਬਖਾਨ ॥ ਅਨੁਜ ਉਚਰਿ ਸੱਤਰਿ ਉਚਰਿ, ਸਰ ਕੇ ਨਾਮ ਪਛਾਨ ॥੧੭੫॥ [੨]ਪੰਡੁਪੁੱਤ੍ਰ ਕੁਰਰਾਜ ਭਨਿ; ਬਹੁਰ ਅਨੁਜ ਪਦੁ ਦੇਹੁ ॥ ਸੱਤ ਉਚਾਰਿ ਅੰਤਿ ਅਰਿ ਉਚਰਿ ਨਾਮ ਬਾਨ ਲਖ ਲੇਹੁ ॥੧੭੬॥ [੩]ਜਉਧਿਸਟਰ ਭੀਮਾਗ੍ਰ ਭਨਿ, ਅਰੁਜੁਨਾਗ੍ਰ ਪੁਨਿ ਭਾਖੁ ॥ ਸੱਤਿ ਆਦਿ ਅੰਤਿ ਅਰਿ ਉਚਰਿ, ਨਾਮ ਬਾਨੁ ਲਖਿ ਰਾਖੁ ॥੧੭੭॥ [੪]ਨੁਕਲ ਬੰਧੁ ਸਹਿਦੇਵ ਅਨਜ ਕਹਿ ਪਦ ਬੰਧ ਉਚਾਰ ॥ ਸੱਤ੍ਰ ਆਦਿ ਅੰਤ ਅਰਿ ਉਚਰੁ ਸਰ ਕੇ ਨਾਮ ਬਿਚਾਰ ॥੧੭੮॥ [੫]ਜਾਗਸੇਨਿ ਕੋ ਪ੍ਰਿਥਮ ਕਹਿ ਪਤਿ ਪਦ ਬਹੁਰਿ ਉਚਾਰਿ ॥ ਅਨੁਜ ਆਦਿ ਸੱਤਾਂਤਿ ਅਰਿ ਸਭ ਸਰਿ ਨਾਮ ਅਪਾਰ ॥੧੭੯॥ [੬]ਪ੍ਰਿਥਮ ਦ੍ਰੋਪਤੀ ਦ੍ਰੁਪਤਜਾ ਉਚਰਿ ਸੁ ਪਤਿ ਪਦ ਦੇਹੁ ॥ ਅਨੁਜ ਉਚਰਿ ਸੱਤਰਿ ਉਚਰਿ ਨਾਮ ਬਾਨ ਲਖ ਲੇਹੁ ॥੧੮੦॥ [੭]ਧ੍ਰਿਸਟ ਦ੍ਰੁਮਨਜਾ ਪ੍ਰਿਥਮ ਕਹਿ; ਪੁਨਿ ਪਤਿ ਸਬਦ ਬਖਾਨ ॥ ਅਨੁਜ ਉਚਰਿ ਸੱਤਰਿ ਉਚਰਿ ਨਾਮ ਬਾਨ ਕੇ ਜਾਨ ॥੧੮੧॥ [੮]ਦ੍ਰੁਪਤ ਦ੍ਰੋਣ ਰਿਪੁ[ੳ] ਪ੍ਰਿਥਮ ਕਹਿ; ਜਾ ਕਹਿ ਪਤਿ ਪੁਨਿ ਭਾਖ ॥ ਅਨੁਜ ਉਚਰਿ ਸੱਤਰਿ ਉਚਰਿ ਨਾਮ ਬਾਨ ਲਖਿ ਰਾਖੁ ॥੧੮੨॥ [੧੦]ਪ੍ਰਿਥਮ ਨਾਮ ਲੈ ਦ੍ਰੁਪਦ ਕੋ ਜਾਮਾਤਾ ਪੁਨਿ ਭਾਖੁ ॥ ਅਨੁਜ ਉਚਰਿ ਸੱਤਰਿ ਉਚਰਿ ਨਾਮ ਬਾਨ ਲਖਿ ਰਾਖੁ ॥੧੮੩॥ [੧੧]ਪ੍ਰਿਥਮ ਦ੍ਰੋਣ ਕੌ ਨਾਮ ਲੈ ਅਰਿ ਪਦ ਬਹੁਰ ਉਚਾਰ ॥ ਭਗਨੀ ਕਹਿ ਪਤਿ ਭ੍ਰਾਤ ਕਹਿ, ਸੱਤਰਿ ਬਾਨ ਬਿਚਾਰ ॥੧੮੪॥ [੧੨]ਅਸੁਰ ਰਾਜ ਸੱਤ੍ਰਾਂਤ ਕਰ ਬਿਸਿਖਿ ਬਾਰਹਾ ਬਾਨ ॥ ਦਾਰਾਇ ਪਦ ਦ੍ਰਿਸਟਾਂਤ ਕਰ ਨਾਮ ਤੀਰ ਕੇ ਜਾਨ ॥੧੮੫॥ [੧੩]ਮਾਦ੍ਰੀ ਸਬਦ ਪ੍ਰਿਥਮੇ ਕਹੋ ਸੁਤ ਪਦ ਬਹੁਰ ਬਖਾਨ ॥ ਅੱਗ੍ਰ ਅਨੁਜ ਸੱਤਰਿ ਉਚਰਿ ਸਰ ਕੇ ਨਾਮ ਪਛਾਨ ॥੧੮੬॥ [੧੪]ਸੁਗ੍ਰੀਵ[ਅ] ਕੋ ਪ੍ਰਿਥਮ ਕਹਿ ਅਰਿ ਪਦ ਬਹੁਰ ਬਖਾਨ ॥ ਸਕਲ ਨਾਮ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ ॥੧੮੭॥ [੧੫]ਦਸ ਗ੍ਰੀਵ[ਅ], ਦਸ ਕੰਠ ਭਨਿ; ਅਰਿ ਪਦ ਬਹੁਰਿ ਉਚਾਰ ॥ ਸਕਲ ਨਾਮ ਏਹ ਬਾਨ ਕੇ ਲੀਜਹੁ ਚਤੁਰ ਸੁਧਾਰਿ ॥੧੮੮॥ [੧੬]ਪ੍ਰਿਥਮ ਜਟਾਯੁ ਬਖਾਨਿਕੈ ਅਰਿ ਪਦ ਬਹੁਰ ਬਖਾਨ ॥ ਰਿਪੁ ਪਦ ਬਹੁਰਿ ਉਚਾਰੀਐ ਸਰ ਕੇ ਨਾਮ ਪਛਾਨ ॥੧੮੯॥ [੧੭]ਰਾਵਨ ਰਸਾਸਰ ਪ੍ਰਿਥਮ ਭਨਿ ਅੰਤ ਸਬਦ ਅਰਿ ਦੇਹੁ ॥ ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤ ਲੇਹੁ ॥੧੯੦॥ [੧੮]ਪ੍ਰਿਥਮ ਮੇਘ ਕੇ ਨਾਮ ਲੈ ਅੰਤ ਸਬਦ ਧੁਨਿ ਦੇਹੁ ॥

ੳ. ਦ੍ਰੋਣਾ ਚਾਰਜ ਅਤੇ ਰਾਜੇ ਦ੍ਰੁਪਦ ਦਾ ਆਪਸ ਵਿਚ ਇਕ ਦੂਜੇ ਨਾਲ ਵੈਰ ਹੋ ਗਿਆ ਹੋਇਆ ਸੀ । ਕੈਰੋਂ-ਦੁਰਜੋਧਨ ਆਦਿ ਦ੍ਰੋਣਾ ਚਾਰਜ ਦੇ ਸਹਾਇਕ ਸਨ ਉਸ ਵੇਲੇ ਸਮੇਤ ਪਾਂਡਵਾਂ ਦੇ । ਜਿਸ ਲਈ ਜੁੱਧ ਵੀ ਕਰਨਾ ਕਠਿਨ ਕੰਮ ਸੀ ਜਿਸ ਕਰਕੇ ਰਾਜੇ ਦਰੋਪਤ ਨੇ ਇਕ ਵਿਸ਼ੇਸ਼ ਯੱਗ ਕੀਤਾ ਜਿਸ ਤੋਂ ਉਸ ਦੇ ਘਰ ਦਰੋਪਤੀ ਤੇ "ਧ੍ਰਿਸ਼ਟ ਦ੍ਰੁਮਨ" ਪੁਤ੍ਰ ਪੈਦਾ ਹੋਏ । ਜਦੋਂ ਮਹਾਂ ਭਾਰਤ ਦੇ ਜੁਧ ਵਿਚ ਦ੍ਰੋਣਾ ਚਾਰਜ ੯ ਦਿਨ ਲਗਾਤਾਰ ਜੁੱਧ ਅਸਲਨਾਮ ਧ੍ਰਿਸ਼ਟ ਦਯੁਮਨ ਕਰਦਾ ਰਿਹਾ ਪਰ ਹਾਰਿਆ ਨਹੀਂ ਤਾਂ ਉਸਦੇ ਪੁਤ੍ਰ ਅਸ ਅਸਥਾਮਾ ਨੂੰ ਮਾਰਿਆ ਕਹਿਕੇ ਧੋਖਾ ਦਿਤਾ ਗਿਆ ਪੁਤ੍ਰ ਦਾ ਮਰਨਾ ਸੁਣਕੇ ਦ੍ਰੋਣਾ ਚਾਰਜ ਨਿਸ ਹੋ ਕੇ ਬੈਠ ਗਿਆ ਉਸ ਵੇਲੇ ਦਰੋਪਤੀ ਦੇ ਪੁਤ੍ਰ ਧ੍ਰਿਸ਼ਟ ਦਯੁਮਨ ਨੇ ਦ੍ਰੋਣ ਦੇ ਤੀਰ ਮਾਰ ਕੇ ਹਤ ਕਰਕੇ ਪਿਤਾ ਦਾ ਵੈਰ ਲਿਆ ਸੀ ਜਿਸ ਦੀ ਮਸਾਲ ਗੁਰੂ ਜੀ ਨੇ ਇਹ ਰੱਖੀ ਹੈ ।

ਅ. ਇਥੇ ਗੁਰੂ ਜੀ ਨੇ ਸੁਗ੍ਰੀਵ ਦਾ ਨਾਮ ਲੈ ਕੇ ਉਸਦੇ ਕਾਰਣ ਸੁਗ੍ਰੀਵ ਦੇ ਭਾਈ "ਬਾਲੀ" ਨੂੰ ਤਾੜ ਦੇ ਰੂਪ ਦੀ ਓਟ ਵਿਚ ਹੋ ਕੇ ਤੀਰ ਮਾਰਕੇ ਸ੍ਰੀ ਰਾਮ ਚੰਦਰ ਨੇ ਮਾਰਿਆ ਸੀ । ਕਿਉਂਕਿ ਬਾਲੀ ਨੇ ਸੁਗ੍ਰੀਵ ਦੀ ਇਸਤ੍ਰੀ ਤਾਰਾ ਤੇ ਉਸਦੇ ਹਿਸੇ ਦਾ ਰਾਜ ਮੱਲ ਲਿਆ ਸੀ ਅਤੇ ਉਸ ਨੂੰ ਘਰੋਂ ਕੱਢਕੇ ਖਾਨਾ ਬਦੋਸ਼ ਕਰ ਦਿਤਾ ਸੀ ਇਕ ਹਨੂਮਾਨ ਸੀ ਜਿਸ ਨੇ ਉਸ ਨਾਲ ਪੂਰੀ ਵਫਾਦਾਰੀ ਕਰਕੇ ਉਸਦਾ ਸਾਥ ਦਿੱਤਾ ਸੀ ।

ਇਹ ਸਸਤ੍ਰ ਨਾਮ ਮਾਲਾ ਨਿਰਾ ਸੱਸ਼ਤ੍ਰਾਂ ਦੀ ਹੀ ਫੁਲ ਮਾਲਾ ਨਾ ਸਮਝੋ ਇਹ ਤਾਂ ਪੁਰਾਤਨ ਇਤਿਹਾਸ ਦਾ ਅਜੈਬ ਘਰ ਜਾਂ ਅਜੀਬ ਮਾਲਾ ਹੈ । ਅਥਵਾ ਪੁਰਾਣੇ ਇਤਿਹਾਸ ਦੀ ਲਾਇਬਰੇਰੀ ਹੈ ।

ਹਨ, ਜਿਨ੍ਹਾਂ ਦੇ ਸਦਕੇ ਸਾਹਿਤਕਾਰ ਤੇ ਵਿਦਵਾਨ ਸੁਖ ਦੀਆਂ ਘੜੀਆਂ ਬਿਤਾਉਂਦੇ ਹਨ :-

ਗੁਰੂ ਗੋਬਿੰਦ ਨਰਿੰਦ ਤੇਗ ਬਹਾਦਰ ਨੰਦ ॥ ਜਿਨ ਤੇ ਜੀਵਤ ਹੈ ਸਕਲ ਭੂਤਲ ਕਵਿ ਬੁਧਿ ਬ੍ਰਿੰਦ ॥
ਨਦੀ ਸਤੱਦਰ ਤੀਰ ਤਹਿ ਸ਼ੁਭ ਅਨੰਦ ਪੁਰ ਨਾਮ ॥ ਗੁਰੂ ਗੋਬਿੰਦ ਨਰਿੰਦ ਕੇ ਰਾਜਤ ਸੁਭਗ ਸੁਧਾਮ ॥

ਪ੍ਰਸਿੱਧ ਕਵੀ ਹੰਸ ਰਾਜ ਦਾ ਕਥਨ ਵੀ ਉਪਰੋਕਤ ਵਿਚਾਰਾਂ ਦੀ ਪੁਸ਼ਟੀ ਕਰਦਾ ਹੈ :-

ਜਾਨ ਬਚਨ ਚਾਰੇ ਜ਼ਹਾਂ ਆਂਸਮਰ ਕਰਨ ਅਨੰਦ ॥ ਤਾਕੇ ਨਾਮ ਅਨੰਦਪੁਰ ਹੈ ਅਨੰਦ ਕੋ ਦੰਦ ॥

੧. ਕਾਲਿੰਦ੍ਰੀ (ਕਾਲ ਦੀ ਭੈਣ ਜਮਨਾ ਨਦੀ) ਦਾ ਪਦ ਪਹਿਲਾਂ ਕਹਿਕੇ ਫੇਰ ਪਦ ਅਨਜ ਭਾਈ ਕਹੋ ਅਨੁਜ (ਧਰਮ ਰਾਜ ਦਾ ਪੁਤਰ-ਯੁਧਿਸ਼ਟਰ) ਫੇਰ ਅਨਜ ਯੁਧਿਸ਼ਟਰ ਦਾ ਭਾਈ ਅਰਜਨ ਧ੍ਰਿਤ ਯੁਧਿਸ਼ਟਰ ਦਾ ਛੋਟਾ ਭਾਈ ਅਰਜੁਨ ਕਹੋ ਉਸ ਤੇ ਅੱਗੇ ਕ੍ਰਿਸ਼ਨ ਕਹੋ ਤੀਰ ਦਾ ਨਾਮ ਬਣ ਗਿਆ ਪਛਾਣ ਲਵੋ ॥੧੭੪॥

੨. ਜਮਨਾ ਜਾਂ ਕਾਲਿੰਦ੍ਰੀ ਦਾ ਅਨਜ (ਛੋਟਾ ਭਾਈ) ਧਰਮ ਪੁਤ੍ਰ ਯੁਧਿਸ਼ਟਰ ਸੁਤ ਗੰਗਾ ਦਾ ਪੁਤ੍ਰ ਕਹਿਕੇ ਫੇਰ ਉਸਦਾ ਅਨਜ ਛੋਟਾ ਭਾਈ ਅਰਜਨ । ਭਾਈ ਕਹਿਕੇ ਫੇਰ ਉਸਦਾ ਸ਼ੱਤਰਿ ਰਥਵਾਨ ਕਹੁ ਕ੍ਰਿਸ਼ਨ ਤੀਰ ਦਾ ਨਾਮ ਕਰਕੇ ਪਛਾਣ ਲੈ ॥੧੨੫॥

੩. ਰਾਜੇ ਪੰਡ ਦਾ ਪੁੱਤ੍ਰ, ਯੁਧਿਸ਼ਟਰ ਰਾਜਾ ਕਹੁ ਫੇਰ ਕਹੋ ਉਸਦਾ ਅਨੁਜ (ਭਾਈ ਅਰਜੁਨ) ਪਦ ਦੇ ਕੇ । ਸੱਤ ਕਹੋ (ਰਥਵਾਹੀ ਕ੍ਰਿਸ਼ਨ) ਕ੍ਰਿਸ਼ਨ ਦਾ ਅਰ ਵੈਰੀ ਕਾਤਿਲ ਤੀਰ ਦਾ ਨਾਮ ਸਮਝ ਲਵੋ ॥੨੭੬॥

੪. ਜੋਊਧਿਸ਼ਟਰ (ਯੁਧਿਸ਼ਟ) ਭੀਮਾਗ੍ਰ ਭੀਮ ਤੋਂ ਵੱਡਾ ਭੀਮ ਸੈਨ ਅਰਜਨਾਗਰ ਭੀਮ ਤੋਂ ਭੀਮ ਸੈਨ ਅਰਜਨਾਗਰ ਅਰਜਨ ਤੋਂ ਵੱਡਾ ਕਹਿਕੇ । ਸਤਿ (ਰਥਵਾਨ) ਪਹਿਲਾਂ ਕਹਿਕੇ ਅੰਤ ਕਰਨ ਵਾਲਾ ਅਰਿ (ਵੈਰੀ) ਕਹੁ ਕ੍ਰਿਸ਼ਨ ਨੂੰ ਮਾਰਨ ਵਾਲਾ ਤੀਰ ਨਾਮ ਸਮਝ ਕੇ ਰੱਖ ॥੧੭੭॥

੫. ਨੁਕਲ (ਪੰਡੁਰਾਜ ਦੀ ਦੂਜੀ ਰਾਣੀ "ਮਾਦ੍ਰੀ" ਮਦ੍ਰ ਦੇਸ ਦੀ ਰਾਜ ਕੁਮਾਰੀ ਦਾ ਪੁਤ੍ਰ) ਅਤੇ ਜਿਸਦਾ ਦਾ ਦੂਜਾ ਭਾਈ ਹੈ ਸਹਦੇਵ ਇਹਨਾਂ ਦਾ ਅਨਜ (ਭਾਈ ਅਰਜਨ) ਪਦ ਬੰਧੁ ਉਚਾਰ ਭਾਈ ਇਹਨਾਂ ਦਾ ਪਦ ਬੰਧੁ ਕਹਿਕੇ ਫੇਰ ਅਰਜੁਨ ਦਾ ਸੱਤ (ਰਥਵਾਹੀ ਕ੍ਰਿਸ਼ਨ ਕਹਿਕੇ ਪਹਿਲਾਂ ਫੇਰ ਉਸ ਦਾ ਅੰਤ ਕਰਨ ਵਾਲਾ ਕਹਿਕੇ ਵੈਰੀ ਤੀਰ ਦੇ ਨਾਮ ਨੂੰ ਬਿਚਾਰ ਲਵੋ ॥੧੭੮॥

੬. ਜਾਗ ਮੇਨ ਨਹੀਂ ਇਹ ਸਬਦ = ਅਸਲ "ਜਾਗਸੈਨਿ" ਹੈ ਖਗ ਦੇ ਹਵਨ ਕੁੰਡ ਵਿਚੋਂ ਪੈਦਾ ਹੋਈ ਕੰਨਕਾ "ਖਾਗਸੈਨੀ" ਪੰਚਾਲੀ ਦ੍ਰੋਪਤੀਦਾ ਪਤੀ ਯੁਧਿਸ਼ਟਰ ਫੇਰ ਕਹਿਕੇ । ਫੇਰ ਉਸਦਾ ਭਾਈ ਅਰਜਨ ਦਾ ਸਤਾਂਤ ਰਥਵਾਹੀ ਕ੍ਰਿਸ਼ਨ ਕਹਿਕੇ ਉਸ ਦਾ ਵੈਰੀ ਸਾਰੇ ਤੀਰ ਦੇ ਨਾਮ ਕਹਿ ਦਿਉ ॥੧੭੯॥

੭. ਪਹਿਲਾਂ ਦਰੋਪਤੀ ਕਹੋ ਰਾਜੇ ਦੁਰੋਪਤ ਦੀ ਪੁਤਰੀ ਕਹੋ ਫੇਰ ਦ੍ਰੋਪਤੀ ਦਾ ਸ੍ਰੋਮਣੀ ਪਤ ਯੁਧਿਸ਼ਟਰ ਪਦ ਕਹਿ ਦਿਉ । ਫੇਰ ਉਸ ਦਾ ਅਨੁਜ (ਭਾਈ) ਅਰਜੁਨ ਕਹਿਕੇ ਉਸਦੇ ਰਥ ਦਾ ਸਤਰ-ਰਥਵਾਨ ਕ੍ਰਿਸ਼ਨ ਕਹੋ ਤੇ ਕ੍ਰਿਸ਼ਨ ਦਾ ਵੈਰੀ ਤੀਰ ਜਾਣੋ ॥੧੮੦॥

੮. ਧ੍ਰਿਸ਼ਟ ਦ੍ਰਮੁਨ ਜਾਂ ਰਾਜਾ ਦਰੋਪਤੀ ਦਾ ਪੁਤ੍ਰ ਤੇ ਦ੍ਰੋਪਤੀ ਦਾ ਭਾਈ ਧ੍ਰਿਸ਼ਟ ਦ੍ਰਮੁਨਜਾ ਦੀ ਭੈਣ ਦ੍ਰੋਪਤੀ ਪਹਿਲਾਂ ਕਹਿਕੇ ਫੇਰ ਉਸਦਾ ਪਤੀ ਯੁਧਿਸ਼ਟ ਦਾ ਨਾਮ ਲੈ ਕੇ । ਉਸਦਾ ਅਨੁਜ (ਭਾਈ) ਅਰਜੁਨ ਕਹੋ ਤੇ ਉਸਦੇ ਰਥਵਾਹੀ ਕਹੋ-ਰਥਵਾਹੀ ਦਾ ਵੈਰੀ ਕਹੋ ਤੀਰ ਦਾ ਨਾਮ ਜਾਣ ਲਵੋ ॥੧੮੧॥

੯. ਦ੍ਰੋਪਤੀ ਦਾ ਪਿਤਾ ਰਾਜਾ "ਦ੍ਰੋਪਦ" ਜਿਸਦਾ ਦ੍ਰੋਣਾ ਚਾਰੀਅ ਨਾਲ ਵੈਰ ਸੀ ਇਸ ਲਈ ਲੇਖ ਹੈ = ਦ੍ਰੋਤਿ ਦ੍ਰੋਣ ਰਿਪ ਪਹਿਲਾਂ ਕਹਿ ਦਿਉ ਫੇਰ ਦ੍ਰੋਪਤ ਦੀ ਪੁਤ੍ਰੀ ਦ੍ਰੋਪਤੀ ਦਾ ਪਤੀ ਯੁਧਿਸ਼ਟਰ ਕਹੁ । ਫੇਰ ਕ੍ਰਿਸ਼ਨ । ਕ੍ਰਿਸ਼ਨ ਦਾ ਵੈਰੀ ਤੀਰ ਜਾਣ ਲੈ ॥੧੮੨॥

੧੦. ਪਹਿਲਾ ਰਾਜੇ ਦ੍ਰੋਪਤ ਦਾ ਨਾਮ ਲਵੋ -ਜਾਮਾ ਰਾਜੇ ਦ੍ਰੋਪਤ ਦਾ "ਜੁਆਈ" ਯੁਧਿਸ਼ਟਰ ਫੇਰ ਕਹਿ ਦਿਉ । ਫੇਰ ਉਸਦੇ ਭਾਈ ਅਰਜੁਨ ਦਾ ਨਾਮ ਲੈ ਕੇ ਅਰਜੁਨ ਦਾ ਸਤਰਿ ਰਥਵਾਹੀ ਕ੍ਰਿਸ਼ਨ ਕਹਿਕੇ ਤੀਰ ਦਾ ਨਾਮ ਜਾਣ ਕੇ ਯਾਦ ਰੱਖ ॥੧੮੩॥

੧੧. ਪਹਿਲਾਂ ਦ੍ਰੋਣਾਚਾਰਜ ਗੁਰੂ ਦਾ ਨਾਮ ਲੈ ਕੇ ਫੇਰ ਉਸਦਾ ਵੈਰੀ (ਧ੍ਰਿਸ਼ਟ ਦ੍ਰਮਨ) ਯਾਦ ਰੱਖੋ) ਫੇਰ ਉਸਦੇ ਵੈਰੀ ਦਾ ਨਾਮ ਲੈ ਕੇ । ਫੇਰ ਦ੍ਰੋਣਾ ਚਾਰਜ ਦੇ ਵੈਰੀ ਧ੍ਰਿਸ਼ਟ ਦ੍ਰਮਨ ਦੀ ਭੈਣ ਦ੍ਰੋਪਤੀ ਕਹੁ ਉਸਦੇ ਪਤੀ ਦਾ ਭਾਈ ਅਰਜਨ ਕਹੋ ਫੇਰ ਰਥਵਾਹੀ ਕ੍ਰਿਸ਼ਨ ਦਾ ਨਾਮ ਲੈ ਕੇ ਉਸ ਦਾ ਵੈਰੀ ਤੀਰ ਪਹਿਚਾਣ ਲਵੋ ॥੧੮੪॥

੧੨. ਅਸੁਰ ਰਾਜ ਭਾਵ ਰੌਣ ਰਾਜ ਸੱਤ੍ਰਾਂਤ ਧਰਮ ਦੇ ਵੈਰੀਆਂ ਦਾ ਅੰਤ ਕਰਨ ਵਾਲਾ, ਬਿਸਿਖ ਪਰਾਂ ਵਾਲਾ ਤੀਰ-ਬੁਰਿਆਂ ਦੀ ਵਾੜ ਓਟ ਤੋੜਨ ਵਾਲਾ ਤੀਰ । ਦਰਾਇਪਦ (ਦਾਰ-ਅਪਦਾ ਮੁਸੀਬਤਾਂ ਦੂਰ ਕਰਕੇ ਦੁਸਟਾਂਤ ਕਰ (ਦੁਸ਼ਟਾਂ ਦਾ ਅੰਤ ਕਰਨ ਵਾਲਾ ਨਾਮ ਤੀਰ ਦਾ ਜਾਣੋ ॥੧੮੫॥

੧੩. ਮਾਦ੍ਰੀ ਪੰਡੁ ਰਾਜੇ ਦੀ ਦੂਜੀ ਰਾਣੀ ਮਦਰ ਦੇਸ ਦੇ ਰਾਜਾ ਦੀ ਬੇਟੀ ਦੇ ਨਾਮ ਦਾ ਸਬਕ ਪਹਿਲਾਂ ਕਹੋ । ਫੇਰ ਉਸਦੇ ਪੁਤ੍ਰ ਨਕੁਲ ਸਹਦੇਵ ਤੋਂ ਵੱਡਾ ਭਾਈ ਅਰਜਨ ਕਹੋ । ਉਸਦਾ ਰਥਵਾਈ ਕ੍ਰਿਸ਼ਨ ਕਹਿਕੇ ਤੀਰ ਦੇ ਨਾਮ ਦੀ ਪਛਾਣ ਕਰ ਲਵੋ ॥੧੮੬॥

੧੪. ਸੁਗ੍ਰੀਵ (ਬਾਲੀ ਦਾ ਭਾਈ( ਰਾਮਚੰਦ੍ਰ ਦਾ ਪੱਖੀ) ਉਸ ਦਾ ਨਾਮ ਪਹਿਲਾਂ ਕਹੋ ਫੇਰ ਵੈਰੀ ਸਬਦ ਪਿਛੋਂ ਕਹਿ ਦਿਓ। ਇਹ ਸਾਰੇ ਨਾਮ ਤੀਰ ਦੇ ਹੀ ਹਨ ਜਿਨ੍ਹਾਂ ਦੀ ਸਮਝਦਾਰ ਪੁਰਸ਼ ਪਹਿਚਾਣ ਕਰ ਲੈਣ ॥੧੮੭॥

੧੫. ਦਸ ਗ੍ਰੀਵ1 (ਦਸ ਗਰਦਨਾਂ ਵਾਲਾ) ਭਾਵ ਦਸਾਂ ਸੰਘਾਂ ਵਾਲਾ "ਰਾਵਣ" ਦਾ ਨਾਮ ਕਹੋ ਫੇਰ ਵੈਰੀ (ਰਾਮ ਚੰਦ੍ਰ) ਦਾ ਨਾਮ ਕਹੋ ਫੇਰ ਉਸ ਦਾ ਵੈਰੀ ਤੀਰ ਦੇ ਸਾਰੇ ਨਾਮ ਹਨ ॥੧੮੮॥

੧੬. ਪਹਿਲਾਂ ਜਟਾਉ ਦਾ ਨਾਮ ਲੈ ਕੇ ਫੇਰ (ਵੈਰੀ) ਪਦ ਕਹ ਦਿਉ । ਫੇਰ ਉਸਦਾ ਵੈਰੀ ਰਾਵਣ ਦਾ ਨਾਮ ਲੇਹੁ-ਰਾਵਣ ਨੇ ਜਟਾਯੂ ਨੂੰ ਤੀਰਾਂ ਨਾਲ ਜਖਮੀ ਕਰ ਦਿਤਾ ਸੀ ਇਸ ਲਈ ਤੀਰ ਦਾ ਨਾਮ ਪਛਾਣ ਲਵੋ ॥੧੮੯॥

੧੭. ਰਾਵਣ ਰਸਾ ਸਰ (ਰਾਵਣ ਰਸਾਂ ਵਿਚ ਖਚਤ ਵਿਕਾਰੀ) ਪਹਿਲਾਂ ਕਹੋ ਫੇਰ ਅੰਤ ਵਿਚ ਅਰਿ ਵੈਰੀ ਸ਼ਬਦ ਕਹ ਦੇਹੁ। ਰਾਵਣ ਨੂੰ ਮਾਰਨ ਵਾਲਾ ਵੈਰੀ ਤੀਰ ਐ ਸਮਝਦਾਰੋ ਇਹ ਸਮਝ ਲਵੋ ॥੧੯੦॥

੧੮. ਪ੍ਰਿਥਮ ਮੇਘ ਕੇ ਨਾਮ ਲੈ (ਭਾਵ ਪਹਿਲਾਂ ਮੇਘ ਬੱਦਲ ਦਾ ਨਾਮ ਲੈ ਕੇ) ਫੇਰ ਧੁਨ (ਨਾਦ) ਸਬਦ ਬਣ ਜਾਏਗਾ ਭਾਵ ਮੇਘ ਧੁਨ ਨਾਦ ਮੇਘ ਨਾਦ (ਬੱਦਲ ਦੀ ਗਰਜ) ਸਬਦ ਬਣ ਜਾਏਗਾ ।

---

☛ ਗੁਰੂ ਜੀ ਨੇ ਮਹਾਂ ਭਰਤ ਦੇ ਕਈ ਪੁਰਸ਼ਾਂ ਦਾ ਤਰਜਮਾ ਕਰਾਇਆ। ਹਾਂ ਕਈ ਵਿਦਵਾਨਾਂ ਨੂੰ ਪੂਰਾ ਮਾਨ ਸਨਮਾਨ ਦਿੱਤਾ ਗਿਆ। ਹੰਸਰਾਮ ਨੇ ਕਰਣ ਪਰਬ ਦਾ ਤਰਜਮਾ ਕੀਤਾ ਤਾਂ ਉਸ ਨੂੰ ਸੱਠ ਹਜਾਰ ਟਕਾ ਦੇ ਕੇ ਸਨਮਾਨਿਆ ਗਿਆ:-

ਪ੍ਰਥਮ ਕ੍ਰਿਪਾ ਕਰਿ ਰਾਖ ਮੋਹਿ, ਗੁਰੂ ਗੋਬਿੰਦ ਉਦਾਰ ॥ ਟਕਾਰ ਕਰੇ ਬਸ਼ੀਸ਼ ਤਬ, ਮੋਕਉ ਸਾਠ ਹਜ਼ਾਰ ॥

ਅੰਮ੍ਰਿਤ ਰਾਇ ਨੂੰ ਸਭਾ ਪਰਬ ਦਾ ਕੰਮ ਸੰਪੂਰਣ ਕਰਨ ਤੇ ਇੰਨੇ ਹੀ ਰੁਪਏ ਦਿਤੇ ਜਾਣ ਦਾ ਵਰਣਨ ਬਾਬਾ ਸਮੇਰ ਸਿੰਘ ਜੀ ਨੇ ਆਪਣੇ ਗ੍ਰੰਥ ।ਗੁਰ ਪਦ ਪ੍ਰੇਮ ਪ੍ਰਕਾਸ਼" ਵਿਚ ਕੀਤਾ ਹੈ । ਕਵਿਰੇਸ਼ ਕਵੀ ਨੇ ਖੁਦ ਦਰੋਣੇ ਪੁਰਬ ਦਾ ਭਾਖਾ ਅਨੁਵਾਦ ਕੀਤਾ ਹੈ । ਉਹ ਗੁਰੂ ਜੀ ਵਲੋਂ ਦਿਤੇ ਗਏ ਦਾਨ ਤੇ ਸਨਮਾਨ ਨੂੰ ਕਰੋੜਾਂ ਦਾ ਦਾਨ ਕਹਿਕੇ ਬਿਆਨ ਕਰਦਾ ਹੈ ।

ਦ੍ਰੋਨ ਪਰਬ ਤੇ ਭਾਖਾ ਕਿਯੋ, ਗੁਰੂ ਗੋਬਿੰਦ ਸੁਜਾਨ ॥ ਕਹਿਯੋ ਸੁਕਬਿ ਕੁੰਵਰੇਸ਼ ਕੋ ਦੀਏ ਕੋਰਨ ਦਾਨ ॥

ਇਸੇ ਪ੍ਰਕਾਰ ਮੰਗਲ ਪਸਰੂਰ ਦੇ ਪੰਜਾਬੀ ਕਵੀਕੇ ਜਿਸੇ ਸੱਲਯ ਪਰਬ ਦਾ ਕੰਮ ਲੱਗਾ ਸੀ, ਉਹ ਵੀ ਇੰਜ ਅਨਾਮ ਨੂੰ ਅਰਬ ਖਰਬ ਦੇ ਬਰਾਬਰ ਦੱਸ ਕੇ ਗੁਰੂ ਪ੍ਰਤੀ ਆਪਣੀ ਸ਼ਰਧਾ ਦਾ ਇਜ਼ਹਾਰ ਕਰਦਾ ਹੈ :-

ਸਲਖ ਪਰਬ ਭਾਖਾ ਕਿਯੋ, ਗੁਰੂ ਗੋਬਿੰਦ ਦੇ ਰਾਜ

ਅਰਬ ਦਰਬ ਬਹੁ ਦ੍ਰਬ ਹੈ, ਕਹਿ ਕਵਿਕਨ ਕੋ ਕਾਜ ॥

ਗੁਰੂ ਜੀ ਉਹਨਾਂ ਕਵੀਆਂ ਵਿਦਵਾਨਾਂ ਨੂੰ ਕੇਵਲ ਨਕਦ ਰੁਪੈ ਹੀ ਨਹੀਂ ਸਗੋਂ ਸੁੰਦਰ ਘੋੜੇ ਹਥਿਆਰ, ਹੀਰੇ ਮੋਤੀ ਅਤੇ ਹੋਰ ਸੁਨਹਿਰੀ ਭੂਸ਼ਣਾਂ ਨਾਲ ਵੀ ਨਿਵਾਜਦੇ ਰਹਿੰਦੇ ਸਨ । ਇਸ ਪ੍ਰਸੰਗ ਵਿਚ ਕਵੀ ਅਣੀ ਰਾਇ ਨੇ ਲਿਖਿਆ ਹੈ ਕਿ:-

ਅਣੀ ਰਾਇ ਗੁਰੂ ਸੇ ਮਿਲੇ ਦੀਨੀ ਤਾਹਿ ਅਸੀਸ ॥ ਆਉ ਕਹਿਉ ਮੁੱਖ ਆਪਣੇ ਬਹੁਰ ਕਰੀ ਬਖਸੀਸ ॥

ਨਗ ਕੰਚਨ ਭੂਖਣ ਬਹੁਰ ਦੀਨੇ ਸਤਿਗੁਰ ਏਹ ॥ ਨਾਮਾ ਹੁਕਮ ਲਖਾਇਕੈ ਕੀਨੇ ਸਰਮ ਸਨੇਹ ॥

(ਜੰਗ ਨਾਮਾ ਗੁਰੂ ਗੋਬਿੰਦ ਸਿੰਘ)

☞

[੧]ਪਿਤਾ ਉਚਰਿ ਅਰਿ ਸਬਦ ਕਹੁ; ਨਾਮ ਬਾਨ ਲਖਿ ਲੇਹੁ ॥੧੯੧॥ [੨]ਮੇਘ ਨਾਦ ਭਨਿ ਜਲਦ ਧੁਨਿ, ਪੁਨਿ ਘਨ ਨਿਸਨ ਉਚਾਰ ॥ ਪਿਤ ਕਹਿ ਅਰਿ ਕਹਿ ਬਾਣ ਕੇ ਲੀਜਹੁ ਨਾਮ ਸੁਧਾਰ ॥੧੯੨॥ [੩]ਅੰਬੁਧ ਧੁਨਿ ਭਨਿ ਨਾਦ ਘਨ ਪੁਨਿ ਪਿਤ ਸਬਦ ਉਚਾਰ ॥ ਅਰਿ ਪਦਿ ਬਹੁਰ ਬਖਾਨੀਐ ਸਰ ਕੇ ਨਾਮ ਵਿਚਾਰ ॥੧੯੩॥ [੪]ਧਾਰਾ ਧਰਪਦ ਪ੍ਰਿਥਮ ਕਹਿ ਧੁਨਿ ਪਦ ਬਹੁਰ ਬਖਾਨਿ ॥ ਪਿਤ ਕਹਿ ਅਰਿ ਸਬਦੋ ਉਚਾਰਿ ਨਾਮ ਬਾਨ ਕੇ ਜਾਨ ॥੧੯੪॥ [੫]ਪ੍ਰਿਥਮ ਸਬਦ ਕੇ ਨਾਮ ਲੈ ਪਰ ਧਨਿ ਪੁਨਿ ਪਦ ਦੇਹੁ ॥ ਧੁਨਿ ਉਚਾਰਿ ਅਰਿ ਉਚਰੀਐ ਨਾਮ ਬਾਨ ਲਖਿ ਲੇਹੁ ॥ ੧੯੫॥ [੬]ਜਲਦ ਸਬਦ ਪ੍ਰਿਥਮੈ ਉਚਰਿ ਨਾਦ ਸਬਦ ਪੁਨਿ ਦੇਹੁ ॥ ਪਿਤਾ ਉਚਰਿ ਅਰਿ ਉਚਰੀਐ ਨਾਮ ਬਾਨ ਲਖਿ ਲੇਹੁ ॥੧੯੬॥ [੭]ਪ੍ਰਿਥਮ ਨੀਰ ਕੇ ਨਾਮ ਲੈ ਧਰਪਦ ਬਹੁਰ ਬਖਾਨ ॥ ਤਾਤ ਆਦਿ ਅੰਤਿ ਅਰਿ ਉਚਰਿ; ਨਾਮ; ਬਾਨ ਕੇ ਜਾਨ ॥੧੯੭॥ [੮]ਧਾਰਾ ਪ੍ਰਿਥਮ ਉਚਾਰਿਕੈ ਧਰਪਦ ਬਹੁਰੌ ਦੇਹੁ ॥ ਪਿਤ ਕਹਿ ਅਰਿ ਪਦ ਉਚਰੌ ਨਾਮ ਬਾਨ ਲਖਿ ਲੇਹੁ ॥੧੯੮॥ [੯]ਨੀਰ ਬਾਰ ਜਲਧਰ ਉਚਰਿ ਧੁਨਿ ਪਦ ਬਹੁਰਿ ਬਖਾਨ ॥ ਤਾਤ ਉਚਰਿ ਅਰਿ ਉਚਰੀਐ ਨਾਮ ਬਾਨ ਪਹਿਚਾਨ ॥੧੯੯॥ [੧੦]ਪਾਨੀ ਪ੍ਰਿਥਮ ਉਚਾਰਿਕੈ ਧਰਪਦ ਬਹੁਰ ਬਖਾਨ ॥ ਧੁਨਿ ਪਿਤ ਅਰਿ ਕਹਿ ਬਾਣ ਕੇ ਲੀਜਹੁ ਨਾਮ ਪਛਾਨ ॥੨੦੦॥ [੧੧]ਘਨ ਸੁਤ ਪ੍ਰਿਥਮ ਬਖਾਨਿ ਕੈ ਧਰ ਧੁਨਿ ਬਹੁਰ ਬਖਾਨ ॥ ਤਾਤ ਉਚਰਿ ਅਰਿ ਉਚਰੀਐ ਸਰ ਕੇ ਨਾਮ ਪਛਾਨ ॥੨੦੧॥ [੧੨]ਆਬਦ ਧੁਨਿ ਕਹਿ ਪਿਤ ਉਚਰਿ ਮੁਖ ਤੇ ਗੁਨਨ ਨਿਧਾਨ ॥ ਸਕਲ ਨਾਮ ਏ ਬਾਨ ਕੇ ਲੀਜਹੁ ਹ੍ਰਿਦੇ ਪਛਾਨ ॥੨੦੨॥ [੧੩]ਧਾਰ ਬਾਰ ਕਹਿ ਉਚਰਿਕੈ ਪਰ ਧੁਨ ਬਹੁਰ ਬਖਾਨ ॥ ਤਾਤ ਉਚਰ ਅਰਿ ਉਚਰੀਐ ਨਾਮ ਬਾਨ ਕੇ ਜਾਨ ॥੨੦੩॥ [੧੪]ਨੀਰਦ ਪ੍ਰਿਥਮ ਉਚਾਰਿਕੈ ਧੁਨ ਪਦ ਬਹੁਰ ਬਖਾਨ ॥ ਪਿਤ ਕਹਿ ਅਰਿ ਕਹਿ ਬਾਨ ਕੇ ਲੀਜਹੁ ਨਾਮ ਪਛਾਨ ॥੨੦੪॥ [੧੫]ਘਨਜ ਸਬਦ ਕੋ ਉਚਰਿਕੈ ਧੁਨ ਪਦ ਬਹੁਰ ਬਖਾਨ ॥ ਸਕਲ ਨਾਮ ਸ੍ਰੀ ਬਾਨ ਕੇ ਲੀਜੋ ਚਤੁਰ ਪਛਾਨ ॥੨੦੫॥ [੧੬]ਮਸਤ ਸਬਦ ਪ੍ਰਿਥਮੈ ਉਚਰਿ ਅੱਛ ਸਬਦ ਪੁਨਿ ਦੇਹ ॥ ਅਰਿ ਪਦ ਬਹੁਰ ਬਖਾਨੀਐ ਨਾਮ ਬਾਨ ਲਖਿ ਲੇਹੁ[ੳ] ॥੨੦੬॥ [੧੭]ਪ੍ਰਿਥਮ ਮੀਨ ਕੋ ਨਾਮ ਲੈ ਚਖੁ ਪਦ ਬਹੁਰ ਬਖਾਨ ॥ ਸਕਲ ਨਾਮ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ ॥੨੦੭॥ [੧੮]ਮਕਰ ਸਬਦ ਪ੍ਰਿਥਮੈ ਉਚਰਿ ਚਖੁ ਪਦ ਬਹੁਰ ਬਖਾਨ ॥ ਸਬੈ ਨਾਮ ਸ੍ਰੀ ਬਾਨ ਕੇ ਲੀਜੋ ਚਤੁਰ ਪਛਾਨ ॥੨੦੮॥

---

ੳ. ਚੰਗਾ ਹੋਵੇਗਾ ਪਹਿਲਾਂ ਇਸ ਇਤਿਹਾਸ ਨੂੰ ਸਮਝਿਆ ਜਾਵੇ । ਰਾਜਾ ਦ੍ਰੋਪਤ ਦੀ ਪੁਤ੍ਰੀ ਸੀ ਦ੍ਰੋਪਤੀ ਜੋ ਬੜੀ ਸੂਰਵੀਰਾਂ ਵਾਰਾਂ ਜੁਧ ਕਾਲ ਵਿਚ ਪ੍ਰਬੀਨ ਦੇ ਬਹਾਦਰੀ ਦੇ ਜੌਹਰ ਭਰਪੂਰ ਉਸ ਲਈ ਵਰ ਵੀ ਓਹੋ ਜਿਹਾ ਸ਼ਾਹ ਨਸ਼ਾਨ ਹੀ ਚਾਹੀਦਾ ਸੀ । ਜਿਸ ਲਈ ਇਕ ਕੜਾਹਾ ਤੇਲ ਦਾ ਭਰਕੇ ਇਸ ਦੇ ਵਿਚ ਕਾਰ ਇਕ ਖੰਭਾ ਖੜਾ ਕਰਕੇ ਉਸ ਦੇ ਉਤੇ ਕਈ ਇਤਿਹਾਸਕਾਰ ਤਾਂ ਲਿਖਦੇ ਨੇ ਕਿ ਇਕ ਚੱਕਰ ਲਗਾਇਆ ਗਿਆ ਜੋ ਘੁਮਦਾ ਸੀ ਉਸਦੇ ਨਾਲ ਮੱਛ ਬੰਨਿਆ ਹੋਇਆ ਸੀ ਇਹ ਗੱਲ ਮੰਨਣ ਤੋਂ ਬਾਹਰ ਹੈ ਪਰ ਖੰਭੇ ਨਾਲ ਉੱਪਰ ਮੱਛ ਬੰਨਿਆ ਹੋਇਆ ਸੀ ਜਿਸ ਦਾ ਪ੍ਰਛਾਵਾਂ ਕੜਾਹੇ ਦੇ ਤੇ ਤੇਲ ਵਿਚ ਦਿਸਦਾ ਸੀ । ਸ਼ਰਤ ਇਹ ਸੀ ਕਿ ਜਿਹੜਾਂ ਨਿਸ਼ਾਨਚੀ ਕੜਾਹੇ ਤੇਲ ਵਿਚ ਮੱਛ ਦਾ ਅਕਸ਼ ਵੇਖਕੇ ਉਪਰ ਖੰਭੇ ਨਾਲ ਬੰਨੇ ਮੱਛ ਦੀ ਅੱਖ ਤੀਰ ਨਾਲ ਫੁੰਡ ਦੇਵੇ ਉਸ ਨਾਲ ਦ੍ਰੋਪਤੀ ਵਿਆਹੀ ਜਾਇਗੀ ।

ਰਾਜੇ ਦ੍ਰੋਪਤ ਨੇ ਚਿਠੀਆਂ ਭੇਜ ਕੇ ਦੂਰ ਦੁਰਾਡੇ ਤੋਂ ਰਾਜੇ ਸੱਦੇ ਤੇ ਆਪੋ ਆਪਣੇ ਜੌਹਰ ਵਿਖਾਉਣ ਲਈ ਸਭ ਨੂੰ ਸੂਚਤ ਕੀਤਾ । ਜਿਸ ਵਿਚ ਦੁਰਜੋਧਨ ਤੇ ਅਰਜਨ ਵੀ ਪੁਜੇ ਹੋਏ ਸਨ । ਕਈ ਵਿਦਵਾਨਾਂ ਨੇ ਲਿਖ ਦਿਤਾ ਹੈ ਕਿ ਉਸ ਵੇਲੇ ਪਾਂਡੋਂ ਸਾਧੂ ਦੇ ਭੇਸ ਵਿਚ ਭਿੱਛਿਆ ਲੈਣ ਲਈ ਗਏ ਸੀ । ਪਰ ਸੋਚਣ ਵਾਲੀ ਗੱਲ ਇਹ ਹੈ ਕਿ ਜਿਸ ਵੇਲੇ ਦ੍ਰੋਪਤੀ ਦਾ ਸੁਅੰਬਰ ਹੋ ਰਿਹਾ ਹੈ ਉਸ ਵੇਲੇ ਪਾਂਡੋਆਂ ਦਾ ਘਰੋਂ ਬੇਘਰ ਹੋ ਕੇ ਸਾਧੂ ਜਾਂ ਬ੍ਰਾਂਹਮਣ ਦਾ ਵੇਸ ਧਾਰਨ ਕਰਨ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ ਕਿਉਂਕਿ ਦ੍ਰੋਪਤੀ ਦੇ ਵਿਆਹੀ ਜਾਣ ਤੋਂ ਬਾਅਦ ਹੀ ਦ੍ਰੋਪਤੀ ਨੇ ਨੌ ਕਿਲੇ ਦੇ ਵਿਚ ਤਲਾ ਦਾ ਨਿਰਮਾਣ ਕੀਤਾ ਜਿਸ ਵਿਚ ਦੁਰਯੋਧਨ ਡਿੱਗ ਕੇ ਬਸਤ੍ਰ ਭਿੱਜੇ ਜਾਣ ਤੇ ਦ੍ਰੋਪਤੀ ਨੇ ਦੁਰਯੋਧਨ ਨੂੰ ਅੰਧੇ ਦਾ ਅੰਧ ਜੀਭ ਦਾ ਬਾਣ ਮਾਰਿਆ ਸੀ ਤਦ ਹੀ ਜੂਆ ਖੇਡਿਆ ਗਿਆ ਤੇ ਪਾਂਡੋਆਂ ਨੂੰ ਦੇਸ ਨਿਕਾਲਾ ਦੇਣ ਉਪ੍ਰੰਤ ਉਹਨਾਂ ਨੂੰ ਰਾਜੇ ਸ਼ਾਹੀ ਵੇਸ਼ ਤਿਆਗ ਕੇ ਸਾਧੂ ਜਾਂ ਬ੍ਰਾਹਮਣ ਵਾਲਾ ਵੇਸ ਧਾਰਨਾ ਪਿਆ ਸੀ । ਜਦਕਿ ਦਰੋਪਤੀ ਵੀ ਉਸ ਵੇਲੇ ਉਹਨਾਂ ਦੇ ਨਾਲ ਸ਼ਾਮਲ ਸੀ । ਫੇਰ ਇਹ ਕਿਵੇਂ ਹੋ ਸਕਦਾ ਹੈ ? ਕਿ ਪਾਂਡੋ ਭੀਖ ਮੰਗਦੇ ਫਿਰਦੇ ਸਨ । ਸੂਰਵੀਰਾਂ ਵਿਚ ਜਾ ਪੁਜੇ। ਨਹੀਂ ਉਸ ਵੇਲੇ ਪਾਂਡੋ ਸ਼ਾਹੀ ਰਾਜ ਤਖਤ ਦੇ ਬਿਰਾਜਮਾਨ ਤੇ ਆਪਣੇ ਰਾਜ ਭਾਗ ਦੇ ਮਾਲਿਕ ਸਨ । ਰਾਜੇ ਦੁਰਪਦ

੧. ਫੇਰ ਉਸ ਦੇ ਪਿਤਾ ਰਾਵਣ ਦਾ ਨਾਮ ਲਵੋ ਜਿਸ ਦੇ ਕਾਰਨ ਮੇਘਨਾਦ ਤੀਰਾਂ ਦਾ ਸ਼ਿਕਾਰ ਬਣਿਆ । ਜੋ ਉਸਦੇ ਵੈਰੀ ਕਹਿਕੇ ਸਮਝ ਲਵੋ ॥੧੯੧॥

੨. ਪਹਿਲਾਂ ਮੇਘਨਾਦ ਕਹੁ ਜਿਹੜਾ ਜਲਦ ਧੁਨ ਪਾਣੀ ਬਰਸਾਉਣ ਵਾਲੇ ਬੱਦਲ ਵਾਂਗ ਗ੍ਰਜਦਾ ਸੀ ਅਤੇ ਹਨੇਰੀ ਰਾਤ ਵਰਗਾ ਕਾਲੇ ਰੰਗ ਦਾ ਸੀ ਇਹ ਕਹਿਕੇ । ਫੇਰ ਉਸਦੇ ਪਿਤਾ ਰਾਵਣ ਦਾ ਨਾਮ ਕਹੁ ਉਸਦਾ ਵੈਰੀ ਤੀਰ ਨੂੰ ਸਮਝ ਲਵੋ ॥੧੯੨॥

੩. ਅੰਬੁਧ ਧੁਨਿ (ਬੁਧ ਤੋਂ ਹੀਣਾ ਉੱਚੀ ਬੋਲਣ ਵਾਲਾ ਕਹੁ ਜਿਵੇਂ ਕਾਲੀ ਰਾਤ ਜਿਹਾ ਬੱਦਲ ਗ੍ਰਜਦਾ ਹੈ ਫੇਰ ਉਸਦੇ ਪਿਤਾ ਰਾਵਣ ਦਾ ਨਾਮ ਲਵੋ । ਫੇਰ ਉਸਦਾ ਵੈਰੀ ਕਹੀਏ ਜਿਸਨੂੰ ਤੀਰ ਦਾ ਨਾਮ ਕਰਕੇ ਵਿਚਾਰ ਲਵੋ ॥੧੯੩॥

੪. ਧਾਰਾ ਧਰ ਬਰਸਣ ਵਾਲਾ ਬੱਦਲ ਪਹਿਲਾਂ ਕਹਿਕੇ ਫੇਰ ਧੁਜ (ਗ੍ਰਜ) ਬੱਦਲ ਵਾਂਗ ਗ੍ਰਜਨ ਵਾਲਾ ਮੇਘਨਾਦ ਨਾ ਨਾਮ ਪਹਿਲਾਂ ਲੈ ਕੇ ਫੇਰ ਉਸਦੇ ਪਿਤਾ ਰਾਵਣ ਦਾ ਨਾ ਲਵੋ ਫੇਰ ਉਸਦੇ ਵੈਰੀ ਰਾਮ ਚੰਦਰ ਦਾ ਨਾਮ ਲਵੋ ਜਿਸਦੇ ਤੀਰ ਨਾਲ ਉਹ ਮਾਰਿਆ ਗਿਆ ਸੀ । ਤੀਰ ਦਾ ਨਾਮ ਹੀ ਇਸ ਤਰ੍ਹਾਂ ਜਾਣ ਲਵੋ ॥੧੯੪॥

੫. ਪਹਿਲਾਂ ਗੱਜਣ ਵਾਲੇ ਬੱਦਲ ਦਾ ਨਾਮ ਲੈ ਕੇ ਅਕਾਸ਼ ਵਿਚ ਗੱਜਣ ਵਾਲੇ ਬੱਦਲ ਵਾਂਗ ਮੇਘਨਾਦ ਪਦ ਕਹਿਕੇ । ਧੁਜ ਨਹੀਂ ਧੁਨਿ ਸਬਦ ਕਹਿਕੇ ਵੈਰੀ ਸਬਦ ਕਹੋ - ਬਸ ਇਹ ਤੀਰ ਦਾ ਨਾਮ ਬਣ ਜਾਇਗਾ ਤੀਰ ਨਾਲ ਮਰਨ ਵਾਲਾ ਮੇਘਨਾਦ ॥੧੯੫॥

੬. ਜਲਦ (ਬਾਰਸ਼ ਕਰਨ ਵਾਲਾ ਬੱਦਲ) ਪਹਿਲਾਂ ਇਹ ਸ਼ਬਦ ਕਹੋ ਫੇਰ ਨਾਮ ਸਬਦ ਕਹਿਣ ਨਾਲ ਮੇਘ ਨਾਥ ਨਾਮ ਬਣ ਜਾਇਗਾ । ਫੇਰ ਉਸਦੇ ਪਿਤਾ ਰਾਵਣ ਦਾ ਨਾਮ ਲੈ ਵੈਰੀ ਕਹੋ ਰਾਵਣ ਦੇ ਮਾਰਨ ਵਾਲਾ ਤੀਰ ਦਾ ਨਾਮ ਬਣ ਜਾਇਗਾ ਜਾਣ ਲਵੋ ॥੧੯੬॥

੭. ਪਹਿਲਾਂ ਪਾਣੀ ਦਾ ਨਾਮ ਲਵੋ ਫੇਰ ਪਾਣੀ ਨੂੰ ਧਾਰਨ ਵਾਲਾ ਪਦ ਕਹੋ ਬੱਦਲ ਸਬਦ ਬਣ ਜਾਇਗਾ । ਜੋ ਮੇਘਨਾਥ ਦਾ ਪ੍ਰਤੀਕ ਹੈ ਫੇਰ ਮੇਘ ਨਾਥ ਦੇ ਤਾਤ (ਪਿਤਾ) ਰਾਵਣ ਦਾ ਨਾਮ ਲਵੋ ਤੇ ਅੰਤ ਕਰਨ ਵਾਲਾ ਵੈਰੀ ਕਹੋ ਤੀਰ ਦਾ ਨਾਮ ਬਣ ਜਾਏਗਾ ॥੧੯੭॥

੮. ਧਾਰਾ (ਬਾਰਸ਼ ਦੀਆਂ ਧਾਰਾਂ ਧਾਰਨ ਵਾਲੇ ਮੇਘ ਕਹਿਕੇ ਫੇਰ ਧਾਰਾਂ ਧਾਰਨ ਵਾਲਾ ਪਦ ਦਿਉ । ਮੇਘ ਨਾਮ ਬਣ ਗਿਆ ਫੇਰ ਮੇਘ ਨਾਦ ਦਾ ਪਿਤਾ ਕਹੋ ਰਾਵਣ ਸਬਦ ਬਣ ਗਿਆ ਫੇਰ ਰਾਵਣ ਦਾ "ਅਰਿ" ਵੈਰੀ ਪਦ ਕਹੋ ਤੀਰ ਦਾ ਨਾਮ ਬਣ ਜਾਇਗਾ ਇਹ ਸਮਝ ਲਵੋ ॥੧੯੮॥

੯. ਪਾਣੀ ਦਾ ਹੜ ਲਿਆਉਣ ਵਾਲਾ, ਜਲ ਧਰ ਜਲ ਧਾਰਨ ਵਾਲਾ ਮੇਘ ਕਹਿਕੇ ਫੇਰ ਧਾਰਨ ਗਰਜਣ ਵਾਲਾ ਫੇਰ ਕਹਕੇ ਮੇਘ ਨਾਦ ਸਬਦ ਬਣ ਜਾਏਗਾ । ਫੇਰ ਤਾਤ (ਉਸਦੇ ਬਾਪ ਦਾ ਨਾਮ ਕਹੋ ਰਾਵਣ ਅਰ ਕਹੋ (ਰਾਵਣ ਦਾ ਵੈਰੀ) ਬਸ ਤੀਰ ਦਾ ਨਾਮ ਬਣ ਜਾਇਗਾ ॥੧੯੯॥

੧੦. ਪਹਿਲਾਂ ਪਾਣੀ ਕਹਿ ਕੇ ਪਾਣੀ ਧਾਰਨ ਵਾਲਾ (ਧਰ ਪਦ) ਫੇਰ ਬੱਦਲ ਪਦ ਬਣ ਜਾਏਗਾ । ਫੇਰ ਧੁਨ (ਨਾਦ) ਫੇਰ ਬੱਦਲ ਪਦ ਬਣ ਜਾਏਗਾ । ਫੇਰ ਧੁਨ (ਨਾਦ) ਸਬਦ ਕਹਿਕੇ ਮੇਘ ਨਾਦ ਸਬਦ ਪੂਰਾ ਹੋ ਜਾਏਗਾ । ਨਾਦ ਪਿਤਾ ਰਾਵਣ ਦਾ ਨਾਮ ਲੈ ਕੇ ਫੇਰ ਉਸਦਾ ਵੈਰੀ ਕਹਿਕੇ ਤੀਰ ਦਾ ਨਾਮ ਪਛਾਣ ਲਵੋ ॥੨੦੦॥

੧੧. ਘਨ ਸੁਤ ਬਦਲ ਦਾ ਪੁਤ੍ਰ ਮੇਘ ਧਾਰਨ ਵਾਲਾ ਨਾਮ ਪਹਿਲਾਂ ਕਹਿਕੇ ਪਾਣੀ ਧਾਰਨ ਵਾਲਾ ਫੇਰ ਕਹਿ ਦਿਉ । ਉਪ੍ਰੰਤ ਤਾਤ ਉਸਦਾ ਪਿਤਾ ਭਾਵ ਮੇਘ ਨਾਦ ਦਾ ਪਿਤਾ ਰਾਵਣ ਦਾ ਨਾਮ ਉਚਾਰ ਕੇ ਫੇਰ "ਅਰਿ" ਰਾਵਣ ਦਾ ਵੈਰੀ ਕਹੋ ਇਹ ਤੀਰ ਦੇ ਨਾਮ ਪਛਾਣ ਲੈਣੇ ॥੨੦੧॥

੧੨. ਆਬਦ (ਇਹ ਫਾਰਸੀ ਦਾ ਸ਼ਬਦ ਹੈ ਜਿਸ ਵਿਚ ਪਾਣੀ ਨੂੰ ਆਬ ਕਿਹਾ ਜਾਂਦਾ ਹੈ ਇਸ ਲਈ ਆਬਦ) ਪਾਣੀ । ਪਾਣੀ ਵਾਲਾ ਬੱਦਲ ਧੁਨਿ ਕਰਨ ਵਾਲਾ ਮੇਘ ਨਾਦ ਏਸ ਤਰ੍ਹਾਂ ਆਬਦ ਧੁਨ ਕਹਿਣ ਨਾਲ ਮੇਘ ਨਾਦ ਸਬਦ ਬਣ ਜਾਏਗਾ ਫੇਰ ਕਹੋ ਉਸਦਾ ਪਿਤਾ (ਰਾਵਣ) ਕਹੋ ਜਖ ਤੋ ਜੋ ਰਾਵਣ ਚਾਰਾਂ ਬੇਦਾਂ ਦਾ ਬਕਤਾ ਗੁਣਾਂ ਦਾ ਖਜਾਨਾ ਸੀ । ਪਰ ਉਹ ਗਲਤੀ ਕਰਕੇ ਮਾਰਿਆ ਗਿਆ ਤੀਰਾਂ ਦੇ ਨਾਲ ਇਸ ਲਈ ਤੀਰ ਦਾ ਨਾਮ ਦਿਲ ਵਿਚ ਪਛਾਣ ਲਵੋ ॥੨੦੨॥

੧੩. ਧਾਰ ਬਾਰ (ਬਾਰਸ਼ ਕੀਆਂ ਧਾਰਾਂ ਬਰਸਾ ਕੇ ਹੜ ਲਿਆਉਣ ਵਾਲਾ ਬੱਦਲ ਕਹਿਕੇ ਫੇਰ ਕਹੋ ਅਕਾਸ਼ ਵਿਚ ਗੱਜਣ ਵਾਲਾ ਨਾਦ ਕਰਨ ਵਾਲਾ ਮੇਘ ਨਾਦ) ਕਹਿਕੇ ਉਸਦਾ ਤਾਤ (ਪਿਤਾ ਰਾਵਣ) ਉਚਾਰ ਕੇ ਅਰਿ (ਵੈਰੀ) ਸਬਦ ਕਹਿਕੇ ਤੀਰ ਦੇ ਨਾਮ ਦਾ ਸਬਦ ਜਾਣ ਲਵੋ ॥੨੦੩॥

੧੪. ਪਹਿਲਾਂ ਘਨੀ ਦਾ ਨਾਉਂ ਲੈ ਕੇ ਫੇਰ ਧੁੰਨਾ ਬਾਅਦ ਵਿਚ ਕਹਿਣ ਨਾਲ (ਮੇਘ ਨਾਦ) ਸਬਦ ਬਣ ਜਾਏਗਾ । ਫੇਰ ਕਹੋ ਉਸ ਦਾ ਪਿਤਾ ਰਾਵਣ ਵੈਰੀ ਨੇ ਮਾਰ ਦਿਤਾ ਬਸ ਇਹੀ ਤੀਰ ਦਾ ਨਾਮ ਪਛਾਣ ਲਵੋ ॥੨੦੪॥

੧੫. ਘਨਜ ਬੱਦਲ ਦਾ ਪੁਤ੍ਰ ਜਾਯਾ-ਕਾਲੀ ਘਟਾ, (ਮੇਘ) ਫੇਰ ਉਸ ਦੀ ਅਵਾਜ ਧੁਨ ਪਦ ਗਰਜ ਮੇਘ ਦਾ ਘੋਰਨਾ ਮੇਘ ਨਾਦ ਸਬਦ ਬਣ ਗਿਆ । ਮੇਘ ਨਾਦ ਕਹਿਕੇ ਫੇਰ ਉਸਦੇ ਪਿਤਾ ਰਾਵਣ ਦਾ ਨਾ ਕਹੋ ਫੇਰ ਰਾਵਣ ਦਾ ਵੈਰੀ ਕਹੋ ਵ੍ਰੀ ਤੀਰ ਦੇ ਨਾਮ ਪਛਾਣ ਲਵੋ ॥੨੦੫॥

੧੬. ਮੱਤ (ਮੱਛੀ) ਸ਼ਬਦ ਪਹਿਲਾਂ ਕਹਿਕੇ ਫੇਰ ਅੱਛ (ਮੱਛੀ ਦੀ ਅੱਖ) ਸਬਦ ਕਹਿ ਦੇਹ । ਫੇਰ ਵੈਰੀ (ਅਰਿ) ਸਬਦ ਕਹੀਐ ਐ ਤੀਰ ਦਾ ਨਾਮ ਸਮਝ ਲੈ ॥੨੦੬॥

੧੭. ਪਹਿਲਾਂ ਮੱਛੀ ਦਾ ਨਾਮ ਲੈ ਕੇ ਫੇਰ ਚੱਖ (ਅੱਖ ਸਬਦ ਕਹਿ ਦਿਉ । ਇਸਦੇ ਨਾਲ ਲਗਦੇ ਸਾਰੇ ਨਾਮ ਤੀਰ ਦੇ ਹਨ ਵਿਦਵਾਨ ਪਛਾਣ ਲੈਣ ॥੨੦੭॥

੧੮. ਪਹਿਲਾਂ ਮਕਰ (ਮੱਛੀ) ਸਬਦ ਉਚਾਰਨ ਕਰੋ ਫੇਰ ਉਸਦੀ ਅੱਖ ਦਾ ਸ਼ਬਦ ਉਚਾਰਨ ਕਰੋ । ਉਸਦੇ ਨਾਲ ਮਿਲਦੇ ਸਾਰੇ ਨਾਮ ਤੀਰ ਦੇ ਹਨ ਸਿਆਣੇ ਪੁਰਸ਼ ਇਸਦੀ ਪਛਾਣ ਕਰ ਲੈਣ ॥੨੦੮॥

---

☛ ਦੇ ਸੱਦੇ ਤੇ ਜਿਥੇ ਦੁਰਯੋਧਨ ਭਰਾਵਾਂ ਤੇ ਸੈਨ ਸਮੇਤ ਉਥੇ ਗਿਆ ਸੀ ਪਾਂਡੋ ਵੀ ਸੁਯੰਬਰ ਜਿੱਤਣ ਦੇ ਕਾਜ ਲਈ ਹੀ ਸ਼ਾਹੀ ਠਾਠ ਨਾਲ ਉਥੇ ਮੌਜੂਦ ਸਨ । ਜਦੋਂ ਕਈ ਰਾਜੇ ਆਪਣਾ ਕਰਤੱਬ ਕਰਦੇ ਮੱਛ ਦੀ ਅੱਖ ਵਿਚ ਨਿਸ਼ਾਨਾ ਫੁੰਡਣ ਵਿਚ ਨਾਕਾਮ ਹੋ ਗਏ, ਦੁਰਯੋਧਨ ਵੀ ਉਹਨਾਂ ਵਿਚ ਸ਼ਾਮਲ ਹੋ ਗਿਆ, ਕਰਨ ਨੂੰ ਦਰੋਪਤੀ ਨੇ ਕਨਸਲ ਕਹਿਕੇ ਰੋਕ ਦਿਤਾ।

ਉਸ ਵੇਲੇ ਅਰਜੁਨ ਨੇ ਨਿਸ਼ਾਨਾ ਫੁੰਡ ਕੇ ਕਾਮਿਯਾਬੀ ਹਾਸਿਲ ਕੀਤੀ ਜਿਸ ਪਰ ਕਰਨ ਜਿਤੇ ਦੁਰਯੋਧਨ ਜੋਸ਼ ਵਿਚ ਆ ਗਏ ਤੇ ਜੁੱਧ ਛਿੜ ਗਿਆ। ਦਰੋਪਤੀ ਨੇ ਅਰਜੁਨ ਦੇ ਨਾਲ ਸਾਥ ਦੇਣ ਲਈ ਖੁਦ ਕਮਾਣ ਸੰਭਾਲ ਲਈ ਦਰੋਪਤ ਆਪਣੀ ਧੀ ਦੀ ਤੇਜ ਵਾਲੀ ਹਮਾਇਤ ਤੋਂ ਪਿਛੋਂ ਰਹਿਣਾ ਨਹੀਂ ਸੀ ਸੋਭਦਾ ਜਿਸ ਤੋਂ ਕੈਰਵਾਂ ਨੂੰ ਸਖਤ ਹਾਰ ਨੂੰ ਸਹੇੜ ਕੇ ਘਰ ਨੂੰ ਤੁਰ ਜਾਣਾ ਪਿਆ । ਦਰੋਪਤੀ ਨੂੰ ਵਿਆਹ ਕੇ ਘਰ ਜਦੋਂ ਪਾਂਡੋ ਪਹੁੰਚੇ ਤਾਂ ਮਾਤਾ ਨੂੰ ਖੁਸ਼ਖਬਰੀ ਦਿਤੀ ਮਾਤਾ ਜੀ ਅਸੀਂ ਅੱਜ ਇਕ ਕੀਮਤੀ ਪਦਾਰਥ ਜਿੱਤ ਕੇ ਤੁਹਾਡੇ ਲਈ ਲਿਆਏ ਹਾਂ । ਮਾਤਾ ਕੁੰਤੀ ਨੇ ਬਿਨਾਂ ਵੇਖੇ ਕਹਿ ਦਿਤਾ ਪੁਤ੍ਰ ਮੈਨੂੰ ਤਾਂ ਐਸ ਵੇਲੇ ਕੁਝ ਲੋੜ ਨਹੀਂ ਤੁਸੀਂ ਪੰਜੇ ਭਾਈ ਵੰਡਕੇ ਵਰਤ ਲਵੋ । ਜਿਸ ਪਰ ਅਰਜੁਨ ਨੇ ਕਿਹਾ ਮਾਤਾ ਜੀ ਇਹ ਵੰਡ ਕੇ ਖਾਣ ਵਾਲੀ ਤਾਂ ਵਸਤੂ ਨਹੀਂ ਇਹ ਤੇਰੀ ਨੂੰਹ ਦਰੋਪਤੀ ਹੈ ਜਿਸ ਨੂੰ ਸੁਯੰਬਰ ਵਿਚ ਜਿੱਤ ਕੇ ਲਿਆਂਦਾ ਹੈ । ਪਰ ਉਹ ਲੋਕ ਸਤਵਾਦੀ ਸਨ ਜੋ ਮੁਖੋਂ ਬਚਨ ਕੱਢਦੇ ਸਨ ਉਸ ਤੋਂ ਅੱਜ ਦੇ ਲੋਕਾਂ ਵਾਂਗ ਮੁੜਕੇ ਬਦਲਦੇ ਨਹੀਂ ਸਨ । ਗੁਰਬਾਣੀ ਦਾ ਵੀ ਪਾਵਨ ਉਪਦੇਸ਼ ਹੈ :- ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸੱਚੁ ਕੱਚਾ ॥ ਅੰਦਰਹੁ ਥੋਥਾਂ ਕੂੜਿਆਰੁ ਕੂੜੀ ਸਭ ਖੱਚਾ ॥ ਪੰ:੧੦੯੯॥ਮ:੫॥

ਮਾਤਾ ਨੇ ਕਿਹਾ ਪੁਤ੍ਰ ਹੁਣ ਇਹ ਗੱਲ ਮੂਹਿੰ ਅਨਭੋਲ ਨਿਕਲ ਗਈ ਹੈ ਬਦਲ ਨਹੀਂ ਸਕਦੀ ਪਰ ਸ਼ਾਬਾਸ ਪੁਤ੍ਰ ਹੋਣ ਤਾਂ ਐਸੇ ਹੋਣ ਜੋ ਮਾਤਾ ਪਿਤਾ ਦੇ ਬਚਨ ਦੀ ਅਹਿਮੀਅਤ ਨੂੰ ਸਮਝਦੇ ਹੋਣ ਤੇ ਉਹਨਾਂ ਦੇ ਬਚਨ ਦੇ ਪਾਬੰਦ ਹੋਣ । ਜੁਆਨੀ ਦੇ ਓਜ ਤੇ ਰਾਜ ਭਾਗ ਦੇ ਮਨਾਣ ਹੁੰਦਿਆਂ ਮਾਤਾ ਦਾ ਹੁਕਮ ਵਲੋਂ ਲਾਪ੍ਰਵਾਹੀ ਨਹੀਂ ਕੀਤੀ । ਦਰੋਪਤੀ ਦੇ ਪੰਜੇ ਪਤੀ ਬਣੇ, ਸਮਾਂ ਵੰਡਕੇ ਵਾਰੀ ਨਾਲ ਦਰੋਪਤੀ ਇਕ ਘਰ ਵਸਦੀ ਪਰ ਉਸ ਸਮੇਂ ਦੇ ਵਿਚ ਦੂਸਰਾ ਉਸ ਨੂੰ ਆਪਣੀ ਇਸਤ੍ਰੀ ਕਰਕੇ ਨਹੀਂ ਸੀ ਜਾਣਦਾ, ਇਹੋ ਕਾਰਨ ਸੀ ਜਦ ਕਿ ਪੰਚਾਲੀ ਦ੍ਰੋਪਤੀ ਪੰਜ ਪਤੀਆਂ ਦੇ ਹੁੰਦਿਆਂ ਇਕ ਨੇਕ "ਮਸ਼ਹੂਰ ਪੂਰਨ" ਸਤਵੰਤੀ ਸੀ । ਕਿਉਂਕਿ ਉਸ ਨੇ ਆਪਣੇ ਪਤੀ ਅਰਜਨ ਨੂੰ ਆਪਣੀ ਮਾਤਾ ਦੇ ਬਚਨ ਤੋਂ ਉਲਟ ਨਾ ਪ੍ਰੇਰਿਆ ਨਾ ਆਗਿਆ ਦੇ ☛

[੧]ਝਖ ਪਦ ਪ੍ਰਿਥਮ ਬਖਾਨਿ ਕੈ ਚਖੁ ਪਦ ਬਹੁਰ ਬਖਾਨ ॥ ਸਭੈ ਨਾਮ ਸ੍ਰੀ ਬਾਨ ਕੇ ਲੀਜੋ ਚਤੁਰ ਪਛਾਨ ॥੨੦੯॥ [੨]ਸਫਰੀ ਨੇਤ੍ਰ ਬਖਾਨਿ ਕੈ ਅਰਿ ਪਦ ਬਹੁਰ ਉਚਾਰਿ ॥ ਸਕਲ ਨਾਮ ਸ੍ਰੀ ਬਾਨ ਕੇ ਲੀਜੋ ਸੁ ਕਬਿ ਸੁਧਾਰਿ ॥੨੧੦॥ [੩]ਮਛਰੀ ਚੱਛੁ ਬਖਾਨਿਕੈ ਅਰਿ ਪਦ ਬਹੁਰ ਉਚਾਰ ॥ ਨਾਮ ਸਕਲ ਸ੍ਰੀ ਬਾਨ ਕੇ ਲੀਜੋ ਚਤੁਰ ਸੁਧਾਰ ॥੨੧੧॥ [੪]ਜਲ ਚਰ ਪ੍ਰਿਥਮ ਬਖਾਨਿ ਕੈ ਚਖੁ ਪਦ ਬਹੁਰ ਬਖਾਨ ॥ ਅਰਿ ਕਹਿ ਸਭ ਹੀ ਬਾਨ ਕੇ ਲੀਜਹੁ ਨਾਮ ਪਛਾਨ ॥੨੧੨॥ [੫]ਬਕੱਤ੍ਰਾ ਗ੍ਰਜ ਪਦ ਉੱਚਰਿ ਕੈ ਮੀਨ ਸਬਦ ਪੁਨਿ ਦੇਹੁ ॥ ਨਾਮ ਸਿਲੀ ਮੁਖ ਕੇ ਸਭੈ ਚੀਨ ਚਤੁਰ ਚਿਤ ਲੇਹੁ ॥੨੧੩॥ [੬]ਪ੍ਰਿਥਮ ਨਾਮ ਲੈ ਮੀਨ ਕੇ ਕੇਤ ਸਬਦ ਪੁਨਿ ਦੇਹੁ ॥ ਚਖੁ ਕਹਿ ਅਰਿ ਕਹਿ ਬਾਨ ਕੇ; ਨਾਮ ਚੀਨ੍ਹ ਚਿਤ ਲੇਹੁ ॥੨੧੪॥ [ੳ]ਸੰਬਰਾਰਿ ਪਦ ਪ੍ਰਿਥਮ ਕਹਿ ਚਖੁ ਧੁਜ ਪਦ ਪੁਨਿ ਦੇਹੁ ॥ ਅਰਿ ਕਹਿ ਸਭ ਹੀ ਬਾਨ ਕੇ ਚੀਨ੍ਹ ਚਤੁਰ ਚਿਤ ਲੇਹੁ ॥੨੧੫॥ [੮]ਪ੍ਰਿਥਮ ਪਿਨਾਕੀ ਪਦ ਉਚਰਿ ਅਰਿ ਧੁਜ ਨੇਤ੍ਰ ਉਚਾਰ ॥ ਅਰਿ ਕਹਿ ਸਭ ਹੀ ਬਾਨ ਕੇ ਲੀਜਹੁ ਨਾਮ ਸੁਧਾਰ ॥੨੧੬॥ [੯]ਮਹਾਂਰੁਦ੍ਰ ਅਰਿ ਧੁਜ ਉਚਰਿ ਪੁਨਿ ਪਦ ਨੇਤ੍ਰ ਬਖਾਨ ॥ ਅਰਿ ਕਹਿ ਸਭ ਸ੍ਰੀ ਬਾਨ ਕੇ ਨਾਮ ਹ੍ਰਿਦੈ ਪਹਿਚਾਨ ॥੨੧੭॥ [੧੦]ਤ੍ਰਿਪੁਰਾਂਤਕ ਅਰਿ ਕੇਤ ਕਹਿ ਚਖ ਅਰਿ ਬਹੁਰ ਉਚਾਰ ॥ ਨਾਮ ਸਕਲ ਏ ਬਾਨ ਕੇ ਲੀਜਹੁ ਸੁ ਕਬਿ ਸੁਧਾਰ ॥੨੧੮॥ [੧੧]ਕਾਰਤਕੇਅ ਪਿਤੁ ਪ੍ਰਿਤਮ ਕਹਿ ਅਰਿ ਧੁਜ ਨੇਤ੍ਰ ਬਖਾਨ ॥ ਅਰਿ ਪਦ ਬਹੁਰ ਬਖਾਨੀਐ ਨਾਮ ਬਾਨ ਪਹਿਚਾਨ ॥੨੧੯॥ [੧੨]ਬਿਰਲ ਬੈਰਿ ਕਰ ਬਾਰ ਹਾ ਬਹੁਲਾਂਤਕ ਬਲਵਾਨ ॥ ਬਰੱਣਾਤਕ ਬਲ ਹਾ ਬਿਸਖ ਬੀਰ ਪਤਨ ਬਰ ਬਾਨ ॥[ਅ]੨੨੦॥ [੧੩]ਪ੍ਰਿਥਮ ਸਲਲ ਕੌ ਨਾਮ ਲੈ ਧਰ ਅਰ ਬਹੁਰ ਬਖਾਨ ॥ ਕੇਤ ਚੱਛ ਅਰਿ ਉਚਰੀਐ ਨਾਮ ਬਾਨ ਕੇ ਜਾਨ ॥੨੨੧॥ [੧੪]ਕਾਰਤਕੇਅ ਪਦ ਪ੍ਰਿਥਮ ਕਹਿ ਪਿਤੁ ਅਰਿ ਕੇਤ ਉਚਾਰ ॥ ਚਖ ਅਰਿ ਕਹਿ ਸਭ ਬਾਨ ਕੇ ਲੀਜਹੁ ਨਾਮ ਸੁਧਾਰ ॥੨੨੨॥ [੧੫]ਪ੍ਰਿਥਮ ਪਿਨਾਕੀ ਪਾਨ ਕਹਿ ਰਿਪ ਧੁਜ ਚਖਿ ਪੁਨਿ ਦੇਹੁ ॥ ਸਕਲ ਨਾਮ ਸ੍ਰੀ ਬਾਨ ਕੇ ਚੀਨ੍ਹ ਚਤੁਰ ਚਿਤ ਲੇਹੁ ॥੨੨੩॥[੧੬] ਪਸੁ ਪਤਿ ਸੁਰ ਧਰ ਅਰਿ ਉਚਰਿ ਧੁਜ ਚਖਿ ਸੱਤ੍ਰੁ ਬਖਾਨ ॥ ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿੱਤ ਮੈ ਜਾਨੁ ॥੨੨੪॥ [੧੭]ਪਾਰਬਤੀਸ ਅਰਿ ਕੇਤ ਚਖ ਕਹਿ; ਰਿਪ ਪੁਨ ਪਦ ਦੇਹੁ ॥ ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤ ਲੇਹੁ ॥੨੨੫॥ [੧੮]ਸਸਤ੍ਰ ਸਾਂਗ ਸਾਮੁਹ ਚਲਤ ਸੱਤ੍ਰੁ ਮਾਨਿ ਕੋ ਖਾਪ ॥ ਸਕਲ ਸ੍ਰਿਸਟ

ੳ. ਸੰਬਰਾਰ ਦੈਤ ਅਤੇ ਪਰਦੁਮਨ ਕ੍ਰਿਸ਼ਨ ਦਾ ਪੁੱਤ੍ਰ ਸੀ ਜੋ ਤੁਸੀ ਕ੍ਰਿਸ਼ਨ ਜੀ ਦੇ ਪ੍ਰਕਣ ਵਿਚ ਪੜ੍ਹ ਚੁਕੇ ਹੋ । ਯਹ ਫੇਰ ਵੀ ਯਾਦਸਤ ਲਈ, ਪ੍ਰਦੁਮਨ ਕਾਮਦੇਵ ਦਾ ਅਵਤਾਰ ਸੀ ਸਬਰ ਦੈਂਤ ਦਾ ਪਿਛਲਾ ਵੈਰੀ ਸੀ ਉਹ ਪਰਦੁਮਨ ਨੂੰ ਬਾਲ ਅਵਸਥਾ ਵਿਚ ਚੁਕ ਕੇ ਲੈ ਗਿਆ ਸੀ ਫੇਰ ਪ੍ਰਦੁਮਨ ਬੜਾ ਹੋਕੇ ਉਸ ਦੈਂਤ ਨਾਲ ਘੋਰ ਜੁਧ ਕਰਕੇ ਤੀਰ ਨਾਲ ਮਾਰ ਦਿਤਾ ਸੀ ਜਿਸ ਲਈ ਇਥੇ ਸੰਬਰਾਰ ਪਦ ਵਰਤਿਆ ਹੈ ਸੰਬਰ ਦੈਂਤ ਨੂੰ ਮਾਰਨ ਵਾਲਾ ॥

ਅ. ਬਿਰਲ ਬੈਰਿ ਕਰਿ, 2. ਬਾਰਹਾ, 3. ਬਹੁਲਾਂਤਕ, 4. ਬਲਵਾਨ, 5. ਬਰਣਾਤਕ, 6. ਬਲਹਾ 7. ਬਿਸਖ 8. ਬੀਰ ਪਤਨ, ਇਹ ਵੀ ਅਠੇ ਨਾਮ ਤੀਰ ਦੇ ਹੀ ਹਨ

---

ਪਾਲਣ ਵਿਚ ਵਿਰੋਧ ਕਰਕੇ ਅੜਿਕਾ ਨਾ ਬਣੀ ਗੁਰਬਾਣੀ ਕਹਿੰਦੀ ਹੈ :-

ਆਗਿਆਕਾਰੀ ਸਦਾ ਸੁਖੁ ਭੁੰਚੈ ਜਤ ਕਤ ਪੇਖਉ ਹਰਿ ਗੁਨੀ ॥ਪੰ:੯੯੩॥ਮ:੫॥

ਆਗਿਆਕਾਰੀ ਸਦਾ ਸੁਹਾਗਣਿ ਆਪਿ ਮੇਲੀ ਕਰਤਾਰਿ ॥ਪੰ:੭੯੫॥ਮ:੩॥

ਭਾਈ ਗੁਰਦਾਸ ਜੀ ਤਾਂ ਐਥੋਂ ਤੱਕ ਆਖਦੇ ਨੇ :- ਮਾਂ ਪਿਉ ਪਰਹਰਿ ਸੁਣੈ ਬੇਦੁ ਨ ਜਾਣੈ ਕਥਾ ਕਹਾਣੀ ॥ ਮਾਂ ਪਿਉ ਪਰਹਰਿ ਕਰੇ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ ॥ ਮਾਂ ਪਿਉ ਪਰਹਰਿ ਕਰੇ ਪੂਜ ਦੇਵੀ ਦੇਵ ਨ ਸੇਵ ਕਮਾਣੀ ॥ ਮਾਂ ਪਿਉ ਪਰਹਰਿ ਨਾਵਣਾ ਅਠਸਠਿ ਤੀਰਥ ਘੁੰਮਣਵਾਣੀ ॥ ਮਾਂ ਪਿਉ ਪਰਹਰਿ ਕਰੇ ਦਾਨ ਬੇਈਮਾਨ ਅਗਿਅਨ ਪਰਾਣੀ ॥ ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮ ਭੁਲਾਣੀ ॥ ਗੁਰ ਪਰਮੇਸਰੁ ਸਾਰੁ ਨ ਜਾਣੀ ॥੧੩॥੩੭॥ ਜਿਹੜੀ ਸਾਡੀ ਭੂਆ ਕਹਿੰਦੀ ਨਹੀਂ ਸੀ ਥਕਦੀ ਮੇਰਾ ਚਮੇਲਾ, ਮੇਰਾ ਅਰਜਨ, ਮੇਰਾ ਲਛਮਣ ਉਹ ਭੂਆ ਤਿੰਨ ਪੁਤਰ ਤੇ 11 ਪੋਤਰਿਆਂ ਦੇ ਹੁੰਦਿਆਂ ਇਕ ਦਿਨ ਦੇਖੀ ਗਈ ਕਿ ਸੁਦੈਣ ਹੋ ਗਈ ਹੈ, ਸਿਰ ਮੁੰਨਿਆ ਹੋਇਆਂ ਹੈ । ਇਕ ਡੰਗੋਰੀ ਹੱਥ ਵਿਚ ਹੈ ਘਰੋਂ ਕਿਧਰੇ ਤੁਰ ਗਈ ਨਹੀਂ ਪਤਾ ਕਿਥੇ ਜਾ ਕੇ ਮਰੀ, ਨਾ ਕੋਈ ਸਸਕਾਰ, ਨਾ ਕੋਈ ਬਾਰਾਂ ਨਾ ਤੇਰਾਂ ਕਿਸੇ ਨੇ ਨਹੀਂ ਪੁੱਛੀ । ਚੰਗਾ ਹੋਵੇ ਅਸੀਂ ਇਸ ਬਹੁਤੀ ਮੇਰ ਤੋਂ ਸੰਨਿਆਸ ਲੈ ਕੇ ਪ੍ਰਭ ਪਿਤਾ ਦੀ ਜਾਣਕਾਰੀ ਕਰਕੇ ਉਸ ਦੇ ਚਰਨਾਂ ਨਾਲ ਜੁੜ ਜਾਈਏ

੧. ਲਖ (ਮੱਛੀ) ਭਾਵ ਪਹਿਲਾਂ ਮਣੀ ਦਾ ਨਾਂ ਲੈ ਕੇ ਫੇਰ ਚਖ (ਅੱਖ) ਫੇਰ ਉਸਦੀ ਅੱਖ ਦਾ ਪਦ ਕਹਿ ਦੇਹ । ਮੱਛੀ ਦੀ ਅੱਖ ਨੂੰ ਬਿੰਨਣ ਵਾਲਾ ਤੀਰ ਦਾ ਨਾਮ ਸਮਝਦਾਰ ਪੁਰਸ਼ ਪਛਾਣ ਲੈਣ ॥੨੦੯॥

੨. ਸਫਰੀ (ਮੱਛੀ) ਮੱਛੀ ਦੀ ਅੱਖ ਕਹਿਕੇ ਉਸਦਾ ਅਰਿ (ਵੈਰੀ) ਪਦ ਨੂੰ ਵਿਚਾਰੋ । ਇਹ ਸਾਰੇ ਨਾਮ ਤੀਰ ਦੇ ਬਣ ਜਾਂਦੇ ਨੇ ਸੋ ਕਵੀ ਜਨੋ ਤੁਸੀਂ ਇਹ ਸੁਧਾਰ ਲਵੋ ॥੨੧੦॥

੩. ਮਛਰੀ (ਮੱਛੀ) ਚੱਛ (ਅੱਖ) ਕਹਿਕੇ ਫੇਰ ਅਰਿ (ਵੈਰੀ) ਪਦ ਕਹਿ ਦਿਉ । ਬਸ ਤੀਰ ਦਾ ਨਾਮ ਪਛਾਨ ਸੁਧਾਰ ਲਵੋ ॥੨੧੧॥

੪. ਜਲਚਰ (ਮੱਛੀ) ਪਹਿਲਾਂ ਕੱਢਕੇ ਫੇਰ ਚੱਖ ਭਾਵ (ਅੱਖ ਦਾ ਪਦ ਨਾਲ ਕਹਿ ਦਿਉ । ਅਰਿ ਮੱਛੀ ਦੀ ਅੱਖ ਦਾ ਵੈਰੀ ਤੀਰ ਨਾਮ ਸਭੇਨਾਮ ਪਛਾਣ ਲਵੋ ॥੨੧੨॥

੫. ਬਕੱਤ੍ਰਾ ਰਾਜ ਬਕਤ੍ਰਾ ਮੂੰਹ-ਰਾਜ ਮੂੰਹ ਦੇ ਅੱਗੇ ਹੋਣ ਵਾਲੀ ਅੱਖ, ਪਹਿਲਾਂ ਬੱਕਤ੍ਰਾ ਮੂੰਹ ਦੇ ਅੱਗੇ ਅੱਖ ਦਾ ਨਾ ਕਹਿਕੇ ਫੇਰ ਕਹਿ ਦਿਉ ਮੱਛੀ ਦੀ ਅੱਖ ਦੇ ਵਿਚ ਲੱਗਣ ਵਾਲਾ ਤੀਰ ਦਾ ਤਿੱਖਾ ਮੂੰਹ ਬਸ ਸਿਆਣੇ ਪਾਠਕੋ ਐਉਂ ਇਹ ਸਾਰੇ ਤੀਰ ਦੇ ਨਾਮ ਸਮਝ ਲਵੋ ॥੨੧੩॥

੬. ਪਹਿਲਾਂ ਮੀਨ (ਮੱਛੀ) ਦਾ ਨਾਮ ਲੈ ਕੇ ਫੇਰ "ਕੇਤ" ਨਿਸ਼ਾਨਾ ਜਾਂ ਚਿੰਨ੍ਹ (ਅੱਖ) ਸਬਦ ਕਹਿ ਦਿਉ । ਅੱਖ ਕਹਿਕੇ ਵੈਰੀ ਕਹਿਕੇ ਤੀਰ ਦਾ ਨਾਮ ਜਾਣ ਲੈ ॥੨੧੪॥

੭. ਸੰਬਰਾਰਿ (ਸੰਬਰ) ਇਕ ਭਾਰੇ ਦੈਂਤ ਦਾ ਨਾਮ ਹੈ ਸੰਬਰਾਰ-ਸੰਬਰ ਦੈਂਤ ਨੂੰ ਮਾਰਨ ਵਾਲਾ ਚੱਖ ਧੁਜ ਮੱਛੀ ਦੀ ਅੱਖ ਦੇ ਝੰਡੇ ਵਾਲਾ ਪਦ ਕਹਿਕੇ ਅਰਿ ਫੇਰ ਉਸਦਾ ਵੈਰੀ ਕਹਿ ਦਿਉ ਸਾਰੇ ਹੀ ਤਰਿ ਦੇ ਨਾਮ ਬਣ ਜਾਣਗੇ । ਸਮਝ ਲਵੋ ਚਿਤ ਵਿਚ ॥੨੧੫॥

੮. ਪਿਨਾਕੀ (ਸ੍ਰਿਜੀ ਦਾ ਧਨੁਖ) ਪਹਿਲਾਂ ਪਨਾਕੀ ਨਾਮ ਉਚਾਰ ਕੇ ਅਰ ਸਿਵਜੀ ਦਾ ਵੈਰੀ ਕਾਮਦੇਵ ਫੇਰ ਧੁਜ ਕਹੋ ਧੁਜ (ਕਾਮਦੇਵ ਦਾ ਝੰਡਾ) ਨੇਤ੍ਰ (ਕਾਮਦੇਵ ਦੇ ਝੰਡੇ ਦਾ ਨਿਸ਼ਾਨ ਹੈ-ਮੱਛ) ਨੇਤ੍ਰ (ਮੱਛ ਦੇ ਨੇਤ੍ਰ ਨੂੰ ਵਿੰਨਣ ਵਾਲਾ ਤੀਰ) ਮੱਛ ਦੇ ਨੇਤ੍ਰ ਦਾ ਵੈਰੀ ਤੀਰ ਬਸ ਐਉਂ ਸਾਰੇ ਤੀਰ ਦੇ ਨਾਮ ਸਮਝ ਲਵੋ ॥੨੧੬॥

੯. ਮਹਾਂ ਰੁਦ੍ਰ (ਸ੍ਰਿਜੀ) ਅਰਿ (ਸ਼ਿਵਜੀ ਦਾ ਵੈਰੀ ਕਾਮਦੇਵ) ਧੁਜ (ਕਾਮ ਦੇਵ ਦਾ ਝੰਡਾ) ਝੰਡੇ ਦਾ ਨਾਮ ਕਹਿਕੇ ਫੇਰ ਨੇਤ੍ਰ ਕਾਮਦੇਵ ਦੇ ਝੰਡੇ ਤੇ ਮੱਛ ਦਾ ਨਿਸ਼ਾਨ ਉਸ ਵਿਚ ਮੱਛ ਦਾ ਨੇਤ੍ਰ ਕਹਿਕੇ । ਮੱਛ ਦੇ ਨੇਤ੍ਰ ਦਾ ਵੈਰੀ ਸਾਰੇ ਤੀਰ ਦੇ ਨਾਮ ਨੂੰ ਦਿਲ ਵਿਚ ਵਿਚਾਰ ਲਵੋ ॥੨੧੭॥

੧੦. ਤ੍ਰਿਪੁਰਾਂਤਕ (ਤਿੰਨ ਨੇਤ੍ਰਾਂ ਵਾਲਾ ਸਿਵਜੀ) ਅਰ ਸਿਵਜੀ ਦਾ ਵੈਰੀ ਕਾਮਦੇਵ ਤ੍ਰਿਪਰਾਂਤਕ (ਤਾਰਕ-ਦੈਂਤ ਦੇ ਤਿਨਾਂ ਪੁਤ੍ਰਾਂ ਦੇ ਤਿੰਨਾਂ ਲੋਕਾਂ ਵਿਚ ਇਕ ਇਕ ਬਣੇ ਨਗਰਾਂ ਨੂੰ ਢਾਹ ਕੇ ਉਹਨਾਂ ਦਾ ਅੰਤ ਕਰਨ ਵਾਲਾ ਸਿਵਜੀ । ਸਿਵਜੀ ਦਾ ਵੈਰੀ ਕਾਮਦੇਵ, ਕਾਮ ਦੇਵ ਦਾ ਦੈਂਤ (ਝੰਡਾ) ਕਹਿਕੇ ਚੱਖ (ਝੰਡੇ ਉਤੇ ਮੱਛ ਦਾ ਨਿਸ਼ਾਨ, ਨਿਸ਼ਾਨ ਵਿਚ ਮੱਛ ਦੀ ਚਖ (ਅੱਖ) ਅੱਖ ਦਾ ਵੈਰੀ ਤੀਰ ਉਚਾਰ ਕੇ । ਇਹ ਸਾਰੇ ਨਾਮ ਤੀਰ ਦੇ ਹੀ ਕਵੀ ਜਨ ਸਮਝ ਲੈਣ ॥੨੧੮॥

੧੧. ਪਹਿਲਾਂ ਕਹੋ ਕਾਰਤਕੇਅ (ਸ੍ਰਿਜੀ ਦਾ ਪੁਤ੍ਰ ਕਾਰਤਕ ਜਿਸਦੇ ਛੇ ਮੂੰਹ ਕਹੇ ਜਾਂਦੇ ਹਨ) ਕਾਰਤਕ ਦਾ ਪਿਤਾ ਸ੍ਰਿਜੀ ਪਹਿਲਾਂ ਕਹੋ ਅਰਿਧੁਜ (ਫੇਰ ਕਹੋ ਸਿਵਜੀ ਦਾ ਵੈਰੀ ਅਰਿ - ਧੁਜ ਸਿਵਜੀ ਦੇ ਵੈਰੀ ਕਾਮਦੇਵ ਦਾ ਝੰਡਾ, ਝੰਡੇ ਦੇ ਉਤੇ ਮੱਛੀ ਦੇ ਨੇਤ੍ਰ ਦਾ ਨਿਸ਼ਾਨਾ ਕਹਿਕੇ । ਅਰਿ ਨੇਤ੍ਰ ਦਾ ਵੈਰੀ ਤੀਰ ਫੇਰ ਕਹਿ ਦਿਉ ਤੇ ਇਸ ਨੂੰ ਤੀਰ ਦਾ ਨਾਮ ਪਹਿਚਾਣ ਲਵੋ ॥੨੧੯॥

੧੨. ਬਿਰਲ ਬੈਰਿ ਵੈਰੀਆਂ ਨੂੰ ਘਟਾਕੇ ਬਿਰਲੇ ਛਿੰਦੇ ਕਰ ਦੇਣ ਵਾਲਾ ਬਾਰਹਾ ਬਚਾਉ ਦੀਆਂ ਤਰਤੀਬਾਂ ਨੂੰ ਤੋੜਕੇ ਫੌਜੀ ਸਫਾਂ ਨੂੰ ਮਿਟਾ ਦੇਣ ਵਾਲਾ, ਬਹੁਲਾਂਤਕ ਬਹੁਤਿਆਂ ਦਾ ਅੰਤ ਕਰਨ ਵਾਲਾ ਬਲਕਾਰੀ ਬਲਵਾਨ । ਲੋਹੇ ਦੀਆਂ ਬਣੀਆਂ ਸੰਜੋਆਂ ਨੂੰ ਤੋੜ ਦੇਣ ਵਾਲਾ ਬਲਹਾ (ਬਲੀ ਸੂਰਮਿਆਂ ਨੂੰ ਮਾਰ ਦੇਣ ਵਾਲਾ ਬਲੀ ਬਿਸਿਖ ਬਹੁਤ ਬੜੇ ਬੀਰ ਸੂਰਮਿਆਂ ਨੂੰ ਨਾਸਣ ਕਰਨ ਵਾਲਾ ਤੀਰ ਨੂੰ ਸਾਮਰਥਾ* ਹੈ ॥੨੨੦॥

੧੩. ਪਹਿਲਾ ਸਲਲ (ਪਾਣੀ) ਦਾ ਨਾਮ ਲੈ ਕੇ ਧਰ ਸਿਰ ਦੀਆਂ ਜਟਾਂ ਵਿਚ ਗੰਗਾ ਦੇ ਪਾਣੀ ਨੂੰ ਧਾਰਨ ਵਾਲਾ ਸਿਵਜੀ ਅਰ ਸ੍ਰਿਜੀ ਦਾ ਵੈਰੀ ਕਾਮਦੇਵ ਫੇਰ ਕਹਿਕੇ । ਕੇਤ ਮੱਛ ਦੇ ਝੰਡੇ ਵਾਲਾ ਮੱਛ ਦਾ ਵੈਰੀ ਕਹਿਕੇ ਨਾਮ ਤੀਰ ਦਾ ਜਾਣ ਲਵੋ ॥੨੨੧॥

੧੪. ਕਾਰਤਕੇਅ ਸ੍ਰਿਜੀ ਦੇ ਪੁਤ੍ਰ ਕਾਰਤਕ ਦਾ ਪਹਿਲਾਂ ਨਾਉਂ ਲੈ ਕੇ ਫੇਰ ਉਸ ਦੇ ਪਿਤਾ (ਪਿਤੁ) ਸ੍ਰਿਜੀ, ਅਰਿ ਸ੍ਰਿਜੀ ਦਾ ਵੈਰੀ ਕਾਮਦੇਵ ਕੇਤ ਝੰਡਾ ਕਹਿਕੇ । ਝੰਡੇ ਦੇ ਉਤੇ ਮੱਛ ਦਾ ਨਿਸ਼ਾਨ-ਨਿਸ਼ਾਨ ਦੇ ਵਿਚ "ਚੱਖ" ਮੱਛ ਦੀ ਅੱਖ ਕਹਿਕੇ ਉਸ ਅੱਖ ਨੂੰ ਫੰਡਣ ਵਾਲਾ ਵੈਰੀ ਤੀਰ ਨਾਮ ਸਮਝ ਲਵੋ ॥੨੨੨॥

੧੫. ਪਹਿਲਾਂ ਕਹੋ ਜਿਸ ਦੇ ਹੱਥ ਵਿਚ 'ਪਨਾਕ' ਧਨਸ਼ ਹੈ ਸ੍ਰਿਜੀ ਫੇਰ ਉਸਦਾ 'ਰਿਪ' (ਵੈਰੀ) ਕਾਮਦੇਵ ਧੁਜ (ਕਾਮਦੇਵ ਦਾ ਝੰਡਾ, ਝੰਡੇ ਦੇ ਵਿਚ 'ਚਖਿ' ਮੱਛ ਦੀ ਅੱਖ ਦਾ ਨਾਮ ਦੇਵੋ। ਬਸ ਇਹ ਸਾਰੇ ਨਾਮ ਤੀਰ ਦੇ ਸਾਰੇ ਚਤ੍ਰ ਪੁਰਸ਼ ਸਮਝ ਲੈਣ ॥੨੨੩॥

੧੬. ਪਸੁ ਪਤਿ (ਨੰਦੀ ਬੈਲ ਦਾ ਸੁਆਮੀ) ਸਿਰਧਰ (ਸਿਰ ਵਿਚ ਗੰਗਾ ਧਾਰਨ ਕਰਨ ਵਾਲਾ ਸ੍ਰਿਜੀ) ਅਰਿ (ਸ੍ਰਿਜੀ ਦਾ ਵੈਰੀ ਕਾਮਦੇਵ) ਦਾ ਨਾਮ ਉਚਾਰ ਕੇ ਫੇਰ ਕਹੋ ਕਾਮਦੇਵ ਦਾ ਝੰਡਾ, ਚਖਿ ਝੰਡੇ ਵਿਚ ਮੱਛ ਦੀ ਅੱਖ, ਸੱਤ੍ਰ (ਅੱਖ ਦਾ ਵੈਰੀ ਕਹੋ) ਬਸ ਇਹ ਸਾਰੇ ਨਾਮ ਸ੍ਰੀ ਪਤ ਅਕਾਲ ਪੁਰਖ ਦੇ ਤੀਰ ਦੇ ਹੀ ਨਾਮ ਹਨ ਇਹ ਚਿਤ ਵਿਚ ਜਾਣ ਲਵੋ ॥੨੨੪॥

੧੭. ਪਾਰ ਬਤੀਸ (ਪਾਰਬਤੀ ਦਾ ਸੁਆਮੀ ਸਿਵ) ਅਰਿ (ਸਿਵ ਦਾ ਵੈਰੀ ਕਾਮਦੇਵ, ਕੇਤ (ਕਾਮਦੇਵ ਦਾ ਝੰਡਾ) ਚਖ (ਝੰਡੇ ਵਿਚ ਮੱਛ ਦੀ ਅਖ ਕਹਿਕੇ ਫੇਰ ਅੱਖ ਦਾ ਵੈਦੀ ਪਦ ਕਹਿੱ ਦੇਹੁ। ਇਹ ਸਾਰੇ ਨਾਮ ਤੀਰ ਦੇ ਚਿਤ ਦੇ ਵਿਚ ਜਾਣ ਲਵੋ ॥੨੨੫॥

੧੮. ਸਸਤ੍ਰ ਸਾਂਗ-ਦੇ ਸਾਮਣੇ ਤਲਵਾਰ ਆਦਿ ਨਹੀ ਚਲ ਸਕਦੀ ਕਿਉਂਕਿ ਸੰਗ ਦਾ ਹਥ ਦਸ ਫੁਟ ਲੰਬਾ ਹੁੰਦਾ ਹੈ; ਉਸ ਦੇ ਸਾਹਮਣੇ ਚਲਨ ਵਾਲਾ ਤੀਰ ਹੀ ਹੈ ਜੋ ਵੈਰੀ ਦੇ ਘਮੰਡ ਨੂੰ ਤੋੜਦਾ ਹੈ ॥ ਜਿਸ ਤੀਰ ਵਾਲੇ ਮਹਾਂ ਕਾਲੇ ਸਾਰੀ ਸ੍ਰਿਸਟੀ ਜੀਤੀ ਹੋਈ ਹੈ-ਉਸ ਦਾ ਜਾਪ ਜਪੀਦਾ ਹੈ ॥੨੨੬॥

---

ਅਜੇ ਜੇ ਕਿਤੇ ਮਾਂ ਪਿਉ ਪਾਸੋਂ ਪੰਜ ਸਤ ਰੁਪੈ ਸ਼ਰਾਬ ਪੀਣ ਲਈ ਨਾ ਮਿਲਣ ਤਾਂ ਮਾਂ ਪਿਉ ਨੂੰ ਤਲਾਕ ਦੇ ਦਿੰਦੇ ਨੇ । ਜਾਂ ਉਸਦੀ ਸਾਰੀ ਖੱਟੀ ਤੇ ਜਾਇਦਾਦ ਤੇ ਕਬਜਾ ਕਰਕੇ ਨੰਗ ਮਲੰਗ ਬਣਾ ਕੇ ਘਰੋਂ ਕੱਢ ਦਿੰਦੇ ਨੇ । ਵਹੁਟੀ ਜਾਂ ਵਿਰੋਧੀਆਂ ਦੀ ਗੱਲ ਦੇ ਤੁਲ ਮਾਂ ਪਿਉ ਦੀ ਗੱਲ ਜਾਂ ਇੱਜਤ ਅਥਵਾ ਕਦਰ ਤੇ ਪ੍ਰਤੀਤ ਇਕ ਪਾਸਕੂ ਦੇ ਤੁਲ ਜਾਂ ਮੁਲ ਨਹੀਂ ਰਖਦੀ । ਦੇਖੋ ਅੱਜ ਕੀ ਹੋ ਰਿਹਾ ਹੈ ।

ਜਿਸ ਮਾਤਾ ਪਿਤਾ ਨੇ ਆਪਣੇ ਸੁਖਾਂ ਨੂੰ ਤਲਾਂਜਲੀ ਦੇ ਕੇ ਘਾਹ ਖੋਤਕੇ ਬਾਣ ਵੱਟ ਕੇ ਦੁਕਾਨਾ ਕਰਕੇ ਲੋਕਾਂ ਦੀ ਸਰਦਾਰੀ ਦੇ ਹੇਠ ਨੌਕਰੀਆਂ ਕਰਕੇ ਪੁਤ੍ਰਾਂ ਦੇ ਸੁਖਾਂ ਲਈ ਜਾਇਦਾਦਾਂ ਬਣਾਈਆਂ ਵੰਡਣ ਵੇਲੇ ਉਹਨਾਂ ਨੂੰ ਪੁਛਦੇ ਤਕ ਨਹੀਂ ਆਪੇ ਵਿਚ ਲੜਦੇ ਹਨ ਮੇਰਾ ਹਕ ਬਹੁਤਾ ਦੂਜਾ ਕਹਿੰਦਾ ਹੈ ਨਹੀਂ ਮੇਰਾ ਹੱਕ ਬਹੁਤਾ ਹੈ । ਕਿਸ ਵਸਤੂ ਤੇ ਹਰ ਇਕ ਚੀਜ ਤੇ । ਐਥੋਂ ਤਕ ਜਿਲਾ ਲੈਲਪੁਰ - ਇਕ ਦਵਾਣਾ ਪਿੰਡ ਸੀ ਤੁਥੇ ਦੋ ਭਾਈ ਸੁਹੇਲ ਸਿੰਘ, ਮੁਤਾਬ ਸਿੰਘ ਖਤ੍ਰੀ ਦੁਕਾਨਦਾਰ ਤੇ ਸ਼ਾਹੂਕਾਰ ਵੀ ਸਨ ਉਹ ਜਦੋਂ ਆਪਸ ਵਿਚ ਜੁਦਾ ਹੋਏ ਤਾਂ ਹੋਰ ਸਭ ਕੁਝ ਵੰਡਿਆ ਗਿਆ ਘਰ ਵਿਚ ਇਕ ਆਟਾ ਪੀਹਣ ਵਾਲੀ ਹੱਥ ਚੱਕੀ ਸੀ ਉਸ ਨੂੰ ਕਿਵੇਂ ਵੰਡਣ ਪਰ ਉਹ ਖਤ੍ਰੀ ਪੁਤ੍ਰ ਸਨ ਲੜੇ ਨਹੀਂ ਇਕ ਇਕ ਪੁੜ ਦੋਹਾਂ ਨੇ ਲੈ ਲਿਆ ਭਾਵੇਂ ਇਕ ਪੁੜ ਨਾਲ ਚੱਕੀ ਦਾ ਕੰਮ ਲਿਆ ਨਹੀਂ ਜਾਂਦਾ ਕੰਮ ਦੋਹਾਂ ਦੇ ਨਹੀਂ ਆ ਸਕਦੀ ਪਰ ਆਪਣਾ ਹੱਕ ਨਹੀਂ ਛੱਡਿਆ । ਪਰ ਕਿਆ ਅਜੀਬ ਗੱਲ ਹੈ ਜਿਨ੍ਹਾਂ ਮਾਤਾ ਪਿਤਾ ਨੇ ਜਨਮ ਦੀਆਂ ਚੀਸਾਂ ਸਹੀਆਂ, ਜਿਨ੍ਹਾਂ ਬਿਨਾਂ ਮੰਗੇ ਬੱਚੇ ਦੀ ਹਰ ਲੋੜ ਪੂਰੀ ਕੀਤੀ । ਜਿਨਾਂ ਪੜ੍ਹਾ ਲਿਖਾ ਕੇ ਰੋਜਗਾਰ ਕਮਾਕੇ ਖਾਣ ਯੋਗ ਕੀਤਾ, ਜਿਨ੍ਹਾਂ ਨੇ ਵਿਆਹ ਆਦਿ ਕਰਕੇ ਕੋਈ ਖਰਚ ਗਿਣਕੇ ਨਾਵਾਂ ਨਹੀਂ ਲਿਖਿਆ ਨਾਂ ਕਦੇ ਪੁਛਿਆ । ਕਦੀ ਮਾਪੇ ਆਪਣੇ ਜੀਵਨ ਦਾ ਵੀ ਨਾਮਾ ਪੁਤ੍ਰਾਂ ਨਾਲ ਦਿੰਦੇ ਦੇਖੇ ਜਾ ਸਕਦੇ ਹਨ ਪਰ ਉਹਨਾਂ ਦੀ ਕੀਤੀ ਕਰੀ ਕਮਾਈ ਦੀ ਹਰ ਵਸਤੂ ਦੇ ਪੁਤਰ ਹੱਕਦਾਰ ਹਨ । ਅਫਸੋਸ ਕਿ ਬਿਰਧ ਮਾਤਾ ਤੇ ਪਿਤਾ ਦਾ ਹੱਕਦਾਰ ਕੋਈ ਨਹੀਂ ਬਣਦਾ ਕੋਈ ਇਹ ਕਹਿੰਦਾ ਨਹੀਂ ਵੇਖਿਆ ਜੋ ਕਹੈ ਮਾਤਾ ਪਿਤਾ ਤੇ ਮੇਰਾ ਬਹੁਤਾ ਹੱਕ ਹੈ ।

ਜੀਤੀ ਤਿਸੈ; ਜਪੀਅਤੁ ਤਾਂ ਕੋ ਜਾਪ[ੳ] ॥੨੨੬॥, [੧]ਸਕਲ ਸੰਭੁ ਕੇ ਨਾਮ ਲੈ ਅਰਿ ਧੁਜ ਨੇਤ੍ਰ ਬਖਾਨ ॥ ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲਤ ਅੱਪ੍ਰਮਾਨ ॥੨੨੭॥ [੨]ਪ੍ਰਿਥਮ ਨਾਮ ਲੈ ਸੱਤ੍ਰੁ ਕੋ ਅਰਦਨ ਬਹੁਰ ਉਚਾਰ ॥ ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲੈਂ ਅਪਾਰ ॥੨੨੮॥ [੩]ਸਕਲ ਮ੍ਰਿਗ ਸਬਦ ਆਦਿ ਕਹਿ ਅਰਦਨ ਪਦ ਕਹਿ ਅੰਤ ॥ ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲੈਂ ਅਨੰਤ ॥੨੨੯॥ [੪]ਕੁੰਭਕਰਨ ਪਦ ਆਦਿ ਕਹਿ ਅਰਦਨ ਬਹੁਰ ਬਖਾਨ ॥ ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿੱਤ ਮੈ ਜਾਨ ॥੨੩੦॥ [੫]ਰਿਪ ਸਮੁੰਦ੍ਰ ਪਦ ਪ੍ਰਿਥਮ ਕਹਿ ਕਾਨ ਅਰਿ ਭਾਖਹੁ ਅੰਤ ॥ ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲਹਿ ਅਨੰਤ ॥੨੩੧॥ [੬]ਪ੍ਰਿਥਮ ਨਾਮ ਦਸ ਗ੍ਰੀਵ ਕੇ ਲੈ, ਬੰਧ ਅਰਿ ਪਦ ਦੇਹੁ ॥ ਸਕਲ ਨਾਮ ਸ੍ਰੀ ਬਾਨ ਕੇ ਚੀਨ੍ ਚਤੁਰ ਚਿਤ ਲੇਹੁ ॥੨੩੨॥ ਖੋਲ ਖੜਗ ਖੱਤ੍ਰਅੰਤਿ ਕਰਿ ਕੇਹਰਿ ਪਦੁ ਕਹੁ ਅੰਤ ॥ ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲੈਂ ਅਨੰਤ ॥੨੩੩॥ [੮]ਕਵਚ ਕ੍ਰਿਪਾਨ ਕਟਾਰੀਅਹਿ ਭਾਖਿ; ਅੰਤਿ ਅਰਿ ਭਾਖੁ ॥ ਸਕਲ ਨਾਮ ਸ੍ਰੀ ਬਾਨ ਕੇ ਚੀਨ੍ ਚਿੱਤ ਮਹਿ ਰਾਖੁ ॥੨੩੪॥ [੯]ਪ੍ਰਿਥਮ ਸਸਤ੍ਰ ਸਭ ਉਚਰਿਕੈ; ਅੰਤ ਸਬਦ ਅਰਿ ਦੇਹੁ ॥ ਸਕਲ ਨਾਮ ਸ੍ਰੀ ਬਾਨ ਕੀ ਚੀਨ੍ ਚਤੁਰ ਚਿਤ ਲੇਹੁ ॥੨੩੫॥ [੧੦]ਸੂਲ ਸੈਹੱਥੀ ਸਤ੍ਰੁ ਹਾ, ਸਿਪ੍ਰਾਦਰ ਕਹਿ ਅੰਤ ॥ ਸਕਲ ਨਾਮ ਸ੍ਰੀ ਬਾਣ ਕੇ ਨਿਕਸਤ ਚਲਹਿ ਅਨੰਤ ॥੨੩੬॥ [੧੧]ਸਮਰ ਸੰਦੇਸੋ ਸਤ੍ਰ ਹਾ; ਸਤ੍ਰਾਂਤਕ ਜਿੱਹ ਨਾਮ ॥ ਸਭੈ ਬਰਨ ਰੱਛਾ ਕਰਨ; ਸੰਤਨ ਕੇ ਸੁਖ ਧਾਮ[ਅ] ॥੨੩੭॥ [੧੨]ਬਰ ਪਦ ਪ੍ਰਿਥਮ ਬਖਾਨਿ ਕੈ ਅਰਿ ਪਦ ਬਹੁਰ ਬਖਾਨ ॥ ਨਾਮ ਸਤ੍ਰੁਹਾ ਕੇ ਸਭੈ ਚਤੁਰ ਚਿੱਤ ਮਹਿ ਜਾਨ ॥੨੩੮॥ [੧੩]ਦੱਖਣ ਆਦਿ ਉਚਾਰਿਕੈ ਸੱਖਣ ਅੰਤ ਉਚਾਰ ॥ ਦੱਖਣ ਕੌ ਭੱਖਣ ਦੀਓ; ਸਰ ਸੌ ਰਾਮ ਕੁਮਾਰ ॥੨੩੯॥ [੧੪]ਰਿਸਰਾ ਪ੍ਰਿਥਮ ਬਖਾਨਿਕੈ ਮੰਡਰਿ ਬਹੁਰ ਬਖਾਨ ॥ ਰਿਸਰਾ ਕੋ ਬਿਸਰਾ ਕੀਯੋ ਸ੍ਰੀ ਰਘੁਪਤਿ ਕੇ ਬਾਨ ॥੨੪੦॥ [੧੫]ਬਲੀ ਈਸ, ਦਸ ਸੀਸ ਕੇ, ਜਾਹਿ ਕਹਾਵਤ ਬੰਧ ॥ ਏਕ ਬਾਨ ਰਘੁਨਾਥ ਕੇ ਕੀਯੋ ਕਬੰਧ ਕਬੰਧ ॥੨੪੧॥ [੧੬]ਪ੍ਰਿਥਮ ਭਾਖਿ ਸੁਗ੍ਰੀਵ ਪਦ; ਬੰਧਰਿ ਬਹੁਰ ਬਖਾਨ ॥ ਸਕਲ ਨਾਮ ਸ੍ਰੀ ਬਾਨ ਕੇ ਜਾਨੀਅਹੁ ਬੁੱਧਿ ਨਿਧਾਨ ॥੨੪੨॥ [੧੭]ਅੰਗਦ ਪਿਤੁ ਕਹਿ ਪ੍ਰਿਥਮ ਪਦ; ਅੰਤ ਸਬਦ ਅਰਿ ਦੇਹੁ ॥ ਸਕਲ ਨਾਮ ਸ੍ਰੀ ਬਾਨ ਕੇ ਚੀਨ੍ ਚਤੁਰ ਚਿਤ ਲੇਹੁ ॥੨੪੩॥ [੧੮]ਹਨੂਮਾਨ[ੲ] ਕੇ ਨਾਮ ਲੈ ਈਸ ਅਨੁਜ ਅਰਿ ਭਾਖੁ ॥ ਸਕਲ ਨਾਮ ਸ੍ਰੀ

---

ੳ. ਤੀਰ ਦਾ ਓਜ ਵਖਾਕੇ ਗੁਰਦੇਵ ਦਸਦੇ ਹਨ ਕਿ ਜਿਹੜਾ ਤੀਰ ਇਸਤ੍ਰਾਂ ਇਕ ਮਨੁਖਾਂ ਦੇ ਹਥ ਵਿਚ ਬੇ ਓੜਕਾ ਬਲ ਰਖਦਾ ਹੈ ਉਹ ਅਸਲ ਤੀਰ ਦਾ ਮਾਲਿਕ ਅਕਾਲ ਪੁਰਖ ਹੈ ਜਿਸ ਦੇ ਤੀਰ ਅਗੇ ਇਹ ਸੰਸਾਰੀ ਉਜ ਵਾਲੇ ਵਡੇ-ਵਡੇ ਭਲਵਾਨ ਵੀ ਕੋਈ ਟਿਕ ਨਹੀ ਸਕਦਾ। ਉਸ ਤੀਰ ਵਾਲੇ ਦੀ ਸਰਣ ਲਵੋ ਤੇ ਆਪਣੇ ਤੀਰ ਦਾ ਬਲ ਉਸ ਦੇ ਅਗੇ ਸਿਫਰ ਦੇ ਬਰਾਬਰ ਹੈ। ਜਿਸ ਤੀਰ ਨੇ ਰਾਵਣ ਤੇ ਕੁੰਭ ਕਰਨ ਜਿਹੇ ਬਲੀ ਮਾਰਕੇ ਖਪਾ ਦਿਤੇ। ਪਰ

ਅ. ਇਹੋ ਤੀਰ ਸ਼ਕਤੀ ਸੰਤਾਂ ਦੇ ਵੈਰੀਆਂ ਨੂੰ ਬਿਨਾਂ ਕਿਸੇ ਜਾਤ-ਪਾਤ ਊਚ-ਨੀਚ ਵੱਡੇ-ਛੋਟੇ ਦੇ ਵਿਤਕਰੇ ਤੋਂ ਬਿਨਾ ਰੱਛਾ ਕਰਨ ਵਾਲੀ ਹੈ ਜੋ ਸੰਤਾ ਭਗਤਾਂ ਲਈ ਸੁਖਦਾ ਘਰ ਹੈ, ਉਹਨਾਂ ਦੇ ਵੈਰੀਆਂ ਦਾ ਅੰਤ ਕਰਨ ਵਾਲੀ ਹੈ। ੨੩੯ ਤੇ ਜਾਕੇ ਦੱਸਦੇ ਹਨ ਕਿਵੇ ਇਸ ਤੀਰ ਦੇ ਨਾਲ ਰਾਵਣ-ਕੁੰਭ ਕਰਨ ਆਦਿ ਦੈਤਾਂ ਨੂੰ ਮਾਰਕੇ ਲੰਕਾ ਦਸਰਥ ਦੇ ਪੁਤ੍ਰ ਰਾਮ ਜੀ ਨੇ ਬਭੀਸ਼ਨ ਨੂੰ ਦੇ ਦਿਤੀ ਸੀ। ਜੋ ਸਾਰੀ ਰਾਮਾਇਣ ਦਾ ਨਿਚੋੜ ਹੈ। ੨੪੩ ਸੁਗ੍ਰੀਵ ਰਾਮ ਦਾ ਮਿਤ੍ਰ ਸੀ ਬਾਲੀ ਸੁਗ੍ਰੀਵ ਦਾ ਵੈਰੀ ਸੀ ਰਾਮ ਨੇ ਕਿਵੇ ਤੀਰ ਦੇ ਨਾਲ ਆਪਣੇ ਮਿਤ੍ਰ ਸੁਗ੍ਰੀਵ ਦੀ ਰਛਾ ਕੀਤੀ ਸੀ ਆਪਣੇ ਭਗਤ ਦੇ ਵੈਰੀ ਬਾਲੀ ਨੂੰ ਤੀਰ ਮਾਰਕੇ ਮਾਰਿਆ ਇਹ ਪ੍ਰਭੂ ਦਾ ਸੁਭਾ ਹੈ ਜੋ ਉਧਾਰਨ ਦੇਕੇ ਸਾਡੀ ਤਸੱਲੀ ਕਰਾ ਰਹੇ ਹਨ ਗੁਰਦੇਵ ਸ੍ਰੀ ਦਸਮੇਸ਼ ਜੀ ॥

ੲ. ਹਨੂਮਾਨ ਨੂੰ ਕੁਆਰੀ ਅੰਜਨੀ ਦੇ ਉਦਰ ਤੋ ਪਵਨ ਦੇ ਸੰਜੋਗ ਨਾਮ ਜਨਮਿਆ ਮੰਨਿਆ ਜਾਂਦਾ ਹੈ। ਇਸ ਲਈ ਇਸ ਦੇ ਕਈ ਨਗ ਕਲਪੇ ਹਨ ਜੈਸਾ ਕੇ ੧. ਹਨੂਮਾਨ ੨. ਪਵਨ ਸੁਤ੍ ੩. ਬਜਰੰਗੀ ੪. ਅੰਜਨ ਕੁਮਾਰ ੫. ਮਹਾ ਬੀਰ ੬. ਕਪਿ ੭. ਕਪਿ ਪਤਿ ਇਹ ਸਾਰੇ ਹਨੂਮਾਨ ਦੇ ਨਾਮ ਹਨ ਇਹਨਾਂ ਵਿਚੋਂ ਕੋ ਵੀ ਨਾਮ ਲਿਆ ਜਾ ਸਕਦਾ ਹੈ

੧. ਸੰਭੂ ਸ੍ਰਿਜੀ=ਸ੍ਰਿਜੀ ਦੇ ਸਾਰੇ ਹੀ ਨਾਮ ਇਕ-ਇਕ ਕਰਕੇ ਲੈ ਕੇ ਅਰ (ਵੈਰੀ ਕਾਮਦੇਵ ਧੁਜ (ਕਾਮ ਦੇਵ ਦਾ ਝੰਡਾ) ਨੇਤ੍ਰ ਝੰਡੇ ਵਿਚ ਮੱਛ ਦਾ ਨਿਸ਼ਾਨ, ਨਿਸ਼ਾਨ ਵਿਚ ਨੇਤ੍ਰ ਬਖਾਨ ਕਰਕੇ । ਸਾਰੇ ਨਾਮ ਤੀਰ ਦੇ ਬੇਅੰਤ ਹੀ ਨਿਕਲਦੇ ਚਲੇ ਜਾਂਦੇ ਹਨ ॥੨੨੭॥

੨. ਪਹਿਲਾਂ ਵੈਰੀ ਦਾ ਨਾਮ ਲੈਕੇ, "ਅਰਦਨ" (ਵੈਰੀ ਨੂੰ ਮਾਰ ਮੁਕਾਉਣ ਵਾਲਾ) ਫੇਰ ਕਹਿੱ ਦਿਓ । ਇਹ ਸਾਰੇ ਨਾਮ ਤੀਰ ਦੇ ਹਨ ਜੋ ਅਨੇਕ ਨਿਕਲਦੇ ਜਾਂਦੇ ਨੇ, ਜੈਸਾ ਕਿ ੧. ਸਤ੍ਰ ਅ੍ਰਦਨ, ੨. ਰਿਪ ਅਰਦਨ, ੩. ਅਰਿ ਅਰਦਨ, ੪. ਅੰਤਕ, ਆਦਿ ਬਹੁਤ ਹੋ ਸਕਦੇ ਹਨ ॥੨੨੮॥

੩. ਸਕਲ ਮਿਰਗ (ਸਾਰੇ ਹੀ ਚੌਪਾਇ ਪਸੁ) ਆਦਿ ਦਾ ਨਾਮ ਪਹਿਲੇ ਲੈ ਕੇ ਫੇਰ ਅਰਦਨ ਪਦ ਕਹਿ ਦਿਉ ਉਹਨਾਂ ਦਾ ਅੰਤ ਕਰਨ ਵਾਲਾ । ਸਾਰੇ ਨਾਮ ਤੀਰ ਦੇ ਹੋ ਜਾਣਗੇ ਭਾਵੇਂ ਅਨੇਕਾਂ ਨਿਕਲਦੇ ਜਾਏ ॥੨੨੯॥

੪. ਕੁੰਭ ਕਰਨ (ਰਾਵਣ ਦਾ ਭਾਈ ਸੀ ਕੁੰਭ ਭਾਵ ਘੜਾ ਕਰਨ (ਕੰਨ) ਜਿਸਦੇ ਘੜੇ ਜਿਹੇ ਬੜੇ-ਬੜੇ ਉਸ ਦਾ ਨਾਮ ਪਹਿਲਾਂ ਕੱਹ ਕੇ "ਅਰਦਨ" ਉਸ ਨੂੰ ਮਾਰਨ ਵਾਲਾ ਫੇਰ ਕਹਿ ਦਿਉ । ਬਸ ਇਹ ਸਾਰੇ ਨਾਮ ਤੀਰ ਦੇ ਹਨ ਸੁਜਾਨ ਪੁਰਸ਼ ਚਿਤ ਵਿਚ ਜਾਣ ਲੈਣ ॥੨੩੦॥

੫. ਰਿਪ ਸਮੁੰਦਰ (ਸਮੁੰਦਰ ਦਾ ਵੈਰੀ) ਅਗਸਤ ਮੁਨੀ ਜਿਸਨੇ ਸਮੁੰਦਰ ਸੁਕਾ ਦਿਤਾ ਸੀ* ਪਹਿਲਾ ਇਸ ਦਾ ਨਾਮ ਲੈਕੇ ਕਹੁ ਕਾਨ ਭਾਵ (ਕੁੰਭ ਕਰਨ) ਫੇਰ ਕਹੋ ਕੁੰਭ ਕਰਨ ਦਾ ਅਰਿ (ਵੈਰੀ) ਕਹੋ ਅੰਤ ਵਿਚ । ਕੁੰਭ ਕਰਨ ਦਾ ਵੈਰੀ ਉਸ ਨੂੰ ਮਾਰਨ ਵਾਲਾ ਕੌਣ ਹੈ (ਤੀਰ) ਇਸ ਤਰਾਂ ਸਾਰੇ ਨਾਮ ਤੀਰ ਦੇ ਨਿਕਲਕੇ ਅਨੰਤ ਬੇਅੰਤ ਹੋ ਜਾਂਦੇ ਹਨ ॥੨੩੧॥

੬. ਪਹਿਲਾਂ ਨਾਮ, "ਦਸ ਗ੍ਰੀਵ" ਦਸ ਸਿਰਾਂ ਵਾਲਾ ਰਾਵਣ ਦਾ ਨਾਮ ਲੈਕੇ ਫੇਰ "ਬੰਧ" ਉਸਦਾ ਭਾਈ ਕੁੰਭ ਕਰਨ, ਕੁੰਭ ਕਰਨ ਦਾ "ਅਰਿ" ਵੈਰੀ ਪਦ ਕਹਿ ਦੇਹੁ । ਸਾਰੇ ਨਾਮ ਤੀਰ ਦੇ ਬਣ ਜਾਣਗੇ ਇਸ ਲਈ ਸਿਆਣੇ ਪੁਰਸ਼ੋ ਚਿਤ ਵਿਚ ਸਮਝ ਲਵੋ ॥੨੩੨॥

੭. ਖੋਲ ਮਿਆਨ ਵਿਚ ਟਿਕਣ ਵਾਲੀ ਖੜਗ (ਤਲਵਾਰ) ਜੋ ਸੂਰਮਿਆਂ ਦਾ ਅੰਤ ਕਰਨ ਵਾਲੀ ਹੁੰਦੀ ਹੈ-ਉਸ ਤੋਂ ਉਪਰ ਅੰਤ ਵਿਚ ਜੋ ਸ਼ੇਰਾਂ ਨੂੰ ਮਾਰ ਸੁੱਟਦਾ ਹੈ ਉਸ ਦਾ ਨਾਮ ਲਵੋ । ਉਹ ਹੈ ਤੀਰ-ਬ ਐਓਂ ਸਾਰੇ ਨਾਮ ਤੀਰ ਦੇ ਹਨ ਜੋ ਨਿਕਸ ਕੇ ਅਨੇਕਾਂ ਹੋ ਜਾਂਦੇ ਹਨ ॥੨੩੩॥

੮. ਕਵਚ (ਸੰਜੋਅ) ਕ੍ਰਿਪਾਨ, ਕਟਾਰੀ-ਆਦਿ ਦਾ ਨਾਮ ਲੈਕੇ ਫੇਰ ਅੰਤ ਵਿਚ ਇਹਨਾਂ ਦਾ 'ਅਰਿ' ਵੈਰੀ ਕਹੁ । ਉਹ ਕੌਣ ਹੈ ? ਉਹ ਹੈ ਨਾਮ ਤੀਰ ਦਾ ਇਹ ਗੱਲ ਚਿਤ ਦੇ ਵਿਚ ਸਮਝ ਕੇ ਰਖ ਲੈ ॥੨੩੪॥

੯. ਪਹਿਲਾਂ ਸਾਰੇ ਹੀ ਸਸਤ੍ਰਾਂ ਦਾ ਨਾਮ ਉਚਾਰ ਕੇ ਅੰਤ ਵਿਚ ਇਹਨਾ ਦਾ ਵੈਰੀ ਸਬਦ ਕੱਹ ਦੇਹੁ । ਜਾਣੋ ਉਹ ਇਹਨਾ ਸਸਤ੍ਰਾਂ ਦਾ ਸ਼੍ਰੋਮਣੀ ਤੇ ਅਰਿ (ਵੈਰੀ) ਤੀਰ ਹੈ ਇਸ ਗੱਲ ਨੂੰ ਚਿਤ ਦੇ ਵਿਚ ਸਮਝ ਲੈ ॥੨੩੫॥

੧੦. ਸੂਲ ਸੰਜੋਆ ਤੇ ਢਾਲ ਦੇ ਵਿਚੀ ਪਾਰ ਸੂਲ ਵਾਂਗ ਹੋ ਜਾਣ ਵਾਲਾ, ਸੈਹਥੀ ਹਥ ਨਾਲ ਚਲਾਉਣ ਵਾਲਾ ਹਥਿਆਰ ਸਤ੍ਰਹਾ ਵੈਰੀ ਦਾ ਨਾਸ ਕਰ ਦੇਣ ਵਾਲਾ, ਸਪ੍ਰਾਦਰ (ਢਾਲ ਆਦਿ ਨੂੰ ਭੰਨ ਤੋੜ ਦੇਣ ਵਾਲਾ ਅੰਤ ਕਹਕੇ । ਇਹ ਸਾਰੇ ਨਾਂ ਤੀਰ ਦੇ ਬਿਅੰਤ ਨਿਕਲਦੇ ਹੋ ਜਾਂਦੇ ਨੇ ॥੨੩੬॥

੧੧. ਸਮਰ ਸੰਦੇਸੋ ਜੁੱਧ ਦਾ ਸੁਨੇਹਾ ਦੇਣ ਵਾਲਾ ਸਤ੍ਰਹਾ ਵੈਰੀਆਂ ਨੂੰ ਮਾਰ ਮੁਕਾਉਣ ਵਾਲਾ ਸਤ੍ਰਾਂਤਕ ਵੈਰੀਆਂ ਦਾ ਅੰਤ ਕਰਨ ਵਾਲਾ ਜਿਸ ਦੇ ਇਹ ਤਿੰਨ ਨਾਮ ਹਨ । ਬਿਨਾ ਜਾਤ ਬਰਨ ਦੇ ਵਿਤਕਰੇ ਤੋ ਸਭ* ਦੀ ਰੱਛਤ ਕਰਨ ਵਾਲਾ, ਸੰਤਾਂ ਲਈ ਸੁਖਦਾ ਘਰ ਹੈ ॥੨੩੭॥

੧੨. ਪ੍ਰਭੂ ਸ਼ਕਤੀ ਦਾ ਪਾਤ "ਬਾਰ" ਬਲੀ ਪਹਿਲਾਂ ਕਹਕੇ ਫੇਰ ਬਲੀਆਂ ਦਾ ਅਰਿ (ਵੈਰੀ) ਪਦ ਕਹੋ । ਇਹ ਨਾਮ ਸਤ੍ਰਹਾ (ਵੈਰੀਆ ਦਾ ਅੰਤ ਕਥਨ ਵਾਲੇ) ਦੇ ਹਨ । ਸਤ੍ਰਹਾ ਭਾਵ ਤੀਰ ਸਮਝਦਾਰ ਚਿਤ ਵਿਚ ਜਾਣ ਲੈਣ ॥੨੩੮॥

੧੩. ਪਹਿਲਾਂ ਦਖਣ ਭਾਵ (ਦਖਣ ਵਿਚ ਲੰਕਾ ਹੈ ਲੰਕਾ ਦਾ ਨਾਮ ਉਚਾਰਕੇ ਫੇਰ ਉਸ ਸਪਣੀ ਰਾਵਣ ਕੋਲੋ ਖਾਲੀ ਕਰਾਉਣ ਵਾਲਾ ਅੰਤ ਵਿਚ ਉਚਾਰੋ । ਉਹ ਦਖਣ ਵਾਲੀ ਲੰਕਾ ਭਖਣ ਦੀਉ । ਭਭੀਸਨ ਨੂੰ ਦੇ ਦਿੱਤੀ ਤੀਰ ਦੇ ਨਾਲ ਰਾਵਣ ਨੂੰ ਮਾਰਕੇ ਰਾਮ ਚੰਦ੍ਰ ਦਸਰਥ ਕੁਮਾਰ ਨੇ ॥੨੩੯॥

੧੪. ਰਿਸਰਾ ਰਾਵਣ ਸਿਰ ਸਮੇਤ ਪਹਿਲ ਕੱਹਕੇ ਫੇਰ ਸਿਰ ਕੱਟ ਕੇ ਰੁੰਡ-ਮੁੰਡ ਹੋ ਗਿਆ ਕਹੋ । ਕਿਉਂ ਕਿ ਰਿਸ ਵਿਚ ਆ ਕੇ ਉਸ ਨੂੰ ਬਿਸਿਰਾ ਕਰ ਦਿੱਤਾ ਸੀ ਸ੍ਰੀ ਰਘੁ ਪਤਿ (ਰਾਮ ਚੰਦਰ ਦੇ ਤੀਰ ਨੇ ॥੨੪੦।

੧੫. ਬਲੀ ਈਸ (ਬਲੀ ਰਾਜ ਰਾਵਣ) ਦਸ ਸੀਸਕ ਦਸਾ ਸਿਰਾਂ ਵਾਲੇ ਦੇ ਜਿਹਿੜੇ ਕਹਾਉਂਦੇ ਸਨ "ਬਧ" ਭਾਈ ਕੁੰਭ ਕਰਨ ਆਦਿ । ਇਕੋ ਇਕ ਤੀਰ ਰਘੁ ਨਾਥ ਰਾਮ ਚੰਦ੍ਰ ਦੇ ਸਿਰਾਂ ਤੋਂ ਬਿਨਾਂ ਧੜ ਜੁਦਾ ਕਰ ਦਿਤੇ ॥੨੪੧॥

੧੬. ਪ੍ਰਿਥਮ ਭਾਖਿ ਸੁਗ੍ਰੀਵ ਪਦ ਭਾਵ ਪਹਿਲਾ ਸੁਗ੍ਰੀਵ ਨਾਂ ਲੈ ਫੇਰ ਬੰਧ ਕਿ (ਸੁਗ੍ਰੀਵ ਦਾ ਭਾਈ ਬਾਲੀ) ਦਾ ਨਾਮ ਲੈ। ਕਿਉਂਕਿ ਬਾਲੀ ਨੂੰ ਰਾਮ ਚੰਦ੍ਰ ਨੇ ਤੀਰ ਨਾਲ ਮਾਰਿਆ ਸੀ ਐਓਂ ਇਹ ਸਾਰੇ ਨਾਮ ਤੀਰ ਦੇ ਸੁਣ ਲਵੋ ਬੁਧੀ ਜੀਵੀ ॥੨੪੨॥

੧੭. ਅੰਗਦ ਦਾ ਪਿਤਾ ਬਾਲੀ ਕਹਿੱਕੇ ਪਹਿਲਾਂ ਫੇਰ ਅੰਤ ਸਬਰ ਅਰ ਵੈਰੀ ਕੱਹ ਦੇਹੁ । ਅੰਗਦ ਦਾ ਪਿਤਾ ਬਾਲੀ ਤੀਰ ਨਾਲ ਮਰਿਆ ਇਸ ਤਰ੍ਹਾਂ ਇਹ ਸਾਰੇ ਨਾਮ ਤੀਰ ਦੇ ਚਤਰ ਪੁਰਸ਼ੋ ਸਮਝ ਲਵੋ ॥੨੪੩॥

੧੮. ਹਨੂਮਾਨ* ਦਾ ਨਾਮ ਲੈਕੇ "ਈਸ" (ਹਨੂਮਾਨ ਦਾ ਸੁਆਮੀ ਰਾਜਾ ਸੁਗ੍ਰੀਵ) ਫੇਰ "ਅਨੁਜ" ਸੁਗ੍ਰੀਵ ਦਾ ਭਾਈ ਬਾਲੀ ਅਰਿ (ਬਾਲੀ ਦਾ ਵੈਰੀ ਤੀਰ) ਕਹੋ । ਇਹ ਸਾਰੇ ਨਾਮ ਤੀਰ ਦੇ ਦਿਲ ਦੇ ਵਿਚ ਸਮਝ ਲਵੋ ॥੨੪੪॥

---

ਇਹਨਾਂ ਦੀ ਸੇਵਾ ਮੈਂ ਕਰਨੀ ਹੈ । ਬਹੁਤੇ ਰੋਟੀਓਂ ਭੁਖੇ ਮਰਦੇ ਵੇਖੇ ਜਾ ਸਕਦੇ ਹਨ ਪਰ ਉਹਨਾਂ ਦਾ ਕਈ ਪੁੱਤਰਾਂ ਦੇ ਹੁੰਦਿਆਂ ਹੋਇਆਂ ਹੱਕਦਾਰ ਕੋਈ ਵੀ ਨਹੀਂ । ਜਦ ਕਿ ਸਰਵਣ ਨੂੰ ਹੁਣ ਤੱਕ ਲੋਕੀਂ ਯਾਦ ਕਰੀ ਜਾਂਦੇ ਨੇ ਪਰ ਸਰਵਣ ਬਣਦਾ ਕੋਈ ਵਿਖਾਈ ਨਹੀਂ ਦਿੰਦਾ ਸਧਪੁਰ ਕਲਾਂ ਮੋਰੰਡੇ ਤੋਂ ਚਾਰ ਮੀਟਰ ਤੇ ਉਹ ਸਾਡੀ ਭੂਆ ਨਿਹਾਲੀ ਸੀ । ਜਿਸਦੇ 3 ਪੁੱਤਰ ਚਮੇਲਾ ਤੇ ਜਿਸਦੇ 8 ਪੁੱਤਰ ਸਨ ਪਰ ਚਮੇਲੇ ਦਾ ਹੱਕਦਾਰ ਕੋਈ ਵੀ ਨਾ ਬਣਿਆ ਉਸ ਨੇ ਕਦੇ ਸੁਖ ਦਾ ਸਾਹ ਨਾ ਲਿਆ ਉਸਦਾ ਕੋਈ ਹੱਕਦਾਰ ਨਾ ਬਣਿਆ। ਪਰ ਅੱਜ ਵੇਖਣ ਵਿਚ ਆਉਂਦਾ ਹੈ ਅਸੀਂ ਇਹਨਾਂ ਪੁੱਤਰਾਂ ਲਈ ਕਿਤਨੇ ਗੁਨਾਂਹ ਚੁਕਦੇ ਹਾਂ ਉਹਨਾਂ ਦਾ ਲੇਖਾ ਕੌਣ ਦੇਵੇਗਾ । ਕੀ ਉਸ ਲੇਖਾ ਦੇਣ ਦਾ ਹੱਕਦਾਰ ਕੋਈ ਪੁੱਤਰ ਬਣੇਗਾ ॥

---

ਫਾਰਸੀ ਅਤੇ ਸੰਸਕ੍ਰਿਤ ਦੇ ਅਨੇਕਾਂ ਵਿਦਵਾਨ ਗੁਰੂ ਦਰਬਾਰ ਵਿਚ ਹੁੰਦੇ ਸਨ । ਪੁਰਾਤਨ ਹੱਥ ਲਿਖਤ ਵਿਚ ਪੰਜ ਮੁਸਲਮਾਨ ਆਲਮ ਫਾਜ਼ਲ ਰੱਖਣ ਦਾ ਵਰਣਨ ਵੀ ਮਿਲਦਾ ਹੈ ।

ਭਾਈ ਨੰਦ ਲਾਲ ਨਾਲ ਆਉਣ ਵਾਲਾ

1. ਗਿਆਸੁ ਦੀਨ ਵੀ ਚੰਗਾ ਆਲਮ ਫਾਜ਼ਲ ਸੀ । ਕਾਂਸੀ ਤੋਣ ਵਿਸ਼ਨੂਪਾਲ ਕਸ਼ਮੀਰ ਤੋਂ ਸ਼ਿਵਬੱਕ ਪੰਡਿਤ ਅਤੇ ਗੁਜਰਾਤ ਤੋਂ ਪੰਡਿਤ ਕਾਲਕਾ ਦਾਸ ਦਾ ਗੁਰੂ ਦਰਬਾਰ ਵਿਚ ਆਉਣ ਦਾ ਹਵਾਲਾ ਇਤਿਹਾਸ ਵਿਚ ਵਰਣਿਤ ਹੈ । ਕਵੀ ਸੈਨਾ ਪਤਿ ਨੇ ਇਸ ਕਵੀ ਸਭਾ ਨੂੰ ਪਰਮ ਸੁਜਾਨ ਲੇਖਕਾਂ ਦੀ ਸਭਾ ਦਾ ਨਾਂ ਦਿੱਤਾ ਹੈ :-

ਗੁਰੂ ਗੋਬਿੰਦ ਕੀ ਸਭਾ ਮਹਿ ਲੇਖਕ ਪਰਮ ਸੁਜਾਨ ॥

(ਚਾਣਕਯ ਨੀਤੀ ਸ਼ਾਸ਼ਤ੍ਰ)

ਇਹ ਸਾਰੇ ਵਿਵੇਚਨ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਵਿਦਵਾਨਾ ਪ੍ਰਤੀ ਪ੍ਰੇਮ ਤੇ ਸਨੇਹ ਹੀ ਅਜਿਹਾ ਸੀ ਕਿ ਜਿਸ ਤੋਂ ਸਾਰਿਆਂ ਨੂੰ ਅਨੰਦ ਪ੍ਰਾਪਤ ਹੁੰਦਾ ਸੀ ।

ਬਾਨ ਕੇ ਚੀਨ੍ ਚਿੱਤ ਮਹਿ ਰਾਖੁ ॥੨੪੪॥ [੧]ਸਸਤ੍ਰ ਸਬਦ ਪ੍ਰਿਥਮੈਂ ਉਚਰਿ; ਅੰਤ ਸਬਦ ਅਰਿ ਦੇਹੁ ॥ ਸਕਲ ਨਾਮ ਸ੍ਰੀ ਬਾਨ ਕੇ ਜਾਨ ਅਨੇਕਨਿ ਲੇਹੁ ॥੨੪੫॥ ਅਸੱਤ੍ਰ ਸਬਦ ਪ੍ਰਿਥਮੈਂ ਉਚਰਿ; ਅੰਤ ਅਰਿ ਸਬਦ ਬਖਾਨ ॥ ਸਕਲ ਨਾਮ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ ॥੨੪੬॥ [੨]ਪ੍ਰਿਥਮ ਚਰਮ ਕੇ ਨਾਮ ਲੈ ਸਭ; ਅਰਿ ਪਦ ਕਹਿ ਅੰਤ ॥ ਸਕਲ ਨਾਮ ਸਤ੍ਰਾਂਤ ਕੇ ਨਿਕਸਤ ਚਲਹਿ ਬਿਅੰਤ ॥੨੪੭॥ [੩]ਤਨੁ ਤ੍ਰਾਨ ਕੇ ਨਾਮ ਉਚਰਿ; ਅੰਤ ਅਰਿ ਦੇਹੁ ॥ ਸਕਲ ਨਾਮ ਸ੍ਰੀ ਬਾਨ ਕੇ ਤਾਸਿਉ ਕੀਜੈ ਨੇਹੁ ॥੨੪੮॥ [੪]ਸਕਲ ਧਨੁਖ ਕੇ ਨਾਮ ਕਹਿ ਅਰਦਨ ਬਹੁਰਿ ਉਚਾਰ ॥ ਸਕਲ ਨਾਮ ਸ੍ਰੀ ਬਾਨ ਕੇ ਚੀਨ੍ ਚਤੁਰ ਨਿਰਧਾਰ ॥੨੪੯॥ [੫]ਪ੍ਰਿਥਮ ਨਾਮ ਲੈ ਪਨਚ ਕੇ ਅੰਤਕ ਬਹੁਰ ਬਖਾਨ ॥ ਸਕਲ ਨਾਮ ਸ੍ਰੀ ਬਾਣ[ੳ] ਕੇ ਕਰੀਅਹੁ ਚਤੁਰ ਬਖਿਆਨ ॥੨੫੦॥ [੬]ਸਰ ਪਦ ਪ੍ਰਿਥਮ ਬਖਾਨਿ ਕੈ; ਅਰਿ ਪਦ ਬਹੁਰ ਬਖਾਨ ॥ ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿੱਤ ਮੈ ਜਾਨ ॥੨੫੧॥ [੭]ਮ੍ਰਿਗ ਪਦ ਪ੍ਰਿਥਮ ਬਖਾਨ ਕੈ ਹਾ ਪਦ ਬਹੁਰਿ ਬਖਾਨ ॥ ਮ੍ਰਿਗਹਾ ਪਦ ਯਹ ਹੋਤ ਹੈ ਲੀਜਹੁ ਚਤੁਰ ਪਛਾਨ ॥੨੫੨॥[੮]

ਇਤ ਸ੍ਰੀ ਨਾਮ ਮਾਲਾ ਪੁਰਾਣੇ, ਸ੍ਰੀ ਬਾਨ ਨਾਮ, ਤ੍ਰਿਤੀਯ ਧਿਆਇ ਸਮਾਪਤ ਮਸਤੁ ਸੁਭ ਸਮਤੁ ॥੩॥

[੯]ਅਥ ਸ੍ਰੀ ਪਾਂਸ ਕੇ ਨਾਮ ॥ [੧੦]ਦੋਹਰਾ ॥ ਬੀਰ ਗ੍ਰਿਸਤ ਹੀ ਗ੍ਰੀਵਧਰ ਬਰਣਾਯੁਧ ਕਹਿ ਅੰਤ ॥ ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲੈਂ ਅਨੰਤ ॥੨੫੩॥ [੧੧]ਗ੍ਰੀਵ ਗ੍ਰਿਸਤਨ ਭਵ ਧਰਾ ਜਲਧ ਰਾਜ ਹਥੀਆਰ ॥ ਪਰੋ ਦੁਸਟ ਕੇ ਕੰਠ ਮੈ; ਮੋਕਹੁੱ ਲੇਹੁ ਉਬਾਰ[ਅ] ॥੨੫੪॥ [੧੨]ਪ੍ਰਿਥਮ ਨਦਨ ਕੇ ਨਾਮ ਲੈ; ਏਸ ਏਸ ਪਦ ਭਾਖਿ ॥ ਸਸਤ੍ਰ ਉਚਰਿ ਸਭ ਪਾਂਸ ਕੇ ਨਾਮ ਚੀਨ੍ ਚਿਤ ਰਾਖੁ ॥੨੫੫॥ [੧੩]ਗੰਗਾ ਏਸ ਬਖਾਨਿਕੈ ਈਸ ਸਸਤ੍ਰ ਕਹਿ ਅੰਤ ॥ ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲੈ ਅਨੰਤ ॥੨੫੬॥ [੧੪]ਜਟਜ ਜਾਨੁਵੀ ਕਰਿਤ ਹਾਂ ਗੰਗਾਈਸ ਬਖਾਨੁ ॥ ਆਯੁਧ ਅੰਤ ਬਖਾਨੀਐ ਨਾਮ ਪਾਂਸ ਕੇ ਜਾਨ ॥੨੫੭॥ [੧੫]ਸਕਲ ਅਘਨ ਕੇ ਨਾਮ ਲੈ ਹਾ ਆਯੁਧ ਸੁ ਬਖਾਨ ॥ ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨ ॥੨੫੮॥ [੧੬]ਕਿਲਬਿਖ; ਪਾਪ; ਬਖਾਨਿ ਕੈ; ਰਿਪੁ ਪਤਿ ਸਸਤ੍ਰ ਬਖਾਨ ॥ ਸਕਲ ਨਾਮ ਸ੍ਰੀ ਪਾਂਸ ਕੇ ਲੀਜਹੁ ਚਤੁਰ ਪਛਾਨ ॥੨੫੯॥[੧੭] ਅਧਰਮ ਪਾਪ ਬਖਾਨਿ ਕੈ; ਨਾਸ ਨੀਸ ਅਸੱਤ੍ਰ ਭਾਖਿ ॥ ਸਕਲ ਨਾਮ ਸ੍ਰੀ ਪਾਂਸ ਕੇ ਚੀਨ੍ ਚਤੁਰ ਚਿਤ ਰਾਖਿ ॥੨੬੦॥ [੧੮]ਸਕਲ ਜਟਨ ਕੇ ਨਾਮ ਲੈ ਜਾ ਪ੍ਰਿਤਿ

---

ੳ. ਇਸ ਤਰਾਂ ਇਸਤ੍ਰੀ ਤੋ ਬਿਨਾਂ ਪੁਰਸ਼, ਪੁਰਸ਼ ਤੋਂ ਬਿਨਾ ਇਸਤ੍ਰੀ ਸੰਸਾਰ ਵਿਚ ਆਪਣੀ ਕੋਈ ਛਾਪ ਕਾਇਮ ਨਹੀ ਕਰ ਸਕਦੇ । ਇਸੇ ਤਰਾਂ ਕਮਾਣ ਤੋਂ ਬਿਨਾਂ ਤੀਰ-ਤੀਰ ਤੋ ਬਿਨਾ ਕਮਾਣ ਕੋਈ ਮਾਰਕਾ ਨਹੀਂ ਮਾਰ ਸਕਦੇ । ਜੋ ਇਕ ਮਸਾਲ ਹੈ

ਅ. ਇਸ ਨੂੰ ਆਮ ਤੌਰ ਪਰ ਜਮਾਂ ਦੀ ਫਾਹੀ ਕਿਹਾ ਜਾਂਦਾ ਹੈ-ਜੋ ਬਹੁਤ ਹੀ ਭਿਆਨਕ ਫਾਸੀ ਦੇ ਤੁੱਲ ਹੁੰਦੀ ਹੈ ਅਤੇ ਵਡੇ ਗੁਨਾਹੀ ਘੋਰ ਪਾਪੀਆਂ ਦੇ ਗਲੇ ਪਾਈ ਜਾਂਦੀ ਹੈ । ਕਿਹਾ ਜਾਂਦਾ ਹੈ ਕਿ ਮਰ ਕੇ ਜੀਵ ਨੂੰ ਬੈਤਰਨੀ ਨਦੀ ਪਾਰ ਕਰਨੀ ਪੈਂਦੀ ਹੈ, ਜਿਸ ਦੇ ਭੈ ਤੋਂ ਬਚਣ ਲਈ ਬਾਹਮਣਾ ਦੇ ਫਾਰਮੂਲੇ ਅਨੁਸਾਰ ਕਈ ਲੋਕ ਗਊ ਦਾਨ ਕਰਿਆ ਕਰਦੇ ਸਨ । ਉਹਨਾਂ ਨੂੰ ਇਹ ਦਸਿਆ ਜਾਂਦਾ ਸੀ ਕੋ ਗਉ ਦਾਨ ਕੀਤੀ ਹੋਈ ਉਹ ਗਉ ਉਸ ਬੈਤਰਨੀ ਨਦੀ ਤੋਂ ਪਾਰ ਕਰ ਦਿੰਦੀ ਹੈ । ਭਾਵ ਉਸ ਗਊ ਦੀ ਪੂੰਛ ਫੜਕੇ ਜੀਵ ਨੂੰ ਗਊ ਤਰ ਕੇ ਪਾਰ ਕਰ ਦੇਂਦੀ ਹੈ । ਜੋ ਬ੍ਰਾਹਮਣਾਂ ਦੀ ਦੁਧ ਦੀ ਭੁਖ ਦਾ ਸਾਧਨ ਹੀ ਹੈ ਸੀ-ਜੀਵ ਚੰਗੇ ਕਰਮ ਕਰਨ ਤੋਂ ਬਿਨਾਂ ਤੇ ਨਾਮ ਦੀ ਸਹਾਇਤਾ ਤੋਂ ਬਿਨਾਂ ਉਸ ਬੈਤਰਨੀ ਨਦੀ ਵਿਚ ਗੋਤੇ ਖਾਂਦਾ ਹੈ ਪਾਰ ਨਹੀਂ ਹੁੰਦਾ । ਇਸ ਤੋਂ ਅਗੇ ਉਸ ਤੋਂ ਭੀ ਜੋ ਬੜੇ ਪਾਪੀ ਹਨ ਉਹਨਾਂ ਨੂੰ ਬਹੁਤ ਹੀ ਬੜਾ ਭਿਆਨਕ ਸਮੁੰਦਰ ਪਾਰ ਕਰਨਾ ਪੈਂਦਾ ਹੈ । ਜਿਸ ਸਮੁੰਦਰ ਦੇ ਨਾਂ ਕੰਢੇ ਦਿਸਦੇ ਹਨ ਨਾਂ ਪਾਰ ਦਾ ਪਤਾ ਲਗਦਾ ਹੈ ਨਾ ਬੇੜੀ ਪੈਂਦੀ ਹੈ ਨਾਂ ਕੋਈ ਤੁਲਾ ਹੈ ਨਾ ਕੋਈ ਮਲਾਹ ਹੈ-ਉਥੇ ਇਕ ਗੁਰੂ ਹੀ ਜਹਾਜ ਹੈ ਜਿਹੜਾ ਪਾਰ ਕਰ ਸਕਦਾ ਹੈ:—ਪਰ ਜੇ ਗੁਰੂ ਦੀ ਨਜਰ ਸਵੱਲੀ ਹੋ ਜਾਇ ਤਾਂ

ਭਵਜਲੁ ਬਿਖਮੁ ਡਰਾਵਣੋ ਨਾ ਕੰਧੀ ਨਾ ਪਾਰੁ ॥ ਨਾ ਬੇੜੀ ਨਾ ਤੁਲਹੜਾ ਨਾਂ ਤਿਸੁ ਵੰਝੁ ਮਲਾਰੁ ॥
ਸਤਿਗੁਰੂ ਭੈ ਕਾ ਬੋਹਿਥਾ ਨਦਰੀ ਪਾਰਿ ਉਤਾਰੁ ॥੪॥ਪੰ:੫੯॥ਮ:੧॥

ਸਤਿਗੁਰੂ ਦੀ ਮੇਹਰ ਦੀ ਨਿਗਾਹ ਤੋਂ ਬਿਨਾਂ ਕੋਈ ਗਉ ਜਾਂ ਬ੍ਰਾਹਮਣ ਨੇ ਉਥੇ ਸਹਾਈ ਨਹੀਂ ਹੋਣਾ । ਨਾਂ ਗੁਰੂ ਤੋਂ ਬਿਨਾਂ ਅਸਲ ਗਿਆਨ ਦੀ ਪ੍ਰਾਪਤੀ ਹੋਣੀ ਹੈ-ਬ੍ਰਹਮਾ ਤੇ ਨਾਰਦ ਅਤੇ ਬੇਦ ਬਿਆਸ ਦੀ ਗਵਾਈਆਂ ਸ੍ਰੀ ਦਸਮੇਸ ਜੀ ਨੇ ਤੁਹਾਡੇ ਅਗੇ ਸਾਰੀਆਂ ਵਿਖਾਂ ਦਿੱਤੀਆਂ ਹਨ ਆਦਿ ਬਾਣੀ ਵੀ

੧. ਪਹਿਲਾਂ ਸਸਤ੍ਰ ਸਬਦ ਕਹਿਕੇ ਸਸਤ੍ਰ ਦਾ ਨਾਮ ਲਵੋਂ ਅੰਤ ਫੇਰ ਅਰਿ (ਵੈਰੀ) ਸਸਤ੍ਰ ਦਾ ਵੈਰੀ ਕਹਿੱ ਦਿਹੁ । ਕਿਉਂਕਿ ਸਸਤ੍ਰ ਵਾਲੇ ਨੂੰ* ਤੀਰ ਮਾਰ ਕਰ ਜਾਂਦਾ ਹੈ ਤੀਰ ਵਾਲੇ ਤਕ ਸਸਤ੍ਰ ਨਹੀ ਪੁਜਦਾ । ਇਸ ਲਈ ਇਹ ਸਾਰੇ ਨਾਮ ਤੀਰ ਦੇ ਅਨੇਕ ਹੀ ਜਾਣ ਲਵੋ ਕਿਉਂਕਿ ਤੀਰ ਦੇ ਨਾਮ ਅਨੇਕ ਹਨ । ਇਸ ਲਈ ਸਸਤ੍ਰ ਸਬਦ ਪਹਿਲਾਂ ਕਹਿਕੇ ਅੰਤ ਉਸਦਾ ਵੈਰੀ ਸਬਦ ਕਹਿੰਦੇਹੁ । ਸਾਰੇ ਨਾਮ ਤੀਰ ਦੇ ਪਹਿਚਾਣ ਲਵੋ ॥੨੪੫॥੨੪੬॥

੨. ਪਹਿਲਾਂ ਚਰਮ (ਢਾਲ) ਦਾ ਨਾਮ ਲੈਕੇ ਸਾਰੇ ਵਿਚੋਂ ਇਕ ਪਦ ਕਹਕੇ ਅਰਿ (ਵੈਰੀ) ਅੰਤ ਕਹਿੱ ਦਿਉ । ਸਾਰੇ ਨਾਮ ਸਤ੍ਰਾਂਤ (ਵੈਰੀ ਦਾ ਅੰਤ) ਕਰਨ ਵਾਲੇ ਹਨ ਜੋ ਬੇਅੰਤ ਨਿਕਲਦੇ ਚਲੇ ਜਾਂਦੇ ਹਨ ॥੨੪੭॥

੩. ਤਨ-ਤ੍ਰਾਨ ਤਨ ਦੀ ਰਖਿਆ ਵਾਲੇ ਸੰਜੋਆਂ ਆਦਿ ਦੇ ਨਾਮ ਪਹਿਲਾਂ ਉਚਾਰ ਕੇ ਫੇਰ ਅੰਤ ਅਰਿ (ਵੈਰੀ) ਕਹਿੱ ਦੇਹੁ। ਸੰਜੋਆ ਨੂੰ ਤੋੜ ਭੰਨ ਕੇ ਵਿਚੀ ਨਿਕਲ ਜਾਣ ਵਾਲਾ ਤੀਰ ਫੇਰ ਕਹਿੱ ਦੇਹੁ । ਇਹ ਸਾਰੇ ਨਾਮ ਤੀਰ ਦੇ ਹਨ ਇਸੇ ਦੇ ਲਈ ਪਰੇਮ ਕਰੋ ॥੨੪੮॥

੪. ਧਨੁਖ ਦੇ ਸਾਰੇ ਨਾਮਾਂ ਵਿਚੋਂ ਕਿਸੇ ਵੀ ਇਕ ਦਾ ਨਾਲ ਲੈਕੇ "ਅਰਦਨ" ਵੈਰੀ ਨੂੰ ਰਗੜ ਕੇ ਨਾਸ ਕਰ ਦੇਣ ਵਾਲਾ। ਫੇਰ ਕਹਿੱ ਦੇਹੁ । ਇਹ ਸਾਰੇ ਨਾਮ ਤੀਰ ਦੇ ਸਿਆਣੇ ਪੁਰਸ਼ੋ ਸਮਝ ਲਵੋ ॥੨੪੯॥

੫. ਪਹਿਲਾਂ ਨਾਮ ਲਵੋ (ਧਨੁਖ ਕਮਾਣ ਦਾ) ਉਸ ਤੇ ਅੰਤ ਕਰਨ ਵਾਲਾ ਫੇਰ ਕਹਿੱ ਦੇਹੁ । ਕਿਉਂਕਿ ਤੀਰ ਮਨੁਖ ਨੂੰ ਵੀ ਤੋੜ ਦਿੰਦਾ ਹੈ । ਇਸ ਲਈ ਸਾਰੇ ਨਾਮ ਤੀਰ ਦੇ ਹੀ ਸਮਝਦਾਰ ਪੁਰਸ਼ ਕੱਹਿ ਦੇਣ ॥੨੫੦॥

੬. ਪਹਿਲਾਂ ਸਰ ਪਦ ਕਹਿਕੇ ਫੇਰ ਅਰਿ ਪਦ ਬਾਅਦ ਵਿਚ ਕਹਕੇ। ਸਾਰੇ ਨਾਮ ਤੀਰ ਦੇ ਸਮਝਦਾਰ ਪੁਰਸ਼ ਸਮਝ ਲੈਣ ॥੨੫੧॥

੭. ਪਹਿਲਾਂ ਮਿਰਗ ਪਦ ਕੱਹਿਕੇ ਹਾ । ਨਾਸ ਕਰਤਾ ਪਦ ਫੇਰ ਕੱਹਿਕੇ । ਮਿਰਗਹਾ-ਮਿਰਗਾਂ ਨੂੰ ਮਾਰਨ ਵਾਲਾ ਸ਼ਿਕਾਰੀ ਪਦ ਹੋ ਜਾਂਦਾ ਹੈ ਸਿਆਣੇ ਪੁਰਸ਼ ਇਹ ਪਛਾਨ ਲੈਣ ॥

੮. ਸਮਾਪਤ ਹੈ ਸ੍ਰੀ ਲਛਮਣ ਪਤੀ ਮਾਲਾ ਨਾਮ ਦਾ ਪੁਰਾਣ ਤੀਸਰਾ ਅਧਿਆਇ ਪੂਰਾ ਹੋਇਆ ਸੁਭ ਸਮੇਂ ਪ੍ਰਭੂ ਕ੍ਰਿਪਾ ਸਦਕਾ ॥੩॥

---

੯. ਹੁਣ ਅੱਗੇ ਸ੍ਰੀ ਪਾਂਸ (ਫਾਹੀ-ਕਮੰਦ) ਇਹ ਵਿਰੋਧੀ ਦੇ ਗਲੇ ਵਿਚ ਪਾ ਕੇ ਕਾਬੂ ਕਰ ਲੈਣ ਵਾਲਾ ਹਥਿਆਰ ਹੈ । ਠੱਗ, ਧਾੜਵੀ ਤੇ ਚੋਰ ਆਦਿ ਵੀ ਇਸ ਦੀ ਵਰਤੋਂ ਕਰਦੇ ਹਨ। ਇਸ ਦੇ ਰਾਹੀਂ ਕੋਠਿਆਂ ਤੇ ਵੀ ਚੜ ਸਕੀਦਾ ਹੈ) ਦੇ ਨਾਮ:-

੧੦. ਦੋਹਰਾ ॥ ੧. ਬੀਰ ਗ੍ਰਿਸਤ ਹੀ (ਸੂਰਬੀਰਾਂ ਨੂੰ ਕਾਬੂ ਕਰਨ ਵਾਲੀ ੨. ਗਿਰਧਰ=ਗ੍ਰਦਨ ਪਾਉਣ ਵਾਲੀ ੩. ਬਰੁਣਾਯੁਧ =(ਜਲਾਂ ਦੇ ਦੇਵਤਾ ਵਰਣ ਦਾ ਹਥਿਆਰ) ਇਹਨਾਂ ਵਿਚੋਂ ਕੋਈ ਨਾਮ ਲਵੋ ਤਿੰਨੇ ਨਾਮ ਪਾਂਸ ਦੇ ਹੀ ਹਨ । ਇਹ ਸਾਰੇ ਪਾਂਸ ਦੇ ਹੀ ਹਨ ਜੋ ਨਿਕਲ ਕੇ ਅਨੇਕ ਹੋ ਜਾਂਦੇ ਹਨ ॥੨੫੩॥

੧੧. ਗ੍ਰੀਵ ਗ੍ਰਿਸਤਨ (ਗਲੇ ਨੂੰ ਪਕੜਨ ਵਾਲੀ) ਭਵ ਧਰਾ (ਭਿਆਨਕ ਜਲਯਰਾਜ=ਭਾਵ ਸਾਗਰ ਵਾਂਗ ਭਿਆਨਕ ਭੈ ਦੇਣ ਵਾਲਾ ਹਥਿਆਰ । ਸੋ ਪ੍ਰਭੂ ਇਹ ਦੁਸ਼ਮਣਾਂ ਦੇ ਗਲੇ ਵਿਚ ਹੀ ਪਵੇ, ਮੈਨੂੰ ਇਸ ਕੋਲੋਂ ਬਚਾ ਲੈ* ॥੨੫੪॥

੧੨. ਪ੍ਰਿਥਮ ਨਦਨ ਭਾਵ (ਪਹਿਲਾਂ ਨਦੀਆਂ ਦਾ ਨਾਮ ਲੈਕੇ ਫੇਰ ਨਦੀ ਦਾ ਏਸ (ਸਵਾਮੀ ਸਮੁੰਦਰ) ਫੇਰ ਦੁਬਾਰਾ ਏਸ ਸਮੁੰਦਰ ਦਾ ਸੁਆਮੀ ਵਰਣ ਦੇਵਤਾ ਦਾ ਨਾਮ ਕਹੁ । ਫੇਰ ਵਰਣ ਦੇਵਤੇ ਦਾ ਸਸਤ੍ਰ ਕਹੁ ਤਾਂ ਸਾਰੇ ਪਾਂਸੀ ਦੇ ਨਾਮ ਜਾਣ ਕੇ ਚਿਤ ਵਿਚ ਰਖੋ ॥੨੫੫॥

੧੩. ਗੰਗ ਦਾ ਸੁਆਮੀ ਕੱਹਿ ਕੇ ਫੇਰ ਅੰਤ ਵਿਚ ਗੰਗਾ ਦਾ ਈਸ ਸੁਆਮੀ, ਸੁਆਮੀ ਦਾ ਸਸਤ੍ਰ ਅੰਤ ਵਿਚ ਕੱਹਿ ਕੇ । ਸਾਰੇ ਨਾਮ ਪਾਂਸ ਦੇ ਨਿਕਲ ਕੇ ਅਨੇਕ ਹੁੰਦੇ ਜਾਣਗੇ ॥੨੫੬॥

੧੪. 'ਜਟਜ' (ਜਟਾਧਾਰੀ ਸ਼ਿਵ ਜੀ) ਜਾਨਵੀ ਸ਼ਿਵ ਜੀ ਦੀਆਂ ਜਟਾਂ ਦੀ ਜਾਈ ਗੰਗਾ ਜੀ ਨੂੰ ਨਾਮੀ ਰਿਖੀ ਦੇ ਸਥਾਨ ਦੇ ਵਿਚੋਂ ਦੀ ਲੰਘੀ ਜਿਸ ਕਰਕੇ ਜਨ ਰਿਖੀ ਦੇ ਨਾਮ ਕਰਕੇ ਜਾਨਵੀ ਕਹੀ ਜਾਂਦੀ ਹੈ ਕ੍ਰਿਤਹਾ (ਕੀਤੇ ਕਰਮ ਪਾਪਾਂ ਦੇ ਫਲ ਨਸਟ ਕਰਨ ਵਾਲੀ ਅੰਮ੍ਰਿਤ ਜਲ ਵਾਲੀ ਗੰਗਾ ਨਦੀ। ਉਸ ਗੰਗਾ ਦਾ ਈਸ ਸਵਾਮੀ ਦਾ ਨਾਮ ਕੱਹਕੇ। "ਅਯੁਧ" ਉਸਦਾ ਸਸਤ੍ਰ ਅੰਤ ਨੂੰ ਕੱਹ ਦੇਵੋ ਬਸ ਇਸੇ ਨੂੰ ਪਾਂਸ ਦਾ ਨਾਮ ਜਾਨ ਲਵੋ ॥੨੫੭॥

੧੫. ਸਾਰੇ ਹੀ ਪਾਪਾਂ ਤੇ ਗੁਨਾਹਾਂ ਦਾ ਨਾਮ ਲੈਕੇ ਹਾ ਆਯੁਧ (ਉਹਨਾਂ ਨੂੰ ਨਾਮ ਕਰਨ ਵਾਲੀ ਦੇ ਸੁਆਮੀ ਸਮੁੰਦਰ-ਸਮੁੰਦਰ ਦੇ ਸੁਆਮੀ ਵਰਣ ਦਾ ਹਥਿਆਰ ਪਾਂਸ । ਇਹ ਸਾਰੇ ਨਾਮ ਸੀ ਪਾਂਸ ਦੇ ਹੀ ਹਨ ਇਹ ਜਾਣ ਲਵੋ ॥੨੫੮॥

੧੬. ਪਹਿਲਾਂ ਸਾਰੇ ਪਾਪ ਗੁਨਾਹਾਂ ਦਾ ਨਾਮ ਲੈਕੇ ਉਹਨਾਂ ਦੀ ਵੈਰਨ ਗੰਗਾ, ਗੰਗਾ ਦਾ ਪਤੀ ਸਮੁੰਦਰ ਦੇ ਸੁਆਮੀ ਵਰਣ ਦਾ ਸਸਤ੍ਰ ਵਖਾਨ ਕੇ । ਸਾਰੇ ਨਾਮ ਸ੍ਰੀ ਪਾਂਸ ਦੇ ਬੁਧੀ ਜੀਵੀ ਪਹਿਚਾਣ ਲਵੋ ॥੨੫੯॥

੧੭. ਧਰਮ ਤੋਂ ਵਿਰੁਧ ਭਾਵਨਾ ਨਾਲ ਕੀਤੇ ਕਰਮ ਜੋ ਵੀ ਪਾਪ ਹੁੰਦੇ ਹਨ ਉਹਨਾਂ ਦਾ ਨਾਮ ਲੈਕੇ ਨਾਸ ਕਰਨ ਵਾਲੀ ਗੰਗਾ ਦੇ ਨੀਸ (ਨਾਮ ਤੇ ਉਸਦਾ ਸੁਆਮੀ ਸਮੁੰਦਰ ਤੇ ਸਮੁੰਦਰ ਦਾ ਸੁਆਮੀ ਵਰਣ ਦੇਵਤਾ ਤੇ ਉਸ ਦਾ ਅਸਤ੍ਰ ਕਹੋ । ਇਹ ਸਾਰੇ ਨਾਮ ਸ੍ਰੀ ਪਾਂਸ ਦੇ ਜਾਣ ਕੇ ਸਿਆਣੇ ਪੁਰਸ਼ੋ ਚਿਤ ਦੇ ਵਿਚ ਰਖ ਲਵੋ ॥੨੬੦॥

੧੮. ਸਕਲ ਜਟਨ ਭਾਵ (ਜਟਾਂ ਵਾਲੇ ਸ੍ਰਿਜੀ ਦੇ ਜਿਤਨੇ ਵੀ ਨਾਮ ਹਨ ਉਹ ਸਾਰੇ ਹੀ ਲੈਕੇ 'ਜਾ' (ਭਾਵ ਸ੍ਰਜੀ ਦੀ ਜਟਾਂ ਦੀ ਜਾਈ) ਕੱਹਿ ਦਿਉ ਤਾਂ ਗੰਗਾ ਨਾਮ ਬਣ ਜਾਇਗਾ "ਪਤੀ" ਗੰਗਾ ਦਾ ਪਤੀ ਦਾ ਅਸਤ੍ਰ ਕਹੋ ਅਨੇਕਾਂ ਹੀ ਨਾਮ ਸ੍ਰੀ ਫਾਂਸ ਦੇ ਚਿਤ ਵਿਚ ਜਾਣ ਲਵੋ ॥੨੬੧॥

---

☛ ਕਹਿੰਦਾ ਹੈ।
ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥ ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥੧॥ਉਹੀ ॥
ਯਾਦ ਰਖੋ-
ਨਾਨਕ ਗੁਰੂ ਗੁਰੂ ਹੈ ਪੂਰਾ ਮਿਲਿ ਸਤਿਗੁਰ ਨਾਮ ਧਿਆਇਆ ॥ਪੰ:੮੮੨॥
ਜੋਤਿ ਰੂਪ ਹਰਿ ਆਪੁ ਗੁਰੂ ਨਾਨਕ ਕਹਾਇਓ ॥ ਪੰ:੧੪੦੮॥
ਗੁਰੂ ਦੇ ਸਬਦ ਨੂੰ ਮੇਟ ਕੇ ਇਸ ਤੋ ਬਾਹਰ ਕੋ ਹੋ ਹੀ ਨਹੀ ਸਕਦਾ ਨਾਂਹੀ ਗੁਰੂ ਨਾਨਕ ਜੋਤਿ ਤੇ ਹਰਿ ਦੀ ਜੋਤ ਵਿਚ ਕੋਈ ਅੰਤਰਾ ਭ੍ਰਮ ਭੇਦ ਹੈ-ਪਵਨ ਬਚਨ ਹੈ:-
ਗੁਰਕਾ ਸਬਦੁ ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥ ਪ:੮੬੪.੬੫॥
ਯਾਦ ਰਖੋ ਗੁਰ ਬੋਹਥੁ=ਜਹਾਜ ਹੈ, ਜੋ ਗੁਰ ਮੰਤ੍ਰ ਪ੍ਰਕਾਸ ਰੂਪ ਹੈ, ਗੁਰੂ ਦੀ ਸੰਗਤ ਕਰਨਾਲਿਆ ਦਾ ਸਭ ਦਾ ਨਿਸਤਾਰਾ ਹੋ ਜਾਦਾ ਹੈ, ਪਰ ਹਰ ਏਕ ਜਾਹੂ ਕਾਹੂ ਨਹੀ ਪੂਰਾ ਗੁਰੂ ਬਹੁਤ ਵੱਡੇ ਭਾਗ ਹੋਣ ਤਾਂ ਹੀ ਮਿਲਦਾ ਹੈ:-
ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਅਨੁ ॥ ਗੁਰ ਗੋਪਾਲ ਪੁਰਖੁ ਭਗਵਾਨ ॥
ਗੁਰ ਕੀ ਸਰਣਿ ਰਹਉ ਕਰ ਜੋਰਿ ॥ ਗੁਰੂ ਬਿਨਾ ਮੈ ਨਾਹੀ ਹੋਰੁ ॥ ਗੁਰੁ ਬੋਹਥੁ ਤਾਰੇ ਭਵ ਪਾਰਿ ॥
ਗੁਰ ਸੇਵਾ ਜਮ ਤੇ ਛੁਟਕਾਰਿ ॥ ਅੰਧਕਾਰ ਮਹਿ ਗੁਰਮੰਤ੍ਰ ਉਜਿਆਰਾ ॥ ਗੁਰ ਕੈ ਸੰਗਿ-ਸਗਲ ਨਿਸਤਾਰਾ ॥੩॥ ਪਰ=ਗੁਰ ਪੂਰਾ ਪਾਈਐ ਵਡਭਾਗੀ॥
ਗੁਰ ਕੀ ਸੇਵਾ ਦੂਖਨ ਲਾਗੀ ॥ ਜਿਵੇਂ ਗੁਰੂ ਜੀ ਇਸ ਭਿਆਨਕ ਭਵਜਲ ਵਿਚ ਫਸੇ ਹੋਇ ਜੀਵਾਂ ਦੇ ਗਲ ਪੇਯ ਵਾਲੀ- ੪॥੮੬੪-੬੫॥ਮ:੫॥
ਇਸ ਜਮਾਂ ਦੀ ਫਾਂਸ ਤੋ ਰਖਯਾ ਕਰਨ ਲਈ ਪ੍ਰਭੂ ਚਰਨਾ ਵਿਚ ਬੇਨਤੀ ਕਰਦੇ ਹਨ ਆਉ ਅਸੀਂ ਵੀ ਉਸ ਪ੍ਰਭੂ ਦੀ ਸ਼ਰਣ ਲੈਕੇ ਇਸ ਤੋਂ ਬਚਣ ਲਈ ਉਦਮ ਕਹੀਏ ॥

ਅਸੱਤ੍ਰ ਬਖਾਨ ॥ ਅਮਿਤ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨੁ ॥੨੬੧॥ [1]ਤਉਸਾਰਾ ਸਤ੍ਰੁ ਬਖਾਨਿਕੈ ਭੇਦਕ ਗ੍ਰੰਥ ਬਖਾਨ ॥ ਸਸਤ੍ਰ ਸਬਦ ਪੁਨਿ ਭਾਖੀਐ ਨਾਮ ਪਾਂਸ ਪਹਿਚਾਨ ॥੨੬੨॥ [2]ਗਿਰ ਪਦ ਪ੍ਰਿਥਮ ਬਖਾਨਿ ਕੈ ਨਾਸਨਿ ਨਾਥ ਬਖਾਨ ॥ ਸਸਤ੍ਰ ਸਬਦ ਪੁਨਿ ਭਾਖੀਐ ਨਾਮ ਪਾਂਸ ਪਹਿਚਾਨ ॥੨੬੩॥ [3]ਫੋਕੀ ਨੋਕੀ ਪੱਖ ਧਰ ਪੱਤ੍ਰੀ ਪਰੀ ਬਖਾਨ ॥ ਪੱਛੀ ਪੱਛਿ ਅੰਤਕ ਕਹੋ; ਸਕਲ ਪਾਂਸ ਕੇ ਨਾਮ ॥੨੬੪॥ [4]ਕਸਟ ਸਬਦ ਪ੍ਰਿਥਮੈ ਉਚਰਿ; ਅਘਨ ਸਬਦ ਕਹੁ ਅੰਤ ॥ ਪਤਿਸਸ ਭਾਖਹੁ ਪਾਂਸ ਕੇ; ਨਿਕਸਹਿ ਨਾਮ ਅਨੰਤ ॥੨੬੫॥ [5]ਪਬਆ ਪ੍ਰਿਥਮ ਬਖਾਨਿਕੈ ਭਾਦਨ ਈਸ ਬਖਾਨ ॥ ਸਸਤ੍ਰ ਸਬਦ ਪੁਨਿ ਭਾਖੀਐ ਨਾਮ ਪਾਂਸ ਪਹਿਚਾਨ ॥੨੬੬॥ [6]ਜਲ ਨਾਇਕ ਬਾਰ ਸਤ੍ਰ ਭਨਿ; ਸਸਤ੍ਰ ਸਬਦ ਪੁਨਿ ਦੇਹ ॥ ਸਕਲ ਨਾਮ ਸ੍ਰੀ ਪਾਂਸ ਕੇ; ਚੀਨ੍ ਚਤੁਰ ਚਿਤ ਲੇਹੁ ॥੨੬੭॥ [7]ਸਭ ਗੰਗਾ ਕੇ ਨਾਮ ਲੈ; ਪਤਿ ਕਹਿ, ਸਸਤ੍ਰ ਬਖਾਨ ॥ ਸਭੈ ਨਾਮ ਸ੍ਰੀ ਪਾਂਸ ਕੇ ਲੀਜਹੁ ਚਤੁਰ ਪਛਾਨ ॥੨੬੮॥ [8]ਜਮੁਨਾ ਪ੍ਰਿਥਮ ਬਖਾਨਿਕੈ ਏਸ ਅਸਤ੍ਰ ਕਹਿ ਅੰਤ ॥ ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲਤ ਅਨੰਤ ॥੨੬੯॥ [9]ਕਾਲਿੰਦ੍ਰੀ[ੳ] ਪਦ ਪ੍ਰਿਥਮ ਭਨਿ; ਇੰਦ੍ਰ ਸਬਦ ਕਹਿ ਅੰਤ ॥ ਅਸਤ੍ਰ ਬਹੁਰਿ ਕਹੁ ਪਾਂਸ ਕੇ; ਨਿਕਸਹਿ ਨਾਮ ਅਨੰਤ ॥੨੭੦॥ [10]ਕਾਲਿਨ ਜਾ ਪਦ ਪ੍ਰਿਥਮ; ਕਹਿ ਇਸਰਾਸੱਤ੍ਰ ਪੁਨਿ ਭਾਖੁ ॥ ਸਕਲ ਨਾਮ ਸ੍ਰੀ ਪਾਂਸ ਕੇ ਚੀਨ੍ ਚਤੁਰ ਚਿਤ ਰਾਖੁ ॥੨੭੧॥ [11]ਕ੍ਰਿਸਨ ਬੱਲਭਾ ਪ੍ਰਿਥਮ ਕਹਿ; ਇਸਤ੍ਰਾਸੱਤ੍ਰ ਕਹਿ ਅੰਤ ॥ ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲਤ ਅਨੰਤ ॥੨੭੨॥ [12]ਸੂਰਜ ਪੁਤ੍ਰ ਕੋ ਪ੍ਰਿਥਮ ਕਹਿ; ਪਤਿ ਕਹਿ ਸਸਤ੍ਰ ਬਖਾਨ ॥ ਸਕਲ ਨਾਮ ਸ੍ਰੀ ਪਾਂਸ ਕੇ ਲੀਜੀਅਹੁ ਚਤੁਰ ਪਛਾਨ ॥੨੭੩॥ [13]ਭਾਨ ਆਤਮਜਾ ਆਦਿ ਕਹਿ; ਅੰਤ ਆਯੁਧ ਪਤਿ ਦੇਹੁ ॥ ਸਕਲ ਨਾਮ ਏ ਪਾਂਸ ਕੇ ਚੀਨ੍ ਚਤੁਰ ਚਿਤ ਲੇਹੁ ॥੨੭੪॥ [14]ਸੂਰ ਆਤਮਜਾ ਆਦਿ ਕਹਿ, ਅੰਤ ਸਸਤ੍ਰ ਪਦ ਦੀਨ ॥ ਸਕਲ ਨਾਮ ਸ੍ਰੀ ਪਾਂਸ ਕੇ ਚੀਨਹੁ ਚਿੱਤ ਪਰਬੀਨ ॥੨੭੫॥ [15]ਕਾਲ ਪਿਤਾ ਪ੍ਰਥਮੈ ਉਚਰਿ; ਅੰਤ ਤਨੁਜ ਪਦਿ ਦੇਹੁ ॥ ਪਤਿ ਕਹਿ ਅਸਤ੍ਰ ਬਖਾਨੀਐ; ਨਾਮ ਪਾਂਸ ਲਖਿ ਲੇਹੁ ॥੨੭੬॥ [16]ਦਿਵਕਰ ਤਨਜਾ ਪ੍ਰਿਥਮ ਕਹਿ; ਪਤਿ ਕਹਿ ਸਸਤ੍ਰ ਬਖਾਨ ॥ ਸਕਲ ਨਾਮ ਸ੍ਰੀ ਪਾਂਸ ਕੇ ਲੀਜਹੁ ਚਤੁਰ ਪਛਾਨ ॥੨੭੭॥ [17]ਪਾਂਸ ਗ੍ਰੀਵਹਾ ਕੰਠ ਰਿਪ; ਬਰੁਣਾਯੁਧ ਜਿਹੱ ਨਾਮ ॥ ਪਰੋ ਦੁਸਟ ਕੇ ਕੰਠ ਮੈਂ; ਕਰੋ ਹਮਾਰੇ ਕਾਮ ॥੨੭੮॥ [1]ਆਦਿ ਕੰਠ ਕੇ ਨਾਮ ਲੈਂ, ਗ੍ਰਾਹਕ ਪਦ ਕਹਿ

---

ੳ. ਕਾਲਿੰਦਰੀ-ਜਿਥੋਂ ਕਾਲ ਧਰਮ ਰਾਜ ਦਾ ਜਨਮ ਹੋਇਆ-ਉਸ ਤੋਂ ਹੀ ਜਮਨਾ ਦਾ ਜਨਮ ਹੋਇਆ ਇਸ ਲਈ ਜਮਰਾਜ ਰਾਜੇ ਦੀ ਭੈਣ-ਜਿਸ ਲਈ ਇਸ ਨੂੰ ਕਾਲਿੰਦ੍ਰੀ ਕਿਹਾ ਜਾਂਦਾ ਹੈ । ਦੂਜੇ ਸਬਦਾਂ ਵਿਚ ਇੰਦਰ ਮੀਂਹ ਬਰਸਾਕੇ ਪਾਣੀ ਦੀਆਂ ਨਦੀਆਂ ਵਹਾਉਂਦਾ ਹੈ ਇਸ ਲਈ ਕਾਲ ਜਮਰਾਜਾ ਇੰਦਰੀ ਇੰਦ੍ਰ ਤੋ ਵਰਸਾਈ ਹੋਈ ਜਮਨਾ ਨਦੀ ।

---

☞ ਲੇਖ ਪੰਜਾਬੀ ਟ੍ਰਿਬਿਊਨ ਮੰਗਲਵਾਰ ੨੨ ਜੂਨ ੧੯੯੯=੮ ਹਾੜ ੨੦੫੬ ਲੇਖਕ ਭਾਈ ਬਲਦੇਵ ਸਿੰਘ (ਬਲੂਆਣਾ)
ਇਸ ਲੇਖ ਤੋਂ ਸਾਨੂੰ ਸਪੱਸ਼ਟ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੁਰਾਤਨ ਇਤਿਹਾਸ ਵਿਚ ਨਵੀਂ ਰੂਹ ਫੂਕ ਕੇ ਉਸ ਦੇ ਜੀਵਤ ਕਰਨ ਦੇ ਉਤੇ ਕੀ ਵਿਚਾਰ ਰਖਦੇ ਸਨ ? ਅਤੇ ਕਿਤਨਾ ਪਰਆਸ ਕਰਨ ਵਾਲਿਆਂ ਦਾ ਹੌਂਸਲਾ ਵਧਾ ਕੇ ਲਿਖਾਰੀਆਂ ਕੋਲੋਂ ਸੇਵਾ ਕਰਵਾ ਰਹੇ ਸਨ । ਇਹ ਠੀਕ ਹੈ ਕਿ ਲਿਖਾਰੀਆਂ ਨੂੰ ਇਤਨੀ ਮਾਇਆ ਦਿੱਤੀ ਨਹੀਂ ਗਈ ਜਿਤਨੀ ਉਹਨਾਂ ਲਿਖੀ ਹੈ । ਪਰ ਇਹ ਗੱਲ ਠੀਕ ਹੈ ਕਿ ਉਹ ਲਿਖਾਰੀ ਗੁਰੂ ਜੀ ਪਾਸੋਂ ਹਰ ਪ੍ਰਕਾਰ ਪ੍ਰਸੰਨ ਸਨ ਅਤੇ ਗੁਰੂ ਜੀ ਦੀ ਦਿੱਤੀ ਬਖਸ਼ਿਸ਼ ਨੂੰ ਉਹ ਇਕ ਰੁਪੈ ਨੂੰ ਸਵਾ ਲੱਖ ਦੇ ਨਾਲ ਤੁਲਨਾ ਦਿੰਦੇ ਸਨ । ਕਿਉਂਕਿ ਉਹਨਾਂ ਲਿਖਾਰੀਆਂ ਦੀ ਹਰ ਪ੍ਰਕਾਰ ਦੀ ਲੋੜ ਦੇ ਗੁਰਦੇਵ ਜਿੰਮੇਵਾਰ ਸਨ । ਰਿਹਾਇਸ਼, ਲੰਗਰ, ਬਸਤ੍ਰ ਤੇ ਪਰਵਾਰਕ ਖਰਚ ਦੇ ਸਾਰੇ ਭਾਰ ਤੋਂ ਕੱਢਕੇ ਇਹ ਸਾਰਾ ਭਾਰ ਹੀ ਗੁਰਦੇਵ ਨੇ ਆਪਣੇ ਜਿੰਮੇ ਲੈ ਲਿਆ ਤੇ ਉਹਨਾਂ ਨੂੰ ਅਰਬਾਂ, ਖਰਬਾਂ ਦੇ ਬਰਾਬਰ ਸੀ । ਪਰ ਅੱਜ ਗੁਰ ਦਰਬਾਰਾਂ ਵਿਚ, ਗੁਰਦੁਆਰਿਆਂ ਵਿਚ ਤੇ ਸ਼੍ਰੋਮਣੀ ਕਮੇਟੀ ਦੇ ਫੰਡ ਵਿਚ ਪੰਥ ਦੇ ਕ੍ਰੋੜਾਂ ਰੁਪੈ ਦੀ ਆਮਦਨ ਵਿਚੋਂ ਇਤਿਹਾਸ ਦੀ ਸਿਰਜਨਾਤਮਕ ਅਤੇ ਪ੍ਰਚਾਰ ਦੇ ਵਾਸਤੇ ਮਾਦਾ ਇਤਿਹਾਸ ☞

੧. ਤਉਸਾਰਾ (ਬਰਫਾਨੀ ਪਹਾੜਾਂ ਨੂੰ ਸਤ੍ਰ ਚੀਰ ਕੇ ਢਾਹਕੇ ਵਿਚੀ ਨਿਕਲ ਜਾਣ ਵਾਲੀਆਂ ਨਦੀਆਂ) ਕਹਕੇ ਗ੍ਰੰਥਾਂ ਨੂੰ ਭਿਉਂ ਕੇ ਖਰਾਬ ਕਰ ਦੇਣ ਵਾਲੀਆਂ ਭੇਦਕ ਗ੍ਰੰਥ ਕਹਿਕੇ। ਉਹਨਾਂ ਨਦੀਆਂ ਦਾ ਸਵਾਮੀ ਸਮੁੰਦਰ, ਸਮੁੰਦਰ ਦਾ ਸਵਾਮੀ ਵਰਣ, ਵਰਣ ਦਾ ਸਸਤ੍ਰ ਫੇਰ ਕਹਿ ਦੇਈਏ ਪਾਸ (ਫਾਹੀ) ਦਾ ਨਾਮ ਪਹਿਚਾਣ ਲਵੋ ॥੨੬੨॥

੨. ਉਪਰਲੀ ਬੁਝਾਰਤ ਦਾ ਖੁਲਾਸਾ=ਪਹਿਲਾਂ ਪਹਾੜਾਂ ਦੇ ਨਾਮ ਦਾ ਸਬਦ ਕੱਹਕੇ ਫੇਰ ਨਾਸ ਕਰਨ ਵਾਲੀਆਂ ਨਦੀ ਵਖਾਨ ਕੇ । ਫੇਰ ਉਹਨਾਂ ਦੇ ਨਾਥ ਦਾ ਸਸਤ੍ਰ ਸਬ ਫੇਰ ਕਹੀਏ ਬਿਸ-ਇਸ ਨੂੰ ਪਾਂਸ ਦਾ ਨਾਮ ਪਹਿਚਾਨ ਲਵੋ ॥੨੬੩॥

੩. ਫੋਕੀ (ਪੰਛੀ) ਨੋਕੀ (ਚੁੰਜਾਂ ਵਾਲੇ ਪੰਛੀ) ਪੱਥ ਧਰ (ਫੰਗ ਧਾਰਨ ਵਾਲੇ ਪੰਛੀ) ਜਦੋਂ ਉਹਨਾਂ ਤੇ ਬਿਪਤਾ ਪਰੀ ਕਹਿਕੇ। ਪੰਛੀਆਂ ਨੂੰ ਫਸਾ ਲੈਣ ਵਾਲੀ ਜਾਲੀ ਅੰਤ ਵਿਚ ਕਹਿ ਦਿਉ ਇਹ ਸਾਰੇ ਪਾਂਸ ਦੇ ਨਾਮ ਬਣ ਜਾਂਦੇ ਹਨ ਕਿਉਂ ਉਹ ਜਾਲੀ ਵੀ ਪੰਛੀ ਦੇ ਗਲੇ ਵਿਚ ਪੈਕੇ ਕਾਬੂ ਕਰ ਲੈਂਦੀ ਹੈ ਇਸ ਲਈ ਪਾਂਸ ਹੀ ਸਮਝੋ ॥੨੬੪॥

੪. ਕਸਟ ਦੇਣ ਵਾਲੀ ਜਾਲੀ ਪਹਿਲਾਂ ਉਚਾਰੋ, ਫੇਰ ਕਹੋ ਅਘਨ ਪਾਪਾਂ ਨੂੰ ਨਾਸ ਕਰਨ ਵਾਲੀ 'ਗੰਗਾ' ਅੰਤ ਵਿਚ ਕਹਿਕੇ॥ ਪਤਿਸਸ (ਦੋ ਸੱਸੇ ਭਾਵ ਗੰਗਾ ਦੇ ਪਤੀ ਸਮੁੰਦਰ ਦਾ ਪਤੀ ਵਰਣ) ਵਰਣ ਦਾ ਹਥਿਆਰ ਪਾਂਸ ਇਸ ਤਰ੍ਹਾਂ ਅਨੇਕਾ ਨਾਮ ਨਿਕਲਦੇ ਹਨ ॥੨੬੫॥

੫. ਪਬਿਜਾ (ਪਹਾੜ) ਪਹਿਲਾਂ ਪਹਾੜਾਂ ਦਾ ਨਾਮ ਲੈਕੇ, ਪਹਾੜਾਂ ਨੂੰ ਤੋੜਨ, ਖਾਰਨ ਵਾਲੀਆਂ ਨਦੀਆਂ ਦੇ ਈਸ ਦਾ ਇਸ ਫੇਰ ਕੱਹਿ ਦਿਓ ਸਮੁੰਦਰ ਦਾ ਈਸ ਵਰਣ । ਵਰਣ ਦਾ ਸਸਤ੍ਰ ਸਬਦ ਅੰਤ ਕੱਹਿ ਦਿਓ ਇਸ ਨੂੰ ਪਾਂਸ ਦਾ ਹੀ ਨਾਮ ਪਹਿਚਾਨੋ ॥੨੬੬॥

੬. ਸਾਰੇ ਪਾਣੀਆਂ ਦਾ ਬਾਦਸ਼ਾਹ ਜਲਨਾਇਕ ਬਾਰ ਸਤ੍ਰ । ਪਾਣੀ ਦੇ ਹੜ ਦੇ ਪਾਣੀਆਂ ਨੂੰ ਸਮੇਟ ਲੈਣ ਵਾਲਾ ਸਤ੍ਰ (ਬਾਰ ਦਾ ਵੈਰੀ) ਵਰਣ ਕੱਹਿ ਦਿਓ । ਸਾਰੇ ਨਾਮ ਪਾਂਸ ਦੇ ਚਿਤ ਵਿਚ ਸਮਝ ਲਵੋ ॥੨੬੭॥

੭. ਗੰਗਾ ਦੇ ਸਾਰੇ ਨਾਮਾਂ ਵਿਚੋਂ ਕੋਈ ਵੀ ਨਾਮ ਕੱਹਿਕੇ ਫੇਰ ਉਸ ਦਾ ਪਤੀ ਕਹਿਕੇ ਉਸ ਦੇ ਪਤੀ ਦਾ ਸਸਤ੍ਰ ਵਖਾਣ ਕਰ ਦਿਓ । ਸਾਰੇ ਹੀ ਨਾਮ ਸ੍ਰੀ ਪਾਂਸ ਦੇ ਸਮਝਦਾਰ ਚਤ੍ਰ ਸੱਜਣ ਪਛਾਣ ਲੈਣ ॥੨੬੮॥

੮. ਪਹਿਲਾਂ ਜਮਨਾ ਦਾ ਨਾਮ ਲੈਕੇ ਉਸ ਦੇ ਸ੍ਵਾਮੀ ਦਾ ਅਸਤ੍ਰ ਕੱਹਿ ਦਿਉ ਅੰਤ ਵਿਚ । ਸਾਰੇ ਨਾਮ ਸ੍ਰੀ ਪਾਂਸ ਦੇ ਅਨੇਕਾਂ ਨਿਕਲਦੇ ਚਲੇ ਜਾਣਗੇ ॥੨੬੯

੯. ਕਾਲਿੰਦ੍ਰੀ (ਜਮਨਾ) ਪਦ ਪਹਿਲਾਂ ਕਹੋ-ਅੰਤ ਵਿਚ ਇੰਦ੍ਰ ਸਬਦ ਕੱਹ ਦਿਓ । ਅਸਤ੍ਰ ਸਬਦ ਕੱਹ ਦੇਣ ਨਾਲ ਪਾਂਸ ਦੇ ਅਨੇਕਾਂ ਨਾਮ ਨਿਕਲ ਪੈਣਗੇ ॥੨੭੦॥

੧੦. ਕਾਲਿਨ ਜਾ (ਕਾਲ ਕਰਨ ਵਾਲਾ ਜਮ ਰਾਜ ਜਾ) (ਜਮਰਾਜ ਦੀ ਭੈਣ ਜਮਨਾ ਨਦੀ) ਪਹਿਲਾਂ ਕਹੱ ਦਿਉ-ਜਮਨਾ ਨਦੀ ਦੇ ਇਸ ਦੇਵਤਾ ਦਾ ਅਸਤ੍ਰ ਭਾਵ ਈਸਰਾ ਸੋਤ੍ਰ ਪਿਛੋ ਕਹੱ ਦਿਉ । ਸਾਰੇ ਨਾਮ ਸ੍ਰੀ ਪਾਂਸ ਦੇ ਜਾਣਕੇ ਚਿਤ ਵਿਚ ਰੱਖ ਲਵੋ ॥੨੭੧॥

੧੧. ਕ੍ਰਿਸ਼ਨ ਬੱਲਭਾ (ਕ੍ਰਿਸ਼ਨ ਦੀ ਪਿਆਰੀ ਜਮਨਾ) ਦਾ ਨਾਮ ਪਹਿਲਾਂ ਕਹੱਕੇ "ਇਸਤ੍ਰਾਂ ਸੱਤ੍ਰ ਜਮਨਾ ਦੇ ਸ੍ਵਾਮੀ ਰਾਜੇ ਵਰਣ ਦਾ ਅੰਸਤ੍ਰ ਅੰਤ ਵਿਚ ਕਹਿ ਦਿਉ । ਸਾਰੇ ਨਾਂ ਸ੍ਰੀ ਪਾਂਸ ਦੇ ਅਨੇਕ ਨਿਕਲਦੇ ਜਾਣਗੇ ॥੨੭੨॥

੧੨. ਸੂਰਜ ਪੁਤ੍ਰ ਸੂਰਜ ਦੀ ਪੁਤਰੀ ਜਮਨਾ ਅਤੇ ਸੂਰਜ ਦਾ ਪੁਤਰ ਜਮਰਾਜਾ ਇਸ ਲਈ ਪਿੱਛੇ ਜਮਨਾ ਨੂੰ ਜਮਰਾਜ ਦੀ ਭੈਣ ਕਰਕੇ ਕਿਹਾ ਹੈ । ਪਹਿਲੀ ਕਹਿਕੇ ਫੇਰ ਜਮਨਾ ਦਾ ਪਤੀ, ਸ੍ਵਾਮੀ ਸਮੁੰਦ-ਵਰਣ ਦੇਵਤਾ ਵਰਣ ਦੇਵਤਾ ਦਾ ਸਸਤ੍ਰ ਕਹੋ। ਸਾਰੇ ਨਾਮ ਪਾਂਸੀ ਦੇ ਹੋ ਜਾਣਗੇ ਸਮਝਦਾਰ ਪੁਰਸ ਪਹਿਚਾਣ ਲੈਣ ॥੨੭੩॥

੧੩. ਭਾਨ (ਸੂਰਜ ਆਤਜਮਾ) ਸੂਰਜ ਦੀ ਪੁਤਰੀ ਆਦਿ ਪਹਿਲਾਂ ਨਾਮ ਲੈਕੇ ਅੰਤ ਵਿਚ ਅਯੁਧ (ਸਸਤ੍ਰ) ਪਤੀ (ਜਮਨਾ ਦਾ ਪਤੀ ਵਰਣ ਦੇਵਤਾ) ਉਸਦਾ ਨਾਮ ਲੈ ਦੇਹੁ । ਸਾਰੇ ਨਾਮ ਪਾਂਸ ਦੇ ਜਾਣ ਲਵੋ ਆਪਣੇ ਚਿਤ ਦੇ ਵਿਚ ॥੨੭੪॥

੧੪. ਸੂਰ (ਸੂਰਜ) ਆਤਮ ਜਾ (ਸੂਰਜ ਦੀ ਜਾਈ ਪੁਤ੍ਰੀ ਜਮਨਾ) ਪਹਿਲਾਂ ਕੱਹਕੇ ਅੰਤ ਵਿਚ ਜਮਨਾ ਤੇ ਸਵਾਮੀ ਵਰਣ ਦੇਵਤਾ ਸਸਤ੍ਰ ਪਦ ਕਹਿ ਦੇਹੁ । ਸਾਰੇ ਨਾਮ ਸ੍ਰੀ ਫਾਂਸੀ ਦੇ ਚਿਤ ਵਿਚ ਚਤ੍ਰ ਪੁਰਸ਼ ਜਾਣ ਲੈਣ ॥੨੭੫॥

੧੫. ਦਿਵ ਕਰ ਦਿਨ ਚੜਾਉਣ ਰੋਸ਼ਨੀ ਕਰਨ ਵਾਲਾ ਸੂਰਜ, ਤਨਜਾ ਸੂਰਜ ਦੀ ਪੁਤ੍ਰੀ ਜਮਨਾ ਪਹਿਲਾਂ ਕੱਹਕੇ ਜਮਨਾ ਦਾ ਪਤੀ ਵਰਣ, ਵਰਣ ਦਾ ਸਸਤ੍ਰ ਦਾ ਨਾਮ ਲਵੋ । ਸਾਰੇ ਨਾਮ ਸ੍ਰੀ ਪਾਂਸੀ ਦੇ ਸਿਆਣੇ ਪੁਰਸ਼ ਪਛਾਣ ਲੈਣ ॥ ੬੭੬॥

੧੬. ਪਾਂਸ ਗ੍ਰੀਵਹਾ (ਉਹ ਹਥਿਆਰ ਜੋ ਗਲਾ ਘੁਟ ਦਿੰਦਾ ਹੈ) ਕੰਠ ਰਿਪ ਗਲੇ ਦੀ ਵੈਰਨ, ਵਰਣ ਦੇਵਤੇ ਦਾ ਹਥਿਆਰ ਜਿਸ ਦਾ ਨਾਮ ਹੈ । ਉਹ ਦੁਸ਼ਟਾਂ ਦੇ ਗਲੇ ਵਿਚ ਪੈਕੇ-ਸਾਡੇ ਕੰਮ ਸਿਧ ਕਰੇ ਇਹ ਸ੍ਵਵ ਸ਼ਕਤੀਮਾਨ ਅਗੇ ਅਰਦਾਸ ਹੈ ॥੨੭੭॥

੧੭. ਪਹਿਲਾਂ ਕੰਠ ਗਲੇ ਦਾ ਨਾਮ ਲੈਕੇ ਗਲੇ ਨੂੰ ਘੁਟ ਦੇਣ ਵਾਲੀ ਪਾਂਸੀ ਪਦ ਫੇਰ ਲੈਂਦੇ ਅੰਤ ਵਿਚ । ਬਰਣਾ ਯੁਧ ਬਰਣ ਦੇਵਤੇ ਦਾ ਸਸਤ੍ਰ ਕਹੋ ਸਾਰੇ ਨਾਮ ਪਾਂਸ ਦੇ ਨਿਕਲਦੇ ਜਾਣਗੇ ਬੇਅੰਤ ਹੀ ॥੨੭੮॥

---

ਤੇ ਸਾਡੀ ਗੁਰਮਤਿ ਬਾਰੇ ਜਾਣਕਾਰੀ ਵਾਸਤੇ ਕੀ ਸੋਚ ਰਖਦੇ ਹਨ ? ਜਿਸ ਦੀ ਜਾਣਕਾਰੀ ਲਈ ਮੇਰੇ ਸਿਰਜਕ ਨੇ ਆਪਣੀ ਕਿਰਪਾ ਦ੍ਰਿਸ਼ਟੀ ਦੇ ਸਦਕਾ ਪੰਦਰਾਂ ਸੋਲਾਂ ਪੁਸਤਕਾਂ ਲਿਖਾ ਦਿਤੀਆਂ ਹਨ, ਛਪ ਵੀ ਗਈਆਂ ਹਨ, ਸੰਗਤ ਵਲੋਂ ਹਜਾਰਾਂ ਹੀ ਪ੍ਰਸੰਸਾ ਪੱਤ੍ਰ ਮੇਰੇ ਪਾਸ ਪੁਜ ਚੁਕੇ ਹਨ, ਮਾਲੀ ਮੰਗ ਵੀ ਮੇਰੇ ਦਾਤੇ ਨੇ ਮੈਨੂੰ ਕਰਨ ਦੀ ਲੋੜ ਨਹੀਂ ਪੈਣ ਦਿਤੀ ਮੁਨਾਫੇ ਦੀ ਵੀ ਕੋਈ ਇਛਾ ਨਹੀਂ ਬਲਕਿ ਦੋ ਤਿਨ ਲਖ ਰੁਪੈ ਦਾ ਪੁਸਤਕ ਭੰਡਾਰ ਫਰੀ ਸੇਵਾ ਲਈ ਹਾਜ਼ਰ ਕਰਨਾ ਚਾਹੁੰਦਾ ਸੀ ਤੇ ਮੰਗ ਸਿਰਫ ਇਹ ਸੀ ਕਿ ਜਿਹੜਾ ਭਾਗ ਖਤਮ ਹੋ ਜਾਵੇ ਉਹ ਕਮੇਟੀ ਆਪਣੀ ਸੋਧ ਨਾਲ ਨਵੇਂ ਸਿਰ ਛਪਾਕੇ ਲਗੀ ਲਾਗਤ ਜਾਂ ਸਸਤੇ ਭਾੜੇ ਪ੍ਰਚਾਰ ਹਿਤ ਆਪਣੇ ਸਕੂਲਾਂ ਲਾਇਬਰੇਰੀਆਂ ਵਿਚ ਭੇਜੇ ਪਰ ਹੁੰਗਾਰਾ ਤਕ ਨਹੀਂ ਦਿਤਾ ਸਗੋਂ ਏਸ ਕਰਕੇ ਨਾ ਫਿਟ ਕਰ ਦਿਤੀਆਂ ਕਿ ਇਹਨਾਂ ਵਿਚ ਪੁਰਾਤਨ ਇਤਿਹਾਸ ਜੋ ਮਿਥ ਹੈ ਦੀ ਬੂ ਆਉਂਦੀ ਹੈ ਜਦਕਿ ਦਸ ਗੁਰੂ ਜੋਤਿ ਗੁਰੂ ਨਾਨਕ ਪੁਰਾਤਨ ਇਤਿਹਾਸ ਦੇ ਬੇਦ ਪੁਰਾਨਾਂ ਦੀ ਗਵਾਹੀ ਪਾਕੇ ਆਪਣੀ ਗੱਲ ਸਿੱਧ ਕਰਦੇ ਹਨ ॥

ਆਉ ਹੁਣ ਆਪਣੇ ਚਲ ਰਹੇ ਵਿਸ਼ੇ ਤੇ ਝਾਤ ਮਾਰੀਏ ॥ ਆਪ ਨੇ ਪੜਿਆ ਹੈ ਕਿ ਸਿਰਫ ਬਵੰਜਾ ਹੀ ਗੁਰਦੇਵ ਦੇ ਦਰਬਾਰ ਵਿਚ ਕਵੀ ਨਹੀਂ ਸੀ ਬਲਕਿ ਇਸ ਤੋਂ ਬਹੁਤ ਵੱਧ ਸੀ । ਸਾਰੇ ਕਵੀ ਨਹੀਂ ਸਨ ਕੁਝ ਕਵੀ ਕਵਿਤਾ ਕਰਨ ਵਾਲੇ ਕੁਝ ਲੇਖਕ ਵਿਦਵਾਨ ਇਤਿਹਾਸ ਸਿਰਜਨ ਵਾਲੇ ਮੌਜੂਦ ਸਨ, ਜੋ ਉਹਨਾਂ ਰਚਨਾਂ ਕੀਤੀਆਂ ਕੁਝ ਉਹਨਾਂ ਦੇ ਵੀ ਹਵਾਲੇ ਆਪਨੇ ਪੜ੍ਹੇ ਹਨ । ਕਈ ਵਿਦਵਾਨ ਸਲੰਘਾ ਚੁਕ ਕੇ ਪਿਛੇ ਪਏ ਹੋਏ ਹਨ ਕਿ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਹੜੇ ਪਰਬ ਦੀ ਰਚਨਾ ਫਲਾਂ ਕਵੀ ਨੇ ਕੀਤੀ । ਓ ਭਲੇ ਲੋਕੋ ਇਹ ਭੀ ਦੱਸੋ ਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਕਿਹੜੇ ਪ੍ਰਭੂ ਦੀ ਰਚਨਾਂ ਫਲਾਂ ਕਵੀ ਨੇ ਕੀਤੀ । ਫੇਰ ਜਿਸ ਕਵੀ ਨੇ ਕੋਈ ਰਚਨਾ ਕੀਤੀ ਇਹ ਸਿੱਧ ਹੁੰਦਾ ਹੈ ਕਿ ਉਸ ਦੇ ਬਦਲੇ ਸ੍ਰੀ ਦਸਮੇਸ ਜੀ ਨੇ ਇਤਨੀ ਬਖਸ਼ਿਸ਼ ਕੀਤੀ ਪਰ ਕੀ ਜੇ ਕੋਈ ਦਰਬਾਰੀ ਕਵੀ ਇਤਨੀ ਮੋਹਲਕ ਤੇ ਮਹਾਨ ਗੂੜ੍ਹ ਰਚਨਾ ਦਰਬਾਰੀ ਕਵੀ ਕਰਦਾ ਤਾਂ ਆਪ ਉਸ ਨੂੰ ਕੁਝ ਵੀ ਇਨਾਮ ਨਾ ਦਿੰਦੇ ਪਰ ਇਸ ਬਾਰੇ ਕੋਈ ਵੀ ਵਿਦਵਾਨ ਕਲਮ ਨਹੀਂ ਚੁਕਦਾ । ਫੇਰ ਜੇ ਕੋਈ ਕਵੀ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਵਿਚਲਾ ਕੋਈ ਲੇਖ ਲਿਖਦਾ ਤਾਂ ਕੀ ਉਹ ਗੁਰੂ ਮੰਗਲ ਵਿਚ ਸ੍ਰੀ ਦਸਮੇਸ ਜੀ ਬਾਰੇ ਕੁਝ ਵੀ ਨਾ ਲਿਖਦਾ । ਓ ਭਲਿਓ ਲੋਕੋ ਕੋਈ ਸਬੂਤ ਵੀ ਪੇਸ਼ ਕਰੋ ਇਹ ਕੀ ਸਬੂਤ ਹੈ ਆਹ ਐਉਂ ਹੋ ਗਿਆ ਹੋਣਾ ਹੈ ਆਹ ਐਉਂ ਕਰ ਦਿਤਾ ਹੋਣਾ ਹੈ ਇਹ ਹੋਣਾ ਹੈ ਕਿ ਆਪਣੀ ਜਿੰਦ ਤੇ ਦਫੜੀ ਦਾ ਰੋਣਾ ਹੈ । ਜੇ ਕੋਈ ਕਵੀ ਸ੍ਰੀ ਦਸਮੇਸ਼ ਜਿਹੀ ਰਚਨਾ ਵੀ ਇਸ ਦੇ ਜੇਹੀ ਟਾਕਰਾ ਕਰਨ ਵਾਲੀ ਲਿਖੀ ਹੁੰਦੀ ਜੇ ਕਿਸੇ ਪਾਸ ਹੈ ਤਾਂ ਪਬਲਿਕ ਦੇ ਸਾਹਮਣੇ ਪੇਸ਼ ਕਰੇ ਲੁਕੋ ਕੇ ਕਿਸ ਲਈ ਰੱਖੀ ਹੈ ?

ਗੁਰ ਬਾਣੀ ਦੇ ਪਰਮਾਣ ਨਾ ਹੋਇਆ ਨਾ ਕੋਈ ਹੋਣਾ ॥
ਗੁਰੂ ਗੋਬਿੰਦ ਦਾ ਸਾਨੀ ਨਾ ਹੋਇਆ ਨਾ ਹੋਣਾ ॥
ਜਿਸ ਵੀ ਕਿਸੇ ਵੱਲ ਦਸਮੇਸ਼ ਨੇ ਨਜ਼ਰ ਕੀਤੀ ਉਸਦੀ ਆਦਿ ਤੇ ਅੰਤ ਤਕ ਗੁਲਝ ਖੋਲ੍ਹ ਦਿਤੀ ਜੇ ਅਸਤ੍ਰਾਂ ਵਲ ਚਲ ਪਏ ਤਾਂ :

ਅੰਤ ॥ ਬਰੁਣਾਯੁਧ ਕੇ ਨਾਮ ਸਭ ਨਿਕਸਤ ਚਲਤ ਬਿਅੰਤ ॥੨੭੯॥[੧] ਨਾਰਿ ਕੰਠ ਗਰ ਗ੍ਰੀਵ ਭਨਿ; ਗ੍ਰਹਿਤਾ ਬਹੁਰ ਬਖਾਨ ॥ ਸਕਲ ਨਾਮ ਏ ਪਾਂਸ ਕੇ ਨਿਕਸਤ ਚਲਤ ਅਪ੍ਰਮਾਨ ॥੨੮੦॥ [੨]ਜਮੁਨਾ ਪ੍ਰਿਥਮ ਬਖਾਨਿ ਕੈ ਏਸਰਾਯੁਧਹਿੰ ਬਖਾਨ ॥ ਸਕਲ ਨਾਮ ਸ੍ਰੀ ਪਾਂਸ ਕੇ ਚੀਨ੍ਹਹੁ ਚਤੁਰ ਸੁਜਾਨ ॥੨੮੧॥ ਕਾ ਬਰਣਾਦਿ ਬਖਾਨਿ ਕੈ; ਮੰਦ ਬਰੁਣ ਪਦ ਦੇਹੁ ॥ ਹੋਤ ਹੈਂ ਨਾਮ ਕਮੰਦ ਕੇ; ਚੀਨ ਚਤੁਰ ਚਿਤ ਲੇਹੁ ॥੨੮੨॥ [੩]ਕਿਸਨ ਆਦਿ ਪਦ ਉਚਰਿ ਕੈ; ਬੱਲਭਾਂਤ ਪਦ ਦੇਹੁ ॥ ਪਤਿ ਅਸਤ੍ਰਾਂਤਿ ਉਚਾਰੀਐ ਨਾਮ ਪਾਂਸ ਲਖਿ ਲੇਹੁ ॥੨੮੩॥ [੪]ਬੀਰ ਗ੍ਰਿਸਤਨੀ ਸੁਭਟ ਹਾ ਕਾਲਾਯੁਧ ਜਿਹ ਨਾਮ ॥ ਪਰੋ ਦੁਸਟ ਕੇ ਕੰਠ ਮੈਂ ਕਰੋ ਹਮਾਰੋ ਕਾਮ ॥੨੮੪॥ [੫]ਕਾਲ ਅਕਾਲ ਕਰਾਲ[ੳ] ਭਨਿ; ਆਯੁਧ ਬਹੁਰ ਬਖਾਨੁ ॥ ਸਕਲ ਨਾਮ ਏ ਪਾਂਸ ਕੇ ਚਤੁਰ ਚਿਤ ਮਹਿ ਜਾਨੁ ॥੨੮੫॥ [੬]ਆਦਿ ਉਚਰੀਐ ਸੂਰਜ ਪਦ, ਪੂਤ ਉਚਰੀਐ ਅੰਤ ॥ ਸਸਤ੍ਰ ਭਾਖੀਐ ਪਾਂਸ ਕੇ ਨਿਕਸਹਿ ਨਾਮ ਬਿਅੰਤ ॥੨੮੬॥ [੭]ਸਕਲ ਸੂਰਜ ਕੇ ਨਾਮ ਲੈ ਸੁਤ[ਅ] ਪਦ ਅਸਤ੍ਰ ਬਖਾਨ ॥ ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮੈ ਜਾਨੁ ॥੨੮੭॥ [੮]ਭਾਨ ਦਿਵਾਕਰ ਦਿਨਧ[✲] ਭਨਿ; ਸੁਤ ਕਹਿ ਅਸਤ੍ਰ ਬਖਾਨੁ ॥ ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮੈ ਜਾਨੁ ॥੨੮੮॥ [੯]ਦਿਨ ਮਣਿ ਦਿਵ ਕਰਿ ਰੈਣਹਾ; ਸੁਤ ਕਹਿ ਸਸਤ੍ਰ ਬਖਾਨ ॥ ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮੈ ਜਾਨੁ ॥੨੮੯॥ [੧੦]ਦਿਨ ਕੋ ਨਾਮ ਬਖਾਨਿਕੈ ਮਣਿ ਪਦ ਬਹੁਰ ਬਖਾਨ ॥ ਸੁਤ ਕਹਿ ਅਸਤ੍ਰ ਬਖਾਨੀਐ ਨਾਮ ਪਾਂਸ ਪਹਿਚਾਨ ॥੨੯੦॥ [੧੧]ਦਿਵਕਰਿ ਦਿਨਪਤਿ ਨਿਸਰਿ ਭਨਿ; ਦਿਨਨਾਇਕ ਪੁਨਿ ਭਾਖੁ ॥ ਸੁਤ ਕਹਿ ਅਸਤ੍ਰ ਬਖਾਨੀਐ, ਨਾਮ ਪਾਂਸ ਲਖਿ ਰਾਖੁ ॥੨੯੧॥[੧੨] ਸਕਲ ਸੂਰਜ ਕੇ ਨਾਮ ਲੈ ਸੁਤ ਕਹਿ ਅਸਤ੍ਰ ਬਖਾਨ ॥ ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨੁ ॥੨੯੨॥ [੧੩]ਜਮ ਪਦ ਪ੍ਰਿਥਮ ਬਖਾਨਿਕੈ ਸਸਤ੍ਰ ਸਬਦ ਪੁਨਿ ਦੇਹੁ ॥ ਸਕਲ ਨਾਮ ਸ੍ਰੀ ਪਾਂਸ ਕੇ ਚੀਨ੍ਹ ਚਤੁਰ ਚਿਤ ਲੇਹੁ ॥੨੯੩॥ [੧੪]ਬਈ ਵਸਤ ਪਦ ਆਦਿ ਕਹਿ ਆਯੁਧ ਅੰਤ ਬਖਾਨੁ ॥ ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨੁ ॥੨੯੪॥ [੧੫]ਕਾਲ ਸਬਦ ਕੌ ਆਦਿ ਕਹਿ ਅਸਤ੍ਰ ਸਬਦ ਕਹਿ; ਅੰਤ ॥ ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲੈ ਅਨੰਤ ॥੨੯੫॥[੧੬] ਪਿਤਰ ਰਾਜ ਪਦ ਪ੍ਰਿਥਮ ਕਹਿ; ਅਸੱਤ੍ਰ ਸਬਦ ਪੁਨਿ ਦੇਹੁ ॥ ਸਕਲ ਨਾਮ ਸ੍ਰੀ ਪਾਂਸ ਕੇ ਚੀਨ੍ਹ ਚਤੁਰ ਚਿੱਤ ਲੇਹੁ ॥੨੯੬॥ [੧੭]ਦੰਡੀ ਪ੍ਰਿਥਮ ਬਖਾਨਿ ਕੈ

---

✲ 1-ਭਾਨ, 2. ਸੂਰਜ, 3 ਦਿਵਾਕਰ, 4 ਦਿਨਧ

ੳ. ਅਬ ਮੈ ਕਹਾ ਕਰਉ ਰੀ ਮਾਈ ॥ ਸਗਲ ਜਨਮੁ ਬਿਖਿਅਨ ਸਿਉ ਖੋਇਆ ਸਿਮਰਿਓ

1. ਨਾਹਿ ਕਨ੍ਹਾਈ ॥੧॥ਰਹਾਉ॥ ਕਾਲ ਫਾਸ ਜਬ ਗਰ ਮਹਿ ਮੇਲੀ ਤਿਹ ਸੁਧਿ ਸਬ ਬਿਸਰਾਈ ॥ ਰਾਮ ਨਾਮ ਬਿਨੁ ਯਾ ਸੰਕਟ ਮਹਿ ਕੋ ਅਬ ਹੋਤ ਸਹਾਈ ॥ਪੰ:੧੦੦੮॥ਮ:੯॥

2. ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ ॥ ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ ॥੧॥ ਜਾਨ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ ॥ ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥੨॥ ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ ॥ ਨਾਨਕ ਕਹਤ ਪੁਕਾਰ ਕੈ ਗਹੁ ਪ੍ਰਭ ਸਰਨਾਈ ॥ ਪੰ: ੭੨੭॥ਮ:੯॥

3. ਬਾਬਾ ਮਾਇਆ ਮੋਹ ਹਿਤੁ ਕੀਨ੍ ॥ ਜਿਨਿ ਗਿਆਨੁ ਰਤਨੁ ਹਿਰਿ ਲੀਨ੍ ॥੧॥ਰਹਾਉ॥ ਨੈਨ ਦੇਖਿ ਪਤੰਗੁ ਉਸਤੈ ਪਸੁ ਨ ਦੇਖੈ ਆਗਿ ॥ ਕਾਲ ਫਾਸ ਨ ਮੁਗਧੁ ਚੇਤੈ ਕਨਿਕ

4. ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥੧॥ਰਹਾਉ॥ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥ ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥੨॥ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥ ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥੩॥ਪੰ:੪੮੬॥ਰਵਿਦਾਸ ਜੀ॥

ਅ. ਸੂਰਜ ਦਾ ਪੁਤ੍ਰ ਜਮਰਾਜ=ਜਮਰਾਜ ਦੀ ਫਾਹੀ

੧. ਨਾਰ, ਕੰਠ, ਗਰ, ਗ੍ਰੀਵ ਇਹ ਚਾਰੇ ਗਲੇ ਦੇ ਨਾਮ ਹਨ ਇਹਨਾਂ ਵਿਚੋਂ ਕੋਈ ਵੀ ਨਾਮ ਲਵੋ ਗ੍ਰਿਹਤਾ (ਪਕੜਕੇ ਘੁੱਟਣ ਵਾਲੀ) ਫੇਰ ਵਖਾਨ ਕਰੋ। ਇਹ ਸਾਰੇ ਨਾਮ ਪਾਂਸ ਦੇ ਨਿਕਲਦੇ ਚਲੇ ਜਾਣਗੇ । ਜੋ ਗਿਣਤੀ ਤੋਂ ਬਾਹਰ ਹਨ॥੨੮੦॥

੨. ਪਹਿਲਾਂ ਜਮਨਾ ਦਾ ਨਾਮ ਕਹਿ ਕੇ ਏਸਰਾ ਜਮਨਾ ਦਾ ਰਾਜਾ ਸਮੁੰਦਰ ਦੇ ਵਰਣ ਆਦਿ ਦਾ ਨਾਉ ਲੈਕੇ, ਸਮੁੰਦ੍ਰ ਬਰੁਣ (ਵਰਣ ਦੇਵਤੇ ਦਾ ਕਮੰਦ ਪਾਂਸ ਪਦ ਕੱਹਿ ਦੇਹੁ) । ਇਹ ਸਾਰੇ ਕਮੰਦ (ਪਾਂਸ) ਦੇ ਨਾਮ ਹੁੰਦੇ ਹਨ ਸਿਆਣੇ ਪੁਰਸ਼ੋ ਚਿਤ ਵਿਚ ਸਮਝ ਲਵੋ ॥੨੮੧॥

੩. ਪਹਿਲਾਂ ਕ੍ਰਿਸ਼ਨ ਦਾ ਨਾਮ ਕਹੋ ਬਲ ਭ੍ਰਾਤ (ਅੰਤ ਵਿਚ ਬਲੱਭ ਸਬਦ ਲਿਖ ਦਿਉ) । ਕ੍ਰਿਸ਼ਨ ਦੀ ਪਿਆਰੀ ਜਮਨਾ ਜਮਨਾ ਦਾ ਪਤੀ ਸਮੁੰਦਰ ਅਸਤ੍ਰਾਂਤਿ (ਅਸਤ੍ਰਾਂ ਦਾ ਮਾਲਿਕ ਵਰਣ-ਉਚਨ ਕਰਕੇ ਪਾਂਸ ਦਾ ਨਾਮ ਜਾਣ ਲੌ ॥੨੮੨॥

੪. ਬੀਰ-ਗਿਰਸਤਨੀ (ਸੂਰ ਵੀਰਾਂ ਨੂੰ ਗ੍ਰਸ ਲੈਣ ਵਾਲੀ ਬੜੇ-ਬੜੇ ਜੋਧੇ ਸੂਰਮਿਆਂ ਨੂੰ ਮਾਰ ਦੇਣ ਵਾਲੀ ਕਾਲਾ ਯੁਧ) ਜਮਰਾਜ ਦੀ ਕਾਲ ਕਰਨ ਵਾਲੀ ਫਾਂਸੀ ਹਥਿਆਰ ਜਿਸ ਦਾ ਨਾਮ ਹੈ) ਦੁਸਟਾਂ ਦੇ ਗਲੇ ਵਿਚ ਪੈਂਦੀ ਹੈ ਸਾਡੇ ਸਗੋਂ ਕੰਮ ਸੰਵਾਰਦੀ ਹੈ-ਵੈਰੀਆਂ ਤੋਂ ਰਾਹ ਸਾਫ ਕਰਕੇ ॥੨੮੩॥

੫. ਕਾਲ (ਕਾਲ ਕਰਨ ਵਾਲਾ ਜਮ ਰਾਜਾ) ਅਕਾਲ ਕਾਲ ਤੋਂ ਰਹਿਤ ਅਕਾਲ ਪੁਰਖ ਕਰਾਲ ਭਿਆਨਕ ਕਾਲ ਜਿਸ ਤੋਂ ਸਭ ਡਰਦੇ ਹਨ* । ਇਹਨਾ ਤਿੰਨਾਂ ਦਾ ਨਾਮ ਲੈ ਅਯੁਧ ਉਹਨਾਂ ਦਾ ਸਸਤ੍ਰ ਫੇਰ ਕੱਹਿਕੇ । ਸਾਰੇ ਨਾਮ ਇਹ ਪਾਂਸ ਦੇ ਹਨ ਚਤ੍ਰ ਜਨੋ ਚਿਤ ਵਿਚ ਜਾਣ ਲਵੋ ॥੨੮੪॥

੬. ਪਹਿਲਾਂ ਸੂਰਜ ਦਾ ਨਾਮ ਉਚਾਰਨ ਕਰੋ ਫੇਰ ਅੰਤ ਵਿਚ ਸੂਰਜ ਦਾ ਪੁਤ੍ਰ (ਜਮਰਾਜ) ਕਹੋ ਉਸ ਦੇ ਸਸਤ੍ਰ ਦਾ ਨਾਮ ਲਵੋ (ਕਾਲ ਫਾਂਸ) ਨਾਮ ਬਣ ਜਾਇਗਾ ਜੋ ਨਿਕਲਕੇ ਬੇਅੰਤ ਹੋ ਜਾਂਦੇ ਨੇ ॥੨੮੫॥

੭. ਸੂਰਜ ਦੇ ਸਾਰੇ ਨਾਮ ਲੈਕੇ ਸੂਰਜ ਦਾ ਪੁਤ੍ਰ ਪਦ ਦੇਕੇ ਕੱਹਿਕੇ ਅੰਤ ਵਿਚ ਸੁਤ (ਪੁਤ੍ਰ)* ਪਦ ਬਖਾਨ ਕਰੋ । ਸਾਰੇ ਨਾਮ ਪਾਂਸ ਦੇ ਹੋ ਜਾਣਗੇ ਚਤੁਰ ਚਿਤ ਵਿਚ ਜਾਣ ਲਵੋ ॥੨੮੬॥

੮. ਭਾਨ (ਸੂਰਜ) ਦਿਵਾ ਕਰ (ਸੂਰਜ) ਦਿਨਧ* (ਦਿਨ ਦਾ ਰਾਜਾ) ਇਹ ਸਾਰੇ ਸੂਰਜ ਦੇ ਨਾਮ ਹਨ ਇਹਨਾਂ ਵਿਚੋਂ ਕੋਈ ਨਾਮ ਲਵੋ ਫੇਰ ਉਸਦੇ ਪੁਤ੍ਰ ਧਰਮ ਰਾਜ ਦਾ ਅਸਤ੍ਰ ਕਹੋ॥ ਸਾਰੇ ਨਾਮ ਸ੍ਰੀ ਪਾਂਸ ਦੇ ਚਿਤ ਵਿਚ ਜਾਣ ਲਵੋ॥੨੮੭॥

੯. ਦਿਨ ਮਨ (ਦਿਨ ਦਾ ਸ਼੍ਰੋਮਣੀ ਰੋਸ਼ਨੀ ਕਰਨ ਵਾਲਾ) ਰੈਣ ਹਾ (ਰਾਤ ਦਾ ਅੰਤ ਕਰਨ ਵਾਲਾ) ਸੂਰਜ-ਸੂਰਜ ਦਾ ਪੁਤ੍ਰ (ਸੁਤ) ਧਰਮ ਰਾਜਾ ਧਰਮਰਾਜ ਦਾ ਸਸਤ੍ਰ ਕਹ ਦਿਉ । ਇਹ ਸਾਰੇ ਨਾਮ ਸੂਰਜ ਦੇ ਹਨ-ਤੇ ਅਗੇ ਸੂਰਜ ਦਾ ਪੁਤ੍ਰ ਧਰਮਰਾਜ ਧਰਮ ਰਾਜ ਦੇ ਸ਼ਸਤਰ ਦਾ ਨਾਂ ਵਖਾਣ ਕਰੋ ਸਾਰੇ ਨਾਮ ਪਾਂਸ ਦੇ ਹੋ ਜਾਣਗੇ । ਸਿਆਣੇ ਪੁਰਸ਼ ਚਿਤ ਵਿਚ ਜਾਣ ਲੈਣ ॥੨੮੮॥

੧੦. ਦਿਨ ਦਾ ਕੋਈ ਨਾਮ ਵਖਾਣ ਕਰੋ ਫੇਰ ਉਸ ਦੇ ਨਾਲ ਮਣਿ ਪਦ ਲਾ ਦਿਉ ਫੇਰ ਸਭ ਸੂਰਜ ਦਾ ਪੁਤਰ ਕਹਿ ਦਿਓ ਜਮਰਾਜ-ਜਮਰਾਜੇ ਦਾ ਅਸਤ੍ਰ ਕੱਹਿ ਦਿਓ ਬਸ ਪਾਂਸ ਦਾ ਨਾਮ ਸਮਝਕੇ ਰਖ ਲਵੋ ॥੨੮੯॥

੧੧. ਦਿਵ ਕਰਿ ਪ੍ਰਕਾਸ ਕਰਨ ਵਾਲਾ ਸੂਰਜ, ਦਿਨ ਦਾ ਬਾਦਸਾਹ ਸੂਰਜ ਨਿਸਰਿ ਰਾਤ ਦੇ ਹਨੇਰੇ ਦਾ ਵੈਰੀ ਸੂਰਜ, ਇਹਨਾ ਚੋ ਕੋਈ ਨਾਮ ਲੈਕੇ ਦਿਨ ਦਾ ਰਾਜਾ ਸੂਰਜ ਅੰਤ ਕਹੋ। ਸੁਤ (ਸੂਰਜ ਦਾ ਪੁਤ੍ਰ) ਕਹਕੇ ਅਸਤ੍ਰ, ਸੂਰਜ ਦੇ ਪੁਤ੍ਰ ਜਮਰਾਜ ਦਾ ਅਸਤ੍ਰ ਕਹੋ-ਪਾਸ ਦੇ ਨਾਮ ਸਮਝ ਕੇ ਚੇਤੇ ਰੱਖੋ ॥੨੯੦॥

੧੨. ਸੂਰਜ ਦੇ ਜਿਤਨੇ ਵੀ ਨਾਮ ਹਨ ਉਹ ਲੈਕੇ ਸੁਤ (ਪੁਤ੍ਰ) ਕਹਕੇ ਜਮਰਾਜ ਦਾ ਅਸਤ੍ਰ ਫਾਂਸੀ ਆਪਣੇ ਚਿਤ ਵਿਚ ਜਾਣ ਲਵੋ ॥੨੯੧॥

੧੩. ਜਮ (ਜਮਰਾਜ) ਦੇ ਨਾਮ ਦਾ ਪਦ ਪਹਿਲਾਂ ਕੱਹਿਕੇ ਫੇਰ ਸਸਤ੍ਰ ਨਾਮ ਕਹਿ ਦੇਹੁ । ਬਸ ਸਾਰੇ ਨਾਮ ਸੀ ਪਾਂਸ ਦੇ ਜਾਣਕੇ ਚਤ੍ਰ ਪੁਰਸ਼ੋ ਚਿਤ ਵਿਚ ਰਖ ਲਵੋ ॥੨੯੨॥

੧੪. ਬਈਵਸਤ, (ਬੈਸ੍ਵਤ) ਵਿਵਸ੍ਵਤ ਇਹ ਸਾਰੇ ਸੂਰਜ ਦੇ ਪੁਤ੍ਰ ਜਮਰਾਜ-ਜਮਕਾਲ ਦੇ ਨਾਮ ਹਨ ਪਹਿਲਾਂ ਇਸ ਦੇ ਨਾਮ ਸ੍ਰੀ ਪਾਂਸ ਦੇ ਹੀ ਚਤਰ ਪੁਰਸ਼ੋ ਚਿਤ ਵਿਚ ਜਾਣ ਲਵੋ॥੨੯੩॥

੧੫. ਕਾਲ ਸਬਦ ਪਹਿਲਾਂ ਕੱਹਿ ਦਿਓ ਫੇਰ ਅੰਤ ਵਿਚ ਅਸਤ੍ਰ ਸ਼ਬਦ ਕੱਹਿ ਦਿਓ । ਸਾਰੇ ਨਾਮ ਸ੍ਰੀ ਪਾਂਸ ਦੇ ਇਸ ਤਰ੍ਹਾਂ ਅਨੇਕਾਂ ਨਿਕਲਦੇ ਚਲੇ ਜਾਣਗੇ ॥੨੯੪॥

੧੬. ਪਿਤਰ ਰਾਜ (ਮੋਏ ਬਜ਼ੁਰਗਾਂ-ਵਡੇਰਿਆਂ ਦੀਆਂ ਰੂਹਾਂ ਦਾ ਰਾਜਾ (ਜਮਰਾਜ) ਪਹਿਲਾਂ ਕੱਹਿਕੇ ਫੇਰ ਅਸਤ੍ਰ ਸ਼ਬਦ ਨਾਲ ਜੋੜ ਦਿਉ ॥ ਸਾਰੇ ਨਾਮ ਇਹ ਸ੍ਰੀ ਪਾਂਸ ਦੇ ਚਿਤ ਵਿਚ ਸਮਝ ਲੇਹੁ ॥੨੯੫॥

੧੭. ਦੰਡੀ ਕੀਤੇ ਕਰਮਾ ਅਨੁਸਾਰ ਦੰਡ ਦੇਣ ਵਾਲਾ ਧਰਮ ਰਾਜ ਦਾ ਨਾਮ ਪਹਿਲਾਂ ਕੱਹਿਕੇ ਫੇਰ ਅੰਤ ਵਿਚ ਸਸਤ੍ਰ ਸਬਦ ਕਹਿ ਦਿਉ ॥ ਸਾਰੇ ਨਾਮ ਸ੍ਰੀ ਪਾਂਸ ਦੇ ਸਮਝ ਲਵੇ ਜੋ ਬੇਅੰਤ ਹੁੰਦੇ ਹਨ ॥੨੯੬॥

---

☛ ਅਸਤਰ

੧. ਉਰਗ ਅਸਤ੍ਰ=ਉਰਗ ਅਸਤ੍ਰ ਲੈ ਅਸੁਰ ਪ੍ਰਹਾਰਾ ॥ (ਚਰਿਤ ੪੦੫, ੨੫੯-੧)
੨. ਅਗਨਿ ਅਸਤ੍ਰ= ਅਗਨਿ ਅਸਤ੍ਰ ਛਾਡਾ ਤਬ ਦਾਨਵ॥ (ਚਰਿਤ੍ਰ ੪੦੫, ੨੫੩-੧)
੩. ਸਿੱਧ ਅਸਤ੍ਰ= ਸਿੱਧ ਅਸਤ੍ਰ ਅਸਿਧੁਜ ਤਬ ਛੋਰਾ (ਚਰਿਤ੍ਰ ੪੦੧, ੨੫੮-੩)
੪. ਖਗ ਪਤਿ ਅਸਤ੍ਰ= ਖਗ ਪਤਿ ਅਸਤ੍ਰ ਤਜਾ ਤਬ ਕਾਲਾ (ਚਰਿਤ੍ਰ ੪੦੫, ੨੫੯-੩)
੫. ਗੰਧ੍ਰਬਾਸਤ੍ਰ= ਗੰਧ੍ਰਬਾਸਤ੍ਰ ਲੈ ਕਾਲ ਬਗਾਯੋ (ਚਰਿਤ੍ਰ ੪੦੫, ੨੫੭-੨)
੬. ਚਾਰਣਾਸਤ੍ਰ= ਚਾਰਣਾ ਸਤ੍ਰ ਜਬ ਅਸੁਰ ਸੰਧਾਨਾ = (ਚਰਿਤ੍ਰ ੪੦੫, ੨੫੮-੧)
੭. ਜੱਛ ਅਸਤ੍ਰ= ਜੱਛ ਅਸਤ੍ਰ ਤਬ ਅਸੁਰ ਚਲਾਯੋ ॥ (ਚਰਿਤ੍ਰ ੪੦੫, ੨੫੭-੧)
੮. ਦੇਵ ਅਸਤ੍ਰ= ਦੇਵਤਾ ਸਤ੍ਰ ਛੋਰਾ ਤਬ ਕਾਲਾ ॥ (ਚਰਿਤ੍ਰ ੪੦੫, ੨੫੬-੩)
੯. ਪਵਨ ਅਸਤ੍ਰ= ਰਾਛਸ ਪਵਨ ਅਸਤ੍ਰ ਸੰਧਾਨਾ (ਚਰਿਤ੍ਰ ੪੦੫, ੨੫੪-੧)
੧੦. ਪਾਵਕਾਸਤ੍ਰ= ਪਾਵਕਾਸਤ੍ਰ ਕਲਿ ਕਹੁਰ ਚਲਾਯੋ (ਚਰਿਤ੍ਰ ੪੦੫, ੨੮੫-੩)
੧੧. ਬਾਇ ਅਸਤ੍ਰ= ਬਾਇ ਅਸਤ੍ਰ ਲੈ ਕਾਲ ਚਲਾਯੋ ॥ (ਚਰਿਤ੍ਰ ੪੦੫, ੨੫੫-੩)
੧੨. ਬਿਛੂ ਅਸਤ੍ਰ=ਬਿਛੂ ਅਸਤ੍ਰ ਦਾਨਵਹਿ ਚਲਾਯੋ ॥ (ਚਰਿਤ੍ਰ ੪੦੫, ੨੬੦-੧)
੧੩. ਭੂਤਰਾਸਤ੍ਰ= ਭੂਤਰਾਸਤ੍ਰ ਤਬ ਕਾਲ ਪ੍ਰਹਾਰਾ ॥ (ਚਰਿਤ੍ਰ ੪੦੫, ੨੫੪-੩)
੧੪. ਮੇਘਾਸਤ੍ਰ= ਮੇਘਾਸਤ੍ਰ ਫੇਰਾਪੁਨਿ ਦਾਨਵ ॥ (ਚਰਿਤ੍ਰ ੪੦੫, ੨੫੫-੧)
੧੫. ਮੋਹਨਾਸਤ੍ਰ= ਮੋਹਨਾਸਤ੍ਰ ਕੇਤੇ ਮੋਹਿਤ ਕਰਿ ॥ (ਚਰਿਤ੍ਰ ੪੦੫, ੧੯੧-੧)
੧੬. ਰਾਛਸਾਸਤ੍ਰ-ਰਾਛਸਾਸਤ੍ਰ ਰਾਛਸਹਿੰ ਚਲਾਯੋ (ਚਰਿਤ੍ਰ ੪੦੫, ੨੫੬-੧)
੧੭. ਅਸ਼ਿਟਕਾਸਤ੍ਰ=ਲਸ਼ਿਟਕਾਸਤ੍ਰ ਅਸਿਧੁਜ ਤਬ ਛੋਰਾ (ਚਰਿਤ੍ਰ ੪੦੫, ੨੬੦-੧)
੧੮. ਵਰਣਾਸਤ੍ਰ=ਸ੍ਰੀ ਹਰਿ ਜਲ ਕੋ ਅਸਤ੍ਰ ਚਲਾਯੋ ॥ (ਕ੍ਰਿਸ਼ਨਾ ਵਤਾਰ ੧੪੮੨, ੧)
੧੯. ਵਾਯੂਅਸਤ੍ਰ=ਬਾਰਵਾਸਤ੍ਰ ਤਬ ਕਾਲ ਚਲਾਯੋ (ਚਰਿਤ੍ਰ ੪੦੫, ੨੫੩-)

ਕੀ ਪਾਠਕ ਜਨੋ ਕਦੇ ਪੜ੍ਹੇ ਸੁਣੇ ਨੇ ਇਹਨਾਂ ਅਸਤ੍ਰਾਂ ਦੇ ਇਤਨੇ ਨਾਮ=ਹੁਣ ਲਉ ਸਸਤ੍ਰ:- ਸਸਤ੍ਰ

੧) ਸਫਾਜੰਗ, (੨) ਸੂਲ, (੩) ਸੈਹਥੀ, (੪) ਸਾਂਗ, (੫) ਕਟਾਰ, (੬) ਕਰਦਿ, (੭) ਕੋਰੜਾ (੮) ਕੁਕਰੀ, (੯) ਕੁਠਾਰ, (੧੦) ਖੰਜਰ, (੧੧) ਗਤਕਾ, (੧੨) ਗੁਰਜ, (੧੩) ਗੋਪੀਆ, (੧੪) ਗੰਡਾਸਾ, (੧੫) ਚਕ੍ਰ (੧੬) ਛਭੀ, (੧੭) ਛੁਰਾ, (੧੮) ਜਮਦਾੜ (੧੯) ਤਬਰ, (੨੦) ਤਲਵਾਰ=ਹੋਰ ਕਿਹੜੇ-ਕਿਹੜੇ ਹਥਿਆਰ ਹਨ ਕਿਥੇ-ਕਿਥੇ ਦੇ ਮਸ਼ਹੂਰ ਬਣਕੇ ਆਉਂਦੇ ਹਨ, ਹਾਂ ਜੀ-ਊਨਾ, ਅਸ (ਅਸਿ) ਇਲਮਾਨੀ, ਸ਼ਮਸ਼ੇਰ, ਸ਼ਿਕਾਰ ਗਾਹ, ਸਰੋਹੀ, ☛

ਅਸੱਤ੍ਰ ਸਬਦ ਕਹਿ ਅੰਤ ॥ ਸਕਲ ਨਾਮ ਸ੍ਰੀ ਪਾਂਸ ਕੇ ਚੀਨਹੁ ਚਤੁਰ ਬਿਅੰਤ ॥੨੯੭॥ [੧]ਜਮੁਨਾ ਭ੍ਰਾਤ ਬਖਾਨਿ ਕੈ ਆਯੁਧ ਬਹੁਰ ਬਖਾਨੁ ॥ ਸਕਲ ਨਾਮ ਸ੍ਰੀ ਪਾਂਸ ਕੇ; ਚਤੁਰ ਚਿੱਤ ਮਹਿ ਜਾਨੁ ॥੨੯੮॥ [੨]ਸਭ ਜਮੁਨਾ ਕੇ ਨਾਮ ਲੈ ਭ੍ਰਾਤ ਅਸੱਤ੍ਰ ਪੁਨਿ ਦੇਹੁ ॥ ਸਕਲ ਨਾਮ ਸ੍ਰੀ ਪਾਂਸਿ ਕੇ ਚਤੁਰ ਚਿੱਤ ਲਖਿ ਲੇਹੁ ॥੨੯੯॥ [੩]ਪਿਤਰ ਸਬਦ ਪ੍ਰਿਥਮੈ ਉਚਰਿ ਏਸਰ ਬਹੁਰ ਬਖਾਨ ॥ ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨੁ ॥੩੦੦॥ [੪]ਸਭ ਪਿਤਰਨ ਕੇ ਨਾਮ ਲੈ; ਨਾਇਕ ਬਹੁਰ ਬਖਾਨ ॥ ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨੁ ॥੩੦੧॥ [੫]ਸਕਲ ਜਗਤ ਕੇ ਨਾਮ ਲੈ ਘਾਇਕ ਅਸਤ੍ਰ ਬਖਾਨੁ ॥ ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨੁ ॥੩੦੨॥ [੬]ਰਿਪ ਖੰਡਨ, ਦਲ ਦਾਹਨੀ; ਸੱਤ੍ਰ ਤਾਪਨੀ ਸੋਇ ॥ ਸਕਲ ਪਾਂਸ ਕੇ ਨਾਮ ਸਭ; ਜਾ ਤੇਂ ਬਚਯੋ ਨ ਕੋਇ ॥੩੦੩॥ [੭]ਰਿਪ ਪਦ ਪ੍ਰਿਥਮ ਬਖਾਨਿ ਕੈ ਗ੍ਰਿਸਤਨਿ ਬਹੁਰ ਬਖਾਨ ॥ ਸਕਲ ਨਾਮ ਜਮਪਾਂਸ ਕੇ; ਚਤੁਰ ਚਿੱਤ ਮਹਿ ਜਾਨੁ ॥੩੦੪॥ [੮]ਖਲ ਪਦ ਆਦਿ ਉਚਾਰਿ ਕੈ ਖੰਡਨ ਅੰਤ ਬਖਾਨ ॥ ਸਕਲ ਨਾਮ ਜਮਪਾਂਸ ਕੇ ਚੀਨੀਅਹੁ ਚਤੁਰ ਸੁਜਾਨ ॥੩੦੫॥ [੯]ਦਲ ਦਾਹਨ, ਰਿਪ ਗ੍ਰਿਸਤਨੀ; ਸਤ੍ਰ ਤਾਪਨੀ ਸੋਇ ॥ ਕਾਲ ਪਾਂਸ ਕੇ ਨਾਮ ਸਭ, ਜਾ ਤੇ ਰਹਿਤ ਨ ਕੋਇ[ੳ] ॥੩੦੬॥ [੧੦]ਜਾ ਪਦ ਪ੍ਰਿਥਮ ਉਚਾਰਿ ਕੈ; ਮੀ ਪਦ ਅੰਤ ਬਖਾਨੁ ॥ ਜਾਮੀ ਪਦ ਏ ਹੋਤ ਹੈ; ਨਾਮ ਪਾਂਸ ਕੇ ਜਾਨੁ ॥੩੦੭॥ [੧੧]ਦਿਸਾ ਬਾਰਣੀ ਪ੍ਰਿਥਮ ਕਹਿ ਏਸਰਾਸਤ੍ਰ ਕਹਿ ਅੰਤ ॥ ਨਾਮ ਸਕਲ ਸ੍ਰੀ ਪਾਂਸ ਕੇ ਨਿਕਸਤ ਚਲਤ ਬਿਅੰਤ ॥੩੦੮॥ [੧੨]ਪੱਛਮ ਆਦਿ ਬਖਾਨਿ ਕੈ ਏਸਰ ਪੁਨਿ ਪਦ ਦੇਹੁ ॥ ਆਯੁਧ ਬਹੁਰ ਬਖਾਨੀਐ ਨਾਮ ਪਾਂਸ ਲਖਿ ਲੇਹੁ ॥੩੦੯॥ [੧੩]ਪ੍ਰਿਥਮ ਠਗਨ ਕੇ ਨਾਮ ਲੈ; ਆਯੁਧ ਬਹੁਰ ਬਖਾਨ ॥ ਸਕਲ ਨਾਮ ਏ ਪਾਂਸ ਕੇ; ਚਤੁਰ ਚਿੱਤ ਪਹਿਚਾਨ ॥੩੧੦॥ [੧੪]ਬਾਟਿ ਆਦਿ ਪਦ ਉਚਰਿਕੈ ਹਾ ਪਦ ਅਸਤ੍ਰ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਜਾਨ ॥੩੧੧॥ [੧੫]ਮਗ ਪਦ ਆਦਿ ਬਖਾਨਿਕੈ ਛਿਦ ਪਦ ਅੰਤ ਬਖਾਨ ॥ ਨਾਮ ਪਾਂਸ ਕੇ ਹੋਤ ਹੈ ਲੀਜੋ ਚਤੁਰ ਪਛਾਨ ॥੩੧੨॥ [੧੬]ਮਾਰਗ ਆਦਿ ਬਖਾਨਿਕੈ ਮਾਰ ਬਖਾਨਹੁ ਅੰਤ ॥ ਨਾਮ ਪਾਂਸ ਕੇ ਹੋਤ ਹੈਂ ਨਿਕਸਤ ਚਲੈ ਬਿਅੰਤ ॥੩੧੩॥ [੧੭]ਪੰਥ ਆਦਿ ਪਦ ਉਚਰਿ ਕੈ ਕਰਖਣ ਪੁਨਿ ਪਦ ਦੇਹੁ ॥ ਆਯੁਧ ਬਹੁਰ ਬਖਾਨੀਐ ਨਾਮ ਪਾਂਸ ਲਖਿ ਲੇਹੁ ॥੩੧੪॥ [੧੮]ਬਾਟ ਆਦਿ ਸਬਦ ਉਚਾਰਿਕੈ ਹਾ ਅਸਤ੍ਰਾਂਤ ਬਖਾਨ ॥

---

ੳ. ਸਿੱਧ ਪੁਰਸ਼ਾਂ ਤੋਂ ਬਿਨਾਂ ਕਾਲ ਦੀ ਫਾਂਸੀ ਤੋਂ ਕੋਈ ਵੀ ਬਾਹਰ ਰਹਿਕੇ ਬਚ ਨਹੀਂ ਸਕਦਾ ।

---

☛ ਸਹਿਣ, ਸੰਖਚਾ, ਸੈਫ, ਹਲੱਬੀ, ਕੱਤੀ, ਕਰੌਤੀ, ਕਿਤਰ, ਕੇਜ਼ਮ, ਕ੍ਰਿਪਾਣ, ਖੰਡਾ, ਖੰਡਾ ਦੁਧਾਰਾ, ਗੁਜਰਾਤ ਛੋਟੀ, ਗੁਜਰਾਤ ਵੱਡੀ ਗੁਪਤੀ ਗੋਲੀਆਂ, ਜਾਫਰ ਤਕੀਆ, ਜੁਨੱਬੀ, ਜੁਲਫ ਕਾਰ, ਤੇਗ, ਤੇਗਾ, ਇਲੇਮਾਨੀ, ਤੇਗਾ ਬਰਦਵਾਨੀ, ਧੋਪ, ਪਿਟਸ, ਭਗੌਤੀ, ਮਗਰਬੀ, ਇਹ ਸਾਰੇ ਤਲਵਾਰ ਦੇ ਹੀ ਨਾਉਂ ਥਾਉਂ ਹਨ ॥ ਜੇ ਕਹੋ ਇਹ ਸਾਰੇ ਨਾਂ ਆ ਗਏ ਹਨ ਨਹੀਂ ਸਾਰੇ ਨਾਂ ਕੋਈ ਦੇ ਹੀ ਨਹੀ ਸਕਦਾ ਜੋ ਸ੍ਰੀ ਦਸਮੇਸ਼ ਜੀ ਕਲਪੇ ਹਨ-ਇਹ ਤਾਂ ਉਹ ਹੀ ਹਨ ਜੋ ਆਮ ਲਿਖਤਾਂ ਵਿਚ ਮਿਲਦੇ ਹਨ ।

੨੦) ਤੀਰ—ਅਰਧ ਚੰਦ੍ਰ, ਕੈਬਰ, ਕੁਰਕ, ਖਤੰਗ, ਠੋਲ੍ਹ, ਤਤਾਰਚ, ਤੁਕਾ, ਤ੍ਰਿਸੂਲ, ਨਰਾਚ, ਬਦਾਮ ਚਾ, ਬੁਰਦਾ, ਬਾਣ, ਮੀਨ-ਮੁਖਾ, ਲੇਸ, ਸਸਤ੍ਰ ਨਾਮ ਮਾਲਾ ਵਿਚ ਤਾਂ ਤੀਰ ਦੇ ਨਾਂ ਗਿਣੇ ਹੀ ਨਹੀ ਜਾਂਦੇ ।

੨੧) ਤ੍ਰਿਸੂਲ, (੨੨) ਧਨਖ, (੨੩) ਨਵਲਸਨ, (੨੪) ਨਾਚਖ, (੨੫) ਨਾਹਰ ਨਖਾ, (੨੬) ਨਾਗਣੀ, (੨੭) ਨੇਜਾ, (੨੮) ਪੇਸ਼ਕਬਜ਼, (੨੯) ਪਾਸ, (੩੦) ਫਕ਼ੀ, (੩੧) ਬਰਛਾ, (੩੨) ਬਰਛੀ, (੩੩) ਬਾਗਨਖਾ (੩੪) ਬਿਛੂਆ, (੩੫) ਬੰਦੂਕ, ਤੁਪਕ, ਤੁਫੰਗ ਸੁਤ੍ਰ ਨਾਲ, ਹਸਤ ਨਾਲ, ਘੁੜ ਨਾਲ, ਜਮੂਰਾ,

੧) ਜਦੋਂ ਹੱਡੀਆਂ ਵੀ ਹਥਿਆਰ ਬਣੀਆਂ ਲੇਖ ਹੈ ਕਿ ਦਧੀਚਿ ਵੈਦਕ ਰਿਖੀ=ਸਾਂਤਿ ਦੇ ਉਦਰ ਤੋਂ ਕਰਵਾ ਦਾ ਪੁਤ੍ਰ ਸੀ, ਰਿਘ ਵੇਦ ਦਾ ਲੇਖ ਹੈ ਕਿ ਇੰਦ੍ਰ ਨੇ "ਦਧੀਚ" ਦੀਆਂ ਹਡੀਆਂ ਨਾਲ ੮੧੦ ਵ੍ਰਿਤ ਦੈਂਤਾ ਨੂੰ ਕਟਿਆ ਸੀ, ਦਧੀਚ ਨੂੰ ਜਮਾਂ ਦਾ ਵਰ ਸੀ ਕਿ ਤੇਰੀਆਂ ਹੱਡੀਆਂ ਇੰਦ੍ਰ ਦੀ ਗਦਾ ਨਾਲੋਂ ਭੀ ਦਿਰੜ ਹੋਣਗੀਆਂ ॥

☛

ਸਾਰੇ ਨਾਮ ਸ੍ਰੀ (ਪਾਂਸ ਦੇ ਸਮਝ ਲੇਵੋ ਜੋ ਬਿਅੰਤ ਹੁੰਦੇ ਹਨ ॥੨੯੭॥

੧. ਜਮਨਾ ਭ੍ਰਾਤ (ਜੁਮਨਾ ਦਾ ਭਾਈ ਪਹਿਲਾਂ ਕਹਿਕੇ ਆਯੁਧ (ਜਮਨਾ ਦੇ ਭਾਈ ਦਾ ਸਸਤ੍ਰ) ਫੇਰ ਕਹਿ ਦੇਹੁ । ਸਾਰੇ ਨਾਮ ਇਹ ਪਾਸ ਦੇ ਚਿਤ ਵਿਚ ਧਰ ਲੇਹੁ ॥੨੯੮॥

੨. ਜਮਨਾ ਦੇ ਸਾਰੇ ਨਾਮਾਂ ਵਿਚੋਂ ਕੋਈ ਨਾਮ ਲੈ ਕੇ ਅੰਤ ਭ੍ਰਾਤ ਅਸਤ੍ਰ (ਉਦੇ ਭਾਈ ਦਾ ਅਸੱਤ੍ਰ ਫੇਰ ਕਹਿ ਦੇਹੁ । ਸਾਰੇ ਨਾਮ ਪਾਂਸ ਦੇ ਬਣ ਜਾਣਗੇ ਇਹ ਜਾਣਕੇ ਚਤ੍ਰ ਪੁਰਸ਼ੋ ਚਿਤ ਵਿਚ ਰਖ ਲੇਹੁ ॥੨੯੯॥

੩. ਪਿਤਰ-ਪਹਿਲਾਂ ਆਪਣੇ ਵਡੇਰਿਆਂ ਦਾ ਨਾਮ ਉਚਾਰੋ-ਏਧਰ (ਉਹਨਾਂ ਦਾ ਰਾਜਾ) ਜਮਰਾਜ ਫੇਰ ਕਹੋ । ਸਾਰੇ ਨਾਮਪਾਂਸ ਦੇ ਵਿਚ ਜਾਣ ਲਵੋ ॥੩੦੦॥

੪. ਸਭ ਪਿਤਰਨ (ਸਾਰੇ ਪਿਤ੍ਰਾਂ ਦੇ ਅਲੱਗ-ਅਲੱਗ ਨਾਮ ਲੈ ਕੇ ਨਾਇਕ ਉਹਨਾਂ ਦਾ ਨਾਇਕ ਭਾਵ ਮਾਲਕ ਮੁਖੀ ਧਰਮਰਾਜ ਫੇਰ ਕਹਿ ਦਿਉ । ਸਾਰੇ ਨਾਮ ਪਾਂਸ ਦੇ ਜਾਣ ਕੇ ਚਿਤ ਵਿਚ ਰਖ ਲੇਹੁ ॥੩੦੧॥

੫. ਸਾਰੇ ਜਗਤ (ਲੋਕਾਂ ਦਾ ਨਾਮ ਲੈ ਕੇ ਉਹਨਾਂ ਨੂੰ ਖਾਪਨ ਭਾਵ ਸਮੇਟਨ ਵਾਲਾ ਧਰਮਰਾਜ ਦਾ ਨਾਮ ਲਵੋ ਅਤੇ ਉਦੇ ਅਸਤ੍ਰ ਨੂੰ ਸਮਝੋ । ਸਾਰੇ ਨਾਮ ਸ੍ਰੀ ਪਾਂਸ ਦੇ ਜਾਣ ਲਵੋ ॥੩੦੨॥

੬. ਰਿਪ ਖੰਡਨ (ਵੈਰੀਆਂ ਨੂੰ ਮਾਰ ਦੇਣ ਵਾਲੀ ਦਲ ਦਾਹਨੀ (ਦਲਾਂ ਦੇ ਦਲ ਦਾਹ ਫੂਕ ਸਾੜ ਦੇਣ ਵਾਲੀ) ਸੱਤ੍ਰ ਤਾਪਨੀ ਵੈਰੀਆਂ ਨੂੰ ਤਪਾਉਣ ਵਾਲੀ ਜੋ ਹੈ । ਇਹ ਸਾਰੇ ਨਾਮ ਪਾਂਸ ਦੇ ਹੀ ਹਨ ਜਿਸ ਤੋਂ ਕੋਈ ਵੀ ਨਹੀਂ ਬਚਿਆ ਸਭ ਇਸਦੇ ਸਜ਼ੋਰ ਹਨ ॥੩੦੩॥

੭. ਰਿਪ ਪਦ ਪਹਿਲਾਂ ਵੈਰੀ ਸਬਦ ਕਹਿ ਕੇ ਗ੍ਰਿਸਤਨਿ (ਪਕੜ ਕੇ ਕਾਬੂ ਕਰ ਲੈਣ ਵਾਲੀ ਫੇਰ ਕਹਿ ਦਿਉ । ਸਾਰੇ ਨਾਮ ਇਹ ਜਮਾਂ ਦੀ ਪਾਂਸ (ਫਾਂਸੀ) ਦੇ ਹਨ । ਚਤ੍ਰ ਲੋਕ ਚਿਤ ਵਿਚ ਜਾਣ ਲੈਣ ॥੩੦੪॥

੮. ਖਲ ਪਦ (ਭਾਵ ਮੂਰਖ ਲੋਕ ਜੋ ਬੁਰੇ ਕਰਮ ਕਰਦੇ ਹਨ) ਪਹਿਲਾਂ ਉਚਾਰਨ ਕਰਕੇ ਖੰਡਨ (ਉਹਨਾਂ ਨੂੰ ਖੰਡਨ ਕਰਨ ਵਾਲੀ ਫੇਰ ਕਹਿ ਦਿਉ) ॥ ਇਹ ਸਾਰੇ ਨਾਮ ਜਮਾਂ ਦੀ ਪਾਂਸ (ਫਾਂਸੀ) ਦੇ ਹਨ ਇਹ ਸਮਝ ਲਵੋ ਬੁਧੀਵਾਨੋ ॥੩੦੫॥

੯. ਦਲ ਦਾਹਨ (ਦਲਾਂਸ਼ ਦੇ ਦਲਾਂ ਨੂੰ ਨਸ਼ਟ ਕਰ ਦੇਣ ਵਾਲੀ ਰਿਪ ਗ੍ਰਿਸਤਨੀ) ਵੈਰੀਆਂ ਨੂੰ ਪਕੜ ਕੇ ਕਾਬੂ ਕਰ ਲੈਣ ਵਾਲੀ ਵੈਰੀਆਂ ਨੂੰ ਦੁਖੀ ਕਰ ਦੇਣ ਵਾਲੀ ਜੋ ਹੈ ਉਹ॥ ਕਾਲ ਪਾਂਸ (ਕਾਲ ਦੀ ਫਾਂਸੀ) ਫਾਹੀ ਦੇ ਹੀ ਨਾਮ ਹਨ ਸਾਰੇ ਜਿਸ ਤੋਂ ਬਾਹਰ ਕੋਈ ਵੀ ਨਹੀਂ ॥੩੦੬॥

੧੦. "ਜਾ" ਪਦ ਪਹਿਲਾਂ ਕਹਿ ਕੇ "ਮੀ" ਪਦ ਕਹਿ ਦਿਉ ਅੰਤ ਵਿਚ ॥ ਦੋਇ ਪਦ ਮਿਲ ਕੇ "ਜਾਮੀ" ਜਮਾ ਦੀ ਫਾਹੀ ਬਣ ਜਾਇਗਾ ਸੋ ਪਾਂਸ ਦੇ ਨਾਮ ਜਾਣ ਲਵੋ ॥੩੦੭॥

੧੧. ਦਿਸਾ ਬਾਰਣੀ (ਪੱਛਮ ਵੱਲ ਰਹਿਣ ਵਾਲੀ) ਵਰਣ ਦੇਵਤੇ ਦੀ ਇਸਤ੍ਰੀ ਜੋ ਪੱਛਮ ਵਲ ਰਹਿੰਦੀ ਮੰਨੀ ਜਾਂਦੀ ਹੈ ਪਹਿਲਾਂ ਉਸ ਦਾ ਨਾਮ ਲੈ ਕੇ ਫੇਰ ਕਹੋ ਏਸ (ਉਸਦਾ ਸਵਾਮੀ ਵਰਣ) ਸਾਸਤ੍ਰ ਵਰਣ ਦੇਵਤੇ ਦਾ ਅਸਤਰ ਅੰਤ ਵਿਚ ਕਹਿ ਦਿਉ। ਬਸ ਇਹ ਸਾਰੇ ਨਾਮ ਸ੍ਰੀ ਪਾਂਸ ਦੇ ਬਣ ਜਾਣਗੇ ਜਿਹੜੇ ਬੇਅੰਤ ਨਿਕਲਦੇ ਜਾਣਗੇ ॥੩੦੮॥

੧੨. ਪੱਛਮ ਦਿਸ਼ਾ ਪਹਿਲਾਂ ਬਿਆਨ ਕਰਕੇ ਏਸਰ ਪੱਛਮ ਦਿਸਾ ਦੇ ਸਮੁੰਦਰਾਂ ਦੇ ਪਾਣੀਆਂ ਦਾ ਰਾਜਾ ਵਰਣ ਫੇਰ ਇਹ ਪਦ ਦੇ ਦੇਹੁ । ਫੇਰ ਕਹੋ ਉਸ ਦਾ "ਆਯੁਧ" ਸਸਤ੍ਰ ਬਸ ਇਸ ਨੂੰ ਪਾਂਸ ਦਾ ਨਾਮ ਜਾਣ ਲੇਹੁ ॥੩੦੯॥

੧੩. ਪਹਿਲਾਂ ਠਗਨ ਠੱਗਾਂ ਦਾ ਨਾਮ ਲੈ ਕੇ ਫੇਰ ਕਹੋ ਉਹਨਾਂ ਠੱਗਾਂ ਦਾ ਹਥਿਆਰ - ਅਯੁਧ । ਇਹ ਕਹਿਕੇ ਸਾਰੇ ਇਹ ਨਾਮ ਪਾਂਸ ਦੇ ਚਤ੍ਰ ਲੋਕ ਚਿੱਤ ਦੇ ਵਿਚ ਜਾਣ ਲੈਣ ॥੩੧੦॥

੧੪. ਬਾਟਿ (ਬਾਟਿ ਮਾਰ) ਚੋਰ ਡਾਕੂ ਸਬਦ ਪਹਿਲਾਂ ਕਹਿਕੇ ਹਾ ਲੁਟ ਮਾਰ ਕਰਨ ਵਾਲਾ ਪਹਿਲਾਂ ਉਚਾਰ ਕੇ ਅਸਤ੍ਰ ਉਹਨਾਂ ਦਾ ਅਸਤ੍ਰ ਫੇਰ ਕਹਿ ਦੇਹੁ । ਇਹ ਸਾਰੇ ਨਾਮ ਪਾਂਸ ਦੇ ਜਾਣ ਲਵੋ ॥੩੧੧॥

੧੫. ਮਗ (ਰਾਹੀ ਰਾਹਗੀਰਾਂ ਦਾ ਸਸਤ੍ਰ) ਪਹਿਲਾਂ ਉਚਾਰ ਕੇ ਛਿਦ ਰਾਹੀਆਂ ਨੂੰ ਲੁਟਣ ਵਾਲੇ ਫੇਰ ਕਹੋ ਅੰਤ ਵਿਚ ਮਾਰਗ ਰਾਹੀਆਂ ਨੂੰ ਲੁਟਣ ਵਾਲੇ ਉਹਨਾਂ ਦਾ ਹਥਿਆਰ "ਪਾਂਸ" ਦਾ ਨਾਮ ਹੁੰਦਾ ਹੈ ਜੋ ਚਤ੍ਰ ਜਾਣ ਲੈਣ ॥੩੧੨॥

੧੬. ਮਾਰਗ (ਰਾਸਤਾ) ਪਹਿਲਾਂ ਕਹਿਕੇ ਮਾਰਗ ਰਾਹ ਮਾਰ-ਬਾਟ ਮਾਰਗ) ਰਾਹ ਮਾਰ-ਬਾਟ ਮਾਰ ਫੇਰ ਅੰਤ ਵਿਚ ਕਹਿ ਦਿਉ। ਉਹਨਾਂ ਦਾ ਸਸਤ੍ਰ ਨਾਮ ਪਾਂਸ ਦਾ ਬਣ ਜਾਏਗਾ ਜੋ ਨਿਕਲ ਕੇ ਬੇਅੰਤ ਹੋ ਜਾਂਦੇ ਨੇ ॥੩੧੩॥

੧੭. ਪੰਥ (ਰਾਹਗੀਰ) ਪਦ ਪਹਿਲਾਂ ਉਚਾਰਕੇ ਕਰਖਣ (ਲੁਟ ਖੋਹ ਕਰਨ ਵਾਲੇ) ਫੇਰ ਪਦ ਕਹਿ ਦਿਉ । ਅਯੁਧ ਉਹਨਾਂ ਦਾ ਸਸਤ੍ਰ ਫੇਰ ਬਖਾਨ ਕਰੋ ਨਾਮ ਪਾਂਸ ਸਮਝ ਲਵੋ ॥੩੧੪॥

੧੮. ਬਾਟ ਰਾਹ ਆਦਿ ਦਾ ਸਬਦ ਕਹਿਕੇ ਹਾ ਬਾਟ ਮਾਰ ਲੁਟੇਰਾ ਦਾ ਅਸਤ੍ਰਾਂਤ (ਉਹਨਾਂ ਦਾ ਸਸਤ੍ਰ ਕਹ ਦੇਹੁ) ਦੇ ਸਸਤ੍ਰ ਅਸਤ੍ਰ ਸਬਦ ਅੰਤ ਵਿਚ ਕਹਿ ਦੇਹੁ । ਸਾਰੇ ਨਾਮ ਸ੍ਰੀ ਪਾਂਸ ਦੇ ਮਨ ਵਿਚ ਬੁਧੀ ਜੀਵੀ ਜਾਣ ਲੈਣ ॥੩੧੫॥

---

☞ ੨) ਲਕੜ ਦੇ ਹਥਿਆਰ=(੧) ਸਲੋਤਰ, (੨) ਸੋਟਾ, (੩) ਕੁਤਕਾ (੪) ਗਤਕਾ (੫) ਹਲ, (੬) ਮੁਸ਼ਲ-ਜੋ ਬਲਰਾਮ ਨੇ ਵਰਤੇ ਸਨ ।
ਲਕੜ ਦੇ ਦਸਤੇ ਵਾਲੇ ਹਥਿਆਰ:—
੧) ਸਫਾ ਜੰਗ, (੨) ਸੈਹਥੀ, (੩) ਤਬਰ, (੪) ਬਰਛਾ, ਜਾ ਬਰਛੀ, (੫) ਸਾਂਗ, (੬) ਗੰਡਾਸਾ, (੭) ਛਭੀ ਨਾਗਣੀ ਆਦਿ ।
੩) ਲੋਹੇ ਦੇ ਬਣੇ (੧) ਸੂਲ, (੨) ਗੁਰਜ, (੩) ਨਾਹਰਨਖਾ, ਜਿਸ ਨੂੰ ਬਾਘਨ ਖਾਂ ਭੀ ਕਹੀਦਾ ਹੈ, (੪) ਪਦਮ, (੫) ਬੱਜਰ, ਅਤੇ ਕਮਰ ਕਸੇ ਵਿਚ ਰਖੇ ਜਾਣ ਵਾਲੇ ਸਸਤ੍ਰ=(੧) ਕਟਾਰ, (੨) ਕੁਕਰੀ (੩) ਖੰਜਰ, (੪) ਛੁਰਾ ਜਾਂ ਛੁਰਕਾ, (੫)- ਜਮ ਦਾੜ (੬) ਪੇਸ਼ ਕਬਜ਼, (੭) ਬਿਛੂਆ- ਆਦਿ
ਗਾਤ੍ਰੇ ਵਿਚ ਪਹਿਨਣ ਵਾਲੇ ਸਸਤ੍ਰ:-
੧) ਉਠਾ, (੨) ਅਸ, ਅਸਿ, (੩) ਇਲੇਮਾਨੀ (੪) ਸਮਸ਼ੇਰ (੫) ਸ਼ਿਕਾਰ ਗਾਹ (੬) ਸਿਰੋਹੀ (੭) ਸੀਹਣ (੮) ਸੀਖਚਾ (੯) ਸੈਫ (੧੦) ਹਲੱਬੀ (੧੧) ਕੱਤੀ (੧੨) ਕਰੋਤੀ (੧੩) ਕਿਰਚ (੧੪) ਕੇਚਮ (੧੫) ਕ੍ਰਿਪਾਣ (੧੬) ਖੰਡਾ (੧੭) ਦੁਧਾਰਾ ਖੰਡਾ (੧੮) ਗੁਜਰਾਤ ਛੋਟੀ (੧੯) ਗੁਜਰਾਤ ਵੱਡੀ (੨੦) ਗੁਪਤੀ (੨੧) ਗੋਲੀਆ (੨੨) ਜਾਫਰ ਤਕੀਆ (੨੩) ਜੁਨੱਬੀ (੨੪) ਜੁਲਫਕਾਰ (੨੫) ਤੇਗ (੨੬) ਤੇਗਾ ਇਲੇਮਾਨੀ (੨੭) ਤੇਗਾ ਬਰਦਵਾਨੀ (੨੮) ਭਗੌਤੀ (੨੯) ਮਗਰਬੀ ਆਦਿ
੪) ਰੱਸੇ ਤੋਂ ਬਣੇ ਹੋਇ:-
੧) ਕਮੰਦ (੨) ਪਾਂਸ (ਫਾਹੀ ਆਦਿ ਇਹ ਸਿਰਫ ਉਹੀ ਨਾਮ ਹਨ ਜੋ ਗੁਰੂ ਜੀ ਵਲੋਂ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਗਏ ਹਨ ਅਤੇ ਗੁਰੂ ਜੀ ਦੀ ਕਲਮ ਵਿਚੋਂ ਜੋ ਅਲੰਕਾਰ ਨਿਕਲਦੇ ਹਨ ਉਹਨਾਂ ਦਾ ਤਾਂ ਕੋਈ ਸਾਨੀ ਹੀ ਨਹੀ । ਜਿਨ੍ਹਾਂ ਨੂੰ ਅਸੀਂ ਕਹਿੰਦੇ ਹਾਂ ਆਦਿ ਗੁਰੂ ਬਾਣੀ ਵਿਚ ਮਿਥਿਹਾਸ ਦੇ ਅਲੰਕਾਰ ਗੁਰੂ ਜੀ ਨੇ ਕਿਸੇ ਮਜਬੂਰੀ ਕਰਕੇ ਦਿਤੇ ਹਨ । ਨਹੀਂ ਅਲੰਕਾਰਾਂ ਤੋਂ ਬਿਨਾਂ ਭਾਵੇਂ ਕਵਿਤਾ ਹੈ ਭਾਵੇਂ ਲੇਖ ਸੁਭਾਇਮਾਨ ਨਹੀ ਹੁੰਦਾ ਗੁਰ ਸਬਦਾਂ ਵਿਚ ਅਲੰਕਾਰ ਦਾ ਲੇਖ ਹੈ:-
ਮਨਹਰ ਪਦਅਪਿ ਹੈ ਨਖ ਸਿਖ ਰੂਪ ਭਰੀ ਨਵ ਬਾਲਾ ਭੂਖਨ ਵਸਨ ਹੀਨ ਸੋਭਾ ਨਹੀ ਪਾਵਈ ॥ ਸੂਪਕਾਰ ਚਤੁਰ ਕੇ ਤਯਾਰ ਕੀਨੇ ਭਖ ਭੋਜ, ਨਮਕ ਵਿਹੀਨ ਖਾਏ ਰਸ ਨਹਿ ਆਵਈ॥ ਨ੍ਰਿਤਅ ਗੀਤ ਮਾਹਿ ਅਤਿ ਨਿਪੁੰਨ ਕੀ ਰਾਗ ਵਿਦਿਆ ਮੀਠੇ ਕੰਠ ਬਿਨਾਂ ਨੈਕ ਕਿਸੇ ਨਹਿ ਭਾਵਈ ॥ ਤੈਸੇ ਕਾਵਿਕਾਰੀ ਚਤੁਰਾਈ ਪੰਡਤਾਈ ਭਰੀ, ਰਹਿਤਾਲੰਕਾਰ ਨਹੀ ਚਿੱਤ ਹਰਸਾਵਈ ॥
ਇਸ ਲਈ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਵਿਚ ਜੋ ਅਲੰਕਾਰ ਹਨ ਉਹ ਡੱਗੇ ਦੀ ਚੋਟ ਤੋਂ ਬੋਲ ਬੋਲ ਕੇ ਸ੍ਰੀ ਦਸਮੇਸ ਜੀ ਦੀ ਮੂਹ ਬੋਲਦੀ ਤਸਵੀਰ ਹੈ ਜਿਸ ਨੂੰ ਪਾਠਕ ਸਨੇ ਸਨੇ ਪੜਦੇ ਆਏ ਹਨ ਇਸ ਲਈ ਮੈ ਵਿਸਥਾਰ ਤੋਂ ਸੰਕੋਚ ਕਰਕੇ ਏਥੇ ਇਤਨਾ ਹੀ ਦੱਸ ਕੇ ਬੱਸ ਕਰਦਾ ਹੈ । ਅਲੰਕਾਰਾਂ ਦੀਆਂ ਅਨੇਕਾਂ ਹੀ ਕਿਸਮਾ ਹਨ ਅਨੇਕ ਹੀ ਜੁਗਤੀਆਂ ਹਨ ਜੋ ਸਮੇ ਅਨੁਸਾਰ ਵਰਤੀਦੀਆਂ ਹਨ ਸੋ ਸਾਰੀਆਂ ਗੁਰੂ ਜੀ ਨੇ ਵਰਤੀਆਂ ਹਨ ।
ਸਰੀਰ ਦੇ ਬਚਾਉ ਦਾ ਸਾਮਾਨ ਜੋ ਗੁਰੂ ਜੀ ਨੇ ਵਰਤਿਆ ਹੈ.
੧) ਸੰਜ (ਸੰਜੋ) ਸੰਜ ਪਟੇਲਾ ਪਾਖਰਾ ਭੇਰਸਾਜ ਬਣਾਇਆ ॥ (ਚੰਡੀ ਵਾ. ੨੨) ਸੰਜਾ ਤੇ ਠਣਕਾਰੇ ਤੇਗੀ ਉਭਰੇ=(ਚੰਡੀ ਵਾ:੩੫)
੨) ਕਉਚ: ਕਉਚ ਨਿਖੰਗ ਕਸੇ ਕਟਿ ਮੈ ਸਭ ਅਯੁਧ ਲੈ ਕਰ ਕੋਪ ਬਚਾਏ ॥ (ਕ੍ਰਿਸਨਾ ਵ ੧੫੯੯) ☞

ਨਾਮ ਪਾਂਸ ਕੋ ਹੋਤ ਹੈਂ ਚੀਨ੍ਹੀਅਹੁ ਗੁਨਨ ਨਿਧਾਨ ॥੩੧੫॥ [੧]ਰਾਹ ਆਦਿ ਪਦ ਉਚਰੀਐ; ਰਿਪ ਕਹਿ ਅਸਤ੍ਰ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਜਾਨ ॥੩੧੬॥ [੨]ਪ੍ਰਿਥਮੈ ਧਨ ਸਬਦੋ ਉਚਰਿ; ਹਰਤਾ ਆਯੁਧ ਦੀਨ ॥ ਨਾਮ ਪਾਂਸ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ੍ਹ ॥੩੧੭॥ [੩]ਮਾਲ ਆਦਿ ਸਬਦੋਚ੍ਰਕੈ ਕਾਲ ਜਾਲ ਕਹਿ ਅੰਤ ॥ ਸਕਲ ਨਾਮ ਇਹ ਪਾਂਸ ਕੇ ਚੀਨ੍ਹੀਅਹੁ ਪ੍ਰਗਯਾਵੰਤ ॥੩੧੮॥ [੪]ਮਾਯਾ ਹਰਨ ਉਚਾਰਿ ਕੈ ਆਯੁਧ ਬਹੁਰ ਬਖਾਨ ॥। ਸਕਲ ਨਾਮ ਏ ਪਾਂਸ ਕੇ ਚਤੁਰ ਚਿੱਤ ਮਹਿ ਜਾਨ ॥੩੧੯॥ [੫]ਮਗਹਾ ਪਥਹਾ ਪੈਂਡਹਾ ਧਨਹਾ ਦ੍ਰਿਬ ਹਾ ਸੋਇ॥ ਜਾ ਕੇ ਡਰ ਤੇ ਸੋ ਸੁਨੋ; ਪਥਕ ਨ ਉਬਰਯੋ ਕੋਇ ॥੩੨੦॥ [੬]ਬਿਖੀਆ ਆਦਿ ਬਖਾਨਿ ਕੈ ਆਯੁਧ ਅੰਤ ਉਚਾਰ ॥ ਨਾਮ ਪਾਂਸ ਕੇ ਹੋਤ ਹੈਂ ਲੀਜੀਐਹੁ ਚਤੁਰ ਸੁਧਾਰ ॥੩੨੧॥ [੭]ਬਿਖ ਸਬਦਾਦ ਉਚਾਰਿ ਕੈ ਦਾਇਕ ਅਸਤ੍ਰ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਜਾਨ ॥੩੨੨॥ [੮]ਚੰਦ੍ਰਭਗਾ ਕੇ ਨਾਮ ਲੈ ਪਤਿ ਕਹਿ ਅਸਤ੍ਰ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ਹੀਅਹੁ ਪ੍ਰਗਯਾਵਾਨ ॥੩੨੩॥ [੯]ਸਤੁਦ੍ਰਵ ਨਾਥ ਬਖਾਨਿ ਕੈ; ਪੁਨਿ ਕਹਿ ਅਸਤ੍ਰ ਬਿਸੇਖ॥ ਸਕਲ ਨਾਮ ਏ ਪਾਂਸ ਕੇ ਨਿਕਸਤ ਚਲਤ ਅਸੇਖ ॥੩੨੪॥[੧੦] ਸਤ ਸਬਦਾਦਿ ਬਖਾਨ ਕੈ ਏਸਰਾਸਤ੍ਰ ਕਹਿ ਅੰਤ ॥ ਨਾਮ ਸਕਲ ਏ ਪਾਂਸ ਕੇ ਚੀਨ੍ਹ ਲੇਹੁ ਬੁਧਵੰਤ ॥੩੨੫॥ [੧੧]ਪ੍ਰਿਥਮ ਬਿਪਾਸਾ[ੳ] ਨਾਮ ਲੈ ਏਸਰਾਸਤ੍ਰ ਪੁਨਿ ਭਾਖੁ॥ ਨਾਮ ਸਕਲ ਸ੍ਰੀ ਪਾਂਸ ਕੇ ਚੀਨ੍ਹ ਚਿੱਤ ਮੈ ਰਾਖੁ ॥੩੨੬॥ [੧੨]ਰਾਵੀ ਸਾਵੀ ਆਦਿ ਕਹਿ ਆਯੁਧ ਏਸ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚੀਨਹੁ ਪ੍ਰਗਯਾਵਾਨ ॥੩੨੭॥ [੧੩]ਸਾਵੀ ਈਸ੍ਰਾਵੀ ਸਭਨਿ ਆਯੁਧ ਬਹੁਰ ਉਚਾਰ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੩੨੮॥ [੧੪]ਜਲ ਸਿੰਧ ਏਸ ਬਖਾਨਿਕੈ ਆਯੁਧ ਅੰਤ ਬਖਾਨ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਚਿੱਤ ਮਹਿ ਜਾਨ ॥੩੨੯॥[੧੫] ਬਿਹਥਿ ਆਦਿ ਸਬਦੋਚਰਿਕੈ; ਏਸਰਾਸਤ੍ਰ ਕਹੁ ਅੰਤ ॥ ਸਕਲ ਨਾਮ ਏ ਪਾਂਸ ਕੇ ਚੀਨ੍ਹ ਲੇਹੁ ਮਤਿਵੰਤ ॥੩੩੦॥ [੧੬]ਸਿੰਧ ਆਦਿ ਸਬਦ ਉਚਰਿਕੈ ਆਯੁਧ ਅੰਤ ਬਖਾਨ॥ ਨਾਮ ਪਾਂਸ ਕੇ ਹੋਤ ਸਭ; ਚੀਨਹੁ ਪ੍ਰਗਯਾਵਾਨ ॥੩੩੧॥ [੧੭]ਨੀਲ[ਅ] ਆਦਿ ਸਬਦੁਚਰਿ ਕੈ ਏਸਰ ਅਸਤ੍ਰ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ਹ ਲੇਹੁ ਸੁਰ ਗਿਆਨ ॥੩੩੨॥ [੧੮]ਅਸਿਤ ਬਾਰ ਸਬਦਾਦਿ ਕਹਿ; ਪਤਿ ਅਸਤ੍ਰਾਂਤ ਬਖਾਨ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ਹ ਲੇਹੁ ਮਤਿਵਾਨ ॥੩੩੩॥ [੧੯]ਕਿਸਨਾ[ੲ] ਆਦਿ

---

ੳ. ਬਿਪਾਸਾ ਦਰਿਆ "ਵਆਸ" ਰਿਖੀ ਜੀਵਨ ਤੋਂ ਤੰਗ ਆ ਕੇ ਆਪਣੇ ਹੱਥ ਪੈਰ ਬੰਨਕੇ ਇਸ ਦਰਿਆ ਵਿਚ ਮਰਨ ਲਈ ਜਾ ਡਿਗਿਆ, ਪਰ ਕੁਦਰਤ ਦੇ ਅਜਬ ਕੰਮ ਹਨ, ਪਾਣੀ ਨੇ ਉਸ ਬੰਨੇ ਹੋਏ ਰੱਸੇ ਤੋੜ ਦਿਤੇ ਤੇ ਮਰਨੋਂ ਬਚ ਗਿਆ । ਜਿਸ ਗੁਣ ਕਰਕੇ ਇਸ ਦਰਿਆ ਦਾ ਨਾਮ ਰਿਖੀ ਦੇ ਨਾਮ ਨਾਲ ਵਿ-ਪਾਸ (ਵਿਆਸ) ਹੋ ਗਿਆ ।

ਅ. ਨੀਲ ਨਾਮ ਦੇ ਕਈ ਦਰਿਆ ਹਨ 1. ਅਟਕ ਨੂੰ ਭੀ "ਨੀਲਾਬ" (ਨੀਲੇ ਰੰਗ ਦੇ ਪਾਣੀ ਵਾਲਾ । 2. ਸਰਹੱਦੀ ਸੂਬੇ ਵਿਚ ਨਉਸਹਿਰੇ ਤੇ ਸਮਾਧ ਬਾਬਾ ਫੂਲਾ ਸਿੰਘ ਵਿਚਕਾਰ ਵਗਦਾ ਹੋਇਆ ਅਟਕ ਵਿਚ ਮਿਲਣ ਵਾਲਾ ਦਰਿਆ ਵੀ "ਨੀਲਾਂਬੂ" ਕਿਹਾ ਜਾਂਦਾ ਹੈ । ਜੋ ਹਰੀਕੇ ਪੱਤਣ ਪਰ ਆਕਰ ਹੋ ਜਾਂਦੇ ਹਨ 3. ਤੀਸਰਾ ਮਿਸਰ ਦੇਸ (ਅਫਰੀਕਾ) ਦਾ ਵੀ ਪਰਸਿੱਧ ਦਰਿਆ ਹੈ ।

ੲ. ਕਿਸਨਾ (ਦੱਖਣੀ ਭਾਰਤ ਵਿਚ ਵਗਣ ਵਾਲੀ ਮਸ਼ਹੂਰ ਨਦੀ ਜੋ ਪੱਛਮ ਘਾਂਟ ਤੋਂ ਨਿਕਲਕੇ ਬੰਗਾਲ ਦੀ ਖਾੜੀ ਵਿਚ ਜਾ ਕੇ ਡਿਗਦੀ ਹੈ । ਇਸ ਨੂੰ ਕ੍ਰਿਸ਼ਨ ਗੰਗਾ ਵੀ ਕਿਹਾ ਜਾਂਦਾ ਹੈ ਤੇ ਲੰਬਾਈ ਲਗ-ਪਗ ੪੦੦ ਮੀਲ ਹੈ ॥

---

☛ ੩) ਕਵਚ: ਕਵਚ ਪਹਰ ਪਾਖਰੇ ਸੋ ਡਾਰੀ ਅਉਰੈ ਅਯੁਧ ਸਾਜੇ॥ ਰੁਦ੍ਰ (ਪਾਰਸ-੧੦)

੪) ਕੰਗ- ਦੁਰਗਾ ਅਤੇ ਦਾਨਵੀ ਸੂਲ ਹੋਈਆਂ ਕੰਗਾਂ (ਚੰਡੀ ਵਾ: ੫੭)

੫) ਖੋਦ- (ਸੀਸ ਤ੍ਰਾਣ) ਦੇਖੋ-ਟੱਟਰ

੬) ਗਜਗਾਹ=ਗਜੰਗਾਹ ਬਾਧੈ...(ਬਚਿਤ੍ਰ ਨਾ ੩.੩੩)

੭) ਗੋਧਾ. ਗੁਲਿਤ੍ਰਾਣ...ਹਠੀ ਬੱਧਿ ਗੋਧਾ ਗੁਲਿਤ੍ਰਾਣ ਬਾਧੇ (ਚਰਿਤ੍ਰ ੪੦੫-੨੩੯)

੮) ਚਰਮ: ਕਹੂੰ ਚਰਮ ਬਰਮੰ ਗਿਰੇ ਮਰਮ ਛੇਦੰ ॥ (ਚਰਿਤ੍ਰ ੪੦੫, ੨੬੯) ☛

੧. ਰਾਹ-ਰਸਤਾ ਆਦਿ ਦਾ ਕੋਈ ਪਦ ਕਹੋ ਰਿਪ (ਰਾਹੀਆਂ ਦਾ ਵੈਰੀ) ਕਹਿਕੇ ਉਸਦਾ ਅਸਤ੍ਰ ਕਹੋ। ਬਸ ਇਹੋ ਨਾਮ ਪਾਂਸ ਦਾ ਹੋ ਜਾਏਗਾ ਬੁਧੀਵਾਨ ਜਾਣ ਲੈਣ ॥੩੧੬॥

੨. ਪਹਿਲਾ ਧਨ ਮਾਲ ਸਬਦ ਉਚਾਰ ਕੇ ਫੇਰ ਹਰਤਾ (ਧਨ ਮਾਲ ਖੋਹ ਲੈਣ ਵਾਲਾ ਲੁਟੇਰਾ ਤੇ ਫੇਰ ਲੁਟੇਰਿਆਂ ਦਾ ਆਯੁਧ (ਸ਼ਸਤ੍ਰ) ਜਾਣ ਏਹ ਸਾਰੇ ਨਾਮ ਪਾਂਸ ਦੇ ਹੁੰਦੇ ਹਨ ਬੁਧੀਵਾਨ ਜਾਣ ਲੈਣ ॥੩੧੭॥

੩. ਧਨ ਮਾਲ ਆਦਿ ਸਬਦ ਪਹਿਲਾਂ ਕਹਿਕੇ ਕਾਲ ਜਾਲ (ਕਾਲ ਦੇ ਜਾਲ ਫਾਂਸੀ) ਅੰਤ ਕਹਿ ਦਿਉ। ਸਕਲ ਨਾਮ ਸਾਰੇ ਨਾਮ ਇਹ ਪਾਂਸ ਦੇ ਜਾਣੋ ਪ੍ਰਗਆ ਵੰਤ (ਵਿਦਿਆਵਾਨ) ॥੩੧੮॥

੪. ਮਾਯਾ ਹਰਨ (ਮਾਇਆ ਖੋਹ ਲੈਣ ਵਾਲੇ ਡਕੈਤ ਸ਼ਬਦ ਉਚਾਰਕੇ ਉਹਨਾਂ ਦਾ ਆਯੁਧ ਹਥਿਆਰ ਫੇਰ ਕਹਿਕੇ। ਸਾਰੇ ਨਾਮ ਇਹ ਪਾਂਸ ਦੇ ਚਤ੍ਰ ਚਿਤ ਵਿਚ ਜਾਣ ਲੈਣ ॥੩੧੯॥

੫. ਮਗਹਾ (ਮਾਰਗ ਜਾਣ ਵਾਲਾ) ਪਥਹਾ (ਪੈਂਡਾ ਮਾਰਨ ਵਾਲਾ ਪੱਥਕ) ਧਨ (ਲੈ ਕੇ ਜਾਣ ਵਾਲਾ) ਦਿਬਹਾ (ਧਨ ਦੌਲਤ ਦਰਬ) ਆਦਿਕ ਨੂੰ ਖੋਹ ਲੈਣ ਵਾਲੇ ਰਾਹ ਮਾਰੀ ਕਰਨ ਵਾਲੇ ਜਿੰਨੇ ਵੀ ਹਨ। ਉਹਨਾਂ ਦੇ ਭੈ ਤੋਂ ਸੁਣੇ ਇਹ ਕੇ ਪਥਕ ਰਾਹੀ ਮੁਸਾਫਰ ਉਬਰਿਯੋ ਬਚ ਨਹੀਂ ਸਕਿਆ ਕੋਈ ॥੩੨੦॥

੬. ਬਿਖਿਆ-(ਠਗ ਲੋਕ ਬਿਖਿਆ ਜ਼ਹਿਰ ਜਾਂ ਠਗਉਰੀ ਠਗ ਬੂਟੀ) ਪਲਾ ਕੇ ਸੁੰਘਾ ਕੇ ਬੇਹੋਸ਼ ਕਰਕੇ ਰਾਹਗੀਰ ਨੂੰ ਫਾਹੀ ਵਿਚ ਫਸਾ ਲੈਂਦੇ ਨੇ ਜਿਸਨੂੰ (ਬਿਖੀਆ ਆਦਿ) ਨਾਲ ਲਿਖ ਦਿਤਾ ਹੈ ਪਹਿਲਾਂ ਇਸ ਦਾ ਨਾਮ ਲੈ ਕੇ, ਅਯੁਧ ਭਾਵ ਪਾਂਸੀ ਜਾਂ ਫਾਂਸੀ ਸਸਤ੍ਰ ਪਾਇਆ ਜਾਂਦਾ ਹੈ ਜਿਸ ਦਾ ਅੰਤ ਵਿਚ ਨਾਂ ਲੈ ਕੇ। ਪਾਂਸ ਦੇ ਨਾਮ ਹੋ ਜਾਂਦੇ ਹਨ ਅਕਲ ਵਾਲੇ ਬੁਧੀ ਜੀਵੀ ਪੁਰਸ਼ ਇਸ ਗੱਲ ਨੂੰ ਸਪਸ਼ਟ ਕਰਕੇ ਯਾਦ ਰੱਖਣ ॥੩੨੧॥

੭. ਬਿਖ ਸਬਦ ਦਾ ਨਾਉਂ ਪਹਿਲਾਂ ਲੈ ਕੇ ਦਾਇਕ (ਬਿਪ ਦੇਣ ਵਾਲੇ ਠੱਗ ਦਾ ਅਸਤ੍ਰ ਕਹਿ ਦਿਉ ਬਸ ਇਹ ਪਾਂਸ ਦੇ ਹੀ ਨਾਮ ਹੁੰਦੇ ਹਨ ਬੁਧੀਵਾਨ ਸੱਜਣ ਇਹ ਗੱਲ ਜਾਣ ਲੈਣ ॥੩੨੨॥

੮. ਚੰਦਰ ਭਗਾ (ਚਨਾਬ ਨਦੀ) ਨਦੀ ਦਾ ਨਾਮ ਲੈ ਕੇ ਪਤੀ (ਨਦੀਆਂ ਦਾ ਪਤੀ ਵਰਣ)- ਦਾ ਨਾਮ ਲਵੋ (ਪਤਿ ਕਹਿ ਅਸਤ੍ਰ) ਭਾਵ ਚੰਦ੍ਰਭਗਾ ਨਦੀ ਦੇ ਪਤੀ ਵਰਣ ਦੇਵ ਦਾ ਅਸਤ੍ਰ ਕਹਿ ਦਿਉ। ਇਹ ਨਾਮ ਪਾਂਸ ਦਾ ਹੋ ਜਾਂਦਾ ਹੈ ਚੀਨੀਅਹੁ (ਸਮਝੋ) ਪ੍ਰਗਯਾਵਾਨ ਬੁਧੀ ਜੀਵੀ-ਵਿਚਾਰਵਾਨੋ ॥੩੨੩॥

੯. ਸਤਦਰਵ (ਸੌ ਧਾਰਾ ਵਿਚ ਵਗਣ ਵਾਲਾ ਸਤਲੁਜ ਦਰਿਆ) ਸਤਦ੍ਰਵ ਦਰਿਆ ਦਾ ਨਾਥ (ਪਤੀ ਸਵਾਮੀ) ਵਰਣ ਪਹਿਲਾਂ ਸਤੱਦ੍ਰਵ ਨਾਥ ਕਹਿਕੇ ਫੇਰ ਕਹੋ ਵਰਣ ਦਾ ਖਾਸ ਹਥਿਆਰ। ਇਹ ਸਾਰੇ ਨਾਮ ਪਾਂਸ ਦੇ ਨਿਕਲਕੇ ਹਜ਼ਾਰਾਂ ਹੋ ਜਾਣਗੇ ॥੩੨੪॥

੧੦. ਸਤ ਸਬਦਾਦ (ਸਤ ਧਾਰਾਵਾਂ ਦਰਿਆ ਸਤਲੁਜ) ਕਹਿਕੇ ਏਸਰਾਸਤ੍ਰ (ਸਤਲੁਜ ਦਾ ਬਾਦਸ਼ਾਹ ਵਰਣ, ਵਰਣ ਦਾ ਅਸਤ੍ਰ ਪਾਂਸ ਅੰਤ ਵਿਚ ਕਹਿ ਦਿਉ। ਇਹ ਸਾਰੇ ਨਾਮ ਪਾਂਸ ਦੇ ਬੁਧੀ ਜੀਵੀ ਸਮਝ ਲੈਣ ॥੩੨੫॥

੧੧. ਪਹਿਲਾਂ ਬਿਪਾਸੀ0 ਦਰਿਆ ਬਿਆਸ ਦਾ ਨਾਮ ਲੈ ਕੇ ਉਸਦੇ ਏਸ ਰਸਤ੍ਰ ਸਵਾਮੀ ਵਰਣ ਦਾ ਅਸਤ੍ਰ ਫੇਰ ਕਹਿ ਦਿਉ। ਸ੍ਰੀ ਪਾਂਸ ਦੇ ਸਾਰੇ ਨਾਮ ਚਿਤ ਦੇ ਵਿਚ ਸਮਝ ਲਵੋ ॥੩੨੬॥

੧੨. ਰਾਵੀ ਦਰਿਆ ਦਾ ਸਾਵੀ (ਸ੍ਵਾਮੀ) ਪਹਿਲਾਂ ਕਹਿਕੇ ਆਯੁਧ ਏਸ (ਰਾਵੀ ਦੇ ਏਸ ਬਾਦਸ਼ਾਹ ਵਰਣ ਦਾ ਹਥਿਆਰ ਕਹਿ ਦਿਉ। ਇਹ ਸਾਰੇ ਨਾਮ ਪਾਂਸ ਦੇ ਹੀ ਹੁੰਦੇ ਹਨ ਸਮਝੋ ਵਿਦਿਆਵਾਨੋ ॥੩੨੭॥

੧੩. ਸਾਵੀਈ ਸ੍ਵਾਂਵੀ (ਰਾਵੀ ਨਦੀ) ਦਾ ਸ੍ਵਾਂਵੀ ਈਸ (ਰਾਵੀ ਨਦੀ ਦਾ ਬਾਦਸ਼ਾਹ ਭਨਿ=ਕਹਿਕੇ ਆਯੁਧ (ਵਰਣ ਦਾ ਸਸਤ੍ਰ) ਫੇਰ ਕਹਿਕੇ। ਪਾਂਸ ਦਾ ਨਾਮ ਹੋ ਗਿਆ ਸੋ ਕਵੀ ਜਨ ਸਪਸ਼ਟ ਸਮਝ ਲੈਣ ॥੩੨੮॥

੧੪. ਜਲ ਸਿੰਧ (ਪਾਣੀ ਦਾ ਸਾਗਰ) ਏਸ (ਸਾਗਰ ਦਾ ਬਾਦਸ਼ਾਹ ਵਰਣ ਕਹਿਕੇ ਵਰਨ ਦਾ ਆਯੁਧ (ਸਸਤਰ) ਅੰਤ ਵਿਚ ਕਹਿ ਦੇਹੁ। ਪਾਂਸ ਦਾ ਨਾਮ ਹੋ ਜਾਂਦਾ ਹੈ ਬੁਧੀਵਾਨ ਚਿਤ ਵਿਚ ਜਾਣ ਲੈਣ ॥੩੨੯॥

੧੫. ਬਿਹਥਿ (ਵਿਤਸ੍ਵਾ) ਜੇਹਲਮ ਨਦੀ ਦਾ ਨਾਮ ਪਹਿਲਾਂ ਕਹਿਕੇ, ਏਸਤਰਾਸਤ੍ਰ ਜਿਹਲਮ ਨਦੀ ਦਾ ਏਸ ਪਤੀ ਵਰਣ, ਵਰਣ ਦਾ ਅਸਤ੍ਰ (ਸਸਤ੍ਰ) ਅੰਤ ਵਿਚ ਕਹੋ। ਸਾਰੇ ਨਾਮ ਪਾਂਸ ਦੇ ਜਾਣ ਲੈਣ ਬੁਧੀ ਵਾਲੇ ॥੩੩੦॥

੧੬. ਸਿੰਧ (ਅਟਕ ਦਰਿਆ ਨੂੰ ਵੀ ਕਿਹਾ ਜਾਂਦਾ ਹੈ) ਇਸ ਲਈ ਪਹਿਲਾਂ ਸਿੰਧ-ਅਟਕ ਦਰਿਆ ਦਾ ਨਾਮ ਲੈ ਕੇ ਅਯੁਧ ਉਸਦੇ ਸ੍ਵਾਮੀ ਦਾ ਸਸਤ੍ਰ ਅੰਤ ਵਿਚ ਕਹਿ ਦੇਹੁ। ਇਹ ਸਾਰੇ ਪਾਂਸ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਤੇ ਵਿਦਵਾਨ ਜਾਣ ਲੈਣ ॥੩੩੧॥

੧੭. ਨੀਲ+ ਦਰਿਆ ਦਾ ਨਾਮ ਪਹਿਲਾਂ ਆਖਕੇ ਏਸਰ (ਸਮੁੰਦਰ ਦਾ ਪਤੀ) ਵਰਣ, ਅਸਤ੍ਰ ਬਰਣ ਦਾ ਅਸਤ੍ਰ ਕਹੋ। ਇਹ ਪਾਂਸ ਦੇ ਨਾਮ ਹੁੰਦੇ ਹਨ ਜਾਣ ਲੈਣ ਗਿਆਨਵਾਨ ਪੁਰਸ਼ ॥੩੩੨॥

੧੮. ਅਸਿਤ ਬਾਰ (ਜਿਸਦਾ ਪਾਣੀ ਚਿਟਾ ਨਹੀਂ ਕਾਲਾ ਭਾ ਮਾਰਦਾ ਹੈ (ਜਮਨਾ ਨਦੀ) ਪਹਿਲਾਂ ਸ਼ਬਦ ਕਹੋ ਫੇਰ ਕਹੋ ਉਸਦਾ ਪਤਿ, ਪਤੀ ਦਾ ਅਸਤ੍ਰਾਂਤ (ਅਸੱਤ੍ਰ) ਕਹਿਕੇ। ਪਾਂਸ ਦਾ ਨਾਮ ਹੋ ਜਾਂਦਾ ਹੈ ਬੁਧੀਵਾਨ ਜਾਣ ਲੈਣ ॥੩੩੩॥

੧੯. ਕਿਸਨਾ* ਨਦੀ ਪਹਿਲਾਂ ਕਹਿਕੇ ਆਯੁਧ-ਏਸ ਬਖਾਨ (ਫੇਰ ਕ੍ਰਿਸ਼ਨਾ ਨਦੀ ਦਾ ਏਸ ਬਾਦਸ਼ਾਹ (ਵਰਣ) ਵਰਣ ਦਾ ਆਯੁਧ (ਹਥਿਆਰ) ਪਾਂਸ ਕਹਿ ਦੇਹੁ। ਦੇਹੁ ਨਾਮ ਪਾਂਸ ਦੇ ਹੁੰਦੇ ਹਨ ਚਤ੍ਰ ਪੁਰਸ਼ ਪਛਾਣ ਲੈਣ ॥੩੩੪॥

---

੯) ਚਿਲਤਾ: ਬਿਧਿਅਂ ਚਿਲਤਕੰ ਦੁਕਾਲ ਪਾਰੰ ਪਧਾਰੰ ॥ (ਬਚਿਤ੍ਰ ਨਾਟਕ ੮੦੩੦)
੧੦) ਟੱਟਰ=ਲੋਹੇ ਦਾ ਟੋਪ ਜੋ ਸੰਜੋ ਨਾਲ ਪਹਿਨੀਦਾ ਹੈ.. ਕੱਟੇ ਟਟਰੰ (ਕਲਕੀਵਤਾਰ, ੪੬੬)
੧੧) ਟੋਪ=ਟੋਪੀਆਂ ਸੰਜ ਪਟੋਲਾ ਪਾਇ ਚਿਲਕਨ ਟੋਪੀਆ ॥ (ਚੰਡੀ ਵਾ: ੩੩)
੧੨) ਢਾਰ (ਢਾਲ) ਦੁਰਗਾ ਸਭ ਬਚਾਈਆ-ਢਾਲ ਸੰਭਾਲ ਕੈ॥ (ਚੰਡੀ ਵਾ: ੪੦)
੧੩) ਦਸਤਾਨਾ (ਅੰਗਲਿਤ੍ਰਾਣ) ਕਹੂੰ ਅੰਗੁਲਿਤ੍ਰਾਣ ਕਾਟੇ ਪਰੇ ਹੈ ॥ (ਚਰਿਤ੍ਰ, ੩੨੦)
੧੪) ਪਾਖਰ: ਪ੍ਰਖਰ=ਘੋੜੇ ਦੀ ਕਾਠੀ: ਪਾਖਰ ਤੁਰਾ ਪਲਾਣੀ ਰੜਕੀ ਧਰਤਿ ਜਾਇ (ਚੰਡੀ ਵਾ, ੧੯)
੧੫) ਪਟੋਲਾ=ਟੋਪ. ਪਾਖਰਾ ਗਲ ਸੰਜ ਸਵਾਰੇ ॥ (ਚੰਡੀ ਵਾ: ੫੨)
੧੬) ਪੇਟੀ: ਤ੍ਰਿਤੀ ਬਾਣ ਮਾਰਿਯੋ ਸੁ ਪੇਟੀ ਮੁਝਾਰੇ ॥ (ਬਚਿਤ੍ਰ ਨਾ: ੮-੩੦)
੧੭) ਫੜੀ ਬਖਤਰ: ਰਾਕਸ ਆਏ ਰੋਹਲੇ ਤਰਵਾਰੀ ਬਖਤਰ ਸਜੇ....(ਚੰਡੀ ਵਾ: ੭)

**ਸਵਾਰੀਆਂ**

ਜਿਹੜੀਆਂ ਗੁਰੂ ਸਾਹਿਬ ਨੇ ਸਵਾਰੀਆਂ ਦੇ ਨਾਂ ਵਰਤੇ ਹਨ:-
੧) ਉਂਟ ਤੇ ਊਂਟਨੀ=ਅਥੱਕ ਊਟਨੀ ਰਵ-ਚੱੜ੍ਹ ਤਹਾ ਪਹੁੰਚਿਯੋ ਆਇ ॥ (ਚਰਿਤ੍ਰ ੧੧੪...੧੦)
੨) ਅਨੂਹਾ=ਅਨੂਹਾਨ ਕੇ ਸਵਾਰ ਕੇਤੇ ਸਿਪਾਹੀ, (ਚਰਿਤ੍ਰ ੪੦੫-੧੮੪)
੩) ਸਰਪ=ਕਿਤੇ ਸਰਪ ਅਸਵਾਰ ਹ੍ਵੈ ਕੈ ਸਿਧਾਰੇ...(ਚਰਿਤ੍ਰ ੪੦੫-੧੮੩)
੪) ਸੂਕਰ:ਕਿਤੇ ਸੂਕਰਾ ਸ੍ਵਾਰ ਹ੍ਵੈ ਆਨਿ ਝੂਕੇ ॥ (ਚਰਿਤ੍ਰ ੪੦੫-੧੮੨)
੫) ਸਿੰਘ=ਸ਼ੇਰ, ਸਿੰਘ ਕਰੀ ਅਸਵਾਰੀ ਦੁਰਗਾ ਸ਼ੋਰ ਸੁਣ ॥ (ਚੰਡੀ ੬: ੩੪)
੬) ਸਾਂਢਿੱਨੀ: ਅਥਕ ਸਾਂਢਿੱਨੀ ਪਰ ਚੜ੍ਹ ਬੈਠੇ ॥ (ਚਰਿਤ੍ਰ ੧੧੪, ੧੨)
੭) ਸੀਂਹ=ਉਹੀ ਸੀਂਹ ਮੰਗਾਇਆ ਰਾਕਸ ਭੱਖਣਾ ॥ (ਚੰਡੀ ਵਾ-੫)
੮) ਹਾਥੀ=ਪੈਦਲ ਮਾਰੇ ਹਾਥੀਆਂ ਸੰਗ ਰਥ ਗਿਰੇ ਅਸਵਾਰ ਕਉ॥ (ਚੰਡੀ ਵਾ: ੪੯)

ਉਚਾਰਿ ਕੈ ਆਯੁਧ ਏਸ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ ॥੩੩੪॥ [੧]ਸਬਦ ਆਦਿ ਕਹਿ ਭੀਮਰਾ ਏਸਰਾਸਤ੍ਰ ਕਹਿ ਅੰਤ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ ਲੇਹੁ ਮਤਿਵੰਤ ॥੩੩੫॥ [੨]ਤਪਤੀ[ੳ] ਆਦਿ ਉਚਾਰਿ ਕੈ ਆਯੁਧ ਏਸ ਬਖਾਨ ॥ ਨਾਮ ਪਾਂਸ ਕੇ ਹੋਤ ਹੈ ਸੁਜਨਿ ਸੱਤਿ ਕਰਿ ਮਾਨ ॥੩੩੬॥ [੩]ਬਾਰ ਰਾਜ ਸਮੁਏਸ ਭਨਿ; ਸਰਤ ਸਰਧ ਪਤਿ ਭਾਖੁ ॥ ਆਯੁਧ ਪੁਨਿ ਕਹਿ ਪਾਂਸ ਕੇ ਚੀਨ੍ ਨਾਮ ਚਿਤ ਰਾਖੁ ॥੩੩੭॥ [੪]ਬਰਣ ਬੀਰਹਾ ਆਦਿ ਕਹਿ; ਆਯੁਧ ਪੁਨਿ ਪਦ ਦੇਹੁ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ ਚਤੁਰ ਚਿਤ ਲੇਹੁ ॥੩੩੮॥ [੫]ਨਦੀ ਰਾਜ ਸਰਤੀਸ ਭਨਿ; ਸਮੁਦਰਾਟ ਪੁਨਿ ਭਾਖੁ ॥ ਆਯੁਧ ਅੰਤ ਬਖਾਨੀਐ ਨਾਮ ਪਾਂਸ ਲਖਿ ਰਾਖੁ ॥੩੩੯॥ [੬]ਬ੍ਰਹਮ ਪੁਤ੍ਰ[ਅ] ਪਦ ਆਦਿ ਕਹਿ ਏਸਰਾਸਤ੍ਰ ਕਹਿ ਅੰਤ ॥ ਨਾਮ ਪਾਂਸ ਕੇ ਸਕਲ ਹੀ ਚੀਨ੍ ਲੇਹੁ ਮਤਵੰਤ ॥੩੪੦॥ [੭]ਬ੍ਰਹਮਾ ਆਦਿ ਬਖਾਨ ਕੈ ਅੰਤ ਪੁੱਤ੍ਰ ਪਦ ਦੇਹੁ ॥ ਆਯੁਧ ਏਸ ਬਖਾਨੀਐ ਨਾਮ ਪਾਂਸ ਲਖਿ ਲੇਹੁ ॥੩੪੧॥ [੮]ਬ੍ਰਹਮਾ ਆਦਿ ਉਚਾਰਿਕੈ ਸੁਤ ਪਦ ਬਹੁਰ ਬਖਾਨ ॥ ਏਸਰਾਸਤ੍ਰ ਪੁਨਿ ਭਾਖੀਐ ਨਾਮ ਪਾਂਸ ਪਹਿਚਾਨ ॥੩੪੨॥ [੯]ਜਗਤ ਪਿਤਾ ਪਦ ਪ੍ਰਿਥਮ ਕਹਿ ਸੁਤ ਪਦ ਅੰਤ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ਹੀਅਹੁ ਪ੍ਰੱਗਿਆਵਾਨ ॥੩੪੩॥ [੧੦]ਘੱਗਰ[ੲ] ਆਦਿ ਉਚਾਰਿ ਕੈ ਈਸਰਾਸਤ੍ਰ ਕਹਿ ਅੰਤ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ਹੀਅਹੁ ਪ੍ਰੱਗਿਆਵੰਤ ॥ ੩੪੪॥ [੧੧]ਆਦਿ ਸੁਰਸਤੀ[ਸ] ਉਚਰਿਕੈ; ਈਸਰਾਸਤ੍ਰ ਕਹਿ ਅੰਤ ॥ ਨਾਮ ਪਾਂਸ ਕੇ ਸਕਲ ਹੀ ਚੀਨ ਲੇਹੁ ਮਤਿਵੰਤ ॥੩੪੫॥ [੧੨]ਆਮੂ[ਹ] ਆਦਿ ਬਖਾਨ ਕੈ ਈਸਰਾਸਤ੍ਰ ਕਹਿ ਅੰਤ ॥ ਨਾਮ ਸਕਲ ਸ੍ਰੀ ਪਾਂਸ ਕੇ ਨਿਕਸਤ ਚਲਤ ਬਿਅੰਤ ॥੩੪੬॥ ਸਮੁੰਦ ਗਾਮਨੀ ਜੇ ਨਦੀ ਤਿਨ ਕੇ ਨਾਮ ਬਖਾਨ ॥ ਈਸਰਾਸਤ੍ਰ ਪੁਨਿ ਉਚਰੀਐ ਨਾਮ ਪਾਂਸ ਪਹਿਚਾਨ ॥੩੪੭॥ [੧੪]ਸਕਲ ਕਾਲ ਕੇ ਨਾਮ ਲੈ ਆਯੁਧ ਬਹੁਰ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚੀਨ ਲੇਹੁ ਮਤਵਾਨ ॥੩੪੮॥ [੧੫]ਦੁਘਦ ਸਬਦ ਪ੍ਰਿਥਮੈ ਉਚਰਿ; ਨਿਧ ਕਹਿ ਈਸ ਬਖਾਨ ॥ ਆਯੁਧ ਬਹੁਰਿ ਬਖਾਨੀਐ ਨਾਮ ਪਾਂਸ ਪਹਿਚਾਨ ॥੩੪੯॥ [੧੬]ਪਾਨਧ ਪ੍ਰਿਥਮ ਬਖਾਨਿ ਕੈ ਈਸਰਾਸਤ੍ਰ ਕਹਿ ਅੰਤ ॥ ਨਾਮ ਸਕਲ ਸ੍ਰੀ ਪਾਂਸ ਕੇ ਚੀਨ੍ਤ ਚਲੈ ਅਨੰਤ ॥੩੫੦॥ [੧੭]ਸ੍ਰੋਨਜ[ਕ] ਆਦਿ ਉਚਾਰਿ ਕੈ ਨਿਧ ਕਹਿ ਈਸ ਬਖਾਨ ॥ ਆਯੁਧ ਭਾਖੋ ਪਾਂਸ ਕੇ ਨਿਕਸਤ ਨਾਮ ਪ੍ਰਮਾਨ ॥ ੩੫੧॥ [੧੮]ਛਿਤਜਜ[ਖ] ਆਦਿ ਬਖਾਨ ਕੈ ਈਸਰਾਸਤ੍ਰ ਕਹਿ ਅੰਤ ॥ ਸਕਲ

ੳ. ਤਪਤੀ-ਦਖਣ-ਭਾਰਤ ਦੇ ਉਤਲੇ ਬੰਨੇ ਵਗਣ ਵਾਲੀ ਨਦੀ ਦਾ ਨਾਉਂ ਹੈ । ਇਸ ਦੇ ਕਈ ਨਾਮ ਹਨ 1. ਤਪਨੀ, 2. ਤਾਪਤੀ, 3. ਸਿਆਮਾ, 4. ਕਾਪਿਲਾ, 5. ਸਨਕਾ, 6. ਤਾਰਾ ਅਤੇ 7. ਤਾਪੀ ਆਦਿ । ਇਹ ਸਤ ਪੁਰਾ ਗੋਨਾਨਾ ਪਹਾੜ ਤੋਂ ਨਿਕਲਕੇ ੪੩੬ ਮੀਲ ਚਲਕੇ ਅਰਬ ਸਾਗਰ ਵਿਚ ਜਾ ਰਲਦੀ ਹੈ।

ਅ. ਦਰਿਆ ਬ੍ਰਹਮ ਪੁਤ੍ਰ ਜੋ ਮਾਨ ਸਰੋਵਰ (ਤਿਬਤ) ਭਾਰਤ ਵਰਸ਼ ਦੇ ਉਤਰ ਹਮਾਲੇ ਦੇ ਬੂਰਬੀ ਇਲਾਕ7 ਤੋਂ ਹੁੰਦਾ ਹੋਇਆ ਭਾਰਤ ਵਿਚੀ ਹੋ ਕੇ ਆਸਾਮ, ਬੰਗਾਲ ਹੁੰਦਾ ਹੋਇਆਂ ਹਿੰਦ ਸਾਗਰ ਵਿਚ ਜਾ ਮਿਲਦਾ ਹੈ । ਕਿਸੇ ਵੇਲੇ ਇਸ ਨੂੰ (ਘਮੋਘਾਂ ਨੰਦਨ) ਵੀ ਕਹਿੰਦੇ ਸਨ ।

ੲ. ਘਘਰ-ਚੜਦੇ ਪੰਜਾਬ ਵਿਚ ਉਤ੍ਰ ਤੋਂ ਦੱਖਣ ਵੱਲ ਵਗਣ ਵਾਲੀ ਨਦੀ ਹੈ । ਸਿਰਮੋਰ (ਨਾਹਨ) ਦੇ ਇਲਾਕੇ ਵਿਚੋਂ ਨਿਕਲ ਕੇ ਥਨੇਸਰ ਤੋਂ 13 ਮੀਲ ਦੱਖਣ ਵੱਲ ਹੁੰਦੀ ਹੋਈ ਅੰਬਾਲਾ, ਪਟਿਆਲਾ ਤੋਂ ਹੋ ਕੇ ਬੀਕਾਨੇਰ ਰਾਜ ਵਿਚ ਹਨੁਮਾਨ ਗੜ ਤਕ ਜਾ ਪੁਜਦੀ ਹੈ ।

ਸ. ਸੁਰਸਤੀ ਨਦੀ, ਅੰਬਾਲਾ ਤੋਂ ਕਰਨਾਲ ਵਿਚੋਂ ਲੰਘਦੀ ਹੋਈ ਤ੍ਰਿਬੈਣੀ ਸੰਗਮ ਵਿਚ ਮੰਨੀ ਗਈ ਹੈ । ਪਹਿਲਾਂ ਪਹਿਲ ਆਰੀਆ ਲੋਕ ਇਸਦੇ ਕਿਨਾਰੇ ਆ ਕੇ ਵੱਸੇ ਸਨ । ਜੋ ਅੱਜ ਕਲ ਸਿਰਮੋਰ ਦੇ ਇਲਾਕੇ ਤੋਂ ਨਿਕਲਕੇ ਪਟਿਆਲੇ ਦੇ ਇਲਾਕੇ ਘਘਰ ਵਿਚ ਜਾ ਮਿਲਦਾ ਹੈ ।

ਹ. ਆਮੂ-ਬੁਖਾਰੇ ਦੇ ਇਲਾਕੇ ਤੋਂ ਈਰਾਨ ਤੇ ਤੂਰਾਨ ਦੇਸਾਂ ਵਿਚੋਂ ਦੀ ਵਗਣ ਵਾਲਾ ਇਕ ਦਰਿਆ ਹੈ ।

ਕ. ਸਨੋਜ (ਖੂਨ-ਲੋਹ) ਨਿਧ (ਸਮੁੰਦਰ) ਲੋਹੂ ਜਿਹੇ ਰੰਗ ਦਾ ਸਮੁੰਦਰ (ਲਾਲ ਸਾਗਰ) ਬਹੇਰਾ ਕੁਲਜਮ ਰੇਡ ਸੀ ਜੋ ਅਰਬ ਤੋਂ ਮਿਸਰ ਵਿਚਕਾਰ - ਬਹੇਰਾ ਅਰਬ ਤੇ (ਨਹਿਰ ਸਵੇਜ ਦੁਆਰਾ) ਬਹਰਾ ਰੋਮ ਨਾਲ ਮਿਲਿਆ ਹੋਇਆ ਹੈ । ਉਸਦਾ ਨਾਮ ਹੈ (ਲਾਲ ਸਾਗਰ)

ਖ. ਛਿਤ ਜਜ (ਕੁਸਿਤ ਜਿਸਦਾ ਰੰਗ ਸਫੇਦ ਨਹੀਂ ਛਿਤ (ਜਖਮ ਘਾਉ) ਜਜ (ਜਿਹਾ) ਜਿਸ ਦਾ ਰੰਗ ਜਖਮ (ਘਾਉ8) ਵਿਚੋਂ ਨਿਕਲਦੇ ਖੂਨ ਜਿਹਾ ਹੈ ਭਾਵ (ਲਾਲ ਸਾਗਰ)

੧. ਪਹਿਲਾਂ ਸਬਦ ਕਹੋ "ਭੀਮਰ" ਜੋ ਦਖਣੀ ਭਾਰਤ ਵਿਚ ਵਗਣ ਵਾਲੀ ਮਸ਼ਹੂਰ ਨਦੀ ਹੈ ਉਸਦਾ ਨਾਮ ਲੈ ਕੇ ਫੇਰ ਕਹੋ "ਏ" ਭਾਵ ਉਸ ਨਦੀ ਦਾ (ਮਾਲਿਕ ਪਤੀ) ਦਾ ਸਰਾਸਤ੍ਰ ਉਸ ਨਦੀ ਦੇ ਪਤੀ ਵਰਣ ਦਾ ਖਾਸ ਅਸਤ੍ਰ ਅੰਤ ਵਿਚ ਕਹਿਕੇ । ਪਾਂਸ ਦੇ ਨਾਮ ਹੋ ਜਾਂਦੇ ਨੇ ਬੁਧੀਵਾਨ ਜਾਣ ਲੈਣ ॥੩੩੫॥

੨. ਪਹਿਲਾਂ ਤਿਪਤੀ" ਆਦਿ ਸ਼ਬਦ ਉਚਾਰ ਕੇ ਫੇਰ ਉਸ ਦੇ "ਏਸ" ਸ੍ਵਾਮੀ ਵਰਣ ਦਾ ਆਯੁਧ ਸਸਤ੍ਰ ਦਾ ਨਾਮ ਲਵੋ। ਇਹ ਨਾਮ ਪਾਂਸ ਦੇ ਹੋ ਜਾਂਦੇ ਹਨ ਜਿਸਨੂੰ ਸੱਚ ਕਰਕੇ ਜਾਣ ਲਵੋ ॥੩੩੬॥

੩. ਬਾਰ ਰਾਜ (ਪਾਣੀਆਂ ਦਾ ਪਤੀ ਸਮੁੰਦਰ) ਸਮੁੰਦਰ ਦਾ ਏਸ (ਰਾਜਾ ਵਰਣ) ਦਾ ਨਾਂ ਲਵੋ ਸਰਤ (ਸਾਰੀਆਂ ਨਦੀਆਂ) ਸਰਧ ਸਰਧ ਪਤਿ (ਸਾਰੇ ਸਾਗਰਾਂ ਦਾ ਪਤੀ) ਵਰਣ ਕਹੋ। ਫੇਰ ਵਰਣ ਦਾ ਅਯੁਧ (ਸਸਤ੍ਰ) ਕਹਿਕੇ ਪਾਂਸ ਦਾ ਨਾਮ ਜਾ ਕੇ ਚਿਤ ਵਿਚ ਰੱਖ ਲਵੋ ॥੩੩੭॥

੪. ਉਹ ਵਰਣ ਜੋ ਬੀਰਹਾ ਜੋਧਿਆਂ ਨੂੰ ਖਤਮ ਕਰਨ ਵਾਲਾ ਹੈ ਉਸਦਾ ਨਾਮ ਪਹਿਲਾਂ ਕਹਿ ਕੇ ਅਯੁਧ, ਫੇਰ ਉਸਦਾ ਨਾਮ ਪਹਿਲਾਂ ਕਹਿ ਕੇ ਅਯੁਧ, ਫੇਰ ਉਸਦੇ ਅਸਤਰ ਦਾ ਨਾਮ ਕਹੋ । ਬਸ ਇਹ ਪਾਂਸ ਦੇ ਨਾਮ ਹੁੰਦੇ ਹਨ ਚਤ੍ਰ ਪੁਰਸ਼ ਚਿੱਤ ਵਿਚ ਜਾਣ ਲੈਣ ॥੩੩੮॥

੫. ਨਦੀ ਰਾਜ (ਨਦੀਆਂ ਦਾ ਰਾਜਾ, ਧਰਤੀ (ਇਸਤਰੀ) ਸਭ ਨਦੀਆਂ ਸਮੁੰਦ੍ਰ ਦੀਆਂ ਇਸਤਰੀ (ਇਸਤ੍ਰੀਆਂ ਹਨ, ਸਮੁਦਰਾਟ (ਸਮੁੰਦ੍ਰ ਦਾ ਸ੍ਵਾਮੀ (ਵਰਣ) ਫੇਰ ਕਹਿਕੇ ॥ ਵਰਣ ਦਾ ਆਯੁਧ (ਸਸਤ੍ਰ) ਅੰਤ ਕਹਿਕੇ ਨਾਮ ਲੈਕੇ ਪਾਂਸ ਨਾਮ ਜਾਣ ਕੇ ਯਾਦ ਰਖੋ ॥੩੩੯॥

੬. ਬ੍ਰਹਮ ਪੁੱਤਰ ਇਕ ਨਦੀ ਦਰਿਆ ਹੈ ਪਹਿਲਾਂ ਇਸ ਦਾ ਨਾਮ ਲਵੋ ਏਸਰਾਸਤ੍ਰ (ਬ੍ਰਹਮ ਪੁਤ੍ਰ ਦਰਿਆ ਦਾ ਏਸ ਰਾਜਾ (ਵਰਣ) ਵਰਣ ਦਾ ਰਾਸਤ੍ਰ (ਅਸਤ੍ਰ) ਅੰਤ ਵਿਚ ਕਹਿ ਕੇ ॥ ਸਾਰੇ ਹੀ ਨਾਮ ਪਾਂਸ ਦੇ ਜਾਣ ਲੈਣ ਬੁਧੀ ਵਾਲੇ ਸੱਜਣ ॥੩੪੦॥

੭. ਪਹਿਲਾਂ ਬ੍ਰਹਮਾਂ ਦਾ ਨਾਮ ਲੈਕੇ ਅੰਤ ਵਿਚ ਪੁਤ੍ਰ ਪ੍ਰਭੂ ਨਾਲ ਲਾ ਦਿਓ (ਬ੍ਰਹਮ ਪੁਤ੍ਰ) ਦਰਿਆ ਦਾ ਨਾਮ ਹੋ ਜਾਇਗਾ॥ ਬ੍ਰਹਮ ਪੁਤ੍ਰ (ਬ੍ਰਹਮਾ ਦਾ ਪੁਤ੍ਰ) ਦਰਿਆ ਜਿਸਦਾ ਪੁਤ੍ਰ ਹੈ ਉਸਦਾ ਸਵਾਮੀ (ਵਰਣ) ॥ ਫੇਰ ਆਯੁਧ (ਵਰਣ ਦਾ ਹਥਿਆਰ-ਏਸ ਬ੍ਰਹਮ ਪੁਤ੍ਰ ਦਾ ਬਾਦਸ਼ਾਹ ਹੈ ਉਸਦਾ ਨਾਮ ਕਹੀਏ ਪਾਂਸ ਦਾ ਨਾਮ ਜਾਣ ਲਉ ॥੩੪੧॥

੮. ਪਹਿਲਾਂ ਬ੍ਰਹਮਾ ਕਹਿਕੇ ਫੇਰ ਸੁਤ (ਪੁਤ੍ਰ) ਪਦ ਨਾਲ ਲਾਕੇ ॥ ਏਸਰਾਸਤ੍ਰ (ਬ੍ਰਹਮ ਪੁਤ੍ਰ ਦਰਿਆ ਦਾ ਬਾਦਸ਼ਾਹ ਦਾ ਅਸਤ੍ਰ ਫੇਰ ਕਹੋ ਬਸ ਇਸ ਨੂੰ (ਵਰਣ ਦੇਵਤਾ ਦਾ ਅਸਤ੍ਰ) ਪਾਂਸ ਪਹਿਚਾਣ ਲੈ ॥੩੪੨॥

੯. ਜਗਤ ਪਿਤਾ (ਜਗਤ ਦਾ ਰਚਣਹਾਰ (ਬ੍ਰਹਮਾ) ਪਦ ਪਹਿਲਾਂ ਕਹਿਕੇ ਅੰਤ ਵਿਚ ਸਤ੍ਰ ਪਦ ਨਾਲ ਜੋੜ ਦਿਉ (ਬ੍ਰਹਮ ਪੁਤ੍ਰ) ਦਰਿਆ ਦਾ ਨਾਮ ਬਣ ਜਾਏਗਾ । ਉਸ ਦਾ ਸਾਂਈ ਵਰਣ, ਵਰਣ ਦਾ ਹਥਿਆਰ ਪਾਂਸ ਬਣ ਗਿਆ ਬੁਧੀਵਾਨ ਜਾਣ ਲੈਣ ॥੩੪੩॥

੧੦. ਘਗ* ਇਕ ਦਰਿਆ ਹੈ ਪਹਿਲਾ ਇਸ ਦਾ ਨਾਮ ਲੈ ਕੇ, "ਈਸਰਾਸਤ੍ਰ" ਅੰਤ ਕਹਿ ਦੇਹੋ । ਇਹ ਸਾਰੇ ਨਾਮ ਘਘ ਦੇ ਰਾਜੇ ਵਰਣ ਦਾ ਹਥਿਆਰ ਪਾਂਸ ਦੇ ਨਾਮ ਬਣ ਜਾਂਦੇ ਹਨ ਬੁਧੀਵਾਨੋ ਜਾਣ ਲਵੋ ॥੩੪੪॥

੧੧. ਪਹਿਲਾਂ ਸੁਰਸਤੀ-ਨਦੀ ਦਾ ਨਾਮ ਲੈ ਕੇ "ਈਸਰਾਸਤ੍ਰ" ਅੰਤ ਕਹਿਕੇ । ਸਾਰੇ ਨਾਮ ਪਾਂਸ ਦੇ ਜਾਣ ਲਵੋ ਬੁਧੀਵਾਨੋ ॥੩੪੫॥

੧੨. ਆਮੂ ਨਦੀ-ਦਾ ਨਾਮ ਪਹਿਲਾਂ ਲੈ ਕੇ "ਈਸਰਾਸਤ" ਅੰਤ ਕਹਿਕੇ ਸਾਰੇ ਨਾਮ ਸ੍ਰੀ ਪਾਂਸ ਦੇ ਬੇਅੰਤ ਨਿਕਲਦੇ ਚਲੇ ਜਾਂਦੇ ਹਨ ॥੩੪੬॥

੧੩. ਸਮੁੰਦਰ ਨਾਲ ਮਿਲ ਜਾਣ ਵਾਲੀਆਂ ਜਿਤਨੀਆਂ ਵੀ ਨਦੀਆਂ ਹਨ ਤਿਨਾ ਦੇ ਵਿਚੋਂ ਕਿਸੇ ਦਾ ਭੀ ਨਾਮ ਲਵੋ ਤੇ "ਈਸਰਾਸਤ੍ਰ" ਫੇਰ ਕਹਿ ਦੇਣ ਨਾਲ ਪਾਂਸ ਦਾ ਹੋ ਜਾਂਦਾ ਹੈ ਇਹ ਪਹਿਚਾਣ ਲਵੋ ॥੩੪੭॥

੧੪. ਪਹਿਲਾਂ ਕਾਲ (ਜਮਰਾਜ) ਦੇ ਜਿਤਨੇ ਵੀ ਨਾਮ ਹਨ ਉਹਨਾਂ ਵਿਚੋਂ ਕੋਈ ਵੀ ਜਮ ਰਾਜ ਦਾ ਨਾਮ ਲੈ ਕੇ ਪਿਛੋਂ "ਆਯੁਧ" ਜਮਰਾਜ ਦਾ ਨਾਮ ਲੈ ਕੇ ਪਿਛੋਂ "ਆਯੁਧ" ਜਮਰਾਜ ਦੇ ਸਸਤ੍ਰ ਦਾ ਨਾਮ ਲਵੋ । ਉਹ ਪਾਂਸ ਦਾ ਨਾਮ ਹੁੰਦਾ ਹੈ ਬੁਧਵਾਨ ਜਾਣ ਲੈਣ ॥੩੪੮॥

੧੫. ਦਘਦ (ਦੁਧ ਦਾ ਸਮੁੰਦਰ) ਸ਼ਬਦ ਪਹਿਲਾਂ ਕਹਿ ਦਿਉ ਨਿਧ (ਸਾਗਰ) ਕਹਿਕੇ ਉਸਦਾ "ਈਸ" ਮਾਲਕ-ਬਾਦਸ਼ਾਹ ਵਰਣ ਨੂੰ ਕਹਿਕੇ । ਉਸਦਾ ਅਯੁਧ (ਹਥਿਆਰ) ਫੇਰ ਕਹੋ ਬਸ ਇਸ ਨੂੰ ਪਾਂਸ ਜਾਣ ਲਵੋ ॥੩੪੯॥

੧੬. ਪਾਨਧ (ਪਾਣੀ ਦਾ ਭੰਡਾਰ-ਸਾਗਰ ਸਮੁੰਦਰ) ਦਾ ਨਾਮ ਪਹਿਲਾਂ ਲੈ ਕੇ "ਈਸਰਾਸਤ੍ਰ" ਅੰਤ ਵਿਚ ਕਹਿਕੇ । ਇਹ ਸਾਰੇ ਸ੍ਰੀ ਪਾਂਸ ਦੇ ਨਾਮ ਅਨੇਕਾਂ ਜਾਣਦੇ ਚਲੇ ਚਲੋ ॥੩੫੦॥

੧੭. ਸੋਨਜ (ਲਾਲ ਸਾਗਰ) ਦੇ ਨਾਮ ਪਹਿਲਾਂ ਲੈ ਕੇ ਨਿਧ (ਸਮੁੰਦਰ) ਕਹਿਕੇ ਉਸਦਾ ਰਾਜਾ (ਵਰਣ ਕਹੋ) । ਫੇਰ ਉਸਦਾ ਅਯੁਧ ਹਥਿਆਰ ਕਹਿ ਦਿਉ । ਪਾਂਸ ਦੇ ਨਾਮ ਪ੍ਰਮਾਨ ਕਰ ਲਵੋ ॥੩੫੧॥

੧੮. ਛਿਤਜਜ ਛਿਤ (ਜਖਮ) ਜਜ ਉਸ ਵਿਚੋਂ ਨਿਕਲਿਆ ਖੂਨ ਪਹਿਲਾ ਕਹਿਕੇ "ਈਸਰਾਸਤ੍ਰ" ਫੇਰ ਅੰਤ ਕਹਿ ਦਿਉ । ਸਾਰੇ ਨਾਮ ਪਾਂਸ ਦੇ ਬੁਧੀਵਾਨ ਜਾਣ ਲੈਣ ॥੩੫੨॥

---

੯) ਹੈ=ਘੋੜੇ-ਹੈ ਗੈ ਕਿਤੀ ਅਗਿਣਤ ਭਈ ॥ (ਚਰਿਤ੍ਰ ੪੮-੮)
੧੦) ਕਿਕਾਣ=ਰੜਕੀ ਜਾਇਕੈ ਧਰਤ ਕੱਉ ਬੱਢਿ ਪਾਖਰ ਬੱਢ ਕਿਕਾਣ ਕੱਉ ॥ (ਚੰਡੀ ਵਾਰ, ੫੦)
੧੧) ਖੱਚਰ=ਕਿਤੇ ਖੱਚਰਾ ਰੋਹ ਬੇਰੀ ਬਿਰਾਜੈ ॥ (ਚਰਿਤ੍ਰ ੪੦੫, ੧੮੧)
੧੨) ਖਰ=ਖੋਤਾ-ਬਾਜ ਬਨੇ ਗਜਰਾਜ ਵਡੇ ਖਰ ਕੋ ਚੜਬੋ ਚਿਤ ਬੀਚ ਬਿਚਾਰਿਯੋ ॥ (ਤ੍ਰੇਤੀ ਸ੍ਰਘੇ ॥ ੨੫)
੧੩) ਖਿੰਗ: ਤਦ ਖਿੰਗ ਨਿਸੁੰਭ ਨਚਾਇਆ ਡਾਲਿ ਉਪਰਿ ਬਰਗਸਤਾਣ ਕਉ ॥ (ਚੰਡੀ ਵਾ ੫੦)
੧੪) ਰਾਜ=ਰਾਜ ਬਾਜ ਰਥੀ ਬਿਰਥੀ ਕਰਿ ਕੈ ਬਹੁ ਪੈਦਲ ਕੋ ਦਲ ਕੋਪ ਛਯੋ ॥ (ਕ੍ਰਿਸਨਾ ਵ: ੧੦੫੯)
੧੫) ਗਜਰਾਜ=ਗਜ ਰਾਜਨ ਬਾਜਨ ਕੇ ਅਸਵਾਰ ਰਥੀ ਰਥ ਪਾਇਕ ਜੇਹ ਭਲੇ ॥ (ਚਰਿਤ੍ਰ ੫੨,੨੯)
੧੬) ਗਰਧਭ=ਗਧੇ, ਕਿਤੇ ਗਰਧਭ ਪੈ ਚੜੇ ਸੂਰ ਗਾਜੇ ॥ (ਚਰਿਤ੍ਰ ੪੦੫, ੧੯੧, ੧੮੧)
੧੭) ਗਰੜ=ਗਰੜ ਚੜੇ ਗਰੜਾ ਯੁਜ (ਵਿਸਨੂ) ਆਯੋ ॥ (ਚਰਿਤ੍ਰ ੨੦੩, ੧੦)
੧੮) ਗਿੱਧ-ਕਿਤੇ ਬੀਰ ਬਾਨੀ ਚੜ੍ਹੇ ਬ੍ਰਿਧ ਗਿਧੈ ॥ (ਚਰਿਤ੍ਰ ੪੦੫, ੧੮੪)
੧੯) ਗੈ: ਹੈ ਗੈ ਰਥ ਪੈਦਲ ਕਟੇ ਬਚਯੋ ਨ ਜੀਵਤ ਕੋਇ ॥ (ਚੰਡੀ ਚਰਿਤ੍ਰ ੨-੧੯੪)
੨੦) ਚਕਚੂੰਧਰ=ਕਿਤੇ ਚਾਕ ਚੂੰਧ੍ਰ ਚੜੇ ਕਾਕ ਬਾਹੀ ॥ (ਚਰਿਤ੍ਰ ੪੦੫, ੧੮੪)
੨੧) ਚੀਤਰਾ. ਕਿਤੇ ਚੀਤਰੇ ਪੈ ਤੇਜ ਤੈ ਕੈ ॥ (ਚਰਿਤ੍ਰ ੪੦੫, ੧੮੩)
੨੨) ਟਟੂ=ਟਟੂਅਹਿ ਚੜਿ ਜੀਤੈ ਸੰਗ੍ਰਾਮਾ, ਕੋ ਖਰਚੈ ਤਾਜੀ ਪੈ ਦਾਮਾ ॥ (ਚਰਿਤ੍ਰ ੧੪੮, ੧੦)
੨੩) ਤਾਜੀ: ਇਕ ਦੇਵੀ ਸਉਹੈ ਖੁਨਸ ਕੇ ਯੁਨਸਾਇਨ ਤਾਜੀ (ਚੰਡੀ ਵਾ ੪੫)
੨੪) ਤੁਰਾ=ਰੂਹ ਦਿਖਾਲੀ ਦਿੱਤੀਆ ਵਰਿਆਮੀ ਤੁਰੇ ਨਿਚਾਏ॥ (ਚੰਡੀ ਵਾ: ੨੩)
੨੫) ਤੁਰੰਗਮਾ=ਧੂੜਿ ਉਤਾਹਾਂ ਘਾਲੀ ਛੜੀ ਤੁਰੰਗਮਾ (ਚੰਡੀ ਵਾ: ੪੪)
੨੬) ਪਾਲਕੀ (ਝੰਪਾਨ) ਸਾਹੁ ਪਾਲਕੀ ਤਰੇ ਬਾਂਧਿ ਡਾਰਿ ਕਰ ਦੀਨ ॥ (ਚਰਿਤ੍ਰ ੨੪੫-੩੯)
੨੭) ਪੁਸ਼ਪ ਬਿਬਾਨ=ਪੁਹਪਕ ਬਿਬਾਨ ਬੈਠੇ (ਰਾਮਾ ਵ: ੬੬੭)
੨੮) ਬਹਿਲ=ਕੌਤਿਕ ਬੈਠ ਬਹਲ ਪਰ ਗਈ ॥ (ਚਰਿਤ੍ਰ ੪੮, ੮)
੨੯) ਬਾਜ:ਸਮੂਹ ਬਾਜ ਡਾਰੇ ॥ (ਬਚਿਤ੍ਰ ਅ: ੮=੧੬)

ਨਾਮ ਸ੍ਰੀ ਪਾਂਸ ਕੇ ਚੀਨ੍ਹ ਪ੍ਰਗਆਵੰਤ ॥੩੫੨॥ [੧]ਇਸਤ੍ਰਿਨ ਆਦਿ ਬਖਾਨ ਕੈ ਰਜ ਪਦ ਅੰਤ ਉਚਾਰਿ ॥ ਈਸਰਾਸਤ੍ਰ ਕਹਿ ਪਾਂਸ ਕੇ ਲੀਜੀਐ ਨਾਮ ਸੁਧਾਰ ॥੩੫੩॥ [੨]ਨਾਰਜਿ ਆਦਿ ਉਚਾਰਿਕੈ ਈਸਰਾਸਤ੍ਰ ਪਦ ਦੇਹੁ ॥ ਨਾਮ ਸਕਲ ਸ੍ਰੀ ਪਾਂਸ ਕੇ ਚੀਨ ਚਤੁਰ ਚਿਤ ਲੇਹੁ ॥੩੫੪॥ [੩]ਚੰਚਲਾਨ ਕੇ ਨਾਮ ਲੈ ਜਾ ਕਹਿ ਨਿਧਹਿ ਬਖਾਨ ॥ ਈਸਰਾਸਤ੍ਰ ਪੁਨਿ ਉਚਰੀਐ ਨਾਮ ਪਾਂਸ ਪਹਿਚਾਨ ॥੩੫੫॥ [੪]ਆਦਿ ਨਾਮ ਨਾਰੀਨ ਕੇ ਲੈ, ਜਾ ਅੰਤ ਬਖਾਨ ॥ ਨਿਧ ਕਹਿ ਈਸਰ ਅਸਤ੍ਰ ਕਹਿ ਨਾਮ ਪਾਂਸ ਪਹਿਚਾਨ ॥੩੫੬॥ [੫]ਬਨਿਤਾ ਆਦਿ ਬਖਾਨ ਕੈ ਜਾ ਕਹਿ ਨਿਧਹਿ ਬਖਾਨ ॥ ਈਸਰਾਸਤ੍ਰ ਪੁਨਿ ਭਾਖੀਐ ਨਾਮ ਪਾਂਸ ਪਹਿਚਾਨ ॥੩੫੭॥ [੬]ਇਸਤ੍ਰਿਜ ਆਦਿ ਉਚਾਰ ਕੈ ਨਿਧ ਕਹਿ ਈਸ ਬਖਾਨ ॥ ਈਸਰਾਸਤ੍ਰ ਕਹਿ ਫਾਂਸਿ ਕੇ ਜਾਨੀਅਹੁ ਨਾਮ ਸੁਜਾਨ ॥੩੫੮॥ [੭]ਬਨਿਤਾ ਆਦਿ ਬਖਾਨਿ ਕੈ ਨਿਧ ਕਹਿ ਈਸ ਬਖਾਨ ॥ ਆਯੁਧ ਬਹੁਰ ਬਖਾਨੀਐ ਨਾਮ ਪਾਂਸਿ ਪਹਿਚਾਨ ॥੩੫੯॥ [੮]ਅੰਜਨਾਨ ਕੇ ਨਾਮ ਲੈ; ਜਾ ਕਹਿ ਨਿੱਧਹਿ ਉਚਾਰੁ ॥ ਈਸਰਾਸਤ੍ਰ ਕਹਿ ਪਾਂਸਿ ਕੇ ਲੀਜਹੁ ਨਾਮ ਸੁਧਾਰੁ ॥੩੬੦॥ [੯]ਬਾਲਾ ਆਦਿ ਬਖਾਨਿ ਕੈ ਨਿਧ ਕਹਿ ਈਸ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਜਾਨ ॥੩੬੧॥ [੧੦]ਅੰਜਨੀਨ ਕੇ ਨਾਮ ਲੈ ਜਾ ਕਹਿ ਨਿਧਹਿ ਬਖਾਨ ॥ ਈਸਰਾਸਤ੍ਰ ਪੁਨਿ ਉਚਰੀਐ ਨਾਮ ਪਾਂਸ ਪਹਿਚਾਨ ॥੩੬੨॥ [੧੧]ਅਬਲਾ ਆਦਿ ਉਚਾਰ ਕੈ ਨਿਧ ਕਹਿ ਈਸ ਬਖਾਨ ॥ ਆਯੁਧ ਬਹੁਰਿ ਬਖਾਨੀਐ ਨਾਮ ਪਾਂਸ ਪਹਿਚਾਨ ॥੩੬੩॥ [੧੨]ਨਰਜਾ ਆਦਿ ਉਚਾਰਿਕੈ ਜਾ ਨਿਧ ਈਸ ਬਖਾਨ ॥ ਆਯੁਧ ਬਹੁਰ ਬਖਾਨੀਐ ਨਾਮ ਪਾਂਸ ਪਹਿਚਾਨ ॥੩੬੪॥ [੧੩]ਨਰੀ ਆਸੁਰੀ ਕਿੰਨ੍ਰਨੀ; ਸੁਰੀ ਭਾਖਿਜਾ ਭਾਖਿ ॥ ਨਿਧਪਤਿ ਅਸਤ੍ਰ ਕਹਿ ਪਾਂਸ ਕੇ; ਨਾਮ ਚੀਨ੍ ਚਿਤ ਰਾਖਿ ॥ ੩੬੫॥ [੧੪]ਫਨਿਜਾ ਆਦਿ ਉਚਾਰਿਕੈ ਜਾ ਕਹਿ ਨਿਧਹਿਂ ਬਖਾਨ ॥ ਈਸਰਾਸਤ੍ਰ ਕਹਿ ਪਾਂਸ ਕੇ ਚੀਨ੍ਹੀਅਹੁ ਨਾਮ ਸੁਜਾਨ ॥੩੬੬॥ [੧੫]ਅਬਲਾ ਬਾਲਾ ਮਾਨਜਾ ਤ੍ਰਿਯਜਾ ਨਿਧਹਿ ਬਖਾਨ ॥ ਈਸਰਾਸਤ੍ਰ ਕਹਿ ਪਾਂਸ ਕੇ ਚੀਨ੍ਹੀਅਹੁ ਨਾਮ ਸੁਜਾਨ ॥੩੬੭॥ [੧੬]ਸਮੁਦ ਗਾਮਨੀ ਜੇ ਨਦੀ ਤਿਨ ਕੇ ਨਾਮ ਬਖਾਨ ॥ ਈਸ ਏਸ ਕਹਿ ਅਸਤ੍ਰ ਕਹਿ; ਨਾਮ ਪਾਂਸਿ ਪਹਿਚਾਨ ॥੩੬੮॥ [੧੭]ਪੈ ਪਦ ਪ੍ਰਿਥਮ ਬਖਾਨ ਕੈ; ਈਸਰਾਸਤ੍ਰ ਕਹਿ ਅੰਤ ॥ ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲੈ ਬਿਅੰਤ ॥੩੬੯॥ [੧੮]ਪ੍ਰਿਥਮੈ ਭਾਖ ਤੜਾਗ ਪਦ; ਈਸਰਾਸਤ੍ਰ ਪੁਨਿ ਭਾਖੁ ॥ ਨਾਮ ਪਾਂਸ ਕੇ ਹੋਤ ਹੈਂ

---

੩੦) ਬਾਜੀ: ਕਿਤੇ ਪਾਖਰੇ ਡਾਰਿ ਕੈ ਬਾਜਿਯੋ ਪੈ ਬਿਰਾਜੇ ॥ (ਚਰਿਤ੍ਰ ੪੦੫, ੧੮੦)
੩੧) ਬਾਰੁਨ: ਕਟਿ ਕਟਿ ਗਏ ਬਾਜ ਅਰੁ ਬਾਰੁਨ ॥ (ਚਰਿਤ੍ਰ ੪੦੫, ੧੦੬)
੩੨) ਬਿਬਾਨ: ਚੜ੍ਹਿ ਬਿਵਾਨ ਸੁਰ ਲੋਕ ਸਿਧਾਏ ॥ (ਚਰਿਤ੍ਰ ੪੦੫, ੩੪੫)
੩੩) ਮਤਦੰਤੀ: ਕਿਤੇ ਮੱਤ ਦੰਤੀਨਿਯੋਂ ਪੈ ਬਿਰਾਜੇ ॥ (ਚਰਿਤ੍ਰ ੪੦੫, ੧੮੦)
੩੪) ਮਾਹਿਖ (ਝੋਟਾ ਤੇ ਝੋਟੀ)=ਕਿਤੇ ਮਹਿਖੀ ਪੈ ਚੜ੍ਹੇ ਦੈਤ ਢੂਕੇ ॥ (ਚਰਿਤ੍ਰ ੪੦੫, ੧੮੨)
੩੫) ਰਥ: ਚੜ੍ਹੇ ਰਥੀ ਗਜ ਘੋੜਈ ਮਾਰਿ ਭੂਇ ਤੇ ਡਾਰੇ ॥ (ਚੰਡੀ ਵ: ੫੨)
ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਪਸ਼ੂਆਂ ਦੇ ਸ਼ਿਕਾਰ ਕਰਦੇ ਨਾਉ ਦਰਸਾਇ ਹਨ:-
੧) ਸ਼ੇਰ ਸ਼ਾਹ (ਹਰਨ-ਰੋਝ) ਬਿਜਦ ਗੋਰ ਆਹੂ ਬਸੇ ਸ਼ੇਰ ਸਾਹ ॥ (ਹਕਾਇਤ ੫, -੬)
੨) ਸੂਰ, ਸ਼ੇਰ,
ਉ-ਝੰਖਾਰ, ਰੀਛ, ਰੋਝ, ਖਿਲਤ ਅਖੇਟਕ ਸੂਕਰ, ਮਾਰੇ (ਚਰਿਤ੍ਰ ੭੧, ੩)
ਅ-ਤਹ ਕੇ ਸਿੰਘ ਘਨੇ ਚੁਨਿ ਮਾਰੇ (ਚਰਿਤ੍ਰ ੮, -੩)
ੲ-ਮਾਰੇ ਰੀਛ, ਰੋਝ ਝੰਖਾਰਾ (ਚਰਿਤ੍ਰ ੨੫੯, ੨੧)
ਵਿਦਵਾਨ ਨੋਟ ਕਰਨ ਸ੍ਰੀ ਦਸਮੇਸ ਜੀ ਸ਼ਿਕਾਰ ਕਿਸ ਜਾਨਵਰ ਨੂੰ ਮਾਰਨ ਲਈ ਖੇਲਦੇ ਸੀ ਕੀ ਮਾਸ ਖਾਣ ਲਈ-ਮਾਰਦੇ ਸੀ ? ਸੋਚੋ
੩) ਸ੍ਰੀ ਕ੍ਰਿਸਨ ਜੀ ਮਹਾਰਾਜ=ਅਰਨਾ, ਸਸੇ, ਸੂਕਰ, ਸਿੰਘ, ਗੋਇਨ, ਗੰਡੇ ਗੈਂਡਾ, ਚੀਤਰ ਤੀਤਰ, ਮੰਤਕਰੀ, ਰੀਛ, ਗੋਇਨ ਸੂਕਰ *ਰੀਛ ਵਡੇ ਬਹੁ

---

* ਇਹ ਉਹਨਾਂ ਜਾਨਵਰਾਂ ਦੇ ਹੀ ਨਾਮ ਹੈ ਜੋ ਮਨੁਸ਼ ਸਰੇਣੀ ਦਾ ਜਾਂ ਉਹਨਾਂ ਦੀ ਖੁਰਾਕ ਦਾ ਨੁਕਸਾਨ ਕਰਦੇ ਸਨ ॥ ਵੈਸੇ ਰਾਮ ਚੰਦ੍ਰ ਦੇ ਕ੍ਰਿਸਨ ਜੀ ਨੂੰ ਮਾਸ ਤੇ ਮਦਰਾ ਸੇਵਨ ਕਰਦੇ ਵੀ ਦਰਸਾਇਆ ਗਿਆ ਹੈ ਪਰ ਗੁਰੂਆਂ ਤੇ ਭਗਤਾਂ ਨੂੰ ਕਿਤੇ ਮਾਸ ਤੇ ਮਦਰਾ ਦਾ ਸੇਵਨ ਕਰਦੇ ਕਿਤੇ ਇਤਹਾਸ ਨਹੀ ਦਰਸਾਂਉਂਦਾ ॥

੧. ਪਹਿਲਾਂ ਇਸਤ੍ਰੀ ਪਤਿ ਵਖਾਨ ਕੇ ਫੇਰ ਰਜ ਮਾਹਵਾਰੀ ਖ਼ੂਨ ਦਾ ਨਾਮ ਅੰਤ ਉਚਾਰਨ ਕਰੋ ਤਾਂ ਇਹ ਲਾਲ ਸਮੁੰਦਰ ਦਾ ਨਾਮ ਬਣ ਜਾਏਗਾ । ਈਸਰਾਸਤ੍ਰ ਲਾਲ ਸਮੁੰਦਰ ਦੇ ਈਸ ਦਾ ਅਸਤ੍ਰ ਕਹੋ ਅਤੇ ਪਾਂਸ ਦਾ ਨਾਮ ਵਿਚਾਰ ਲਵੋ ॥੩੫੩॥

੨. ਨਾਰਜਿ ਆਦਿ ਨਾਰਜਿ ਇਸਤਰੀ ਜਿਸ ਦੇ ਤਨ ਦਾ ਖ਼ੂਨ; ਪਹਿਲਾਂ ਕਹਿਕੇ ਲਾਲ ਸਾਗਰ ਦਾ ਨਾਮ ਬਣ ਜਾਏਗਾ, ਲਾਲ ਸਾਗਰ ਦਾ ਨਾ "ਈਰਾਸਤ" ਪਦ ਕਹਿ ਦੇਹੁ । ਵਰਣ ਦਾ ਅਸਤ੍ਰ ਪਾਂਸ ਦਾ ਨਾਮ ਜਾਣਕੇ ਚਿਤ ਵਿਚ ਰਖ ਲੈਹੁ ॥੩੫੪॥

੩. ਚੰਚਲਾਨ (ਇਸਤ੍ਰੀ) ਦਾ ਨਾਮ ਕਹਿਕੇ "ਜਾ" ਇਸਤਰੀ ਦਾ ਜਾਇਆ ਉਸਦੇ ਤਨ ਦਾ ਖ਼ੂਨ ਨਿਦਹ (ਖ਼ੂਨ ਜਿਹਾ ਸਾਗਰ ਕਹੋ) ਉਸ ਸਾਗਰ ਦੇ ਰਾਜੇ ਦਾ ਅਸਤ੍ਰ-ਪਾਂਸ ਦਾ ਨਾਮ ਪਹਿਚਾਨ ਲਵੋ ॥੩੫੫॥

੪. ਆਦਿ ਨਾਮ "ਨਾਰੀਨ" (ਇਸਤਰੀਆਂ) ਨਾਮ ਪਹਿਲਾਂ ਲੈ ਕੇ ਜਾ ਇਸਤਰੀਆਂ ਦੇ ਤਨ ਵਿਚੋਂ ਨਿਕਲਿਆ ਖ਼ੂਨ ਅੰਤ ਨੂੰ ਕਹਿ ਦਿਉ ਫੇਰ "ਨਿਧ" ਭਾਵ ਇਸਤਰੀਆਂ ਦੇ ਤਨ ਵਿਚੋਂ ਨਿਕਲੇ ਖ਼ੂਨ ਜਿਹੇ ਰੰਗ ਦਾ ਸਾਗਰ ਕਹਿਕੇ "ਈਸਰ" ਉਸ ਸਾਗਰ ਦਾ ਪਤੀ "ਵਰਣ" ਵਰਣ ਦਾ ਅਸਤ੍ਰ (ਹਥਿਆਰ) ਕਹਿ ਕੇ ਪਾਂਸ ਦੇ ਨਾਮ ਨੂੰ ਪਹਿਚਾਣ ਲਵੋ ॥੩੫੬॥

੫. ਬਨਿਤਾ (ਇਸਤਰੀ) ਪਹਿਲਾਂ ਕਹਿਕੇ ਜਾ ਕਹਿਕੇ ਨਿਧ ਕਹਿ ਦਿਉ । ਈਸਰਾਸਤ੍ਰ-ਖ਼ੂਨ ਜਿਹੇ ਰੰਗ ਵਾਲੇ ਸਮੁੰਦਰ ਦੇ ਪਤੀ ਦਾ ਅਸਤ੍ਰ ਫੇਰ ਕਹਿ ਦੇਹੁ ਅਤੇ ਪਾਂਸ ਦੇ ਨਾਮ ਨੂੰ ਪਹਿਚਾਣ ਲੈ ॥੩੫੭॥

੬. ਇਸਤ੍ਰਜ (ਇਸਤਰੀ ਦੇ ਤਨ ਵਿਚੋਂ ਨਿਕਲੇ ਖ਼ੂਨ ਜਿਹੇ ਰੰਗ ਵਾਲਾ "ਨਿਧ" ਸਮੁੰਦਰ ਕਹਿਕੇ ਈਸ ਕਹਿ ਦੇਹੁ । ਈਸਰਾਸਤ੍ਰ ਕਹਿਕੇ ਪਾਂਸ ਦੀ ਨਾਮ ਜਾਣ ਲਵੋ ਸਮਝਦਾਰੋ ॥੩੫੮॥

੭. ਪਹਿਲਾ ਬਨਤਾ (ਇਸਤਰੀ) ਕਹੋ ਉਸ ਦੇ ਖ਼ੂਨ ਜਿਹੇ ਰੰਗ ਦਾ ਲਾਲ ਸਾਗਰ ਕਹਿਕੇ ਉਸ ਦਾ ਈਸ (ਰਾਜਾ) ਵਰਣ ਕਹੁ । ਅਯੁਧ (ਵਰਣ ਦਾ ਸਸਤ੍ਰ ਫੇਰ ਕਹਿਕੇ ਪਾਂਸ ਦਾ ਨਾਮ ਪਹਿਚਾਨ ਲਵੋ ॥੩੫੯॥

੮. ਅੰਜਿਨਾਨ (ਮਾਇਆ ਰੂਪੀ ਅੰਜਨ ਸੁਰਮਾ ਆਦਿ ਪਾ ਕੇ ਸ਼ਿੰਗਾਰ ਕਰਨ ਵਾਲੀ ਇਸਤ੍ਰੀ) ਦਾ ਪਹਿਲਾ ਨਾਮ ਲੈ ਕੇ "ਜਾ" ਉਸ ਤਨ ਦੇ ਖ਼ੂਨ ਜਿਹਾ ਨਿੱਧਹਿ (ਲਾਲ ਸਾਗਰ) ਕਹੋ । ਉਸਦਾ ਈਸਰਾਸਤ੍ਰ (ਬਾਦਸ਼ਾਹ ਦੇ ਓਸਤ) ਕਹਿਕੇ ਪਾਂਸ ਦਾ ਨਾਮ ਯਾਦ ਕਰ ਲਵੋ ॥੩੬੦॥

੯. ਪਹਿਲਾਂ ਬਾਲਾ (ਇਸਤਰੀ) ਕਹਿਕੇ ਨਿਧ ਸਾਗਰ ਕਹਿ ਦਿਹੋ ਫੇਰ ਉਸਦਾ "ਈਸ" ਸ੍ਵਾਮੀ ਦਾ ਨਾਮ ਲੈ ਕੇ ਪਾਂਸ ਦਾ ਨਾ ਵਰਣ ਹੋ ਜਾਂਦਾ ਹੈ ਚਤਰ ਪੁਰਸ਼ ਜਾਣ ਲੈਣ ॥੩੬੧॥

੧੦. ਅੰਜਨੀਨ (ਸੀਂਗਾਰ ਕਰਨ ਵਾਲੀਆਂ ਮੁਟਿਆਰ ਇਸਤਰੀਆਂ 'ਜ' ਉਸ ਤਨ ਦੇ ਖ਼ੂਨ ਦੇ ਰੰਗ ਜਿਹਾ ਨਿਸਹਿ ਸਮੁੰਦ੍ਰ ਕਹੋ। ਉਸਦੇ "ਈਸਰਾਸਤ੍ਰ" ਉਸ ਸਮੁੰਦਰ ਦਾ ਬਾਦਸ਼ਾਹ ਵਰਣ ਦਾ ਅਸਤ੍ਰ ਕਹਿਕੇ ਪਾਂਸ ਦਾ ਨਾਮ ਪਹਿਚਾਣ ਲਵੋ ॥੩੬੨॥

੧੧. ਪਹਿਲਾਂ ਅਬਲਾ (ਇਸਤਰੀ) ਕਹਿਕੇ ਫੇਰ ਉਸ ਦੇ ਤਨ ਦੇ ਖ਼ੂਨ ਜਿਹਾ ਲਾਲ ਨਿਧ (ਸਾਗਰ ਕਹਿਕੇ ਈਸ ਉਸਦਾ ਸ੍ਵਾਮੀ ਕਹਿਕੇ ਆਯੁਧ (ਸਸਤ੍ਰ) ਫੇਰ ਕਹਿ ਦੇਹੁ ਬਸ ਇਸ ਨੂੰ ਪਾਂਸ ਦਾ ਨਾਮ ਪਹਿਚਾਣ ਲੈ ॥੩੬੩॥

੧੨. ਨਰ ਜਾਂ ਪੁਰਸ਼ ਦੀ ਪੁਤ੍ਰੀ (ਇਸਤ੍ਰੀ ਧੀ) ਪਹਿਲਾਂ ਕਹਿਕੇ ਉਸ ਦੇ "ਜਾ" ਤਨ ਦੇ ਖ਼ੂਨ ਜਿਹਾ ਨਿਧ (ਸਾਗਰ) ਸਾਗਰ ਦਾ ਬਾਦਸ਼ਾਹ ਈਸ ਕਹਿਕੇ । ਅਯੁਧ ਵਰਣ ਦਾ ਹਥਿਆਰ ਫੇਰ ਕਹਿਕੇ ਪਾਂਸ ਦਾ ਨਾਮ ਪਹਿਚਾਨ ਲਵੋ ॥੩੬੪॥

੧੩. ਨਾਰੀ ਭਾਵੇਂ-ਅਸਰਨੀ, ਕਿੰਨਰਾਂ ਦੀ ਜਾਂ ਦੇਵਤਿਆਂ ਦੀ ਅਪੱਛਰਾਂ ਵੀ ਕਿਉਂ ਨਾ ਹੋਵੇ ਨਾਰੀ ਕਹਿਕੇ ਨਿਧਪਤਿ (ਸਾਗਰ ਦਾ ਪਤੀ) ਵਰਣ ਦਾ ਅਸਤ੍ਰ ਕਹਿ ਦਿਉ ਤੇ ਇਸ ਨੂੰ ਪਾਂਸ ਦੇ ਨਾਮ ਜਾਣ ਕੇ ਚਿਤ ਵਿਚ ਰੱਖੋ ॥੩੬੫॥

੧੪. ਫਨਜਾ (ਨਾਗਾਂ ਦੀ ਜਾਈ ਭਾਵ ਪਾਤਾਲ ਲੋਕ ਦੀ ਇਸਤਰੀ ਪਹਿਲਾਂ ਕਹਿਕੇ "ਜਾ" ਜਾ ਉਸ ਦੇ ਤਨ ਦੇ ਖ਼ੂਨ ਦੇ ਰੰਗ ਜਿਸ ਨਿਧਹਿ (ਸਾਗਰ) ਕਹਿਕੇ, ਉਸਦੇ ਈਸਰਾਸਤ੍ਰ ਸ੍ਵਾਮ ਦੀ ਅਸਤ੍ਰ ਕਹਿਕੇ ਪਾਂਸ ਦਾ ਨਾਮ ਸੁਜਾਨ ਪੁਰਸ਼ ਜਾਣ ਲੈਣ ॥੩੬੬॥

੧੫. ਕੋਮਲ ਸਰੀਰ ਵਾਲੀ, ਬਾਲਾ ਜਵਾਨ ਉਮਰ ਦੀ ਮੁਟਿਆਰ, ਪੁਰਸ਼ ਦੀ ਧੀ ਜਾਂ ਇਸਤਰੀ ਦੀ ਧੀ ਇਹ ਸਾਰੇ ਇਸਤ੍ਰੀ ਦੇ ਹੀ ਨਾਮ ਹਨ ਇਹਨਾਂ ਵਿਚੋਂ ਭਾਵੇਂ ਕੋਈ ਵੀ ਨਾਮ ਲਵੋ ਉਸ ਦੇ ਤਨ ਦੇ ਖ਼ੂਨ ਜਿਹੇ ਰੰਗ ਦਾ ਲਾਲ ਸਾਗਰ ਕਹਿਕੇ। ਉਸ ਸਾਗਰ ਦਾ ਬਾਦਸ਼ਾਹ "ਈਸ" ਵਰਣ ਦਾ ਅਸਤ੍ਰ ਕਹਿਣ ਨਾਲ ਪਾਂਸ ਨਾਮ ਜਾਣ ਲਵੋ ॥੩੬੭॥

੧੬. ਸਮੁੰਦ੍ਰ ਵਿਚ ਜਾ ਕੇ ਮਿਲਨ ਵਾਲੀ ਜੋ ਵੀ ਨਦੀ ਹੈ ਉਨ੍ਹਾਂ ਵਿਚੋਂ ਕਿਸੇ ਦਾ ਵੀ ਨਾਮ ਲਵੋ । ਉਸ ਦੇ ਪਤੀ ਸਮੁੰਦਰ (ਈਸ) ਦਾ ਪਤੀ ਵਰਣ ਦਾ ਅਸਤ੍ਰ ਦਾ ਨਾਮ ਕਹਿਕੇ ਪਾਂਸ ਦਾ ਨਾਮ ਪਹਿਚਾਣ ਲੈ ॥੩੬੮॥

੧੭. "ਪੈ" (ਖੀਰ ਸਮੁੰਦਰ) ਪਦ ਪਹਿਲਾਂ ਬੋਲ ਕੇ ਈਸਰਾਸਤ੍ਰ ਫੇਰ ਅੰਤ ਵਿਚ ਕਹਿ ਦਿਉ । ਇਹ ਸਾਰੇ ਨਾਮ ਸ੍ਰੀ ਪਾਂਸ ਦੇ ਬੇਅੰਤ ਹੀ ਨਿਕਲਦੇ ਜਾਣਗੇ ॥੩੬੯॥

੧੮. ਪਹਿਲਾਂ ਕਹੋ ਤੜਾਗ (ਝੀਲਾਂ ਤੇ ਤਾਲ ਆਦਿ ਜਿਥੋਂ ਨਦੀਆਂ ਤੇ ਦਰਿਆਵਾਂ ਦਾ ਸਰੋਤ ਚਲਦਾ ਹੈ) ਉਸ ਦਾ ਨਾਮ ਕਹਿਕੇ ਫੇਰ ਉਸ ਦੇ ਸ੍ਵਾਮੀ ਈਸ ਦਾ ਅਸਤ੍ਰ ਫੇਰ ਕਹੋ । ਪਾਂਸ ਦੇ ਨਾਮ ਇਹ ਸਾਰੇ ਹੁੰਦੇ ਹਨ ਚਤੁਰ ਪੁਰਸ਼ੋ ਇਹ ਜਾਣਕੇ ਚਿਤ ਦੇ ਵਿਚ ਟਿਕਾ ਕੇ ਰਖ ਲਵੋ ॥੨੭੦॥

---

ਚੀਤਰ ਅਉਰ ਸਸੇ ਬਹੁ ਮਾਰੇ ॥ (ਕ੍ਰਿਸਨਾਵ: ੨੦੯੦)
ਅ-ਗੰਡੇ ਹਨੇ ਮਹਿਖਾਸ ਕੋ ਮੱਤ ਕਰੀ ਅਰ ਸਿੰਘਨ ਝੁੰਡਹਿ ਡਾਰੇ॥ (ਕ੍ਰਿਸਨਾ ਵ: ੨੦੮੮)
ਏ-ਤੀਤਰ ਉਡਿ ਕੈ ਨਭਿ ਓਰ ਨਭਿ ਗਏ ਤਿਨ ਕੋ ਪ੍ਰਭੁ ਬਾਜ ਚਲਾਇ ॥ (ਕ੍ਰਿਸਨਾ ਵ: ੨੦੯੦)
ਸ-ਮੋਹ ਰਹੀ ਜਮਨਾ ਖਗ ਅਉ ਰਹਿ ਜੱਗ ਸਭੈ ਅਰਨਾ ਅਰੁ ਗੈਂਡਾ ॥ (ਕ੍ਰਿਸਨਾ ਵ: ੧੦੯੦, ੧੯੫)
੪) ਜੋਧਾ ਬਾਈ=ਜਹਾਂਗੀਰ ਰਾਜਪੂਰ ਬਾਦਸਾਹ ਦੀ ਬੇਗਮ...ਸ਼ੇਰ ਜੋਧ ਬਾਇ ਪਹਿ ਤਾਹਿ ਨਿਹਾਰਿਯੋ ॥ ਤਾਕਿ ਤੁਪਕ ਕੋ ਘਾਇ ਪ੍ਰਹਾਰਿਯੋ ॥ ਸਿੰਘ ਪ੍ਰਾਨ ਤਬ ਹੀ ਤਜੇ ਲਗੇ ਤੁਪਕ ਕੇ ਘਾਇ ॥ (ਚਰਿਤ੍ਰ ੪੮, -੧੯)
੫) ਰਾਜਾ ਦਸਰਥ=ਸ਼ੇਰ, ਹਾਥੀ, ਮਿਰਗ ॥ ਮ੍ਰਿਗਰਾਜ, ਕਰੀ, ਮ੍ਰਿਗ ਨੇਤ ਹਰੈ ॥ (ਰਾਮਾਵ ੯)
੬) ਜੋ ਜਾਨਵਰ ਰਾਜਿਆਂ ਨੇ ਮਾਰੇ ਅਤੇ ਉਹਨਾਂ ਦਾ ਜਿਕਰ ਚਿਰਿਤ੍ਰਾਂ ਵਿਚ ਆਇਆ ਹੈ=(ਸੂਰ, ਹਰਨ, ਕਸਤੂਰੇ, ਚਕੁਵਾਕ=ਚਕਵਾ, ਸੁਰਖਾਬ, ਮੁਰਗਾਬੀ,
ਓ-ਸ੍ਵਾਨਨ ਤੇ ਬਹੁ ਮ੍ਰਿਗਨ ਗਹਾਵੈ ॥ (ਚਰਿਤ੍ਰ, ੧੧੧-੩)
ਅ-ਕਸਤੂਰੀ ਕੇ ਮ੍ਰਿਗਨ ਬਹੁ ਬਿਧਿ ਗਹਿ ਲਿਯੋ ॥ (ਚਰਿਤ੍ਰ ੨੧੭,-੫)
ਏ-ਖਿਲਤ ਅਖੇਟਕ ਸੂਕਰ ਮਾਰੇ ॥ (ਚਰਿਤ੍ਰ ੧੦੮-੩੩-੩)
ਸ-ਹੋਰ ਹਰਿਨ ਕਹਤੁਰ ਧਵਾਯੋ ॥ ਸ੍ਰਿੰਗਨ ਤੇ ਸ੍ਰਿੰਗੀ ਗਹਿ ਲੀਨ॥ (ਚਰਿਤ੍ਰ ੧੧੧,-੩)
ਹ-ਬਾਜਨ ਸਾਥ ਆਬੀਅਨ ਬੇਹੀ ॥ (ਚਰਿਤ੍ਰ ੧੧੧,-੩)
ਪਾਠਕ-ਜਨੋ ਤੁਸੀਂ ਹੇਠ ਲਿਖੇ ਜਾਨਵਰਾਂ ਦੇ ਨਾਉਂ ਪੜ੍ਹਕੇ ਹੀ ਅੰਦਾਜਾ ਕਰੋ ਕਿ ਇਹ ਕਿਸ ਦਿਮਾਗ ਦੀ ਰੋਸ਼ਨੀ ਵਿਚੋ ਇਤਨੇ ਨਾਮ ਨਿਕਲੇ ਹਨ ਜੋ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਵਰਨਣ ਕੀਤੇ ਗਏ ਹਨ:-
੧) ਉਕਾਬ, (੨) ਅਸ, (੩) ਅਹਿ (੪) ਅਨਲ ਪੰਛੀ (੫) ਅਲਿ (੬) ਇਲ (੭) ਸਰਪ (੮) ਸਾਰਕ (੯) ਸਿਕਰਾ (੧੦) ਸਿਚਾਨ (੧੧) ਸੁਰਖਾਬ (੧੨) ਸੂਆ (੧੩) ਸੇਹ (੧੪) ਸਿੰਧਰ (੧੫) ਸੀਂਹ (੧੬) ਸ੍ਰਿਗਾਲ (੧੭) ਸਾਨ (੧੮) ਹਾਥੀ (੧੯) ਕੱਛ (੨੦) ਕੱਛੂ (੨੧) ਕਪੋਤ, (੨੨) ਕਰੀ (੨੩) ਕਾਕ (੨੪) ਕਰਿ (੨੫) ਕੁਹੀ (੨੬) ਕੁਰਲ (੨੭) ਕਲੰਕ (੨੮) ਕੂਕਰ (੨੯) ਕੂਰਮ (੩੦) ਕੋਕਿਲ (੩੧) ਕੁੰਚਰ (੩੨) ਕੂੰਜ (੩੩) ਖੰਜਨ (੩੪) ਗਊ (੩੫) ਗਿਧ (੩੬) ਗੀਦਰ (੩੭) ਗਂਗੇਰੀ (੩੮) ਘੋੜਾ (੩੯) ਚਕਵਾ (੪੦) ਚਕੋਰ (੪੧) ਚਰਗ (੪੨) ਚਿੱਤਾ (੪੩) ਚਿਰੀ (੪੪) ਚੀਲ (੪੫) ਜੁਰਗ (੪੬) ਜੋਕ (੪੭) ਝਗਰ (੪੮) ਝਿੱਲੀ (੪੯) ਢੇਡੀ (੫੦) ਦਾਦਰ (੫੧) ਧਉਲ=ਬੈਲ (੫੨) ਧੂਤੀ (੫੩) ਨਾਗ

ਚੀਨ੍ ਚਤੁਰ ਚਿਤ ਰਾਖੁ ॥੩੭੦॥, [੧]ਪ੍ਰਿਥਮ ਸਰੋਵਰ ਸਬਦ ਕਹਿ ਈਸਰਾਸਤ੍ਰ ਕਹਿ ਅੰਤ ॥ ਸਕਲ ਨਾਮ ਸ੍ਰੀ ਪਾਂਸ ਕੇ ਚੀਨ੍ ਲੇਹੁ ਮਤਿਵੰਤ ॥੩੭੧॥ ਜਲਧਰ ਆਦਿ ਬਖਾਨਿ ਕੈ ਈਸਰਾਸਤ੍ਰ ਪਦ ਭਾਖੁ ॥ ਨਾਮ ਪਾਂਸਿ ਕੇ ਹੋਤ ਹੈਂ ਚੀਨ੍ ਚਤੁਰ ਚਿਤ ਰਾਖੁ ॥੩੭੨॥ [੩]ਮਘਜਾ ਆਦਿ ਉਚਾਰਿ ਕੈ ਧਰ ਪਦ ਬਹੁਰ ਬਖਾਨ॥ ਈਸਰਾਸਤ੍ਰ ਕਹਿ ਪਾਂਸ ਕੇ ਲੀਜਹੁ ਨਾਮ ਪਛਾਨ ॥੩੭੩॥ [੪]ਆਦਿ ਬਾਰ ਧਰ ਉਚਰਿਕੈ ਈਸਰਾਸਤ੍ਰ ਕਹਿ ਅੰਤ ॥ ਨਾਮ ਪਾਂਸ ਕੇ ਹੋਤ ਹੈ ਚੀਨ੍ ਲੇਹੁ ਮਤਵੰਤ ॥੩੭੪॥ [੫]ਘਨਜ ਧਰਨ ਪਦ ਪ੍ਰਿਥਮ ਕਹਿ; ਈਸਰਾਸਤ੍ਰ ਕਹਿ ਅੰਤ ॥ ਸਕਲ ਨਾਮ ਸ੍ਰੀ ਪਾਂਸ ਕੇ ਚੀਨ੍ ਲੇਹੁ ਮਤਵੰਤ ॥੩੭੫॥ [੬]ਮਘਜਾ ਧਰ ਪਦ ਪ੍ਰਿਥਮ ਕਹਿ ਈਸਰਾਸਤ੍ਰ ਕਹਿ ਅੰਤ ॥ ਨਾਮ ਪਾਂਸਿ ਕੇ ਹੋਤ ਹੈਂ ਚੀਨ੍ ਲੇਹੁ ਮਤਵੰਤ ॥੩੭੬॥ [੭]ਅੰਬਦਜਾ ਧਰ ਆਦਿ ਕਹਿ ਈਸਰਾਸਤ੍ਰ ਕਹਿ ਅੰਤ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ ਲੇਹੁ ਮਤਵੰਤ ॥੩੭੭॥ [੮]ਅੰਬਦਜਾਧਰ ਪ੍ਰਿਥਮ ਕਹਿ ਈਸਰਾਸਤ੍ਰ ਪਦ ਦੀਨ ॥ ਨਾਮ ਪਾਂਸਿ ਕੇ ਹੋਤ ਹੈਂ ਲੀਜੀਅਹੁ ਜਾਨ ਪ੍ਰਬੀਨ ॥੩੭੮॥ [੯]ਬਾਰਦ ਆਦਿ ਉਚਾਰਿਕੈ ਜਾ ਨਿਧ ਈਸ ਬਖਾਨ ॥ ਅਸੱਤ੍ਰ ਉਚਰਿ ਸਭ ਪਾਂਸਿ ਕੇ ਲੀਜੀਅਹੁ ਨਾਮ ਪਛਾਨ ॥੩੭੯॥ [੧੦]ਪ੍ਰਿਥਮ ਉਚਰਿ ਪਦ ਨੀਰਧਰ ਈਸਰਾਸਤ੍ਰ ਕਹਿ ਅੰਤ ॥ ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲੈ ਬਿਅੰਤ ॥੩੮੦॥ [੧੧]ਰਿਦ ਪਦ ਆਦਿ ਬਖਾਨਿ ਕੈ ਈਸਰਾਸਤ੍ਰ ਕਹਿ ਦੀਨ ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ ॥੩੮੧॥ [੧੨]ਹਰ ਧਰ ਆਦਿ ਬਖਾਨ ਕੈ ਈਸਰਾਸਤ੍ਰ ਕਹਿ ਅੰਤ ॥ ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲਤ ਬਿਅੰਤ ॥੩੮੨॥ [੧੩]ਜਲਜ ਤ੍ਰਾਣਿ ਸਬਦ ਉਚਰਿਕੈ ਈਸਰਾਸਤ੍ਰ ਕਹਿ ਦੀਨ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਚੀਨ੍ ਪ੍ਰਬੀਨ ॥੩੮੩॥ [੧੪]ਹਰ ਧੂਦ ਜਲ ਧੂਦ ਬਾਰਧੂਦ ਨਿਧਿ ਪਤਿ ਅਸਤ੍ਰ ਬਖਾਨ ॥ ਨਾਮ ਪਾਂਸਿ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ ॥੩੮੪॥ [੧੫]ਨੀਰਦਿ ਆਦਿ ਉਚਾਰਿ ਕੈ ਈਸ ਰਾਸਤ੍ਰ ਕਹਿ ਅੰਤ ॥ ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲੈ ਬਿਅੰਤ ॥ ੩੮੫॥ [੧੬]ਅੰਬਦਜਾ ਧਰ ਨਿਧ ਉਚਰਿ; ਈਸਰਾਸਤ੍ਰ ਕਹਿ ਅੰਤ ॥ ਨਾਮ ਪਾਂਸ ਕੇ ਸਕਲ ਹੀ ਚੀਨਹੁ ਚਤੁਰ ਬਿਅੰਤ ॥੩੮੬॥ [੧੭]ਧਾਰਾਧਰਜ ਉਚਾਰਿਕੈ ਨਿਧਪਤਿ ਏਸ ਬਖਾਨ॥ ਸਸਤ੍ਰ ਉਚਰਿ ਸਭ ਪਾਂਸ ਕੇ ਲੀਜਹੁ ਨਾਮ ਪਛਾਨ ॥੩੮੭॥ [੧੮]ਧਾਰਾਧਰਧੂਦ ਈਸ ਕਹਿ; ਅਸੱਤ੍ਰ ਬਹੁਰ ਪਦ ਦੀਨ ॥ ਨਾਮ ਪਾਂਸ ਕੇ ਹੋਤ ਹੈਂ

---

(੫੪) ਨਿਹੰਗ (੫੫) ਪੁਦਨਾ (੫੬) ਪੰਨਗ (੫੭) ਬਸੀਨ (੫੮) ਬਹਿਗੀ (੫੯) ਬਕ (੬੦) ਬਾਸਾ (੬੧) ਬਾਜ (੬੨) ਬਿੜਾਲ (੬੩) ਬੇਧਰਾ (੬੪) ਬੋਕ (੬੫) ਬਿੰਬ (੬੬) ਭੁਜੰਗ (੬੭) ਭੇਡ (੬੮) ਮੱਛ (੬੯) ਮੱਤ ਦੰਤੀ (੭੦) ਮ੍ਰਿਗ (੭੧) ਮੀਨ (੭੨) ਮੁਰਗਾਬੀ (੭੩) ਮੁਰਵਾਨਰ (੭੪) ਮੂਸਾ (੭੫) ਮੂਨਾ (੭੬) ਮੈਨਾ (੭੭) ਮੋਰ (੭੮) ਮੋਰਨਿ (੭੯) ਮ੍ਰਿਗਰਾਜ (੮੦) ਰੋਹੂ (੮੧) ਲਗੜ-ਹੋ ਸਕਦਾ ਹੈ ਅਜੇ ਹੋਰ ਵੀ ਕੋਈ ਸਾਡੀ ਜਾਣਕਾਰੀ ਤੋਂ ਬਾਹਰ ਰਹਿ ਗਿਆ ਹੋਵੇ-ਕੋਈ ਕਵੀ ਸਾਰੇ ਨਾਂ ਜਬਾਨੀ ਲੈਕੇ ਦੱਸੇ ॥

ਜੇਕਰ ਹੁਣ ਇਹਨਾਂ ਸਾਰੇ ਨਾਮਾਂ ਦੀਆ ਤੁਕਾਂ ਪੰਗਤੀਆਂ ਦਿਤੀਆਂ ਜਾਣ ਤਾਂ ਕਈ ਪੰਨੇ ਚਾਹੀਦੇ ਹਨ ॥

ਗੁਰੂ ਜੀ ਦੇ ਆਸ਼ੇ ਨਾਮ ਤੇ ਸੰਮਤ

ਜਿਹਿੜੇ ਮੇਰੇ ਮਾਨ ਯੋਗ ਵਿਦਵਾਨ ਇਹ ਕਹਿੰਦੇ ਤੇ ਲਿਖਦੇ ਹਨ ਕਿ ਗੁਰੂ ਜੀ ਦੀਆਂ ਤਾਂ ਅੰਕਤ ਤਿੰਨ ਜਾਂ ਚਾਰ ਬਾਣੀਆਂ ਹਨ ਹੋਰ ਤਾ ਬਾਕੀ ਸਭ ਦਰਬਾਰੀ ਕਵੀਆਂ ਦੀਆਂ ਦੀ ਰਚਨਾ ਹੀ ਹੈ । ਉਹ ਭਦਰ ਪੁਰਸ ਦਸਣ ਕਿ-

ਸ੍ਰੀ ਮੁਖਵਾਕ ਪਾਤਸਾਹੀ ੧੦-ਕਿਹੜਾ ਕਵੀ ਲਿਖ ਸਕਦਾ ਸੀ ? ਦੇਖੋ ਸਾਰੇ ਸਿਰ ਲੇਖ:-

੧) ਸ੍ਰੀ ਮੁਖਵਾਕ ਪਾਤਸਾਹੀ ੧੦ (ਬਚਿਤ੍ਰ ਨਾਟਕ)

੨) ਸ੍ਰੀ ਮੁਖ ਵਾਕ ਪਾਤਸਾਹੀ-੧੦

ੳ-ਅਫੋਟਕ ਕਬਿਤ

ਅ-ਸੱਦ (ਲਖੀ ਜੰਗਲ)

ੲ-ਸੰਸਾਹਰ ਸੁਖਮਨਾ ॥

ਸ-ਜਫਰ ਨਾਮਹ

ਹ-ਜਾਪੁ ਸਾਹਿਬ

੧. ਪਹਿਲਾਂ ਸਰੋਵਰ (ਜਲ ਭੰਡਾਰ ਜਿਨ੍ਹਾਂ ਨੂੰ ਡਾਇਮ ਵੀ ਕਿਹਾ ਜਾਂਦਾ ਹੈ) ਉਸ ਦੇ ਨਾਮ ਦਾ ਸ਼ਬਦ ਕਹਿਕੇ ਫੇਰ ਉਸ ਦਾ ਨਾਮ ਦਾ ਸਬਦ ਕਹਿਕੇ ਫੇਰ ਉਸ ਦਾ ਈਸ (ਸ੍ਵਾਮੀ) ਦਾ (ਈਸਰਾਸਤ੍ਰ) ਅਸਤ੍ਰ ਅੰਤ ਵਿਚ ਕਹੋ । ਇਹ ਸਾਰੇ ਨਾਮ ਸ੍ਰੀ ਪਾਂਸ ਦੇ ਹੋ ਜਾਂਦੇ ਨੇ ਬੁਧਵਾਨ ਜਾਣ ਲੈਣ ॥੩੭੧॥

੨. ਜਲ ਧਰ (ਪਾਣੀ ਦਾ ਭੰਡਾਰ ਸਾਂਭਣ ਵਾਲਾ ਪਹਿਲਾਂ ਕਹਿਕੇ (ਈਸਰਾਸਤ੍ਰ) ਫੇਰ ਇਹ ਪਦ ਕਹੋ । ਬਸ ਇਹ ਨਾਮ ਪਾਂਸ ਦੇ ਹੋ ਜਾਂਦੇ ਹਨ ਇਹ ਜਾਣਕੇ ਬੁਦਵਾਨੋ ਚਿਤ ਵਿਚ ਵਸਾ ਲਵੋ ॥੩੭੨॥

੩. ਮਘਜਾ (ਮੇਘ ਬੱਦਲ ਦਾ ਜਾ (ਜਾਯਾ) ਭਾਵ ਬਰੋਸਾਇਆ ਹੋਇਆ ਪਾਣੀ ਪਹਿਲਾਂ ਉਚਾਰਨ ਕਰਕੇ ਧਰ (ਧਾਰਨ, ਜਮਾ ਕਰਕੇ ਰੱਖਣ ਵਾਲਾ ਸਮੁੰਦਰ) ਪਦ ਫੇਰ ਕਹੋ । ਸਮੁੰਦਰ ਦੇ ਈਸਵਰਣ ਦਾ ਅਸਤ੍ਰ ਕਹਿਕੇ ਪਾਂਸ ਦੇ ਨਾਮ ਨੂੰ ਪਹਿਚਾਣ ਲਵੋ ॥੩੭੩॥

੪. ਪਹਿਲਾਂ ਬਾਰ (ਪਾਣੀ ਦਾ ਹੜ) ਹੜ ਨੂੰ ਧਰ (ਧਾਰਨ ਕਰਨ ਵਾਲਾ ਸਮੁੰਦਰ) ਦਾ ਨਾਮ ਉਚਾਰ ਕੇ "ਬਸਰਾਸਤ੍ਰ" ਸਮੁੰਦ੍ਰ ਦੇ ਰਾਜੇ ਦਾ ਅਸਤ੍ਰ ਅੰਤ ਕਹਿਕੇ । ਪਾਂਸ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਜਾਣ ਲੈਣ ॥੩੭੪॥

੫. ਘਟਜ (ਬਦਲ ਦੀ ਬਰਸਣ ਵਾਲੀ ਘਟਾ) 'ਜ' ਘਟਾ ਦਾ ਜਾਇਆ ਪਾਣੀ ਨੂੰ ਧਾਰਣ ਕਰਨ ਵਾਲਾ ਧਨਜ ਸਮੁੰਦਰ ਪਦ ਪਹਿਲਾਂ ਕਹਿਕੇ ਫੇਰ ਉਸ ਦੇ ਈਸ (ਰਾਜੇ ਦਾ ਵਰਣ ਨਾਉਂ ਲੈ ਕੇ ਅਸਤ੍ਰ ਵਰਣ ਦਾ ਅਸਤ੍ਰ ਅੰਤ ਵਿਚ ਕਹਿ ਦਿਉ । ਇਹ ਸਾਰੇ ਨਾਮ ਪਾਂਸ ਦੇ ਹੁੰਦੇ ਹਨ ਬੁਧੀਵਾਨ ਸਮਝ ਲੈਣ ॥੩੭੫॥

੬. ਮਘਜਾ (ਮੇਘ-ਬਦਲ) ਦੇ ਪਾਣੀ ਨੂੰ "ਧਰਨ" ਧਾਰਨ ਵਾਲਾ ਸਮੁੰਦਰ ਪਹਿਲਾਂ ਕਹਿਕੇ ਉਸ ਦੇ "ਈਸਰਾਸਤ੍ਰ" ਸੁਆਮੀ ਵਰਣ ਦਾ ਅਸਤ੍ਰ ਅੰਤ ਵਿਚ ਕਹਿ ਕੇ । ਸਾਰੇ ਨਾਮ ਸ੍ਰੀ ਪਾਂਸ ਦੇ ਜਾਣ ਲੈਣ ਬੁਧੀਵਾਨ ॥੩੭੫॥

੭. ਅੰਬੁਦਜਾ ਬੂੰਦਾ ਬਰਸਾਉਣ ਵਾਲਾ ਬੱਦਲ ਜਾ ਬਰਸਾਇਆ ਹੋਇਆ ਪਾਣੀ ਧਰ ਧਾਰਨ ਕਰਨ ਵਾਲਾ ਸਮੁੰਦਰ, ਸਬਦ ਪਹਿਲਾਂ ਕਹਿਕੇ ਫੇਰ "ਈਸਰਾਸਤਰ" ਪਦ ਨੂੰ ਸਮਝੋ । ਇਹੀ ਪਾਂਸ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਜਾਣ ਲੈਣ ॥੩੭੭॥

੮. ਉਸ ਉਪ੍ਰੋਕਤ ਸਬਦ ਨੂੰ ਨਾ ਨਖੇੜਕੇ ਸਮੁਚੇ ਤੌਰ ਪਰ, "ਅੰਬਦਜਾਧਰ" ਪਹਿਲਾਂ ਕਹਿਕੇ ਫੇਰ "ਈਸਰਾਸਤ੍ਰ" ਪਦ ਨੂੰ ਸਮਝਕੇ । ਪਾਂਸ ਦੇ ਨਾਮ ਹੋ ਜਾਂਦੇ ਹਨ ਸਮਝਦਾਰ ਸਿਆਣੇ ਪੁਰਸ਼ ਜਾਣ ਲੈਣ ॥੩੭੮॥

੯. ਬਾਰਦ (ਬਾਰ ਦਾਤਾ ਜਲ ਬਰਸਾਉਣ ਵਾਲੇ) ਪਹਿਲਾਂ ਉਚਾਰਨ ਕਰਕੇ ਜਾ ਉਹਨਾਂ ਦਾ ਵਰਸਾਇਆ ਪਾਣੀ ਨਿਧ (ਸਮੁੰਦਰ) ਈਸ (ਸਮੁੰਦਰ ਦਾ ਰਾਜਾ) ਕਹਿਕੇ । ਉਸਦਾ ਅਸੱਤ੍ਰ ਉਚਾਰਕੇ ਸਾਰੇ ਪਾਂਸ ਦੇ ਨਾਮ ਪਛਾਣ ਲਵੋ ॥੩੭੯॥

੧੦. ਪਹਿਲਾਂ ਕਹੋ ਪਦ "ਨੀਰਧਾਰ" ਨੀਰ ਪਾਣੀ, ਪਾਣੀ ਨੂੰ ਧਾਰਨ ਵਾਲਾ ਸਮੁੰਦਰ ਫੇਰ ਅੰਤ ਵਿਚ ਕਹੋ ਈਸਰਾ ਸਤ੍ਰ ਸਮੁੰਦਰ ਦੇ ਬਾਦਸ਼ਾਹ ਰਾਜੇ ਬਰਣ ਦਾ ਅਸਤ੍ਰ । ਇਹ ਸਾਰੇ ਨਾਮ ਸ੍ਰੀ ਪਾਂਸ ਦੇ ਜੋ ਬੇਅੰਤ ਨਿਕਲਦੇ ਜਾਂਦੇ ਹਨ ॥੩੮੦॥

੧੧. ਰਿਦ (ਹਿਰਦਾ) ਪਹਿਲਾਂ ਕਹਿਕੇ ਫੇਰ ਹਿਰਦੇ ਰੂਪੀ ਦਿਲ ਦਰਿਆਉ ਦਾ ਸ੍ਵਾਮੀ ਸਮੁੰਦਰ ਦਾ "ਈਸਰਾਸਤ੍ਰ" ਕਹਿ ਦੇਉ । ਨਾਮ ਪਾਂਸ ਦੇ ਹੁੰਦੇ ਹਨ ਇਹ ਸਮਝਦਾਰ ਪੁਰਸ਼ ਸਮਝ ਲੈਣ ॥੩੮੧॥

੧੨. ਹਰ ਨਾਮ ਹੈ ਹਰ ਕਿਸ ਦੇ ਸ੍ਵਾਮੀ ਦਾ ਇਸ ਲਈ ਇਥੇ ਹਰ ਨਾਮ ਹੈ (ਸਮੁੰਦਰ ਦਾ) ਸਮੁੰਦਰ ਦਾ ਨਾਮ ਪਹਿਲਾਂ ਲੈ ਕੇ ਫੇਰ ਕਹੋ ਈਸਰਾ ਸਤ੍ਰ (ਸਮੁੰਦਰ ਦੇ ਰਾਜੇ ਵਰਣ ਦਾ ਅਸਤਰ ਅੰਤ ਕਹਿਕੇ । ਸਾਰੇ ਨਾਮ ਸ੍ਰੀ ਪਾਂਸ ਦੇ ਹੋ ਜਾਣਗੇ ਜੋ ਨਿਕਲਕੇ ਬੇਅੰਤ ਹੋ ਜਾਂਦੇ ਨੇ ॥੩੮੨॥

੧੩. ਜਲਜਤ੍ਰਾਣ (ਪਾਣੀ ਨੂੰ ਟਿਕਣ ਦਾ ਆਸਰਾ ਦੇਣ ਵਾਲਾ ਸਮੁੰਦਰ ਦੇ ਨਾਮ ਦਾ ਸਬਦ ਕਹਿਕੇ ਈਸ ਦਾ ਅਸਤ੍ਰ ਕਹਿ ਦਿੱਤਾ) ਪਾਂਸ ਦੇ ਨਾਮ ਹੋ ਗਏ ਸਿਆਂਣੇ ਪੁਰਸ਼ ਜਾਣ ਲੈਣ ॥੩੮੩॥

੧੪. ਹਰਿਧ੍ਰਦ, ਜਲ ਧ੍ਰਦ, ਬਾਰਧਰਦ ਤਿਨੇ ਸਮੁੰਦਰ ਦੇ ਨਾਮ ਹਨ ਜੈਸਾ ਕਿ ਹਰ ਪਾਣੀ ਧਾਰਨ ਵਾਲਾ ਜਲ ਧਾਰਨ ਵਾਲਾ, ਬਾਰ ਧਾਰਦ ਵੀ ਹੜ ਦਾ ਪਾਣੀ ਧਾਰਨ ਵਾਲਾ ਨਿਧ (ਸਮੁੰਦਰ) ਸਮੁੰਦਰ ਦਾ ਪਤੀ (ਵਰਣ) ਅਸਤ੍ਰ ਵਰਣ ਦਾ ਅਸਤ੍ਰ ਕਹਿਕੇ । ਪਾਂਸ ਦੇ ਨਾਮ ਹੋ ਜਾਂਦੇ ਹਨ ਸੁਮਤ ਵਾਲੇ ਪਛਾਣ ਲੈ ॥੩੮੪॥

੧੫. ਨੀਰਦਿ (ਨੀਰ ਧਾਰਨ ਵਾਲਾ ਸਮੁੰਦਰ ਪਹਿਲਾਂ ਕਹਿਕੇ ਫੇਰ ਉਸ ਦਾ ਈਸ (ਵਰਣ) ਰਾਸਤ੍ਰ (ਵਰਣ ਦਾ ਅਸਤ੍ਰ ਅੰਤ ਕਹਿ ਦਿਉ ਸਾਰੇ ਨਾਮ ਸ੍ਰੀ ਪਾਂਸ ਦੇ ਇਸ ਤਰ੍ਹਾਂ ਬੇਅੰਤ ਨਿਕਲਦੇ ਚਲੇ ਜਾਂਦੇ ਨੇ ॥੩੮੫॥

੧੬. ਅੰਬਰ ਦੇ ਬਦਲਾਂ ਦੇ ਜਾਇ ਪਾਣੀ ਨੂੰ ਧਾਰਨ ਵਾਲਾ ਨਿਧ (ਸਮੁੰਦਰ) ਦਾ ਈਸ (ਵਰਣ) ਈਸਰਾਸਤ੍ਰ ਵਰਣ ਦਾ ਅਸਤ੍ਰ ਅੰਤ ਕਹਿ ਦਿਉ । ਸਾਰੇ ਪਾਂਸ ਦੇ ਨਾਮ ਬੇਅੰਤ ਚਤ੍ਰ ਪੁਰਸ਼ ਜਾਣ ਲੈਣ ॥੩੮੬॥

੧੭. ਧਾਰਾ ਧਰਜ (ਵਰਖਾ ਦਾ ਪਾਣੀ ਦੀਆਂ ਧਾਰਾਂ ਨੂੰ ਧਾਰਨ ਵਾਲਾ ਸਮੁੰਦਰ ਦਾ ਨਾਮ ਉਚਾਰਨ ਕਰਕੇ ਨਿਧ ਸਮੁੰਦਰ ਦਾ ਪਤੀ (ਵਰਣ) ਸ੍ਵਾਮੀ ਦਾ ਨਾਮ ਕਹਿਕੇ । ਸਸਤ੍ਰ ਕਹੋ ਸਭ ਪਾਂਸ ਦੇ ਨਾਮ ਪਛਾਣ ਲਵੋ ॥੩੮੭॥

੧੮. ਧਾਰਾ ਧਰ ਧਰਦ (ਮੀਂਹ ਬਰਸਾਉਣ ਵਾਲਾ ਬੱਦਲ, ਬੱਦਲ ਦਾ ਦਿਤਾ ਪਾਣੀ ਧਰ (ਧਾਰਨ ਕਰਨ ਵਾਲਾ ਸਮੁੰਦਰ ਸਮੁੰਦਰ ਦਾ ਈਸ) ਵਰਣ ਕਹਿਕੇ ਉਸਦੇ ਅਸਤ੍ਰ ਦਾ ਨਾਮ ਲਵੋ ਫੇਰ ਇਹ ਪਦ ਦੇ ਕੇ । ਪਾਂਸ ਦੇ ਨਾਮ ਹੋ ਜਾਂਦੇ ਨੇ ਬੁਧੀਵਾਨ ਪਛਾਣ ਲੈਣ ॥੩੮੮॥

---

ਕ-ਤੇਤੀ-ਸਵੈਯੇ
੩) ਅਤੇ ਪਾਤਸ਼ਾਹੀ ੧੦=ਪਾਤਸ਼ਾਹੀ ਦਸਵੀ ਕਹਿਣ ਦੀ ਕਿਸੇ ਕਵੀ ਦੀ ਜਰੂਰਤ ਹੋ ਸਕਦੀ ਹੈ ਤਾਂ ਦਸੋ ?
ੳ-ਅਕਾਲ ਉਸਤਤਿ
ਅ-ਸਸਤ੍ਰ ਨਾਮ ਮਾਲਾ
ੲ-ਹਜਾਰੇ ਸ਼ਬਦ
ਸ-ਕੇਸੋ ਦਾਸ ਪ੍ਰਬੋਧ
ਹ-ਗਿਆਨ ਪ੍ਰਬੋਧ
ਕ-ਚਉਬੀਸ ਅਵਤਾਰ
ਖ-ਚਰਿਤ੍ਰ ਪਾਖਿਆਨੇ
ਗ-ਚੰਡੀ ਦੀ ਵਾਰ
ਘ-ਪਾਰਸ ਨਾਥ
ਆਮ ਕਿਸੇ ਕਵੀ ਨੇ ਗਿਆਰਾਂ ਵਾਰੀ ਆਪਣਾ ਨਾਮ ਕਿਸੇ ਪੁਸਤਕ ਤੇ ਦਿਤਾ ਹੈ ਦਸੋ
ਙ-ਵਾਰ ਸ੍ਰੀ ਭਗਉਤੀ ਜੀ ਕੀ
ਚ-ਵਾਰ ਮਾਲ ਕੌਂਸ ਕੀ
ਕੋਈ ਕਵੀ ਏਨੇ ਵਾਰੀ ਨਾਮ ਆਪਣਾ ਕਿਸੇ ਪੁਸਤਕ ਵਿਚ ਨਹੀ ਲਿਖਦਾ ਪਰ ਗੁਰੂ ਦਸਮੇਸ ਪਾਤਸ਼ਾਹ ਨੇ ਤਾਂ ਅਉਕੁੜ੍ਹ ਪੁਰਸ਼ਾਂ ਲਈ ਕੁਰਕਰੂ ਬਣਨ ਲਈ ਕੋਈ ਗੁੰਜੈਸ ਛਡੀ ਹੀ ਨਹੀਂ ਬਲਕਿ ਐਥੇ ਤਕ ਲਿਖਾਰੀ ਦੇ ਦਸਤਖਤ ਲਿਖ ਕੇ ਦਸਤਖਤਾਂ ਦੀ ਪੁਸਟੀ ਵੀ ਕਰ ਦਿਤੀ ਹੈ ਨਾਲ ਥਾਂ ਪਰ ਥਾ ਸੰਮਤ ਵੀ ਲਿਖ ਦਿਤਾ ਹੈ ਕਈ ਗ੍ਰੰਥਾਂ ਦੀ ਸਮਾਪਤੀ ਦੇ ਟਿਕਾਣੇ ਭੀ ਦਿਤੇ ਹਨ-ਜੈਸਾ ਕਿ=
੧) ਕ੍ਰਿਸਨਾ ਵਤਾਰ:-
ੳ) ਸਤ੍ਰਹ ਸੈ ਚਵਤਾਲ ਮੈ ਸਾਵਨ ਸੁਦਿ ਬੁਧਵਾਰ ॥ ਨਗਰ ਪਾਵਟਾ ਮੋ ਤੁਮੋ ਰਚਿਯੋ ਗ੍ਰੰਥ ਸੁਧਾਰ ॥ (ਕ੍ਰਿਸਨਾਵ: ੯੮੩)

ਚਤੁਰ ਲੀਜੀਅਹੁ ਚੀਨ ॥੩੮੮॥ ਪੈ ਪਦ ਪ੍ਰਿਥਮ ਉਚਾਰਿ ਕੈ ਨਿਧ ਕਹਿ ਈਸ ਬਖਾਨ ॥ ਅਸੱਤ੍ਰ ਉਚਰਿ ਕਰਿ ਪਾਂਸ ਕੇ ਲੀਜਹੁ ਨਾਮ ਪਛਾਨ ॥੩੮੯॥[2] ਸਕਲ ਦੁਘਦ ਕੇ ਨਾਮ ਲੈ; ਨਿਧ ਕਹਿ ਈਸ ਬਖਾਨ ॥ ਅਸਤ੍ਰ ਉਚਰਿ ਕਰਿ ਪਾਂਸ ਕੇ ਚੀਨੀਅਹੁ ਨਾਮ ਸੁਜਾਨ ॥੩੯੦॥ [3]ਨਾਮ ਸੁ ਬੀਰਨ ਕੇ ਸਭੈ; ਮੁਖ ਤੇ ਪ੍ਰਿਥਮ ਉਚਾਰਿ ॥ ਗ੍ਰਿਸਤਨਿ ਕਹਿ; ਸਭ ਪਾਂਸ ਕੇ ਲੀਜਹੁ ਨਾਮ ਸੁਧਾਰਿ ॥੩੯੧॥ [4]ਸਕਲ ਬਾਰਿ ਕੇ ਨਾਮ ਲੈ ਨਿਧਪਤਿ ਈਸ ਬਖਾਨ ॥ ਅਸਤ੍ਰ ਉਚਰਿ ਕਰਿ ਪਾਂਸ ਕੇ ਲੀਜਹੁ ਨਾਮ ਸੁਜਾਨ ॥੩੯੨॥ [5]ਸਕਲ ਨਾਮ ਲੈ ਧੂਰਿ ਕੇ ਧਰ ਨਿਧ ਈਸ ਬਖਾਨ ॥ ਅਸਤ੍ਰ ਉਚਰਿ ਕਰਿ ਪਾਂਸ ਕੇ ਚੀਨ੍ਹੀਅਹੁ ਨਾਮ ਸੁਜਾਨ ॥੩੯੩॥ [6]ਬਾਰਦ ਅਰਿ ਪਦ ਪ੍ਰਿਥਮ ਕਹਿ ਈਸਰਾਸਤ੍ਰ ਕਹਿ ਅੰਤ ॥ ਨਿਧ ਕਹਿ, ਨਾਮ ਸ੍ਰੀ ਪਾਂਸ ਕੇ, ਚੀਨਹੁ ਚਤੁਰ ਅਨੰਤ ॥੩੯੪॥[7] ਤ੍ਰੇਤਾਂਤਕ ਪਦ ਪ੍ਰਿਥਮ ਕਹਿ; ਨਿਧ ਏਸਾਸਤ੍ਰ ਬਖਾਨ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਜਾਨ ॥੩੯੫॥ [8]ਝਖੀਤ੍ਰਾਣ ਪਦ ਪ੍ਰਿਥਮ ਕਹਿ ਈਸਰਾ ਸੱਤ੍ਰਕਹਿ ਅੰਤ ॥ ਨਾਮ ਸਕਲ ਸ੍ਰੀ ਪਾਂਸ ਕੇ ਨਿਕਸਤ ਚਲਤ ਬਿਅੰਤ ॥੩੯੬॥[9] ਮਤਸ ਤ੍ਰਾਣ ਪ੍ਰਿਥਮੈ ਉਚਰਿ ਈਸਰਾਸਤ੍ਰ ਕੇ ਦੀਨ ॥ ਨਾਮ ਪਾਂਸ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ ॥੩੯੭॥ [10]ਮੈਨਕੇਤ ਕਹਿ ਤ੍ਰਾਨ ਕਹਿ ਈਸਰਾਸਤ੍ਰ ਕੇ ਦੀਨ ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ ॥੩੯੮॥ [11]ਸਕਲ ਨਾਮ ਲੈ ਨੀਰ ਕੇ ਜਾ ਕਹਿ ਤ੍ਰਾਣ ਬਖਾਨ ॥ ਈਸਰਾਸਤ੍ਰ ਕਹਿ ਪਾਂਸ ਕੇ ਚੀਨ੍ਹ ਨਾਮ ਅਪ੍ਰਮਾਨ ॥੩੯੯॥ [12]ਬਾਰਜ ਤ੍ਰਾਣ ਬਖਾਨਿ ਕੈ ਈਸਰਾਸਤ੍ਰ ਕੇ ਦੀਨ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ ॥੪੦੦॥ [13]ਜਲਜ ਤ੍ਰਾਣ ਪਦ ਪ੍ਰਿਥਮ ਕਹਿ ਈਸਰਾਸਤ੍ਰ ਪੁਨਿ ਭਾਖੁ ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਚੀਨ ਚਿਤ ਰਾਖੁ ॥੪੦੧॥ [14]ਨੀਰਜ ਤ੍ਰਾਣ ਬਖਾਨ ਕੈ ਈਸਰਾਸਤ੍ਰ ਕਹਿ ਅੰਤ ॥ ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲਤ ਅਨੰਤ ॥੪੦੨॥ [15]ਕਮਲ ਤ੍ਰਾਣ ਪਦ ਪ੍ਰਿਥਮ ਕਹਿ; ਈਸਰਾਸਤ੍ਰ ਕੇ ਦੀਨ ॥ ਨਾਮ ਪਾਂਸਿ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ ॥੪੦੩॥[16] ਰਿਪ ਪਦ ਪ੍ਰਿਥਮ ਉਚਾਰਿਕੈ ਅੰਤਕ ਬਹੁਰ ਬਖਾਨ ॥ ਨਾਮ ਪਾਂਸਿ ਕੇ ਹੋਤ ਹੈਂ ਲੀਜੀਅਹੁ ਸਮਝ ਸੁਜਾਨ ॥ ੪੦੪॥ [17]ਸਤ੍ਰੁ ਆਦਿ ਸਬਦੁ ਉਚਰਿਕੈ ਅੰਤਕ ਪੁਨ ਪਦ ਦੇਹੁ ॥ ਨਾਮ ਸਕਲ ਸ੍ਰੀ ਪਾਂਸ ਕੇ ਚੀਨ੍ਹ ਚਤੁਰ ਚਿਤ ਲੇਹੁ ॥੪੦੫॥ [18]ਆਦਿ ਖਲ ਸਬਦੁ ਉਚਰਿਕੈ; ਅੰਤਅਾਂਤਕ ਕੇ ਦੀਨ ॥ ਨਾਮ ਪਾਂਸ ਕੇ ਹੋਤ ਹੈ ਚਤੁਰ

---

ਅ) ਸਤ੍ਰਹ ਸੈ ਪੰਤਾਲ ਮਹਿ ਸਾਵਨੁ ਸੁਦਿ ਬਿਤੀ ਦੀਪ ॥ ਨਗਰ ਪਾਵਟਾ ਸੁਭ ਕਰਨ ਜਮਨਾ ਵਹੈ ਸਮੀਪ ॥ (ਕ੍ਰਿਸ਼ਨਾਵ: ੨੪੯੦)

੨) ਚਰਿਤ੍ਰ:-

ਸੰਬਤ ਸਤ੍ਰਹ ਸਹਸ ਭਣਿਜੈ ॥ ਅਰਧ ਸਹਸ ਫੁਨਿ ਤੀਨ ਕਹਿਜੈ॥ ਭਾਦ੍ਰਵ ਸੁਦੀ ਅਸਟਮੀ ਰਵਿ ਵਾਰਾ ॥ ਤੀਰ ਸਤਦ੍ਰਵ ਗ੍ਰੰਥ ਸੁਧਾਰਾ ॥ (ਚਰਿਤ੍ਰ ੪੦੫, -੪੦੫)

੩) ਰਾਮਾਵਤਾਰ :-

ਸੰਮਤ ਸਤ੍ਰਹ ਸਹਸ ਪਚਾਵਨ ॥ ਹਾੜ ਵਦੀ ਪ੍ਰਿਥਮ ਸੁਖ ਦਾਵਨ॥ ਨੇਤ੍ਰ ਤੁੰਗ ਕੇ ਚਰਨ ਤਰ ਸਤਦ੍ਰਵ ਤੀਰ ਤਰੰਗ ॥ ਸ੍ਰੀ ਭਗਵਤ ਪੂਰਨ ਕੀਯੋ ਰਘੁਵਰ ਕਥਾ ਪ੍ਰਸੰਗ ॥ (ਰਾਮਾ ਵ:,-੮੬੧)

ਹੋਰ ਦਸੋ ਕਿਹੜਾ ਸਬੂਤ ਚਾਹੁੰਦੇ ਹੋ ?

ਜਿਹੜੇ ਸੱਜਣ ਕਹਿੰਦੇ ਹਨ ਕਿ ਇਸ ਗ੍ਰੰਥ ਦੀ ਰਚਨਾਵਲੀ ਸ੍ਰੀ ਦਸਮੇਸ਼ ਜੀ ਦੇ ਆਸੇ ਨਾਲ ਨਹੀਂ ਢੁਕਦੀ । ਲਉ ਜੀ ਸ੍ਰੀ ਦਸਮੇਸ਼ ਪਾਤਸ਼ਾਹ ਦਾ ਆਸ਼ਾ ਵੀ ਤੱਕ ਲਵੋ । ਸਿਧਾਂਤ ਵੀ ਵੇਖ ਲਵੋ, ਹੁਕਮਾਂ ਦੀ ਪ੍ਰਚੋਲ ਕਰ ਲਵੋ :-

੧) ਆਦਿ ਅੰਤ ਏਕੈ ਅਵਤਾਰਾ, ਸੋਈ ਗੁਰੂ ਸਮਝਿਯਹੁ ਹਮਾਰਾ॥
(ਚਰਿਤ੍ਰ ੪੦੫, -੩੮੫)

੨) ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥ (ਬਚਿਤ੍ਰ ਨਾ: ੫, ੪੨)

੩) ਮੈਂ ਹੋ ਪਰਮ ਪੁਰਖ ਕੋ ਦਾਸਾ,
ਦੇਖਨਿ ਆਯੋ ਜਗਤ ਤਮਾਸਾ ॥ ਇਸ ਦਰਬਾਰੀ ਕਵੀ ਦਾ ਨਾਂ ਦੱਸੋ ?

੧. "ਪੈ" (ਦੁਧ ਸਾਗਰ) ਪਦ ਪਹਿਲਾਂ ਉਚਾਰ ਕੇ ਨਿਧ (ਸਮੁੰਦਰ) ਕਹਿਕੇ ਉਸ ਦਾ "ਈਸ" ਰਾਜਾ ਕਹਿਕੇ । ਅਸਤ੍ਰ ਦਾ ਨਾਉਂ ਉਚਾਰ ਦਿਉ ਪਾਂਸ ਦਾ ਨਾਮ ਪਛਾਣ ਲਵੋ ॥੩੮੯॥

੨. ਸਕਲ ਦੁਘਦ ਦੇ ਨਾਮ ਦੁਧ ਸਾਗਰ ਖੀਰ ਸਾਗਰ, ਪੈ ਸਾਗਰ ਆਦਿ ਕੋਈ ਵੀ ਨਾਮ ਲੈ ਕੇ ਨਿਧ (ਸਮੁੰਦਰ) ਕਹਿਕੇ ਸਮੁੰਦਰ ਦਾ ਈਸ ਵਰਣ ਦਾ ਨਾਮ ਲੈ ਕੇ । ਅਸਤ੍ਰ ਦਾ ਨਾਮ ਉਚਾਰ ਕੇ ਪਾਂਸ ਦਾ ਨਾਮ ਜਾਣ ਲਵੋ ਸੁਮਤਿ ਵਾਲੇ ਪੁਰਸ਼ੋ ॥੩੯੦॥

੩. ਪਹਿਲਾਂ ਸਾਰੇ ਸੂਰਵੀਰ ਜੋਧਿਆਂ ਦੇ ਨਾਮ ਲਵੋ ਮੁਖ ਤੋਂ ਉਚਾਰ ਕੇ । ਫੇਰ ਸਾਰਿਆਂ ਨੂੰ ਗ੍ਰਿਸਤਨਿ ਕਾਬੂ ਕਰ ਲੈਣ ਵਾਲੀ ਕਹੋ ਸਾਰੇ ਨਾਮ ਇਹ ਫਾਂਸੀ ਦੇ ਸਮਝ ਲਵੋ ॥੩੯੧॥

੪. ਸਾਰੇ ਹੀ ਪਾਣੀਆਂ ਦੇ ਨਾਮ ਲੈ ਕੇ "ਨਿਧਪਤੀ" ਈਸ-ਸਮੁੰਦਰ ਦੇ ਪਤੀ ਰਾਜੇ ਵਰਣ ਦਾ ਨਾਮ ਲਵੋ । ਫੇਰ ਅਸਤ੍ਰ ਕਹਿ ਦਿਉ ਪਾਂਸ ਦੇ ਨਾਮ ਮੰਨ ਲਵੋ ॥੩੯੨॥

੫. ਸਕਲ ਨਾਮ ਲੈ ਧੂਰ ਕੇ (ਧਰਤੀ ਧੂਰ) ਦੀ ਬਣੀ ਹੋਈ ਹੈ ਧੂਰ (ਮਿੱਟੀ) ਧਰਤੀ ਦੇ ਅਨੇਕਾਂ ਨਾਮ ਹਨ ਸਾਰਿਆਂ ਵਿਚੋਂ ਕੋਈ ਇਕ ਨਾਮ ਲੈ ਕੇ ਧੂਰ (ਧਰਤੀ ਸਬਦ ਬਣ ਗਿਆ ਧਰਤੀ ਧਾਰਨੇ ਵਾਲਾ ਸਮੁੰਦਰ ਹੈ ਜਦਕਿ ਧਰਤੀ ਨਾਲੋਂ ਪਾਣੀ ਨੌ ਹਿੱਸੇ ਹੈ ਧਰਤੀ ਪਾਣੀ ਦੇ ਵਿਚ ਖੜੀ ਹੈ। ਜਿਸ ਦਾ ਈਸ ਹੈ ਸਮੁੰਦਰ-ਸਮੁੰਦਰ ਦਾ ਈਸ ਵਰਣ ਦਾ ਨਾਮ ਲੈ ਕੇ । ਉਸਦਾ ਅਸਤ੍ਰ ਕਹੋ ਪਾਂਸ (ਫਾਹੀ) ਦੇ ਨਾਮ ਜਾਣ ਲਵੋ ਸੁਜਾਨ ਪੁਰਸ਼ੋ ॥੩੯੩॥

੬. ਬਰਦ ਬਾਰ ਤੇ ਹਰਿ, ਜਲ ਤਿਨੇ ਪਾਣੀ ਦੇ ਨਾਮ ਹਨ, ਬਾਰ, ਅਰ ਪਾਣੀ ਜੋ ਮਿਟੀ ਦਾ ਵੈਰੀ ਹੈ ਗਾਲ ਦੇਂਦਾ ਹੈ ਰੋੜ ਕੇ ਲੈ ਜਾਂਦਾ ਹੈ ਮਿੱਟੀ ਦਾ ਵੈਰੀ ਪਾਣੀ ਪਹਿਲਾਂ ਕਹਿਕੇ ਫੇਰ ਪਾਣੀ ਦਾ ਸਮੁੰਦਰ, ਸਮੁੰਦਰ ਦਾ "ਈਸਰਾਸਤ੍ਰ" ਸਮੁੰਦ੍ਰ ਦੇ ਈਸਰ ਵਰਣ ਦਾ ਨਾਮ ਲੈ ਕੇ ਉਸ ਦਾ ਅਸਤ੍ਰ ਕਹਿ ਦਿਉ । ਸਾਗਰ ਦਾ ਨਾਮ ਲੈ ਕੇ ਅਸਤ੍ਰ ਕਹਿਕੇ ਪਾਂਸ ਦਾ ਨਾਮ ਜਾਣ ਲਵੋ ਜੋ ਬੇਅੰਤ ਹਨ ॥੩੯੪॥

੭. ਤ੍ਰਾਂ ਤ੍ਰਾਂਤਕ (ਪਾਣੀ ਵਿਚ ਭਿਜਕੇ ਮਿਟੀ ਚਿਕੜ ਦਾ ਰੂਪ ਬਣੀ ਹੋਈ) ਪਦ ਪਹਿਲਾਂ ਕਹਿਕੇ ਫੇਰ ਸਾਗਰ ਦਾ ਨਾਮ ਲਵੋ ਸਾਗਰ ਦੇ ਏਸ ਦਾ ਏਸਾਸਤ੍ਰ (ਅਸਤ੍ਰ) ਕਹਿ ਦਿਉ। ਇਹ ਨਾਮ ਪਾਂਸ ਦੇ ਹੁੰਦੇ ਹਨ ਬੁਧੀਵਾਨ ਜਾਣ ਲੈਣ ॥੩੯੫॥

੮. ਝਖੀ ਤ੍ਰਾਣ (ਛਖੀ ਮੱਛੀ ਤ੍ਰਾਣ ਮੱਛੀ ਦੀ ਓਟ ਤੇ ਆਸਰਾ ਦੇਣ ਵਾਲਾ ਸਮੁੰਦਰ) ਸਬਦ ਪਹਿਲਾਂ ਕਹਿਕੇ ਸਮੁੰਦਰ ਦਾ ਈਸ ਵਰਣ ਹਾ ਸਤ੍ਰ (ਈਸ ਦਾ ਅਸਤ੍ਰ) ਅੰਤ ਕਹਿਕੇ। ਸ੍ਰੀ ਪਾਂਸ ਅਨੇਕਾਂ ਨਾਮ ਨਿਕਲਦੇ ਜਾਂਦੇ ਹਨ ਜੋ ਗਿਣਤੀ ਤੋਂ ਬਾਹਰ ਬੇਅੰਤ ਹਨ ॥੩੯੬॥

੯. ਮਤਸਤ੍ਰਾਨ (ਮਸਤ ਮੱਛੀ ਤ੍ਰਾਣ ਮੱਛੀ ਦਾ ਓਟ ਆਸਰਾ ਜੋਰ ਪਹਿਲਾਂ ਕਹਿਕੇ ਈਸਰਾਸਤ੍ਰ ਮੱਛੀ ਦਾ ਆਸਰਾ ਸਮੁੰਦਰ, ਸਮੁੰਦਰ ਦਾ ਈਸ ਵਰਣ, ਵਰਣ ਦਾ ਅਸਤ੍ਰ ਪਾਂਸ ਕਹਿ ਦਿਤਾ । ਪਾਂਸ ਦੇ ਨਾਮ ਹੁੰਦੇ ਹਨ ਬੁਧੀਵਾਨ ਦਿਲ ਵਿਚ ਜਾਣ ਲੈਣਾ ॥੩੯੭॥

੧੦. ਮੈਨਕੇਤ (ਕਾਮ ਦੇਵ ਦੇ ਝੰਡੇ ਤੇ ਬਣੇ ਮੱਛੀ ਦੇ ਨਿਸ਼ਾਨ ਦਾ ਨਾਮ ਲੈ ਕੇ ਉਸ ਮੱਛੀ ਦਾ ਓਟ ਆਸਰਾ ਜੋਰ ਸਮੁੰਦਰ ਕਹਿ ਕੇ "ਈਸਰਾਸਤ੍ਰ" ਈਸਰ ਵਰਣ ਦਾ ਅਸਤ੍ਰ ਸਬਦ ਬਣ ਗਿਆ ਇਹ ਕਹਿ ਕੇ । ਪਾਂਸ ਦੇ ਨਾਮ ਹੋ ਜਾਂਦੇ ਨੇ ਬੁਧੀਵਾਨ ਜਾਣ ਲੈਣ ॥੩੯੮॥

੧੧. ਸਕਲ ਨਾਮ ਲੈ ਨੀਰ ਕੇ (ਪਾਣੀ ਦੇ ਸਾਰੇ ਨਾਮ ਵਿਚ ਇਕ ਲੈ ਕੇ ਜੋ ਮੱਛੀ ਦਾ ਆਸਰਾ ਹੈ ਕਹਿਕੇ । ਈਸਰਾ ਸਤ੍ਰ) ਕਹਿ ਦਿਉ, ਪਾਂਸ ਦਾ ਨਾਮ ਜਾਣ ਲਵੋ ਜੋ ਅਪਰਮਾਨ ਬੇਅੰਤ ਹਨ ॥੩੯੯॥

੧੨. ਬਾਰਜਤ੍ਰਾਨ (ਬਾਰ ਪਾਣੀ) 'ਜ' ਦੀ ਜਾਈ ਪਾਣੀ ਦੀ ਜਾਈ ਮੱਛੀ ਦਾ ਆਸਰਾ ਸਮੁੰਦਰ ਦਾ ਨਾਮ ਲੈ ਕੇ "ਈਸਰਾਸਤ੍ਰ" ਕਹਿ ਦਿਉ । ਪਾਂਸ ਦੇ ਨਾਮ ਹੋ ਜਾਂਦੇ ਨੇ ਬੁਧੀਵਾਨ ਜਾਣ ਲੈਣ ॥੪੦੦॥

੧੩. ਜਲ ਦੀ ਜਾਈ ਮੱਛੀ ਦਾ ਆਸਰਾ ਸਮੁੰਦਰ ਪਹਿਲਾਂ ਕਹਿਕੇ ਫੇਰ ਈਸਰਾਸਤ੍ਰ ਕਹਿ ਦੇਹੁ । ਨਾਮ ਇਹ ਪਾਂਸ ਦੇ ਹੋ ਜਾਂਦੇ ਨੇ ਬੁਧੀਵਾਨੋ ਇਹ ਜਾਣਕੇ ਚਿਤ ਵਿਚ ਵਸਾ ਲੌ ॥੪੦੧॥

੧੪. ਨੀਰਜਜ ਤ੍ਰਾਨ (ਪਾਣੀ ਦੀ ਜਾਈ ਮੱਛੀ ਦਾ ਆਸਰਾ ਸਮੁੰਦਰ ਕਹਿਕੇ "ਈਸਰਾਸਤ੍ਰ" ਕਹਿਕੇ ਅੰਤ ਵਿਚ । ਸਾਰੇ ਨਾਮ ਸ੍ਰੀ ਪਾਂਸ ਦੇ ਨਿਕਲਕੇ ਅਨੇਕਾਂ ਹੋ ਜਾਂਦੇ ਨੇ ॥੪੦੨॥

੧੫. ਕੰਵਲ ਫੁਲ ਦਾ ਆਸਰਾ ਪਾਣੀ ਪਦ ਪਹਿਲਾਂ ਕਹਿਕੇ "ਈਸਰਾਸਤ੍ਰ" ਕਹਿ ਦਿਉ । ਪਾਂਸ ਦੇ ਨਾਮ ਹੋ ਜਾਂਦੇ ਨੇ ਬੁਧੀਵਾਨ ਵੇਖ ਲੈਣ ॥੪੦੩॥

੧੬. ਪਹਿਲਾਂ "ਵੈਰੀ" ਪਦ ਉਚਾਰਕੇ, ਅੰਤਕ (ਵੈਰੀ ਦਾ ਅੰਤ ਕਰਨ ਵਾਲੀ) ਫੇਰ ਕਹਿ ਦਿਉ । ਪਾਂਸ ਦੇ ਨਾਂ ਹੋ ਜਾਂਦੇ ਹਨ ਸਮਝ ਵਾਲੇ ਸੱਜਣ ਸਮਝ ਲੈਣ ॥੪੦੪॥

੧੭. ਸਤ੍ਰੁ ਆਦਿ ਪਹਿਲਾਂ ਦੁਸ਼ਮਨ ਦਾ ਨਾਂ ਕਹਿਕੇ ਫੇਰ ਵੈਰੀ ਦਾ ਅੰਤ ਕਰਨ ਵਾਲੀ ਪਦ ਕਹ ਦੇਹੁ । ਇਹ ਸਾਰੇ ਨਾਮ ਸ੍ਰੀ ਪਾਂਸ ਦੇ ਬੁਧੀਵਾਨ ਚਿਤ ਵਿਚ ਜਾਣ ਲੈਣ ॥੪੦੫॥

੧੮. ਪਹਿਲਾਂ ਖਲ ਨੀਚ ਧਰਮ ਵਿਰੋਧੀ ਮੂਰਖ ਪਦ ਕਹਿਕੇ "ਅੰਤਪਾਂਤਕ" ਉਸ ਦਾ ਅੰਤ ਕਰਨ ਵਾਲੀ ਕਹਿ ਦੇਹੁ। ਜੋ ਪਾਂਸ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਜਾਣ ਲੀਜੀਏ ॥੪੦੬॥

---

☛ ੪) ਨਮਸਕਾਰ ਤਿਸ ਹੀ ਕੋ ਹਮਾਰੀ,
ਸਕਲ ਪਰਜਾ ਜਿਨਿ ਆਪ ਸਵਾਰੀ ॥
(ਚਰਿਤ੍ਰ ੪੦੫, - ੩੮੬)

੫) ਅਸਿ ਕ੍ਰਿਪਾਨ ਖੰਡੋ ਖੜਕ ਤੁਪਕ ਤਬਰ ਅਰ ਤੀਰ ॥ ਸੈਫ ਸਰੋਹੀ ਸੈਹਥੀ ਯਹੈ ਹਮਾਰੇ ਪੀਰ ॥
(ਸਨਾਮਾ, - ੩)

੬) ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥ (ਬਚਿਤ੍ਰ ਨਾ: ੬, ੩੦)
ਹੇ ਭਾਈ ਪੰਥ ਪ੍ਰਚਾਰ ਕਰਨ ਲਈ ਕਿਹੜੇ ਦਰਬਾਰੀ ਕਵੀ ਨੇ ਬੀੜਾ ਚੁਕਿਆ ਸੀ=ਦੱਸੋਗੇ ਨਾ !!
ਓ-ਸ੍ਰੀ ਗੁਰੂ ਦਸਮ ਗ੍ਰੰਥ ਦੇ ਲਿਖਾਰੀ ਨੂੰ ਦੇਵੀ ਦਾ ਪੁਜਾਰੀ ਆਖਣ ਵਾਲਿਓ - ਅੱਖਾਂ ਉਤੋਂ ਹੱਥ ਚੁਕ ਕੇ ਮੋਮਬਤੀ ਲੈ ਕੇ ਪੜ੍ਹੋ

੭) ਆਦਿ ਪੁਰਖ ਜਿਨ ਏਕੁ ਪਛਾਨਾ, ਦੁਤੀਆ ਭਾਵ ਨ ਮਨ ਮਹਿ ਆਨਾ ॥ (ਚੋਬੀਸ ਵ:-੨੧)
ਜਿਸ ਨੂੰ ਅਵਤਾਰਾਂ ਦੇ ਵੈਰੀ ਵੀ ਪੜ੍ਹ ਸਕਦੇ ਹਨ ।

੮) ਨਮਸਕਾਰ ਤਿਸ ਹੀ ਕੋ ਹਮਾਰੀ, ਸਕਲ ਪ੍ਰਜਾ ਜਿਨਿ ਆਪ ਸਵਾਰੀ ॥ (ਚਰਿਤ੍ਰ ੪੦੫,-੩੮੬)

੯) ਜੇ ਹਮ ਕੋ ਪਰਮੇਸਰ ਉਚਰਿ ਹੈ ॥ ਤੇ ਸਭ ਨਰਕਿ ਕੁੰਡ ਮਹਿ ਪਰਿ ਹੈ ॥ ਮੋ ਕੋ ਦਾਸੁ ਤਵਨ ਕਾ ਜਾਨੋ ॥ ਯਾ ਮੈ ਭੇਦ ਨ ਰੰਚ ਪਛਾਨੋ ॥
(ਬਚਿਤ੍ਰ : ੧੩, ੩੨)

੧੦) ਜਿਸ ਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ ॥ ਛਵੈ ਨ ਸਕੈ ਤਿੱਹ ਛਾਹਿ ਕੋ ਨਿਹਫਲ ਜਾਇ ਗਵਾਰ ॥ (ਬਚਿਤ੍ਰ ਨਾ ੧੩,-੨੪)

੧੧) ਜਾਂ ਤੇ ਛੂਟਿ ਗਯੋ ਭ੍ਰਮ ਉਰ ਕਾ ॥ ਤਿਹ ਆਗੇ ਹਿੰਦੂ ਕਿਆ ਤੁਰਕਾ ॥ (ਚੌਬੀਸਵ ੧੯)

੧੨) ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ ॥ ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧਿ ਕੇ ਚਾਇ ॥ (ਕ੍ਰਿਸ਼ਨਾਵ: ੨੪੯੧)

੧੩) ਕ੍ਰਿਪਾ ਸਿੰਧਿ ਤੁਮਰੀ ਕ੍ਰਿਪਾ ਜੋ ਕਛੁ ਮੋ ਪਹਿ ਹੋਇ ॥ ਰਚੌਂ ਚੰਡਿਕਾ ਕੀ ਕਥਾ ਬਾਣੀ ਸੁਭ ਸਭ ਹੋਇ ॥ ਜੇ ਕਰ ਰਚੇਤਾ ਚੰਡਿਕਾ ਕਾ ਸਰਧਾਲੂ - ਹੁੰਦਾ ਤਾਂ ਕਥਾ ਰਚਨ ਲਈ ਚੰਡੀ ਤੋਂ ਵਰ ਮੰਗਦਾ ਕਿਆ ਅਜੀਬ ਹੈ ਕਿ ਕਥਾ ਤਾਂ ਚੰਡੀ ਦੀ ਉਚਰਨੀ ਚਾਹੁੰਦਾ ਹੈ ਵਰ ਮੰਗਦਾ ਹੈ, ਕ੍ਰਿਪਾ ਸਿੰਧ ਪਾਸੋਂ, ਕਿਆ ਬਾਤ ਹੈ ਵਿਰੋਧੀ ਮਨ ਦੀ ਉਹ ਕਹਿੰਦਾ ਹੈ ਕਿ ਲੇਖਕ ਦੇਵੀ ਦਾ ਉਪਾਸਕ ਹੈ । ਪਰ ਲੇਖਕ ਕਹਿੰਦਾ ਹੈ :-

੧੪) ਅਨੰਤ ਜੱਗਯ ਕਰਮਣੰ ॥ ਨ ਏਕ ਨਾਮ ਕੇ ਸਮੰ ॥ (ਗਿਆਂਨ ਪ੍ਰਬੋਧ,-੯੦)
ਇਹ ਤਾਂ ਕਿਸੇ ਵਿਰੋਧੀ ਦੀ ਸਮਝ ਵਿਚ ਨਹੀਂ ਆਇਆ ਹੁਣ ਮੈਂ ਅਨਪੜ੍ਹ ਉਹਨਾਂ ਨੂੰ ਸਬਕ ਦਿੰਦਾ ਹਾਂ । ਲਉ ਜੀ ਪ੍ਰੇਮ ਨਾਲ ਕਰੋ ਸੰਥਾ ਯਾਦ :

੧੫) ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬ ਹੀ ਇਨ ਹੀ ਕੋ ॥ (ਕੇਸੋਦਾਸ ਪਰਤਿ, ੩)

੧੬) ਤਹ ਕੇ ਸਿੰਘ ਘਨੇ ਚੁਨਿ ਮਾਰੇ, ਰੋਝ ਰੀਛ ਬਹੁ ਭਾਂਤਿ ਬਿਦਾਰੇ ॥ (ਬਚਿਤ੍ਰ ਨਾ: ੮੯੩)

੧੭) ਕਥਾ ਬਦਨ ਤੇ ਅਧਿਕ ਡਰਾਊ (ਚਰਿਤ੍ਰ ੨-੧੯) ☛

ਲੀਜੀਅਹੁ ਚੀਨ੍ ॥੪੦੬॥ [੧]ਦੁਸਟ ਆਦਿ ਸਬਦ ਉਚਰਿਕੈ; ਅੰਤਯਾਂਤਕ ਕਹਿ ਭਾਖੁ ॥ ਨਾਮ ਸਕਲ ਸ੍ਰੀ ਪਾਂਸ ਕੇ ਚੀਨ੍ ਚਤੁਰ ਚਿਤ ਰਾਖੁ ॥੪੦੭॥ [੨]ਤਨ ਰਿਪ ਪ੍ਰਿਥਮ ਬਖਾਨਿਕੈ ਅੰਤਯਾਂਤਕ ਕੇ ਦੀਨ ॥ ਨਾਮ ਪਾਂਸਿ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ ॥੪੦੮॥ [੩]ਅਸੁ ਅਰਿ ਆਦਿ ਬਖਾਨਿ ਕੈ ਅੰਤਯਾਂਤਕ ਕਹੁ ਭਾਖੁ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ ਚਤੁਰ ਚਿਤ ਰਾਖੁ ॥੪੦੯॥ [੪]ਦਲਹਾ ਪ੍ਰਿਥਮ ਬਖਾਨ ਕੈ ਅੰਤਯਾਂਤਕ ਕੌ ਦੇਹੁ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ ਚਤੁਰ ਚਿਤ ਲੇਹੁ ॥੪੧੦॥ [੫]ਪ੍ਰਿਤਨਾਂਤਕ ਪਦ ਪ੍ਰਿਥਮ ਕਹਿ ਅੰਤਯਾਂਤਕ ਕੇ ਦੀਨ ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ ॥੪੧੧॥ [੬]ਧੁਜਨੀ ਅਰਿ ਪਦ ਪ੍ਰਿਥਮ ਕਹਿ; ਅੰਤਯਾਂਤਕਹਿ ਉਚਾਰਿ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ ॥੪੧੨॥ [੭]ਆਦਿ ਬਾਹਨੀ ਸਬਦ ਕਹਿ ਰਿਪ ਅਰਿ ਸਬਦ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ ਲੇਹੁ ਮਤਵਾਨ ॥੪੧੩॥ [੮]ਬਾਹਨ ਆਦਿ ਬਖਾਨਿ ਕੈ ਰਿਪ ਅਰਿ ਬਹੁਰ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ ਲੇਹੁ ਬੁਧਿਵਾਨ ॥੪੧੪॥ [੯]ਸੈਨਾ ਆਦਿ ਉਚਾਰਿਕੈ ਰਿਪੁ ਅਰਿ ਬਹੁਰਿ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ ॥੪੧੫॥ [੧੦]ਹਯਨੀ ਆਦਿ ਬਖਾਨਿਕੈ ਅੰਤਯੰਤਕ ਕੇ ਦੀਨ ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ ॥੪੧੬॥ [੧੧]ਗੈਨੀ ਆਦਿ ਬਖਾਨ ਕੈ ਅੰਤਯੰਤਕ ਅਰਿ ਦੇਹੁ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ ਚਤੁਰ ਚਿਤ ਲੇਹੁ ॥ ੪੧੭॥ [੧੨]ਪਤਿਨੀ ਆਦਿ ਬਖਾਨ ਕੈ; ਅਰਿ ਪਦ ਬਹੁਰ ਉਚਾਰਿ ॥ ਨਾਮ ਪਾਂਸ ਕੇ ਹੋਤ ਹੈਂ ਜਾਨ ਲੇਹੁ ਨਿਰਧਾਰ ॥੪੧੮॥ [੧੩]ਰਥਨੀ ਆਦਿ ਬਖਾਨ ਕੈ ਰਿਪੁ ਅਰਿ ਅੰਤ ਉਚਾਰ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੪੧੯॥ [੧੪]ਨ੍ਰਿਪਣੀ ਆਦਿ ਬਖਾਨ ਕੈ ਰਿਪ ਖਿਪ ਬਹੁਰ ਉਚਾਰ ॥ ਨਾਮ ਪਾਂਸ ਕੇ ਹੋਤ ਹੈਂ ਲੀਜੀਅਹੁ ਸੁ ਕਬਿ ਸੁਧਾਰ ॥੪੨੦॥ [੧੫]ਭਟਨੀ ਆਦਿ ਬਖਾਨ ਕੈ ਰਿਪ ਅਰਿ ਬਹੁਰ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚੀਨਹੁ ਪ੍ਰੱਗਯਾਵਾਨ ॥੪੨੧[੧੬]॥ ਆਦਿ ਬੀਰਣੀ ਸਬਦ ਕਹਿ; ਰਿਪ ਅਰਿ ਬਹੁਰ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ ਲੇਹੁ ਮਤਿਵਾਨ ॥੪੨੨॥ [੧੭]ਸਤ੍ਰੁੱਣਿ ਆਦਿ ਬਖਾਨ ਕੈ ਰਿਪ ਅਰਿ ਪੁਨਿ ਪਦ ਦੇਹੁ ॥ ਨਾਮ ਪਾਂਸ ਕੇ ਹੋਤ ਹੈਂ; ਚੀਨ੍ ਚਤੁਰ ਚਿਤ ਲੇਹੁ ॥੪੨੩॥[੧੮] ਜੁੱਧਨਿ ਆਦਿ ਬਖਾਨ ਕੈ ਪੁਨਿ ਰਿਪ ਅਰਿ ਕੇ ਈਨ ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ ॥੪੨੪॥ [੧੯]ਰਿਪਣੀ ਆਦਿ ਉਚਾਰਿ ਕੈ; ਰਿਪ ਖਿਪ

---

ਭਾਈ ਏਸ ਲੇਖਕ ਦਾ ਕੋਈ ਅਤਾ ਪਤਾ ਦਿਉ ?

੧੮) ਕਥਾ ਬ੍ਰਿਧ ਤੇ ਬਾਤ ਥੋਰੀ ਬਖਾਨੋ ॥ (ਮਹਾ ਮੋਹਨੀ ਵ: ੪)

੧੯) ਭੂਲ ਹੋਇ ਜਹਿ ਤਿਹ ਸੁਕਬਿ ਪੜ੍ਹੀਅਹੁ ਸਭੈ ਸਧਾਰ ॥ (ਕ੍ਰਿਸਨਾਵ : ੯੮੪)

੨੦) ਭੂਲ ਪਰੀ ਲਹੁ ਲੇਹੁ ਸੁਧਾਰਾ (ਰਾਮਾਵ: ੮੬੦)

੨੧) ਸਭ ਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ ॥ (ਚਰਿਤ੍ਰ : ੧੫੭ :-੩੧)

੨੨) ਲੋਗ ਉਠਾਇ ਪਾਨ ਮਦ ਕਰਯੋ ॥ ਮਾਨੁਖ ਹੁਤੋ ਜੋਨਿ ਪਸੂ ਪਰਯੋ ॥ (ਚਰਿਤ੍ਰ ੧੦੫-੫)

੨੩) ਜੋ ਕੋਊ ਪਰ ਨਾਰੀ ਸੌਂ ਪਾਗੈ ॥ ਪਨਹੀ ਇਹਾਂ ਨਰਕ ਤਿਹ ਆਗੈ ॥ (ਚਰਿਤ੍ਰ ੧੮੫-੧੧)

੨੪) ਕਈ ਪ੍ਰਚਾਰਕ ਵਿਦਵਾਨ ਲਿਖਾਰੀਆਂ ਦੇ ਲੇਖ ਪੜ੍ਹੇ ਹਨ ਉਹ ਲਿਖਦੇ ਨੇ ਬੜੀ ਮੱਦਭਰੀ ਦਲੀਲ ਛਾਂਟਦੇ ਹੋਏ ਕਿ ਲੇਖਕ ਦੀ ਸੁਰਤੀ, ਬ੍ਰਿਤੀ ਤੇ ਮਾਨਤਾ ਦਾ ਪਤਾ ਉਸ ਦੇ ਪਹਿਲੇ ਇਸ਼ਟ ਦੇਵ ਦੇ ਮੰਗਲ ਤੇ ਮੰਨਤ ਅਥਵਾ ਚੇਤਾਵਨੀ ਤੋਂ ਪਹਿਚਾਣ ਲਈਦਾ ਹੈ ਜਿਸ ਕਸਵੱਟੀ ਤੇ ਪ੍ਰੀਖਿਆ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦਾ ਲਿਖਾਰੀ ਅਕਾਲ ਪੁਰਖ ਦਾ ਉਪਾਸ਼ਕ ਸਿੱਧ ਨਹੀਂ ਹੁੰਦਾ । ਲਉ ਜੀ ਵੰਨਗੀ ਮਾਤ੍ਰ ਉਹਨਾਂ ਲਿਖਾਰੀਆਂ ਦੀ ਵੀ ਤਸੱਲੀ ਕਰਾ ਦਿਉ। ਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਲਿਖਾਰੀ ਦਾ ਇਸ਼ਟ ਦੇਵ ਕੌਣ ਹੈ ?

ੳ) ਤਵ ਪ੍ਰਸਾਦਿ-ਜਾਣਦੇ ਹੋ ਨਾ ਇਸ ਦੇ ਅਰਥ

ਅ) ਤ੍ਵ-ਪ੍ਰਸਾਦਿ

ੲ) ਤ੍ਵ ਪ੍ਰਸਾਦਿ ਕੱਥਤਾ

ਸ) ਤੇਰਾ ਜੋਰ

੧. ਛਿਤਪਤਾਦਿ (ਛਿਤ=ਧਰਤੀ, ਧਰਤੀ ਦਾ ਪਤੀ ਰਾਜਾ, ਆਦਿ, (ਰਾਜੇ ਦੀ ਆਸਰਾ ਓਟ ਸਹਾਇਤਾ ਕਰਨ ਵਾਲੀ ਬੰਦੂਕ, ਪਹਿਲਾਂ ਇਹ ਸਬਦ ਉਚਾਰਨ ਕਰੋ ਫੇਰ ਉਸਦੇ ਰਿਪ=ਵੈਰੀ, ਵੈਰੀਆਂ ਦੀ ਅਰਿ=ਦੁਸ਼ਮਣ=ਬੰਦੂਕ ਉਚਾਰਕੇ। ਤੁਪਕ ਦਾ ਨਾਮ ਹੋ ਜਾਂਦਾ ਹੈ । ਸੁ ਕਵੀ ਜਨ ਵਿਚਾਰ ਲੈਣ ॥੪੭੯॥

੨. ਰਉਦਨ (ਰਾਉਦ=ਤੰਦੀ ਵਾਲਾ ਧਨੁਖ) ਦਨ ਧਨਖ (ਕਮਾਣ ਵਾਲੀ ਸੈਨਾ) ਪਹਿਲਾਂ ਉਚਾਰਕੇ ਫੇਰ, ਰਿਪ ਅਰਿ ਦੋ ਸਬਦ ਅੰਤ ਵਿਚ ਕਹੁ ਤੁਪਕ ਦੇ ਤੁਪਦੇ ਨਾਮ ਹੋ ਜਾਂਦੇ ਨੇ ਬੁਧੀਵਾਨ ਪਛਾਣ ਲੈਣ ॥੪੮੦॥

੩. ਸਸਤ੍ਰਨਿ (ਸਸਤ੍ਰਾਂ=ਅਨੀ-ਫੌਜ) ਸਸਤ੍ਰਾਂ ਵਾਲੀ ਫੌਜ) ਸਸਤ੍ਰਾਂ ਵਾਲੀ ਫੌਜ ਪਹਿਲਾਂ ਕਹਿਕੇ ਫੇਰ ਅੰਤ ਵਿਚ ਰਿਪ ਤੇ ਅਰਿ ਪਦ ਕਹਿ ਦਿਉ । ਤੁਪਕ ਦੇ ਇਹੀ ਨਾਮ ਹੋ ਜਾਦੇ ਹਨ। ਸਿਆਣੇ ਪੁਰਸ਼ ਜਾਣ ਲੈਣ ॥੪੮੧॥

੪. ਪਹਿਲਾਂ ਸਬਦ ਜਿੱਤ (ਬੜਾ ਤਿੱਖਾ ਤੇਜ ਰਣ=ਜੁੱਧ ਦਾ ਨਾਮ ਉਚਾਰ ਕੇ ਉਸਦਾ ਵੈਰੀ=ਰਿਪ-ਰਿਪ ਦਾ ਦੁਸ਼ਮਨ ਅਰਿ ਪਦ ਆਖਕੇ ਇਹ ਪਦ ਕਹਿ ਦਿਉ । ਤੁਪਕ ਦੇ ਨਾਮ ਹੁੰਦੇ ਹਨ ਸਮਝ ਵਾਲੇ ਪੁਰਸ਼ ਸਮਝ ਲੈਣ ॥੪੮੨॥

੫. ਪਹਿਲਾਂ ਸੁਭਟਨੀ (ਸੁਭਟ=ਚੰਗੇ ਜੋਧੇ ਸੂਰਮੇ ਭਟਨੀ ਚੰਗੇ ਜੋਧੇ ਸੂਰਮਿਆਂ ਦੀ ਫੌਜ ਦੇ ਨਾਮ ਦਾ ਸ਼ਬਦ ਆਖਕੇ ਰਿਪ - ਉਹਨਾਂ ਦੇ ਵੈਰੀ ਅਰਿ=ਵੈਰੀਆਂ ਦੀ ਦੁਸ਼ਮਣ = ਬੰਦੂਕ) ਅੰਤ ਵਿਚ ਕਹਿਕੇ । ਤੁਪਕ ਦਾ ਨਾਮ ਹੁੰਦਾ ਹੈ ਬੁਧੀਮਾਨ ਸਮਝ ਲੈਣ ॥੪੮੩॥

੬. ਰਥਨੀ (ਰਥਾਂ ਵਾਲੀ ਫੌਜ) ਪਹਿਲਾਂ ਆਖਕੇ ਫੇਰ ਰਥਾਂ ਵਾਲੀ ਫੌਜ ਨੂੰ ਮਥਨੀ (ਨਾਸ ਕਰਨ ਵਾਲੀ) ਫੌਜ ਉਸ ਨੂੰ ਮਥਨ ਕਰਨ ਵਾਲੀ ਫੌਜ ਨੂੰ ਭਾਵ ਮਥਨ ਕਰਨ ਵਾਲੀ ਨੂੰ ਮਥਨ ਕਰਨ ਵਾਲੀ ਆਖਕੇ ਤੁਪਕ ਦਾ ਨਾਮ ਹੁੰਦਾ ਹੈ ਸੁਜਾਨ ਪੁਰਸ਼ ਸਮਝ ਲੈਣ ॥੪੮੪॥

੭. ਪਹਿਲਾਂ ਸਬਦ ਸਪੰਦਨੀ ਆਖਕੇ ਸਪੰਦ=ਰਥ=ਨੀ ਰਥਾਂ ਵਾਲੀ ਫੌਜ ਦੇ ਰਿਪ=ਵੈਰੀ ਰਿਪ ਵੈਰੀਆਂ ਦੇ ਅਰਿ=ਦੁਸ਼ਮਣ : ਬੰਦੂਕ ਬਖਾਨਕੇ । ਨਾਮ ਤੁਪਕ ਦੇ ਹੋ ਜਾਂਦੇ ਹਨ ਸਮਝ ਵਾਲੇ ਪਾਠਕ ਜਾਣ ਲੈਣ ॥੪੮੫॥

੮. ਪਹਿਲਾਂ ਸਕਟਨੀ (ਸਾਕਟ=ਛਕੜਾ, ਗੱਡਾ) ਗੱਡਿਆਂ ਵਾਲੀ "ਨੀ" ਆਖਕੇ ਰਿਪ (ਗੱਡਿਆਂ ਵਾਲੀ ਫੌਜ ਦਾ ਰਿਪ=ਵੈਰੀ ਆਖਕੇ ਅਰਿ ਵੈਰੀਆਂ ਦੀ ਦੁਸ਼ਮਣ ਕਹਿ ਦਿਉ । ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਸਮਝ ਲੈਣ ॥੪੮੬॥

੯. ਪਹਿਲਾਂ ਸੱਤ੍ਰਣੀ (ਸੱਤ੍ਰ=ਵੈਰੀ, "ਣੀ"=ਵੈਰੀ ਦੀ ਫੌਜ ਆਖਕੇ ਫੇਰ ਉਸਦਾ ਅਰਿ=ਦੁਸ਼ਮਣ ਅੰਤ ਵਿਚ ਉਚਾਰ ਕੇ । ਨਾਮ ਤੁਪਕ ਦਾ ਹੋ ਗਿਆ । ਜਾਣੋ, ਕਵੀ ਜਨ ਯਕੀਨ ਕਰ ਲੈਣ ॥੪੮੭॥

੧੦. ਪਹਿਲਾਂ ਦੁਸ਼ਟਨੀ (ਦੁਸ਼ਟਾਂ-ਗੁੰਡੇ ਚੋਬਰਾ ਦੈਂਤਾਂ="ਨੀ" ਦੀ ਫੌਜ ਆਖੋ ਫੇਰ ਉਸ ਦੀ ਅਰਿ ਦੁਸ਼ਮਨ ਅੰਤ ਵਿਚ ਆਖ ਦਿਉ । ਇਹੀ ਤੁਪਕ ਦਾ ਨਾਮ ਹੁੰਦਾ ਹੈ ਚਤ੍ਰ ਲੋਕ ਪਹਿਚਾਣ ਕਰ ਲੈਣ ॥੪੮੮॥

੧੧. ਅਸੁੱਕਵਚਨੀ (ਆਸਵ=ਘੋੜੇ ਕਵਚਨੀ=ਘੋੜਿਆ ਦੇ ਤੇ ਆਪਣੇ ਸੰਜੋਆਂ ਪਟੋਲੇ ਪਹਿਨੇ ਹੋਏ ਪਹਿਲਾਂ ਕਹਿਕੇ ਰਿਪੂ ਵੈਰੀ ਦਾ ਜਿਕਰ ਕਰੋ ਅੰਤ ਵਿਚ ਅਰਿ । ਉਸ ਵੈਰੀ ਦੀ ਦੁਸ਼ਮਣ । ਨਾਮ ਤੁਪਕ ਹੀ ਹੁੰਦਾ ਹੈ ਸਿਆਣੇ ਕਵੀ ਵਿਚਾਰ ਲੈਣ ॥੪੮੯॥

੧੨. ਪਹਿਲਾਂ ਬਰਸਣੀ (ਬਰਸ=ਸੰਜੋਆਂ "ਣੀ" ਸੰਜੋਆਂ ਵਾਲੀ ਫੌਜ ਆਖਕੇ ਫੇਰ ਕਹੋ ਉਸਦੇ ਰਿਪ ਵੈਰੀ ਤੇ ਵੈਰੀਆਂ ਦੀ ਦੁਸ਼ਮਣ "ਅਰਿ" ਨਾਮ ਤੁਪਕ ਦਾ ਹੁੰਦਾ ਹੈ ਬੁਧਿਵਾਨ ਜਾਣ ਲੈਣ ॥੪੯੦॥

੧੩. ਤਨੁ ਤ੍ਰਾਣਨੀ ਤਨ ਦੇ ਉਤੇ ਸੰਜੋਆ ਪਹਿਨੇ ਹੋਏ ਫੌਜ ਸਬਦ ਪਹਿਲਾਂ ਕਹਿਕੇ ਰਿਪ ਉਸਨੂੰ ਵੈਰੀ ਕਹਿ ਕੇ ਅੰਤ ਅਰਿ ਉਸਦੇ ਵੈਰੀ ਆਖ ਦਿਉ । ਇਹ ਨਾਮ ਤੁਪਕ ਦਾ ਹੁੰਦਾ ਹੈ । ਸੁਜਾਨ ਪੁਰਸ਼ ਸਮਝ ਲੈਣ ॥੪੯੧॥

੧੪. ਪਹਿਲਾਂ ਚਰਮਣੀ ਗੈਂਡੇ ਦੇ ਚਮੜੇ ਦੀਆਂ ਢਾਲਾਂ ਵਾਲੀ ਸੈਨਾ ਦਾ ਸਬਦ ਆਖਕੇ ਰਿਪ ਵੈਰੀ ਦਾ ਨਾਮ ਲਵੋ, ਫੇਰ ਅਰਿ (ਵੈਰੀ ਦੀ ਦੁਸ਼ਮਣ ਅੰਤ ਵਿਚ ਆਖਕੇ । ਤੁਪਕ ਦਾ ਨਾਮ ਹੋ ਜਾਂਦਾ ਹੈ । ਕਵੀ ਜਨ ਯਕੀਨ ਕਰ ਲੈਣ ॥੪੯੨॥

੧੫. ਪਹਿਲਾਂ ਸਿਪਰਣੀ ਆਮ ਲੋਹੇ ਦੀਆਂ ਢਾਲਾਂ ਵਾਲੀ ਫੌਜ ਆਖਕੇ ਉਸਨੂੰ ਰਿਪ ਵੈਰੀ ਕਹਿਕੇ ਅਰਿ ਉਸਦੀ ਦੁਸ਼ਮਣ ਅੰਤ ਵਿਚ ਉਚਾਰ ਦੇਹੁ ॥ ਇਹ ਸਾਰੇ ਨਾਮ ਤੁਪਕ (ਬੰਦੂਕ ਦੇ) ਹੋ ਜਾਂਦੇ ਹਨ ਜੋ ਨਿਕਲਕੇ ਅਨੇਕਾਂ ਹੁੰਦੇ ਚਲੇ ਜਾਂਦੇ ਹਨ ॥੪੯੩॥

੧੬. ਪਹਿਲਾਂ ਸੱਲਣੀ (ਸੱਲ ਕਰਨ ਵਾਲੀ ਨੇਜਿਆਂ ਵਲੀ ਫੌਜ) ਕਹਿਕੇ ਪਿਰ ਵੈਰੀ, ਅਰਿ ਵੈਰੀਆਂ ਦੀ ਦੁਸ਼ਮਣ ਪਦ ਦੇ ਕੇ । ਤੁਪਕ ਦਾ ਨਾਮ ਹੋ ਜਾਂਦਾ ਹੈ ਸਿਆਣੇ ਪੁਰਖ ਜਾਣ ਲੈਣ ॥੪੯੪॥

੧੭. ਪਹਿਲਾਂ ਚਕ੍ਰਣਿ (ਚਕ੍ਰ ਵਾਲੇ ਰਿਪ ਵੈਰੀਆਂ ਦੇ ਨਾਮ ਦਾ ਸਬਦ ਕਹਿਕੇ ਰਿਪ ਤੇ ਰਿਪਾਂ ਦੀ ਵੈਰਨ ਪਦ ਕਹਿ ਦੀਨ। ਇਹ ਨਾਮ ਤੁਪਕ ਦੇ ਹੁੰਦੇ ਹਨ ਬੁਧੀਵਾਨ ਸਮਝ ਲੈਣ ॥੪੯੪॥

੧੮. ਪਹਿਲਾਂ ਖੜਗਨੀ (ਖੜਗ=ਤਲਵਾਰ="ਨੀ" ਤਲਵਾਰਾਂ ਵਾਲੀ ਸੈਨਾ ਸਬਦ ਆਖਕੇ ਉਸਨੂੰ ਰਿਪ ਵੈਰੀ ਜਾਣਕੇ ਅੰਤ ਵਿਚ ਉਸਦਾ "ਅਰਿ" ਵੈਰੀ ਉਚਾਰਨ ਕਰੋ । ਇਹ ਸਾਰੇ ਨਾਮ ਤੁਪਕ (ਬੰਦੂਕ) ਦੇ ਹੁੰਦੇ ਹਨ ਕਵੀ ਜਨ ਯਕੀਨ ਕਰ ਲੈਣਾ ॥੪੮੬॥

---

ਬ੍ਰਹਮੰਡੀ ਜਲੌਅ ਅਤੇ ਖੁਦਾਈ ਰਮਜਾਂ ਦਾ ਉਹ ਖਿਆਲ ਹੈ ਜੋ ਪ੍ਰਮਾਤਮਾ ਦੀ ਮੌਜ ਵਿਚ ਪ੍ਰਗਟ ਹੋਇਆ ਹੈ । (ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ) ਖਾਲਸੇ ਤੋਂ ਭਾਵ "ਖਾਲਸ ਸ਼ੁਦ ਰੂਹਾਨੀਯਤ" ਹੈ ਜੋ ਇਨਸਾਨੀ ਅੰਤਰੀਵ ਦੀ ਸਿਖਰ ਹੈ । ਖਾਲਸੇ ਦੇ ਮਨ ਅੰਦਰ ਬਲ ਰਹੀ ਸਿਬਾਂਸਰ ਜੋਤਿ ਉਸ ਦੀ ਅਗੰਮੀ ਹਸਤੀ ਦੀ ਪਹਿਚਾਣ ਹੈ । ਦੁਨਿਆਵੀ ਪੱਧਰ ਉਪਰ ਵੀ ਖਾਲਸਾ ਆਪਣੀ ਰੂਹ ਦੇ ਟਾਂਗੇ ਦਾ ਕੋਚਵਾਨ ਹੈ, ਖਾਲਸੇ ਦੇ ਇਸ ਨਿਆਰੇ ਰੂਪ ਵਿਚ ਅਨੰਦ ਪੁਰ ਸਾਹਿਬ ਤੋਂ (ਜਾਗਤ ਜੋਤਿ ਜਪੈ ਨਿਸ ਬਾਸਰੁ ਏਕ ਬਿਨਾ ਮਨ ਨੈਕ ਨ ਆਨੈ) ਦੀ ਅਕਾਲ ਧੁਨੀ ਸਾਰੇ ਵਿਸ਼ਵ ਵਿਚ ਫੈਲਕੇ ਪ੍ਰਮਾਤਮ ਹੋਂਦ ਦੇ ਇਕ ਹੋਣ ਦਾ "ਪੈਗਾਮ" ਦੇ ਰਹੀ ਹੈ । ਇਹ ਧੁਨੀ ਮਾਨਵ ਸੁਰਤਿ ਨੂੰ ਏਨਾ ਸ਼ੁਧ (ਖਾਲਸ) ਕਰ ਰਹੀ ਹੈ ਕਿ ਉਸ ਦੇ ਅਵਚੇਤਨ ਵਿਚ ਉਕਰੇ ਧਰਮ ਪ੍ਰੰਪਾਵਾਂ ਦੇ ਪੁਰਾਤਨ ਨਿਸ਼ਾਨ ਤੋਂ ਕਰਮ ਕਾਂਡ ਅਲੋਪ ਕਰਕੇ ਉਸ ਨੂੰ ਪ੍ਰਭੂ ਬਖਸ਼ਿਸ਼ ਦਾ ਹਿੱਸਾ ਬਣਾ ਰਹੀ ਹੈ । ਮਾਨਵ ਆਪਣੀ ਹੋਂਦ ਅਤੇ ਹਸਤੀ ਨੂੰ ਅਕਾਲ ਪੁਰਖ ਵਿਚ ਅਭੇਦ ਕਰਕੇ ਭਰਮਾਂ ਵਹਿਮਾਂ ਤੋਂ ਮੁਕਤਿ ਹੋ ਕੇ ਜੀਵਨ ਲਈ ਚੇਤਨਤਾ ਤੇ ਮੁਕਤਿ ਹੋਕੇ ਸੁਤੰਤਰਤਾ ਦਾ ਅਹਿਸਾਸ ਤਲਾਸ਼ ਕਰ ਰਿਹਾ ਹੈ ।

ਅਨੰਦਪੁਰ ਸਾਹਿਬ ਤੋਂ ਭਾਰਤੀ ਚਿੰਤਨ ਦੇ ਮਹਾਨ ਹੁਸਨ ਰਾਹੀਂ ਸਾਹਿਤਕ ਰੂਪ ਧਾਰਨ ਕਰਕੇ ਦ੍ਰਿਸ਼ਟਮਾਨ ਹੋਇਆ ਅਨੇਕ ਕਵੀ ਤੇ ਲਿਖਾਰੀਆਂ ਦੀ ਗੁਰੂ ਸਾਹਿਬ ਸਰਪਰਸਤੀ ਕਰਦੇ ਹੋਏ ਧਰਮਾਂ ਦੀ ਅਨੂਪਮ ਚੁੱਪ ਨੂੰ ਤੋੜਕੇ, ਇਤਿਹਾਸ ਅਤੇ ਮਿਥਿਹਾਸ ਦੀਆਂ ਗਹਿਰਾਈਆਂ ਵਿਚ ਉਤਰਕੇ ਅਜਿਹੇ ਸ਼ੁਧ ਸਾਹਿਤ ਨੂੰ ਆਪਣੇ ਨਾਨਾ ਪ੍ਰਕਾਰ ਦੇ ਛੰਦਾਂ ਵਿਚ ਢਾਲਕੇ ਉਜਾਗਰ ਕੀਤਾ ਜਿਸ ਨਾਲ ਵਿਸ਼ਵ ਜਹਿਨੀਅਤ ਦੇ ਸਨਮੁਖ ਨਵੇਂ ਪ੍ਰਸੰਗਾਂ ਦੀ ਸਥਾਪਨਾ ਹੋਈ। ਅਨੰਦਪੁਰ ਸਾਹਿਬ ਦਾ ਹੋਲਾ ਮਹੱਲਾ ਉਸ ਕਲਚਰ ਨੂੰ ਸੁਰਜੀਤ ਕਰਦਾ ਹੈ ਜਿਸ ਦਾ ਰੰਗ ਢੰਗ ਪੱਛਮੀ ਤਹਿਜੀਬ ਦੀ ਗਲੀਨਤਾ ਅਤੇ ਭਾਰਤੀ ਜਹਿਨੀਅਤ, ਗੁਲਾਮੀਅਤ, ਦੋਹਾਂ ਤੋਂ ਮੁਕਤਿ ਹੈ । ਇਹ ਰੰਗ ਵਿਚ ਜੰਗ ਅਤੇ ਜੰਗ ਵਿਚ ਰੰਗ ਦੇ ਅਨੂਠੇ ਸੁਹਜ ਨੂੰ ਸਾਕਾਰ ਕਰਦਾ ਹੈ । ਹੋਲੀਆਂ ਗੁਲਾਮੀ ਵਿਚੋਂ ਉਤਪੰਨ ਹੋਈਆਂ ਸਨ ਜਦਕਿ ਹੋਲਾ ਮਹੱਲਾ ਮਾਨਵ ਦੀ ਜ਼ਿੰਦਗੀ ਦੀ ਸੁਤੰਤਰਤਾ, ਅਜਾਦੀ, ਬਹਾਦਰੀ ਅਤੇ ਦਾਨਸ ਮੰਦੀ ਦਾ ਪ੍ਰਤੀਕ ਹੈ । ਹੁਣ ਸਾਨੂੰ ਵੱਡੀ ਲੋੜ ਹੈ ਕਿ ਗੁਰੂ ਸਾਹਿਬਾਨ ਦੇ ਦੱਸੇ ਮਾਰਗ ਨੂੰ ਆਪਣੀ ਬਿਰਤੀ ਤੇ ਰਹਿਣੀ ਵਿਚ ਉਤਾਰ ਕੇ ਗੁਰੂ ਯਾਦ ਅਤੇ ਗੁਰੂ ਪਿਆਰ ਵਿਚ ਪਈਆਂ ਤੇ ਭੂਮੀਕਲ ਲੋਕਾਂ ਦੀਆਂ ਪਾਇਆਂ ਦੂਰੀਆਂ ਨੂੰ ਖਤਮ ਕਰਕੇ ਰੂਹਾਨੀਅਤ ਦੇ ਸਰੋਕਾਰਾਂ ਨਾਲ ਸਮੁਚੇ ਵਿਸ਼ਵ ਨੂੰ ਸਰਸਰ ਕਰੀਏ ਤੇ ਸਤਿਗੁਰਾਂ ਦੇ ਦਿਤੇ ਇਤਿਹਾਸਕ ਪਰਚੇ ਤੇ ਵਿਚਾਰ ਕਰੀਏ ।

ਅੱਜ ਹਜ਼ਾਰਾਂ ਦੀ ਗਿਣਤੀ ਵਿਚ ਅਮਰੀਕਾ ਨਿਵਾਸੀ ਖਾਲਸਈ ਸਰੂਪ ਅਤੇ ਸਿਧਾਂਤ ਨੂੰ ਅਪਨਾ ਰਹੇ ਹਨ । ਉਨ੍ਹਾਂ ਦਾ ਖਾਲਸਈ ਸਰੂਪ ਧਾਰਨਾ ਕਿਸੇ ਲਾਲਚ ਜਾਂ ਡਰ ਭੈ ਕਰਕੇ ਨਹੀਂ, ਸਗੋਂ ਉਹਨਾਂ ਦੀ ਸ੍ਵੈ-ਇੱਛਾ ਅਨੁਸਾਰ ਹੀ ਹੈ, ਜਦਕਿ ਇਸਾਈ ਮਤ ਅਤੇ ਇਸਲਾਮ ਨੂੰ ਆਪਣਾ ਧਰਮ ਫੈਲਾਉਣ ਲਈ ਲਾਲਚ ਅਤੇ ਜੋਰ ਅਥਵਾ ਬੇਓੜਕੇ ਜੁਲਮ ਕਰਨੇ ਪਏ । ਗੁਰੂ ਗੋਬਿੰਦ ਸਿੰਘ ਜੀ ਵਲੋਂ ਸਿਰਜਿਆ ਸਰਬ ਗੁਣ ਸਪੰਨ ਪੂਰਨ ਮਨੁੱਖ ਖਾਲਸਾ

ਅੰਤ ਬਖਾਨ ॥ ਨਾਮ ਪਾਂਸਿ ਕੇ ਹੋਤ ਹੈਂ ਚਤੁਰ ਚਿੱਤ ਪਹਿਚਾਨ ॥੪੨੫॥ [੧]ਅਰਿਣੀ ਆਦਿ ਉਚਾਰਿ ਕੈ ਰਿਪ ਅਰਿ ਬਹੁਰ ਬਖਾਨ ॥ ਨਾਮ ਪਾਂਸਿ ਕੇ ਹੋਤ ਹੈਂ ਚੀਨ ਲੇਹੁ ਮਤਵਾਨ ॥੪੨੬॥ [੨]ਰਾਜਨਿ ਆਦਿ ਉਚਾਰਿ ਕੈ ਰਿਪ ਅਰਿ ਅੰਤ ਬਖਾਨ ॥ ਨਾਮ ਪਾਂਸਿ ਕੇ ਹੋਤ ਹੈਂ ਚੀਨ ਲੇਹੁ ਬੁਧਵਾਨ ॥੪੨੭॥ [੩]ਆਦਿ ਈਸਰਣੀ ਸਬਦ ਕਹਿ ਰਿਪ ਅਰਿ ਬਹੁਰ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ ਲੇਹੁ ਮਤਵਾਨ ॥੪੨੮॥ [੪]ਭੂਪਣਿ ਆਦਿ ਬਖਾਨ ਕੈ ਰਿਪ ਅਰਿ ਅੰਤ ਉਚਾਰ ॥ ਨਾਮ ਪਾਂਸਿ ਕੇ ਹੋਤ ਹੈਂ ਚੀਨ੍ਹੁ ਚਤੁਰ ਅਪਾਰ ॥੪੨੯॥ [੫]ਨ੍ਰਿਪਜਨ ਏਸੂਣ ਆਦਿ ਕਹੁ ਰਿਪ ਅਰਿ ਅੰਤ ਉਚਾਰ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੪੩੦॥ [੬]ਰਾਜਨਿ ਆਦਿ ਬਖਾਨ ਕੈ ਰਿਪ ਅਰਿ ਅੰਤ ਉਚਾਰ ॥ ਨਾਮ ਪਾਂਸ ਕੇ ਹੋਤ ਹੈਂ ਚੀਨਹੁ ਚਤੁਰ ਅਪਾਰ ॥੪੩੧॥ [੭]ਏਸਨਿ ਆਦਿ ਬਖਾਨ ਕੈ ਅੰਤਕ ਬਹੁਰ ਉਚਾਰ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੪੩੨॥ [੮]ਪ੍ਰਿਥਮ ਨਰੇਸੂਣ ਸਬਦ ਕਹਿ; ਰਿਪ ਅਰਿ ਅੰਤ ਉਚਾਰ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੪੩੩॥ [੯]ਆਦਿ ਰਾਵਨੀ ਸਬਦ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੪੩੪॥ [੧੦]ਰਾਇਨ ਆਦਿ ਉਚਾਰਿ ਕੈ ਰਿਪ ਅਰਿ ਬਹੁਰ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ; ਸਮਝਹੁ ਸੁਘਰ ਸੁਜਾਨ ॥੪੩੫॥ [੧੧]ਈਸਰਣਿ ਆਦਿ ਬਖਾਨ ਕੈ; ਰਿਪ ਅਰਿ ਉਚਰਹੁ ਅੰਤ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ਹੁ ਚਤੁਰ ਅਨੰਤ ॥੪੩੬॥ [੧੨]ਪ੍ਰਜਨੀ ਆਦਿ ਬਖਾਨ ਕੈ ਰਿਪ ਅਰਿ ਅੰਤ ਉਚਾਰ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ਹੁ ਚਤੁਰ ਅਪਾਰ ॥੪੩੭॥ [੧੩]ਦੈਤਨਿ ਆਦਿ ਬਖਾਨ ਕੈ ਰਿਪ ਅਰਿ ਅੰਤ ਉਚਾਰ ॥ ਨਾਮ ਪਾਂਸਿ ਕੇ ਹੋਤ ਹੈਂ ਚੀਨ੍ਹੁ ਸੁ ਕਬਿ ਸੁਧਾਰ ॥੪੩੮॥ [੧੪]ਰਦਨੀ ਆਦਿ ਬਖਾਨ ਕੈ ਰਿਪ ਅਰਿ ਉਚਰਹੁ ਅੰਤ ॥ ਨਾਮ ਪਾਂਸਿ ਕੇ ਹੋਤ ਹੈਂ ਚੀਨ੍ਹੁ ਚਤੁਰ ਬਿਅੰਤ ॥੪੩੯॥ [੧੫]ਪ੍ਰਿਥਮ ਪਦ ਉਚਰਿ ਬਾਰਣੀ[ੳ]; ਰਿਪ ਅਰਿ ਅੰਤ ਉਚਾਰ ॥ ਨਾਮ ਪਾਂਸਿ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੪੪੦॥ [੧੬]ਦ੍ਵਿਪਨਿ ਪ੍ਰਿਥਮ ਉਚਾਰਕੈ ਰਿਪ ਅਰਿ ਅੰਤ ਉਚਾਰ ॥ ਨਾਮ ਪਾਂਸ ਕੇ ਏ ਸਭੈ; ਨਿਕਸਤ ਚਲਤ ਹਜਾਰ ॥੪੪੧॥ [੧੭]ਦ੍ਵਦਨੀ ਪ੍ਰਿਥਮ ਬਖਾਨ ਕੈ ਰਿਪ ਅਰਿ ਪੁਨ ਪਦ ਦੇਹੁ ॥ ਨਾਮ ਪਾਂਸ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ ॥੪੪੨॥ [੧੮]ਸਾਵਜਨੀ ਪਦ ਪ੍ਰਿਥਮ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਪਾਂਸ ਕੇ ਹੋਤ ਹੈ ਲੀਜਹੁ

---

ੳ. ਜਿਹੜੇ ਵਿਦਵਾਨ ਇਹ ਕਹਿੰਦੇ ਹਨ ਕਿ ਇਹਨਾਂ ਬੁਝਾਰਤਾਂ ਦਾ ਕਿਸੇ ਨੂੰ ਕੀ ਲਾਭ ਹੈ ? ਉਹ ਨੋਟ ਕਰ ਲੈਣ ਕਿ ਕੀ ਉਹ ਇਕ ਇਕ ਪਦ ਦੇ ਇਤਨੇ ਅਨੇਕਾਂ ਨਾਮ ਬਨਾਣ ਜਾਂ ਸਮਝਣ ਦੀ ਸਮਰਥਾ ਰਖਦੇ ਹਨ ? ਨਾ ਹੀ ਕੋਈ ਦਰਬਾਰੀ ਕਵੀ ਉਭਰ ਕੇ ਅੱਗੇ ਆਇਆ ਹੈ ਜੋ ਇਤਨੀ ਸਮਰੱਥਾ ਰਖਦਾ ਹੋਵੇ । ਪਹਿਲਾਂ ਅਣੀ ਕਣੀ ਦੇ ਅਨੇਕਾਂ ਨਾਮ ਕਿੰਨੇ ਪੰਨਿਆਂ ਤੇ ਫੈਲੇ ਹੋਏ ਹਨ, ਹੁਣ ਹਾਥੀਆਂ ਦੇ ਨਾਮ ਚਲਦੇ ਹਨ । ਗੁਰੂ ਸਾਹਿਬ ਦਾ ਇਹ ਇਕ ਭਾਰੀ ਕੌਮ ਤੇ ਜੰਤਾ ਲਈ ਅਣਗਿਣਤ ਸੈਨਾਵਾਂ ਤੇ ਹੋਰ ਨਾਮਾਂ ਦਾ ਅਜੈਬ ਘਰ ਦਾ ਦਰਵਾਜਾ ਖੋਲ੍ਹ ਕੇ ਵਿਦਵਾਨਾਂ ਤੇ ਲੇਖਕਾਂ ਅਤੇ ਕਵੀ ਜਨਾਂ ਗੁਣੀ ਗਿਆਨੀਆਂ ਅੱਗੇ ਅਪਾਰ ਹੀ ਨਾਮਾਂ ਦੀ ਗੁਥਲੀ ਫਰੋਲ ਕੇ ਦੱਸਣਾ ਹੈ ਕਿ ਵਿਦਵਾਨ ਲੋਕ ਇਹਨਾਂ ਨਾਵਾਂ ਨੂੰ ਸਮਝ ਸਕਣ ਜਦੋਂ ਸਾਨੂੰ ਪਤਾ ਹੀ ਨਹੀਂ ਦ੍ਵਿ, ਸਾਵਜ ਆਦਿ ਸਬਦ ਕਿਸ ਗਰਾਊਂ ਦਾ ਨਾਮ ਹੈ ? ਤਾਂ ਅਸੀਂ ਨਾਂ ਸਮਝਕੇ ਆਊਂ-ਕਊਂ ਕਰਕੇ ਸਮਾ ਗਵਾ ਦੇਵਾਂਗੇ ਸਾਡੇ ਹਥ ਕੁਝ ਵੀ ਨਹੀਂ ਆਵੇਗਾ ਇਸ ਲਈ ਸਾਡਾ ਫਰਜ ਹੈ ਕਿ ਅਸੀਂ ਸ਼ੁਕ੍ਰ ਕਰੀਏ ਸਾਡੇ ਗੁਰਦੇਵ ਕਿੱਥੋਂ ਤੱਕ ਜਾਣਕਾਰੀ ਰਖਦੇ ਸਨ ਅਤੇ ਸਾਨੂੰ ਕਿੱਥੋਂ ਤੱਕ ਭੁੱਲਾਂ ਕਰਨ ਤੋਂ ਬਚਾਉਣ ਲਈ ਕਿਤਨਾ ਜਤਨ ਕੀਤਾ ਗਿਆ ਹੈ - ਹਰ ਵਿਦਵਾਨ ਨੂੰ ਪੜ੍ਹਕੇ ਇਸ ਤੋਂ ਲਾਭ ਲੈਣਾ ਚਾਹੀਦਾ ਹੈ ਅਤੇ ਸਤਿਗੁਰਾਂ ਦਾ ਵੱਧ ਤੋਂ ਵੱਧ ਧੰਨਵਾਦ ਕਰਨਾ ਲੋੜੀਦਾ ਹੈ ।

੧. ਅਰਿਣੀ ਅਰ ਰਿਣੀ ਵੈਰੀਆਂ ਦੀ ਸੈਨਾ ਪਹਿਲਾਂ ਬੋਲ ਕੇ ਉਹਨਾਂ ਦੇ ਵੈਰੀਆਂ ਰਿਪ ਤੇ ਰਿਪਾਂ ਦੀ ਵੈਰਨ ਅਰਿ ਪਾਂਸ ਫੇਰ ਕਹਿ ਦੇਹੁ ਇਹ ਨਾਮ ਪਾਂਸ ਦੇ ਹੁੰਦੇ ਹਨ ਬੁਧੀਵਾਨ ਜਾਣ ਲੈਣ ॥੪੨੬॥

੨. ਰਾਜਿਆਂ ਦੀ ਫੌਜ (ਸੈਨਾ) ਪਹਿਲਾਂ ਬੋਲਕੇ ਰਿਪ ਉਸਦੇ ਮੁਕਾਬਲੇ ਤੇ ਵੈਰੀ, "ਅਰਿ" ਵੈਰੀਆਂ ਦੀ ਦੁਸ਼ਮਨ ਅੰਤ ਵਿਚ ਕਹੋ। ਨਾਮ ਪਾਂਸ ਦੇ ਹੋ ਜਾਂਦੇ ਹਨ ਬੁਧੀਵਾਨ ਜਾਣ ਲੈਣ ॥੪੨੭॥

੩. ਪਹਿਲਾਂ ਈਸਰਣੀ (ਰਾਜਿਆਂ ਦੀ ਫੌਜ) ਸਬਦ ਬੋਲ ਕੇ ਉਹਨਾਂ ਦੇ ਮੁਕਾਬਲੇ ਦੇ ਵੈਰੀ ਅਰਿ ਵੈਰੀਆਂ ਦੀ ਵੈ੍ਣ ਫੇਰ ਕਹਿ ਦਿਉ ਇਹ ਨਾਮ ਪਾਂਸ ਦੇ ਹੋ ਜਾਂਦੇ ਨੇ ਬੁਧੀਵਾਨ ਜਾਣ ਲੈਣ ॥੪੨੮॥

੪. ਭੂਪਣੁ ਰਾਜਿਆਂ ਦੀ ਅਣੀ (ਸੈਨਾ) ਪਹਿਲਾਂ ਬੋਲਕੇ ਉਹਨਾਂ ਦੇ ਰਿਪ ਵੈਰੀ ਅਰਿ ਵੈਰੀਆਂ ਦੀ ਵੈਰਨ ਅੰਤ ਵਿਚ ਕਹਿ ਦਿਉ । ਇਹ ਪਾਂਸ ਦੇ ਨਾਮ ਹੋ ਜਾਂਦੇ ਹਨ ਅਕਲਾਂ ਵਾਲੇ ਪੁਰਸ਼ ਜਾਣ ਲੈਣ ॥੪੨੯॥

੫. ਨ੍ਰਿਪਜਨ (ਰਾਜਿਆਂ ਦੀ ਫੌਜ ਦੇ ਸਿਪਾਹੀ) ਏਸਰਣ (ਉਹਨਾਂ ਸਿਪਾਹੀਆਂ ਦੇ ਕਮਾਂਡਰ) ਪਹਿਲਾਂ ਕਹਿ ਦਿਉ ਰਿਪ ਫੇਰ ਉਹਨਾਂ ਦੇ ਮੁਕਾਬਲੇ ਤੇ ਆਏ ਵੈਰੀ, ਅਰਿ ਵੈਰੀਆਂ ਦੀ ਦੁਸ਼ਮਣ ਅਰਿ ਵੈਰੀਆਂ ਦੀ ਦੁਸ਼ਮਣ ਪਾਂਸੀ ਅੰਤ ਵਿਚ ਕਹਿ ਦਿਉ ਪਾਂਸ ਦੇ ਨਾਮ ਹੋ ਜਾਂਸੇ ਹਨ ਕਵੀ ਜਨ ਨਿਸਚੇ ਕਰ ਲੈਣ ॥੪੩੦॥

੬. ਰਾਜਨਿ (ਰਾਜਿਆਂ ਦੀ ਅਣੀ) ਪਹਿਲਾਂ ਕਹਿ ਕੇ ਫੇਰ ਉਸ ਦੇ ਰਿਪ (ਵੈਰੀ) ਸੂਰਮੇ ਫੇਰ ਸੂਰਮਿਆਂ ਦੀ ਅਰਿ ਵੈਰਨ ਅੰਤ ਉਚਰ ਦੇਹੋ । ਪਾਂਸ ਦੇ ਨਾਮ ਹੁੰਦੇ ਹਨ ਬਹੁਤ ਸਾਰੇ ਬੁਧੀਵਾਨ ਜਾਣ ਲੈਣ ॥੪੩੧॥

੭. ਏਸਨਿ (ਸਰਦਾਰਾਂ ਦੀ ਫੌਜ) ਪਹਿਲੇ ਬੋਲਕੇ ਉਹਨਾਂ ਦਾ ਅੰਤ ਕਰਨ ਵਾਲੀ (ਅੰਤਕ) ਫੇਰ ਕਹਿਕੇ ਪਾਂਸ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਨਿਸਚਾ ਕਰ ਲੈਣ ॥੪੩੨॥

੮. ਪਹਿਲਾਂ ਨਰੇਸਣ ਰਾਜਿਆਂ ਨਰੇਸਾਂ ਦੀ ਫੌਜ ਕਹਿਕੇ ਫੇਰ ਉਸ ਦੇ ਰਿਪ ਵੈਰੀ ਜੋਧੇ ਫੇਰ ਅੰਤ ਵਿਚ ਉਹਨਾਂ ਦੇ ਅਰਿ (ਵੈਰੀ) ਸਬਦ ਉਚਾਰ ਦੇਹੁ । ਪਾਂਸ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਨਿਸਚਾ ਕਰ ਲੈਣ ॥੪੩੩॥

੯. ਪਹਿਲਾਂ ਰਾਵਨੀ (ਰਾਵ) ਰਾਜੇ ਨੀ ਰਾਜਿਆਂ ਦੀ ਭਾਵ ਰਾਜਿਆਂ ਦੀ ਸੈਨਾ ਕਹਿਕੇ ਫੇਰ "ਰਿਪ" ਮੁਕਾਬਲੇ ਵਿਚ ਲੜ ਰਹੇ ਵੈਰੀ "ਅਰਿ" ਵੈਰੀਆਂ ਦੀ ਦੁਸ਼ਮਨ ਅੰਤ ਵਿਚ ਉਚਾਰ ਦੇਹੁ । ਪਾਂਸ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਮਨ ਵਿਚ ਵਿਸ਼ਵਾਸ਼ ਕਰ ਲੈਣ ॥੪੩੪॥

੧੦. ਰਾਇਨ ਰਾਇਨ (ਰਾਜੇ) ਨ ਰਾਜਿਆਂ ਦੀ ਫੌਜ ਪਹਿਲਾਂ ਕਹਿਕੇ "ਰਿਪ" ਰਾਜਿਆਂ ਦੇ ਵੈਰੀ, "ਅਰਿ" ਵੈਰੀਆਂ ਦੇ ਦੁਸਮਣ ਫੇਰ ਕਹਿਕੇ । ਪਾਂਸ ਦਾ ਨਾਮ ਹੋ ਜਾਂਦਾ ਹੈ । ਸਮਝਦਾਰ ਪੁਰਸ਼ ਸਮਝ ਲੈਣ ॥੪੩੫॥

੧੧. ਈਸਰਣਿ ਰਾਜਿਆਂ ਦੇ ਉਪਰ ਮਹਾਰਾਜਿਆਂ ਦੀ ਫੌਜ ਦਾ ਨਾਮ ਲੈ ਕੇ ਰਿਪ ਉਹਨਾਂ ਦੇ ਵੈਰੀ "ਅਰਿ" ਵੈਰੀਆਂ ਦੇ ਦੁਸ਼ਮਨਾਂ ਅੰਤ ਵਿਚ ਕਹਿ ਦਿਉ । ਪਾਂਸ ਦਾ ਨਾਮ ਹੋ ਜਾਂਦਾ ਹੈ ਬੁਧੀਵਾਨ ਪੁਰਸ਼ ਜਾਣ ਲੈਣ ਜੋ ਬੇਅੰਤ ਹਨ ॥੪੩੬॥

੧੨. ਧੁਜਨੀ (ਝੰਡਿਆਂ ਵਾਲੀ ਸੈਨਾ) ਪਹਿਲਾਂ ਬੋਲ ਕੇ ਪਹਿਲਾਂ ਬੀਰਣੀ "ਰਿਪ" ਉਹਨਾਂ ਦੇ ਵੈਰੀ, ਅਰਿ ਵੈਰੀਆਂ ਦੇ ਦੁਸ਼ਮਣ ਅੰਤ ਵਿਚ ਕਹੋ । ਪਾਂਸ ਦੇ ਨਾਮ ਹੋ ਜਾਂਦੇ ਹਨ ਸਮਝਦਾਰ ਲੋਕ ਬੇਅੰਤ ਸਮਝ ਲੇਣ ॥੪੩੭॥

੧੩. ਦੈਤਨਿ (ਦਾਨਵਾਂ) ਦੀ ਸੈਨਾ ਪਹਿਲਾਂ ਬੋਲ ਕੇ ਰਿਪ ਤੇ ਅਰਿ ਅੰਤ ਉਚਾਰ ਕੇ ਸਮਝ ਲਉ ਕਿ ਪਾਂਸ ਦੇ ਨਾਮ ਹੋ ਗਏ। ਕਵਿ ਜਨ ਸਮਝ ਕੇ ਨੋਟ ਕਰ ਲੈਣ ॥੪੩੮॥

੧੪. ਰੁਦਨੀ (ਰੁਦ=ਹਾਥੀ, ਨੀ=ਬਹੁਵਾਚ ਹਾਥੀਆਂ ਵਾਲੀ ਫੌਜ ਪਹਿਲਾਂ ਉਚਾਰ ਕੇ ਰਿਪ ਫੇਰ ਅਰਿ ਸਬਦ ਉਚਾਰ ਕੇ ਅੰਤ ਵਿਚ ਪਾਂਸ ਦਾ ਨਾਮ ਹੋ ਜਾਂਦਾ ਹੈ ਬੁਧੀਵਾਨ ਬੇਅੰਤ ਜਾਣ ਲੈਣ ॥੪੩੯॥

੧੫. ਪਹਿਲਾ ਬੋਲ ਪਦ । "ਬਾਰਣੀ"0 ਫੇਰ ਬਾਰਣੀ ਹਾਥੀਆਂ ਵਾਲੀ ਫੌਜ ਦਾ "ਰਿਪ" ਵੈਰੀ । ਵੈਰੀ ਦਾ "ਅਰਿ" ਪਾਂਸ ਅੰਤ ਵਿਚ ਕਹਿਕੇ । ਪਾਂਸ ਨਾਮ ਨੂੰ ਸਮਝ ਲਵੋ ਕਵੀ ਜਨ ਯਕੀਨ ਕਰਨ ॥੪੪੦॥

੧੬. ਦ੍ਵਿਪਨਿ (ਦ੍ਵਿਪ) ਦੋ ਦੰਦਾਂ ਵਾਲਾ ਹਾਥੀ "ਨਿ" ਬਹੁਤ ਵਚਨ (ਦੋ ਦੰਦਾ ਵਾਲੇ ਹਾਥੀਆਂ ਦੀ ਫੌਜ ਪਹਿਲਾਂ ਬੋਲਕੇ ਰਿਪ - ਅਰਿ ਅੰਤ ਵਿਚ ਕਹਿ ਕੇ ਪਾਂਸ ਦੇ ਨਾਮ ਹੋ ਜਾਦੇ ਹਨ ਬੁਧੀਵਾਨ ਚਿਤ ਵਿਚ ਜਾਣ ਲੈਣ ॥੪੪੧॥

੧੭. ਪਹਿਲਾਂ ਦੁਦਨੀ ਪਦ ਕਹਿਕੇ, ਫਿਰ 'ਰਿਪਅਰ' ਉਚਾਰੋ । ਇਹ ਪਾਂਸ ਦਾ ਨਾਮ ਹੋ ਜਾਏਗਾ ॥੪੪੨॥

੧੮. ਸਾਵਜ (ਹਾਥੀ) "ਨੀ" ਹਾਥੀਆਂ ਵਾਲੀ ਫੌਜ ਪਦ ਪਹਿਲਾਂ ਬੋਲ ਕੇ "ਰਿਪ" ਤੇ "ਅਰਿ" ਅੰਤ ਵਿਚ ਕਹਿਕੇ। ਪਾਂਸ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਯਕੀਨ ਕਰ ਲੈਣ ॥੪੪੩॥

---

☛ ਇਸਤਰੀ ਪੁਰਖ ਕਾਮਿ ਵਿਆਪੇ ਜੀਉ ॥ ਰਾਮ ਨਾਮ ਕੀ ਬਿਧਿ ਨਹੀ ਜਾਣੀ ॥
ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ ॥ ਡੂਬਿ ਮੂਏ ਬਿਨੁ ਪਾਣੀ ॥ ਪੰ:੨੪੬॥ਮ:੩॥

ਐਉਂ ਭ੍ਰਮ ਦੇ ਧੋਖੇ ਵਿਚ ਡੁਬ ਰਹੇ ਹਨ ਜਿਸ ਵਿਚ ਕੋਈ ਇਸਤਰੀ ਤੇ ਦੋਸ ਕਸਦਾ ਹੈ ਕੋਈ ਲੇਖਕ ਪੁਰਸ਼ ਨੂੰ ਦੋਸ਼ੀ ਕਹਿੰਦਾ ਹੈ । ਪਰ ਬ੍ਰਹਮ ਗਿਆਨੀ ਦੀ ਨਿਗਾਹ ਵਿਚ ਇਹ ਸਭ ਗੋਬਿੰਦ ਦੀ ਲੀਲਾ ਹੈ । ਕੋਈ ਇਸਤ੍ਰੀ-ਇਸਤ੍ਰੀ ਨਹੀਂ । ਕੋਈ ਪੁਰਸ਼-ਪੁਰਸ਼ ਨਹੀਂ । ਸਭ ਉਸ ਪ੍ਰਭੂ ਦੀਆਂ ਇਸਤ੍ਰੀ ਰੂਪ ਰੂਹਾਂ ਹਨ ਤੇ ਦੱਸਿਆ ਹੈ । ਖਾਲਿਕ ਖਲਕ ਖਲਕ ਮਹਿ ਖਾਲਿਕ ਵਾਲੇ ਖਿਆਲ ਨੂੰ ਕਈ ਮਿਸਾਲਾਂ ਦੁਆਰਾ ਸਮਝਾਇਆ ਹੈ ਕਿ ਭਾਈ ਸਾਗਰ ਦੇ ਵਿਚ ਬੂੰਦ ਹੈ ਅਤੇ ਬੂੰਦ ਵਿਚ ਸਾਗਰ ਹੈ ਤੇ ਸਾਗਰ ਦਾ ਗੁਣ ਹੈ ਪਰ ਜੇ ਬੂੰਦ ਆਪਣਾ ਟਿਕਾਣਾ ਛੱਡ ਕੇ ਸੁਕੇ ਰੇਤ ਵਿਚ ਜਾ ਗਿਰੇ ਤਾਂ ਆਪਾ ਗਵਾ ਲੈਂਦੀ ਹੈ। ਦਿਨ ਤੇ ਰਾਤ ਵਿਚ ਕੋਈ ਫਰਕ ਨਹੀਂ ਦੋਵੇਂ ਆਪਣੀ ਡਿਊਟੀ ਦਿੰਦੇ ਇਕੋ ਬਰਾਬਰ ਹਨ ਦੋਹਾਂ ਚੋਂ ਕੋਈ ਬੁਰਾ ਕਰਮ ਕਮਾਂਦਾ ਹੈ। ਪੁਰਖ ਤੇ ਇਸਤ੍ਰੀ ਕੋਈ ਜੁਦਾ ਵਸਤੂ ਨਹੀਂ ਕਿਉਂਕਿ, ਪੁਰਸ਼ ਤੇ ਵੀਰਜ ਤੋਂ ਹੀ ਇਸਤ੍ਰੀ ਪੈਦਾ ਹੁੰਦੀ ਹੈ, ਇਸਤ੍ਰੀ ਦੇ ਪੇਟ ਦੇ ਵਿਚ ਇਸਤਰੀ ਦੀ ਰਜ ਮਿਲਕੇ ਹੀ ਪੁਰਸ਼ ਦਾ ਵਜੂਦ ਬਣਦਾ ਹੈ । ਇਸੇ ਤਰ੍ਹਾਂ ਵਾਹਿਗੁਰੂ ਨੇ ਆਪਣਾ ਆਪ ਸਭ ਵਿਚ ਧਰਿਆ ਹੋਇਆ ਹੈ । ਪ੍ਰਭੂ ਦੇ ਮਿਲਾਪ ਲਈ ਦੋਹਾਂ ਨੂੰ ਇਕੋ ਜਿਹੀ ਲੋੜ ਹੈ । ਜਿਸ ਤਰ੍ਹਾਂ ਪ੍ਰਭੂ ਦੇ ਮਿਲਾਪ ਲਈ ਇਸ ਆਤਮਾ ਨੂੰ ਲੋੜ ਹੈ ਇਸੇ ਤਰ੍ਹਾਂ ਇਸਤ੍ਰੀ ਤੇ ਪੁਰਸ਼ ਨੂੰ ਵੀ ਮਿਲਾਪ ਦੀ ਲੋੜ ਹੈ ਜਿਸ ਲਈ ਵੇਦ ਪੁਰਾਣ ਤੇ ਹੋਰ ਧਾਰਮਕ ਪੁਸਤਕਾਂ ਦੇ ਨਾਲ ਗੁਰਮਤਿ ਵਜੂਦ ਵਿਚ ਆਈ ਤਾਂ ਕੇ ਇਹਨਾਂ ਤੋਂ ਮਿਲਾਪ ਦੀ ਸਿੱਖਿਆ ਲਈ ਜਾਵੇ ਕਰੋ ਸ਼ਬਦ ਦੇ ਦਰਸ਼ਨ :-

ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧ ਜਾਣੈ॥ ਉਤਭੁਜ ਚਲਤ ਆਪਿ ਕਰਿ ਚੀਨੈ ਆਪੇਤਤੁ ਪਛਾਣੈ॥੧॥
ਆਸਾ ਗਿਆਨੁ ਬੀਚਾਰੈ ਕੋਈ ॥ ਤਿਸ ਤੇ ਮੁਕਤਿਪਰਮ ਗਤਿ ਹੋਈ॥੧॥ਰਹਾਉ॥
ਦਿਨ ਮਹਿ ਰੈਣ ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ॥ ਤਾਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨਾ ਹੋਈ॥੨॥
ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹਬ੍ਰਹਮ ਗਿਆਨੀ॥ ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖ ਅਕਥ ਕਹਾਨੀ॥੩॥
ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ॥ ਨਾਨਕ ਤਿਨਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ॥੪॥੯॥ ਪੰ:੮੭੮-੭੯॥ਮ:੧॥

ਭਾਵ ਕਿ ਜਿਸ ਤਰ੍ਹਾਂ ਗਰਮੀ ਸਰਦੀ ਰਾਤ ਤੇ ਦਿਨ ਦੋਹਾਂ ਵਿਚ ਮੌਜੂਦ ਹੈ ਇਸੇ ਤਰ੍ਹਾਂ ਇੰਦ੍ਰੇ ਤੇ ਤਤ ਇਸਤਰੀ ਪੁਰਸ਼ ਦੋਹਾਂ ਵਿਚ ਸਮਾਨ ਹਨ । ਪਰ ਜੇ ਗੁਰਾਂ ਦਾ ਗਿਆਨ ਸਿਖ ਕੇ ਉਸ ਤੇ ਅਮਲ ਕੀਤਾ ਜਾਵੇ ਤਾਂ ਸਾਡੇ ਗਿਆਨ ਇੰਦ੍ਰੇ ਮਿਲਕੇ ਇਕ ਸੁਰ ਹੋ ਕੇ ਭਾਈ-ਭਾਈ ਬਣ ਕੇ ਬੈਠ ਜਾਣ। ਜੋ ਬ੍ਰਹਮ ਗਿਆਨ ਦੀ ਅਵਸਥਾ ਹੈ । ਜਿਸ ਵਿਚ ਕਿਸੇ ਇੰਦ੍ਰੇ ਵਿਚ ਕੋਈ ਦੋਸ਼ ਵਿਖਾਈ ਦਿੰਦਾ ਹੀ ਨਹੀਂ ਕਿਉਂਕਿ ਸਤਿਗੁਰੂ ਸਿੱਖ ਦੇ ਹਲਤ ਪਲਤ ਦੋਹਾਂ ਐਸ ਲੋਕ ਤੇ ਪ੍ਰਲੋਕ ਦਾ ਰਾਖਾ ਹੈ ਉਹ ਕਦੇ ਅਜਿਹਾ ਲੇਖ ਨਹੀਂ ਲਿਖ ਸਕਦਾ ਜਿਸ ਨੂੰ ਸੁਣਕੇ ਅਥਵਾ ਪੜ੍ਹਕੇ ਸਿੱਖ ਦਾ ਜੀਵਨ ਕਲੰਕਿਤ ਹੋ ਜਾਵੇ । ਗੁਰੂ ਨੇ ਨਿਯਮ ਸਿਰ ਬੋਲਣ ਲਈ ਪਾਠਕ ਤੇ ਕਥਾ ਵਾਚਕ ਲਈ ਉਤਸਵ ਸਮੇਂ ਤੇ, ਵਿਆਹ ਸਮੇਂ ਤੇ ਮੌਤ ਸਮੇਂ ਦੇ ਜੁਦਾ, ਵੈਰਾਗ ਤੇ ਮੰਗਲ ਅਤੇ ਅਲਾਹਣੀਆਂ ਦੀ ਬਾਣੀ ਤੇ ਸਬਦ ਰਚੇ ਹਨ । ਜੋ ਬਕਤੇ ਨੂੰ ਸਮੇਂ ਅਨੁਸਾਰ ਸਭ ਵਿਚ ਵੇਖਕੇ ਬੋਲਣਾ ਚਾਹੀਦਾ ਹੈ ਨਾ ਕਿ ਵਿਆਹ ਵਿਚ ਬੀਜ ਦਾ ਝਗੜਾ ਪਾ ਕੇ ਨਮੋਸ਼ੀ ਲੈ ਲੈਣੀ ਠੀਕ ਨਹੀਂ ।

☛

ਸੁ ਕਬਿ ਸੁਧਾਰ ॥੪੪੩॥ [੧]ਮਾਤੰਗਨਿ ਪਦ ਪ੍ਰਿਥਮ ਕਹਿ; ਰਿਪ ਅਰਿ ਪਦ ਕਹਿ ਅੰਤ ॥ ਨਾਮ ਪਾਂਸ ਕੇ ਹੋਤ ਹੈਂ ਚੀਨਹੁ ਚਤੁਰ ਅਨੰਤ ॥੪੪੪॥ [੨]ਪ੍ਰਿਥਮ ਤੁਰੰਗਨੀ ਸਬਦ ਕਹਿ ਰਿਪ ਅਰਿ ਅੰਤ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਲੇਹੁ ਪਹਿਚਾਨ ॥੪੪੫॥ [੩]ਹਸਤਨਿ ਆਦਿ ਉਚਾਰਿਕੈ ਰਿਪ ਅਰਿ ਪਦ ਕੋ ਦੀਨ ॥ ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ੍ ॥੪੪੬॥ [੪]ਪ੍ਰਿਥਮ ਉਚਰਿ ਪਦ ਦੰਤਨੀ; ਰਿਪ ਅਰਿ ਅੰਤ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ ਲੇਹੁ ਬੁਧਿਵਾਨ ॥੪੪੭॥ [੫]ਦੁਰਦਨਿ ਆਦਿ ਉਚਾਰਿ ਕੈ; ਮੁਰਦਨਿ ਅੰਤ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੪੪੮॥ [੬]ਪਦਮਨਿ ਆਦਿ ਉਚਾਰੀਐ ਰਿਪ ਅਰਿ ਅੰਤ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੪੪੯॥ [੭]ਬਯਾਲਾ ਆਦਿ ਬਖਾਨੀਐ ਰਿਪ ਅਰਿ ਪਦ ਕੇ ਦੀਨ ॥ ਨਾਮ ਪਾਂਸ ਕੇ ਹੋਤ ਹੈਂ ਸੁਕਬਿ ਲੀਜੀਅਹੁ ਚੀਨ੍ ॥੪੫੦॥ [੮]ਆਦਿ ਸਬਦ ਕਹਿ ਕੁੰਜਰੀ; ਅੰਤ ਰਿਪੰਤਕ ਦੀਨ੍ ॥ ਨਾਮ ਪਾਂਸ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ ॥੪੫੧॥ [੯]ਇੰਭੀ ਆਦਿ ਸਬਦ ਉਚਰੀਐ; ਰਿਪ ਅਰਿ ਕੌ ਪੁਨਿ ਦੀਨ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੪੫੨॥ [੧੦]ਪ੍ਰਿਥਮ ਕੁੰਭਨੀ ਸਬਦ ਕਹਿ; ਰਿਪ ਅਰਿ ਅੰਤ ਬਖਾਨ ॥ ਨਾਮ ਪਾਂਸ ਕੇ ਹੋਤ ਹੈ ਲੀਜੀਅਹੁ ਸਮਝ ਸੁਜਾਨ ॥੪੫੩॥ [੧੧]ਕਰਨੀ ਪ੍ਰਿਥਮ ਉਚਾਰ ਕੈ ਰਿਪ ਅਰਿ ਅੰਤ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਲੀਜੀਅਹੁ ਸਮਝ ਸੁਜਾਨ ॥੪੫੪॥ [੧੨]ਪ੍ਰਿਥਮ ਸਿੰਧੁਰੀ ਸਬਦ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਪਾਂਸ ਕੇ ਸਕਲ ਹੀ; ਨਿਕਸਤ ਚਲਤ ਅਪਾਰ ॥੪੫੫॥ [੧੩]ਆਦਿ ਅਨਕਪੀ ਸਬਦ ਕਹਿ; ਰਿਪ ਅਰਿ ਅੰਤ ਉਚਾਰ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੪੫੬॥ [੧੪]ਪ੍ਰਿਥਮ ਨਾਗਨੀ[ੳ] ਸਬਦ ਕਹਿ ਰਿਪ ਅਰਿ ਅੰਤ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ ਚੀਨ੍ ਲੇਹੁ ਮਤਵਾਨ ॥੪੫੭॥ [੧੫]ਹਰਨੀ ਆਦਿ ਉਚਾਰੀਐ; ਰਿਪ ਅਰਿ ਅੰਤ ਬਖਾਨ ॥ ਨਾਮ ਪਾਂਸ ਕੇ ਹੋਤ ਹੈ ਸਮਝ ਲੇਹੁ ਬੁਧਵਾਨ ॥੪੫੮॥ [੧੬]ਮਾਤੰਗਨਿ ਪਦ ਪ੍ਰਿਥਮ ਕਹਿ; ਰਿਪ ਅਰਿ ਅੰਤ ਉਚਾਰ ॥ ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੪੫੯॥ [੧੭]ਆਦਿ ਉਚਰਿ ਪਦ ਬਾਜਨੀ; ਰਿਪ ਅਰਿ ਅੰਤ ਬਖਾਨ ॥ ਨਾਮ ਪਾਂਸ ਕੇ ਹੋਤ ਹੈਂ; ਸੁਘਰ ਸਤਿ ਕਰਿ ਮਾਨ ॥੪੬੦॥

[੧੮]ਇਤਿ ਸ੍ਰੀ ਨਾਮ ਮਾਲਾ ਪੁਰਾਣੇ, ਸ੍ਰੀ ਪਾਂਸ ਨਾਮ; ਚਤੁਰਥਮੋ ਧਿਆਇ ਸਮਾਪਤ ਮਸਤੁ ਸੁਭਮਸਤੁ ॥੪॥

ੳ. ਗੁਰੂ ਸਾਹਿਬ ਜੀ ਨੇ ਨਾਗਨੀ ਹਥਿਆਰ ਦੇ ਕੇ ਭਾਈ ਬਚਿਤ੍ਰ ਸਿੰਘ ਨੂੰ ਥਾਪੜਾ ਦੇ ਕੇ ਪਹਾੜੀ ਰਾਜਿਆਂ ਪਰ ਭੇਜਿਆ । ਸ਼ਰਾਬੀ ਮਸਤ ਹਾਥੀ ਜਿਸ ਦੇ ਮੱਥੇ ਤੇ ਹਥਿਆਰਾਂ ਦੇ ਬਚਾਉ ਲਈ ਲੋਹੇ ਦੇ ਤਵੇ ਬੰਨੇ ਹੋਏ ਸਨ ਦਾ ਮੁਕਾਬਲਾ ਕਰਨ ਲਈ ਭੇਜਿਆ ਸੀ । ਭਾਈ ਬਚਿਤ੍ਰ ਸਿੰਘ ਦੇ ਹੱਥੋਂ ਉਹ ਨਾਗਨੀ ਹਥਿਆਰ ਨੇ ਲੋਹੇ ਦੇ ਤਵੇ ਪਾੜਕੇ ਹਾਥੀ ਦੀਆਂ ਚੀਕਾਂ ਕਢਾ ਦਿਤੀਆਂ ਸਨ । ਇਸ ਲਈ ਨਾਗਨੀ ਹਾਥੀ ਫਤਹ ਕਰਨ ਵਾਲੀ ਦੇ ਨਾਮ ਨਾਲ ਹਾਥੀ ਦਾ ਨਾਉਂ ਗੁਰੂ ਜੀ ਨੇ ਨਾਗਨੀ ਕਿਹਾ ਹੈ ।

☛ ਖਾਲਸਈ ਸਿਧਾਂਤ

ਦੁਨੀਆਂ ਦੇ ਇਤਿਹਾਸ ਵਿਚ ਰਾਨਜੀਤਕ ਅਤੇ ਆਰਥਕ ਇਨਕਲਾਬ ਤਾਂ ਬਹੁਤ ਆਏ ਅਤੇ ਆਉਂਦੇ ਹੀ ਰਹਿਣਗੇ ਪਰ "ਰੂਹਾਨੀ" ਇਨਕਲਾਬ ਦਾ ਆਉਣਾ ਸੱਚ ਮੁੱਚ ਦੇਖਣ ਸੁਣਨ ਨੂੰ ਘੱਟ ਹੀ ਮਿਲਿਆ ਹੈ । ਆਰਥਿਕ, ਰਾਜਨੀਤਕ ਮੁਕਾਬਲੇ ਰੂਹਾਨੀ ਇਨਕਲਾਬ ਲਿਆਉਣਾ ਇਕ ਅਤਿ ਕਠਨ ਕਾਰਜ ਹੈ, ਕਿਉਂਕਿ ਇਸ ਲਈ ਇਕ ਅਜਿਹੇ ਦੂਰ-ਦ੍ਰਿਸ਼ਟ ਤੱਤ-ਵੇਤਾ ਮਨੋ ਵਿਗਿਆਨੀ ਨਾਇਕ ਦੀ ਲੋੜ ਹੁੰਦੀ ਹੈ ਜੋ ਮਨੁੱਖੀ ਮਨ ਦੀਆਂ ਡੂੰਘਾਣਾ ਦੀ ਥਾਹ ਪਾ ਸਕੇ । ਇਹ ਸਾਰੀਆਂ ਖੂਬੀਆਂ ਰੂਹਾਨੀ ਇਨਕਲਾਬ ਦੇ ਨਾਇਕ ਗੁਰੂ ਗੋਬਿੰਦ ਸਿੰਘ ਜੀ ਅੰਦਰ ਕਾਇਮ ਸਨ । ੧੬੯੯ ਦੀ ਵਿਸਾਖੀ ਵਾਲੇ ਦਿਨ ਅਨੰਦਪੁਰ ਦੀ ਇਕ ਉਚੀ ਪਹਾੜੀ ਉਤੇ ਬੈਠਕੇ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਿਰਜਣਾ ਕਰਕੇ ਮਾਨਵਤਾ ਦੇ ਇਤਿਹਾਸ ਅੰਦਰ ਇਕ ਨਵੇਂ ਅਧਿਆਇ ਦਾ ਸ਼ੁਭ ਆਰੰਭ ਕੀਤਾ, ਖਾਲਸਈ ਸਿਧਾਂਤ ਦੀ ਪ੍ਰਸੰਗਕਿਤਾ ਬਾਰੇ ਗੱਲ ਕਰਦਿਆਂ ਇਹ ਜਾਣਨਾ ਅਤਿ ਜਰੂਰੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਖਾਲਸਾ ਸਾਜਣ ਦੀ ਲੋੜ ਕਿਉਂ ਪਈ ? ਇਹ ਗੁਰੂ ਜੀ ਦਾ ਕੋਈ ਅਚਨਚੇਤੀ ਜਾਂ ਜ਼ਜਬਾਤੀ ਫੈਸਲਾ ਸੀ ਜਾਂ ਕੋਈ ਵਕਤੀ ਘਟਨਾ, ਖਾਲਸੇ ਦੀ ਸਿਰਜਣਾ ਦੀ ਪਿੱਠਭੂਮੀ ਬਹੁਤ ਸਾਰੇ ਸਮਾਜਿਕ, ਰਾਜਨੀਤਕ ਅਤੇ ਅਧਿਆਤਮਿਕ ਅਤੇ ਅਧਿਆਤਮਕ ਕਾਰਨ ਕਾਰਜ ਸ਼ੀਲ ਸਨ। ਆਉਣ ਵਾਲਾ ਸਮਾਂ ਚੁੱਪ ਚਾਪ ਅਤੇ ਸੀਸ ਝੁਕਾਉਣ ਦਾ ਨਹੀਂ ਸੀ ਸਗੋਂ ਹਥਿਆਰ ਬੰਦ ਹੋ ਕੇ ਮਨੁੱਖ ਨੂੰ ਜਿਲੋਣ ਵਿਚੋਂ ਕੱਢਕੇ ਉਸ ਅੰਦਰ ਜਿੰਦਗੀ ਜਿਊਣ ਦੀ ਚਿਣਗ ਜਗਾਉਣ ਦਾ ਹੈ, ਗੁਰੂ ਜੀ ਨੇ ਉਸ ਸਮੇਂ ਅਧਿਆਤਮਕ ਵਾਦ ਦੇ ਇਸ ਫਲਾਸਫੇ ਨੂੰ ਰੱਦ ਕੀਤਾ ਕਿ ਮਨੁਖਾ ਜੀਵਨ ਪਿਛਲੇ ਜਨਮਾਂ ਦੇ ਪੁੰਨਾਂ ਪਾਪਾਂ ਦਾ ਭੁਗਤਾਨ ਕਰਨ ਲਈ ਮਿਲਦਾ ਹੈ, ਗੁਰੂ ਜੀ ਨੇ ਕਿਹਾ ਇਹ ਜਨਮ ਕੁਦਰਤ ਦੀ ਅਮੁੱਲ ਦੇਣ ਹੈ ਜੋ ਪਹਾੜਾਂ ਦੀਆਂ ਕੰਦਰਾਂ ☛

੧. ਮਾਤੰਗਨਿ (ਮਾਤੰਗ-ਹਾਥੀ) "ਨਿ" ਬਹੁ ਬਚਨ ਹਾਥੀਆਂ ਵਾਲੀ ਸੈਨਾ ਪਹਿਲਾਂ ਕਹਿ ਕੇ ਰਿਪ ਅਰਿ, ਅੰਤ ਵਿਚ ਬੋਲ ਕੇ ਪਾਂਸ ਦੇ ਨਾਮ ਬਣ ਜਾਂਦੇ ਹਨ ਬੁਧੀਵਾਨ ਸਮਝ ਲੈਣ ॥੪੪੪॥

੨. ਪਹਿਲਾਂ ਤੁਰੰਗਨੀ (ਤੁਰੰਗ) ਘੋੜੇ "ਨੀ" ਘੋੜਿਆਂ ਵਾਲੀ ਫੌਜ ਰਸਾਲਾ ਸਬਦ ਕਹਿਕੇ ਰਿਪ ਅਰਿ ਅੰਤ ਵਿਚ ਵਖਾਣ ਕੇ। ਪਾਂਸ ਦੇ ਨਾਮ ਕਣ ਜਾਂਦੇ ਹਨ ਬੁਧੀਵਾਨ ਪਹਿਚਾਣ ਲੈਣ ॥੪੪੫॥

੩. ਹਸਤ (ਹਾਥੀ) "ਨੀ" ਹਾਥੀਆਂ ਵਾਲੀ ਫੌਜ ਪਹਿਲਾਂ ਬੋਲਕੇ ਰਿਪ; ਅਰਿ ਪਦ ਨਾਲ ਲਾ ਕੇ। ਪਾਂਸ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਜਾਣ ਲੈਣ ॥੪੪੬॥

੪. ਪਹਿਲਾਂ ਬੋਲੋ ਪਦ ਦੰਤਨੀ (ਦੰਤ-ਦੰਦਾ ਵਾਲੇ ਹਾਥੀ "ਨੀ" ਦੰਦਾਂ ਵਾਲੇ ਹਾਥੀਆਂ ਦੀ ਸੈਨਾ; ਰਿਪ, ਅਰਿ ਅੰਤ ਵਿਚ ਕਹਿ ਕੇ। ਪਾਂਸ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਜਾਣ ਲੈਣ ॥੪੪੭॥

੫. ਦੁਰਦਨਿ (ਦਰਦ-ਹਾਥੀ) ਨਿ ਹਾਥੀਆਂ ਵਾਲੀ ਫੌਜ ਪਹਿਲਾਂ ਦੁਰਦਨਿ ਕਹਿਕੇ ਮੁਰਦਨਿ (ਮੁਰਦ ਹਾ ਮੁਰਦਾ "ਨੀ" ਮੁਰਦਾ ਕਰਨ ਵਾਲੀ ਭਾਵ ਹਾਥੀ ਵਾਲੀ ਫੌਰ ਦੇ ਵੈਰੀ ਦਲ ਨੂੰ ਮੁਰਦਾ ਕਰ ਦੇਣ ਵਾਲੀ ਅੰਤ ਵਿਚ ਵਖਾਨ ਕੇ। ਪਾਂਸ ਦੇ ਨਾਮ ਹੋ ਜਾਂਦੇ ਹਨ ਸਮਝਦਾਰ ਪੁਰਸ਼ ਜਾਣ ਲੈਣ ॥੪੪੮॥

੬. ਪਦਮ (ਹਾਥੀ ਸਪੈਦ ਹਾਥੀ) ਨਿ ਸਪੈਦ ਹਾਥੀਆਂ ਵਾਲੀ ਫੌਜ ਪਹਿਲਾਂ ਬੋਲ ਕੇ ਰਿਪ ਅਰਿ ਪਦ ਅੰਤ ਵਿਚ ਕਹਿ ਕੇ ਪਾਂਸ ਦੇ ਨਾਮ ਹੋ ਜਾਂਦੇ ਹਨ ਸਮਝਦਾਰ ਪੁਰਸ਼ ਜਾਣ ਲੈਣ ॥੪੪੯॥

੭. ਬਯਾਲਾ (ਹਾਥੀ) ਹਾਥੀਆਂ ਵਾਲਾ ਦਲ ਪਹਿਲਾਂ ਬੋਲਕੇ ਰਿਪ, ਅਰਿ ਪਦ ਲਿ ਦੀਨ। ਪਾਂਸ ਦੇ ਨਾਮ ਹੋ ਜਾਣਗੇ ਕਵੀ ਜਨ ਇਸ ਨੂੰ ਜਾਣ ਲਵੋ ॥੪੫੦॥

੮. ਪਹਿਲਾਂ ਕਹੋ ਕੁੰਜਰੀ (ਕੁੰਜ ਹਾਥੀ) ਰੀ ਹਾਥੀਆਂ ਵਾਲੀ ਸੈਨਾ - ਪਹਿਲਾਂ ਕਹਿ ਕੇ ਫੇਰ ਕਹੋ ਹਾਥੀਆਂ ਵਾਲੀ ਸੈਨਾ ਅੰਤ ਵਿਚ ਕਹੋ ਰਿਪੰ (ਵੈਰੀ) ਰਿਪੰਤਕ ਵੈਰੀਆਂ ਦਾ ਅੰਤ ਕਰਨ ਵਾਲੀ ਪਦ ਦੀਨ (ਦੇ ਦਿਉ) ਪਾਂਸ ਦਾ ਨਾਮ ਹੋ ਜਾਂਦਾ ਹੈ ਸਿਆਣੇ ਪੁਰਸ਼ ਸਮਝ ਲੈਣਾ ॥੪੫੧॥

੯. ਇੰਭੀ (ਇੰਭ=ਹਾਥੀ) ਗਜ ਦਲ ਪਹਿਲਾਂ ਸਬਦ ਪਹਿਲਾਂ ਕਹਿਕੇ ਫੇਰ ਰਿਪ, ਅਰਿ ਕੋ ਕਹਿ ਦਿਉ। ਪਾਂਸ ਦਾ ਨਾਮ ਹੋ ਜਾਂਦਾ ਹੈ ਸਮਝਦਾਰ ਪੁਰਸ਼ ਜਾਣ ਲੈਣ ॥੪੫੨॥

੧੦. ਪਹਿਲਾਂ ਕੁੰਭਨੀ (ਕੁੰਭ) ਹਾਥੀ ਨੀ ਹਾਥੀਆਂ ਵਾਲੀ ਸੈਨਾ ਦਾ ਸਬਦ ਬੋਲਕੇ ਹਾਥੀਆਂ ਵਾਲੀ ਸੈਨਾ ਵੈਰੀ ਉਸ ਜੰਗ ਦਲ ਦੀ ਅਰ-ਵੈਰਨ ਰਿਪ=ਅਰਿ ਅੰਤ ਕਹੋ। ਪਾਂਸ ਦੇ ਨਾਮ ਹੋ ਜਾਂਦੇ ਹਨ ਸੱਜਣ ਪੁਰਸ਼ ਜਾਣ ਲੈਣ ॥੪੫੩॥

੧੧. ਕਰਨੀ (ਕਰੀ=ਸੁੰਡ ਵਾਲਾ ਹਾਥੀ, "ਨੀ" ਹਾਥੀਆਂ ਵਾਲੀ ਫੌਜ ਪਹਿਲਾਂ ਬੋਲਕੇ ਫੇਰ ਰਿਪ ਅਰਿ ਅੰਤ ਵਿਚ ਕਹਿ ਦਿਉ। ਪਾਂਸ ਦੇ ਨਾਮ ਹੋ ਜਾਦੇ ਹਨ ਸੁਜਾਨ ਪੁਰਸ਼ ਜਾਣ ਲੈਣ ॥੪੫੪॥

੧੨. ਪਹਿਲਾਂ ਸਿੰਧੁਰੀ (ਮੱਥੇ ਤੇ ਸੰਧੂਰ ਲਗੇ ਹੋਏ ਹਾਥੀਆਂ ਵਾਲੀ ਸੈਨਾ ਦਾ ਸਬਦ ਕਹਿਕੇ ਰਿਪ ਅਰਿ ਅੰਤ ਵਿਚ ਬੋਲਕੇ। ਪਾਂਸ ਦੇ ਨਾਮ ਸਾਰੇ ਹੀ ਨਿਕਲ ਪੈਦੇ ਹਨ ਜੋ ਬੇਅੰਤ ਨਿਕਲਦੇ ਜਾਂਦੇ ਹਨ ॥੪੫੫॥

੧੩. ਪਹਿਲਾਂ ਓ. ਸੰ. ਅਨੇਕਪ (ਹਾਥੀ) ਗਜ ਸੈਨਾ ਵਾਲੀ ਫੌਜ ਬੋਲਕੇ ਰਿਪ ਅਰਿ ਅੰਤ ਬੋਲਕੇ। ਪਾਂਸ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਯਕੀਨ ਕਰ ਲੈਣ ॥੪੫੬॥

੧੪. ਪਹਿਲਾਂ ਨਾਗਨੀ⁰ ਸਬਦ ਕਹਿਕੇ ਰਿਪ ਅਰਿ ਅੰਤ ਬਖਾਣਕੇ। ਪਾਂਸ ਦਾ ਨਾਮ ਹੋ ਜਾਦਾ ਹੈ। ਬੁਧੀਵਾਨ ਸਮਝ ਲੈਣ ॥੪੫੭॥

੧੫. ਹਰਨੀ (ਹਰ-ਹਾਥੀ ਨੀ ਹਾ=ਥੀਆਂ ਵਾਲਾ ਦਲ ਪਹਿਲਾਂ ਉਚਾ ਰਨ ਕਰਕੇ ਰਿਪ, ਅਰਿ ਅੰਤ ਵਿਚ ਕਹਿਕੇ। ਪਾਂਸ ਦਾ ਨਾਮ ਹੋ ਜਾਂਦਾ ਹੈ। ਬੁਧੀਵਾਨ ਸਮਝ ਲੈਣ ॥੪੫੮॥

੧੬. ਮਾਤੰਗਨੀ=(ਮਾਤੰਗ=ਮਸਤ ਹਾਥੀ) ਨੀ ਮਸਤ ਹਾਥੀਆਂ ਵਾਲੀ ਸੈਨਾ ਪਦ ਪਹਿਲਾ ਉਚਾਰਕੇ ਰਿਪ ਅਰਿ ਅੰਤ ਵਿਚ ਕਹੋ। ਪਾਂਸ ਦਾ ਨਾਮ ਹੋ ਜਾਂਦਾ ਹੈ ਕਵੀ ਜਨ ਸਮਝਕੇ ਯਕੀਨ ਕਰ ਲੈਣ ॥੪੫੯॥

੧੭. ਪਹਿਲਾਂ ਬਾਜਨੀ (ਬਾਜ) ਘੋੜੇ ਨੀ ਘੋੜਿਆਂ ਵਾਲੀ ਫੌਜ ਫੇਰ ਰਿਪ ਅਰਿ ਅੰਤ ਵਿਚ ਕਹਿਕੇ ਪਾਂਸ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਸਚ ਕਰਕੇ ਜਾਣ ਲੈਣ ॥੪੬੦॥

੧੮. ਇਥੇ ਪੂਰਾ ਹੁੰਦਾ ਹੈ ਸ੍ਰੀ ਭਾਗਵਤ ਸਸਤ੍ਰ ਨਾਮ ਮਾਲਾ ਪੁਰਾਣ ਦਾ ਪ੍ਰਕਰਣ ਸ੍ਰੀ ਪਾਂਸ (ਫਾਂਸੀ ਜਾਂ ਫਾਹੀ) ਨਾਮ ਦਾ ਚੌਥਾ ਧਿਆਇ ਸਮਾਪਤ ਸ਼ੁਭ ਸਮੇਂ ॥੪॥

---

ਵਿਚ ਬੈਠਕੇ ਬਿਭੂਤੀਆਂ ਮਲ ਕੇ ਵਿਅਰਥ ਗੁਆਉਣ ਲਈ ਨਹੀਂ, ਇਹ ਜਨਮ, ਜੀਵਣ ਕਰਮ ਭੂਮੀ ਹੈ ਅਤੇ ਮਨੁੱਖ ਇਸ ਕਰਮ-ਭੂਮੀ ਦਾ ਨਾਇਕ ਹੈ ਅਜਿਹੇ ਕੁਝ ਕਾਰਨ ਸਨ, ਪਰ ਅੱਜ ਕਲ ਦੇ ਨਿਉ ਟਾਈਮ ਦੇ ਗੁਰੂ ਅਜਿਹਾ ਕੁਝ ਕਰਨ ਦਾ ਫਾਰਮੂਲਾ ਘੜ ਕੇ ਕਹਿੰਦੇ ਹਨ ਇਸ ਫਾਰਮੂਲੇ ਦੀ ਉਦੋਂ ਲੋੜ ਸੀ ਹੁਣ ਅਜਾਦੀ ਹੈ, ਭਾਵੇਂ ਸਿਰ ਮਨਾਉ ਭਾਵੇਂ ਕੇਸ ਬੋਦੀ ਰਖੋ ਜਾਂ ਨਾ ਰੱਖੋ ਰੋਜ ਮੁੜਕੇ ਉਹੋ ਬਾਣੀ ਪੜ੍ਹਨ ਦੀ ਕੀ ਲੋੜ ਹੈ ? ਹਫਤੇ ਪਿਛੋਂ ਸਾਡਾ ਸਤਿਸੰਗ ਕਰੋ ਤੇ ਸਾਡਾ ਦਿੱਤਾ ਮੰਤ੍ਰ ਪੜ੍ਹੋ ਬਸ ਕਾਰਜ ਸਿੱਧ ਹੈ। ਉਹ ਨਹੀਂ ਜਾਣਦੇ ਕਿ ਜੇਕਰ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਦਿੱਤਾ ਫਾਰਮੂਲਾ ਢਿੱਲਾ ਪੈ ਗਿਆ ਤਾਂ ਦੂਜੀ ਤਾਕਤਾਂ ਜੋ ਬੇਅੰਤ ਹਨ ਤੇ ਉਹ ਮੁੜਕੇ ਹਾਵੀ ਹੋ ਕੇ ਉਸ ਤੋਂ ਵੀ ਪਰਾਂ ਦੀ ਹਾਲਤ ਪੈਦਾ ਕਰ ਸਕਦੀਆਂ ਹਨ, ਅੱਜ ਉਹਨਾਂ ਦਾ ਅਸਰ ਹੈ ਚੰਗੀਆਂ ਸੂਰਤਾਂ ਬਦ ਸੂਰਤ ਹੋ ਰਹੀਆਂ ਹਨ। ਇਹ ਗੁਰੂ ਗੋਬਿੰਦ ਸਿੰਘ ਜੀ ਨੇ ਹਮੇਸ਼ਾਂ ਲਈ ਪੱਕੀ ਖਾਲਸੇ ਦੀ ਸਿਰਜਣਾ ਕੀਤੀ ਜੋ ਕੋਈ ਜਜ਼ਬਾਤੀ ਖਾਸ ਸਮੇਂ ਲਈ ਫੈਸਲਾ ਨਹੀਂ ਸੀ। ਇਸ ਪ੍ਰੋਗਰਾਮ ਨੂੰ ਸਰੰਜਾਮ ਦੇਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਲਗਪਗ ਚੌਵੀ ਸਾਲ ਲੰਮੀ ਸੋਚ ਵਿਚਾਰ ਕੀਤੀ ੧੬੭੫ ਵਿਚ ਪਿਤਾ ਦੀ ਕੁਰਬਾਨੀ ਤੋਂ ਬਾਅਦ ੧੬੯੯ ਤਕ ਗੁਰੂ ਜੀ ਖਾਲਸੇ ਦੀ ਸਿਰਜਨਾ ਨੂੰ ਅੰਤਮ ਛੋਹਾਂ ਦਿੰਦੇ ਰਹੇ। ਪਹਿਲਾਂ ਨੌ ਗੁਰੂ ਆਪਣੀ ਇਲਾਹੀ ਬਾਣੀ ਰਾਹੀਂ ਮਨੁਖ ਨੂੰ ਅਧਿਆਤਮਕ ਤੌਰ ਤੇ ਬਲਵਾਨ ਕਰ ਚੁਕੇ ਸਨ, ਪਰ ਉਹਨਾਂ ਸੂਰਵੀਰ ਬਣਕੇ ਸ਼ਕਤੀ ਦੀ ਵਸਤੋਂ ਲਈ ਮੰਗ ਕਰ ਦਿਤੀ ਸੀ। ਜੋ ਭੌਤਕ ਸ਼ਕਤੀ ਤੋਂ ਬਿਨਾਂ ਆਤਮਿਕ ਬਲ ਦਾ ਬਲਵਾਨ ਖਾਲਸਾ ਕਿਹਾ ਜਾ ਸਕਦਾ ਸੀ, ਉਸਨੂੰ ਭੌਤਕ ਸਰੀਰਕ ਸ਼ਕਤੀ ਪ੍ਰਾਪਤ ਕਰਨ ਲਈ ਵੰਗਾਰਿਆ ਸੀ। ਅਸੀਂ ਆਦਿ ਬਾਣੀ ਨੂੰ ਕੁਝ ਗਹੁ ਨਾਲ ਅੰਦਰੂਨੀ ਨਿਸ਼ਾਨੇ ਨੂੰ ਜਾਨਣ ਲਈ ਯਤਨਸ਼ੀਲ ਨਹੀਂ ਹੁੰਦੇ : ਜਿਸ ਲਈ ਆਖ ਜਾਂਦੇ ਹਾਂ ਕਿ ਆਦਿ ਬਾਣੀ ਸਾਂਤ ਮਈ ਹੀ ਮੁਖ ਸਧਾਂਤ ਰਖਦੀ ਹੈ। ਸ੍ਰੀ ਦਸਮੇਸ਼ ਜੀ ਨੇ ਹੀ ਭਗੌਤੀ ਸਕਤਿ ਵਰਤਣ ਨੂੰ ਮੁਖ ਵਿਸ਼ਾ ਬਣਾਇਆ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹੀ ਪੰਜਵੀਂ ਆਪਣੀ ਸ਼ਹੀਦੀ ਤੇ ਕਿਤੇ ਪਹਿਲੇ ਸੰਤਾਂ ਨੂੰ ਵੰਗਾਰਦੇ ਹਨ ਕਿ ਜੇਕਰ ਤੂੰ ਖਾਲਸਾ ਹੋਣ ਲਈ ਸਾਡੇ ਕੋਲ ਆਉਣ ਹੈ ਤਾਂ ਪਹਿਲਾਂ ਮੌਤ ਨੂੰ ਕਬੂਲ ਕਰ ਲੈ :-

ਪਹਿਲਾ ਮਰਣੁ ਕਬੂਲਿ ਜੀਵਨ ਕੀ ਛਡਿ ਆਸ ॥
ਹੋਹ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥ਪੰ:੧੧੦੨॥

ਦਸੋ ਗੁਰੂ ਗੋਬਿੰਦ ਸਿੰਘ ਦੀ ਲਲਕਾਰ ਤੇ ਗੁਰੂ ਅਰਜਨ ਦੇਵ ਜੀ ਦੀ ਵੰਗਾਰ ਵਿਚ ਕੀ ਭੇਦ ਹੈ ? ਇਸੇ ਵੰਗਾਰ ਨੂੰ ਲੈ ਕੇ, ਛੇਵੇਂ ਪਾਤਸ਼ਾਹ ਨੇ ਦੋ ਤਲਵਾਰਾਂ ਪਹਿਨ ਕੇ ਆਈਆਂ ਧਾੜਾਂ ਨੂੰ ਵੰਗਾਰਿਆ ਤੇ ਟਾਕਰਾ ਕਰਕੇ ਪਛਾੜਿਆ ਇਕ ਵਾਰ ਨਹੀਂ ਸਗੋਂ ਚਾਰ ਵਾਰੀ ਚਿਤ ਦਾ ਰਣ ਖੰਬਾ ਗੱਡਿਆ ਸੀ ਪਰ ਕਿਉਂਕਿ ਉਹਨਾਂ ਕਿਸੇ ਦਾ ਰਾਜ ਲੈਣਾ ਸੀ ਕਿ ਕਿਸੇ ਦੀ ਜਾਇਦਾਦ ਖੋਹਣੀ ਸੀ ਨਹੀਂ ਐਸਾ ਕੁਝ ਵੀ ਨਹੀਂ ਸੀ :

ਸ੍ਰੀ ਅਸਟ ਗੁਰੂ ਚਮਤਕਾਰ - ਲੇ: ਭਾਈ ਵੀਰ ਸਿੰਘ ਪੰ ੧੧ ਤੇ ਲਿਖਦੇ ਹਨ :

ਬੀਰ ਰਸੀ ਜੀਵਨ ਕਿਉਂ ?

ਸਾਂਤਿ ਸਰੋਵਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿਤ੍ਰ ਸਰੀਰ ਤੇ ਇਹ ਕੈਹਰ ਲੰਘ ਗਿਆ, ਦੀਨ ਦੇ ਹਾਦੀ ਨੇ ਪਰਮ ਸਾਂਤੀ ਨਾਲ ਝੱਲ ਲਿਆ। ਉਹ ਪੂਰਨ ਪੁਰਖ ਸਨ, ਆਪਣੇ ਆਦਰਸ਼ ਤੇ ਆਪ ਨਿਬਾਹੂ ਸਨ, ਪਰ ਸਾਰੀ ਉਮਤ ਇਸ ਦਰਜੇ ਦੀ ਨਹੀਂ ਹੋ ਸਕਦੀ ਕਿ ਤਸੀਹੇ ਸਹੇ ਤੇ ਅਸੂਲ ਨਾ ਹਾਰੇ ਤੇ ਸੱਤ ਹਥੋਂ ਨ ਦਇ। ਸੋ ਛੇਵੇਂ ਸਤਿਗੁਰੂ ਜੀ ਨੇ ਸੱਚ ਦੇ ਬਦਲੇ ਜਾਨ ਦੇਣ ਦੀ ਜਾਚ ਸਿਖਾਈ। ਉਨ੍ਹਾਂ ਦਾ ਆਦਰਸ਼ ਸੀ ਸਿੱਖਾਂ ਨੂੰ ਮਰਨ ਜਾਚ ਸਿਖਾਉਣੀ। ਸਿੱਖ ਸਾਂਤ ਰਸੀਆਂ ਫਿਰਕਾ ਸੀ। ਸ਼ਹਿਨਸੀਲਤ ਦੁੱਖ ਸੁਖ ਝੱਲਣ ਵਾਲਾ ਸੁਲਹ ਕੁਨ ਪਰ ਉਪਾਰੀ ਫਕੀਰ ਹੋ ਕੇ ਗ੍ਰਿਹਸਤ ਵਿਚ ਰਹਿਣਾ। ਗ੍ਰਿਹਸਤ ਵਿਖੇ ਰਹਿਕੇ ਸੁਆਰਥੀ ਦੀ ਥਾਂ ਪਰਉਪਕਾਰੀ ਹੋਣਾ ਇਹ ਆਦਰਸ਼ ਇਨਸਾਨ ਨੂੰ ਸਿਖਾਂਦੇ ਗਏ ਸੀ ਤੇ ਉਹ ਸਿਖੇ ਹੋਏ ਸਿੱਖ ਸਦਾਉਂਦੇ ਸੀ। ਹੁਣ ਉਨ੍ਹਾਂ ਨੂੰ ਬੀਰ ਰਸ ਸਿਖਾਇਆ ਗਿਆ ਕਿ ਉਹ ਸਾਂਤ ਰਸ ਦੀ ਰਖਿਆ ਕਰੇ। ਬੀਰ ਰਸ ਕ੍ਰੋਧੀ ਹੋਣ ਬਦਲੇ ਲੈਣ ਕਤਲ, ਖੂਨ ਗਾਰਤਗਰੀ ਦਾ ਨਾਮ ਨਹੀਂ ਹੈ, ਬੀਰ ਰਸ ਨਾਮ ਹੈ ਉਤਸ਼ਾਹ ਵਾਲੇ ਜੀਵਨ ਦਾ। ਨੇਕੀ ਲਈ ਉਪਕਾਰ ਲਈ ਪਰ ਦੇ ਭਲੇ ਲਈ, ਉਤਸ਼ਾਹ

ਅਥ ਤੁਪਕ ਕੇ ਨਾਮ ॥ ਦੋਹਰਾ ॥ [੧]ਬਾਹਨਿ ਆਦਿ ਉਚਾਰੀਐ; ਰਿਪ ਪਦ ਅੰਤਿ ਉਚਾਰਿ ॥ ਨਾਮ ਤੁਪਕ ਕੇ ਹੋਤ ਹੈਂ; ਲੀਜਹੁ ਸੁ ਕਬਿ ਸੁਧਾਰ ॥੪੬੧॥ [੨]ਸਿੰਧਵਨੀ ਪਦ ਪ੍ਰਿਥਮ ਕਹਿ ਰਿਪਣੀ ਅੰਤਿ ਉਚਾਰਿ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੪੬੨॥ [੩]ਤੁਰੰਗਨਿ ਪ੍ਰਿਥਮ ਉਚਾਰਿ ਕੈ ਰਿਪ ਅਰਿ ਅੰਤਿ ਉਚਾਰਿ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ॥ ੪੬੩॥ [੪]ਹਯਨੀ ਆਦਿ ਉਚਾਰਿ ਕੈ ਹਾ ਪਦ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਲੇਹੁ ਬੁਧਿਵਾਨ ॥੪੬੪॥ [੫]ਅਰਬਨਿ ਆਦਿ ਬਖਾਨੀਐ ਰਿਪ ਅਰਿ ਅੰਤਿ ਉਚਾਰ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੪੬੫॥ [੬]ਕਿੰਕਾਣੀ ਪ੍ਰਿਥਮ ਉਚਾਰਿਕੈ ਰਿਪ ਪਦ ਅੰਤਿ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ ॥੪੬੬॥ [੭]ਅਸੁਨੀ ਆਦਿ ਉਚਾਰੀਐ; ਅੰਤ ਸਬਦ ਅਰਿ ਦੀਨ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੪੬੭॥ [੮]ਸੁਆਸਨਿ ਆਦਿ ਬਖਾਨੀਐ; ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ੍ ॥੪੬੮॥ [੯]ਆਧਨਿ ਆਦਿ ਉਚਾਰਿ ਕੈ ਰਿਪ ਪਦ ਅੰਤ ਬਖਾਨ॥ ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਮਤਿਵਾਨ ॥੪੬੯॥ [੧੦]ਪ੍ਰਭਣੀ ਆਦਿ ਉਚਾਰ ਕੈ ਰਿਪ ਪਦ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਮਤਵਾਨ ॥੪੭੦॥ [੧੧]ਆਦਿ ਭੂਪਣੀ ਸਬਦ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ ॥੪੭੧॥ [੧੨]ਆਦਿ ਈਸਣੀ ਸਬਦ ਕਹਿ; ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ ॥੪੭੨॥ [੧੩]ਆਦਿ ਸੰਉਂਡਨੀ ਸਬਦ ਕਹਿ; ਰਿਪ ਅਰਿ ਬਹੁਰ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ; ਲੀਜਹੁ ਚਤੁਰ ਬਿਚਾਰ॥ ੪੭੩॥ [੧੪]ਪ੍ਰਿਥਮ ਸੱਤ੍ਰੁਣੀ ਉਚਰੀਐ; ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਬਿਚਾਰ ॥੪੭੪॥ [੧੫]ਸਕਲ ਛਤ੍ਰ ਕੇ ਨਾਮ ਲੈ ਨੀ ਕਹਿ ਰਿੱਪਹਿ ਬਖਾਨ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੪੭੫॥ [੧੬]ਪ੍ਰਿਥਮ ਛੱਤ੍ਰਨੀ ਸਬਦ ਉਚਰਿ ਰਿਪ ਅਰਿ ਅੰਤ ਬਖਾਨ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਲੇਹੁ ਮਤਿਵਾਨ ॥੪੭੬॥ [੧੭]ਆਤ ਪੱਤ੍ਰਣੀ ਆਦਿ ਕਹਿ; ਰਿਪ ਅਰਿ ਅੰਤ ਉਚਾਰ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਨਿਰਧਾਰਿ॥੪੭੭॥ [੧੮]ਆਦਿ ਪਤਾਕਨਿ ਸਬਦ ਕਹਿ ਰਿਪ ਅਰਿ ਪਦ ਕੇ ਦੀਨ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੪੭੮॥

---

☚ ਤੇ ਉਭਾਰ ਵਿਚ ਆ। ਇਹ ਉਤਸ਼ਾਹ ਦਾਨ ਦੀ ਸੂਰਤ ਪਕੜਦਾ ਹੈ ਦਾਨੀ ਬੀਰ ਰਸੀਆਂ ਕਹੀਦਾ ਹੈ । ਦਾਨੀ ਕਦੇ ਦਇਆ ਦੇ ਕੰਮਾਂ ਨਾਲ ਕਾਮਯਾਬ ਹੋ ਜਾਂਦਾ ਹੈ ਪਰ ਕਦੇ ਉਸ ਨੂੰ ਆਪਾ ਵਾਰਨ ਦੀ ਲੋੜ ਪੈਂਦੀ ਹੈ, ਸੋ ਬੀਰ ਰਸੀਆ ਇਉਂ ਸੂਰਮਗਤੀ ਵਿਚ ਵੀ ਚਲਿਆ ਜਾਂਦਾ ਹੈ । ਇਹ ਆਦਰਸ਼ ਬੰਨ੍ਹ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸਿੱਖਾਂ ਨੂੰ ਬੀਰ ਰਸੀਏ ਬਨਾਉਣ ਦਾ ਉੱਦਮ ਭੀ ਗੱਦੀ ਬੈਠਦੇ ਹੀ ਆਰੰਭ ਕਰ ਦਿੱਤਾ ।

੧੦ ਸਾਂਤ ਰਸ ਨਾਲ ਬੀਰ ਰਸੀ ਤਿਆਰੀਆਂ

ਗੁਰੂ ਜੀ ਨੇ ਗੱਦੀ ਬੈਠਕੇ ਜੋ ਰਹੁ ਰੀਤੀ ਟੋਰੀ ਉਹ ਸੀ ਜੋ ਪਹਿਲੇ ਸਤਿਗੁਰਾਂ ਦੀ ਸੀ, ਤੜਕੇ ਆਸਾ ਦੀ ਵਾਰ ਦਾ ਭੋਗ ਉਪਦੇਸ, ਹਰਿ ਮੰਦਰ ਵਿਚ ਲਗਾਤਾਰ ਕੀਰਤਨ । ਚੰਗਾ ਘੋੜਾਂ ਮਿਲੇ ਤਾਂ ਖਰੀਦ ਲੈਣਾ, ਸਸਤ੍ਰ ਸੋਹਣਾ ਮੁਲ ਲੈ ਲੈਣਾ, ਜੋਧਾ ਸਿੱਖ ਪਾਸ ਆ ਕੇ ਰਹਿਣਾ ਚਾਹੇ ਤਾਂ ਰੱਖ ਲੈਣਾ ਤੇ ਬੀਰ ਰਸੀ ਜੀਵਨ ਸਿਖਾਉਣਾ । ਇਉਂ ਗੁਰੂ ਜੀ ਪਾਸ ਜੁਆਨ ਭਰਤੀ ਹੋਣ ਲੱਗ ਪਏ, ਸਿੱਖ ਨੌਜੁਆਨ ਜਿਨ੍ਹਾਂ ਨੂੰ ਪੰਜਵੇਂ ਸਤਿਗੁਰੂ ਦਾ ਸਾਕਾ ਦੁਖੀ ਕਰ ਰਿਹਾ ਸੀ ਪਹਿਲੇ ਉਹ ਆ ਜੁੜੇ। ਉਨ੍ਹਾਂ ਨੂੰ ਫੌਜੀ ਜੀਵਨ ਤੇ ਕਵਾਇਦਾਂ ਸਿਖਾਣ ਦੇ ਪ੍ਰਬੰਧ ਹੋ ਗਏ । ਆਏ ਗਏ ਪ੍ਰੇਮੀ ਸਿੱਖ ਇਹ ਸੁਣਕੇ ਕਿ ਸਾਡਾ ਗੁਰੂ ਨਵੀਂ ਜਿੰਦ ਦਿਲਾਂ ਵਿਚ ਫੂਕਣ ਲੱਗਾ ਹੈ ਸਸਤ੍ਰ, ਘੋੜੇ, ਕੱਪੜੇ ਤੇ ਹੋਰ ਸਮਾਨ ਭੇਟਾ ਵਜੋਂ ਲਿਆ ਕੇ ਅਰਪਣ ਕਰਨ ਲਗ ਪਏ । ਅਕਾਲ ਬੁੰਗੇ ਦੇ ਅੱਗੇ ਮੈਦਾਨ ਵਿਚ ਜੋ ਦੀਵਾਨ ਸਜਦਾ ਉਥੇ ਸਾਰੇ ਜੁਆਨ ਸੂਰਮੇ ਆ ਸ਼ਾਮਲ ਹੁੰਦੇ, ਗੁਰਬਾਣੀ ਦਾ ਕੀਰਤਨ ਵੀ ਸੁਣਦੇ, ਢਾਢੀ ਵਾਰਾਂ ਵੀ ਲਾਉਂਦੇ ਜੋ ਬੀਰ ਰਸੀ ਉਤਸ਼ਾਹ ਦਿਲਾਂ ਵਿਚ ਭਰਦੇ। ਇਨ੍ਹਾਂ ਵਿਚ ਮੁਖ ਢਾਢੀ ਦਾ ਨਾਉਂ ਅਬਦੁਲਾ ਸੀ ਜੈਸਾ ਕਿ ਲਿਖਿਆ ਹੈ :-

ਸੁਨ ਅਬਦੁਲ ਢਾਢੀ ਚਲ ਆਯੋ ॥ ਭਏ ਸੁਭੱਟ ਤਿਨ ਕੋ ਜਸੁ ਗਾਯੋ ॥
ਜਿਸ ਕੋ ਸੁਨਤਿ ਬੀਰ ਰਸ ਜਾਗੇ ॥ ਕਾਇਰ ਜੋ ਪਿ ਲਰੇ ਨਹਿੰ ਭਾਗੇ ॥
ਸੂ: ਪ੍ਰ: ਰਾ: ੪. ਅੰਸੂ ੪੪-੨੩੭੨॥ ☛

## ਅਥ ਤੁਪਕ ਦੇ ਨਾਮ ਹੁਣ ਅੱਗੇ ਤੁਪਕ (ਬੰਦੂਕ ਦੇ ਨਾਮ ਚਲਦੇ ਹਨ ॥

੧. ਦੋਹਰਾ ॥ ਬਾਹਨੀ ਹਾਥੀ, ਊਠ, ਘੋੜਾ, ਰਥ ਕਿਸੇ ਵੀ ਵਾਹਨ ਤੇ ਸਵਾਰ ਹੋ ਕੇ ਲੜਨ ਵਾਲੀ ਫੌਜ ਨੂੰ ਵਾਹਨੀ ਕਹੀਦਾ ਹੈ। ਪਹਿਲਾਂ ਵਾਹਨ ਦਾ ਨਾਮ ਲਈਏ, ਅੰਤ ਵਿਚ ਰਿਪ ਪਦ ਉਚਾਰਨ ਕਰੀਯੇ । ਇਹ ਨਾਮ ਤੁਪਕ ਛੋਟੀ ਤੋਪ ਜਾਂ ਬੰਦੂਕ ਦੇ ਹੁੰਦੇ ਹਨ । ਕਵੀ ਜਨ ਯਾਦ ਰੱਖਣ ॥੪੬੧॥

੨. ਸਿੰਧਵਨੀ (ਸਿੰਧੁ+ਵਾਨ=ਮਦ ਵਾਨ ਮਦ ਮਸਤ ਹਾਥੀ) ਤਨੀ-ਬਹੁ ਵਚਨ ਸਿੰਧੁ-ਮਦ ਮਸਤ ਹਾਥੀਆਂ ਦੀ ਸਵਾਰ ਫੌਜ ਦਾ ਨਾਮ ਪਹਿਲਾਂ ਕਹਿਕੇ ਰਿਪਣੀ (ਉਸ ਫੌਜ ਦੀ ਵੈਰਨ) ਅੰਤ ਵਿਚ ਉਚਾਰਕੇ । ਤੁਪਕ (ਬੰਦੂਕ ਦਾ ਨਾਮ ਹੋ ਜਾਂਦਾ ਹੈ ਸੋਭਾਵਾਨ ਕਵੀ ਜਨ ਵਿਚਾਰ ਲੈਣ ॥੪੬੨॥

੩. ਤੁਰੰਗਨਿ (ਤੁਰੰਗ-ਘੋੜਾ) ਨਿ ਘੋੜੇ ਚੜ੍ਹਿਆ ਰਸਾਲਾ ਪਹਿਲਾਂ ਬੋਲਕੇ ਫੇਰ ਰਿਪ ਅਰਿ ਰਸਾਲੇ ਦਾ ਰਿਪ ਵੈਰੀ ਮੁਕਾਬਲਾ ਕਰਨ ਵਾਲੀ ਫੌਜ ਉਸ ਫੌਜ ਦੀ ਵੈਰਨ ਤੋਪ ਜਾਂ ਬੰਦੂਕ। ਇਹ ਤੁਪਕ ਬੰਦੂਕ ਦਾ ਨਾਮ ਹੋ ਜਾਂਦਾ ਹੈ ਕਵੀ ਜਨ ਦਿਲ ਵਿਚ ਯਕੀਨ ਰਕ ਲੈਣ ॥੪੬੩॥

੪. ਹਯਨੀ (ਹਯ=ਘੋੜਾ) ਨੀ ਘੋੜਿਆਂ ਵਾਲੀ ਫੌਜ ਉਚਾਰਕੇ "ਹਾ" ਹਾ = ਫੌਜ ਨੂੰ ਮਾਰਨ ਵਾਲੀ ਵੈਰਨ ਕਹੋ । ਇਹੀ ਨਾਮ ਤੁਪਕ ਬੰਦੂਕ ਦਾ ਹੋ ਜਾਂਦਾ ਹੈ ਬੁਧੀਵਾਨ ਜਾਣ ਲੈਣ ॥੪੬੪॥

੫. ਅਰਬਨਿ (ਅਰਬੀ ਘੋੜਿਆਂ ਵਾਲੀ "ਨੀ" ਫੌਜ) ਪਹਿਲਾਂ ਕਹੀਏ ਰਿਪ (ਉਸ ਫੌਜ ਦੇ ਵੈਰੀ ਟਾਕਰਾ ਕਰਨ ਵਾਲੇ) ਅਰਿ (ਉਹਨਾਂ ਟਾਕਰਾ ਕਰਨ ਵਾਲਿਆਂ ਦੀ ਦੁਸ਼ਮਣ ਬੰਦੂਕ ਅੰਤ ਵਿਚ ਕਹਿਕੇ । ਤੁਪਕ ਬੰਦੂਕ ਦਾ ਨਾਮ ਹੋ ਜਾਂਦਾ ਹੈ ਕਵਿਜਨ ਟਕਾਕੇ ਰੱਖ ਲੈਣ ਚਿਤ ਦੇ ਵਿਚ ॥੪੬੫॥

੬. ਕਿੰਕਾਣੀ (ਕਿੰਕਾ-ਛਤ੍ਰੀ ਯੋਧਿਆਂ ਦੀ "ਣੀ" ਅਣੀ (ਫੌਜ) ਪਹਿਲਾਂ ਕਹਿਕੇ ਰਿਪ (ਵੈਰੀ) ਉਹਨਾਂ ਦਾ ਵੈਰੀ ਪਦ ਫੇਰ ਉਚਾਰੋ । ਇਹੀ ਨਾਮ ਤੁਪਕ (ਬੰਦੂਕ ਦਾ ਹੁੰਦਾ ਹੈ ਕਵੀ ਜਨ ਚੰਗੀ ਤਰ੍ਹਾਂ ਜਾਣ ਲੈਣ ॥੪੬੬॥

੭. ਅਸੁਨੀ ਅਸਵ=ਘੋੜਾ ਨੀ ਘੋੜਿਆਂ ਵਾਲੀ ਫੌਜ ਪਹਿਲਾਂ ਉਚਾਰਕੇ ਅੰਤ ਵਿਚ ਸ਼ਬਦ ਅਰਿ ਲਿਖ ਦੇਹੁ । ਇਹੀ ਨਾਮ ਬੰਦੂਕ ਦਾ ਹੁੰਦਾ ਹੈ ਬੁਧੀਵਾਨ ਸਮਝ ਲੈਣ ॥੪੬੭॥

੮. ਸੁ ਆਸਨਿ (ਸੁਖ ਆਸਣ ਵਾਲੇ ਘੋੜਿਆਂ ਦੀ ਫੌਜ ਪਹਿਲਾਂ ਆਖਕੇ ਫੇਰ ਉਹਨਾਂ ਦੇ ਵੈਰੀ ਰਿਪ ਦੀ ਫੌਜ ਉਸ ਫੌਜ ਦਾ ਅਰਿ ਦੁਸ਼ਮਨ ਬੰਦੂਕ ਪਦ ਦੇ ਕੇ । ਤੁਪਕ ਦਾ ਨਾਮ ਹੁੰਦਾ ਹੈ ਸਮਝ ਵਾਲੇ ਪੁਰਸ਼ੋ ਜਾਣ ਲਵੋ ॥੪੬੮॥

੯. ਆਧਨਿ ਆਦ=ਮਹਾਰਾਜੇ ਦੀ ਨਿ=ਅਣੀ ਫੌਜ ਦਾ ਨਾਮ ਪਹਿਲਾਂ ਲੈ ਕੇ ਫੇਰ ਉਸਦਾ ਰਿਪ ਉਸ ਨੂੰ ਰੋਕਣ ਵਾਲਾ ਰੋਕਣ ਵਾਲੇ ਦਾ ਅਰਿ=ਦੁਸ਼ਮਨ ਬੰਦੂਕ ਤੁਪਕ (ਬੰਦੂਕ) ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਜਾਣ ਲੈਣ ॥੪੬੯॥

੧੦. ਪ੍ਰਭੁ ਰਾਜੇ ਮਹਾਰਾਜੇ "ਣੀ" ਦੀ ਅਣੀ ਫੌਜ ਪਹਿਲਾਂ ਉਚਾਰ ਕੇ ਫੇਰ ਉਸਦੇ ਰਿਪ ਵੈਰੀ ਪਦ ਆਖਕੇ ਅੰਤ ਵਿਚ । ਤੁਪਕ ਦਾ ਨਾਮ ਹੋ ਜਾਂਦਾ ਹੈ ਬੁਧੀਵਾਨੋਂ ਜਾਣ ਲੇਹੁ ॥੪੭੦॥

੧੧. ਆਦ (ਪਹਿਲਾਂ) ਭੂਪ (ਰਾਜੇ ਦੀ) "ਣੀ' ਅਣੀ=ਫੌਜ ਉਚਾਰਕੇ ਫੇਰ ਉਸਦਾ ਰਿਪ=ਵੈਰੀ ਸਾਹਮਣੇ ਜੁਧ ਕਰਨ ਵਾਲਾ, ਉਸ ਦਾ ਅਰਿ ਵੈਰੀ ਅੰਤ ਵਿਚ ਆਖਕੇ । ਤੁਪਕ ਦਾ ਨਾਮ ਦਾ ਹੁੰਦਾ ਹੈ ਕਵੀ ਜਨੋ ਸ਼ੁਧ ਕਰ ਲੈਣਾ ॥੪੭੧॥

੧੨. ਪਹਿਲਾਂ ਇਸ ਸਵਾਮੀ=ਣੀ. ਦੀ ਅਣੀ ਸੈਨਾ ਫੇਰ ਰਿਪ ਤੇ ਫੇਰ ਅਰਿ ਪਦ ਉਚਾਰਕੇ । ਤੁਪਕ ਦੇ ਨਾਮ ਹੋ ਜਾਂਦੇ ਨੇ ਸਿਆਣੇ ਪੁਰਸ਼ੋ ਜਾਣ ਲਵੋ ॥੪੭੨॥

੧੩. ਪਹਿਲਾਂ ਸਉਂਡ (ਹਾਥੀ ਨੀ ਹਾਥੀਆਂ ਵਾਲੀ ਅਣੀ, ਸੈਨਾ ਸਬਦ ਕਹੋ ਫੇਰ ਰਿਪ (ਉਸ ਦਾ ਵੈਰੀ) ਅਰਿ ਵੈਰੀ ਦੀ ਦੁਸ਼ਮਣ ਬੋਲਕੇ । ਤੁਪਕ ਦਾ ਨਾਮ ਹੋ ਜਾਂਦ ਹੈ ਬੁਧੀਵਾਨ ਵਿਚਾਰ ਕਰ ਲੈਣ ॥੪੭੩॥

੧੪. ਪਹਿਲਾਂ ਸਤ੍ਰਣੀ ਸਤ੍ਰ=ਵੈਰੀ, ਣੀ ਵੈਰੀ ਦੀ ਅਣੀ=ਸੈਨਾ ਬੋਲੀਏ ਫੇਰ ਉਸਦੀ ਰਿਪ=ਵੈਰਨ ਫੇਰ ਵੈਰੀ ਦੀ ਦੁਸਮਣ ਅਰਿ ਅੰਤ ਕਹੋ । ਇਹ ਨਾਮ ਤੁਪਕ ਦਾ ਹੁੰਦਾ ਹੈ ਸਿਆਣੇ ਪੁਰਸ਼ ਵਿਚਾਰ ਲੈਣ ॥੪੭੪॥

੧੫. ਸਾਰੇ ਛਤ੍ਰ (ਛਤ੍ਰੀ ਸੂਰਮੇ, ਸੂਰਮਿਆਂ ਦੇ ਨਾਮ ਲੈ ਕੇ "ਣੀ"=ਸੂਰਮਿਆਂ ਦੀ ਅਣੀ, ਫੌਜ ਦੇ "ਰਿਪਰਿ" ਵੈਰੀਆਂ ਦੇ ਨਾਉਂ ਕਹਿਕੇ । ਤੁਪਕ ਦੇ ਨਾਮ ਹੁੰਦੇ ਹਨ ਸੁਜਾਨ ਪੁਰਸ਼ ਸਮਝ ਲੈਣ ॥੪੭੫॥

੧੬. ਪ੍ਰਥਮ-ਛੱਤ੍ਰੀ (ਛੱਤ੍ਰੀ=ਸੂਰਮੇ ਲੜਾਕੇ ਜੋਧੇ) ਣੀ ਛੱਤਰੀਆਂ ਦੀ ਫੌਜ ਦੇ ਨਾਮ ਦਾ ਸ਼ਬਦ ਲਿਖੋ ਅੰਤ ਵਿਚ ਰਿਪ ਤੇ ਅਰ ਬੋਲਕੇ ਕਹੁ । ਇਹ ਨਾਮ ਤੁਪਕ ਦੇ ਹੁੰਦੇ ਹਨ ਬੁਧੀ ਵਾਲੇ ਪਾਠਕ ਜਾਣ ਲੈਣ ॥੪੭੬॥

੧੭. ਆਤ ਪਤ੍ਰਣੀ (ਆਤ ਪਤ੍ਰ ਛਤ੍ਰੀ=ਣੀ ਛਤ੍ਰਧਾਰੀ ਰਜਿਆਂ ਦੀ ਫੌਜ) ਦਾ ਨਾਮ ਪਹਿਲਾਂ ਲੈ ਕੇ ਰਿਪ ਤੇ ਅਰ ਅੰਤ ਵਿਚ ਉਚਾਰਕੇ । ਤੁਪਕ ਦੇ ਨਾ ਬਣ ਜਾਦੇ ਹਨ ਚਤ੍ਰ ਪੁਰਸ਼ ਨਿਸਚੇ ਕਰ ਲੈਣ ॥੪੭੭॥

੧੮. ਪਹਿਲਾਂ ਪਤਾਕ (ਝੰਡੀਆਂ=ਨਿ=ਝੰਡੀਆਂ ਵਾਲੀ ਫੌਜ ਦੇ ਨਾਮ ਦਾ ਸ਼ਬਦ ਉਚਾਰਨ ਕਰੋ ਫੇਰ ਝੰਡੀਆਂ ਵਾਲੀ ਫੌਜ ਦੇ ਰਿਪ (ਵੈਰੀ - ਸਾਹਮਣੇ ਜੁਧ ਕਰਨ ਵਾਲੇ ਜੋਧੇ=ਜੋਧਿਆਂ ਦੀ ਅਰਿ (ਦੁਸ਼ਮਣ) ਸਮਝ ਲੌ ਬੰਦੂਕ-ਰਿਪ ਤੇ ਅਰਿ ਪਦ ਦੇ ਕੇ । ਤੁਪਕ ਦੇ ਨਾਮ ਹੁੰਦੇ ਹਨ ਅਕਲਮੰਦ ਸੱਜਣ ਇਹ ਜਾਣ ਲੈਣ ॥੪੭੮॥

---

ਹੁਣ ਦਸੋ ਉਹ ਕਿਹੜਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲੇ ਸਤਿਗੁਰਾਂ ਤੋਂ ਵਿਰੁਧ ਕੰਮ ਕੀਤਾ ਜਿਸ ਤੋਂ ਕਿਸੇ ਫਿਰਕੇ ਬਾਜ ਨੂੰ ਖਾਲਸਈ ਸਿਖੀ ਬੰਦੇ ਚੋਂ ਆਲਸ ਕਰਦਾ ਹੈ । ਉਹ ਇਹ ਹੈ ਕਿ ਸ੍ਰੀ ਦਸਮੇਸ਼ ਜੀ ਨੇ ਇਸ ਪ੍ਰੋਗ੍ਰਾਮ ਨੂੰ ਤੇ ਸਿੱਖੀ ਦੇ ਅਸੂਲਾਂ ਨੂੰ ਨੇਯਮਬੱਧ ਕਰਕੇ ਹਮੇਸ਼ਾਂ ਲਈ ਪਕੇ ਕਰ ਕੇ ਸਿੱਖਾਂ ਨੂੰ ਉਸ ਪਾਬੰਦ ਹੋਣ ਲਈ ਹਦਾਇਤਾਂ ਕੀਤੀਆਂ ਤਾਂ ਕਿ ਖਾਲਸਾ ਹਰ ਵਕਤ ਸਮੇਂ ਦਾ ਟਾਕਰ ਕਰ ਲਈ ਤੇ ਆਪਨੇ ਨੇਯਮ ਨਿਭਾਉਣ ਲਈ ਤਿਆਰ ਪਰ ਤਿਆਰ ਤੇ ਖਬਰਦਾਰ ਰਹੇ ।

ਸ਼ਕਤੀ ਤੋਂ ਬਗੈਰ ਭਗਤੀ ਰਾਹੀਂ ਖਾਲਸਾ ਸਾਜਿਆ ਜਾ ਚੁਕਾ ਸੀ, ਖਾਲਸੇ ਦਾ ਆਦਰਸ਼ਕ ਸੰਕਲਪ ਪਹਿਲਾਂ ਹੀ ਬਾਣੀ ਵਿਚ ਮੌਜੂਦ ਸੀ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਧਿਆਤਮਕ ਸ਼ਕਤੀ ਨਾਲ ਭਰਪੂਰ ਮਨੁੱਖ ਨੂੰ ਸ਼ਕਤੀ ਬਖਸ਼ ਕੇ ਭਗਤੀ ਅਤੇ ਸ਼ਕਤੀ ਦਾ ਸੁਮੇਲ ਇਕ ਸੰਪੂਰਨ ਮਨੁਖ ਦੀ ਸਾਜਨਾ ਕੀਤੀ, ਜਿਹੜਾ ਅੰਦਰੂਨੀ ਦੁਸ਼ਮਨਾਂ ਨਾਲ ਭਗਤੀ ਨੂੰ ਨਾਲ ਲੈ ਕੇ ਲੜੇ ਅਤੇ ਬਾਹਰੀ ਦੁਸਮਨਾਂ ਨਾਲ ਸ਼ਕਤੀ ਨੂੰ ਨਾਲ ਰਲਾ ਕੇ ਜੂਝੇ । ਖਾਲਸੇ ਦੇ ਹੱਥ ਵਿਚ ਤਲਵਾਰ ਫੜਾਉਣ ਤੋਂ ਪਹਿਲਾਂ ਉਸ ਦਾ ਅਧਿਆਤਮਕ ਤੌਰ ਤੇ ਬਲਵਾਨ ਹੋਣਾ ਜਰੂਰੀ ਸੀ ਤਾਂ ਜੋ ਰੂਹਾਨੀ ਸ਼ਕਤੀ ਨਾਲ ਭਰਪੂਰ ਮਨੁੱਖ ਹੱਥ ਵਿਚ ਫੜੇ ਹਥਿਆਰ ਦੀ ਕਦੀ ਗਲਤ ਵਰਤੋਂ ਨਾ ਕਰੇ ।

ਗੁਰਬਾਣੀ ਵਿਚ ਪਏ ਸਿਧਾਂਤ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅਮਲੀ ਤੌਰ ਤੇ ਇਕ ਜਥੇ ਬੰਦਕ ਢੰਗ ਰਾਹੀਂ ਅੱਗੇ ਤੋਰਿਆ । ਪਹਿਲੇ ਗੁਰੂਆਂ ਨੇ ਵੱਖ-ਵੱਖ ਜਾਤਾਂ ਮਜ਼ਬਾਂ ਬੋਲੀਆਂ ਅਤੇ ਭੂਖੰਡਾਂ ਦੇ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਕੇ ਮਨੁਖੀ ਬਰਾਬਰੀ ਅਤੇ ਜਾਤ-ਪਾਤ ਦੇ ਭਰਮਾਂ ਨੂੰ ਤੋੜਿਆ । ਗੁਰੂ ਗੋਬਿੰਦ ਸਿੰਘ ਜੀ ਨੇ ਵੱਖ ਵੱਖ ਜਾਤਾਂ, ਬੋਲੀਆਂ ਇਲਾਕਿਆਂ ਤੋਂ ਆਏ ਪੰਜ ਪਿਆਰਿਆਂ ਨੂੰ ਇਕੋ ਬਾਟੇ ਵਿਚ ਅੰਮ੍ਰਿਤ ਛਕਾ ਕੇ ਮਨੁੱਖੀ ਭਾਈ ਚਾਰੇ ਦੀ ਬਰਾਬਰੀ ਅਤੇ ਪਰਸਪਰ ਪਿਆਰ ਦੀ ਭਾਵਨਾ ਨੂੰ ਅੱਗੇ ਤੋਰਿਆ, ਪੰਜ ਪਿਆਰਿਆਂ ਦੀ ਸਾਜਨਾ ਕਰਕੇ ਗੁਰੂ ਗੋਬਿੰਦ ਸਿੰਘ ਜੀ ਪੰਜ ਪ੍ਰਧਾਨੀ ਨਿਜ਼ਾਮ ਸੰਕਲਪ ਕੀਤਾ । ਵੇਲੇ ਦੀ ਹਕੂਮਤ, ਮੁਗਲ ਸਾਮਰਾਜ ਦੇ ਸਾਹਮਣੇ ਇਕ ਕਾਉਂਟਰ ਕਲਚਰ ਖੜਾ ਕਰ ਦਿੱਤਾ । ਉਸ ਵੇਲੇ ਹੋਰ ਜਾਤੀ ਦੇ ਲੋਕਾਂ ਨੂੰ ਮੁਗਲ ਹਾਕਮਾਂ ਵਲੋਂ ਰੋਕਾਂ ਸਨ। ਉਹਨਾਂ ਨੂੰ ਤੋੜਕੇ ਗੁਰਦੇਵ ਨੇ ਵਧੀਆ ਘੋੜੇ ਰੱਖ, ਚੰਗੇ ਪੁਸ਼ਾਕੇ, ਰਾਗ, ਰੰਗ, ਛੰਦਾ ਬੰਦੀ ਕਵਿਤਾਵਾਂ, ਸ਼ਾਇਰੀ ਕੀਤੀ ਕਲਗੀ ਸਜਾਈ ਹੱਥ ਵਿਚ ਬਾਜ ਤੇ ਕਵੀ ਮੰਡਲੀ ਤੇ ਸਾਹਿਤ ਲਿਖ ਕੇ ਨਗਾਰੇ ਦੇ ਉਤੇ ਉਹ ਚੋਟ ਮਾਰੀ ਜਿਸਨੇ ਪਹਾੜਾਂ ਤੇ ਦਿੱਲੀ ਨੂੰ ਹਿਲਾਕੇ ਰੱਖ ਦਿਤਾ ਸਮੁੱਚੀ ਭਾਰਤੀ ਸੰਸ ਕਿਰਤੀ, ਹਿੰਦੂ ਸੰਸਕ੍ਰਿਤੀ ਵਿਚ ਜੋ ਕੁਝ ਚੰਗਾ ਸੀ ਉਸ ਨੂੰ ਉਭਾਰਿਆ ਤੇ ਲੋਕਾਂ ਵਿਚ ਸੰਚਾਰਕ ਕੀਤਾ ਤੇ ਹਿੰਦੂ ਪ੍ਰਤੀਕਾਂ ਬੀਰਤਾ ਨਾਲ ਭਰਕੇ ਸਾਰੇ ਵਿਰਸੇ ਤੋਂ ਜਾਣੂ ਕਰਵਾਇਆ ।

ਪਰ ਸਵਾਲ ਪੈਦਾ ਹੁੰਦਾ ਹੈ ਕਿ ਕੀ ਜੋ ਖਾਲਸੇ ਦਾ ਰੂਪ ਅੱਜ ਤੋਂ ਤਿੰਨ ਸੌ ਪਹਿਲਾਂ ਸਾਜਿਆ ਗਿਆ ਸੀ ਕੀ ਉਹ ਖਾਲਸਾਈ ਸਿਧਾਂਤ ਉਨ੍ਹਾਂ ਹੀ ਪ੍ਰਸੰਗਕ ਹੈ ਜਾਂ ਨਹੀਂ । ਇਨ੍ਹਾਂ ਤਿੰਨਾਂ ਸਦੀਆਂ ਲੰਮੇ ਸਮੇਂ ਦੌਰਾਨ ਜੀਵਨ ਦਾ ਹਰ ਢੰਗ ਤੇ ਮਨੁੱਖ ਦੀ ਸੋਚ, ਸਮਝ ਅਚਾਰ ਵਿਹਾਰ, ਰਹਿਣ-ਸਹਿਣ ਸਭ ਕੁਝ ਬਦਲ ਗਿਆ ਹੈ । ਸਾਇੰਸ ਦੀ ਰੌਸ਼ਨੀ ਨੇ ਪੁਰਾਣੇ ਸੰਕਲਪਾਂ ਨੂੰ ਰੱਦ ਕਰ ਦਿਤਾ ਹੈ, ਅੱਜ ਖਾਲਸਈ ਸਿਧਾਂਤ ਅਤੇ ਇਸ ਦੀ ਪ੍ਰਸੰਗਕਤਾ ਦੀ ਗੱਲ

[1]ਛਿਤਪਤਾਦਿ ਪ੍ਰਿਥਮੋਚਰਿਕੈ; ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਕਬਿ ਬਿਚਾਰ ॥੪੭੯॥ [2]ਰਉਦਨ ਆਦਿ ਉਚਾਰੀਐ ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ ॥੪੮੦॥ [3]ਸਸਤ੍ਰਨਿ ਆਦਿ ਬਖਾਨ ਕੈ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ[ੳ] ॥੪੮੧॥ [4]ਸਬਦ ਸਿੱਤਰਣ ਉਚਰਿਕੈ ਰਿਪ ਅਰਿ ਪਦ ਕੇ ਦੀਨ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੪੮੨॥ [5]ਆਦਿ ਸੁਭਟਨੀ ਸਬਦ ਕਹਿ ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੪੮੩॥ [6]ਰਥਨੀ ਆਦਿ ਉਚਾਰ ਕੈ; ਮਥਨੀ ਮਥਨ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੪੮੪॥ [7]ਸਬਦ ਸਅੰਦਨੀ ਆਦਿ ਕਹਿ ਰਿਪ ਅਰਿ ਬਹੁਰ ਬਖਾਨ ॥ ਨਾਮ ਤੁਪੁਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੪੮੫॥ [8]ਆਦਿ ਸਕਟਨੀ ਸਬਦ ਕਹਿ; ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਸਮਝ ਲੇਹੁ ਮਤਿਵਾਨ ॥੪੮੬॥ [9]ਪ੍ਰਿਥਮ ਸਤ੍ਰੁੱਣੀ ਸਬਦ ਕਹਿ ਰਿਪ ਅਰਿ ਅੰਤ ਉਚਾਰ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੪੮੭॥ [10]ਆਦਿ ਦੁਸਟਨੀ ਸਬਦ ਕਹਿ ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ॥ ੪੮੮॥ [11]ਅਸੁੱਕਵਚਨੀ ਆਦਿ ਕਹਿ ਰਿਪ ਅਰਿ ਅੰਤ ਉਚਾਰ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ ॥੪੮੯॥ [12]ਪ੍ਰਿਥਮ ਬਰਮਣੀ ਸਬਦ ਕਹਿ ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇਹ ਹੋਤ ਹੈਂ ਚੀਨ ਲੇਹੁ ਬੁਧਵਾਨ ॥੪੯੦॥ [13]ਤਨੁੱਤ੍ਰਾਣਨੀ ਆਦਿ ਕਹਿ ਰਿਪ ਅਰਿ ਅੰਤ ਬਖਾਨ॥ ਨਾਮ ਤੁਪ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੪੯੧॥ [14]ਪ੍ਰਿਥਮ ਚਰਮਣੀ ਸਬਦ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੪੯੨॥ [15]ਪ੍ਰਿਥਮ ਸਿਪਰਣੀ ਸਬਦ ਕਹਿ ਰਿਪ ਅਰਿ ਉਚਰਹੁ ਅੰਤ ॥ ਨਾਮ ਤੁਪਕ ਜੂ ਕੇ ਸਕਲ; ਨਿਕਸਤ ਚਲਤ ਅਨੰਤ ॥੪੯੩॥ [16]ਸਬਦ ਸੱਲਣੀ ਆਦਿ ਕਹਿ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ੍ ॥੪੯੪॥ [17]ਪ੍ਰਿਥਮੈ ਚੱਕ੍ਰਣਿ ਸਬਦਿ ਕਹਿ; ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੪੯੫॥ [18]ਆਦਿ ਖੜਗਨੀ ਸਬਦ ਕਹਿ; ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੪੯੬॥

ੳ. ਸ਼ਸਤ੍ਰਾਂ ਵਾਲੀ ਫੌਜ-ਰਿਪ ਜੋ ਵੈਰ ਭਵਾਨੀ ਜੜ ਕੇ ਆਈ ਹੈ-ਉਹ ਰਿਪ ਵੈਰੀ ਰੂਪ ਹੈ ਉਸਦਾ ਮੂੰਹ ਮੋੜਨ ਲਈ-ਅਰਿ-ਉਸਦੀ ਵੈਰਨ ਬੰਦੂਕ ਹੈ ।

☚ ਕਰਨੀ, ਨੁਕਤਾ ਚੀਨੀਆਂ ਅਗੇ ਕਿੰਨੀ ਕੁ ਜਾਇਜ ਹੈ । ਇਸਦਾ ਸਿੱਧਾ ਉੱਤਰ ਇਹੀ ਬਣਦਾ ਹੈ ਕਿ ਖਾਲਸਾਈ ਸਿਧਾਂਤ ਅਜਿਹਾ ਸਿਧਾਂਤ ਹੈ ਜਿਸ ਨੂੰ ਮਨੁੱਖੀ ਚਰਿੱਤਰ ਵਿਚੋਂ ਜੋ ਮਨਫੀ ਕਰ ਦੇਈਏ ਤਾਂ ਮਾਨੁਖ-ਮਾਨੁਖ ਨਾ ਰਹਿਕੇ ਪਸ਼ੂ ਬਣ ਜਾਂਦਾ ਹੈ । ਪਰਾਏ ਧਨ ਨੂੰ, ਪਰਾਈ ਇਸਤਰੀ ਵਲ ਨਾਂ ਤੱਕਣ ਵਾਲਾ, ਦੂਸਰੇ ਦਾ ਬੁਰਾ ਨਾ ਚਾਹੁਣ ਵਾਲਾ, ਨਿਰਧਨ ਦੀ ਸਹਾਇਤਾ ਕਰਨ ਵਾਲਾ, ਭਰਮ ਭੇਖ ਤੋਂ ਨਿਰਲੇਖ ਜੀਵਨ ਪ੍ਰਤੀ ਸੁਚੇਤ ਰਹਿਣ ਵਾਲਾ ਖਾਲਸਾ-ਖਾਲਸਾਈ ਸਿਧਾਂਤ ਗੈਰ ਪ੍ਰਸੰਗਿਕ ਕਿਵੇਂ ਹੋ ਸਕਦੇ ਹਨ । ਤਿੰਨ ਸਦੀਆਂ ਕੀ ਤਿੰਨ ਹਜ਼ਾਰ ਸਦੀਆਂ ਬੀਤ ਜਾਣ ਤੇ ਵੀ ਇਹ ਸਿਧਾਂਤ ਸੂਰਜ ਵਾਂਗ ਲਿਸ਼ਕਦਾ ਰਹੇਗਾ । ਜਦੋਂ ਵੀ ਮਨੁੱਖਤਾ ਇਖਲਾਕੀ, ਧਾਰਮਿਕ ਅਤੇ ਸਦਾ ਚਾਰਕ ਰਸਾਲਤਾ ਵਲ ਜਾਇਗੀ ਖਾਲਸੇ ਦੇ ਸਿਧਾਂਤ ਅਤੇ ਸੰਕਲਪ ਦੀ ਅੱਜ ਨਾਲੋਂ ਵੀ ਜ਼ਿਆਦਾ ਲੋੜ ਮਹਿਸੂਸ ਹੁੰਦੀ ਰਹੇਗੀ । ਅਮਰੀਕਾ ਵਰਗੇ ਅਤਿ ਅਧੁਨਿਕ ਦੇਸ ਵਿਚ ਜਿਥੇ ਦੁਨਿਆਵੀ ਐਸ਼ੋ ਅਰਾਮ ਦੀ ਕੋਈ ਘਾਟ ਨਹੀਂ, ਜਿਥੇ ਸਭ ਮਨੁੱਖੀ ਸਹੂਲਤਾਂ ਉਪਲਬਧ ਹਨ, ਉਨ੍ਹਾਂ ਲੋਕਾਂ ਨੇ ਮਨੁਖੀ ਚਰਿਤ੍ਰ ਨੂੰ ਬਰਕਰਾਰ ਰੱਖਣ ਲਈ ਖਾਲਸਈ ਸਰੂਪ ਧਾਰਨ ਕਰਨ ਨੂੰ ਤਰਜੀਹ ਦਿੱਤੀ ।

੬-੭-੯੯ ਹਾੜ ੨੨ - ੨੦੫੬ ਪੰਜਾਬੀ ਟ੍ਰਿਬਿਊਨ ਲੇ: ਅਵਤਾਰ ਸਿੰਘ ਪਤੰਗ ਨਾਲ ਰਲਾਇ ਲਿਖਿਆ । ਜੋ ੨੪-੮-੯੯ ਦੇ ਪਰਚੇ ਵਿਚ ਸ੍ਰ: ਗੁਲਜਾਰ ਸਿੰਘ ਕੰਗ ਦੇ ਇਕ ਬੜੇ ਲੇਖ ਵਿਚ ਆਪਣੀ ਰਾਇ ਇਉਂ ਦਿੰਦਾ ਹੈ । ਉਸ ਵਿਚੋਂ ਕੁਝ ਅੰਸ਼:-

ਖਾਲਸਾ ਪੰਥ ਦੂਜੇ ਪੰਥਾਂ ਦੇ ਸਮਾਨਾਂਤਰ ਕੋਈ ਵਿਸ਼ੇਸ਼ ਫਿਰਕਾ ਜਾਂ ਧਰਮ ਨਹੀਂ ਸਗੋਂ ਇਤਿਹਾਸ ਦੀਆਂ ਮੂਕ ਕਰਵਟੀ ਅਤੇ ਸਿੱਖ ਚੇਤਨਾ ਵਿਚ ਸੁਤੇ ☛

੧. ਦੁਸ਼ਟ (ਬੁਰਾ, ਖੋਟਾ, ਜਾਹਲ) ਸਬਦ ਪਹਿਲਾਂ ਕਹਿਕੇ "ਅੰਤਮਾਂਤਕ" ਕਹਿ ਕੇ ਉਚਾਰ ਦੇਹੁ ਬੁਰੇ ਖੋਟੇ ਦਾ ਅੰਤ ਕਰਨ ਵਾਲੀ । ਸਾਰੇ ਨਾਮ ਸ੍ਰੀ ਪਾਂਸ ਦੇ ਜਾਣ ਕੇ ਬੁਧੀਵਾਨੋ ਚਿਤ ਚਿਤ ਵਸਾ ਲਵੋ ॥੪੦੭॥

੨. ਅਖੀਰ ਇਸ ਸਰੀਰ ਦਾ ਅੰਤ ਕਰਨ ਵਾਲੀ "ਤਨ ਰਿਪ" ਤਨ ਦੀ ਵੈਰਨ ਪਹਿਲਾਂ ਕਹਿਕੇ ਅੰਤਘਾਤਕ ਕੇ ਦੀਨ ਫੇਰ ਦਿਤਨ ਦਾ ਅੰਤ ਕਰਨ ਦਾ ਜਮ ਫਾਸੀ ਕਹਿ ਦਿਤੀ । ਇਹ ਨਾਮ ਪਾਂਸ ਦੇ ਹੋ ਜਾਂਦੇ ਹਨ ਬੁਧੀਵਾਨ ਜਾਣ ਲਵੋ ॥੪੦੮॥

੩. ਅਸ (ਜੀਵ ਆਤਮਾ) ਅਰਿ ਜੀਵ ਆਤਮਾ ਦੀ ਵੈਰਨ ਪਹਿਲਾਂ ਕਹਿ ਦਿਉ ਅਤਿਘਾਤਕ ਆਤਮਾਂ ਦਾ ਅੰਤ ਕਰਨ ਵਾਲੀ ਅੰਤ ਵਿਚ ਕਹਿ ਦੇਹੁ । ਪਾਂਸ ਦਾ ਨਾਮ ਹੋ ਜਾਂਦਾ ਹੈ ਬੁਧੀਜੀਵੀ ਚਿਤ ਦੇ ਵਿਚ ਵਿਚਾਰ ਕੇ ਰਖ ਲੈਣ ॥੪੦੯॥

੪. ਦਲਹਾ (ਦਲਾਂ ਦਾ ਅੰਤ ਕਰਨ ਵਾਲੀ) ਪਹਿਲਾਂ ਆਖਕੇ "ਅੰਤਘਾਂਤਕ" ਦਲਾਂ ਦਾ ਅੰਤ ਕਰਨ ਵਾਲੀ ਅੰਤ ਕਹਿ ਦੇਹੁ । ਇਹ ਪਾਂਸ ਦੇ ਨਾਮ ਹੁੰਦੇ ਹਨ ਬੁਧਵਾਨ ਚਿਤ ਵਿਚ ਜਾਣ ਲੈਣ ॥੪੧੦॥

੫. ਪ੍ਰਿਤਨਾ+ਅੰਤਕ (ਫੌਜਾਂ ਸੈਨਾ ਦਾ ਅੰਤ ਕਰ ਦੇਣ ਵਾਲੀ, ਪਦ ਪਹਿਲਾਂ ਕਹਿਕੇ "ਅੰਤਘਾਤਕ" ਅੰਤ ਵਿਚ ਪਾਂਸ ਦੇ ਨਾਮ ਹੋ ਜਾਂਦੇ ਹਨ ਸੁਜਾਨ ਪੁਰਸ਼ੋ ਜਾਣ ਲਵੋ ॥੪੧੧॥

੬. ਧੁਜਨੀ ਖਾਸ ਗਿਣਤੀ ਦੀ ਸੈਨਾ ਜਿਵੇਂ ਕਿ ਜਿਸ ਵਿਚ ੨੬੨ ਹਾਥੀ, ੧੬੨ ਰਥ ੪੮੬ ਘੋੜੇ ੮੧੦ ਪੈਦਲ ਨੂੰ ਧੁਜਨੀ ਕਿਹਾ ਜਾਂਦਾ ਹੈ ਇਸ ਲਈ ਪਹਿਲਾਂ ਧੁਜਨੀ ਸੈਨਾ ਆਖਕੇ ਫੇਰ ਉਸਦੀ "ਅਰ" ਵੈਰਨ ਅੰਤ ਵਿਚ ਇਸ ਨੂੰ ਕਹਿਕੇ। ਪਾਂਸ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਵਿਚਾਰ ਲੈਣ ॥੪੧੨॥

੭. ਬਾਹਨੀ (ਖਾਸ ਤ੍ਰਤੀਵ ਵਿਚ ਕੀਤੀ ਫੌਜ ਦਾ ਪਹਿਲਾਂ ਨਾਮ ਲੈ ਕੇ ਰਿਪ ਤੇ ਅਰ ਰਿਪ (ਵੈਰੀ) ਅਰ ਵੈਰੀ ਦੀ ਵੈਰਨ ਸਬਦ ਉਚਾਰ ਕੇ । ਪਾਂਸ ਦੇ ਨਾਮ ਹੋ ਜਾਂਦੇ ਹਨ ਮਤ ਵਾਲੇ ਸੱਜਣ ਵੇਖ ਲੈਣ ॥੪੧੩॥

੮. ਵਾਹਨ (ਹਾਥੀ ਘੋੜੇ ਰਥਾਂ ਦੇ ਵਾਹਨਾਂ ਵਾਲੀ ਫੌਜ ਦਾ ਨਾਮ ਪਹਿਲਾਂ ਲੈ ਕੇ "ਰਿਪ" ਉਸਦਾ ਵੈਰੀ ਸੂਰਮਾ ਅਤੇ ਸੂਰਮੇ ਦੀ ਵੈਰਨ ਫਾਂਸੀ ਫੇਰ ਕਹਿ ਦਿਉ । ਬੁਧੀਵਾਨ ਜਾਣ ਲੈਣ ॥੪੧੪॥

੯. ਪਹਿਲਾਂ ਸੈਨਾ ਦਾ ਨਾਮ ਉਚਾਰ ਕੇ ਉਸਦਾ ਰਿਪ (ਵੈਰੀ ਸੂਰਮਾ) "ਅਰ" ਸੂਰਮੇ ਦੀ ਵੈਰਨ ਪਾਂਸੀ ਫੇਰ ਕਹਿਕੇ । ਇਹ ਨਾਮ ਪਾਂਸ (ਫਾਂਸੀ) ਦੇ ਹੋ ਜਾਂਦੇ ਹਨ ਸੂਝਵਾਨ ਸੱਜਣ ਪਹਿਚਾਣ ਲੈਣ ॥੪੧੫॥

੧੦. ਹਯਨੀ ਘੋੜੇ ਚੜ੍ਹੀ ਫੌਜ ਦਾ ਪਹਿਲਾਂ ਨਾਮ ਲੈ ਕੇ ਅੰਤ ਵਿਚ ਅੰਤਕ ਨਾਸ ਕਰਨ ਵਾਲੀ ਕਹਿ ਦਿਉ । ਬਸ ਇਹੀ ਨਾਮ ਪਾਂਸ ਦਾ ਹੁੰਦਾ ਹੈ ਬੁਧੀਵਾਨ ਜਾਣ ਲਵੋ ॥੪੧੬॥

੧੧. ਗੈਨੀ (ਹਾਥੀ ਚੜ੍ਹੀ ਫੌਜ ਦਾ ਨਾਮ ਪਹਿਲਾਂ ਲੈ ਕੇ ਅੰਤਘੰਤਕ (ਅੰਤ ਵਿਚ ਉਸਦਾ ਅਰਿ ਸੂਰਮਾ ਉਸਦਾ ਅੰਤ ਕਰਨ ਵਾਲੀ। ਨਾਮ ਪਾਂਸ ਦਾ ਹੁੰਦਾ ਹੈ । ਬੁਧੀਵਾਨੋ ਚਿਤ ਵਿਚ ਜਾਣ ਲਵੋ ॥੪੧੭॥

੧੨. ਪਤਿਨੀ (ਪੈਦਲ ਫੌਜ) ਪਹਿਲਾਂ ਕਹਿਕੇ ਅਰ ਉਸਦੀ ਵੈਰਨ ਫੇਰ ਕਹਿ ਦਿਉ । ਇਹ ਨਾਮ ਪਾਂਸ ਦੇ ਹੋ ਜਾਂਦੇ ਹਨ ਨਿਰਧਾਰ ਨਿਸਚੇ ਕਰ ਲਵੋ ॥੪੧੮॥

੧੩. ਰਥਨੀ (ਰਥਾਂ ਵਾਲੀ ਸੈਨਾ) ਦਾ ਨਾਮ ਪਹਿਲਾਂ ਉਚਾਰ ਕੇ ਅੰਤ ਵਿਚ ਆਉਂਦਾ ਉਸ ਦੀ ਵੈਰਨ ਕਹਿ ਦਿਉ ॥ ਪਾਂਸ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਨਿਸਚੇ ਕਰ ਲੈਣ ॥੪੧੯॥

੧੪. ਨ੍ਰਿਪਣੀ (ਰਾਜਿਆਂ ਦੀ ਅਣੀ ਸੈਨਾ ਦਾ ਨਾਮ ਪਹਿਲਾਂ ਲੈ ਕੇ ਉਸ ਦੇ ਵੈਰੀ ਸੂਰਮੇ-ਸੂਰਮਿਆਂ ਨੂੰ ਖਪਾ-ਖਪਾ ਦੇਣ ਵਾਲੀ ਫੇਰ ਕਹਿ ਦਿਉ । ਪਾਂਸ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਨਿਸਚੇ ਕਰ ਲੈਣ ਦਿਲ ਦੇ ਵਿਚ ॥੪੨੦॥

੧੫. ਭਟਨੀ ਜੋਧੇ ਸੂਰਮਿਆਂ ਦੀ ਫੌਜ ਪਹਿਲਾਂ ਉਚਾਰ ਕੇ ਫੇਰ ਉਹਨਾਂ ਮੁਕਾਬਲੇ ਦੇ "ਰਿਪ" ਵੈਰੀ ਵੈਰੀਆਂ ਦੇ ਅਰ ਦੁਸ਼ਮਨ ਫੇਰ ਕਹੋ । ਨਾਮ ਫਾਂਸ ਹੋ ਜਾਣਗੇ ਸੂਰਮਿਆਂ ਦੇ ਵੈਰੀ ਜੋਧਿਆਂ ਨੂੰ ਮਾਰਨ ਵਾਲੀ ਪਾਂਸ ਦੇ ਨਾਮ ਗਿਆਨਵਾਨ ਜਾਣ ਲੈਣ ॥੪੨੧॥

੧੬. ਪਹਿਲਾਂ ਬੀਰਣੀ (ਬਹਾਦਰ ਸੂਰਮਿਆਂ ਦੀ ਫੌਜ ਦਾ ਪਹਿਲਾਂ ਨਾਮ ਲੈ ਕੇ ਰਿਪ ਉਹਨਾਂ ਦੇ ਵੈਰੀ ਅਰ ਵੈਰੀਆਂ ਦੀ ਦੁਸ਼ਮਨ ਸਬਦ ਕਹੋ । ਪਾਂਸ ਦੇ ਨਾਮ ਹੋ ਜਾਂਦੇ ਨੇ ਬੁਧੀਵਾਨ ਸਮਝ ਲੈਣ ॥੪੨੨॥

੧੭. ਸਤ੍ਰਣਿ ਵੈਰੀਆਂ ਦੀ ਅਣੀ ਫੌਜ ਪਹਿਲਾਂ ਕਹਿਕੇ "ਰਿਪ" ਉਸਦੇ ਵੈਰੀ "ਅਰਿ" ਵੈਰੀਆਂ ਦੀ ਦੁਸ਼ਮਣ ਪਦ ਕਹਿ ਦੇਹੁ। ਨਾਮ ਪਾਂਸ ਦੇ ਹੁੰਦੇ ਹਨ ਬੁਧੀਵਾਨ ਚਿਤ ਵਿਚ ਜਾਣ ਲੈਣ ॥੪੨੩॥

੧੮. ਜੁੱਧਨਿ (ਜੁੱਧ ਕਰਨ ਵਾਲੀ ਸੈਨਾ) ਪਹਿਲਾਂ ਬੋਲ ਕੇ ਫੇਰ ਰਿਪ ਉਸਦੇ ਵੈਰੀ ਅਰ (ਵੈਰੀਆਂ ਦੀ ਵੈਰਨ ਕਹਿ ਦਿੱਤੀ) ਪਾਂਸ ਦੇ ਨਾਮ ਹੋ ਜਾਂਦੇ ਹਨ । ਬੁਧੀ ਜੀਵੀ ਪੁਰਸ਼ ਜਾਣ ਲੈਣ ॥੪੨੪॥

੧੯. ਰਿਪਣੀ ਵੈਰੀਆਂ ਦੀ ਫੌਜ=ਅਣੀ ਪਹਿਲਾਂ ਉਚਾਰ ਕੇ ਰਿਪ-ਵੈਰੀਆਂ ਨੂੰ ਖਪ (ਖਪਾ ਦੇਣ ਵਾਲੀ) ਅੰਤ ਵਿਚ ਕਹਿ ਦੇਹੁ। ਨਾਮ ਪਾਂਸ ਦੇ ਹੋ ਜਾਂਦੇ ਹਨ ਗੁਰਮੁਖ ਬੁਧੀਜੀਵੀ ਚਿਤ ਵਿਚ ਪਹਿਚਾਣ ਲੈਣ ॥੪੨੫॥

---

ਹ) ਤੇਰੇ ਜੋਰ
ਕ) ਤੇਰੇ ਜੋਰ ਸੋਂ ਕਹੋਂ
ਖ) ਤੇਰੇ ਜੋਰ ਸੰਗ ਕਹਤਾ ਹੋਂ
ਗ) ਤੇਰੇ ਜੋਰ ਕਹਤਾ ਹੋਂ
ਘ) ਤੇਰੇ ਜੋਰ ਗੁੰਗਾ ਕਹਤਾ
ਙ) ਤੇਰੇ ਜੋਰ ਮੈਂ ਗੁਗਾ ਕਹਤਾ ਹੋਂ
ਚ) ਤੇਰਾ ਸਦਕਾ ਤੇਰੀ ਸਰਣ

੨੫) ਸਗਲ ਦੁਆਰਿ ਕੋ ਛਾਡਿ ਕੈ ਗਹਿਓ ਤੁਹਾਰੋ ਦੁਆਰ॥ ਬਾਹਿੰ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥ (ਰਾਮਾ ਵ: ੮੬੪)

ਕੀ ਹੁਣ ਕੋਈ ਸ਼ੱਕ ਸੁਭਾ ਤੇ ਭਰਮ ਭੇਦ ਬਾਕੀ ਰਹਿ ਗਿਆ ਕਿ ਇਸ ਦਾ ਲੇਖਕ ਕਉਣ ਹੈ ਤੇ ਕਿਸ ਇਸ਼ਟ ਦੇਵ ਦਾ ਸਹਾਰਾ ਲੈ ਕੇ ਲਿਖ ਰਿਹਾ ਹੈ। ਕਈ ਵਿਰੋਧੀ ਖਾਸ ਕਰ ਚਰਿਤ੍ਰਾਂ ਤੇ ਕਟਾਕਰ ਕਸਦੇ ਹਨ, ਪਰ ਉਹ ਨਹੀਂ ਜਾਣਦੇ ਕਿ ਉਦਾਹਰਣ ਦਿਤੇ ਬਿਨਾ ਉਪਦੇਸ "ਰੰਡਾ" ਕਿਹਾ ਜਾਂਦਾ ਹੈ । ਜਦੋਂ ਕੋਈ ਬ੍ਰਹਮ ਬੇਤਾ ਬ੍ਰਹਮ ਤੇ ਉਪਦੇਸ ਕਰੇਗਾ ਤਾਂ ਸਭ ਬ੍ਰਹਮ ਦੀ ਹੀ ਤਾਂ ਇਹ ਰਚੀ ਹੋਈ ਮਾਇਆ ਹੈ । ਇਸਤਰੀ ਕਿਸ ਤੋਂ ਹੋਈ ਤੇ ਪੁਰਸ਼ ਦਾ ਕਰਤਾ ਕੌਣ ਹੈ ? ਇਹ ਸਵਾਲ ਬ੍ਰਹਮ ਗਿਆਨੀ ਤੋਂ ਬਿਨਾਂ ਕਉਣ ਬੁਝੇਗਾ।

ਬ੍ਰਹਮ ਤੇ ਬ੍ਰਹਮ ਗਿਆਨੀ ਦੀ ਨਿਗਾਹ ਵਿਚ ਤਾਂ ਕੀ ਇਸਤ੍ਰੀ ਕੀ ਪੁਰਸ਼ ਸਭ ਗੋਬਿੰਦ ਦਾ ਹੀ ਰੂਪ ਹੈ । ਜੇ ਇਹਨਾਂ ਵਿਚ ਕਾਮ ਚੇਸਟਾ ਦਾ ਬਲ ਨਾ ਹੁੰਦਾ ਤਾਂ ਕਾਮ ਜਿਹੇ ਗਲੀਜ ਕਰਮ ਤੋਂ ਨਫਰਤ ਕਰਕੇ ਸੰਸਾਰ ਦੀ ਉਤਪਤੀ ਲਈ ਗੋਬਿੰਦ ਨੂੰ ਕੋਈ ਹੋਰ ਹੀ ਰਾਹ ਲੱਭਣਾ ਪੈਂਦਾ । ਇਹ ਕਾਮ ਚੇਸਟਾ ਹੀ ਹੈ ਜੋ ਇਹੋ ਜਿਹੇ ਗੰਦੇ ਤੋਂ ਗਲੀਨ ਦੁਖ ਦਾ ਕਰਮ ਬਾਰੇ ਕਿਸੇ ਇਸਤ੍ਰੀ ਤੋਂ ਇਸ ਦੀ ਪੀੜਾ ਤੇ ਦਰਦ ਪੁਛਿਆ ਜਾ ਸਕਦਾ ਹੈ ਉਹ ਬੱਚੇ ਨੂੰ ਜਨਮ ਦੇ ਕੇ ਮੁੜਕੇ ਪੁਰਸ਼ ਦੇ ਮੱਥੇ ਵੀ ਨਾ ਲੱਗੇ । ਪਰ ਗੋਬਿੰਦ ਨੇ ਐਸਾ ਪ੍ਰਬਲ ਕਰਮ ਦੇ ਬੇਗ ਦਾ ਜਾਦੂ ਇਸ ਜੀਵ ਤੇ ਬੁਣਿਆ ਹੋਇਆ ਹੈ ਕਿ ਉਹ ਸਭ ਕੁਝ ਭੁਲਾ ਕੇ ਬੇਸ਼ਰਮ ਬਣਾ ਦੇਂਦਾ ਹੈ। ਜਿਸ ਦੇ ਵੱਸ ਹੋਈ ਇਸਤਰੀ ਕੁਲ ਜਾਤ ਤੋਂ ਪੇਕੇ ਸਹੁਰੇ ਦੀ ਸ਼ਰਮ ਗਵਾ ਕੇ ਵੇਸਵਾ ਬਣਾ ਦਿੰਦੀ ਹੈ ਅਤੇ ਪੁਰ ਕੁਲ ਜਾਤਿ ਤੋਂ ਛੁਟੜ ਹੋਈ ਇਸਤ੍ਰੀ ਕੋਲ ਜਾਣੋ ਸ਼ਰਮ ਹੀ ਨਹੀਂ ਕਰਦਾ । ਬਾਣੀ ਕਹਿੰਦੀ ਹੈ ਕਿ ਗੋਵਿੰਦ ਨੇ ਇਨਸਾਨ ਦੀ ਫਿਤਰਤ ਘੜੀ ਹੈ :-

ਚਿਤਵਤ ਪਾਪ ਨ ਆਲਕੁ ਆਵੈ ॥
ਬੇਸੁਆ ਭਜਤ ਕਿਛੁ ਨਹਿ ਸਰਮਾਵੈ ॥
ਸਾਰੋ ਦਿਨਸ ਮਜੂਰੀ ਕਰੈ ॥ ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥੧॥ਪੰ:੧੧੪੩॥ਮ:੫॥

[੧]ਅਸਨੀ ਆਦਿ ਉਚਾਰ ਕੈ ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੪੯੭॥ [੨]ਨਿਸਤ੍ਰਿਸਨੀ ਉੱਚਾਰਿ ਕੈ, ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਨਿਕਸਤ ਚਲਤ ਪ੍ਰਮਾਨ ॥੪੯੮॥ [੩]ਖਗਨੀ ਆਦਿ ਬਖਾਨ ਕੈ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੪੯੯॥ [੪]ਸਸਤ੍ਰ ਏਸੁਨੀ ਆਦਿ ਕਹਿ ਰਿਪ ਅਰਿ ਪਦ ਕੇ ਦੀਨ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੫੦੦॥ [੫]ਸਸਤ੍ਰ ਰਾਜਨੀ ਆਦਿ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ ॥੫੦੧॥ [੬]ਸਸਤ੍ਰ ਰਾਟਨੀ ਆਦਿ ਕਹਿ ਰਿਪ ਅਰਿ ਅੰਤ ਬਖਾਨ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪ੍ਰਮਾਨ ॥੫੦੨॥ [੭]ਆਦਿ ਸੈਫਨੀ ਸਬਦ ਕਹਿ ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ; ਲੀਜਹੁ ਸਮਝ ਸੁਜਾਨ॥੫੦੩॥ [੮]ਆਦਿ ਤੇਗਨੀ ਸਬਦ ਕਹਿ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ; ਲੀਜਹੁ ਸਮਝ ਪ੍ਰਬੀਨ ॥੫੦੪॥ [੯]ਆਦਿ ਕ੍ਰਿਪਾਨਨਿ ਸਬਦ ਕਹਿ; ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪ੍ਰਮਾਨ ॥੫੦੫॥ ਆਦਿ [੧੦]ਸਮਸੇਰਣੀ ਉਚਾਰ ਕੈ ਰਿਪ ਅਰਿ ਅੰਤ ਬਖਾਨ॥ ਨਾਮ ਤੁਪਕ ਕੇ ਹੋਤ ਹੈਂ ਚਤੁਰ ਚਿੱਤ ਮਹਿ ਜਾਨ ॥੫੦੬॥ [੧੧]ਆਦਿ ਖੰਡਨੀ ਸਬਦ ਕਹਿ ਰਿਪ ਅਰਿ ਬਹੁਰ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੫੦੭॥ [੧੨]ਖਲ ਖੰਡਨ ਪਦ ਆਦਿ ਕਹਿ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੫੦੮॥ [੧੩]ਕਵਚਾਂਤਕਨੀ ਆਦਿ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੫੦੯॥ [੧੪]ਧਾਰਾਧਰਨੀ ਆਦਿ ਕਹਿ ਰਿਪ ਅਰਿ ਪਦ ਕੇ ਦੀਨ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੫੧੦॥ [੧੫]ਕਵਚ ਤਾਪਨੀ ਆਦਿ ਕਹਿ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ੍ ॥੫੧੧॥ [੧੬]ਤਨੁਤ੍ਰਾਣ ਅਰਿ ਆਦਿ ਕਹਿ ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚਤੁਰ ਲੀਜੀਅਹੁ ਜਾਨ ॥੫੧੨॥ [੧੭]ਕਵਚ ਘਾਤਨੀ ਆਦਿ ਕਹਿ ਰਿਪ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪ੍ਰਮਾਨ॥੫੧੩॥ [੧੮]ਦੁਸਟ ਦਾਹਨੀ ਆਦਿ ਕਹਿ; ਰਿਪ ਅਰਿ ਸਬਦ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ; ਲੀਜਹੁ ਸਮਝ ਸੁਜਾਨ ॥

---

☛ ਹਮੇਸ਼ਾਂ ਪ੍ਰਸੰਗਕ ਰਹੇਗਾ। ਪਰ ਇਸ ਦੇ ਨਾਲ ਹੀ ਇਸ ਗਲੋਂ ਸੁਚੇਤ ਹੋਣ ਦੀ ਲੋੜ ਹੈ ਕਿ ਕੋਈ ਵੀ ਸਿਧਾਂਤ ਉਦੋਂ ਤਕ ਹੀ ਸਾਰਥਕ ਰਹਿ ਸਕਦਾ ਹੈ ਜਦੋਂ ਤਕ ਉਹ ਵਿਹਾਰਕ ਬਣਿਆ ਰਹੇ । ਵਿਹਾਰਕ ਤੋਂ ਨਿਖੁਟਿਆਂ ਸਿਧਾਂਤ ਬੀਤੇ ਸਮੇਂ ਦੀ ਦਾਸਤਾਂਨ ਬਣਕੇ ਰਹਿ ਜਾਂਦਾ ਹੈ । ਖਾਲਸਈ ਸਿਧਾਂਤ ਨੂੰ ਹਮੇਸ਼ਾਂ ਵਿਹਾਰਕ ਬਣਾਈ ਰੱਖਣ ਲਈ ਇਸ ਨੂੰ ਧਾਰਮਿਕ ਅੰਧ ਵਿਸ਼ਵਾਸ ਤੋਂ ਮੁਕਤ ਰੱਖ ਕੇ ਇਸ ਵਿਚ ਇਨੀ ਲਚਕ ਪੈਦਾ ਕਰਨੀ ਜਰੂਰੀ ਹੈ, ਜਿਸ ਨਾਲ ਇਹ ਸਾਰੀ ਮਨੁੱਖਤਾ ਨੂੰ ਆਪਣੀ ਬੁੱਕਲ ਵਿਚ ਸਮੇਟ ਲਵੇ । ਜੋ ਇਹ ਗੱਲ ਪ੍ਰਮੁਖੀ ਤੇ ਪ੍ਰਚਾਰਕ ਸਮਾਜ ਜੇ ਇਸਦੀ ਵਰਤੋਂ ਤੇ ਤੁੱਲ ਜਾਵੇ, ਜਿਸ ਵਿਚ ਇਹ ਵਿਡੰਬਨਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਉਮੱਤ ਵਲੋਂ ਅਜੇ ਖਾਲਸਈ ਸਿਧਾਂਤ ਦੀ ਵਿਸ਼ਾਲਤਾ ਵਿਆਪਕਤਾ ਨੂੰ ਸਹੀ ਅਰਥਾਂ ਵਿਚ ਨਹੀਂ ਸਮਝਿਆ ਗਿਆ ਜਿਸਦਾ ਪ੍ਰਚਾਰ ਅਜੇ ਸਤੱਹਵੀ ਪੱਧਰ ਤੇ ਹੀ ਹੋ ਰਿਹਾ ਹੈ । ਕੋਹਾਂ ਲੰਮੇ ਮਾਰਚ ਜਲਸੇ ਜਲੂਸਾਂ ਦੇ ਅਡੰਬਰ ਕਰਕੇ ਨਹੀਂ ਸਗੋਂ ਇਹਨਾਂ ਨੂੰ ਛੱਡਕੇ ਖਾਲਸਈ ਸਿਧਾਂਤ ਦੇ ਅਸਲੀ ਤੱਤਾਂ ਨੂੰ ਪਛਾਣਕੇ ਪੈਗੰਬਰੀ ਕਾਰਜ ਕਰਨ ਦੀ ਲੋੜ ਹੈ ।

ਮਨੁੱਖੀ ਇਤਹਾਸ ਪਰਕ੍ਰਿਤੀ ਦਾ ਇਤਿਹਾਸ ਹੈ, ਸਮਾਜੀ ਕਰਣ ਉਸ ਦੀ ਵਿਸ਼ੇਸ਼ਤਾ ਹੈ ਵਿਸ਼ਵ ਵਿਚ ਉਤਪੰਨ ਹੋਇ ਸਾਰੇ ਦਰਸ਼ਨ ਮਨੁਖ ਨੂੰ ਹੋਰ ਸੰਸਕ੍ਰਿਤਕ ਬਣਾਉਣ ਦਾ ਹੀ ਯਤਨ ਹਨ । ਗੁਰੂ ਨਾਨਕ ਦੇਵ ਜੀ ਦੁਆਰਾ ਅਰੰਭੇ ਹੋਏ ਯਤਨ ਦਾ ਖਾਲਸਈ ਸਿਧਾਂਤ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਿਰਜਿਆ ਇਕ ਸੰਸਥਾ ਗਤ ਰੂਪ ਹੈ ਜਿਹੜਾ ਮਨੁਖ ਅਤੇ ਸਮਾਜ ਵਿਚ ਹੋਰ ਸਭਿਅਕ ਕਦਰਾਂ ਕੀਮਤਾਂ ਅਤੇ ਨੈਤਕਤਾ ਦਾ ਗੁਣਾਂਤਮਿਕ ਵਾਧਾ ਹੈ, ਖਾਲਸਈ ਸਿਧਾਂਤ ਤਕ ਦਰਸ਼ਨ ਮਨੁੱਖ ਨੂੰ ਅੰਦਰਲੇ ਜਗਤ ਨੂੰ ਨਿਅੰਤ੍ਰਣ ਹੇਠ ਰੱਖਣ ਵਾਲੀ ਪ੍ਰਕ੍ਰਿਤੀ ਦੇ ਧਾਰਨੀ ਹਨ । ਖਾਲਸਈ ਸਿਧਾਂਤ ਅੰਦਰੂਨੀ ਅਤੇ ਬਾਹਰੀ ਦੋਹਾਂ ਸੰਸਕਾਰਾਂ ਨੂੰ ਕਲਿਆਣਕਾਰੀ ਬਣਾਉਣ ਦਾ ਯਤਨ ਹੈ । ਭਗਤੀ ਅਤੇ ਸ਼ਕਤੀ ਦਾ ਸੰਕਲਪ ਅੰਦਰੂਨੀ ਅਤੇ ਬਾਹਰੀ ਸੰਸਕਾਰਾਂ ਦੇ ਹੀ ਪ੍ਰਤੀਕ ਹਨ। ਕੁਝ ਵਿਦਵਾਨ ਅਵਤਾਰਾਂ ਦਾ ਨਾਮ ਸੁਣਕੇ ਜਾਂ ਪੜ੍ਹ ਕੇ ਨੱਕ ਚੜ੍ਹਾ ਲੈਂਦੇ ਹਨ, ਉਹਨਾਂ ਦਾ ਕਹਿਣਾ ਹੈ ਕਿ ਲੇਖਕ ਅਵਤਾਰਾਂ ਦਾ ਪ੍ਰਚਾਰਕ ਤੇ ਪੁਜਾਰੀ ਹੈ । ਇਸ ਲਈ ਇਹ ਲੇਖ ਗੁਰੂ ਗੋਬਿੰਦ ਸਿੰਘ ਦੇ ਲਿਖੇ ਨਹੀਂ ਹੋ ਸਕਦੇ । ਮੈਂ ਬਹੁਤੇ ਵਿਸਥਾਰ ਵਿਚ ਨਾ ਜਾਵਾਂ ਸਿਰਫ ਸ੍ਰੀ ਵਿਸ਼ਨੂੰ ਜੀ ਦਾ ਬਹੁਤਾ ☛

੧. ਅਸਨੀ (ਅਸ ਤੇਗ) ਨੀ, ਤੇਗਾਂ ਵਾਲੀ ਫੌਜ ਪਹਿਲਾਂ ਆਖਕੇ ਰਿਪ ਕਹੋ ਵੈਰੀ ਆ ਗਏ ਫੇਰ ਅਰ ਕਹੋ ਉਹਨਾਂ ਦੀ ਰੋਕ ਕਰਨ ਵਾਲੀ ਵੈਰੀਆਂ ਦਾ ਦੁਸ਼ਮਨ ਅੰਤ ਆਖਕੇ । ਸਮਝੋ ਕਿ ਨਾਮ ਤੁਪਕ ਦਾ ਬਣ ਗਿਆ ਹੈ - ਸੁਜਾਨ ਪੁਰਸ਼ੋ ਇਹ ਗਲ ਸਮਝ ਲਵੋ ॥੪੯੭॥

੨. ਨਿਸਤ੍ਰਿਸਨੀ (ਨਿਸ=ਉਂਗਲ ਤ੍ਰਿਸ=ਤੀਹ ਉਂਗਲ=ਨੀ ਤੀਹ ਉਂਗਲ ਦੇ ਫਾਲੇ ਵਾਲੀ ਤਲਵਾਰ ਵਾਲੀ ਫੌਜ ਆਖਕੇ ਰਿਪ ਭਾਵ ਵੈਰ ਭਾਵਨਾ ਨਾਲ ਚੜ੍ਹਕੇ ਆ ਗਈ ਹੈ ਉਹਦੇ ਮੋੜਨ ਵਾਲਾ ਅਰਿ ਦੁਸ਼ਮਨ ਕੌਣ ਹੈ ਬੰਦੂਕ । ਅੰਤ ਆਖਕੇ। ਤੁਪਕ ਦਾ ਨਾਮ ਹੋ ਜਾਂਦਾ ਹੈ ਜੋ ਨਿਕਲਕੇ ਅਪ੍ਰਮਾਨ ਨਾ ਗਿਣੇ ਜਾਣ ਵਾਲੇ ਹੋ ਜਾਂਦੇ ਹਨ ॥੩੯੮॥

੩. ਖਗਨੀ (ਪਗ=ਤਲਵਾਰ =ਨੀ" ਤਲਵਾਰਾਂ ਵਾਲੀ ਫੌਰ ਰਿਪ ਵੈਰ ਭਾਵ ਨਾਲ ਆ ਗਈ ਉਸ ਦਾ ਅਰਿ -ਦੁਸ਼ਮਣ ਪਤਿ ਕਹ ਦਿਉ । ਉਸ ਦਾ ਦੁਸ਼ਮਨ ਟਾਕਰਾ ਕਰਨ ਵਾਲਾ ਕੌਣ ਹੈ ? ਟਾਕਰਾ ਕਰਨ ਵਾਲਾ ਅਰਿ ਦੁਸ਼ਮਨ ਪਦ ਕਹਿ ਦਿਉ। ਬਸ ਤੁਪਕ ਦਾ ਨਾਮ ਹੀ ਹੁੰਦਾ ਹੈ ਸਮਝਦਾ ਹੈ ਇਹ ਸਮਝ ਲਵੋ ॥੪੯੯॥

੪. ਸ਼ਸ਼ਤ੍ਰ ਏਸਰਣੀ (ਸ਼ਸਤ੍ਰਾਂ ਦੀ ਈਸ ਭਾਵ ਸ਼ਸ਼ਤ੍ਰਾਂ ਦਾ ਸ਼ਰੋਮਣੀ ਸ਼ਸ਼ਤ੍ਰ ਤਲਵਾਰ=ਸ੍ਰਣੀ ਤਲਵਾਰ ਵਾਲੀ ਫੌਜ ਪਹਿਲਾਂ ਆਖਕੇ ਰਿਪ ਵੈਰ ਭਾਵਨਾ ਨਾਲ ਆ ਗਈ ਅਰਿ ਉਸ ਦਾ ਵੈਰੀ ਹੈ ਤੁਪਕ ਪਦ ਦੇ ਕੇ । ਤੁਪਕ ਦਾ ਨਾਮ ਹੋ ਜਾਂਦਾ ਹੈ ਜੋ ਅਰਿ ਵੈਰੀ ਦੀ ਦੁਸ਼ਮਨ ਹੋ ਕੇ ਟਾਕਰਾ ਕਰ ਸਕਦੀ ਹੈ। ਜਿਸ ਤੋਂ ਤੁਪਕ ਦਾ ਨਾਮ ਠੀਕ ਹੋ ਜਾਂਦਾ ਹੈ ਸਮਝਦਾਰ ਜਨ ਸਮਝ ਲੈਣ ॥੫੦੦॥

੫. ਸ਼ਸ਼ਤ੍ਰ ਰਾਜਨੀ (ਸ਼ਸ਼ਤ੍ਰਾਂ ਦੀ ਰਾਣੀ) ਤਲਵਾਰ ਦਾ ਨਾਮ ਪਹਿਲਾਂ ਲੈ ਕੇ ਫੇਰ ਆਏ ਰਿਪ=ਵੈਰੀ ਦੀ ਰੋਕ ਲਈ ਉਸਦਾ ਅਰ=ਦੁਸ਼ਮਨ ਅੰਤ ਕਹਿ ਕੇ । ਤੁਪਕ ਦਾ ਨਾਮ ਹੋ ਜਾਂਦਾ ਹੈ ਚੰਗੇ ਕਵੀ ਵਿਚਾਰ ਲੈਣ ॥੫੦੧॥

੬. ਸਸਤ੍ਰ ਰਾਟਨੀ (ਸ਼ਸ਼ਤ੍ਰਾਂ ਦਾ ਸ਼੍ਰੋਮਣੀ ਰਾਜਾ) ਤਲਵਾਰ ਪਹਿਲਾਂ ਆਖਕੇ ਤਲਵਾਰਾਂ ਵਾਲੀ ਫੌਜ ਰਿਪ ਵੈਰੀ ਬਣੀ ਆ ਗਈ। ਉਸਦਾ ਅਰਿ ਵੈਰੀ ਅੰਤ ਸਬਦ ਆਖਕੇ । ਨਾਮ ਤੁਪਕ ਦਾ ਹੋ ਜਾਂਦਾ ਹੈ ਚਤਰ ਪੁਰਸ਼ ਪ੍ਰਮਾਣ ਕਰ ਲੈਣ ॥੫੦੨॥

੭. ਪਹਿਲਾਂ ਸੈਫਨੀ (ਸੈਫ ਚੌੜੇ ਲੰਬੇ ਸਿੱਧੇ ਫਲ ਵਾਲੀ ਤਲਵਾਰ=ਨੀ ਤਲਵਾਰਾਂ ਵਾਲੀ ਫੌਜ ਆਖਕੇ ਫੇਰ ਕਹੋ ਰਿਪ (ਵੈਰੀ) ਵੈਰੀ ਦਾ ਮੂੰਹ ਮੋੜਨ ਵਾਲਾ ਅਰਿ ਦੁਸ਼ਮਣ ਅੰਤ ਆਖਕੇ। ਨਾਮ ਤੁਪਕ ਦਾ ਹੋ ਜਾਂਦਾ ਹੈ ਸੁਜਾਨ ਪੁਰਸ਼ ਸਮਝ ਲੈਣ ॥੫੦੩॥

੮. ਪਹਿਲਾਂ ਤੇਗਨੀ (ਤੇਗ=ਤਲਵਾਰ=ਨੀ=ਤੇਗਾਂ ਤਲਵਾਰਾਂ ਵਾਲੀ ਫੌਜ ਆਖਕੇ ਰਿਪ ਵੈਰੀ ਉਸਦਾ ਅਰਿ=ਦੁਸ਼ਮਣ ਤੁਪਕ ਦਾ ਨਾਮ ਹੋ ਜਾਂਦਾ ਹੈ ਸਿਆਣੇ ਪੁਰਸ਼ ਸਮਝ ਲੈਣ ॥੫੦੪॥

੯. ਪਹਿਲਾਂ ਕ੍ਰਿਪਾਨਾਂ ਵਾਲੀ ਫੌਜ ਦਾ ਸਬਦ ਆਖਕੇ ਰਿਪ ਉਸਨੂੰ ਵੈਰੀ ਜਾਣਕੇ ਉਸਦਾ ਮੂੰਹ ਮੋੜਨ ਵਾਲੀ ਅਰਿ=ਦੁਸ਼ਮਣ। ਤੁਪਕ ਦਾ ਨਾਮ ਹੀ ਹੁੰਦਾ ਹੈ ਚਤ੍ਰ ਪੁਰਸ਼ ਪ੍ਰਮਾਨ ਕਰ ਲੈਣ ॥੫੦੫॥

੧੦. ਸਮਸ਼ੇਰਣੀ (ਸ਼ਮਸ਼ੀਰ=ਤਲਵਾਰ ਣੀ ਤਲਵਾਰਾਂ ਵਾਲੀ ਫੌਜ ਉਚਾਰ ਕੇ ਰਿਪ:ਵੈਰੀ ਦਾ ਨਾਮ ਲੈ ਕੇ ਉਸਦਾ ਅਰਿ ਦੁਸਮਣ ਅੰਤ ਆਖ ਕੇ । ਤੁਪਕ ਦਾ ਨਾਮ ਹੋ ਜਾਂਦਾ ਹੈ ਚਤ੍ਰ ਪੁਰਸ਼ ਚਿਤ ਵਿਚ ਜਾਣ ਲੈਣ ॥੫੦੬॥

੧੧. ਪਹਿਲਾਂ ਖੰਡਨੀ ਖੰਡਾ=ਨੀ=ਖੰਡੇ ਵਾਲੀ ਫੌਜ ਕਹਿਕੇ ਰਿਪ ਵੈਰੀ ਦਾ ਨਾਮ ਲੈ ਕੇ ਉਸਦਾ ਅਰਿ ਦੁਸ਼ਮਣ ਫੇਰ ਆਖ ਦੇਹੋ। ਤੁਪਕ ਬੰਦੂਕ ਦਾ ਨਾਮ ਹੋ ਜਾਂਦਾ ਹੈ ਸੋ ਕਵੀ ਜਨ ਦਿਲ ਵਿਚ ਬੈਠਾ ਲੈਣ ॥੫੦੭॥

੧੨. ਖਲ ਖੰਡਨ (ਦੁਸ਼ਟ ਮੂਰਖ ਵੈਰੀਆਂ ਨੂੰ ਕੱਟਣ ਵਾਲਾ ਖੰਡਾ ਪਦ ਪਹਿਲਾਂ ਆਖਕੇ ਵ੍ਹੀ ਦਾ ਮੂੰਹ ਮੋੜਨ ਵਾਲਾ ਅਰਿ ਦੁਸ਼ਮਣ ਪਦ ਬੋਲਕੇ । ਨਾਮ ਤੁਪਕ ਦਾ ਹੋ ਜਾਂਦਾ ਹੈ ਸਮਝਦਾਰ ਸੱਜਣ ਸਮਝ ਲੈਣ ॥॥੫੦੮॥

੧੩. ਕਵਚਾਂਤਕਨੀ (ਕਵਚੁ ਸੰਜੋਆ ਦਾ ਅੰਤ ਕਰਨ ਵਾਲੀ ਖੰਡਾ ਪਹਿਲਾਂ ਆਖਕੇ ਰਿਪ ਵੈਰੀ ਦਾ ਨਾਮ ਲਵੋ ਉਸਦਾ ਅਰਿ ਦੁਸ਼ਮਨ ਹੈ ਤੁਪਕ ਅੰਤ ਆਖਕੇ ਤੁਪਕ ਦਾ ਨਾਮ ਹੋ ਜਾਂਦਾ ਹੈ ਕਵੀਜਨ ਯਕੀਨ ਕਰ ਲੈਣ ॥੫੦੯॥

੧੪. ਧਾਰਾ ਧਰਨੀ (ਧਾਰਾ ਤਿਖੀਧਾਰ ਵਾਲੀ ਤਲਵਾਰ=ਧਰਨੀ) ਤਿਖੀ ਤਲਵਾਰ ਧਾਰਨ ਵਾਲੀ ਫੌਜ ਦਾ ਨਾਮ ਪਹਿਲਾਂ ਲੈ ਕੇ ਰਿਪ=ਵਾਲੀ ਫੌਜ ਦਾ ਨਾਮ ਪਹਿਲਾਂ ਲੈ ਕੇ ਰਿਪ ਵੈਰੀਆਂ ਦੀ ਫੌਜ=ਅਰਿ ਵੈਰੀਆਂ ਦਾ ਫੌਜ ਦੀ ਦੁਸ਼ਮਣ ਪਦ ਦੇ ਕੇ ਤੁਪਕ ਦਾ ਨਾਮ ਹੁੰਦਾ ਹੈ ਕਵੀ ਜਨ ਦਿਲ ਵਿਚ ਰਖ ਲੈਣ ॥੫੧੦॥

੧੫. ਕਵਚ ਤਾਪਨੀ ਸੰਜੋਆ ਪਾ ਕੇ ਲੜਨ ਵਾਲੇ ਰਿਪ ਵੈਰੀ ਨੂੰ ਦੁਖ ਦੇਣ ਵਾਲੀ ਉਸ ਦੀ ਦੁਸ਼ਮਣ ਪਦਾ ਦੇ ਕੇ ਅਹਿ ਕਰਕੇ ਤੁਪਕ ਦਾ ਨਾਮ ਹੋ ਜਾਂਦਾ ਹੈ । ਚਤ੍ਰ ਪੁਰਸ਼ ਇਹ ਜਾਣ ਲੈਣ ॥੫੧੧॥

੧੬. ਤਨ ਤਰਾਣ (ਤਨ ਦੇ ਉਤੇ ਰਖਯਾ ਲਈ ਜਾਲ ਪਹਿਨੇ ਹੋਏ ਰਿਪ ਵੈਰੀ ਦਾ ਨਾਮ ਪਹਿਲਾਂ ਲੈ ਕੇ ਫੇਰ ਉਸਦੀ ਅਰ ਦੁਸ਼ਮਨ ਸਬਦ ਅੰਤ ਕਹੋ । ਤੁਪਕ ਦਾ ਨਾਮ ਹੋ ਜਾਂਦਾ ਹੈ ਚਤ੍ਰ ਪੁਰਸ਼ੋ ਤੁਸੀਂ ਇਹ ਜਾਣ ਲਵੋ ॥੫੧੨॥

੧੭. ਕਵਚ ਘਾਤਨੀ (ਸੰਜੋਆਂ ਨੂੰ ਕੱਟਕੇ ਘਾਤ ਕਰਨ ਵਾਲੀ ਤਲਵਾਰ ਵਾਲੀ ਸੈਨਾ ਪਹਿਲਾਂ ਆਖਕੇ ਰਿਪ ਵੈਰੀ ਦੀ ਅਰਿ (ਦੁਸ਼ਮਣ ਅੰਤ ਵਿਚ ਕਹੋ । ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਪਾਠਕ ਇਹ ਪ੍ਰਵਾਨ ਕਰ ਲੈਣ ॥੫੧੩॥

੧੮. ਦੁਸ਼ਟ ਦਾਹਨੀ (ਦੁਸ਼ਟਾਂ ਦਾ ਸਾਂੜਕੇ ਦਾਹ=ਨਾਸ ਕਰਨ ਵਾਲੀ ਤਲਵਾਰ ਵਾਲੀ ਫੌਜ ਉਸ ਫੌਜ ਦਾ ਅਰਿ (ਦੁਸ਼ਮਣ) ਤੁਪਕ ਸਬਦ ਆਖਕੇ । ਤੁਪਕ ਦਾ ਨਾਮ ਹੋ ਜਾਂਦਾ ਹੈ ਸੁਜਾਨ ਪੁਰਸ਼ ਸਮਝ ਲੈਣ ॥੫੧੪॥

---

☛ ਸ਼ਕਤੀ ਸਾਲ ਇਕੀਵਾਂ ਅਵਤਾਰ ਸ੍ਰੀ ਕ੍ਰਿਸ਼ਨ ਜੀ ਹੋਇ ਹਨ । ਜਿਨ੍ਹਾਂ ਨੂੰ ਆਦਿ ਬਾਣੀ ਵਿਚ ਅਨੇਕ ਥਾਂਈਂ ਕਰਤਾਰ ਕਰਕੇ ਮੰਨਿਆ ਗਿਆ ਹੈ ਅਤੇ ਸਾਰੇ ਅਵਤਾਰਾਂ ਵਿਚ ਕਰਤਾ ਪੁਰਖ ਜਾਂ ਅਕਾਲ ਪੁਰਖ ਅਥਵਾ ਸਰਵ ਸ਼ਕਤੀਮਾਨ ਦੀ ਸ਼ਕਤੀ ਦਾ ਹੀ ਇਕ ਮਹਾਨ ਅਚੰਭਤ ਕੌਤਕ ਜਿਸ ਨੂੰ ਅਵਾਰ ਨਹੀਂ ਕਿਹਾ ਜਾਂਦਾ ਪਰ ਸਭ ਦਾ ਸਿਰਜਕ ਹੈ ਜੋ ਅਨੇਕਾਂ ਰੂਪਾਂ ਵਿਚ ਹੋ ਕੇ ਵਰਤ ਰਿਹਾ ਅਤੇ ਕੌਤਕ ਲਈ ਉਸ ਦੀ ਇਹ ਖੇਡ ਹੈ ਅਵਤਾਰ ਦਾ ਨਾਮ ਲੈ ਕੇ ਪ੍ਰਮ ਸ਼ਕਤੀ ਦਾ ਤਾਸੂਰ ਦਿਲ ਵਿਚ ਧਾਰਨ ਕਰਨਾ ਹੈ । ਉਸ ਦੇ ਕੌਤਕਾਂ ਤਾਸੂਰ ਦਿਲ ਵਿਚ ਧਾਰਨ ਕਰਨਾ ਹੈ । ਉਸ ਦੇ ਕੌਤਕਾਂ ਨੂੰ ਯਾਦ ਕਰਕੇ ਉਸਦੀ ਸਰਬਗਤਾ ਨੂੰ ਜਾਨਣਾ ਹੈ ਜੈਸਾ ਕਿ ਸ੍ਰੀ ਦਸਮੇਸ਼ ਜੀ ਦਾ ਪਾਵਨ ਬਚਨ ਹੈ :-

ਅਜਬਾ ਕ੍ਰਿਤ ਹੈ ॥ ਅਮ੍ਰਿਤਾ ਮ੍ਰਿਤ ਹੈ ॥ ਨਰ ਨਾਇਕ ਹੈ ॥ ਖਲ ਘਾਇਕ ਹੈਂ ॥੧੮੦॥
ਬਿਸ੍ਵੰਬਰ ਹੈਂ ॥ ਕਰਣਾਲਯ ਹੈਂ ॥ ਨ੍ਰਿਪ ਨਾਇਕ ਹੈਂ ॥ ਸਰਬ ਪਾਇਕ ਹੈਂ ॥੧੮੧॥
ਭਵ ਭੰਜਨ ਹੈਂ ॥ ਅਰਿ ਗੰਜਨ ਹੈਂ ॥ ਰਿਪੁ ਤਾਪਨ ਹੈਂ ॥ ਜਪ ਜਾਪਨ ਹੈਂ ॥੧੮੨॥
ਅਕਲੰ ਕ੍ਰਿਤ ਹੈਂ ॥ ਸਰਬਾ ਕ੍ਰਿਤ ਹੈਂ ॥ ਕਰਤਾ ਕਰ ਹੈਂ ॥ ਹਰਤਾ ਹਰ ਹੈਂ ॥੧੮੩॥
ਪਰਮਾਤਮ ਹੈਂ ॥ ਸਰਬਾਤਮ ਹੈਂ ॥ ਆਤਮ ਬਸ ਹੈਂ ॥ ਜਸ ਕੇ ਜਸ ਹੈਂ ॥੧੮੪॥

(ਜਾਪੁ ਸਾਹਿਬ)

ਹਾਂ ਜੀ ਸੋਚੋ-ਉਹ ਪ੍ਰਮ ਸ਼ਕਤੀ ਐਸੀ ਕਰਮ ਕਰਨ ਵਾਲੀ ਹੈ। ਹੇ ਪ੍ਰਭੂ ਸ਼ਕਤੀ ਮਹਾਰਾਣੀ ਤੂੰ ਕੰਮ ਕਰਾਉਣ ਵਾਲੀ ਹੈਂ। ਸਾਰੇ ਨਰਾਂ ਦੀ ਅਗਵਾਈ ਕਰਨ ਵਾਲਾ ਹੈਂ ਅਤੇ ਮੂਰਖਾਂ ਦਾ ਨਾਸ ਕਰਨ ਵਾਲੀ ਹੈਂ । ਰਾਜਿਆਂ ਦਾ ਵੀ ਰਾਜਾ ਹੈਂ। ਸਰਬ ਸਮੱਗਰੀ ਦੀ ਮਾਲਕ ਹੈਂ । ਭੈ ਨੂੰ ਦੂਰ ਕਰਨ ਵਾਲੀ ਹੈਂ । ਵੈਰੀ ਨੂੰ ਮੁਕਾ ਦੇਣ ਵਾਲੀ ਹੈਂ । ਵੈਰੀਆਂ ਦੀ ਆਤਮਾ ਨੂੰ ਦੁਖੀ ਕਰਕੇ ਤਪਾਉਣ ਵਾਲੀ ਹੈਂ । ਜਪ ਦੇ ਜਾਪੁ ਕਰਨ ਦੇ ਜੋਗ ਹੈਂ । ਆਪ ਕਿਸੇ ਦੀ ਕ੍ਰਿਤ ਨਹੀਂ। ਪਰ ਆਪ ਸਾਰੀ ਕ੍ਰਿਤੀਆਂ ਦਾ ਕਰਨ ਕਾਰਣਹਾਰ ਹੈਂ । ਫੇਰ ਉਹਨਾਂ ਕ੍ਰਿਤੀਆਂ ਨੂੰ ਸਮੇਟ ਲੈਣ ਵਾਲਾ ਹੈਂ । ਪਰ ਸਭ ਦੀ ਆਤਮਾ ਦੇ ਪ੍ਰਮ ਆਤਮਾ ਹੈ ਜੋ ਆਤਮ ਰੂਪ ਹੋ ਕੇ ਸਭ ਆਤਮਾ ਦੀ ਆਤਮਾ ਤੂੰਹੀ ਹੈਂ । ਆਪ ਆਪਣੀ ਰਚੀਆਂ ਆਤਮਾਵਾਂ ਦੇ ਵਿਚ ਵਸਦਾ ਹੈਂ ਉਹਨਾਂ ਦੇ ਜਸ ਦਾ ਜਸ ਹੀ ਤੇਰਾ ਜਸ ਹੈ ।

ਫਰਕ ਤੇ ਭੇਦ ਇਹ ਹੈ ਕਿ ਅਸੀਂ ਇਹ ਜਸ ਉਸਦੀ ਕ੍ਰਿਤੀ ਦਾ ਮਨ ਲੈਂਦੇ ਹਾਂ । ਪਰ ਕ੍ਰਿਤੀ ਆਪੂ ਵਿਚ ਕੁਝ ਵੀ ਨਹੀਂ ਹੁੰਦੀ । ਜਿਵੇਂ ਅਸੀਂ ਉਸ ☛

੫੧੪॥ [੧]ਦੁਰਜਨ ਦਰਨੀ ਆਦਿ ਕਹਿ; ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ; ਜਾਨੁ ਚਤੁਰ ਨਿਰਧਾਰ ॥੫੧੫॥ [੨]ਦੂਜਨ ਦਬਕਨੀ ਆਦਿ ਕਹਿ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੫੧੬॥ [੩]ਦੁਸਟ ਚਰਬਨੀ ਆਦਿ ਕਹਿ ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ ॥੫੧੭॥ [੪]ਬੀਰ ਬਰਜਨੀ ਆਦਿ ਕਹਿ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੫੧੮॥ [੫]ਬਾਰ ਬਰਜਨੀ ਆਦਿ ਕਹਿ ਰਿਪਣੀ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ ॥੫੧੯॥ [੬]ਬਿਸਿਖ ਬਰਖਨੀ ਆਦਿ ਕਹਿ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ੍ ॥੫੨੦॥ [੭]ਬਾਨ ਦਾਇਨੀ ਆਦਿ ਕਹਿ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੫੨੧॥ [੮]ਬਿਸਿਖ ਬਿਸਟਨੀ ਆਦਿ ਕਹਿ ਰਿਪ ਅਰਿ ਅੰਤ ਉਚਾਰਿ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ ॥੫੨੨॥ [੯]ਪਨਚ ਪ੍ਰਹਾਰਨ ਆਦਿ ਕਹਿ ਰਿਪ ਅਰਿ ਅੰਤ ਉਚਾਰਿ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ ॥੫੨੩॥ [੧੦]ਧਨਨੀ ਆਦਿ ਉਚਾਰੀਐ; ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ ॥੫੨੪॥ [੧੧]ਪ੍ਰਿਥਮ ਧਨਖਨੀ ਸਬਦ ਕਹਿ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ ॥੫੨੫॥ [੧੨]ਕੋਅੰਡਨੀ ਆਦਿ ਉਚਾਰੀਐ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੫੨੬॥ [੧੩]ਬਾਣਾ ਗ੍ਰਜਨੀ ਆਦਿ ਕਹਿ ਰਿਪ ਅਰਿ ਪਦ ਕੌ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤ ਲੇਹੁ ॥੫੨੭॥ [੧੪]ਬਾਣ ਪ੍ਰਹਰਣੀ ਆਦਿ ਕਹਿ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ ॥੫੨੮॥ [੧੫]ਆਦਿ ਉਚਰ ਪਦ ਬਾਣਨੀ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ ॥੫੨੯॥ [੧੬]ਬਿਸਿਖ ਪਰਨਨੀ ਆਦਿ ਕਹਿ ਰਿਪ ਪਦ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ਹਹੁ ਚਤੁਰ ਪ੍ਰਮਾਨ ॥੫੩੦॥ [੧੭]ਬਿਸਿਖਨ ਆਦਿ ਬਖਾਨਿ ਕੈ ਰਿਪ ਪਦ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ਹਹੁ ਚਤੁਰ ਅਪਾਰ ॥੫੩੧॥ [੧੮]ਸੁਭਟ ਘਾਇਨੀ ਆਦਿ ਕਹਿ; ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ; ਲੀਜਹੁ ਚਤੁਰ ਸੁਧਾਰ ॥੫੩੨॥

---

☛ ਦੀਆਂ ਵਸਤਾਂ ਧਨ ਪਦਾਰਥ ਅਤੇ ਸਾਕ ਸਨਬੰਧੀ ਪੁਤ੍ਰ ਧੀਆਂ ਇਸਤਰੀ ਤੇ ਭਾਈ ਮਿਤਰਾਂ ਨੂੰ ਆਪਣਾ ਜਾਣਕੇ ਮਿਹਰ ਕਰਦੇ ਹਾਂ । ਪਰ ਜਿਨ੍ਹਾਂ ਨੂੰ ਗੁਰੂ ਦਾ ਗਿਆਨ ਪ੍ਰਾਪਤ ਹੋ ਗਿਆ ਉਹ ਉਸ ਦੇਣਹਾਰ ਦਾ ਜਸ ਕਰਦੇ ਹਨ । ਲੜਦੀ ਫੌਜ ਦਿਸਦੀ ਹੈ ਪਰ ਜਿੱਤ ਹਾਰ ਦਾ ਸਿਹਰਾ ਕਮਾਂਡਰ ਦੇ ਨਾਮ ਲਗਦਾ ਹੈ ਕਮਾਂਡਰ ਦੀ ਬਹਾਦਰੀ ਦੀ ਪ੍ਰਸੰਸਾ ਕਰਦੇ ਹੋਏ ਜਿੱਤ ਹਾਰ ਦੀ ਖੁਸ਼ੀ ਜਾਂ ਗਮੀ ਮਾਲਿਕ ਦੀ ਹੀ ਹੁੰਦੀ ਹੈ । ਪਰ ਲੜਨ ਵਾਲੀ ਫੌਜ ਨੂੰ ਗਾਲ੍ਹਾਂ ਨਹੀਂ ਦੇਈਦੀਆਂ।

ਖੇਡ ਖੇਡਣ ਲਈ ਕ੍ਰਿਸਨ ਦਾ ਪਿਤਾ ਯਸ਼ ਦੇਵ ਜਾਂ ਵਾਸਦੇਵ ਅਤੇ ਮਾਤਾ (ਭੌਜਵੰਤੀ) ਰਾਜੇ ਦੇਵਕ ਦੀ ਪੁਤ੍ਰੀ "ਦੇਵਕੀ" ਜੋ ਉਗ੍ਰ ਸੈਨ ਦੀ ਗੋਦੀ ਪਾਈ ਗਈ ਸੀ ਪੁਤਰੀ ਹੀ ਸੀ ਜਿਸ ਦੀ ਕੁਖੋਂ ਕ੍ਰਿਸ਼ਨ ਜੀ ਦਾ ਜਨਮ ਮਥਰਾ ਦੇ ਜੇਲ ਖਾਨੇ ਵਿਚ ਹੋਇਆਂ ਅਤੇ ਪ੍ਰਵਰਿਸ਼ ਗੋਕਲ ਨਗਰ ਵਿਚ ਬਾਬਾ ਨੰਦ ਗੋਪ ਦੇ ਘਰ ਯਸੋਧਾਂ ਦੀ ਨਿਗ੍ਰਾਨੀ ਵਿਚ ਹੋਈ ਜਿਹੜਾ ਕ੍ਰਿਸ਼ਨ ਅਤਿ ਨੇਤੀਵੇਤਾ ਯੋਧਾ ਅਤੇ ਪ੍ਰਭੂ ਜੋਤਿ ਦਾ ਹੀ ਪ੍ਰਕਾਸ਼ ਰੂਪ ਸੀ । ਉਸ ਦੇ ਨਾਲ ਯਾਦਵਾਂ ਦਾ ਭਾਰੀ ਪ੍ਰਤਾਪ ਵਧਿਆ ਤੇ ਕੰਸ ਜਿਹੇ ਜਾਲਮ ਨੂੰ ਉਸ ਦੀ ਸ਼ਕਤੀ ਸ਼ਾਲੀ ਹਰਕਤਾਂ ਦਾ ਟਾਕਰਾ ਕਰਕੇ ਮਾਰ ਮੁਕਾਇਆ ਪਰ ਰਾਜ ਸਿੰਘਾਸਨ ਕੰਸ ਦੇ ਉਪਰ ਆਪਣਾ ਅਧਿਕਾਰ ਨਾ ਜਮਾਕੇ ਤਖਤ ਤੇ ਕੰਸ ਦੇ ਪਿਤਾ ਉਗ੍ਰ ਸੈਨ ਨੂੰ ਬਿਠਾਇਆ ਤੇ ਪਾਂਡਵਾਂ ਨੂੰ ਮਹਾਂਭਾਰਤ ਦਾ ਯੁਧ ਜਿਤਾਇਆ ਅਤੇ ਯਾਦਵਾਂ ਦੀ ਰਾਜਧਾਨੀ ਦੁਆਰਕਾ ਨੂੰ ਥਾਪੀ ਅਤੇ ਵਾਸਦੇਵ ਨੂੰ ਕੰਸ ਦੀ ਜੇਲ੍ਹ ਵਿਚੋਂ ਬਾਹਰ ਕੱਢ ਕੇ ਰਾਜ ਦੇ ਤਖਤ ਤੇ ਸ਼ੁਸ਼ੋਬਤ ਕੀਤਾ । ਜਿਸ ਤਰ੍ਹਾਂ ਬਾਲੇ ਵਾਲੀ ਜਨਮ ਸਾਖੀ ਦਸਦੀ ਹੈ ਕਿ ਪ੍ਰਮ ਸ਼ਕਤੀ ਨੇ ਗੁਰੂ ਨਾਨਕ ਨੂੰ ਦਸਾਂ ਜੋਤਾਂ ਵਿਚ ਵਰਤ ਕੇ ਜਗਤ ਜਲੰਦੇ ਨੂੰ ਠਾਰਨ ਲਈ ਓਜ ਦੇ ਵਰ ਦੇ ਕੇ ਸੰਸਾਰ ਵਿਚ ਭੇਜਿਆ ਇਸੇ ਤਰ੍ਹਾਂ ਸਾਰੇ ਜਗਤ ਦਾ ਨਜ਼ਮ ਚਲਾਉਣ ਲਈ ਸਮੇਂ-ਸਮੇਂ ਅਨੁਸਾਰ ਰਹਿ ਆਗੂ ਦੇਵਤੇ ਅਤੇ ਅਵਤਾਰ ਕੰਮ ਕਰਦੇ ਰਹੇ ਜੋ ਸਾਡੇ ਸਾਰੇ ਮਾਨ ਤੇ ਸਤਿਕਾਰ ਯੋਗ ਹਨ ਅਤੇ ਅੱਜ ਦੇ ਸਮੇਂ ਲਈ ਕਲਿਯੁਗ ਦੇ ਤਾਰਨ ਲਈ ਜਹਾਜ ਤੇ ਮਲਾਹ ਗੁਰੂ ਨਾਨਕ ਜੋਤਿ ਹੈ :-

☛

੧. ਦੁਰਜਨ ਦਰਨੀ (ਕਬੁਧੀ ਵਾਲੇ ਦੁਸ਼ਟਾਂ ਨੂੰ ਦਲਣ ਵਾਲੀ ਤਲਵਾਰ ਪਹਿਲਾਂ ਆਖ ਕੇ ਫੇਰ ਕਹੋ ਰਿਪ=ਵੈਰੀ=ਵੈਰੀਆਂ ਦਾ ਅਰਿ ਦੁਸ਼ਮਨ ਅੰਤ ਆਖ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਜਨ ਨਿਸਚੇ ਕਰ ਲੈਣ ॥੫੧੫॥

੨. ਦੁਰਜਨ ਦਬਕਨੀ (ਬੁਰੇ ਬੰਦਿਆ ਨੂੰ ਦਬਾਣ ਤੇ ਦਬਕਾਉਣ ਵਾਲੀ ਤਲਵਾਰ ਦਾ ਨਾਮ ਪਹਿਲਾਂ ਲੈ ਕੇ ਫੇਰ ਰਿਪ ਵੈਰੀ ਦਾ ਨਾਮ ਲਵੋ ਵੈਰੀ ਦਾ ਅਰਿ ਦੁਸ਼ਮਨ ਪਦ ਅੰਤ ਦੇ ਕੇ। ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਸਮਝ ਲੈਣ ॥੫੧੬॥

੩. ਦੁਸ਼ਟ ਦਰਨੀ ਦੁਸ਼ਟ-ਗੁੰਡਿਆਂ ਨੂੰ ਦੱਬ ਜਾਣ ਵਾਲੀ ਤਲਵਾਰਾਂ ਵਾਲੀ ਫੌਜ ਪਹਿਲਾਂ ਆਖ ਜੋ ਰਿਪ ਵੈਰੀ ਕਹਿਕੇ ਉਸਦਾ ਅਰਿ ਦੁਸਮਣ ਅੰਤ ਕਹੋ । ਤੁਪਕ ਦੇ ਨਾਮ ਹੁੰਦੇ ਹਨ ਚਤ੍ਰ ਜਨ ਪਛਾਣ ਲੈਣ ॥੫੧੭॥

੪. ਬੀਰ ਬਰਜਨੀ ਸੂਰਮਿਆਂ ਨੂੰ ਰੋਕਣ ਥੰਮਣ ਵਾਲੀ ਤਲਵਾਰ ਪਹਿਲਾਂ ਆਖਕੇ ਫੇਰ ਰਿਪ ਵੈਰੀ ਦਾ ਨਾਮ ਲੈ ਕੇ ਉਸ ਦੀ ਅਰਿ ਵੈਰਣ ਪਤਿ ਕਹਿ ਦੀਨ । ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀ ਜੀਵੀ ਸਮਝ ਲੈਣ ॥੫੧੮॥

੫. ਬਾਰ ਬਰਜਨੀ (ਦੁਸ਼ਮਨ ਦੇ ਵਾਰ ਨੂੰ ਰੋਕਣ ਵਾਲੀ ਢਾਲ ਪਹਿਲਾਂ ਕਹਿਕੇ ਫੇਰ ਉਸਦੀ ਰਿਪਣੀ ਤੋੜ ਦੇਣ ਵਾਲੀ ਵੈਰਨ ਆਖਕੇ ਅੰਤ ਵਿਚ । ਤੁਪਕ ਦਾ ਨਾਮ ਹੋ ਜਾਂਦਾ ਹੈ ਬੁਧੀਜੀਵੀ ਪਛਾਣ ਲੈਣ ॥੫੧੯॥

੬. ਬਿਸਿਖ ਬਰਖਨੀ ਤੀਰ ਬਰਸਾਉਣ ਵਾਲੀ ਫੌਜ ਪਹਿਲਾਂ ਆਖ ਕੇ ਵੈਰੀ ਦੀ ਉਸਦਾ ਦੁਸ਼ਮਨ ਅਰਿ ਪਦ ਆਖਕੇ ਅੰਤ ਵਿਚ। ਤੁਪਕ ਦਾ ਨਾਮ ਹੋ ਜਾਂਦਾ ਹੈ ਚਤ੍ਰ ਪੁਰਸ਼ ਜਾਣ ਲੈਣ ॥੫੨੦॥

੭. ਬਾਨ ਦਾਇਨੀ ਤੀਰ ਬਰਸਾਉਣ ਵਾਲੀ ਧਨੁਖ ਧਾਰੀਆਂ ਦੀ ਫੌਜ ਪਹਿਲਾਂ ਕਹਿਕੇ ਫਿਰ ਉਸਨੂੰ ਰਿਪ ਪਦ ਦੇ ਕੇ ਅਰਿ ਉਸਦੀ ਭਾਵ ਧਨੁਖਧਾਰੀਆਂ ਦੀ ਵੈਰਨ (ਦੁਸ਼ਮਣ) ਪਦ ਦੇ ਕੇ । ਤੁਪਕ ਦਾ ਨਾਮ ਹੁੰਦਾ ਹੈ ਸਿਆਣੇ ਪੁਰਸ਼ ਸਮਝ ਲੈਣ ॥੫੨੧॥

੮. ਬਿਸਿਖ ਬਿਸਟਨੀ ਬਿਸਿਖ=ਤੀਰ-ਤੀਰ ਬਰਸਾਉਣ ਵਾਲੀ ਕਾਮਣ ਧਾਰੀਆਂ ਦੀ ਫੌਜ ਪਹਿਲਾਂ ਕਹਿ ਕੇ ਫੇਰ ਉਸ ਨੂੰ ਰਿਪ ਵੈਰੀ ਪਦ ਦੇ ਕੇ ਅੰਤ ਵਿਚ ਅਰਿ ਆਖ ਕੇ ਤੁਪਕ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਨਿਸਚੇ ਕਰ ਲੈਣ ॥੫੨੨॥

੯. ਪਨਚ ਪਹਾਰਨ ਨਚ ਤੰਦੀ ਨਾਲ ਚਿੱਲੀ=ਕਮਾਣ ਦੀ ਤੰਦੀ ਨਾਲ ਤੀਰ ਬਰਸਾਉਣ ਵਾਲੀ ਰਿਪ=ਵੈਰੀ ਦੀ ਫੌਜ ਉਸਨੂੰ ਰੋਕਣ ਵਾਲੀ ਅਰ ਉਸ ਦੀ ਦੁਸ਼ਮਣ ਅੰਤ ਉਚਾਰ ਕੇ। ਤੁਪਕ ਦਾ ਨਾਮ ਹੁੰਦਾ ਹੈ ਕਵੀ ਜਨ ਵਿਚਾਰ ਲੈਣ ॥੫੨੩॥

੧੦. ਧਨਨੀ ਧਨ=ਧਨੁਖ ਦਾ ਸੰਖੇਪ "ਨੀ" ਧਨੁਖ ਵਾਲੀ ਫੌਜ ਫੇਰ ਉਸ ਨੂੰ ਰਿਪ=ਬੇਗ ਆਖਕੇ ਅੰਤ ਵਿਚ ਅਰਿ ਉਸ ਦਾ ਦੁਸ਼ਮਣ ਅੰਤ ਆਖ ਦਿਉ । ਤੁਪਕ ਦਾ ਨਾਮ ਹੋ ਜਾਂਦਾ ਹੈ ਕਵੀ ਜਨ ਵਿਚਾਰ ਲੈਣ ॥੫੨੪॥

੧੧. ਪਹਿਲਾਂ ਧਨਖਨੀ ਧਨਖ ਨੀ=ਧਨਖ ਧਾਰੀਆਂ ਦੀ ਫੌਜ ਆਖਕੇ ਉਸ ਨੂੰ ਰਿਪ=ਵੈਰੀ ਸਬਦ ਆਖਕੇ ਅਰਿ ਉਸ ਦੀ ਵੈਰਨ=ਦੁਸ਼ਮਣ ਪਦ ਕਹਿ ਦੀਨ ਨਾਲ ਤੁਪਕ ਦਾ ਨਾਮ ਹੁੰਦਾ ਹੈ ਸਿਆਣੇ ਜਨੋ ਜਾਣ ਲਵੋ ॥੫੨੫॥

੧੨. ਕੋ ਅੰਡਨੀ ਕੋ ਅੰਡ=ਧਨੁਖ "ਨੀ" ਧਨੁਖ ਧਾਰੀ ਸੂਰਮਿਆਂ ਦੀ ਫੌਜ ਪਹਿਲਾਂ ਆਖਕੇ ਫੇਰ ਰਿਪ ਉਹਨਾਂ ਨੂੰ ਵੈਰੀ ਆਖਕੇ ਅਰਿ ਉਹਨਾਂ ਦੀ ਦੁਸ਼ਮਣ ਕਹ ਦੀਨ । ਤੁਪਕ ਦਾ ਨਾਮ ਹੋ ਜਾਂਦਾ ਹੈ ਅਕਲਾਂ ਵਾਲੇ ਸਮਝ ਲਵੋ ॥੫੨੬॥

੧੩. ਬਾਣਾ ਗੁਜਨੀ (ਤੀਰਾਂ ਦੀ ਗੂੰਜ ਪਾ ਦੇਣ ਵਾਲੀ ਧਨੁਖ ਧਾਰੀਆਂ ਦੀ ਫੌਜ) ਪਹਿਲਾਂ ਆਖ ਕੇ ਫੇਰ ਉਸ ਦੇ ਨਾਲ ਰਿਪ ਵੈਰੀ ਪਦ ਲਾ ਕੇ ਅਰਿ ਵੈਰੀਆਂ ਦੀ ਦੁਸ਼ਮਣ ਕਹਿ ਦੇਹੁ । ਤੁਪਕ ਦੇ ਨਾਮ ਹੋ ਜਾਂਦੇ ਨੇ ਚਤ੍ਰ ਲੋਕ ਚਿਤ ਵਿਚ ਜਾਣ ਲੈਣ ॥੫੨੭॥

੧੪. ਬਾਣ ਪਰਹਰਣੀ ਬਾਣ ਵਰਸੌਣ ਵਾਲੇ ਵੈਰੀਆਂ ਦੀ ਫੌਜ ਪਹਿਲਾਂ ਆਖ ਕੇ ਰਿਪ (ਵੈਰੀ) ਕਹਿਕੇ ਉਸਨੂੰ ਫੇਰ ਉਸਦਾ ਅਰਿ ਦੁਸ਼ਮਣ ਨਾਮ ਤੁਪਕ ਦਾ ਹੁੰਦਾ ਹੈ ਬੁਧੀਵਾਨ ਜਾਣ ਲੈਣ ॥੫੨੮॥

੧੫. ਪਹਿਲਾਂ ਆਖਕੇ ਪਦ "ਬਾਨਨੀ" ਧਨੁਖਧਾਰੀ ਤੀਰ ਵਾਲਿਆਂ ਦੀ ਫੌਜ ਫੇਰ ਉਸ ਨੂੰ ਰਿਪ ਵੈਰੀ ਸਬਦ ਦੇ ਕੇ ਅਰਿ ਉਸ ਦੀ ਦੁਸ਼ਮਣ ਅੰਤ ਆਖਕੇ । ਤੁਪਕ ਦੇ ਨਾਮ ਹੁੰਦੇ ਹਨ ਕਵੀ ਜਨ ਵਿਚਾਰ ਕਰ ਲੈਣ ॥੫੨੯॥

੧੬. ਬਿਸਿਖ ਪਰਨਨੀ ਬਿਸਿਖ=ਤੀਰ-ਪਰਨਨੀ=ਤੀਰ ਚਲਾਉਣ ਉਡਾਉਣ ਵਾਲੀ ਫੌਜ ਪਹਿਲਾਂ ਆਖਕੇ ਰਿਪ (ਵੈਰੀ) ਪਦ ਜੋੜ ਲਵੋ ਉਸਦਾ ਵੈਰੀ ਅੰਤ ਆਖਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਲੋਕ ਵੇਖਕੇ ਪਰਮਾਨ ਕਰ ਲੈਣ ॥੫੩੦॥

੧੭. ਬਿਸਿਖਨ ਤੀਰਾਂ ਵਾਲਿਆਂ ਦੀ ਫੌਜ ਪਹਿਲਾਂ ਆਖਕੇ ਰਿਪ ਵੈਰੀ=ਘਰ ਵੈਰੀ ਦੀ ਦੁਸ਼ਮਣ ਅੰਤ ਆਖਕੇ । ਤੁਪਕ ਦੇ ਨਾਮ ਹੁੰਦੇ ਹਨ ਬੁਧੀਵਾਨ ਜਾਣ ਲੈਣ ॥੫੩੧॥

੧੮. ਸੁਭਟ ਘਾਇਨੀ ਸੂਰਮਿਆਂ ਨੂੰ ਘਾਉ=ਜਖਮੀ ਕਰਨ ਵਾਲੀ ਤਲਵਾਰ ਵਾਲੀ ਫੌਜ ਪਹਿਲਾਂ ਆਖਕੇ ਰਿਪ ਵੈਰੀ ਅਰਿ ਵੈਰੀ ਦੀ ਦੁਸ਼ਮਨ ਅੰਤ ਉਚਾਰਕੇ ਨਾਮ ਤੁਪਕ ਦੇ ਹੁੰਦੇ ਹਨ ਚਤ੍ਰ ਪੁਰਸ਼ ਯਕੀਨ ਕਰ ਲੈਣ ॥੫੩੨॥

---

☛ ਗੁਰ ਕੇ ਬਚਨ ਸਤਿ ਜੀਅ ਧਾਰਹੁ ॥ ਮਾਣਸ ਜਨਮੁ ਦੇਹ ਨਿਸ੍ਤਾਰਹੁ॥ ਗੁਰੁ ਜਹਾਜ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ ॥ ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ ॥ ਕਿਉਂਕਿ:-

ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ ॥ ਤਿਨਿ ਲਹਿਣਾ ਥਾਪਿ ਜੋਤਿ ਜਗਿ ਧਾਰੀ ॥ ਪੰ: ੧੪੦੧॥ ਮ ॥

ਕ੍ਰਿਸਨ ਅਵਤਾਰ ਦੇ ਅੰਤ ਵਿਚ ਗੁਰੂ ਜੀ ਨੇ ਉਕਾ ਹੀ ਭਰਮ ਭੇਦ ਬਾਕੀ ਨਹੀਂ ਰਹਿਣ ਦਿੱਤਾ ਐਨ ਸਪਸ਼ਟ ਕਰ ਦਿੱਤਾ ਹੈ :-

ੳ-ਚੌਪਈ ॥

ਜੇ ਜੇ ਕਿਸ਼ਨ ਚਰਿਤ੍ਰ ਦਿਖਾਲਏ ॥ ਦਸਮ ਬੀਚ ਸਭ ਭਾਖ ਸੁਨਾਏ ॥
ਗਿਆਰਾਂ ਸਹਸ ਬਾਨਵੇਂ ਛੰਦਾ ॥ ਕਰੇ ਦਸਮ, ਪੁਰ ਬੈਠ ਅਨੰਦਾ ॥

ਅ-ਦੋਹਰਾ ॥

ਦਸਮ ਕਥਾ ਭਾਗੌਤ ਕੀ ਭਾਖਾ ਕਰੀ - ਬਨਾਇ ॥ ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ ॥ ਕ੍ਰਿਸ਼ਨਾ ਵ: ੨੪੯੧

ਗੁਰੂ ਅਗੇ ਵੀ ਬੇਨਤੀ ਕਰ ਦਿਤੀ ਹੈ ਕਿ ਹੇ ਪ੍ਰਭੂ ਜੀ ਇਹ ਕੋਈ ਮੇਰੇ ਮਨ ਦੀ ਵਾਸ਼ਨਾ ਨਹੀਂ ਸੀ । ਧਰਮ ਤੇ ਜੁੱਧ ਦੇ ਚਾਉ ਕਰਕੇ ਹੀ ਲਿਖੀ ਹੈ ਅੱਗੇ ਸਵੱਯੇ ਦੇ ਵਿਚ ਪ੍ਰਭੂ ਦਾ ਧੰਨਵਾਦ ਕਰ ਦਿੱਤਾ ਹੈ ਅਤੇ ਸੰਬਤ ਵੀ ਲਿਖ ਦਿੱਤਾ ਹੈ ।

ਸ੍ਰੀ ਦਸਮੇਸ਼ ਜੀ ਐਵੇਂ ਕਲਮਾ ਘਿਸਾ ਕੇ ਮਨੋਰੰਜਨ ਦੇ ਆਦੀ ਨਹੀਂ ਸਨ ਉਹਨਾਂ ਦੀ ਕਲਮ ਵਿਚ ਗੁਝੀਆਂ ਬੁਝਾਰਤਾਂ ਪ੍ਰਗਟ ਹੁੰਦੀਆ ਹਨ । ਜਿਸ ਤਰ੍ਹਾਂ ਦੇਵੀ ਦਾ ਪਰਸੰਗ ਲਿਖਕੇ ਇਸਤ੍ਰੀ ਨੂੰ ਟੁੰਬਿਆ ਹੈ ਐ ਅਬਲਾ ! ਡਰ ਕੇ ਲੁਕਕੇ ਕਾਵਾਂ ਤੋਂ ਡਰਕੇ ਦਿਨ ਪੂਰੇ ਨਾ ਕਰ ਤੇਰੇ ਅੰਦਰ ਦੁਰਗਾ ਦੀ ਸ਼ਕਤੀ ਹੈ । ਬਾਹਰ ਨਿਕਲ ਇਸ ਸ਼ਕਤੀ ਦੀ ਜਾਣ ਪਛਾਣ ਕਰ ਤੇ ਸ਼ੇਰ ਤੇ ਬੈਠਕੇ ਤਲਵਾਰ ਚਲਾਉਣੀ ਸਿਖ । ਤਾਂ ਦੁਸਮਣ ਤੇਰੇ ਵੱਲ ਅੱਖ ਭਰਕੇ ਨਾ ਵੇਖ ਸਕੇ ਤੂੰ ਤਾਂ ਇੰਦ੍ਰ ਜਿਹੇ ਦੇਵਤੇ ਨੂੰ ਰਾਜ ਲੈ ਕੇ ਦੇਣ ਵਾਲੀ ਜਾਲਮ ਦਾ ਖੂੰਨ ਪੀ ਜਾਣ ਵਾਲੀ ਕਾਲੀ ਦੇਵੀ ਹੈ । ਆਪਣੇ ਆਪ ਨੂੰ ਪਹਿਚਾਣ । ਨਾਲ ਹੀ ਮਰਦਾਂ ਨੂੰ ਲਾਹਨਤ ਪਾਈ ਹੈ ਕਿ ਇਕ ਇਸਤਰੀ ਤਲਵਾਰ ਦੇ ਜੋਰ ਇਹੋ ਜਿਹੇ ਦੈਂਤਾਂ ਨੂੰ ਰਾਜ ਲੈ ਕੇ ਦਿੰਦੀ ਹੈ ਤੈਨੂੰ ਮਰਦ ਕੁਹਾਂਦਿਆਂ ਸ਼ਰਮ ਨਹੀਂ ਆਉਂਦੀ ਆਪਣੀ ਜ਼ਿਮੇਵਾਰੀ ਨੂੰ ਸੰਭਾਲ ਤੇ ਸ਼ੇਰ ਦਾ ਪੁੱਤ੍ਰ ਬਣਕੇ ਬੜਕ ਮਾਰ ਤਾਂ ਕੇ ਲੰਡੀ ਬੁੱਚੀ ਤੇਰੀ ਗਰਜ਼ ਸੁਣਕੇ ਹੀ ਤਿੱਤਰ ਹੋ ਜਾਵੇ ।

ਬਚਿਤਰ ਨਾਟਕ ਲਿਖਕੇ ਜਿੱਥੇ ਜੁੱਧ ਜੰਗ ਦੇ ਕਾਰਨਾਮਿਆਂ ਨੂੰ ਬੜੀ ਪ੍ਰਬੀਨਤਾ ਨਾਲ ਕੁੱਜੇ ਵਿਚ ਦਰਿਆ ਭਰਕੇ ਅੰਤ ਵਿਚ ਦਿਖਾਇਆ ਹੈ ਕਿ ਦੇਖ ਜਿਹੜੇ ਲੋਕ ਗੁਰੂ ਤੋਂ ਮੂੰਹ ਮੋੜ ਜਾਂਦੇ ਨੇ ਉਹਨਾਂ ਦਾ ਆਹ ਹਾਲ ਹੁੰਦਾ ਹੈ ।

ਨਮੂਨਾ - ਦੇਖੋ ਤੇਰ੍ਹਵਾਂ ਅਧਿਆਇ ॥

ਸ਼ਾਹਜ਼ਾਦਾ ਅਹਿਦੀਆ ਆਗਮਨ (੨੫ ਛੰਦ)

ਲਾਹੌਰ ਦੇ ਸੂਬੇ ਦਿਲਾਵਰ ਖਾਂ ਦੀ ਭੇਜੀ ਫੌਜ ਜਦ ਕਈ ਵਾਰ ਹਾਰ ਕੇ ਮੁੜੀ ਅਤੇ ਇਹ ਖਬਰ ਔਰੰਗਜ਼ੇਬ ਨੂੰ ਦੇਖਣ ਵਿਚ ਮਿਲੀ ਤਾਂ ਉਸ ਨੇ ਆਪਣੇ ਪੁੱਤਰ ਮੁਅਜ਼ਮ ਖਾਂ (ਬਾਦਸ਼ਾਹ) "ਬਹਾਦਰ ਸ਼ਾਹ" ਨੂੰ ਫੌਜ ਦੇ ਕੇ ਤੋਰਿਆ ਉਸ ਦੀ ਚੜ੍ਹਾਈ ਸੁਣਕੇ ਪਹਾੜੀਆਂ ਦੀ ਸੁੱਧ ਬੁੱਧ ਮਾਰੀ ਗਈ। ਬਹਾਦੁਰ

☛

ਸੱਤ੍ਰ [੧]ਸੰਘਰਣੀ ਆਦਿ ਕਹਿ; ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ; ਲੀਹੁ ਸੁ ਕਬਿ ਸੁਧਾਰ ॥੫੩੩॥ [੨]ਪਨਜ ਪ੍ਰਹਰਣੀ ਆਦਿ ਕਹਿ ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੫੩੪॥ [੩]ਕੋਅੰਡਜ ਦਾਇਨਿ ਉਚਰਿ; ਰਿਪ ਅਰਿ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੫੩੫॥ [੪]ਆਦਿ ਨਿਖੰਗਨੀ ਸਬਦ ਕਹਿ ਰਿਪ ਅਰਿ ਅੰਤ ਬਖਾਨ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਪਛਾਨ ॥੫੩੬॥ [੫]ਪ੍ਰਿਥਮ ਪੱਤ੍ਰਣੀ ਪਦ ਉਚਰਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ ॥੫੩੭॥ [੬]ਪ੍ਰਿਥਮ ਪੱਛਣੀ ਸਬਦ ਕਹਿ ਰਿਪ ਅਰਿ ਪਦ ਕੌ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ ॥੫੩੮॥ [੭]ਪ੍ਰਥਮ ਪੱਤ੍ਰਣੀ ਸਬਦ ਕਹਿ ਰਿਪ ਅਰਿ ਅੰਤ ਬਖਾਨ॥ ਨਾਮ ਤੁਪਕ ਕੇ ਹੋਤ ਹੈਂ ਲੀਜੀਅਹੁ ਸੁਘਰ ਪਛਾਨ॥੫੩੯॥ [੮]ਪਰਿਣੀ ਆਦਿ ਉਚਾਰਿਕੈ ਰਿਪ ਅਰਿ ਬਹੁਰ ਬਖਾਨ॥ ਨਾਮ ਤੁਪਕ ਕੇ ਹੋਤ ਹੈਂ ਚੀਨਹੁ ਚਤੁਰ ਪ੍ਰਮਾਨ ॥੫੪੦॥ [੯]ਪੰਖਣਿ ਆਦਿ ਉਚਾਰਿ ਕੈ ਰਿਪ ਅਰਿ ਬਹੁਰ ਉਚਾਰਿ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥੫੪੧॥ [੧੦]ਪੱਤ੍ਰਣਿ ਆਦਿ ਬਖਾਨ ਕੈ ਰਿਪ ਅਰਿ ਅੰਤ ਉਚਾਰਿ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਬਿਚਾਰਿ ॥੫੪੨॥ [੧੧]ਨਭ ਚਰਿ ਆਦਿ ਬਖਾਨਿਕੈ ਰਿਪ ਅਰਿ ਅੰਤ ਉਚਾਰਿ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ॥੫੪੩॥ [੧੨]ਰਥਨੀ ਆਦਿ ਉਚਾਰਿ ਕੈ ਰਿਪ ਅਰਿ ਅੰਤ ਉਚਾਰਿ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਬਿਚਾਰਿ ॥੫੪੪॥ [੧੩]ਸਕਟਨਿ ਆਦਿ ਉਚਾਰੀਐ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝਿ ਪ੍ਰਬੀਨ॥੫੪੫॥ [੧੪]ਰਥਣੀ ਆਦਿ ਬਖਾਨਿ ਕੈ ਰਿਪ ਅਰਿ ਅੰਤ ਉਚਾਰਿ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੫੪੬॥ [੧੫]ਆਦਿ ਸਬਦ ਕਹਿ ਸ੍ਯੰਦਨੀ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੫੪੭॥ [੧੬]ਪਟਨੀ ਆਦਿ ਬਖਾਨ ਕੈ ਰਿਪ ਅਰਿ ਅੰਤ ਉਚਾਰ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਬਿਚਾਰ ॥੫੪੮॥ [੧੭]ਆਦਿ ਬਸਤ੍ਰਣੀ ਸਬਦ ਕਹਿ ਰਿਪ ਅਰਿ ਅੰਤ ਬਖਾਨ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ਹ ਲੇਹੁ ਮਤਵਾਨ ॥੫੪੯॥ [੧੮]ਬ੍ਯੂਹਨਿ[ੳ] ਆਦਿ ਬਖਾਨੀਐ; ਰਿਪ ਅਰਿ ਅੰਤ ਉਚਾਰ॥ ਨਾਮ ਤੁਪਕ ਕੇ ਹੋਤ ਹੈਂ; ਲੀਜਹੁ ਚਤੁਰ ਬਿਚਾਰ ॥੫੫੦॥ [੧੯]ਬੱਜ੍ਰਣਿ ਆਦਿ

ੳ. ਬਿਊ ਚਕ੍ਰ ਦੇ ਕਈ ਨਾਂ ਤੇ ਕਈ ਢੰਗਦੇ ਹੋਇਆ ਕਰਦੇ ਸਨ (ਜੈਸਾ ਕਿ ਮਹਾਂ ਭਾਰਤ ਸਮੇਂ ਦ੍ਰੋਣਾ ਚਾਰਜ ਵਲੋਂ ਵਿਊ ਚੱਕ੍ਰ ਰਚਿਆ ਗਿਆ ਸੀ ਜਿਸਨੂੰ ਜੁੱਧ ਕਰਕੇ ਤੋੜਨ ਦੀ ਪਾਂਡਵਾਂ ਵਿਚ ਕੋਈ ਪਹੁੰਚ ਨਹੀਂ ਸੀ ਰਖਦਾ ਅੰਤ ਅਰਜੁਨ ਦਾ ਪੁਤ੍ਰ "ਅਭਿਮੰਨੂ" ਨਿਤਰਿਆ ਸੀ ਜਿਸ ਨੇ ਜੁੱਧ ਕਰਕੇ ਉਸ ਦੇ ਅੰਦਰ ਜਾਨ ਦੀ ਪਹੁੰਚ ਕੀਤੀ ਸੀ । ਅੰਤ ਜਿਊਂਦਾ ਬਾਹਰ ਨਹੀਂ ਸੀ ਨਿਕਲ ਸਕਿਆ ਅੰਦਰ ਹੀ ਮਾਰਿਆ ਗਿਆ ਸੀ । ਵਖ ਵਖ ਕਿਸਮਾਂ ਐਊ ਹਨ 1. ਦੰਤ ਵਿਊ, 2. ਸ਼ਕਟਾ ਵਿਊ, 3. ਵਰਾਹ ਵਯੂਹ, 4. ਮਕਰ ਵਯੂਹ, 5. ਸੂਚੀ ਵਯੂਹ, 6. ਪਦਮ ਵਯੂਹ, 7. ਧਨੁ ਵਯੂਹ, 8. ਸ੍ਰਵਤੋਭਦਰ ਵਯੂਹ, ਆਦਿ ਰਚਕੇ ਖਾਸ ਪਦਵੀ ਵਾਲੇ ਆਗੂ ਲੋਕ ਉਸ ਦੇ ਅੰਦਰ ਮਹਿਫੂਜ ਰਹਿੰਦੇ ਸਨ । ਜਿਥੇ ਦੁਸ਼ਮਨ ਦੀ ਪਹੁੰਚਦਾ ਖ਼ਤਰਾ ਨਹੀਂ ਹੁੰਦਾ । ਪਰ ਤੋਪ ਜਾਂ ਬੰਦੂਕ ਵਿਯੂ ਚਕ੍ਰ ਵਾਲੀ ਫੌਜ ਨੂੰ ਵੀ ਉਡਾ ਦਿੰਦੀ ਹੈ । ਤੀਰ ਤਲਵਾਰ ਉਥੇ ਕੰਮ ਨਹੀਂ ਕਰਦਾ, ਕਿਉਂਕਿ ਤਲਵਾਰ ਵਾਲੇ ਨੂੰ ਘੇਰੇ ਵਿਚ ਲੈ ਕੇ ਮਾਰ ਦਿਤਾ ਜਾਂਦਾ ਹੈ, ਤੀਰ ਨਿਕਲਦਾ ਹੀ ਕਟ ਦਿਤਾ ਜਾਂਦਾ ਹੈ ਪਰ ਤੋਪ ਜਾਂ ਬੰਦੂਕ ਤੇ ਕਾਬੂ ਨਹੀਂ ਪਾਇਆ ਜਾਂਦਾ ।

☛ ਸ਼ਾਹ ਆਪ ਤਾਂ ਲਾਹੌਰ ਵਲ ਚਲਿਆ ਗਿਆ, ਮਿਰਜਾ ਜਾਫਰਬੇਗ ਨੂੰ ਆਨੰਦਪੁਰ ਅਤੇ ਪਹਾੜੀ ਰਾਜਿਆਂ ਵੱਲ ਘੱਲ ਗਿਆ, ਮਿਰਜਾ ਜਾਫਰ ਬੇਗ ਮਨਸਿਫ ਮਿਜਾਜ ਚਿੱਤ ਵਿਚ ਪ੍ਰਮੇਸ਼ਰ ਦਾ ਭੈ ਰੱਖਣ ਵਾਲਾ ਬੰਦਾ ਸੀ ਰਸਤੇ ਵਿਚ ਸਰਕਾਰੀ ਸੂਹੀਆਂ ਰਾਹੀਂ ਤੇ ਭਾਈ ਨੰਦ ਲਾਲ ਕੋਲੋਂ ਤੇ ਹੋਰ ਵਸੀਲਿਆਂ ਤੋਂ ਸਤਿਗੁਰੂ ਬਾਬਤ ਹਰ ਤਰ੍ਹਾਂ ਦੀ ਵਾਕਫੀਅਤ ਹਾਸਲ ਕਰਦਾ ਰਿਹਾ, ਚੂੰਕਿ ਸੋਚ ਵਿਚਾਰ ਮਗਰੋਂ ਜਦ ਸਾਰੀਆਂ ਗਿਣਤੀਆਂ ਮਿਣਤੀਆਂ ਗਿਣ ਚੁੱਕਿਆ ਤਦ ਸ਼ੁੱਧ ਮਨ ਸਤਿਗੁਰੂ ਦੇ ਦਿਦਾਰ ਦੀ ਸਿਕ ਨੇ ਬਿਹਬਲ ਕਰ ਦਿੱਤਾ, ਜਦ ਜੰਗ ਵਿਚ ਸਤਿਗੁਰੂ ਦੇ ਦਰਸ਼ਨ ਹੋਏ ਪੂਰਬਲੇ ਕਰਮ ਜਾਗੇ ਨਿਹਾਲ ਹੋਇਆ, ਇਉਂ ਹੁਣ ਉਹ ਵੈਰੀ ਦਾ ਸੈਨਾਪਤਿ ਨਾ ਰਿਹਾ, ਸ੍ਰੀ ਕਲਗੀਧਰ ਦਾ ਬੇ ਖਰੀਦ ਗੋਲਾ ਬਣ ਗਿਆ । ਉਸਦਾ ਹਸ਼ਰ ਕੀ ਹੋਇਆ ? ਜੋ ਸਤਿਗੁਰੂ ਤੋਂ ਬੇਮੁਖ ਹੋ ਕੇ ਭੱਜ ਗਏ ਸਨ ਉਨ੍ਹਾਂ ਦੇ ਘਰ ਇਸਨੇ ਫੂਕ ਸਾੜ ਦਿਤੇ ਅਤੇ ਸਿਰ ਮੂੰਹ ਮੁੰਨ ਕੇ ਖੋਤੇ ਤੇ ਚੜ੍ਹਾਕੇ ਮੰਗਤਿਆਂ ਦੀ ਹੈਸੀਅਤ ਵਿਚ ਹੱਟੀ ਹੱਟੀ, ਘਰ-ਘਰ ਫੇਰੇ ਇਹ ਬੇਮੁਖਤਾ ਦਾ ਦੰਡ ਦਿਤਾ, ਇਸ ਦੇ ਪਿਛੋਂ ਚਾਰ ਅਹਿਦੀਏ ਹੋਰ ਆਏ, ਉਨ੍ਹਾਂ ਨੇ ਭੀ ਰਹੇ ਖੂਹੇ ਬਿਮੁਖਾ ਨਾਲ ਪਹਿਲੇ ☛

੧. ਸੱਤ੍ਰ ਸੰਘਾਰਣੀ ਵੈਰੀਆਂ ਦਾ ਸੰਘਾਰ ਕਰਨ ਵਾਲੀ ਪਹਿਲਾਂ ਆਖਕੇ ਰਿਪ ਫੇਰ ਵੈਰਨ ਕਹਿਕੇ ਉਸਦੇ ਅਰਿ ਦੁਸ਼ਮਣ ਅੰਤ ਉਚਾਰ ਦੇਹੁ । ਤੁਪਕ ਦੇ ਨਾਮ ਇਹ ਹੁੰਦੇ ਹਨ । ਕਵਿ ਜਨ ਦਿਲ ਵਿਚ ਵਸਾ ਲੈਣ ॥੫੩੩॥

੨. ਪਨਜ ਪ੍ਰਹਰਣੀ (ਤੀਰਾਂ ਦੀ ਬਾਰਸ਼) ਕਰਨ ਵਾਲੀ ਫੌਜ ਪਹਿਲਾਂ ਆਖਕੇ ਫੇਰ ਰਿਪ ਤੇ ਅਰਿ ਅੰਤ ਵਿਚ ਵਖਾਣਕੇ ਨਾਮ ਤੁਪਕ ਦੇ ਹੋ ਜਾਂਦੇ ਹਨ ਅਕਲਾਂ ਵਾਲੇ ਪਛਾਣ ਲੈਣ ॥੫੩੪॥

੩. ਕੋ ਅੰਡਜ ਦਾਇਨਿਣ ਕੋਅੰਡ=ਧਨੁਖ ਦਾਇਨੀ=ਧਨੁਖ ਤੇ ਤੀਰ ਚਲਾਉਣ ਵਾਲੀ ਫੌਜ ਆਖਕੇ ਰਿਪ ਵੈਰੀ ਦੀ ਫੌਜ "ਅਰਿ" ਵੈਰੀ ਦੀ ਫੌਜ ਦਾ ਦੁਸ਼ਮਣ ਫੇਰ ਆਖਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਸੁਜਾਨ ਪੁਰਸ਼ ਸਮਝ ਲੈਣ ॥੫੩੫॥

੪. ਪਹਿਲਾਂ ਨਿਖੰਗਨੀ ਨਿਖੰਗ=ਭੱਥੇ "ਨੀ" ਭੱਥਿਆਂ ਵਾਲੀ ਫੌਜ ਦਾ ਸਬਦ ਆਖਕੇ ਫੇਰ ਰਿਪ ਵੈਰੀ ਦਾ ਨਾਮ ਲੈ ਕੇ ਵੈਰੀ ਦਾ ਦੁਸ਼ਮਣ ਅਰਿ ਅੰਤ ਵਿਚ ਆਖਕੇ । ਤੁਪਕ ਦਾ ਨਾਮ ਹੁੰਦਾ ਹੈ ਸਮਝਦਾਰ ਪਛਾਣ ਕਰ ਲੈਣ ॥੫੩੬॥

੫. ਪਹਿਲਾਂ ਪੱਤ੍ਰਣੀ ਪਤ੍ਰ=ਖੰਭਾਂ ਵਾਲਾ ਤੀਰ "ਣੀ" ਖੰਭਾਂ ਵਾਲਾ ਤੀਰ ਚਲਾਉਣ ਵਾਲੀ ਫੌਜ ਦੇ ਨਾਮ ਦਾ ਪਦ ਉਚਾਰ ਕੇ ਰਿਪ (ਵੈਰੀ) ਕਹਿਕੇ ਫੇਰ ਅਰ ਵੈਰੀ ਦੀ ਦੁਸ਼ਮਣ ਅੰਤ ਵਿਚ ਕਹਿ ਦਿਉ । ਤੁਪਕ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਸੁਧਾਰ ਲੈਣ ॥੫੩੭॥

੬. ਪਹਿਲਾਂ ਪੱਛਣੀ ਪੱਛ=ਖੰਭਾਂ ਵਾਲਾ ਤੀਰ "ਣੀ" ਖੰਭਾਂ ਵਾਲੇ ਤੀਰ ਚਲਾਉਣ ਵਾਲੀ ਫੌਜ ਸਬਦ ਕਹਿਕੇ ਫੇਰ ਰਿਪ ਵੈਰੀ ਕਹੋ ਵੈਰੀ ਦਾ "ਅਰਿ" ਦੁਸ਼ਮਣ ਪਦ ਦੇ ਕੇ । ਤੁਪਕ ਦਾ ਨਾਮ ਹੁੰਦਾ ਹੈ । ਚਤ੍ਰ ਜਨ ਚਿਤ ਵਿਚ ਜਾਣ ਲੈਣ ॥੫੩੮॥

੭. ਪਹਿਲਾਂ ਪੱਤ੍ਰਣੀ ਸਬਦ ਕਹਿ ਰਿਪ ਅਰ ਅੰਤ ਕਹਿਕੇ । ਤੁਪਕ ਦਾ ਨਾਮ ਹੋ ਜਾਂਦਾ ਹੈ ਸਬੁਧ ਵਾਲੇ ਸੱਜਣ ਪਹਿਚਾਣ ਲੈਣ ॥੫੩੯॥

ਨੋਟ ੫੩੭ ਅੰਕ ਵਾਲਾ ਹੀ ਅਰਥ ਇਸਦਾ ਹੈ ।

੮. ਪਰਿਣੀ ਪਰਿ ਖੰਭਾਂ ਪਰ ਮਾਰਨ ਵਾਲਾ ਤੀਰ "ਣੀ" ਤੀਰਾਂ ਵਾਲੀ ਫੌਜ ਪਹਿਲਾਂ ਉਚਾਰ ਕੇ ਰਿਪ ਅਰਿ ਫੇਰ ਬਖਾਨ ਕਰੋ। ਤੁਪਕ ਦਾ ਨਾਮ ਹੋ ਜਾਂਦਾ ਹੈ ਚਤ੍ਰ ਪੁਰਖ ਵੇਖ ਲੈਣ ਮੰਨ ਲੈਣ ॥੫੪੦॥

੯. ਪੰਖਿ ਪੰਖਿ=ਫੰਗ, "ਣ"=ਫੰਗਾਂ ਵਾਲੇ ਤੀਰਾਂ ਵਾਲੀ (ਫੌਜ) ਪਹਿਲੇ ਬੋਲ ਕੇ ਰਿਪ (ਵੈਰੀ) ਅਰ ਦੁਸ਼ਮਨ ਫੇਰ ਆਖ ਕੇ। ਤੁਪਕ ਦਾ ਨਾਮ ਹੋ ਜਾਂਦਾ ਹੈ, ਕਵਿ ਜਨ ਸੁਧਾਰ ਕੇ ਯਕੀਨ ਕਰ ਲੈਣ ॥੫੪੧॥

੧੦. ਪੱਤ੍ਰਣਿ ਪਤ੍ਰ=ਫੰਘਾਂ ਵਾਲੇ ਤੀਰ "ਣਿ" ਤੀਰਾਂ ਵਾਲੀ ਫੌਜ ਰਿਪ (ਵੈਰੀ) ਅਰਿ (ਵੈਰੀ ਦੀ ਥੈਰਨ) ਉਚਾਰਕੇ। ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਪੁਰਸ਼ ਵੀਚਾਰ ਲੈਣ ॥੫੪੨॥

੧੧. ਨਭ ਚਰ (ਅਕਾਸ਼ ਵਿਚ ਵਿਚਰਨ ਵਾਲਾ ਤੀਰ) ਪਹਿਲਾਂ ਵਖਾਨ ਕਰਕੇ ਪਿਰ ਤੇ ਅਰਿ ਅੰਤ ਕਹਿਕੇ । ਨਾਮ ਤੁਪਕ ਦੇ ਹੋ ਜਾਂਦੇ ਹਨ ਕਵੀ ਜਨ ਨਿਸਚਾ ਕਰ ਲੈਣ ॥੫੪੩॥

੧੨. ਰਥਨੀ ਰਥਾਂ ਵਾਲੀ ਫੌਜ ਪਹਿਲਾਂ ਉਚਾਰਕੇ ਰਿਪ-ਅਰਿ ਅੰਤ ਵਿਚ ਆਖਕੇ । ਤੁਪਕ ਦੇ ਨਾਮ ਹੁੰਦੇ ਹਨ ਚਤ੍ਰ ਪੁਰਸ਼ ਵਿਚਾਰ ਕਰ ਲੈਣ ॥੫੪੪॥

੧੩. ਸਕਟਨ ਚਕੜੇ ਗੱਡਿਆਂ ਵਾਲੀ ਫੌਜ ਪਹਿਲਾਂ ਆਖ ਕੇ ਰਿਪਅਰਿ ਪਦ ਦੇ ਦੀਨ । ਤੁਪਕ ਦੇ ਨਾਮ ਹੋ ਜਾਂਦੇ ਹਨ ਸਮਝ ਲਵੋ ਬੁਧੀਵਾਨੋ ॥੫੪੫॥

੧੪. ਰਥਨੀ (ਰਥਾਂ ਵਾਲੀ) ਪਹਿਲਾਂ ਆਖਕੇ ਰਿਪ-ਅਰਿ ਅੰਤ ਵਿਚ ਨਾਲ ਲਾ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਯਕੀਨ ਕਰ ਲੈਣ ॥੫੪੬॥

੧੫. ਪਹਿਲਾਂ ਸ਼ਬਦ ਕਹਿਕੇ ਸਯੰਦਨੀ=ਸਯੰਦ=ਰਥ (ਰਥਾਂ ਵਾਲੀ ਫੌਜ) ਫੇਰ ਰਿਪ ਤੇ ਅਰਿ ਅੰਤ ਉਚਾਰਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਯਕੀਨ ਕਰ ਲੈਣ ॥੫੪੭॥

੧੬. ਪਟਨੀ (ਪਟ ਬਸਤ੍ਰ) ਭਾਵ ਬਰਦੀ ਵਾਲੀ ਸੈਨਾ ਫੇਰ ਰਿਪ ਤੇ ਅਰਿ ਅੰਤ ਉਚਾਰਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਲੋਕ ਵਿਚਾਰ ਕਰ ਲੈਣ ॥੫੪੮॥

੧੭. ਪਹਿਲਾਂ ਬਸਤ੍ਰਨੀ (ਪਸ਼ਾਕੇ ਵਾਲੀ ਫੌਜ) ਸਬਦ ਆਖ ਕੇ ਰਿਪ ਤੇ ਅਰਿ ਅੰਤ ਵਿਚ ਵਖਾਨਕੇ । ਤੁਪਕ ਦੇ ਨਾਮ ਹੁੰਦੇ ਹਨ ਜਾਣ ਲੇਹੋ ਬੁਧੀਵਾਨੋ ॥੫੪੯॥

੧੮. ਬਿਯੂਹਨਿ (ਬਯੂਹ ਚੱਕ੍ਰ=ਭਾਵ ਫੌਜ ਦੀਆਂ ਪਾਲਾਂ ਤੇ ਘੇਰੇ ਇਸ ਵਿਉਂਤ ਨਾਲ ਖੜੀਆਂ ਕਰਿ ਦੇਣੀਆਂ ਜੋ ਦੁਸ਼ਮਣ ਦੇ ਹਮਲੇ ਤੋਂ ਕਿਲੇ ਵਾਂਗ ਬਚਾਉ ਕਰ ਸਕਣ ਭਾਵ ਕਿਲੇ ਦੇ ਰੂਪ ਵਿਚ ਖਲੋਤੀਆਂ ਫੌਜਾਂ । ਪਹਿਲਾਂ ਆਖਕੇ ਰਿਪ, ਅਰਿ ਅੰਤ ਉਚਾਰਕੇ । ਤੁਪਕ ਦੇ ਨਾਮ ਹੁੰਦੇ ਹਨ ਚਤ੍ਰ ਪੁਰਸ਼ ਵਿਚਾਰ ਲੈਣ ॥੫੫੦॥

੧੯. ਬੱਜ੍ਰਣਿ ਬੱਜਰ ਪੱਥਰ ਆਦਿ ਜਾਂ ਗਦਾ ਜਿਵੇਂ ਇੰਦਰ ਦੀ ਗਦਾ ਨੂੰ ਬੱਜਰ ਕਿਹਾ ਜਾਂਦਾ ਹੈ ਜੋ ਨਿਰੇ ਲੋਹੇ ਦੀ ਭਾਰੀ ਹੁੰਦੀ ਹੈ ।

---

☚ ਵਰਗਾ ਹੀ ਸਲੂਕ ਕੀਤਾ ... ਬਚਨ ਹੈ :-
ਉਤ ਅਉਰੰਗ ਜੀਯ ਅਧਿਕ ਰਿਸਾਯੋ ॥ ਚਾਰ ਅਹਦੀਅਨ ਅਉਰ ਪਠਾਯੋ ॥
ਓ-ਜੋ ਬੇ ਮੁਖ ਤਾਂਤੇ ਬਚਿ ਆਏ ॥ ਤਿਨ ਕੇ ਗ੍ਰਹ ਪੁਨਿ ਇਨੇ ਗਿਰਾਏ ॥ (੧੭)
ਅ-ਮੂਤ੍ਰ ਡਾਰ ਤਿਨ ਸੀਸ ਮੁੰਡਾਏ ॥ ਪਾਹੁਰਿ ਗ੍ਰਿਹਹਿ ਜਾਨਿ ਗ੍ਰਿਹਿ ਲੈ ਆਏ ॥ (੧੮)
ੲ-ਮੂੰਡਿ-ਮੂੰਡਿ ਕਰਿ ਸਹਿਰ ਫਿਰਾਏ (੧੯)
ਸ-ਪਾਛੇ ਲਾਗਿ ਲਹਿਕਵਾ ਚਲੇ ॥ ਜਨਕ ਸਿੱਖ ਸਖਾ ਹੈ ਭਲੇ॥ (੨੦)
ਗ-ਮਸਤਕ ਸੁਭੇ ਪਨਹੀਯਨ ਘਾਇ ॥ ਜਨ ਕਰਿ ਟੀਕਾ ਦਏ ਬਨਾਇ ॥ (੨੧)
ਕ- ਇਹ ਬਿਧ ਤਿਨੋ ਭਯੋ ਉਪਹਾਸਾ ॥ ਸਭ ਸੰਤਨ ਮਿਲਿ ਲਖਿਓ ਤਮਾਸਾ ॥
ਸੰਤਨ ਕਸ਼ਟ ਨ ਦੇਖਨ ਪਾਯੋ ॥ ਆਪ ਹਾਥ ਦੈ ਨਾਥ ਬਚਾਯੋ ॥ (੨੩)
ਆਦਿ ਬਾਣੀ ਕੀ ਕਹਿੰਦੀ ਹੈ ?
ਓ-ਸਤਿਗੁਰੂ ਤੇ ਜੋ ਮੁਹੁ ਫੇਰੇ ਤੇ ਵੇਮੁਖਿ ਬੁਰੇ ਦਿਸੰਨਿ ਅਨਦਿਨ ਬਧੇ ਮਾਰੀਅਨਿ ਫਿਰਿ ਵੇਲਾ ਨਾ ਲਹੰਨਿ ॥੧॥
ਅ-ਸਤਿਗੁਰੂ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨਾ ਟਿਕੰਨਿ ॥ ਧਰਤਿ ਅਸਮਾਨੁ ਨ ਝੁਲਨੀ ਵਿਚਿ ਵਿਸਟਾ ਪਏ ਪਚੰਨਿ ॥ ਪਾ:੨੩੩॥ਮ:੩॥
ਦਤਾਤ੍ਰੈ ਦੇ ਅਵਤਾਰ ਦਾ ਗੁਰੂ ਜੀ ਨੇ ਉਹ ਮਾਡਲ ਪੇਸ਼ ਕੀਤਾ ਹੈ ਕਿ ਜਿਸ ਤੇ ਉਪਰ ਗੁਰੂ ਸਿੱਖ ਨੂੰ ਗੁਰੂ ਦੇ ਗਿਆਨ ਦੀ ਕੋਈ ਕਮਜੋਰੀ ਬਾਕੀ ਰਹਿ ਹੀ ਨਹੀਂ ਜਾਂਦੀ ਇਹੋ ਜਿਹਾ ਸੰਤ ਭਗਤ ਮਾਤਾ ਪਿਤਾ ਦੀ ਰਜ ਵੀਰਜ਼ ਤੋਂ ਰਹਿਤ ਮਾਤਾ ਦੇ ਗਰਭ ਦੀ ਆਂਢ ਤੋਂ ਬਿਨਾਂ ਜਮਾਂਦਰੂ ਸੰਤ ਜਿਸ ਨੇ ਵਿਸ਼ੇ ਵਿਕਾਰ ਨੂੰ ਨੇੜੇ ਨਹੀਂ ਆਉਣ ਦਿਤਾ ਉਹਨਾਂ ਵਲ ਤੱਕਿਆ ਹੀ ਨਹੀਂ ਸੈਂਕੜੇ ਬਰਸ ਇਕ ਚਿਤ ਹੋ ਕੇ ਸਭ ਆਸ ਨਿਰਾਸਾ ਤਿਆਗ ਕੇ ਕਠਨ ਤੋਂ ਕਠਨ ਤਪ ਕਰਨ ਤੋਂ ਬਾਅਦ ਵੀ ਗੁਰੂ ਧਾਰਨ ਕੀਤੇ ਬਿਨ ਪ੍ਰਭੂ ਦਰਬਾਰ ਵਿਚ ਮਕਬੂਲ ਨਹੀਂ ਹੋਇਆ । ਨਾਲ ਇਹ ਵੀ ਦਸਿਆ ਕਿ ਬਿਰਤੀ ਕਿਵੇਂ ਜੋੜਨੀ ਹੈ ? ਜਿਸ ਦੇ ਲਈ ਚੌਵੀ ਦ੍ਰਿਸ਼ਟਾਂਤ ਦੇ ਕੇ ਦਸਿਆ ਹੈ ਕਿ ਇਸ ਤਰ੍ਹਾ ਇਕ ਮਨ ਹੋ ਕੇ ਚਿਤ ਜੋੜਨਾ ਹੈ ਮਨ ਤੇ ਵਡਾ ਗੁਰੂ ਨਹੀਂ ਇਸ ਮਨ ਨੂੰ ਪ੍ਰਭੂ ਦੇ ਚਰਨਾਂ ਨਾਲ ਜੋੜਕੇ ਗੁਰੂ ਦਾ ਰੂਪ ਬਨਾਉਣਾ ਹੈ । ਨਾਂ ਹੀ ਭਗਵੇ ਰੰਗਣ ਦੀ ਲੋੜ ਹੈ ਨਾ ਹੀ ਸਿਰ ਸੁਆਹ ਪਾਉਣੀ ਹੈ, ਨਾਂ ਹੀ ਕਠਿਨਤਾ ਦਾ ਕੋਈ ਵਿਹਾਰ ਕਰਨਾ ਹੈ । ਘਰ ਵਿਚ ਬੈਠਕੇ ਜੁਗਤੀ ਦੇ ਨਾਲ ਮੁਕਤ ਹਾਸਲ ਕਰਨੀ ਹੈ :-
ਨਾਨਕ ਸਤਿਗੁਰੁ ਭੇਟੀਐ ਪੂਰੀ ਹੋਵੈ ਜੁਗਤਿ ॥
ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਵੰਦਿਆਂ ਵਿਚੇ ਹੋਵੈ ਮੁਕਤਿ ॥੨॥ਪੰ: ੫੨੨॥ ਮ: ੫॥
੨੪ ਮਿਸਾਲਾਂ ਤੋਂ ਸਿੱਖ ਲੈ ਕੇ ਅਮਲ ਕਰੋ ਬੇੜਾ ਪਾਰ ਹੋ ਜਾਏਗਾ।
੧) ਆਸ਼ਰਮ, (੨) ਆਰਿੰਨ, (੩) ਸਾਗਰ, (੪) ਸਾਰਸੁਤੀ, (੫) ਗਿਰ, (੬) ਤੀਰਥ, (੭) ਪਰਬਤ, (੮) ਪੁਰੀ, (੯) ਬਨੀ, (੧੦) ਭਾਰਥ ਦਾਸ ਥਾਵਾ ਤੇ ਕਿਆਮ ਕਰਕੇ ਦਤਾ ਤ੍ਰੈ ਜੀ ਨੇ ਆਪਣੇ ਜੋਗ ਪੰਥ ਸੰਨਿਆਸ ਦਾ ਪ੍ਰਚਾਰ ਕੀਤਾ, ਦਸੇ ਹੀ ਪੰਥ ਵਜੂਦ ਵਿਚ ਆ ਗਏ । ਸੰਸਾਰ ਭਰ ਦੇ ਵਿਚ ਜੋਗ ਮਤ ਫੈਲਾ ਦਿਤਾ ਆਖਰ ਪਾਰਸ ਨਾਥ ਨੇ ਇਸ ਨੂੰ ਰੱਦ ਕਰ ਦਿੱਤਾ । ਅੰਤ ਪਾਰਸ ਨਾਥ ਵੀ ਸਾਰੇ ਸੰਸਾਰ ਨੂੰ ਜਿਤ ਕੇ ਕਾਮਯਾਬ ਨਾ ☛

ਬਖਾਨ ਕੈ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੫੫੧॥ [੧]ਬਲਣੀ ਆਦਿ ਬਖਾਨੀਐ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ ॥੫੫੨॥ [੨]ਦਲਣੀ ਆਦਿ ਉਚਾਰ ਕੈ ਮਲਣੀ ਪਦ ਪੁਨਿ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤ ਲੇਹੁ ॥੫੫੩॥ [੩]ਬਾਦਿਤ੍ਰਣੀ ਬਖਾਨ ਕੈ ਅੰਤ ਸਬਦ ਅਰਿ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤ ਲੇਹੁ ॥੫੫੪॥ ਆਦਿ ਨਾਦਨੀ ਸਬਦ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨਹੁ ਚਤੁਰ ਅਪਾਰ ॥੫੫੫॥ [੫]ਦੁੰਦਭ ਧਰਨੀ ਆਦਿ ਕਹਿ ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੫੫੬॥ [੬]ਦੁੰਦਭਨੀ ਪਦ ਪ੍ਰਿਥਮ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੫੫੭॥ [੭]ਨਾਦ ਨਾਦਨੀ ਆਦਿ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿੱਚਾਰ ॥੫੫੮॥ ਦੁੰਦਭ ਧੁਨਨੀ ਆਦਿ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਸਮਝਹੁ ਸੁਘਰ ਅਪਾਰ ॥੫੫੯॥ [੯]ਆਦਿ ਭੇਰਣੀ ਸਬਦ ਕਹਿ ਰਿਪ ਪਦ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਲੇਹੁ ਬੁਧਵਾਨ ॥੫੬੦॥ [੧੦]ਦੁੰਦਭ ਘੋਖਨ ਆਦਿ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਨਿਰਧਾਰ ॥੫੬੧॥ ਨਾਦਾਨਿਸਨੀ ਆਦਿ ਕਹਿ ਰਿਪ ਅਰਿ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਕਰੀਅਹੁ ਚਤੁਰ ਪ੍ਰਮਾਨ ॥੫੬੨॥ ਆਨਿਕਨੀ ਪਦ ਆਦਿ ਕਹਿ ਰਿਪ ਪਦ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੫੬੩॥ [੧੩]ਪ੍ਰਿਥਮ ਢਾਲਨੀ ਸਬਦ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਬਿਚਾਰ ॥੫੬੪॥ [੧੪]ਢਢਨੀ ਆਦਿ ਉਚਾਰਿ ਕੈ ਰਿਪ ਪਦ ਬਹੁਰੋ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤ ਲੇਹੁ ॥੫੬੫॥ [੧੫]ਸੰਖਨਿਸਨੀ ਆਦਿ ਕਹਿ ਰਿਪ ਅਰਿ ਬਹੁਰ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ ॥੫੬੬॥ [੧੬]ਸੰਖ ਸਬਦਨੀ ਆਦਿ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਸੁਧਾਰ ॥੫੬੭॥ [੧੭]ਸੰਖਨਾਦਨੀ ਆਦਿ ਕਹਿ ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੫੬੮॥ [੧੮]ਸਿੰਘਨਾਦਨੀ ਆਦਿ ਕਹਿ

---

☛ ਹੋਇਆ । ਜਿਸਦਾ ਗੁਰੂ ਸਾਹਿਬ ਨੇ ਸਿੱਟਾ ਕੱਢਕੇ ਦੱਸਿਆ ਹੈ ਕਿ ਪ੍ਰਭੂ ਕਿਸੇ ਵੀ ਭੌਤਿਕ ਬਲ ਦੇ ਨਾਲ ਪ੍ਰਾਂਪਤ ਨਹੀਂ ਹੁੰਦਾ ਜਦ ਕਿ ਇਸ ਦੇ ਨਾਲ ਕਾਮ ਆਦੀ ੫੪ ਬਿਆਧੀ ਜੋ ਬਹੁਤ ਬਲਵਾਨ ਹਨ ਉਹ ਕਿਸੇ ਤੋਂ ਮਾਰੀਆਂ ਨਹੀਂ ਜਾਂਦੀਆਂ ਜਿਨ੍ਹਾਂ ਦੇ ਮਾਰੇ ਬਿਨਾਂ ਆਤਮ ਪ੍ਰਮਾਤਮਾ ਦੇ ਰੂਬਰੂ ਸਫਲ ਹੋ ਕੇ ਨਹੀਂ ਜਾ ਸਕਦੀ। ਕਿਉਂਕਿ ਉਹ ਸਾਰੇ ਅਵਗਣਾਂ ਦਾ ਰੂਪ ਹਨ । ਜਿਨ੍ਹਾਂ ਨੂੰ ਤਿਆਗ ਕੇ ੩੧ ਗੁਣ ਧਾਰਨ ਕਰਨੇ ਜਰੂਰੀ ਹਨ । ਜੈਸਾ ਕਿ ਦਸਿਆ ਹੈ ਕਿ ਜੋ ਰਾਜੇ ਬਿਬੇਕ ਦੇ ਕਰਮਚਾਰੀ ਹਨ, ਉਹਨਾਂ ਦੇ ਨਾਮ ਦਸੇ ਹਨ :-

੧) ਉਦਮ, (੨) ਉਪਕਾਰ, (੩) ਓਜ, (੪) ਅਕਾਮ, (੫) ਅਕ੍ਰੋਧ (੬) ਅਨੁਰਕਰਤਾ, (੭) ਅਮੋਹ, (੮) ਅਲੋਭ, (੯) ਅਰਚਾ (ਪੂਜਾ) (੧੦) ਇਸਨਾਨ, (੧੧) ਸਤਸੰਗ, (੧੨) ਸੱਤ੍="ਸੁ" ਸੱਤਨਾਮ ਏਕ ਕੋ "ਸੰਤੋਖ" ਅਉਰ ਬੋਲੀਐ ਭਾਵ ਸਨਾਨ ਤੋਂ ਸੰਤੋਖ, (੧੩) ਸੁਭਰਾਤਿ ਭਾਵ =ਭਾਵਨਾ, (੧੪) ਸਮਾਧ=ਅਭੈ ਪਦ (੧੫) ਸੁਸਿਛ=ਸੁਕਰਮ, (੧੬) ਸੁਕਰਮ (੧੭) ਸੁਕ੍ਰਿਤ, (੧੮) ਸੁਬਾਹ=ਸਤ ਸੰਗ (੧੯) ਸੁਬਿਚਾਰ, (੨੦) ਉਦਮ, ਪੁਰਸਾਰਥ (੨੧) ਸੰਜਮ, (੨੨) ਸੰਜੋਗ-ਭਰੋਸਾ, (੨੩) ਸੰਤੋਖ, (੨੪) ਸਾਂਤ, (੨੫) ਹਰਿ ਦੀ ਭਗਤੀ, (੨੬) ਹੋਮ=ਧੂਪ, ਹਵਨ, (੨੭) ਜੱਗ=ਵੰਡ ਖਾਣਾ, (੨੮) ਜਾਪੁ, (੨੯) ਜੋਗ ਭਾਵ ਸੰਜਮ ਵਿਚ ਵਿਚਰਨਾ, (੩੦) ਦਾਨ, (੩੧) ਧਰਮ ਇਹਨਾਂ ਤੇ ਅਧਿਕਾਰ ਕਾਇਮ ਰੱਖਣਾ ਜਿਸਦਾ ਸਮੁਚਾ ਭਾਵ ਹੈ, ਅਵਗੁਣਾਂ ਤੋਂ ਪਰੇ ਅਤੇ ਗੁਣਾ ਦੇ ਨੇੜੇ

ਛੰਦਾਂ ਤੇ ਰਾਗਾਂ ਦੇ ਪਰੀਚੇ

ਕਿਆ ਇਹ ਮਾਹਨ ਨਹੀਂ ਸ੍ਰੀ ਦਸਮੇਸ਼ ਜੀ ਜਿਸ ਪਾਸੇ ਨੂੰ ਨਿਗਾ ਫੇਰਦੇ ਹਨ ਅਕਾਸ ਦੇ ਤਾਰਿਆਂ ਨੂੰ ਜਾ ਛੂੰਹਦੇ ਹਨ, ਜੋ ਰਾਗਾਂ ਵਲ ਨਿਗਾਹ ਕੀਤੀ ਤਾਂ, ਸਾਰੰਗ, ਸੂਹੀ, ਸੋਰਠਿ, ਕਲਿਆਣ, ਕਾਫੀ, ਕਿਦਾਰਾ, ਗੌਰੀ, ਤਿਲੰਗ ਦੇਵ ਗੰਧਾਰੀ, ਪਰਸ, ਭੈਰੋਂ, ਮਾਰੂ, ਭੁਜੰਗ ਪ੍ਰਯਾਤ, ਮੋਹਣੀ, ਰਸਾਵਲ, ਰਾਮਕਲੀ, ਰੁਆਮਲ, ਰੁਆਲ, ਸਾਰੇ ਤਾਂ ਗਿਣੇ ਹੀ ਨਹੀਂ ਜਾਂਦੇ ।

ਜੇ ਉਥਾਨਕਾ ਗਿਣੇ ਤਾਂ ਕਈ ਸਫਿਆਂ ਤੇ ਛਾ ਜਾਏਗੀ, ਫੇਰ ਗੁਣਾਂ ਤੇ ਅਵਗੁਣਾਂ ਦਾ ਕਿਵੇਂ ਜੁੱਧ ਹੁੰਦਾ ਹੈ, ਜੋ ਸਾਡੇ ਮਨ ਵਿਚ ਹਰ ਵੇਲੇ ਹੀ ਜਾਰੀ ਰਹਿੰਦਾ ਹੈ ਪਰ ਅੰਤ ਨੂੰ ਸਤਸੰਗੀ ਜਿੱਤ ਪ੍ਰਾਪਤ ਕਰਦੇ ਨੇ ਅਤੇ ਮਾਣ, ਹੰਕਾਰ ਤੇ ਜੋਰ ਧੱਕੇ ਤੇ ਝੂਠ ਪਾਪ ਆਦਿ ਦਾ ਕੀ ਹਸਰ ਹੁੰਦਾ ਹੈ। ਇਹ ☛

ਪਹਿਲਾਂ ਬਜਰਣ ਕਹਿਕੇ ਰਿਪ ਅਰਿ ਅੰਤ ਵਿਚ ਆਖ ਕੇ । ਤੁਪਕ ਦਾ ਨਾਮ ਹੁੰਦਾ ਹੈ ਸੋ ਚੰਗੇ ਕਵੀ ਜਨ ਯਕੀਨ ਕਰ ਲੈਣ ॥੫੫੧॥

੧. ਬਲਣੀ (ਬਲਵਾਨ ਜੋਧਿਆਂ ਦੀ ਫੌਜ) ਪਹਿਲਾਂ ਆਖ ਕੇ ਉਸ ਦੀ ਵੈਰਨ ਤਲਵਾਰ ਅਰਿ ਉਹ ਬਲਵਾਨ ਜੋਧਿਆਂ ਤੇ ਤਲਵਾਰ ਦੀ ਅਰਿ=ਵੈਰਨ ਤੁਪਕ ਅੰਤ ਉਚਾਰਨ ਕਰੋ। ਇਹ ਤੁਪਕ ਦੇ ਨਾਮ ਹੁੰਦੇ ਹਨ ਕਵਿ ਕਨ ਵਿਚਾਰ ਕਰ ਲੈਣ ॥੫੫੨॥

੨. ਉਹਨਾਂ ਜੋਧਿਆਂ ਨੂੰ ਦਲ ਦੇਣ ਵਾਲੀ "ਦਲਣ" ਫੌਜ ਪਹਿਲਾਂ ਆਖ ਕੇ ਉਹਨਾਂ ਨੂੰ ਤੁਪਕ ਦਾ ਨਾਮ ਹੋ ਜਾਂਦਾ ਹੈ ਚਤ੍ਰ ਪੁਰਸ਼ ਚਿਤ ਦੇ ਵਿਚ ਵੇਖ ਸੋਚ ਲੈਣ ॥੫੫੩॥

੩. ਬਾਦਿਤ੍ਰਣੀ ਜੋਸ਼ ਨਾਲ ਵਾਜੇ ਵਜਾਕੇ ਆਉਣ ਵਾਲੀ ਰਿਣੀ=ਫੌਜ ਦਾ ਨਾਮ ਆਖ ਕੇ ਅੰਤ ਸਬਦ ਅਰਿ ਵੈਰੀ ਆਖ ਦੇਹੁ । ਉਹ ਨਾਮ ਤੁਪਕ ਤੋਪ ਬੰਦੂਕ ਦੇ ਹੀ ਹੁੰਦੇ ਹਨ ਜੋ ਉਹਨਾਂ ਦਾ ਨਾਮ ਕਰਦੀ ਹੈ ਇਹ ਚਿਤ ਵਿਚ ਵੇਖ ਲਵੋ ॥੫੫੪॥

੪. ਪਹਿਲਾਂ ਕਹੋ ਉਚੀ ਤਾਂ ਅਵਾਜ ਦੇਣ ਵਾਲੀ ਰਿਪ ਵੈਰੀ ਤੇ ਅਰਿ ਵੈਰੀ ਦੇ ਵੈਰੀ ਦੀ ਦੁਸ਼ਮਣ । ਇਹ ਨਾਮ ਤੁਪਕ (ਬੰਦੂਕ) ਦਾ ਹੋ ਜਾਂਦਾ ਹੈ ਦੇਖੋ ਚਤ੍ਰੋ ਜੋ ਆਪਾਰ ਬਿਅੰਤ ਹਨ ॥੫੫੫॥

੫. ਦੁੰਦਭ ਧਰਨੀ ਦੂੰਦਭ=ਧੌਂਸੇ ਧਰਨੀ ਧੌਂਸੇ ਹਾਥੀਆਂ ਤੇ ਉਠਾਂ ਤੇ ਧੌਂਸੇ ਧਰਕੇ ਵਜਾਉਂਦੀ ਆ ਰਹੀ ਫੌਜ ਪਹਿਲਾਂ ਆਖਕੇ ਫੇਰ ਰਿਪ (ਵੈਰੀ) ਅਰਿ ਵੈ੍ਰੀ ਦੀ ਦੁਸ਼ਮਣ ਫੇਰ ਆਖਕੇ । ਤੁਪਕ ਦਾ ਨਾਮ ਹੋ ਜਾਂਦਾ ਹੈ ਚੱਤ੍ਰ ਸੱਜਨੋ ਤੁਸੀਂ ਇਹ ਪ੍ਰਮਾਨ ਕਰ ਲਵੋ ॥੫੫੬॥

੬. ਦੁੰਦਭਨੀ ਦੁੰਦਭ=ਨਗਾਰੇ "ਨੀ"=ਨਗਾਰਿਆਂ ਵਾਲੀ ਫੌਜ ਪਹਿਲਾਂ ਆਖੋ ਵੈਰੀ ਦੀ ਰਿਪ-ਅਰਿ ਸਬਦ ਅੰਤ ਉਚਾਰ ਕੇ ਦੁਸ਼ਮਨ ਦੀ ਵੈਰਨ-ਤੁਪਕ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਯਕੀਨ ਕਰ ਲੈਣ ॥੫੫੭॥

੭. ਨਾਦ ਬਿਗਲ ਤੁਰਮ ਆਦਿ ਵਾਜੇ="ਨੀ" ਨਾਦਨੀ ਵਾਜੇ ਵਜਾਉਣ ਵਾਲੀ ਫੌਜ ਪਹਿਲਾਂ ਆਖਕੇ ਫੇਰ ਰਿਪ ਵੈਰੀ ਅਰਿ ਵੈ੍ਰੀ ਦੀ ਦੁਸ਼ਮਣ ਅੰਤ ਆਖੋ । ਤੁਪਕ ਦੇ ਨਾਮ ਹੋ ਜਾਂਦੇ ਹਨ । ਕਵੀ ਜਨ ਵੀਚਾਰ ਕਰ ਲੈਣ ॥੫੫੮॥

੮. ਦੁੰਦਭ ਧੁਨੀ (ਦੁੰਦਭ=ਨਗਾਰੇ ਧੁਨਨੀ=ਨਗਾਰਿਆਂ ਦੀ ਅਵਾਜ ਵਜਾਉਣ ਵਾਲੀ ਫੌਜ) ਪਹਿਲਾਂ ਆਖਕੇ ਫੇਰ ਰਿਪ-ਅੰਤ ਅਰਿ ਉਚਾਰ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਅਕਲਾਂ ਵਾਲੇ ਜਨ ਬੇਅੰਤ ਸਮਝ ਲੈਣ ॥੫੫੯॥

੯. ਆਦਿ ਭੇਰਣੀ ਪਹਿਲਾਂ ਭੇਰੀ=ਤੁਰੀ=ਰਣ ਸਿੰਙੇ ਆਦਿ ਵਾਜੇ ਵਜਾਉਣ ਵਾਲੀ ਫੌਜ ਆਖਕੇ ਫੇਰ ਰਿਪ (ਵੈਰੀ) ਸਬਦ ਉਚਾਰ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਸੱਜਣ ਜਾਣ ਲੈਣ ॥੫੬੦॥

੧੦. ਦੁੰਦਭ ਘੋਖਨ ਦੁੰਦਭ=ਧੌਂਸੇ ਘੋਖਨ=ਧੌਂਸਿਆਂ-ਧੌਂਸਿਆਂ ਨੂੰ ਵਜਾਕੇ ਘੋਰ ਆਵਾਜ ਕਰਨ ਵਾਲੀ ਫੌਜ ਪਹਿਲਾਂ ਆਖ ਕੇ ਰਿਪ ਫੇਰ ਅਰਿ ਅੰਤ ਉਚਾਰ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਲੋਕ ਠੀਕ ਕਰਕੇ ਜਾਣ ਲੈਣ ॥੫੬੫॥

੧੧. ਨਾਦ੍ਰਨਿਸਨੀ ਨਾਦਾ-ਧੌਂਸਿਆਂ ਨੂੰ ਨਿਸਨੀ=ਵਾਜਿਆਂ ਦੀ ਘੋਰ ਪਾਉਣ ਵਾਲੀ ਫੌਜ ਪਹਿਲਾਂ ਆਖ ਕੇ ਫੇਰ ਰਿਪ ਤੇ ਅਰਿ ਬਖਾਨ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਲੋਕ ਮੰਨ ਲੈਣ ॥੫੬੨॥

੧੨. ਆਨਿਕਨੀ ਅਨਿ ਫੌਜ=ਕਨੀ ਬੇਅੰਤ ਫੌਜ ਦਾ ਪਦ ਪਹਿਲਾਂ ਆਖ ਕੇ ਫੇਰ ਰਿਪ ਵੈਰੀ ਦੀ ਵੈਰਨ ਅਨਕਨੀ ਫੌਜ ਆਖ ਕੇ। ਉਸਨੂੰ ਰੋਕਣ ਵਾਲੀ । ਤੁਪਕ ਦਾ ਨਾਮ ਹੋ ਜਾਂਦਾ ਹੈ ਸੁਜਾਨ ਪੁਰਸ਼ ਸਮਝ ਲੈਣ ॥੫੬੩॥

੧੩. ਪਹਿਲਾਂ ਢਾਲਨੀ (ਢਾਂਲਾਂ ਵਾਲੀ ਸੈਨਾ) ਦਾ ਸ਼ਬਦ ਆਖਕੇ ਰਿਪ ਤੇ ਆਦਿ ਅੰਤ ਵਿਚ ਆਖ ਦੇਹੁ । ਤੁਪਕ ਦੇ ਨਾਮ ਹੋ ਜਾਂਦੇ ਹਨ ਸਮਝ ਕੇ ਵਿਚਾਰ ਕਰ ਲਵੋ ॥੫੬੪॥

੧੪. ਢਢਨੀ ਢੱਢ ਸਰੰਗੀ ਵਾਲੇ=ਢਾਢੀਆਂ ਵਾਲੀ ਫੌਜ ਪਹਿਲਾਂ ਆਖਕੇ ਫੇਰ ਰਿਪ ਅਰਿ ਪਦ ਉਚਾਰ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਜਨ ਚਿਤ ਦੇ ਵਿਚ ਜਾਣ ਲੈਣ ॥੫੬੫॥

੧੫. ਸੰਖ ਨਿਸਨੀ ਸੰਖਾ ਦੇ ਵਜਾਉਣ ਦੀ ਆਵਾਜ ਸੁਣਾਈ ਦੇਣ ਵਾਲੀ ਫੌਜ ਦਾ ਨਾਮ ਪਹਿਲਾਂ ਆਖਕੇ ਰਿਪ-ਅਰਿ ਫੇਰ ਉਚਾਰੋ। ਇਹ ਨਾਮ ਤੁਪਕ ਦੇ ਹੋ ਜਾਂਦੇ ਹਨ ਚਤ੍ਰ ਸੱਜਣ ਨਿਰਸੰਕੇ ਜਾਣ ਲੈਣ ॥੫੬੬॥

੧੬. ਸੰਖ ਸਬਦਨੀ ਸੰਖਾਂ ਦੀ ਘਨਘੋਰ ਆਵਾਜਾਂ ਦੇਣ ਵਾਲੀ ਫੌਜ ਪਹਿਲਾਂ ਆਖਕੇ ਫੇਰ ਰਿਪ ਅਰਿ ਅੰਤ ਉਚਾਰਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਜਨ ਸ਼ੁਧ ਕਰਕੇ ਜਾਣ ਲੈਣ ॥੫੬੭॥

੧੭. ਸੰਖ ਨਾਦਨੀ ਸੰਖਾਂ ਦੀ ਘੋਰ ਆਵਾਜ ਦੇਣ ਵਾਲੀ ਫੌਜ ਪਹਿਲਾਂ ਆਖਕੇ ਫੇਰ ਰਿਪ ਤੇ ਅਰਿ ਅੰਤ ਬਖਾਨ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ - ਬੁਧੀ ਜੀਵੀ ਪੁਰਸ਼ ਸਮਝ ਲੈਣ ॥੫੬੮॥

੧੮. ਸਿੰਘ ਨਾਦਨੀ-(ਸ਼ੇਰ ਵਾਂਙੂ ਬੜਕਣ ਤੇ ਲਲਕਾਰੇ ਮਾਰਨ ਵਾਲੀ ਫੌਜ) ਪਹਿਲਾਂ ਆਖ ਕੇ

---

☛ ਸਭ ਕੁਝ ਸ੍ਰੀ ਦਸਮੇਸ਼ ਜੀ ਦੀ ਰਚਨਾ ਵਿਚੋਂ ਸਾਰੇ ਸਿਨਮੇ ਦੇ ਦਰਸ਼ਨ ਕੀਤੇ ਜਾ ਸਕਦੇ ਹਨ ਜੋ ਵਾਰੋ ਵਾਰੀ ਦ੍ਰਿਸ਼ ਪੇਸ਼ ਹੁੰਦੇ ਨੇ । ਕੋਈ ਸੂਰਤ ਜਾਂ ਕਵੀ ਸਾਹਮਣੇ ਆਵੇ ਜੋ ਸ੍ਰੀ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਛੰਦਾਂ ਦੇ ਨਾਮ ਹੀ ਗਿਣ ਕੇ ਦੱਸ ਦੇਵੇ :-
੧) ਉਗਾਥਾ=੯, (੨) ਉਗਾਧ=੧੩, (੩) ਉਛਾਲ=੯, (੪) ਉਟੱਕਣ=੧੦, (੫) ਉਤਭੁਜ=੪, (੬) ਅਸਤਰ=੨, (੭) ਅਸਤਾ=੫, (੮) ਅਕਰਾ=੮, (੯) ਅਕਵਾ=੯, (੧੦) ਅਕੜਾ=੮, (੧੧) ਅਚਕੜਾ=੧੨, (੧੨) ਅਜਵਾ=੧੩, (੧੩) ਅੰਜਨ=੩, (੧੪) ਅਡਾਨ=੧, (੧੫) ਅਣਕਾ=੧੪, (੧੬) ਅਨਹਦ=੪, (੧੭) ਅਨਕਾ=੨, (੧੮) ਅਨਾਦ=੮, (੧੯) ਅਨਭਵ=੧, (੨੦) ਅਪੂਰਵ=੧੬, (੨੧) ਅਭੀਤ=੪, (੨੨) ਅਰੂਪਾ=੪, (੨੩) ਅਲਕਾ=੬, (੨੪) ਅਵਤਾਰ=੧ (੨੫) ਅੜਿਲ=੯੫੫, (੨੬) ਅੜੂਹਾ= ੬ (੨੭) ਏਕ ਅਛਰੀ=੮, (੨੮) ਏਲਾ=੪ (੨੯) ਸੱਦ=੧੨, (੩੦) ਸਮਾਨਕਾ=੧੨ (੩੧) ਸਵੈਯਾ=੨੩੦੪, (੩੨) ਸਾਰਸੁਤੀ=੮, (੩੩) ਸਿਰਖੰਡੀ=੭ (੩੪) ਸੁਖ ਦਾ=੮, (੩੫) ਸੁਖ ਦਾ ਬ੍ਰਿਧ=੪, (੩੬) ਸੁਪ੍ਰਿਆ=੪, (੩੭) ਸੋਮਰਾਜੀ=੪, (੩੮) ਸੋਰਠਾ=੧੨੦, (੩੯) ਸੰਗੀਤ ਛੰਦ=੧੫, (੪੦) ਸੰਜਤਾ (ਸੰਜੁਤਾ) ੬ (੪੧) ਸੁੰਦਰੀ=੧੮, (੪੨) (੪੩) ਸ੍ਰੀ ਭਗਵਤੀ=੫੫, (੪੪) ਹਰਿ ਗੀਤ=੧, (੪੫) ਹਰਿਬੋਲ ਮਨਾ=੧੦, (੪੬) ਹੀਰ=੨, (੪੭) ਹੋਹਾ=੧੪, (੪੮) ਹੰਸਾ=੪, (੪੯) ਕਬਿਤ=੧੬੩, (੫੦) ਕਲਸ=੧੨, (੫੧) ਕਿਲਕਾ=੨, (੫੨) ਕੁਸਮ ਬਚਿਤ੍ਰ=੮ (੫੩) ਕੁਮਾਰ ਲਲਿਤ=੮ (੫੪) ਕੁਲਕ=੨੩ (੫੫) ਕੰਠ ਭੂਖਣ=੮, (੫੬) ਕੁੰਡਰੀਆ (ਕੁੰਡਲੀਆ)=੫, (੫੭) ਕ੍ਰਿਪਾਣ ਕ੍ਰਿਤ=੩੪, (੫੮) ਗਾਹਾ=੪, (੫੯) ਗੀਤਾਮਾਲਤੀ=੧੬, (੬੦) ਘੱਤਾ=੨, (੬੧) ਚਉਪਈ=੫੫੬੨, (੬੨) ਚਬੋਲਾ=੨, (੬੩) ਚਤੁਰਪਦੀ=੪, (੬੪) ਚਰਪਟ=੩੫, (੬੫) ਚਾਚਰੀ=੫੭, (੬੬) ਚੰਅਰ=੨, (੬੭) ਚੰਚਲਾ=੨, (੬੮) ਛੱਪਾ=੯੦, (੬੯) ਛੰਦ=੨੯, (੭੦) ਛੰਦ ਵੱਡਾ=੧, (੭੧) ਝੂਲਨਾ=੭, (੭੨) ਝੂਲਾ=੪, (੭੩) ਡੱਖਣਾ=੧, (੭੪) ਤਰਨ ਰਾਜ=੮, (੭੫) ਤਾਰਕ=੨੯, (੭੬) ਤਾਰਕਾ=੮, (੭੭) ਤਿਲਕੜੀਆ=੬, (੭੮) ਤਿਲਕਾ=੮, (੭੯) ਤਿਲੋਕੀ=੨, (੮੦) ਤੋਟਕ=੨੩੨, (੮੧) ਤੋਮਰ=੨੧੫, (੮੨) ਤ੍ਰਿਗਤਾ=੧੦, (੮੩) ਤਿਣਣਿਣ=੮, (੮੪) ਤ੍ਰਿਭੰਗੀ=੪੧, (੮੫) ਤਿੜਕਾ=੧੦, (੮੬) ਦੋਹਰਾ (ਦੋਹਾ)=੩੧੪੧, (੮੭) ਦੋਹਰਾ ਚਾਰਣੀ=੨, (੮੮) ਦੋਧਕ=੨੨, (੮੯) ਨਗਸਰੂਪੀ=੧੫, (੯੦) ਨਗਸ ਰੂਪੀ ਅਰਧ, (੯੧) ਨਰਾਚ (ਨਰਾਜ)=੧੫੨, (੯੨) ਨਰਾਜ ਅਨੂਪ : ੧/੪੨, (੯੩) ਨਰਾਜ ਅਰਧ=੨੬, (੯੪) ਨਰਾਜ ਬ੍ਰਿਧ : ੧੯, (੯੫) ਨਰਾਜ ਲਘੂ=੨੦, (੯੬) ਨਵ ਨਾਮਕਾ=੬, (੯੭) ਨਵ ਪਦੀ=੪, (੯੮) ਨਿਸਪਾਲਕਾ=੪, (੯੯) ਪਉੜੀ=੪੧੦੮, (੧੦੦) ਪਦ=੫੩, (੧੦੧) ਪਦਮਾਵਤੀ=੩, (੧੦੨) ਪਧਿਸਦਕਾ=੨, (੧੦੩) ਪਾਧਰੀ=੧੪੪, (੧੦੪) ਪਾਧਰੀ ਅਰਧ=੧੦, (੧੦੫) ਪਾਧੜੀ=੧੭੭, (੧੦੬) ਪਾਧੜੀ ਅਰਧ :੫, (੧੦੭) ਪੁਨਹਾ=੨, (੧੦੮) ਪੰਜਕ ਬਾਟਕਾ : ੨, (੧੦੯) ਪ੍ਰਿਆ=੪, (੧੧੦) ਬਹੜਾ=੨, (੧੧੧) ਬਹਿਰ ਤਵੀਲ=੧੯, (੧੧੨) ਬਹੋੜਾ=੪, (੧੧੩) ਬਚਿਤ੍ਰ ਪਦ=੨, (੧੧੪)ਬਾਨ ਤੁਰੰਗਮ=੪, (੧੧੫) ਬਿਸਨ ਪਦ=੫੭, (੧੧੬) ਬਿਸੇਖ=੪, (੧੧੭) ਬਿਜੈ=੧੯, (੧੧੮) ਬਿਧੂਪੇ=੬, (੧੧੯) ਬਿਰਾਜ=੮, (੧੨੦) ਬੇਲੀ ਬਿੰਦ੍ਰਮ=੧੫, (੧੨੧) ਬੈਂਤ=੮੬੮, (੧੨੨) ਭਗਉਤੀ=੧੭, (੧੨੩) ਭਗਵਤੀ=੬੯, (੧੨੪) ਭਵਾਨੀ=੬, (੧੨੫) ਭੜਥੂਆ=੨੫, (੧੨੬) ਭੁਜੰਗ=੩੮੮, (੧੨੭) ਭੁਜੰਗ ਪ੍ਰਯਾਤ=੫੧੯, (੧੨੮) ਭੁਜੰਗ ਅਰਧ, (੧੨੯) ਮਥਾਨ=੯, (੧੩੦) ਮਧੁਭਾਰ=-੯੭, (੧੩੧) ਮਧੁਰਧਨ=੧੯, (੧੩੨) ਮਨੋਹਰ=੨੪, (੧੩੩) ਮਾਹਰ=੨, (੧੩੪) ਮਾਧੋ=੭, (੧੩੫) ਮਾਲਤੀ=੪, (੧੩੬) ਮਾਲਤੀਅਕ=੪, (੧੩੭) ਮੇਟਕ=੫, (੧੩੮) ਮੋਹਣ=੪, (੧੩੯) ਮੋਹਣੀ=੪੪, (੧੪੦) ਮੋਹਨ=੪, (੧੪੧) ਮੇਦਕ=੧੧, (੧੪੨) ਮ੍ਰਿਤਗਤ=੩, (੧੪੩) ਰਸਾਵਲ=੩੮੬, (੧੪੪) ਰਮਾਣੂ=੪, (੧੪੫) ਰਮਾਣਕਾ=੪, ☛

ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੫੬੯॥ ਪਲ ਭਛ ਨਾਦਨਿ ਆਦਿ ਕਹਿ ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚਤੁਰ ਚਿੱਤ ਪਹਿਚਾਨ ॥੫੭੦॥ ਬਿਆਘ੍ਰ ਨਾਦਨੀ ਆਦਿ ਕਹਿ ਰਿਪ ਅਰਿ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੫੭੧॥ ਹਰਿ ਜੱਛਨਿ ਨਾਦਨਿ ਉਚਰਿ ਕੈ ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ ॥੫੭੨॥ ਪੁੰਡਰੀਕ ਨਾਦਨਿ ਉਚਰਿ ਕੈ ਰਿਪ ਪਦ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਬੁਧਿਵਾਨ ॥੫੭੩॥ ਹਰ ਨਾਦਨਿ ਪਦ ਪ੍ਰਿਥਮ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਬਿਚਾਰ ॥੫੭੪॥ [੬]ਪੰਚਾਨਿਨਿ ਘੋਖਨ ਉਚਰਿ; ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚਤੁਰ ਚਿੱਤ ਪਹਿਚਾਨ ॥੫੭੫॥ [੭]ਸੇਰ ਸਬਦਨੀ ਆਦਿ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ ॥੫੭੬॥ [੮]ਮ੍ਰਿਗ ਅਰਿ ਨਾਦਨਿ ਆਦਿ ਕਹਿ ਰਿਪ ਅਰਿ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚੀਨਹੁ ਪ੍ਰੱਗਿਆਵਾਨ ॥੫੭੭॥ [੯]ਪਸੁ ਪਤਾਰ ਧੁਨਨੀ ਉਚਰਿ ਰਿਪ ਪਦ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ ॥੫੭੮॥[੧੦] ਮ੍ਰਿਗਪਤਿ ਨਾਦਨਿ ਆਦਿ ਕਹਿ ਰਿਪ ਅਰਿ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚੀਨਹੁ ਪ੍ਰੱਗਿਆਵਾਨ ॥੫੭੯॥ ਪਸੁ ਏਸੂਣ ਨਾਦਨਿ ਉਚਰਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਸੁਧਾਰ ॥੫੮੦॥[੧੨] ਗਜਰਿ ਨਾਦਨੀ ਆਦਿ ਕਹਿ ਰਿਪ ਪਦ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਜਾਨ ॥੫੮੧॥ [੧੩]ਸੱਊਡਿਯਰ ਧਨਨੀ ਆਦਿ ਕਹਿ ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੫੮੨॥[੧੪] ਦੰਤਿਅਰਿ ਨਾਦਨਿ ਆਦਿ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ ॥੫੮੩॥ [੧੫]ਅਨਕਪਿਅਰਿ ਨਾਦਨਿ ਉਚਰਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੫੮੪॥[੧੬] ਸਿੰਧਰਾਰਿ ਧਨਨੀ ਉਚਰਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ[1] ਬਿਚਾਰ ॥੫੮੫॥ [੧੭]ਮਾਤੰਗਰ ਨਾਦਨਿ ਉਚਰਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰਿ ਸੰਭਾਰਿ ॥੫੮੬॥

1. ਅਧਕ (ੱ) ਲਾ ਕੇ "ਸੁਮੱਤਿ" (ਬੋਲੋ)

☛ (੧੪੬) ਰਾਵਣਵਾਦ=੨, (੧੪੭) ਰੁਣ ਝੁਣ=੩, (੧੪੮) ਰੁਆਮਲ=੪੧, (੧੪੯) ਰੁਆਲ=੧੯੩, (੧੫੦) ਰੇਖਤਾ=੧, (੧੫੧) ਵਿਜਯ=੧, ਕੁਲ ਜੋੜ ੧੭੩੨੭

ਆਉ ਅੱਗੋ ਜੇ ਕਿਸੇ ਮਾਂ ਨੇ ਪੈਦਾ ਕੀਤਾ ਕਵੀ ਲੇਖਕ ਜੋ ਇਹਨਾਂ ਛੰਦਾਂ ਦੇ ਜ਼ਬਾਨੀ ਨਾਮ ਹੀ ਲੈ ਕੇ ਦੱਸੇ ਇਹਨਾਂ ਦੇ ਕਰਮ ਤਾਂ ਕਿਸੇ ਨੇ ਕੀ ਦੱਸਣੇ ਹਨ ।

ਜਿਸ ਨੂੰ ਛੰਦਾ ਦੇ ਲਛਣਾਂ ਦਾ ਹੀ ਪਤਾ ਨਾ ਹੋਵੇ ਉਹ ਕੋਈ ਕਵੀ ਨਹੀ ਮੇਰੇ ਵਾਂਗ ਕਹਿ ਦੇਣਾ ਲਿਖ ਦੇਣਾ ਹੋਰ ਗੱਲ ਹੈ । ਗੁਰ ਛੰਦ ਦਵਾਕਰ ਦਾ ਲੇਖ ਹੈ...ਘਨਾਕਸਰੀ ਜਲਦ ਨਿਰਸ ਫੀਕੋ ਕੰਜ ਬਿਨ ਤਾਲ ਫੀਕੋ, ਮਧੁਪ ਕੇ ਲੇਖੇ ਫੂਲ ਫੀਕੋ ਬਿਨ ਹੇਮ ਅਰ ਨੰਦ ਬਿਨ, ਦਾਨ ਬਿਨ ਮਾਨ ਫੀਕੋ, ਗਾਨ ਬਿਨ ਤਾਨ ਫੀਕੋ, ਵਖਾਖਯਾ ਬਿਨ ਰਾਜ, ਰਵ ਬਿਨ ਹੈ ਸਮਾਜ ਫੀਕੋ; ਤਯੋਂ ਹਰਿ ਵਿਰਜੇਸ਼ ਪਾਠ ਫੀਕੋ ਗਿਆਨ ਛੰਦ ਬਿਨ । ਛੰਦਾਂ ਦੇ ਅਨੇਕਾਂ ਭੇਤ ਹਨ ਜੇ ਲਿਖਣ ਲਗੀਏ ਤਾਂ ਕਿਤਨੇ ਪੰਨੇ ਚਾਹੀਦੇ ਹਨ, ਮੈ ਆਪ ਨਹੀ ਸਮਝ ਸਕਦਾ ਲਿਖਣਾ ਕਿਸ ਲਈ ਹੈ । ਅੱਜ ਤਾਂ ਕਵੀ ਉਸ ਨੂੰ ਕਿਹਾ ਜਾਂਦਾ ਹੈ ਜੋ ਤੁਕ ਬੰਦੀ ਕਰਨ ਜਾਣਦਾ ਹੈ, ਕਿਸੇ ਨੂੰ ਲਾਭ ਹੋਵੇ ਜਾਂ ਨਾ ਹੋਵੇ-ਹਉਕੇ ਹਾੜੇ ਤੇ ਵਿਲਕਣਾ ਤਰਲੇ ਅੱਜ ਦਿਆਂ ਕਵੀਆ ਦਾ ਤਾਨ ਹੈ ।

ਪਰ ਗੁਰੂ ਗੋਬਿੰਦ ਸਿੰਘ ਜੀ ਦੀ ਕਬਤਾਂ ਤਾਂ ਨਿਰਾ ਕਮਾਲ ਹੀ ਕਮਾਲ ਹੈ-ਉਸ ਦੀ ਛੰਦਾ ਬੰਦੀ ਤੇ ਨਾਮ ਧਾਰਾ ਬੇ ਮਿਸਾਲ ਹੈ ਜਿਸਦੇ ਲਿਖਣ ਵਿਚ ਮੁਕਾਬਲਾ ਤਾ ਕਿਸੇ ਨੇ ਕੀ ਕਰਨਾ ਸੀ, ਲਿਖੀ ਹੋਈ ਨੂੰ ਸਮਝਣਾ ਹੀ ਮੁਹਾਲ ਹੈ । ਜਿਸ ਤਰ੍ਹਾ ਘੁਮਾਰ ਇਕੋ ਮਿਟੀ ਦੇ ਨਮੂਨੇ ਬਣਾਕੇ ਉਹਨਾਂ ਦੇ ਮੱਟ, ਮਟੀ, ਝੌਲਾ, ਘੜਾ-ਘੜੀ, ਝੱਕਰਾ, ਝੱਕਰੀ, ਦੋਘੜ, ਕਰੂਆ, ਕੰਡੀਰਾ, ਕੰਡੀਰੀ, ਕੂੰਡਾ, ਦੋਘੜੇ, ਬੋਘਲਾ, ਬੁਘੀ, ਚਿਲਮ, ਝੱਜਰਾ, ਝੱਕਰੀ, ਦੀਵਾ, ☛

ਰਿਪ ਤੇ ਅਰਿ ਅੰਤ ਉਚਾਰ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਯਕੀਨ ਕਰ ਲੈਣ ॥੫੬੯॥

੧. ਪਲਭਛਨਾਦਨਿ (ਪਲ=ਮਾਸ, ਭਣ=ਖਾਣ ਵਾਲੇ) ਭਾਵ ਮਾਸ ਖਾਣੇ ਸ਼ੇਰ ਵਾਂਗ ਨਾਦ-ਬੜਕਾਂ ਮਾਰਕੇ ਗੱਜਣ ਵਾਲਿਆਂ ਦੀ ਫੌਜ ਪਹਿਲਾਂ ਆਖਕੇ ਰਿਪ ਤੇ ਅਰਿ ਅੰਤ ਵਿਚ ਬਖਾਨ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਚਿਤ ਵਿਚ ਪਹਿਚਾਨ ਲੈਣ ॥੫੭੦॥

੨. ਬਿਆਘ੍ਰਨਾਦਨੀ (ਬਾਘ ਵਾਂਙੂ ਗ੍ਰਜਦੇ ਬੜਕਾਂ ਮਾਰਨ ਤੇ ਲਲਕਾਰਨ ਵਾਲੀ ਫੌਜ) ਦਾ ਨਾਮ ਪਹਿਲਾਂ ਲੈ ਕੇ ਫਿਰ ਰਿਪ ਤੇ ਅਰਿ ਵਖਾਣ ਕਰਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਸੁਜਾਨ ਪੁਰਸ਼ ਸਮਝ ਲੈਣ ॥੫੭੧॥

੩. ਹਰਿਜੱਛਨੀ (ਹਰਿ =ਸ਼ੇਰ, ਸ਼ੇਰ ਜਿਹੇ ਜਛਾਂ ਦੀ ਫੌਜ) ਨਾਦਨਿ (ਲਲਕਾਰੇ ਮਾਰਦੀ ਹੋਈ) ਫੌਜ ਦਾ ਨਾਮ ਉਚਾਰ ਕੇ ਰਿਪ ਅਰਿ ਅੰਤ ਬਖਾਣ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ। ਚਤੁਜਨ ਪਛਾਣ ਲੈਣ ॥੫੭੨॥

੪. ਪੁੰਡਰੀਕਨਾਦਨਿ (ਪੁੰਡਰੀਕ=ਬੱਗਾ ਸ਼ੇਰ ਨਾਦਨਿ=ਬੱਗੇ ਸ਼ੇਰ ਵਾਂਗ ਗ੍ਰਜਦੀ ਹੋਈ ਫੌਜ ਆਖ ਕੇ ਰਿਪ ਪਦ ਅੰਤ ਉਚਾਰ ਕੇ। ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਵੇਖ ਲੈਣ ॥੫੭੩॥

੫. ਹਰਿਨਾਦਨੀ ਹਰਿ=ਸ਼ੇਰ ਨਾਦ=ਸ਼ੇਰ=ਵਾਂਗ ਗ੍ਰਜਦੀ ਹੋਈ "ਨਿ" ਫੌਜ ਦੇ ਨਾਮ ਦਾ ਪਦ ਪਹਿਲੋਂ ਆਖ ਕੇ ਰਿਪ-ਅਰਿ ਅੰਤ ਵਿਚ ਆਖਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਪੁਰਸ਼ ਵਿਚਾਰ ਲੈਣ ॥੫੭੪॥

੬. ਪੰਚਾਨਿਨਿ ਪਸ਼ੂਆਂ ਦਾ ਪਦ=ਸ਼ੇਰ, ਨਿਨਿ=ਘੋਖਨ-ਸ਼ੇਰ ਵਾਂਗ ਗ੍ਰਜਨ ਵਾਲੀ ਫੌਜ ਆਖਕੇ ਰਿਪ ਫੇਰ ਅਰਿ ਅੰਤ ਵਿਚ ਆਖਕੇ ਤੁਪਕ ਦੇ ਨਾਮ ਹੋ ਜਾਂਦੇ ਹਨ ਚਤਰ ਲੋਕ ਚਿਤ ਦੇ ਵਿਚ ਪਹਿਚਾਣ ਲੈਣ ॥੫੭੫॥

੭. ਸ਼ੇਰ ਸ਼ਬਦਨੀ ਸ਼ੇਰ ਜਿਹੇ ਉਚੇ ਬੋਲ ਵਾਲਿਆਂ ਦੀ ਫੌਜ ਦਾ ਨਾਮ ਪਹਿਲਾਂ ਆਖ ਕੇ ਪਿਰ ਅਰਿ ਅੰਤ ਉਚਾਰ ਦੇਹੁ। ਤੁਪਕ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਵਿਚਾਰ ਲੈਣ ॥੫੭੬॥

੮. ਮ੍ਰਿਗ ਅਰਿ (ਮ੍ਰਿਗ ਆਦਿ ਪਸ਼ੂਆਂ ਦਾ ਅਰ=ਵੈਰੀ=ਸ਼ੇਰ ਜਿਹੇ - ਬੋਲ ਵਾਲੀ ਫੌਜ ਦਾ ਨਾਮ ਪਹਿਲਾਂ ਕਹਿਕੇ ਰਿਪ ਅਰਿ ਫੇਰ ਵਖਾਨ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਵਿਦਵਾਨ ਜਨ ਵੇਖ ਲੈਣ ॥੫੭੭॥

੯. ਪਸੁਪਤਾਰ (ਪਸੁ ਪਤ=ਪਸ਼ੂਆਂ ਦਾ ਰਾਜਾ ਸ਼ੇਰ=ਪਤਾਰ=ਸ਼ੇਰ ਜਿਹੀ ਗਰਜ ਧੁਨਨੀ=ਕਰਨ ਵਾਲੀ ਫੌਜ) ਦਾ ਨਾਮ ਉਚਾਰ ਕੇ ਫੇਰ ਰਿਪ ਫੌਜ ਦਾ ਵੈਰੀ ਸੂਰਮਾ, ਰਿਪ ਪਦ ਅੰਤ ਆਖ ਕੇ। ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਪੁਰਸ਼ ਨਿਰਸੰਦੇਹ ਜਾਣ ਲੈਣ ॥੫੭੮॥

੧੦. ਮ੍ਰਿਗਪਤਿ ਨਾਦਨਿ (ਮ੍ਰਿਗ ਪ੍ਰਤਿ=ਸ਼ੇਰ ਸ਼ੇਰ ਜਿਹੀ ਗਰਜ ਕੇ ਲਲਕਾਰਾ ਮਾਰਨ ਨਿ=ਵਾਲੀ ਫੌਜ) ਪਹਿਲਾਂ ਆਖਕੇ ਉਸਦਾ ਰਿਪ ਵੈਰੀ ਸੂਰਮਾ ਸੂਰਮੇ ਦਾ ਅਰਿ ਦੁਸਮਣ ਬੰਦੂਕ ਫੇਰ ਆਖ ਕੇ । ਤੁਪਕ ਦਾ ਨਾਮ ਹੁੰਦਾ ਹੈ ਵਿਦਘਾਵਾਨ ਜਾਣ ਲੈਣ ॥੫੭੯॥

੧੧. ਪਸ਼ੂ ਏਸਰਣ ਨਾਦਨਿ (ਪਸ਼ੂਆਂ ਦਾ ਏਸ ਰਾਜਾ=ਸ਼ੇਰ, ਸ਼ੇਰ ਜਿਹੀ ਆਵਾਜ ਦੇਣ ਵਾਲੀ ਫੌਜ ਦਾ ਨਾਮ ਲੈ ਕੇ ਫੇਰ ਕਹੋ ਉਸ ਦਾ ਰਿਪ ਵੈਰੀ=ਜੋਧਾ ਉਸ ਜੋਧੇ ਦਾ ਰਿਪ ਦੁਸ਼ਮਣ ਬੰਦੂਕ ਅੰਤ ਵਿਚ ਆਖ ਕੇ । ਤੁਪਕ ਦਾ ਨਾਮ ਹੁੰਦਾ ਹੈ ਚਤ੍ਰ ਪੁਰਸ਼ ਸਮਝ ਲੈਣ ॥੫੮੦॥

੧੨. ਗਜਰਿਨਾਦਨੀ (ਗਜ=ਹਾਥੀ ਰਿ=ਹਾਥੀ ਦਾ "ਰਿਪ" ਵੈਰੀ =ਸ਼ੇਰ ਨਾਦਨੀ ਸ਼ੇਰ ਜਿਹੀ ਆਵਾਜ ਦੇਣ ਵਾਲੀ ਫੌਜ ਦਾ ਨਾਮ ਪਹਿਲਾਂ ਲੈ ਕੇ ਫੇਰ ਉਸਦਾ ਰਿਪ=ਵੈਰੀ ਪਦ ਅੰਤ ਵਖਾਨ ਕੇ । ਤੁਪਕ ਦਾ ਨਾਮ ਹੋ ਜਾਂਦਾ ਹੈ ਸਮਝਦਾਰ ਪੁਰਸ਼ ਜਾਣ ਲੈਣ ॥੫੮੧॥

੧੩. ਸੁੰਡਿਖਰ ਧਨਨੀ ਸਾਊਂਡ=ਸੁੰਡ ਵਾਲਾ ਹਾਥੀ=ਡਿਖਰ, ਹਾਥੀ ਦਾ ਵੈਰੀ ਬੱਬਰ ਸ਼ੇਰ=ਧਨਨੀ=ਸ਼ੇਰ ਜਿਹੀ ਗ੍ਰਜ ਵਾਲੀ ਫੌਜ ਦਾ ਨਾਮ ਲੈ ਕੇ ਉਸ ਦਾ ਰਿਪ ਵੈਰੀ ਸੂਰਮਾ=ਸੂਰਮੇ ਦੀ ਅਰਿ ਦੁਸ਼ਮਨ ਅੰਤ ਵਿਚ ਆਖਕੇ । ਤੁਪਕ ਦਾ ਨਾਮ ਹੁੰਦਾ ਹੈ ਸਜਾਨ ਪੁਰਸ਼ ਸਮਝ ਲੈਣ ॥੫੮੨॥

੧੪. ਦੰਤਿਘਰਿ ਨਾਦਨ (ਦੰਤੀ=ਹਾਥੀ ਅਰਿ =ਉਸਦਾ ਵੈਰੀ ਸ਼ੇਰ=ਨਦਨ=ਸ਼ੇਰ ਜਿਹੀ ਆਵਾਜ ਦੇਣ ਵਾਲੀ ਫੌਜ) ਪਹਿਲਾਂ ਆਖਕੇ ਰਿਪ ਅਰਿ ਅੰਤ ਵਿਚ ਉਚਾਰ ਕੇ । ਤੁਪਕ ਦਾ ਨਾਮ ਹੋ ਜਾਂਦਾ ਹੈ । ਕਵੀ ਜਨ ਯਕੀਨ ਕਰਨ ॥੫੮੩॥

੧੫. ਅਨਕ ਪਿਘਰਿ (ਅਨ ਕਪ=ਹਾਥੀ ਯਰਿ=ਹਾਥੀ ਦਾ ਵੈਰੀ ਸ਼ੇਰ ਨਾਦ=ਸ਼ੇਰ ਜਿਹੀ ਅਵਾਜ "ਨਿ" ਫੌਜ ਦਾ ਨਾਮ ਪਹਿਲਾਂ ਆਖਕੇ ਰਿਪ=ਅਰਿ ਅੰਤ ਵਿਚ ਆਖਕੇ । ਤੁਪਕ ਦਾ ਨਾਮ ਹੁੰਦਾ ਹੈ ਕਵੀ ਜਨ ਯਕੀਨ ਕਰ ਲੇਣ ॥੫੮੪॥

੧੬. ਸਿੰਧਰਾਰਿ ਧਨਨੀ (ਸਿੰਧਰ=ਹਾਥੀ ਆਰਿ=ਵੈਰੀ, ਹਾਥੀ ਦਾ ਵੈਰੀ=ਸ਼ੇਰ ਧੁਨ=ਸ਼ੇਰ ਜਿਹੀ ਗ੍ਰਜ "ਨੀ" ਵਾਲੀ ਫੌਜ ਦਾ ਨਾਮ ਉਚਾਰ ਕੇ ਰਿਪ ਅਰਿ ਅੰਤ ਕਹਿਕੇ । ਤੁਪਕ ਦਾ ਨਾਮ ਹੁੰਦਾ ਹੈ ਚੰਗੀ ਮਤ ਵਾਲੇ ਵਿਚਾਰ ਲੈਣ ॥੫੮੫॥

੧੭. ਮਾਤੰਗ ਨਾਦਨਿ (ਮਾਤੰਗ=ਹਾਥੀ "ਰ" ਹਾਥੀ ਦਾ ਵੈਰੀ ਸ਼ੇਰ = ਨਾਦ ਸ਼ੇਰ ਜਿਹੀ ਗ੍ਰਜ) "ਨਿ" ਵਾਲੀ ਫੌਜ ਦਾ ਨਾਮ ਲੈ ਕੇ । ਰਿਪ ਅਰਿ ਉਚਾਰਕੇ । ਤੁਪਕ ਦਾ ਨਾਮ ਹੋ ਜਾਂਦਾ ਹੈ ਸ਼ੁਘੜ ਸੱਜਣ ਸੰਭਾਲ ਲੈਣ ॥੫੮੬॥

---

ਦਿਉੜੀ ਆਦਿ ਅਨੇਕਾ ਨਾਮ ਬਣਾ ਦਿੰਦਾ ਹੈ, ਅਤੇ ਇਕ ਠਠੇਰਾ ਇਕੋ ਧਾਂਤ ਦੇ ਅਨੇਕਾ ਬਰਤਨਾ ਦੇ ਨਾਮ ਘੜ ਦਿੰਦਾ ਹੈ, ਦੇਗ, ਦੇਗਚਾ, ਬਲਟੋਹਾ, ਕੁਜੜਾ, ਗਾਗਰ, ਪਤੀਲਾ, ਪਤੀਲੀ, ਪਰਾਤ, ਕਸੋਰਾ, ਗੜਵੀ, ਲੋਟਾ, ਚਾਦਾਨੀ, ਸੁਰਾਹੀ, ਥਾਲ, ਥਾਲੀ, ਕਟੋਰਾ, ਛੰਨਾ, ਗਲਾਸ, ਗਲਾਸੀ, ਡੋਰੀ, ਕੜਛੀ, ਚਮਚਾ, ਕੌਲੀ ਆਦਿ ਇਸੇ ਤਰ੍ਹਾਂ ਗੁਰੂ ਜੀ-ਘਮਾਰ, ਵੀ ਹਨ, ਠਠੇਰਾ ਵੀ ਹਨ ਤੇ ਸੁਨਾਰ ਵਾਂਗ ਇਕੇ ਧਾਤ ਦੇ ਅਨੇਕਾ ਨਾਮ ਪਰਗਟ ਕਰਨ ਵਾਲੇ ਵਿਦਵਾਨ ਵੀ ਹਨ ਜਿਨ੍ਹਾਂ ਨੇ ਸਸਤ੍ਰ ਨਾਮ ਮਾਲ ਜਿਹਾ ਸਿਮਰਨਾ ਰਚਕੇ ਕਮਾਲਦਾ-ਕਮਾਲ ਕਰ ਦਿਤਾ ਹੈ ।

**ਗੁਰੂ ਜੀ ਦੇ ਜੁਧ:-**

ਇਸੇ ਤਰ੍ਹਾਂ ਜੰਗਾਂ ਲੜੀਆਂ ਤਾਂ ਅਸੀਂ ਸਾਰੀਆਂ ਜੰਗਾਂ ਦਾ ਵੇਰਵਾ ਦੇਣੋ ਅਸਮਰਥ ਹਾਂ, ਸਿਰਫ ਵੱਡੀਆਂ ਅਠ ਜੰਗਾਂ ਨੂੰ ਹੀ ਮੁਖ ਰਖ ਦੇ ਹਾਂ ਜਿਵੇਂ

੧) ਪਹਿਲੀ ਜੰਗ-ਭੰਗਾਣੀ ਦੀ ਜੋ ੧੮ ਵੈਸਾਖ ਸੰਮਤ ੧੭੪੬-ਪਹਾੜੀ ਰਾਜਿਆਂ ਨਾਲ ਹੋਈ

੨) ਦੂਜੀ ਜੰਗ-ਨਦਾਉਣ ਦੀ ੧੭੪੭ ਦੇ ਅੰਤ ਵਿਚ ਹੋਈ ਜੋ ਬਚਿਤ੍ਰ ਨਾਟਕ ਦੇ ਨੌਂਵੇ ਅਧਿਘਾਅ ਵਿਚ ਕਥਾ ਮਿਲਦੀ ਹੈ-ਜਿਸਦਾ ਸਥਾਨ ਕਾਂਗੜ ਤੋਂ ਦੱਖਣ, ਪੂਰਬ ੨੦ ਮੀਲ ਬਿਆਸਾ ਨਦੀ ਦੇ ਕਿਨਾਰੇ ਹੈ । ਉਸ ਤੋਂ ਬਾਦ ਘਾਲਸੂਨ ਨਗਰ ਜੁਧ ਕਰਕੇ ਸੋਪਿਆ

੩) ਤੀਜੀ ਵੱਡੀ ਜੰਗ ਅਨੰਦਪੁਰ ਸਾਹਿਬ ਲਾਹੌਰ ਦੇ ਸੂਬੇ ਦਿਲਾਵਰ ਖਾਨ ਦੇ ਪੁਤ੍ਰ ਰੁਸਤਮ ਖਾਨ ਨਾਲ ਹੋਈ । ਜਿਸਦਾ ਹਵਾਲਾ ਬਚਿਤ੍ਰ ਨਾਟਕ ਦੇ=੧੦-੨ ਤੇ ਦੇਖੋ ।

੪) ਹੁਸੈਨੀ, ਜੁੱਧ ਜੋ ਦਿਲਾਵਰ ਖਾਂ ਦਾ ਗੁਲਾਮ ਸੀ, ਦੇ ਨਾਲ ੧੭੫੨ ਵਿਚ ਹੋਈ ।

੫) ਪੰਜਵਾਂ ਜੰਗ, ਦੀਨਾ ਬੇਗ ਤੇ ਪੈਦੇ ਖਾਂ ਦਾ ਅਨੰਦਪੁਰ ਦੀ ਦੂਜੀ ਜੰਗ ਸੰਮਤ ੧੭੫੭ ਵਿਚ ਹੋਈ ।

੬) ਛੇਵਾਂ ਜੰਗ ਲੋਹਗੜ ਰਾਜੇ ਕੇਸਰੀ ਚੰਦ ਨੇ ਜੋ ਜਿਸ ਵਿੱਚ ਸ਼ਰਾਬ ਨਾਲ ਮਸਤ ਹਾਥੀ ਆਇਆ ਸੀ ਜਿਸਦਾ ਮੂੰਹ ਭਾਈ ਬਚਿਤ੍ਰ ਸਿੰਘ ਨੇ ਮੋੜਿਆ ਸੀ

੭) ਜੰਗ ਅਨੰਦ ਪੁਰ ਦੀ ਵਡੀ ਜੰਗ ਸੀ ਉਪ੍ਰੰਤ-

੮) ਚਮਕੌਰ ਸਾਹਿਬ ੭ ਪੋਹ ਸੰਮਤ ੧੭੬੧ ਨੂੰ ਸ਼ੁਰੂ ਹੋਈ ੮ ਪੋਹ ੧੭੬੧ ਨੂੰ ਬਾਬਾ ਅਜੀਤ ਸਿੰਘ ਅਲੋਕਕ ਜੋਰ ਵਖਾਕੇ ਸ਼ਹੀਦ ਹੋਇ ਜਿਸ ਥਾਂ ਦਾ ਨਾਮ ਕਤਲ ਗੜ੍ਹ ਹੈ । ਦੋ ਤਿੰਨ ਜੰਗ ਉਹ ਹਨ ਜੋ ਦੂਜਿਆਂ ਰਾਜਿਆਂ ਦੀ ਮਦਦ ਲਈ ਆਪ ਨੇ ਜੁੱਧ ਕਰਕੇ ਜਿਤਕੇ ਦਿਤੇ ਉਹ ਸਾਰਾ ਹਾਲ ਤੁਸੀਂ ਇਸ ਸਟੀਕ ਦੇ ਬਚਿਤ੍ਰ ਨਾਟਕ ਦੇ ਤਬਸਰੇ ਵਿਚ ਪੜ੍ਹ ਹੀ ਚੁਕੇ ਹੋ ।

**ਜੱਗ**-ਅਸਾਂ ਇਹੋ ਜਾਣਿਆ ਹੈ ਕਿ ਫਲਾਨੇ ਸਖਸ਼ ਨੇ ਲੰਗਰ ਲਾਕੇ ਜੱਗ ਕਰ ਦਿਤਾ, ਫਲਾਣੇ ਮਹਾਂ ਪੁਰਸ ਨੇ ਲੰਗਰ ਕਰਾਕੇ ਬੜਾ ਭਾਰੀ ਜਗ ਕੀਤਾ ਹੈ। ਪਰ ਸ੍ਰੀ ਦਸਮ ਗੁਰੂ ਗ੍ਰੰਥ ਵਿਚ ਗੁਰਦੇਵ ਨੇ ਅਨੇਕ ਪਰਕਾਰੀ ਜੱਗਾ ਦੀ ਜਾਣਕਾਰੀ ਦਿਤੀ ਹੈ । ਦੇਖੋ ਜੱਗਾਂ ਦੀ ਸੂਚੀ:-

੧) ਅਸ੍ਵਮੇਧ:-ਬਾਰੇ ਲੇਖ ਹੈ-

ਸਾਵਿਜਾਰਿ ਧਨਨੀ ਉਚਰਿ ਰਿਪ ਪਦ ਅੰਤ ਸੁ ਭਾਖੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤ ਰਾਖੁ ॥੫੮੭॥ ਗਜਨਿਅਰਿ ਨਾਦਨਿ ਆਦਿ ਕਹਿ; ਰਿਪ ਅਰਿ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਲੇਹੁ ਮਤਿਵਾਨ ॥੫੮੮॥ ਨਾਗਰਿ ਧਨਨੀ ਆਦਿ ਕਹਿ ਰਿਪ ਅਰਿ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਉਚਰਤ ਚਲੋ ਸੁਜਾਨ ॥੫੮੯॥ ਹਸਤਿਅਰਿ ਧਨਨੀ ਆਦਿ ਕਹਿ ਰਿਪ ਅਰਿ ਪੁਨਿ ਪਦ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤ ਲੇਹੁ ॥੫੯੦॥ [੫]ਹਰਨਿਅਰਿ ਆਦਿ ਉਚਾਰਿ ਕੈ ਰਿਪ ਪਦ ਬਹੁਰੋਂ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤ ਲੇਹੁ ॥੫੯੧॥ [੬]ਕਰਨਿਅਰ ਧਨਨੀ ਆਦਿ ਕਹਿ ਰਿਪ ਪਦ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਨਿਰਧਾਰ ॥੫੯੨॥ [੭]ਬਰਿਯਰ ਧਨਨੀ ਆਦਿ ਕਹਿ ਰਿਪ ਅਰਿ ਬਹੁਰ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ ॥੫੯੩॥ [੮]ਦੰਤੀਅਰ ਧਨਨੀ ਆਦਿ ਕਹਿ ਰਿਪ ਅਰਿ ਪਦ ਕੌ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ ॥੫੯੪॥ [੯]ਦਧਿ ਰਿਪ ਧਨਨੀ ਆਦਿ ਕਹਿ ਰਿਪ ਅਰਿ ਬਹੁਰ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੰਭਾਰ ॥੫੯੫॥ [੧੦]ਪਦਿਮਿਯਰ ਆਦਿ ਬਖਾਨ ਕੈ ਰਿਪ ਅਰਿ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੫੯੬॥ [੧੧]ਬਲਿਯਰ ਆਦਿ ਬਖਾਨ ਕੈ ਪਿਰ ਪਦ ਪੁਨਿ ਕੈ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੫੯੭॥ ਇੰਭਅਰਿ ਧਨਨੀ ਆਦਿ ਕਹਿ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਸੁਮਤਿ ਲੀਜੀਅਹੁ ਬੀਨ ॥੫੯੮॥ ਕੁੰਭਿਯਰ ਨਾਦਨਿ ਆਦਿ ਕਹਿ ਰਿਪ ਖਿਪ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੫੯੯॥ [੧੪]ਕੁੰਜਰਿਯਰਿ ਆਦਿ ਉਚਾਰ ਕੈ ਰਿਪ ਪੁਨ ਅੰਤ ਉਚਾਰ ॥ ਨਾਮ ਤੁਪਕ ਕੇ ਹੇਤ ਹੈਂ ਲੀਜਹੁ ਸੁਮਤ ਸੰਭਾਰ ॥੬੦੦॥ [੧੫]ਪਤਰਿਯਅਰਿ ਧਨਨੀ ਉਚਰਿ; ਰਿਪ ਪੁਨਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੬੦੧॥ [੧੬]ਤਰਿ ਰਿਪ ਅਰਿ ਧਨਨੀ ਉਚਰਿ ਰਿਪ ਪਦ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ਹੁ ਚਤੁਰ ਨਿਧਾਨ ॥੬੦੨॥ [੧੭]ਸੱਊਡਿਯਾਂਤਕ ਧਨਨੀ ਉਚਰਿ ਰਿਪ ਅਰਿ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਮਤਿਵਾਨ ॥੬੦੩॥ [੧੮]ਹਯਨਿਯਰ ਆਦਿ ਉਚਾਰਿ ਕੈ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ

---

☚ ਨਿਉਲੀ ਆਦਿ ਕਰਮੰ ਕਹੂੰ ਹਸਤਿ ਦਾਨ ॥ ਕਹੂੰ ਅਸ੍ਵਮੇਧ ਮਖ ਕੋ ਬਖਾਨ ॥੧੫॥
(ਅਕਾਲ ਉਸਤਤਿ ੧੩੫)
੨) ਅਜਮੇਧ:-ਗਵਾਲੰਭ ਅਜਮੇਧ ਅਨੇਕਾ ਰਾਮਾ ਵ: ੮੩੨
੩) ਸਰਪ ਮੇਧ:-ਸਰਲਮੇਧ ਲਗੇ ਮੁਖ ਧਰਮ ਕੇ-ਇਤ ਰਾਇ ॥
(ਗਿਆਨ, ਪ੍ਰ, ੧੬੫)
੪) ਗਜ ਮੇਧ:-ੳ-ਗਜਾ ਮੇਧ ਬਹੁ ਕਰੇ ਜੱਗ ਤਹਿ ॥
(ਬ੍ਰਹਮਾ ਵ, ਰਘੁ ਰਾਜਾ, ੧੬੦)
ਅ-ਗਜਾ ਮੇਧ ਜੱਗ ਕੋ ਕਿਓ ਕੀਜੀਐ ਸਵਧਾਨ ॥
(ਗਿਆਨ ਪ੍ਰ: ੧੫੭)
੫) ਗਵਾਲੰਭ: ੳ-ਗਵਾਲੰਭ ਅਜਮੇਧ ਅਨੇਕਾ ॥
(ਰਾਮਾ ਵ: ੮੩੨)
ਅ-ਗਵਾਲੰਭ ਬਹੁ ਜੱਗ ਕਰੇ ਬਰੇ ॥ ਬ੍ਰਹਮਾਣ
(ਰਘੁ ਰਾਜਾ ੧੫੯੧)
੬) ਛਤ੍ਰੀਮੇਧ:-ਭਇਓ ਛਤ੍ਰੀ ਮੇਧ ਮਹਾ ਪ੍ਰਬਲੰ ॥
(ਗਿਆਨ ਪ੍ਰ: ੩੧੧)
☛

੧. ਸਾਂਵਿਜਾਰਿ ਧਨਨੀ ਸਾਂਵਿਜ=ਹਾਥੀ ਅਰ=ਹਾਥੀ ਦਾ ਵੈਰੀ ਸ਼ੇਰ=ਧੁਨ ਸ਼ੇਵ ਜੇਹੀ ਆਵਾਜ="ਨੀ" ਸ਼ੇਰ ਜਿਹੀ ਆਵਾਜ ਵਾਲੀ ਫੌਜ ਦਾ ਨਾਮ ਪਹਿਲਾਂ ਲੈ ਕੇ ਰਿਪ ਸ਼ੇਰ ਦੀ ਵੈਰਨ ਪਦ ਅੰਤ ਦੇ ਕੇ ਤੁਪਕ ਦਾ ਨਾਮ ਹੁੰਦਾ ਹੈ ਚਤ੍ਰ ਜਨ ਚਿਤ ਵਿਚ ਰੱਖੋ ॥੫੮੭॥

੨. ਗਜਨਿਯਾਂਰਿ ਗਜ=ਹਾਥੀ। ਹਾਥੀ ਦਾ ਅਰਿ=ਵੈਰੀ ਸ਼ੇਰ=ਨਾਦ ਸ਼ੇਰ ਜਿਹੀ ਆਵਾਜ "ਨਿ" ਸ਼ੇਰ ਜਿਹੀ ਆਵਾਜ ਵਾਲੀ ਫੌਜ ਦਾ ਨਾਮ ਪਹਿਲਾਂ ਲੈ ਕੇ ਰਿਪ ਅਰਿ ਅੰਤ ਵਿਚ ਕਹਿਕੇ। ਤੁਪਕ ਦਾ ਨਾਮ ਹੋ ਜਾਂਦਾ ਹੈ ਬੁਧੀਵਾਨ ਜਾਣ ਲੈਣ ॥੫੮੮॥

੩. ਨਾਗਰਿ ਧੂਨਨੀ ਨਾਗਰਿ=ਹਾਥੀ ਰਿਪ, ਸ਼ੇਰ ਧਨਨੀ=ਸ਼ੇਰ ਜਿਹੀ ਗੂਜ ਵਾਲੀ ਫੌਜ ਪਹਿਲਾਂ ਆਖਕੇ ਰਿਪ ਅਰਿ ਫੇਰ ਨਾਲ ਲਾ ਕੇ। ਤੁਪਕ ਦੇ ਨਾਮ ਹੋ ਜਾਂਦੇ ਹਨ, ਸੁਜਾਨ ਪੁਰਸ਼ ਬੋਲਦੇ ਚਲੋ ॥੫੮੯॥

੪. ਹਸਤਿਅਰਿ ਹਸਤੀ=ਹਾਥੀ ਅਰਿ=ਹਾਥੀ ਦਾ ਵੈਰੀ ਸ਼ੇਰ ਧੁਨਨੀ=ਸ਼ੇਰ ਜਿਹੀ ਆਵਾਜ ਵਾਲੀ ਫੌਜ ਪਹਿਲਾਂ ਆਖਕੇ ਫੇਰ ਰਿਪ ਤੇ ਅਰਿ ਸਬਦ ਲਾ ਕੇ। ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਜਨੋ ਚਿਤ ਵਿਚ ਜਾਣ ਲੈਹੋ ॥੫੯੦॥

੫. ਹਰਨਿ ਅਰਿ ਹਰਨੀਆਂ ਦਾ ਵੈਰੀ ਸ਼ੇਰ=ਪਹਿਲਾਂ ਬੋਲ ਕੇ ਰਿਪ ਸ਼ੇਰ ਦੀ ਵੈ੍ਨ ਪਦ ਨਾਲ ਲਾ ਦਿਹੁ। ਤੁਪਕ ਦੇ ਨਾਮ ਹੁੰਦੇ ਹਨ ਚਤ੍ਰ ਪੁਰਸ਼ੋ ਚਿਤ ਵਿਚ ਜਾਣ ਲਵੋ ॥੫੯੧॥

੬. ਕਰਨਿਯਰ ਧਨਨੀ ਕਰਿ=ਹਾਥੀ ਨਿਅਰ। ਹਾਥੀ ਦਾ ਵੈਰੀ ਸ਼ੇਰ ਧਨਨੀ=ਸੇਰ ਜਿਹੀ ਗਰਜ ਵਾਲੀ ਫੌਜ ਪਹਿਲਾਂ ਆਖਕੇ ਫੇਰ ਰਿਪ ਅੰਤ ਨਾਲ ਲਾ ਦਿਉ। ਤੁਪਕ ਦੇ ਨਾਮ ਹੋ ਜਾਂਦੇ ਹਨ ਅਕਲ ਦੇ ਸੋਮੇ ਜਾਣ ਲੈਣ ॥੫੯੨॥

੭. ਬਰਿਅਰ ਧਨਨੀ ਬਰ=ਹਾਥੀ, ਅਰ=ਹਾਥੀ ਦਾ ਵੈਰੀ ਸ਼ੇਰ, ਧਨਨੀ ਸ਼ੇਰ ਜਿਹੀ ਧੁਨ-ਆਵਾਜ, "ਨੀ" ਆਵਾਜ ਦੇਣ ਵਾਲੀ ਫੌਜ, ਪਹਿਲਾਂ ਆਖ ਕੇ ਰਿਪ, ਅਰਿ ਫੇਰ ਕਹੋ। ਤੁਪਕ ਦਾ ਨਾਮ ਹੋ ਜਾਂਦਾ ਹੈ ਕਵੀ ਜਨ ਵਿਚਾਰ ਲੈਣ ॥੫੯੩॥

੮. ਦੰਤੀਅਰ ਧਨਨੀ ਦੰਤੀ=ਹਾਥੀ ਅਰ=ਹਾਥੀ ਦਾ ਵੈਰੀ ਸ਼ੇਰ ਧਨ=ਆਵਾਜ "ਨੀ" ਸ਼ੇਰ ਜਿਹੀ ਆਵਾਜ ਦੇਣ ਵਾਲੀ ਫੌਜ ਪਹਿਲਾਂ ਆਖਕੇ ਰਿਪ ਅਰਿ ਪਦ ਦੇ ਦੇਹੁ। ਤੁਪਕ ਦਾ ਨਾਮ ਹੋ ਜਾਂਦਾ ਹੈ ਚਤ੍ਰ ਪੁਰਸ਼ੋ ਚਿਤ ਵਿਚ ਜਾਣ ਲਵੋ ॥੫੯੪॥

੯. ਦ੍ਵਿਪਿ, ਰਿਪ ਧਨਨੀ ਦ੍ਵਿਪਿ=ਹਾਥੀ ਰਿਪ=ਹਾਥੀ ਦਾ ਵੈਰੀ ਸ਼ੇਰ ਧੁਨ ਸ਼ੇਰ ਜਿਹੀ ਅਵਾਜ "ਨੀ"=ਫੌਜ, ਪਹਿਲਾਂ ਆਖਕੇ ਫੇਰ ਰਿਪ ਅਰਿ ਪਦ ਨਾਲ ਉਚਾਰ ਕੇ। ਤੁਪਕ ਦਾ ਨਾਮ ਹੋ ਜਾਂਦਾ ਹੈ। ਕਵੀ ਜਨ ਸੰਭਾਲ ਕਰ ਲੈਣ ॥੫੯੫॥

੧੦. ਪਦਮਿਅਰ (ਪਦਮਿ=ਹਥਨੀ ਪਹਿਲਾਂ ਆਖਕੇ ਫੇਰੇ ਰਿਪ ਅਰਿ ਮੁੜਕੇ ਕਹੋ। ਤੁਪਕ ਦੇ ਨਾਮ ਹੋ ਜਾਂਦੇ ਹਨ ਸੁਜਾਨ ਪੁਰਸ਼ ਸਮਝ ਲੈਣ ॥੫੯੬॥

੧੧. ਬਲਿਅਰ ਭਾਰੀ ਬਲਵਾਨ ਹਾਥੀ, ਅਰ=ਉਸ ਦਾ ਵੈਰੀ ਸ਼ੇਰ ਪਹਿਲਾਂ ਆਖਕੇ ਰਿਪ ਪਦ ਸੁਣ ਕੇ ਕਹਿ ਦੇਣ ਦੇ ਨਾਲ। ਤੁਪਕ ਦਾ ਨਾਮ ਹੋ ਜਾਂਦਾ ਹੈ ਸਮਝਾਂ ਵਾਲੇ ਪੁਰਸ਼ ਸਮਝ ਲੈਣ ॥੫੯੭॥

੧੨. ਇੰਭਅਰਿ ਇੰਭ=ਹਾਥੀ ਅਰਿ ਹਾਥੀ ਦਾ ਵੈਰੀ ਸ਼ੇਰ, ਧੁਨ ਸ਼ੇਰ ਦੀ ਆਵਾਜ ਜੇਹੀਆਂ ਬੜਕਾਂ "ਨੀ" ਬੜਕਾਂ ਮਾਰਨ ਵਾਲੀ ਫੌਜ ਪਹਿਲਾਂ ਆਖਕੇ ਸ਼ੇਰ ਦਾ ਰਿਪ ਸੂਰਮਾ ਅਰਿ ਬੜੇ ਤੋਂ ਬੜੇ ਸੂਰਮੇ ਦੀ ਵੈ੍ਨ ਅਰਿ=ਦੁਸ਼ਮਨ ਬੰਦੂਕ ਕਹਿ ਦੇਣ ਨਾਲ ਤੁਪਕ ਦਾ ਨਾਮ ਹੋ ਜਾਂਦਾ ਹੈ। ਬੁਧੀਵਾਨ ਜਾਣ ਲੈਣ ॥੫੯੮॥

੧੩. ਕੁੰਭਿਅਰ ਕੁੰਭ=ਹਥਨੀ ਅਰ=ਹਥਨੀ ਦਾ ਵੈਰੀ ਸ਼ੇਰ, ਨਾਦ ਆਵਾਜ, "ਨੀ" ਸ਼ੇਰ ਦੀ ਆਵਾਜ ਜਿਹੀ ਆਵਾਜ ਦੇਣੇ ਵਾਲੀ ਫੌਜ ਪਹਿਲਾਂ ਆਖਕੇ ਰਿਪ ਵੈਰੀ=ਖਿਪ ਸੰ, ਕਸ਼ਿਪ=ਸੁਟਣ ਮਾਰਨ ਵਾਲੀ ਪਦ ਕਹਿ ਦਿਉ। ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਸੱਜਣ ਸਮਝ ਲੈਣ ॥੫੯੯॥

੧੪. ਕੁੰਜਰਿਅਰਿ ਕੁੰਜਰਿ=ਹਾਥੀ=ਹਥਨੀ ਦਾ ਅਰਿ=ਵੈਰੀ ਸ਼ੇਰ ਪਹਿਲਾਂ ਆਖ ਕੇ ਫੇਰ ਕਹੋ ਉਸਦਾ ਰਿਪ ਵੈਰੀ ਅੰਤ ਆਖਦੇ। ਸ਼ੇਰ ਨੂੰ ਮਾਰਨ ਵਾਲੀ ਤੁਪਕ ਤੁਪਕ ਦਾ ਨਾਮ ਹੁੰਦਾ ਹੈ ਬੁਧੀਵਾਨ ਸੰਭਾਲ ਲੈਣ ॥੬੦੦॥

੧੫. ਪਤਰਿਅ ਪਤਰਿ=ਪਤਿਆਂ ਵਾਲਾ ਰੁਖ, ਰੁਖ ਦਾ ਵੈਰੀ ਹਾਥੀ ਅਰਿ=ਹਾਥੀ ਦਾ ਵੈਰੀ ਸ਼ੇਰ, ਧੁਨ=ਸ਼ੇਰ ਦੀ ਆਵਾਜ "ਨੀ" ਸ਼ੇਰ ਦੀ ਆਵਾਜ ਜਿਹੀ ਆਵਾਜ ਦੇਣ ਵਾਲੀ ਫੌਜ ਉਚਾਰ ਕੇ ਰਿਪ ਉਸਦਾ ਰਿਪ=ਵੈਰੀ ਫੇਰ ਪਦ ਕਹਿ ਦਿਉ। ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਸਮਝ ਲੈਣ ॥੬੦੧॥

੧੬. ਤਰਿ ਰਿਪ (ਤਰ=ਰੁਖ, ਰੁਖਾਂ ਦਾ ਵੈਰੀ ਹਾਥੀ ਧਨ ਨੀ=ਸ਼ੇਰ ਜਿਹੀ ਆਵਾਜ ਦੇਣ ਵਾਲੀ ਫੌਜ ਦਾ ਨਾਮ ਉਚਾਰ ਕੇ ਫੇਰ ਸ਼ੇਰ ਦਾ ਰਿਪ=ਵੈਰੀ ਪਦ ਆਖਕੇ ਤੁਪਕ ਦੇ ਨਾਮ ਹੋ ਜਾਂਦੇ ਹਨ। ਅਕਲਾਂ ਦੇ ਖਜਾਨੇ ਜਾਣ ਲੈਣ ॥੬੦੨॥

੧੭. ਸੱਉਡ ਅਾਂਤਕ ਸੁੰਡ ਵਾਲੇ ਹਾਥੀ ਦਾ ਅੰਤ ਕਰਨ ਵਾਲਾ=ਸ਼ੇਰ=ਧਨ ਨੀ ਸ਼ੇਰ ਜਿਹੀ ਆਵਾਜ ਵਾਲੀ ਫੌਜ ਰਿਪ ਅਰ ਫੇਰ ਆਖਕੇ ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਜਾਣ ਲੈਣ ॥੬੦੩॥

੧੮. ਹਾਅਨਿਅਰ ਹਅ=ਘੋੜਾ, ਅਰ=ਘੋੜੇ ਦਾ ਵੈਰੀ ਸ਼ੇਰ ਉਚਾਰਕੇ। ਅਰ

---

☛ ੭) ਦੈ ਮੇਧ: ਮਾਰ ਦਾਨਵ ਕਉ ਕਰਿਓ ਮਖ ਦੈਤ ਮੇਧ ਬਨਾਇ॥
(ਗਿਆਨ: ੩੩੫)
੮) ਨਰਮੇਧ: ਨਰਮੇਧ ਨ੍ਰਿਪ ਪੂਰਨ ਕਰੈ ॥
(ਚਰਿਤ੍ਰ ੨੦੩, ੬੦੪)
੯) ਨ੍ਰਿਪਮੇਧ:- ਲਛ ਜਉ ਨ੍ਰਿਪ ਮਾਰੀਐ ਤਬ ਹੋਤ ਹੈ ਨ੍ਰਿਪ ਮੇਧ ॥
(ਰੁਦ-ਪਾਰਸ ੧੨੪-੧)
੧੦) ਪਸੂ ਮੇਧ:- ਪਸੂ ਮੇਧ ਜੱਗ ਕਰਾਇ ॥
(ਗਿਆਨ ਪ੍ਰ: ੩੧੯)
੧੧) ਬਾਜਮੇਧ: ੳ-ਬਾਜ ਮੇਧ ਕਰਿਯੋ-ਸੰਪੂਰਨ ਅਮਿਤ ਜੱਗ ਰਸਾਲ ॥
(ਗਿਆਨ ਪ੍ਰ: ੧੫੩)
ਅ-ਬਾਜਮੇਧ ਪੂਰਨ ਕੀਅਤ ਜੱਗ ॥
(ਗਮਾ ਵ: ੮੩੦)
੧੨) ਬਿਪ੍ਰਮੇਧ: ਕਰਿਯੋ ਬਿਪ੍ਰ ਮੇਧੰ ਸੁ ਜੱਗ-ਪ੍ਰਮਾਨੇ ॥
(ਗਿਆਨ ਪ੍ਰ: ੨੦੬)
੧੩) ਭੂਪਮੇਧ:- ਭੂਪਮੇਧ ਕਰੇ ਸਬੈ ਤੁਮ ਆਜ ਜੱਗ ਅਰੰਭ ॥
(ਪਾਰਸ ੧੨੩-੩)
੧੪) ਰਾਜਸੂਇ:-ਰਾਜ ਸੂਇ ਕੀਨੇ ਦਸ ਬਾਰਾ ॥
(ਰਾਮਾ ਵ: ੮੩੨)
ਲੰਗ੍ਰ ਦਾ ਜਗ ਤਾਂ ਇਹਨਾਂ ਦੀ ਕਿਸੇ ਗਿਣਤੀ ਵਿਚ ਨਹੀ ਇਹ ਪ੍ਰਥਾ ਤਾਂ ਅਸਲ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਹੀ ਅਰੰਭ ਹੋਈ ਹੈ ਆਮ ਗ੍ਰੰਥਾਂ ਅਥਵਾ ਸਥਪਥ ਬ੍ਰਾਹਮਣ ਅਨੁਸਾਰ ਜੱਗ ਸਬਦ ਅਹੁਤੀ ਦੇ ਅਰਥ ਵਿਚ ਵਰਤਿਆ ਜਾਂਦਾ ਹੈ ਸਿਧਾਂਤ ਕੌਮ ਦੀ ਅਨੁਸਾਰ ਰੰਜਨ, ਉਸਤਤਿ ਅਤੇ ਦਾਨ ਅਰਥ ਰਖਦਾ ਹੈ।
੧) ਅਸਮੇਧ (ਬਾਜਮੇਧ) ਦਾ ਢੰਗ ਅਸ੍ਵਮੇਧ ਜੱਗ ਕਰਨ ਵਾਲਾ ਇਕ ਚਿੱਟੇ ਰੰਗ ਦਾ ਘੋੜਾ, ਬੇਦ ਮੰਤ੍ਰਾਂ ਨਾਲ ਅਭਿਮੰਤ੍ਰਿਤ ਕਰਕੇ ਖੁਲਾ ਛੱਡ ਦਿਤਾ ਜਾਂਦਾ, ਘੋੜੇ ਦੇ ਗਲੇ ਅਥਵਾ ਮੱਥੇ ਤੇ, ਛੱਡਣ ਵਾਲੇ ਦਾ ਨਾਉਂ ਥਾਉਂ ਤੇ ਪ੍ਰਤਾਪ ਓਜ ਲਿਖਕੇ ਬੰਨ ਦਿੱਤਾ ਜਾਂਦਾ, ਘੋੜੇ ਦੇ ਪਿਛੇ-ਪਿਛੇ ਫੌਜੀ ਸਰਦਾਰ ☛

ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ ॥੬੦੪॥ [1]ਹਯਨਿਅਰ ਧਨਨੀ ਆਦਿ ਕਹਿ ਰਿਪ ਪਦ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਲੇਹੁ ਬੁਧਿਵਾਨ ॥੬੦੫॥ [2]ਹਯਨਿਯਾਂਤਕ ਧਨਨੀ ਉਚਰਿ ਰਿਪ ਪਦ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੬੦੬॥ [3]ਅਸੁਅਰਿ ਧਨਨੀ ਆਦਿ ਕਹਿ ਰਿਪ ਅਰਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ ॥੬੦੭॥ [4]ਤੁਰਯਰ ਨਾਦਨਿ ਆਦਿ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸੁਧਾਰ ॥੬੦੮॥ [5]ਤੁਰੰਗਰਿ ਧਨਨੀ ਆਦਿ ਕਹਿ ਰਿਪ ਪੁਨਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੬੦੯॥ [6]ਘੋਰਾਂਤਕਨੀ ਆਦਿ ਕਹਿ ਰਿਪ ਪਦ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸੁਧਾਰ ॥੬੧੦॥ [7]ਬਾਜਾਂਤਕਨੀ ਆਦਿ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ ॥੬੧੧॥ [8]ਬਾਹਨਾਂਤਕੀ ਆਦਿ ਕਹਿ ਪੁਨ ਰਿਪ ਨਾਦਨਿ ਭਾਖੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਰਾਖੁ ॥੬੧੨॥ [9]ਸੂਰਜਜ ਅਰਿ ਧਨਨੀ ਉਚਰਿ ਰਿਪ ਪਦ ਬਹੁਰ ਬਖਾਨ॥ ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਮਤਿਵਾਨ ॥੬੧੩॥ [10]ਬਾਜਯਰ ਧਨਨੀ ਆਦਿ ਕਹਿ ਅੰਤਯਾਂਤਕ ਪਦ ਦੀਨ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥੬੧੪॥ [11]ਸਿੰਧਅਰ ਪ੍ਰਿਥਮ ਉਚਾਰਿ ਕੈ ਰਿਪ ਪਦ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ ॥੬੧੫॥ [12]ਬਾਹਿਨਿ ਨਾਦਿਨ ਆਦਿ ਕਹਿ ਰਿਪ ਪਦ ਅੰਤ ਉਚਾਰ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁਧਾਰਿ॥੬੧੬॥ [13]ਤੁਰੰਗਰਿ ਆਦਿ ਬਖਾਨ ਕੈ ਧਨਨੀ ਅਰਿ ਉੱਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ ॥੬੧੭॥ [14]ਅਰਬਯਰਿ ਆਦਿ ਉਚਾਰ ਕੈ ਰਿਪ ਅਰਿ ਬਹੁਰਿ ਉਚਾਰਿ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸਵਾਰਿ॥੬੧੮॥[15] ਤੁਰੰਗਰਿ ਧਨਨੀ ਆਦਿ ਕਹਿ ਰਿਪ ਅਰਿ ਪੁਨਿ ਪਦ ਦੇਹੁ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤ ਲੇਹੁ ॥੬੧੯॥ [16]ਕਿੰਕਨਿ ਅਰਿ ਧਨਨੀ ਉਚਰਿ ਰਿਪ ਪਦ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰਿ ॥੬੨੦॥ [17]ਘਰਯਰਿ ਨਾਦਨਿ ਆਦਿ ਕਹਿ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸੁਧਾਰ ॥੬੨੧॥ [18]ਮ੍ਰਿਗਅਰਿ ਨਾਦਨਿ ਆਦਿ ਕਹਿ

---

☛ ਫੌਜ ਲੈਕੇ ਚਲਦੇ ਸਨ, ਘੋੜਾ ਆਪਣੀ ਇੱਛਾ ਅਨੁਸਾਰ ਇਕ ਵਰੇ ਤਕ ਤੁਰਦਾ, ਫਿਰਦਾ ਚਲਦਾ । ਰਸਤੇ ਵਿਚ ਜਿਹੜਾ ਰਾਜਾ ਅਗੇ ਆਉਂਦਾ ਉਹ ਰਾਜਾ ਘੋੜੇ ਦੇ ਮਾਲਿਕ ਵੀ ਈਨ ਮੰਨਕੇ ਸਿਰ ਨਿਵਾ ਦਿੰਦਾ। ਪਰ ਜਿਹੜਾ ਈਨ ਮੰਨਕੇ ਸਿਰ ਨਾ ਨਿਵਾਣਾ ਹੀ ਪਸੰਦ ਕਰਦਾ ਉਹ ਘੋੜੇ ਨੂੰ ਫੜਕੇ ਬੰਨ ਲੈਦਾ ਜਿਸ ਤੋਂ ਘੋੜੇ ਦੇ ਮਾਲਿਕ ਤੇ ਬੰਨਣ ਵਾਲੇ ਦਾ ਆਪਸੀ ਜੁਧ ਹੁੰਦਾ । ਜੇ ਘੋੜੇ ਦਾ ਮਾਲਿਕ ਜੰਗ ਕਰਕੇ ਜਿਤ ਕੇ ਘੋੜਾ ਨਾ ਛੁਡਾ ਸਕੇ ਤਾਂ ਉਹ ਜੱਗ ਨਹੀ ਸੀ ਕਰ ਸਕਦਾ । ਜਿਨਾਂ ਰਾਜਿਆਂ ਦੇ ਰਾਜ ਵਿਚ ਘੋੜਾ ਬੇ ਰੋਕ ਲੰਘ ਜਾਂਦਾ ਤੇ ਉਹ ਈਨ ਮੰਨ ਲੈਂਦੇ ਉਹ ਘੋੜੇ ਦੇ ਮਾਲਿਕ ਦੀ ਜੁਧ ਵਿਚ ਮਦਦ ਕਰਦੇ ਅਤੇ ਬ੍ਰਾਹਮਣਾਂ ਦੇ ਦਸੇ ਅਨੁਸਾਰ ਜਗ ਦਾ ਮਿਣ, ਗਿਣਕੇ ਮੰਡਿਪ ਬਣਾਇਆ ਜਾਂਦਾ, ਜਿਸਦੇ ਵਿਚਕਾਰ ਇਕ ਵੇਦੀ ਇਕੀ ਖੰਭਿਆਂ ਦੇ ਰਚਕੇ ਹਵਨ ਲਈ ਅਠਾਰਾਂ ਕੁੰਡ ਰਚਦੇ ਜਿਨ੍ਹਾਂ ਵਿਚ ਅਨੇਕ ਪੰਛੀ ਤੇ ਚੌਪਾਇ ਕਤਲ ਕਰਕੇ ਟੋਟੇ ਹੰਵਨ ਕੀਤੇ ਜਾਂਦੇ ਸਨ ਜਿਨ੍ਹਾਂ ਦੀ ਗੰਧ ਰਾਣੀ ਅਤੇ ਰਾਜਾ ਲੈਂਦੇ। ਘੋੜੇ ਨੂੰ ਅਸਨਾਨ ਕਰਾਕੇ ਬੈਤ ਦੀ ਚਟਾਈ ਤੇ ਖੜਾ ਕਰਕੇ, ਰਾਜਾ ਅਥਵਾ ਰਾਣੀ ਦੇ ਹਥੋਂ ਕਤਲ ਕਰਾਇਆ ਜਾਂਦਾ, ਅਜੇਹਾ ਕਰਨ ਉਪ੍ਰੰਤ ਚੁਫੇਰਿਉਂ ਜੈ-ਜੈ ਕਾਰ ਦੀ ਧੁਨੀ ਹੁੰਦੀ ।

ਅਜਿਹਾ ਜੱਗ ਸੰਤਾਨ ਦੀ ਅਥਵਾ ਚਕ੍ਰਵਰਤੀ ਰਾਜ ਪਦਵੀ ਪ੍ਰਾਪਤੀ ਲਈ ਕੀਤਾ ਜਾਂਦਾ । ਜੋ ਸੰਤਾਨ ਦੀ ਇੱਛਾ ਲਈ ਕੀਤਾ ਜਾਂਦਾ ਤਦ ਮਰੇ ਘੋੜੇ ਦੀ ਲੋਥ ਨਾਲ ਰਾਣੀ ਸੌਂਦੀ: ਯਥਾ-ਬਾਲਮੀਕ ਰਾਮਇਣ ਦੇ ਚੌਧਵੇਂ ਅਧਿਆਇ ਵਿਚ ਲੇਖ ਹੈ ਕਿ ਰਾਜਾ ਦਸਰਥ ਨੇ "ਅਸਮੇਧ ਜੱਗ" ਵਿਚ ੩੦੦ ਪਸੂਆਂ ਦੀ ਬਲੀ ਦਿਤੀ, ਕੁਸੱਲਿਆਂ ਆਦਿ ਰਾਣੀਆਂ ਘੋੜੇ ਨੂੰ ਤਲਵਾਰ ਨਾਲ ਕਤਲ ਕਰਕੇ ਉਸ ਦੀ ਲੋਥ ਨਾਲ ਸੁੱਤੀਆਂ।

ਅਜਿਹੇ ਵੈ ਅਸਮੇਧ ਜੱਗ ਕਰਨ ਵਾਲਾ ਇੰਦ੍ਰ ਪਦਵੀ ਨੂੰ ਪ੍ਰਾਪਤ ਹੋ ਜਾਂਦਾ ਸੀ ਇਸੇ ਲਈ ਅਜੇਹੇ ਜੱਗਾਂ ਵਿਚ ਇੰਦ੍ਰ ਬਿਘਨ ਕਾਰੀ ਹੋ ਜਾਂਦਾ ਸੀ - ਦੇਖੋ

ਓ-ਕਹੂੰ ਅਸ੍ਵਮੇਧ ਮਖ ਕੋ ਬਖਾਨ ॥

(ਅਕਾਲ ਉਸਤਤਿ. ੩) ☛

ਉਚਾਰ ਕੇ । ਨਾਮ ਤੁਪਕ ਦੇ ਹੁੰਦੇ ਹਨ । ਕਵੀ ਜਨ ਬਿਚਾਰ ਕਰ ਲੈਣ ॥੬੦੪॥

੧. ਹਯਨਿ ਅਰ (ਹਯ=ਘੋੜਾ, ਅਰ=ਘੋੜੇ ਦਾ ਵੈਰੀ ਸ਼ੇਰ ਧੁਨ ਨੇ ਸ਼ੇਰ ਦੀ ਆਵਾਜ ਜੇਹੀ ਫੌਜ) ਪਹਿਲਾਂ ਆਖ ਕੇ ਰਿਪ ਪਦ ਫੇਰ ਲਾ ਕੇ ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਜਾਣ ਲੈਣ ॥੬੦੫॥

੨. ਹਯਨਿਯਾਂਤਕ (ਘੋੜੀਆਂ ਦਾ ਅੰਤ ਕਰਨ ਵਾਲਾ ਸ਼ੇਰ=ਸ਼ੇਰ ਜਿਹੀ ਧੁਨਨੀ=ਆਵਾਜ ਦੇਣ ਵਾਲੀ ਫੌਜ ਉਚਾਰ ਕੇ ਫੇਰ ਸ਼ੇਰ ਦੀ ਰਿਪ ਵੈਰਨ ਪਤ ਮੁੜਕੇ ਕਹਿਣ ਨਾਲ ਤੁਪਕ ਦਾ ਹੋ ਜਾਂਦਾ ਹੈ ਸੁਜਾਨ ਪੁਰਸ਼ ਸਮਝ ਲੈਣ ॥੬੦੬॥

੩. ਅਸੁਅਰਿ (ਅਸਵ=ਘੋੜਾ ਅਰਿ ਘੋੜੇ ਦਾ ਵੈਰੀ ਸ਼ੇਰ ਧੁਨਨ=ਸ਼ੇਰ ਜਿਹੀ ਅਵਾਜ ਦੇਣ ਵਾਲੀ ਫੌਜ ਪਹਿਲਾਂ ਆਖ ਕੇ ਫੇਰ ਉਸ ਫੌਜ ਦਾ ਵੈਰੀ ਰਿਪ ਤੇ ਸ਼ੇਰ ਦੀ ਵੈਰਨ ਬੰਦੂਕ ਪਦ ਦੇ ਦੇਣ ਨਾਲ । ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਜਾਣ ਲੈਣ ॥੬੦੭॥

੪. ਤੁਰਯਰ (ਤੁਰ=ਘੋੜਾ, ਅਰ=ਘੋੜੇ ਦਾ ਵੈਰੀ ਸ਼ੇਰ, ਨਾਦ=ਸ਼ੇਰ ਜੇਹੀ ਅਵਾਜ "ਨਿ" ਵਾਲੀ ਫੌਜ ਪਹਿਲਾਂ ਆਖ ਕੇ ਰਿਪ ਤੇ ਅਰਿ ਅੰਤ ਵਿਚ ਵਿਚਾਰ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਯਕੀਨ ਕਰ ਲੈਣ ॥੬੦੮॥

੫. ਤੁਰੰਗਰਿ (ਘੋੜੇ ਦਾ ਵੈਰੀ ਸ਼ੇਰ) ਧਨਨੀ=ਸ਼ੇਰ ਦੀ ਗਰਜ ਵਾਲੀ ਫੌਜ ਪਹਿਲਾਂ ਆਖ ਕੇ ਫੇਰ ਫੌਜ ਦੀ ਵੈਰੀ=ਰਿਪ ਪਦ ਦੇ ਦੇਣਾ । ਤੁਪਾਕ ਦੇ ਨਾਮ ਹੋ ਜਾਂਦੇ ਨੇ ਬੁਧੀਵਾਨ ਸਮਝ ਲੈਣ ॥੬੦੯॥

੬. ਘੋਰਾਂਤਕਨੀ (ਘੋੜਿਆਂ ਦਾ ਅੰਤ ਕਰਨ ਵਾਲੀ ਸ਼ੇਰ ਦਾ ਨਾਮ ਪਹਿਲਾਂ ਲੈ ਕੇ ਫੇਰ ਸ਼ੇਰ ਦੀ ਰਿਪ ਵੈਰਨ=ਬੰਦੂਕ ਪਦ ਉਚਾਰਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਸਮਝ ਲੈਣ ॥੬੧੦॥

੭. ਬਾਜਾਂਤਕਨੀ ਬਜਾ=ਘੋੜੇ ਅੰਤ ਘੋੜੇ ਦਾ ਅੰਤਕ ਕਰਨ ਵਾਲਾ ਸ਼ੇਰ ਪਹਿਲਾਂ ਆਖ ਕੇ ਫੇਰ ਸ਼ੇਰ ਦੀ ਰਿਪ=ਵੈਰਨ ਕਹੋ। ਤੁਪਕ ਦੇ ਨਾਮ ਹੋ ਜਾਂਦੇ ਨੇ ਸ਼ੇਰ ਨੂੰ ਮਾਰਨ ਵਾਲੀ । ਉਚਾਰ ਕੇ ਨਾਮ ਤੁਪਕ ਦੇ ਹੋ ਜਾਂਦੇ ਹਨ ਚਤਰ ਲੋਕ ਨਿਸਚੇ ਕਰ ਲੈਣ ॥੬੧੧॥

੮. ਬਾਹਨਾਂਤਕ (ਹਾਥੀ ਘੋੜਾ, ਖੱਚਰ ਆਦਿ ਹਰ ਵਾਹਨ ਦਾ ਅੰਤ ਕਰ ਦੇਣ ਵਾਲੀ ਸ਼ੇਰ ਆਦਿ ਪਹਿਲਾਂ ਕਹਿਕੇ ਫੇਰ ਉਸ ਦਾ ਰਿਪ ਵੈਰਨ ਨਾਦਨ=ਨਾ ਦੀ ਅਵਾਜ ਦੇਣ ਵਾਲੀ ਆਖੋ । ਤੁਪਕ ਦੇ ਨਾਮ ਹੋ ਜਾਂਦੇ ਹਨ ਚਤਰ ਪੁਰਸ਼ੋ ਜਾਣ ਕੇ ਚਿਤ ਵਿਚ ਰਖ ਲੌ ॥੬੧੨॥

੯. ਸੂਰਜਜ (ਸੂਰਜ ਦਾ ਪੁਤਰ=ਘੋੜਾ ਅਰ=ਘੋੜੇ ਦਾ ਵੈਰੀ ਸ਼ੇਰ ਧੂਨ ਨੀ=ਸ਼ੇਰ ਜਿਹੀ ਆਵਾਜ ਵਾਲੀ ਫੌਜ ਦਾ ਨਾਂ ਨਾਮ ਲੈ ਕੇ ਅਰ ਉਸਦਾ ਵੈਰੀ ਜੋਧਾ ਕਹਿਕੇ । ਜੋਧੇ ਨੂੰ ਮਾਰਨ ਵਾਲੀ ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਜਾਣ ਲੈਣ ॥੬੧੩॥

੧੦. ਬਾਜਯਰ (ਬਾਜ=ਘੋੜਾ ਅਰਿ ਘੋੜੇ ਦਾ ਵੈਰੀ ਸ਼ੇਰ ਧਨਨੀ=ਸ਼ੇਰ ਜਿਹੀ ਅਵਾਜ ਦੇਣ ਵਾਲੀ ਫੌਜ ਦਾ ਨਾਮ ਪਹਿਲਾਂ ਆਖ ਕੇ ਅੰਤਕਾਂਤਕ ਪ੍ਰੰਤੂ ਉਸਦਾ ਅੰਤ ਕਰਨ ਵਾਲੀ ਪਦ ਦੇ ਦੀਨ । ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਸਮਝ ਲੈਣ ॥੬੧੪॥

੧੧. ਸਿੰਧਅਰ (ਸਿੰਧ=ਦਰਿਆਈ ਘੋੜਾ ਅਰ=ਉਸਦਾ ਵੈਰੀ ਸ਼ੇਰ ਪਹਿਲਾਂ ਆਖ ਕੇ ਰਿਪ=ਸ਼ੇਰ ਦੀ ਵੈਰਨ ਪਦ ਅੰਤ ਉਚਾਰ ਕੇ । ਸ਼ੇਰ ਨੂੰ ਵੈਰਨ ਪਦ ਅੰਤ ਉਚਾਰ ਕੇ । ਸ਼ੇਰ ਨੂੰ ਮਾਰਨ ਵਾਲੀ ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਪੁਰ ਨਿਰਸੰਸੇ ਜਾਣ ਲੈਣ ॥੬੧੫॥

੧੨. ਬਾਹਿਨਿ ਨਾਦਿਨ (ਹਾਥੀ ਘੋੜਿਆਂ ਵਾਹਨਾਂ ਦੇ ਹਿਣਕਣ ਚੰਘਾਰਨ ਵਾਲੀ ਫੌਜ ਪਹਿਲਾਂ ਆਖ ਕੇ ਉਸਦਾ ਰਿਪ ਵੈਰੀ ਅੰਤ ਆਖਕੇ । ਸ਼ੇਰ ਨੂੰ ਮਾਰਨ ਵਾਲੀ । ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਯਕੀਨ ਕਰ ਲੈਣ ॥੬੧੬॥

੧੩. ਤੁਰੰਗਰਿ (ਤੁਰੰਗ=ਘੋੜਾ, ਗਰਿ ਘੋੜੇ ਦਾ ਵੈਰੀ ਸ਼ੇਰ ਦਾ ਨਾਮ ਪਹਿਲਾਂ ਆਖ ਕੇ ਧਨਨ (ਸ਼ੇਰ ਗਰਜ ਵਾਲੀ ਫੌਜ ਤੇ ਉਸ ਦਾ ਅਰਿ ਵੈਰੀ ਨਾਮ ਉਚਾਰ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਯਕੀਨ ਕਰ ਲੈਣ ॥੬੧੭॥

੧੪. ਅਰਬਯਰ (ਅਰਬੀ ਘੋੜੇ ਦਾ ਵੈਰੀ ਸ਼ੇਰ ਪਹਿਲਾਂ ਉਚਾਰਕੇ ਰਿਪ ਅਰਿ ਫੇਰ ਉਚਾਰ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਯਕੀਨ ਕਰ ਲੈਣ ॥੬੧੮॥

੧੫. ਤੁਰੰਗਰਿ (ਤੁਰੰਗ=ਘੋੜਾ ਰਿਪ=ਘੋੜੇ ਦਾ ਵੈਰੀ ਸ਼ੇਰ ਪਦ ਪਹਿਲਾਂ ਆਖ ਕੇ ਧਨਨੀ ਘੋੜ੍ਹੇ ਦੇ ਵੈਰੀ ਸ਼ੇਰ ਜਿਹੀ ਗਰਜ ਵਾਲੀ ਫੌਜ ਅਰਿ ਉਸਦਾ ਵੈਰੀ ਕਹਿਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਕਵਿ ਜਨ ਯਕੀਨ ਕਰ ਲੈਣ ॥੬੧੯॥

੧੬. ਕਿੰਕਨਿ ਅਰਿ (ਕਿੰਕ=ਘੋੜਾ ਅਰਿ ਘੋੜੇ ਦਾ ਵੈਰੀ ਸ਼ੇਰ, ਧੰਨ=ਗ੍ਰਜ ਸ਼ੇਰ ਦੀ ਗ੍ਰਜ ਵਾਲੀ ਫੌਜ=ਉਚਾਰਕੇ ਰਿਪ ਵੈ੍ਰੀ ਪਦ ਅੰਤ ਉਚਾਰਕੇ ਤੁਪਕ ਦੇ ਨਾਮ ਹੋ ਜਾਂਦੇ ਹਨ ਚੰਗੇ ਕਵੀ ਵਿਚਾਰ ਲੈਣ ॥੬੨੦॥

੧੭. ਘੁਰਯਰਿ ਘੁਰ=ਘੋੜਾ ਅਰਿ ਘੋੜੇ ਦਾ ਵੈਰੀ ਸ਼ੇਰ ਜਿਹੀ ਨਾਮਦ=ਗ੍ਰਜਣ ਵਾਲਾ "ਨਿ" ਦਲ ਪਹਿਲਾਂ ਆਖ ਕੇ ਰਿਪ ਅਰਿ ਅੰਤ ਨਾਲ ਲਾ ਦਿਓ । ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਸਮਝ ਲੈਣ ॥੬੨੧॥

੧੮. ਮ੍ਰਿਗ ਅਰਿ ਮ੍ਰਿਗਾਂ ਦਾ ਵੈਰੀ ਸ਼ੇਰ-ਸ਼ੇਰ ਜਿਹੀ ਗ੍ਰਜ ਵਾਲੀ ਫੌਜ ਪਹਿਲਾਂ ਉਚਾਰਕੇ ਰਿਪ ਅਰਿ ਅੰਤ ਵਿਚ ਆਖਕੇ ਤੁਪਕ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਦਿਲ ਵਿਚ ਟਿਕਾ ਲੈਣ ॥੬੨੨॥

---

ਅ-ਬਾਜਮੇਧ ਇਕੀਸ ਪ੍ਰਕਾਰਾ ॥
(ਰਾਮਾ ਵ: ੮੩੨-੨)

**(੨) ਅਜਮੇਧ ਜੱਗ:**
ਅਜਮੇਧ ਜੱਗ ਵਿਚ ਬਕਰੇ ਦੀ ਬਲੀ ਦਿੱਤੀ ਜਾਂਦੀ ਹੈ, ਇਸ ਜੱਗ ਤੇ ਖਰਚ ਥੋੜਾ ਹੋਣ ਕਰਕੇ ਸਮੇ-ਸਮੇਂ ਸਿਰ ਕਈਆਂ ਨੇ ਕੀਤਾ, ਦੱਖਣ ਕੋਣ ਇਹ ਜੱਗ ਸਾਕਤ ਅਤੇ ਹੋਰ ਲੋਕ ਕਰਦੇ ਸਨ, ਅਜ ਕਲ ਭੀ ਕੀਤੇ ਜਾਂਦੇ ਹਨ, ਇਹ ਮੁਸਲ ਮਾਨਾਂ ਦੀ ਬਕਰੀਦ ਜੈਸਾ ਮੰਨਿਆਂ ਜਾਂਦਾ ਹੈ, ਇਸ ਨੂੰ ਆਪਸ ਵਿਚ ਪ੍ਰੇਮ ਵਧਾਉਣ ਲਈ ਕਰਦੇ ਅਤੇ ਝਟਕੇ ਬਕਰਿਆਂ ਦਾ ਮਾਸ ਸਭ ਇਕੱਠੇ ਹੋਕੇ ਖਾਂਦੇ-
ਗਵਾ ਲੰਭ ਅਜਮੇਧ ਅਨੇਕਾਂ ॥
(ਰਾਮਾ ਵ: ੮੩੨)

੩) ਸਰਪਮੇਧ:-ਪਾਠਕ ਜਨ ਰਾਜੇ ਜਨਮੇਜੇ ਦੇ ਪ੍ਰਸੰਗ ਵਿਚ ਪੜਕੇ ਪੂਰਨ ਜਾਣਕਾਰੀ ਕਰ ਚੁਕੇ ਹਨ, ਕਿਵੇਂ ਮੰਤ੍ਰ ਦੇ ਬਲ ਨਾਲ ਖਿਚੇ-ਬੜੇ ਛੋਟੇ ਨਾਗ ਹਵਨ ਕੁੰਡ ਵਿਚ ਆ ਗਿਰਦੇ ਸਨ, ਜਿਹਾ ਕਿ ਪਾਵਨ ਬਚਨ ਹੈ:-
ਨਾਗਮੇਧ ਖਟ ਜੱਗ ਕਰਾਏ ॥ ਜਉਨ ਕਰੇ ਜਨਮੇ ਜਗ ਪਾਏ॥
(ਰਾਮਾ ਵ: ੮੩੩-੧)

੪) ਗੱਜਮੇਧ=ਉਹ ਜਗ ਹੈ ਜਿਸ ਵਿਚ ਹਾਥੀ ਦੇ ਮਾਸ ਦੀ ਆਹੁਤੀ ਦਿੱਤੀ ਜਾਵੇ:-
ਗਜਾਮੇਧ ਸੁ ਜੱਗ ਕੋ ਕਿਓ ਕੀਜੀਐ ਸਵਧਨ ॥
(ਗਿਆਨ ਪ੍ਰ: ੨੫੭)

੫) ਗਵਾ ਲੰਭ ਜੱਗ: ਦੂਰਵਾਕਿਮ ਵਿਚ ਲੇਖ ਹੈ ਕਿ ਇਕ ਵਾਰ ਕਿਸੇ ਰਾਜੇ ਨੇ ਇਤਨੀਆਂ ਗਊਆਂ ਬੱਧ ਕੀਤੀਆਂ ਜਿਨ੍ਹਾਂ ਦੇ ਲਹੂ ਦੀ ਨਦੀ ਬਹਿ ਤੁਰੀ ਜਿਸ ਨਦੀ ਦਾ ਨਉ "ਜਰਵਤੀ" ਸੀ ਇਹ ਨਦੀ ਜੋ ਦਰਿਆ ਘੱਘਰ ਪਾਸ ਵਹਿੰਦੀ ਸੀ ਹੁਣ ਅਲੋਪ ਹੋ ਗਈ ਹੈ-ਬਹੁਤ ਸਾਰੇ ਸਿਮਤੀ ਕਾਰਾਂ ਨੇ ਕਲਿਜੁਗ ਵਿਚ ਇਸ ਜੱਗ ਦਾ ਨਸ਼ੇਧ ਕੀਤਾ ਹੈ । ਪ੍ਰਾਸਰ ਦੇ ਲੇਖ ਅਨੁਸਾਰ, ਕਲਿਜੁਗ ਵਿਚ, ਅਸ੍ਵਮੇਧ-ਗਵਾ ਲੰਭ, ਸੰਨਿਆਸ ਧਾਰਨ ਕਰਨਾ, ਸ੍ਰਾਧਾਂ ਵਿੱਚ ਮਾਸ ਦੀ ਬਲੀ ਦੇਣੀ, ਦੇਵਰ ਨੂੰ ਭਾਬੀ ਤੋਂ ਸੰਤਾਨ ਪੈਦਾ ਕਰਨੀ ਬਿਵਰਜਤ ਕਰਮ ਲਿਖੇ ਹਨ ।
ੳ-ਗਵਾਲੰਭ ਅਜਮੇਧ ਅਨੇਕਾ...ਰਾਮਾ ਵ, ੮੩੨

ਰਿਪ ਅਰ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ ॥੬੨੨॥ [੧]ਸਿੰਗੀਅਰ ਧਨਨੀ ਆਦਿ ਕਹਿ ਰਿਪ ਅਰਿ ਅੰਤ ਉਚਾਰਿ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰਿ ॥੬੨੩॥ [੨]ਮ੍ਰਿਗੀਅਰਿ ਨਾਦਨਿ ਆਦਿ ਕਹਿ ਰਿਪ ਅਰਿ ਅੰਤ ਉਚਾਰਿ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸਵਾਰਿ ॥੬੨੪॥ [੩]ਤ੍ਰਿਣਅਰਿ ਅਰਿ ਨਾਦਨਿ ਉਚਰਿ ਰਿਪ ਪਦ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਚਤੁਰ ਚਿੱਤ ਪਹਿਚਾਨ ॥੬੨੫॥ [੪]ਭੂਚਰਿ ਆਦਿ ਬਖਾਨ ਕੈ ਰਿਪ ਅਰਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸਵਾਰ ॥੬੨੬॥ [੫]ਸੁਭਟ ਆਦਿ ਸਬਦ ਉਚਰ ਕੈ ਅੰਤ ਸੱਤ੍ਰੁ ਪਦ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁ ਚੀਨ੍ ॥੬੨੭॥ [੬]ਆਦਿ ਸਤ੍ਰੁ ਸਬਦ ਉਚਰ ਕੈ ਅੰਤਿਆਂਤਕ ਪਦ ਭਾਖੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤ ਰਾਖੁ ॥੬੨੮॥ [੭]ਸਤ੍ਰੁ ਆਦਿ ਸਬਦ ਉਚਰੀਐ; ਸੂਲਨਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਨਿਰਧਾਰ ॥੬੨੯॥ [੮]ਆਦਿ ਜੁੱਧਨੀ ਭਾਖੀਐ ਅੰਤਕਨੀ ਪਦ ਭਾਖੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਰਾਖੁ ॥੬੩੦॥ [੯]ਬਰਮ ਆਦਿ ਸਬਦ ਉਚਰਿ ਕੈ ਬੇਧਨ ਅੰਤ ਉਚਾਰ ॥ ਬਰਮ ਬੇਧਨੀ ਤੁਪਕ ਕੋ ਲੀਜਹੁ ਨਾਮ ਸੁਧਾਰ ॥੬੩੧॥ [੧੦]ਚਰਮ ਆਦਿ ਪਦ ਭਾਖਿਕੈ ਘਾਇਨ ਪਦ ਕੇ ਦੀਨ ॥ ਚਰਮਘਾਇਨੀ ਤੁਪਕ ਕੇ ਨਾਮ ਲੀਜੀਅਹੁ ਚੀਨ ॥੬੩੨॥ [੧੧]ਦੁਜਨ ਆਦਿ ਸਬਦ ਉਚਰ ਕੈ ਘਾਇਨ ਅੰਤ ਉਚਾਰ ॥ ਦੁਜਨ ਭੱਛਨੀ ਤੁਪਕ ਕੋ ਲੀਜਹੁ ਨਾਮ ਸੁਧਾਰ ॥੬੩੩॥ [੧੨]ਖਲ ਪਦ ਆਦਿ ਬਖਾਨ ਕੈ ਹ ਪਦ ਪੁਨ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੬੩੪॥ [੧੩]ਦੁਸਟਨਿ ਆਦਿ ਉਚਾਰਿ ਕੈ ਰਿਪਣੀ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੇਹੁ ਪ੍ਰਬੀਨ ਪਛਾਨ ॥੬੩੫॥ [੧੪]ਰਿਪਣੀ ਆਦਿ ਉਚਾਰ ਕੈ ਖਿਪਣੀ ਬਹੁਰ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸਯਾਨ ॥੬੩੬॥ [੧੫]ਨਾਲ[ੳ] ਸੈਫਨੀ ਤੁਪਕ ਭਨਿ; ਜਬਰ ਜੰਗ ਹਥ ਨਾਲ ॥ ਸੁਤਰ ਨਾਲ, ਘੁੜਨਾਲ ਭਨਿ; ਚੂਰਣ ਪੁਨਿ ਪਰ ਜੁਆਲ ॥੬੩੭॥ [੧੬]ਜੁਆਲ ਆਦਿ ਸਬਦੁਚਰਿਕੈ ਧਰਣੀ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸੁਧਾਰ ॥੬੩੮॥ [੧੭]ਅਨਿਲ ਆਦਿ ਸਬਦੋਚਰਕੈ ਛੋਡਣਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਨਿਰਧਾਰ ॥੬੩੯॥ [੧੮]ਜੁਆਲਾਬਮਨੀ ਆਦਿ ਕਹ ਮਨ ਮੈ ਸੁਘਰ

ੳ. ਪਾਠਕ ਜਨ ਨੋਟ ਕਰ ਲੈਣ 1 ਨਾਲ, 2 ਸੈਪਨੀ, 3. ਤੁਪਕ, 4. ਜਬਰ ਜੰਗ, 5. ਹੱਥ ਨਾਲ, 6 ਸੁਤ੍ਰ ਨਾਲ (ਊਠ ਤੇ ਬੰਨ ਕੇ ਚਲਾਉਣ ਵਾਲੀ ਬੰਦੂਕ, 7. ਘੁੜ ਨਾਲ (ਘੋੜੇ ਤੇ ਬੰਨਕੇ ਚਲਾਉਣ ਵਾਲੀ ਬੰਦੂਕ, 8. ਚੂਰਣੀ ਮਾਰਕੇ ਚੂਰਨ ਕਰ ਦੇਣ ਵਾਲੀ ਬੰਦੂਕ, 9. ਪਰ ਜੁਆਲਾ ਅਗਨ ਉਗਲਣ ਵਾਲੀ, 10. ਜੁਆਲਾ ਬਮਨੀ ਅਗਨ ਬਰਸਾਉਣ ਵਾਲੀ, 11. ਘੰਨ ਧੁੰਨਨੀ ਬਿਜਲੀ ਵਾਂਗ ਕੜਕਣ ਵਾਲੀ, 12. ਬਾਰਦ ਸ਼ਸਦਨੀ, 14. ਮੇਘਾ ਧੁਨੰਨੀ (ਮੇਘ ਬਦਲ ਵਾਂਗ ਕੜਕਣ ਵਾਲੀ), 15. ਗੋਲਾ ਆਂਲੀਪ (ਗੋਲਾ ਬਰਸਾਉਣ ਵਾਲੀ ਗੋਲੀ ਵਾਲੀ) 16. ਗੋਲਾ ਧਰਨੀ, 17. ਗੋਲਾ ਅਸਤ੍ਰਣੀ (ਗੋਲੀ ਵਾਲਾ-ਅਸਤ੍ਰ, ਇਹ ਐਉਂ ਪਤਾ ਨਹੀਂ ਗੁਰੂ ਜੀ ਨੇ ਬੰਦੂਕ ਦੇ ਕਿਤਨੇ ਕੁ ਨਾਮ ਮਿਥੇ ਹਨ ਜੋ ਗਿਣੇ ਹੀ ਨਹੀਂ ਜਾਂਦੇ ।

ਅ-ਗਵਾਲੰਭ ਬਹੁ ਜਗ ਕਰੇ ਬਰੇ ॥
(ਬ੍ਰਹਮਾ ਵ: ਰਘੁਰਾਜਾ, ੧੫੯-੧)
੬) ਛਤ੍ਰੀ ਮੇਧ ਜੱਗ:- ਪ੍ਰਸਰਾਮ ਦੇ ਪਿਤਾ ਜਮ ਦਿਗਨਿ ਨੂੰ "ਹੈਹਯਵੰਸ" ਦੇ ਰਾਜਾ ਅਰਜੁਨ (ਕਾਤੋਵੀਯੇ=ਸਹਸ੍ਰਬਾਹੂ ਨੇ ਕਤਲ ਕਰ ਦਿਤਾ ਸੀ) ਜਿਸਦੇ ਹਰਜਾਨੇ ਵਜੋ ਬਦਲਾ ਲੈਣ ਲਈ ਪ੍ਰਸਰਾਮ ਨੇ ੨੧ ਵਾਰ ਸਰਸਿਟ ਤੋਂ ਛਤ੍ਰੀਆਂ ਨੂੰ ਨਿਰਮੂਲ ਕਰਨ ਦਾ ਜਤਨ ਕੀਤਾ, ਰਾਮ ਚੰਦ੍ਰ ਨੇ ਪ੍ਰਸਰਾਮ ਦਾ ਬਲ ਖਤਮ ਕੀਤਾ:-
ਭਇਓ ਛਤ੍ਰੀ ਮੇਧੰ ਮਹਾਂ ਪ੍ਰਬਲੰ ॥
(ਗਿਆਨ ਪ੍ਰ: ੩੧੧)
੭) ਦੈਤ ਮੇਧ: ਛੋਦਿ ਚੱਤਰ ਬਿੜਾਸੁਰ ਧੂਲਿ ਕਰਣ ਕੌਘਾਇ ॥ ਮਾਰ ਦਾਨਵ ਕਉ ਕਰਿਓ ਮੱਖ-ਦੈਂਤ ਮੱਧ ਬਨਾਇ ॥
(ਗਿਆਨ ਪ੍ਰ: ੩੩੫)

੧. ਸਿੰਗੀ ਅਰ (ਸਿੰਗਾਂ ਵਾਲੇ ਹਰਨ ਬਾਰਾਂਸਿੰਗੇ ਗਊ ਬੱਕਰੀ ਆਦਿ ਪਸ਼ੂਆਂ ਦਾ ਵੈਰੀ ਸ਼ੇਰ ਧਨਨੀ ਸ਼ੇਰ ਜਿਹੀ ਗ੍ਰਜਣ ਵਾਲੀ ਫੌਜ ਪਹਿਲਾਂ ਆਖੋ ਫੇਰ ਉਸ ਦੇ ਰਿਪ ਵੈਰੀ ਦੀ ਅਰਿ ਦੁਸ਼ਮਨ ਉਚਾਰ ਦਿਉ। ਤੁਪਕ ਦੇ ਨਾਮ ਬਣ ਜਾਂਦੇ ਹਨ ਚਤ੍ਰ ਜਾਣ ਲੈਣ ॥੬੨੩॥

੨. ਮ੍ਰਿਗੀਅਰਿ ਹਰਣੀਆਂ ਦਾ ਵੈਰੀ=ਸ਼ੇਰ, ਸ਼ੇਰ ਜਿਹੀ ਗ੍ਰਜ ਪਹਿਲਾਂ ਆਖ ਕੇ ਰਿਪ ਅਰਿ ਸਬਦ ਅੰਤ ਵਿਚ ਉਚਾਰ ਦੇਹੁ। ਤੁਪਕ ਦੇ ਨਾਮ ਹੋ ਜਾਂਦੇ ਹਨ। ਕਵੀ ਜਨ ਨਿਸਚੇ ਕਰ ਲੈਣ ॥੬੨੪॥

੩. ਤ੍ਰਿਣ ਅਰਿ ਘਾਹ ਚਰਨ ਵਾਲੇ ਪਸ਼ੂਆਂ ਦਾ ਵੈਰੀ ਸ਼ੇਰ ਅਰਿ=ਸ਼ੇਰ ਜਿਹੀ ਗ੍ਰਜਣ ਵਾਲੀ ਫੌਜ ਨਾਦਨਿ, ਉਚਾਰਕੇ ਰਿਪ ਉਸ ਦੀ ਵੈਰਨ ਪਦ ਫੇਰ ਬਖਾਨ ਕੇ। ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਚਿਤ ਵਿਚ ਪਹਿਚਾਣ ਲੈਣ ॥੬੨੫॥

੪. ਭੂ ਚਰ (ਭੂ=ਧਰਤੀ, ਧਰਤੀ ਤੇ ਚਰਨ ਵਾਲੇ ਸਮੁਚੇ ਪਸੂ ਅਰ ਪਸ਼ੂਆਂ ਦਾ ਵੈਰੀ ਸ਼ੇਰ ਪਹਿਲਾਂ ਆਖ ਕੇ ਉਸ ਦਾ ਰਿਪ=ਵੈਰੀ ਅਰ ਵੈਰੀ ਦਾ ਦੁਸ਼ਮਣ ਪਦ ਦੇ ਕੇ। ਤੁਪਕ ਦਾ ਨਾਮ ਹੋ ਜਾਂਦੇ ਹਨ ਬੁਧੀਵਾਨ ਸਵਾਰ ਲੈਣ ॥੬੨੬॥

੫. ਸੁਭਟ ਸੂਰਮੇ ਫੌਜੀ ਪਹਿਲਾਂ ਸਬਦ ਉਚਾਰ ਕੇ ਅੰਤ ਉਹਨਾਂ ਦਾ ਸੱਤ੍ਰ=ਦੁਸ਼ਮਣ ਪਦ ਦੇ ਕੇ। ਤੁਪਕ ਦਾ ਨਾਮ ਹੋ ਜਾਂਦੇ ਹਨ ਬੁਧੀਵਾਨ ਜਾਣ ਲੈਣ ॥੬੨੭॥

੬. ਪਹਿਲੋਂ ਸਤ੍ਰ (ਵੈਰੀ) ਦਾ ਨਾਮ ਲੈ ਕੇ ਅੰਤ ਵੈਰੀ ਦਾ ਅੰਤ ਕਰਨ ਵਾਲੀ ਪਦ ਕਹੋ। ਤੁਪਕ ਦੇ ਨਾਮ ਹੋ ਜਾਂਦੇ ਹਨ ਜਾਣ ਕੇ ਬੁਧੀਵਾਨੋ ਚਿਤ ਵਿਚ ਟਿਕਾ ਕੇ ਰੱਖੋ ॥੬੨੮॥

੭. ਪਹਿਲੋਂ ਸਤ੍ਰ (ਵੈਰੀ ਦਾ ਨਾਮ) ਪਹਿਲਾਂ ਸਬਦ ਕਹੋ ਸੂਲਨ (ਸੂਲੀ ਵਾਂਗ ਦੁੱਖ ਦੇਣ ਵਾਲੀ=ਸੂਲ ਕੰਡੇ ਵਾਂਗ ਤਨ ਵਿਚ ਖੁਭ ਜਾਣ ਵਾਲੀ ਸਬਦ ਅੰਤ ਵਿਚ ਕਹੋ। ਇਹੀ ਨਾਮ ਤੁਪਕ ਦਾ ਹੋ ਜਾਂਦਾ ਹੈ ਬੁਧੀਵਾਨ ਜਾਣ ਲਵੋ ॥੬੨੯॥

੮. ਪਹਿਲਾਂ ਜੁੱਧਨੀ ਜੁੱਧ ਕਰਨ ਵਾਲੀ ਵੈਰਨ ਆਖੋ ਫੇਰ ਅੰਤ ਕਰਨੀ ਪਦ ਆਖ ਦੇਹੁ। ਫੌਜ ਦਾ ਅੰਤ ਕਰਨ ਵਾਲੀ ਬੰਦੂਕ ਜਾਂ ਤੋਪ ਦਾ ਨਾਮ ਬਣ ਜਾਏਗਾ। ਇਹ ਨਾਮ ਤੁਪਕ ਦੇ ਹੁੰਦੇ ਹਨ ਚਤ੍ਰ ਪੁਰਸ਼ੋ ਠੀਕ ਜਾਣਕੇ ਇਸ ਨੂੰ ਚਿਤ ਵਿਚ ਰਖੋ ॥੬੩੦॥

੯. ਬਰਮ (ਢਾਲ) ਬਰਮ ਸਬਦ ਪਹਿਲਾਂ ਆਖ ਕੇ ਬਰਮ ਨੂੰ ਵਿੰਨ੍ਹਣ ਵਾਲੀ ਅੰਤ ਉਚਾਰਕੇ। ਬਰਮ ਬੇਧਨੀ ਢਾਲ ਨੂੰ ਬਿੰਨ੍ਹਣ ਵਾਲੀ ਤੁਪਕ ਦਾ ਨਾਮ ਜਾਣ ਲਵੋ ॥੬੩੧॥

੧੦. ਚਰਮ (ਗੈਂਡੇ ਦੇ ਚਮੜੇ ਦੀ ਢਾਲ) ਪਹਿਲਾਂ ਪਦ ਆਖਕੇ। ਚਰਮ ਘਾਇਨੀ=ਚਮੜੇ ਦੀ ਢਾਲ ਨੂੰ ਪਾੜ ਦੇਣ ਵਾਲੀ, ਤੁਪਕ ਦਾ ਨਾਮ ਜਾਣ ਲਵੋ ॥੬੩੨॥

੧੧. ਪਹਿਲਾਂ ਦੁਰਜਨ (ਭੈੜੇ ਤੇ ਧਰਮ ਦੇ ਵਿਰੋਧੀ) ਦੁਸ਼ਟ ਸ਼ਬਦ ਉਚਾਰਕੇ ਉਸਨੂੰ ਘਾਯਲ ਕਰਨ ਵਾਲੀ ਅੰਤ ਵਿਚ ਕਹਿਕੇ। ਦੁਸ਼ਟਾਂ ਨੂੰ ਖਾ ਜਾਣ ਵਾਲੀ ਦੁਰਜ ਭੱਛਣੀ=ਤੁਪਕ ਦਾ ਨਾਮ ਜਾਣ ਲਵੋ ॥੬੩੩॥

੧੨. ਖਲ (ਮੂਰਖ ਪਸ਼ੂ ਬੁਧੀ ਵਾਲੇ) ਪਦ ਨੂੰ ਪਹਿਲਾਂ ਆਖਕੇ ਹਾ (ਮਾਰਨ ਵਾਲੀ) ਪਦ ਫੇਰ ਕਹਿ ਦਿਉ। ਇਹੀ ਨਾਮ ਤੁਪਕ ਦੇ ਹੋ ਜਾਂਦੇ ਹਨ ਬੁਧੀਵਾਨ ਸਮਝ ਲਵੋ ॥੬੩੪॥

੧੩. ਦੁਸ਼ਟਨ (ਦੁਸ਼ਟਾਂ ਨੂੰ) ਪਹਿਲਾਂ ਆਖ ਕੇ ਉਹਨਾਂ ਦੀ ਰਿਪਣੀ ਵੈਰਨ ਅੰਤ ਵਿਚ ਆਖ ਦਿਉ ਇਹ ਨਾਮ ਤੁਪਕ ਦੇ ਹੋ ਜਾਂਦੇ ਹਨ ਬੁਧੀਵਾਨੋ ਪਹਿਚਾਣ ਲਵੋ ॥੬੩੫॥

੧੪. ਰਿਪਣੀ (ਵੈਰਨ) ਪਹਿਲਾਂ ਉਚਾਰ ਕੇ ਖਿਪਣੀ ਵੈਰੀ ਨੂੰ ਖਪਾ ਦੇਣ ਵਾਲੀ ਫੇਰ ਆਖ ਦਿਉ। ਤੁਪਕ ਦਾ ਨਾਮ ਹੋ ਜਾਂਦਾ ਹੈ ਸਿਆਣੇ ਪੁਰਸ਼ ਸਮਝ ਲੈਣ ॥੬੩੬॥

੧੫. ਨਾਲ ਸੈਫਨੀ, ਤੁਪਕ ਦਾ ਨਾਮ ਕਹੁ ਜਬਰਜੰਗ ਹਥ ਨਾਲ। ਸੁਤ੍ਰ ਨਾਲ ਘੁੜ ਨਾਲ ਦਾ ਨਾਮ ਕਹੁ ਚੂਰਣ, ਪੁਰ (ਫੇਰੀ) ਪਰ ਜੁਆਲ ॥੬੩੭॥

੧੬. ਜੁਆਲ (ਅਗਨ) ਆਦਿ ਸਬਦ ਉਚਾਰਕੇ ਧਰਣੀ ਧਾਰਣ ਜਾਂ ਰੱਖਣ ਵਾਲੀ ਅੰਤ ਆਖ ਦਿਉ। ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਦਿਲ ਵਿਚ ਨਿਸਚੇ ਕਰ ਲੈਣ ॥੬੩੮॥

੧੭. ਅਨਲ (ਅਗਨ) ਆਦਿ ਸ਼ਬਦ ਉਚਾਰਕੇ ਛੱਡਣ ਅਗਨ ਉਗਲਣ ਵਾਲੀ ਅੰਤ ਨੂੰ ਕਹੁ। ਤੁਪਕ ਦੇ ਨਾਮ ਹੋ ਜਾਂਦੇ ਹਨ ਚਤਰ ਪੁਰਸ਼ ਚਿੱਤ ਵਿਚ ਟਿਕਾ ਲੈਣ ॥੬੩੯॥

੧੮. ਜੁਆਲਾ ਬਮਨੀ (ਅਗਨ ਉਗਲਣ ਵਾਲੀ =ਬੰਦੂਕ। ਪਹਿਲਾਂ ਆਖਕੇ ਮਨ ਦੇ ਵਿਚ ਸੁਘੜ (ਸਮਝਦਾਰ ਪੁਰਸ਼) ਵਿਚਾਰ ਲੈਣ।

---

੮) ਨਰ ਮੇਧ:- ਜੱਗ ਵਿਚ ਕਿਸੇ ਪੁਰਸ਼ ਦੀ ਬਲੀ ਦਿਤੀ ਜਾਂਦੀ ਹੈ।

੯) ਨ੍ਰਿਪ ਮੇਧ ਵਿਚ ਰਾਜੇ ਦੀ ਬਲੀ ਦਿਤੀ ਜਾਂਦੀ ਹੈ। ਲੱਛ ਜੋ ਨ੍ਰਿਪ ਮਾਰੀਐ ਤਬ ਹੋਤ ਹੈ ਨ੍ਰਿਪ ਮੇਧ ॥
(ਪਾਰਸ ਨਾਥ)
ਰਾਜਸੂਯ ਜੱਗ ਨੂੰ ਭੀ ਨ੍ਰਿਪ ਮੇਧ ਕਿਹਾ ਹੈ

੧੦) ਪਸੂ ਮੇਧ: ਕਿਸੇ ਵੀ ਮਸੂ ਜਿਵੇਂ
ੳ-ਅਜ (ਬੱਕਰਾ)
ਅ-ਹਯ (ਘੋੜਾ)
ੲ-ਹਾਥੀ
ਨਾਮ ਅਦਕ ਭੈਸਾ ਗੈਂਡਾ ਹਰਨਨ ਆਦਿ ਪਸੂ ਮੇਧ ਜਗ ਕਰਾਇ:
(ਗਿਆਨ : ੩੧੯)

੧੧) ਬਾਜਮੇਧ: ਘੋੜੇ ਦੀ ਕੁਰਬਾਨੀ ਵਾਲਾ ਬਾਜ ਮੇਧ ਪੂਰਨ ਕੀਆ ਜੱਗਾ ॥
(ਰਾਮਾ ਵ: ੮੩੦)

੧੨) ਬਿਪ੍ਰਮੇਧ:- ਜੈਸਾ ਕਿ ਰਾਜੇ ਜਨਮੇਜੇ ਨੇ ੧੮ ਬ੍ਰਾਹਮਣਾਂ ਨੂੰ ਕਤਲ ਕਰਨ ਉਪ੍ਰੰਤ ਕੀਤਾ ਸੀ ਕਰਿਯੋ ਬਿਪ੍ਰਮੇਧੰ ਸੁ ਜਗੰ ਪ੍ਰਮਾਨੰ ॥
(ਗਿਆਨ ਪ੍ਰ: ੨੦੬)

੧੩) ਭੂਪਮੇਧ:- ਵੈਸ ਪਾਠਕ ਜਗ ਸਿੰਘ ਦੀ ਕਥਾ ਕ੍ਰਿਸ਼ਨਾ ਵਤਾਰ ਵਿਚ ਪੜ ਚੁਕੇ ਹਨ ਪਰ ਯਾਦ ਕਰਨ ਲਈ=ਰਾਜਾ ਜਗ ਸਿੰਘ ਇਕ ਜੱਗ ਕਰਕੇ ਆਪਣੇ ਗੁਰੂ "ਸ੍ਰਿ" ਨੂੰ ਰੀਝਾਉਣ ਲਈ ਆਪਣੀ ਇਛਾ ਰਖਦਾ ਸੀ ਇਸ ਲਈ ਰਾਜੇ ਜਗ ਸਿੰਘ ਨੇ "ਇਕ ਸੌ ਅੱਠ" ਰਾਜਿਆਂ ਨੇ ਸਿਰ ਕੱਟਕੇ ਸਿਵ ਨੂੰ ਚੜਾਉਣ ਲਈ ਇਕ ਸੌ ਪੰਜ ਰਾਜੇ ਪਕੜ ਕੇ ਕੈਦ ਕਰ ਲਏ ਸਨ ਤਿੰਨ ਦੀ ਤਲਾਸ ਵਿਚ ਸੀ। ਸ੍ਰੀ ਕ੍ਰਿਸਨ ਜੀ ਨੇ ਭੀਮ ਸੈਨ ਦੇ ਹਥੋਂ ਰਾਜੇ ਜਗ ਸਿੰਘ ਨੂੰ ਮਰਵਾਕੇ ਕੈਦ ਕੀਤੇ ਰਾਜਿਆਂ ਦੀ ਬੰਦ ਖਲਾਸੀ ਕਰ ਦਿਤੀ ਸੀ=ਭੂਪਮੇਧ ਕਰੋ ਸਭੈ ਭੂਮ ਆਜ ਜੱਗ ਅਰੰਭ।
(ਰੁਦਰ ਪਾਰਸ: ੧੨੩-੩)

੧੪) ਰਾਜਸੂਇ ਜੱਗ:-ਜਿਸ ਜੱਗ ਵਿਚ ਜੱਗ ਕਰਨ ਵਾਲਾ ਰਾਜਾ ਆਪਣੀ ਸਾਰੀ ਸੰਪਤੀ ਸਾਮਗਰੀ ਦਾਨ ਕਰਕੇ, ਆਪ ਅਤੀਤ ਹੋਕੇ ਬਿਚਰਦਾ ਇਹ ਜੱਗ ਪਾਂਡੋਂ, ਰਘੂ ਰਾਜਾ ਅਤੇ ਸ੍ਰੀ ਰਾਮਚੰਦ੍ਰ ਨੇ ਕੀਤਾ।
ੳ-ਮਖ ਰਾਜ ਸੂਯ ਕੋ ਕੀਓ ਚਾਓ ॥
(ਗਿਆਨ ਪ੍ਰ:)
ਅ-ਰਾਜਸੂਯ ਕੀਨੇ ਦਸ ਬਰਾਂ ॥
(ਰਾਮਾ ਵ: ੮੩੨)

**ਦਸਖਤ**

ੳ-ਗੁਰੂ ਘਰ ਵਿਚ ਰੀਤ ਸੀ ਕਿ ਜਦ ਕੋਈ ਪ੍ਰੇਮੀ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਣ ਲਗਦਾ ਤਦ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਹਾਜਰ ਹੋਕੇ ਅਰੰਭ ਕਰਨ ਦੀ ਅਰਜ ਕਰਦਾ, ਤਦ ਸਤਿ ਗੁਰੂ ਮੂਲ ਮੰਤ੍ਰ ਮੁੱਢ ਵਿਚ ਲਿਖਕੇ ਸਿੱਖ ਦੀ ਭਾਵਨਾ ਪੂਰਨ ਕਰ ਦਿੰਦੇ, ਜਿਹਾ ਕੇ ਕਾਬੁਲ-ਵੱਲ ਕਈ ਬੀੜਾਂ ਦੇ ਮੁੱਢ ਓਹ ਸਬਦ ਹੈ, ਜੋ ਗੁਰ ਦਰਸ਼ਨ ਕਰਨ ਲਈ ਤੁਰਨ ਸਮੇਂ ਅਵਾਜ-ਲਿਆ, ਉਹ ਬੇਨਤੀ ਕਰਕੇ ਲਿਖਵਾ ਲਿਆ, ਇਹ ਸੂਚਨਾ "ਡਾਕਟਰ"

ਬਿਚਾਰ ॥ ਨਾਮ ਤੁਪਕ ਕੇ ਹੋਤ ਹੈਂ ਜਾਨ ਚਤੁਰ ਨਿਰਧਾਰ ॥੬੪੦॥ [੧]ਘਨ ਪਦ ਆਦਿ ਬਖਾਨ ਕੈ ਧੁਨਨੀ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨਹੁ ਚਤੁਰ ਅਪਾਰ ॥੬੪੧॥ [੨]ਘਨ ਪਦ ਆਦਿ ਉਚਾਰ ਕੈ ਨਾਦਨਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ ॥੬੪੨॥ [੩]ਬਾਰਦ ਆਦਿ ਬਖਾਨ ਕੈ ਸਬਦਨਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਨਿਰਧਾਰ ॥੬੪੩॥ [੪]ਮੇਘਨ ਧਨਨੀ ਆਦਿ ਕਹਿ ਰਿਪ ਅਰਿ ਬਹੁਰ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨਹੁ ਚਤੁਰ ਅਪਾਰ ॥੬੪੪॥ [੫]ਮੇਘ ਸਬਦਨੀ ਬਕਤ੍ਰ ਤੇ ਪ੍ਰਥਮੈਸਬਦਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ[1] ਸਵਾਰ ॥੬੪੫॥ [੬]ਗੋਲਾ ਆਦਿ ਉਚਾਰ ਕੈ ਆਲਯ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ ॥੬੪੬॥ [੭]ਗੋਲਾ ਆਦਿ ਉਚਾਰ ਕੈ ਧਰਨੀ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ[1] ਸਵਾਰ ॥੬੪੭॥ [੮]ਗੋਲਾ ਆਦਿ ਉਚਾਰ ਕੈ ਅਸਤ੍ਰਣਿ ਪੁਨ ਪਦ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤ ਲੇਹੁ ॥੬੪੮॥ [੯]ਗੋਲਾ ਲਯਣੀ ਆਦਿ ਕਹਿ ਮੁਖ ਤੇ ਸਬਦ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ[1] ਸਵਾਰ ॥੬੪੯॥[੧੦] ਗੋਲਾ ਆਦਿ ਉਚਾਰਿਕੈ ਆਲਯਣੀ ਪੁਨ ਭਾਖੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਰਾਖੁ ॥੬੫੦॥ [੧੧]ਗੋਲਾ ਆਦਿ ਬਖਾਨ ਕੈ ਸਦਨਨਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ ॥੬੫੧॥ [੧੨]ਗੋਲਾ ਪਦ ਪ੍ਰਿਥਮ ਉਚਰ ਕੈ ਕੇਤਨਿ ਪਦ ਕਹੁ ਅੰਤ ॥ ਨਾਮ ਸਕਲ ਸ੍ਰੀ ਤੁਪਕ ਕੇ ਨਿਕਸਤ ਚਲਤ ਅਨੰਤ ॥੬੫੨॥ [੧੩]ਗੋਲਾ ਆਦਿ ਉਚਾਰ ਕੈ ਕੇਤਨਿ ਪਦ ਕੇ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੬੫੩॥ [੧੪]ਗੋਲਾ ਆਦਿ ਉਚਾਰਿਕੈ ਸਦਨੀ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਨਿਰਧਾਰ ॥੬੫੪॥ [੧੫]ਗੋਲਾ ਆਦਿ ਉਚਾਰੀਐ ਧਾਮਿਨ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ[1] ਸਵਾਰ ॥੬੫੫॥ [੧੬]ਗੋਲਾ ਆਦਿ ਉਚਾਰ ਕੈ ਨਈਵਾਸਨ ਕਹਿ ਅੰਤ ॥ ਨਾਮ ਤੁਪਕ ਕੇ ਹੋਤ ਹੈਂ ਨਿਕਸਤ ਚਲਤ ਬਿਅੰਤ ॥੬੫੬॥ [੧੭]ਗੋਲਾ ਆਦਿ ਉਚਾਰਿ ਕੈ ਲਿਆਲੀ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸਵਾਰ ॥੬੫੭॥ [੧੮]ਗੋਲਾ ਆਦਿ ਉਚਾਰਿ ਕੈ ਮੁਕਤਨਿ ਅੰਤ ਉਚਾਰ ॥ ਨਾਮ ਤੁਪਕ ਕੇ ਕਹੱ ਕਥੋ ਲੀਜਹੁ ਸਕਲ ਬੀਚਾਰ ॥੬੫੮॥

---

1. ਅੱਧਕ ਲਾ ਕੇ "ਸੁਮਤਿ" ਬੋਲੋ ।

---

ਗੰਡਾ ਸਿੰਘ ਜੀ ਨੇ ਦਿੱਤੀ ਹੈ, ਜੋ ਓਥੇ ਦਰਸ਼ਨ ਕਰ ਆਏ ਹਨ ।
ਅ-ਉਤਾਰ ਖਾਸੇ ਦਸਖਤ ਕਾ ॥ ਪਾਤਸ਼ਾਹੀ ॥੧੦॥
ਅਕਾਲ ਪੁਰਖ ਦੀ ਰਛਾ ਹਮਨੇ ॥ ਸਰਬ ਲੋਹ ਦੀ ਰਛਿਆ ਹਮਨੇ ॥
ਸਰਬ ਕਾਲ ਜੀ ਦੀ ਰਛਿਆ ਹਮਨੇ ॥ ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ ॥
ਆਗੇ ਲਿਖਾਰੀ ਕੇ ਦਸਖਤ (ਅਕਾਲੋ ਉਸਤਤਿ ਦੇ ਮੁੱਢ ਵਿੱਚ, ਉਸੇ ਅੰਪੂਰਾ ਦੀ ਸੂਚਕ ਹੈ ॥
ਦੇਖੋ ਦਸਮ ਗ੍ਰੰਥ ਬਾਣੀ ਬਿਉਰਾ ਪ:੫੬੭॥
ਜੇ ਦੇਖੋ ਸੰਸਾਰ ਵਿਚ ਕਿਹੜੇ-ਕਿਹੜੇ ਧਰਮ ਦੇ ਲੋਕ ਵਸਦੇ ਨੇ ਤਾਂ ਗੁਰੂ ਜੀ ਸਭਦਾ ਪ੍ਰੀਚੇ ਦਿੰਦੇ ਹਨ । ਕੀ ਪਾਠਕ ਜੀ ਵੇਖੋ ਕਿ ਇਹ ਸਾਰੇ ਤੁਹਨੂੰ ਯਾਦ ਹਨ ।
੧) ਉਦਾਸੀ=ਰਸਾਂ ਕਸਾਂ ਤੋਂ ਉਪਰਾਮ...
ਕੇਤਕ ਉਦਾਸੀ ਕੇ ਭ੍ਰਮਾਏ ਈ ਫਿਰਤ ਹੈ ॥
(ਅਕਾਲ ਉ: ੮੯-੨)
੨) ਅਵਧੂਤ:ਵਿਰਕਤ ਸਾਧੂ (ਦਿਗੰਬਰ) ਇਕ ਅਵਧੂਤ ਸੁਛਿਤ੍ਰ ਨ੍ਰਿਪਾਰਾ ॥ ਸੁਨਿਯਤ ਬਸਤ ਸਮੁਦ ਕੋ ਧਾਰਾ ॥

ਨਾਮ ਤੁਪਕ ਦੇ ਹੋ ਜਾਂਦੇ ਹਨ ਚਤ੍ਰ ਲੋਕ ਯਕੀਨ ਕਰ ਲੈਣ ॥੬੪੦॥

੧. ਪਹਿਲੇ ਘਨਘੋਰ ਘਟਾ ਦਾ ਨਾਮ ਆਖਕੇ ਧੁਨਨੀ (ਗਰਜਣ ਵਾਲੀ) ਅੰਤ ਆਖ ਦੇਹੁ ਤੁਪਕ ਦੇ ਨਾਮ ਹੋ ਜਾਂਦੇ ਹਨ ਅਨੇਕਾਂ ਚਤਰ ਪੁਰਸ਼ ਵੇਖ ਲੈਣ ॥੬੪੧॥

੨. ਪਹਿਲਾਂ ਬਦਲ ਪਦ ਆਖਕੇ ਨਾਦਨ (ਖੜਕਣ ਵਾਲੀ ਅੰਤ ਉਚਾਰ ਦੇਹੁ। ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਪੁਰਸ਼ ਵੇਖ ਲੈਣ ॥੬੪੨॥

੩. ਬਾਰਦ (ਬਦਲ) ਪਹਿਲਾਂ ਆਖ ਕੇ ਸਬਦਨਿ (ਆਵਾਜ ਦੇਣ ਵਾਲੀ) ਅੰਤ ਕਹਿ ਦੇਹੁ ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਪੁਰਸ਼ ਵੇਖ ਲੈਣ ॥੬੪੩॥

੪. ਮੇਘਨ ਧਨਨੀ ਬੱਦਲ ਵਾਂਗ ਗੁਜਣ ਵਾਲੀ ਪਹਿਲਾਂ ਆਖਕੇ ਰਿਪ ਵੈਰੀ ਅਰਿ ਵੈਰੀ ਦੀ ਦੁਸ਼ਮਣ ਕਹਿ ਦੇਣ ਨਾਲ। ਤੁਪਕ ਦੇ ਨਾਮ ਹੋ ਜਾਂਦੇ ਹਨ ਚਤਰ ਪੁਰਸ਼ ਬੇਅੰਤ ਵੇਖ ਲੈਣ ॥੬੪੪॥

੫. ਮੇਘ ਸਬਦਨੀ ਬੱਦਲ ਵਾਂਗ ਗੁਜਣ ਵਾਲੀ ਬਕਤ੍ਰ (ਮੁਖ ਤੋਂ) ਪਹਿਲਾਂ ਸਬਦ ਉਚਾਰ ਕੇ। ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਸਵਾਰ ਲੈਣ ॥੬੪੫॥

੬. ਗੋਲਾ ਸਬਦ ਪਹਿਲਾਂ ਉਚਾਰ ਕੇ ਆਲੀਧਾ (ਗੋਲੇ ਵਾਲੀ) ਅੰਤ ਨੂੰ ਕਹਿ ਦੇਹੁ। ਤੁਪਕ ਦੇ ਨਾਮ ਹੋ ਜਾਂਦੇ ਹਨ ਜਾਣ ਲੈਣ ਚਤ੍ਰ ਪੁਰਸ਼ ਯਕੀਨ ਕਰ ਲੈਣ ॥੬੪੬॥

੭. ਪਹਿਲਾਂ ਗੋਲਾ ਸਬਦ ਆਖਕੇ ਧਰਨੀ ਗੋਲੀ ਧਾਰਨ ਵਾਲੀ ਅੰਤ ਵਿਚ ਆਖ ਦੇਹੁ। ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਮਨ ਵਿਚ ਸੰਵਾਰ ਲੈਣ ॥੬੪੭॥

੮. ਪਹਿਲਾਂ ਗੋਲਾ ਪਦ ਉਚਾਰ ਕੇ, ਅਸਤ੍ਰਨਿ ਫੇਰ ਪਦ ਆਖ ਦੇਹੁ। ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਪੁਰਸ਼ ਚਿਤਿ ਵਿਚ ਵਿਚਾਰ ਲੈਣ ॥੬੪੮॥

੯. ਗੋਲਾ ਲਖਣੀ ਗੋਲੇ ਦੇ ਘਰ=ਚੈਂਬਰ ਵਾਲੀ ਪਹਿਲਾਂ ਆਖਕੇ ਸਬਦ। ਫੇਰ ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਸੰਵਾਰ ਲੈਣ ਬੁਧੀ ਦੇ ਵਿਚ ॥੬੪੯॥

੧੦. ਪਹਿਲਾਂ ਗੋਲਾ ਸਬਦ ਉਚਾਰਕੇ ਫੇਰ ਆਲਯਣੀ ਗੋਲੀ ਨੂੰ ਗੋਲੇ ਦੇ ਘਰ ਵਿਚ ਰੱਖਣ ਵਾਲੀ ਮੁੜਕੇ ਆਖ ਦੇਹੁ। ਤੁਪਕ ਦੇ ਨਾਮ ਹੋ ਜਾਂਦੇ ਨੇ। ਚਤੁਰ ਪੁਰਸ਼ ਚਿਤ ਵਿਚ ਜਾਣ ਕੇ ਰਖ ਲੈਣ ॥੬੫੦॥

੧੧. ਪਹਿਲਾਂ ਗੋਲੇ ਦਾ ਨਾਮ ਆਖਕੇ ਸਤਨਜਿ (ਗੋਲੇ ਦੇ ਘਰ ਵਾਲੀ) ਅੰਤ ਆਖ ਦੇਹੁ। ਤੁਪਕ ਦੇ ਨਾਮ ਹੋ ਜਾਂਦੇ ਨੇ ਚੰਗੇ ਕਵਿ ਵਿਚਾਰ ਕਰ ਲੈਣ ॥੬੫੧॥

੧੨. ਪਹਿਲਾਂ ਗੋਲਾ ਪਦ ਆਖ ਕੇ ਏਤਨਿ ਵਿਚ ਗੋਲੇ ਨੂੰ ਥਾਂ ਦੇਣ ਵਾਲੀ (ਕੇਤਨੀ) ਪਦ ਅੰਤ ਨੂੰ ਕਹਿ ਦੇਹੁ। ਸਾਰੇ ਨਾਮ ਸ੍ਰੀ ਤੁਪਕ ਦੇ ਹੀ ਹਨ ਜੋ ਅਨੇਕਾਂ ਨਿਕਲਦੇ ਚਲੇ ਜਾਂਦੇ ਹਨ ॥੬੫੨॥

੧੩. ਪਹਿਲਾਂ ਗੋਲਾ ਆਖਕੇ ਫੇਰ ਕੇਤਨੀ ਪਦ ਕਹਿ ਦੀਨ। ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਪੁਰਸ਼ ਸਮਝ ਲੈਣ ॥੬੫੩॥

੧੪. ਪਹਿਲਾਂ ਗੋਲਾ ਸਬਦ ਉਚਾਰ ਕੇ ਅੰਤ ਸਦਨੀ (ਗੋਲਾ ਰੱਖਣ ਵਾਲਾ) ਅੰਤ ਵਿਚ ਕਹਿ ਦੇਹੁ। ਤੁਪਕ ਦੇ ਨਾਮ ਹੋ ਜਾਂਦੇ ਹਨ ਚਤੁਰ ਪੁਰਸ਼ ਦਿਲ ਵਿਚ ਵੇਖਕੇ ਸਮਝ ਲੈਣ ॥੬੫੪॥

੧੫. ਪਹਿਲਾਂ ਗੋਲਾ ਸਬਦ ਕਹੀਏ ਧਾਮਨ (ਉਸ ਦੇ ਘਰ ਵਾਲੀ) ਫੇਰ ਕਹਿ ਦੇਉ। ਤੁਪਕ ਦੇ ਨਾਮ ਹੋ ਜਾਂਦੇ ਨੇ। ਬੁਧੀਵਾਨ ਮਨ ਵਿਚ ਸੰਵਾਰ ਕੇ ਸਮਝ ਲੈਣ ॥੬੫੫॥

੧੬. ਪਹਿਲਾਂ ਗੋਲਾ ਸਬਦ ਉਚਾਰ ਕੇ ਨਈਵਾਸਨ ਗੋਲੇ ਨੂੰ ਨਿਵਾਸ ਦੇਣ ਵਾਲੀ ਅੰਤ ਆਖ ਦਿਉ। ਤੁਪਕ ਦੇ ਨਾਮ ਹੋ ਜਾਂਦੇ ਹਨ ਜੋ ਨਿਕਲਕੇ ਅਨੇਕਾਂ ਹੁੰਦੇ ਜਾਂਦੇ ਹਨ ॥੬੫੬॥

੧੭. ਗੋਲਾ ਪਹਿਲਾਂ ਆਖਕੇ "ਲਿਆਲੀ" (ਗੋਲੇ ਦੇ ਖਾਨੇ ਵਾਲੀ) ਅੰਤ ਆਖ ਦਿਉ। ਇਹ ਨਾਮ ਤੁਪਕ ਦੇ ਹੋ ਜਾਂਦੇ ਹਨ ਸਮਝਦਾਰ ਪੁਰਸ਼ ਸਵਾਰ ਕੇ ਸਮਝ ਲੈਣ ॥੬੫੭॥

੧੮. ਪਹਿਲਾਂ ਗੋਲਾ ਪਦ ਕਹੀਏ "ਮਕਤਨਿ" ਗੋਲਾ ਮਾਰਨ ਵਾਲੀ ਅੰਤ ਕਹਿਦੇਉ ॥ ਤੁਪਕ ਦੇ ਨਾਮ ਹੋ ਜਾਂਦੇ ਨੇ ਕਵੀ ਜੀ ਕਹਿੰਦੇ ਹਨ ਕਿ ਭਾਈ ਸਾਰੇ ਵਿਚਾਰ ਕਰ ਲੈਣ ॥੬੫੮॥

---

(ਚਰਿਤ੍ਰ ੨੬੬, ੭-੧)
੩) ਇਮਾਮ ਸਾਫੀ:- (ਸੁੰਨੀ ਫਿਰਕੇ ਦਾ ਪ੍ਰਧਾਨ ਅਚਾਰਜ ਸਫਾਈ ਇਮਾਮ ਦਾ ਚੇਲਾ ॥
ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਫੀ ॥ ਮਾਨਸਕੀ ਜਾਤ ਸਭੈ ਏਕੇ ਪਹਿਚਾਨਬੋ ॥
(ਅਕਾਲ ਉ: ੮੫)
੪) ਸੰਨਿਆਸੀ:- (ਸੰਨਿਆਸ ਧਾਰਨ ਵਾਲਾ ਤਿਆਗੀ) ਜਿਨ੍ਹਾਂ ਦੇ ਚਾਰ ਭੇਦ ਹਨ:
ੳ-ਹੰਸ,
ਅ-ਕੁਟੀਚਰ,
ੲ-ਪਰਮ ਹੰਸ
ਸ-ਵਹੁਦਕ ਜਿਨਾਂ ਬਾਰੇ ਲੇਖ ਹੈ :
ਰੇਮਨ ਐਸੋ ਕਰ ਸੰਨਿਆਸਾ ॥
ਬਨਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ ॥
(ਸਬਦ ਹਜਾਰੇ ੧-੧)
੫) ਸਿੱਖ=ਸ੍ਰੀ ਗੁਰੂ ਨਾਨਕ ਦੇਵ ਦਾ ਉਪਦੇਸ ਧਾਰੀ ਕੇਵਲ ਕਰਤਾਰ ਦਾ ਉਪਾਸਕ,
੬) ਸਿੱਧ=ਸਿੱਧ ਪੁਰਸ਼ ਜਾਂ (ਦੇਖੋ ਸ੍ਰਾਵਗ)
੭) ਸੇਖ=ਮੁਸਲਮਾਨਾਂ ਦਾ ਇਕ ਫਿਰਕਾ ਹੈ ਜਾਂ ਜੋ ਖਤਰੀ ਮੁਸਲਮਾਨ ਹੋ ਗਏ ਜਾਂ ਕੀਤੇ ਗਏ ਸੇਖ ਕਹਾਂਦੇ ਹਨ।
ਸੇਖ ਫੌਜ ਭਜੀ ਬਿਨ ਚੈਨਾ ॥
(ਚਰਿਤ੍ਰ ੪੦੫-੨੧੭-੨)
(ਸਿੰਘ-ਅੰਮ੍ਰਿਤ ਧਾਰੀ ਸਿਖ ਦੀ ਹੀ ਸੰਗਿਆ ਹੈ ਜੋ ਇਕ ਉਅੰਕਾਰ ਦਾ ਉਪਾਸਕ ਗੁਰਬਾਣੀ ਦਾ ਸਰਧਾਲੂ ਨਾਮ ਦਾ ਰਸੀਆ ਸਸਤ੍ਰ ਧਾਰੀ ਗੁਰੂ ਗ੍ਰੰਥ ਦੀ ਟੇਕ ਤੇ ਅਪਾਹਜ ਦਾ ਰਖਿਅਕ ਨਿਆਕਰੀ ਹੋਵੇ।
੯) ਸ੍ਰਾਵਗ=ਸਰੰਗੀ ਜੈਨ ਧਰਮਧਾਰੀ, ਜੈਨੀ ਪੁਜਾਰੀ ਅਰਹੰਤ ਦੇ ਚੇਲੇ=ਸ੍ਰਵਗ ਸੁਧ ਸਮੂਹ ਸਿਧਾਨ ਕੇ ਦੇਖ ਫਿਰਿਓ ਘਰ ਜੋਗ ਜਤੀਕੇ।
(ਅਕਾਲ ਉ: ੨੧-੨)
੧੦) ਹਿੰਦੂ=ਇਕ ਤੋਂ ਅਣਜਾਣ ਅਨੇਕ ਤੇ ਕ੍ਰਿਤਮ ਪਦਾਰਥਾਂ ਦਾ ਪੁਜਾਰੀ ਸਿਰ ਗੁੰਮ
ਅ-ਸਰਬ ਬੰਧਨ ਮੁਕਤ ਬੋਦੀ ਟੋਪੀ ਜਨੇਊ* ਜਾਂ ਬਿਨਾਂ ਬੋਦੀ-ਬਦੇਸੀ ਕੋਟ ਪੈਂਟ ਟਾਈ ਦੇਖੋ-ਇਮਾਮ ਸਾਫੀ
੧੧) ਛਾਪਸੀ: ਵਿਸਨੂੰ ਦੇ ਚਿੰਨ ਸੰਖ ਚਕ੍ਰ ਆਦਿ ਜਿਸਨੇ ਤਨ ਤੇ ਨਕਸ ਕੀਤੇ ਹੋਣ ਜਾਂ ਛਾਪੇ ਲਗੇ ਹੋਣ ਲਗਾਏ ਰਹੇ ਛਾਪਸੀ।
(ਅਕਾਲ ਉ: ੯੦੩੩)
੧੨) ਜਟਧਾਰੀ (ਜੁਟੀ)=ਜਟਾਂ ਧਾਰਨ ਵਾਲਾ ਸਾਧੂ: ਕਰਮੈ ਨਥ ਸਿਰ ਜਟਾ ਸਵਾਰੀ (ਬਚਿਤ੍ਰ: ਅ: ੬, ੨੩)
ਜਟੀ ਦੰਡ ਮੁੰਡੀ ਕਹੂੰ ਹਾਥ ਆਵੈ।
(ਪਾਰਸ-੩੦-੪)
੧੩) ਜਤੀ:ਬ੍ਰਹਮਚਾਰੀ: ਸਰਾਵਗ ਆਦਿ
੧੪) ਜੋਗੀ (ਸ੍ਰੀ ਗੋਰਖ ਨਾਥ ਦਾ ਪੁਜਾਰੀ ਸਰਵਨ ਫਾਰ ਮੁੰਦ੍ਰਾ ਦੁਰਗੈ ਡਾਰੀ ॥
(ਬਚਿਤ੍ਰ ਅ: ੬-੨੪)
੧੫) ਡੰਡ ਧਾਰੀ (ਦੰਡੀ) ਦੇਖੋ ਜਨਧਾਰੀ ਡੁੰਡਾ ਰਖਣ ਵਾਲਾ, "ਸੁਥਰਾ"
੧੬) ਤਪੱਸੀ (ਡਪ ਸਾਧਕ) ਪਚ ਹਾਰੇ ਪੰਡਿਤ ਤਪੰਤ ਹਾਰੇ ਤਾਪਸੀ॥

[੧]ਗੋਲਾ ਆਦਿ ਉਚਾਰ ਕੈ ਦਾਤੀ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ ॥੬੫੯॥ [੨]ਗੋਲਾ ਆਦਿ ਉਚਾਰ ਕੈ ਤਜਨੀ ਪੁਨਿ ਪਦ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ ॥੬੬੦॥ ਜੁਆਲਾ ਆਦਿ ਉਚਾਰਿ ਕੈ ਛਡਨਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸਵਾਰ ॥੬੬੧॥ [੪]ਜੁਆਲ ਸਕਤਨੀ ਬਕਤ੍ਰ ਤੇ ਪ੍ਰਿਥਮੈ ਕਰੌਂ ਬਖਿਆਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਪਛਾਨ ॥੬੬੨॥ [੫]ਜੁਆਲਾ ਤਜਣੀ ਬਕਤ੍ਰ ਤੇ ਪ੍ਰਿਥਮ ਕਰੋ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਬਿਚਾਰ ॥੬੬੩॥ [੬]ਜੁਆਲਾ ਛਾਡਨਿ ਪ੍ਰਿਥਮ ਹੀ; ਮੁਖ ਤੇ ਕਰੋ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁਧਾਰ ॥੬੬੪॥ ਜੁਆਲਾ ਦਾਇਨਿ ਪ੍ਰਿਥਮ ਹੀ ਮੁਖ ਤੇ ਕਰੋ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁਧਾਰ ॥੬੬੫॥ [੮]ਜੁਆਲਾ ਬਕਤ੍ਰਨਿ ਪ੍ਰਿਥਮ ਹੀ ਮੁਖ ਤੇ ਕਰੋ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸਵਾਰ ॥੬੬੬॥ [੯]ਜੁਆਲਾ ਆਦਿ ਉਚਾਰ ਕੈ ਪ੍ਰਗਟਾਇਨ ਪਦ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ ॥੬੬੭॥ [੧੦]ਜੁਆਲਾ ਆਦਿ ਉਚਾਰ ਕੈ ਧਰਣੀ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸਵਾਰਿ ॥੬੬੮॥ [੧੧]ਦੁਰਜਨ ਆਦਿ ਉਚਾਰ ਕੈ ਦਾਹਨਿ ਪੁਨਿ ਪਦ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ ॥੬੬੯॥ [੧੨]ਦੂਜਨ ਆਦਿ ਸਬਦ ਉਚਰਿ ਕੈ ਦਰਰਨਿ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁਧਾਰ ॥੬੭੦॥ [੧੩]ਗੋਲੀ ਧਰਣੀ ਬਕਤ੍ਰ ਤੇ ਪ੍ਰਿਥਮੈ ਕਰੋ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁਧਾਰ ॥੬੭੧॥ [੧੪]ਦੁਸਟ ਆਦਿ ਸਬਦ ਉਚਾਰ ਕੈ ਦਾਹਨਿ ਬਹੁਰ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁਧਾਰ ॥੬੭੨॥ [੧੫]ਚੌਪਈ ॥ ਕਾਸਟ ਪ੍ਰਿਸਟਣੀ ਆਦਿ ਉਚਾਰਹੁ ॥ ਨਾਮ ਤੁਪਕ ਕੇ ਸਕਲ ਬਿਚਾਰਹੁ ॥ [੧੬]ਭੂਮਿਜ ਪ੍ਰਿਸਠਨ ਪੁਨਿ ਪਦ ਦੀਜੈ ॥ ਨਾਮ ਚੀਨ ਤੁੱਪਕ ਕੋ ਲੀਜੈ ॥੬੭੩॥ [੧੭]ਕਾਸਠਿ ਪ੍ਰਿਸਠਣੀ ਆਦਿ ਉਚਾਰ ॥ ਨਾਮ ਤੁਪਕ ਕੇ ਸਕਲ ਬਿਚਾਰ ॥ [੧੮]ਦ੍ਰੁਮਜ ਬਾਸਨੀ ਪੁਨਿ ਪਦ ਦੀਜੈ ॥ ਚੀਨ ਨਾਮ ਨਾਲੀ ਕੌਲੀਜੈ ॥੬੭੪॥ [੧੯]ਦੋਹਰਾ ॥ ਕਾਸਠ ਪ੍ਰਿਸਠਣੀ ਬਕਤ੍ਰ ਤੇ ਪ੍ਰਿਥਮੈ ਕਰੋ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਜਨ ਸਵਾਰਿ ॥੬੭੫॥ [੨੦]ਜਲਜ ਪ੍ਰਿਸਠਣੀ ਪ੍ਰਿਥਮ ਹੀ ਮੁਖ ਤੇ ਕਰੋ ਉਚਾਰ ॥ ਨਾਮ ਤੁਪਕ

---

(ਅਕਾਲ ਉ: ੯੦-੪)
੧੭) ਤੁਰਕ=ਤੁਰਕਸਤਾਨ ਦਾ ਵਸਨੀਕ:ਮੋਮਨ
੧੮) ਪਉਨਹਾਰੀ=ਅੰਨ ਤਿਆਗ ਕੇ ਹਵਾ ਦੇ ਆਸਰੇ ਰਹਿਣ ਵਾਲੇ: ਸਮਾਧੀ ਸਥਿਤ (ਪਉਨ ਅਹਾਰੀ ਜਤੀ ਜਤ ਧਾਰਿ ਸਬੈ ਸੁ ਵਿਚਾਰ ਹਜਾਰ ਕੋ ਦੇਖੈ)
(ਅਕਾਲ ਓ: ੨੪-੩)
੧੯) ਬ੍ਰਹਮਚਾਰੀ=ਮਨ ਇੰਦ੍ਰੇ ਰੋਕ ਕੇ ਵਿਦਿਆ ਦਾ ਅਭਿਮਾਨ ਕਰਨ ਵਾਲੇ ਜੋਗੀ ਜੁਟਾਧਾਰੀ ਸਤੀ ਸਾਰੇ ਵਡੇ ਬ੍ਰਹਮਚਾਰੀ॥ ਧਿਆਨ ਕਾਜ ਭੂਖ ਪਿਆਸ ਪੈ ਸਹਤ ਹੈ ॥
(ਅਕਾਲ ਉ: ੭੫-੨)
੨੦) ਮੁਸਲਮਾਨ=ਹਜਰਤ ਮੁਹੰਮਦ ਦੇ ਮਤ ਨੂੰ ਧਾਰਨ ਵਾਲਾ (ਕੁਰਾਨ ਸਰੀਫ ਅਤੇ ਖੁਦਾ ਤੇ ਭਰੋਸਾ ਰੱਖਣ ਵਾਲਾ ਤੇ ਸੁਨਤ ਕਰੌਣ ਵਾਲਾ, ਲਿੰਗ ਬਿਨਾ ਕੀਨੇ ਸਭ ਰਾਜਾ ॥
(ਬਚਿਤ੍ਰ: ਅ: ੬-੨੭)
੨੧) ਮੁੰਡੀਆ=ਮੁੰਡਿਤ ਰਾਮਾਨੰਦੀ ਵੈਰਾਗੀ ਦੇਖੋ ਜਟਾਧਾਰੀ
੨੨) ਰਾਫਜੀ=ਸੀਆ, ਮੁਸਲਮਾਨ ਕੁਕਰਮਾਂ ਦਾ ਤਿਆਗੀ (ਦੇਖੋ ਹਿੰਦੂ)
੨੩) ਵੈਰਾਗੀ=ਜਗਤ ਦੇ ਪਦਾਰਥਾਂ ਨਾਲ ਜਿਸ ਦਾ ਮੋਹ ਨਹੀ-ਰਾਮਾਨੰਦ ਦਾ ਚੇਲਾ ਜੋ ਬੈਰਾਗੀਆਂ ਦੇ ਪੰਜਾ ਕਰਮਾ ਦਾ ਅਨਿਆ ਹੈ ।

੧. ਪਹਿਲਾਂ ਗੋਲਾ ਆਖ ਕੇ ਗੋਲੇ ਦਾ ਦਾਨ ਕਰਨ ਵਾਲੀ (ਦਾਤੀ) ਅੰਤ ਆਖ ਦਿਉ । ਤੁਪਕ (ਬੰਦੂਕ) ਦੇ ਨਾਮ ਹੋ ਜਾਂਦੇ ਹਨ ਚਤ੍ਰ ਲੋਕ ਚਿਤ ਵਿਚ ਵੇਖ ਲੈਣ ॥੬੫੯॥

੨. ਪਹਿਲਾਂ ਗੋਲਾ ਆਖ ਕੇ ਤਜਣੀ (ਤਯਾਗਣ) ਵਾਲੀ ਫੇਰ ਪਦ ਦੇ ਦਿਉ । ਤੁਪਕ ਦੇ ਨਾਮ ਹੋ ਜਾਂਦੇ ਨੇ ਚਤ੍ਰ ਪੁਰਸ਼ੋ ਚਿਤ ਵਿਚ ਵੇਖ ਲਵੋ ॥੬੬੦॥

੩. ਜੁਆਲਾ (ਅੱਗ) ਪਹਿਲਾਂ ਆਖ ਕੇ ਛੱਡਣ (ਉਗਲਨ) ਵਾਲੀ ਅੰਤ ਕਹਿ ਦੇਹੁ । ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਚਿਤ ਵਿਚ ਸਮਝ ਲੈਣ ॥੬੬੧॥

੪. ਮੁਖ ਵਿਚੋਂ "ਜੁਆਲਾਸ਼ਕ ਤਨੀ" ਅਗ ਉਗਲਣ ਕੱਢਣ ਵਾਲੀ ਪਹਿਲਾਂ ਕਹਿ ਦੇਹੁ । ਨਾਮ ਤੁਪਕ ਦੇ ਹੋ ਜਾਂਦੇ ਹਨ ਸਿਆਣੇ ਪੁਰਸ਼ ਪਹਿਚਾਣ ਲੈਣ ॥੬੬੨॥

੫. ਮੁਖ ਦੇ ਵਿਚੋਂ ਅੱਗ ਕੱਢਣ ਵਾਲੀ ਪਦ ਪਹਿਲਾਂ ਆਖ ਦਿਉ। ਤੁਪਕ ਦੇ ਨਾਮ ਹੋ ਜਾਂਦੇ ਹਨ ਚਤ੍ਰ ਪੁਰਸ਼ੋ ਵਿਚਾਰ ਕਰ ਲਵੋ ॥੬੬੩॥

੬. ਜੁਆਲ (ਅਗਨ) ਫੈਂਕਣ ਵਾਲੀ ਪਹਿਲਾਂ ਹੀ ਮੁਖ ਤੇ ਆਖ ਦਿਉ । ਤੁਪਕ ਦੇ ਨਾਮ ਹੋ ਜਾਂਦੇ ਹਨ ਸਮਝਦਾਰ ਪੁਰਸ਼ ਮਨ ਵਿਚ ਯਕੀਨ ਕਰ ਲੈਣ ॥੬੬੪॥

੭. ਜੁਆਲਾ (ਅੱਗ) ਦਾਯਨ (ਦਾਨ ਕਰਨ ਵਾਲੀ ਪਹਿਲਾਂ ਆਖ ਦਿਉ ਆਪਣੇ ਮੁਖ ਤੋਂ । ਨਾਮ ਤੁਪਕ ਦੇ ਹੋ ਜਾਂਦੇ ਹਨ ਸਿਆਣੇ ਪੁਰਸ਼ ਯਕੀਨ ਕਰ ਲੈਣ ॥੬੬੫॥

੮. ਜੁਆਲਾ ਬਕਤਨਿ ਭਾਵ (ਅੱਗ ਉਗਲਣੀ ਮੁਖ ਦੇ ਵਿਚੋਂ ਪਹਿਲਾਂ ਹੀ ਦੇਵੋਂ ਪਦ ਇਕੱਠੇ ਹੀ ਕਹਿ ਦਿਉ ਆਪਣੇ ਮੁਖ ਤੋਂ । ਤੁਪਕ ਦੇ ਨਾਮ ਹੋ ਜਾਂਦੇ ਹਨ ਮਤੀਵਾਲੇ ਪੁਰਸ਼ ਸਵਾਰ ਕੇ ਯਾਦ ਕਰ ਰੱਖਣ ॥੬੬੬॥

੯. ਜੁਆਲਾ (ਅੱਗ) ਪਹਿਲਾਂ ਉਚਾਰ ਕੇ "ਪ੍ਰਗਦਾਇਨ" ਅੱਗ ਨੂੰ ਪ੍ਰਗਟ ਕਰਨ ਵਾਲੀ ਪਦ ਫੇਰ ਕਹਿ ਦਿਉ । ਤੁਪਕ ਦੇ ਨਾਮ ਹੋ ਜਾਂਦੇ ਨੇ ਚਤ੍ਰ ਚਿਤ ਵਿਚ ਵੇਖ ਲੈਣ ॥੬੬੭॥

੧੦. ਜੁਆਲਾ (ਅੱਗ) ਪਹਿਲਾਂ ਉਚਾਰ ਕੇ "ਪ੍ਰਗਦਾਇਨ" ਅੱਗ ਨੂੰ ਪ੍ਰਗਟ ਕਰਨ ਵਾਲੀ ਪਦ ਫੇਰ ਕਹਿ ਦਿਉ । ਤੁਪਕ ਦੇ ਨਾਮ ਹੋ ਜਾਂਦੇ ਨੇ ਚਤ੍ਰ ਚਿਤ ਵਿਚ ਵੇਖ ਲੈਣ ॥੬੬੭॥

੧੧. ਦੁਰਜਨ ਧਰਮ ਵਿਰੋਧੀ, ਦੁਸ਼ਟ, ਪਹਿਲਾਂ ਆਖ ਕੇ ਦਾਹਨ ਉਹਨਾਂ ਨੂੰ ਸਾੜ ਦੇਣ ਵਾਲੀ ਫੇਰ ਆਖ ਕੇ । ਤੁਪਕ ਦਾ ਨਾਮ ਹੋ ਜਾਂਦਾ ਹੈ ਹੇ ਚਤ੍ਰ ਪੁਰਸ਼ ਚਿਤ ਵਿਚ ਜਾਣ ਲੈਣ ॥੬੬੯॥

੧੨. ਪਹਿਲਾਂ ਦੁਰਜਨ ਸ਼ਬਦ ਕਹਿਕੇ ਦਰਰਨਿ (ਦੌੜ ਦੇਣ ਵਾਲੀ) ਅੰਤ ਫੇਰ ਆਖਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਯਕੀਨ ਕਰ ਲੈਣ ॥੬੭੦॥

੧੩. ਗੋਲੀ ਧਰਣੀ (ਗੋਲੀ ਧਾਰਣ ਵਾਲੀ) ਬਕਤ੍ਰ (ਮੁਖ ਤੋਂ) ਪਹਿਲਾਂ ਕਹੋ ਬੋਲਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਯਕੀਨ ਕਰ ਲੈਣ ॥੬੭੧॥

੧੪. ਧਰਮ ਵਿਰੋਧੀ ਕੁਕਰਮੀ ਦੁਸ਼ਮਨ ਦੁਸ਼ਟ, ਸਬਦ ਉਚਾਰਕੇ ਦਾਹਨਿ ਦਾਹਨਿ ਦਾਹ ਦੇਣ ਵਾਲੀ, ਸਾੜ ਦੇਣ ਵਾਲੀ ਫੇਰ ਕਹਿਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀਵਾਨ ਜਾਣ ਲੈਣ ॥੬੭੨॥

੧੫. ਚੌਪਈ ॥ ਕਾਸ਼ਟ ਪ੍ਰਿਸਟਨੀ (ਲੱਕੜੀ ਦੀ ਪਿਠ=ਕੁੰਦੇ ਵਾਲੀ) ਪਹਿਲਾਂ ਉਚਾਰਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਸਭ ਵਿਚਾਰ ਲਵੋ ।

੧੬. ਭੂਮਿਜ ਪਿਸਟਨੀ ਭੂਮ ਤੋਂ ਪੈਦਾ ਹੋਇ ਕਾਠ ਦੀ ਪਿਠ ਵਾਲੀ ਫੇਰ ਪਦ ਨਾਲ ਲਾ ਕੇ । ਦੋਵੇਂ ਨਾਮ ਤੁਪਕ ਦੇ ਜਾਣ ਲਵੋ ॥੬੭੩॥

੧੭. ਕਾਸਠਿ ਪ੍ਰਿਸਟਣੀ ਲੱਕੜੀ ਦੀ ਪਿਠ, ਕੁੰਦੇ ਵਾਲੀ ਪਹਿਲਾਂ ਆਖ ਕੇ ਸਾਰੇ ਤੁਪਕ ਦੇ ਨਾਮ ਬਿਚਾਰ ਲੌ ।

੧੮. ਦ੍ਰੁਮਜ ਬਾਸਨੀ ਜਿਸ ਦਾ ਨਾਂ ਦ੍ਰੁਮਲ (ਰੁਖ) ਦੀ ਲੱਕੜੀ ਵਿਚ ਦ੍ਰੁਮ=ਰੁਖ ਬਸਦੀ ਹੈ ਇਕ ਪਦ ਫੇਰ ਦੇ ਕੇ । ਨਾਲੀ (ਬੰਦੂਕ) ਦਾ ਨਾਮ ਸਮਝ ਲੌ ॥੬੭੪॥

੧੯. ਦੋਹਰਾ ॥ ਕਾਸਟ ਪ੍ਰਿਸਠਨੀ ਕਾਸਟ=ਲੱਕੜੀ ਵਿਚ ਦ੍ਰੁਮ=ਰੁਖ ਬਸਦੀ ਹੈ ਇਹ ਪਦ ਫੇਰ ਦੇ ਕੇ । ਨਾਲੀ (ਬੰਦੂਕ) ਦਾ ਨਾਮ ਸਮਝ ਲੌ, ਕਾਸਟ ਪ੍ਰਿਸਟਨੀ ਕਾਸਟ=ਲਕੜੀ ਦੀ ਪਿਠ ਵਾਲੀ ਬਕਤ੍ਰ (ਮੁਖ ਤੇ) ਪਹਿਲਾਂ ਉਚਾਰਨ ਕਰੋ । ਤੁਪਕ ਦੇ ਨਾਮ ਹੋ ਜਾਂਦੇ ਹਨ ਸੁਪੁਰਸ਼ ਮਨ ਵਿਚ ਸਾਂਭ ਲਵੋ ॥੬੭੫॥

੨੦. ਜਲਜ ਪ੍ਰਿਸਟਣੀ ਜਲ ਤੋਂ ਪੈਦਾ ਹੋਇ ਰੁਖ ਦੀ ਲਕੜੀ ਦੇ ਪਿਠ ਵਾਲੀ ਪਹਿਲਾਂ ਆਖ ਦਿਉ ਮੁਖ ਤੋਂ ਉਚਾਰ ਕੇ । ਤੁਪਕ ਦੇ ਨਾਮ ਹੋ ਜਾਂਦੇ ਹਨ, ਅਕਲਾਂ ਵਾਲੇ ਜਾਣ ਲੈਣ ॥੬੭੬॥॥੬੭੫॥

---

ਓ- ਸੰਖ ਚਕ੍ਰ ਆਦਿ ਵਿਸਨੂੰ ਚੰਨਾ ਦਾ ਤਨ ਤੇ ਛਾਪ ਆਦਿ।
ਅ-ਕ੍ਰਿਸ਼ਨ ਅਥਵਾ ਰਾਮ ਚੰਦ੍ਰ ਦਾ ਮੂਰਤੀ ਦੀ ਪੂਜਾ
ੲ-ਗਲੇ ਵਿਚ ਕਾਠ ਦੀ ਕੰਠੀ ਜਾਂ ਤੁਲਸੀ ਮਾਲਾ ।
ਸ-ਗੋਪੀ ਚੰਦਨ ਦਾ ਤਿਲਕ
ਹ-ਦਵਾਰਕਾ ਦੀ ਯਾਤਰਾ ਬੈਰਾਗੀਆਂ ਦਾ ਚਿੰਨ (ਕੰਠੀ ਕੰਠ ਕਾਠ ਕੀ ਡਾਰੀ)
੧) ਗੋਰਖ=ਸ੍ਰਵਨ ਫਾਰਿ ਮਦ੍ਰਾ ਦੁਐ ਡਾਰੀ ॥
(ਬਚਿਤ੍ਰ ਨਾ: ਅ: ੬-੨੪)
੨) ਦੱਤ=ਕਰਮੋ ਨਖ ਸਿਰ ਜਟਾ ਸਵਾਰੀ ॥
(ਬਚਿਤ੍ਰ ਅ: ੬-੨੩)
੩) ਮੁਹੰਮਦ (ਮਹਾ ਦੀਨ) ਲਿੰਗ ਬਿਨਾ ਕੀਨੇ ਸਬ ਰਾਜਾ ॥
(ਬਚਿਤ੍ਰ ਅ: ੬-੨੭)
੪) ਰਾਮਾ ਨੰਦ=ਕੰਠੀ ਕੰਠ ਕਾਠ ਦੀ ਡਾਰੀ ॥
(ਬਚਿਤ੍ਰ: ਅ: ੬-੨੫)

ਇਸੇ ਤਰ੍ਹਾਂ ਸਾਰੇ ਨਸਿਆਂ ਦੇ ਨਾਮ ਭੀ ਵਰਤੇ ਗਏ ਹਨ । ਪਸੂਆਂ ਦੇ ਅਨੇਕਾ ਨਾਉ ਤੇ ਉਹਨਾਂ ਦੀਆਂ ਕਿਸਮਾਂ ਅਤੇ ਰੰਗ ਤੇ ਇਲਾਕੇ ਜੇ ਲਿਖਣ ਲਗੀਏ ਤਾ ਮੁਕਦੇ ਹੀ ਨਹੀ = ਸਚ ਤਾਂ ਇਹ ਹੈ-ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਰਬਦੇ ਕਾਨੂੰਨ ਨਾਮ ਤੇ ਕਰਤਵਾਂ ਦੀ ਮੂੰਹ ਬੋਲਦੀ ਤਸਵੀਰ ਹੈ ਖਾਸ ਕਰਕੇ ਲੇਖਕਾ ਤੇ ਕਵੀਆਂ, ਵਿਦਵਾਨਾਂ ਲਈ ਸਾਰੇ ਸੰਸਾਰ ਦੀ ਜਾਣਕਾਰੀ ਦਾ ਪ੍ਰੀਚੈ ਅਤੇ ਹਰ ਪ੍ਰਕਾਰ ਦਾ ਅਜਾਇਬ ਘਰ ਹੈ ਅਤੇ ਸੰਤਾ ਭਗਤਾਂ ਲਈ ਧ੍ਰੂ-ਪ੍ਰਹਿਲਾਦ ਆਦਿ ਭਗਤਾਂ ਦਾ ਅਕਾਸੀ ਤਾਰਾ ਮੰਡਲ ਹੈ=ਜਿਸ ਗੁਰ ਸਿਖ ਨੇ ਇਹ ਨਹੀ ਪੜ੍ਹਿਆ ਉਹ ਆਪ ਨੂੰ ਪੂਰਨ ਸਿਖ ਨਾ ਸਮਝੇ ਅਧੂਰਾ ਹੀ ਹੈ"।

ਭਾਈ ਜੋਗਿੰਦਰ ਸਿੰਘ ਜੀ ਬੇਦੀ :-
25 ਮਈ 1911 ਦੇ ਧ੍ਰਿਬਿਨ ਵਿਚ ਲਿਖਦੇ ਹਨ ਦੋ ਕਾਲ ਛੱਡਕੇ ਆਪ ਦਾ ਲੇਖ ਹੈ ਕਿ ਕੁਰਬਾਨੀ ਇਤਿਹਾਸ ਵਿਚ, "ਗੁਰੂ ਗੋਬਿੰਦ ਸਿੰਘ ਜੀ ਦਾ ਨਾਂ ਧਰੂ ਤਾਰੇ ਵਾਂਗ ਚਮਕਦਾ ਹੈ ਆਪਣੀ ਕੌਮ ਅਤੇ ਦੇਸ਼ ਦੀ ਖਾਤਰ, ਆਪਣੇ ਧਰਮ ਅਤੇ ਈਮਾਨ ਦੀ ਖਾਤਰ ਪਿਤਾ ਗੁਰੂ ਤੇਗ ਬਹਾਦਰ ਮਾਤਾ ਗੁਜਰੀ ਜੀ ਤੇ ਚਾਰੇ ਸਾਹਿਬਜ਼ਾਦੇ ਵਾਰ ਕੇ ਭੀ ਰਜਿਆਂ ਅਤੇ ਮੁਗਲਾਂ ਦਾ ਚੜਦੀ ਕਲਾ ਵਿਚ ਮੁਕਾਬਲਾ ਕੀਤਾ, ਜਿਸ ਅਦੁਤੀ ਕੁਰਬਾਨੀ ਦੀ ਕੋਈ ਮਿਸਾਲ ਨਹੀਂ ਮਿਲਦੀ । ਇਤਨੀ ਕਸ਼ਮਕਸ਼ ਦੌਰਾਨ ਹੀ ਉਨ੍ਹਾਂ ਨੇ ਗੁਰਬਾਣੀ ਅਤੇ ਵੱਡਮੁੱਲਾ ਸਾਹਿਤ ਰਚਿਆ ਜਿਸ ਵਿਚ ਜਾਪੁ ਸਾਹਿਬ ਅਕਾਲ ਉਸਤਤਿ, ਬਚਿਤ੍ਰ ਨਾਟਕ ਸ਼ਬਦ ਹਜ਼ਾਰੇ, ਤੇਤੀ ਸਵੱਯੇ, ਜ਼ਫਰਨਾਮਾ, ਚੰਡੀ ਚਰਿਤਰ, ਚੌਪਈਆਂ, ਗਿਆਨ ਪ੍ਰਬੋਧ, ਸ਼ਸਤ੍ਰ ਨਾਮਾ ਮਾਲਾ, ਹਿਕਾਇਤਾਂ, ਇਸਤਰੀ ਚਰਿਤ੍ਰ ਆਦਿ।

ਗੁਰੂ ਗੋਬਿੰਦ ਸਿੰਘ ਖੁਦ ਇਕ ਉਤਮ ਕਵੀ ਸਨ, ਇਸ ਨਾਤੇ ਉਨ੍ਹਾਂ ਨੇ, ਸਮੇਂ ਦੇ ਕਵੀਆਂ ਨੂੰ ਸਤਕਾਰਤ ਕੀਤਾ । ਬਾਦਸ਼ਾਹ ਸ਼ਾਹ ਜ਼ਫਰ ਜੋ ਖੁਦ ਇਕ ਆਲ੍ਹਾ ਸ਼ਾਇਰ ਸ੍ਰੀ ਗੁਰੂ ਜੀ ਦੀ ਕਾਵਿ ਮਈ ਸ਼ਖਸ਼ੀਅਤ ਤੋਂ ਇਸ ਕਦਰ ਕਾਇਲ ਹੋਇਆ ਕਿ ਆਪਣੀ ਦੋਸਤੀ ਦਾ ਹੱਥ ਉਨ੍ਹਾਂ ਵਲ ਵਧਾਇਆ ਅਤੇ ਗੁਰੂ ਜੀ ਵਲੋਂ ਭਰਵਾਂ ਭਰਵਾਂ ਹੁੰਗਾਰਾ ਮਿਲਣ ਤੇ ਇਸ ਕਦਰ ਖੁਸ਼ ਹੋਇਆ ਕਿ ਉਸ ਦੀਆਂ ਅੱਖਾਂ 'ਚ ਹੰਝੂ ਆ ਗਏ । ਗੁਰੂ ਜੀ ਨੇ ਪਾਉਂਟਾ

ਕੇ ਹੋਤ ਹੈਂ ਲੀਜਹੁ ਸੁਘਰ ਸੁਧਾਰ ॥੬੭੬॥ [1]ਬਾਰਜ ਪ੍ਰਿਸਠਣ ਆਦਿ ਹੀ ਮੁਖ ਤੇ ਕਰੋ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੬੭੭॥[2] ਨੀਰਜ ਲਖਣੀ ਬਕਤ੍ਰ ਤੇ ਪ੍ਰਿਥਮੈ ਕਰੋ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸਵਾਰ ॥੬੭੮॥ [3]ਅੰਬੁਜ ਪ੍ਰਿਸਠਣੀ ਪ੍ਰਿਥਮ ਹੀ ਮੁਖ ਤੇ ਕਰੋ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸਵਾਰ ॥੬੭੯॥ [4]ਘਨਜਜ ਪ੍ਰਿਸਠਣ ਪ੍ਰਿਥਮ ਹੀ ਮੁਖ ਤੇ ਕਰੋ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹ ਸੁਘਰ ਸਵਾਰ ॥੬੮੦॥ [5]ਜਲਤਰ ਆਦਿ ਉਚਾਰਿਕੈ ਪ੍ਰਿਸਠਨ ਧਰ ਪਦ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ ॥੬੮੧॥ [6]ਬਾਰ ਆਦਿ ਸਬਦ ਉਚਰ ਕੈ ਤਰ ਪ੍ਰਿਸਠਣ ਪੁਨਿ ਭਾਖੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤ ਰਾਖੁ ॥੬੮੨॥ [7]ਨੀਰ ਆਦਿ ਸਬਦ ਉਚਰ ਕੈ ਤਰ ਪਦ ਪ੍ਰਿਸਠਣ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤ ਲੇਹੁ ॥੬੮੩॥ [8]ਹਰਜ ਪ੍ਰਿਸਠਣੀ ਆਦਿ ਹੀ ਮੁਖ ਤੇ ਕਰੋ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸਵਾਰ ॥੬੮੪॥ [9]ਚੌਪਈ ॥ ਬਾਰਜ ਪ੍ਰਿਸਠਣੀ ਆਦਿ ਉਚਾਰ ॥ ਨਾਮ ਨਾਲ ਕੇ ਸਕਲ ਬਿਚਾਰ ॥ [10]ਭੂ ਰੁਹ ਪ੍ਰਿਸਠਣ ਪੁਨਿ ਪਦ ਦੀਜੈ ॥ ਨਾਮ ਜਾਨ ਤੁਪਕ ਕੋ ਲੀਜੈ ॥੬੮੫॥ [11]ਭੂਮਿ ਸਬਦ ਕੋ ਆਦਿ ਉਚਾਰੋ ॥ ਰੁਹ ਪ੍ਰਿਸਠਨਿ ਤੁਮ ਬਹੁਰਿ ਸਵਾਰੋ ॥ [12]ਨਾਮ ਤੁਪਕ ਕੇ ਸਭਹੀ ਹੋਹੀਂ ॥ ਜੋ ਕੋਊ ਚਤੁਰ ਚੀਨ ਕਰ ਜੋਹੀਂ ॥੬੮੬॥ [13]ਤਰ ਰੁਹ ਪ੍ਰਿਸਠਨਿ ਆਦਿ ਉਚਰੀਅਹੁ ॥ ਨਾਮ ਤੁਪਕ ਕੇ ਸਕਲ ਬਿਚਰੀਅਹੁ ॥ [14]ਕਾਸਠ ਕੁੰਦਨੀ ਆਦਿ ਬਖਾਨੋ ॥ ਨਾਮ ਤੁਪਕ ਕੇ ਸਭ ਜੀਅ ਜਾਨੋ ॥੬੮੭॥ [15]ਭੂਮਿ ਸਬਦ ਕਹੁੱ ਆਦਿ ਉਚਾਰਹੁ ॥ ਰੁਹ ਸੁ ਸਬਦ ਕੋ ਬਹੁਰ ਬਿਚਾਰਹੁ ॥ [16]ਨਾਮ ਤੁਪਕ ਜੂ ਕੇ ਸਭ ਮਾਨਹੁ ॥ ਯਾ ਮੈ ਕਛੂ ਭੇਦ ਨਹੀਂ ਜਾਨਹੁ ॥੬੮੮॥ [17]ਪ੍ਰਿਥੀ ਸਬਦ ਕੋ ਪ੍ਰਿਥਮੈ ਦੀਜੈ ॥ ਰੁਹ ਪਦ ਬਹੁਰ ਉਚਾਰਨ ਕੀਜੈ ॥ [18]ਨਾਮ ਤੁਪਕ ਕੇ ਸਭ ਜੀਅ ਜਾਨੋ ॥ ਯਾ ਮੈ ਕਛੂ ਭੇਦ ਨਹੀ ਮਾਨੋ ॥੬੮੯॥ [19]ਬਿਰਛ ਸਬਦ ਕੋ ਆਦਿ ਉਚਾਰੋ ॥ ਪ੍ਰਿਸਠਨ ਪਦ ਕਹਿ ਜੀਅ ਬਿਚਾਰੋ ॥ [20]ਨਾਮ ਤੁਪਕ ਕੇ ਹੋਹਿ ਅਪਾਰਾ ॥ ਯਾ ਮੈ ਕਛੂ ਨ ਭੇਦ ਨਿਹਾਰਾ ॥੬੯੦॥ [21]ਦ੍ਰੁਮਜ ਸਬਦ ਕੋ ਆਦਿ ਉਚਾਰੋ ॥ ਪ੍ਰਿਸਠਨ ਪਦ ਕਹਿ ਹੀਏ ਬਿਚਾਰੋ ॥ [22]ਸਭ ਹੀ ਨਾਮ ਤੁਪਕ ਕੇ ਹੋਵੈਂ ॥ ਜਉ ਕੋਊ ਚਤੁਰ ਚਿੱਤ ਮੈ ਜੋਵੈਂ ॥੬੯੧॥ [23]ਤਰ ਪਦ ਮੁਖ ਤੇ ਆਦਿ ਉਚਾਰੋ ॥ ਪ੍ਰਿਸਠਨ ਪਦ

---

☛ ਸਾਹਿਬ ਵਿਖੇ ਕਵੀਸ਼ਰੀ ਦੀ ਪ੍ਰੰਪਰਾ ਅਰੰਭੀ ਤੇ ਕਵੀਆਂ ਦੇ ਵੀ ਮੁਕਾਬਲੇ ਕਰਵਾਏ ।

ਬਹੁਤ ਸਾਰੇ ਕਵੀਆਂ ਦੀਆਂ ਕਵਿਤਾਵਾਂ ਪੇਸ਼ ਕਰਨ ਉਪਰੰਤ ਬੇਦੀ ਦੀ ਆਪਣੀ ਸ਼ਰਧਾ ਪ੍ਰਗਟ ਕਰਦੇ ਹਨ ਕਿ ਸੱਚ ਮੁਚ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ, ਧਰਮ, ਦੇਸ਼ ਤੇ ਕੌਮ ਦੇ ਪ੍ਰਵਾਨਿਆਂ ਲਈ ਕਦਮ-ਕਦਮ ਤੇ ਅਦੁੱਤੀ ਸਿਖਿਆ ਨਾਲ ਭਰਿਆ ਪਿਆ ਹੈ । ਇਨ੍ਹਾਂ ਦਾ ਜੀਵਨ ਮਨੁੱਖ ਦੀ ਜ਼ਿੰਦਗੀ ਲਈ ਸਭ ਤੋਂ ਉਚਾ ਆਦਰਸ਼ ਹੈ, ਜਿਸ ਤੇ ਗੁਰੂ ਦਾ ਸੱਚਾ ਸੇਵਕ ਹਰ ਪ੍ਰਕਾਰ ਦੀ ਸਿਖਿਆ ਨੂੰ ਹਰ ਪਹਿਲੂ ਤੋਂ ਗ੍ਰਹਿਣ ਕਰਕੇ, ਆਪਣੇ ਆਤਮਿਕ ਅਤੇ ਬੀਰ ਰਸ ਤੇ ਸੰਸਾਰਕ ਇਤਿਹਾਸ ਵਿਚ ਮੁਕੰਮਲ ਉਨਤੀ ਕਰਦਾ ਹੋਇਆ ਧਰਮ ਦੇਸ਼ ਕੌਮ ਅਤੇ ਮਨੁਖ ਮਾਤਰ ਦੀ ਸੱਚੀ ਨਿਸ਼ਕਾਮ ਸੇਵਾ ਕਰਦਿਆਂ ਆਪਣੇ ਜੀਵਨ ਨੂੰ ਸਫਲ ਕਰ ਸਕਦਾ ਹੈ ।

ਖਾਲਸਾ ਪੰਥ ਤੇ ਖਾਲਸਈ ਜੀਵਨ ਜਾਂਚ ਦੇ ਸਿਰਲੇਖ ਹੇਠ

ਨਿਰ ਇੱਛਤ ਤੇ ਨਿਸ਼ਕਾਮ ਸੇਵਕ ਭਾਈ ਕਿਰਪਾ ਸਿੰਘ ਕੌਮਾਂ ਦੇ ਦਰਦੀ ਦਾ ਟ੍ਰਿਬਿਊਨ 28/1999 ਦੇ ਲੇਖ ਵਿਚ ਪਹਿਲਾ ਕਾਲਮ ਛੱਡਕੇ ਲਿਖਿਆਂ ਹੈ ਕਿ ਬਹੁਤੇ ਸੱਜਣ ਸੰਸਾਰ ਇਤਿਹਾਸ ਦੇ ਵਿਲੱਖਣ ਕਾਰਨਾਮੇ, ਖਾਲਸਾ ਸਿਰਜਨਾ ਨੂੰ ਕੇਵਲ ਲੜਾਕੂ ਅਤੇ ਫੌਜੀ ਦ੍ਰਿਸ਼ਟੀ ਕੋਣ ਤੋਂ ਦੇਖਦੇ ਹੋਏ ਕਹਿੰਦੇ ਹਨ ਕਿ ਖਾਲਸਾ ਸਾਜਨਾ ਦਾ ਮੰਤਵ ਕੇਵਲ ਸਿੱਖਾਂ ਵਿਚੋਂ ਕਾਇਰਤਾ ਦੂਰ ਕਰਕੇ ਜ਼ੁਲਮ ਦਾ ਨਾਸ ਕਰਨਾ ਹੀ ਸੀ । ਦੂਜੀ ਪ੍ਰਚਲਤ ਧਾਰਨਾ ਅਨੁਸਾਰ ਸਤਿ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਮਗਰੋਂ ਜਦੋਂ ਕੋਈ ਸਿੱਖ ਉਨ੍ਹਾਂ ਦੀ ਪਵਿੱਤਰ ਦੇਹ ਸੰਭਾਲਨ ਲਈ ਨਾ ਨਿਤਰਿਆ ਤਾਂ ਗੁਰੂ ਜੀ ਨੇ ਲੱਖਾਂ ਵਿਚੋਂ ਨਵੇਕਲੀ ਦਿੱਖ ਰੱਖਣ ਵਾਲਾ ਸਿੱਖ... ਖਾਲਸਾ ਸਾਜਣੇ ਦਾ ਸੰਕਲਪ ਚਿਤਵਿਆ । ਖਾਲਸੇ ਦੀ ਰਹਿਤ ਮਰਿਆਦਾ ਦੇ ਅੰਗ ਪੰਜ ਕਕਾਰਾਂ ਨੂੰ ਵੀ ਫੌਜੀ ਬਾਣੇ ਅਤੇ ਲੋੜ ਵਜੋਂ ਲਿਆ ਜਾਂਦਾ ਹੈ ਜਿਵੇਂ ਕਿਸੇ ਕੜਾ ਵਾਰ ਰੋਕਦੇ ਹਨ, ਕਿਰਪਾਨ ਹਥਿਆਰ ਹੈ ਕਛਹਿਰਾ ਚੁਸ਼ਤ ਪੁਸ਼ਾਕ ਹੈ, ਪਰ ਉਪ੍ਰੋਕਤ ਵਿਚਾਰ ਨਾਂ ਹੀ ਇਤਿਹਾਸਕ ਤੌਰ ਤੇ ਦਰੁਸਤ ਹੈ ਨਾਂ ਹੀ ਤਰਕ ਸੰਗਤ ਹੈ । ਜਿਥੋਂ ਤਕ ਕਾਇਰਤਾ ਦੂਰ ਕਰਨੇ ਦਾ ਸਬੰਧ ਹੈ, ਨਿਰਭਉ ☛

੧. ਬਾਰਜ ਪ੍ਰਿਸਠਣ ਬਾਰ=ਜਲ=ਪਾਣੀ ਤੋਂ ਪੈਦਾ ਹੋਏ ਰੁਖ ਦੀ ਲੱਕੜੀ ਦੀ ਪਿਠ=ਕੁਮਦੇ ਵਾਲੀ ਮੁਖ ਤੋਂ ਉਚਾਰਨ ਕਰੋ। ਤੁਪਕ ਦੇ ਨਾਮ ਹੋ ਜਾਂਦੇ ਹਨ ਕਵੀ ਜਨ ਯਕੀਨ ਕਰ ਲੈਣ ॥੬੭੭॥

੨. ਨੀਰ ਜਲਘਣੀ ਨੀਰ=ਪਾਣੀ ਜਲਘਨੀ=ਪਾਣੀ ਦੇ ਜਾਏ ਰੁਖ ਦੀ ਪਿਠ ਵਾਲੀ ਬਕਤ੍ਰ=ਮੁਖ ਤੋਂ ਪਹਿਲਾਂ ਉਚਾਰਨ ਕਰੋ। ਤੁਪਕ ਦੇ ਨਾਮ ਹੋ ਜਾਦੇ ਹਨ ਬੁਧੀ ਵਾਲੇ ਪੁਰਸ਼ ਸਮਝ ਲੈਣ ॥੬੭੮॥

੩. ਅੰਬੁਜ ਪ੍ਰਿਸਠਣੀ ਅੰਬ=ਜਲ, ਜਲ ਦਾ ਜਾਇਆ ਰੁਖ=ਰੁਖ ਦੀ ਲੱਕੜੀ ਦੀ ਪਿਠ=ਕੁੰਦੇ ਵਾਲੀ, ਪਹਿਲਾਂ ਹੀ ਮੁਖ ਤੇ ਕਹਿ ਦਿਉ । ਤੁਪਕ ਦੇ ਨਾਮ ਹੋ ਜਾਂਦੇ ਹਨ ਸ਼ੁਭ ਮਤਿ ਵਾਲੇ ਸਮਝ ਲੈਣ ॥੬੭੯॥

੪. ਘਨ ਜਜ ਬੱਦਲ ਦੇ ਵਿਚੋਂ ਨਿਕਲੇ ਪਾਣੀ ਦੀ ਜਾਈ ਲੱਕੜੀ ਲੱਕੜੀ ਦੀ ਪ੍ਰਿਸਠਣ ਪਿਠ=ਕੁੰਦੇ ਵਾਲੀ ਪਹਿਲਾਂ ਹੀ ਮੁਖ ਤੋਂ ਉਚਾਰਨ ਕਰ ਦਿਉ । ਤੁਪਕ ਦੇ ਨਾਮ ਹੋ ਜਾਂਦੇ ਹਨ ਸਮਝਾਂ ਵਾਲੇ ਪੁਰਸ਼ ਜਾਣ ਲੇਣ ॥੬੮੦॥

੫. ਜਲ ਪਾਣੀ=ਤਰ=ਰੁਖ ਜਲ ਤੇ ਤਰਨ ਵਾਲੀ ਵਾਲੀ ਰੁਖ ਦੀ ਲੱਕੜੀ, ਪਹਿਲਾਂ ਉਚਾਰ ਕੇ ਪ੍ਰਿਸਠਣ=ਉਸ ਦੀ ਪਿਠ=ਕੁੰਦੇ ਵਾਲੀ ਪਹਿਲਾਂ ਲੱਕੜੀ ਦਾ ਕੁੰਦਾ ਧਾਰਨ ਵਾਲੀ ਪਦ ਦੇ ਦਿਹੁ । ਤੁਪਕ ਦੇ ਨਾਮ ਹੋ ਜਾਂਦੇ ਹਨ, ਚਤਰ ਚਿਤ ਵਿਚ ਜਾਣ ਲੈਣ ॥੬੮੧॥

੬. ਬਾਰ (ਪਾਣੀ) ਪਹਿਲਾਂ ਸ਼ਬਦ ਆਖ ਕੇ ਤਰ (ਰੁਖ) ਪ੍ਰਿਸਠਣਿ=ਰੁਖ ਦੀ ਲਕੜੀ ਦੀ ਪਿਠ ਕੁਮਦੇ ਵਾਲੀ ਅੰਤ ਕਹਿਕੇ ਤੁਪਕ ਦੇ ਨਾਮ ਹੋ ਜਾਂਦੇ ਹਨ ਚਤਰ ਪੁਰਸ਼ੋ ਚਿਤ ਵਿਚ ਜਾਣ ਲਵੋ ॥੬੮੨॥

੭. ਨੀਰ (ਪਾਣੀ) ਪਹਿਲਾਂ ਆਖ ਕੇ ਤਰ=ਰੁਖ, ਪਦ ਪ੍ਰਿਸਠਣਿ=ਰੁਖ ਦੀ ਲੱਕੜੀ ਦੀ ਪਿਠ ਕੁੰਦੇ ਵਾਲੀ ਸਬਦ ਆਖ ਦਿਉ । ਤੁਪਕ ਦੇ ਨਾਮ ਹੋ ਜਾਂਦੇ ਹਨ ਚਤੁ੍ਰ ਲੋਕ ਚਿਤ ਵਿਚ ਜਾਣ ਲੈਣ ॥੬੮੩॥

੮. ਹਰਜ ਪਾਣੀ=ਪਾਣੀ ਦਾ ਜਾਇਆ ਕਾਠ=ਕਾਠ ਦੀ ਪਿਠ, ਕੁੰਦੇ ਵਾਲੀ ਪਹਿਲਾਂ ਹੀ ਮੂੰਹ ਤੋਂ ਉਚਾਰਨ ਕਰ ਦੇਹੁ । ਤੁਪਕ ਦੇ ਨਾਮ ਹੋ ਜਾਂਦੇ ਹਨ ਸਮਝਾਂ ਵਾਲੇ ਜਾਣ ਲੈਣ ॥੬੮੪॥

੯. ਚੌਪਈ ॥ ਬਾਰਜ ਪ੍ਰਿਸਟਣੀ ਛੋਟਾ ਨਾਮ-ਪਾਣੀ ਦੇ ਰੁਖਦੀ ਲਕੜੀ ਦੀ ਪਿਠ ਵਾਲੀ ਪਹਿਲਾਂ ਆਖਕੇ । ਬੰਦੂਕ ਦੀ ਨਾਲ ਦੇ ਨਾਮ ਸਾਰੇ ਬਿਚਾਰ ਲਵੋ ।

੧੦. ਭੂਰਹੁ ਧਰਤੀ ਵਿਚੋ ਉਗੇ=ਰੁਖ ਦੀ ਪ੍ਰਿਸਠਣ=ਲਕੜੀ ਦੀ ਪਿਠ=ਕੁੰਦੇ ਵਾਲੀ ਪਦ ਦੇ ਦਿਹੋ । ਬਸ ਇਹੋ ਨਾਮ ਤੁਪਕ ਦਾ ਜਾਣ ਲੀਜੈ ॥੬੮੫॥

੧੧. ਭੂਮ (ਧਰਤੀ) ਦੇ ਨਾਮ ਵਾਲਾ ਸਬਦ ਪਹਿਲਾਂ ਆਖੋ । ਰੂਹ ਧਰਤੀ ਦੀ ਰੂਹ=ਜਾਇਆ ਰੁਖ=ਰੁਖ ਦੀ ਲਕੜੀ ਦੀ ਪ੍ਰਿਸਠਨਿ=ਲਕੜੀ ਦੀ ਪਿਠ=ਭੁੰਕੇ ਵਾਲੀ ਤੁਸੀਂ ਫੇਰ ਆਖ ਦਿਉ ।

੧੨. ਤੁਪਕ ਦੇ ਨਾਮ ਸਾਰੇ ਹੀ ਹੋ ਜਾਂਦੇ ਹਨ ਜੋ ਭੀ ਕੋਈ ਚਤ੍ਰ ਖੋਜ ਕਰਕੇ ਜਾਣੇਗਾ ॥੬੮੬॥

੧੩. ਤਰ ਰੁਹ ਰੁਖ ਦੀ ਲੱਕੜੀ=ਲੱਕੜੀ ਦੀ ਪ੍ਰਿਸਠਨ=ਲਕੜੀ ਚੋ ਪਿਠ; ਕੁੰਦੇ ਵਾਲੀ ਪਹਿਲਾਂ ਆਖ ਦੇਹੁ । ਅਤੇ ਸਾਰੇ ਨਾਮ ਤੁਪਕ ਦੇ ਵਿਚਾਰ ਲੇਹੁ ।

੧੪. ਜਿਸਦਾ ਨਾਮ ਹੈ ਕਾਸਟ ਕੁੰਦਨੌਂ=ਲਕੜੀ ਦੇ ਕੁੰਦੇ ਵਾਲੀ ਪਹਿਲਾਂ ਆਖਕੇ । ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਨ ਲਵੋ ॥੬੮੭॥

੧੫. ਭੂਮ (ਧਰਤੀ) ਸਬਦ ਪਹਿਲਾਂ ਕਹੋ ਫੇਰ-ਰੁਹ=ਧਰਤੀ ਦਾ ਪੁਤ੍ਰ=ਜਾਇਆ ਸਬਦ ਨੂੰ ਫੇਰ ਬਿਚਾਰ ਵਿਚ ਲਵੋ ।

੧੬. ਇਹ ਸਾਰੇ ਨਾਮ ਤੁਪਕ ਦੇ ਮੰਨ ਲੌ । ਇਸ ਵਿਚ ਕੋਈ ਭ੍ਰਮ-ਭੇਦ ਨਾਂ ਜਾਣੋ ॥੬੮੮॥

੧੭. ਪ੍ਰਿਥੀ (ਧਰਤੀ) ਸਬਦ ਪਹਿਲਾਂ ਕਹੀਐ । ਰਹੁ ਧਰਤੀ ਦਾ ਜਾਇਆ ਪੁਤ੍ਰ=ਰੁਖ ਫੇਰ ਉਚਾਰਨ ਕਰੋ । ਉਸ ਦੀ ਲਕੜੀ ਦੇ ਬਣੇ ਹਥ ਵਾਲੀ ਫੇਰ ਉਚਾਰੋ ।

੧੮. ਸਾਰੇ ਤੁਪਕ ਦੇ ਨਾਮ ਜੀਅ ਵਿਚ ਜਾਣੋ । ਇਸਦੇ ਵਿਚ ਕੋਈ ਭ੍ਰਮ ਭੇਦ ਨਾ ਮੰਨੋ ॥੬੮੯॥

੧੯. ਬਿਰਛ (ਰੁਖ) ਸਬਦ ਪਹਿਲਾਂ ਉਚਾਰੋ । ਪ੍ਰਿਸਠਨ ਉਸ ਦੀ ਲਕੜੀ ਦੀ ਬਣੀ ਪਿੱਠ=ਕੁੰਦਾ ਦੇ ਨਾਮ ਕਹਿਕੇ ਦਿਲ ਵਿਚ ਵਿਚਾਰ ਕਰੋ ।

੨੦. ਤੁਪਕ ਦੇ ਨਾਮ ਬੇਅੰਤ ਹੋ ਜਾਂਦੇ ਨੇ । ਜਿਸ ਦੇ ਵਿਚ ਕੋਈ ਭੇਦ ਨਹੀ ਦੇਖੀਦਾ ॥੬੯੦॥

੨੧. ਦ੍ਰਮਜ (ਦ੍ਰੁਰ) ਰੁਖ ਜੋ ਰੁਖ ਦਾ ਹਿੱਸਾ=ਸਬਦ ਨੂੰ ਪਹਿਲਾਂ ਉਚਾਰੋ । ਪ੍ਰਸਿਠਨ (ਪਿਠ=ਕੁੰਦਾ) ਪਦ ਕਹਿਕੇ ਹਿਰਦੇ ਵਿਚ ਵਿਚਾਰ ਕਰੋ ।

੨੨. ਸਾਰੇ ਹੀ ਨਾਮ ਤੁਪਕ ਦੇ ਹੋ ਜਾਂਦੇ ਹਨ । ਜੇ ਕੋਈ ਚਤ੍ਰ ਪੁਰਸ ਚਿਤ ਵਿਚ ਵੇਖੇ ਵਿਚਾਰ ਕਰੇ ॥੬੯੧॥

੨੩. ਤਰ (ਰੁਖ) ਪਦ ਮੂੰਹ ਤੋਂ ਪਹਿਲਾਂ ਕਹੋ । ਪ੍ਰਿਸਠਨ ਪਦ ਦੀ ਫੇਰ ਵੀਚਾਰ ਕਰੋ ।

---

ਨਿਰਵੈਰ ਨਿਰੰਕਾਰ ਦੀ ਪੂਜਕ ਸਰਬਤ ਦੇ ਭਲੇ ਦੀ ਵਿਸ਼ਵਾਸੀ ਸਿੱਖ ਸੰਗਤ ਪਹਿਲਾਂ ਹੀ ਨਿਰਭੈ ਸੀ...ਦੁਨੀਆਂ ਦੀ ਸਭ ਤੋਂ ਸ਼ਕਤੀਸ਼ਾਲੀ ਅਤੇ ਜਰਵਾਣੀ ਮੁਗਲ ਸਰਕਾਰ ਹੱਥੋਂ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਨੇ ਸਿੱਖ ਲਹਿਰ ਵਿਚ "ਖੜੋਤ" ਥਿੜਕਾਅ ਜਾਂ ਸਹਿਮ ਨਹੀਂ ਪਾਇਆ । ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮੁਗਲ ਸ਼ਕਤੀ ਨੂੰ ਧਰਮ ਯੁੱਧਾਂ ਵਿਚ ਰੜੇ ਮੈਦਾਨ ਵੰਗਾਰਿਆ ਅਤੇ ਹਰਾਇਆ, ਇਸ ਸਮੇਂ ਗੁਰੂ ਘਰ ਦੇ ਕੋਮਲ ਚਿੱਤ ਕੀਰਤਨੀਏ "ਰਬਾਬੀ" ਭਾਈ ਬਾਬਾਕ" ਵਰਗੇ ਮਹਾਨ ਯੋਧੇ ਹੋ ਨਿਬੜੇ। ਗੁਰੂ ਤੇਗ ਬਹਾਦਰ ਸਾਹਿਬ ਨਾਲ ਦਿੱਲੀ ਗਏ । ਸਿੱਖਾਂ ਭਾਈ ਮਤੀਦਾਸ ਸਤੀਦਾਸ ਅਤੇ ਭਾਈ ਦਿਆਲੇ ਦੀਆਂ ਖਿੜੇ ਮੱਥੇ ਸਨਮੁਖ ਸ਼ਹੀਦੀਆਂ ਅਤੇ ਭਾਈ ਜੈਤੇ ਵਲੋਂ ਮੁਗਲਾਂ ਦੇ ਅੱਖੀਂ ਘੱਟਾ ਪਾ ਕੇ ਦਿੱਲੀ ਦੇ ਚਾਂਦਨੀ ਚੌਂਕ ਵਿਚੋਂ ਗੁਰੂ ਜੀ ਦਾ ਸੀਸ ਅਨੰਦਪੁਰ ਲਿਆਉਣਾ ਸਿਦਕ ਅਤੇ ਦਲੇਰੀ ਦੀਆਂ ਲਾਸਾਨੀ ਦਾਸਤਾਨਾਂ ਹਨ । ਖੁਦ ਗੁਰੂ ਗੋਬਿੰਦ ਸਿੰਘ ਜੀ ਅੰਮ੍ਰਿਤ ਸੰਸਕਾਰ ਨਾਲ ਖਾਲਸਾ ਸਾਜਣਾ ਤੋਂ ਪਹਿਲਾਂ, ਭੰਗਾਣੀ, ਨਿਦੌਣ, ਗੁਲੇਰ ਆਦਿ ਕਈ ਯੁੱਧ ਜਿੱਤ ਚੁਕੇ ਸਨ । ਪਹਿਲੇ ਯੁੱਧ ਭੰਗਾਣੀ ਵਿਚ ਗੁਰੂ ਘਰ ਦੇ ਹਲਵਾਈਆਂ ਆਰੀਆਂ ਅਤੇ ਉਦਾਸੀਆਂ ਨੇ ਵੱਡੇ-ਵੱਡੇ ਖੱਬੀਖਾਨਾ ਜੰਗ ਜੂ ਜੋਧਿਆਂ ਦੇ ਸਿਰ ਪੈਰਾਂ ਹੇਠ ਰੋਲੇ ਸਨ ।

ਵਿਲੱਖਣ ਖਾਲਸਈ ਸਰੂਪ ਬਾਰੂਨੀ ਮਰਿਆਦਾ ਕਕਾਰ ਪ੍ਰਣਾਲੀ ਨਿਰੇ ਫੌਜੀ ਪੱਖ ਤੋਂ ਕਿਤੇ ਵਧੀਕ ਗਹਿਰ ਗੰਭੀਰ ਸਿਧਾਂਤਕ ਅਧਾਰ ਭਾਵਨਾ ਅਤੇ ਅਰਥ ਰਖਦੇ ਹਨ । ਗੁਰ ਸਿੱਖੀ ਦੀ ਪਹਿਲੀ ਸ਼ਰਤ ਹੀ :-

(ਪਹਿਲਾਂ ਮਰਣੁ ਕਬੂਲ ਕਰ ਜੀਵਨ ਕੀ ਛਡੁ ਆਸੁ ॥) ਸੰਸਾਰਕ ਬੁਰਾਈਆਂ ਵਲੋਂ ਮਰਨਾ ਹੈ । ਖੰਡਿਉਂ ਤਿੱਖੇ ਵਾਲੋਂ ਬਾਰੀਕ ਇਕ ਬਿਖੜੇ ਪੈਂਡੇ ਉਤੇ ਆਪਾ ਗੁਆ ਕੇ ਗੁਰੂ ਹਿਤ ਅਰਪਣ ਕਰਕੇ ਹੀ ਪੰਧ ਪਿਆ ਜਾ ਸਕਦਾ ਹੈ । ਗੁਰਮਤਿ ਵਿਚ ਭੇਖ ਨਹੀਂ, ਭਾਉ ਕਥਨੀ ਨਹੀਂ ਕਰਨੀ, ਗੁਫਤਾਰ ਨਹੀਂ ਕਿਰਦਾਰ ਪ੍ਰਵਾਨ ਹੈ । ਭਾਈ ਗੁਰਦਾਸ ਜੀ ਅਨੁਸਾਰ ਜਿਵੇਂ ਥੋੜ੍ਹੀ ਜਿਹੀ ਕਾਂਜੀ ਮਣਾਂ ਮੂੰਹ ਦੁੱਧ ਦਾ ਰੂਪ ਵਿਗਾੜ ਦਿੰਦੀ ਹੈ, ਇਸੇ ਤਰ੍ਹਾਂ ਧਰਮ ਉਤੇ ਸਦਾ ਚਾਰਕ ਮਾਰਗ ਵਿਚ ਵੀ ਥੋੜ੍ਹੀ ਜਿਹੀ ਢਿਲਿਆਈ ਅਤੇ ਊਣਤਾਈ (ਲਾਪ੍ਰਵਾਹੀ) ਕਰਨੀ ਗਿਰਾਵਟ ਦਾ ਕਾਰਨ ਬਣ ਜਾਂਦੀ ਹੈ । ਅੰਮ੍ਰਿਤ ਛਕਣਾ ਖਾਲਸਾ ਸੱਜ ਕੇ ਸਿੰਘ ਹੋਣਾ ਕੇਵਲ ਆਮ ਸੰਸਕਾਰ ਮਾਤਰ ਨਹੀਂ ਗੁਰਸਿੱਖ ਰਹਿਣੀ ਅਤੇ ਜਾਬਤੇ ਦੇ ਧਾਰਨੀ ਹੋਣ ਦਾ ਗੁਰੂ ਹੁਕਮ ਵਿਚ ਗੁਰੂ ਦੀ ਉਤਮ ਕਾਰ ਕਮਾਉਣ ਦਾ ਪ੍ਰਣ ਪੱਤਰ ਹੈ । ਇਹ ਦ੍ਰਿੜ ਕਰਵਾਉਣ ਲਈ ਗੁਰੂ ਜੀ ਨੇ ਖੁਦ ਆਪਣੇ ਸਾਜੇ ਪਿਆਰਿਆਂ ਹੱਥੋਂ ਅੰਮ੍ਰਿਤ ਲੈਣ ਦੀ ਯਾਚਨਾ ਕੀਤੀ ।

ਗੁਰਬਾਣੀ ਦੀ ਰੂਹਾਨੀ ਸ਼ਕਤੀ ਪ੍ਰੇਰਨਾ ਅਤੇ ਆਸਰੇ ਦੇ ਨਾਲ ਬਾਰੂਨੀ ਰੂਪ ਵਿਚ ਖਾਲਸੇ ਲਈ ਪੰਜ ਕਕਾਰਾਂ ਦੀ ਪਾਵਨ ਰਹਿਤ ਦਾ ਧਾਰਨੀ ਹੋਣਾ ਪਰਪੱਕ ਕੀਤਾ, ਖਾਲਸੇ ਦੀ ਰਹਿਤ ਨਹੀਂ ਸਗੋਂ ਅੰਤਰੀਵ ਡੂੰਘੀ ਗੁਰਮਤਿ ਭਾਵਨਾ ਦੇ ਲਖਾਇਕ ਅਤੇ ਪਰੇਰਕ ਹਨ । ਬਾਣੀ ਸਿੱਖੀ ਦੀ ਰੂਹ ਸਵਾਸ ਅਤੇ ਆਤਮਾ ਹੈ, ਬਾਣਾ ਸਰੀਰ ਹੈ । ਰੂਹ ਤੋਂ ਬਿਨਾਂ ਸਵਾਸਾਂ ਤੋਂ ਬਿਨਾਂ ਸਰੀਰ ਮੁਰਦਾ ਹੁੰਦਾ ਹੈ, ਬੇਜਾਨ ਲਾਸ਼ ਹੁੰਦੀ ਹੈ । ਧਰਮ ਦੀ ਅਸਲ ਅੰਤਰੀਵ ਭਾਵਨਾ ਹਿਰਦੇ ਧਾਰਨ ਅਤੇ ਕਮਾਉਣ ਤੋਂ ਬਿਨਾਂ ਬਾਣਾ ਅਤੇ ਬਾਹਰਲੇ ਚਿੰਨ੍ਹ ਨਿਪਟ ਭੇਖ ਬਣ ਜਾਂਦੇ ਹਨ ਭੇਖ ਹੋ ਨਿਬੜਦੇ ਹਨ ।

ਗੁਰਮਤਿ ਅਜਿਹੇ ਪਾਖੰਡ ਦੀ ਘੋਰ ਵਿਰੋਧੀ ਹੈ । ਆਪਣੇ ਸਾਜੇ ਨਿਵਾਜੇ ਖਾਲਸੇ ਨੂੰ ਆਪਣੀਆਂ ਮਿਹਰਾਂ ਅਤੇ ਬਖਸ਼ਿਸ਼ਾਂ ਦਾ ਪਾਤਰ ਹੀ ਨਹੀਂ ਸਗੋਂ ਬਾਣੀ ਦੇ ਤਾਬੇ ਕਰਕੇ (ਖਾਲਸਾ ਮੇਰਾ ਰੂਪ ਹੈ ਖਾਸ) ਅਥਵਾ ਗੁਰੂ ਸਰੂਪ ਖਾਲਸਾ ਹੋਈਏ ਅਨੁਸਾਰ ਖਾਲਸੇ ਨੂੰ ਗੁਰੂ ਰੂਪ ਆਪਣਾ ਰੂਪ ਹੋਣ ਦੀ ਬਖਸ਼ਿਸ਼ ਕਰ ਕੇ ਆਪਣੇ ਸਖਸੀ ਅਧਿਕਾਰ ਅਤੇ ਸੋਭਾ ਉਸ ਨੂੰ ਸੌਂਪਕੇ ਆਪਣੇ ਉੱਤੇ ਭੀ ਉਸਦੀ ਦੈਵੀ ਸ਼ਕਤੀ ਪ੍ਰਵਾਨ ਕੀਤੀ ...ਆਦਰਸ਼ ਅਤੇ ਮੰਤਵ ਹੀ

ਕੌਂ ਬਹੁਰ ਬਿਚਾਰੋ ॥ ਨਾਮ ਤੁਪਕ ਕੇ ਸਬ ਜੀਅ ਜਾਨੋ ॥ ਯਾ ਮੈ ਕਛੂ ਭੇਦ ਨਹੀ ਮਾਨੋ ॥੬੯੨॥ [2]ਰੂਖ ਸਬਦ ਕੌਂ ਆਦਿ ਉਚਾਰੋ ॥ ਪ੍ਰਿਸਠਨ ਪਦ ਕਹਿ ਬਹੁਰ ਬਿਚਾਰੋ ॥ [3]ਸਭ ਹੀ ਨਾਮ ਤੁਪਕ ਕੇ ਹੋਈ ॥ ਯਾ ਮੈ ਕਹੂੰ ਭੇਦ ਨਹੀ ਕੋਈ॥੬੯੩॥ [3]ਉਤਭੁਜ ਪਦ ਕੌਂ ਆਦਿ ਉਚਾਰੋ ॥ ਪ੍ਰਿਸਠਨ ਪਦ ਕਹਿ ਹੀਏ ਬਿਚਾਰੋ ॥ [4]ਸਭ ਹੀ ਨਾਮ ਤੁਪਕ ਕੇ ਜਾਨੋ ॥ ਯਾ ਮੈ ਕਛੂ ਭੇਦ ਨਹੀ ਮਾਨੋ ॥੬੯੪॥ [5]ਤਰ ਸੁ ਸਬਦ ਕੋ ਆਦਿ ਉਚਾਰੋ ॥ ਬਹੁਰ ਪ੍ਰਿਸਠਣੀ ਸਬਦ ਬਿਚਾਰੋ ॥ [6]ਸਭਹੀ ਨਾਮ ਤੁਪਕ ਕੇ ਜਾਨੋ ॥ ਯਾ ਮੈ ਕਛੂ ਭੇਦ ਨ ਪਛਾਨੋ॥੬੯੫॥ [7]ਪੱਤ੍ਰੀ ਪਦ ਕੌਂ ਆਦਿ ਬਖਾਨੋ ॥ ਪ੍ਰਿਸਠਣ ਸਬਦ ਸੁ ਬਹੁਰ ਪ੍ਰਮਾਨੋ ॥ [8]ਸਭ ਹੀ ਨਾਮ ਤੁਪਕ ਕੇ ਜਾਨਹੁ ॥ ਯਾ ਮੈ ਕਛੂ ਭੇਦ ਨਹੀ ਮਾਨਹੁ ॥੬੯੬॥ [9]ਅੜਿਲ॥ ਧਰਾਧਾਰ ਪਦ ਪ੍ਰਿਥਮ ਉਚਾਰਨ ਕੀਜੀਐ ॥ ਪ੍ਰਿਸਠਨ ਪਦ ਕੌਂ ਬਹੁਰ ਠਉਰ ਤਹੱ ਦੀਜੀਐ॥ [10]ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥ ਹੋ ਯਾ ਕੇ ਭੀਤਰ ਭੇਦ ਨੈਕ ਨਹੀ ਮਾਨੀਐ ॥੬੯੭॥ [11]ਦੋਹਰਾ ॥ ਧਰਾਰਾਜ ਪ੍ਰਿਥਮੈ ਉਚਰਿ ਪੁਨਿ ਪ੍ਰਿਸਠਨ ਪਦ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤੁ ਲੇਹੁ ॥੬੯੮॥ [12]ਧਰਾ ਆਦਿ ਸਬਦ ਉਚਰਿਕੈ ਨਾਇਕ ਅੰਤ ਉਚਾਰ॥ ਪ੍ਰਿਸਠ ਭਾਖਿ ਬੰਦੂਕ ਕੇ ਲੀਜਹੁ ਨਾਮ ਸੁਧਾਰ ॥੬੯੯॥ [13]ਚਉਪਈ ॥ ਧਰਾ ਸਬਦ ਕੌਂ ਆਦਿ ਬਖਾਨਹੁ ॥ ਨਾਇਕ ਸਬਦ ਤਹਾਂ ਫੁਨਿ ਠਾਨਹੁ ॥ ਪ੍ਰਿਸਠਨ ਪਦ ਕੌਂ ਬਹੁਰ ਉਚਰੀਐ ॥ ਨਾਮ ਤੁਪਕ ਕੇ ਸਭੈ ਬਿਚਰੀਐ ॥੭੦੦॥ [14]ਧਰਨੀ ਪਦ ਪ੍ਰਿਥਮੈ ਲਿਖਿ ਡਾਰੋ ॥ ਰਾਵ ਸਬਦ ਤਿਹੱ ਅੰਤ ਉਚਾਰੋ ॥ ਪ੍ਰਿਸਠਣ ਬਹੁਰ ਸਬਦ ਕੌਂ ਦੀਜੈ ॥ ਨਾਮ ਪਛਾਨ ਤੁਪਕ ਕੋ ਲੀਜੈ ॥੭੦੧॥ [15]ਧਰਨੀ ਪਤਿ ਪਦ ਆਦਿ ਉਚਾਰੋ ॥ ਪ੍ਰਿਸਠਨਿ ਸਬਦਹਿ ਬਹੁਰ ਸਵਾਰੋ ॥ ਨਾਮ ਤੁਪਕ ਕੇ ਸਭ ਜੀਅ ਜਾਨੋ॥ ਯਾ ਮੈ ਕਛੂ ਭੇਦ ਨਹੀ ਮਾਨੋ ॥੭੦੨॥ [16]ਧਰਾਰਾਟ ਪਦ ਆਦਿ ਉਚਾਰੋ ॥ ਪ੍ਰਿਸਠਣ ਪਦ ਕੌਂ ਬਹੁਰ ਸੁਧਾਰੋ॥ ਨਾਮ ਤੁਪਕ ਜਾਨੋ ਮਨ ਮਾਹੀ ॥ ਯਾ ਮੈ ਭੇਦ ਨੈਕ ਹੂੰ ਨਾਹੀ ॥੭੦੩॥ [17]ਧਰਾ ਰਾਜ ਪੁਨਿ ਆਦਿ ਉਚਰੀਐ ॥ ਤਾਹਿ ਪ੍ਰਿਸਠਣੀ ਬਹੁਰ ਸੁ ਧਰੀਐ ॥ ਸਭ ਸ੍ਰੀ ਨਾਮ ਤੁਪਕ ਕੇ ਹੋਵਹਿ ॥ ਜਾ ਕੇ ਸਭ ਗੁਨ ਜਨ ਗੁਨ ਜੋਵਹਿ ॥੭੦੪॥ ਧਰਾ ਸਬਦ ਕੌਂ ਆਦਿ ਉਚਾਰੋ ॥ ਪ੍ਰਿਸਠਨ ਸਬਦ ਸੁ ਅੰਤ ਸੁਧਾਰੋ ॥ ਸਕਲ ਨਾਮ ਤੁੱਪਕ ਕੇ ਜਾਨੋ॥ ਯਾ ਮੈ ਕਛੂ ਭੇਦ ਨਹੀ ਮਾਨੋ ॥੭੦੫॥ [19]ਧਰਾ ਸਬਦ ਕੋ ਆਦਿ ਭਨੀਜੈ ॥ ਇੰਦ੍ਰ ਸਬਦ ਤਾ ਪਾਛੇ ਦੀਜੈ ॥ ਪ੍ਰਿਸਠਣ ਪਦ ਕੋ ਬਹੁਰ ਉਚਾਰੋ ॥ ਸਕਲ ਤੁਪਕ ਕੇ ਨਾਮ ਬੀਚਾਰੋ ॥੭੦੬॥ [20]ਧਰਾ ਸਬਦ ਕੋ ਆਦਿ ਉਚਰੀਐ॥ ਪਾਲਕ ਸਬਦ ਸੁ ਅੰਤ ਬਿਚਰੀਐ ॥

---

ਸਾਡੀਆਂ ਕਿਰਿਆਵਾਂ ਅਤੇ ਸੁਭਾਵਾਂ ਢਾਂਲਦੇ ਹਨ । ਸ਼ੁਭ ਅਮਲਾਂ ਦੀ ਖੁਸ਼ਬੂ ਅਤੇ ਸੋਹਝ ਨਾਲ ਚੌਗਿਰਦਾ ਮਹਿਕਦਾ ਅਤੇ ਸੁੰਦਰ ਬਣਦਾ ਹੈ। ਸਿੱਖ ਧਰਮ ਦੀ ਨੀਂਹ "ਨਾਮ ਜਪਣ, ਕਿਰਤ ਕਰਨ ਅਤੇ ਵੰਡਕੇ ਛਕਣ" ਉਤੇ ਹੈ, ਇਸ ਨੀਂਹ ਉਤੇ,,,(ਹਉ ਪੰਥਹਿ ਲੈ ਜਾਉ ਉਚੇਰਾ) ਪੰਥ ਨੂੰ ਆਪਣੇ ਸਾਜੇ ਖਾਲਸਾ ਪੰਥ ਨੂੰ ਉਚਾ ਲਿਜਾਣਾ ਹੀ ਇਸ ਦੇ ਰਚੇਤੇ ਦਾ ਆਦਰਸ਼ ਸੀ । ਇਹ ਆਦਰਸ਼ ਦ੍ਰਿੜ ਕਰਾਉਣ ਲਈ ਉਸਨੇ ਸਰਬੰਸ ਨਿਛਾਵਰ ਕਰ ਦਿੱਤਾ। ਖਾਲਸੇ ਨੇ ਆਪਣੇ ਸਿਰਜਕ ਸਤਿਗੁਰੂ ਦੇ ਉਚਤਮ ਆਂਦਰਸ਼ ਨੂੰ ਕਮਾਉਣ ਵਾਸਤੇ ਪੂਰਨ ਰੂਪ ਵਿਚ ਆਪਾ ਅਰਪਣ ਕੀਤਾ। 1110 ਈ: ਤੋਂ 1765 ਤੀਕ ਅੱਧੀ ਸਦੀ ਤੋਂ ਵਧੀਕ ਸਮਾਂ ਹਿੰਸਕ ਮੁਗਲਾਂ ਜਰਵਾਣੇ ਦੁਰਾਨੀਆਂ ਦੀਆਂ, ਸੂਲੀਆਂ ਚਰਖੜੀਆਂ ਘੋਰ ਤਸੀਹੇ ਅਣਗਿਣਤ ਲਸ਼ਕਰ, ਤੋਪਾਂ ਅਥਾਹ ਵਸੀਲੇ ਬੇਸਰੋ ਸਾਮਾਨ ਖਾਲਸੇ ਨੂੰ ਆਪਣੇ ਆਦਰਸ਼ ਪ੍ਰਤੀ ਕੁਰਬਾਣ ਹੋਣ ਤੋਂ ਥਿੜਕਆ ਨਹੀਂ ਸਕੇ । ਤਸੀਹਿਆਂ ਦੀਆਂ ਭੱਠੀਆਂ ਵਿਚ ਤਪਕੇ ਉਨ੍ਹਾਂ ਦਾ ਸਿੱਖੀ ਸਿਦਕ ਹੋਰ ਕੁੰਦਨ ਬਣਿਆ, ਉਹ ਮਾਸੂਮ ਅਬਲਾਵਾਂ ਨੂੰ ਦੁਰਾਨੀ ਜਰਵਾਣਿਆਂ ਹੱਥੋਂ ਛਡਵਾਅ ਕੇ ਹਿੰਦ ਦੀ ਪਤ ਦੇ ਰਖੇ ਬਣੇ ਅਤੇ ਉੱਤਰੀ ਹਿੰਦ ਵਿਚ ਗਰੀਬਾਂ ਅਨਾਥਾਂ ਨਿਤਾਣਿਆਂ ਦੇ ਪਾਲਕ ਅਤੇ ਬੰਦੀ ਛੋੜ ਅਖਵਾਏ। 1780 ਤੀਕ ਜਮਨਾ ਤੋਂ ਜਿਹਲਮ ਤੀਕ ਮਿਸਲਾਂ ਦੇ ਰੂਪ ਵਿਚ ਖਾਲਸੇ ਦਾ ਪੂਰਨ ਬੋਲ ਬਾਲਾ ਹੋ ਗਿਆ । ਪਰ ਨਾਲ ਹੀ ਦੁਖਾਂਤ ਸ਼ੁਰੂ ਹੋਇਆ ਕਿ ਬਾਣੀ ਗੁਰੂ ਸ਼ਬਦ ਸਿਖਿਆ ਵਿਸਾਰ ਕੇ - ਆਤਮਿਕ ਤੌਰ ਤੇ ਖੋਖਲੇ ਹੋਣ ਲੱਗੇ। ਸਿਟੇ ਵਜੋਂ ਜਮਹੂਰੀ ਪੰਥਕ ਸਿਧਾਂਤ ਅਨੁਸਾਰ ਪੰਥ ਦਾ ਨਿਰਮਾਣ ਅੰਗ ਬਣੇ ਰਹਿਣ ਦੀ ਥਾਂ ਰਜਵਾੜੇ ਬਣਨ ਦੀ ਨਿੱਜਵਾਦੀ, ਲਾਲਚੀ

੧. ਤੁਪਕ ਦੇ ਨਾਮ ਸਾਰੇ ਜੀਅ ਵਿਚ ਜਾਣੋ । ਇਸ ਦੇ ਵਿਚ ਕੋਈ ਭੇਤ ਨਾ ਮੀਨੋ ॥੬੯੨॥

੨. ਰੁਖ ਸਬਦ ਨਾਮ ਪਹਿਲਾਂ ਉਚਾਰ ਕੇ । ਪ੍ਰਿਸਠਨ, ਪਦ ਫੇਰ ਕੱਹਿਕੇ ਬਿਚਾਰੋ ।

੩. ਸਾਰੇ ਹੀ ਨਾਮ ਤੁਪਕ ਦੇ ਹੋ ਜਾਂਦੇ ਹਨ । ਇਸ ਦੇ ਵਿਚ ਕਿਤੇ ਵੀ ਭੇਤ ਨਹੀ ਹੈ ਕੋਈ ॥੬੯੩॥

੪. ਉਤਭੁਜ (ਦਰਖਤ) ਸਬਦ ਨੂੰ ਪਹਿਲਾਂ ਉਚਾਰਨ ਕਰੋ । ਪ੍ਰਿਸਠਨ-ਪਦ ਕਹਿਕੇ ਹਿਰਦੇ ਵਿਚ ਬਿਚਾਰ ਕਰੋ ।

੫. ਇਹ ਸਾਰੇ ਹੀ ਨਾਮ ਤੁਪਕ ਦੇ ਜਾਣ ਲਵੋ । ਇਸ ਦੇ ਵਿਚ ਕੁਛ ਭੀ ਭੇਦ ਨ ਮਾਨੋ ॥੬੯੪॥

੬. ਤਰ (ਰੁਖ) ਦਾ ਸੁ-ਸੁੰਦ ਨਾਮ ਦਾ ਸਬਦ ਪਹਿਲਾਂ ਉਚਾਰਨ ਕਰੋ । ਫੇਰ ਪ੍ਰਿਸਠਣੀ ਸਬਦ ਨੂੰ ਬਿਚਾਰੋ ।

੭. ਇਹ ਸਾਰੇ ਹੀ ਨਾਮ ਤੁਪਕ ਦੇ ਜਾਣ ਲਵੋ । ਇਸ ਦੇ ਵਿਚ ਕੋਈ ਕਿਸੇ ਕਿਸਮ ਦੇ ਭੇਦ ਦੀ ਸ਼ੱਕ ਨਾ ਕਰੋ ॥੬੯੫॥

੮. ਪਤ੍ਰੀ (ਪਤਿਆਂ ਵਾਲੇ ਰੁਖ=ਬ੍ਰਿਛ) ਦਾ ਪਹਿਲਾਂ ਨਾਲ ਲਵੋ। ਪ੍ਰਿਸਠਣ ਸਬਦ ਨੂੰ ਫੇਰ ਪਰਮਾਨ ਕਰ ।
ਸਾਰੇ ਹੀ ਇਹ ਨਾਮ ਤੁਪਕ ਦੇ ਜਾਨ ਲਵੋ । ਇਸ ਦੇ ਵਿਚ ਕੋਈ ਭੇਦ ਨਾਂ ਮੰਨੋ ॥੬੯੬॥

੯. ਅੜਿਲ ॥ ਧਰਾਧਾਰ (ਧਰਤੀ ਦੇ ਅਧਾਰ=ਆਸਰਾ ਖਲੋਨ ਵਾਲਾ=ਰੁਖ ਦਾ ਨਾਮ-ਪਹਿਲਾਂ ਉਚਾਰਨ ਕਰੀਐ । ਪ੍ਰਿਸਠਨ (ਪਿਠ=ਕੁੰਦੇ ਦੇ ਨਾਮ ਦਾ ਪਦ ਫੇਰ ਦੂਜੇ ਥਾਂ ਤੇ ਦੇ ਦੇਵੋ।

੧੦. ਇਹ ਸਾਰੇ ਤੁਪਕ ਦੇ ਨਾਮ ਬੁਧੀਵਾਨੋ ਸਾਰੇ ਜਾਣ ਲਵੋ ਜੀਅ ਦੇ ਵਿਚ । ਸੋ ਭਾਈ ਇਸ ਦੇ ਵਿਚ ਕੋਈ ਭੇਦ ਨਾ ਮੰਨੀਏ ॥੬੯੭॥

੧੧. ਦੋਹਰਾ ॥ ਧਰਾਰਾਜ (ਧਰਤੀ ਦੀ ਸਜਾਵਟ ਦਾ ਰਾਜਾ=ਬ੍ਰਿਛ ਦਾ ਨਾਮ ਪਹਿਲਾਂ ਉਚਾਰਕੇ ਫੇਰ ਪ੍ਰਿਸਠਨ ਪਦ ਕਹਿੰ ਦੇਹੁ। ਇਹ ਨਾਮ ਤੁਪਕ ਦੇ ਹੋ ਜਾਂਦੇ ਹਨ ਚਤ੍ਰ ਪੁਰਸ਼ੋ ਚਿਤ ਦੇ ਵਿਚ ਵਿਚਾਰ ਕੇ ਵੇਖ ਲਵੋ ॥੬੯੮॥

੧੨. ਧਰਾ (ਧਰਤੀ) ਆਦਿ ਸ਼ਬਦ ਉਚਾਰਕੇ ਨਾਇਕ (ਧਰਤੀ ਦੀ ਸਜਾਵਟ ਦਾ ਰਾਜਾ=ਰੁਖ ਅੰਤ ਵਿਚ ਕੱਹਿਕੇ । ਪ੍ਰਿਸਠ ਰੁਖ ਦੇ ਹਥੇ ਵਾਲੀ ਆਖ ਕੇ ਬੰਦੂਕ ਦਾ ਨਾਮ ਲੈ ਲਵੋ ਸਮਝ ਲਵੋ ॥੬੯੯॥

੧੩. ਚੌਪਈ ॥ ਧਰਾ (ਧਰਤੀ) ਸਬਦ ਪਹਿਲਾਂ ਕੱਹਿਕੇ । ਨਾਇਕ ਸਬਦ ਨੂੰ ਫੇਰ ਟਕਾਉ । ਪ੍ਰਿਸਠਨ ਪਦ ਨੂੰ ਫੇਰ ਕਹੀਐ। ਇਹ ਨਾਮ ਤੁਪਕ ਦੇ ਸਾਰੇ ਹੀ ਬਿਚਾਰ ਲਵੋ ॥੭੦੦॥

੧੪. ਧਰਨੀ (ਧਰਤੀ) ਪਦ ਪਹਿਲਾਂ ਲਿਖ ਛਡੋ । ਰਾਵ (ਨਾਯਕ=ਰਾਜਾ) ਸਬਦ ਉਸ ਦੇ ਅੰਤ ਵਿਚ ਕਹੋ । ਪ੍ਰਿਸਠਣ ਸਬਦ ਫੇਰ ਲਿਖ ਦੀਜੈ । ਤੁਪਕ ਦਾ ਨਾਮ ਹੋਇਆ ਪਛਾਣ ਲਵੋ ॥੭੦੧॥

੧੫. ਧਰਨੀ ਪਤਿ (ਧਰਤੀ ਦੇ ਸ਼ਿੰਗਾਰ ਦਾ ਪਤੀ ਹੈ ਰੁਖ-ਪਤਿ) ਪਦ ਪਹਿਲਾਂ ਕਹੋ । ਪ੍ਰਿਸਠਨਿ ਸਬਦ ਫੇਰ ਆਖ ਦਿਓ। ਇਹ ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਨ ਲਵੋ । ਇਸ ਦੇ ਵਿਚ ਕੋਈ ਭੇਦ ਨਾ ਮੰਨੋ ॥੭੦੨॥

੧੬. ਧਰਾ ਰਾਟ (ਧਰਤੀ ਦਾ ਰਾਜਾ)=ਰੁਖ ਪਦ ਪਹਿਲਾਂ ਆਖ ਦਿਉ । ਬਸ ਨਾਮ ਤੁਪਕ ਦਾ ਮਨ ਦੇ ਵਿਚ ਜਾਨ ਲਵੋ। ਇਸ ਦੇ ਵਿਚ ਭੇਦ-ਜ਼ਰਾ ਜਿਨਾਂ ਵੀ ਨਹੀ ॥੭੦੩॥

੧੭. ਧਰਾ ਰਾਜ (ਧਰਤੀ ਦਾ ਰਾਜਾ) ਫੇਰ ਪਹਿਲਾਂ ਕਹੀਏ । ਉਸ ਦੇ ਨਾਲ ਪ੍ਰਿਸਠਣੀ ਫੇਰ ਲਗਾਈਏ । ਇਹ ਸਾਰੇ ਹੀ ਨਾਮ ਸ੍ਰੀ ਤੁਪਕ ਦੇ ਹੋ ਜਾਂਦੇ ਨੇ । ਜਿਸਦੇ ਸਾਰੇ ਗੁਨੀ ਜਨ (ਗੁਣੀ ਵਿਦਵਾਨ ਲੋਕ) ਗੁਣਾਂ ਨੂੰ ਵੀਚਾਰਦੇ ਹਨ॥੭੦੪॥

੧੮. ਧਰਾ (ਧਰਤੀ) ਸਬਦ ਨੂੰ ਪਹਲੋਂ ਕਹੋ । ਪ੍ਰਿਸਠਣੀ ਸਬਦ ਨੂੰ ਅੰਤ ਵਿਚ ਨਾਲ ਲਾ ਦਿਉ । ਇਹ ਸਾਰੇ ਨਾਮ ਤੁਪਕ ਦੇ ਜਾਣੋ । ਇਸ ਦੇ ਵਿਚ ਕੁਛ ਵੀ ਭੇਦ ਨ ਮੰਨੋ ॥੭੦੫॥

੧੯. ਧਰਾ (ਧਰਤੀ) ਸਬਦ ਨੂੰ ਪਹਿਲਾਂ ਕਹੀਏ । ਇੰਦ੍ਰ ਜਿਵੇਂ ਦੇਵਤਿਆਂ ਦਾ ਰਾਜ । ਇੰਦ੍ਰ ਹੈ ਇਸੇ ਤਰ੍ਹਾਂ ਧਰਤੀ ਦਾ ਰਾਜ । ਇੰਦ੍ਰ ਹੈ ਇਸੇ ਤਰਾਂ ਧਰਤੀ ਦਾ ਰਾਜ ਦੂਜਾ ਇੰਦ੍ਰ ਸ਼ਬਦ ਪਿਛੋਂ ਕਹਿ ਦੀਜੈ । ਇਹ ਸਾਰੇ ਤੁਪਕ ਦੇ ਨਾਮ ਬਿਚਾਰ ਲਵੋ ॥੭੦੬॥

੨੦. ਧਰਾ (ਧਰਤੀ) ਸਬਦ ਨੂੰ ਪਹਿਲਾਂ ਉਚਾਰਕੇ) । ਪਾਲਕ-(ਪਲਣਹਾਰ=ਕਿਉਂਕਿ ਰੁੱਖਾਂ ਦੀ ਛਾਂ ਹੇਠ ਇਨਸਾਨ ਆਰਾਮ ਕਰਦਾ ਆਇਆ ਹੈ । ਰੁਖਾਂ ਦੀ ਨਾਲ ਹੀ ਘਰ ਘਾਟ, ਇਸ ਨੂੰ ਆਦ ਹੁੰਦਾ ਸੀ ਰੁੱਖਾਂ ਕਰਕੇ ਬਾਰਸ਼ ਹੁੰਦੀ ਹੈ, ਰੁੱਖਾਂ ਦੇ ਫਲ ਫੁਲ ਖਾ ਕੇ ਅਨੇਕਾਂ ਜਾਨਦਾਰ ਜੀਂਦੇ ਹਨ, ਪੰਛੀ ਰੁੱਖਾਂ ਤੇ ਹੀ ਪਲਦੇ ਹਨ ਇਸ ਲਈ ਰੁਖ ਨੂੰ ਨਾਯਕ ਰਾਜਾ ਪਾਲਕ, ਇੰਦ੍ਰ ਦੀ ਪਦਵੀ ਦਿੱਤੀ ਹੈ । ਅੰਤ ਵਿਚ ਇਸਦੀ ਵਿਚਾਰ ਕਰੀਏ । ਪ੍ਰਿਸ਼ਠਨ ਪਦ ਨੂੰ ਫੇਰ ਬਖਾਨ ਕਰੋ । ਸਾਰੇ ਹੀ ਨਾਮ ਤੁਪਕ ਦੇ ਜਾਣ ਲਵੋ ॥੭੦੭॥

---

☚ ਰੁਚੀ ਪਨਪਣਾਣ ਲੱਗੀ ਅਤੇ ਸਿੱਖ ਰਾਜ ਦੇ ਨਾਂ ਹੇਠ ਖਾਲਸੇ ਦੀ ਪੰਚ ਪਰਧਾਨੀ, ਪਰਜਾ ਤੰਤਰੀ ਬਣਤਰ ਤੋਂ ਉਲਟ ਮਹਾਰਾਜਾ ਰਣਜੀਤ ਸਿੰਘ ਦੀ ਜਗੀਰ ਬਣਤਰ ਵਾਲੀ ਸਲਤਨਤ ਉਸਰੀ । ਸਿੱਖੀ ਬਾਣਾ ਤਾਂ ਸੀ ਬਾਹਰਲੀ ਦਿੱਖ ਤਾਂ ਸੀ ਪਰ ਬਾਣੀ ਅਤੇ ਪੰਥਕ ਸਿਧਾਂਤ ਨੂੰ ਤਿਲਾਂਜਲੀ ਨੇ ਅੰਦਰੋ ਖੀਣ ਕਰ ਦਿਤੇ । ਲੰਮੇ ਸੰਘ੍ਰਸ਼ ਵਿਚ ਉਸਰਿਆ ਕਿਰਦਾਰ ਖੁਰਨ ਲੱਗ ਪਿਆ । ਸਖਸੀ ਤੌਰ ਤੇ ਸੇਵਾ, ਪਰਉਪਕਾਰ ਦੀ ਥਾਂ ਲੋਭ ਹੰਕਾਰ ਨੇ ਲੈ ਲਈ ਪੰਥਕ ਪਿਆਰ ਦੀ ਥਾਂ ਧੜੇ ਬੰਦੀ ਪ੍ਰਧਾਨ ਹੋ ਗਈ। ਰਣਜੀਤ ਸਿੰਘ ਮਗਰੋਂ ਖਾਨਾ ਜੰਗੀ ਦਾ ਸਮਾਂ ਨਿਘਰੇ ਸਿੱਖ ਕਿਰਦਾਰ ਦੀ ਅਤਿ ਭੈੜੀ ਝਾਕੀ ਪੇਸ਼ ਕਰਦਾ ਹੈ ।

ਜਬਤ ਕਰਾਂਗੇ ਮਾਲ ਫਰੰਗੀਆਂ ਦਾ, ਉਥੋਂ ਲਿਆਵਾਂਗੇ ਦੌਲਤਾਂ ਬੋਰੀਆਂ ਜੀ ॥
ਪਿਛੋਂ ਫੜਾਂਗੇ ਉਨ੍ਹਾਂ ਦੇ ਸੂਤਰ ਖਾਨੇ, ਥੋਨੂੰ ਲਿਆਵਾਂਗੇ ਉਨ੍ਹਾਂ ਦੀਆਂ ਗੋਰੀਆਂ ਜੀ ॥

ਸਿੱਖੀ ਮਾਰਗ ਤੋਂ ਖਿੜਕੇ ਨਿੱਘਰੇ ਕਿਰਦਾਰ ਲਈ ਯੁੱਧ ਦਾ ਮੰਤਵ ਬੋਰੀਆਂ ਅਤੇ ਗੋਰੀਆਂ ਦੀ ਖੋਹ ਖਿੱਚ ਰਹਿ ਗਈ । ਜਦਕਿ ਸ੍ਰੀ ਦਸਮੇਸ ਜੀ ਨੇ ਕਿਸੇ ਦੁਸ਼ਮਣ ਦੀ ਇਸਤਰੀ ਦੀ ਪਤ ਨੂੰ ਆਪਣੀ ਪਤ ਜਾਣਕੇ ਉਸਦੀ ਰਾਖੀ ਦਾ ਉਪਦੇਸ ਦਿਤਾ ਹੈ । ਅੰਤ ਸਿੱਟਾ ਕੀ ਹੋਇਆ ਰਾਜ ਖੁਹਾ ਬੈਠੇ ਜੇ ਸਾਰੇ ਜਰਵਾੜੇ ਇਕ ਮੁਠ ਹੋ ਜਾਂਦੇ ਤਾਂ ਕੀ ਮਜਾਲ ਸੀ ਦੁਸ਼ਮਣ ਅੱਖ ਚੁਕ ਕੇ ਵੇਖ ਸਕਦਾ । ਸਿੱਖਾਂ ਸਰਦਾਰਾਂ ਤੇ ਲਾਲਚੀ ਵਿਹਾਰ ਕਰਕੇ ਏਸ ਦੀ ਅਜਾਦੀ ਅੰਗਰੇਜਾਂ ਦੇ ਹੱਥ ਫੜਾਈ ਅਤੇ ਆਪਣੇ ਦੇਸ਼ ਨਾਲ ਗਦਾਰੀ ਕੀਤੀ ।

ਉਕਤਈ ਦੀਆਂ ਸੱਟਾਂ ਸਹਿਨ ਕਰਕੇ ਸ਼ਰਤ ਮੁੜੀ ਅਤੇ ਸਿੰਘ ਸਭਾ ਲਹਿਰ, ਗੁਰਦੁਆਰਾ ਸੁਧਾਰ ਲਹਿਰ ਅਤੇ ਅਕਾਲੀ ਲਹਿਰ ਸਮੇਂ ਮੁੜ ਸਿੱਖਾਂ ਨੂੰ ਗੁਰੂ ਹੁਕਮਾਂ ਅਨੁਸਾਰ, ਗ੍ਰੰਥ ਪੰਥ ਦੇ ਸਿਧਾਂਤ ਨੂੰ ਮੁਖਾਤਿਬ ਹੋ ਕੇ ਉੱਚ ਸਿੰਘਾਚਾਰ ਦੀ ਪ੍ਰਾਪਤੀ ਕੀਤੀ ਅਤੇ ਬਿਫਰੇ ਅੰਗਰੇਜੀ ਸਾਮਰਾਜ ਨੂੰ ਸ਼ਾਂਤ ਮਈ ਮੋਰਚਿਆਂ ਰਾਹੀਂ ਪੰਥਕ ਸ਼ਕਤੀ ਦਾ ਲੋਹਾ ਮਨਵਾ ਕੇ "ਗੁਰਦੁਆਰਾ" ਪ੍ਰਬੰਧਕ ਚੁਣੀ ਹੋਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਲਿਆਂਦਾ। 1999 ਦੀ ਵਿਸਾਖੀ ਖਾਲਸੇ ਦੇ ਤਿੰਨ ਸੌਵੇਂ ਸਾਜਨਾ ਦਿਵਸ ਵਜੋਂ ਪਾਟੋ ਧਾੜ ਵਿਚ ਮਨਾਈ ਗਈ, ਬੇਮਿਸਾਲ ਪੰਥਕ ਇਕੱਠ ਸ੍ਰੀ ਅਨੰਦਪੁਰ ਜੁੜਿਆ,। ਇਸ ਸਾਲ ਨੂੰ ਖਾਲਸਾ ਆਪਣੇ ਸਾਜਨਾ ਬਰਸ ਵਜੋਂ ਮਨਾਇਆ ਗਿਆ ਹੈ । ਸਾਜਨਾ ਦਿਵਸ ਮਨਾ ਰਹੇ ਖਲਾਸੇ ਦੇ ਸਾਹਮਣੇ, ਉਸ ਦੇ ਸਿਰਜੇ ਮਹਾਨ ਇਤਿਹਾਸ ਵਿਚੋਂ ਇਕ ਪ੍ਰਸ਼ਨ ਉਭਰਦਾ ਹੈ ਕਿ ਕੀ ਖਾਲਸਾ ਜੀ ਨੇ ਝਾੜ ਫਾਨੂਸ ਦੀਆਂ ਰੌਸ਼ਨੀਆਂ ਵਿਚ ਅੱਖਾਂ ਹੀ ਚੁੰਧਿਆ ਲੈਣੀਆਂ ਹਨ । ਕੀ ਜਲ ਜਲੌਅ ਨੂੰ ਪ੍ਰਾਪਤੀ ਸਮਝ ਲੈਣਾ ਹੈ ? ਜਾਂ ਸਿੰਘ ਵਲੋਕਨ ਦ੍ਰਿਸ਼ਟੀ ਰਾਹੀਂ ਆਪਣੇ ਉਤੇ ਵਰਤਮਾਨ ਅਤੇ ਭਵਿਖ ਨੂੰ ਦੇਖਣਾ ਹੈ । ਜਦੋਂ ਖਾਲਸਾ ਸ਼ਕਤੀ ਇਕ ਮੁਠ ਗੁਰਦੇਵ ਜੀ ਦੇ ਹੱਥ ਵਿਚ ਸੀ, ਕੋਈ ਬਿਜਲੀ, ਰੋਸ਼ਨੀ ਝਾੜ ਫਨੂਸ ਨਹੀਂ ਸੀ । ਸ਼ਰਧਾਲੂਆਂ ਨੂੰ ਆਉਣ ਜਾਣ ਦੇ ਕੋਈ ਸਾਧਨ ਨਹੀਂ ਸਨ । ਨਾ ਸਾਇਕਲ ਨਾ ਮੋਟਰ ਸਾਇਕਲ ਨਾ ਸਕੂਟਰ ਨਾ ਕਾਰ ਨਾ ਜੀਪ ਨਾ ਰੇਲ ਤੇ ਨਾਂ ਬੱਸਾਂ ਅਤੇ ਨਾਹੀ ਭਰਾਂ ਤਰਾਂ ਦੀਆਂ ਕਾਰਾਂ ਅਤੇ ਨਾ ਹੀ ਹਵਾਈ ਜਹਾਜ ਪਰ ਉਸ ਹਨੇਰੇ ਕੁਪ ਤੇ ਝਾੜਾਂ ਝੁੰਡਾਂ ਦੇ ਵਿਚ ਉਚੀ ਨੀਚੀ ਪਹਾੜੀ ਧਰਤੀ ਤੇ ਬਿਨਾਂ ਦਰਿਆਵਾਂ ਜਾਂ ਛੇਤ੍ਰਾਂ ਦੇ ਹੁੰਦਿਆਂ ਪੈਦਲ ਤੇ ਖੱਡਾਂ ਦੇ ਰਾਹਾਂ ਰਾਹੀਂ ਕੇਸਗੜ 'ਚ ਆ ਕੇ ਉਹ ਇਕੱਠ ਹੋਇਆ । ਜਿਸ ਵਿਚ ਪੰਜ ਸਿੰਘ ਸਿਰਾਂ ਦੀ ਭੇਟ ਦੇਣ ਲਈ ਨਿਤਰੇ ਤੇ ਹਜਾਰਾਂ ਦੀ ਗਿਣਤੀ ਵਿਚ ਸੂਰਵੀਰ ਸਿੰਘ ਸੱਜੇ ਅਤੇ ਇਕੱਠ ਦਾ ਵਾਤਾਵਰਣ ਬਦਲ ਕੇ ਰੱਖ ਦਿੱਤਾ, ਨਾ ਕਿਸੇ ਰਜਵਾੜੇ ਤੋਂ ਧੰਨ ਦੀ ਮੰਗ ਕੀਤੀ ਨਾ ਦਿੱਲੀ ਦੇ ਵੈਰੀਆਂ ਤੋਂ ਭੈਭੀਤ ਹੋ ਕੇ ਸੰਕੋਚ ਵਲ ਤੱਕਿਆ। ਪਰ ਹੁਣ ਕਿਤਨੇ ਸਿੰਘ ਸਜਾ ਕੇ ਮਾਰਕਾ ਮਾਰਿਆ, ਜਿਹੋ ਜਿਹੇ ਘਰੋਂ ਗਏ ਸੀ ਉਹੋ ਜਿਹੇ ਮੁੜ ਕੇ ਘਰ ਆ ਗਏ । ਇਕ ਨੂੰ ਲੱਭਦੇ ਫਿਰਦੇ ਸੀ । ਦੋ ਰੂਪ ਵੇਖ ਕੇ ਸ਼ਰਮਾ ਗਏ ।

ਅੱਗੇ ਲੇਖਕ ਜੀ ਲਿਖਦੇ ਹਨ ਕਿ ਆਪਣਾ ਸਥਾਪਨਾ ਦਿਵਸ ਮਨਾਉਂਦਿਆਂ ਵਰਤਮਾਨ ਦਾ ਮੁਲੰਕਣ ਕਰਦਿਆਂ ਇਹ ਦ੍ਰਿੜ ਕਰਨ ਦੀ ਲੋੜ ਹੈ ਕਿ ਖਾਲਸੇ ਨੂੰ ਇਸਦੇ ਸਿਰਜਕ ਨੇ ਆਪਣਾ ਰੂਪ ਦਿੱਤਾ ਹੈ, ਤੇਜ ਦਿੱਤਾ ਹੈ, ਚੜਦੀ ਕਲਾ ਬਖਸ਼ੀ ਹੈ । ਇਸਦੀ ਚੜ੍ਹਦੀ ਕਲਾ ਦਾ ਭੇਦ ਪਰਤੱਖ ਕਲਾ ☛

ਪ੍ਰਿਸਠਨ ਪਦ ਕੌਂ ਬਹੁਰ ਬਖਾਨੋ ॥ ਸਭ ਹੀ ਨਾਮ ਤੁਪਕ ਕੇ ਜਾਨੋ ॥੭੦੭॥ [੧]ਤਰਜ ਸਬਦ ਕੌਂ ਆਦਿ ਬਖਾਨੋ ॥ ਨਾਥ ਸਬਦ ਤਿਹ ਅੰਤ ਪ੍ਰਮਾਨੋ ॥ [੨]ਪ੍ਰਿਸਠਣ ਸਬਦ ਸੁ ਬਹੁਰ ਭਨੀਜੈ ॥ ਨਾਮ ਜਾਨ ਤੁਪਕ ਕੋ ਲੀਜੈ ॥੭੦੮॥ [੩]ਦ੍ਰੁਮਜ ਸਬਦ ਕੌਂ ਆਦਿ ਸੁ ਦੀਜੈ ॥ ਨਾਇਕ ਪਦ ਕੋ ਬਹੁਰ ਭਨੀਜੈ ॥ [੪]ਪ੍ਰਿਸਠਨ ਸਬਦ ਸੁ ਅੰਤ ਬਖਾਨਹੁ ॥ ਸਭ ਹੀ ਨਾਮ ਤੁਪਕ ਕੇ ਮਾਨਹੁ ॥੭੦੯॥ [੫]ਫਲ ਪਦ ਆਦਿ ਉਚਾਰਨ ਕੀਜੈ ॥ ਤਾ ਪਾਛੇ ਨਾਇਕ ਪਦ ਦੀਜੈ ॥ [੬]ਪੁਨਿ ਪ੍ਰਿਸਠਨ ਤੁਮ ਸਬਦ ਉਚਾਰੋ ॥ ਨਾਮ ਤੁਪਕ ਕੇ ਸਕਲ ਬਿਚਾਰੋ ॥੭੧੦॥ [੭]ਤਰਜ ਸਬਦ ਕੌਂ ਆਦਿ ਉਚਰੀਐ ॥ ਰਾਜ ਸਬਦ ਕੌਂ ਬਹੁਰ ਸੁ ਧਰੀਐ ॥ [੮]ਤਾ ਪਾਛੇ ਪ੍ਰਿਸਠਨ ਪਦ ਦੀਜੈ ॥ ਨਾਮ ਤੁਫੰਗ ਜਾਨ ਜੀਅ ਲੀਜੈ ॥੭੧੧॥ [੯]ਧਰਨੀ ਜਾ ਪਦ ਆਦ ਭਨਿੱਜੈ ॥ ਰਾਟ ਸਬਦ ਤਾ ਪਾਛੇ ਦਿੱਜੈ ॥ [੧੦]ਪ੍ਰਿਸਠਨ ਪਦ ਕੌਂ ਅੰਤ ਬਖਾਨੋ ॥ ਨਾਮ ਤੁਪਕ ਸਭ ਭੇਦ ਨ ਮਾਨੋ ॥੭੧੨॥ [੧੧]ਬ੍ਰਿਛਜ ਸਬਦ ਕੌਂ ਆਦਿ ਭਨੀਜੈ ॥ ਤਾ ਪਾਛੇ ਰਾਜਾ ਪਦ ਦੀਜੈ ॥ [੧੨]ਪ੍ਰਿਸਠਨ ਸਬਦ ਸੁ ਅੰਤ ਉਚਾਰੋ ॥ ਨਾਮ ਤੁਪਕ ਕੇ ਸਕਲ ਬਿਚਾਰੋ ॥੭੧੩॥ [੧੩]ਤਰ ਰੁਹ ਅਨੁਜ ਆਦਿ ਪਦ ਦੀਜੈ ॥ ਨਾਇਕ ਪਦ ਕੌਂ ਬਹੁਰ ਭਨੀਜੈ ॥ [੧੪]ਪ੍ਰਿਸਠਨ ਸਬਦ ਅੰਤ ਕੇ ਦੀਨੇ ॥ ਨਾਮ ਤੁਪਕ ਕੇ ਹੋਹਿ ਨਵੀਨੇ ॥੭੧੪॥ [੧੫]ਦੋਹਰਾ ॥ ਤਰ ਰੁਹ ਪ੍ਰਿਸਠਨ ਪ੍ਰਿਥਮ ਹੀ ਮੁਖ ਤੇ ਕਰੌ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ; ਚੀਨ੍ ਚਤੁਰ ਨਿਰਧਾਰ ॥੭੧੫॥ [੧੬]ਸੁ ਕਬਿ ਬਕਤ੍ਰ ਤੇ ਕੁੰਦਨੀ; ਪ੍ਰਿਥਮੈ ਕਰੋ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸਵਾਰ ॥੭੧੬॥ [੧੭]ਅੜਿਲ ॥ ਕਾਸਟ ਕੁੰਦਨੀ ਆਦਿ ਉਚਾਰਨ ਕੀਜੀਐ ॥ ਨਾਮ ਤੁਪਕ ਕੇ ਚੀਨ੍ ਚਤੁਰ ਚਿਤ ਲੀਜੀਐ ॥ [੧੮]ਬ੍ਰਿਛਜ ਬਾਸਨੀ ਸਬਦ ਬਕਤ੍ਰ ਤੇ ਭਾਖੀਐ ॥ ਹੋ ਨਾਮ ਤੁਪਕ ਕੇ ਜਾਨਿ ਹ੍ਰਿਦੈ ਮੈ ਰਾਖੀਐ ॥੭੧੭॥ [੧੯]ਧਰ ਏਸਰਜਾ ਸਬਦ ਸੁ ਅੰਤ ਬਖਾਨੀਐ ॥ ਤਾ ਪਾਛੇ ਕੁੰਦਨੀ ਬਹੁਰਿ ਪਦ ਠਾਨੀਐ ॥ [੨੦]ਸੁ ਕਬਿ ਸਬੈ ਚਿਤ ਮਾਂਝ; ਸੁ ਸਾਚ ਬਿਚਾਰੀਯੋ ॥ ਹੋ ਨਾਮ ਤੁਪਕ ਕੇ ਸਕਲ ਨਿਸੰਕ ਉਚਾਰੀਯੋ ॥੭੧੮॥ [੨੧]ਤਰਜ ਬਾਸਨੀ ਆਦਿ ਸੁ ਸਬਦ ਬਖਾਨੀਐ ॥ ਨਾਮ ਤੁਪਕ ਕੇ ਸਕਲ ਸੁ ਕਬਿ ਮਨ ਮਾਨੀਐ ॥ [੨੨]ਯਾ ਮੈ ਸੰਕ ਨ ਕਛੂ ਹ੍ਰਿਦੈ ਮੈ ਕੀਜੀਐ ॥ ਹੋ ਜਹਾਂ ਜਹਾਂ ਇਹ ਨਾਮ ਚਹੋ; ਤਹ ਦੀਜੀਐ ॥੭੧੯॥ [੨੩]ਚੌਪਈ ॥ ਭੂਮ ਸਬਦ ਕੌਂ ਆਦਿ ਉਚਾਰੋ ॥ ਜਾ ਪਦ ਤਿਹ ਪਾਛੈ ਦੈ ਡਾਰੋ ॥ [੨੪]ਨਾਮ ਤੁਪਕ ਕੇ ਸਭ ਜੀਅ ਜਾਨੋ ॥ ਯਾ ਮੈ ਕਛੂ ਭੇਦ ਨਹੀ ਮਾਨੋ ॥੭੨੦॥ [੨੫]ਪ੍ਰਿਥੀ ਸਬਦ ਕੌਂ ਆਦਿ ਉਚਾਰੋ ॥ ਤਾ ਪਾਛੇ ਜਾ ਪਦ ਦੈ ਡਾਰੋ ॥ [੨੬]ਨਾਮ ਤੁਫੰਗ ਜਾਨ ਜੀਯ ਲੀਜੈ ॥ ਚਹੀਐ ਜਹਾਂ; ਤਹੀਂ ਪਦ ਦੀਜੈ ॥

---

ਪਾਰਬ੍ਰਹਮ ਧਣੀਛੇ, "ਗ੍ਰੰਥ-ਪੰਥ ਖਾਲਸਾ ਵਰਤੰਤਾ" ਹੈ ਜਦ ਖਾਲਸਾ ਪੰਥ ਗ੍ਰੰਥ ਦੇ ਤਾਬੇ ਗੁਰੂ ਜੀ ਬਾਣੀ ਦੇ ਅਨੁਸਾਰ ਚਲੇਗਾ, ਉਸ ਵਿਚ ਵਾਹਿਗੁਰੂ ਦੀ ਕਲਾ ਦਾ ਜ਼ਰੂਰ ਪ੍ਰਤੱਖਕ ਹੋਵੇਗਾ ।

ਬ੍ਰਹਮ ਗਿਆਨੀ ਮਹਾਂ ਸ਼ਕਤੀ ਇਕੋ ਇਕ ਅਕਾਲ ਪ੍ਰਤੀਤ ਤੇ ਉਸ ਦੀ ਸ਼ਕਤੀ ਪ੍ਰਾਪਤ ਕਰਤਾ ਮਹਾਨ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਜਿਨ੍ਹਾਂ ਨੇ ਭਾਰਤ ਭਰ ਵਿਚ ਨਿਰੰਤਰ ੪੧ ਸਾਲ ਘੁੰਮ ਘੁਮਾ ਕੇ (ਫਿਰਕੇ) ਗੁਰਬਾਣੀ ਤੇ ਮਨੁਖੀ ਧਰਮ ਅਤੇ ਅਕਾਲ ਪੁਰਖ ਦੀ ਭਜਨ ਬੰਦਗੀ ਦਾ ਪ੍ਰਚਾਰ ਕੀਤਾ ਹੈ । ਜੈਸਾ ਕਿ ਧਰਮ ਸਮਾਗਮ ਗੁਰਬਾਣੀ ਪ੍ਰਚਾਰ ਹਜਾਰਾਂ ਹੀ ਪ੍ਰਾਣੀਆਂ ਨੂੰ ਅੰਮ੍ਰਿਤ ਪਾਨ ਤੇ ਸੰਚਾਰ ਕੀਤਾ ਹੈ ਅਤੇ ਸੰਗਤਾਂ ਨੂੰ ਸਨਮੁਖ ਤੇ ਗੁਰਮੁਖ ਤੇ ਗੁਰਮਤਿ ਗਾਡੀ ਰਾਹੁ ਤੇ ਪਾਉਂਦੇ ਹੋਏ ਉਪਦੇਸ਼ ਦਿੱਤਾ ਹੈ - ਜੋ ਪੁਸਤਕ ਪੰਜ ਸੁਚੇ ਮੋਤੀ ਅਤੇ ਸੰਤ ਸੇਵਕ ਜੰਤ੍ਰੀ ਵਿਚ ਇਸ ਪ੍ਰਕਾਰ ਦਰਜ ਹਨ -

ੳ-ਸਿੱਖ ਨੂੰ ਰੋਜਾਨਾ ਨਿਤਨੇਮ ਕਰਨਾ ਚਾਹੀਦਾ ਹੈ, ਇਹ ਸਿੱਖ ਦੀ ਪੂੰਜੀ ਹੈ । ਨਿਤਨੇਮ ਕਰਕੇ ਹੀ ਦੀਵਾਨ ਵਿਚ ਆਉਣਾ ਚਾਹੀਦਾ ਹੈ ।

ਅ-ਨਾਮ ਜਪਣਾ ਪ੍ਰਾਣੀ ਮਾਤਰ ਦਾ ਮੁਖ ਧਰਮ ਹੈ, ਇਸਦੇ ਨਾਲ ਸਾਡੇ ਅੰਦਰ ਅਦਭੁਤ ਸ਼ਕਤੀ ਪੈਦਾ ਹੁੰਦੀ ਹੈ ।

ੲ-ਸੇਵਾ ਤੋਂ ਬਿਨਾਂ ਮਨ ਅੰਦਰ ਨਿਮ੍ਰਤਾ ਅਤੇ ਗਰੀਬੀ ਨਹੀਂ ਆਉਂਦੀ । ਸੰਗਤਾਂ ਵਿਚ ਪ੍ਰੇਮ ਭਾਵ ਤੇ ਮਿਲਾਪ ਨਾਮ ਬਾਣੀ ਤੇ ਸ਼ਬਦ ਕੀਰਤਨ ਨਾਲ

੧. ਤਰਜ (ਲਕੜੀ ਦੀ ਕਿਸਮ) ਦਾ ਨਾਮ ਪਹਿਲਾਂ ਲਵੋ । ਨਾਥ (ਕਿਸ ਰੁਖ ਦੀ ਪੁਤ੍ਰੀ ਹੈ=ਸ਼ੀਸ਼ਮ, ਸਾਗਵਾਨ, ਅਖਰੋਟ) ਆਦਿ ਦੀ ਲਕੜ ਬੰਦੂਕ ਦੇ ਕੁੰਦੇ ਨੂੰ ਵਰਤੀ ਜਾਂਦੀ ਹੈ ਅੰਤ ਵਿਚ ਉਸਦਾ ਨਾਮ ਲਵੋ ।

੨. ਉਸ ਲਕੜੀ ਦੀ ਪ੍ਰਿਸਠਣ=ਪਿਠ ਕੁੰਦੇ ਵਾਲੀ ਪਿਛੋਂ ਆਖ ਕੇ। ਤੁਪਕ ਦਾ ਨਾਮ ਜਾਨ ਲਵੋ ॥੭੦੮॥

੩. ਦ੍ਰੁਮਜ (ਦਰਖਤ ਦੀ ਕਿਸਮ ਲਕੜੀ) ਪਹਿਲਾਂ ਕਹੋ ਫਲਾਣੇ ਰੁਖ ਦੀ ਲਕੜੀ ਦਾ ਨਾਮ ਪਹਿਲਾਂ ਕਹੋ । ਫੇਰੁ ਨਾਯਕ ਉਸ ਲੱਕੜੀ ਦੀ ਰਾਜਾ ਪਦ ਪਿੱਛੇ ਆਖ ਕੇ ।

੪. ਉਸਦੀ ਲਕੜੀ ਦੀ ਪ੍ਰਿਸਠਣ (ਪਿਠ ਵਾਲੀ ਸਬਦ ਅੰਤ ਆਖਕੇ । ਸਾਰੇ ਨਾਮ ਤੁਪਕ ਦੇ ਮੰਨ ਲਵੋ ॥੭੦੯॥

੫. ਫਲ ਦਾ ਨਾਮ ਪਹਿਲਾਂ ਲਵੋ, ਜਿਵੇਂ ਅੰਬ, ਸੀਸਮ, ਅਖਰੋਟ ਆਦਿ । ਫੇਰ ਉਸ ਫਲ ਦੇ ਨਾਇਕ ਰੁੱਖ ਦੇ ਨਾਮ ਦਾ ਪਦ ਆਖੋ ।

੬. ਫੇਰ ਤੁਸੀਂ ਉਸ ਫਲ ਦੇ ਪਿਤਾ ਰੁਖ ਦੀ ਲਕੜੀ ਦੀ ਪ੍ਰਿਸਠਨ (ਪਿਠ ਵਾਲੀ ਉਚਾਰੋ) । ਬਸ ਐਉਂ ਸਾਰੇ ਨਾਮ ਤੁਪਕ ਦੇ ਵਿਚਾਰ ਲਵੋ ॥੭੧੦॥

੭. ਤਰਜ (ਅੰਬ, ਅਖ੍ਰੋਟ ਆਦਿ) ਸਬਦ ਪਹਿਲਾਂ ਆਖੋ । ਉਸਦਾ ਨਾਇਕ=ਰਾਜਾ ਅਥਵਾ ਬਾਪ ਉਸ ਬ੍ਰਿਛ ਦਾ ਨਾਮ ਕਹੋ ।

੮. ਉਸ ਦੇ ਪਿਛੇ ਪ੍ਰਿਸਠਣੀ=ਪਿਠ ਵਾਲੀ ਕਹੋ । ਤੁਪਕ ਦਾ ਨਾਮ ਜੀਅ ਵਿਚ ਜਾਣ ਲੀਜੈ ॥੭੧੧॥

੯. ਧਰਨੀ ਧਰਤੀ "ਜਾ" ਧਰਤੀ ਦਾ ਜਾਇਆ ਪਦ ਪਹਿਲੋ ਆਖਕੇ । ਫੇਰ ਰਾਟ=ਰਾਜਾ ਦੇਸ ਕਾਲ ਦਾ ਜੀਵਾਂ ਦਾ ਰਖਸ਼ਕ ਪਿਛੋਂ ਆਖ ਦਿਓ ।

੧੦. ਪ੍ਰਿਸਠਨ, ਪਦ ਨੂੰ ਅੰਤ ਵਿਚ ਕਹੋ । ਤੁਪਕ ਦੇ ਸਾਰੇ ਨਾਮਾਂ ਵਿਚ ਕੋਈ ਭੇਦ ਨਾਂ ਮੰਨੋ ॥੭੧੨॥

੧੧. ਬ੍ਰਿਛਜ (ਬ੍ਰਿਛ=ਰੁਖ ਦੀ ਜਾਈ ਲਕੜੀ ਸਬਦ ਪਹਿਲਾਂ ਆਖਕੇ । ਉਸਦੇ ਪਿੱਛੋਂ ਉਸ ਨੂੰ "ਰਾਜੇ" ਦਾ ਪਦ ਦੇ ਦਿਉ।

੧੨. ਪ੍ਰਿਸਠਨ ਪਿਠ ਵਾਲੀ ਸਬਦ ਅੰਤ ਵਿਚ ਆਖੋ । ਤੇ ਸਾਰੇ ਨਾਮ ਤੁਪਕ ਦੇ ਵਿਚਾਰ ਲਵੋ ॥੭੧੩॥

੧੩. ਤਰ (ਰੁਖ=ਰੂਹ-ਰੁਖਦੇ ਪਤੇ, ਅਨੁਜ=ਰੁਖ ਦਾ ਪੁਤ੍ਰ=ਫਲ), ਪਹਿਲਾਂ ਫਲ ਦਾ ਨਾਮ ਲਵੋ । ਨਾਇਕ ਫੇਰ ਫਲ ਦੇ ਬਾਪ ਰੁਖ ਦਾ ਨਾਮ ਲਵੋ । ਉਸਦੀ ਲਕੜੀ ਦੀ ਪ੍ਰਿਸਠ

੧੪. ਪ੍ਰਿਸਠਨ (ਪਿਠ ਵਾਲੀ) ਸਬਦ ਅੰਤ ਕੱਹਿ ਦੀਜੈ । ਤੁਪਕ ਦੇ ਨਾਮ ਨਵੇਂ ਤੋਂ ਨਵੇਂ ਹੋ ਜਾਂਦੇ ਹਨ ॥੭੧੪॥

੧੫. ਦੋਹਰਾ । ਤਰ ਰੁਹ (ਤਰ=ਬ੍ਰਿਛ=ਰੁਹ ਬ੍ਰਿਛ ਦਾ ਫਲ=ਉਸ ਦੀ ਫਲ ਵਾਲੇ ਰੁਖ ਦੀ ਲਕੜੀ ਦੀ ਪ੍ਰਸਠਨ=ਪਿਠਵਾਲੀ ਪਹਿਲਾਂ ਹੀ ਸਾਰੇ ਪਦ ਉਚਾਰ ਦਿਉ । ਇਹ ਸਾਰੇ ਨਾਮ ਤੁਪਕ ਦੇ ਹੋ ਜਾਂਦੇ ਹਨ । ਚਤ੍ਰ ਪੁਰਸ਼ ਨਿਸਚੇ ਕਰਕੇ ਜਾਣ ਲੈਣ ॥੭੧੫॥

੧੬. ਸੁਕਬ (ਉਤਮ ਕਵੀਓ) ਬਕਤ੍ਰ=ਮੁਖ ਤੋਂ. ਕੁੰਦਣੀ=ਕੁੰਦੇ ਵਾਲੀ, ਪਹਿਲਾਂ ਉਚਾਰ ਦਿਉ । ਨਾਮ ਤੁਪਕ ਦੇ ਹੋ ਜਾਂਦੇ ਹਨ, ਬੁਧੀਵਾਨ ਬਣਾ ਲੈਣ ॥੭੧੬॥

੧੭. ਅੜਿਲ ॥ ਕਾਸਟ, ਕੁੰਦਨੀ (ਲਕੜੀ ਦੁ ਕੁੰਦੇ ਵਾਲੀ) ਪਹਿਲਾਂ ਆਖ ਦੀਜੀਐ । ਬਸ ਫੇਰ ਚਤਰ ਪੁਰਸ਼ੋ ਇਹ ਨਾਮ ਤੁਪਕ ਦੇ ਚਿਤ ਵਿਚ ਜਾਣ ਲਵੋ ।

੧੮. ਬ੍ਰਿਛਜ ਬਾਸਨੀ (ਬ੍ਰਿਛ ਦੀ ਲਕੜੀ ਦੇ ਕੁੰਦੇ ਵਿਚ ਬ੍ਰਸਣ ਵਾਲੀ) ਸਬਦ ਮੁਖ ਤੋਂ ਕੱਹਿ ਦਿਉ । ਹੋ=ਠੀਕ ਨਾਮ ਤੁਪਕ ਦੇ ਜਾਣਕੇ ਦਿਲ ਵਿਚ ਰਖੋ ॥੭੧੭॥

੧੯. ਧਰਏਸਰਜਾ ਧਰਤੀ ਦੇ ਰਾਜੇ "ਜਾ"ਰੁਖ ਦੀ ਜਾਈ ਲਕੜੀ ਦੀ ਪਿਠ ਵਾਲੀ ਸਬਦ ਅੰਤ ਵਿਚ ਆਖੀਏ । ਫੇਰ ਪਿੱਛੋਂ ਉਸ ਦੀ ਲਕੜੀ ਦੇ ਕੁੰਦੇ ਵਾਲੀ ਪਦ ਪਿੱਛੋਂ ਜਾਣੀਐ ।

੨੦. ਹੇ ਸੁਚੱਜੇ ਕਵੀਓ-ਇਹ ਸਾਰੇ ਹੀ ਨਾਮ ਚਿਤ ਦੇ ਵਿਚ ਠੀਕ ਜਾਣ ਲਵੋ । ਹੇ ਭਾਈ ਇਹ ਤੁਪਕ ਦੇ ਨਾਮ ਬਿਨਾਂ ਕਿਸੇ ਸੰਕੇ ਤੋਂ ਉਚਾਰ ਦਿਉ ॥੭੧੮॥

੨੧. ਤਰ (ਰੁਖ "ਜ"=ਰੁਖ ਦੀ ਜਾਈ ਲਕੜੀ ਵਿਚ ਬਣਸਣ ਵਾਲੀ=ਤਰਜਬਾਸਨੀ ਸਬਦ ਪਹਿਲਾਂ ਕਹਿ ਦੇਈਏ । ਸਾਰੇ ਨਾਮ ਤੁਪਕ ਦੇ ਉਤਮ ਕਵੀਓ ਮਨ ਵਿਚ ਮੰਨ ਲਵੋ ॥

੨੨. ਇਸ ਦੇ ਵਿਚ ਕੋਈ ਸੰਦੇਹ ਦਿਲ ਵਿਚ ਨਾ ਕਰੋ । ਸੋ ਭਾਈ ਜਿੱਥੇ=ਜਿਥੇ ਚਾਹੋ ਇਹ ਨਾਮ ਕਹਿ ਦੇਓ ॥੭੧੯॥

੨੩. ਚੌਪਈ ॥ ਭੂਮ (ਧਰਤੀ) ਸਬਦ ਪਹਿਲਾਂ ਕਹਿ ਦਿਉ । ਫੇਰ ਜਾ=ਧਰਤੀ ਦਾ ਜਾਇਆ ਰੁਖ ਪਿਛੋਂ ਦੇ ਦਿਓ ।

੨੪. ਸਾਰੇ ਨਾਮ ਤੁਪ੍ਰਕ ਦੇ ਦਿਲ ਵਿਚ ਜਾਣ ਲਵੋ । ਇਸਾ ਦੇ ਵਿਚ ਕੋਈ ਭੇਦ ਨਾ ਮੰਨੋ ॥੭੨੦॥

੨੫. ਪ੍ਰਿਥੀ (ਪ੍ਰਿਥਵੀ) ਸਬਦ ਨੂੰ ਪਹਿਲੋਂ ਕਹਿ ਦਿਉ । ਉਸ ਦੇ ਪਿਛੋਂ "ਜਾ"=ਜਾਯਾ, ਪਦਾ ਕਹਿ ਦੇਵੋ ।

੨੬. ਇਹ ਨਾਮ ਤੁਪਕ ਦੇ ਦਿਲ ਵਿਚ ਜਾਣ ਲਵੋ । ਜਿਥੇ ਚਾਹੋ ਉਥੇ ਹੀ ਵਰਤ ਲਵੋ ॥੭੨੧॥

---

ਜੁੜਨ ਨਾਲ ਹੀ ਹੁੰਦਾ ਹੈ ।

ਸ-ਗੁਰਬਾਣੀ ਦੇ ਅੱਗੇ ਸਭ ਜੰਤ੍ਰ-ਮੰਤ੍ਰ ਤੇ ਤੰਤਰ ਮਾਤ ਪੈ ਜਾਂਦੇ ਹਨ ।

ਹ-ਪੰਥ ਦਾ ਓਰਥ ਹੈ, ਗੁਰਮਤਿ ਮਾਰਗ, ਬਹੁ ਗਿਣਤੀ ਦਾ ਨਾਮ ਪੰਥ ਨਹੀਂ । ਜਿਹੜੇ ਕਲਗੀਆਂ ਵਾਲੇ ਦੇ ਦੱਸੇ ਹੋਏ ਰਸਤੇ ਤੇ ਚਲਦੇ ਹਨ ਉਹ ਹੀ ਪੰਥ ਹਨ ।

ਕ-ਧਾਰਮਿਕ ਕੰਮ ਉਹ ਹੁੰਦਾ ਹੈ ਜਿਸ ਨਾਲ ਆਤਮਿਕ ਪਦ ਦੀ ਪ੍ਰਾਪਤੀ ਹੁੰਦੀ ਹੋਵੇ । ਇਸ ਨਿਸ਼ਾਨੇ ਤੇ ਪਹੁੰਚਣ ਲਈ ਨਾਮ ਅਤੇ ਗੁਰਬਾਣੀ ਹੀ ਜਰੀਆ ਹੈ । ਪੰਥਕ ਅਤੇ ਦੇਸ਼ ਸੇਵਾ ਕਰਨੀ ਅਤੇ ਜੇਲ੍ਹਾਂ ਜਾਣੀਆਂ ਧਾਰਮਿਕ ਕੰਮ ਨਹੀਂ।

ਖ-ਗੁਰੂ ਸਿੱਖੀ ਦੀ ਪ੍ਰਾਪਤੀ ਦੀ ਨਿਸ਼ਾਨੀ ਇਹ ਹੈ ਕਿ ਦੇਹ ਅਭਿਮਾਨ ਦਾ ਪੂਰਾ ਤਿਆਗ ਹੋ ਜਾਵੇ ਬਨਾਵਟ ਲੇਸ ਮਾਤਰ ਵੀ ਨਾ ਰਹੇ ।

ਗ-ਬਚਨ ਮੰਨਣ ਦਾ ਦਰਜਾ ਦਰਸ਼ਨ ਨਾਲੋਂ ਵੱਡਾ ਹੈ । ਜੋ ਬਚਨ ਨਹੀਂ ਮੰਨ ਸਕਦਾ ਉਸਨੂੰ ਦਰਸ਼ਨ ਦਾ ਕੋਈ ਲਾਭ ਨਹੀਂ ।

ਘ-ਦੇਹਧਾਰੀ ਗੁਰੂ ਤਾਂ ਕੋਈ ਕਦੇ ਹੋਇਆ ਹੀ ਨਹੀਂ । ਜਦੋਂ ਗੁਰੂ ਸਾਹਿਬਾਨ ਦੇਹ ਵਿਚ ਪ੍ਰਗਟ ਸਨ ਤਾਂ ਭੀ ਵਰਤੋਂ ਸ਼ਬਦ ਦੀ ਹੀ ਕਰਦੇ ਹਨ । ਇਸ ਕਰਕੇ ਗੁਰੂ "ਸ਼ਬਦ" ਹੀ ਹੈ ਦੇਹ ਨਹੀਂ । ਇਸ ਲਈਂ ਦੇਹ ਦੀ ਪੂਜਾ ਕਰਨੀ ਠੀਕ ਨਹੀਂ।

ਙ-ਵਾਹਿਗੁਰੂ ਸਰਬ ਵਿਆਪੀ ਹੈ ਪਰ ਜੀਵ ਭਰਮ ਕਰਕੇ ਵਿਛੜਿਆ ਪ੍ਰਤੀਤ ਕਰਦਾ ਹੈ ।

ਚ-ਸੈਂਕੜੇ ਕੰਮ ਛੱਡਕੇ ਅੰਮ੍ਰਿਤ ਵੇਲੇ ਇਸ਼ਨਾਨ ਕਰੋ । ਹਜ਼ਾਰ ਕੰਮ ਭਾਵੇਂ ਵਿਗੜ ਜਾਣ ਪਰ ਅਦਬ ਨਾਲ ਭੋਜਨ ਕਰੋ, ਲੱਖ ਕੰਮ ਵਿਗੜ ਜਾਣ ਪਰ ਵਿਰ ਭੀ ਭਜਨ ਦੀ ਆਦਤ ਨਾ ਛੱਡੋ, ਦੁਖੀ ਜੀਵ ਨੂੰ ਸੁਖੀ ਬਨਾਉਣ ਲਈ ਕਰੋੜ ਕੰਮ ਵੀ ਛੱਡੋ ।

ਛ-ਭਾਣੇ ਵਿਚ ਰਹਿਣਾ ਤੇ ਹੁਕਮ ਮੰਨਣਾ ਹੀ ਸਿੱਖੀ ਹੈ ।

ਜ-ਲੰਗਰ ਵਰਤਾਉਣ ਸਮੇਂ ਪੂਰਨ ਸ਼ਰਧਾ ਨਾਲ ਵਰਤਾਉ । ਸ਼ਬਦ ਦਾ ਅਭਿਆਸ ਕਰਦਿਆਂ ਲੰਗਰ ਵਰਤਾਉਣ ਨਾਲ ਲੰਗਰ ਵਿਚ ਕਦੇ ਤੋਟ ਨਹੀਂ ਆਉਂਦੀ। ਜਦ ਲੰਗਰ ਸਾਂਝਾ ਹੋ ਜਾਏਗਾ, ਉਦੋਂ ਸ਼ਾਂਤੀ ਵਸ ਜਾਏਗੀ ਤੇ ਦੇਸ਼ ਸੁਖੀ ਵੱਸੇਗਾ।

ਝ-ਜਦੋਂ ਤਕ ਦ੍ਰਿਸ਼ਟਮਾਨ ਦਾ ਮੋਹ ਨਹੀਂ ਟੁਟਦਾ ਉਦੋਂ ਤਕ ਨਿਰਾਕਾਰ ਵਿਚ ਬਿਰਤੀ ਨਹੀਂ ਜਾਂਦੀ ਅਤੇ ਜਗਿਆਸੂ ਅਕਾਲ ਪੁਰਖ ਵਿਚ ਅਭੇਦ ਨਹੀਂ ਹੋ ਸਕਦਾ।

ਞ-ਕਿਸੇ ਦਾ ਬੋਲ ਕੁਬੋਲ ਸਹਾਰਨਾ ਤਪ ਹੈ ।

ਟ-ਅੰਮ੍ਰਿਤ ਪਾਨ ਕੀਤਾ ਹੋਇਆ ਵਿਅਰਥ ਨਹੀਂ ਜਾਂਦਾ । ਗੁਰੂ ਦਾ ਸ਼ਬਦ ਹਿਰਦੇ ਵਿਚ ਆਪਣਾ ਰੰਗ ਜਰੂਰ ਲਿਆਉਂਦਾ ਹੈ ।

ਠ-ਸ਼ੁਭ ਕਮਾਈ ਕਰੋ । ਦਸਵੰਧ ਗੁਰੂ ਦੇ ਲੰਗਰ ਜਾਂ ਗੁਰੂ ਵਿਚ ਦੇਵੋ ਪਰ ਮਨ ਵਿਚ ਕਦੇ ਹੰਕਾਰ ਨਾ ਕਰੋ ।

ਡ-ਜੇ ਪੈਰਾਂ ਨਾਲ ਚੱਲ ਰਹੇ ਹੋ ਤਾਂ ਖਿਆਲ ਕਰੋ ਕਿ ਕਿਧਰੇ ਚੋਰੀ, ਯਾਰੀ, ਬਦਮਾਸ਼ੀ, ਕੁਸੰਗਤ ਜਾਂ ਕਿਸੇ ਹੋਰ ਮਾੜੇ ਪਾਸੇ ਤਾਂ ਨਹੀਂ ਜਾ ਰਹੇ । ਜੇ ਹੱਥਾਂ ਨਾਲ ਕੰਮ ਕਰਨ ਲੱਗੇ ਹੋ ਤਾਂ ਦੇਖੋ ਕਿਧਰੇ ਹੱਥ ਚੋਰੀ ਜੂਆ ਜਾਂ ਕੋਈ ਹੋਰ ਗਲਤ ਕੰਮ ਤਾਂ ਨਹੀਂ ਕਰਨ ਲੱਗੇ । ਅੱਖਾਂ ਨਾਲ ਪਰਾਇਆ ਤਨ ਜਾਂ ਧਨ ਕਦੇ ਨਾ ਤੱਕੋ ।

ਢ-ਸਿੱਖ ਗੁਰੂ ਤੇ ਸ਼ਰਧਾ ਰੱਖੇ । ਮਨ ਵਿਚ ਗੁਰ ਮੰਤਰ ਦਾ ਜਾਪ ਕਰੇ, ਪਰਉਪਕਾਰੀ ਤੇ ਦ੍ਰਿੜ੍ਹ ਵਿਸ਼ਵਾਸੀ ਬਣੇ । ਐਸਾ ਸਿੱਖ ਹੀ ਗੁਰੂ ਦੇ ਮਨ ਨੂੰ ਭਾਉਂਦਾ ਹੈ, ਜੋ ਇੱਛੇ ਸੋ ਪਾਉਂਦਾ ਹੈ । ਜੋ ਸਤਿਗੁਰੂ ਨੂੰ ਹਾਜ਼ਰ ਜਾਣੇ, ਸਤਿਗੁਰੂ ਉਸਦੇ ਨੇੜੇ ਹੈ ਤੇ ਨਦਰੀ ਨਦਰਿ ਨਿਹਾਲ ਕਰ ਦਿੰਦਾ ਹੈ ।

ਸੰਗ੍ਰਹਿ ਕਰਤਾ ਪ੍ਰਿੰ: ਕਰਮ ਸਿੰਘ ਭੰਡਾਰੀ ਪਰਚਾ ਰਾਮਗੜੀਆ ਮੰਚ 31. 1. 1999 ।

੭੨੧॥ [੧]ਬਸੁਧਾ ਸਬਦ ਸੁ ਆਦਿ ਬਖਾਨਹੁ ॥ ਤਾ ਪਾਛੇ ਜਾ ਪਦ ਕਹੁੱ ਠਾਨਹੁ ॥ [੨]ਨਾਮ ਤੁਪਕ ਕੇ ਸਭ ਜੀਅ ਜਾਨੋ ॥ ਯਾ ਮੈ ਕਛੂ ਭੇਦ ਨਹੀ ਮਾਨੋ ॥੭੨੨॥ [੩]ਪ੍ਰਿਥਮ ਬਸੁੰਧ੍ਰਾ ਸਬਦ ਉਚਰੀਐ ॥ ਤਾ ਪਾਛੇ ਜਾ ਪਦ ਦੈ ਡਰੀਐ ॥ [੪]ਨਾਮ ਤੁਪਕ ਕੇ ਸਭਿ ਜੀਅ ਲਹੀਐ ॥ ਚਹੀਐ ਜਹਾਂ; ਤਹੀ ਪਦ ਕਹੀਐ ॥੭੨੩॥ [੫]ਤਰਨੀ ਪਦ ਕੋ ਆਦਿ ਬਖਾਨੋ ॥ ਤਾ ਪਾਛੇ ਜਾ ਪਦ ਕੋਂ ਠਾਨੋ ॥ [੬]ਨਾਮ ਤੁਪਕ ਕੇ ਸਭਹੀ ਲਹੀਐ ॥ ਚਹੀਐ ਜਹਾਂ; ਤਹੀ ਪਦ ਕਹੀਐ ॥੭੨੪॥ [੭]ਛੰਦ ॥ ਬੱਲੀਸ ਆਦਿ ਬਖਾਨ ॥ ਬਾਸਨੀ ਪੁਨਿ ਪਦ ਠਾਨ ॥ [੮]ਨਾਮੈ ਤੁਪਕ ਸਭ ਹੋਇ ॥ ਨਹੀਂ ਭੇਦ ਯਾ ਮਹਿ ਕੋਇ ॥੭੨੫॥ [੯]ਚਉਪਈ ॥ ਸਿੰਘ ਸਬਦ ਕੋ ਆਦਿ ਬਖਾਨ ॥ ਤਾ ਪਾਛੇ ਅਰਿ ਸਬਦ ਸੁ ਠਾਨ ॥ [੧੦]ਨਾਮ ਤੁਪਕ ਕੇ ਸਕਲ ਪਛਾਨਹੁ ॥ ਯਾ ਮੈ ਕਛੂ ਭੇਦ ਨਹੀ ਮਾਨਹੁ ॥੭੨੬॥ [੧੧]ਪੁੰਡਰੀਕ ਪਦ ਆਦਿ ਉਚਾਰੋ ॥ ਤਾ ਪਾਛੇ ਅਰਿ ਪਦ ਦੈ ਡਾਰੋ[੧੨] ॥ ਨਾਮ ਤੁਪਕ ਕੇ ਸਭ ਲਹਿ ਲੀਜੈ ॥ ਯਾ ਮੈ ਕਛੂ ਭੇਦ ਨਹੀ ਕੀਜੈ ॥੭੨੭॥ [੧੩]ਆਦਿ ਸਬਦ; ਹਰ ਜੱਛ ਉਚਾਰੋ ॥ ਤਾ ਪਾਛੇ ਅਰਿ ਪਦ ਦੈ ਡਾਰੋ ॥ [੧੪]ਨਾਮ ਤੁਪਕ ਕੇ ਸਭ ਜੀਅ ਲਹੀਯੋ ॥ ਚਹੀਐ ਨਾਮ ਜਹਾਂ; ਤਹੱ ਕਹੀਯੋ ॥੭੨੮॥ [੧੫]ਛੰਦ ॥ ਮ੍ਰਿਗਰਾਜ ਆਦਿ ਉਚਾਰ ॥ ਅਰਿ ਸਬਦ ਬਹੁਰ ਸੁਧਾਰ ॥ [੧੬]ਤਊਫੰਗ ਨਾਮ ਪਛਾਨ ॥ ਨਹੀ ਭੇਦ ਯਾ ਮਹਿੱ ਮਾਨ ॥੭੨੯॥ [੧੭]ਚਉਪਈ॥ ਆਦਿ ਸਬਦ ਮ੍ਰਿਗਰਾਜ ਉਚਾਰੋ ॥ ਤਾ ਪਾਛੇ ਰਿਪ ਪਦ ਦੈ ਡਾਰੋ॥ [੧੮]ਨਾਮ ਤੁਪਕ ਕੇ ਸਕਲ ਪਛਾਨੋ ॥ ਯਾ ਮੈ ਕਛੂ ਭੇਦ ਨਹੀ ਜਾਨੋ ॥੭੩੦॥ [੧੯]ਪਸੁਪਤੇਸ ਪਦ ਪ੍ਰਿਥਮ ਭਨਿੱਜੈ ॥ ਤਾ ਪਾਛੇ ਅਰਿ ਪਦ ਕੋਂ ਦਿੱਜੈ ॥ [੨੦]ਨਾਮ ਤੁਪਕ ਕੇ ਸਭ ਜੀਅ ਜਾਨੋ ॥ ਯਾ ਮੈ ਕਛੂ ਭੇਦ ਨਹੀ ਮਾਨੋ ॥੭੩੧॥ [੨੧]ਦੋਹਰਾ॥ ਸਕਲ ਪਸੁਨ ਕੇ ਨਾਮ ਲੈ ਸੱਤ੍ਰ ਸਬਦ ਕਹਿ ਅੰਤ ॥ ਸਭ ਹੀ ਨਾਮ ਤੁਫੰਗ ਕੇ ਨਿਕਸਤ ਚਲਤ ਅਨੰਤ ॥੭੩੨॥ [੨੨]ਮ੍ਰਿਗਪਦ ਆਦਿ ਬਖਾਨ ਕੈ ਪਤਿ ਪਦ ਬਹੁਰ ਉਚਾਰ ॥ ਅਰਿ ਕਹਿ ਨਾਮ ਤੁਫੰਗ ਕੇ ਲੀਜੈ ਸੁ ਕਬਿ ਸੁਧਾਰ ॥੭੩੩॥ [੨੩]ਛੰਦ॥ ਮ੍ਰਿਗ ਸਬਦ ਆਦਿ ਬਖਾਨ ॥ ਪਾਛੈ ਸੁ ਪਤਿ ਪਦ ਠਾਨ ॥ ਰਿਪ ਸਬਦ ਬਹੁਰ ਉਚਾਰ ॥ ਸਭ ਨਾਮ ਤੁਪਕ ਬਿਚਾਰ ॥੭੩੪॥ [੨੪]ਸਿੰਗੀ ਪ੍ਰਿਥਮ ਪਦ ਭਾਖੁ ॥ ਅਰਿ ਸਬਦ ਕਹਿ ਲਖਿ ਰਾਖੁ ॥ ਅਰਿ ਸਬਦ ਬਹੁਰ ਬਖਾਨ ॥ ਸਭ ਨਾਮ ਤੁਪਕ ਪਛਾਨ ॥੭੩੫॥ [੨੫]ਛੰਦ ਵੱਡਾ ॥ ਪਤਿ ਸਬਦ ਆਦਿ ਉਚਾਰਿ ਕੈ ਮ੍ਰਿਗ ਸਬਦ ਬਹੁਰ ਬਖਾਨੀਐਂ ॥ ਅਰਿ ਸਬਦ ਬਹੁਰ ਉਚਾਰ ਕੈ ਨਾਮਾ ਤੁਪਕ ਪਹਿਚਾਨੀਐਂ॥ ਨਹੀ ਭੇਦ ਯਾ ਮੈ ਨੈਕ ਹੈ

---

ਦ੍ਰਿਸ਼ਮਾਨ ਮੋਹ ਤੋਂ ਅਤੀਤ ਕਿਵੇਂ ਹੋਈਦਾ ਹੈ ?

ਅੱਜ ਤੋਂ 300 ਸਾਲ ਪਹਿਲਾਂ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਪੰਥਕ ਫੁਲਵਾੜੀ ਅੰਦਰ ਸ੍ਰੀ ਕੇਸਗੜ੍ਹ ਸਾਹਿਬ ਦੀ ਧਰਤੀ ਤੇ 1999 ਦੀ ਵਿਸਾਖੀ ਨੂੰ ਇਕ ਸਿੱਖੀ ਦਾ ਬੂਟਾ ਲਾਇਆ ਸੀ, ਜਿਸ ਵਿਚ ਆਪਣੇ ਪੰਜੇ ਪਿਆਰਿਆਂ ਦੇ ਸਿਰਾਂ ਦਾ ਖ਼ੂਨ ਚੋ ਕੇ ਇਸ ਬੂਟੇ ਵਿਚ ਪਾਇਆ ਸੀ । ਆਪਣੇ ਵੱਡੇ ਦੋ ਸਪੁੱਤਰਾਂ ਸੋਹਣੇ ਅਜੀਤ ਅਤੇ ਜੁਝਾਰ ਦੇ ਖ਼ੂਨ ਨਾਲ ਚਮਕੌਰ ਦੀ ਗੜ੍ਹੀ ਵਿਚ ਇਸ ਬੂਟੇ ਨੂੰ ਸਪਰੇਅ ਕੀਤਾ ਸੀ । ਇਸ ਤੋਂ ਇਲਾਵਾ ਅੱਜ ਤੋਂ 294 ਸਾਲ ਪਹਿਲਾਂ 13 ਪੋਹ 1762 ਬਿ: ਦਿਨ ਬੁਧਵਾਰ 1705 ਈ: 27 ਦਿਸੰਬਰ ਨੂੰ ਆਪਣੇ ਛੋਟੇ ਸਾਹਿਬਜ਼ਾਦਿਆਂ ਬਾਬਾ "ਜੋਰਾਵਰ ਸਿੰਘ ਜੀ 8 ਸਾਲ 3 ਮਹੀਨੇ" ਅਤੇ "ਬਾਬਾ ਫਤਹਿ ਸਿੰਘ ਜੀ ਪੰਜ ਸਾਲ 7 ਮਹੀਨੇ" ਦੀ ਉਮਰ ਵਿਚ ਸਰਹੰਦ ਦੇ ਜਾਲਮ ਹੁਕਮਰਾਨ ਨੇ ਜਿਊਂਦਿਆਂ ਹੀ ਦੀਵਾਰਾਂ ਵਿਚ ਚਿਣਵਾ ਦਿਤਾ ਸੀ । ਕੁਦਰਤ ਦਾ ਇਹ ਇਕ ਅਜੀਬ -ਗਰੀਬ ਅਜੂਬਾ ਸੀ । ਇਹਨਾਂ ਕੰਧਾਂ ਨੂੰ ਰਾਜ ਮਿਸਤਰੀ ਸਵੇਰ ਤੋਂ ਸ਼ਾਮ ਤਕ ਬਣਾਉਂਦੇ ਰਹੇ, ਪ੍ਰੰਤੂ ਇਹਨਾਂ ਨੂੰ ਗੈਬੀ ਤਾਕਤ ਵਾਰ ਵਾਰ ਢਾਹੁੰਦੀ ਰਹੀ । ਅਖੀਰ ਨਵਾਬ ਨੇ ਹੁਕਮ ਦਿਤਾ ਇਹਨਾਂ ਬੱਚਿਆਂ ਦੇ ਸਿਰ ਤਲਵਾਰ ਨਾਲ ਕਲਮ ਕਰ ਦਿਤੇ ਜਾਣ । ਸੂਬੇ ਦੇ ਹੁਕਮ ਨਾਲ ਸਮਾਣਾ ਦੇ ਦੋ ਜਲਾਂਦ ਸਨ ਇਕ ਬਾਸਲ ਬੇਗ ਦੂਜਾ ਜਲਾਲ ਬੇਗ, ਦੋਵੇਂ ਸਕੇ ਭਾਈ ਸਨ - ਉਹਨਾਂ ਨੇ ਤਲਵਾਰ ਦੇ ਇਕੋ ਵਾਰ ਨਾਲ, ਇਹਨਾਂ ਮਾਸੂਮ ਕਲੀਆਂ ਦੇ ਸਿਰ ਧੜ ਨਾਲੋਂ ਵੱਖ ਕਰ ਦਿਤੇ । ਗੁਰੂ ਜੀ ਦੇ ਮਾਤਾ ਗੁਜਰੀ ਜੀ ਆਪਣੇ ਛੋਟ-ਛੋਟੇ ਪੋਤਿਆਂ ਨੂੰ ਆਪਣੀ ਗੋਦ ਵਿਚ ਲੈ ਕੇ ਸਦਾ ਦੀ ਨੀਂਦੇ ਸੌਂ ਗਏ । ਵਰਨਣ ਯੋਗ ਹੈ ਕਿ ਜਦੋਂ ਸਰਹਿੰਦ ਦੇ ਹੁਕਮਰਾਨ ਨੇ ਦੂਜੇ ਮਲਵਾਣੇ ਆਦ ਨਾਲ ਸਲਾਹ ਕਰਨ ਲਈ ਮੀਟਿੰਗ ਸੱਦੀ ਸੀ ਕਿ ਗੁਰੂ ਗੋਬਿੰਦ ਸਿੰਘ ਦੇ ਬੱਚਿਆਂ ਨੂੰ ਕੀ ਸਜਾ ਦਿੱਤੀ ਜਾਏ ? ਮਲੇਰ ਕੋਟਲਾ ਦੇ ਨਵਾਬ ਸ਼ੇਰ

੧. ਬਸੁਧਾ (ਧਰਤੀ) ਸਬਦ ਪਹਿਲਾਂ ਆਖ ਕੇ । ਉਸ ਦੇ ਪਿਛੋਂ "ਜ" ਧਰਤੀ ਦਾ ਜਾਯਾ ਰੁਖ ਕਹਿਕੇ ਜਾਣ ਲਵੋਂ ।

੨. ਇਹ ਸਾਰੇ ਤੁਪਕ ਦੇ ਨਾਮ ਹੀ ਹਨ ਇਹ ਦਿਲ ਵਿਚ ਜਾਣ ਲਵੋ । ਇਸ ਵਿਚ ਕੋਈ ਭੇਦ ਨਾਂ ਮੰਨੋ ॥੭੨੨॥

੩. ਪਹਿਲਾਂ ਬਸੁੰਧ੍ਰਾ (ਧਰਤੀ) ਸਬਦ ਉਚਾਰਨ ਕਰੋ । ਉਸੇ ਪਿਛੋਂ ਜਾ=ਧਰਤੀ ਦਾ ਜਾਇਆ-ਰੁਖ ਪਦ ਦੇ ਦਿਓ ।

੪. ਇਹ ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲਈਐ । ਜਿਥੇ ਚਾਹੋ ਇਹ ਪਦ ਵਰਤ ਸਕਦੇ ਹੋ ॥੭੨੩॥

੫. ਤਰਨੀ (ਰੁਖਾਂ ਵਾਲੀ ਧਰਤੀ) ਪਹਿਲਾਂ ਕਹੋ ਉਸ ਦੇ ਪਿਛੋਂ "ਜ"=ਧਰਤੀ ਦਾ ਜਾਇਆ ਰੁਖ ਮੰਨ ਲੌ । ਰੁਖ ਦੀ ਲਕੜੀ ਦੇ ਕੁੰਦੇ ।

੬. ਵਾਲੀ-ਤੁਪਕ ਦੇ ਨਾਮ ਸਭ ਹੀ ਜਾਣ-ਲਈਐ । ਜਿਥੇ ਚਾਹੋ ਇਹ ਪਦ ਕਹੋ ਕੋਈ ਭੁਲੇਖਾ ਨਹੀਂ ॥੭੨੪॥

੭. ਛੰਦ ॥ ਬੱਲੀਸ (ਬੇਲਾਂ ਦਾ ਸਵਾਮੀ ਅਨੇਕ ਬੇਲਾਂ ਰੁਖਾਂ ਦੇ ਆਸਰੇ ਵਸਦੀਆਂ ਹਨ ਇਸ ਲਈ ਰੁਖ ਬੇਲਾਂ ਦਾ ਰਾਜਾ ਹੈ) ਪਹਿਲਾਂ ਆਖ ਕੇ । ਰੁੱਖ ਦੀ ਲੱਕੜੀ ਵਿਚ ਬਾਸਨੀ ਫੇਰ ਪਦ ਲਾ ਕੇ ।

੮. ਸਾਰੇ ਨਾਮ ਤੁਪਕ ਦੇ ਹੋ ਗਏ । ਜਿਸ ਵਿਚ ਕੋਈ ਭੇਦ-ਭ੍ਰਮ ਨਹੀਂ ਹੈ ॥੭੨੫॥

੯. ਚਉਪਈ । ਸਿੰਘ (ਸ਼ੇਰ ਦਾ ਨਾਮ ਪਹਿਲਾਂ ਆਖ ਕੇ) । ਉਸਦੇ ਪਿੱਛੋਂ ਸਿੰਘ ਦਾ ਅਰਿ ਵੈਰੀ ਨਾਮ ਮੰਨ ਕੇ । ਸ਼ੇਰ ਦੀ ਵੈਰਨ।

੧੦. ਤੁਪਕ ਦੇ ਨਾਮ ਸਾਰੇ ਪਛਾਣ ਲਵੋ । ਇਸ ਦੇ ਵਿਚ ਕੋਈ ਭੇਦ ਨਾਂ ਮੰਨੋ ॥੭੨੬॥

੧੧. ਪੁੰਡਰੀਕ (ਬਗਾ ਸ਼ੇਰ) ਪਦ ਪਹਿਲਾਂ ਉਚਾਰ ਕੇ । ਉਸ ਦੇ ਪਿਛੋਂ ਅਰਿ=ਸ਼ੇਰ ਦਾ ਵੈਰੀ ਪਦ ਦੇ ਦਿਉ ।

੧੨. ਤੁਪਕ ਦੇ ਨਾਮ ਸਾਰੇ ਜਾਣ ਲੀਜੈ । ਇਸਦੇ ਵਿਚ ਕੋਈ ਭੇਦ ਨਾ ਕਹੀਐ ॥੭੨੭॥

੧੩. ਪਹਿਲਾਂ ਸਬਦ, ਹਰ ਜੱਛ (ਹਰੀਆਂ ਪੀਲੀਆਂ ਅੱਖਾਂ ਵਾਲਾ-ਸ਼ੇਰ । ਨਾਮ ਲਵੋ । ਉਸ ਪਿੱਛੋਂ ਅਰਿ=ਉਸ ਦੀ ਵੈਰਨ ਕਹਿ ਦਿਉ ।

੧੪. ਇਹ ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲਈਐ। ਜਿਥੇ ਚਾਹੋ-ਉਥੇ ਕਹਿ ਦਿਉ ॥੭੨੮॥

੧੫. ਛੰਦ ॥ ਮ੍ਰਿਗਰਾਜ ਮਿਰਗਾਂ ਦਾ ਰਾਜਾ ਸ਼ੇਰ ਭਾਵ ਜੰਗਲੀ ਪਸ਼ੂਆਂ ਦਾ ਰਾਜਾ ਸ਼ੇਰ ਦਾ ਨਾਮ ਪਹਿਲਾਂ ਉਚਾਰ ਕੇ । ਫੇਰ ਅਰਿ=ਉਸ ਦਾ ਵੈਰੀ ਸਬਦ ਨਾਲ ਲਾ ਕੇ ।

੧੬. ਤਉਫੰਗ (ਬੰਦੂਕ) ਦਾ ਨਾਮ ਪਛਾਣ ਲੈ । ਇਸ ਦੇ ਵਿਚ ਕੋਈ ਭੇਦ ਨਹੀ ਪਛਾਨਣਾ ਤੇ ਮੰਨਣਾ ॥੭੨੯॥

੧੭. ਚਉਪਈ ॥ ਪਹਿਲਾਂ ਸਬਦ-ਮ੍ਰਿਗ ਰਾਜ ਕਹੋ । ਉਸ ਦੇ ਪਿਛੋਂ ਉਸ ਦੇ ਰਿਪ=ਵੈਰੀ ਦਾ ਨਾਮ ਦੇ ਦਿਉ ।

੧੮. ਸਾਰੇ ਨਾਮ ਉਸ ਦੇ ਵੈਰੀ ਤੁਪਕ ਦੇ ਪਛਾਣ ਲਵੋ । ਇਸ ਦੇ ਵਿਚ ਕੋਈ ਭੇਦ ਨਾ ਜਾਣੋ ॥੭੩੦॥

੧੯. ਪਸੁਪਤੇਸ (ਪਸੂਆਂ ਦਾ ਰਾਜਾ) ਹਾਥੀ ਦਾ ਨਾਮ ਪਹਿਲਾਂ ਕਹਿ ਦਿਓ । ਉਸ ਦੇ ਪਿਛੋਂ ਅਰਿ (ਵੈਰੀ) ਹਾਥੀ ਦਾ ਵੈਰੀ=ਸ਼ੇਰ=ਸ਼ੇਰ ਦੀ ਵੈਰਨ ਬੰਦੂਕ ਦਾ ਪਦ ਕਹਿ ਦਿਉ ।

੨੦. ਇਹ ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਨ ਲਵੋ । ਇਸ ਦੇ ਵਿਚ ਕੁਛ ਭੀ ਭੇਦ ਨਾਂ ਮੰਨੋ ॥੭੩੧॥

੨੧. ਦੋਹਰਾ ॥ ਸਾਰੇ ਪਸੂਆਂ ਦੇ ਨਾਮ ਲੈਕੇ ਅੰਤ ਸੱਤ੍ਰ=ਉਹਨਾਂ ਦਾ ਵੈਰੀ ਸਬਦੁ ਕਹਿ ਦਿਓ ਅੰਤ ਵਿਚ । ਬੰਦੂਕ ਉਹਨਾਂ ਦੇ ਸਾਰੇ ਵੈਰੀਆਂ ਦੀ ਵੈਰਨ ਹੈ । ਇਸ ਲਈ ਸਾਰੇ ਹੀ ਨਾਮ ਤੁਫੰਗ ਦੇ ਹੋ ਜਾਂਦੇ ਹਨ ਜੋ ਬੇਅੰਤ ਨਿਕਲਦੇ ਜਾਂਦੇ ਹਨ ਸੋ ਉਤਮ ਕਵੀ ਜਨੋ ਸਮਝ ਲੈਵੋ ॥੭੩੩॥

੨੨. ਪਹਿਲਾਂ ਮ੍ਰਿਗ-ਦੇ ਨਾਮ ਦਾ ਪਦ ਉਚਾਰ ਦੇ ਫੇਰ ਪਤਿ (ਜੰਗਲੀ ਪਸੂਆਂ ਦਾ ਪਤੀ ਸ਼ੇਰ ਅੰਤ ਆਖ ਦੇਹੁ । ਉਹਨਾਂ ਦਾ ਅਰਿ ਵੈਰੀ ਕਹਿਕੇ ਸਾਰੇ ਨਾਮ ਤੁਫੰਗ ਦੇ ਹੋ ਜਾਂਦੇ ਹਨ ਸੋ ਉਤਮ ਕਵੀ ਜਨੋ ਸਮਝ ਲੈਵੋ ॥੭੩੩॥

੨੩. ਛੰਦ ॥ ਮ੍ਰਿਗ ਸਬਦ ਪਹਿਲਾਂ ਕਹਿਕੇ ਪਿਛੋਂ ਸੁ ਪਤਿ ਪਦ ਦੇਕੇ । ਰਿਪਣ ਦੁਸਮਨ ਸਬਦ ਫੇਰ ਉਚਾਰ ਕੇ । ਸਾਰੇ ਨਾਮ ਤੁਪਕ ਦੇ ਬਿਚਾਰ ਲਵੋ ॥੭੩੪॥

੨੪. ਸਿੰਗੀ (ਸਿੰਗਾਂ ਵਾਲੇ ਹਰਨ, ਗਊ, ਮੱਝ, ਬੱਕਰੀ, ਭੰਖਾਰੇ ਆਦਿ ਪਹਿਲਾਂ ਆਖ ਕੇ । ਅਰਿ ਉਹਨਾਂ ਦਾ ਵੈਰੀ ਕਹਿਕੇ ਵਿਚਾਰ ਵਿਚ ਰਖੋ । ਉਹਨਾਂ ਸਭਨਾਂ ਦਾ ਵੈਰੀ ਅਰਿ ਸਬਦ ਫੇਰ ਕਹਿ ਦੇਹੁ । ਇਹ ਸਾਰੇ ਨਾਮ ਤੁਪਕ ਦੇ ਪਛਾਣ ਲਵੋ ॥੭੩੫॥

੨੫. ਛੰਦ ਵਡਾ ॥ ਪਤਿ ਸਬਦ ਪਹਿਲਾਂ ਆਖਕੇ ਫੇਰ ਪਿੱਛੋਂ ਮ੍ਰਿਗ ਸਬਦ ਕਹਿ ਦੇਈਏ । ਅਰਿ ਸਬਦ ਫੇਰ ਉਚਾਰ ਕੇ ਨਾਮਾਤਪਕ (ਭਾਵ ਤੁਪਕ ਦੇ ਨਾਮ ਪਹਿਚਾਨ ਲਵੋ) ਇਸ ਦੇ ਵਿਚ ਕੋਈ ਭੇਦ ਨਹੀ ਨੇਕ ਜ਼ਰਾ ਜਿੰਨਾ ਵੀ ਸਾਰੇ ਕਵੀ ਚਿਤ ਵਿਚ ਮੰਨ ਲਵੋ । ਜਿਥੇ ਠੀਕ ਸਮਝਦੇ ਹੋ ਉਥੇ ਕਵਤਾ ਦੇ ਵਿਚ ਲਿਖ ਦਿਉ ਇਹ ਪਦ ਭਾਂਵੇ ਹੋਵੇ ਛੰਦ ਭਾਵੇਂ ਕਬਿਤ ਵਿਚ ॥੭੩੬॥ਚੌਪਈ॥

---

☚ ਖਾਨ ਨੇ ਜ਼ੋਰਦਾਰ ਆਵਾਜ ਵਿਚ ਲਲਕਾਰ ਕੇ ਕਿਹਾ ਕਿ ਸਾਡੀ ਸ਼ਰ੍ਹਾ ਸਾਨੂੰ ਇਜ਼ਾਜਤ ਨਹੀਂ ਦਿੰਦੀ ਕਿ ਮਾਸੂਮ ਬੱਚਿਆਂ ਨੂੰ ਬਿਨਾਂ ਕਿਸੇ ਦੋਸ਼ ਦੇ ਅਜਿਹੀ ਸਜਾ ਦਿੱਤੀ ਜਾਵੇ। ਜਦੋਂ ਉਸਦੀ ਗੱਲ ਨਾ ਮੰਨੀ ਗਈ ਤਾਂ ਉਹ ਗੁੱਸੇ ਵਿਚ ਉਠਕੇ ਬਾਹਰ ਚਲਿਆ ਗਿਆ ।

ਹੁਣ ਦਸਮ ਪਾਤਸ਼ਾਹ ਦੇ ਦੋਵੇਂ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਮ੍ਰਿਤਕ ਦੇਹਾਂ ਸਰਹਿੰਦ ਦੀ ਧਰਤੀ ਚੇ ਰੁਲ ਰਹੀਆਂ ਸਨ । ਕਿਸੇ ਦਾ ਹੌਂਸਲਾ ਨਹੀਂ ਸੀ ਪੈਂਦਾ ਕਿ ਉਹ ਨਵਾਬ ਕੋਲੋਂ ਮ੍ਰਿਤਕ ਦੇਹਾਂ ਮੰਗ ਸਕੇ । ਅਖੀਰ ਦੀਵਾਨ ਟੋਡਰ ਮੱਲ ਨਾਂ ਦੇ ਇਕ ਹਿੰਦੂ ਨੇ ਨਵਾਬ ਨੂੰ ਜਾ ਕੇ ਕਿਹਾ, ਬਾਦਸ਼ਾਹ ਸਲਾਮਤ ਇਕ ਬੇਨਤੀ ਹੈ ਕਿ ਤੁਸੀਂ ਇਹ ਮ੍ਰਿਤਕ ਦੇਹਾਂ ਮੈਨੂੰ ਦੇ ਦੇਣ ਦੀ ਮਿਹਰਬਾਨੀ ਕਰੋ ਤਾਂ ਕਿ ਮੈਂ ਹਿੰਦੂ ਸਿੱਖ ਰਵਾਇਤ ਅਨੁਸਾਰ ਇਹਨਾਂ ਦਾ ਅੰਤਮ ਸੰਸਕਾਰ ਕਰ ਸਕਾਂ । ਨਵਾਬ ਨੇ ਕਿਹਾ ਅਸੀਂ ਤੈਨੂੰ ਇਹ ਦੇਹਾਂ ਇਕ ਸ਼ਰਤ ਤੇ ਦੇ ਸਕਦੇ ਹਾਂ । ਜਿਨੀ ਥਾਂ ਤੈਨੂੰ ਚਾਹੀਦੀ ਹੈ ਉਸ ਉਤੇ ਸੋਨੇ ਦੀਆਂ ਮੋਹਰਾਂ ਵਿਛਾ ਕੇ ਕੀਮਤ ਚੁਕਾ ਦੇਵੇ ਤਾਂ ਲਾਸ਼ਾਂ ਲੈ ਜਾਹ । ਦੀਵਾਨ ਟੋਡਰ ਮੱਲ ਨੂੰ ਝੱਟ ਖਿਆਲ ਆਇਆ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਕੀਮਤੀ ਲਾਲਾਂ ਨਾਲੋਂ ਮੇਰੀਆਂ ਸੋਨੇ ਦੀਆਂ ਮੋਹਰਾਂ ਵਧੇਰੇ ਕੀਮਤੀ ਨਹੀਂ, ਉਸ ਦੇ ਦ੍ਰਿਸ਼ਟੀਮਾਨ ਦਾ ਮੋਹ ਤਿਆਗ ਕੇ ਮੋਹਰਾਂ ਵਿਛਾ ਕੇ ਧਰਤੀ ਖਰੀਦ ਲਈ ਅਤੇ ਦਿਲੀ ਸ਼ਰਧਾ ਤੇ ਪ੍ਰੇਮ ਨਾਲ ਦੋਵੇਂ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦਾ ਅੰਤਮ ਸੰਸਕਾਰ ਕੀਤਾ ।

ਪਿਛਲੇ ੨੯੪ ਸਾਲਾਂ ਤੋਂ ਇਹ ਰਵਾਇਤ ਚਲੀ ਆ ਰਹੀ ਹੈ ਕਿ ਹਰ ਸਾਲ ੧੩ ਪੋਹ ਨੂੰ ਗੁਰਦੁਆਰਾ ਫਤਿਹਗੜ੍ਹ ਸਾਹਿਬ ਤੋਂ ਫੁੱਲਾਂ ਨਾਲ ਸਜੀ ਹੋਈ ਸੋਨੇ ਦੀ ਇਕ ਪਾਲਕੀ ਦੀ ਸਵਾਰੀ, ਗੁਰਦੁਆਰਾ ਜੋਤੀ ਸਰੂਪ ਸਸਕਾਰ ਵਾਲੀ ਥਾਂ ਤੇ ਲਜਾਈ ਜਾਂਦੀ ਹੈ-ਜੋ ਇਕ ਸੁਨਹਿਰੀ ਪਾਲਕੀ ਦੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਹੁੰਦੀ ਹੈ । ਜਿਥੇ ਜੋਤੀ ਸਰੂਪ ਦੇ ਅਸਥਾਨ ਤੇ ਸਾਹਿਬਜਾਦਿਆਂ ਤੇ ਮਾਤਾ ਗੁਜਰੀ ਜੀ ਦਾ ਦੀਵਾਨ ਟੋਡਰ ਮੱਲ ਨੇ ਸਸਕਾਰ ਕੀਤਾ ਸੀ । ਇਸ ਜਲੂਸ ਵਿਚ ਲੱਖਾਂ ਸ਼ਰਧਾਲੂ ਸ਼ਾਮਲ ਹੁੰਦੇ ਹਨ । ਸੋਨੇ ਦੀ ਪਾਲਕੀ ਨੂੰ ਸਭ ਤੋਂ ਪਹਿਲਾਂ ਇਕ ਹਿੰਦੂ ਜਿਹੜਾ ਦੀਵਾਨ ਟੋਡਰ ਮੱਲ ਦੇ ਖਾਨਦਾਨ ਵਿਚੋਂ ਹੁੰਦਾ ਹੈ ਮੋਢੇ ਤੇ ਚੁੱਕਦਾ ਹੈ, ਇਸ ਪਿਛੋਂ ਪਾਲਕੀ ਚਲਦੀ ਹੈ । ਪਿਛਲੇ ੨੯੪ ਸਾਲਾਂ ਤੋਂ ਇਹ ਰਵਾਇਤ ਚਲਦੀ ਆ ਰਹੀ ਹੈ, ਹੁਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦੀਵਾਨ (ਟੋਡਰਮੱਲ) ਦੇ ਨਾਂ ਤੇ ਫਤਿਹਗੜ੍ਹ ਸਾਹਿਬ ਦੇ ਵਿਚ ਅਜਿਹਾ ਸ਼ਾਨਦਾਰ ਤੇ ਵਿਸ਼ਾਲ ਹਾਲ ਬਣਵਾਇਆ ਹੈ ਜਿਸ ਉਤੇ ੧੨ ਕਰੋੜ ਰੁਪਏ ਖਰਚਾ ਆਇਆ ਹੈ ।

ਹੁਣ ਸੋਚੋ ਕਿ ਟੋਡਰ ਮੱਲ ਨੇ ਇਹ ਇਤਨੀ ਮਾਇਆ ਕਿਤੇ ਗੜੀ ਪਈ ਹੀ ਛਡ ਜਾਣੀ ਸੀ ਇਸ ਮਾਇਆ ਨੂੰ ਨਾ ਕੋਈ ਨਾਲ ਲੈ ਕੇ ਆਇਆ ਨਾ ਕੋਈ ਨਾਲ ਲੈ ਕੇ ਗਿਆ । ਪਰ ਜਿਸ ਨੇ ਜਿਉਂਦੇ ਜੀਅ ਇਸ ਦਾ ਤਿਆਗ ਕਰ ਦਿੱਤਾ (ਤਬ ਇਹ ਚਰਨੀ ਆਇ ਪਈ) ਦੇ ਮਹਾਂ ਬਚਨ ਉਨੁਸਾਰ ਦੀਵਾਨ ਟੋਡਰ ਮੱਲ ਦਾ ਨਾਮ ਧ੍ਰੂਅ ਤਾਰੇ ਵਾਂਗ ਜਦ ਤਕ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਦਾ ਨਾ ਮਾਤਾ ਗੁਜਰੀ ਜੀ ਦਾ ਨਾਮ ਇਕ ਮਹਾਨ ਤੇ ਨੰਨੇ ਉਹ ਸੂਰਬੀਰ ਉਸ ਮੌਤ ਤੌਂ ਵੱਡੇ-ਵੱਡੇ ਸੂਰਵੀਰ ਜੋਧੇ ਅਤੇ ਰਿਸ਼ੀ ਮੁਨੀ ਪੈਗੰਬਰ ਮੂਸਾ ਜਿਹੇ ਭੱਜਕੇ ਕਿਧਰੇ ਜਾ ਛਪੇ ਸੀ ਪਰ ਇਹਨਾਂ ਨਿੱਕੀਆਂ ਨਿੱਕੀਆਂ ਜਿੰਦਾਂ ਨੇ ਜਰਾ ਵੀ ਭੈ ਤੇ ਕਮਜੋਰੀ ਨਹੀਂ ਵਿਖਾਈ ਉਹਨਾਂ ਦੇ ਨਾਮ ਦੇ ਨਾਲ ਦੀਵਾਨ ਟੋਡਰ ਮੱਲ ਦਾ ਨਾਮ ਭੀ ਓਤ ਪੋਤ ਹੋ ਕੇ ਉਹਨਾਂ ਦੇ ਨਾਲ ਲਿਸ਼ਕਦਾ ਰਹੇਗਾ। ਮਹਾਰਾਜਾ ਪਟਿਆਲਾ ਦੀ ਰਿਆਸਤ ਦੀ ਹੋਂਦ ਜਦ ਤਕ ਕਾਇਮ ਰਹੀ ਹੈ ਉਹ ਸਮੇਤ ਰਸਾਲੇ ਦੇ ਇਸ ਜਲੂਸ ਵਿਚ ਸਮੂਲੀਅਤ ਕਰਦੇ ਸਨ ।

ਇਥੇ ਇਹ ਵੀ ਸਵਾਲ ਸਾਹਮਣੇ ਆ ਸਕਦਾ ਹੈ ਕਿ ਸੰਤ ਜੀ ਮਹਾਰਾਜ ਨੇ ਅੰਦੋਲਨ ਤੇ ਲਹਿਰਾਂ ਦੇ ਵਿਚ ਕੁੱਦ ਕੇ ਕੈਦਾਂ ਕੱਟਣ ਨੂੰ ਧਾਰਮਿਕਤਾ ☛

ਸਭ ਸੁ ਕਬਿ ਮਾਨਹੁ ਚਿੱਤ ਮੈ ॥ ਜਹ ਜਾਨੀਐ ਤਹ ਦੀਜੀਐ; ਪਦ ਅਉਰ ਛੰਦ ਕਬਿੱਤ ਮੈ ॥੭੩੬॥ ਚੌਪਈ [੧]ਹਰਣ ਸਬਦ ਕੌ ਆਦਿ ਭਣਿੱਜੈ ॥ ਤਾ ਪਾਛੇ ਪਤਿ ਪਦ ਕੌਂ ਦਿੱਜੈ ॥ ਤਾ ਪਾਛੇ ਅਰਿ ਸਬਦ ਉਚਾਰੋ ॥ ਨਾਮ ਤੁਪਕ ਕੇ ਸਕਲ ਬਿਚਾਰੋ ॥੭੩੭॥ [੨]ਸਿੰਗੀ ਆਦਿ ਉਚਾਰਨ ਕੀਜੈ ॥ ਤਾ ਪਾਛੇ ਪਤਿ ਪਦ ਕਹੁੱ ਦੀਜੈ ॥ ਸੱਤ੍ਰੁ ਸਬਦ ਕਹੁੱ ਬਹੁਰ ਬਖਾਨੋ ॥ ਨਾਮ ਤੁਪਕ ਕੇ ਸਕਲ ਪਛਾਨੋ ॥੭੩੮॥ [੩]ਕ੍ਰਿਸਨਾਜਿਨ ਪਦ; ਆਦਿ ਉਚਾਰੋ ॥ ਤਾ ਪਾਛੇ ਪਤਿ ਪਦ ਦੈ ਡਾਰੋ ॥ ਨਾਮ ਤੁਪਕ ਕੇ ਸਭ ਪਹਿਚਾਨੋ ॥ ਯਾ ਮੈ ਭੇਦ ਨ ਕੋਊ ਜਾਨੋ ॥੭੩੯॥ [੪]ਦੋਹਰਾ ॥ ਨੈਨੋਤਮ ਪਦ ਬਕਤ੍ਰ ਤੇ ਪ੍ਰਿਥਮੈ ਕਰੋ ਉਚਾਰ ॥ ਪਤਿ ਅਰਿ ਕਹਿ ਕਰਿ ਤੁਪਕ ਕੇ ਲੀਜੋ ਨਾਮ ਸੁਧਾਰ ॥੭੪੦॥ [੫]ਚੌਪਈ ॥ ਸਵਤ ਸਵਤ ਤਨਿ ਆਦਿ ਉਚਾਰੋ॥ ਤਾ ਪਾਛੇ ਪਤਿ ਸਬਦ ਸਵਾਰੋ ॥ ਰਿਪ ਪਦ ਬਹੁਰ ਉਚਾਰਨ ਕੀਜੈ ॥ ਨਾਮ ਤੁਪਕ ਕੋ ਸਭ ਲਖਿ ਲੀਜੈ ॥੭੪੧॥ [੬]ਅੜਿਲ ॥ ਮ੍ਰਿਗੀ ਸਬਦ ਕੌਂ ਆਦ ਉਚਾਰਨ ਕੀਜੀਐ ॥ ਤਾ ਪਾਛੇ ਨਾਇਕ ਸੁ ਸਬਦ ਕਹੁੱ ਦੀਜੀਐ॥ ਸੱਤ੍ਰੁ ਸਬਦ ਕਹਿ ਨਾਮ ਤੁਪਕ ਕੇ ਜਾਨੀਐ ॥ ਹੋ ਜਉਨ ਠਉਰ ਪਦ ਰੁਚੈ; ਸੁ ਤੱਹੀ ਬਖਾਨੀਐ ॥੭੪੨॥ [੭]ਸੇਤ ਅਸਿਤ ਅਜਿਨਾ ਕੋ ਆਦਿ ਉਚਾਰੀਐ ॥ ਤਾ ਪਾਛੇ ਪਤਿ ਸਬਦ ਸੁ ਬਹੁਰ ਸੁਧਾਰੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐ॥ ਹੋ ਸਕਲ ਤੁਪਕ ਕੇ ਨਾਮ ਸੁ ਹੀਯ ਮੈ ਜਾਨੀਐ ॥੭੪੩॥ [੮]ਉਦਰ ਸੇਤ ਚਰਮਾਦਿ; ਉਚਾਰਨ ਕੀਜੀਐ॥ ਤਾ ਕੇ ਪਾਛੇ ਬਹੁਰ; ਨਾਥ ਪਦ ਦੀਜੀਐ॥ ਤਾ ਕੇ ਪਾਛੇ ਰਿਪ ਪਦ ਬਹੁਰ ਉਚਾਰੀਐ॥ ਹੋ ਨਾਮ ਤੁਪਕ ਕੇ ਸਭ ਹੀ ਚਤੁਰ ਬਿਚਾਰੀਐ ॥੭੪੪॥ [੯]ਚੌਪਈ ॥ ਕਿਸਨ ਪਿਸਠ ਚਰਮਾਦਿ ਉਚਾਰੋ ॥ ਤਾ ਪਾਛੇ ਨਾਇਕ ਪਦ ਡਾਰੋ ॥ ਸੱਤ੍ਰੁ ਸਬਦ ਕੋ ਬਹੁਰ ਬਖਾਨੋ ॥ ਨਾਮ ਤੁਪਕ ਕੇ ਸਕਲ ਪਛਾਨੋ ॥੭੪੫॥ [੧੦]ਚਾਰ ਨੇਤ੍ਰ[ੳ]; ਸਬਦਾਦਿ ਉਚਾਰੋ ॥ ਤਾ ਪਾਛੇ ਪਤਿ ਸਬਦ ਬਿਚਾਰੋ ॥ ਨਾਥ ਸਬਦ ਕਹੁੱ ਬਹੁਰੋ ਦੀਜੈ॥ ਨਾਮ ਤੁਫੰਗ ਚੀਨ ਚਿਤ ਲੀਜੈ ॥੭੪੬॥ [੧੧]ਨੈਨੋਤਮ ਪਦ ਆਦਿ ਉਚਾਰੋ ॥ ਨਾਇਕ ਪਦ ਪਾਛੇ ਦੈ ਡਾਰੋ॥ ਸੱਤ੍ਰੁ ਸਬਦ ਕਹੁੱ ਬਹੁਰ ਬਖਾਨੋ ॥ ਨਾਮ ਤੁਪਕ ਕੇ ਸਭ ਜੀਅ ਜਾਨੋ॥ ੭੪੭॥ ਦ੍ਰਿਗੀ ਸਬਦ ਕੌਂ ਆਦਿ ਬਖਾਨੋ ॥ ਤਾ ਪਾਛੇ ਨਾਇਕ ਪਦ ਠਾਨੋ ॥ ਸੱਤ੍ਰੁ ਸਬਦ ਕਹੁੰ ਬਹੁਰੋਂ ਦੀਜੈ ॥ ਨਾਮ ਤੁਫੰਗ ਚੀਨ ਚਿਤ ਲੀਜੈ॥ ੭੪੮॥ [੧੩]ਚਖੀ ਸਬਦ ਕੋ ਆਦਿ ਉਚਾਰੋ ॥ ਤਾ ਪਾਛੇ ਰਿਪ ਪਦ ਦੈ

---

ੳ. ਹਰਨ ਦੀਆਂ ਅੱਖਾਂ ੪ ਮੰਨੀਆਂ ਜਾਂਦੀਆਂ ਹਨ, ਦੋ ਅੱਖਾਂ ਦੇ ਨਿਸ਼ਾਨ ਹਿਰਨ ਦੇ ਸਿੰਗਾਂ ਕੋਲ ਹੁੰਦੇ ਹਨ, ਜਿਨ੍ਹਾਂ ਨੂੰ ਬਣਾਉਟੀ ਅੱਖਾਂ ਭੀ ਕਿਹਾ ਜਾਂਦਾ ਹੈ=ਜਿਸ ਕਰਕੇ ਮ੍ਰਿਗ ਨੂੰ (ਦ੍ਰਿਗੀ) ਭੀ ਕਿਹਾ ਜਾਂਦਾ ਹੈ ।

---

ਤੋਂ ਕਿਉਂ ਬਾਹਰ ਕੱਢ ਦਿੱਤਾ ਹੈ । ਜਦ ਕੇ ਧਰਮੀ ਵਿਚਾਰ ਤੋਂ ਬਿਨਾਂ ਅੰਦੋਲਨਾ ਦੇ ਵਿਚ ਕਿਸੇ ਕਿਸਮ ਦੀ ਕੁਰਬਾਨੀ ਨਹੀਂ ਕੀਤੀ ਜਾ ਸਕਦੀ । ਇਸ ਦੇ ਉੱਤਰ ਵਿਚ ਧਰਮ ਤੇ ਕੁਰਬਾਨ ਹੋਣਾ ਹੋਰ ਚੀਜ ਹੈ ਦੇਸ ਦੀ ਭਲਾਈ ਲਈ ਕੰਮ ਕਰਨਾ ਉਪਕਾਰ ਹੈ, ਦੇਸ਼ ਪਿਆਰ ਹੈ, ਹਰ ਇਨਸਾਨ ਦਾ ਇਕ ਸਵੈ ਕਰਮ ਹੈ । ਪਰ ਸਾਰੇ ਧਰਮਾਂ ਵਿਚੋਂ ਸਿਰੋਮਣੀ ਧਰਮ ਦਾ ਅਤੇ ਹੋਰ ਵੀ ਹਰ ਪ੍ਰਕਾਰ ਦਾ ਨਿਰਨਾ ਸ੍ਰੀ ਪੰਚਮ ਪਾਤਸ਼ਾਹ ਨੇ ਕਰ ਦਿੱਤਾ ਹੈ:-

ਸਰਬ ਧਰਮ ਮਹਿ ਸ੍ਰੇਸਟ ਧਰਮ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥
ਸਗਲ ਕ੍ਰਿਆ ਮਹਿ ਊਤਮ ਕਿਰਿਆ ॥ ਸਾਧ ਸੰਗਿ ਦੁਰਮਤਿ ਮਲੁ ਹਿਰਿਆ ॥
ਸਗਲ ਉਦਮ ਮਹਿ ਉਦਮ ਭਲਾ ॥ ਹਰਿ ਕਾ ਨਾਮੁ ਜਪਹੁ ਜੀਅ ਸਦਾ ॥
ਸਗਲ ਬਾਨੀ ਮਹਿ ਅੰਮ੍ਰਿਤ ਬਾਨੀ ॥ ਹਰਿ ਕੋ ਜਸੁ ਸੁਨਿ ਰਸਨ ਬਖਾਨੀ ॥
ਸਗਲ ਥਾਨ ਤੇ ਓਹੁ ਊਤਮ ਥਾਨੁ ॥ ਨਾਨਕ ਜਿਹ ਘਟਿ ਵਸੈ ਹਰਿ ਨਾਮ ॥੮॥੩॥ ਪੰ:੨੬੬॥

ਹ-ਹਾਹੇ ਦੇ ਮਹਾਂ ਪੁਰਖਾਂ ਦਾ ਬਚਨ ਹੈ ਕਿ ਪੰਥ ਦਾ ਅਰਥ ਹੈ ਗੁਰਮਤਿ ਮਾਰਗ । ਪਰ ਅੱਜ ਕੀ ਹੋ ਰਿਹਾ ਹੈ ਨਿਰੋਲ ਬੇਮੁਖਾਂ ਨੂੰ ਕ੍ਰਿਪਾਨ ਪਾ ਕੇ ਵੋਟ ਲੈ ਲਈ ਜਾਂਦੀ ਹੈ । ਇਹ ਹੈ ਬਹੁਤ ਗਿਣਤੀ ਦਾ ਪੰਥ । ਇਹੋ ਜਿਹੇ ਹੀ ਹਨ ਸ੍ਰੀ ਗੁਰੂ ਦਸਮ ਗੁਰੂ ਗ੍ਰੰਥ ਸਾਹਿਬ ਦੇ ਅਸਰਧਕ ਅਲੋਚਕ ਇ-ਤੇ ਸੱਚੀ ਸੁਚੀ ਸੇਵਾ ਕਿਸ ਨੂੰ ਕਹੀਦਾ ਹੈ ? ਲਉ ਹੁਣ ਕਰੋ ਉਸ ਦੇ ਦਰਸ਼ਨ ।

੧. ਹਰਣ ਸਬਦ ਨੂੰ ਪਹਿਲਾਂ ਆਖੋ । ਉਸਦੇ ਪਿਛੋਂ ਫੇਰ ਪਤਿ ਪਦ ਦੇ ਦਿਉ । ਉਸ ਦੇ ਪਿਛੋਂ ਫੇਰ ਪਤਿ ਪਦ ਦੇ ਦਿਉ। ਉਸਦੇ ਪਿਛੋਂ ਅਰਿ ਸਬਦ ਲਾਉ । ਸਾਰੇ ਨਾਮ ਤੁਪਕ ਦੇ ਵਿਚਾਰ ਲਵੋ ॥੭੩੭॥

੨. ਇਸੇ ਤਰ੍ਹਾਂ ਪਹਿਲਾਂ ਸਿੰਗੀ ਆਦਿ ਉਚਾਰਕੇ । ਉਸਦੇ ਪਿਛੋਂ ਪਤਿ ਪਦ ਕਹਿ ਦਿਓ । ਸੱਤ੍ਰ ਪਦ ਨੂੰ ਫੇਰ ਆਖੋ । ਸਾਰੇ ਨਾਮ ਤੁਪਕ ਦੇ ਪਛਾਣ ਲਵੋ ॥੭੩੮॥

੩. ਕ੍ਰਿਸ਼ਨਾ ਜਿਨ (ਕਾਲੀ ਗਰਦਨ ਵਾਲਾ ਹੀਰਾ ਹਰਨ ਪਦ ਪਹਿਲਾਂ ਕਹੋ । ਉਸ ਦੇ ਪਿਛੋਂ ਪਤਿ=ਮਿਰਗ ਪਤੀ ਸ਼ੇਰ ਕਹਿ ਦੇਵੋ । ਉਸ ਸ਼ੇਰ ਦਾ ਵੈਰੀ । ਤੁਪਕ ਦਾ ਨਾ ਸਾਰੇ ਪ੍ਰਹਿਚਾਣ ਲਵੋ । ਇਸ ਦੇ ਵਿਚ ਕੋਈ ਭੇਤ ਨਾ ਜਾਨੋ ॥੭੩੯॥

੪. ਦੋਹਰਾ ॥ ਨੈਨੋਤਮ (ਸੁੰਦਰ ਨੇਤ੍ਰਾਂ ਵਾਲਾ ਹਰਨ ਪਦ ਮੁਖ ਤੋਂ ਪਹਿਲਾਂ ਬੋਲੋ । ਫੇਰ ਮ੍ਰਿਗ ਪਤਿ ਤੇ ਉਸ ਦਾ ਅਰਿ ਦੁਸ਼ਮਨ ਸਬਦ ਕਹਿਕੇ-ਤੁਪਕ ਦਾ ਨਾਮ ਪਰਵਾਨ ਕਰ ਲੌਂ ॥੭੪੦॥

੫. ਚੌਪਈ ॥ ਸਵੈਤਾ ਸਵਤ ਚਿਟੇ ਕਾਲੇ ਤਨ ਵਾਲਾ ਹਰਨ ਪਹਿਲਾਂ ਆਖੋ । ਉਸ ਦੇ ਪਿਛੋਂ ਪਤਿ=ਮ੍ਰਿਗ ਪਤਿ=ਸ਼ੇਰ ਸਬਦ ਫੇਰ ਦੇ ਦਿਉ । ਰਿਪ-ਸ਼ੇਰ ਦਾ ਵੈਰੀ ਪਦ ਫੇਰ ਲਾ ਦਿਓ ਇਹ ਉਚਾਰ ਕੇ । ਸਾਰੇ ਨਾਮ ਤੁਪਕ ਦੇ ਸਮਝ ਲੀਜੈ ॥੭੪੧॥

੬. ਅੜਿਲ ॥ ਮ੍ਰਿਗੀ ਸਬਦ ਨੂੰ ਪਹਿਲਾਂ ਉਚਾਰਨ ਕਰੋ । ਉਸ ਦੇ ਪਿਛੋਂ "ਨਾਇਕ" ਹਰਨਾਂ ਦਾ ਰਾਜਾ ਸ਼ੇਰ ਸੁੰਦਰ ਸਬਦ ਕਹਿ ਦੇਵੋ । ਸ਼ੇਰ ਦੀ ਸੱਤ੍ਰ (ਵੈਰਨ) ਸਬਦ ਕਹਿਕੇ-ਤੁਪਕ ਦੇ ਨਾਮ ਜਾਣ ਲਵੋ । ਹੇ ਭਾਈ ਜਿੱਥੇ-ਕਿੱਥੇ ਥਾਉਂ ਇਹ ਪਦ ਜਿਥੇ ਚਾਹੋ ਬਿਆਨ ਕਰੋ-ਬੋਲ ਦੇਵੋ ॥੭੪੨॥

੭. ਸੇਤ (ਚਿੱਟਾ) ਅਸਿਤ (ਚਿਟਾ ਨਹੀ=ਕਾਲਾ ਅਜਿਨਾ) ਕਾਲੀ ਚਿੱਟੀ ਚਮੜੀ ਵਾਲਾ=ਹੀਰਾ ਹਰਨ ਦਾ ਨਾਮ ਪਹਿਲਾਂ ਉਚਾਰ ਦਿਓ । ਉਸ ਦੇ ਪਿਛੋਂ "ਪਤਿ" ਸਬਦ ਸੁ ਬਾਅਦ ਵਿਚ ਵਿਚਾਰ ਲਈਏ=ਹੀਰੇ ਰਹਨ ਦਾ ਪਤਿ ਸ਼ੇਰ ਫੇਰ "ਸੱਤ੍ਰ" ਸ਼ੇਰ ਦੀ ਵੈਰਨ ਸਬਦ ਕੋ ਉਸ ਦਾ ਅੰਤ ਵਿਚ ਕਹਿ ਦੇਈਏ। ਹੇ ਭਾਈ ਸਾਰੇ ਤੁਪਕ ਦੇ ਨਾਮ ਹਿਰਦੇ ਵਿਚ ਜਾਣ ਲਈਏ ॥੭੪੩॥

੮. ਉਦਰ ਸੇਤ (ਪੇਟ-ਚਿਟਾ) ਚਰਮਾਦਿ (ਚਮੜੀ ਆਦਿ=ਉਪਰਲਾ ਰੰਗ ਕਾਲਾ ਪੀਲਾ ਖਾਕੀ ਕੋਈ ਵੀ ਹੋ ਸਕਦਾ ਹੈ । ਪੇਟ ਦੀ ਚਮੜੀ ਚਿਟੀ ਵਾਲਾ ਹਰਨ-ਪਹਿਲਾਂ ਉਚਾਰਨ ਕਰ ਦਿਓ। ਉਸ ਦੇ ਪਿਛੋਂ ਫੇਰ "ਨਾਥ" ਮ੍ਰਿਗਰਾਜ ਮ੍ਰਿਗਾਂ ਦਾ ਰਾਜਾ (ਸ਼ੇਰ) ਜਦ ਕਹਿ ਦੇਈਪੇ । ਉਸਦੇ ਪਿਛੋਂ ਫੇਰ "ਰਿਪ" ਸ਼ੇਰ ਦੀ ਵੈਰਨ ਪਦ ਕਹਿ ਦੇਈਏ । ਸਾਰੇ ਇਹ ਨਾਮ ਤੁਪਕ ਦੇ ਸੁਜਾਨ ਪੁਰਸ ਵਿਚਾਰ ਲੈਣ ॥੭੪੪॥

੯. ਚੌਪਈ ॥ ਕਿਸਨਾ (ਕ੍ਰਿਸ਼ਨ ਜੀ ਜਿਹੇ ਕਾਲੇ ਰੰਗ ਦੀ ਪਿਠ=ਪਿਸਠ ਤੇ ਚਮੜੀ ਆਦਿ=ਪਹਿਲਾਂ ਕਹਿ ਦਿਉ । ਉਸਦੇ ਪਿਛੋਂ ਨਾਇਕ-ਜੰਗਲੀ ਪਸ਼ੂਆਂ ਦਾ ਸਰਦਾਰ ਸ਼ੇਰ ਪਦ ਕੱਹਿ ਦਿਉ । ਫੇਰ ਸੱਤ੍ਰ-ਸ਼ੇਰ ਦੀ ਦੁਸ਼ਮਨ ਪਦ ਨੂੰ ਪਿੱਛੋਂ ਆਖੋ। ਬਸ ਇਹ ਸਾਰੇ ਨਾਮ ਤੁਪਕ ਦੇ ਪਛਾਣ ਲਵੋ ॥੭੪੫॥

੧੦. ਚਾਰ ਨੇਤ੍ਰ (ਹਰਨ) ਚਾਰ ਨੇਤ੍ਰਾ ਹਰਨ ਸਬਦ ਪਹਿਲਾਂ ਉਚਾਰ ਦਿਉ । ਉਸ ਦੇ ਪਿਛੋਂ "ਪਤਿ" (ਹਰਨਾ ਦਾ ਰਾਜਾ=ਸ੍ਵਾਮੀ) ਸਬਦ ਵਿਚਾਰੋ । ਨਾਥ ਸਬਦ ਆਖਕੇ ਫੇਰ ਕਹਿਕੇ ਸਬਦ ਦਿਓ । ਨਾਥ ਦੀ ਵੈਰਨ ਤੁਫੰਗ="ਬੰਦੂਕ" ਚਿਤ ਵਿ:ਚ ਚੀਨ ਲਵੋ ॥੭੪੬॥

੧੧. ਨੈਨੋਤਮ (ਸੁੰਦਰ ਨੈਣਾਂ ਵਾਲਾ ਹਰਨ) ਪਦ ਪਹਿਲਾਂ ਆਖਕੇ। ਫੇਰ ਨਾਇਕ ਸਬਦ ਪਿਛੋਂ ਦੇ ਦਿਉ । ਉਸ ਤੋਂ ਬਾਦ ਸੱਤ੍ਰ=ਸੁੰਦ੍ਰ ਨੈਣਾਂ ਵਾਲਾ ਹਰਨ=ਹਰਨ ਦਾ ਨਾਇਕ ਸ਼ੇਰ ਸ਼ੇਰ ਦੀ ਸਤ੍ਰ=ਵੈਰਨ ਸਬਦ-ਆਖਕੇ ਬਾਅਦ ਵਿਚ । ਤੁਪਕ ਦਾ ਨਾਮ ਸਾਰੇ ਜੀਅ ਵਿਚ ਜਾਣ ਲਵੋ ॥੭੪੭॥

੧੨. ਦ੍ਰਿੱਗੀ (ਨੈਣਾ ਵਾਲਾ "ਹਰਨ" ਸਬਦ ਪਹਿਲਾਂ ਆਖਕੇ । ਉਸ ਦੇ ਪਿਛੋਂ=ਨਾਇਕ, ਪਦ ਰੱਖ ਲਵੋ । ਬਾਅਦ ਵਿਚ "ਨਾਇਕ" ਕਹਿ ਦ੍ਰਿਓ । ਫੇਰ ਉਸਦਾ ਸੱਤਰ (ਵੈਰੀਂ) ਸਬਦ ਕਹਿ ਦਿਉ । ਤੁਫੰਗ=ਤੁਪਕ ਦੇ ਨਾਮ ਚਿਤ ਵਿਚ ਜਾਣ ਲਵੋ ॥੭੪੮॥

੧੩. ਚਖੀ (ਨੇਤ੍ਰਾਂ ਵਾਲਾ) ਸੁੰਦ੍ਰ ਨੇਤ੍ਰਾਂ ਵਾਲਾ ਹਰਨ, ਸਬਦ ਪਹਿਲਾਂ ਆਖਕੇ । ਉਸਦੇ ਪਿਛੋ ਰਿਪ ਪਦ ਦੇ ਦਿਉ । ਫੇਰ ਸਤ੍ਰ (ਸ਼ੇਰ ਦੀ ਵੈਰੀ ਸ਼ਬਦ ਆਖ ਦਿਓ । ਇਹ ਸਾਰੇ ਨਾਮ ਸ੍ਰੀ ਤੁਪਕ=ਬੰਦੂਕ ਦੇ ਹੀ ਜਾਨ ਲਵੋ ॥੭੪੯॥

---

**ਖੋਜਤੀ ਦਰਸਾਰ**

ਜੰਮੂ ਸ਼ਹਿਰ ਤੋਂ ਵੀਹ ਕੁ ਕੋਹ ਪੱਛਮ ਵੱਲ "ਅਖਨੂਰ" ਇਕ ਬੜਾ ਸੁੰਦਰ ਜਿਹਾ ਗਿਰਾਂ ਹੈ । ਪਰਬਤਾਂ ਵਿਚਾਲਿਉਂ ਝਨਾ, ਅਪਾਣ ਜਵਾਨੀ ਦੇ ਅਨਠਲੇ ਵੇਗ ਨੂੰ ਬੇਤਿਹਾਸਾ ਮੂੰਹ ਜੋਰ, ਕਾਹਲੀਆਂ ਦੇ ਅਧੀਨ, ਅਖਨੂਰ ਦੇ ਲਾਗੇ ਹੀ ਪੱਧਰੀ ਜਿਹੀ ਸੇਜਾ ਤੇ ਸਵਾਰੀ ਕਰਦਾ ਹੈ । ਨੇੜਿਉਂ ਹੀ ਉੱਤਰ ਵੱਲੋਂ ਪਰਬਤ ਝਾਕ-ਝਾਕ, ਤਾਕ-ਤਾਕ ਇਸਦੇ ਵਿਸ਼ੇਸ਼ ਪ੍ਰਭਾਵ ਨੂੰ ਦਿਖ ਹੱਦ ਨਾਲ ਗੱਲਾਂ ਕਰਦੇ ਵੇਖਦੇ, ਸ਼ਾਇਦ ਇਹ ਸੋਚ ਵਿਚ ਲੀਨ ਹਨ ਕਿ ਜੇ ਇਹ ਵੀ ਨਿਉਂ ਕੇ ਵਹਿ ਸਕਦੇ ਤਾਂ ਜਰੂਰ ਹੀਰ ਦੀ ਵਿਛੀ ਹੋਈ ਸੇਜ ਦੇ ਲਾਗਿਓ ਲੰਘਦੇ ਹੋਏ ਇਕ ਝਾਤ ਪਾ ਹੀ ਲੈਂਦੇ, ਪਰ ਇਨ੍ਹਾਂ ਦਾ ਸਾਂਈ ਉਚੇ ਹੋਰ ਉਚੇਰੇ ਵਸਦਾ, ਇਹਨਾਂ ਨੂੰ ਗੈਬੀ ਵੰਝਲੀ ਦੀ ਟੇਕ ਨਾਲ ਰੋਜ਼ ਟੁੰਬਦਾ ਸੀ । ਇਹ ਆਪਣੀ ਆਸ ਨੂੰ ਤਾਂਘਾਂ ਨਾਲ ਨਿਤ ਸ਼ਿੰਗਾਰਦੇ ਨਿਤ ਚੜ੍ਹਦੇ ਸੂਰਜ ਦੀਆਂ ਪਹਿਲੀਆਂ ਰਿਸਮਾਂ ਇਹਨਾਂ ਦੇ ਤ੍ਰਿਹਾਏ ਬੁਲ੍ਹ ਚੁੰਮਦੀਆਂ ਸੰਤ ਪਿਆ ਕੋਈ ਪਰੀਤ ਸੁਨੇਹਿਆਂ ਦੇ ਵਟਾਂਦਰੇ ਇਹੋ ਹੀ ਪਰਬਤ ਦੂਰ ਛਿਪ ਰਹੇ ਸੂਰਜ ਦੇ ਸੰਧੂਰੀ ਨੂਰ ਨਾਲ ਕਰਦੇ । ਪਰ ਪਤਾ ਨਹੀਂ ਬਦ ਤੋਂ ਅਹਿਲ ਤੇ ਅਡੋਲ ਇਹ ਨਿਮਾਣੇ ਜਿਹੇ ਦੇਵ ਆਪਣੀ ਸਮਾਧੀ ਵਿਚ ਸਮਿਆਂ ਨੂੰ ਆਂਵਦੇ ਤੇ ਜਾਂਵਦੇ ਦੇਖਦੇ ਹੋਏ, ਹਸਰਤਾਂ ਨੂੰ ਘੁਟ-ਘੁਟ ਲੁਕਾਂਦੇ ਅਤੇ ਨਿਰਾਸਾ ਨੂੰ ਦੂਰ ਲਹਿ ਲਹਾਉਂਦੇ ਹੋਏ ਖੇਤਾਂ ਤੋਂ ਉਰਾਹ ਨਾ ਆਣ ਦੇਂਦੇ। ਇਸ ਪਹਾੜ ਦੀ ਕੁਖ ਵਿਚ ਇਕ ਨਿੱਕੀ ਜਿਹੀ ਝੁੱਗੀ ਏ, ਕੋਈ ਮੀਲ ਕੁ ਉੱਤਰ ਵੱਲ "ਅਖਨੂਰ ਤੋਂ ਇਥੇ ਇੱਕ ਮਹਾਂ ਪੁਰਸ਼ ਆਪਣੀ ਬਿਰਤੀ ਨੂੰ ਇਕਾਗਰਤਾ ਵਿਚ ਜਕੜ, ਆਪਣੇ ਨੈਣਾਂ ਦੀ ਨਿਮਾਣੀ ਜਿਹੀ ਜੋਤ ਨੂੰ ਦੂਰ ਤੱਕ ਵਿਛਾ, ਕਾਦਰ ਦੇ ਸਵਾਗਤ ਦੀ ਉਡੀਕ ਵਿਚ ਸਿਮਰਨ ਕਰਿਆ ਕਰਦੇ ਸੀ । ਕੋਈ ਇਸ ਗੱਲ ਦੀ ਸਾਖੀ ਨਹੀਂ, ਕਿ ਇਹ ਮਹਾਤਮਾਂ ਕਦ ਦੇ ਇਥੇ ਟਿਕੇ ਹੋਏ ਸਨ । ਝਨਾ ਦੀਆਂ ਲਹਿਰਾਂ ਰੋਜ ਹੀ ਇਹਨਾਂ ਮਹਾਂ ਪੁਰਸ਼ਾਂ ਦੇ ਪੈਰ ਚੁੰਮ ਕੇ ਅਸ਼ੀਰਵਾਦ ਲੈਂਦੀਆਂ ਹੋਈਆਂ ਲਟਕਾਂ ਦੇ ਨਾਲ ਵਹਿ ਜਾਂਦੀਆਂ ਤੇ ਇਹ ਸਾਂਈਂ ਦੇ ਪਿਆਰੇ, ਖਿਡਾਰੂ ਸਾਂਈ ਦੇ ਵਿਸਮਾਦ ਨਾਲ ਗਲਵੱਕੜੀਆਂ ਪਾਂਦੇ । ਆਪਣੇ ਅੰਦਰ ਉਠ ਰਹੀਆਂ ਲਹਿਰਾਂ ਦੇ ਤੂਫਾਨ ਨੂੰ ਠੱਲ੍ਹਦੇ । ਆਪ ਮੁਹਾਰੇ ਵਹਿ ਆਇ ਗਰਮ-ਗਰਮ ਦੋ ਹੰਝੂ ਸੀਤਲ ਜਲ ਦੀ ਭੇਟਾ ਕਰ ਦੇਂਦੇ ਤੇ ਉਹ ਡਾਢਾ ਕਾਹਲਾ ਜਿਹਾ ਵੇਗ ਇਸ ਸੂਖਸ਼ਮ ਜਿਹੀ ਸ਼ਰਧਾਂਜਲੀ ਨੂੰ ਅਮਾਨ ਸਮਝ ਆਪਣੀ ਸ਼ਕਲ ਵਿਚ ਲੁਕੋ ਮੁਸਕਰਾਂਦਾ ਹੋਇਆਂ ਪੱਧਰੀ ਜਿਹੀ ਟੋਰ ਵਿਚ ਵਹਿ ਜਾਂਦਾ । ਨੇੜੇ ਹੀ ਸੁੰਦਰ-ਸੁੰਦਰ, ਗੋਲ-ਗੋਲ ਨਿੱਕੇ ਵੱਡੇ ਪੱਥਰ ਤੇ ਉਹਨਾਂ ਪੱਥਰ ਗੀਟੀਆਂ ਵੱਲ ਝਾਕ ਰਹੇ ਛੋਟੇ ਵੱਡੇ, ਤਾੜ ਤੇ ਉਹਨਾਂ ਝਾੜੀਆਂ ਉਪਰ ਚੌਰ ਕਰ ਰਹੇ ਉਚੇ ਨੀਵੇਂ ਬ੍ਰਿਛ । ਹਾਂ ਤੇ ਉਹਨਾਂ ਨਾਲ ਹੀ ਜੋਬਨ ਦੇ ਫੈਲਾਉ ਨਾਲ ਖਹਿੰਦਾ ਹੋਇਆਂ ਤਰੇੜਾਂ ਨਾਲ ਪਾਟਾ ਹੋਇਆਂ ਝਨਾ ਦਾ ਕੰਢਾ ਇਹ ਸਭ ਸਵੇਰੇ ਪਹੁ ਫੁਟਣ ਤੋਂ ਪਹਿਲਾਂ ਉਸ਼ਾ ਤੇ ਉਸ ਦੀਆਂ ਮਸਕਰੀਆਂ ਵੀ ਵੇਖਦੇ ਪਰ ਨਾਲ ਹੀ-

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥ ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥

ਦੇ ਪਵਿਤ੍ਰ ਪਾਠ ਦਾ ਉਚਾਰਨ ਸੁਣਕੇ ਆਪਣੇ ਆਪੇ ਵਿੱਚ ਸ਼ੁਕਰਾਨਾ = ਸ਼ੁਕਰ - ਸ਼ੁਕਰਾਨਾ ਕਰਦੇ ਅਤੇ ਮਹਾਂ ਪੁਰਖਾਂ ਤੋਂ ਘੋਲ ਘੁਮਾਂਦੇ ਵਾਰੀ ਜਾਂਦੇ। ਨਿਉਂ ਨਿਉਂ ਇਹਨਾਂ ਦੇ ਚਰਨਾਂ ਨਾਲ ਛੋਹ ਰਹੀ ਰੇਤ ਨੂੰ ਕੁੱਛੜ ਚਾਂਦੇ, ਅੰਗ ਲਗਾਂਦੇ ਤੇ ਬਲਿਹਾਰ ਬਲਿਹਾਰ ਆਖਦੇ । ਇਸੇ ਸੁੰਦਰ ਜਿਹੇ ਵਾਯੂ ਮੰਡਲ ਵਿਚ ਸਾਂਈਂ ਦੀ ਅਰਾਧਨਾ ਹੁੰਦੀ । ਪੰਜ ਬਾਣੀਆਂ ਦਾ ਪਾਠ ਕੀਤਾ ਜਾਂਦਾ, ਗੁਰੂ ਨਾਨਕ ਪਿਆਰੇ ਨੂੰ ਯਾਦ ਕਰਕੇ ਮਿਹਰਾਂ ਦੀ ਭਿਖਿਆ ਮੰਗੀ ਜਾਂਦੀ - ਅਰਦਾਸੇ ਹੁੰਦੇ, ਬੇਨਤੀਆਂ ਕੀਤੀਆਂ ਜਾਂਦੀਆਂ :-

ਜੇ ਤੂੰ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਲਿ ॥ ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥
(ਸੂਹੀ ਮਹਲਾ ੫ ॥)

ਜਿਉਂ-ਜਿਉਂ ਦਿਨ ਬੀਤਦੇ ਜਾਂਦੇ ਇਸ ਅਸਥਾਨ ਦੀ ਸੁੰਦਰਤਾ ਵਧਦੀ ਜਾਂਦੀ ਪਰ ਉਡੀਕਾਂ ਦੀਆਂ ਘੜੀਆਂ ਲਮੇਰੀਆਂ ਹੁੰਦੀਆਂ ਜਾਂਦੀਆਂ ।

ਨੇੜੇ ਤੋਂ ਨੇੜੇ ਅਤੇ ਲਾਗੇ ਪਾਸੇ ਦੇ ਵਾਸੀ ਵੀ ਖਿਚੇ ਹੋਏ ਪਿਆਰ ਵਿਚ, ਬਾਣੀ ਦਾ ਮਨੋਹਰ ਪਾਠ ਸੁਣਨ ਲਈ ਆ ਜੁੜਦੇ। ਪਤਾ ਨਹੀਂ ਮ੍ਰਿਗ ਅਤੇ ਚੀਤਲ, ਖਰਗੋਸ਼ ਤੇ ਬਿੱਲੀਆਂ, ਸਰਪ ਅਤੇ ਨਿਉਲੇ ਪੰਛੀ ਤੇ ਬਾਜ - ਇਹ ਕਿਵੇਂ ਇਕ ਦੂਜੇ ਦੇ ਸਹਿਯੋਗ ਵਿਚ ਨਿਡਰ, ਨਿਰ ਸੰਦੇਹ ਅਟੰਕ ਇਕ ਚਿਤ ਬਾਣੀ ਦੇ ਵਹਿ ਰਹੇ ਤੁਰੰਗ ਵਿਚ ਤਾਰੀਆਂ ਲਾਉਂਦੇ, ਨੈਣ ਮੂੰਦ ਕੇ ਸੁਣਦੇ :-

ਜਿਸੁ ਮਨ ਬਸੈ ਸੁਨੈ ਲਾਇ ਪ੍ਰੀਤਿ ॥ ਤਿਸ ਜਨ ਆਵੈ ਹਰਿ ਪ੍ਰਭੁ ਚੀਤਿ ॥

ਡਾਰੋ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੭੪੯॥ [1]ਮ੍ਰਿਗੀ ਅਧਿਪ ਕੌਂ ਆਦਿ ਉਚਾਰੋ ॥ ਤਾ ਪਾਛੇ ਪਤਿ ਪਦ ਦੈ ਡਾਰੋ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨੋ ॥ ਨਾਮ ਤੁਪਕ ਕੇ ਸਭ ਪਹਿਚਾਨੋ ॥੭੫੦॥ [2]ਮ੍ਰਿਗੀਰਾਟ ਸਬਦਾਦਿ ਭਨਿੱਜੈ ॥ ਤਾਂ ਪਾਛੇ ਪਤਿ ਪਦ ਕਹੁੰ ਦਿੱਜੈ ॥ ਸੱਤ੍ਰੁ ਸਬਦ ਕੌਂ ਅੰਤਿ ਉਚਾਰੋ॥ ਨਾਮ ਤੁਪਕ ਕੇ ਸਭ ਜੀਅ ਧਾਰੋ ॥੭੫੧॥ [3]ਮ੍ਰਿਗੀ ਇੰਦ੍ਰ ਸਬਦਾਦਿ ਬਖਾਨੋ ॥ ਤਾ ਪਾਛੇ ਨਾਇਕ ਪਦ ਠਾਨੋ ॥ ਤਾ ਪਾਛੇ ਰਿਪ ਸਬਦ ਭਨੀਜੈ॥ ਨਾਮ ਤੁਫੰਗ ਚੀਨ ਚਿਤ ਲੀਜੈ ॥੭੫੨॥ [4]ਮ੍ਰਿਗੀਏਸਰ ਕੌਂ ਆਦਿ ਉਚਰੀਐ॥ ਤਾ ਪਾਛੇ ਪਤਿ ਪਦ ਦੈ ਡਰੀਐ ॥ ਸੱਤ੍ਰੁ ਸਬਦ ਕੌਂ ਅੰਤ ਬਖਾਨੋ॥ ਨਾਮ ਤੁਫੰਗ ਸਕਲ ਪਹਿਚਾਨੋ ॥੭੫੩॥ [5]ਅੜਿਲ ॥ ਮ੍ਰਿਗੀ ਰਾਜ ਕੋ ਆਦਿ ਉਚਾਰਨ ਕੀਜੀਐ॥ ਤਾ ਕੇ ਪਾਛੇ ਨਾਇਕ ਪਦ ਕਹਿ ਦੀਜੀਐ॥ ਸੱਤ੍ਰੁ ਸਬਦ ਕੋ ਤਾ ਕੇ ਅੰਤ ਬਖਾਨੀਯੋ॥ ਹੋ ਨਾਮ ਤੁਪਕ ਕੇ ਸਕਲ ਚਤੁਰ ਪਹਿਚਾਨੀਯੋ ॥੭੫੪॥ [6]ਮ੍ਰਿਗਿਜ ਸਬਦ ਕੌਂ ਮੁਖ ਤੇ ਆਦਿ ਬਖਾਨੀਐ ॥ ਤਾ ਕੇ ਪਾਛੇ ਨਾਇਕ ਪਦ ਕੌਂ ਠਾਨੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ॥ ਹੋ ਨਾਮ ਤੁਪਕ ਕੇ ਸਭ ਹੀ ਚਤੁਰ ਬਿਚਾਰੀਐ॥੭੫੫॥ [7]ਮੁਖ ਤੇ ਪ੍ਰਿਥਮ ਮ੍ਰਿਗੀ ਸੁ ਸਬਦ ਕੋ ਭਾਖੀਐ ॥ ਤਾਕੇ ਪਾਛੇ ਨਾਇਕ ਪਦ ਕੌਂ ਰਾਖੀਐ ॥ ਸੱਤ੍ਰੁ ਸਬਦ ਕੌਂ ਤਾਕੇ ਅੰਤ ਉਚਾਰੀਐ ॥ ਹੋ ਨਾਮ ਤੁਪਕ ਕੇ ਸਕਲ ਚਤੁਰ ਚਿਤ ਧਾਰੀਐ ॥੭੫੬॥ [8]ਚੌਪਈ ॥ ਮ੍ਰਿਗੀਅਨੁਜ ਕੌਂ ਆਦਿ ਉਚਾਰੋ ॥ ਤਾ ਪਾਛੇ ਨਾਇਕ ਪਦ ਡਾਰੋ॥ ਸੱਤ੍ਰੁ ਸਬਦ ਕੌਂ ਬਹੁਰ ਪ੍ਰਮਾਨਹੁ ॥ ਨਾਮ ਤੁਫੰਗ ਸਕਲ ਜੀਅ ਜਾਨਹੁ ॥੭੫੭॥ [9]ਮ੍ਰਿਗੀ ਅਨੁਜ ਕੋ ਆਦਿ ਉਚਾਰੋ ॥ ਤਾ ਪਾਛੇ ਨਾਇਕ ਪਦ ਡਾਰੋ॥ ਸੱਤ੍ਰੁ ਸਬਦ ਬਹੁਰੋ ਸੁ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੭੫੮॥ [10]ਮ੍ਰਿਗੀਅਨੁਜ ਸਬਦਾਦਿ ਉਚਾਰੋ ॥ ਨਾਇਕ ਪਦ ਪਾਛੈ ਦੈ ਡਾਰੋਂ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨੋ ॥ ਨਾਮ ਤੁਫੰਗ ਸਭੈ ਜੀਅ ਜਾਨੋ ॥੭੫੯॥ [11]ਮ੍ਰਿਗੀ ਰਵਣ ਸਬਦਾਦਿ ਭਨਿੱਜੈ ॥ ਤਾ ਪਾਛੇ ਨਾਇਕ ਪਦ ਦਿੱਜੈ ॥॥ ਸੱਤ੍ਰੁ ਸਬਦ ਕੌਂ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੭੬੦॥ [12]ਮ੍ਰਿਗ ਜਾਇਕ ਪਦ; ਆਦਿ ਬਖਾਨੈ॥ ਤਾ ਪਾਛੇ ਨਾਇਕ ਪਦ ਠਾਨੈ ॥ ਸੱਤ੍ਰੁ ਸਬਦ ਕੌਂ ਬਹੁਰ ਭਨਿੱਜੈ॥ ਨਾਮ ਬੰਦੂਕ ਜਾਨ ਜੀਅ ਲਿੱਜੈ ॥੭੬੧॥ [13]ਦੋਹਰਾ ॥ ਆਦਿ ਮ੍ਰਿਗੀਜਾ ਉਚਰਿ ਕੈ; ਪਤਿ ਰਿਪ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ

---

ਜਨਮ ਮਰਨ ਤਾ ਕਾ ਦੂਖੁ ਨਿਵਾਰੈ ॥ ਦੁਲਭ ਦੇਹ ਤਤਕਾਲ ਉਧਾਰੈ ॥
ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ ॥ ਏਕੁ ਨਾਮੁ ਮਨ ਮਾਹਿ ਸਮਾਨੀ ॥
ਦੂਖ ਰੋਗ ਬਿਸੇ ਭੈ ਭਰਮ ॥ ਸਾਧ ਨਾਮ ਨਿਰਮਲ ਤਾ ਕੇ ਕਰਮ ॥
ਸਭ ਤੇ ਊਚ ਤਾ ਕੀ ਸੋਭਾ ਬਨੀ ॥ ਨਾਨਕ ਇਹ ਗੁਣਿ ਨਾਮੁ ਸੁਖਮਨੀ ॥
੨੨-੧

ਅਖਨੀਰ ਦੀ ਸਾਰੀ ਵਸੋਂ ਇਹਨਾਂ ਮਹਾਂ ਪੁਰਸ਼ਾਂ ਦੇ ਪਿਆਰ ਭਰੇ ਸੁਭਾਗ ਹਿਰਦੇ ਦੀ ਸਵੱਛ ਸੁਚੱਜਤਾ ਦਾ ਸੁਆਦ ਲੈਂਦੀ ਸੀ। ਇਹ ਗੁਰੂ ਨਾਨਕ ਦੇ ਪਿਆਰੇ, ਜਿਨ੍ਹਾਂ ਨੂੰ ਸ਼ਭ ਸੰਤ ਮਹਾਰਾਜ ਆਖਦੇ ਸਨ । ਹਰ ਦੂਜੇ ਦਿਨ ਅਖਨੂਰ ਵਿਚ ਆਪਣਾ ਨੂਰ ਵਿਖਾਣ ਆਂਵਦੇ । ਲੋਕ ਆਪਣੇ ਬੂਹਿਆਂ ਤੋਂ ਬਾਹਰ ਖੜੇ ਪ੍ਰਣਾਮ ਕਰਨ ਲਈ ਤਰਸਦੇ । ਬਾਲਕ ਸੰਤਾਂ ਦੇ ਪਵਿਤ੍ਰ ਚਿੱਟੇ ਸਫੈਦ ਚੋਲੇ ਨੂੰ ਦੌੜਕੇ ਛੋਂਹਦੇ ਤੇ ਚੁੰਮ ਲੈਂਦੇ । ਦਰਸ਼ਕਾਂ ਦੀ ਮੁਸਕਾਨ ਵਿਚੋਂ ਕੋਈ ਸੁੰਦਰ ਜਿਹੀ ਸੰਤੁਸ਼ਟਤਾ ਡੁਲ੍ਹ[2] ਪੈਂਦੀ । ਸ੍ਰੀ ਸੰਤ ਜੀ ਮਹਾਰਾਜ ਜਾਂਦੇ-ਜਾਂਦੇ ਕਿਸੇ ਇਕ ਗ੍ਰਿਸਤੀ ਦੇ ਦੁਆਰ ਦੇ ਲਾਗੇ ਖੜੇ ਹੋ ਜਾਂਦੇ । ਨਜ਼ਰ ਧਰਤੀ ਤੇ ਵਿਛੀ ਹੋਈ ਖਾਕ ਦੇ ਨਿਕੇ ਤੇ ਨਿਕੇ ਜ਼ਰੇ ਵਿਚ ਗੱਡ ਦੇਂਦੇ । ਉਹ ਗ੍ਰਿਹਸਤ ਪ੍ਰਵਾਰ ਖੁਸ਼ੀ ਵਿਚ ਫੁਲਾ ਨਾ ਸਮਾਉਂਦਾ, ਘਰ ਦੀ ਸੁਆਣੀ ਨੂੰ ਆਪਾ ਭੁੱਲ ਜਾਂਦਾ, ਕੀੜੀ ਦੇ ਘਰ ਨਰੈਣ ਸਮਝ ਉਹ ਕਾਹਲੀ ਕਾਹਲੀ ਜੋ ਵੀ ਰਿੱਧਾ ਪੱਕਾ ਹੁੰਦਾ ਸੰਤਾਂ ਦੇ ਅੱਗੇ ਜਾ ਰੱਖਦੀ ਤੇ ਮਹਾਂਰਾਜ ਉਸ ਨੂੰ ਆਪਣੀ ਤੁੰਬੜੀ ਵਿਚ ਪਾ ਕੇ ਉਸੇ ਪਿਆਰੀ-ਪਿਆਰੀ ਨਿਕੇ ਕਦਮੀ ਚਾਲ ਨਾਲ ਪਰਤਕੇ ਡੇਰੇ ਵਾਪਸ ਜਾ ਅੱਪੜਦੇ। ਜੇ ਕਰ ਉਸ ਘਰ ਪਰਸਾਦਾ ਨਾ ਹੁੰਦਾ ਤੇ ਕੁਝ ਦੇਰ ਹੁੰਦੀ ਜਾਂ ਉਸ ਘਰ ਕੋਈ ਆਪਣੇ ਆਪ ਕੁਝ ਦੇਣ ਲਈ ਬਾਹਰ ਨਾ ਆਉਂਦਾ ਤਾਂ ਸੰਤ ਜੀ ਮਹਾਰਾਜ ਬੜੇ ਪਿਆਰ ਨਾਲ ਅਸੀਸ ਦੇਕੇ ਮੁੜ ਆਉਂਦੇ । ਇੰਜ ਉਸ ਦਿਨ ਭੋਜਨ ਤੋਂ ਬਗੈਰ ਹੀ ਗੁਜਾਰਦੇ। ਸਾਂਈ ਦਾ ਸ਼ੁਕਰਾਨਾ ਕਰਦੇ ਉਸ ਦੀਆਂ ਬਰਕਤਾਂ ਤੇ ਮੇਹਰਾਂ ਤੋਂ ਸਦਕੇ

੧. ਮ੍ਰਿਗੀ ਅਧਿਪ (ਮ੍ਰਿਗੀ ਦਾ ਸੁਆਮੀ=ਹਰਨ (ਦਾ ਨਾਮ ਪਹਿਲਾਂ ਕਹੋ । ਉਸ ਦੇ ਪਿਛੋਂ ਪਤਿ=ਮਿਰਗੀ ਦਾ ਪਤਿ ਹਰਨ ਪਦ ਦੇ ਦਿਉ । ਹਰਨ ਦਾ ਰਿਪ=ਸ਼ੇਰ=ਸ਼ੇਰ ਦਾ ਰਿਪ । ਤੁਪਕ ਦੇ ਨਾਮ ਸਾਰੇ ਪਹਿਚਾਨ ਲਵੋ ॥੭੫੦॥

੨. ਮ੍ਰਿਗੀ ਰਾਟ (ਮ੍ਰਿਗੀ ਦਾ ਪਤਿ ਰਾਜਾ) ਸ਼ਬਦ ਪਹਿਲਾਂ ਆਖ ਦਿਉ । ਉਸ ਦੇ ਪਿਛੋਂ ਪਤਿ=ਮ੍ਰਿਗ ਪਤਿ ਪਦ ਕਹੁੱ ਦੀਜੈ। ਫੇਰ ਮ੍ਰਿਗ=ਪਤਿ ਪਦ ਕਹੁੱ ਦੀਜੈ । ਫੇਰ ਮ੍ਰਿਗ=ਪਤਿ ਦਾ ਸੱਤ੍ਰ-ਸਬਦ ਨੂੰ ਅੰਤ ਵਿਚ ਉਚਾਰ ਦਿਉ । ਸਾਰੇ ਨਾਮ ਤੁਪਕ ਦੇ ਜੀਅ ਵਿਚ ਵਸਾ ਲਵੋ ॥੭੫੧॥

੩. ਮ੍ਰਿਗੀ ਇੰਦ੍ਰ (ਜਿਵੇ ਦੇਵਤਿਆਂ ਲਈ ਇੰਦ੍ਰ ਉਹਨਾਂ ਦਾ ਸੁਆਮੀ=ਰਾਜਾ ਹੈ ਪਰ ਵਿਚਾਰੀ ਹਰਨੀ ਲਈ ਹਰਨ ਹੀ ਉਸਦਾ ਸੁਆਮੀ ਇੰਦ੍ਰ ਰਾਜਾ ਹੈ, ਇਹ ਸਬਦ ਪਹਿਲਾਂ ਆਖੋ। ਇਸਦੇ ਪਿੱਛੋਂ ਨਾਇਕ=ਮ੍ਰਿਗਾਂ ਦਾ ਰਾਜਾ ਸ਼ੇਰ ਪਦ ਜਾਣ ਲਵੋ । ਇਸ ਦੇ ਪਿੱਛੋਂ ਨਾਇਕ=ਮ੍ਰਿਗਾਂ ਦਾ ਰਾਜਾ ਸ਼ੇਰ ਪਦ ਜਾਣ ਲਵੋ। ਇਸਦੇ ਪਿੱਛੋਂ ਰਿਪ (ਸ਼ੇਰ ਦਾ ਵੈਰੀ=ਸਬਦ ਕਹਿ ਦਿਓ) । ਬਸ ਨਾਮ ਤੁਫੰਗ ਤੁਪਕ ਦੇ ਚਿਤ ਵਿਚ ਜਾਣ ਲਵੋ ॥੭੫੨॥

੪. ਮ੍ਰਿਗੀਏਸਰ (ਮ੍ਰਿਗ ਦੀ ਸੁਆਮੀ=ਹਰਨ ਨਰ ਮਾਲਿਕ ਦਾ ਸਬਦ ਪਹਿਲਾਂ ਆਖ ਦਿਉ । ਉਸ ਦੇ ਪਿਛੋਂ ਪਤਿ=ਮ੍ਰਿਗਾਂ ਦਾ ਪਤਿ, ਸ਼ੇਰ ਦੇ ਨਾਮ ਦਾ ਪਦ ਦੇ ਸਿਟੋ । ਅੰਤ ਵਿਚ ਸਤੱਰ ਸਬ ਕਹਿ ਦਿਓ । ਇਹ ਸਾਰੇ ਨਾਮ ਤੁਪਕ ਦੇ ਪਹਿਚਾਨ ਲਵੋ ॥੭੫੩॥

੫. ਅੜਿਲ ॥ ਮ੍ਰਿਗੀਰਾਜ (ਮਿਰਗੀ ਦਾ ਰਾਜਾ ਹਰਨ) ਪਹਿਲਾਂ ਉਚਾਰਨ ਕਰੋ । ਉਸ ਪਿਛੋਂ ਮਿਰਗਾਂ ਦਾ "ਨਾਇਕ"=ਸ਼ੇਰ ਪਦ ਕਹਿ ਦਿਵੋ । ਉਸ ਦੇ ਅੰਤ ਵਿਚ ਸਤ੍ਰ ਸਬਦ ਉਚਾਰਨ ਕਰ ਦੇਵੋ । ਹੇ ਭਾਈ ਇਹ ਤੁਪਕ ਦੇ ਨਾਮ ਚਤ੍ਰ-ਪੁਰਸ਼ੋ ਸਾਰੇ ਹੀ ਪਹਿਚਾਣ ਲਵੋ ॥੭੫੪॥

੬. ਮ੍ਰਿਗਜ (ਮ੍ਰਿਗੀ ਦਾ ਜਾਇਆ=ਮ੍ਰਿਗ ਸਬਦ ਨੂੰ ਮੁਖ ਤੋਂ ਪਹਿਲਾਂ ਕਹਿ ਦੇਈਏ । ਉਸ ਦੇ ਪਿੱਛੋਂ ਤੋਂ ਨਾਇਕ ਸਬਦ ਮੰਨ ਲਈਏ । ਸੱਤ੍ਰ ਸਬਦ ਨੂੰ ਉਸਦੇ ਅੰਤ ਵਿਚ ਉਚਾਰਨ ਕਰੋ । ਹੇ ਭਾਈ ਤੁਪਕ ਦੇ ਨਾਮ ਇਹ ਸਾਰੇ ਹੀ ਸੁਜਾਨ ਪੁਰਸ਼ੋ ਬਿਚਾਰ ਲਈਏ ॥੭੫੫॥

੭. ਆਪਣੇ ਮੁਖ ਤੋ ਪਹਿਲਾਂ ਸਿਰਫ ਮ੍ਰਿਗੀ ਸਬਦ ਨੂੰ ਹੀ ਆਖੀਏ। ਉਸਦੇ ਪਿਛੋਂ "ਨਾਇਕ" ਪਦ ਨਾਲ ਲਾ ਦੇਈਏ। ਫੇਰ ਸੱਤ੍ਰ ਸਬਦ ਨੂੰ ਅੰਤ ਵਿਚ ਉਚਾਰਕੇ । ਤੁਪਕ ਦੇ ਨਾਮ ਸਾਰੇ ਸੁਜਾਨੋ ਚਿਤ ਵਿਚ ਰੱਖ ਲਈਏ ॥੭੫੬॥

੮. ਚੌਪਈ ॥ ਮ੍ਰਿਗੀਅਨੁਜ (ਮ੍ਰਿਗੀ ਦਾ ਪਹਿਲਾ ਬੱਚਾ ਮਾਦਾ=ਉਸ ਤੋਂ ਬਾਅਦ ਜਨਮਿਆ ਨਰ-ਪਹਿਲੇ ਬੱਚੇ ਦਾ ਅਨੁਜ=ਭਾਈ ਪਹਿਲਾਂ ਆਖਕੇ । ਉਸ ਦੇ ਪਿੱਛੋਂ ਨਾਇਕ ਪਦ ਲਾ ਦਿਉ। ਫੇਰ ਸੱਤ੍ਰ ਸਬਦ ਮੁੜ ਕੇ ਕਹੋ । ਇਹ ਸਾਰੇ ਨਾਮ ਸ੍ਰੀ ਤੁਪਕ ਦੇ ਜਾਣੋ ਜੀਅ ਦੇ ਵਿਚ ॥੭੫੭॥

੯. ਮ੍ਰਿਗੀ ਅਨਾਜ ਸਬਦ ਨੂੰ ਪਹਿਲਾਂ ਉਚਾਰ ਦਿਓ । ਉਸਦੇ ਪਿਛੋਂ ਨਾਇਕ ਪਦ ਕਹਿ ਦਿਉ । ਫੇਰ ਸਾਰੇ ਨਾਮ ਸ੍ਰੀ ਤੁਪਕ ਦੇ ਜਾਣੋ ॥੭੫੮॥

੧੦. ਮ੍ਰਿਗੀ ਅਨੁਜ (ਮ੍ਰਿਗੀ ਦਾ ਭਾਈ ਹਰਣ) ਸਬਦ ਪਹਿਲਾਂ ਆਖ ਦਿਉ । ਫੇਰ ਇਸ ਦੇ ਪਿਛੋਂ=ਮ੍ਰਿਗ ਨਾਇਕ ਸਬਦ ਦੇ ਦਿਉ । ਸੱਤ੍ਰ ਸਬਦ ਨੂੰ ਪਿਛੋ ਕਹੋ । ਤੁਪਕ ਦੇ ਸਾਰੇ ਨਾਮ ਜੀਅ ਵਿਚ ਜਾਨ ਲਵੋ ॥੭੫੯॥

੧੧. ਮ੍ਰਿਗੀ ਰਵਣ (ਹਰਣੀਆਂ ਨਾਲ ਮੇਲ ਕਰਨ ਵਾਲਾ ਹਰਨ ਸਬਦ ਪਹਿਲਾਂ ਆਖ ਦਿਉ । ਇਸ ਤੇ ਪਿਛੋਂ ਨਾਇਕ ਪਦ ਦੇ ਕੇ । ਸੱਤ੍ਰ ਸਬਦ ਨੂੰ ਮੁੜ ਕੇ ਫੇਰ ਆਖ ਕੇ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣੋ ॥੭੬੦॥

੧੨. ਮ੍ਰਿਗਜਾਇਕ (ਮ੍ਰਿਗਾਂ ਨੂੰ ਜਨਮ ਦੇਣ ਵਾਲੀ ਹਰਣੀ ਪਦ ਪਹਿਲਾਂ ਕਹੋ । ਉਸ ਦੇ ਪਿਛੋ ਨਾਇਕ ਪਦ ਲਾ ਦਿਉ। ਬਾਅਦ ਵਿਚ ਸੱਤ੍ਰ ਸਬਦ ਉਚਾਰੋ । ਸੋ ਬੰਦੂਕ ਦਾ ਨਾਮ ਜੀਅ ਵਿਚ ਜਾਣ ਲਵੋ ॥੭੬੧॥

੧੩. ਦੋਹਰਾ ॥ ਪਹਿਲਾਂ ਮ੍ਰਿਗੀ ਕਾ (ਮ੍ਰਿਗੀ ਦਾ ਜਾਇਆ) ਮ੍ਰਿਗ ਸਬਦ ਆਖਕੇ ਫੇਰ ਪਤਿ=ਮ੍ਰਿਗ ਪਤਿ ਸ਼ੇਰ ਦਾ ਨਾਮ ਆਖਕੇ=ਅੰਤ ਵਿਚ ਰਿਪ ਸ਼ੇਰ ਦੀ ਵੈਰਨ ਕਹਿ ਦਿਉ। ਤੁਪਕ ਦੇ ਨਾਮ ਹੋ ਜਾਂਦੇ ਹਨ ਕਬਿ ਜਨ ਸਪੱਸ਼ਟ ਕਰ ਲੈਣ ॥੭੬੨॥

---

ਜਾਂਦੇ ਹੋਏ ਲਿਵ ਵਿਚ ਫਿਰ ਲੀਨ ਹੋ ਜਾਂਦੇ।

ਝਨਾ ਦਾ ਪਾਣੀ ਪੀ ਪੀ ਕੇ ਅਖਨੂਰ ਦੇ ਲੋਕ ਅਤਿ ਸੁੰਦਰ ਤੇ ਪਿਆਰੇ ਲਗਦੇ ਸਨ । ਇਥੋਂ ਦੇ ਲੋਕਾਂ ਦੀਆਂ ਅੱਖੀਆਂ ਦੀ ਖੂਬਸੂਰਤੀ ਦੀ ਚਰਚਾ ਸਾਰੇ ਜੰਮੂ ਪ੍ਰਾਂਤ ਵਿਚ ਹੀ ਨਹੀਂ ਸਗੋਂ ਭਾਰਤ ਦੇ ਖੂੰਜੇ ਖੂੰਜੇ ਵਿਚ ਹੁੰਦੀ ਹੈ । ਸ਼ਾਇਦ ਪੁਰਾਣੇ ਸਮੇਂ ਵਿਚ ਸਿਆਂਣਿਆਂ ਨੇ ਇਸ ਗਰਾਂ ਦਾ ਨਾ, ਅਖਨੂਰ ਇਸ ਕਰਕੇ ਰੱਖਿਆ ਸੀ ਕਿ ਇਥੇ ਨੂਰੀ ਅੱਖਾਂ ਵਾਲਿਆਂ ਦਾ ਨਿਵਾਸ ਹੈ । ਦਿਨ ਚੜ੍ਹਿਆ ਲੋਕੀਂ ਆਪਣੇ ਕਾਰੋਬਾਰ ਵਿਚ ਜੁਟ ਜਾਂਦੇ । ਇਥੋਂ ਦੇ ਲੋਕ, ਸ਼ਤੀਰੀਆਂ ਦਾ ਵੱਡਾ ਵਾਪਾਰ ਕਰਦੇ ਤੇ ਇਸੀ ਕਾਰਨ ਕਈ ਵੱਗੋ ਵੱਗੋ ਘਰਾਂ ਵਿਚ ਧੰਨ ਜ਼ਰੂਰਤ ਤੋਂ ਜ਼ਿਆਤਦਾ ਹੋ ਗਿਆ ਸੀ । ਇਕ ਸ਼ਾਹੂਕਾਰ ਨੇ ਤਾਂ ਆਪਣੀ ਮਾਇਆ ਦੀ ਬਹੁ ਸੰਪਤੀ ਨੂੰ ਸਪੱਸ਼ਟ ਕਰਨ ਲਈ ਬੜੀ ਹੀ ਸੁੰਦਰ ਜਿਹੀ ਗੜ੍ਹੀ ਬਣਾਈ ਤੇ ਓਸ ਵਿਚ ਰੰਗ ਰਲੀਆਂ ਮਾਣਦਾ ਇਹ ਭੁੱਲ ਗਿਆ ਸੀ :-

ਗੋਇਲਿ ਆਇਆ ਗੋਇਲੀ ਕਿਆ ਤਿਸ ਡੰਫ ਪਾਸਾਰੁ ॥ ਮੁਹਲਤਿ ਪੁੰਨੀ ਚਲਣਾ ਤੂੰ ਸਮਲੁ ਘਰੁ ਬਾਰੁ ॥ਪੰ:੫੦॥ਮ:੫॥

ਕਈ ਨ੍ਰਿਤ ਰਾਗ ਰੰਗ ਰਲੀਆਂ, ਉਸ ਦੀ ਇਸ ਗੜ੍ਹੀ ਵਿੱਚ ਹੁੰਦੇ, ਦੂਰ-ਦੂਰ ਤੋਂ ਅਪੱਛਰਾਂ ਨੂੰ ਮਾਇਆ ਦੀ ਡੋਰ ਨਾਲ ਬੰਨਕੇ ਲਿਆਇਆ ਜਾਂਦਾ-ਜਵਾਨੀ ਦੇ ਵੱਖੋ-ਵੱਖ ਰੂਪ ਮਦਰਾ ਵਿਚ ਮੱਤੀ ਅੱਖੀਆਂ ਨਾਲ ਵੇਖੇ ਜਾਂਦੇ । ਸ਼ਰਾਬ ਦੇ ਦੌਰ ਚਲਦੇ ਭੜਕਾਨ ਵਾਲੇ ਗੀਤਾਂ ਨੂੰ ਕਸਬਾਂ ਵਾਲੀਆਂ ਸੁਰਾਂ ਵਿਚ ਗਾਇਆ ਜਾਂਦਾ । ਪੈਰਾਂ ਦੀ ਗਿਣਤੀ ਦਾ ਹਿਸਾਬ ਤਾਲ ਤੇ ਸਮੇਂ ਦੇ ਵੇਰਵੇ ਵਿਚ ਦੁਹਰਾਇਆ ਜਾਂਦਾ, ਪਈ ਵਾਹ-ਵਾਹ ਹੁੰਦੀ....ਚਾਰਯਾਰੀ ਦੀ ਮਜਲਸ ਭਖਦੀ ਹੋਸ਼ਾਂ ਵਿਚ ਬੇਹੋਸ਼ੀਆਂ ਦਾ ਸਵਾਦ ਲਿਆ ਜਾਂਦਾ । ਚਾਂਦੀ ਦੀ ਵਰਖਾ ਹੁੰਦੀ ਤੇ ਦੂਰੋਂ-ਦੂਰੋਂ ਨ੍ਰਿਤਯ ਕਲਾ (ਨਾਚੀਆਂ) ਤੇ ਸੰਗੀਤ ਦੀਆਂ ਵਿਭਚਾਰਨਾ (ਵੇਸਵਾਵਾਂ) ਸਮਾਜ ਤੋਂ ਦੁਰਕਾਰੀਆਂ ਹੋਈਆਂ, ਅਤੇ ਸਮਾਜ ਦੇ ਇਕਲਵੰਜੇ ਹਨੇਰੀਆਂ ਵਿਚ ਬਲ ਰਹੀਆਂ ਜੋਤਾਂ ਪਤਾ ਨਹੀਂ ਕਿਹੜੇ-ਕਿਹੜੇ ਦੇਸਾਂ ਤੋਂ ਇਥੇ ਆਉਂਦੀਆਂ ਰਾਤਾਂ ਦੀ ਨੀਂਦ ਹਰਾਮ ਕੀਤੀ ਜਾਂਦੀ ।

ਪਰ ਰਾਤਾਂ ਦੀ ਸ਼ਾਂਤ ਭਰੀ ਤਕਣੀ ਨੂੰ ਫਿਟਕਾਰਿਆ ਜਾਂਦਾ! ਪਰਭਾਤਾਂ ਦੀ ਸਾਂਤ ਭਰੀ ਤਕਣੀ ਨੂੰ ਫਿਟਕਾਰਿਆ ਜਾਂਦਾ ਤੇ ਫਿਰ ਸੰਧਿਆ ਦੀ ਬੜੇ ਸ਼ੌਕ ਨਾਲ ਉਡੀਕ ਕੀਤੀ ਜਾਂਦੀ।

ਹਾਂ ਇਸੇ ਗੜ੍ਹੀ ਵਿਚ ਕੁਲੂ ਪ੍ਰਾਂਤ ਦੀ ਇਕ ਸੁੰਦਰੀ ਇਕ ਦਿਨ ਆਪਣੀ ਕਲਾ ਪ੍ਰਗਟ ਕਰਨ ਲਈ ਲਿਆਂਦੀ ਗਈ । ਇਸ ਦੀ ਸੁੰਦਰਤਾ, ਅਖਨੂਰ ਨਿਵਾਸੀ ਮੁਟਿਆਰਾਂ!! ਝੂਠਿਆਂ ਪਾਂਦੀ ਸੀ । ਨਿਰਤ ਕਲਾ ਵਿਚ ਇਹ ਸੰਗੀਤ ਅਲਾਪ ਤੋਂ ਘੱਟ ਨਹੀਂ ਸੀ । ਪਰ ਨੈਣਾਂ ਵਿਚ ਕੋਈ ਭੁਖ ਇਸ ਨੂੰ ਉਤਾਵਲਿਆਂ ਕਰਦੀ ਸੀ, ਇਸ ਦੇ ਗਿੱਟਿਆਂ ਦਵਾਲੇ ਬੰਨੇ ਹੋਏ ਘੁੰਗਰੂ ਇਸ ਨੂੰ ਘੜੀ ਮੁੜੀ ਇਹ ਯਾਦ ਕਰਾਉਂਦੇ ਕਿ ਇਸਦਾ ਨਿਰਤਯ ਤਾਂ ਦੇਵ ਲੋਕ ਵਿਚ ਹੋਣਾ ਚਾਹੀਦਾ ਹੈ । ਇਸਦੇ ਨਾਚ ਦਾ ਸਮਾਨ ਅਰਸ਼ਾਂ ਤੋਂ ਪਰੇਰੇ ਫਰਸਾਂ ਤੇ ਹੈ ਅਤੇ ਉਥੇ ਅਪੜਨ ਦੀ ਲਾਲਸਾ ਬਹੁਤ ਸਤਾਂਦੀ ਸੀ । ਇਸ ਉਸ ਦੀ ਖੋਜ ਵਿਚ ਵਿਆਕੁਲ ਸੀ ਜੋ ਇਸਦੀ ਨੀਂਦਰ ਦੇ ਹਨੇਰੇ ਵਿਚ ਚਾਨਣ ਕਰ ਸਕਦਾ, ਉਸ ਚਾਨਣ ਨਾਲ ਛੋਹੀ ਹੋਈ ਧੂੜ ਤੋਂ ਕੁਰਬਾਨ ਹੋਣ ਲਈ ਇਹ ਸਦਾ ਬੇਚੈਨ ਸੀ । ਆਪਣੇ ਇਰਦ ਗਿਰਦ ਸ਼ਰਾਬ ਦੀ ਬਦਬੂ ਵਿਚ ਇਲਾਹੀ ਮਸਤੀ ਦੀ ਖੁਸ਼ਬੂ ਨੂੰ ਲੋੜਦੀ ਅੰਜਮਨ ਵਿਚ ਥਰਾ ਰਹੀ ਵਾਹ ਵਾਹ ਵਿਚਾਲਿਉਂ ਅਨਹਦ ਵਿਚੋਂ ਬੁਲਾ ਰਹੀ ਆਵਾਜ ਨੂੰ ਟੋਲਦੀ । ਅਪਵਿਤ੍ਰ ਕਸਬ ਵਿਚ ਪਵਿਤ੍ਰ ਆਚਰਨ ਨੂੰ ਸੰਭਾਲਣ ਦਾ ਨਿਸਚਾ ਪੱਕਾ ਕਰਦੀ ਤੇ ਫਿਰ ਜਦੋਂ ਰਾਤਾਂ ਦੇ ਉਨੀਂਦਰੇ ਦਿਨੇ ਸੌਂ ਕੇ ਕੱਟਦੀ ਤਾਂ ਭਸਮ ਹੋਣ ਦਾ ਸਹਿਮ ਟੁੰਬ-ਟੁੰਬ ਜਗਾਂਵਦਾ, ਅੰਦਰ ਅਸਾਂਤੀ ਰਹਿੰਦੀ । ਇਕ ਦਿਨ ਦੁਪਹਿਰ ਵੇਲੇ ਗੜ੍ਹੀ ਦੇ ਉਪਰ ਚੁਬਾਰੇ ਤੇ ਸੁਤੀ ਹੋਈ ਇਹ ਆਪਣੇ ਵਿਆਕੁਲ ਮਨ ਦੀ ਅਸ਼ਾਂਤੀ ਵਿਚ ਗੋਤੇ ਖਾ ਰਹੀ ਸੀ ਦੂਰੋਂ ਕੋਈ ਅਵਾਜ਼ ਰਿਵੀ!!! ਦੇ ਕੰਧਾੜਿਆਂ ਦੇ ਚੜ੍ਹ ਲਹਿਰਾ ਰਹੀ ਸੀ :-

ਮੇਰੇ ਮਨਾ ਆਸਾ ਕਰਿ ਹਰਿ ਪ੍ਰੀਤਮ ਅਪਨੇ ਕੀ ਜੋ ਤੁਧੁ ਤਾਰੈ ਤੇਰਾ ਕੁਟੰਬੁ ਸਭੁ ਛਡਾਈ ॥੨॥ ਜੇ ਕਿਛੁ ਆਸ ਅਵਰ ਕਰਹਿ ਪਰ ਮਿਤ੍ਰੀ ਮਤ ਤੂੰ ਜਾਣਹਿ ਤੇਰੈ ਕਿਤੈ ਕੰਮਿ ਆਈ॥ ਇਹ ਆਸ ਪਰ ਮਿਤ੍ਰੀ ਭਾਉ ਦੂਜਾ ਹੈ ਖਿਨ ਮਹਿ ਝੂਠੁ ਬਿਨਸਿ ਸਭ ਜਾਈ ॥
ਮੇਰੇ ਮਨੁ ਆਸਾ ਕਰਿ ਹਰਿ ਪ੍ਰੀਤਮ ਸਾਚੇ ਕੀ ਜੋ ਤੇਰਾ ਘਾਲਿਆ ਸਭੁ ਥਾਇ ਪਾਈ ॥ ਜਨ ਨਾਨਕ ਕੀ ਆਸ ਤੂ ਜਾਨਹਿ ਹਰਿ ਦਰਸਨੁ ਦੇਖਿ ਹਰਿ ਦਰਸਨਿ ਤ੍ਰਿਪਤਾਈ ॥ਪੰ:੮੫੯॥-੬੦॥ਮ:੪॥

ਧੁਨ ਕੰਨ ਵਿਚ ਪਈ ਅੰਦਰ ਵਲੂੰਧਰਿਆ ਗਿਆ । ਖੋਹ ਪੈਣੀ ਸ਼ੁਰੂ ਹੋ ਗਈ, ਸੁਣਕੇ ਸੁਖ ਸ਼ਾਂਤੀ ਆਈ, ਚਿਤ ਜੁੜਿਆ ਤਾਂ ਕੋਈ ਨਿਸ਼ਾਨਾ ਦਿਸਿਆ,

ਲੀਜਹੁ ਸੁ ਕਬਿ ਸੁਧਾਰ ॥੭੬੨॥ [੧]ਤ੍ਰਿਣਚਰ ਆਦਿ ਉਚਾਰ ਕੈ ਪਤਿ ਅਰਿ ਬਹੁਰ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸਵਾਰ ॥੭੬੩॥ [੨]ਅੜਿੱਲ ॥ ਤ੍ਰਿਣ ਚਰ ਪਦ[ੳ] ਕੋਂ ਆਦਿ ਉਚਾਰਨ ਕੀਜੀਐ ॥ ਨਾਥ ਸਬਦ ਕੋਂ ਤਾ ਕੇ ਪਾਛੇ ਦੀਜੀਐ ॥ ਸੱਤ੍ਰੁ ਸਬਦ ਕੋਂ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਚਤੁਰ ਪਛਾਨੀਐ ॥੭੬੪॥ [੩]ਤ੍ਰਿਣਭਖ ਪਦ ਕੋ ਆਦਿ ਉਚਾਰਨ ਕੀਜੀਐ ॥ ਨਾਇਕ ਪਦ ਕੋਂ ਤਾ ਕੇ ਪਾਛੇ ਦੀਜੀਐ ॥ ਸੱਤ੍ਰੁ ਸਬਦ ਕੋਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ ॥੭੬੫॥ [੪]ਚੌਪਈ ॥ ਤ੍ਰਿਣਹਾ ਪਦ ਕੋਂ ਆਦਿ ਬਖਾਨੋ ॥ ਤਾ ਪਾਛੇ ਨਾਇਕ ਪਦ ਠਾਨੋ ॥ ਸੱਤ੍ਰੁ ਸਬਦ ਕੋਂ ਬਹੁਰ ਉਚਾਰੋ ॥ ਨਾਮ ਤੁਪਕ ਕੇ ਸਕਲ ਬਿਚਾਰੋ ॥੭੬੬॥ [੫]ਅੜਿੱਲ ॥ ਤ੍ਰਿਣਹਾਤ੍ਰੀ ਕੋ ਆਦਿ ਉਚਾਰਨ ਕੀਜੀਐ ॥ ਤਾ ਕੇ ਪਾਛੇ ਨਾਥ ਸਬਦ ਕੋਂ ਦੀਜੀਐ ॥ ਤਾ ਕੇ ਪਾਛੇ ਸੱਤ੍ਰੁ ਸਬਦ ਕੋ ਠਾਨੀਐ ॥ ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਚਿਤ ਜਾਨੀਐ ॥੭੬੭॥ [੬]ਤ੍ਰਿਣ ਭੱਛੀ ਕੋਂ ਆਦਿ ਬਖਾਨਨ ਕੀਜੀਐ ॥ ਨਾਇਕ ਪਦ ਕੋਂ ਤਾ ਕੇ ਪਾਛੇ ਦੀਜੀਐ ॥ ਸੱਤ੍ਰੁ ਸਬਦ ਕੋਂ ਕਹੀਓ ਬਹੁਰ ਸੁਧਾਰ ਕੈ ॥ ਹੋ ਨਾਮ ਤੁਪਕ ਕੇ ਲੀਜਹੁ ਸਕਲ ਬਿਚਾਰ ਕੈ ॥੭੬੮॥ [੭]ਤ੍ਰਿਣਹਾ ਰਿਪ ਕੋ ਆਦਿ ਬਖਾਨਨ ਕੀਜੀਐ ॥ ਨਾਥ ਸਬਦ ਕੋ ਤਾਂ ਕੇ ਪਾਛੇ ਦੀਜੀਐ ॥ ਸਤ੍ਰੁ ਸਬਦ ਕੋਂ ਤਾਂ ਕੇ ਅੰਤ ਬਖਾਨੀਐ ॥ ਹੋ ਨਾਮ ਤੁਪਕ ਕੇ ਸਕਲ ਚਤੁਰ ਪਹਿਚਾਨੀਐ ॥੭੬੯॥ [੮]ਦੋਹਰਾ ॥ ਤ੍ਰਿਣ ਰਿਪ ਆਦਿ ਉਚਾਰਿਕੈ ਪਤਿ ਰਿਪ ਅੰਤ ਉਚਾਰ ॥ ਸਭ ਹੀ ਨਾਮ ਤੁਫੰਗ ਕੇ ਲੀਜਹੁ ਸੁਘਰ ਸੁਧਾਰ ॥੭੭੦॥ [੯]ਚੌਪਈ ॥ ਤ੍ਰਿਣ ਰਿਪ ਆਦਿ ਉਚਾਰਨ ਕੀਜੈ ॥ ਤਾ ਪਾਛੇ ਨਾਇਕ ਪਦ ਦੀਜੈ ॥ ਸੱਤ੍ਰੁ ਸਬਦ ਕੋ ਬਹੁਰ ਉਚਾਰੋ ॥ ਨਾਮ ਤੁਪਕ ਕੇ ਸਕਲ ਬਿਚਾਰੋ ॥੭੭੧॥ [੧੦]ਭੁਜਾਂਤਕ ਸਬਦਾਦਿ ਉਚਾਰੋ ॥ ਨਾਇਕਤਾ ਪਾਛੇ ਪਦ ਡਾਰੋ ॥ ਸੱਤ੍ਰੁ ਸਬਦ ਕੋਂ ਬਹੁਰ ਭਣਿੱਜੈ ॥ ਨਾਮ ਤੁਫੰਗ ਚੀਨ ਚਿਤ ਲਿੱਜੈ ॥੭੭੨॥ [੧੧]ਪ੍ਰਿਥੀਜ ਅਰਿ[ਅ] ਸਬਦਾਦਿ ਉਚਾਰੋ ॥ ਤਾ ਪਾਛੇ ਨਾਇਕ ਪਦ ਡਾਰੋ ॥ ਸੱਤ੍ਰੁ ਸਬਦ ਕੋਂ ਬਹੁਰ ਬਖਾਨੋ ॥ ਨਾਮ ਤੁਪਕ ਕੇ ਸਭ ਪਹਿਚਾਨੋ ॥੭੭੩॥ [੧੨]ਅੜਿੱਲ ॥ ਭੂ ਸੁਤ ਰਿਪ ਸਬਦਾਦਿ ਬਖਾਨਨ ਕੀਜੀਐ ॥ ਤਾ ਕੇ ਪਾਛੇ ਬਹੁਰ ਨਾਥ ਪਦ ਦੀਜੀਐ ॥ ਸੱਤ੍ਰੁ ਸਬਦ ਕੋਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ ॥੭੭੪॥

---

ੳ. ਚਰ ਪਦ ਦੋਨੋ ਪਾਸੇ ਬਰਤਣਾ ਹੈ ਤ੍ਰਿਣ ਘਾਹ ਚਰ=ਚਰਣ ਵਾਲੇ, ਚਰ ਪਦ=ਚਾਰ ਪੈਰਾਂ ਵਾਲੇ ਪਸ਼ੂ

ਅ. ਪ੍ਰਿਥੀ (ਧਰਤੀ ਜ=ਧਰਤੀ ਦੇ ਜਾਇ ਘਾਹ ਦੇ ਅਰੁ=ਵੈਰੀ

---

☛ ਜੀਵਨ ਵਿਅਰਥ ਜਾਣ ਤੋਂ ਬਚਾਣ ਦਾ ਉਪਾਵ ਨਜ਼ਰੀਂ ਪਿਆ, ਅੰਦਰ ਦੇ ਧੁਰ ਅੰਦਰੋਂ ਗੁਰ ਵਾਕ ਸੁਣਾਈ ਦੇ ਰਹੇ ਹਨ :-

ਜਿਹ ਪ੍ਰਸਾਦਿ ਅਰੋਗ ਕੰਚਨ ਦੇਹੀ ॥ ਲਿਵ ਲਾਵਹੁ ਤਿਸੁ ਰਾਮ ਸਨੇਹੀ ॥
ਜਿਹ ਪ੍ਰਸਾਦਿ ਤੇਰਾ ਓਲਾ ਰਹਿਤ ॥ ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਿਤ ॥
ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥ ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ ॥
ਜਿਹ ਪ੍ਰਸਾਦਿ ਤੁਝੁ ਕੋ ਨਾ ਪਹੂਚੈ ॥ ਮਨ ਸਾਸਿ ਸਾਸਿ ਸਿਮਰਹੁ ਪ੍ਰਭੁ ਊਚੇ ॥
ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ ॥ ਨਾਨਕ ਤਾ ਕੀ ਭਗਤਿ ਕਰੇਹਿ ॥੩॥ਪੰ: ॥

ਪੁੱਛਣ ਤੇ ਪਤਾ ਲੱਗਾ ਕਿ ਸੰਤ ਮਹਾਂਪੁਰਸ਼ ਅੱਜ ਪਿੰਡ ਵਿਚ ਕੁਝ ਕੁ ਮਿੰਟਾਂ ਲਈ ਆਏ ਸਨ । ਪਰ ਜਿਸ ਗ੍ਰਿਹਸਤੀ ਦੇ ਘਰ ਸਾਹਮਣੇ ਖੜੇ ਹੋ ਦਰਸ਼ਨ ਦਿਤੇ, ਉਹ ਇਸ ਮਾਇਆਧਾਰੀ ਸੇਠ ਦਾ ਘਰ ਸੀ । ਨਾ ਕਿਸੇ ਪਿਆਰ ਨਾਲ ਪ੍ਰਸ਼ਾਦਾ ਤਿਆਰ ਕੀਤਾ ਸੀ ਤੇ ਨਾ ਹੀ ਕਿਸੇ ਨੂੰ ਤਾਂਘ ਸੀ, ਕੁਝ ਅਰਪਣ ਕਰਨ ਦੀ । ਪਾਵਨ ਬਚਨ ਹੈ:-

ਮਾਇਆਧਾਰੀ ਅਤਿ ਅੰਨਾ ਬੋਲਾ ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥ ਪੰ: ੩੧੩॥

ਮਾਇਆ ਦੀ ਅਮੀਰੀ ਵਿਚ ਨਿਮਰਤਾ ਲਈ ਥਾਂ ਨਹੀਂ ਸੀ । ਪਿਆਰ ਵੀ ਤਾਂ ਬਹੁਤ ਕਰਕੇ ਗਰੀਬਾਂ ਦੇ ਗ੍ਰਹਿ ਹੀ ਪ੍ਰਵੇਸ਼ ਕਰਦਾ ਹੈ ।

ਅੱਜ ਸੰਤ ਮਹਾਰਾਜਾ ਖਾਲੀ ਤੂੰਬੜੀ ਨੂੰ ਬਗਲ ਵਿਚ ਘੁਟ ਵਾਪਸ ਟੁਰ ਪਏ । ਕਈ ਪਿਆਰਿਆਂ ਦੇ ਹੱਥ ਜੋੜਨ ਪਰ ਭੀ :-

ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥ ਤਿਸ ਠਾਕੁਰ ਕਉ ਰਖ ਮਨ ਮਾਹਿ ॥ਪੰ:੨੬੯॥ ☛

੧. ਤ੍ਰਿਣ ਚਰ (ਘਾਹ ਚਰਣ ਵਾਲੇ ਜੰਗਲੀ ਪਸੂ (ਪਹਿਲਾਂ ਆਖ ਕੇ ਪਤਿ ਜੰਗਲੀ ਪਸ਼ੂਆਂ ਦਾ ਪਤਿ=ਸ਼ੇਰ ਅਰਿ ਸ਼ੇਰ ਦੀ ਵੈਰਨ ਕਹਿ ਦਿਉ । ਇਹ ਸਾਰੇ ਨਾਮ ਤੁਪਕ ਦੇ ਹੋ ਜਾਂਦੇ ਹਨ, ਸੁਜਾਨ ਪੁਰਸ਼ ਸਵਾਰ ਕੇ ਰਖ ਲੈਣ ॥੭੬੩॥

੨. ਅੜਿਲ ॥ ਤ੍ਰਿਣ ਚਰਪਦ (ਘਾਹ ਚਰਨ ਅਤੇ ਚਾਰ* ਪੈਰਾਂ ਵਾਲੇ ਪਸ਼ੂ ਨੂੰ ਪਹਿਲਾਂ ਉਚਾਰਨ ਕਰੀਐ । ਫੇਰ ਉਹਨਾਂ ਦਾ ਨਾਥ=ਸੁਆਮੀ ਸਬਦ ਉਸ ਤੋਂ ਬਾਅਦ ਦੇ ਕੇ । ਸੱਤ੍ਰ-ਸਬਦ ਨੂੰ ਉਸ ਦੇ ਅੰਤ ਵਿਚ ਆਖ ਕੇ । ਹੇ ਸੁਜਾਨ ਪੁਰਸ਼ੋ ਇਹ ਸਾਰੇ ਨਾਮ ਤੁਪਕ ਦੇ ਪਛਾਣ ਲਈਏ ॥੭੬੪॥

੩. ਤ੍ਰਿਣ ਭਖ (ਘਾਹ ਫੂਸ-ਭਖੱਣ ਵਾਲੇ ਪਸੂ ਪਦ ਪਹਿਲਾਂ ਆਖ ਕੇ । ਨਾਇਕ ਪਦ ਉਸ ਦੇ ਪਿੱਛੋਂ ਲਾ ਕੇ । ਸੱਤ੍ਰ ਸਬਦ ਉਸ ਪਿੱਛੋਂ ਉਚਾਰਨ ਕਰੀਏ । ਹੇ ਭਾਈ ਇਹ ਸਾਰੇ ਤੁਪਕ ਦੇ ਨਾਮ ਸੁਜਾਨੋ ਵਿਚਾਰ ਲਈਏ ॥੭੬੫॥

੪. ਚੌਪਈ ॥ ਤ੍ਰਿਣ ਹਾ (ਘਾਹ ਨੂੰ ਖਤਮ ਕਰ ਦੇਣ ਵਾਲੇ ਪਸੂ) ਸਬਦ ਪਹਿਲਾਂ ਆਖਕੇ । ਉਸ ਦੇ ਪਿਛੇ ਨਾਇਕ ਸ਼ੇਰ ਪਦ ਲਾ ਦਿਓ । ਫੇਰ ਬਾਅਦ ਵਿਚ ਸੱਤ੍ਰ ਸਬਦ ਆਖ ਦਿਉ। ਇਹ ਸਾਰੇ ਨਾਮ ਤੁਪਕ ਦੇ ਵਿਚਾਰ ਲਵੋ ॥੭੬੬॥

੫. ਤ੍ਰਿਣਹਾਤ੍ਰੀ (ਤ੍ਰਿਣ=ਘਾਹ ਦੀ ਹੱਤਿਆ ਕਰ ਦੇਣ ਵਾਲੇ ਪਸੂ ਨੂੰ ਪਹਿਲਾਂ ਉਚਾਰਨ-ਕਰੀਐ । ਉਸ ਦੇ ਪਿੱਛੋਂ ਨਾਥ ਸਬਦ ਨਾਲ ਲਾ ਦੀਜੀਏ । ਉਸ ਦੇ ਪਿੱਛੋਂ ਸੱਤ੍ਰ ਸਬਦ ਨੂੰ ਲਾ ਦੇਈਏ । ਹੇ ਭਾਈ ਸਾਰੇ ਤੁਪਕ ਦੇ ਨਾਮ ਸੁਜਾਨ ਪੁਰਖ ਚਿਤ ਵਿਚ ਜਾਨ ਲਈਐ ॥੭੬੭॥

੬. ਤ੍ਰਿਣ ਭੱਛੀ (ਘਾਹ ਫੂਸ ਖਾਣ ਵਾਲੇ ਪਸੂ ਦਾ ਨਾਮ ਪਹਿਲਾਂ ਉਚਾਰਨ ਕਰੀਏ । ਉਸ ਦੇ ਪਿਛੋਂ ਨਾਇਕ ਪਦ ਨਾਲ ਲਾ ਦੀਜੀਏ । ਫੇਰ ਸੱਤ੍ਰ ਸਬਦ ਨੂੰ ਬਣਾ ਕੇ ਕਹੋ ॥ ਤੁਪਕ ਦੇ ਨਾਮ ਸਰੇ ਵੀਚਾਰ ਲਾਈਏ ॥੭੬੮॥

੭. ਤ੍ਰਿਣਹਾ ਰਿਪ (ਘਾਹ ਫੂਸ ਦੇ ਵੈਰੀ, ਪਸੂਆਂ ਦਾ ਨਾਮ ਪਹਿਲਾਂ ਕਹੀਏ । ਫੇਰ ਉਹਨਾਂ ਦੇ ਨਥ ਸਬਦ ਨੂੰ ਪਿਛੋਂ ਦੇ ਕੇ। ਸੱਤ੍ਰ ਸਬਦ ਉਸ ਦੇ ਅੰਤ ਵਿਚ ਵਖਾਨ ਕਰੀਐ। ਹੇ ਭਾਈ ਇਹ ਸਾਰੇ ਨਾਮ ਤੁਪਕ ਦੇ ਪਹਿਚਾਣ ਲਈਏ ॥੭੬੯॥

੮. ਦੋਹਰਾ ॥ ਤ੍ਰਿਣ ਰਿਪ (ਘਾਹ ਦੇ ਵੈਰੀ ਘਾਹ ਚਰਨ ਵਾਲੇ ਪਸੂ) ਪਹਿਲਾ ਉਚਾਰਨ ਕਰੋ ਫੇਰ ਕਹੋ ਪਤਿ-ਰਿਪ ਅੰਤ ਅੰਤ ਆਖ । ਸਬ ਹੀ ਨਾਮ ਤੁਫੰਗ (ਤੁਪਕ) ਦੇ ਸੁਜਾਨ ਪੁਰਸ਼ ਸਮਝ ਲਵੋ ॥੭੭੦॥

੯. ਚੌਪਈ ॥ ਤ੍ਰਿਣ ਰਿਪ (ਘਾਹ ਦੇ ਵੈਰੀ ਪਹਿਲਾਂ ਉਚਾਰਨ ਕਰੋ। ਉਸ ਦੇ ਪਿਛੋਂ ਨਾਇਕ ਪਦ ਦੇ ਦੇਵੋ । ਫੇਰ ਸੱਤ੍ਰ ਸਬਦ ਉਚਾਰਨ ਕਰੋ । ਸਾਰੇ ਨਾਮ ਤੁਪਕ ਦੇ ਵਿਚਾਰ ਲਵੋ ॥੭੭੧॥

੧੦. ਭੂਜਾਂਤਕ (ਭੂ=ਭੂਮੀ ਜਾ=ਭੂਮੀ ਦੇ ਜਾਇ ਘਾਹ, ਤਕ=ਭੂਮੀ ਦੇ ਜਾਏ ਘਾਹ ਦਾ ਅੰਤ ਕਰਨ ਵਾਲੇ ਪਸੂਆਂ ਦਾ ਪਹਿਲਾਂ ਨਾਮ ਲਵੋ । ਇਸ ਪਿਛੋਂ ਨਾਇਕ ਦਾ ਪਦ ਲਿਖ ਦਿਉ। ਫੇਰ ਸੱਤਰ ਸਬਦ ਨੂੰ ਕਹੀਏ ॥ ਤੁਫੰਗ ਦਾ ਨਾਮ ਚਿਤ ਵਿਚ ਜਾਣ ਲੀਜੈ ॥੭੭੨॥

੧੧. ਪ੍ਰਿਥੀਜਅਰਿ* (ਪ੍ਰਿਥਵੀ ਦੇ ਜਾਇ ਘਾਹ ਦੇ ਦੁਸ਼ਮਨ=ਪਸੂਆਂ ਦਾ ਨਾਮ ਪਹਿਲਾਂ ਉਚਾਰੋ । ਉਸ ਦੇ ਪਿਛੋਂ ਨਾਇਕ ਪਦ ਕਹਿ ਡਾਰੋ । ਫੇਰ ਸੱਤ੍ਰ ਸਬਦ ਮੁੜਕੇ ਕਹੋ । ਇਹ ਸਾਰੇ ਨਾਮ ਤੁਪਕ ਦੇ ਪਹਿਚਾਣ ਲਵੋ ॥੭੭੩॥

੧੨. ਅੜਿਲ ॥ ਭੂ ਸੁਤ ਰਿਪ (ਭੂ=ਭੂਮੀ) ਧਰਤੀ ਦੇ ਸੁਤ=ਪੁਤ੍ਰ ਘਾਹ ਦੇ ਵੈਰੀ ਸਬਦ ਪਹਿਲਾਂ ਆਖਕੇ ਕਹਿ ਦੀਜੀਏ । ਉਸ ਦੇ ਪਿਛੋਂ ਫੇਰ ਨਾਥ=ਘਾਹ ਦੇ ਵੈਰੀ ਪਸੂਆਂ ਦਾ ਰਾਜਾ=ਸ਼ੇਰ ਪਦ ਦੇਕੇ । ਸੱਤ੍ਰ ਸਬਦ ਨੂੰ ਉਸਦੇ ਪਿਛੋਂ ਉਚਾਰ ਕੇ ਅੰਤ ਵਿਚ । ਹੇ ਭਾਈ ਸਾਰੇ ਤੁਪਕ ਦੇ ਨਾਮ ਸੁਜਾਨ ਸਜਨੋ ਵਿਚਾਰ ਲਈਏ ॥੭੭੪॥

---

☛ ਇਹ ਕਹਿੰਦੇ ਹੋਏ ਦੂਰ ਪਹਾੜਾਂ ਵਿਚ ਲੁਕਦੀ ਹੋਈ ਡੰਡੀ ਤੇ ਤੁਰਦੇ ਤੁਰਦੇ ਬਿਰਛਾਂ ਦੇ ਉਹਲੇ ਪਰਬਤਾਂ ਦੀ ਵੱਖੀ ਵਿਚ ਅਲੋਪ ਹੋ ਗਏ । ਉਹ ਨਿਰਤਕੀ ਗੜ੍ਹੀ ਦੇ ਉਪਰਲੇ ਚੁਬਾਰੇ ਦੀ ਨਿੱਕੀ ਜਿਹੀ ਬਾਰੀ ਵਿਚੋਂ ਦੂਰ ਦਿਖਹਦ ਉਤੇ ਸੂਰਜ ਦੇ ਲਿਸ਼ਕਾਰੇ ਵੇਖ ਉਨੀਂਦਰੇ ਨੈਣਾਂ ਨੂੰ ਜਗਾ ਰਹੀ ਸੀ ।
੩-ਪ੍ਰਭਤ ਉਹਲਿਉਂ ਬੱਦਲ ਆਏ, ਪੱਥਰਾਂ ਵਾਲੀਆਂ ਚੋਟੀਆਂ ਪੱਬਾਂ ਭਾਰ ਖਲੋ ਆਪਣੇ ਬਿਰਹਾ ਦੇ ਸੁਨੇਹੇ ਦਿਤੇ । ਸੁਣਦੇ ਬਦਲੀ ਦਾ ਦਿਲ ਪਸੀਜਿਆ ਅੱਥਰੂ ਕੇਰੇ । ਵਰਖਾ ਹੋਈ। ਝਨਾ ਦੀ ਹਿੱਕ ਉਭਰ ਆਈ । ਚਿਰਾਂ ਤੋਂ ਤਿਹਾਇਆਂ ਕੰਡਿਆਂ ਦੇ ਕਾਲਜੇ ਠੰਡ ਪਈ । ਸ਼ਾਮਾਂ ਦੇ ਵਧਦੇ ਪ੍ਰਛਾਵੇਂ ਲਮੇਰੇ ਹੁੰਦੇ ਗਏ ਅਕਾਸ਼ ਲਾਲ ਸੰਧੂਰੀ, ਫਿਰ ਹਵਾ ਪਿਆਜੀ ਸਫੈਦ ਘਸਮੈਲਾ ਹੁੰਦਾ ਗਿਆ । ਪੱਛਮ ਵੱਲੋਂ ਘਟਾ ਉਠੀ, ਬੜੇ ਜ਼ੋਰ ਦਾ ਤੂਫਾਨ ਆਇਆ । ਰੁੱਖਾਂ ਦੀਆਂ ਜੜ੍ਹਾਂ ਗਿੱਲੀ ਮਿੱਟੀ ਨੂੰ ਘੁੱਟ-ਘੁੱਟੇ ਕੇ ਜੱਫੇ ਮਾਰ ਆਪਣੀ ਆਂਸਾ ਦੇ ਮੁਨਾਰੇ ਨੂੰ ਡਿੱਗਣ ਤੋਂ ਰੋਕਣ ਵਿਚ ਪੂਰਾ ਤਰਾਣ ਲਾ ਰਹੇ ਸਨ। ਬੱਦਲਾਂ ਨੇ ਤਾਰਿਆਂ ਦੀ ਨਿੰਮੀ-ਨਿੰਮੀ ਲੋਅ ਨੂੰ ਆਪਣੀ ਬੁੱਕਲ ਵਿਚ ਲਪੇਟ ਲਿਆ ਸੀ ਸੱਜਰੀਆਂ ਕਣਕਾਂ ਨਾਸ ਹੋਣ ਦੇ ਡਰ ਨਾਲ ਸਹਿਮੀਆਂ ਹੋਈਆਂ ਸਨ, ਉਹ ਪਗਡੰਡੀ ਜੋ ਅਖਨੂਰ ਤੋਂ ਦੂਰ ਸੰਤਾਂ ਦੀ ਕੁਟੀਆਂ ਵਲ ਜਾਂਦੀ ਸੀ, ਇਕ ਛੋਟੀ ਜਿਹੀ ਆਡ ਦਾ ਰੂਪ ਧਾਰ ਬੈਠੀ ਸੀ । ਕਿਸੀ ਵੇਲੇ ਬਿਜਲੀ ਦੀ ਚਮਕ ਆਕਾਸ਼ ਦੇ ਕਹਿਰੇ ਦੰਦਾਂ ਦਾ ਪਰਵੇਸ਼ ਦਿਖਾ ਲੋਪ ਹੋ ਜਾਂਦੀ । ਬੱਦਲਾਂ ਦੀ ਕਣਕ ਤੇ ਗਰਜ ਦਿਲ ਦੀਆਂ ਲੁਕੀਆਂ ਹੋਈਆਂ ਤਾਰਾਂ ਨੂੰ ਕੰਬਾ ਦਿੰਦੀ, ਜਿਵੇਂ ਕਿਸੇ ਖਰਵੇ ਹੱਥ ਨਾਲ ਵੀਨਾਂ ਦੀਆਂ ਕੋਮਲ ਸੁਰਾਂ ਨੂੰ ਕੋਈ ਛੇੜ ਜਾਵੇ । ਪੰਛੀ ਵੀ ਟਾਹਣੀਆਂ ਨੂੰ ਘੁੱਟੀ ਗਿੱਲੇ ਪੰਖਾਂ ਅੰਦਰ ਰੂੰ ਵਰਗੇ ਨਰਮ ਜਿਸਮ ਨੂੰ ਸਰਦੀ ਤੋਂ ਬਚਾਈ, ਸੁੰਗੜ ਕੇ ਬੈਠੇ ਹੋਏ ਇਸ ਹੈਬਤ ਨਾਕ ਤੂਫਾਨ ਤੋਂ ਹੈਰਾਨ ਸੀ ।
ਸਾਂਈ ਸਵਾਰੇ ਸੰਤ ਜੀ ਮਹਾਰਾਜ ਅਡੋਲ ਇਸ ਪਿਆਰੇ ਜਿਹੇ ਕੌਤਕ ਨੂੰ ਵੇਖ ਬਿਨ ਅਸਚਰਜ ਹੋਏ ਆਪਣੀ ਟੇਕ ਦਾਤੇ ਦੇ ਚਰਨਾਂ ਤੇ ਲਾਈ ਸਿਮਰਨ ਵਿਚ ਲੀਨ ਸਨ । ਗੁਰੂ ਪਿਆਰੇ ਗੁਰਬਾਣੀ ਦੀਆਂ ਤੁਕਾਂ ਅੰਬਰ ਵਲ ਤਕਦੇ ਹੋਏ ਦੁਹਰਾ ਰਹੇ ਸਨ :-
ਕਿਆ ਉਠਿ ਉਠਿ ਦੇਖਹੁ ਬਪੜੇ ਇਸ ਮੇਘੈ ਹਥਿ ਕਿਛੁ ਨਾਹਿ ॥
ਜਿਨਿ ਇਹੁ ਮੇਘੁ ਪਠਾਇਆ ਤਿਸ ਰਾਖਹੁ ਮਨ ਮਾਹਿ ॥ ਪੰ: ੧੨੮੫॥ਮ: ੩॥
ਅਤੇ ਨੈਣ ਮੂੰਦ ਆਪਣੀ ਅੰਦਰਲੀ ਆਤਮਾ ਨੂੰ ਪ੍ਰੇਰ ਕੇ ਗੁਰੂ ਨਾਨਕ ਦੇ ਚਰਨਾਂ ਨਾਲ ਜੋੜ ਬੇ-ਪ੍ਰਵਾਹ ਇਸ ਲੋਕ ਤੋਂ ਦੂਰ ਗੁਰੂ ਬਾਬੇ ਦੀ ਨਗਰੀ ਦੀ ਧੂੜੀ ਨੂੰ ਚੁੰਮਦੇ ਹੋਏ ਆਪਣੀਆਂ ਘੜੀਆਂ ਸਫਲ ਕਰ ਰਹੇ ਸੀ, ਉਹ :-
ਇਨੇ ਨੂੰ ਪਾਣੀ ਨਾਲ ਭਰੀ ਹੋਈ ਡੰਡੀ ਤੋਂ ਛਪ-ਛਪ ਕਰਦਾ ਕਿਸੇ ਦੇ ਪੈਰਾਂ ਦਾ ਖੜਾਕ ਨੇੜੇ ਆਉਂਦਾ ਗਿਆ । ਇਕ ਮੱਧਮ ਜਿਹੀ ਬੱਤੀ ਨੂੰ ਛਾਈ ਇਕ ਸੁੰਦਰ ਸਜੀਲੀ ਮੁਟਿਆਰ, ਕੂਹਣੀ ਤਕ ਉਸਦੇ ਸੋਨੇ ਦਾ ਚੂੜਾ ਛੰਨ-ਛਨ ਕਰਦਾ ਨੈਣਾਂ ਵਿਚ ਕੱਜਲੇ ਦਾ ਪ੍ਰਭਾਵ, ਲਿਸ਼ਕਦੀ ਹਨੇਰੀ ਰਾਤ ਵਿਚ ਬਿਜਲੀ ਤੇ ਅਸਮਾਨ ਤੋਂ ਕੋਈ ਘੱਟ ਨਹੀਂ ਸੀ । ਨਿਮਰਤਾ ਸੇ ਸੋਖੀ ਦੋਨੋ ਸਹੇਲੀਆਂ ਬਣ ਇਕ ਰੂਪ ਵਿਚ ਸਵੈਮਾਨ ਸਨ । ਮੱਠੀ ਮੱਠੀ ਲੋਅ ਉਸਦੇ ਦੁਧ ਵਰਗੇ ਚਿੱਟੇ ਰੰਗ ਤੇ ਤਿਖੇ ਨਕਸ਼ਾਂ ਉਤੇ ਪੈ ਪੈ ਕੇ ਚੰਦ੍ਰਮਾਂ ਦੇ ਅਕਾਰ ਨੂੰ ਸ੍ਰਿਸ਼ਟੀ ਤੇ ਪਰਸਤਿਤ ਕਰ ਰਹੀ ਸੀ । ਨੇੜੇ ਆਕੇ ਉਸਦੀ ਬੱਤੀ ਦੀ ਧੀਮੀ ਜਿਹੀ ਲਾਟ ਵਿਚੋਂ ਛਿਨ ਰਹੀਆਂ ਰੋਸ਼ਨੀ ਦੀਆਂ ਮੱਧਮ ਕਿਰਨਾ ਨੇ ਸੰਤਾਂ ਦੀਆਂ ਬੰਦ ਅੱਖੀਆਂ ਨੂੰ ਛੋਹਕੇ ਪ੍ਰਨਾਮ ਕੀਤਾ । ਬਹੁਤ ਹੀ ਸੁੰਦਰ ਕੱਪੜਿਆਂ ਵਿਚ ਸੱਜੀ ਹੋਈ ਸੁੰਦਰੀ ਨੇ ਆਪਣੇ ਆਪ ਕੱਜੇ ਮੁਖੜੇ ਤੋਂ ਘੁੰਡ ਚਾਇਆ ਅਤੇ ਪਲ ਨਜ਼ਰਾਂ ਨਾਲ ਸੰਤਾਂ ਦੇ ਨੂਰੀ ਜਲਾਲ ਨੂੰ ਵੇਖਦੀ ਰਹੀ । ਜ਼ੁਬਾਨ ਉਤੇ ਆਈ ਗੱਲ ਬਾਹਰ ਨਿਕਲਣੋਂ ਅਸਮਰਥ ਸੀ । ਪਤਾ ਨਹੀਂ ਕੀ ਕੁਛ ਕਹਿਣ ਲਈ ਆਈ ਸੀ, ਪਰ ਹੁਣ ਸਵਾਏ ਟੱਕ ਲਾ ਕੇ ਵੇਖਣ ਦੇ ਹੋਰ ਕੁਛ ਸੁਝਦਾ ਹੀ ਨਹੀਂ ਸੀ । ਧੜਕਦੀ ਹਿੱਕ ਵਿਚ ਕਾਹਲੀਆਂ ਬੇਤਾਬ ਹੋ ਰਹੀਆਂ ਸਨ ।
ਸੰਗੀਤ ਜਿਹਾ ਘੇਰੀ ਖਲੋਤਾ ਸੀ । ਉਸਦੀ ਬੇ ਜਬਾਨੀ ਨੂੰ ਤੇ ਬਹੁਤ ਹੀ ਤਰਲੇ ਨਾਲ ਆਪਣੇ ਹੀਏ ਨੂੰ ਸੰਭਾਲਦੀ ਹੋਈ ਉਹ "ਅਪੱਛਰਾਂ" ਬੋਲੀ....ਮਹਾਰਾਜ ਐਸੇ ਝੱਖੜ ਵਿਚ ਤੁਸੀਂ ਇਥੇ ਆਪਣੇ ਪਵਿੱਤਰ ਸਰੀਰ ਨੂੰ ਹਠ ਯੋਗ ਨਾਲ ਕਸ਼ਟ ਨਾ ਦਿਉ, ਕ੍ਰਿਪਾ ਕਰੋ-ਆਪ ਮੇਰੇ ਗ੍ਰਹਿ ਵਿਚ ਚੱਲੋ ਤੇ ਉਥੇ ਬਿਰਾਜੋ, ਆਪ ਦੇ ਸੁਖ ਆਰਾਮ ਦਾ ਉਥੇ ਪੂਰਾ ਪ੍ਰਬੰਧ ਹੋਇਗਾ, ਮੈਂ ਆਪ ਜੀ ਦੀ ਸੇਵਾ ਨੂੰ ਆਪਣਾ ਸੁਭਾਗ ਸਮਝਾਂਗੀ । ਆਪ ਜੀ ਦੇ ਚਰਨ ਧੋ ਆਪਣਾ ਜਨਮ ਸਫਲਾ ਕਰਾਂਗੀ, ਆਪ ਜੀ ਦੀ ਚਰਨ ਧੂੜ ਇਹਨਾਂ ਅੱਖੀਆਂ ਨੂੰ ਮਲ ਮਲ ਸਾਂਈ ਦੇ ਨੂਰ ਦਾ ਝਮਕਾ ਵੇਖਾਂਗੀ । ਮੈਂ ਇਸ ਜੀਵਨ ਨੂੰ ਵਿਅਰਥ ਨਹੀਂ ਜਾਣ ਦੇਣਾ ਚਾਹੁੰਦੀ ਤੁਸਾਂ ਦੇ ਪ੍ਰਛਾਵੇਂ ਹੇਠ ਮੈਂ ਆਪਣੇ ਬ੍ਰਿਹੋਂ ਦੇ ਹਨੇਰੇ ਨੂੰ ਲੁਕਾ ਦੇਣਾ ਚਾਹੁੰਦੀ ਹਾਂ । ਥੋੜੀ ਦੇਰ ਰੁਕ ਕੇ ਉਸ ਨੇ ਮੁੜ ਕਿਹਾ:- ਮੈਂ ਆਪਦੇ ਦਰਸ਼ਨ ਕਰ ਇੰਝ ਮਹਿਸੂਸ ਪਈ ਕਰਦੀ ਹਾਂ, ਜਿਵੇਂ ਕਿਸੇ ਭੁੱਲੇ ਹੋਏ ਨੂੰ ਉਸ ਦੀ ਤਕਦੀਰ ਮੰਜ਼ਲ ਤੋਂ ਜਾ ਸਿੱਟੇ। ਮਿਹਰ ਕਰੋ, ਤਰਸ ਖਾਉ ਮੇਰੇ ਸਵਾਸਾਂ ਦੀ ਕਾਹਲ ਉਤੇ, ਤੁਠ ਪਵੋ ਮੇਰੇ ਹੰਝੂਆਂ ਉਤੇ ਬਖਸ਼ ਦਿਉ ਦੁਨੀਆਂ ਦੀ ਮਹਿਫਲ ਦੀ ਇਕ ਸ਼ਮਾਂ ਨੂੰ ਮੇਰੇ ਮੇਹਰਾਂ ਭਰੇ ਚੰਦ੍ਰਮਾਂ ਰੰਗ ਦਿਉ ਮੇਰੇ ਆਸਾਂ ਦੇ ਪੁਰਾਣੇ ਚੋਲੇ ਨੂੰ ਕੇਸਰੀ ਰੰਗ ਵਿਚ ਮਹਾਰਾਜ ।
ਸੰਤ ਮੁਸਕਰਾਏ ਧੰਨ ਗੁਰੂ ਨਾਨਕ....ਸਤਿ ਕਰਤਾਰ, ਬੀਬੀ ਜੀ ਤੂੰ ਐਥੇ ਐਸੇ ਸਮੇਂ ਸਾਨੂੰ ਲੈਣ ਆਈ ਹੈਂ ? ਸਾਡੇ ਆਉਣ ਦਾ ਸਮਾਂ ਅਜੇ ਨਹੀਂ ਆਇਆ, ☛

## ॥ ਚੌਪਈ ॥

[1]ਉਰਵਿਜ ਸਬਦ ਸੁ ਆਦਿ ਉਚਾਰੋ ॥ ਰਿਪ ਨਾਇਕ ਪਾਛੇ ਪਦ ਡਾਰੋ ॥ ਸੱਤ੍ਰੁ ਸਬਦ ਕੋਂ ਬਹੁਰ ਭਨਿੱਜੈ ॥ ਨਾਮ ਤੁਫੰਗ ਚੀਨ ਚਿਤ ਲਿੱਜੈ[ੳ] ॥੭੭੫॥ [2]ਬੈਸੁੰਧਰਜਾ ਸੱਤ੍ਰੁ ਉਚਾਰੋ ॥ ਨਾਇਕ ਸਬਦ ਅੰਤ ਦੈ ਡਾਰੋ ॥ ਸੱਤ੍ਰੁ ਸਬਦ ਕੋ ਬਹੁਰ ਉਚਰੀਐ ॥ ਨਾਮ ਬੰਦੂਕ ਚਿੱਤ ਮੈ ਧਰੀਐ ॥੭੭੬॥ [3]ਧੂਰਨਿ ਆਦਿ ਉਚਾਰਨ ਕੀਜੈ ॥ ਜਾ ਰਿਪ ਪਦ ਕੋਂ ਪਾਛੇ ਦੀਜੈ ॥ ਸੱਤ੍ਰੁ ਸਬਦ ਕੋਂ ਬਹੁਰ ਬਖਾਨੋ ॥ ਨਾਮ ਤੁਪਕ ਕੇ ਸਕਲ ਪਛਾਨੋ ॥੭੭੭॥ [4]ਦ੍ਰੂਪਨਿ ਆਦਿ ਸਬਦ ਕੋਂ ਦਿੱਜੈ ॥ ਤਾ ਪਾਛੇ ਚਰ ਸਬਦ ਭਨਿੱਜੈ ॥ ਸੱਤ੍ਰੁ ਸਬਦ ਕੋਂ ਬਹੁਰ ਉਚਾਰੋ ॥ ਨਾਮ ਤੁਪਕ ਕੇ ਸਕਲ ਸਵਾਰੋ ॥੭੭੮॥ [5]ਸਿਸਟਨ ਪਦ ਕੋਂ ਆਦਿ ਉਚਾਰੋ ॥ ਜਾ ਕਹਿ ਪਦ ਪਾਛੇ ਦੈ ਡਾਰੋ ॥ ਸੱਤ੍ਰੁ ਸਬਦ ਕੋਂ ਬਹੁਰ ਭਨਿੱਜੈ ॥ ਨਾਮ ਤੁਫੰਗ ਚੀਨ ਚਿਤ ਲਿੱਜੈ ॥੭੭੯॥ [6]ਧਰਨਿ ਸਬਦ ਕੋਂ ਆਦਿ ਉਚਾਰੋ ॥ ਜਾ ਚਰ ਪਦ ਪਾਛੇ ਤਿਹਿ ਡਾਰੋ ॥ ਸੱਤ੍ਰੁ ਸਬਦ ਕੋਂ ਬਹੁਰ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੭੮੦॥ [7]ਧਰਾ ਸਬਦ ਕੋਂ ਆਦਿ ਬਖਾਨੋ ॥ ਜਾ ਚਰ ਪਦ ਪਾਛੇ ਤਿਹਿ ਠਾਨੋ ॥ ਸੱਤ੍ਰੁ ਸਬਦ ਕੋਂ ਬਹੁਰ ਉਚਾਰੋ ॥ ਨਾਮ ਤੁਫੰਗ ਸਕਲ ਚਿਤ ਧਾਰੋ ॥੭੮੧॥ [8]ਦੋਹਰਾ ॥ ਭੂਮਿਜ ਆਦਿ ਉਚਾਰ ਕੈ ਚਰ ਪਦ ਬਹੁਰ ਉਚਾਰ ॥ ਰਿਪ ਕਹਿ ਨਾਇਕ ਤੁਫੰਗ ਕੇ ਲੀਜਹੁ ਸੁ ਕਬਿ ਸੁਧਾਰ ॥੭੮੨॥ [9]ਚੌਪਈ ॥ ਦ੍ਰੁਮਨੀ ਆਦਿ ਉਚਾਰਨ ਕੀਜੈ ॥ ਜਾ ਚਰ ਕਹਿ ਨਾਇਕ ਪਦ ਦੀਜੈ ॥ ਸੱਤ੍ਰੁ ਸਬਦ ਕੋਂ ਬਹੁਰ ਬਖਾਨੋ ॥ ਨਾਮ ਤੁਪਕ ਕੇ ਸਭ ਪਹਿਚਾਨੋ ॥੭੮੩॥ [10]ਬ੍ਰਿਛਨਿਜ ਆਦਿ ਉਚਾਰਨ ਕੀਜੈ ॥ ਚਰ ਨਾਇਕ ਪਾਛੇ ਪਦ ਦੀਜੈ ॥ ਸੱਤ੍ਰੁ ਸਬਦ ਕੋਂ ਬਹੁਰ ਭਨਿੱਜੈ ॥ ਨਾਮ ਤੁਫੰਗ ਚੀਨ ਚਿਤ ਲਿੱਜੈ ॥੭੮੪॥ [11]ਧਰ ਏਸਰਣੀ ਆਦਿ ਬਖਾਨੋ ॥ ਤਾ ਪਾਛੇ ਜਾ ਚਰ ਪਦ ਠਾਨੋ ॥ ਸੱਤ੍ਰੁ ਸਬਦ ਕੋਂ ਬਹੁਰ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੭੮੫॥ [12]ਧਰਾਰਾਟਨੀ ਆਦਿ ਉਚਾਰੋ ॥ ਜਾ ਨਾਇਕ ਚਰ ਸਬਦ ਬਿਚਾਰੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥ ਯਾ ਮੈ ਕਛੂ ਭੇਦ ਨਹੀ ਮਾਨੋ ॥੭੮੬॥ [13]ਅੜਿਲ ॥ ਬਾਰਧਨੀ[ਅ] ਸਬਦਾਦਿ ਉਚਾਰਨ ਕੀਜੀਐ ॥ ਜਾ ਚਰ ਨਾਇਕ ਸਬਦ ਅੰਤਿ ਤਿਹੱ ਦੀਜੀਐ ॥ ਸੱਤ੍ਰੁ ਸਬਦ ਕੋਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਧਾਰੀਐ ॥ ੭੮੭॥ [14]ਸਾਮੁੱਦ੍ਰਨ ਸਬਦਾਦਿ ਉਚਾਰੋ ਜਾਨ ਕੈ ॥ ਜਾ ਚਰ ਪਦ ਤਾ ਕੇ ਪੁਨ

---

ੳ. ਪਾਠਕਾਂ ਦੀ ਯਾਦਾਸਤ ਸੁਚੇਤ ਤੇ ਪੱਕਿਆਂ ਕਰਨ ਵਾਸਤੇ, ਇਸ ਨਿਸ਼ਾਨ ਵਾਲੇ ਥਾਂ ਵੀ 'ਨਾਇਕ' ਤੋਂ 'ਸੱਤ੍ਰੁ' ਆਦਿ ਪਦ ਛੱਡ ਦਿਤੇ ਗਏ ਹਨ ਤਾਂ ਜੋ ਚੇਤਾ ਸਕਤੀ ਦੇ ਦੇ ਸਦਕੇ ਲਫਜ ਜੋੜ ਕੇ ਬਣਾ ਲਏ ਜਾਣ । ਤੇ ਬੁਝਾਰਤ ਦਾ ਠੀਕ ਹੱਲ ਲੱਭ ਲੈਣ ੭੭੬, ੭੮੧, ਤਕ ਅਤੇ ੭੮੪=੭੮੫ ਜੈਸਾ ਕਿ ਧਰਤੀ ਦੇ (ਜਾਏ=ਘਾਹ ਨੂੰ ਚਰਨ ਵਾਲੇ (ਪਸੂਆਂ ਦੇ ਰਾਜੇ ਦੀ ਵੈਰਨ=ਤੁਪਕ) । ੭੭੯ ਇਸ ਤੁਕ ਨੂੰ ਇਉਂ ਸਿੱਧਿਆਂ ਕਰਕੇ ਮਤਲਬ ਸਮਝੋ ਜਾਂ, ਚਰ, ਨਾਇਕ, ਸਬਦ ਵਿਚਾਰੋ । ਭਾਵ ਜਿਥੇ ਥਾਂ ਖਾਲੀ ਛੱਡਿਆ ਹੈ ਉਥੇ ਅਗੇ ਸਤ੍ਰੁ ਸਬਦ ਹੋਰ ਜੋੜ ਲਉ ਧਾਨੀ, ਧਰਾ ਰਾਟਣੀ ਜਾਂ ਚਰ, ਨਾਇਕ ਸ਼ਬਦ "ਸਤ੍ਰੁ" ਪੂਰਾ ਨਾਮ ਤੁਪਕ ਦਾ ਵਿਚਾਰ ਲਓ । ਇਸ ਤਰ੍ਹਾਂ ਦੇ ਵਾਧੇ ਘਾਟੇ ਅਗਾਹਾਂ ਭੀ ਚੇਤੇ ਨਾਲ ਪੂਰੇ ਕਰਦੇ ਜਾਣਾ ਚਾਹੀਦਾ ਹੈ ।

ਅ. ਵਾਰਿ ਵਗਿਆਨਕ ਨੁਕਤੇ ਤੋਂ ਮੰਨਿਆ ਗਿਆ ਹੈ ਕਿ ਇਸ ਪ੍ਰਿਥਵੀ=ਧਰਤੀ ਵਿਚ ਤਿੰਨ ਹਿਸੇ ਪਾਣੀ ਹੈ ਤੇ ਇਕ ਹਿਸਾ ਖੁਸਕੀ ਪਾਣੀ ਦੇ ਬਹੁਤ ਵੱਡੇ ਅਕੱਠ ਨੂੰ ਵਾਰਿਧ=ਸਾਗਰ, ਸਬਦ ਬਣਦੇ ਗਏ ਹਨ ਤੇ ਧਰਤੀ ਨੂੰ ਸਾਗਰਾਂ ਵਾਲੀ ਆਖਿਆ ਗਿਆ ਹੈ । ਇਸ ਨੁਕਤੇ ਨੂੰ ਧਿਆਨ ਵਿਚ ਰਖਕੇ ਸਬਦ ਜਾਣ ਲੈਣੇ ਹਨ ਏਥੇ ਇਹ ਵੀ ਵਿਚਾਰਨ ਯੋਗ ਹੈ ਕਿ ਇਤਨੇ ਨਾਵਾਂ ਦੀ ਜਾਣਕਾਰੀ ਹੋਰ ਕਿਹੜੀ ਹਸਤੀ ਹੈ ਜੋ ਦੇ ਸਕੇ ਅਨਭਵੀ ਤੇ ਤ੍ਰੈ ਦਰਸੀ ਗਿਆਨ ਦੇ ਸਾਗਰ ਗੁਰੂ ਗੋਬਿੰਦ ਸਿੰਘ ਜੀ ਕਮਾਲ ਤੋਂ ਬਿਨਾ।

---

ਤੂੰ ਜਾਹ ਆਪਣੇ ਗ੍ਰਿਹ ਵਿਖੇ ਤੇ ਪ੍ਰਮਾਤਮਾ ਦਾ ਧਿਆਨ ਮਨ ਵਿਚ ਰੱਖ, ਜਦੋਂ ਸਾਡੇ ਆਵਣ ਦਾ ਸਮਾਂ ਹੋਸੀ ਅਸੀਂ ਆਪਣੇ ਆਪ ਪਹੁੰਚ ਜਾਵਾਂਗੇ। ਸਤਿਗੁਰੂ ਨਾਨਕ ਦੇਵ ਤੇਰੇ ਉਤੇ ਮਿਹਰ ਕਰੇ ਤੇ ਤੂੰ ਜਲ ਵਿਚ ਰਹਿੰਦੀ ਹੋਈ ਕੰਵਲ ਵਾਂਗ ਅਲੋਪ ਰਹੇਂ।
ਉਹਨਾਂ ਪੈਰਾਂ ਦੀ ਝਨਕਾਰ ਬੇਤਾਲੀ ਸੀ ਉਸ ਟੋਰ ਵਿਚ ਉਦਾਸੀ ਤੇ ਉਸ ਤੀਬਰ ਦਿਲ ਵਿਚ ਨਿਰਾਸਾ ਸੀ, ਜਦੋਂ ਉਸ ਤੀਬਰ ਦਿਲ ਵਿਚ ਨਿਰਾਸਾ ਸੀ, ਜਦੋਂ ਉਹ ਨਿਰਤਕੀ ਤਿਲਕਦੀ ਤੇ ਠੇਡੇ ਖਾਂਦੀ ਘਰ ਪਹੁੰਚੀ, ਪਰ ਨਾਲ ਹੀ ਉਸ ਦੇ ਅੰਦਰ ਕੋਈ ਨਵਾਂ ਜਿਹਾ ਚਾਨਣਾ ਸੀ ।

੧. ॥ਚੌਪਈ॥ ਉਰਵਿਜ (ਉਰ=ਧਰਤੀ, ਵਿਜ=ਧਰਤੀ ਦੇ ਜਾਇ-ਘਾਹ ਦੇ ਵੈਰੀ) ਪਸੂਆਂ ਦਾ ਨਾਮ ਪਹਿਲਾਂ ਆਖਕੇ । ਫੇਰ ਰਿਪ=ਘਾਹ ਦੇ ਵੈਰੀ ਪਸੂਆਂ ਦਾ ਦੁਸਮਨ ਸ਼ੇਰ ਨਾਮ ਪਹਿਲਾਂ ਲੈਕੇ ਘਾਹ ਦੇ ਵੈਰੀਆਂ ਦਾ ਨਾਇਕ ਸ਼ੇਰ ਪਿਛੋਂ ਇਹ ਪਦ ਲਿਖ ਦਿਉ। ਫੇਰ ਘਾਹ ਦੇ ਵੈਰੀ ਪਸੂਆਂ ਦੇ ਨਾਇਕ ਦੀ ਸੱਤ੍ਰ=ਦੁਸਮਨ-ਸਬਦ ਨੂੰ ਮੁੜਕ ਕਹੋ । ਇਹ ਨਾਮ ਤੁਫੰਗ ਦਾ ਜਾਣ ਲਵੋ॥*੭੭੫॥

੨. ਬੈਸੁੰਧਰ ਜਾ (ਧਰਤੀ ਦਾ ਜਾਇਆ ਘਾਹ ਦੇ ਸੱਤ੍ਰੂਆਂ ਦਾ ਪਹਿਲਾਂ ਨਾਮ ਲੈਕੇ ਫੇਰ ਉਹਨਾਂ ਦੇ ਨਾਇਕ=ਸ਼ੇਰ ਦਾ ਸਬਦ ਅੰਤ ਵਿਚ ਲਿਖੇ । ਫੇਰ ਉਸ ਦਾ ਸੱਤ੍ਰੂ ਨੂੰ ਮੁੜਕੇ ਕਹੀਏ। ਬੰਦੂਕ ਦਾ ਨਾਮ ਚਿੱਤ ਵਿਚ ਰਖ ਲਈਏ ॥੭੭੬॥

੩. ਧੂਰਨਿ (ਧੂੜ ਦੇ ਧਾਰਨ ਵਾਲੀ=ਧਰਤੀ ਦਾ ਨਾਮ ਪਹਿਲਾਂ ਕਹੋ । ਫੇਰ ਧਰਤੀ ਦੇ ਜਾਇ ਘਾਹ ਦੇ ਰਿਪ= ਵੈਰੀ ਪਸੂ ਪਦ ਪਿਛੋ ਦੇ ਕੇ । ਸੱਤ੍ਰ ਪਸੂਆਂ ਦਾ ਵੈਰੀ ਸੇਰ-ਸੇਰ ਦੀ ਰਿਪ ਸੱਤ੍ਰ=ਸਬਦ ਨੂੰ ਕਹੋ । ਸਾਰੇ ਨਾਮ ਤੁਪਕ ਦੇ ਨਾਮ ਪਛਾਣ ਲਵੋ ॥੭੭੭॥

੪. ਦ੍ਵੀਪਨਿ (ਸੱਤਾਂ ਦੀਪਾਂ ਵਾਲੀ ਧਰਤੀ ਪਹਿਲਾਂ ਇਹ ਸਬਦ ਲਿਖ ਕੇ । ਫੇਰ ਧਰਤੀ ਦਾ ਜਾਇਆ ਘਾਹ "ਚਰ" ਖਾਣ ਵਾਲੈ ਕਹੇ । ਫੇਰ ਉਹਨਾਂ ਦਾ ਸੱਤ੍ਰੂ ਸ਼ੇਰ ਤੇ ਸ਼ੇਰ ਦੀ ਵੈਰਨ ਬੰਦੂਕ ਨੂੰ ਪਿਛੋਂ ਆਖ ਕੇ । ਨਾਮ ਤੁਪਕ ਦੇ ਸਾਰੇ ਸਮਝ ਲਵੋ ॥੭੭੮॥

੫. ਸਿਸਟਨ (ਧਰਤੀ ਜਿਸ ਦੇ ਉਤੇ ਸ੍ਰਿਸਟੀ ਦੀ ਰਚਨਾ ਤੇ ਲੋਕ-ਜੀਅ ਜੰਤ ਦੀ ਵੱਸੋਂ ਹੋਈ ਹੈ) ਇਹ ਪਦ ਪਹਿਲਾਂ ਆਖੋ। "ਜਾ"=ਫੇਰ ਇਸ ਧਰਤੀ ਦਾ ਜਾਇਆ ਘਾਹ, ਘਾਹ ਦੇ ਸੱਤ੍ਰੂ ਵੈਰੀ=ਪਸੂ=ਪਸੂਆ ਦਾ ਵੈਰੀ ਸ਼ੇਰ ਇਹ ਸਬਦ ਫੇਰ ਪਿਛੋਂ ਕਹਿ ਦਿਓ । ਤੁਫੰਗ ਦਾ ਨਾਮ ਸਮਝ ਲਵੋ ॥੭੭੯॥

੬. ਧਰਨੀ (ਸੰਸਾਰ ਦੀ ਵਸੋਂ ਨੂੰ ਧਾਰਨ ਵਾਲੀ=ਧਰਤੀ, ਇਹ ਸ਼ਬਦ ਪਹਿਲਾਂ ਆਖੋ । ਜਾਚਰ (ਧਰਤੀ ਦੇ ਜਾਇ ਘਾਹ ਨੂੰ ਚਰਨ ਵਾਲੇ ਪਸੂ-ਪਿਛੋਂ ਕਹਿ ਸੁੱਟੋ । ਸੱਤ੍ਰੂ=ਪਸੂਆਂ ਦਾ ਸੱਤ੍ਰੂ-ਵੈਰੀ ਸ਼ੇਰ-ਸ਼ੇਰ ਦੀ ਵੈਰਨ ਬੰਦੂਕ ਪਿਛੋਂ ਆਖਕੇ । ਸਾਰੇ ਨਾਮ ਤੁਪਕ ਦੇ ਜਾਣ ਲਵੋ ॥੭੮੦॥

੭. ਧਰਾ (ਜਿਸ ਦੇ ਉਤੇ ਸਾਰੀ ਵਸੋਂ ਧਰੀ ਹੋਈ ਹੈ) ਇਹ ਸਬਦ ਪਹਿਲਾਂ ਆਖਕੇ="ਜਾ ਚਰ" ਧਰਤੀ ਦੇ ਜਾਇ ਘਾਹ ਨੂੰ ਚਰਨ ਵਾਲੇ ਪਸੂ ; ਪਦ ਪਿਛੇ ਆਖ ਕੇ ਇਹ ਜਾਣੋ। ਕਿ ਸੱਤ੍ਰ ਉਹਨਾਂ ਪਸੂਆਂ ਦਾ ਸੱਤ੍ਰੂ=ਵੈਰੀ ਸ਼ੇਰ, ਸ਼ੇਰ ਦੀ ਵੈਰਨ ਬੰਦੂਕ ਪਿਛੋਂ ਆਖ ਕੇ ਜਾਣ ਲਵੋ । ਨਾਮ ਤੁਫੰਗ ਦੇ ਸਾਰੇ ਚਿਤ ਵਿਚ ਰਖ ਲਵੋ ॥੭੮੧॥

੮. ਦੋਹਰਾ ॥ ਭੂਮਿਜ (ਭੂਮਿ=ਧਰਤੀ "ਜ" ਧਰਤੀ ਦਾ ਜਾਇਆ=ਘਾਹ ਸਬਦ ਪਹਿਲਾਂ ਆਖ ਕੇ "ਚਰ" ਘਾਹ ਨੂੰ ਚਰਨ ਵਾਲੇ ਪਸੂ ਪਦ ਪਹਿਲਾਂ ਆਖ ਕੇ ਫੇਰ "ਚਰ" ਪਦ ਕਹੋ । ਰਿਪ ਕਹਿਕੇ ਨਾਮਕ ਸ਼ੇਰ ਦੀ ਵੈਰਨ ਤੁਫੰਗ ਨਾ ਲੈ ਦਿਉ ਕਬਿ ਜਨੋ ਇਹ ਸਮਝ ਲਵੋ ॥॥੭੮੨॥

੯. ਚੌਪਈ ॥ ਦ੍ਰੁਮਨੀ (ਦੁਰਮ=ਰੁਖਾਂ "ਨੀ" ਰੁੱਖਾਂ ਵਾਲੀ ਧਰਤੀ ਪਹਿਲਾਂ ਆਖ ਕੇ । "ਜਾ" ਚਰ (ਧਰਤੀ ਦੇ ਜਾਇਆ ਘਾਹ-ਘਾਹ ਨੂੰ ਚਰਨ ਵਾਲੇ=ਪਸ਼ੂ; ਪਸ਼ੂਆਂ ਦਾ=ਨਾਇਕ (ਸ਼ੇਰ) ਪਦ ਦੇ ਦਿਉ । ਸੱਤ੍ਰੁ=ਸ਼ੇਰ ਦੀ ਵੈਰਨ ਅੰਤ ਵਿਚ ਆਖ ਦਿਉ । ਸਾਰੇ ਨਾਮ ਤੁਪਕ ਦੇ ਪਹਿਚਾਣ ਲਵੋ ॥੭੮੩॥

੧੦. ਬ੍ਰਿਛਨਿ "ਜ" (ਬ੍ਰਿਛਾਂ ਵਾਲੀ ਧਰਤੀ ਧਰਤੀ ਦਾ ਜਾਇਆ ਘਾਹ ਪਹਿਲਾਂ ਉਚਾਰਨ ਕਰੋ (ਫੇਰ, ਚਰਨਾਇਕ ਘਾਹ ਚਰਨ ਵਾਲੇ ਪਸੂਆਂ ਦਾ ਨਾਇਕ=ਰਾਜਾ ਪਦ ਪਿਛੋਂ ਦੇ ਦਿਉ । ਸੱਤ੍ਰੁ ਸ਼ੇਰ ਦੀ ਵੈਰਨ ਸਬਦ ਪਿਛੋਂ ਆਖ ਕੇ । ਤੁਪਕ ਦੇ ਨਾਮ ਚਿਤ ਵਿਚ ਜਾਣ ਲੀਜੈ ॥੭੮੪॥

੧੧. ਧਰਏਸਰਣੀ (ਧਰਤੀ=ਦੇ ਰਾਜੇ ਰੁਖ-ਰੁਖਾਂ ਵਾਲੀ ਪਹਿਲਾਂ ਆਖ ਦਿਉ । ਉਸ ਦੇ ਪਿਛੋਂ "ਜਾ"=ਧਰਤੀ ਦੇ ਜਾਇ "ਘਾਹ" ਚਰ-ਘਾਹ ਨੂੰ ਚਰਨ ਵਾਲੇ ਪਸੂ ਪਦ ਨੂੰ ਰਖੋ। ਉਪ੍ਰੰਤ-ਸੱਤ੍ਰੁ-ਪਦ ਨੂੰ ਫੇਰ ਕਹਿ ਦਿਉ । ਇਹ ਸਾਰੇ ਹੀ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੭੮੫॥

੧੨. ਧਰਾ ਰਾਟਨੀ (ਧਰਤੀ ਦੇ ਰਾਜੇ ਰੁੱਖਾਂ ਵਾਲੀ ਪਹਿਲਾਂ ਕਹੋ) ਫੇਰ ਜਾਨਾਇਕ "ਜਾ"=ਧਰਤੀ ਦਾ ਜਾਇਆ ਘਾਹ=ਘਾਹ ਨੂੰ ਚਰਨ ਵਾਲੇ ਪਸੂ=ਚਰ ਸਬਦ ਆਖ ਕੇ "ਨਾਇਕ"=ਸ਼ੇਰ ਸਬਦ ਨੂੰ ਵਿਚਾਰੋ । ਜਿਸ ਦੀ ਵੈਰਨ ਤੁਪਕ ਨੂੰ ਜਾਣ ਲਵੋ। ਜਿਸ ਵਿਚ ਕੁਛ ਭੀ ਕੋਈ ਭੇਦ ਨਾ ਮੰਨੋ ॥੭੮੬॥

੧੩. ਅੜਿਲ ॥ ਬਾਰਧਨੀ° (ਵਾਰਿ=ਜਲ, ਪਾਣੀ+ਧ=ਅਧਪਤਿ ਦਾ ਸੰਖੇਪ, ਜਲਾਂ ਦੇ ਰਾਜੇ ਸਮੁੰਦ੍ਰਾਂ ਸਾਗਰਾਂ ਵਾਲੀ ਧਰਤੀ ਸਬਦ ਪਹਿਲਾਂ ਆਖਕੇ ਫੇਰ "ਜਾ" ਜਾਇ ਘਾਹ=ਚਰ ਨਾਇਕ, ਚਰਨ ਵਾਲੇ ਪਸੂਆਂ ਦਾ ਨਾਇਕ ਸਬਦ ਅੰਤ ਵਿਚ ਦੇ ਕੇ । ਸੱਤ੍ਰੁ ਸਬਦ ਉਸ ਦੇ ਅੰਤ ਵਿਚ ਕਹੋ । ਸੋ ਹੇ ਸੁਜਾਨ ਪੁਰਸ਼ੋ ਇਹ ਸਾਰੇ ਨਾਮ ਤੁਪਕ ਦੇ ਚਿਤ ਵਿਚ ਧਰ ਲੌ ॥੭੮੭॥

੧੪. ਸਮੁੰਦ੍ਰ (ਸਮੁੰਦ੍ਰਾਂ ਵਾਲੀ=ਧਰਤੀ ਸਬਦ ਪਹਿਲਾ ਕਹਿ ਦਿਉ। ਫੇਰ "ਜਾ" ਘਾਹ ਚਰ=ਪਸੂ ਸਬਦ ਪਿਛੋਂ ਜਾਣ ਕੇ

---

☚ ੪-ਝਨਾ ਐਤਕੀ ਆਪਣੀ ਖੁਸ਼ੀ ਦੀਆਂ ਹੱਦਾਂ ਟੱਪ ਗਿਆ ਸੀ, ਬਹੁਤ ਭਾਰੀ ਹੜ ਆਇਆ, ਇਸਦੇ ਤੇਜ ਪਾਣੀਆਂ ਵਿਚ ਇਹ ਕਹਿਰ ਪਿੰਡਾਂ ਦੇ ਕੱਚੇ ਪਿਲੇ ਘਰ ਵੀ ਨਾਲ ਹੀ ਰੋੜ੍ਹ ਕੇ ਲੈ ਗਿਆ । ਕਈ ਮਕਾਨਾਂ ਦੇ ਪੱਕੇ ਘਰਾਂ ਦੀਆਂ ਦੋ ਦੋ ਛੱਤਾਂ ਤੱਕ ਇਹ ਆਪਣੀ ਖੁਸ਼ੀ ਦੇ ਸੁਨੇਹੇ ਦੇਣ ਲਈ ਆਪ ਹੀ ਗਿਆ । ਗਰੀਬਾਂ ਦੇ ਤੰਦੂਰ ਤੇ ਚੁਲ੍ਹੇ ਬੁਝ ਗਏ। ਮੁਰਗੀਆਂ ਦੇ ਚਿਹ ਚਿਹ ਕਰਦੇ ਚੂਚੇ ਇਸਦੀ ਖੁਸ਼ੀ ਵਿਚ ਡੁਬ ਗਏ, ਪਾਲੀਆਂ ਦੇ ਮਾਲ ਡੰਗਰ ਇਹਦੇ ਨਾਲ ਹੀ ਪਤਾ ਨਹੀਂ ਕਿਹੜੇ ਪੱਤਣ ਜਾ ਅੱਪੜੇ । ਕਈ ਵਾਦੀਆਂ ਨੂੰ ਧਰੂਹ ਕੇ ਇਹ ਨਾਲ ਹੀ ਸਮੁੰਦਰ ਦੀ ਸਤਹਿ ਤਕ ਲੈ ਗਿਆ, ਪੰਖ ਪੰਖੇਰੂ ਟਾਂਵੇਂ-ਟਾਂਵੇਂ ਬਿਰਛਾਂ ਦੀਆਂ ਕੰਬ ਰਹੀਆਂ ਟਾਹਣੀਆਂ ਉਤੇ ਬੈਠੇ ਇਹਦਾ ਆਖਾ ਮੰਨਣੋਂ ਇਨਕਾਰ ਕਰਦੇ ਹੋਏ ਇਸਦੇ ਝੱਲੇ ਜਿਹੇ ਪਿਆਰ ਤੋਂ ਹੈਰਾਨ ਸਨ । ਕਈ ਕਹਿੰਦੇ ਸਨ ਕਿ ਕੋਈ ਸ਼ੁਦਾ ਕੁੱਦਿਆ ਏ, ਝਨਾ ਨੂੰ ਐਤਕੀਂ ਇਹ ਭੀ ਸੁਣਨ ਵਿਚ ਆਉਂਦਾ ਸੀ ਕਿ ਹੀਰ ਰਾਂਝੇ ਦੀਆਂ ਰੂਹਾਂ ਇਸ ਦੀ ਹਿੱਕ ਤੇ ਖੇਡਦੀਆਂ ਆਈਆਂ ਨੇ । ਕਈਆਂ ਇਹ ਭੀ ਆਖਿਆ ਅੱਜ ਇਸਦੇ ਪਾਣੀਆਂ ਵਿਚ ਪਾਗਲ ਕੁਤੇ ਦਾ ਖੂਨ ਰਚ ਗਿਆ ਹੈ । ਖੈਰ ਬਹੁਤ ਤਬਾਹੀ ਤੇ ਬਰਬਾਦੀ ਕਰਕੇ ਜਦ ਇਹਦਾ ਢਿੱਡ ਭਰ ਗਿਆ ਤਾਂ ਇਹ ਫਿਰ ਆਪਣੀ ਪੁਰਾਣੀ ਸੇਜਾ ਤੇ ਉੱਸਲਵੱਟੇ ਖਾਂਦਾ ਹੋਇਆ ਲੇਟ ਗਿਆ। ਪਰ ਜਿਹੜੇ ਰਾਹਾਂ ਤੇ ਲੰਘ ਕੇ ਆਇਆ ਸੀ ਇਹ ਰੋਹ ਨਾਲ ਉਥੇ ਇਹ ਆਪਣੀ ਕਮਬਖਤੀ ਦੇ ਖੁਰਦਰੇ ਨਿਸ਼ਾਨ ਛੋੜ ਆਇਆ ਅਤੇ ਲੋਕੀਂ ਭੁਖੇ ਨੰਗੇ ਤੇ ਗਰੀਬ ਹੋ ਗਏ, ਫਸਲਾਂ ਮਾਰੀਆਂ ਗਈਆਂ, ਜੋਤਾਂ ਦੀ ਥੁੜ ਹੋ ਗਈ ਤੇ ਜ਼ਮੀਨ ਬੰਜਰ, ਘਰਾਂ ਵਿਚ ਦੀਵੇ ਬਲਣੇ ਬੰਦ ਹੋ ਗਏ । ਅਖਨੂਰ ਦਾ ਪੁਲ ਰੁੜ ਜਾਣ ਕਰਕੇ ਇਸਦੀ ਤਿਜਾਰਤ ਵੀ ਕੁਛ ਸਮੇਂ ਲਈ ਬੰਦ ਹੋ ਗਈ ਤੋਂ ਗਿਰਾਂ ਵਿਚ ਹੈਜਾ ਫੈਲ ਗਿਆ, ਲੱਕੜਾਂ ਦੀ ਥੁੜ ਹੋਣ ਕਰਕੇ ਮਿਰਤਕਾਂ ਦਾ ਦਾਹ ਸੰਸਕਾਰ ਵੀ ਨਾ ਕੀਤਾ ਜਾ ਸਕਿਆ ਤੇ ਉਹਨਾਂ ਨੂੰ ਗਿਰਜਾਂ ਦਾ ਪੇਟ ਭਰਨਾ ਪਿਆ। ਬਾਕੀ ਰਹਿੰਦੀ ਖੂੰਹਦੀ ਵਸੋਂ ਨੂੰ ਪਲੇਗ ਨੇ ਆਣ ਪੀੜਿਆ। ਕੋਈ ਵੀ ਘਰ ਐਸਾ ਨਹੀਂ ਸੀ ਜਿਥੇ ਕਿ ਅੱਧੇ ਤੋਂ ਜ਼ਿਆਦਾ ਜੀਵਾਂ ਦਾ ਅੰਤ ਨਾ ਹੋਇਆ ਹੋਵੇ ।

ਮੀਲਾਂ ਤੀਕ ਇਸਦੀ ਸੜਾਂਦ ਤੇ ਬਦਬੋ ਜਾਂਦੀ । ਝਨਾ ਦੇ ਪਾਣੀ ਦਾ ਰੰਗ ਝੱਕੜ ਰਤਾ ਤੇ ਘਿਰਨਾ ਭਰਿਆ ਲਗਦਾ ਸੀ। ਉਹ ਗਲੀਆਂ ਜਿਥੇ ਬਾਲਕਾਂ ਦੀਆਂ ਟੱਲੀਆਂ ਵਰਗੀਆਂ ਅਵਾਜਾਂ ਲਹਿਰੀ ਬਣ ਬਣਕੇ ਨੱਚਦੀਆਂ ਸਨ, ਹੁਣ ਉਥੇ ਸੁੰਨ ਮਸਾਣ ਸੀ । ਦੂਰੋਂ ਕਿਤੇ ਕਿਤੇ ਕੋਈ ਕੁਤਾ ਰੋਂਦਾ ਤੇ ਚੀਕਾਂ ਮਾਰਦਾ ਸੁਣੀਦਾ ਸੀ ਤੇ ਉਸ ਦੀ ਚੀਕ ਦੀ ਗੂੰਜ ਵਿਚ ਕੁਝ ਐਸਾ ਪ੍ਰਭਾਵ ਸੀ ।

ਸਚਾ ਸਬਦੁ ਨ ਪਛਾਣਿਓ ਸੁਪਨਾ ਗਿਆ ਵਿਹਾਇ ॥ ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ ॥ ਪੰ: ੩੪॥ਮ:੩॥

ਗਲੀਆਂ ਸੁੰਞੀਆਂ, ਘਰਾਂ ਵਿਚ ਹਨੇਰਾ ਬਜਾਰਾਂ ਵਿਚ ਗੰਦਗੀ, ਪੈਲੀਆਂ ਬੰਜਰ ਰੁਖ ਬਿਨਾ ਪੱਤਿਆਂ ਤੋਂ ਅਤੇ ਫੁਲਵਾੜੀ ਬਗੀਚੇ ਬਗੈਰ ਮਾਲੀ ਤੋਂ ਫੁਲਾਂ ਤੋਂ ਹਸਰਤ ਹੰਝੂ ਪਈ ਕੇਰਦੀ ਸੀ, ਸਮਾਂ ਖਾਮੋਸ਼ ਸੀ । ਕਦੀ-ਕਦੀ ਕਿਸੇ ਕੱਚੇ ਕੋਠੇ ਦੀਆਂ ਇਟਾਂ ਧੜੰਮ ਕਰਕੇ ਡਿਗ ਪੈਂਦੀਆਂ ਤੇ ਇੰਵ ਲਗਦਾ ਕਿ ਕਿਸੇ ਦਾ ਮੁਰਦਾ ਸਰੀਰ ਦੋ ਛੱਤਾਂ ਤੋਂ ਰਿੜ੍ਹਕੇ ਹੇਠਾਂ ਆ ਪਿਆ ਹੈ । ਗਾਲੜਾਂ ਨੇ ਅੰਜੀਰ ਤੋਂ ਸ਼ਹਿਤੂਤ ਦੇ ਦਰੱਖਤਾਂ ਦੀਆਂ ਸੁਕੀਆਂ ਟਾਹਣੀਆਂ ਟੁਕ-ਟੁਕ ਕੇ ਭਗਵਾਨ ਦੇ ਮੰਦਰ ਦੀਆਂ ਪਉੜੀਆਂ ਤੇ ਗੰਦ ਖਲਾਰਿਆਂ ਹੋਇਆਂ ਸੀ । ਸਾਰੇ ਪਾਸੇ ਸਲ੍ਹਾਬ ਹੀ ਸਲ੍ਹਾਬ ਵਰਤੀ ਹੋਈ ਸੀ, ਗੱਡਿਆਂ ਦੀਆਂ ਲੀਹਾਂ ਦੇ ਨਿਸ਼ਾਨ ਵੀ ਮਿਟ ਚੁਕੇ ਸਨ ।

ੳ-ਘਰ ਮੰਦਰ ਖੁਸ਼ੀਆਂ ਤਹੀ ਜਹ ਤੂ ਆਵਹਿ ਚਿਤਿ ॥ ਦੁਨੀਆਂ ਕੀਆ ਵਡਿਆਈਆਂ ਨਾਨਕ ਸਭਿ ਕੁਮਿਤ ॥੨॥

ਅ-ਖਖੜੀਆ ਸੁਹਾਵੀਆ ਲਗੜੀਆਂ ਅਕ ਕੰਠ ॥ ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੇ ਗੰਠਿ ॥੧॥:੫॥ ☛

ਪਾਛੇ ਠਾਨ ਕੈ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ ॥੭੮੮॥ [1]ਨੀਰਰਾਸ ਕੋ ਆਦਿ ਉਚਾਰਨ ਕੀਜੀਐ ॥ ਜਾ ਚਰ ਨਾਇਕ ਸਬਦ ਅੰਤ ਤਿਹੱ ਦੀਜੀਐ ॥ ਸੱਤ੍ਰੁ ਸਬਦ ਕੋ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਸਾਚ ਪਹਿਚਾਨੀਐ ॥੭੮੯॥ [2] ਚੌਪਈ ॥ ਨੀਰਾਲਯਨੀ ਆਦਿ ਉਚਾਰੋ ॥ ਜਾ ਚਰ ਨਾਇਕ ਬਹੁਰ ਬਿਚਾਰੋ ॥ ਤਾ ਕੇ ਅੰਤ ਸੱਤ੍ਰੁ ਪਦ ਦੀਜੈ ॥ ਨਾਮ ਤੁਫੰਗ ਚੀਨ ਚਿਤ ਲੀਜੈ ॥੭੯੦॥ [3]ਅੜਿੱਲ ॥ ਨੀਰਧਨੀ ਸਬਦਾਦਿ ਉਚਾਰੋ ਜਾਨ ਕੈ ॥ ਜਾ ਚਰ ਨਾਇਕ ਪਦ ਕੌਂ ਪਾਛੇ ਠਾਨ ਕੈ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ ॥੭੯੧॥ [4]ਦੋਹਰਾ ॥ ਬਾਰਾ ਲਯਨੀ ਆਦਿ ਕਹਿ; ਜਾ ਚਰ ਪਤ ਪਦ ਦੇਹੁ ॥ ਸੱਤ੍ਰੁ ਸਬਦ ਪੁਨ ਭਾਖੀਐ ਨਾਮ ਤੁਪਕ ਲਖਿ ਲੇਹੁ ॥੭੯੨॥ [5]ਅੜਿੱਲ ॥ ਜਲਰਾਸਨਨੀ ਆਦਿ ਉਚਾਰਨ ਕੀਜੀਐ ॥ ਜਾ ਚਰ ਨਾਇਕ ਪਦ ਤਿਹਿੱ ਪਾਛੇ ਦੀਜੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਕਬਿ ਬਿਚਾਰੀਐ ॥੭੯੩॥ [6]ਚੌਪਈ ॥ ਕੰਨਿਧਨੀ ਸਬਦਾਦਿ ਭਣਿੱਜੈ ॥ ਜਾ ਚਰ ਕਹਿ ਨਾਇਕ ਪਦ ਦਿਜੈ ॥ ਸੱਤ੍ਰੁ ਸਬਦ ਕੌਂ ਅੰਤ ਉਚਾਰੋ ॥ ਨਾਮ ਤੁਪਕ ਕੇ ਸਕਲ ਬਿਚਾਰੋ ॥੭੯੪॥ [7]ਅੰਬਜਨੀ ਸਬਦਾਦਿ ਬਖਾਨੋ ॥ ਜਾ ਚਰ ਕਹਿ ਨਾਇਕ ਪਦ ਠਾਨੋ ॥ ਸੱਤ੍ਰੁ ਸਬਦ ਕੌਂ ਬਹੁਰ ਭਣਿੱਜੈ ॥ ਨਾਮ ਤੁਫੰਗ ਚੀਨ੍ ਚਿੱਤ ਲਿੱਜੈ ॥੭੯੫॥ [8]ਜਲਨੀ ਆਦਿ ਬਖਾਨਨ ਕੀਜੈ ॥ ਜਾ ਚਰ ਪਤ ਪਾਛੇ ਪਦ ਦੀਜੈ ॥ ਸੱਤ੍ਰੁ ਸਬਦ ਕੌਂ ਅੰਤ ਬਖਾਨੋ ॥ ਨਾਮ ਤੁਪਕ ਕੇ ਸਕਲ ਪਛਾਨੋ ॥੭੯੬॥ [9] ਪਾਨਿਨ ਆਦਿ ਉਚਾਰਨ ਕੀਜੈ ॥ ਜਾ ਚਰ ਪਤਿ ਸਬਦਾਂਤਿ ਭਣੀਜੈ ॥ ਸੱਤ੍ਰੁ ਸਬਦ ਕੌਂ ਬਹੁਰ ਉਚਾਰੋ ॥ ਨਾਮ ਤੁਪਕ ਕੇ ਸਕਲ ਬਿਚਾਰੋ ॥੭੯੭॥ [10] ਅੰਬੁਜਨੀ ਸਬਦਾਦਿ ਭਣਿੱਜੈ ॥ ਜਾ ਚਰ ਪਤ ਸਬਦਾਂਤਿ ਕਹਿੱਜੈ ॥ ਸੱਤ੍ਰੁ ਸਬਦ ਬਹੁਰੋ ਤੁਮ ਠਾਨੋ ॥ ਨਾਮ ਤੁਪਕ ਕੇ ਸਭ ਪਹਿਚਾਨੋ ॥੭੯੮॥ ਦੋਹਰਾ ॥ ਬਾਰਿਨ ਆਦਿ ਉਚਾਰ ਕੈ ਜਾ ਚਰ ਧਰ ਪਦ ਦੇਹੁ ॥ ਸੱਤ੍ਰੁ ਉਚਾਰੁ, ਤੁਫੰਗ ਕੇ; ਨਾਮ ਚਤੁਰ ਲਖਿ ਲੇਹੁ ॥੭੯੯॥ [12]ਅੜਿੱਲ ॥ ਬਾਰਜਨੀ ਸਬਦਾਦਿ ਉਚਾਰੋ ਜਾਨ ਕੈ ॥ ਜਾ ਚਰ ਪਤਿ ਪਦ ਕੌਂ ਤਿਹੱ ਪਾਛੇ ਠਾਨ ਕੈ ॥ ਸੱਤ੍ਰੁ ਸਬਦ ਕੋ ਤਾ ਕੇ ਅੰਤ ਉਚਾਰ ਕੈ ॥ ਹੋ ਸਕਲ ਤੁਪਕ ਕੇ ਨਾਮ ਸੁ ਲੇਹੁ ਬਿਚਾਰ ਕੈ ॥੮੦੦॥

---

ਵਿਸਾਰੇਦੇ ਮਰਿ ਗਏ ਮਰਿ ਭੀ ਨ ਸਕਹਿ ਮੂਿਲ ॥ ਵੇਮੁਖ ਹੋਏ ਰਾਮ ਤੇ ਜਿਉ ਭਸਕਰ ਊਪਰਿ ਸੂਲਿ ॥੨॥ਪੰ:੩੧॥ਮ:੫॥

ਉੱਚੇ ਘਰ ਜਾਂ ਸੁੰਦਰ ਕੋਠੀਆਂ ਅਤੇ ਸੰਸਾਰਕੇ ਸੁਖ ਅਤੇ ਖੁਸ਼ੀਆਂ ਅਰਿ ਵਡਿਆਈਆਂ ਉਦੋਂ ਤਕ ਹੀ ਸੁਹਾਵਣੇ ਹਨ ਜਦੋਂ ਮਾਲਿਕ ਚਿਤ ਵਿਚ ਹੈ। ਉਸ ਨੂੰ ਵਿਸਾਰ ਕੇ ਇਹ ਸੁਖ ਕਿਸੇ ਦੇ ਮਿੱਤਰ ਨਹੀਂ । ਐਉਂ ਖਿੰਡ ਜਾਂਦੇ ਨੇ ਜਿਵੇਂ ਅੱਕ ਦੇ ਨਾਲੋਂ ਟੁਟਕੇ ਉਸ ਦੇ ਵਜੂਦ ਵਿਚੋਂ ਨਿਕਲਕੇ ਗੁਦਾ ਰੂੰ ਵਾਂਗ ਜਰਾ ਜਰਾ ਹੋ ਕੇ ਹਵਾ ਵਿਚ ਉਡ ਜਾਂਦਾ ਹੈ। ਬਲਕੇ ਇਹ ਇਨਸਾਨ ਤਾਂ ਕਈ ਵਾਰੀ ਮਰਦਾ ਵੀ ਨਹੀਂ ਸਗੋਂ ਐਉਂ ਤੜਪਦਾ ਹੈ ਜਿਵੇਂ ਸੂਲੀ ਤੇ ਟੰਗਿਆ ਚੋਰ ਦੀ ਹਾਲਤ ਹੁੰਦੀ ਹੈ । ਸ੍ਰੀ ਦਸਮੇਸ਼ ਜੀ ਨੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੇ ਵਿਚ ਇਹੋ ਤਾਂ ਵਿਖਾਇਆ ਜਦੋਂ ਦੇਵਤੇ ਸੁਖ ਨੂੰ ਪਾ ਕੇ ਰੱਬ ਨੂੰ ਭੁਲ ਜਾਂਦੇ ਤਾਂ ਦੈਂਤ ਉਹਨਾਂ ਨੂੰ ਬੁਰੀ ਤਰ੍ਹਾਂ ਰੁਲਾਂਦੇ ਦੱਸੇ ਹਨ, ਜਦੋਂ ਦੈਂਤ ਖਾਲਕ ਦੀ ਖਲਕਤ ਨੂੰ ਦੁਖੀ ਕਰਦੇ ਹਨ ਤਾਂ ਫੇਰ ਦੁਰਗਾ ਜਿਹੀ ਸ਼ਕਤੀ ਪ੍ਰਗਟ ਹੋ ਕੇ ਉਹਨਾਂ ਦਾ ਨਾਸ ਕਰ ਦੇਂਦੀ ਹੈ । ਉਂਜ ਵੀ ਸੰਸਾਰ ਦੇ ਅੰਦਰ ਸੁਖਾਂ ਦੀ ਹਨੇਰੀ ਆ ਰਹੀ ਹੈ, ਇਨਸਾਨ ਜਨਮ ਤੋਂ ਹੀ ਟੀਵੀ ਆਦਿ ਦੇ ਨੱਚਣ ਟੱਪਣ ਦੀ ਸਿੱਖਿਆਂ ਲੈ ਕੇ ਰਾਤ ਦਿਨ ਇਹਨਾਂ ਮਾਇਆ ਦੇ ਨਾਸਵੰਦ ਸੁਖਾਂ ਲਈ ਮਹੂ ਹੋ ਰਿਹਾ ਹੈ । ਨਾ ਹੀ ਨਿਤਨੇਮ, ਨਾ ਹੀ ਸਤਸੰਗਤਿ, ਨਾ ਹੀ ਧਾਰਮਿਕ ਗ੍ਰੰਥ ਲਈ ਇਸ ਦੇ ਪਾਸ ਕੋਈ ਸਮਾਂ ਹੈ ਨਾਂ ਹੀ ਕੋਈ ਪ੍ਰਭੂ ਪਿਆਰ ਦੀ ਭੁੱਖ ਹੈ ।

ਅਸੀਂ ਕਈ ਪਲੇਗਾਂ ਵੇਖੀਆਂ ਕਈ ਬਾਰਸ਼ਾਂ ਦੇ ਕਹਿਰ ਤੱਕੇ, ਕਈ ਲੜਾਈਆਂ ਦੇ ਕਿੱਸੇ ਪੜ੍ਹੇ ਸੁਣੇ ਜਿਨ੍ਹਾਂ ਨੂੰ ਯਾਦ ਕਰਕੇ ਆਪਣਾ ਆਪ ਤੋਂ ਸੰਸਾਰ ਕੰਬਦਾ ਦਿਸਦਾ ਹੈ ਜਿਵੇਂ ਆਹ ਅਖਨੂਰ ਦੀ ਹਾਲਤ ਥੋੜੀ ਜਿਹੀ ਆਹ ਵਿਖਾਈ ਗਈ ਹੈ । ਇਹ ਨਾ ਭੁੱਲੋ ਕਿ ਇਹ ਸਾਡੇ ਸੁਖ ਇਸੇ ਤਰ੍ਹਾਂ ਬਣੇ ਰਹਿਣਗੇ । ਕੁਝ ਸੇਵਾ ਕਰਨ ਦੀ ਤੇ ਨਾਮ ਜਪਣ ਦੀ ਜਾਚ ਸਿੱਖੋ ।

ਅੱਜ ਬੜੇ ਦਿਨਾਂ ਮਗਰੋਂ ਸੂਰਜ ਦੀ ਰੋਸ਼ਨੀ, ਇਹਨਾਂ ਅਤਿਆਚਾਰਾਂ ਨੂੰ ਵੇਖਣ ਆਈ ਸੀ । ਇੰਜ ਲਗਦਾ ਸੀ ਕਿ ਤੇਲ ਦੇ ਹੰਝੂ ਵੀ ਮੁੱਕ ਚੁਕੇ ਸਨ। ਕੁਰਲਾਣ ਤੇ ਹਾਹਾਕਾਰ ਨੂੰ ਹੁਣ ਸੁਣਨ ਵਾਲੇ ਵੀ ਟਾਂਵੇਂ-ਟਾਂਵੇਂ ਹੀ ਸਨ ਹਕੀਮਾਂ ਘਰ ਵੀ ਸੁੰਨਸਾਨ ਤੇ ਦਵਾਈ ਖਾਨਾ ਵੀ ਬੰਦ ਸੀ, ਦਵਾਦਾਰੀ ਦਾ ਕੋਈ ਸਿਲਸਿਲਾ ਟੁਰਦਾ ਨਹੀਂ ਜਾਪਦਾ ਸੀ । ਪਥਰਾਈਆਂ ਅੱਖੀਆਂ ਦੀ ਉਡਦੀ ਹੋਈ ਜੋਤ ਤੇ ਬਿਲਕਦੇ ਨੈਨਾਂ ਦੇ ਆਰਜ਼ੂ ਭਰੀ ਤੱਕਣੀ ਗਗਨਾ ਨੂੰ ਚੀਰ ਰਹਿਮ-ਰਹਿਮ ਪੁਕਾਰਦੀ ਹੋਈ ਅਨੰਤ ਵਿਚ ਖੁੱਭੀ ਹੋਈ ਲਗਦੀ ਸੀ । ਬੱਚਿਆਂ ਦੇ ਬੁੱਲ੍ਹ ਮਾਂ ਦਾ ਦੁੱਧ ਚੁੰਘਣੋਂ ਇਨਕਾਰ ਕਰ ਚੁੱਕੇ ਸੀ । ਧੁੰਦ

ਸਤ੍ਰੁ-ਸਬਦ ਉਸਦੇ ਅੰਤ ਵਿਚ ਆਖੀਐ । ਇਹ ਸਾਰੇ ਤੁਪਕ ਦੇ ਨਾਮ ਦਾਨੇ ਪੁਰਸ ਬੀਚਾਰ ਲੈਣ ॥੭੮੮॥

੧. ਨੀਰਰਾਸ (ਪਾਣ ਦੀ ਪੂੰਜੀ-ਸਮੁੰਦ੍ਰਾਂ ਵਾਲੀ ਧਰਤੀ ਨੂੰ ਪਹਿਲੋਂ ਉਚਾਰਨ ਨ ਕਰੋ) ਜਾ ਧਰਤੀ ਦੇ ਜਾਇ ਘਾਹ, ਘਾਹ ਨੂੰ ਚਰਨ ਵਾਲੇ ਪਸੂ, ਪਸੂਆਂ ਦੇ ਨਾਇਕ=ਸ਼ੇਰ ਸਬਦ ਅੰਤ ਵਿਚ ਦੇ ਦੇਵੋ । ਫੇਰ ਸੱਤ੍ਰੁ ਸਬਦ ਨ ਉਸਦੇ ਅੰਤ ਵਿਚ ਕਹੀਏ। ਹੇ ਭਾਈ ਸਾਰੇ ਤਪਕ ਦੇ ਨਾਮ ਸਚ ਕਰਕੇ ਪਹਿਚਾਣ ਲਈਏ ॥੭੮੯॥

੨. ਚੌਪਈ ॥ ਨੀਰਾਲਯਨੀ (ਨੀਰ=ਪਾਣੀ ਆਲਯਨੀ=ਪਾਣੀ ਦੇ ਘਰ ਵਾਲੀ=ਧਰਤੀ ਪਹਿਲੇ ਕਹੁ) । ਜਾਚਰ (ਜਾ=ਧਰਤੀ ਦੇ ਜਾਇ=ਘਾਹ, ਚਰ=ਘਾਹ ਨੂੰ ਚਰਨ ਵਾਲੇ ਪਸੂ, ਨਾਇਕ=ਪਸ਼ੂਆਂ ਦਾ ਰਾਜਾ "ਸੇਰ" ਫੇਰ ਪਿਛੋ ਆਖ ਦਿਉ। ਉਸ ਦੇ ਅੰਤ ਵਿਚ ਸੱਤ੍ਰੁ ਪਦ ਦੇਕੇ । ਤੁਫੰਗ ਦਾ ਨਾਮ ਚਿਤ ਵਿਚ ਜਾਣ ਲੀਜੈ ॥੭੯੦॥

੩. ਅੜਿਲ ॥ ਨੀਰਧਨੀ (ਨੀਰ=ਪਾਣੀ, ਪਣੀ ਦੇ ਧਨ ਵਾਲੀ=ਧਰਤੀ) ਸਬਦਾਦ=ਸਬਦ ਪਹਿਲਾਂ ਉਚਾਰੋ ਚਰ ਨਾਇਕ ਪਦ ਪਿਛੋਂ ਜੋੜੀਏ । ਸੱਤ੍ਰੁ ਸਬਦ ਉਸਦੇ ਅੰਤ ਵਿਚ ਕਹਿਕੇ। ਹੇ ਭਾਈ ਸਾਰੇ ਤੁਪਕ ਦੇ ਨਾਮ ਦਾਨੇ ਸੱਜਣ ਵਿਚਾਰ ਲੈਣ ॥੭੯੧॥

੪. ਦੋਹਰਾ ॥ ਬਾਰਾਲਾਇਣੀ (ਸਮੁੰਦਰਾਂ ਵਾਲੀ ਧਰਤੀ) ਪਹਿਲਾਂ ਕਹੋ 'ਜਾ' 'ਚਰ' ਧਰਤੀ ਦੇ ਜਾਇਆ ਨੂੰ ਚਰਨ ਵਾਲੇ ਪਸੂ, 'ਪਤਿ' ਪਸੂਆਂ ਦੇ ਪਤੀ ਪਦ ਲਾ ਦੇਹੁ । ਫੇਰ ਸਬਦ ਸੱਤ੍ਰੁ ਪਿਛੋਂ ਕਹਿ ਦੇਈਏ । ਤੁਪਕ ਦੇ ਨਾਮ ਜਾਣ ਲੇਹ ॥੭੯੨॥

੫. ਅੜਿਲ ॥ ਜਲਰਾਸਨਨੀ (ਪਾਣ ਦੀ ਰਾਸ ਵਾਲੀ=ਧਰਤੀ) ਪਹਿਲਾਂ ਆਖਕੇ । 'ਜਾ' 'ਚਰ' ਨਾਇਕ ਤਿਨੇ ਪਦ ਆਖ ਦੇਵੋ । ਫੇਰ ਸੱਤ੍ਰੁ ਪਦ ਦੇ ਪਿਛੋਂ ਕਹਿੱਕੇ । ਸਾਰੇ ਤੁਪਕ ਦੇ ਨਾਮ ਸੁੰਦ੍ਰ ਕਵੀ ਜਨੇ ਵਿਚਾਰ ਲਈਏ ॥੭੯੩॥

੬. ਚੌਪਈ ॥ ਕੰਨਿਧਨੀ (ਸੰ ਕੰ=ਜਲ ਨਿਧਨੀ=ਜਲ ਦੇ ਨਿਧ=ਸਾਗਰਾਂ ਵਾਲੀ ਧਰਤੀ ਸਬਦ ਪਹਿਲਾਂ ਆਖੀਏ । "ਜਾ" ਤੇ 'ਚਰ' ਕਹਿਕੇ ਫੇਰ ਨਾਇਕ ਪਦ ਦੇ ਦੇਈਏ। ਅੰਤ ਫੇਰ ਸੱਤ੍ਰੁ ਪਦ ਅੰਤ ਨੂੰ ਕਹਿ ਦੇਵੇ । ਸਾਰੇ ਤੁਪਕ ਦੇ ਨਾਮ ਬਿਚਾਰ ਲਵੋ ॥੭੯੪॥

੭. ਅੰਬਜਨੀ (ਅੰਬ=ਪਾਣੀ, ਜਨੀ ਪਾਣੀ ਵਾਲੀ ਧਰਤੀ ਸਬਦ) ਪਹਿਲਾਂ ਆਪ ਦਿਉ । "ਜਾ" ਚਰ ਕਹਕੇ ਨਾਇਕ ਪਦ ਜਾਣ ਲਵੋ । ਉਪ੍ਰੰਤ ਸੱਤ੍ਰੁ ਸਬਦ ਨੂੰ ਪਿਛੋਂ ਕਰੇ । ਤੁਫੰਗ ਦਾ ਨਾਮ ਚਿਤ ਦੇ ਵਿਚ ਜਾਣ ਲਵੇ ॥੭੯੫॥

੮. ਜਲਨੀ (ਜਲ ਵਾਲੀ ਧਰਤੀ) ਪਹਿਲਾਂ ਵਖਾਨਕੇ । ਜਾਚਰ 'ਜਾ" ਧਰਤੀ ਦਾ ਜਾਇਆ ਘਾਹ 'ਚਰ'=ਚਰਨ ਵਾਲੇ ਪਸੂ ਪਤ=ਪਸੂਆਂ ਦਾ ਪਤਿ ਸ਼ੇਰ ਪਦ ਪਿਛੋਂ ਕਹੋ । ਅੰਤ 'ਸੱਤ੍ਰੁ' ਸਬਦ ਕਹਿਕੇ । ਸਾਰੇ ਨਾਮ ਤੁਪਕ ਦੇ ਪਛਾਣ ਲਵੋ ॥੭੯੬॥

੯. ਪਾਨਿਨ (ਪਾਣੀ ਦੇਣ ਵਾਲੀ ਧਰਤੀ ਪਹਿਲਾਂ ਵਖਾਨ ਕਰ ਦਿਉ । ਜਾਚਰ "ਜਾ" ਚਰ ਪਤਿ ਸਬਦਾਂਤਿ=ਸਬਦ=ਅੰਤ ਵਿਚ ਕਹਿ ਦੀਜੈ । ਫੇਰ ਸੱਤ੍ਰੁ ਸਬਦ ਬਾਅਦ ਵਿਚ ਉਚਾਰ ਦਿਉ । ਸਾਰੇ ਨਾਮ ਤੁਪਕ ਦੇ ਬਿਚਾਰ ਲਵੋ ॥੭੯੭॥

੧੦. ਅੰਬੁਜਨੀ (ਜਲ ਨਿਧ ਨੂੰ ਧਾਰਨ ਵਾਲੀ ਧਰਤੀ ਸਬਦ ਪਹਿਲਾਂ ਕਹਿ ਦਿਉ । ਜਾਚਰ=ਜਾ-ਚਰ ਪਤਿ ਸਬਦਾਂਤ ਜਾ=ਧਰਤੀ ਦਾ ਜਾਇਆ ਘਾਹ ਚਰ=ਚਰਨ ਵਾਲੇ ਪਸੂ=ਪਸੂਆਂ ਦਾ ਪਤਿ=ਸੇਰ ਸੱਤ੍ਰ=ਸੇਰ ਦੀ ਵੈਰਨ ਫੇਰ ਤੁਸੀ ਜਾਣੋ । ਫੇਰ ਸਾਰੇ ਨਾਮ ਤੁਪਕ ਦੇ ਪਹਿਚਾਣ ਲਵੋ ॥੭੯੮॥

੧੧. ਦੋਹਰਾ ॥ ਬਾਰਿਨ (ਬਾਰ) (ਪਾਣੀਨ=ਪਾਣੀ ਵਾਲੀ ਧਰਤੀ ਪਹਿਲਾ ਉਚਾਰਨ ਕਰਕੇ 'ਜਾ' ਚਰ ਧਰ ਧਰਤੀ ਦੇ ਜਾਇ ਘਾਹ ਨੂੰ ਚਰਨ ਵਾਲ ਪਸੂਆਂ ਦਾ ਧਰ=ਵੈਰੀ ਸ਼ੇਰ ਪਦ ਦੇ ਦੇਹੁ । ਸੱਤ੍ਰੁ (ਸ਼ੇਰ ਦੀ ਵੈਰਨ ਤੁਫੰਗ ਦੇ ਨਾਮ ਬੁਧੀ ਵਾਲੇ ਜਾਣ ਲੇਹੁ ॥੭੯੯॥

੧੨. ਅੜਿੱਲ ॥ ਬਾਰਜਨੀ (ਬਾਰ=ਪਾਣੀ) ਪਾਣੀ ਤੋਂ ਬਣੀ ਧਰਤੀ ਸਬਦ ਪਹਿਲਾਂ ਉਚਾਰਕੇ । ਜਾਚਰ ਪਤਿ ਪਦ ਕਹੋ=ਉਸ ਦੇ ਪਿਛੋਂ ਠਾਨ ਕੇ=ਮੰਨਕੇ । ਸੱਤ੍ਰੁ ਉਸ ਦੇ ਪਿਛੋ ਕਹਿਕੇ। ਹੇ ਭਾਈ ਸਾਰੇ ਨਾਮ ਤੁਪਕ ਦੇ ਸੁ ਬਿਚਾਰ ਲਵੋ ॥੮੦੦॥

---

ਵਿਚੋਂ ਛਣਕੇ ਪੈ ਰਹੀਆਂ ਸਵੇਰ ਦੀਆਂ ਤਾਜੀਆਂ ਕਿਰਨਾ, ਇੰਝ ਲਗਦੀਆਂ ਸਨ ਜਿਵੇਂ ਅਨੇਕ ਹਉਕਿਆਂ ਦੇ ਝੁਰਮਟ ਵਿਚੋਂ ਦੀ ਲੰਘ ਸ਼ਰਮ ਨਾਲ ਆਪਣੇ ਆਪ ਨੂੰ ਧਰਤੀ ਵਿਚ ਗੱਡ ਰਹੀਆਂ ਸੀ । ਐਸੇ ਦੁਖ ਭਰੇ ਵੱਡੀ ਸੜਕ ਦੇ ਉਤਰ ਵਲੋਂ ਕੁਮਲਾਇ ਹੋਏ ਫੁਲਾਂ ਦੇ ਬੂਟਿਆਂ ਦੇ ਲਾਗਿਉਂ । "ਸਤ ਕਰਤਾਰ ॥ ਸਤ ਕਰਤਾਰ" ਦੀ ਧੁਨੀ ਨੇੜੇ ਆਉਂਦੀ ਸੁਣਦੀ ਪਈ ਸੀ ।

ਛਿਨ ਮਹਿ ਰਾਉ ਰੰਕ ਕਉ ਕਰਦੀ ਰਾਉ ਰੰਕ ਕਰਿ ਡਾਰੇ ॥ ਰੀਤੇ ਭਰੇ ਭਰੇ ਸਖਨਾਵੈ ਯਹ ਤਾਕੋ ਬਿਵਹਾਰੇ ॥ਪੰ: ੫੩੭॥

ਫਿਰ ਕਿਸੀ ਦੇ ਪਾਠ ਕਰਨ ਦੀ ਧੀਮੀ ਜਿਹੀ ਆਵਾਜ ਆਂਗਾਹਾਂ ਵਧ ਰਹੀ ਸੀ :-

ਸਿਮਰਿਉ ਸਿਮਰਿ ਸਿਮਰਿ ਸੁਖੁ ਪਾਵਉ ॥ ਕਲਿ ਕਲੇਸ ਤਨ ਮਾਹਿ ਮਿਟਾਵਉ ॥ ਪੰ:੨੬੨॥

ਹੰਝੂ ਲਦੀਆਂ ਅੱਖੀਆਂ ਨਾਲ ਉਤਾਂਹ ਨੂੰ ਤੱਕ ਰਹੇ ਹੌਲੀ ਹੌਲੀ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਕਰਦੇ ਹੋਏ, ਸਾਂਈ ਦੇ ਘੱਲੇ ਹੋਏ ਸੰਤ ਜੀ ਮਹਾਰਾਜ ਉਹੀ ਚਿੱਟਾ ਚੋਲਾ, ਸਫੈਦ ਲੰਮਾ ਦਾਹੜਾ ਤੇ ਸਫੈਦ ਹੀ ਦਸਤਾਰ, ਹੱਥ ਵਿਚ ਕਰਮੰਡਲ ਤੇ ਕਰਮੰਡਲ ਵਿਚ ਛੋਟੀਆਂ ਬੜੀਆਂ ਪੁੜੀਆਂ ਤੇ-ਇਕ ਕਸੋਰੇ ਵਿਚ ਭਰੀ ਹੋਂਦੀ ਮਲ੍ਹਮ-ਇਹ-ਸਭ ਕੁਝ ਝਾਕੀ, ਸਿਰਜਨਹਾਰ ਦੀ ਰਚਨਾ ਅਗੇ ਸੀਸ ਨਿਵਾ-ਨਿਵਾ ਉਸ ਨੂੰ ਪ੍ਰਨਾਮ ਕਰਦੇ ਰੋਗੀਆਂ ਦੀ ਸਹਾਇਤਾ ਲਈ ਟੁਰੇ ਜਾ ਰਹੇ ਸਨ । ਗੜ੍ਹੀ ਦੇ ਵਡੇ ਬੂਹੇ ਲਾਗੇ ਸੰਤਾਂ ਦੇ ਮਿਹਰਾਂ ਭਰੇ ਕਦਮ ਰੁਕ ਗਏ। ਬੂਹੇ ਦੇ ਸੱਜੇ ਪਾਸੇ ਇਕ ਅਧਕੱਜਾ ਸਰੀਰ ਬੇਹੋਸ਼ ਪਿਆ ਸੀ । ਉਸ ਦੀ ਕੰਚਨ ਵੰਨੀ ਕਾਇਆ ਤੇ ਅਨੇਕ ਭੱਦੇ-ਭੱਦੇ ਨਿਸ਼ਾਨ ਉਭਰੇ ਹੋਏ ਸਨ । ਕੱਚੀ-ਪੱਕੀ ਬੇਹੋਸ਼ੀ ਵਿਚ ਕਿਸੇ ਕਿਸੇ ਵੇਲੇ ਉਸਦੇ ਅੰਗ ਤਿਲਮਿਲਾ ਉਠਦੇ ਤੇ ਨੈਣਾਂ ਵਿਚੋਂ ਬਹਿ ਰਿਹਾ ਜਲ ਰੁਕਣ ਦਾ ਨਾਮ ਨਹੀਂ ਸੀ ਲੈਂਦਾ। ਫਰਸ਼ਾਂ ਤੇ ਚਿਣੀਆਂ ਹੋਈਆਂ ਛੋਟੀਆਂ ਛੋਟੀਆਂ ਟਾਇਲਾਂ ਉਸਦੇ ਨੈਣਾਂ ਤੋਂ ਵਹਿ ਰਹੇ ਵੇਗ ਨਾਲ ਭਿੱਜੀਆਂ ਹੋਈਆਂ ਸਨ। ਗੜ੍ਹੀ ਦੇ ਬੰਦ ਕਿਵਾੜਾਂ ਤੋਂ ਛਿਨ ਕੇ ਆ ਰਹੀ ਸੂਰਜ ਦੀ ਇਕ ਕਿਰਨ ਇਸਦੇ ਸੁੰਦਰ ਵਾਲਾਂ ਦੀਆਂ ਝਿਲਾਂ ਨਾਲ ਖੇਡ ਰਹੀ ਸੀ । ਛਾਲਿਆਂ ਨਾਲ ਝੁਲਸੇ ਹੋਏ ਅੰਗ ਇਸ ਦੀ ਸਜਰ ਬੀਤੀ ਸੁੰਦਰਤਾ ਤੇ ਨਿਮੋਝੂਣੇ ਹੋ ਰਹੇ ਸਨ :-

ਖਸਮੁ ਵਿਸਾਰਿ ਕੀਏ ਰਸ ਭੋਗ ॥ ਤਾ ਤਨਿ ਉਠਿ ਖਲੋਇ ਰੋਗ ॥ਪੰ: ੧੨੫੬॥ਮ:੧॥

ਸੰਤਾਂ ਸਿਆਣ ਲਿਆ ਕਿ ਇਹੋ ਸਰੀਰ ਪਹਿਲੇ ਪਹਿਰ ਰਾਤ੍ਰੀ ਬੀਤਿਆਂ ਸਾਡੀ ਕੁਟੀਆ ਵਿਚ ਇਕ ਵਾਰੀ ਪ੍ਰੀਤ ਸੁਨੇਹਾ ਲਈ ਬਾਹਵਾਂ ਵਧਾਈ ਟੁਰ ਕੇ ਆਇਆ ਸੀ । ਸੰਤ ਉਥੇ ਬੈਠ ਗਏ, ਰੰਗ ਵਿਚ ਰੱਤੇ ਸਾਂਈ ਦੇ ਚਰਨਾਂ ਨਾਲ ਲਿਵ ਨੂੰ ਜੋੜ ਅੰਤਰ ਧਿਆਨ ਹੋ ਅਰਦਾਸ ਵਿਚ ਲੀਨ ਹੋ ਗਏ। ਰੋਗੀ ਸਰੀਰ ਦਾ ਮਸਤਕ ਚੁੱਕ ਕੇ ਆਪਣੀ ਗੋਦੀ ਵਿਚ ਰੱਖ ਤੂੰਬੜੀ ਵਿਚੋਂ ਇੱਕ ਪੁੜੀ ਕੱਢ ਕੇ ਰੋਗੀ ਦੇ ਮੂੰਹ ਵਿਚ ਉਲਟਾ ਦਿੱਤੀ ਤੇ ਭਰੇ ਹੋਏ ਫੋੜਿਆਂ ਤੇ ਮਲ੍ਹਮ ਲਗਾ ਕੇ ਬੜੀ ਸ਼ਾਂਤੀ ਨਾਲ ਬਾਣੀ ਦਾ ਪਾਠ ਕਰਦੇ ਰਹੇ ।

ਰੋਗੀ ਬ੍ਰਹਮਾ ਬਿਸਨੁ ਸੁ ਰੁਦ੍ਰਾ ਰੋਗੀ ਸਗਲ ਸੰਸਾਰਾ ॥ ਹਰਿ ਪਦ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਬੀਚਾਰਾ ॥
ਮਿਲ ਰਸੁ ਖਾਇ ਸੁ ਰੋਗਿ ਭਰੀਜੈ ਕੰਦ ਮੂਲਿ ਸੁਖੁ ਨਾਹੀ ॥ ਨਾਮੁ ਵਿਸਾਰਿ ਚਲੈ ਅਨ ਮਾਰਗਿ ਅੰਤਕਾਲਿ ਪਛਤਾਹੀ ॥
ਤੀਰਥਿ ਭਰਮੇ ਰੋਗ ਨਾ ਛੂਟਸਿ ਪੜਿਆ ਬਾਦੁ ਬਿਬਾਦੁ ਭਇਅਨਾ॥ ਦੁਬਿਧਾ ਰੋਗੁ ਸੁ ਅਧਿਕ ਵਡੇਰਾ ਮਾਇਆ ਕਾ ਮੁਹਤਾਜ ਭਇਆ॥
ਗੁਰਮਖਿ ਸਾਚਾ ਸਬਦਿ ਸਾਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ ॥ਪੰ: ੧੧੫੩॥ਮ:੧॥੫॥

ਅਦਬ ਵਿਚ ਖੜੇ ਦਰ ਤੇ ਦੀਵਾਰ ਦੀ ਗੁਰਬਾਣੀ ਨੂੰ ਸੁਣ ਸੁਖੀ ਪ੍ਰਤੀਤ ਹੋ ਰਹੇ ਸਨ । ਸੰਤਾਂ ਦੇ ਮੁਖ ਤੋਂ ਗੁਰਵਾਕ ਨਿਕਲ ਰਹੇ ਸਨ:-

ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ॥ ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥ ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧ ਸੰਗਿ ਹਰਿ ਅੰਮ੍ਰਿਤ ਪੀਵੈ ॥ਪੰ:੨੦੧॥
ਅਉਖਧੁ ਖਾਇਉ ਹਰਿ ਕੋ ਨਾਉ ॥ ਸੁਖ ਪਾਏ ਦੁਖ ਬਿਨਸਿਆ ਥਾਉ ॥ ਤਾਪੁ ਗਇਆ ਬਚਨਿ ਗੁਰ ਪੂਰੇ ॥ ਅਨੰਦੁ ਭਇਆ ਸਭਿ ਮਿਟੇ ਬਿਸੂਰੇ ॥ ਜੀਅ ਜੰਤ ਸਗਲ ਸੁਖੁ ਪਾਇਆ॥ ਪਾਰਬ੍ਰਹਮੁ ਨਾਨਕ ਮਨਿ ਧਿਆਇਆ ॥ ਪੰ: ੩੭੮॥ਮ:੫॥

ਰੋਗੀ ਸਰੀਰ ਵਿਚ ਮੁੜਕੇ ਰਤ ਪੰਘਰ ਪਈ ਕੁਮਲਾਇਆ ਹੋਇਆ ਫੁਲ ਫਿਰ ਹੌਲੀ ਹੌਲੀ ਨਵੇਂ ਰੂਪ ਵਿਚ ਖਿੜਨਾ ਸ਼ੁਰੂ ਹੋਇਆ ਸੰਤਾਂ ਦੇ ਮੁਖ ਤੋਂ ਬਾਣੀ ਦਾ ਉਚਾਰਨ ਸੁਣ ਕੇ ਰੋਗੀ ਨੇ ਹੋਸ਼ ਸੰਭਾਲਦਿਆਂ ਈ ਆਪਣੇ ਛਿਦੇ ਹੋਏ ਅੰਗਾਂ ਨੂੰ ਸਿਰਕਾ ਕੇ ਕੰਬਦੇ ਹੱਥਾਂ ਨਾਲ ਪ੍ਰਨਾਮ ਕੀਤਾ । ਮਾਨੋ ਇਹ ਨਿਮਰਤਾ ਭਰਿਆ ਪ੍ਰਨਾਮ ਧੁਰ ਅੰਦਰੋਂ ਆਪੇ ਨੂੰ ਧੂਹ ਕੇ ਬਾਹਰ ਲੈ ਆਇਆ ਸੀ । ਲੱਜਾ ਨਾਲ ਨਿਰਤਕੀ ਦੇ ਨੈਣਾਂ ਵਿਚੋਂ ਸਤਿਕਾਰ ਡੁਲ੍ਹ ਡੁਲ੍ਹ ਪੈ ਰਿਹਾ ਸੀ ਤੇ ਉਸ ਨੇ ਅਧਮੋਈ ਜਿਹੀ ਆਵਾਜ਼ ਵਿਚ ਆਖਿਆ-ਤੁਸੀਂ ਆ ਗਏ ਕਿਰਪਾ ਨਿਧਾਨ, ਮੇਰਾ ਜੀਵਨ ਹੁਣ ਸਫਲ ਹੈ ।

[1]ਜਲਨਿਧਨੀ ਸਬਦਾਦਿ ਉਚਾਰਨ ਕੀਜੀਐ ॥ ਜਾ ਚਰ ਕਹਿ ਨਾਇਕ ਪਦ ਬਹੁਰੋ ਦੀਜੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ ॥੯੦੧॥ [2]ਚੌਪਈ ॥ ਮੇਘਜਨੀ ਸਬਦਾਦਿ ਉਚਾਰੋ ॥ ਜਾ ਚਰ ਕਹਿ ਨਾਇਕ ਪਦ ਡਾਰੋ ॥ ਸੱਤ੍ਰੁ ਸਬਦ ਕੌਂ ਬਹੁਰ ਭਣਿੱਜੈ ॥ ਨਾਮ ਤੁਫੰਗ ਜਾਨ ਜੀਅ ਲਿੱਜੈ ॥੯੦੨॥ [3]ਅੰਬੁਦਨੀ ਸਬਦਾਦਿ ਬਖਾਨੋ ॥ ਜਾ ਚਰ ਕਹਿ ਨਾਇਕ ਪਦ ਠਾਨੋ ॥ ਸੱਤ੍ਰੁ ਸਬਦ ਕੌਂ ਬਹੁਰ ਉਚਾਰੋ ॥ ਨਾਮ ਤੁਪਕ ਕੇ ਸਕਲ ਬਿਚਾਰੋ ॥੯੦੩॥ [4]ਹਰਨੀ ਆਦਿ ਉਚਾਰਨ ਕੀਜੈ ॥ ਜਾ ਚਰ ਕਹਿ ਨਾਇਕ ਪਦ ਦੀਜੈ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨੋ ॥ ਨਾਮ ਤੁਪਕ ਕੇ ਸਕਲ ਪਛਾਨੋ ॥੯੦੪॥ [5]ਬਾਰਦਨੀ ਸਬਦਾਦਿ ਬਖਾਨੋ ॥ ਜਾ ਚਰ ਕਹਿ ਨਾਇਕ ਪਦ ਠਾਨੋ ॥ ਸੱਤ੍ਰੁ ਸਬਦ ਕੋ ਬਹੁਰ ਉਚਾਰਹੁ ॥ ਨਾਮ ਤੁਪਕ ਸਭ ਹੀਏ ਬਿਚਾਰਹੁ ॥੯੦੫॥ [6]ਨਦਨੀ ਆਦਿ ਉਚਾਰਨ ਕੀਜੈ ॥ ਜਾ ਚਰ ਕਹਿ ਨਾਇਕ ਪਦ ਦੀਜੈ ॥ ਸੱਤ੍ਰੁ ਸਬਦ ਕੋ ਬਹੁਰ ਬਖਾਨੋ ॥ ਨਾਮ ਤੁਪਕ ਕੇ ਸਭ ਜੀਅ ਜਾਨੋ° ॥੯੦੬॥ [7]ਅੜਿੱਲ ॥ ਨਧਨੀ ਸਬਦ ਸੁ ਮੁਖ ਤੇ ਆਦਿ ਉਚਾਰੀਐ ॥ ਜਾ ਚਰ ਕਹਿ ਨਾਇਕ ਪਦ ਪੁਨ ਦੈ ਡਾਰੀਐ ॥ ਸੱਤ੍ਰੁ ਸਬਦ ਕਹੁੱ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਜਾਨੀਐ ॥੯੦੭॥ [8]ਸਰਤਨਿ ਸਬਦ ਸੁ ਮੁਖ ਤੇ ਆਦਿ ਬਖਾਨੀਐ ॥ ਜਾ ਚਰ ਕਹਿ ਨਾਇਕ ਪਦ ਪਾਛੇ ਠਾਨੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ ॥੯੦੮॥ [9]ਨਾਦਿਨ ਮੁਖ ਤੇ ਸਬਦ ਉਚਾਰਨ ਕੀਜੀਐ ॥ ਜਾ ਚਰ ਕਹਿ ਨਾਇਕ ਪਦ ਬਹੁਰੋਂ ਦੀਜੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਜਾਨੀਐ ॥੯੦੯॥ [10]ਜਲਨੀ ਮੁਖ ਤੇ ਆਦਿ ਉਚਾਰਨ ਕੀਜੀਐ ॥ ਜਾ ਚਰ ਕਹਿ ਨਾਇਕ ਪਦ ਪਾਛੇ ਦੀਜੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ ॥੯੧੦[11]॥ ਆਦਿ ਤਰੰਗਨਿ ਸਬਦ ਉਚਾਰੋ ਜਾਨ ਕੈ ॥ ਜਾ ਚਰ ਕਹਿ ਨਾਇਕ ਪਦ ਬਹੁਰੋਂ ਠਾਨ ਕੈ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ ॥੯੧੧॥ [12]ਆਦਿ ਕਰਾਰਿਨ ਸਬਦ ਉਚਾਰੋ ਬਕਤ੍ਰ ਤੇ ॥ ਜਾ ਚਰ ਕਹਿ ਨਾਇਕ ਪਦ ਉਚਰੋ ਚਿੱਤ ਤੇ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐ ॥

---

° ਜਾਣਕਾਰੀ ੧-ਮੇਘਜ, ੨-ਅੰਬੁਦ, ੩-ਹਰਿ, ੪-ਬਾਰਦ, ੫-ਨਦ, ਇਹਨਾਂ ਪਾ ਪੰਜਾਂ ਦਾਰਸ ਮੂਲ ਜਲ (ਪਾਣੀ) ਹੈ ਇਹਨਾਂ ਸਾਰਿਆਂ ਦੇ ਅੰਤ ਵਿਚ "ਨਿ" ਜਾਂ "ਨੀ"=ਨਾਲ ਮਿਲਾ ਕੇ ਇਹਨਾਂ ਦਾ ਅਰਥ ਹੋ ਜਾਂਦਾ ਹੈ (ਜਲ ਵਾਲੀ ਧਰਤੀ) ਜਿਸ ਦੇ ਨਾਲ ਜਾਚਰ; ਨਾਇਕ, ਸੱਤ੍ਰੁ ਪਦ ਜੋੜਨ ਨਾਲ ਉਹੀ ਅਰਥ ਬੰਦੂਕ ਹੋ ਜਾਂਦਾ ਹੈ ।

---

☛ ਸੰਤਾਂ ਦੇ ਦਵਾ-ਦਾਰੂ ਤੇ ਸੇਵਾ ਕਾਰਨ ਜਮਕਾਲ ਉਸ ਨਿਰਤਕੀ ਨੂੰ ਛੱਡ ਗਿਆ....ਅਖਨੂਰ ਫਿਰ ਵਧ ਗਿਆ । ਦੁਖੀਆਂ ਦਾ ਦਾਰੂ ਸੰਤਾਂ ਗੁਰਬਾਣੀ ਦੇ ਪਿਆਰ ਨਾਲ ਕੀਤਾ ।

ਅਖਨੂਰ ਤੋਂ ਚੌਂਕੀ ਚਉਰਾ । ਜਾਂਦੇ ਹੋਇਆਂ ਇਕ ਵੱਡੇ ਬੋਹੜ ਹੇਠਾਂ ਇਕ ਸਮਾਧ ਨਜ਼ਰੀਂ ਪੈਂਦੀ ਏ...ਕਿਹਾ ਜਾਂਦਾ ਏ ਇਹ ਇਕ ਨੌਕਰਾਨੀ ਦੀ ਸਮਾਧ ਹੈ, ਜਿਸ ਨੂੰ ਮਰਨ ਸਮੇਂ ਗੁਰਬਾਣੀ ਬਹੁਤ ਕੰਠ ਸੀ । ਹੁਣ ਵੀ ਜਦੋਂ ਇਸ ਸਮਾਧ ਦੇ ਲਾਗੇ ਠੰਡੀ ਖੂਹੀ ਤੇ ਜੇ ਕੋਈ ਥੱਕਿਆ ਹੋਇਆ ਜੀਵ ਪਾਣੀ ਪੀ ਕੇ ਦੋ ਘੜੀਆਂ ਅਰਾਮ ਕਰੇ ਤਾਂ ਅਨਾਹਤ ਵਿਚੋਂ ਬਹੁਤ ਹੀ ਸੁੰਦਰ ਧੁਨੀ ਵਿਚ ਕਿਸੀ ਇਸਤਰੀ ਦੀ ਆਵਾਜ ਗਾਉਂਦੀ ਸੁਣੀਂਦੀ ਹੈ ।

ਅਨਿਕ ਬਾਰ ਕਰਿ ਬੰਦਨ ਸੰਤਨ ਊਹਾਂ ਚਰਨ ਗੋਬਿੰਦ ਜੀ ਕੇ ਬਸਨਾ ॥ਪੰ:੧੨੯੮॥ਮ:੫॥

ਸੰਤਾਂ ਦੀ ਪਾਰਸ ਛੋਹ ਨਿਰਤਕੀ ਨੂੰ ਅਮਰ ਕਰ ਗਈ, ਉਹ ਅਪੱਛਰਾਂ ਆਪਣਾ ਗੰਦਾ ਧੰਦਾ ਛੱਡਕੇ "ਜੋਗਨ" ਬਣ ਗਈ....ਗੁਰਬਾਣੀ ਦੀ ਛੋਹ ਪਾ ਕੇ ਅਮਰ ਹੋ ਗਈ । ਐਉਂ ਦੁਖ ਦਾਰੂ ਹੋ ਕੇ ਪ੍ਰਗਟ ਹੁੰਦਾ ਹੈ ਅਤੇ ਬਹੁਤਾ ਸੁਖ ਰੋਗ ਹੋ ਨਿਬੜਦਾ ਹੈ । ਗੁਰਮਤਿ ਪ੍ਰਕਾਸ਼ ਅਪ੍ਰੈਲ ੧੯੬੫ ਪੰ: ੯੭॥ ਲੇ: ਬੀਬੀ ਜਸਵੰਤ ਕੌਰ । ਬਾਣੀ ਕਹਿੰਦੀ ਹੈ :-

ਦੁਖ ਦਾਰੂ ਸੁਖ ਰੋਗ ਭਇਆ ॥ਪੰ:੪੬੯॥

ਦੁਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ ॥ਪੰ:੨੯੭॥

ਬੁਧੀਜੀਵੀ ਪਾਠਕੋ ਉਪ੍ਰੋਕਤ ਪ੍ਰਕਰਣ ਵਿਚ ਤੁਸਾਂ ਕੀ ਪੜ੍ਹਿਆ ਕਿ ਉਹ ਨਾਚੀ ਜਿਸ ਦਾ ਕਿੱਤਾ ਵੇਖਣ ਨੂੰ ਸੁਖ ਰੂਪ ਤੇ ਅੰਤ ਨੂੰ ਦੁਖ ਰੂਪ ਕੰਜਰੀ ☛

੧. ਜਲ ਨਿਧਨੀ (ਜਲ=ਪਾਣੀ, ਨਿਧ=ਸਾਗਰ-ਭੰਡਾਰ ਵਾਲੀ-ਧਰਤੀ ਸ਼ਬਦ ਪਹਿਲਾਂ ਕਹਿ ਦੇਈਏ। ਜਾਚਰ ('ਜਾ" ਜਾਇ ਚਰ ਕਹਿਕੇ ਨਾਇਕ ਪਦ ਦੇ ਕੇ, ਫੇਰ "ਸੱਤ੍ਰੂ" ਸ਼ਬਦ ਉਸ ਦੇ ਅੰਤ ਵਿਚ ਉਚਾਰਕੇ। ਹੇ ਭਾਈ ਸਾਰੇ ਤੁਪਕ ਦੇ ਨਾਮ ਦਾਨੇ ਪੁਰਸ਼ੋ ਬਿਚਾਰ ਲਈਏ ॥੮੦੧॥

੨. ਚੌਪਈ ॥ ਮੇਘ ਜਨੀ (ਬਦਲ ਦੇ ਬਰਸੇ ਪਾਣੀ ਦੇ ਭੰਡਾਰਾਂ ਵਾਲੀ ਧਰਤੀ ਸਬਦ ਪਹਿਲਾਂ ਕਹੋ। 'ਜਾ' ਚਰ ਕਹਿਕੇ ਨਾਇਕ ਪਦ ਕਹਿ ਡਾਰੋ। ਫੇਰ ਸੱਤ੍ਰੁ ਸਬਦ ਨੂੰ ਬਾਅਦ ਵਿਚ ਕਹੀਏ। ਤੁਫੰਗ ਦਾ ਨਾਮ ਜੀਅ ਵਿਚ ਜਾਣ ਲਵੋ ॥ ੮੦੨॥

੩. ਅੰਬੁਦਨੀ (ਪਾਣੀ ਦੀਆਂ ਬੂੰਦਾਂ ਦੇ ਸਾਂਭਣ ਵਾਲੀ ਸਬਦ ਪਹਿਲਾ ਆਖੋ। ਜਾਚਰ ਕਹਿਕੇ ਨਾਇਕ ਪਦ ਮੰਨ ਲੌ। ਸੱਤ੍ਰੂ ਸਬਦ ਨੂੰ ਫੇਰ ਕਹੋ। ਸਾਰੇ ਨਾਮ ਤੁਪਕ ਦੇ ਬਿਚਾਰ ਲਵੋ ॥੮੦੩॥

੪. ਹਰਨੀ (ਹਰ=ਪਾਣੀ, ਨੀ=ਪਾਣੀ ਵਾਲੀ ਧਰਤੀ ਪਹਿਲਾਂ ਆਖੋ ਕੇ। ਜਾਚਰ ਕਹਿਕੇ ਨਾਇਕ ਪਦ ਦੇ ਦਿਉ। ਫੇਰ ਸੱਤ੍ਰੁ ਸਬਦ ਨੂੰ ਪਿਛੋਂ ਉਚਾਰੋ। ਸਾਰੇ ਨਾਮ ਤੁਪਕ ਦੇ ਪਛਾਣ ਲਵੋ ॥੮੦੪॥

੫. ਬਾਰਦਨੀ (ਬਾਰ=ਪਾਣੀ, ਪਾਣੀ ਦੇ ਚਸਮੇ, ਦਨੀ=ਦੇਣ ਵਾਲੀ ਧਰਤੀ ਸਬਦ ਪਹਿਲਾਂ ਆਖੋ ਜਾਚਰ ਜਾ-ਚਰ ਕਹਿਕੇ ਨਾਇਕ ਪਦ ਲਿਖੋ। ਫੇਰ ਸੱਤ੍ਰੁ ਸਬਦ ਪਿਛੋਂ ਉਚਾਰੋ। ਸਾਰੇ ਨਾਮ ਤੁਪਕ ਦੇ ਬਿਚਾਰ ਲਵੋ ॥੮੦੫॥

੬. ਨਦਨੀ (ਨਦੀਆਂ ਵਾਲੀ ਧਰਤੀ ਦਾ ਨਾਮ ਪਹਿਲਾਂ ਆਖ ਦਿਉ)। ਜਾਚਰ ਕਹਿਕੇ ਨਾਇਕ ਪਦ ਦੇ ਦਿਉ। ਫੇਰ ਸੱਤ੍ਰੁ ਸਬਦ ਪਿਛੋਂ ਕੱਹਿ ਦਿਉ। ਸਾਰੇ ਨਾਮ ਤੁਪਕ ਦੇ ਜਾਣ ਲਵੋ ॥੮੦੬॥

੭. ਅੜਿੱਲ ॥ (ਨਖਨੀ) ਨਦੀਆਂ ਸਮੁੰਦ੍ਰਾਂ ਵਿਚ ਨੈ-ਬੇੜੀ ਕਿਸਤੀਆਂ ਬੇੜੀਆਂ ਜਹਾਜਾਂ ਵਾਲੀ ਧਰਤੀ ਸਬਦ ਪਹਿਲੋ ਆਖਕੇ। ਫੇਰ ਜਾਚਰ ਕਹਿ ਨਾਇਕ ਪਦ ਦੇ ਦੇਈਏ। ਫੇਰ ਕਹੁ ਸੱਤ੍ਰੁ ਸਬਦ ਉਸ ਦੇ ਅੰਤ ਵਿਚ। ਹੇ ਭਾਈ-ਸਾਰੇ ਤੁਪਕ ਦੇ ਨਾਮ ਚਤ੍ਰ ਪੁਰਸ਼ੋ ਚਿਤ ਵਿਚ ਜਾਨ ਲਈਏ ॥੮੦੭॥

੮. ਸਰਤਨਿ (ਸਰ=ਨਦੀਆਂ, ਦਰਿਆਵਾਂ ਸਮੁੰਦਰਾਂ ਨੂੰ, ਤਨ=ਆਪਣੇ ਸਰੀਰ ਤੇ ਧਾਰਨ ਵਾਲੀ ਧਰਤੀ) ਮੁਖ ਤੋਂ ਪਹਿਲਾਂ ਆਖ ਦੇਈਏ। ਫੇਰ ਜਾਚਰ=("ਜਾ"=ਧਰਤੀ ਦੇ ਜਾਇਆ ਨੂੰ ਚਰ=ਚਰਨ ਵਾਲੇ ਪਸੂ ਕਹਿਕੇ ਉਹਨਾਂ ਦਾ ਨਾਇਕ=ਸ਼ੇਰ ਪਦ ਪਿਛੋ ਦੇ ਦੇਈਏ। ਸੱਤ੍ਰੂ=ਸੇਰ ਦੀ ਵੈਰਨ ਸਬਦ ਅੰਤ ਵਿੱਚ ਆਖ ਕੇ। ਹੇ ਭਾਈ ਸਾਰੇ ਨਾਮ ਤੁਪਕ ਦੇ ਦਾਨੇ ਲੋਕੋ ਵਿਚਾਰ ਲਵੋ ॥੮੦੮॥

੯. ਨਾਦਨਿ ॥ ਨਦੀਆਂ ਵਾਲੀ ਧਰਤੀ ਮੁਖ ਤੋਂ ਸਬਦ ਉਚਾਰਨ ਕਰੋ। ਜਾਚਰ=ਕਹਿਕੇ ਫੇਰ ਨਾਇਕ ਪਦ ਬਾਅਦ ਵਿਚ ਦੇ ਦੇਈਏ। ਉਪ੍ਰੰਤ ਸੱਤ੍ਰੁ ਸਬਦ ਨੂੰ ਉਸਦੇ ਪਿੱਛੋਂ ਆਖ ਕੇ। ਹੇ ਭਾਈ ਸਾਰੇ ਨਾਮ ਤੁਪਕ ਦੇ ਚਤੁਰ ਪੁਰਸ਼ੋ ਚਿਤ ਵਿਚ ਜਾਣ ਲਈਏ ॥੮੦੯॥

੧੦. ਜਲਨੀ (ਜਲ ਰਾਸੀ ਜਿਸਦੇ ਜਿਸਮ ਵਿਚ ਪਾਣੀ ਜਮਾ ਹੈ) ਮੁਖ ਤੋਂ ਪਹਿਲਾ ਕਹਿ ਦੇਈਏ। ਜਾਚਰ ਕਹਿਕੇ ਨਾਇਕ ਪਦ ਪਿਛੋਂ ਦੇਕੇ। ਸੱਤ੍ਰੁ ਸਬਦ ਨੂੰ ਉਸ ਦੇ ਪਿੱਛੋਂ ਆਖਕੇ ਅੰਤ ਵਿਚ। ਹੇ ਭਾਈ ਸਾਰੇ ਤੁਪਕ ਦੇ ਨਾਮ ਸੁਭ ਸਲਾਹ ਦੇਣ ਵਾਲੇ ਲੇਖਕ ਤੇ ਕਵੀ ਜਨੋ ਬਿਚਾਰ ਲੌ ॥੮੧੦॥

੧੧. ਆਦਿ ਤਰੰਗਨਿ (ਸੰ : ਤਰੰਗ = ਲਹਿਰਾਂ ਵਾਲੀਆਂ ਨਦੀਆਂ ਦੀ ਮਾਲਕ ਧਰਤੀ ਪਹਿਲਾਂ ਸਬਦ ਆਖਕੇ ਜਾਣ ਕਰੈ। ਧਰਤੀ ਦੇ ਜਾਇ ਘਾਹ ਨੂੰ ਚਰਨ ਵਾਲੇ ਪਸੂ ਫੇਰ ਨਾਇਕ=ਪਸੂਆ ਦਾ ਮੁਖੀ ਸ਼ੇਰ ਪਦ ਬਾਅਦ ਵਿਚ ਦੇ ਕੇ। ਸੱਤ੍ਰੁ=ਸ਼ੇਰ ਦੀ ਵੈਰਨ ਉਸ ਦੇ ਅੰਤ ਵਿਚ ਕਹਿਕੇ। ਹੇ ਭਾਈ ਸਾਰੇ ਨਾਮ ਤੁਪਕ ਦੇ ਸਭ ਸਿਖਅਕ ਵਿਚਾਰ ਲਵੋ ॥੮੧੧॥

੧੨. ਆਦਿਕਰਾਰਿਨ (ਸਭ ਤੋਂ ਪਹਿਲਾਂ, ਕਰਾਰਿਨਿ=ਕੰਨਾਰਿਆਂ ਵਾਲੀ ਦਰਿਆ ਨਦੀਆਂ ਵਾਲੀ ਧਰਤੀ ਦਾ ਨਾਮ ਬਕਤ੍ਰ=ਮੁਖ ਤੋਂ ਉਚਾਰ ਦਿਉ। ਜਾਚਰ=ਉਸਦੇ ਜਾਇ ਘਾਹ ਨੂੰ ਚਰਨੇ ਵਾਲੇ ਪਸੂ ਕਹਿਕੇ ਫੇਰ ਪਸੂਆਂ ਦਾ ਨਾਇਕ=ਮੁਖੀ ਸ਼ੇਰ ਪਦ ਮੁਖਤੇ ਕਹੋ ਚਿਤ ਦੇ ਕੇ। ਸੱਤ੍ਰੁ=ਸ਼ੇਰ ਦੀ ਵੈਰਨ ਉਸ ਦੇ ਅੰਤ ਵਿਚ ਕਹਿ ਦੀਜੀਏ। ਸਾਰੇ ਤੁਪਕ ਦੇ ਨਾਮ ਬੁਧੀ ਵਾਨੋ ਕਹਿ ਦਿਓ ॥੮੧੨॥

---

ਜਾਂ ਵੇਸਵਾ ਕਿਹਾ ਜਾਂਦਾ ਹੈ। ਉਸਨੂੰ ਆਪਣੇ ਭਵਿੱਖ ਵੱਲ ਧੂਹ ਪਈ ਜਿਸ ਦੀ ਖਿੱਚ ਸਦਕਾ ਉਸਨੇ ਮਹਾਂ ਪੁਰਸ਼ਾਂ ਵਲ ਜਾਣ ਦੀ ਰਾਹ ਲਈ। ਆਖਰ ਬਿਪਤਾ ਪਈ ਅਤੇ ਜੋ ਉਹ ਦੁਖ ਦਾਰੂ ਹੋ ਕੇ ਉਸ ਦੇ ਮਨ ਵਿਚ ਵਸ ਗਿਆ ਤੇ ਉਤੋਂ ਮਿੱਠਾ ਵਿੱਚੋਂ ਕੌੜਾ ਤੁੰਬੇ ਵਾਲਾ ਰਾਹ ਛਡਕੇ ਉਤੋਂ ਸੁੰਦਰ ਤੇ ਵਿਚੋਂ ਮਿਠਾਂ ਖਰਬੂਜੇ ਵਾਲੇ ਰਾਹ ਪੈ ਗਈ। ਜੇ ਕਰ ਅਸੀਂ ਵੀ ਇਹ ਸੋਚ ਕੇ ਸਤਿਗੁਰਾਂ ਦੀ ਬਾਣੀ ਦੇ ਸਮਰਥਕ ਸੰਤਾਂ ਭਗਤਾਂ ਦੇ ਜੀਵਨ ਤੇ ਉਹਨਾਂ ਦੇ ਤਜਰਬਾ ਕੀਤੇ ਰਾਹ ਦੀ ਤਲਾਸ਼ ਕਰੀਏ ਤੇ ਸ਼ਰਧਾ ਭਾਵਨੀ ਨਾਲ ਉਹਨਾਂ ਦੇ ਬਚਨ ਸੁਣ ਕੇ ਕਮਾਈ ਕਰੀਏ ਹੋ ਸਕਦਾ ਹੈ ਅਸੀਂ ਵੀ ਇਸ ਨਿਰਤਕਾ ਵਾਂਗ ਆਪਣਾ ਭਵਿੱਖ ਉਜਲਾ ਕਰਨ ਵਾਲਾ ਕੋਈ ਸੋਹਣਾ ਜਿਹਾ ਰਾਹ ਪ੍ਰਾਪਤ ਕਰ ਲਈਏ। ਮਹਾਨ ਬਾਣੀ ਦਾ ਮਹਾਨ ਉਪਦੇਸ਼ ਹੈ :-

ੴ ਸਤਿਗੁਰੁ ਪ੍ਰਸਾਦਿ ॥
ਰੇ ਨਰ ਗਰਭ ਕੁੰਡ ਜਬ ਆਛਤ ਉਰਧ ਧਿਆਨ ਲਿਵ ਲਾਗਾ॥ ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸ ਏਕੁ ਅਗਿਆਨ ਸੁ ਨਾਗਾ ॥ ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤ ਅਧਿਕ ਪਸਾਰਿਆ ॥ ਗਰਭ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾ ਰਿਆ ॥੧॥ ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥ ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ ॥ਪੰ:੯੩॥ਭਗਤ ਬੇਣੀ ਜੀ ॥
ਫੇਰ ਨਾ ਪਛਤਾਣਾ ਪਵੇ ਸਾਨੂੰ ਸ਼ਰਧਾ ਭਾਵਨੀ ਵੱਲ ਦ੍ਰਿਸ਼ਟਮਾਨ ਹੋਣ ਲਈ ਸੰਤਾਂ ਭਗਤਾਂ ਦੇ ਉਪਦੇਸ਼ ਤੇ ਝਾਤ ਪਾਉਣੀ ਹੋਰ ਜਰੂਰੀ ਹੈ ਇਹ ਕਿ ਮੈਂ ਆਪਣੇ ਵਿਚਾਰ ਤੁਹਾਡੇ ਅੱਗੇ ਰੱਖਾਂ ਇਹ ਤਾਂ ਅਯੋਗੀ ਗੱਲ ਹੋਵੇਗੀ। ਪੜਿਆਂ ਨੂੰ ਅਨਪੜ੍ਹ ਕੀ ਸਮਝਾ ਸਕਦਾ ਹੈ। ਇਸੇ ਲਈ ਪੰਜਾਬ ਦੇ ਮਹਾਨ ਤੇ ਮਸ਼ਹੂਰ ਕਰਨੀ ਕਥਨੀ ਵਾਲੇ ਮਹਾਨ ਬ੍ਰਹਮ ਗਿਆਨੀ ਸੰਤ ਬਾਬਾ ਸ੍ਰੀ ੧੦੮ ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਤੋਂ ਵਰੋਸਾਇ ਸੰਤ ਵਰਿਆਮ ਸਿੰਘ ਜੀ, ਬਾਨੀ ਤੇ ਮੁਖੀ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਦਰਿਸ਼ਟ ਚੈਰੀ ਟੇਬਲ ਟਰੱਸਟ ਮੋਹਾਲੀ। ਜਿਨ੍ਹਾਂ ਨੇ ਪੰਦਰਾਂ ਵੀਹ ਪੁਸਤਕਾਂ ਰੂਹਾਨੀਅਤ ਉਤੇ ਹੀ ਲਿਖੀਆਂ ਹਨ, ਜਿਨ੍ਹਾਂ ਵਿਚੋਂ ਛੇ ਸਤ ਅਗਮ ਅਗੋਚਰ ਮਾਰਗ ਤੇ ਹਨ। ਹੁਣ ਮੈਂ ਆਪਣੇ ਵਿਚਾਰਾਂ ਨੂੰ ਨੀਮ ਹਕੀਮ ਦੀ ਦੁਆਈ ਜਾਣਕੇ ਛਡ ਰਿਹਾ ਹਾਂ ਅਤੇ ਉਚ ਹਕੀਮ ਦੀ ਦਵਾਈ ਪਾਠਕਾਂ ਦੇ ਦਰ ਤੇ ਪੇਸ਼ ਕਰਦਾ ਹਾਂ, ਗੌਰ ਨਾਲ ਇਕ ਚਿਤ ਹੋ ਕੇ ਪੜ੍ਹੋ।
ਵਿਸ਼ਾ ਹੈ ਵਿਸਵਾਸ਼
ਸਾਰੇ- ਸ੍ਰੀ ਦਸਮੇਸ਼ ਜੀ ਅਤੇ ਉਹਨਾਂ ਦੀ ਪਵਿਤ੍ਰ ਬਾਣੀ ਦਾ ਨਿਚੋੜ ਹੈ ਵਿਸਵਾਸ਼। ਜਦ ਤਕ ਸਾਡਾ ਵਿਸਵਾਸ਼ ਹੀ ਟਿਕ ਕੇ ਨਹੀਂ ਬਹਿੰਦਾ ਉਦੋਂ ਤਕ ਨਾ ਮਨ ਟਿਕ ਸਕਦਾ ਹੈ ਨਾ ਕੁਝ ਅੱਲੇ-ਪੱਲੇ ਪੈਂਦਾ ਹੈ ਨਾ ਵਿਸਵਾਸ਼ੀ ਦੀ ਜਿੱਲਣ ਵਿਚ ਹੀ ਡੁਬ ਜਾਇਆਂ ਕਰਦਾ ਹੈ। ਸੰਤ ਜੀ -
ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥ ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥ ਤੂੰ ਜਾਣੋਈ ਸਭ ਸੈ ਦੇ ਲੈਸਹਿ ਜਿੰਦੁ ਕਵਾਉ ॥
ਕਰਿ ਆਸਣੁ ਡਿਠੋ ਚਾਉ ॥ਪੰ:੪੬੩॥
ਇਨ੍ਹਾਂ ਗੁਰਮਤਿ ਸਿਧਾਂਤਾਂ ਅਨੁਸਾਰ ਵਾਹਿਗੁਰੂ ਜੀ ਨੇ ਆਪ ਹੀ ਅਨੇਕਾਂ ਸਰੂਪ ਧਾਰ ਕੇ ਆਪਣੇ ਆਪ ਨੂੰ ਪ੍ਰਗਟ ਕੀਤਾ ਹੈ। ਉਨ੍ਹਾਂ ਦੇ ਕਰਾਰੇ ਹੁਕਮ ਅਧੀਨ ਖੰਡਾਂ ਬ੍ਰਹਿਮੰਡਾਂ ਦੀ ਉਤਪਤੀ ਹੋਈ ਜੀਵਾਂ ਦੀ ਉਤਪਤੀ ਹੋਈ ਉਚੇ ਨੀਵੇਂ ਸੁਖ-ਦੁਖ ਦੀ ਉਤਪਤੀ ਹੋਈ, ਅਤੇ ਸਭ ਤੋਂ ਖਤਰਨਾਕ ਭੁਲ ਭੁਲਈਆ ਵਿਚ ਪਾਉਣ ਵਾਲੇ ਹਉਮੈ ਤੱਤ ਦੀ ਉਤਪਤੀ ਹੋਈ। ਵਾਹਿਗੁਰੂ ਜੀ ਦੂਰ ਹੈ ਕੇ ਅਲੱਗ-ਥਲੱਗ ਬੇ-ਪ੍ਰਵਾਹ ਹੋ ਕੇ ਨਹੀਂ ਰਹਿੰਦੇ। ਉਹ ਸਾਰੇ ਜੀਵਾਂ ਦੇ ਦੁਖਾਂ ਨੂੰ ਪਹਿਚਾਣਦੇ ਹਨ, ਕੀਤੀਆਂ ਹੋਈਆਂ ਭੁਲਾਂ ਬਖਸ਼ਦੇ ਹਨ। ਮਾਂ ਤੇ ਪਿਉ ਤੋਂ ਕਿਤੇ ਵੱਧ ਪਿਆਰ ਕਰਦੇ ਹਨ। ਸੋ ਐਸੇ ਪ੍ਰਭੂ ਨੂੰ ਸਦਾ ਹੀ ਆਪਣੇ ਹਿਰਦੇ ਵਿਚ ਪਿਆਰ ਕਰਨਾ ਅਤੇ ਪੂਰਨ ਵਿਸ਼ਵਾਸ ਵਿਚ ਰਹਿਣਾ, ਇਸ ਮਾਰਗ ਤੇ ਚੱਲਣ ਲਈ ਅਤਿਅੰਤ ਅਵੱਸ਼ਕ ਹੈ। ਜੇ ਇਹ ਪਹਿਲਾਂ ਹੀ ਵਿਸ਼ਵਾਸ ਹੀ ਪੈਦਾ ਨਾ ਹੋਇਆ ਤਾਂ ਇਸ ਤਰ੍ਹਾਂ ਰਹਿੰਦਾ ਹੈ, ਜਿਵੇਂ ਧਰਤੀ ਵਾਹੀ ਸੰਵਾਰੀ ਜਾਵੇ, ਕੋਈ ਵੀ ਫਲ ਹੱਥ ਨਹੀਂ ਆਇਆ ਕਰਦਾ। ਸੋ ਇਸ ਕਰਕੇ ਵਾਹਿਗੁਰੂ ਜੀ ਉਪਰ ਵਿਸ਼ਵਾਸ, ਉਸ ਦੀਆਂ ਕਲਾਤਮਕ ਸ਼ਕਤੀਆਂ ਉਪਰ ਵਿਸ਼ਵਾਸ਼, ਉਸਦੇ ਪ੍ਰੇਮ ਦਿਆਲੂ ਸੁਭਾਅ ਉਪਰ

ਹੋ ਸਕਲ ਤੁਪਕ ਕੇ ਨਾਮ ਸਬੁੱਧ ਬਖਾਨੀਐ ॥੯੧੨॥ [1]ਫੇਨਨਨੀ ਸਬਦਾਦਿ ਉਚਾਰਨ ਕੀਜੀਐ ॥ ਜਾ ਚਰ ਕਹਿ ਨਾਇਕ ਪਦ ਬਹੁਰੋਂ ਦੀਜੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪਛਾਨੀਐ ॥੯੧੩॥ [2]ਬ੍ਰਿਛ ਕੰਦਨਿਨ ਆਦਿ ਬਖਾਨੋ ਜਾਨਕੈ । ਜਾ ਚਰ ਕਹਿ ਨਾਇਕ ਪਦ ਬਹੁਰ ਪ੍ਰਮਾਨ ਕੈ ॥ ਸੱਤ੍ਰੁ ਸਬਦ ਕੌਂ ਤਾਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਚਤੁਰ ਪਹਿਚਾਨੀਐ ॥੯੧੪॥ [3]ਦੋਹਰਾ ॥ ਜਲ ਰਸ ਸਨਨੀ ਆਦਿ ਕਹਿ; ਜਾ ਚਰ ਪਤ ਕਹਿ ਅੰਤ ॥ ਸੱਤ੍ਰੁ ਸਬਦ ਕਹਿ ਤੁਪਕ ਕੇ ਨਿਕਸਹਿੰ ਨਾਮ ਅਨੰਤ ॥੯੧੫॥ [4]ਕ੍ਰਿਤ ਅਰਨੀ[ੳ] ਪਦ ਆਦਿ; ਕਹਿ ਜਾ ਚਰ ਨਾਥ ਉਚਾਰ ॥ ਸੱਤ੍ਰੁ ਉਚਰਿ ਕਰਿ ਤੁਪਕ ਕੇ ਲੀਜੋ ਨਾਮ ਸੁਧਾਰ ॥੯੧੬॥ ਚੌਪਈ ॥ [5]ਕ੍ਵਾਰ ਕੁੰਦਨੀਨ ਆਦਿ ਬਖਾਨੋ ॥ ਜਾ ਚਰ ਕਹਿ ਨਾਇਕ ਪਦ ਠਾਨੋ ॥ ਸੱਤ੍ਰੁ ਸਬਦ ਕਹੁੱ ਬਹੁਰ ਭਣਿੱਜੈ ॥ ਨਾਮ ਤੁਰੰਗ ਚੀਨ ਚਿਤ ਲਿੱਜੈ ॥੯੧੭॥ [6]ਕ੍ਵਾਰ ਆਰਨੀ ਆਦਿ ਬਖਾਨੋ ॥ ਜਾ ਚਰ ਕਹਿ ਨਾਇਕ ਪਦ ਠਾਨੋ॥ ਸੱਤ੍ਰੁ ਸਬਦ ਕਹੁੱ ਬਹੁਰ ਉਚਾਰੋ ॥ ਨਾਮ ਤੁਪਕ ਕੇ ਸਕਲ ਬਿਚਾਰੋ ॥੯੧੮॥ [7]ਕਲੂ ਨਾਸਨਿਨ[ਅ] ਆਦਿ ਭਣਿੱਜੈ ॥ ਜਾ ਚਰ ਕਹਿ ਨਾਇਕ ਪਦ ਦਿੱਜੈ ॥ ਸੱਤ੍ਰੁ ਸਬਦ ਤਿਹੱ ਅੰਤ ਉਚਰੀਐ ॥ ਨਾਮ ਤੁਪਕ ਕੇ ਸਕਲ ਬਿਚਰੀਐ ॥੯੧੯॥ [8]ਅੜਿੱਲ ॥ ਗੰਗਨਿ ਪਦ ਕੌਂ ਪ੍ਰਿਥਮ ਉਚਾਰਨ ਕੀਜੀਐ ॥ ਜਾ ਚਰ ਕਹਿ ਨਾਇਕ ਪਦ ਬਹੁਰੋਂ ਦੀਜੀਐ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪਛਾਨੀਐ ॥੯੨੦॥ [9]ਚੌਪਈ ॥ ਜਨੁਵਨਿ ਪਦ ਕੌਂ ਆਦਿ ਉਚਾਰੋ॥ ਜਾ ਚਰ ਕਹਿ ਨਾਇਕ ਪਦ ਡਾਰੋ ॥ ਸੱਤ੍ਰੁ ਸਬਦ ਕਹੁੱ ਬਹੁਰ ਭਣਿੱਜੈ॥ ਨਾਮ ਤੁਫੰਗ ਚੀਨ ਚਿੱਤ ਲਿੱਜੈ ॥੯੨੧॥ [10]ਅੜਿੱਲ ॥ ਭਾਗੀਰਥਨੀ[ੲ] ਪਦ ਕੌਂ ਆਦਿ ਬਖਾਨੀਐਂ ॥ ਜਾ ਚਰ ਕਹਿ ਨਾਇਕ ਪਦ ਬਹੁਰੋਂ ਠਾਨੀਐਂ ॥ ਸੱਤ੍ਰ ਸਬਦ ਕੌਂ ਤਾ ਕੇ ਅੰਤ ਉਚਾਰੀਐ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ ॥੯੨੨॥ [11]ਚੌਪਈ ॥ ਜਟਨਿਨ ਪਦ ਕੌਂ ਆਦਿ ਉਚਾਰੀਐ ॥ ਜਾ ਚਰ ਕਹਿ ਨਾਇਕ ਪਦ ਧਰੀਐ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨੋ ॥ ਨਾਮ ਤੁਪਕ ਕੇ ਸਕਲ ਪ੍ਰਮਾਨੋ॥੯੨੩॥ [12]ਨਦੀ ਰਾਟਨਿਨਿ ਆਦਿ ਬਖਾਨੋ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਸੱਤ੍ਰੁ ਸਬਦ ਕਹੁੱ ਬਹੁਰ ਭਣੀਜੈ ॥ ਨਾਮ ਤੁਫੰਗ ਜਾਨ ਜੀਅ ਲੀਜੈ ॥੯੨੪॥ [13]ਭੀਖਮ ਜਨਿਨਨ

---

ੳ. ਕ੍ਰਿਤਅਰਿਨੀ (ਭਾਵ-ਕਿਤੁਸੀ ਪੰ:੧੬੭ ਤੇ ਅਠਵੇਂ ਅਵਤਾਰ ਬਾਵਨ ਦੀ ਕਥਾਂ ਪੜ ਚੁਕੇ ਹੋ । ਚੋਬੀਸ ਅਵਤਾਰ ਕਥਾ ਦੇ ਅਠਵੇਂ ਧਆਉ ਵਿਚ ਬਾਵਨ ਰੂਪ ਵਿਸ਼ਨੂ ਦਾ ਵਰਤਾਂਤ ਵਰਨਣ ਹੈ । ਜਿਸ ਵਿਚ ਦੱਸਿਆ ਹੈ ਕਿ ਬਾਵਨ ਰੂਪ ਧਾਰੀ ਬ੍ਰਾਹਮਣ ਨੇ ਜਦ ਅਢਾਈ ਕਦਮ ਧਰਤੀ ਮਿਣਨੀ ਚਾਹੀ ਤਾਂ ਸਰੀਰ ਦਾ ਆਕਾਰ ਇਤਨਾ ਵਧਾ ਲਿਆ ਕਿ:—
*ਏਕੈ ਪਾਂਵ ਪਤਾਰਹਿ ਛੂਆ ॥ ਦੂਸਰਾ ਪਾ ਗਗਨ ਲਉ ਹੂਆ ॥*
*ਭਿਦਿ ਯੋ ਅੰਡ-ਬ੍ਰਹਮੰਦ ਅਪਾਰਾ ॥ ਤਿਹ ਤੇ ਗਿਰੀ ਗੰਗਾ ਕੀ ਧਾਰਾ ॥੨੨॥*
ਇਸ ਅਕਾਸ਼ੀ ਗੰਗਾ ਨੂੰ ਬਿਸ਼ਨੂ ਭਗਵਾਨ ਦੇ ਚਰਨਾਂ ਦਾ ਧੋਣ ਮੰਨਕੇ ਸ੍ਰਿਜੀ ਇਸਨੂੰ ਆਪਣੇ ਸਿਰ ਤੇ ਬੋਚ ਲਿਆ । ਸੀਸ ਦੀਆਂ ਜਟਾਂ ਵਿਚੋਂ ਵਗਦੇ ਇਹ ਧਾਰਾ "ਗੰਗੋਤਰੀ" ਪਰਬਤ ਉਤੋਂ ਵਗਦੀ ਹੋਈ ਭਾਰਤ ਦੇ ਮੈਦਾਨ ਵਿਚ ਉੱਤਰੀ, ਜਿਸ ਲਈ ਗੰਗਾ ਦਾ ਇਹ ਅੰਮ੍ਰਿਤ ਜਲ ਪਾਪ ਨਾਸਕ ਕਲਿਜੁਗ ਵਿਚ ਗਲਿਆਣਕਾਰੀ ਮੰਨਿਆ ਗਿਆ ਹੈ ॥੯੧੬॥

ਅ. ਕਲੂ ਨਾਸਨੀ ਇਸ ਨੂੰ ਗੁਰੂ ਜੀ ਨੇ ਕਲੂ ਕਾਲ ਦੇ ਪਾਪਾਂ ਨੂੰ ਨਾਸ ਕਰਨ ਵਾਲੀ ਪਦ ਵਰਤਿਆ ਹੈ ।

ੲ. ਭਾਵ=ਗੰਗਾ ਨਦੀ ਕਲੂ ਕਾਲ ਦੇ ਕੀਤੇ ਪਾਪਾਂ ਨੂੰ ਨਾਸ ਕਰਨ ਵਾਲੀ । ਭਾਗੀਰਥ ਰਾਜਾ ਰਘੂ ਕੂਲ ਦਾ ਵਡੇਰਾ ਹੋਇਹਾ ਹੈ ਜੋ ਰਾਜੇ ਅੰਸਮਾਨ ਦਾ ਪੋਤਰਾ ਤੇ ਰਾਜੇ ਦਲੀਪ ਦਾ ਪੁਤ੍ਰ ਸੀ ਜਿਸਨੇ ਪਹਾੜਾਂ ਵਿਚੋਂ ਗੰਗਾ ਨੂੰ ਅਗੇ ਲਿਆਂਦਾ ਸੀ=ਇਸ ਵਾਸਤੇ ਗੰਗਾ ਨੂੰ (ਭਾਗੀਰਥੀ) ਵੀ ਕਿਹਾ ਜਾਂਦਾ ਹੈ ਭੀਸਮ ਪਿਤਾਮਾ ਉਹ ਸਸਤੀ ਸੀ ਜਿਸ ਨੇ ਆਪਣੇ ਪਿਤਾ "ਸਾਤਨ" ਦੀ ਖੁਸ਼ੀ ਹਾਸਲ ਕਰਨ ਲਈ ਸਾਰੀ ਜਿੰਦਗੀ ਨਾਂ ਸ਼ਾਦੀ ਕਰਨ ਦੀ ਤੇ ਬ੍ਰਹਚਾਰੀ ਜੀਵਣ ਬਤਾਨ ਦੀ ਪ੍ਰਤਗਯਾ ਲਈ ਅਤੇ ਪੂਰੀ ਦ੍ਰਿਵਤਾ ਦੇ ਨਾਲ ਨਭਾਈ=ਜਿਸ ਦਾ ਪ੍ਰੀਚੇ ਪਹਿਲੇ ਕ੍ਰਿਸ਼ਨਾ ਅਵਤਾਰ ੧੬੨੬-੨ ਅੰਕ ਤੇ ਦਿਤਾ ਜਾ ਚੁਕਾ ਹੈ ।

੧. ਫੈਨਨਨੀ (ਜਦੋਂ ਉਦੇ ਪਹਾੜਾ ਆਦਿ ਤੋਂ ਨਦੀਆਂ ਦਰਿਆਵਾਂ ਦੇ ਪਾਣੀ ਨੀਵੇ ਥਾਂ ਗਿਰਦੇ ਹਨ ਤਾਂ ਦੁਧ ਰਿੜਕਣ ਵਾਲੇ ਤੋੜੇ ਵਾਂਗ "ਝਗ" ਉਭਰ ਆਉਂਦੀ ਹੈ ਉਸ ਨੂੰ ਕਹਿੰਦੇ ਨੇ ਰਿੜਕਣ ਵਾਲੀ=ਫੈਨਨ, ਨੀ=ਨਦੀ ਨਾਲੇ ਸਾਂਭਣ ਵਾਲੀ=ਧਰਤੀ ਸ਼ਬਦਿ ਪਹਿਲਾ ਕਹੋ। ਜਾਚਰ ਕਹਿਕੇ ਨਾਇਕ ਸਬਦ ਪਿਛੋਂ ਦੇ ਦੇਈਏ। ਅੰਤ ਵਿਚ "ਸੱਤ੍ਰੂ" ਨੂੰ ਉਸ ਦੇ ਪਿਛੋਂ ਕਹੀਏ। ਹੇ ਭਾਈ ਇਹ ਸਾਰੇ ਤੁਪਕ ਦੇ ਨਾਮ ਦਾਨੇ ਪੁਰਸ਼ੋ ਪੁਛਾਣ ਲਈਏ ॥੮੧੩॥

੨. ਬ੍ਰਿਛਕੰਦਨਿਨ (ਰਾਹ ਦੇ ਕਿਨਾਰਿਆਂ ਤੇ ਖੜੇ ਰੁਖ ਬਿਰਛਾਂ ਨੂੰ ਉਖਾੜਕੇ, ਤੋੜਕੇ, ਰੋੜਕੇ ਲੈ ਜਾਣ ਵਾਲੀਆਂ ਨਦੀਆਂ ਦੀ ਮਾਲਿਕ=ਧਰਤੀ) ਦਾ ਨਾਮ ਪਹਿਲਾਂ ਕਹੋ। ਜਾਚਰ=ਧਰਤੀ ਦੇ ਜਾਇ ਘਾਹ ਨੂੰ ਚਰਨ ਵਾਲੇ ਪਸੂ ਕਹਿਕੇ ਨਾਇਕ ਪਦ ਬਾਅਦ ਵਿਚ ਦੇਕੇ। ਸੱਤ੍ਰੂ ਪਦ ਨੂੰ ਉਸ ਦੇ ਅੰਤ ਵਿਚ ਕਹਿ ਕੇ। ਹੇ ਚਤ੍ਰ ਪੁਰਸ਼ੋ ਇਹ ਸਾਰੇ ਨਾਮ ਤੁਪਕ ਦੇ ਪਹਿਚਾਣ ਲਈਏ ॥੮੧੪॥

੩. ਜਲਰਸਸਨਨੀ (ਜਲ ਰਸ=ਜਲ ਦੇ ਰਸ ਨਾਲ ਸਿਨੀ ਹੋਈ=ਭਿਜੀ ਹੋਈ "ਨੀ=ਜਲ ਪਾਣੀ ਦੇ ਵਿਚ ਰਚਕੇ ਭਿਜੀ ਹੋਈ ਮਿਟੀ ਵਾਲੀ ਧਰਤੀ ਪਹਿਲਾਂ ਆਖਕੇ ਜਾਚਰ ਪਤ=ਜਾਏ ਹੋਇ ਘਾਹ ਨੂੰ ਚਰਨ ਵਾਲੇ ਪਸੂਆਂ ਦਾ ਪਤੀ ਕਹਿਕੇ ਅੰਤ। ਉਸ ਸ਼ੇਰ ਦੀ ਸੱਤ੍ਰੂ=ਵੈਰਨ ਕਹਿਕੇ ਤੁਪਕ ਦੇ ਨਾਮ ਬੇਅੰਤ ਨਿਕਲ ਪੈਂਦੇ ਹਨ ॥੮੧੫॥

੪. ਕ੍ਰਿਤਅਰਿਨੀ° (ਕ੍ਰਿਤ=ਕ੍ਰਮ, ਕੀਤੇ ਕੰਮ=ਕੀਤੇ ਕਰਮਾ ਦਾ ਫਲ ਨਿਵਾਰਨ ਵਾਲੇ ਜਲ ਵਾਲੀ ਧਰਤੀ ਪਦ ਪਹਿਲਾਂ ਆਖਕੇ ਜਾਚਰ=ਜਾਏ ਘਾਹ ਨੂੰ ਚਰਨ ਵਾਲੇ ਪਸੂ ਉਹਨਾਂ ਦਾ ਨਾਥ=ਸ਼ੇਰ ਆਖ ਕੇ। ਸ਼ੇਰ ਦਾ ਵੈਰੀ "ਸੱਤ੍ਰੂ" ਉਚਾਰਕੇ ਤੁਪਕ ਦੇ ਨਾਮ ਬਣਾ ਲਵੋ ॥੮੧੬॥

੫. ਕੂਾਰ ਕੁੰਦਨੀ (ਕਨਾਰੇ ਢਾਹੁਣ ਵਾਲੀਆਂ ਨਦੀਆਂ ਦੀ ਵਾਰਸ=ਧਰਤੀ ਪਦ ਪਹਿਲਾਂ ਆਖਕੇ ਜਾਚਰ=ਜਾਇਆ ਘਾਹ, ਚਰ=ਚਰਨ ਵਾਲੇ ਪਸੂ, ਪਸੂਆਂ ਦਾ ਨਾਇਕ=ਸ਼ੇਰ ਪਦ ਆਖੋ। ਸੱਤ੍ਰੂ-ਸ਼ੇਰ ਦੀ ਵੈਰਨ ਸਬਦ ਫੇਰ ਕਹਿ ਦਿਉ। ਤੁਪਕ ਦੇ ਨਾਮ ਚਿਤ ਵਿਚ ਜਾਣ ਲੀਜੈ ॥੮੧੭॥

੬. ਕਾਰਅਰਨੀ (ਕਾਰ=ਕਿਨਾਰੇ, ਆਰ=ਦੋਖੀ ਕਿਨਾਰਿਆਂ ਦੀ ਦੋਖੀ ਢਾਹ ਦੇਣ ਵਾਲੀਆਂ ਨਦੀਆਂ, ਨੀ=ਵਾਲੀ, ਧਰਤੀ ਪਹਿਲਾਂ ਆਖੋ। ਜਾਚਰ ਕਹਿਕੇ ਨਾਇਕ ਪਦ ਦੇ ਦਿਉ। ਫੇਰ ਬਾਦ ਵਿਚ "ਸੱਤ੍ਰੂ" ਪਦ ਉਚਾਰੋ। ਇਹ ਸਾਰੇ ਨਾਮ ਤੁਪਕ ਦੇ ਬਿਚਾਰ ਲਵੋ ॥੮੧੮॥

੭. ਕਲੂ ਨਾਸਨੀ* ਕਲੂ=ਕਲੂਕਾਲ ਦੇ ਕੀਤੇ ਕਰਮਾਂ ਨੂੰ; ਨਾਸਨੀ=ਨਾਸ ਕਰਨ ਵਾਲੀ ਗੰਗਾ ਨਦੀ ਦੀ ਮਾਲਕਿਣ=ਧਰਤੀ ਪਹਿਲਾਂ ਆਖੋ। "ਜਾ"=ਜਾਇਆ ਘਾਹ ਆਦਿ ਨੂੰ "ਚਰ"=ਚਰਨ ਵਾਲੇ ਪਸੂ ਆਦਿ ਕਹਿ ਕੇ ਨਾਇਕ ਉਹਨਾਂ ਦਾ ਮੁਖੀ ਸ਼ੇਰ ਪਦ ਦੇ ਦਿਉ। "ਸੱਤ੍ਰੂ" ਸਬਦ ਉਸ ਤੋਂ ਉਪ੍ਰੰਤ ਉਚਾਰ ਕੇ। ਤੁਪਕ ਦੇ ਨਾਮ ਸਾਰੇ ਹੀ ਬਿਚਾਰ ਲੋ ॥੮੧੯॥

੮. ਅੜਿਲ ॥ ਰਾਗਨਿ (ਗੰਗਾ ਨਦੀ ਨੂੰ ਧਾਰਨ ਵਾਲੀ ਧਰਤੀ ਪਹਿਲਾਂ ਆਖਕੇ)। ਜਾਚਰ ਕਹਿਕੇ, ਨਾਇਕ ਪਦ ਬਾਅਦ ਵਿਚ ਦੇ ਦੀਜੀਏ। ਉਸਦਾ "ਸੱਤ੍ਰੂ" ਸਬਦ ਉਸਦੇ ਅੰਤ ਵਿਚ ਕਹੋ। ਹੇ ਭਾਈ ਇਹ ਸਾਰੇ ਤੁਪਕ ਦੇ ਨਾਮ ਬੁਧੀ ਵਾਨ ਪਛਾਣ ਲੈਣ ॥੮੨੦॥

੯. ਜਨੁਵਨਿ (ਮਸਹੂਰ "ਜਨੂ ਰਿਖੀ" ਦੇ ਆਸਰਮ ਨਾਲ ਸਬੰਧ ਰਖਣ ਵਾਲੀ=ਜਾਨਵੀ=ਗੰਗਾ ਨਦੀ ਵਾਲੀ ਧਰਤੀ ਦੇ ਨਾਮ ਦਾ ਪਦ ਪਹਿਲਾਂ ਆਖੋ। ਫੇਰ ਜਾਚਰ ਭਾਵ ਜਾਇ ਘਾਹ ਨੂੰ ਚਰਨ ਵਾਲੇ ਕਹਿਕੇ ਨਾਇਕ ਪਦ ਡਾਲ ਦਿਉ। ਉਪ੍ਰੰਤ ਸ਼ੇਰ ਦੀ ਵੈਰਨ "ਸੱਤ੍ਰੂ" ਸਬਦ ਬਾਅਦ ਵਿਚ ਕਹਿਕੇ। ਨਾਮ ਤੁਫੰਗ ਦਾ ਜਾਣ ਲੀਜੈ ॥੮੨੧॥

੧੦. ਅੜਿਲ ॥ ਭਾਗੀਰਥਨੀ* (ਭਾਗੀਰਥ=ਰਾਜੇ ਰਿਸ਼ੀ ਦੀ ਆਂਦੀ ਹੋਈ ਗੰਗਾ ਵਾਲੀ ਧਰਤੀ, ਦੇ ਨਾਮ ਦਾ ਪਦ ਪਹਿਲਾਂ ਆਖ ਕੇ। ਫੇਰ ਜਾਚਰ ਕੱਹਿਕੇ ਨਾਇਕ ਪਦ ਕਹੀਏ। "ਸੱਤ੍ਰੂ" ਸਬਦ ਉਸ ਦੇ ਅੰਤ ਉਚਾਰ ਦੇਈਏ। ਹੇ ਭਾਈ ਸਾਰੇ ਤੁਪਕ ਦੇ ਨਾਮ ਦਾਨੇ ਪੁਰਸ਼ ਬਿਚਾਰ ਲੈਣ ॥੮੨੨॥

੧੧. ਚੌਪਈ ॥ ਜਟਨਿਨ (ਸ੍ਰਿਜੀ ਦੀਆਂ ਜਟਾਂ ਰਾਂਹੀ ਆਈ ਗੰਗਾ ਵਾਲੀ ਧਰਤੀ ਦਾ ਨਾਮ ਪਹਿਲਾਂ ਉਚਾਰ ਕੇ। ਜਾਚਰ ਕਹਿਕੇ ਨਾਇਕ ਪਦ ਧਰ ਲਵੋ। "ਸੱਤ੍ਰੂ" ਪਦ ਨੂੰ ਉਪ੍ਰੰਤ ਕਹੋ। ਨਾਮ ਤੁਪਕ ਦੇ ਸਾਰੇ ਹੀ ਪ੍ਰਮਾਨ ਕਰ ਲਵੋ ॥੮੨੩॥

੧੨. ਨਦੀਰਾਟਨਿਨਿ* (ਨਦੀਆਂ ਦੀ ਰਾਣੀ ਗੰਗਾ ਵਾਲੀ ਧਰਤੀ ਦਾ ਨਾਮ ਪਹਿਲਾਂ ਕਹੋ। ਜਾਚਰ ਪਤਿ ਕਹਿਕੇ ਭਾਵ ਘਾਹ ਚਰਨ ਵਾਲੇ ਪਸੂਆਂ ਦਾ ਸੁਾਮੀ ਸ਼ੇਰ ਪ੍ਰਮਾਨ ਕਰ ਲੌ। ਉਪ੍ਰੰਤ 'ਸੱਤ੍ਰੂ' ਸਬਦ ਕਹਿ ਦਿਓ ਅੰਤ ਵਿਚ। ਤੁਫੰਗ ਦੇ ਨਾਮ ਜੀਅ ਵਿਚ ਜਾਣ ਲਵੋ ॥੮੨੪॥

੧੩. ਭੀਖਮ ਜਨਿਨਨ (ਪਾਡਵਾਂ ਤੇ ਕੈਰਵਾਂ ਦੇ ਦਾਦਾ ਭੀਖਮ ਪਿਤਾਮਾ ਜੀ ਦੀ ਮਾਤਾ ਦਾ ਨਾਮ ਵੀ ਗੰਗਾ ਸੀ, ਇਸ ਲਈ ਗੁਰੂ ਜੀ ਭੀਖਮ ਜਨਨਨੀ ਗੰਗਾ ਦੇ ਨਾਮ ਨਾਲ ਇਥੇ ਗੰਗਾ ਨੂੰ ਇਸ ਨਾਮ ਨਾਲ ਸੰਬੋਧਨ ਕਰ ਦਿਤਾ ਹੈ। ਕਿਉਂਕਿ ਜਿਸ ਨੇ ਇਹੋ ਜਿਹੇ ਪ੍ਰਸਿੱਧ ਸੂਰਮੇ ਨੂੰ ਜਨਮ ਦਿਤਾ ਉਹ ਗੰਗਾ ਦਾ ਪ੍ਰਭਾਵ ਹੀ ਰੱਖਦੀ ਹੈ।) (ਭੀਖਮ ਪਿਤਾਮਾ ਦੀ ਮਾਤਾ ਗੰਗਾ ਨਦੀ ਵਾਲੀ ਧਰਤੀ) ਪਹਿਲਾਂ ਆਖੋ। "ਜਾ" ਧਰਤੀ ਦਾ ਜਾਇਆ ਘਾਹ ਚਰ=ਚਰਨ ਵਾਲੇ ਪਸੂ ਕਹਿਕੇ ਪਤਿ=ਪਸੂਆਂ ਦਾ ਪਤਿ ਸ਼ੇਰ ਸਬਦ ਪ੍ਰਮਾਨ ਕਰੋ। ਸ਼ੇਰ ਦੀ ਵੈਰਨ ਤੁਪਕ ਦੇ ਨਾਮ ਸਾਰੇ ਹੀ ਜਾਣ ਲਈਐ। ਇਸ ਦੇ ਵਿਚ ਕੁਛ ਭੇਦ ਦੀ ਗੱਲ ਨਾ ਕਰੋ ॥੮੨੫॥

---

ਵਿਸ਼ਵਾਸ, ਉਸਦੀ ਪਰਮ ਨੇੜਤਾ ਉਪਰ ਵਿਸ਼ਵਾਸ਼ ਬਹੁਤ ਹੀ ਜਰੂਰੀ ਹੈ। ਗੁਰੂ ਮਹਾਰਾਜ ਜੀ ਉਨ੍ਹਾਂ ਬਾਰੇ ਫੁਰਮਾਨ ਕਰਦੇ ਹਨ ਕਿ ਵਾਹਿਗੁਰੂ ਜੀ ਸੱਚੇ ਦਿਲ ਨਾਲ ਕੀਤੀ ਹੋਈ ਪੁਕਾਰ ਨੂੰ ਸੁਣ ਲੈਂਦੇ ਹਨ ।ਭਾ:੧॥ਪੰ:੧੬॥

ਹਾਥੀ ਕੀ ਚਿਘਾਰ ਪਲ ਪਾਛੈ ਪਹੁਚਤ ਤਾਹਿ ਚੀਟੀ ਕੀ ਪੁਕਾਰ ਪਹਿਲੇ ਹੀ ਸੁਨੀਅਤ ਹੈ ॥ਪਾਤ ਸਾ: ੧੦॥

ਇਸ ਵਿਸ਼ਵਾਸ਼ ਨੂੰ ਪੱਕਾ ਕਰਨ ਲਈ ਸਤਿ ਸਾਸ਼ਤਰਾਂ ਦੀ ਪਵਿੱਤਰ ਬਾਣੀ ਦਾ ਅਧਿਐਨ ਪੂਰੀ ਸ਼ਰਧਾ ਨਾਲ ਕਰਨਾ ਜਰੂਰੀ ਹੈ। ਇਹ ਵਿਸ਼ਵਾਸ਼ ਹੀ ਸੀ ਕਿ ਨਾਮਦੇਵ ਜੀ ਨੇ ਪ੍ਰਭੂ ਦੀ ਪ੍ਰੀਪੂਰਨਤਾ ਅਨੁਭਵ ਕਰਦੇ ਹੋਏ ਦੁਧ ਪਿਲਾ ਦਿਤਾ।

ਦੂਧ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ॥ ਦੂਧ ਪੀਉ ਗੋਬਿੰਦੇ ਰਾਇ ॥ ਦੂਧ ਪੀਉ ਮੇਰੋ ਮਨ ਪਤੀਆਇ॥ ਨਾਹੀ ਤ ਘਰ ਕੋ ਬਾਪ ਰਿਸਾਇ ॥ ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥ ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ॥ ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਦਾ ਦਰਸਨੁ ਭਇਆ ॥ਪੰ:੧੧੬੩॥

ਇਸੇ ਤਰ੍ਹਾਂ ਨਾਲ ਪ੍ਰੇਮ ਵਸ ਹੋ ਕੇ ਧੰਨੇ ਭਗਤ ਦਾ ਪ੍ਰੇਮ ਵੇਖ ਕੇ ਪ੍ਰਸ਼ਾਦਾ ਵੀ ਛਕ ਲਿਆ ਅਤੇ ਲੱਸੀ ਵੀ ਪੀ ਲਈ ਜਿਵੇਂ ਕਿ ਫੁਰਮਾਨ ਹੈ:-

ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥ਮਿਲੇ ਪ੍ਰਤਖਿ ਗੁਸਾਈਆਂ ਧੰਨਾ ਵਡਭਾਗਾ ॥ਪੰ:੪੮੮॥

ਬਾਮ੍ਹਣ ਪੂਜੈ ਦੇਵਤੇ ਧੰਨਾ ਗਊ ਚਰਾਵਣ ਆਵੈ ॥ ਦੇਖੋ ਪਉੜੀ ੧੩ਵਾਂ ੧੦॥ਭਾ:ਗੁ:ਦਾ;

ਅੱਗੇ ਆਪਨੇ ਸੈਣ ਨਾਈ, ਪ੍ਰਹਿਲਾਦ ਆਦਿ ਦੇ ਪ੍ਰਮਾਣ ਦਿਤੇ ਹਨ ਅਤੇ ਆਪਣੇ ਵਿਚਾਰ ਦਰਸਾਏ ਹਨ ਅਤੇ ਪੰ: ੨੪ ਤੇ ਜਾ ਕੇ ਪੰਗਤੀ ਪੇਸ਼ ਕੀਤੀ ਹੈ ਕਿ ਬਾਬਾ ਫਰੀਦ ਜੀ ਕਹਿੰਦੇ ਹਨ ਕਿ ਇਸ ਪੁਰਖ ਜੀਵ ਨੂੰ ਭਲੇ ਵਾਸਤੇ ਮਹਾਂਪੁਰਖ ਹਰ ਸੰਭਵ ਬੜੇ ਤਰੀਕਿਆਂ ਦੇ ਨਾਲ ਖਬਰਦਾਰ ਕਰਦੇ ਹਨ। ਪਰ ਇਹਨਾਂ ਪਾਵਨ ਬਚਨਾਂ ਦਾ ਇਸ ਜੀਵ ਤੇ ਕੋਈ ਅਸਰ ਨਹੀਂ ਹੁੰਦਾ :-

ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥ ਜੋ ਸ਼ੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥ ਪੰ: ੧੩੭੮॥

ਭਾਵੇਂ ਜੀਵ ਕਿਤਨਾ ਹੀ ਪੜ੍ਹ ਲਵੇ ਜੋ ਝਖਣ ਹੀ ਝਾਖਣ ਦੇ ਤੁੱਲ ਹੈ ਗੁਰੂ ਤੋਂ ਬਿਨਾਂ ਗਿਆਨ ਦਾ ਡੰਡਾ ਹੱਥ ਨਹੀਂ ਆਉਂਦਾ:-

ਪੜੀਐ ਜੇਤੀ ਆਰਜਾ ਪੜੀਐ ਜੇਤੇ ਸਾਸ ॥ ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥ਪੰ: ੪੬੭॥

ਕਿਉਂਕਿ:-

ਨਾਨਕ ਮਨਮੁਖਿ ਅੰਧੁ ਪਿਆਰ ॥ ਬਾਝੁ ਗੁਰੂ ਡੁਬਾ ਸੰਸਾਰ ॥ਪੰ: ੧੩੮॥

ਇਸ ਵਾਸਤੇ ਉਪਰਲੀ ਬੇਨਤੀ ਕੀਤੀ ਗਈ ਸੀ ਕਿ ਇਸ ਜੀਵ ਨੂੰ ਅੰਧਕਾਰ ਦੇ ਵਿਚ ਗੋਤੇ ਖਾਣ ਕਰਕੇ ਵਾਹਿਗੁਰੂ ਜੀ ਦੀ ਹੋਂਦ ਉਪਰ ਕੋਈ ਵਿਸ਼ਵਾਸ਼

ਆਦਿ ਬਖਾਨੋ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਨਾਮ ਤੁਪਕ ਕੇ ਸਭ ਹੀ ਲਹੀਐ ॥ ਯਾ ਮੈ ਕਛੂ ਭੇਦ ਨਹੀ ਕਹੀਐ ॥੯੨੫॥ [1]ਨਦੀ ਈਸੁਨਿਨ ਆਦਿ ਉਚਰੀਐ ॥ ਜਾ ਚਰ ਕਹਿ ਨਾਇਕ ਪਦ ਡਰੀਐ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨੋ ॥ ਨਾਮ ਤੁਪਕ ਕੇ ਸਕਲ ਪਛਾਨੋ ॥੯੨੬॥ [2]ਨਦੀ ਰਾਜਨਿਨ ਆਦਿ ਬਖਾਨੋ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਸੱਤ੍ਰੁ ਸਬਦ ਬਹੁਰੋ ਮੁਖ ਭਾਖੁ ॥ ਨਾਮ ਤੁਫੰਗ ਚੀਨ ਚਿਤ ਰਾਖੁ ॥੯੨੭॥ [3]ਨਦ ਨਾਇਕਨਿਨ ਆਦਿ ਬਖਾਨੋ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਸੱਤ੍ਰੁ ਸਬਦ ਬਹੁਰੋ ਤਿਹ ਦੀਜੈ ॥ ਨਾਮ ਤੁਫੰਗ ਚੀਨ੍ ਚਿਤ ਲੀਜੈ ॥੯੨੮॥ ਸਰਤੇਸੁਨਿਨ ਆਦਿ ਭਣਿੱਜੈ ॥ ਜਾ ਚਰ ਕਹਿ ਨਾਇਕ ਪਦ ਦਿੱਜੈ ॥ ਸਤ੍ਰੁ ਸਬਦ ਕੌਂ ਬਹੁਰ ਬਖਾਨੋ ॥ ਨਾਮ ਤੁਪਕ ਕੇ ਸਕਲ ਪਛਾਨੋ ॥੯੨੯॥ [5]ਸਰਤਾ ਬਰਨਿਨ ਆਦਿ ਉਚਾਰੀਐ ॥ ਜਾ ਚਰ ਕਹਿ ਨਾਇਕ ਪਦ ਡਰੀਐ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨੋ ॥ ਨਾਮ ਤੁਪਕ ਕੇ ਸਭ ਪਹਿਚਾਨੋ ॥੯੩੦॥ [6]ਸਰਤੰਦ੍ਨਿਨ ਆਦਿ ਉਚਾਰੋ ॥ ਜਾਚਰ ਕਹਿ ਪਤਿ ਪਦ ਦੈ ਡਾਰੋ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨੋ ॥ ਨਾਮ ਤੁਪਕ ਕੇ ਸਭ ਜੀਅ ਜਾਨੋ ॥੯੩੧॥ [7]ਦੋਹਰਾ ॥ ਸਰਤਾ ਨ੍ਰਿਪਨਿਨ ਬਕਤ੍ਰ ਤੇ ਪ੍ਰਿਥਮੈ ਕਰੋ ਉਚਾਰ ॥ ਜਾ ਚਰ ਪਤਿ ਕਹਿ, ਸੱਤ੍ਰ ਕਹਿ; ਨਾਮ ਤੁਪਕ ਜੀਅ ਧਾਰ ॥੯੩੨॥ [8]ਅੜਿੱਲ ॥ ਆਦਿ ਤਰੰਗਨਿ ਰਾਜਨਿ ਸਬਦ ਉਚਾਰੀਐ ॥ ਜਾ ਚਰ ਕਹਿ ਨਾਇਕ ਪਦ ਪੁਨ ਦੈ ਡਾਰੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪਛਾਨੀਐ ॥੯੩੩॥ [9]ਨਦੀ ਨ੍ਰਿਪਨਨੀ ਮੁਖ ਤੇ ਆਦਿ ਬਖਾਨੀਐ ॥ ਜਾ ਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐਂ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਧਾਰੀਐ ॥੯੩੪॥ ਚੌਪਈ ॥ [10]ਆਦਿ ਜਮੁਨਨੀ ਸਬਦ ਉਚਾਰੋ ॥ ਜਾ ਚਰ ਕਹਿ ਨਾਇਕ ਪਦ ਡਾਰੋ ॥ ਸੱਤ੍ਰੁ ਸਬਦ ਕੌਂ ਬਹੁਰ ਭਣਿੱਜੈ ॥ ਨਾਮ ਤੁਫੰਗ ਚੀਨ੍ ਚਿਤ ਲਿੱਜੈ ॥੯੩੫॥ ਕਾਲਿੰਦ੍ਨਨੀ ਆਦਿ ਉਚਰੀਐ ॥ ਜਾ ਚਰ ਕਹਿ ਨਾਇਕ ਪਦ ਡਰੀਐ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੯੩੬॥ [12]ਕਿਸਨ ਬੱਲਭਿਨ ਆਦਿ ਭਣਿੱਜੈ ॥ ਜਾ ਚਰ ਕਹਿ ਨਾਇਕ ਪਦ ਦਿੱਜੈ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨੀਐਂ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੀਐਂ ॥੯੩੭॥

---

☚ ਨਹੀਂ ਆਉਂਦਾ । ਵਿਸ਼ਵਾਸ਼ ਪਹਿਲੀ ਸ਼ਰਤ ਹੈ, ਜਦੋਂ ਤਕ ਇਹ ਪੂਰੀ ਨਹੀਂ ਕੀਤੀ ਜਾਂਦੀ ਉਸ ਸਮੇਂ ਤਕ ਇਹ ਅਗਮ ਅਗੋਚਰ ਦੇ ਮਾਰਗ ਉਪਰ ਪੈਰ ਰੱਖਣ ਦਾ ਅਧਿਕਾਰੀ ਨਹੀਂ ਬਣਦਾ । ਇਸ ਨੂੰ ਸ਼ਰਧਾ ਕਹੋ, ਵਿਸ਼ਵਾਸ਼ ਕਹੋ ਇਹ ਹੱਦ ਤੋਂ ਜ਼ਿਆਦਾ ਜਰੂਰੀ ਹੈ। ਅਸਾਡੇ ਉਪਰ ਗੁਰੂ ਮਹਾਰਾਜ ਨੇ ਬਹੁਤ ਕ੍ਰਿਪਾ ਕੀਤੀ ਤੇ ਅਸਾਨੂੰ ਸ਼ਬਦ ਬ੍ਰਹਮ ਗੁਰੂ ਗ੍ਰੰਥ ਸਾਹਿਬ ਜੀ ਦੀ ਸਕਾਰਤਾ ਵਿਚ ਗੁਰੂ ਰੂਪ ਹੋ ਕੇ ਅੰਧਕਾਰ ਵਿਚੋਂ ਕੱਢਣ ਲਈ ਬਾਣੀ ਗੁਰੂ ਦਾ ਮੇਲ ਹੋਇਆ ਹੈ, ਪਰ ਅਸੀਂ ਮੱਥੇ ਟੇਕਦੇ ਹਾਂ ਗੁਰੂ ਗੁਰੂ ਦੀ ਰੱਟ ਲਾਉਂਦੇ ਹਾਂ, ਪਰ ਕਿੰਨਾ ਕੁ ਵਿਸ਼ਵਾਸ਼ ਹੈ ਸਾਡੇ ਅੰਦਰ, ਕਿੰਨੀ ਕੁ ਸ਼ਰਧਾ ਹੈ ਅਸਾਡੇ ਹਿਰਦੇ ਵਿਚ ? ਇਸ ਮਹਾਨ ਪਵਿੱਤਰ ਵਜੂਦ ਲਈ । ਉਹ ਤੁਸੀਂ ਸਾਰੇ ਜਾਣਦੇ ਹੋ ਕਿ ਅਸੀਂ ਸਾਰੇ ਉਪਰਲੇ ਪੋਤਲੇ ਨਿਸਚਿਆਂ ਨੂੰ ਵਗਾਹ ਕੇ ਮਾਰਦੇ ਹਾਂ ਅਤੇ ਬਾਣੀ ਦੇ ਪ੍ਰਕਾਸ਼ ਦੇ ਸਾਹਮਣੇ ਹੀ ਇਕ ਦੂਜੇ ਦੀਆਂ ਦਸਤਾਰਾਂ ਲਾਹ ਦਿੰਦੇ ਹਾਂ, ਬੁਰਾ ਭਲਾ ਆਖਦੇ ਹਾਂ, ਗਾਲ੍ਹਾਂ ਕਢਦੇ ਹਾਂ, ਕਪਟ ਭਰੀਆਂ, ਛਲ ਭਰੀਆਂ ਗੱਲਾਂ ਕਰਦੇ ਹਾਂ, ਕੀ ਇਹ ਵਿਸ਼ਵਾਸ਼ ਹੈ ਕਿ ਸ਼ਬਦ ਬ੍ਰਹਮ ਦਸਾਂ ਗੁਰੂਆਂ ਦਾ ਸਾਖਸ਼ਾਤ ਰੂਪ ਹੈ ? ਇਹ ਗੱਲਾਂ ਸਭ ਕਹਿਣ ਮਾਤਰ ਹੈਨ । ਹੁਣ ਜਦੋਂ ਅਸਾਡੇ ਹਿਰਦੇ ਵਿਚ ਵਿਸ਼ਵਾਸ਼ ਹੀ ਨਾ ਹੋਇਆ ਫੇਰ ਅਸੀਂ ਇਸ ਅਦ੍ਰਿਸ਼ਟ ਰਸਤੇ ਉਪਰ ਕਿਵੇਂ ਚਲ ਸਕਦੇ ਹਾਂ। ਸੋ ਪਹਿਲੀ ਚੀਜ਼ ਹੈ ਕਿ ਵਾਹਿਗੁਰੂ ਜੀ ਦੀ ਹੋਂਦ ਉਪਰ ਪੂਰਨ ਵਿਸ਼ਵਾਸ਼ ਹੋਵੇ, ਅਸੀਂ ਆਪਣੇ ਬਾਰੇ ਜਾਣਦੇ ਹੋਈਏ ਕਿ ਅਸਾਡੇ ਵਾਸਤਵ ਸਰੂਪ ਕੀ ਹੈ, ਮਾਇਆ ਦਾ ਹਨੇਰਾ ਸਾਡੇ ਅੰਦਰ ਕਿਸ ਪਹਿਰ ਤਕ ਭਰਿਆ ਪਿਆ ਹੈ । ਇਹ ਕਿਵੇਂ ਦੂਰ ਹੋ ਸਕਦਾ ਹੈ । ਇਹ ਗੱਲਾਂ ਹਨ ਜੋ ਆਤਮ ਮਾਰਗ ਤੇ ਪੈਰ ਰੱਖਣ ਤੋਂ ਪਹਿਲਾਂ ਵਿਚਾਰਨੀਆਂ ਹੱਦ ਤੋਂ ਜ਼ਿਆਦਾ ਜਰੂਰੀ ਹਨ।

ਅੱਗੇ ਪੰ: ੩੦ ਤੋਂ ਚੱਲ ਕੇ -

ਸੋਧਤ ਸੋਧਤ ਸੋਧਤ ਸੀਝਿਆ ॥ ਗੁਰ ਪਸ਼ਾਦਿ ਤਤੁ ਸਭੁ ਬੂਝਿਆ ॥
ਜਬ ਦੇਖਉ ਤਬ ਸਭੁ ਕਿਛ ਮੂਲੁ ॥ ਨਾਨਕ ਸੋ ਸੂਖਮ ਸੋਈ ਅਸਥੂਲ ॥ ਪੰ: ੨੮੧ ॥

ਭਾਵ ਹਰ ਥਾਂ ਮੂਲ ਦੀ ਵਿਆਪਕਤਾ ਹੈ ਜੇ ਨਿਰਗੁਣ ਆਪ ਹੈ ਤਾਂ ਸਰਗੁਣ ਵੀ ਆਪ ਹੈ - ਉਸ ਵਿਚ ਕਿਸੇ ਤਰਕ ਦੀ ਲੋੜ ਨਹੀਂ ਹੁੰਦੀ, ਇਹ ਰਸਤਾ ਬਹੁਤ ਹੀ ਸੁਖਾਲਾ ਹੈ ਆਪਣੇ ਗੁਰੂਆਂ ਪੀਰਾਂ ਉਪਰ ਪੂਰਨ ਵਿਸ਼ਵਾਸ਼ ਲਿਆਂਦਾ ਜਾਵੇ । ☛

੧. ਨਦੀ ਈਸੂਨਿਨ (ਨਦੀਆਂ ਦੀ ਸਰਦਾਰ=ਗੰਗਾ ਵਾਲੀ ਧਰਤੀ ਪਹਿਲਾਂ ਆਖਕੇ ਫੇਰ ਜਾਚਰ ਕਹਿਕੇ ਨਾਇਕ ਪਦ ਦੇ ਦਿਉ। ਫੇਰ ਸੱਤ੍ਰੁ ਸਬਦ ਪਿਛੋਂ ਆਖ ਦਿਉ । ਸਾਰੇ ਨਾਮ ਤੁਪਕ ਦੇ ਪਹਿਚਾਣ ਲਵੋ ॥੮੨੬॥

੨. ਨਦੀਰਾਜਨਿਨ=ਨਦੀਆਂ ਦੀ ਰਾਣੀ ਗੰਗਾ ਵਾਲੀ ਧਰਤੀ ਪਹਿਲਾ ਕੱਹਿ ਦਿਉ । ਜਾਚਰ ਕਹਿਕੇ ਪਤਿ ਸਬਦ ਨੂੰ ਮੰਨ ਲਉ । ਫੇਰ ਸੱਤ੍ਰੂ ਸਬਦ ਮੁਖ ਤੋਂ ਆਖ ਦਿਉ । ਤੁਫੰਗ ਦਾ ਨਾਮ ਜਾਣਕੇ ਚਿਤ ਵਿਚ ਰਖ ਲੌ ॥੮੨੭॥

੩. ਨਦੀ ਨਾਇਕਨਿਨ=ਨਦੀਆਂ ਦੇ ਨਾਇਕ ਸਮੁੰਦਰਾਂ ਵਾਲੀ ਧਰਤੀ ਪਹਿਲਾਂ ਆਖ ਦਿਉ । ਧਰਤੀ ਦਾ ਜਾਇਆ ਘਾਹ, ਘਾਹ ਨੂੰ ਚਰਨ ਵਾਲੇ ਪਸੂ, ਪਸੂਆਂ ਦੇ ਨਾਇਕ ਸ਼ੇਰ ਨੂੰ ਪਤਿ ਮੰਨ ਲੌ । ਸੱਤ੍ਰੁ=ਸ਼ੇਰ ਦੀ ਵੈਰਨ ਪਦ ਫੇਰ ਦੇ ਕੇ। ਤੁਪਕ ਦਾ ਨਾਮ ਚਿਤ ਦੇ ਵਿਚ ਜਾਣ ਲੀਜੈ ॥੮੨੮॥

੪. ਸਰਤੇਸੂਨਿਨ (ਸਰਾ=ਤੀਰਥਾਂ ਦੀ ਸ਼੍ਰੋਮਣੀ ਗੰਗਾ=ਗੰਗਾ ਵਾਲੀ ਧਰਤੀ) ਪਹਿਲਾ ਕਹੋ । ਜਾਚਰ ਕਹਿਕੇ ਨਾਇਕ ਪਦ ਦਿਉ। ਅੰਤ ਵਿੱਚ ਸੱਤ੍ਰੁ ਸਬਦ ਆਖ ਦਿਉ । ਨਾਮ ਤੁਪਕ ਦੇ ਸਾਰੇ ਪਹਿਚਾਣ ਲਵੋਂ ॥੮੨੯॥

੫. ਸਰਤਾ ਬਰਨਿਨ । (ਸਰਤਾ=ਸਰਾਂ ਦਾ ਸਰਦਾਰ ਸਾਗਰ, ਬਰਨਿ=ਸਗਰ ਦੀ ਪਤਨੀ ਗੰਗਾ, "ਨੀ"=ਗੰਗਾ ਵਾਲੀ ਧਰਤੀ ਪਹਿਲਾਂ ਆਖ ਦਿਉ । ਫੇਰ ਜਾਚਰ=ਕਹਿਕੇ ਨਾਇਕ ਪਦ ਦੇ ਦਿਉ । ਸੱਤ੍ਰੁ ਸਬਦ ਫੇਰ ਕਹੋ । ਸਾਰੇ ਨਾਮ ਤੁਪਕ ਦੇ ਪਹਿਚਾਣ ਲਵੋ ॥੮੩੦॥

੬. ਸਰਤੇਂਦ੍ਰਨਿਨਿ (ਸਰਾਂ ਦਾ ਸੁਾਮੀ=ਸਾਗਰ, ਸਾਗਰ ਦੀ ਪਤਨੀ=ਗੰਗਾ, ਗੰਗਾ ਵਾਲੀ ਧਰਤੀ ਪਹਿਲਾਂ ਆਖਕੇ । ਜਾਚਰ ਕਹਿਕੇ, ਪਤਿ ਪਦ ਦੇ ਦਿਓ । ਫੇਰ ਸੱਤ੍ਰੁ ਸਬਦ ਪਿਛੋਂ ਆਖ ਦਿਉ । ਤੁਪਕ ਦੇ ਨਾਮ ਸਾਰੇ ਜੀਅ ਵਿਚ ਜਾਣ ਲਵੋ ॥੮੩੧॥

੭. ਦੋਹਰਾ ॥ ਸਰਤਾਨ੍ਰਿਪਨਿਨਿ (ਸਰਾਂ ਦਾ ਸਵਾਮੀ=ਸਾਗਰ, ਸਾਗਰ ਦੀ ਰਾਣੀ=ਗੰਗਾ, ਗੰਗਾ ਵਾਲੀ ਧਰਤੀ ਮੁਖ ਤੋਂ ਪਹਿਲਾਂ ਉਚਾਰਨ ਕਰ ਦਿਉ । ਜਾਚਰ, ਪਤਿ ਕਹਿਕੇ ਸੱਤ੍ਰੁ ਦਾ ਨਾਮ ਕਹਿਕੇ, ਤੁਪਕ ਦਾ ਨਾਮ ਜੀਅ ਵਿਚ ਧਾਰ ਲਵੋ ॥੮੩੨॥

੮. ਅੜਿਲ ॥ ਆਦਿ ਤਰੰਗਨਿ ਰਾਜਨਿ (ਪਹਿਲਾਂ ਤਰੰਗ-ਤਰੰਗਾਂ ਵਾਲੀਆਂ ਨਦੀਆਂ ਦਾ ਰਾਜ ਉਹਨਾਂ ਤਰੰਗਾ ਵਾਲੀਆਂ ਨਦੀਆ ਦੀ ਰਾਣੀ ਗੰਗਾ ਨਿ=ਗੰਗਾ ਵਾਲੀ ਧਰਤੀ ਸਬਦ ਉਚਾਰਨ ਕਰੋ । ਜਾਚਰ, ਕਹਿਕੇ ਨਾਇਕ ਪਦ ਦੇ ਦੇਉ । ਫੇਰ ਸੱਤ੍ਰੁ ਸਬਦ ਨੂੰ ਅੰਤ ਵਿਚ ਕਹੀਏ। ਹੇ ਭਾਈ ਸਾਰੇ ਨਾਮ ਤੁਪਕ ਦੇ ਬੁਧੀਵਾਨੋ ਪਛਾਣ ਲਵੋ ॥੮੩੩॥

੯. ਨਦੀ ਨ੍ਰਿਪਨਨੀ (ਨਦੀਆਂ ਦੇ ਨਿਰਪ=ਸਾਗਰ, ਸਾਗਰ ਦੀ ਰਾਣੀ=ਗੰਗਾ, "ਨੀ"=ਗੰਗਾ ਵਾਲੀ ਧਰਤੀ ਮੁਖ ਤੋਂ ਪਹਿਲਾਂ ਆਖ ਦਿਉ । ਜਾਚਰ ਕਹਿਕੇ ਨਾਇਕ ਪਦ ਬਾਅਦ ਵਿਚ ਪ੍ਰਮਾਨ ਕਰ ਲਉ । ਫੇਰ ਸੱਤ੍ਰੁ ਸਬਦ ਅੰਤ ਵਿਚ ਉਚਾਰਕੇ। ਹੇ ਭਾਈ ਸਾਰੇ ਤੁਪਕ ਦੇ ਨਾਮ ਚਤ੍ਰ ਪੁਰਸ਼ੋ ਚਿਤ ਵਿਚ ਧਾਰਨ ਕਰ ਲਉ ॥੮੩੪॥

੧੦. ਪਹਿਲਾਂ ਜਮੁਨਨੀ (ਪਹਿਲਾਂ ਜਮਨਾ ਨਦੀ ਵਾਲੀ ਪ੍ਰਿਥਵੀ ਸ਼ਬਦ ਉਚਾਰੋ । ਫੇਰ ਜਾਚਰ ਕਹਿਕੇ ਨਾਇਕ ਪਦ ਡਾਰ ਦਿਉ । ਬਾਅਦ ਵਿਚ ਸੱਤ੍ਰੁ ਸਬਦ ਕਹੀਏ । ਤੁਪਕ ਦੇ ਨਾਮ ਚਿਤ ਦੇ ਵਿਚ ਜਾਣ ਲੀਜੈ ॥੮੩੫॥

੧੧. ਕਾਲਿੰਦ੍ਰਨਨੀ=ਜਮਰਾਜ (ਕਾਲ ਦੇ ਦੇਵਤਾ) ਦੀ ਸਕੀ ਭੈਣ ਜਮਨਾ ਵਾਲੀ ਧਰਤੀ ਪਹਿਲਾ ਕਹੀਏ । ਜਾਚਰ ਕਹਿਕੇ ਨਾਇਕ ਪਦ ਦੇ ਡਾਰੀਏ । ਸੱਤ੍ਰੁ ਸਬਦ ਫੇਰ ਕਹੋ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੮੩੬॥

੧੨. ਕਿਸਨਬਲੱਭਿਨ (ਕ੍ਰਿਸ਼ਨ ਦੀ ਪਿਆਰੀ=ਜਮਨਾ, ਜਮਨਾ ਵਾਲੀ ਧਰਤੀ ਦਾ ਨਾਮ ਪਹਿਲਾਂ ਆਖ ਦਿਉ । ਜਾਚਰ ਕਹਿਕੇ ਫੇਰ ਨਾਇਕ ਪਦ ਦੇ ਦਿਓ । ਸੱਤ੍ਰੁ ਸਬਦ ਨੂੰ ਫੇਰ ਪਿਛੋਂ ਆਖੀਐ ॥ ਤੇ ਸਾਰੇ ਨਾਮ ਤੁਪਕ ਦੇ ਜਾਣ ਲਈਏ ॥੮੩੭॥

---

ਜੋ ਕੁਝ ਉਨ੍ਹਾਂ ਨੇ ਤੱਤ ਦੀ ਖੋਜ ਕਰਕੇ ਪ੍ਰਗਟਾਵਾ ਕੀਤਾ ਹੈ ਉਸ ਉਪਰ ਬਗੈਰ ਤਰਕ ਬਿਤਰਕ ਕੀਤਿਆਂ ਹਿਰਦੇ ਵਿਚ ਧਾਰਨਾ ਅਤਿ ਜਰੂਰੀ ਹੁੰਦਾ ਹੈ। ਇਹ ਵਿਸ਼ਵਾਸ਼ ਦਾ ਰਸਤਾ ਬਹੁਤ ਹੀ ਸੁਖਾਲਾ ਹੈ, ਸਤ ਪੁਰਸ਼ਾਂ ਦੀ ਬਾਣੀ ਉਪਰ ਵਿਸ਼ਵਾਸ਼ ਕਰਕੇ, ਜੋ ਸਿਧਾਂਤ ਉਨ੍ਹਾਂ ਨੇ ਦਿਤੇ ਹਨ ਉਸ ਨੂੰ ਬਗੈਰ ਕਿਸੇ ਕਿੰਤੂ-ਪ੍ਰੰਤੂ ਤੋਂ ਮੰਨ ਲੈਣਾ ਅਗੰਮ ਅਗੋਚਰ ਦੇ ਮਾਰਗ ਤੇ ਚਲਣ ਦਾ ਅਵਸਰ ਪ੍ਰਾਪਤ ਕਰਾ ਦਿੰਦਾ ਹੈ । ਗੁਰੂ ਮਹਾਰਾਜ ਜੀ ਦਾ ਮਤ ਹੈ ਕਿ ਇਥੇ ਵਾਹਿਗੁਰੂ ਜੀ ਤੋਂ ਬਿਨਾਂ ਮਾਇਆ ਦਾ ਕੋਈ ਵਜੂਦ ਨਹੀਂ ਸੀ :-

ਕਰਮ ਧਰਮ ਨਹੀ ਮਾਇਆ ਮਾਖੀ ॥ ਜਾਤ ਜਨਮ ਨਹੀ ਦੀਸੈ ਆਖੀ ॥
ਮਮਤਾ ਜਾਲੁ ਕਾਲੁ ਨਹੀ ਮਾਥੈ ॥ ਨਾ ਕੋ ਕਿਸੈ ਧਿਆਇਦਾ ॥ ਪੰ: ੧੦੩੫ ॥

ਉਸ ਪ੍ਰਮ ਸ਼ਕਤੀ ਨੇ ਆਪਣੇ ਭਾਣੇ ਵਿਚ ਜਗਤ ਦੀ ਉਤਪਤੀ ਆਪ ਹੀ ਆਪਣੇ ਆਪ ਤੋਂ ਕੀਤੀ ਹੈ । ਨਾ ਪ੍ਰਕ੍ਰਿਤੀ ਕਿਸੇ ਪਾਸਿਉਂ ਲਿਆਂਦੀ ਗਈ ਹੈ ਨਾਂ ਹੀ ਅਨੇਕਾਂ ਜੀਵਾਂ ਨੂੰ ਇਕ ਪ੍ਰਕ੍ਰਿਤੀ ਵਿਚ ਫਸੌਣ ਦਾ ਕੋਈ ਜਾਦੂ ਕੀਤਾ ਗਿਆ ਹੈ । ਪ੍ਰਕ੍ਰਿਤੀ ਉਸਦੇ ਹੁਕਮ ਵਿਚ ਹੋਈ ਹੈ, ਸਾਰੇ ਆਕਾਰ ਹੁਕਮ ਵਿਚ ਹੋਏ ਹਨ ਜੀਵ ਵੀ ਹੁਕਮ ਵਿਚ ਹੋਏ ਹਨ। ਦੁਖ ਸੁਖ ਦੀ ਕ੍ਰਿਆ ਵੀ ਅਟੱਲ ਨਿਯਮਾਂ ਅਨੁਸਾਰ ਚੱਲ ਰਹੀ ਹੈ । ਜਿਵੇਂ ਕਿ ਫੁਰਮਾਨ ਹੈ:-

ਹੁਕਮੀ ਹੋਵਨ ਆਕਾਰ ਹੁਕਮ... ॥ ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥ ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥
ਹੁਕਮੈ ਅੰਦਰਿ ਸਭ ਕੋ ਬਾਹਰ ਹੁਕਮ ਨ ਕੋਇ ॥ ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ਅੰਗ:੧॥

ਵਾਹਿਗੁਰੂ ਜੀ ਦੀ ਆਪਣੀ ਸੁਤੰਤਰ ਮੌਜ ਹੈ ਉਹ ਭਾਵੇਂ ਨਿਰਗੁਣ ਤੇ ਨਿਰੰਕਾਰ ਅਵਸਥਾ ਵਿਚ ਰਹਿਣਾ ਚਾਹੇ, ਚਾਹੇ ਉਹ ਆਪਣੇ ਵਿਸਥਾਰ ਕਰਕੇ ਆਪਣੇ ਆਪ ਨੂੰ ਵਿਰਾਟ ਰੂਪ ਵਿਚ ਪ੍ਰਗਟ ਕਰਨ ਉਹ ਸਭ ਕੁਝ ਸਤਿ ਹੀ ਸਤਿ ਹੈ । ਦੂਸਰੀ ਚੀਜ਼ ਦੀ ਇਹਦੇ ਵਿਚ ਕੋਈ ਵੀ ਗੁੰਜਾਇਸ਼ ਨਹੀਂ ਹੈ ਪੂਰਨ ਰੂਪ ਵਿਚ ਅਦ੍ਵੈਤ ਹੈ - ਉਸਦੇ ਸਾਰੇ ਰੂਪ ਸਾਡੇ ਸਤਿਕਾਰ ਯੋਗ ਹਨ, ਕਿਉਂਕਿ:-

ਆਪਿ ਸਤਿ ਕੀਆ ਸਭੁ ਸਤਿ ॥
ਤਿਸੁ ਪ੍ਰਭ ਤੇ ਸਗਲੀ ਉਤ ਪਤਿ ॥ਪੰ: ੪੧੩ ਤੇ ਲੇਖ ਹੈ ਕਿ ਉਪਰਲੀ ਸਾਰੀ ਵਿਚਾਰ ਤੋਂ ਜੋ ਗੁਰਮਤ ਦੇ ਪ੍ਰਕਾਸ਼ ਵਿਚ ਕੀਤੀ ਗਈ ਹੈ ਉਸ ਅਨੁਸਾਰ ਕੇਵਲ ਮੁਰਸ਼ਦ - ਏ - ਕਾਮਲ = ਸਮਰੱਥ ਗੁਰੂ ਹੀ ਜਗਿਆਸੂ ਨੂੰ ਪਾਰ ਲਗਾ ਸਕਦਾ ਹੈ । ਕੱਚਾ ਗੁਰੂ ਅਨੇਕਾਂ ਕਿਸਮ ਦੇ ਜਾਲ ਵਿਛਾਉਂਦਾ ਹੈ ਉਹ ਆਪ ਭਟਕਿਆ ਹੋਇਆਂ ਹੁੰਦਾ ਹੈ । ਪਿਛੇ ਲੱਗਣ ਵਾਲਿਆਂ ਨੂੰ ਜੇ ਆਪ ਖੱਡੇ ਵਿਚ ਗਿਰਿਆ ਹੈ ਤਾਂ ਉਨ੍ਹਾਂ ਨੂੰ ਡੂੰਘੇ ਖੱਡੇ ਵਿਚ ਸੁੱਟ ਦਿੰਦਾ ਹੈ। ਸੰਮਤ ੧੯੦੦ ਦੇ ਸ਼ੁਰੂ ਵਿਚ ਰੋਪੜ ਦੇ ਇਲਾਕੇ ਵਿਚ ਕਿਸੇ ਪਿੰਡ ਦਾ ਪ੍ਰੇਮੀ ਇਕੋ ਗੱਲ ਕਹਿੰਦਾ ਪਿਡਾਂ ਵਿਚ ਘੁੰਮੀ ਜਾਂਦਾ ਸੀ । ਉਹ ਕਿਹਾ ਕਰਦਾ ਸੀ - ਆ ਗਈ, ਆ ਗਈ, ਆ ਗਈ, ਉਸਦੀ ਗੱਲ ਕਿਸੇ ਨੂੰ ਸਮਝ ਨਹੀਂ ਸੀ ਪੈਂਦੀ। ਕੋਈ ਵੀ ਪੁਰਸ਼ ਉਸਦੇ "ਆ ਗਈ" ਦੇ ਅਰਥ ਸਪਸ਼ਟ ਨਹੀਂ ਸੀ ਕਰਦਾ । ਕੁਝ ਸਮਾਂ ਲੰਘ ਗਿਆ ਤਾਂ ਪੰਜਾਬ ਵਿਚ ਇਕ ਪਲੇਗ ਦੀ ਬੀਮਾਰੀ ਫੈਲ ਗਈ ਜਿਸ ਨਾਲ ਪਿੰਡਾਂ ਦੇ ਪਿੰਡ ਖਾਲੀ ਹੋ ਗਏ । ਮੇਰੇ ਵੀ ਉਹ ਪਲੇਗ ਪਟ ਤੋਂ ਨਿਕਲੀ ਸੀ ਪਰ ਜੀਵਨ ਬਾਕੀ ਹੈ ਸੀ ਛੱਡ ਗਈ, ਬਹੁਤ ਸਾਡੇ ਪਿੰਡ ਤਾਂ ਬਿਲਕੁਲ ਹੀ ਖਾਲੀ ਕਰ ਦਿਤੇ ਸਨ ਅਤੇ ਉਨ੍ਹਾਂ ਦੇ ਥੇਹ ਬਣ ਗਏ ਸਨ । ਹੁਣ ਇਸਦੀ ਆ ਗਈ ਦਾ ਮਤਲਬ ਇਹ ਲਿਆ ਗਿਆ ਕਿ ਇਹ ਕਿੰਨੇ ਸਾਲ ਪਹਿਲਾਂ ਕਿਹਾ ਕਰਦਾ ਸੀ ਕਿ ਬਿਮਾਰੀ ਆ ਗਈ, ਪਲੇਗ ਆ ਗਈ । ਜਨਤਾ ਬਹੁਤ ਡਰੀ ਹੋਈ ਸੀ । ਉਹ ਵਿਚਾਰਦੇ ਸਨ । ਉਹ ਇਸ ਬੰਦੇ ਦੇ ਪਿੱਛੇ ਅੰਨ੍ਹੇਵਾਹ ਲਗ ਗਏ ਅਤੇ ਬੇਅੰਤ ਪਦਾਰਥ ਉਦੀ ਭੇਟਾ ਹੋਣ ਲੱਗੇ । ਜਦੋਂ ਇਸ ਨੇ ਗੁਰੂ ਦਸਮੇਸ਼ ਪਿਤਾ ਦਾ ਰੂਪ ਧਾਰਨ ਕਰਕੇ ਪੰਜ ਪਿਆਰੇ ਆਪਣੇ ਨਾਲ ਆਲੇ-ਦੁਆਲੇ ਖੜੇ ਕਰਨੇ ਸ਼ੁਰੂ ਕਰ ਦਿਤੇ । ਜਦੋਂ ਚੱਲੇ ਤਾਂ ਤਿੰਨ ਚਾਰ ਸੌ ਸ਼ਸ਼ਤਰ ਧਾਰੀ ਬੰਦਾ ਨਾਲ ਚੱਲਿਆ ਕਰਦਾ ਸੀ । ਦਿਨੋ ਦਿਨ ਇਸ ਦਾ ਪ੍ਰਭਾਵ ਪੈਂਦਾ ਗਿਆ ਅਤੇ ਇਸ ਨੇ ਕੇਸਗੜ੍ਹ ਸਾਹਿਬ ਦੇ ਤਖਤ ਉਪਰ ਕਬਜ਼ਾ ਕਰਨ ਦਾ ਉਪਰਾਲਾ ਵੀ ਕੀਤਾ । ਆਨੰਦਪੁਰ ਸਾਹਿਬ ਟਿਕਾਣਾ ਕਰ ਲਿਆ :-

ਇਥੇ ਬੈਠਕੇ ਸਿੱਖ ਰਾਜਿਆਂ ਨੂੰ ਫੁਰਮਾਨ ਭੇਜ ਦਿਤਾ ਕਿ ਅਸੀਂ ਕੇਸ ਗੜ੍ਹ ਸਾਹਿਬ ਦੇ ਮਾਲਿਕ ਦੁਬਾਰਾ ਆ ਗਏ ਹਾਂ । ਅਸਾਡੀ ਮਨਸਾ ਹੋਈ ਹੈ ਕਿ ਅਸੀਂ ਤੁਹਾਡੇ ਰਾਜ ਘਰਾਣਿਆਂ ਨਾਲ ਸਬੰਧ ਜੋੜੀਏ, ਇਸ ਕਰਕੇ ਅਸੀਂ ਇਸ ਫੁਰਮਾਨ ਰਾਹੀਂ ਤੁਹਾਨੂੰ ਦਸਦੇ ਹਾਂ ਕਿ ਤੁਸੀਂ ਆਪਣੀ ਇਕ ਇਕ ਲੜਕੀ ਦੀ ਸ਼ਾਦੀ ਮੇਰੇ ਨਾਲ ਕਰ ਦੇਵੋ ਤਾਂ ਕਿ ਜਿਹੜਾ ਕੰਮ ਮੈਂ ਛੱਡ ਗਿਆ ਸੀ ਉਹ ਹੁਣ ਪੂਰਾ ਕਰਾਂ । ਅੰਗਰੇਜ ਤੋਂ ਰਾਜ ਖੋਹ ਲਵਾਂ । ਇਹ ਚਿੱਠੀਆਂ ਦੇ ਕੇ ਪੰਜ-ਪੰਜ ਸਿੰਘਾਂ ਨੂੰ ਰਾਜਿਆਂ ਵੱਲ ਤੋਰ ਦਿੱਤਾ, ਹੋਰ ਸਾਰੇ ਰਾਜੇ ਤਾਂ ਦੁੱਖ ਕਰ ਰਹੇ, ਪਰ ਮਹਾਰਾਜਾ ਨਾਭਾ ਜਿਨ੍ਹਾਂ ਦਾ ਨਾਮ ਹੀਰਾ ਸਿੰਘ ਸੀ ਬਹੁਤ ਸਿਆਣੇ ਸਨ ।

[੧]ਬਸੁਦੇਵਜ ਬੱਲਭਨਨਿ ਭਾਖੋ ॥ ਜਾ ਚਰ ਕਹਿ ਨਾਇਕ ਪਦ ਰਾਖੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥ ਯਾ ਮੈ ਭੇਦ ਏਕ ਨਹੀ ਮਾਨੋ ॥੯੩੮॥ [੨]ਅੜਿੱਲ ॥ ਸਕਲ ਨਾਮ ਬਸੁਦਿਵ ਕੇ ਆਦਿ ਉਚਾਰੀਐ ॥ ਜਾ ਬੱਲਭਨੀ ਤਾ ਪਾਛੇ ਪਦ ਡਾਰੀਐ ॥ ਜਾ ਚਰ ਕਹਿ ਰਿਪ ਸਬਦ ਬਹੁਰ ਤਿਹੱ ਭਾਖੀਐ ॥ ਹੋ ਚੀਨ੍ ਤੁਪਕ ਕੇ ਨਾਮ ਚਤੁਰ ਚਿਤ ਰਾਖੀਐ ॥੯੩੯॥ [੩]ਚੌਪਈ ॥ ਸਿਆਮ ਬੱਲਭਾ ਆਦਿ ਬਖਾਨੋ ॥ ਜਾ ਚਰ ਕਹਿ ਨਾਇਕ ਪਦੁ ਠਾਨੋ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੯੪੦॥ [੪]ਮੁਸਲੀਧਰ ਬੱਲਭਾ ਬਖਾਨਹੁ ॥ ਜਾਚਰ ਕਹਿ ਪਤਿ ਸਬਦ ਪ੍ਰਮਾਨਹੁ ॥ ਸੱਤ੍ਰੁ ਸਬਦ ਕੋ ਬਹੁਰ ਭਣੀਜੈ ॥ ਜਾਨ ਨਾਮ ਤੁੱਪਕ ਕੋ ਲੀਜੈ ॥੯੪੧॥ [੫]ਬਾਪੁਰਧਰ ਬੱਲਭਾ ਪ੍ਰਮਾਨੋ ॥ ਜਾਚਰ ਕਹਿ ਪਤਿ ਸਬਦਹਿ ਠਾਨੋ ॥ ਸੱਤ੍ਰੁ ਸਬਦ ਕੋ ਬਹੁਰ ਉਚਰੀਐ ॥ ਸਭ ਜੀਅ ਨਾਮ ਤੁਪਕ ਕੇ ਧਰੀਐ ॥੯੪੨॥ [੬]ਬੰਸੀਧਰ ਧਰਨਿਨਿ ਪਦ ਦਿੱਜੈ ॥ ਜਾ ਚਰ ਕਹਿ ਪਤਿ ਸਬਦ ਭਣਿੱਜੈ ॥ ਸੱਤ੍ਰੁ ਸਬਦ ਕੋ ਬਹੁਰ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਪਹਿਚਾਨੋ ॥੯੪੩॥ [੭]ਬਿਸੁਇਸ ਬੱਲਭਾਦਿ ਪਦ ਦੀਜੈ ॥ ਜਾ ਚਰ ਕਹਿ ਪਤਿ ਸਬਦ ਭਣੀਜੈ ॥ ਸਤ੍ਰੁ ਸਬਦ ਕੌਂ ਬਹੁਰ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੯੪੪॥ [੮]ਬਿਸੁਇਸੇਸੂਣੀ ਆਦਿ ਭਣਿੱਜੈ ॥ ਜਾ ਚਰ ਕਹਿ ਪਤਿ ਪਦ ਪੁਨਿ ਦਿੱਜੈ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੯੪੫॥ [੯]ਜਦੁਨਾਇਕ ਨਾਇਕਾ ਬਖਾਨੋ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਤਾ ਕੇ ਅੰਤ ਸੱਤ੍ਰੁ ਪਦ ਦੀਜੈ ॥ ਨਾਮ ਤੁਫੰਗ ਚੀਨ੍ ਚਿਤ ਲੀਜੈ ॥੯੪੬॥ [੧੦]ਅੜਿੱਲ ॥ ਦੁਆਰਵਤੀਸ ਬੱਲਭਾ ਆਦਿ ਉਚਾਰੀਐ ॥ ਜਾ ਚਰ ਨਾਇਕ ਪਦ ਕੋ ਪੁਨਿ ਦੈ ਡਾਰੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪਛਾਨੀਐ ॥੯੪੭॥ [੧੧]ਜਾਦੋਰਾਇ ਬੱਲਭਾ ਆਦਿ ਬਖਾਨੀਐ॥ ਜਾ ਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐਂ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਭਣੀਜੀਐ ॥ ਹੋ ਸਕਲ ਤੁਪਕ ਕੇ ਨਾਮ ਚਤੁਰ ਲਖਿ ਲੀਜੀਐ॥੯੪੮॥ [੧੨]ਦੁਆਰਕੇਂਦ੍ਰ ਬੱਲਭਿਨ ਉਚਾਰਨ ਕੀਜੀਐ॥ ਜਾ ਚਰ ਕਹਿ ਨਾਇਕ ਪਦ ਪਾਛੇ ਦੀਜੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪਛਾਨੀਐ॥ ੯੪੯॥ [੧੩]ਦੁਆਰਕੇਸ ਬੱਲਭਨਿ ਸੁ ਆਦਿ ਬਖਾਨੀਐ ॥ ਜਾ ਚਰ ਕਹਿ

---

☛ ਉਨ੍ਹਾਂ ਦੀ ਦੂਰ ਦ੍ਰਿਸ਼ਟੀ ਨੇ ਭਾਂਪ ਲਿਆ ਇਹ ਕੋਈ ਪਾਖੰਡੀ ਆਪਣੇ ਆਪ ਨੂੰ ਸਮਰੱਥ ਗੁਰੂ ਬਣਾ ਰਿਹਾ ਹੈ, ਉਨ੍ਹਾਂ ਨੇ ਇਸ ਦਾ ਪਾਖੰਡ ਉਘੇੜਨ ਵਾਸਤੇ ਆਪਣੇ ਅਹਿਲਕਾਰ ਨੂੰ ਇਕ ਪੱਤਰ ਦੇ ਕੇ ਭੇਜ ਦਿੱਤਾ । ਲਿਖਿਆ ਕਿ ਮਹਾਰਾਜ ਅਸਾਡੇ ਤਾਂ ਬੜੇ ਧੰਨ ਭਾਗ ਹਨ ਕਿ ਅਸੀਂ ਤੁਹਾਡੇ ਨਾਲ ਰਿਸ਼ਤਾ ਜੋੜੀਏ, ਪਰ ਅਸੀਂ ਬੇਨਤੀ ਕਰਦੇ ਹਾਂ ਕਿ ਸਗਨ ਦੀ ਰਸਮ ਆਪ ਨਾਭੇ ਪੁਜਕੇ ਹੀ ਕਰ ਲਵੋ । ਉਹ ਆਪਣੇ ਨਾਲ ਹਜਾਰ ਕੁ ਸ਼ਸ਼ਤ੍ਰ ਧਾਰੀ ਸਿੰਘ ਲੈ ਕੇ ਜਾ ਪੁੱਜਿਆ ਤੇ ਉਸਦਾ ਉਤਾਰਾ ਬਾਗ ਵਿਚ ਕੀਤਾ ਗਿਆ । ਦੂਸਰੇ ਦਿਨ ਮਹਾਰਾਜਾ ਨਾਭਾ ਨੇ ਬੇਨਤੀ ਕਰ ਭੇਜੀ ਕਿ ਮਹਾਰਾਜ ਮੈਂ ਤੁਹਾਡੇ ਨਾਲ ਮੁਲਾਕਾਤ ਕਰਕੇ ਸਾਰੀ ਗੱਲ ਤਹਿ ਕਰਨਾ ਚਾਹੁੰਦਾ ਹਾਂ, ਇਸ ਕਰਕੇ ਆਪ ਕ੍ਰਿਪਾ ਕਰਕੇ ਮੇਰੇ ਦਫਤਰ ਦੇ ਸਾਹਮਣੇ ਆ ਕੇ ਮਿਲੋ । ਜਦੋਂ ਇਹ ਮਹਾਰਾਜ ਦੇ ਦਫਤਰ ਦੇ ਸਾਹਮਣੇ ਗਿਆ ਤਾਂ ਚੋਬਦਾਰ ਨੇ ਇਕ ਕੁਰਸੀ ਉਪਰ ਉਸ ਨੂੰ ਬਿਠਾ ਦਿਤਾ, ਬਗੈਰ ਜਲ ਪਾਣੀ ਪੁਛਿਆਂ ਸਾਰਾ ਦਿਨ ਬੈਠਾ ਰਿਹਾ ਸ਼ਾਮ ਨੂੰ ਮਹਾਰਾਜ ਨੇ ਅੰਦਰੋਂ ਹੀ ਕਹਾ ਭੇਜਿਆ ਕਿ ਅੱਜ ਮੈਨੂੰ ਫ਼ੁਰਸਤ ਨਹੀਂ ਕੱਲ ਨੂੰ ਫੇਰ ਆਪ ਦਰਸ਼ਨ ਦੇਵੋ । ਦੂਜੇ ਦਿਨ ਵੀ ਕੱਲ੍ਹ ਵਾਂਗ ਹੀ ਇਸ ਨਾਲ ਹੋਈ, ਮਹਾਰਾਜੇ ਨੇ ਚੰਗੀ ਤਰ੍ਹਾਂ ਨਿਰਣਾ ਕਰ ਲਿਆ ਕਿ ਇਹ ਨਾਂ ਤਾਂ ਕੋਈ ਨਿਰਇੱਛਤ ਸਾਧੂ ਹੈ, ਨਾ ਕੋਈ ਗਿਆਨਵਾਨ ਗੁਰ ਸਿੱਖ ਹੀ ਹੈ, ਗੁਰੂ ਤਾਂ ਕੀ ਗੁਰੂ ਦੇ ਪ੍ਰਛਾਵੇਂ ਦੀ ਵੀ ਇਸ ਤੀਕਰ ਪਹੁੰਚ ਨਹੀਂ ਹੈ । ਸੋ ਆਪਨੇ ਬਿਨਾਂ ਹੀ ਮੁਲਾਕਾਤ ਕੀਤਿਆਂ ਕਹਾ ਦਿਤਾ ਕਿ ਕੱਲ੍ਹ ਨੂੰ ਸ਼ਗਨ ਦਿੱਤਾ ਜਾਵੇਗਾ, ਆਪ ਪੂਰੀ ਤਰ੍ਹਾਂ ਤਿਆਰ ਰਹਿਣਾ । ਮਹਾਰਾਜ ਹੀਰਾ ਸਿੰਘ ਨੇ ਆਪਣੇ ਵਜ਼ੀਰ ਨੂੰ ਅਤੇ ਆਪਣੇ ਫੌਜੀ ਜਰਨੈਲ ਨੂੰ ਬੁਲਾ ਕੇ ਹਦਾਇਤਾਂ ਦੇ ਦਿਤੀਆਂ ਕਿ ਕਲ੍ਹ ਨੂੰ ਇਸ ਪਖੰਡੀ ਦੀ ਮੁਰੰਮਤ ਕਰਨੀ ਹੈ, ਪਰ ਡਰਾਮਾ ਪੂਰਾ ਕਰਨਾ ਹੈ । ਕੱਪੜਿਆਂ ਨਾਲ ਢੱਕ ਕੇ ਥਾਲ ਵਿਚ ਤਰ੍ਹਾਂ ਲੈ ਕੇ ਜਾਣੇ ਹਨ ਜਿਵੇਂ ਕਿ ਕੋਈ ਸ਼ਗਨ ਦੀਆਂ ਸੁਗਾਤਾਂ ਜਾ ਰਹੀਆਂ ਹੋਣ, ਬੈਂਡ ਵਾਜਾ ਵਜਦਾ ਜਾਵੇ, ਮੈਂ ਤੁਹਾਡੇ ਨਾਲ ਚੱਲਾਂਗਾ ਅਤੇ ਜਦੋਂ ਮੈਂ ਇਸ਼ਾਰਾ ਕਰਾਂ ਉਸ ਵੇਲੇ ਉਸ ਦੇ ਸਾਥੀਆਂ ਉਪਰ ਪੂਰੀ ਤਰ੍ਹਾਂ ਨਾਲ ਲਾਠੀ ਚਾਰਜ ਸ਼ੁਰੂ ਹੋ ਜਾਵੇ । ਦੂਜੇ ਦਿਨ ਸ਼ਗਨ ਨੇ ਨਕਲੀ ਖਾਲੀ ਥਾਲ ਬੈਂਡ ਵਾਜੇ ਦੇ ਨਾਲ ਉਸ ਵੱਲ ਨੂੰ ਵਧ ਰਹੇ ਹਨ, ਮਹਾਰਾਜ ਨਾਲ ਹੈ। ਉਸ ਪਾਖੰਡੀ ਨੇ ਜਦੋਂ ਰਾਜੇ ਨੂੰ ਆਉਂਦਾ ਵੇਖਿਆ ਤਾਂ ਆਪਣਾ ਆਸਣ ਛੱਡ ਕੇ ਮਹਾਰਾਜ ਹੀਰਾ ਸਿੰਘ ਦੇ ਚਰਨਾਂ ਉਪਰ ਮੱਥਾ ਟੇਕਣ ਲੱਗਿਆ, ਉਸ ਵੇਲੇ ਮਹਾਰਾਜੇ ਨੇ ਨਿਰਣਾ ਕਰ ਲਿਆ ਕਿ ਨਾ ਤਾਂ ਇਹ ਕੋਈ ਸਾਧੂ ਹੈ, ਨਾ ਹੀ ਕੋਈ ਗਿਆਨਵਾਨ ਪੁਰਸ਼ ਹੈ ਇਹ ਤਾਂ ਕੋਈ ਮੂੜ ਮਤ ਪਾਖੰਡੀ ਹੈ, ਜਿਸ ਦਾ ਦਾਉ ਲਗ ਗਿਆ ਤੇ ਦੁਨੀਆਂ ਧੋਖੇ ਵਿਚ ਆ ਗਈ। ☛

੧. ਬਸ਼ ਦੇਵਜ ਬੱਲਭਨਨਿ (ਬਸ ਦੇਵਜ=ਬ੍ਰਸਦੇਵ ਦਾ ਜਾਇਆ ਕ੍ਰਿਸ਼ਨ, ਬੱਲਭ=ਕ੍ਰਿਸ਼ਨ ਦੀ ਪਿਆਰੀ ਜਮਨਾ, ਨਨਿ=ਜਮਨਾ ਵਾਲੀ ਧਰਤੀ, ਆਖੋ) ਜਾਚਰ=ਧਰਤੀ ਦਾ ਜਾਇਆ ਘਾਹ ਚਰਨ ਵਾਲੇ ਪਸ਼ੂ ਕਹਿਕੇ ਨਾਇਕ ਪਦ=ਸ਼ੇਰ ਜੋੜ ਦਿਓ। ਸ਼ੇਰ ਦੀ ਵੈਰਨ ਸਾਰੇ ਨਾਮ ਤੁਪਕ ਦੇ ਜਾਣ ਲਵੋ । ਇਸ ਦੇ ਵਿਚ ਇਕ ਭੀ ਭੇਦ ਨਾਂ ਮਨੋ ॥੮੩੮॥

੨. ਅੜਿੱਲ॥ ਸਾਰੇ ਨਾਮਾਂ ਵਿਚੋਂ ਬਾਸਦੇਵ ਦਾ ਕੋਈ ਇਕ ਨਾਮ ਆਖੋ ਪਹਿਲਾਂ। ਫੇਰ "ਜਾ" ਬਾਸਦੇਵ ਦੇ ਜਾਇ ਕ੍ਰਿਸ਼ਨ ਬਲੱਭ=ਕ੍ਰਿਸ਼ਨ ਦੀ ਪਿਆਰੀ ਜਮਨਾ-"ਨੀ" ਜਮਨਾ ਵਾਲੀ ਧਰਤੀ ਤਾ=ਤਾਕੇ ਪਿਛੋਂ ਪਦ ਆਖ ਦਿਉ । ਜਾਚਰ=ਧਰਤੀ ਦਾ ਜਾਇਆ ਘਾਹ=ਘਾਹ ਚਰਨ ਵਾਲੇ ਪਸ਼ੂ ਕਹਿਕੇ "ਰਿਪ" ਪਸ਼ੂਆਂ ਦਾ ਨਾਇਕ ਸ਼ੇਰ, ਸ਼ੇਰ ਦਾ ਰਿਪ ਫੇਰ ਅੰਤ ਆਖ ਦਿਉ । ਹੇ ਭਾਈ ਇਹ ਤੁਪਕ ਦੇ ਨਾਮ ਜਾਣਕੇ ਬੁਧੀਵਾਨੋ ਚਿਤ ਵਿਚ ਟਿਕਾ ਲਉ ॥੮੩੯॥

੩. ਚੌਪਈ ॥ ਸਿਆਮ ਬੱਲਭਾ (ਸਿਆਮ ਸੁੰਦ੍ਰ=ਕ੍ਰਿਸ਼ਨ ਦੀ ਬੱਲਭਾ=ਪਿਆਰੀ ਪਹਿਲਾਂ ਆਖ ਦਿਓ । ਜਾਚਰ ਕਹਿਕੇ ਨਾਇਕ ਪਦ ਦੇ ਦਿਉ । ਜਾਚਰ ਕਹਿਕੇ ਨਾਇਕ ਪਦ ਦੇ ਦਿਉ । ਫੇਰ ਸੱਤ੍ਰ ਮੁੜਕੇ ਕਹੋ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੮੪੦॥

੪. ਮੁਸਲੀਧਰ ਬੱਲਭ (ਮੁਸਲੀ ਧਰ=ਮੁਹਲਾ ਹਥਿਆਰ) ਧਾਰਨ ਵਾਲਾ ਬਲ ਰਾਮ, ਬੱਲਭਾ=ਉਸ ਦੀ ਪਿਆਰੀ ਜਮਨਾ ਕਹੋ। ਜਾਚਰ ਕਹਿਕੇ=ਘਾਹ ਚਰਨ ਵਾਲੇ ਪਸ਼ੂਆਂ ਦਾ ਪਤੀ ਸ਼ੇਰ ਸਬਦ ਮੰਨ ਲਉ । ਫੇਰ ਸ਼ੇਰ ਦੀ ਸੱਤ੍ਰ ਦੁਸ਼ਮਨ ਮੰਨ ਲੌਂ। ਤੁਪਕ ਦੇ ਨਾਮ ਜਾਣ ਲਵੋ ॥੮੪੧॥

੫. ਬਾਪੁਰਧਰ (ਬਾ=ਪਹਾੜ ਪੁਰ=ਨਗ੍ਰ ਦੀ ਰਖਿਆ ਲਈ ਚੁਕਣ ਵਾਲਾ ਧਰ=ਧਾਰਨ ਵਾਲਾ, ਕ੍ਰਿਸ਼ਨ) ਬਲਭਾ=ਕ੍ਰਿਸ਼ਨ ਦੀ ਪਿਆਰੀ ਜਮਨਾ ਪ੍ਰਮਾਨ ਕਰਕੇ । ਜਾਚਰ ਜਮਨਾ ਵਾਲੀ ਧਰਤੀ ਦਾ ਜਾਇਆ ਘਾਹ=ਚਰਨ ਵਾਲੇ ਪਸ਼ੂ ਕਹਿਕੇ ਪਤਿ=ਸ਼ੇਰ ਸ਼ਬਦ ਮੰਨ ਲਉ । ਸੱਤ੍ਰ ਸਬਦ ਫੇਰ ਆਖੀਐ। ਜੀਅ ਦੇ ਵਿਚ ਸਾਰੇ ਨਾਮ ਤੁਪਕ ਦੇ ਧਾਰ ਲਈਏ ॥੮੪੨॥

੬. ਬੰਸੀ ਧਰ ਬੰਸਰੀ ਵਾਲਾ ਕ੍ਰਿਸ਼ਨ ਦੇ ਵਾਲੀ ਪਹਿਲਾਂ "ਨਿ" ਜਮਨਾ ਦੂਜਾ "ਨਿ" ਜਮਨਾ ਵਾਲੀ ਧਰਤੀ ਪਦ ਪਹਿਲਾਂ ਦੇ ਦਿਉ । ਜਾਚਰ ਕਹਿਕੇ ਧਰਤੀ ਦੇ ਜਾਇ ਪਸ਼ੂਆਂ ਦਾ ਪਤਿ=ਸ਼ੇਰ ਸਬਦ ਕਹੋ । ਅੰਤ ਵਿਚ ਫੇਰ "ਸੱਤ੍ਰ" ਸਬਦ ਕਹੋ । ਤੇ ਸਾਰੇ ਨਾਮ ਤੁਪਕ ਦੇ ਜਾਣ ਲਵੋ ॥੮੪੩॥

੭. ਬਿਸੁਇਸ ਬੱਲਭਾਂਦਿ ਬਿਸੁ=ਬਿਸਵ ਦਾ ਇਸ=ਬਿਸਵ ਦਾ ਸੁਾਮੀ ਕਰਤਾ ਕ੍ਰਿਸ਼ਨ ਬਲਭ=ਕ੍ਰਿਸ਼ਨ ਦੀ ਪਿਆਰੀ ਜਮਨਾ ਆਦਿ=ਪਹਿਲਾਂ ਇਹ ਪਦ ਦੇ ਦਿਉ । ਫੇਰ ਜਾਚਰ ਕਹਿਕੇ ਪਤਿ ਸਬਦ ਕਹਿ ਦਿਉ । ਸੱਤ੍ਰ ਸਬਦ ਨੂੰ ਫੇਰ ਅੰਤ ਵਿਚ ਆਖੋ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੮੪੪॥

੮. ਬਿਸੁਇ ਏਸੂਣੀ ॥ ਬਿਸਵ ਦੇ "ਇ"=ਈਸਰ=ਸੇਸ਼ਨੀ ਜਮਨਾ, ਜਮਨਾ ਵਾਲੀ ਧਰਤੀ=ਪਹਿਲਾਂ ਆਖੋ । ਜਾਚਰ ਕਹਿਕੇ ਪਤਿ ਪਦ ਫੇਰ ਦੇ ਦਿਉ । ਸੱਤ੍ਰ ਸਬਦ ਨੂੰ ਫੇਰ ਆਖ ਕੇ । ਸਾਰੇ ਨਾਮ ਤੁਪਕ ਦੇ ਜਾਣੋ ॥੮੪੫॥

੯. ਜਦੁਨਾਇਕ ਜਾਦਵ ਬੰਸ ਦਾ ਮੁਖੀ ਕ੍ਰਿਸ਼ਨ ਦੀ ਪਿਆਰੀ ਜਮਨਾ ਵਾਲੀ ਧਰਤੀ ਆਖੋ । ਜਾਚਰ ਕਹਿਕੇ ਪਤਿ ਸਬਦ ਪ੍ਰਮਾਨ ਕਰ ਲਵੋ । ਉਸ ਦੇ ਅੰਤ ਵਿਚ ਸੱਤ੍ਰ ਪਦ ਦੇ ਦਿਉ। ਤੇ ਤੁਫੰਗ ਦੇ ਨਾਮ ਚਿਤ ਵਿਚ ਜਾਣ ਲਵੋ ॥੮੪੬॥

੧੦. ਅੜਿਲ ॥ ਦੁਆਰਾਵਤੀਸ ਬੱਲਭਾ (ਦੁਆਰਕਾ ਦੇ=ਈਸ ਬਾਦਸ਼ਾਹ ਦੀ ਪਿਆਰੀ ਜਮਨਾ, ਜਮਨਾ ਵਾਲੀ ਧਰਤੀ ਪਹਿਲਾਂ ਆਖ ਦਿਉ । ਜਾਚਰ ਨਾਇਕ ਪਦ ਫੇਰ ਕੱਹਿ ਦੇਈਏ। ਸੱਤ੍ਰ ਸਬਦ ਨੂੰ ਅੰਤ ਫੇਰ ਆਖ ਕੇ ਉਸ ਦੇ ਪਿਛੋਂ। ਹੇ ਭਾਈ ਸਾਰੇ ਨਾਮ ਤੁਪਕ ਦੇ ਬੁਧੀਵਾਨੋ ਪਛਾਣ ਲਵੋ ॥੮੪੭॥

੧੧. ਜਾਦਵਾਂ ਦੇ ਬਾਦਸ਼ਾਹ ਕ੍ਰਿਸ਼ਨ ਦੀ ਪਿਆਰੀ ਜਮਨਾ ਵਾਲੀ ਧਰਤੀ ਪਹਿਲਾਂ ਕਹਿ ਦੇਈਏ । ਜਾਚਰ ਕਹਿਕੇ ਉਸ ਦਾ ਨਾਇਕ ਸ਼ੇਰ ਪਦ ਫੇਰ ਮੰਨ ਲਈਏ । ਸੱਤ੍ਰ ਸਬਦ ਉਸ ਦੇ ਅੰਤ ਵਿਚ ਕਹੀਏ । ਹੇ ਭਾਈ ਇਹ ਸਾਰੇ ਨਾਮ ਤੁਪਕ ਦੇ ਬੁਧੀਵਾਨੋਂ ਜਾਣ ਲੀਜੀਏ ॥੮੪੮॥

੧੨. ਦੁਆਰਕੇਂਦ੍ਰ (ਦੁਆਰਕਾ ਦੇ ਇੰਦ੍ਰ ਦੀ ਬੱਲਭਿਨ ਪਿਆਰੀ) ਜਮਨਾ-ਵਾਲੀ ਧਰਤੀ ਕਹਿਕੇ । ਜਾਚਰ ਆਖਕੇ ਨਾਇਕ ਪਦ ਦੇ ਕੇ ਉਸ ਦੇ ਪਿਛੋਂ ਦੇ ਦੇਈਏ । ਸੱਤ੍ਰ ਸਬਦ ਨੂੰ ਉਸਦੇ ਅੰਤ ਵਿਚ ਕਹਿਕੇ । ਹੇ ਭਾਈ ਸਾਰੇ ਨਾਮ ਤੁਪਕ ਦੇ ਬੁਧੀ ਵਾਨੋ-ਪਛਾਣ ਲਈਏ ॥੮੪੯॥

੧੩. ਦੁਆਰਕੇਸ (ਦੁਆਰਕਾ ਦੇ ਮਹਾਂ ਰਾਜੇ ਕ੍ਰਿਸ਼ਨ ਦੀ ਬੱਲਭ=ਪਿਆਰੀ ਜਮਨਾ) "ਨਿ"=ਜਮਨਾ ਵਾਲੀ ਧਰਤੀ ਦਾ ਨਾਮ ਪਹਿਲਾਂ ਆਖੀਐ । ਜਾਚਰ ਕਹਿਕੇ ਨਾਇਕ ਪਦ ਫੇਰ ਲਾ ਦੇਈਏ । ਸੱਤ੍ਰ ਸਬਦ ਨੂੰ ਉਸ ਤੋਂ ਪਿਛੋਂ ਅੰਤ ਵਿਚ ਉਚਾਰੀਏ । ਹੇ ਭਾਈ ਬੁਧੀਵਾਨੋ ਸਾਰੇ ਨਾਮ ਇਹ ਤੁਪਕ ਦੇ ਹਨ ਚਿਤ ਵਿਚ ਧਾਰ ਲਵੋ ॥੮੫੦॥

---

ਮਹਾਰਾਜੇ ਨੇ ਇਸ਼ਾਰਾ ਕਰ ਦਿਤਾ, ਉਸੇ ਵੇਲੇ ਲਾਠੀ ਚਾਰਜ ਸ਼ੁਰੂ ਹੋ ਗਿਆ, ਇਸ ਦੇ ਪੰਜ ਪਿਆਰੇ ਅਤੇ ਅਨੇਕ ਸ਼ਸ਼ਤਰ ਧਾਰੀ ਆਣੇ ਸ਼ਸਤਰ ਛੱਡਕੇ ਜਿਧਰ ਮੂੰਹ ਹੋਇਆ ਭੱਜ ਗਏ । ਅਖੀਰ ਇਹ ਇਕੱਲਾ ਕਾਬੂ ਆ ਗਿਆ, ਬੇਅੰਤ ਜਨਤਾ ਇਸ ਡਰਾਮੇ ਨੂੰ ਵੇਖਣ ਵਾਸਤੇ ਇਕੱਠੀ ਹੋ ਗਈ, ਉਸ ਵੇਲੇ ਇਸ ਤੋਂ ਪੁਛਿਆ ਗਿਆ ਕਿ ਤੂੰ ਕੌਣ ਹੈਂ ? ਤਾਂ ਇਸਨੇ ਆਪਣੇ ਪਿੰਡ ਦਾ ਸਾਰਾ ਪਤਾ ਦੇ ਕੇ ਆਖਿਆ ਕਿ ਮੈਂ ਤਾਂ ਗੁਰੂ ਗੋਬਿੰਦ ਸਿੰਘ ਜੀ ਦਾ ਰੂਪ ਧਾਰ ਕੇ ਸਾਰੇ ਪਾਖੰਡੀ ਕਰਮ ਕਰ ਰਿਹਾ ਸਾਂ ਹੁਣ ਮੈਨੂੰ ਖਿਮਾ ਕੀਤਾ ਜਾਵੇ, ਅੱਜ ਤੋਂ ਬਾਅਦ ਮੈਂ ਕਦੇ ਭੁਲ ਕੇ ਵੀ ਅਜਿਹੇ ਸਾਂਗ ਨਹੀਂ ਉਤਾਰਾਂਗਾ । ਸੋ ਇਹ ਵਾਰਤਾ ਹੈ ਇਕ ਪਾਖੰਡੀ ਦੀ ।

ਸਿੱਟਾ—ਇਸੇ ਤਰ੍ਹਾਂ ਨਾਲ ਗੁਰੂ ਛੇਵੇਂ ਪਾਤਸ਼ਾਹ ਲਧਾਈ ਕੇ ਪਿੰਡ ਜ਼ਿਲਾ ਮੋਗਾ ਵਿਚ ਗਏ ਹੋਏ ਸਨ । ਉਥੇ ਆਪ ਘੋੜਿਆਂ ਤੋਂ ਉਤਰ ਕੇ ਕੁਝ ਦੇਰ ਲਈ ਠਹਿਰ ਗਏ, ਉਥੇ ਦੇਖਿਆ ਕਿ ਇਸ ਸੱਪ ਨੂੰ ਕੀੜੇ ਮਕੌੜੇ ਚਿੰਬੜੇ ਹੋਏ ਹਨ, ਉਸਦੇ ਸਰੀਰ ਨੂੰ
ਕੀੜੇ ਚੂੰਡ ਚੂੰਡ ਖਾ ਰਹੇ ਹਨ ਅਤੇ ਖੱਲੜੀ ਚੋਂ ਥਾਂ ਥਾਂ ਤੋਂ ਖੂਨ ਸਿੰਮ ਰਿਹਾ ਹੈ । ਗੁਰੂ ਮਹਾਰਾਜ ਨੇ ਉਸ ਸੱਪ ਦੀ ਕਲਿਆਣ ਕਰਮ ਹਿਤ ਆਪਣਾ ਚਾਂਦੀ ਦੀ ਸਿਰੀ ਵਾਲਾ ਤੀਰ ਉਸਦੀ ਗਰਦਨ ਤੇ ਮਾਰਿਆ ਉਹ ਵੱਡੀ ਸਾਰੀ ਸਰਾਲ ਮਰ ਗਈ । ਸਿੱਖਾਂ ਦੇ ਪੁੱਛਣ ਤੇ ਗੁਰੂ ਮਹਾਰਾਜ ਜੀ ਨੇ ਦੱਸਿਆ ਕਿ ਇਹ ਪਿਛਲੇ ਜਨਮ ਵਿਚ ਪਾਖੰਡੀ ਵਿਦਵਾਨ ਸੀ ਸੋ ਆਪ ਨੂੰ ਗੁਰੂ ਸਿੱਧ ਕਰਦਾ ਸੀ ।
ਆਪਣੇ ਚੇਲਿਆਂ ਤੋਂ ਜਬਰਦਸਤੀ ਦਸਵੰਧ ਉਗਰਾਹੁੰਦਾ ਸੀ ਅਤੇ ਉਸਦੀ ਵਰਤੋਂ ਆਪਣੇ ਨਿਜ ਲਈ ਕਰਦਾ ਸੀ, ਬੜਾ ਹੰਕਾਰੀ ਪੁਰਸ਼ ਸੀ ਧਨ ਦੀ ਬਹੁਲਤਾ ਕਰਕੇ ਹਰ ਵਕਤ ਆਫਰਿਆ ਰਹਿੰਦਾ ਸੀ । ਲੋਕਾਂ ਨੂੰ ਬੈਰਾਗ ਤਿਆਗ ਤੇ ਭਗਤੀ ਦੇ ਸ਼ੁਭ ਪ੍ਰਸੰਗ ਸੁਣਾਇਆ ਕਰਦਾ ਸੀ ਅਤੇ ਆਪ ਆਪਣੇ ਜੀਵਨ ਵਿਚ ਕੁਝ ਵੀ ਨਹੀਂ ਸੀ ਅਪਨਾਇਆ ਕਰਦਾ, ਪ੍ਰੇਮ ਤੋਂ ਖਾਲੀ ਸੀ ਪ੍ਰਭੂ ਤੇ ਨਿਸਚਾ ਨਹੀਂ ਸੀ। ਲੋਕ ਇਸ ਦੇ ਚੇਲੇ ਇਸਦੀ ਵਿਦਵਤਾ ਦੇ ਕਾਰਣ ਬਣੀ ਗਏ, ਬੇਅੰਤ ਧਨ ਜਮਾਂ ਕਰ ਲਿਆ ਦਿਨ ਰਾਤ ਮਾਇਆ ਵੱਲ ਹੀ ਧਿਆਨ ਰਹਿੰਦਾ ਸੀ । ਇਹ ਜਦੋਂ ਸਰੀਰ ਛੱਡਣ ਲੱਗਿਆ ਤੇ ਪ੍ਰਮੇਸ਼ਰ ਦੇ ਪਿਆਰ ਤੋਂ ਸੁੰਨਾ ਹੋਣ ਕਰਕੇ ਮਾਇਆ ਦੇ ਪਿਆਰ ਵਿਚ ਜੀਵਨ ਕੱਟਣ ਕਰਕੇ ਮਾਇਆ ਦੇ ਧਿਆਨ ਵਿਚ ਚਲਿਆ ਗਿਆ ਅਤੇ ਸੱਪ ਦੀ ਜੂਨ ਵਿਚ ਪੈ ਗਿਆ - ਬਾਣੀ ਵਿਚ ਦੱਸਿਆ ਹੈ :-

ਅੰਤਕਾਲ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਸਰਪ ਜੋਨਿ ਵਲਿ ਵਲਿ ਅਉਤਰੈ ॥ ਅੰਗ: ੫੨੬॥

ਇਹ ਜਿਹੜੇ ਕੀੜੇ ਇਸਦੇ ਮਾਸ ਨੂੰ ਕੱਟ ਕੱਟ ਕੇ ਖਾ ਰਹੇ ਹਨ, ਇਹ ਇਸ ਦੇ ਸੇਵਕ ਹਨ ਇਹ ਲੇਖਾ ਲੈ ਰਹੇ ਹਨ ਤੇ ਅਪੂਰਣ ਗੁਰੂ ਦੇ ਸਿੱਖ ਹੋਣ ਕਰਕੇ ਕੀੜੇ ਜੋਨ ਹੋ ਕੇ ਲਹੂ ਰਾਧ ਦੇ ਵਿਚ ਲੇਖਾ ਦੇ ਰਹੇ ਹਨ । ਗੁਰੂ ਮਹਾਰਾਜ ਜੀ ਨੇ ਫੁਰਮਾਇਆ ਕਿ ਜੋ ਪਾਖੰਡ ਕਰਕੇ ਗੁਰੂ ਬਣਦਾ ਹੈ ਉਸਦਾ ਇਹੀ ਹਾਲ ਹੋਇਆ ਕਰਦਾ ਹੈ । ਜਿਹੜੇ ਧੋਖੇ ਵਿਚ ਪਾਖੰਡੀ ਗੁਰੂ ਤੇ ਵਿਸ਼ਵਾਸ਼ ਕਰ ਲੈਂਦੇ ਹਨ ਉਹ ਮੁਕਤ ਨਹੀਂ ਹੁੰਦੇ ਸਗੋਂ ਚੁਰਾਸੀ ਵਿਚ ਪੈ ਕੇ ਦੁਖ ਭੋਗਦੇ ਹਨ । ਪੂਜਾ ਦਾ ਧਾਨ ਵੀ ਨਹੀਂ ਖਾਣਾ ਚਾਹੀਦਾ, ਧਰਮ ਦੀ ਕਿਰਤ ਕਰਕੇ ਹੀ ਆਪ ਖਾਣ ਤੇ ਕਿਸੇ ਨੂੰ ਖਲਾਣਾ ਚਾਹੀਦਾ ਹੈ। ਜਿਹੜੇ ਧਰਮ ਦੀ ਕ੍ਰਿਤ ਕਰਕੇ ਦਸਵੰਧ ਕੱਢ ਕੇ ਆਪ ਖਾਂਦੇ ਹਨ ਉਹ ਗੁਰੂ ਦੀ ਕਿਰਪਾ ਨਾਲ ਵਿਘਨਾਂ ਤੋਂ ਬਚ ਜਾਂਦੇ ਹਨ। ਬਾਣੀ ਵਿਚ ਦੱਸਿਆ ਹੈ:-

ਕਹਤ ਅਵਰ ਕਛੁ ਅਵਰ ਕਮਾਵਤ ॥ ਮਨ ਨਹੀ ਪ੍ਰੀਤਿ ਮੁਖਹੁ ਗਢ ਲਾਵਤ ॥
ਜਾਨਨਹਾਰ ਪ੍ਰਭੂ ਪਰਬੀਨ॥ ਬਾਹਰਿ ਭੇਖ ਨ ਕਾਹੂ ਭੀਨ ॥
ਅਵਰ ਉਪਦੇਸੈ ਆਪਿ ਨ ਕਰੈ ਆਵਤ ਜਾਵਤ ਜਨਮੈ ਮਰੈ ॥
ਜਿਸ ਕੈ ਅੰਤਰਿ ਬਸੈ ਨਿਰੰਕਾਰ ॥ ਤਿਸ ਕੀ ਸੀਖ ਤਰੈ ਸੰਸਾਰ ॥ਪੰ:੨੬੯॥ਮ:੫॥

ਨਾਇਕ ਪਦ ਬਹੁਰ ਪ੍ਰਮਾਨੀਐ ॥ ਸੱਤ੍ਰੁ ਸਬਦ ਕੌਂ ਤਾਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਧਾਰੀਐ ॥੯੫੦॥ [੧]ਚੌਪਈ ॥ ਦੁਆਰਕੇਅਨਿਨਿ ਆਦਿ ਬਖਾਨੋ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਸੱਤ੍ਰੁ ਸਬਦ ਕੌਂ ਬਹੁਰ ਉਚਰੀਐ ॥ ਸਭ ਸ੍ਰੀ ਨਾਮ ਤੁਪਕ ਕੇ ਧਰੀਐ ॥੯੫੧॥[੨] ਜਦੁਨਾਥਨਨੀ ਆਦਿ ਭਨੀਜੈ ॥ ਜਾ ਚਰ ਕਹਿ ਨਾਇਕ ਪਦ ਦੀਜੈ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨੋ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੯੫੨॥[੩] ਦੁਆਰਵਤੀ ਸਰਨਿਨ ਪਦ ਭਾਖੁ॥ ਜਾ ਚਰ ਕਹਿ ਨਾਇਕ ਪਦ ਰਾਖੁ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੯੫੩॥ [੪]ਅੜਿੱਲ ॥ ਦੁਆਰਵਤੀ ਨਾਇਕਨਿਨ ਆਦਿ ਉਚਾਰੀਐ ॥ ਜਾ ਚਰ ਕਹਿਕੈ ਪੁਨਿ ਨਾਇਕ ਪਦ ਡਾਰੀਐ॥ ਸੱਤ੍ਰੁ ਸਬਦ ਕੌਂ ਤਾਂ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪਛਾਨੀਐ॥੯੫੪॥ ਚੌਪਈ ॥ [੫]ਦੁਆਰਕਾ ਧਨਨਿ ਆਦਿ ਬਖਾਨੋ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨੋ॥ ਸੱਤ੍ਰੁ ਸਬਦ ਕੌਂ ਬਹੁਰ ਭਣੀਜੈ ॥ ਨਾਮ ਤੁਫੰਗ ਚੀਨ ਚਿਤ ਲੀਜੈ ॥੯੫੫॥ [੬]ਦੁਆਰਕੇਂਦ੍ਰਨਿਨ ਆਦਿ ਉਚਰੀਐ ॥ ਜਾ ਚਰ ਕਹਿ ਪਤਿ ਸਬਦ ਸੁ ਧਰੀਐ॥ ਸੱਤ੍ਰੁ ਸਬਦ ਕੋ ਅੰਤ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਮਾਨੋ ॥੯੫੬॥ [੭]ਦੁਆਰਵਤੇਸ੍ਵਨਿ ਆਦਿ ਬਖਾਨਹੁ ॥ ਜਾ ਚਰ ਕਹਿ ਪਤਿ ਸਬਦ ਸੁ ਠਾਨਹੁ ॥ ਸੱਤ੍ਰੁ ਸਬਦ ਕੌਂ ਬਹੁਰ ਉਚਰੀਐ ॥ ਸਭ ਸ੍ਰੀ ਨਾਮ ਤੁਪਕ ਕੇ ਧਰੀਐ ॥੯੫੭॥ [੮]ਜਦੇਸਨਿ ਆਦਿ ਉਚਾਰਨ ਕੀਜੈ ॥ ਜਾ ਚਰ ਕਹਿ ਨਾਇਕ ਪਦ ਦੀਜੈ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਪਹਿਚਾਨੋ ॥੯੫੮॥ [੯]ਦੁਆਰਵਤੀ ਨਾਇਕਨਿਨ ਭਾਖਹੁ ॥ ਜਾ ਚਰ ਕਹਿ ਪਤਿ ਪਦ ਕਹੁ ਰਾਖਹੁ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੯੫੯॥ [੧੦]ਜਗਤੇਸਰਨਿਨ ਆਦਿ ਭਣਿੱਜੈ ॥ ਜਾ ਚਰ ਕਹਿ ਨਾਇਕ ਪਦ ਦਿੱਜੈ ॥ ਸੱਤ੍ਰੁ ਸਬਦ ਕੋ ਬਹੁਰ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ੯੬੦॥ [੧੧]ਅੜਿੱਲ॥ ਅਨਕ ਦੁੰਦਭਜਾ ਬਲ ਭਨਿ; ਆਦਿ ਬਖਾਨੀਐ॥ ਜਾ ਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ॥ ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ ॥੯੬੧॥ [੧੨]ਹਲੀ ਭ੍ਰਾਤਨਿਨ ਆਦਿ ਬਖਾਨਨਿ ਕੀਜੀਐ ॥ ਜਾ ਚਰ ਕਹਿਕੈ ਪੁਨਿ ਨਾਇਕ ਪਦ ਦੀਜੀਐ॥

---

☞ ਸਿੱਖਾਂ ਦਾ ਦਸਵੰਧ ਤੇ ਗੁਰੂ ਦਰ ਦੀ ਚੜ੍ਹਤ ਪੂਜਾ ਦਾ ਧਾਨ ਪੂਜਾ ਦੀ ਅੰਸ ਹੁੰਦੀ ਹੈ ਜੋ ਸੰਗਤਾਂ ਦੇ ਭਲੇ ਲਈ ਹੀ ਹੋਇਆ ਕਰਦੀ ਹੈ । ਸ਼ਰਧਾਲੂ ਗੁਰੂ ਅੱਗੇ ਕੁਝ ਭੇਟ ਰੱਖ ਕੇ ਮੱਥਾ ਟੇਕਦਾ ਹੈ ਤਾਂ ਕੇ ਸੰਗਤਿ ਦੇ ਕੰਮ ਵਿਚ ਸਹਾਇਕ ਹੋ ਸਕੇ । ਗੁਰੂ ਜਾਂ ਪ੍ਰਮੇਸ਼ਰ, ਅਥਵਾ ਬਾਣੀ ਦਾ ਸਰੂਪ ਨੂੰ ਆਪ ਨਾ ਮਾਇਆ ਦੀ ਭੁਖ ਹੈ ਨਾ ਕਿਸੇ ਪਦਾਰਥ ਦੀ ਇਹੋ ਸਭ ਸੰਗਤ ਦੇ ਕੰਮ ਚਲਾਉਣ ਵਾਸਤੇ ਅਤੇ ਸੰਗਤ ਵਿਚ ਹੀ ਹਰਿ ਵੱਸਦਾ ਹੈ । ਪਰ ਇਸਨੂੰ ਨਿਜੀ ਵਰਤੋਂ ਲਈ ਵਰਤਣਾ ਭਾਵ ਜ਼ਹਿਰ ਹੈ ਜਿਸ ਨੂੰ ਖਾਣ ਵਾਲਾ ਜਿਊਂਦਾ ਨਹੀਂ ਰਹਿ ਸਕਦਾ :-

ਪੂਜਾ ਅੰਸ ਨਾ ਇਹੁ ਕਬਿ ਖਾਇ ॥ ਹੋਇ ਦੁਖਦ ਕੌ ਬਨਹਿ ਸਹਾਇ ॥
ਬਹੁਤ ਬਿਸੂ ਰਹਿ ਜਮ ਬਸ ਪਾਇ ॥ ਧਰਮ ਕਿਰਤ ਕਰ ਸੰਤ ਨ ਸੇਵਹਿ ॥
ਤਿਸ ਕੇ ਮੈ ਪ੍ਰਭਿ ਕਾਜੁ ਸਹਾਇ ॥

ਸਮਰਥ ਗੁਰੂ ਥਾਂ-ਥਾਂ ਨਹੀਂ ਲਭਦੇ, ਅੰਤ ਦੇ ਭਾਗ ਮੱਥੇ ਦੇ ਲਿਖੇ ਹੋਣਾ ਤਾਂ ਹੀ ਪ੍ਰਾਪਤ ਹੋਇਆ ਕਰਦਾ ਹੈ ਭਰੋਸੇ ਤੋਂ ਬਿਨਾਂ ਗੁਰੂ ਨੂੰ ਸਮਝਣਾ ਭੀ ਸੌਖਾ ਨਹੀਂ । ਪੰ: ੪੪੩ ਤੇ ਸੰਤ ਜੀ ਲਿਖਦੇ ਹਨ ਕਿ ਇਕ ਵਾਰੀ ਸ੍ਰੀ ਗੁਰੂ ਅੰਗਦ ਦੇਵ ਜੀ ਪਾਤਸ਼ਾਹ ਸੰਗਤ ਵਿਚ ਬੈਠੇ ਸਨ ਆਪ ਨੇ ਭਾਈ ਬਾਲਾ ਜੀ ਤੋਂ ਪੁਛਿਆ ਕਿ ਭਾਈ ਬਾਲਾ ਜੀ ਆਪ ਸ੍ਰੀ ਗੁਰੂ ਨਾਨਕ ਪਾਤਸ਼ਾਹ ਨਾਲ ਨੌਵਾਂ ਖੰਡ, ਸਭ ਦੀਪਾਂ ਜਿਥੇ ਤਕ ਧਰਤੀ ਹੈ, ਅਬਾਦੀ ਹੈ, ਪਾਤਾਲ ਤੇ ਅਕਾਸ਼ ਲੋਕ ਤਕ ਸਾਰੀਆਂ ਥਾਵਾਂ ਜੰਗਲਾਂ ਤੇ ਪਹਾੜਾਂ ਸਮੁੰਦਰਾਂ ਵਿਚ ਨਾਲ ਰਹੇ ਹੋ ਅਤੇ ਆਪ ਨੇ ਸਾਰੇ ਪ੍ਰਤੱਖ ਵੇਖੇ ਹਨ, ਆਪ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਕੀ ਸਮਝਦੇ ਰਹੇ ? ਤਾਂ ਭਾਈ ਬਾਲਾ ਜੀ ਨੇ ਬੜੀ ਨਿਮਰਤਾ ਨਾਲ ਹੱਥ ਜੋੜ ਕੇ ਉੱਤਰ ਦਿੱਤਾ ਕਿ ਪਾਤਸ਼ਾਹ, ਗੁਰੂ ਨਾਨਕ ਪਾਤਸ਼ਾਹ ਤਾਂ ਪੂਰਨ ਸੰਤ ਸਨ। ਮਹਾਰਾਜ ਜੀ ਨੇ ਕਿਹਾ ਅੱਛਾ ਭਾਈ, "ਤੂੰ ਭੀ ਸੰਤ ਹੋਇਆ।" ਬਾਬਾ ਬੁੱਢਾ ਜੀ ਵੱਲ ਵੇਖ ਕੇ ਕਿਹਾ ਕਿ ਬਾਬਾ ਜੀ, ਆਪ ਨੇ ਵੀ ਗੁਰੂ ਨਾਨਕ ਪਾਤਸ਼ਾਹ ਦੇ ਬੇਅੰਤ ਕੌਤਕ ਦੇਖੇ ਹਨ ਅਤੇ ਬੇਅੰਤ ਬਚਨ ਸਰਵਣ ਕੀਤੇ, ਆਪ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਰਹੇ? ਉਨ੍ਹਾਂ ਉਪਰ ਆਪ ਦੀ ਕੀ ਭਾਵਨਾ ਸੀ ? ਉਸ ਵੇਲੇ ਬਾਬਾ ਜੀ ਨੇ ਹੱਥ ਜੋੜੇ ਅਤੇ ਸੀਸ ਨਿਵਾਇਆ ਅਤੇ ਕਹਿਣ ਲੱਗੇ ਕਿ ਸੱਚੇ ਪਾਤਸ਼ਾਹ ਜੀ ਗੁਰੂ ਨਾਨਕ ਜੀ ਤਾਂ ਪੂਰਨ ਬ੍ਰਹਮ ਗਿਆਨੀ ਸਨ । ਉਸ ਵੇਲੇ ਸਤਿਗੁਰੂ ਅੰਗਦ ਦੇਵ ਪਾਤਸ਼ਾਹ ਜੀ ਨੇ ਕਿਹਾ ਕਿ ਬਾਬਾ ਜੀ ਤੁਸੀਂ ਵੀ ਬ੍ਰਹਮ ਗਿਆਨੀ ☞

ਹੇ ਭਾਈ ਬੁਧੀਵਾਨੋ ਸਾਰੇ ਨਾਮ ਇਹ ਤੁਪਕ ਦੇ ਹਨ ਚਿਤ ਵਿਚ ਧਾਰ ਲਵੋ ॥੮੫੦॥

੧. ਚੌਪਈ ॥ ਦੁਆਰਕੇ ਅਨਿਨਿ ਦੁਆਰਕਾ ਦੇ ਕ੍ਰਿਸ਼ਨ=ਅਨਿ=ਵਾਲੀ ਜਮਨਾ "ਨਿ" ਜਮਨਾ ਵਾਲੀ ਧਰਤੀ ਪਹਿਲਾਂ ਆਖ ਦਿਉ। ਜਾਚਰ ਕਹਿਕੇ ਪਤਿ ਸਬਦ ਪ੍ਰਮਾਨ ਕਰ ਲਉ । ਉਪਰੰਤ ਸਤ੍ਰੁ ਸਬਦ ਨੂੰ ਫੇਰ ਉਚਾਰੀਐ । ਅਤੇ ਸਾਰੇ ਨਾਮ ਤੁਪਕਦੇ ਧਰ ਲਈਏ ॥੮੫੧॥

੨. ਜਦੁਨਾਯਨਨੀ ਜਾਦਵਾਂ ਦੇ ਸੁਆਮੀ ਕ੍ਰਿਸ਼ਨ ਦੀ ਰਾਣੀ ਜਮਨਾ "ਨੀ" ਜਮਨਾ ਵਾਲੀ ਧਰਤੀ ਪਹਿਲਾਂ ਆਖ ਦਿਉ । ਜਾਚਰ ਕਹਿਕੇ ਨਾਇਕ ਪਦ ਦੇ ਦਿਉ । ਸੱਤ੍ਰ ਨਾਮ ਦੇ ਸਬਦ ਨੂੰ ਫੇਰ ਆਖਕੇ ਸਾਰੇ ਨਾਮ ਤੁਪਕਦੇ ਜਾਣ ਲਵੋ ॥੮੫੨॥

੩. ਦੁਆਰਵਤੀਸਰਨਨਿ ਦੁਆਰਕਾ ਪੁਰੀ ਦਾ ਈਸਰ=ਕ੍ਰਿਸ਼ਨ ਨ=ਵਾਲੀ ਜਮਨਾ "ਨਿ" ਜਮਨਾ ਵਾਲੀ ਧਰਤੀ ਪਦ ਪਹਿਲਾਂ ਆਖਕੇ । ਜਾਚਰ ਕਹਿਕੇ ਨਾਇਕ ਪਦ ਦੇ ਦਿਉ । ਫੇਰ ਸੱਤ੍ਰੁ ਸਬਦ ਨੂੰ ਪਿੱਛੋਂ ਉਚਾਰੋ ਅਤੇ ਸਾਰੇ ਨਾਮ ਤੁਪਕ ਦੇ ਜਾਣ ਲਵੋ ॥੮੫੩॥

੪. ਅੜਿੱਲ ॥ ਦੁਆਰਾਵਤੀ ਨਾਇਕਨਿਨ ਦੁਆਰਕਾ ਪੁਰੀ ਦੇ ਨਾਇਕ ਕ੍ਰਿਸਨ ਦੀ ਜਮਨਾ ਵਾਲੀ ਧਰਤੀ ਪਹਿਲਾਂ ਆਖ ਦੇਈਏ । ਜਾਚਰ ਕਹਿਕੇ ਫੇਰ ਨਾਇਕ ਪਦ ਪਾ ਦੇਈਏ। ਸੱਤ੍ਰੁ ਸਬਦ ਨੂੰ ਉਸਦੇ ਪਿਛੋਂ ਆਖੀਐ । ਹੇ ਭਾਈ ਇਹ ਸਾਰੇ ਤੁਪਕ (ਬੰਦੂਕ) ਦੇ ਨਾਮ ਬੁਧੀਵਾਨੋ ਪਛਾਣ ਲਈਏ ॥੮੫੪॥ ਚੌਪਈ ॥

੫. ਦੁਆਰਕਾ ਧਨਨਿ । ਦੁਆਰਕਾ ਦੇ ਧਨਤਾ ਜੋਗ ਕ੍ਰਿਸ਼ਨ ਵਾਲੀ* ਜਮਨਾ=ਜਮਨਾ ਵਾਲੀ ਧਰਤੀ ਪਹਿਲਾਂ ਆਖ ਦਿਉ। ਜਾਚਰ ਕਹਿਕੇ ਪਤਿ ਸਬਦ ਪਾ ਦਿਉ । ਫੇਰ ਸੱਤ੍ਰੁ ਸਬਦ ਨੂੰ ਪਿਛੋਂ ਕਹਿ ਦਿਉ ਤੇ ਤੁਫੰਗ (ਬੰਦੂਕ) ਦੇ ਨਾਮ ਚਿਤ ਦੇ ਵਿਚ ਜਾਣ ਲਵੋ ॥੮੫੫॥

੬. ਦੁਆਰਕੇਂਦ੍ਰਨਿਨ (ਦੁਆਰਕਾ ਦੇ ਇੰਦ੍ਰ ਕ੍ਰਿਸ਼ਨ, ਕ੍ਰਿਸ਼ਨ ਦੀ ਰਾਣੀ ਜਮਨਾ, ਜਮਨਾ ਵਾਲੀ ਧਰਤੀ ਦਾ ਨਾਮ ਪਹਿਲਾਂ ਆਖ ਦੇਈਏ । ਜਾਚਰ ਕਹਿਕੇ ਪਤਿ ਸਬਦ ਸੁਧਾਰ ਲਈਏ। ਸੱਤ੍ਰੁ ਸਬਦ ਨੂੰ ਅੰਤ ਵਿਚ ਆਖੋ ।

੭. ਦੁਆਰਵਤੇਸਨਿ ਦੁਆਰਕਾ ਦੇ ਈਸਰ ਕ੍ਰਿਸ਼ਨ ਦੀ ਰਾਣੀ ਜਮਨਾ, ਜਮਨਾ ਵਾਲੀ ਧਰਤੀ ਦਾ ਸਬਦ ਪਹਿਲਾਂ ਕਹੋ। ਜਾਚਰ ਕਹਿਕੇ ਪਤਿ ਸਬਦ ਜਾਣ ਲਵੋ । ਸੱਤ੍ਰੁ ਸਬਦ ਨੂੰ ਫੇਰ ਅੰਤ ਵਿਚ ਉਚਾਰ ਦੇਈਏ ਅਤੇ ਇਹ ਸਾਰੇ ਨਾਮ ਤੁਪਕ ਦੇ ਧਾਰ ਲਈਏ ॥੮੫੭॥

੮. ਜਦੇਸਨਿ ਜਾਦਵ ਬੰਸੀ ਕ੍ਰਿਸ਼ਨ ਦੇ ਨਾਲ ਸਬੰਧਤ-ਜਮਨਾ ਵਾਲੀ ਧਰਤੀ ਪਹਿਲਾਂ ਉਚਾਰਨ ਕਰੀਏ । ਜਾਚਰ ਕਹਿਕੇ ਨਾਇਕ ਪਦ ਦੇ ਦੀਜੇ । ਸੱਤ੍ਰੁ ਸਬਦ ਨੂੰ ਫੇਰ ਕਹਿਕੇ । ਸਭ ਨਾਮ ਸ੍ਰੀ ਤੁਪਕ ਦੇ ਪਹਿਚਾਨ ਲਵੋ ॥੮੫੮॥

੯. ਦ੍ਵਾਰਵਤੀ ਦੁਆਰਕਾ ਪੁਰੀ=ਦੁਆਰਕਾ ਪੁਰੀ ਦੇ ਨਾਇਕ=ਕ੍ਰਿਸਨ ਦੀ ਪਿਆਰੀ ਜਮਨਾ, ਜਮਨਾ ਵਾਲੀ ਧਰਤੀ ਕਹਿ ਦਿਉ। ਜਾ ਚਰ ਕਹਿ ਕੇ ਉਹਨਾਂ ਦਾ ਪਤਿ ਪਦ ਕਹਿਕੇ ਰਖ ਦਿਉ। ਸੱਤ੍ਰੁ ਸਬਦ ਨੂੰ ਪਿਛੋਂ ਉਚਾਰੋ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੮੫੯॥

੧੦. ਜਗਤਤੇਸਰਨਿਨ ਜਗਤ ਦੇ ਈਸ ਨਾਥ=ਕ੍ਰਿਸਨ ਵਾਲੀ ਜਮਨਾ "ਨ"=ਜਮਨਾ ਵਾਲੀ ਧਰਤੀ ਪਹਿਲਾਂ ਕਹੋ । ਜਾ ਚਰ ਕਹਿਕੇ ਨਾਇਕ ਪਦ ਦੇ ਕੇ ਸੱਤ੍ਰੁ ਨੂੰ ਅੰਤ ਕਹਿ ਦੇਵੇ। ਇਹ ਸਾਰੇ ਨਾਮ ਤੁਪਕ=ਰਾਈਫਲ ਦੇ ਜਾਣ ਲਵੋ ॥੯੬੦॥

੧੧. ਅੜਿਲ ॥ ਅਨਕ ਦੁੰਦਭ ਅਨੇਕਾਂ ਧੌਂਸਿਆਂ ਵਾਲੇ "ਜ"=ਵਾਸਦੇਵ ਦਾ ਪੁੱਤਰ ਕ੍ਰਿਸ਼ਨ "ਬਾਲ" ਕ੍ਰਿਸ਼ਨ ਦੀ ਪਿਆਰੀ ਜਮਨਾ ਬਲਭਨਿ=ਜਮਨਾ ਵਾਲੀ ਧਰਤੀ ਪਹਿਲਾਂ ਆਖੀਏ । ਜਾ ਚਰ ਕਹਿਕੇ ਨਾਇਕ ਪਦ ਫੇਰ ਮੰਨ ਲਈਏ। ਫੇਰ ਸੱਤ੍ਰੁ ਸਬਦ ਆਖਕੇ ਤਾਂ ਕੋ ਅੰਤ ਵਿਚ ਉਚਾਰਨ ਕਰੀਏ। ਹੇ ਭਾਈ ਇਹ ਸਾਰੇ ਨਾਮ ਤੁਪਕ ਦੇ ਸਭ ਸਲਾਹ ਵਿਚਾਰ ਲਈਏ ॥੮੬੧॥

੧੨. ਹਲੀ ਭ੍ਰਾਤਨਿਨ ਹਲੀ ਹਥਿਆਰ ਵਾਲੇ ਬਲਰਾਮ ਦੇ ਭਾਈ ਕ੍ਰਿਸ਼ਨ ਦੇ ਵਾਲੀ ਜਮਨਾ - ਜਮਨਾ ਨਦੀ ਵਾਲੀ ਧਰਤੀ ਪਹਿਲਾਂ ਆਖ ਕੇ । ਜਾ ਚਰ ਕਹਿਕੇ ਫੇਰ ਨਾਇਕ ਪਦ ਦੇ ਦੀਜੀਏ । ਉਸ ਤੋਂ ਬਾਅਦ ਸੱਤ੍ਰੁ ਸਬਦ ਨੂੰ ਉਸ ਦੇ ਅੰਤ ਵਿਚ ਉਚਾਰਨ ਕਰੀਏ ।

---

ਹੋਏ । ਇਸੇ ਤਰ੍ਹਾਂ ਨਾਲ ਮਨ ਮੁਖ ਭਾਈ ਭਗੀਰਥ, ਭਾਈ ਸਧਾਰਣ ਅਤੇ ਅਜਿੱਤਾ, ਰੰਧਾਵਾ ਵਰਗਿਆਂ ਨੂੰ ਇਹੀ ਪ੍ਰਸ਼ਨ ਪੁਛਿਆ, ਸਭ ਨੇ ਆਪਣੀ ਭਾਵਨਾ ਦੇ ਮੁਤਾਬਿਕ ਉੱਤਰ ਦਿੱਤਾ। ਉਪਰੰਤ ਸਾਰੇ ਗੁਰ ਸਿੱਖਾਂ ਨੇ ਗੁਰੂ ਅੰਗਦ ਪਾਤਸ਼ਾਹ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਆਪ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਕੀ ਕੀ ਸਮਝਦੇ ਰਹੇ ? ਉਸ ਵੇਲੇ ਗੁਰੂ ਅੰਗਦ ਦੇਵ ਪਾਤਸ਼ਾਹ ਜੀ ਗੰਭੀਰ ਹੋ ਗਏ ਆਪ ਜੀ ਨੇ ਫੁਰਮਾਇਆ ਕਿ ਗੁਰੂ ਨਾਨਕ ਪਾਤਸ਼ਾਹ ਕ੍ਰੋੜਾਂ ਬ੍ਰਹਿਮੰਡਾਂ ਦੇ ਮਾਲਕ ਆਪ ਹੀ ਗੁਰੂ ਰੂਪ ਹੋ ਕੇ ਸੰਸਾਰ ਦੇ ਉਧਾਰ ਹਿਤ ਇਸ ਸੰਸਾਰ ਵਿਚ ਪ੍ਰਗਟ ਸਨ । ਉਹ ਆਪ ਨਿਰੰਕਾਰ ਸਨ, ਐਨੇ ਬਚਨ ਸੁਣਕੇ ਸਾਰਿਆਂ ਨੇ ਸੀਸ ਨਿਵਾ ਦਿੱਤਾ ਅਤੇ ਕਿਹਾ ਕਿ ਸੱਚੇ ਪਾਤਸ਼ਾਹ ਆਪ ਇਸੇ ਵਾਸਤੇ ਵਾਹਿਗੁਰੂ ਦਾ ਸਰੂਪ ਬਣ ਗਏ ਹੋ । ਸੰਤ ਜੀ ਕਹਿੰਦੇ ਹਨ ਇਸੇ ਤਰ੍ਹਾਂ ਨਾਲ ਗੁਰੂ ਉਪਰ ਕਈ ਕਿਸਮ ਦੇ ਵਿਸ਼ਵਾਸ਼ ਹੋਇਆ ਕਰਦੇ ਹਨ । ਪਰ ਗੁਰਬਾਣੀ ਦਾ ਆਦੇਸ਼ ਤਾਂ ਆਹ ਹੈ :-
ਸਤਿਗੁਰੁ ਪੁਰਖੁ ਅਗੰਮੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ॥ ਸਤਿਗੁਰੂ ਨੋ ਅਪੜਿ ਕੋਇ ਨ ਸਕਈ ਜਿਸੁ ਵਲਿ ਸਿਰਜਣਹਾਰਿਆ॥ ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ ॥ਪੰ:੩੧੨॥
ਜਿਹੋ ਜਿਹਾ ਕੋਈ ਨਿਸਚਾ ਸਤਿਗੁਰ ਨਾਨਕ ਤੇ ਕਰਦਾ ਹੈ ਉਹੋ ਜਿਹਾ ਹੀ ਫਲ ਉਸਨੂੰ ਪ੍ਰਾਪਤ ਹੁੰਦਾ ਹੈ ।
ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ ॥ ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ ॥
ਗੁਰੂ ਦੀ ਮਹਿਮਾ ਬਾਰੇ ਬਾਣੀ ਦਾ ਫੁਰਮਾਨ ਹੈ :—
ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥ ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥ ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥ ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥੨॥ ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥ ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥ ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥ ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥੩॥ ਅੰਗ:੫੨॥
ਨਾਨਕ ਸੋਧੇ ਸਿਮ੍ਰਿਤਿ ਬੇਦ ॥ ਪਾਰ ਬ੍ਰਹਮ ਗੁਰ ਨਾਹੀ ਭੇਦ ॥ਅੰਗ:੧੧੪੨॥
ਸਤਿਗੁਰ ਜੇਵਡੁ ਅਵਰੁ ਨ ਕੋਇ ॥ ਗੁਰ ਪਾਰਬ੍ਰਹਮੁ ਪਰਮੇਸਰੁ ਸੋਇ ॥ਅੰਗ:੧੨੭੧॥
ਅੱਜ ਕਲ ਦੇ ਜਿੰਦਾ ਗੁਰੂ ਬਣੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਨਿਰਜਿੰਦ ਕਹੋ ਕੇ ਆਪਣੇ ਜਿੰਦਾ ਗੁਰੂ ਹੋਣ ਦਾ ਪ੍ਰਚਾਰ ਕਰਦੇ ਹਨ ਪਰ ਉਹ ਨਾਮ ਗੁਰੂ ਦੀ ਮਹਿਮਾਂ ਤੋਂ ਅਣਜਾਣ ਖੁਦ ਗਰਦੀ ਦੇ ਵੱਸ ਵਿਚ ਹੋਏ ਹੋਏ ਹਨ । ਪਰ ਜਿਹੜੇ ਲੋਕ ਗੁਰੂ ਦੇ ਨਾਮ ਤੇ ਸ਼ਰਧਾ ਭਾਵਨੀ ਰਖਦੇ ਹਨ ਉਹ ਇਸ ਤਰ੍ਹਾਂ ਗੁਰੂ ਨੂੰ ਪ੍ਰਮੇਸ਼ਰ ਕਰਕੇ ਜਾਣਦੇ ਹਨ ।
ਉਹ ਕਿਹੜਾ ਗਿਆਨ ਹੈ ਜੋ ਸਾਨੂੰ ਆਦਿ ਗੁਰੂ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਕੋਲੋਂ ਨਹੀਂ ਮਿਲਦਾ ਹੈ ਘਾਟ ਤਾਂ ਸਾਡੀ ਸ਼ਰਧਾ ਭਾਵਨੀ ਤੇ ਖੋਜ ਦੀ ਅਤੇ ਕਮਾਈ ਦੀ ਹੈ । ਸੰਤ ਜੀ ਪੰ: ੪੬ ਤੇ ਕਹਿੰਦੇ ਹਨ ਕਿ ਜਿੱਡਾ ਉਚਾ ਸੁੱਚਾ ਗੁਰਸਿਖ ਦਾ ਵਿਸ਼ਵਾਸ਼ ਹੋਵੇਗਾ ਉਤਨਾ ਹੀ ਆਤਮ ਮਾਰਗ ਤੇ ਉਹ ਗੁਰ ਸਿੱਖ ਹੁਕਮ ਵਿਚ ਰਹਿੰਦਾ ਹੋਇਆ ਆਪਣੀ ਮੰਜ਼ਲ ਤੇ ਸੀਘਰ ਪਹੁੰਚ ਸਕੇਗਾ । ਹਠ ਕਰਨ ਨਾਲ ਵਾਹਿਗੁਰੂ ਤਕ ਪਹੁੰਚ ਨਹੀਂ ਹੋ ਸਕਦੀ। ਗੁਰਬਾਣੀ ਵਿਚ ਸਪਸ਼ਟ ਰੂਪ ਵਿਚ ਹੀ ਦੱਸਿਆ ਗਿਆ ਹੈ । ਸ੍ਰੀ ਦਸਮ ਬਾਣੀ ਵਿਚ ਤਾਂ ਪ੍ਰਤੱਖ ਗਿਆਨ ਦੀਆਂ ਉਦਾਹਰਣਾ ਦੇ ਕੇ ਯਥਾਰਥ ਗਿਆਨ ਨੂੰ ਸਾਹਮਣੇ ਹੀ ਲਿਆ ਕੇ ਖੜਾ ਕਰ ਦਿੱਤਾ ਹੈ ।
ਬਾਣੀ ਨਿਰਜਿੰਦ ਨਹੀਂ ਸਗੋਂ ਜੀਆਂ ਅੰਦਰ ਜੀਅ ਸਬਦ ਹੀ ਹੈ, ਸਬਦ ਤੋਂ ਬਿਨਾਂ ਜੜ ਵਸਤੂ ਹੈ :-
ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ ॥ ਬਿਨੁ ਸਬਦੈ ਜਗਿ ਆਨੇ੍ਰੁ ਹੈ ਸਬਦੇ ਪਰਗਟੁ ਹੋਇ ॥ ਪੰਡਿਤ ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ ॥ ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ ॥ਅੰਗ:੧੨੫੦॥ਮ:੩॥
ਇਥੇ ਇਹ ਵੀ ਦੱਸਣਾ ਜਰੂਰੀ ਹੈ - ਗੁਰਬਾਣੀ ਤੋਂ ਬਿਨਾਂ ਹੋਰ ਕਿਸੇ ਵੀ ਬਾਣੀ ਨੂੰ ਸਬਦ ਦਾ ਦਰਜਾ ਹਾਸਲ ਨਹੀਂ । ਸਭ ਤੋਂ ਸ਼ਿਰੋਮਣੀ ਬੇਦ ਬਾਣੀ ਨੂੰ ਹੀ ਮੰਨਿਆ ਜਾਂਦਾ ਉਸ ਨੂੰ ਵੀ ਸ਼ਬਦ ਦਾ ਦਰਜਾ ਹਾਸਲ ਨ ਬੇਦ ਬਾਣੀ ਜਾਂ ਬੇਦ ਸੰਤ ਕਿਹਾ ਜਾਂਦਾ ਹੈ । ਅੱਜ ਕਲ ਦੇ ਗੁਰਮੁਖ ਗਿਆਨੀ ਗੁਰਬਾਣੀ ਸ਼ਬਦ ਲਿਖਣ ਕਰਕੇ ਉਹਨਾਂ ਦੇ ਸ਼ਬਦ ਮੂੰਹ ਤੇ ਚੜ ਗਿਆ ਹੈ ਜੋ ਸੁਭਾਵਕ ਲਿਖਣ ਦੇ ਆਦੀ ਹੋ ਗਏ ਹਨ । ਠੰਡ ਪਾਉਣ ਵਾਲਾ ਜੀਵਨ

ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐਂ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਪ੍ਰਮਾਨੀਐਂ ॥੯੬੨॥ [1]ਚੌਪਈ ॥ ਬਲਿ ਆਨੁਜਨਿਨ ਆਦਿ ਬਖਾਨੋ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਸੱਤ੍ਰੁ ਸਬਦ ਕਹੁੱ ਬਹੁਰ ਭਣਿੱਜੈ ॥ ਨਾਮ ਤੁਫੰਗ ਚੀਨ ਚਿਤ ਲਿੱਜੈ ॥੯੬੩॥ [2]ਬਲਿ ਭਈਅਨਨੀ ਆਦਿ ਬਖਾਨੋ ॥ ਜਾਚਰ ਕਹਿ ਪਤਿ ਸਬਦ ਪ੍ਰਮਾਨੋ ॥ ਸੱਤ੍ਰੁ ਸਬਦ ਕੌਂ ਬਹੁਰੋਂ ਕਹੀਯੋ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਯੋ ॥੯੬੪॥ [3]ਰਉਹਨੇਅ ਭ੍ਰਾਰਾਤਨਨੀ ਭਾਖੁ ॥ ਜਾ ਚਰ ਕਹਿ ਨਾਇਕ ਪਦ ਰਾਖੁ ॥ ਸੱਤ੍ਰੁ ਸਬਦ ਕੌਂ ਬਹੁਰ ਭਣਿੱਜੈ ॥ ਸਭ ਸ੍ਰੀ ਨਾਮ ਤੁਪਕ ਲਹਿ ਲਿੱਜੈ ॥੯੬੫॥ [4]ਬੱਲਭਦ੍ਰ ਭ੍ਰਾਤਨਿਨ ਆਦਿ ਉਚਾਰੋ ॥ ਜਾ ਚਰ ਕਹਿ ਨਾਇਕ ਪਦ ਡਾਰੋ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੯੬੬॥ [5]ਅੜਿੱਲ ॥ ਪ੍ਰਲੰਬਘਨੁ ਅਨੁਜਨਨੀ ਆਦਿ ਬਖਾਨੀਐ ॥ ਜਾ ਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐ ॥ ਸੱਤ੍ਰੁ ਸਬਦ ਕਹੁੱ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਬਿਚਾਰੀਐ ॥੯੬੭॥ [6]ਕਾਮ ਪਾਲ ਅਨਜਨਨੀ ਆਦਿ ਭਨੀਜੀਐ ॥ ਜਾ ਚਰ ਕਹਿਕੈ ਪੁਨਿ ਨਾਇਕ ਪਦ ਦੀਜੀਐ ॥ ਸੱਤ੍ਰ ਸਬਦ ਕਹੁੱ ਤਾਂ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ ॥੯੬੮॥ [7]ਹਲ ਆਯੁਧ ਅਨੁਜਨਨੀ ਆਦਿ ਬਖਾਨੀਐਂ ॥ ਜਾ ਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐਂ ॥ ਅਰਿ ਪਦ ਤਾ ਕੇ ਅੰਤ ਸੁ ਕਬਿ ਕਹਿ ਦੀਜੀਐ ॥ ਹੋ ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ ॥੯੬੯॥ [8]ਰਿਵਤਿ ਰਵਨ ਅਨਜਨਨੀ ਆਦਿ ਬਖਾਨੀਐਂ ॥ ਜਾਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐਂ ॥ ਸੱਤ੍ਰੁ ਸਬਦ ਕੌਂ ਤਾਂ ਕੇ ਅੰਤ ਸੁ ਦੀਜੀਐ ॥ ਹੋ ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ ॥੯੭੦॥ [9]ਚੌਪਈ ॥ ਰਾਮ ਅਨੁਜਨਨੀ ਆਦਿ ਉਚਾਰੋ ॥ ਜਾ ਚਰ ਕਹਿ ਪਤ ਪਦ ਦੈ ਡਾਰੋ ॥ ਸੱਤ੍ਰ ਸਬਦ ਕੌਂ ਬਹੁਰ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੯੭੧॥ [10]ਬਲਦੇਵ ਅਨੁਜਨੀ ਆਦਿ ਉਚਾਰੋ ॥ ਜਾਚਰ ਕਹਿ ਨਾਇਕ ਪਦ ਡਾਰੋ ॥ ਸੱਤ੍ਰੁ ਸਬਦ ਕੌਂ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਭ ਲਹਿ ਲਿੱਜੈ ॥੯੭੨॥ [11]ਅੜਿੱਲ ॥ ਪ੍ਰਲੰਬਾਰਿ ਅਨੁਜਨਨਿਨ ਆਦਿ ਉਚਾਰੀਐ ॥ ਜਾਚਰ ਕਹਿ ਨਾਇਕ ਪਦ ਪੁਨ ਦੈ ਡਾਰੀਐ ॥ ਸੱਤ੍ਰੁ ਸਬਦ ਕੌਂ ਤਾਂ ਕੇ ਅੰਤ ਬਖਾਨੀਐਂ ॥ ਹੋ ਸਕਲ ਤੁਪਕ ਕੇ ਨਾਮ ਚਤੁਰ ਪਹਿਚਾਨੀਐਂ ॥੯੭੩॥

---

ਸਾਗਰ ਗੁਰੂ ਦੇ ਸ਼ਬਦ ਦੀ ਵਿਚਾਰ ਹੀ ਹੈ :-
ਸਾਗਰੁ ਸੀਤਲੁ ਗੁਰ ਸਬਦ ਵੀਚਾਰਿ ॥ ਮਾਰਗ ਮੁਕਤਾ ਹਉਮੈ ਮਾਰ ॥ਅੰਗ:੧੨੭੫॥ਮ:੧॥
ਪਰ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਨਾਮ ਬਿਨਾਂ ਮੁਕਤੀ ਨਹੀਂ ਅਤੇ ਪੂਰੇ ਗੁਰੂ ਦੇ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਜਿਸ ਮੂੜ ਗੱਲ ਨੂੰ ਕੋਈ ਕੋਈ ਹੀ ਸਮਝਦਾ ਸੁਣਦਾ ਹੈ ਭਾਵੇਂ ਬਚਨ ਸਮਝਾਉਂਦਾ ਤੇ ਦਸਦਾ ਹੈ :-
ਬਿਨੁ ਨਾਵੈ ਮੁਕਤਿ ਕਿਨੈ ਨ ਪਾਈ ॥ ਪੂਰੇ ਗੁਰ ਤੇ ਨਾਮ ਪਲੈ ਪਾਈ ॥੩॥ ਸੋ ਬੂਝੈ ਜਿਸੁ ਆਪਿ ਬੁਖਾਏ ॥ਉਹੀ॥
ਇਹ ਸਤਿਗੁਰੂ ਦੀ ਬਾਣੀ ਨੂੰ ਸਮਰਥਾ ਹੈ । ਜਿਸ ਨੂੰ ਨਿਰਜਿੰਦ ਕਹਿੰਦੇ ਹਾਂ :-
ਸਤਿਗੁਰ ਕੀ ਬਾਣੀ ਸਦਾ ਸੁਖੁ ਹੋਇ ॥ ਜੋਤੀ ਜੋਤਿ ਮਿਲਾਵੈ ਸੋਇ ॥ਉਹੀ॥
ਪ੍ਰਭੂ ਦੀ ਪ੍ਰਾਪਤੀ ਵਿਚ ਕਬੁਧਿ ਅੜਿਕਾ ਹੈ ਜੋ ਮੇਟੀ ਨਹੀਂ ਜਾਂਦੀ ਪਰ ਪਰਬਸ ਦੇ ਵਸ ਪਿਆ ਜੀਵ ਸੱਟਾਂ ਖਾਂਦਾ ਹੈ । ਉਹ ਕਿਹੜੀ ਥਾਂ ਹੈ ਜਿਸ ਕਬੁਧ ਨੂੰ ਚੁਕਿਆ ਜਾ ਸਕੇ। ਬਚਨ ਹੈ—
ਕੁਬਧਿ ਦਵਾਵੈ ਸੋ ਕਿਤੁ ਠਾਇ ॥
ਕਬੁਧੀ ਦੇ ਬਲ ਹੈਨ :- ਕਿਉਂ ਤਤ ਨ ਬੁਝੇ ਚੋਟਾ ਖਾਇ ॥ ਜਮ ਦਰਿ ਬਾਧੇ ਕੋਇ ਨ ਲਾਖੈ ॥
ਬਿਨੁ ਸਬਦੈ ਨਾਹੀ ਪਤਿ ਸਾਖੈ ॥ ਜਿਸਦਾ ਇਕੋ ਇਕ ਉਪਾਇ ਬਾਣੀ ਵਿਚ ਦਸਿਆ ਹੈ:-
ਕਬੁਧਿ ਸਿਟੈ ਗੁਰ ਸਬਦ ਬੀਚਾਰਿ ॥ ਸਤਿਗੁਰ ਭੇਟੇ ਮੋਖ ਦੁਆਰ ॥ਅੰਗ:੯੪੪॥ ਸਿਧ ਗੋਸਟਿ ॥
ਗੁਰੂ ਜੀ ਦਾ ਦੋ ਟੁਕ ਫੈਸਲਾ ਹੈ । ਗੁਰਬਾਣੀ ਹੀ ਨਿਰੰਕਾਰ ਦਾ ਤਾਂ ਸਰੂਪ ਹੈ ਜਿਸਦੇ ਤੁਲ ਹੋਰ ਕੋਈ ਜੀਵ ਜਾਂ ਜਿੰਦ ਵਾਲਾ ਨਹੀਂ ਹੋ ਸਕਦਾ ਅਸੀਂ ਗੁਰਬਾਣੀ ਵਿਚੋਂ ਹੀ ਸ਼ਬਦ ਵਿਚਾਰ ਕੇ ਗਿਆਨ ਹਾਸਲ ਕਰਕੇ ਦੂਜੇ ਨੂੰ ਦਸਣੇ ਵੇਲੇ ਆਪਨੂੰ ਗੁਰੂ ਸਿੱਖ ਰਕਲਦੇ ਹਾਂ ਜੋ ਪਾਪ ਹੈ :-
ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥

ਹੇ ਭਾਈ ਬੁਧੀ ਨਾਲੋਂ ਸਾਰੇ ਤੁਪਕ (ਰਫਲ) ਦੇ ਨਾਮ ਪ੍ਰਮਾਣ ਕਰ ਲਈਏ ॥੯੬੨॥

੧. ਚੌਪਈ ॥ ਬਲਿਆਨੁਜਨਿਨ (ਬਲਿ-ਬਲਿਰਾਮ ਆਨੁਜ= ਬਲਿਰਾਮ ਦਾ ਭਾਈ ਕ੍ਰਿਸਨ ਨਿ=ਕ੍ਰਿਸਨ ਜਮਨਾਂ ਦੀ ਧਰਤੀ ਪਹਿਲਾਂ ਆਖੋ ॥ ਜਾਚਰ ਕਹਿ "ਜ" ਧਰਤੀ ਦਾ ਜਾਇਆ ਘਾਹ=ਘਾਹ ਨੂੰ ਚਰਨ ਵਾਲੇ ਪਸ਼ੂ ਕਹਿ ਕੇ ਉਹਨਾਂ ਦਾ ਪਤਿ=ਸ਼ੇਰ ਸ਼ਬਦ ਪ੍ਰਮਾਨ ਕਰ ਲਉ ਫੇਰ ਸ਼ੇਰ ਦਾ ਸੱਤ੍ਰੂ ਵੈਰੀ ਸ਼ਬਦ ਕਹੋ ਬਾਅਦ ਵਿਚ ਨਾਮ ਤੁਪਕ ਦੇ ਜਾਣ ਕੇ ਚਿਤ ਵਿਚ ਰੱਖ ਲੀਜੈ ॥੯੬੩॥

੨. ਬਲਿਭ ਭਈਅਨ ਨੀ (ਬਲਿ=ਬਲਿਰਾਮ=ਭਾਈ=ਬਲਿਰਾਮ ਦੇ ਭਯਾ ਕ੍ਰਿਸ਼ਨ ਦੀ ਅਨ=ਪਿਆਰੀ ਜਮਨਾ ਆਖੋ ॥ ਜਾਚਰ ਕਹਿਕੇ ਪਤਿ ਸ਼ਬਦ ਨੂੰ ਮੰਨੋ। ਉਪ੍ਰੰਤ ਸੱਤ੍ਰ ਸ਼ਬਦ ਨੂੰ ਬਾਅਦ ਵਿਚ ਕਹੀਏ । ਸਾਰੇ ਨਾਮ ਦੀ ਤੁਪਕ ਦੇ ਜਾਣ ਲਈਏ ॥੯੬੪॥

੩. ਰਉਣੇਹ ਅਭ੍ਰਾਤਨ ਨੀ (ਰੋਹਣੀ ਦੇ ਪਤੀ ਬਲਰਾਮ ਦੇ ਭਰਾਤਾ ਕ੍ਰਿਸ਼ਨ ਦੇ ਤਨ ਦੀ ਪਿਆਰੀ ਜਮੁਨਾ "ਨੀ" ਜਮੁਨਾ ਵਾਲੀ ਧਰਤੀ ਕਹੋ । ਫੇਰ ਜਾਚਰ ਕਹਿ ਨਾਇਕ ਪਦ ਲਾਉ। ਸੱਤ੍ਰ ਸ਼ਬਦ ਨੂੰ ਬਾਅਦ ਵਿਚ ਕਹੀਐ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲੀਜੈ ॥੯੬੫॥

੪. ਬੱਲਭਦ੍ਰ ਭ੍ਰਾਤਨਿਨ (ਬੱਲਭਦ੍ਰ ਭ੍ਰਾਤਨਿ ਜਾਂ ਰੋਹਿਣੀ=ਦੋਹਾਂ ਸ਼ਬਦਾਂ ਦਾ ਭਾਵ ਇਕ ਹੀ ਹੈ=ਬੱਲ ਭਾਵਕ੍ਰਿਸ਼ਨ ਦੇ ਬੜੇ ਭਾਈ ਬੱਲ ਦੀ ਪਤਨੀ ਰੋਹਣੀ ਜਾਂ ਉਸ ਦੀ ਭਰਜਾਈ ਜਮੁਨਾ ਨਦੀ ਦੀ ਨਿਨ ਧਰਤੀ ਪਹਿਲਾਂ ਆਖੋ । ਜਾਚਰ ਕਹਿਕੇ ਨਾਇਕ ਪਦ ਲਾ ਦਿਉ । ਫੇਰ ਸੱਤ੍ਰ ਸ਼ਬਦ ਬਾਅਦ ਵਿਚ ਆਖੋ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੯੬੬॥

੫. ਅੜਿੱਲ ॥ ਪ੍ਰਲੰਬਘਨੁ ਅਨੁਜਨਨੀ ਪ੍ਰਲੰਬਘਨ (ਕੰਸ ਦਾ ਭੇਜਿਆ ਇਕ ਦੈਂਤ ਸੀ ਜਿਸਨੂੰ ਬੱਲਰਾਮ ਨੇ ਮੁਕਾਇਆ ਮਾਰਕੇ ਮਾਰ ਦਿੱਤਾ ਸੀ ਇਸ ਲਈ=ਬੱਲਰਾਮ ਘਾਹ=ਪ੍ਰਲੰਭ ਦੈਂਤ ਨੂੰ ਮਾਰ ਦੇਣ ਵਾਲੇ ਦੇ ਅਨੁਜ=ਛੋਟੇ ਭਾਈ ਕ੍ਰਿਸ਼ਨ ਨਾਇਕ ਦੀ ਪਿਆਰੀ ਜਮੁਨਾ "ਨੀ" ਜਮੁਨਾ ਵਾਲੀ ਧਰਤੀ ਪਹਿਲਾਂ ਕਹੀਏ । ਜਾਚਰ ਕਹਿਕੇ ਨਾਇਕ ਪਦ ਬਾਅਦ ਵਿਚ ਮੰਨਕੇ । ਸੱਤ੍ਰ ਸ਼ਬਦ ਨੂੰ ਕਹੁ ਤੇ ਉਸ ਦੇ ਅੰਤ ਵਿਚ ਫੇਰ ਸਾਰੇ ਨਾਮ ਇਹ ਤੁਪਕ ਦੇ ਬੁਧੀਵਾਨ ਵਿਚਾਰ ਲੈਣ ॥੯੬੭॥

੬. ਕਾਮਪਾਲ ਅਨਜਨਨੀ (ਕਾਮ ਪਾਲ=ਕਾਮ ਦੇ ਅਵਤਾਰ=ਪ੍ਰਦੁਮਨ ਨੂੰ ਪਾਲਣ ਵਾਲਾ ਬਲਰਾਮ, ਛੋਟਾ ਭਾਈ ਭਾਈ ਕ੍ਰਿਸ਼ਨ ਦੀ ਪਿਆਰੀ ਜਮੁਨਾ, ਜਮੁਨਾ ਦੇ ਧਾਰਨ ਵਾਲੀ "ਨੀ" ਧਰਤੀ ਦਾ ਨਾਮ ਪਹਿਲਾਂ ਕਹੋ । ਜਾਚਰ ਕਹਿਕੇ ਫੇਰ ਨਾਇਕ ਪਦ ਦੇ ਦੇਵੋ । ਸੱਤ੍ਰ ਸ਼ਬਦ ਕਹੁ ਉਸਦੇ ਪਿਛੇ ਅੰਤ ਵਿਚ ਆਖਕੇ । ਸਾਰੇ ਨਾਮ ਤੁਪਕ ਦੇ ਠੀਕ ਸਲਾਹ ਕਰਕੇ ਵਿਚਾਰ ਲਵੋ ॥੯੬੮॥

੭. ਹਲ ਅਯੁਧ ਅਨੁਜਨੀ (ਹਲ ਅਯੁਧ=ਹਲ ਦੇ ਹਥਿਆਰ ਵਾਲਾ ਬੱਲਰਾਮ ਅਨੁਜ=ਬੱਲਰਾਮ ਦਾ ਭਾਈ ਕ੍ਰਿਸ਼ਨ "ਨੀ"ਭਾਈ ਦੀ ਪਿਆਰੀ ਜਮੁਨਾ ਦੀ ਧਾਰਨ ਵਾਲੀ ਧਰਤੀ ਦਾ ਨਾਮ ਪਹਿਲਾਂ ਲੈ ਕੇ । ਜਾਚਰ ਕਹਿਕੇ ਨਾਇਕ ਪਦ ਫੇਰ ਲਾ ਕੇ । ਜੀਅ ਵਿਚ ਜਾਨ ਲੀਜੀਏ ॥੯੬੯॥

੮. ਰਿਵਤਿਰਵਨ ਅਨਜਨਨੀ (ਰਿਵ ਰੇਵਤਾ ਇਸਤ੍ਰੀ ਦਾ ਪਤਿ ਬਲਰਾਮ=ਬਲਰਾਮ ਦਾ ਅਨੁਜ ਭਾਈ ਕ੍ਰਿਸ਼ਨ ਨੂੰ ਕ੍ਰਿਸ਼ਨ ਦੀ ਪਿਆਰੀ ਜਮੁਨਾ ਨੀ ਜਮੁਨਾ ਵਾਲੀ ਧਰਤੀ ਦਾ ਨਾਮ ਪਹਿਲਾਂ ਆਖੋ । ਜਾਚਰ ਕਹਿਕੇ ਨਾਇਕ ਪਦ ਫੇਰ ਦੇ ਕੇ। ਸੱਤ੍ਰ ਸ਼ਬਦ ਨੂੰ ਪਿਛੋਂ ਅੰਤ ਵਿਚ ਦੇ ਕੇ । ਹੇ ਭਾਈ ਸਾਰੇ ਤੁਪਕ ਦੇ ਨਾਮ ਜੀਅ ਵਿਚ ਜਾਣ ਲੀਜੀਏ ॥੯੭੦॥

੯. ਚੌਪਈ ॥ ਰਾਮ ਅਨੁਜਨਨੀ (ਬਲਰਾਮ ਦੇ ਭਾਈ ਕ੍ਰਿਸ਼ਨ =ਅਨੁਜਨਨੀ=ਦੀ ਪਿਆਰੀ "ਨੀ" ਜਮੁਨਾ ਵਾਲੀ ਧਰਤੀ ਪਹਿਲਾਂ ਆਖੋ । ਜਾਚਰ ਕਹਿ ਕੇ ਪਤਿ ਪਦ ਦੇ ਦਿਉ। ਸੱਤ੍ਰ ਸ਼ਬਦ ਨੂੰ ਫੇਰ ਕਹੋ ॥ ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੯੭੧॥

੧੦. ਬਲਦੇਵ ਅਨੁਜਨੀ (ਬਲਦੇਵ, ਅਨੁਜ, ਦੇ ਭਾਈ ਕ੍ਰਿਸ਼ਨ ਦੀ ਪਿਆਰੀ ਜਮਨਾ=ਜਮਨਾ "ਨੀ" ਜਮੁਨਾ ਵਾਲੀ ਧਰਤੀ ਪਹਿਲਾਂ ਆਖੋ । ਜਾਚਰ ਕਹਿਕੇ ਨਾਇਕ ਪਦ ਦੇ ਦਿਉ। ਫੇਰ ਸੱਤ੍ਰ ਸ਼ਬਦ ਨੂੰ ਮੁੜਕੇ ਪਿੱਛੋਂ ਆਖੋ । ਸਾਰੇ ਨਾਮ ਤੁਪਕ ਦੇ ਜਾਣ ਲਵੋ ॥੯੭੨॥

੧੧. ਅੜਿੱਲ ॥ ਪ੍ਰਲੰਬਾਰਿ ਅਨੁਜਨਨਿਨ (ਪ੍ਰਲੰਬ ਦੈਂਤ ਦੇ ਵੈਰੀ ਬਲਰਾਮ ਦਾ ਅਨੁਜ=ਭਾਈ ਕ੍ਰਿਸ਼ਨ "ਨ" ਕ੍ਰਿਸ਼ਨ ਦੀ ਪਿਆਰੀ ਜਮੁਨਾ "ਨੀ" ਜਮੁਨਾ ਵਾਲੀ ਧਰਤੀ ਨਾ=ਘਾਹ ਸ਼ਬਦ ਪਹਿਲਾਂ ਆਖੀਏ । ਫੇਰ ਜਾ ਉਸ ਦਾ ਜਾਇ ਘਾਹ ਘਾਹ ਕਹਿਕੇ ਨਾਇਕ=ਘਾਹ ਨੂੰ ਚਰਨ ਵਾਲੇ ਪਸ਼ੂਆਂ ਦਾ ਰਾਜਾ ਸ਼ੇਰ ਪਦ ਦੇ ਕੇ । ਸੱਤ੍ਰ ਸ਼ੇਰ ਦੀ ਵੈਰਨ ਪਦ ਨੂੰ ਉਸਦੇ ਅੰਤ ਵਿਚ ਆਖ ਕੇ । ਹੇ ਭਾਈ ਸਾਰੇ ਨਾਮ ਤੁਪਕ ਦੇ ਸੁਜਾਨ ਪੁਰਸ਼ੋ ਪਹਿਚਾਣ ਲਵੋ ॥੯੭੩॥

---

ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ ॥ ਅੰਗ:੫੧੫॥ ਮ:੩॥
ਨਿਰੰਕਾਰ ਆਕਾਰ ਹੈ ਹੋਇ ਏਕੰਕਾਰ ਅਪਾਰ ਸਦਾਇਆ ॥
ਏਕੰਕਾਰਹੁੰ ਸਬਦ ਧੁਨ ਓਅੰਕਾਰ ਐ ਕਾਰ ਬਨਾਇਆ ॥ ਭਾ: ਗੁਰ: ਦਾ: ਜੀ ਪਾ: ੨ ॥ ਵ: ੨੬॥

ਸ੍ਰੀ ਮਾਨ ਸੰਤ ਵਰਿਆਮ ਸਿੰਘ ਜੀ ਪੰ: ੧੬ ਤੇ ਲਿਖਦੇ ਹਨ ਕਿ ਜੇ ਇਹ ਪਹਿਲਾਂ ਵਿਸ਼ਵਾਸ ਹੀ ਪੈਦਾ ਨਾ ਹੋਇਆਂ ਤਾਂ ਇਸ ਤਰ੍ਹਾਂ ਕਹਿੰਦਾ ਹੈ ਜਿਵੇਂ ਧਰਤੀ ਵਾਹੀ ਸਵਾਰੀ ਜਾਵੇ ਪਰ ਉਸ ਵਿਚ ਬੀਜ ਨਾ ਪਾਇਆ ਜਾਵੇ, ਕੋਈ ਵੀ ਫਲ ਹੱਥ ਨਹੀਂ ਆਵੇਗਾ, ਜਾਂ ਆਇਆ ਕਰਦਾ ਹੈ । ਸੋ ਇਸ ਕਰਕੇ ਵਾਹਿਗੁਰੂ ਜੀ ਉਪਰ ਵਿਸ਼ਵਾਸ਼ ਤੇ ਉਸਦੀਆਂ ਕਲਾਤਮਕ ਸ਼ਕਤੀਆਂ ਉਪਰ ਵਿਸ਼ਵਾਸ਼, ਉਸਦੇ ਪਰਮ ਦਿਆਲੂ ਸੁਭਾਅ ਉਪਰ ਵਿਸ਼ਵਾਸ, ਉਸਦੀ ਪਰਮ ਨੇੜਤਾ ਉਪਰ ਵਿਸ਼ਵਾਸ਼ ਬਹੁਤ ਹੀ ਜਰੂਰੀ ਹੈ । ਗੁਰੂ ਮਹਾਰਾਜ ਜੀ ਉਨ੍ਹਾਂ ਸਾਰੇ ਫੁਰਮਾਨ ਕਰਦੇ ਹਨ ਕਿ ਵਾਹਿਗੁਰੂ ਜੀ ਸੱਚੇ ਦਿਲ ਨਾਲ ਕੀਤੀ ਹੋਈ ਪੁਕਾਰ ਨੂੰ ਸੁਣ ਲੈਂਦੇ ਹਨ।

ਅੱਗੇ ਆਪ ਬਾਬਾ ਫਰੀਦ ਜੀ ਦੀ ਭਗਤੀ ਦਾ ਉਹ ਪਰਮਾਣ ਦਿੰਦੇ ਹਨ ਜਿਸ ਵਿਚ ਆਪ ਮਾਤਾ ਦੀ ਸਿਖਿਆ ਤੇ ਅਮਲ ਕਰਕੇ ਜੰਗਲ ਵਿਚ ਜਾ ਕੇ ਤਪ ਕਰਦੇ ਹਨ, ਬਹੁਤ ਹੀ ਉਗਰਤਪ ਕਰਕੇ ਇਕ ਦਿਨ ਬਾਬਾ ਜੀ ਚਿੜੀਆਂ ਨੂੰ ਕਹਿੰਦੇ ਹਨ ਮਰ ਜਾਉ ਤਾਂ ਉਹ ਮਰ ਗਈ ਜਦੋਂ ਕਿਹਾ ਜੀਅ ਪਵੋ ਤਾਂ ਉਹ ਜੀਅ ਪਈਆਂ, ਜਿਸ ਤੇ ਬਾਬਾ ਫਰੀਦ ਨੂੰ ਮਾਣ ਹੋ ਗਿਆ ਕਿ ਮੈਂ ਹੁਣ ਪੁਜ ਗਿਆ ਹਾਂ ਤੇ ਕਰਾਮਾਤ ਮੈਨੂੰ ਪ੍ਰਾਪਤ ਹੋ ਗਈ ਹੈ ਤਾਂ ਉਹ ਉਥੋਂ ਚਲ ਪਿਆ । ਅਗੋਂ ਜਾਂਦੇ ਨੂੰ ਰਾਹ ਵਿਚ ਪਿਆਸ ਲੱਗੀ । ਉਸ ਬਾਰੇ ਅੱਗੇ ਚੱਲ ਕੇ ਪੰ: ੪੭ ਤੇ ਲੇਖ ਹੈ । ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਮਹਾਨ ਉਚੇ ਸੁਚੇ ਕੁਤੂ ਪਦਵੀ ਦੇ ਮਾਲਿਕ ਮੁਰਸ਼ਦ - ਏ - ਕਾਮਲ ਬਾਬਾ ਫਰੀਦ ਜੀ ਦੀ ਬਾਣੀ ਦਰਜ ਹੈ ਜਿਸ ਨੂੰ ਅਸੀਂ ਗੁਰੂ ਦੀ ਬਾਣੀ ਦੀ ਤੁਲਨਾ ਦੇ ਕੇ ਸਤਕਾਰਦੇ, ਪਿਆਰ ਦੇ ਅਤੇ ਨਮਸਕਾਰ ਕਰਕੇ ਕਮਾਉਂਦੇ ਹਾਂ । ਭਾਵੇਂ ਉਸ ਵਿਚ ਮਸਜਦ ਵਿਚ ਆ ਕੇ ਨਮਾਜ ਨਾ ਪੜ੍ਹਨ ਵਾਲੇ ਨੂੰ ਬੇ ਨਿਵਾਜਾ ਕੁਤਿਆ ਕਿਹਾ ਗਿਆ ਹੈ, ਪਰ ਅਸਾਂ ਨੂੰ ਪ੍ਰੇਰਨਾ ਦਿੰਦਾ ਹੈ ਕਿ ਅਸੀਂ ਵੀ ਆਪਣੇ ਧਰਮ ਅੰਦਰ ਮੱਠ, ਗਿਰਜਾ, ਗੁਰਦੁਆਰਾ ਸਾਹਿਬ ਵਿਚ ਜਾ ਕੇ ਹਰੀ ਨਾਮ ਦਾ ਜਸ ਕਰੀਏ ਤੇ ਅਰਦਾਸ ਪ੍ਰਾਂਰਥਨਾ ਕਰੀਏ ।

ਉਨ੍ਹਾਂ ਦੀ ਬਾਣੀ ਕਿਸੇ ਨੂੰ ਨਹੀਂ ਮਾਰਦੀ ਉਸ ਵਿਚ ਪਿਆਰ ਹੀ ਪਿਆਰ ਹੈ । ਉਨ੍ਹਾਂ ਦੇ ਜੀਵਨ ਬਾਰੇ ਜੋ ਤੱਥ ਲਿਖੇ ਮਿਲਦੇ ਹਨ ਬਹੁਤ ਹੀ ਰੋਚਕ ਅਤੇ ਪ੍ਰੇਰਨਾ ਦਾ ਸ੍ਰੋਤ ਹਨ । ਆਪ ਦੇ ਬਜੁਰਗ ਇਰਾਨ ਤੋਂ ਭਾਰਤ ਵਰਸ ਵਿਚ ਆਏ ਸਨ ਬਾਬਾ ਫਰੀਦ ਜੀ ਨੂੰ ਉਨ੍ਹਾਂ ਦੀ ਮਾਤਾ ਨੇ ਪੰਜ ਸਾਲ ਦੀ ਉਮਰ ਤਕ ਕੁਰਾਨ ਸ਼ਰੀਫ ਜੀ ਨੂੰ ਪੂਰੀ ਤਰ੍ਹਾਂ ਨਾਲ ਯਾਦ ਕਰਾ ਦਿੱਤਾ ਸੀ, ਉਨ੍ਹਾਂ ਦੀ ਮਾਤਾ ਨੇ ਬਾਬਾ ਫਰੀਦ ਜੀ ਨੂੰ ਕਿਸ਼ੋਰ ਅਵਸਥਾ ਵਿਚ ਹੀ ਇਬਾਦਤ ਕਰਨ ਲਾਅ ਦਿੱਤਾ ਸੀ ।

ਕਾਸ਼ ਇਸ ਪ੍ਰਕਰਣ ਨੂੰ ਪੜ੍ਹ ਸੁਣਕੇ ਸਾਡੀਆਂ ਗੁਰੂ ਦੀਆਂ ਸਿੰਘਣੀਆਂ ਵੀ ਆਪਣੇ ਪੁਤਰਾਂ ਨੂੰ ਬਚਪਨ ਤੋਂ ਹੀ ਗੁਰਬਾਣੀ ਤੇ ਵੇਦਕ ਗੀਤਾਂ ਦਾ ਗਿਆਨ ਦੇਣ ਵਲ ਸੁਰਤੀ ਦੇਣ, ਜਦਕਿ ਅੱਜ ਮਾਰੂ ਜ਼ਹਿਰ ਅਖਬਾਰਾਂ ਤੇ ਟੀਵੀ ਰਾਹੀਂ- ਟੀ ਵੀ ਦੀ ਬੀਮਾਰੀ ਵਾਂਗ ਬੱਚਿਆਂ ਨੂੰ ਜਮਦੇ ਹੀ ਐਉਂ ਚੰਬੋੜ ਦਿਤਾ ਜਾਂਦਾ ਹੈ ਜਿਵੇਂ ਚਿਟੇ ਕਾਗਦ ਦੇ ਉਤੇ ਛਾਪੇ ਦੀ ਪੱਕੀ ਨੀਲੀ, ਕਾਲੀ ਸਿਆਹੀ । ਕੋਈ ਆਗੂ ਕੋਈ ਲੀਡਰ, ਕੋਈ ਗ੍ਰੰਥੀ, ਕੋਈ ਗਿਆਨੀ, ਪ੍ਰਚਾਰਕ ਅੱਜ ਇਸ ਤੋਂ ਪਿਛੇ ਨਹੀਂ ਵਿਖਾਈ ਦਿੰਦਾ ।

ਉਹ ਅੱਲਾ ਹੂ ਦਾ ਜਾਪ - ਏ- ਖਫੀ ਵੀ ਕਰਦੇ ਸਨ ਅਤੇ ਗੁਪਤ ਰੂਪ ਵਿਚ ਵੀ ਜਪਦੇ ਸਨ । ਗੁਰਬਾਣੀ ਵਿਚ ਐਸੀਆਂ ਮਾਤਾਵਾਂ ਨੂੰ ਧੰਨ ਕਿਹਾ ਜਾਂਦਾ ਹੈ ਜੋ ਆਪਣੇ ਬੱਚਿਆਂ ਨੂੰ ਪ੍ਰਮੇਸ਼ਰ ਵੱਲ ਲਾਉਂਦੀਆਂ ਹਨ । ਉਸ ਦੀ ਮਾਤਾ ਦਾ ਨਾਮ ਮਰੀਅਮ ਲਿਖਿਆਂ ਹੋਇਆ ਮਿਲਦਾ ਹੈ, ਉਸ ਨੇ ਬਾਬੇ

[੧]ਤ੍ਰਿਣਾਵਰਤ[ੳ] ਅਰਨਿਨ ਸਬਦਾਦਿ ਬਖਾਨੀਐ ॥ ਜਾ ਚਰ ਕਹਿਕੈ ਪੁਨਿ ਨਾਇਕ ਪਦ ਠਾਨੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ ॥੯੮੪॥ [੨]ਕੇਸਯਾਂਤਕਨਿਨ[ਅ] ਆਦਿ ਉਚਾਰਨ ਕੀਜੀਐ॥ ਜਾ ਚਰ ਕਹਿਕੈ ਪੁਨਿ ਨਾਇਕ ਪਦ ਦੀਜੀਐ ॥ ਸਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ ॥੯੮੫॥ [੩]ਬਕੀਆਂਤਕਨਿਨ ਆਦਿ ਉਚਾਰਨ ਕੀਜੀਐ ॥ ਜਾ ਚਰ ਕਹਿਕੈ ਪੁਨਿ ਨਾਇਕ ਪਦ ਦੀਜੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸੁਬੁੱਧ ਬਿਚਾਰੀਐ ॥੯੮੬॥ [੪]ਪਤਿਨਾਗਨਿਨਿ ਆਦਿ ਉਚਾਰੋ ਜਾਨ ਕੈ॥ ਜਾ ਚਰ ਕਹਿਕੈ ਪੁਨਿ ਨਾਇਕ ਪਦ ਠਾਨ ਕੈ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪ੍ਰਮਾਨੀਐ ॥੯੮੭॥ [੫]ਸਕਟਾਸੁਰ ਹਨਨਨ ਸਬਦਾਦਿ ਭਣੀਜੀਐ ॥ ਜਾ ਚਰ ਕਹਿ ਪਾਛੇ ਨਾਇਕ ਪਦ ਦੀਜੀਐ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਗਿਆਨ ਪਛਾਨੀਐ ॥੯੮੮॥ [੬]ਚੌਪਈ ॥ ਮੁਰਅਰਨਿਨ ਸਬਦਾਦਿ ਭਣਿੱਜੈ ॥ ਜਾ ਚਰ ਕਹਿ ਨਾਇਕ ਪਦ ਦਿੱਜੈ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੯੮੯॥ [੭]ਨਰਕਾਂਤਕਨਿਨ ਆਦਿ ਬਖਾਨਹੁ॥ ਜਾਚਰ ਕਹਿ ਪਤਿ ਸਬਦ ਪ੍ਰਮਾਨਹੁ ॥ ਸੱਤ੍ਰੁ ਸਬਦ ਕੌਂ ਬਹੁਰ ਭਣਿੱਜੈ ॥ ਸਕਲ ਤੁਪਕ ਕੇ ਨਾਮ ਕਹਿੱਜੈ॥੯੯੦॥ [੮]ਆਦਿ ਨਰਕ ਹਾਨਿਨ ਪਦ ਭਾਖੋ ॥ ਜਾ ਚਰ ਕਹਿ ਨਾਇਕ ਪਦ ਰਾਖੋ ॥ਸੱਤ੍ਰੁ ਸਬਦ ਕੌਂ ਬਹੁਰ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥੯੯੧॥ [੯]ਸੱਤ੍ਰੁ ਘਾਇਨਨਿ ਆਦਿ ਭਣਿੱਜੈ ॥ ਜਾ ਚਰ ਕਹਿ ਨਾਇਕ ਪਦ ਦਿੱਜੈ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਪਹਿਚਾਨਹੁ॥੯੯੨॥ [੧੦]ਅੜਿੱਲ ॥ ਮੁਰ ਮਰਦਨਿਨ ਆਦਿ ਉਚਾਰਨ ਕੀਜੀਐ॥ ਜਾ ਚਰ ਕਹਿਕੈ ਪੁਨਿ ਨਾਇਕ ਪਦ ਦੀਜੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਭਣੀਜੀਐ॥ ਹੋ ਸਕਲ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ॥੯੯੩॥ [੧੧]ਚੌਪਈ॥ ਮਧ ਸੂਦਨਨਿਨ ਆਦਿ ਭਣਿੱਜੈ॥ ਜਾ ਚਰ ਕਹਿ ਨਾਇਕ ਪਦ ਦਿੱਜੈ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੯੯੪॥ [੧੨]ਅੜਿੱਲ॥ ਮਧੁ ਦੰਦਨਨੀ ਮੁਖ ਤੇ ਆਦਿ ਭਣਿੱਜੀਐ॥ ਜਾ ਚਰ ਕਹਿਕੈ ਪੁਨ ਸਬਦੇਂਦ੍ਰ ਕਹਿੱਜੀਐ॥

---

ੳ. ਪਾਠਕਾਂ ਨੂੰ ਯਾਦ ਹੋਵੇਗਾ ਕਿ ਤ੍ਰਿਣ ਵਰਤ ਨਾਮ ਦੇ ਦੈਂਤ ਨੂੰ ਕੰਸ ਨੇ ਕ੍ਰਿਸ਼ਨ ਜੀ ਦੇ ਮਾਰਨੇ ਵਾਸਤੇ ਭੇਜਿਆ ਸੀ ਜੋ "ਅਵਰ"=ਵਾਵਰੋਲਾ ਹੋ ਕੇ ਉੜਦਾ ਤੇ ਘੁੰਮਦਾ ਕ੍ਰਿਸ਼ਨ ਜੀ ਕੋਲ ਆਦਿ ਅਤੇ ਉਡਾਕੇ ਉਪਰ ਨੂੰ ਲੈ ਗਿਆ । ਕ੍ਰਿਸ਼ਨ ਉਸ ਨੂੰ ਡਿੰਭ ਉਘਾੜੇ ਗਲੇ ਤੋਂ ਪਕੜਕੇ ਮਾਰ ਦਿੱਤਾ ਸੀ ਸੋ ਪਾਠਕਾਂ ਨੂੰ ਯਾਦ ਹੀ ਹੋਵੇਗਾ ਹੋ ਅੱਗੇ ਵੀ ਆਉਣ ਵਾਲੇ ਸਾਰੇ ਹਵਾਲੇ ਕ੍ਰਿਸ਼ਨ ਲੀਲਾ ਵਿਚੋਂ ਹੀ ਆਏ ਹੋਏ ਹਨ । ਇਸ ਲਈ ਲੇਖ ਵਧਾਉਣ ਦੀ ਲੋੜ ਨਹੀਂ=ਪਾਠਕ ਜਨ ਆਪ ਹੀ ਯਾਦ ਕਰ ਲੈਣ। ਇਸੇ ਲਈ ਜਾ ਜਿਹੜੇ ਲਾਇਕ ਆਦਿ ਸਬਦ ਮੁੜ-ਮੁੜ ਕੇ ਆਏ ਹਨ ਉਹ ਭੀ ਕਈ ਥਾਂਈ ਛੱਡ ਦਿਤੇ ਹਨ ਪਾਠਕ ਆਪ ਹੀ ਸਮਝ ਸਕਦੇ ਹਨ ।

ਅ. "ਕੇਸੀ ਕੰਸ ਮਥਨ ਜਿਨਿ ਕੀਆ" ਕੇਸੀ ਕੰਸ ਨੂੰ ਕੇਸਾਂ ਤੋਂ ਫੜਕੇ ਮਰਨ ਨੂੰ ਵੀ ਕਿਹਾ ਹੈ ।

---

ਫਰੀਦ ਨੂੰ ਆਤਮਿਕ ਖੋਜ ਲਈ ਉਸ ਸਮੇਂ ਦੇ ਪ੍ਰਸਿੱਧ ਸੂਫੀ ਪੀਰਾਂ ਕੋਲ ਭੇਜਿਆ । ਜਦਕਿ ਅਸੀਂ ਧਾਰਮਿਕ ਸਕੂਲਾਂ ਜਾਂ ਸੰਤਾਂ ਮਹਾਤਮਾ ਦੀ ਸੰਗਤ ਛੱਡਕੇ ਅੰਗ੍ਰੇਜ਼ੀ ਮਿਸ਼ਨ ਤੇ ਮਮੋਰੀਅਲ ਸਕੂਲਾਂ ਨੂੰ ਵੱਡਾ ਖਰਚ ਕਰਕੇ ਪਹਿਲ ਤੇ ਤਰਜੀਹ ਦਿੰਦੇ ਹਾਂ । ਬਾਬਾ ਫਰੀਦ ਜੀ ਨੇ ਆਪਣੇ ਜੀਵਨ ਕਾਲ ਦੇ ਅੰਦਰ ਸੰਸਾਰ ਦਾ ਬਹੁਤ ਲੰਮਾ ਚੌੜਾ ਭ੍ਰਮਾਣ ਕੀਤਾ । ਕਦੀ ਬਾਹੀ ਕਾਹਬਾ ਸ਼ਰੀਫ ਗਏ, ਬਗਦਾਦ ਦੇ ਵੱਡੇ-ਵੱਡੇ ਉਲਮਾ (ਵਿਦਵਾਨਾਂ) ਨਾਲ ਮੇਲ ਹੋਇਆ ਅਤੇ ਕਾਫੀ-ਕਾਫੀ ਦੇਰ ਰਹਿਕੇ ਉਨ੍ਹਾਂ ਦੇ ਧਾਰਮਿਕ ਗਿਆਨ ਦੀਆਂ ਡੂੰਘਿਆਈਆਂ ਦੀ ਟੋਹ ਲਾਈ । ਉਸ ਸਮੇਂ ਦੇ ਦਰਜਨਾਂ ਸੂਫੀ ਪੀਰ ਜੋ ਕਰਨੀ ਕਮਾਈ ਵਿਚ ਬਹੁਤ ਹੀ ਪਹੁੰਚੇ ਹੋਏ ਸਨ ਜਿਨ੍ਹਾਂ ਦੀਆਂ ਘਾਲ ਕਮਾਈਆਂ ਪੜ੍ਹ ਸੁਣਕੇ ਹੈਰਾਨ ਰਹਿ ਜਾਈਦਾ ਹੈ, ਉਨ੍ਹਾਂ ਸਾਰਿਆਂ ਨਾਲ ਮੇਲ ਹੋਇਆ ਅਤੇ ਬਾਬਾ ਫਰੀਦ ਜੀ ਨੇ ਘੋਰ ਤਪੱਸਿਆਂ ਕੀਤੀ, ਇਸ ਤਪੱਸਿਆ ਦੀਆਂ ਸੂਹਾਂ (ਖਬਰਾਂ) ਦੂਰ ਦੂਰ ਜੋ ਰੂਹਾਨੀ ਜਗਤ ਵਿਚ ਪਹੁੰਚੀਆਂ ਅਤੇ ਇਹ ਰੂਹਾਨੀ ਖੋਜ ਵਿਚ ਭ੍ਰਮਣ ਕਰ ਰਹੇ ਸਨ ਤਾਂ ਉਸ ਵਕਤ ਇਕ ਬਹੁਤ ਵੱਢੇ ਪੀਰ ਨਾਲ ਆਪ ਦਾ ਮੇਲ ਹੋਇਆ ਤਾਂ ਉਨ੍ਹਾਂ ਨੇ ਕਿਹਾ ਫਰੀਦ ਕਿਥੇ ਕੁ ਪਹੁੰਚ ਚੁਕਿਆ ਹੈਂ ? ਤਾਂ ਬਾਬੇ ਫਰੀਦ ਨੇ ਨਿਗ੍ਹਾ ਕੀਤੀ ਉਹ ਪੀਰ ਦੀ ਕੁਰਸੀ ਧਰਤੀ ਤੋਂ ਪੰਜ-ਛੇ ਫੁੱਟ ਉਪਰ ਉਠ ਗਈ ਓਤੇ ਹਾਲੇ ਹੋਰ ਉਪਰ ਹੀ ਉਪਰ ਜਾ ਰਹੀ ਸੀ । ਉਨ੍ਹਾਂ ਪੁਰਸ਼ਾਂ ਨੇ ਕੁਰਸੀ ਤੇ ਹੱਥ ਮਾਰਿਆ ਕੁਰਸੀ ਥੱਲੇ ਆ ਗਈ । ਵੇਖ ਲਿਆ ਕਿ ਫਰੀਦ ਵਿਚ ਹਠ ਤਪ ਕਰਨ

੧. ਤ੍ਰਿਣਾਵਰਤ0 ਅਰਨਿਨ (ਤ੍ਰਿਣਾ ਵਰਤ-ਵਾ ਵਿਰੋਲਾ ਦੈਂਤ, ਅਰ=ਉਸਦਾ ਵੈਰੀ ਕ੍ਰਿਸ਼ਨ "ਨਿ"=ਕ੍ਰਿਸ਼ਨ ਦੀ ਪਿਆਰੀ ਜਮਨਾ, "ਨ"=ਜਮਨਾ ਵਾਲੀ ਧਰਤੀ ਸਬਦ ਪਹਿਲਾਂ ਆਖੋ। "ਜ"=ਧਰਤੀ ਦਾ ਜਾਇਆ ਘਾਹ, ਚਰ= ਘਾਹ ਨੂੰ ਚਰਨ ਵਾਲੇ ਪਸ਼ੂ, ਕਹਿਕੇ ਫੇਰ ਨਾਇਕ ਪਸੂਆਂ ਦਾ ਰਾਜਾ ਸ਼ੇਰ ਪਦ ਲਾ ਦੇਈਏ । ਉਪਰੰਤ ਸੱਤ੍ਰੁ-ਸ਼ੇਰ ਦੀ ਵੈਰਨ ਸਬਦ ਨੂੰ ਉਸ ਦੇ ਪਿਛੋਂ ਅੰਤ ਵਿਚ ਕਹਿਕੇ । ਹੇ ਭਾਈ ਸਾਰੇ ਨਾਮ ਤੁਪਕ ਦੀ ਸੁਰ ਸਲਾਹ ਦੀ ਵਿਚਾਰ ਕਰੀਏ ॥੮੭੪॥

੨. ਕੇਸਘਾਂਤਕਨਿਨ1 ਕੇਸੀਦੈਂਤ ਦਾ ਅੰਤ ਕਰਨ ਵਾਲੇ ਕ੍ਰਿਸ਼ਨ ਜੀ ਦੀ ਪਿਆਰੀ ਜਮਨਾ, "ਨਿ"=ਜਮਨਾ ਵਾਲੀ ਧਰਤੀ ਸਬਦ ਪਹਿਲਾਂ ਆਖ ਕੇ । ਜਾ ਚਰ ਕਹਿਕੇ ਫੇਰ ਨਾਇਕ ਪਦ ਦੇ ਦਿਉ । ਫੇਰ ਸੱਤ੍ਰੁ ਸਬਦ ਨੂੰ ਉਸ ਦੇ ਪਿਛੋਂ ਅੰਤ ਵਿਚ ਉਚਾਰੋ । ਹੇ ਭਾਈ ਇਹ ਸਾਰੇ ਨਾਮ ਤੁਪਕ ਦੇ ਸ਼ੁਭ ਵਿਚਾਰ ਵਾਲੇ ਪੁਰਸ਼ੋ ਵਿਚਾਰ ਲਵੋ ॥੮੭੫॥

੩. ਬਕੀਆਂ ਤਕਨਿਨ ਪੂਤਨਾ ਦਾ ਭਾਈ ਬਕੀ ਦੈਂਤ ਦਾ ਅੰਤ ਕਰਨ ਵਾਲਾ ਕ੍ਰਿਸ਼ਨ "ਨਿ"=ਕ੍ਰਿਸਨ ਦੀ ਪਿਆਰੀ ਜਮਨਾ "ਨ"=ਜਮਨਾ ਵਾਲੀ ਧਰਤੀ ਪਹਿਲਾਂ ਆਖਕੇ । ਜਾਚਰ ਕਹਿਕੇ ਫੇਰ ਨਾਇਕ ਪਦ ਦੇ ਦੇਵੋ । ਸੱਤ੍ਰੁ ਸਬਦ ਨੂੰ ਫੇਰ ਉਸਦੇ ਪਿਛੋਂ ਅੰਤ ਵਿਚ ਕਹੋ । ਸਾਰੇ ਤੁਪਕ ਦੇ ਨਾਮ ਬੁਧੀਵਾਨ ਵਿਚਾਰ ਲੈਣ ॥੮੭੬॥

੪. ਪਤਿਨਾਗ ਨਿਨਿ ॥ ਕਾਲੀ ਨਾਗ ਦਾ ਸੁਆਮੀ ਕ੍ਰਿਸ਼ਨ="ਨਿ"=ਕ੍ਰਿਸ਼ਨ ਦੀ ਪਿਆਰੀ ਜਮਨਾ "ਨਿ"=ਜਮਨਾ ਵਾਲੀ ਧਰਤੀ ਪਹਿਲਾਂ ਆਖੋ ਸਮਝਕੇ । ਫੇਰ ਜਾ ਚਰ ਕਹਿਕੇ ਫੇਰ ਨਾਇਕ ਪਦ ਦੇ ਦਿਉ । ਸੱਤ੍ਰੁ ਸਬਦ ਨੂੰ ਉਸ ਦੇ ਅੰਤ ਵਿਚ ਆਖੀਏ । ਫੇਰ ਜਾਚਰ ਕਹਿਕੇ ਫੇਰ ਨਾਇਕ ਪਦ ਦੇ ਦਿਉ । ਸੱਤ੍ਰੁ ਸਬਦ ਨੂੰ ਉਸ ਦੇ ਅੰਤ ਵਿਚ ਆਖੀਏ। ਹੇ ਭਾਈ ਸਾਰੇ ਤੁਪਕ ਦੇ ਨਾਮ ਬੁਧੀਵਾਨੋ ਪ੍ਰਮਾਨ ਕਰ ਲਵੋ ॥੮੭੭॥

੫. ਸਕਟਾਸੁਰ ਹਨਨਿਨਿ ਸਕਟਾਸੁਰ ਗੱਡੇ ਦਾ ਰੂਪ ਧਾਰਨ ਕਰਕੇ ਕ੍ਰਿਸ਼ਨ ਨੂੰ ਮਾਰਨ ਲਈ ਜਾਣ ਵਾਲ ਦੈਂਤ=ਉਸ ਦੈਂਤ ਨੂੰ "ਹਨ"=ਮਾਰਨ ਵਾਲਾ ਕ੍ਰਿਸ਼ਨ ਨਿ"=ਕ੍ਰਿਸ਼ਨ ਦੀ ਪਿਆਰੀ ਜਮਨਾ "ਨਿ"=ਜਮਨਾ ਵਾਲੀ ਧਰਤੀ ਸਬਦ ਪਹਿਲਾਂ

੬. ਚੌਪਈ ॥ ਮੁਰਅਰਿਨਿਨ । ਮੁਰ-ਦੈਂਤ ਨੂੰ=ਅਰਿ=ਮਾਰਨਵਾਲਾ ਕ੍ਰਿਸ਼ਨ "ਨਿ"=ਕ੍ਰਿਸ਼ਨ ਦੀ ਪਿਆਰੀ ਜਮਨਾ, "ਨਿ ਨ" ਜਮਨਾ ਵਾਲੀ ਧਰਤੀ, ਸਬਦ ਪਹਿਲਾਂ ਆਖੋ । ਜਾ ਚਰ ਕਹਿਕੇ ਨਾਇਕ ਪਦ ਦੇ ਦੇਵੋ । ਸੱਤ੍ਰੁ ਸਬਦ ਫੇਰ ਪਿਛੋਂ ਆਖੋ । ਸਾਰੇ ਨਾਮ ਤੁਪਕ ਦੇ ਜਾਣ ਲਵੋ ॥੮੭੯॥

੭. ਨਰਕਾਂਤਕਨਿਨ ਨਰਕਾ ਸੁਰ ਦੈਂਤ ਦਾ ਅੰਤ ਕਰਨ ਵਾਲਾ ਕ੍ਰਿਸ਼ਨ "ਨਿ"=ਕ੍ਰਿਸ਼ਨ ਦੀ ਪਿਆਰੀ ਜਮਨਾ "ਨ"=ਜਮਨਾ ਵਾਲੀ ਧਰਤੀ, ਪਹਿਲਾਂ ਆਖ ਦਿਉ । ਜਾਚਰ ਕਹਿਕੇ ਪਤਿ ਘਾਹ ਚਰਨ ਵਾਲੇ ਪਸ਼ੂਆਂ ਦਾ ਪਤਿ ਸ਼ੇਰ ਸਬਦ ਪ੍ਰਮਾਨ ਲਵੋ । ਫੇਰ ਸੱਤ੍ਰੁ ਸਬਦ ਨੂੰ ਪਿਛੋਂ ਕਹਿ ਦਿਉ ਅਤੇ ਸਾਰੇ ਨਾਮ ਤੁਪਕ ਦੇ ਹੀ ਕਹਿ ਦਿਉ ॥੮੮੦॥

੮. ਆਦਿ ਨਰਕ ਹਾਨਿਨ ਪਹਿਲਾ ਨਰਕ ਹਾਨ ਨਰਕ ਦਾ ਨਾਸ ਕਰਕੇ ਨਰਕ ਤੋਂ ਬਚਾਉਣ ਵਾਲੇ ਕ੍ਰਿਸ਼ਨ "ਨਿ"=ਕ੍ਰਿਸ਼ਨ ਦੀ ਪਿਆਰੀ ਜਮਨਾ "ਨ"=ਜਮਨਾ ਵਾਲੀ ਧਰਤੀ ਦੇ ਨਾਮ ਦਾ ਪਦ ਆਖੋ । ਜਾ ਚਰ ਕਹਿਕੇ ਨਾਇਕ ਪਦ ਰਖ ਦਿਉ। ਸੱਤ੍ਰੁ ਸਬਦ ਨੂੰ ਫੇਰ ਕਹੋ । ਸਾਰੇ ਨਾਮ ਤੁਪਕ ਦੇ ਜਾਣ ਲਵੋ ॥੮੮੧॥

੯. ਸੱਤ੍ਰੁ ਘਾਇਨਨਿ ਸੱਤ੍ਰੁ ਘਾਇ=ਧਰਮ ਵਿਰੋਧੀ ਪਾਪੀ-ਵੈਰੀਆਂ ਨੂੰ ਮਾਰਨ ਵਾਲਾ ਕ੍ਰਿਸ਼ਨ "ਨ"=ਕ੍ਰਿਸ਼ਨ ਦੀ ਪਿਆਰੀ ਜਮਨਾ "ਨਿ"=ਜਮਨਾ ਵਾਲੀ ਧਰਤੀ ਪਹਿਲਾਂ ਆਖ ਦੇਹੁ । ਜਾ ਚਰ ਕਹਿਕੇ ਨਾਇਕ ਪਦ ਦੇ ਦੇਵੋ । ਸੱਤ੍ਰੁ ਸਬਦ ਨੂੰ ਪਿਛੋਂ ਆਖ ਦਿਉ। ਇਹ ਸਾਰੇ ਨਾਮ ਸ੍ਰੀ ਤੁਪਕ ਦੇ ਪਹਿਚਾਣ ਲਵੋ ॥੮੮੨॥

੧੦. ਅੜਿਲ ॥ ਮੁਰ ਮਰਦਨਿਨ ਮੁਰ ਦੈਂਤ ਮਰਦ ਮੁਰ ਦੈਂਤ ਮਾਰਨ ਵਾਲਾ ਕ੍ਰਿਸ਼ਨ "ਨਿ" ਕ੍ਰਿਸ਼ਨ ਦੀ ਪਿਆਰੀ ਜਮਨਾ "ਨ"=ਜਮਨਾ ਵਾਲੀ ਧਰਤੀ ਸਬਦ ਪਹਿਲਾਂ ਆਖ ਦੇਵੋ। ਜਾ ਚਰ ਕਹਿਕੇ ਫੇਰ ਨਾਇਕ ਪਦ ਦੇ ਦੇਵੋ । ਸੱਤ੍ਰੁ ਸਬਦ ਨੂੰ ਉਸਦੇ ਪਿਛੋਂ ਅੰਤ ਵਿਚ ਕਹੀਏ । ਹੇ ਭਾਈ ਸਾਰੇ ਨਾਮ ਤੁਪਕ ਦੇ ਚਤ੍ਰ ਪੁਰਸ਼ੋ ਜਾਣ ਲਵੋ ॥੮੮੩॥

੧੧. ਚੌਪਈ ॥ ਮਧ ਸੂਦਨਨਿ ਮਧ ਸੂਧਨ ਨਾਮੀ ਦੈਂਤ ਜਿਹੜਾ ਧਰਤੀ ਨੂੰ ਬ੍ਰਹਮਾ ਤੋਂ ਖੋਹ ਕੇ ਲੈ ਗਿਆ ਸੀ ਉਸ ਨੂੰ ਮਾਰਨ ਵਾਲਾ ਵਿਸ਼ਨੂੰ ਵਿਸ਼ਨੂੰ ਦਾ ਅਵਤਾਰ ਕ੍ਰਿਸ਼ਨ "ਨਿ"=ਕ੍ਰਿਸ਼ਨ ਦੀ ਪਿਆਰੀ ਜਮਨਾ "ਨ"=ਜਮਨਾ ਵਾਲੀ ਧਰਤੀ ਪਹਿਲਾਂ ਆਖ ਕੇ । ਫੇਰ ਜਾ ਚਰ ਕਹਿਕੇ ਨਾਇਕ ਪਦ ਦੇ ਦੇਵੋ। ਸੱਤ੍ਰੁ ਸਬਦ ਨੂੰ ਫੇਰ ਕਹੋ ਤੇ ਸਾਰੇ ਨਾਮ ਤੁਪਕ ਦੇ ਜਾਣ ਲਵੋ ॥੮੮੪॥

੧੨. ਅੜਿੱਲ ॥ ਮਧੁ ਦੁੰਦਨੀ ਮਧੁ ਦੈਂਤ ਦੇ ਨਾਲ ਹਥੋ ਪਾਈ ਹੋਣ ਵਾਲਾ ਵਿਸ਼ਨੂੰ ਵਿਸ਼ਨੂੰ ਦਾ ਅਵਤਾਰ ਕ੍ਰਿਸ਼ਨ, ਕ੍ਰਿਸ਼ਨ ਦਾ ਪਿਆਰੀ ਜਮਨਾ ਦਾ ਜਾਇਆ ਘਾਹ, ਘਾਹ=ਘਾਹ ਨੂੰ ਚਰਨ ਵਾਲੇ ਪਸ਼ੂ, ਪਸ਼ੂਆਂ ਦਾ ਸਬਦੇਂਦ੍ਰ=ਸਬਦ ਇੰਦ੍ਰ=ਸ਼ੇਰ ਕਹਿ ਦੀਜੀਐ ।

---

ਨਾਲ ਕਰਾਮਾਤ ਸ਼ਕਤੀ ਕਾਫੀ ਆ ਗਈ ਹੈ, ਪਰ ਉਸ ਨੇ ਨਾਲ ਕਿਹਾ ਕਿ ਫਰੀਦ ਤੇਰੇ ਜਪ ਤਪ (ਜੋਹਦ) ਤਾਂ ਬਹੁਤ ਸ਼ਲਾਂਘਾਯੋਗ ਹਨ ਪਰ ਅਜੇ ਤੂੰ "ਆਤਮ ਮਾਰਗ" ਉਪਰ ਪਹਿਲਾ ਕਦਮ ਵੀ ਨਹੀਂ ਰਖਿਆ । ਇਸ ਗੱਲ ਨੇ ਬਾਬੇ ਫਰੀਦ ਨੂੰ ਬਹੁਤ ਗਹਿਰੀ ਸੋਚ ਵਿਚ ਪਾ ਦਿਤਾ ਅਤੇ ਇਹ ਮਹਿਸੂਸ ਕਰਾਇਆ ਮੇਰੇ ਵਿਚ ਐਨੀ ਸ਼ਕਤੀ ਆ ਗਈ ਹੈ ਪਰ ਇਸ ਨੂੰ ਇਸ ਪੀਰ ਨੇ ਕੁਝ ਵੀ ਨਹੀਂ ਗਿਣਿਆ । ਉਸ ਨੇ ਫੇਰ ਜੰਗਲਾਂ ਵਿਚ ਜਾ ਕੇ ਘੋਰ ਤਪੱਸਿਆ ਕਰਨੀ ਸ਼ੁਰੂ ਕਰ ਦਿਤੀ, ਬਾਰਾਂ ਸਾਲ ਬਾਅਦ ਜਦੋਂ ਉਹ ਘਰ ਨੂੰ ਆਪਣੀ ਮਾਤਾ ਨੂੰ ਮਿਲਣ ਲਈ ਆ ਰਿਹਾ ਸੀ ਤਾਂ ਇਕ ਰੁਖ ਦੀ ਛਾਂ ਵਿਚ ਬੈਠੇ ਨੂੰ ਚਿੜੀਆਂ ਵਾਲੀ ਘਟਨਾ ਵਾਪਰ ਗਈ । ਚਿੜੀਆਂ ਮਰ ਗਈਆਂ ਤਾਂ ਫੇਰ ਪਛਤਾਇਆ ਕਿ ਮੈਂ ਜਦੋਂ ਅੱਲਾ ਤਾਅਲਾ ਦੇ ਪੇਸ਼ ਹੋਇਆ ਤੇ ਮੈਨੂੰ ਪੁਛਿਆ ਗਿਆ ਕਿ ਤੈਂ ਬੇਦੋਸ਼ ਚਿੜੀਆਂ ਮਾਰ ਦਿਤੀਆਂ ਸਨ ਤਾਂ ਮੈਂ ਉਸ ਵੇਲੇ ਕੀ ਉੱਤਰ ਦੇਵਾਂਗਾ? ਇਸ ਪ੍ਰਭਾਵ ਤੋਂ ਭੈਭੀਤ ਹੋ ਕੇ ਕਿਹਾ ਕਿ "ਚਿੜੀਓ ਜੀਅ ਪਵੋ" ਤਾਂ ਸਾਰੇ ਪੰਛੀ ਉਡ ਗਏ, ਜਿਸ ਤੋਂ ਫਰੀਦ ਦੇ ਮਨ ਵਿਚ ਮਾਰਨ ਤੇ ਜੀਵਾਉਣ ਦੀ ਸ਼ਕਤੀ ਪ੍ਰਗਟ ਹੋ ਗਈ ਤੇ ਵਿਚਾਰ ਆਈ ਕਿ ਹੁਣ ਮੈਂ ਆਪਣੀ ਮਾਤਾ ਨੂੰ ਇਹ ਖਬਰ ਦਸਾਂਗਾ ।

ਤਾਂ ਅੱਗੇ ਉਸ ਸੁੰਦਰ ਤੇ ਜਵਾਨ ਲੜਕੀ ਵਾਲੀ ਘਟਨਾ ਆ ਘਟੀ, ਜੋ ਖੂਹ ਦੇ ਵਿਚੋਂ ਪਾਣੀ ਕੱਢ-ਕੱਢ ਕੇ ਭੁੰਜੇ ਡੋਲੀ ਜਾ ਰਹੀ ਸੀ, ਫਰੀਦ ਜੀ ਪਾਣੀ ਦੀ ਮੰਗ ਕਰਦੇ ਸਨ ਪਰ ਉਹ ਯੁਵਤੀ ਬਾਬਾ ਜੀ ਦੀ ਨਾ ਪ੍ਰਵਾਹ ਕਰੇ ਪਾਣੀ ਡੋਲ੍ਹੀ ਜਾ ਰਹੀ ਸੀ ਅਤੇ ਫਰੀਦ ਜੀ ਨੂੰ ਕ੍ਰੋਧ ਆ ਰਿਹਾ ਸੀ ਅਤੇ ਪਤਾ ਨਹੀਂ ਆਪਣੀ ਸ਼ਕਤੀ ਵਿਖਾਉਣ ਦੇ ਕੀ ਕੀ ਫੁਰਨੇ ਉਸਦੇ ਮਨ ਵਿਚ ਉਘੜ ਰਹੇ ਸਨ । ਉਸ ਵੇਲੇ ਕ੍ਰੋਧ ਵਿਚ ਕੜਕ ਕੇ ਬੋਲਿਆ ਓ ਲੜਕੀ ਸੁਨਾ ਨਹੀਂ ਦਰਵੇਸ ਕਉ ਬਹੁਤ ਪਿਆਸ ਲਗੀ ਹੈ, ਪਾਣੀ ਪਿਲਾਉ। ਲੜਕੀ ਬੋਲੀ ਤੇ ਕਿਹਾ ਬਾਬਾ ਟਿਕ ਕੇ ਬੈਠ ਜਾਹ ਤੈਨੂੰ ਪਾਣੀ ਜਰੂਰ ਪਿਲਾਂਵਾਂਗੀ, ਇਹ ਚਿੜੀਆਂ ਨਹੀਂ ਜਿਨ੍ਹਾਂ ਨੂੰ ਤੂੰ ਮਾਰ ਦੇਵੇਂਗਾ ਤੇ ਫੇਰ ਜਿਊਂਦੀਆਂ ਕਰ ਦੇਵੇਂਗਾ, ਜੇ ਤੇਰੇ ਵਿਚ ਸ਼ਕਤੀ ਹੈ ਤਾਂ ਦੇਖ ਲੈ ਕਿ ਮੈਂ ਪਾਣੀ ਕਿਉਂ ਡੋਲਦੀ ਹਾਂ। ਉਸ ਵੇਲੇ ਉਸ ਭੋਲੀ ਭਾਲੀ ਯੁਵਤੀ ਦੇ ਮੁਖ ਤੋਂ ਦ੍ਰਿੜਤਾ ਪੂਰਵਕ ਬਚਨ ਸੁਣ ਕੇ ਬਾਬੇ ਫਰੀਦ ਦੀ ਖਾਨਿਉਂ ਗਈ ਤੇ ਪਸੀਨਾ ਆ ਗਿਆ, ਸੋਚਿਆ ਕਿ ਮੈਂ ਤਾਂ ਇਥੋਂ ਬਾਰਾਂ ਮੀਲ ਦੀ ਦੂਰੀ ਤੇ ਪੰਛੀ ਮਾਰਕੇ ਜਿਉਂਦੇ ਕੀਤੇ ਸਨ ਇਸ ਲੜਕੀ ਨੂੰ ਕਿਵੇਂ ਪਤਾ ਚਲ ਗਿਆ ਅਤੇ ਇਕ ਤਰ੍ਹਾਂ ਉਸ ਦੀ ਪਿਆਸ ਬੁਝ ਹੀ ਗਈ ਤੇ ਬਾਰ-ਬਾਰ ਮੱਥੇ ਤੇ ਪਸੀਨਾ ਆਈ ਜਾਂਦਾ ਹੈ । ਜਿਸ ਵੇਲੇ ਉਹ ਲੜਕੀ ਆਪਣਾ ਕਾਰਜ ਸਮਾਪਤ ਕਰ ਚੁਕੀ ਤਾਂ ਉਸ ਨੇ ਬਹੁਤ ਪਿਆਰੇ ਸ਼ਬਦਾਂ ਵਿਚ ਕਿਹਾ ਕਿ ਆਉ ਦਰਵੇਸ਼ ਸਾਂਈ ਜੀ ਹੁਣ ਤੁਸੀਂ ਪਾਣੀ ਵੀ ਪੀਓ, ਹੱਥ ਪੈਰ ਵੀ ਧੋਵੋ, ਘਰ ਵਿਚ ਖਾਣਾ ਤਿਆਰ ਹੈ ਛਕ ਕੇ ਚਲੇ ਜਾਣਾ। ਜਦੋਂ ਬਾਬੇ ਫਰੀਦ ਜੀ ਨੇ ਪਾਣੀ ਪੀਤਾ ਤੇ ਨਾਲ ਹੀ ਪੁਛਿਆ ਕਿ ਬੀਬਾ ਮੈਨੂੰ ਨਹੀਂ ਪਤਾ ਲੱਗ ਸਕਿਆ ਕਿ ਤੂੰ ਪਾਣੀ ਕਿਉਂ ਡੋਲ ਰਹੀ ਸੀ, ਤੇ ਮੇਰਾ ਪੰਛੀ ਮਾਰਨ ਦਾ ਤੇ ਜਿਊਂਦੇ ਕਰਨ ਦਾ ਤੈਨੂੰ ਕਿਵੇਂ ਪਤਾ ਲੱਗ ਗਿਆ ? ਉਸ ਲੜਕੀ ਨੇ ਕਿਹਾ ਕਿ ਬਾਬਾ ਜੀ ਜੋਰ ਕਰਾਮਾਤ ਤੂੰ ਪੰਛੀਆਂ ਵਾਲੀ ਦਿਖਾਵੀ ਸੀ ਉਸ ਦਾ ਐਨਾ ਪ੍ਰਭਾਵ ਤੇਰੇ ਅੰਦਰ ਦਾਖਲ ਹੋ ਗਿਆ ਕਿ ਤੇਰੇ ਮਸਤਕ ਤੇ ਨੀਝ ਲਗਦਿਆਂ ਹੀ ਦ੍ਰਿਸ਼ਟੀ ਗੋਚਰੇ ਹੁੰਦਾ ਸੀ । ਤੂੰ ਇਹ ਨਿਕੀ ਜਿਹੀ ਸ਼ਕਤੀ ਆਪਣੀ ਮਾਤਾ ਨੂੰ ਦੱਸਣੀ ਸੀ ।

ਪਾਣੀ ਡੋਲ੍ਹਣ ਬਾਰੇ ਉਸ ਨੇ ਜ਼ਿਕਰ ਕਰਦਿਆਂ ਕਿਹਾ ਕਿ ਮੇਰੀ ਭੈਣ ਦਾ ਘਰ ਇਥੋਂ 20 ਮੀਲ ਤੇ ਹੈ । ਅਚਾਨਕ ਉਸਦੇ ਘਰ ਨੂੰ ਅੱਗ ਲੱਗ ਗਈ ਤੇ ਉਹ ਸਤਿਸੰਗ ਤੇ ਗਈ ਹੋਈ ਸੀ, ਸੋ ਭੈਣ ਦਾ ਘਰ ਬਚਾਉਣ ਵਾਸਤੇ ਮੈਂ ਪਾਣੀ ਡੋਲ੍ਹ ਰਹੀ ਸੀ, ਹੁਣ ਅੱਗ ਬੁਝ ਗਈ ਹੈ ਹੁਣ ਤੁਸੀਂ ਪਾਣੀ

ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐ ॥ ਸੋ ਸਕਲ ਤੁਪਕ ਕੇ ਨਾਮ ਪ੍ਰਬੀਨ ਪ੍ਰਮਾਨੀਐ ॥੯੮੫॥ [੧]ਮਧੁਨਾਸਨਨੀ ਮੁਖ ਤੇ ਆਦਿ ਬਖਾਨੀਐ ॥ ਜਾ ਚਰ ਕਹਿਕੈ ਪੁਨਿ ਸਬਦੇਸੁਰ ਪ੍ਰਮਾਨੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਧਾਰੀਐ ॥੯੮੬॥ [੨] ਕਾਲਜਮਨ ਅਰਨਿਨ ਸਬਦਾਦਿ ਬਖਾਨੀਐਂ ॥ ਜਾ ਚਰ ਕਹਿਕੈ ਪੁਨਿ ਨਾਇਕ ਪਦ ਠਾਨੀਐਂ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ ॥੯੮੭॥ ਨਰਕ ਅਰਨਨਿ ਮੁਖ ਤੇ ਆਦਿ ਭਣਿੱਜੀਐ ॥ ਜਾ ਚਰ ਕਹਿਕੈ ਪੁਨਿ ਨਾਇਕ ਪਦ ਦਿਜੀਐ ॥ ਸੱਤ੍ਰੁ ਸਬਦ ਕੋ ਤਾ ਕੇ ਅੰਤਿ ਬਖਾਨੀਐ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਪਛਾਨੀਐ ॥੯੮੮॥ [੪]ਕੰਸ ਕੇਸ ਕਰਖਨਣੀ ਆਦਿ ਬਖਾਨ ਹੀਂ॥ ਜਾਚਰ ਕਹਿਕੈ ਪੁਨਿ ਨਾਇਕ ਪਦ ਠਾਨ ਹੀਂ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਬੁੱਧ ਬਿਚਾਰੀਐ ॥੯੮੯॥ [੫]ਬਾਸਦਿਵੇਸਨਨਨੀ ਆਦਿ ਭਣਿੱਜੀਐ ॥ ਜਾ ਚਰ ਕਹਿਕੈ ਪੁਨਿ ਨਾਇਕ ਪਦ ਦਿੱਜੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਪ੍ਰਮਾਨੀਐ ॥੯੯੦॥ [੬]ਅਨਕਦੁੰਦ ਭੇਸਨਨ ਆਦਿ ਉਚਾਰੀਐ ॥ ਜਾ ਚਰ ਕਹਿਕੈ ਪੁਨਿ ਨਾਇਕ ਪਦ ਡਾਰੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਪਛਾਨੀਐ ॥੯੯੧॥ [੭]ਰਸਨ ਰਕਸਨਿਨ ਆਦਿ ਸਬਦ ਕੌਂ ਭਾਖੀਐ ॥ ਜਾ ਚਰ ਕਹਿਕੈ ਪੁਨਿ ਨਾਇਕ ਪਦ ਰਾਖੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਧਾਰੀਐ ॥੯੯੨॥ [੮]ਨਾਰਾਇਨਨੀ ਆਦਿ ਉਚਾਰਨ ਕੀਜੀਐ ॥ ਜਾ ਚਰ ਕਹਿ ਕੈ ਰਾਜ ਸਬਦ ਪੁਨਿ ਦੀਜੀਐ ॥ ਸੱਤ੍ਰੁ ਸਬਦ ਕੋ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਪ੍ਰਮਾਨੀਐ ॥੯੯੩॥ [੯]ਬਾਰਾਲਯਨਨਿ ਮੁਖਿ ਤੇ ਆਦਿ ਭਣਿੱਜੀਐ ॥ ਜਾ ਚਰ ਕਹਿਕੈ ਨਾਥ ਬਹੁਰ ਪਦ ਦਿੱਜੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਪ੍ਰਮਾਨੀਐ ॥੯੯੪॥ [੧੦]ਨਾਰਾਲਯਨੀ ਆਦਿ ਉਚਾਰਨ ਕੀਜੀਐ ॥ ਜਾ ਚਰ ਕਹਿ ਪਤਿ ਸਬਦ ਬਹੁਰ ਤਿਹੱ ਦੀਜੀਐ ॥ ਸੱਤ੍ਰੁ ਸਬਦ ਕੋ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪ੍ਰਮਾਨੀਐ ॥੯੯੫॥ [੧੧]ਨਾਰਕੇਤਨਿਨ ਆਦਿ

---

ਪੀਉ ਤੇ ਪਰਸ਼ਾਦ ਛਕੋ । ਬਾਬਾ ਫਰੀਦ ਜੀ ਨੇ ਕਿਹਾ ਭੈਣਾਂ ਤੇਰੀ ਉਮਰ ਤੇ ਬਹੁਤ ਛੋਟੀ ਹੈ, ਮੈਨੂੰ ਤਾਂ ਐਉਂ ਲਗਦਾ ਹੈ ਕਿ ਤੇਰੇ ਹੱਥਾਂ ਦੀ ਸੁਹਾਗ ਮਹਿੰਦੀ ਵੀ ਅਜੇ ਨਹੀਂ ਲਹੀ ਹੈ ਤੂੰ ਐਨੀ ਛੋਟੀ ਉਮਰ ਵਿਚ ਦੇ ਅੰਦਰ ਕਿਹੜੇ ਜਪ ਤਪ ਕਰ ਲਏ ਜਿਸ ਕਰਕੇ ਤੇਰੇ ਵਿਚ ਐਨੀ ਸ਼ਕਤੀ ਦਾ ਨਿਕਾਸ ਹੋ ਗਿਆ, ਉਸ ਲੜਕੀ ਨੇ ਕਿਹਾ ਬਾਬਾ ਜੀ ਤੁਸੀਂ ਦਰਵੇਸ਼ ਲੋਕ ਹੋ ਤੁਸੀਂ ਧੂਣੀਆਂ ਤਾਪ ਸਕਦੇ ਹੋ, ਪੁੱਠੇ ਲਟਕ ਸਕਦੇ ਹੋ, ਜੰਗਲੀ ਫਲ ਖਾ ਕੇ ਗੁਜ਼ਾਰਾ ਕਰ ਸਕਦੇ ਹੋ ਪਰ ਅਸੀਂ ਤਰੀਮਤਾਂ ਇਨ੍ਹਾਂ ਕੰਮਾਂ ਵਿਚੋਂ ਵੀ ਤੇ ਕੁਝ ਵੀ ਨਹੀਂ ਕਰ ਸਕਦੀਆਂ । ਅੱਲ੍ਹਾ ਤਾਲਾ ਨੇ ਸਾਨੂੰ ਮਰਦਾਂ ਦੀ ਸੇਵਾ ਬਖਸ਼ੀ ਹੈ, ਮੈਂ ਆਪਣੇ ਪਤੀ ਨੂੰ ਅੱਲਾਹ ਦਾ ਰੂਪ ਜਾਣਕੇ ਸੇਵਾ ਕਰਦੀ ਹਾਂ, ਮੈਂ ਉਸਦੇ ਪਿਆਰ ਵਿਚ ਜਿਊਂਦੀ ਹਾਂ ਉਹ ਭਲਾ ਪੁਰਸ਼ ਦਿਨ ਰਾਤ ਇਬਾਦਤ ਵਿਚ ਰਹਿੰਦਾ ਹੈ, ਉਸ ਦੀ ਨਿਸ਼ਕਾਮ ਸੇਵਾ ਵਿਚੋਂ ਮੈਨੂੰ ਇਹ ਸ਼ਕਤੀਆਂ ਸਹਿਜ ਸੁਭਾ ਪ੍ਰਾਪਤ ਹੋ ਗਈਆਂ । ਕਈ ਥਾਂ ਲਿਖਿਆ ਮਿਲਦਾ ਹੈ ਕਿ ਇਸ ਦਿਨ ਉਸ ਦੇ ਪਤੀ ਨੇ ਰਾਤ ਦੇ ਸਮੇਂ ਪਾਣੀ ਪੀਣ ਲਈ ਮੰਗਿਆ ਜਦੋਂ ਉਹ ਪਾਣੀ ਲੈ ਕੇ ਅਈ ਤਾਂ ਉਸਦੇ ਮਰਦ ਦੀ ਅੱਖ ਲੱਗ ਗਈ । ਤਾਂ ਉਸ ਵੇਲੇ ਉਸ ਨੇ ਆਪਣੇ ਪਤੀ ਨੂੰ ਆਵਾਜ ਦੇ ਕੇ ਜਾਂ ਹਿਲਾ ਕੇ ਜਗਾਇਆ ਨਹੀਂ ਕਿ ਉਸ ਦੀ ਨੀਂਦ ਖਰਾਬ ਨਾ ਹੋ ਜਾਏ । ਪਰ ਪਾਣੀ ਰੱਖ ਕੇ ਆਪ ਪੈ ਕੇ ਸੌਂ ਨਹੀਂ ਗਈ ਮਤਾ ਫੇਰ ਕਿਸੇ ਵੇਲੇ ਪਾਣੀ ਮੰਗ ਲਵੇ, ਇਸ ਲਈ ਪਾਣੀ ਲੈ ਕੇ ਉਹ ਇਸਤਰੀ ਆਪਣੇ ਪਤੀ ਦੇ ਕੋਲ ਉਸੇ ਤਰ੍ਹਾਂ ਅਡੋਲ ਖੜੀ ਰਹੀ ਜਦੋਂ ਉਸ ਨੇ ਫੇਰ ਜਾਗ ਕੇ ਪਾਣੀ ਦੀ ਮੰਗ ਕੀਤੀ ਤਾਂ ਉਸ ਨੇ ਉਸ ਵੇਲੇ ਪਾਣੀ ਦੇ ਦਿਤਾ ਸੀ । ਖੈਰ ਕੁਛ ਵੀ ਹੋਏ ਇਸਤਰੀ ਲਈ ਪਤੀ ਦੀ ਸੇਵਾ ਕਰਨ ਦੀ ਇਹ ਢੁਕਵੀਂ ਮਿਸਾਲ ਹੈ । ਇਸਨੂੰ ਯਾਦ ਰੱਖੋ ਅੱਗੇ ਲੋੜ ਪਵੇਗੀ ।

ਫੇਰ ਉਹ ਯੁਵਕੀ ਬਾਬਾ ਫਰੀਦ ਜੀ ਤੋਂ ਸਵਾਲ ਪੁਛਦੀ ਹੈ ਕਿ ਤੂੰ ਘਰੋਂ ਗਿਆ ਤਾਂ ਅੱਲਾਹ ਦੇ ਮਿਲਾਪ ਲਈ ਸੀ, ਪਰ ਸ਼ਕਤੀਆਂ ਵਿਚ ਪਰਚ ਗਿਆ। ਮੈਂ ਆਪਣੇ ਪਤੀ ਨਾਲ ਜਾਕੇ ਵਲੀ ਅੱਲਾਹ ਦੀ ਸੋਭਤ (ਸਤ ਸੰਗਤ) ਕਰਦੀ ਹਾਂ ਉਥੇ ਸੁਣਦੀ ਰਹਿੰਦੀ ਹਾਂ ਕਿ ਕਰਾਮਾਤ ਕਰਨਾ ਕੁਫਰ ਹੋਇਆ ਕਰਦਾ ਹੈ ਸਾਧਕ ਨਾਲ ਅੱਲਾਹ ਨਿਰਾਜ ਹੋ ਜਾਂਦਾ ਹੈ, ਉਸ ਨੂੰ ਕਰਾਮਾਤਾਂ ਕਰਨ ਦਾ ਫਲ ਦਰਗਾਹ ਵਿਚ ਜਾ ਕੇ ਭੁਗਤਣਾ ਪੈਂਦਾ ਹੈ । ਤੂੰ ਗਿਆ ਤਾਂ ਅੱਲਾ ਦੀ ਪ੍ਰਾਪਤੀ ਵਾਸਤੇ ਸੀ ਤੂੰ ਸ਼ਕਤੀਆਂ ਜਰੂਰ ਪ੍ਰਾਪਤ ਕਰ ਲਈਆਂ ਪਰ ਤੇਰਾ ਸਮਾਂ ਐਵੇਂ ਹੀ ਬਰਬਾਦ ਹੋ ਗਿਆ। ਬਾਬਾ ਫਰੀਦ ਨੇ ਤਰਕ ਖਾਧੀ ਤੇ ਜੰਗਲ ਵਿਚ ਹੋਰ ਘੋਰ ਤਪੱਸਿਆ ਕਰਨ ਲੱਗ ਗਿਆ ਅਜਿਹੀ ਤਪੱਸਿਆ ਕਰੀ ਕਿ ਕਈ ਵੱਡੇ ਆਰਫ - ਲੋਕ ਉਸ ਦੀ ਤਪੱਸਿਆ ਨੂੰ

ਸੱਤ੍ਰੁ=ਸ਼ੇਰ ਦਾ ਸਤ੍ਰੂ ਵੈਰੀ ਬੰਦੂਕ ਨੂੰ ਉਸ ਦੇ ਪਿਛੋਂ ਕਹੀਏ । ਹੇ ਵਿਦਵਾਨੋ ਇਹ ਸਾਰੇ ਨਾਮ ਤੁਪਕ (ਰਾਈਫਲ) ਦੇ ਪ੍ਰਮਾਨ ਕਰ ਲੀਜੀਏ ॥੮੮੫॥

੧. ਮਧੁਨਾਸਨਨੀ ਮਧੁ ਨਾਮ-ਮਧੁ ਦੈਂਤ ਨੂੰ ਨਾਸ ਕਰਨ ਵਾਲਾ ਵਿਸ਼ਨੂੰ, ਵਿਸ਼ਨੂੰ ਦਾ ਅਵਤਾਰ ਕ੍ਰਿਸ਼ਨ "ਨ"=ਕ੍ਰਿਸ਼ਨ ਦੀ ਪਿਆਰੀ ਜਮਨਾ "ਨੀ"-ਜਮਨਾ ਵਾਲੀ ਧਰਤੀ ਮੁਖ ਤੋਂ ਪਹਿਲਾਂ ਆਖੀਐ । ਜਾ ਚਰ  ਕਹਿਕੇ ਫੇਰ ਸ਼ਬਦੇਸੁਰ ਸਾਰੇ ਪਸ਼ੂਆਂ ਦਾ ਈਸ ਸ਼ਬਦ=ਸ਼ੇਰ, ਪ੍ਰਮਾਨ ਕਰ ਲਉ । ਉਸ ਦੇ ਅੰਤ ਵਿਚ ਸੱਤ੍ਰੁ ਸਬਦ ਸ਼ੇਰ ਦਾ ਵੈਰੀ ਆਖਕੇ । ਸਾਰੇ ਤੁਪਕ ਦੇ ਨਾਮ ਬੁਧੀਵਾਨੋ ਚਿਤ ਵਿਚ ਧਾਰ ਲਉ ॥੮੮੬॥

੨. ਕਾਲ ਜਮਨ ਅਰਨਿਨ ਕਾਲ ਜਮਨ=ਦੈਂਤ ਦੈਂਤ ਦਾ ਅਰਿ=ਵੈਰੀ-ਮਾਰਨਵਾਲਾ ਕ੍ਰਿਸ਼ਨ "ਨਿ" ਕ੍ਰਿਸ਼ਨ ਦੀ ਪਿਆਰੀ ਜਮਨਾ "ਨ"=ਜਮਨਾ ਵਾਲੀ ਧਰਤੀ ਦਾ ਸਬਦ ਆਦਿ ਵਿਚ ਕਹੀਏ । ਜਾ ਚਰ ਕਹਿਕੇ ਫੇਰ ਨਾਇਕ ਪਦ ਦੇਈਏ । ਸੱਤ੍ਰੁ ਉਸਦੇ ਪਿਛੋਂ ਕਹੀਏ । ਸੋ ਸਾਰੇ ਹੀ ਨਾਮ ਤੁਪਕ ਦੇ ਸੁਭ ਸਲਾਹਕਾਰੋ ਵਿਚਾਰ ਲਈਏ ॥੮੮੭॥

੩. ਨਰਕ ਅਰਨਨਿ (ਨਰਕ ਅਰ=ਨਰਕ ਦਾ ਵੈਰੀ, ਨਰਕ ਤੋਂ ਬਚਾਉਣ ਵਾਲਾ ਕ੍ਰਿਸ਼ਨ "ਨ"=ਕ੍ਰਿਸ਼ਨ ਦੀ ਪਿਆਰੀ ਜਮਨਾ "ਨਿ"=ਜਮਨਾ ਵਾਲੀ ਧਰਤੀ ਮੂੰਹ ਤੋਂ ਪਹਿਲਾਂ ਆਖ ਦੇਈਏ। ਜਾ ਚਰ ਕਹਿਕੇ ਪੁਨਿ ਨਾਇਕ ਪਦ ਦੇ ਦੇਈਏ। ਸੱਤ੍ਰੁ ਸਬਦ ਉਸ ਤੇ ਪਿਛੋਂ ਆਖੀਏ ਅੰਤ ਵਿਚ । ਹੇ ਭਾਈ ਇਹ ਸਾਰੇ ਤੁਪਕ ਦੇ ਨਾਮ ਬੁਧੀਵਾਨੋ ਪਛਾਣ ਲਵੋ ॥੮੮੮॥

੪. ਕੰਸ ਕੇਸ ਕਰਖਨਣੀ ਕੰਸ ਨੂੰ ਕੇਸਾਂ ਤੋਂ ਫੜਕੇ ਪਟਕਾਉਣ ਵਾਲਾ ਕ੍ਰਿਸ਼ਨ "ਨ"=ਦੀ ਪਿਆਰੀ ਜਮਨਾ "ਣੀ"=ਜਮਨਾ ਵਾਲੀ ਧਰਤੀ ਪਹਿਲਾਂ ਕਹੋ । ਜਾ ਚਰ ਕਹਿਕੇ ਫੇਰ ਨਾਇਕ ਪਦ ਦੇ ਦਿਉ । ਸੱਤ੍ਰੁ ਸਬਦ ਨੂੰ ਉਸ ਤੋਂ ਪਿਛੋਂ ਅੰਤ ਕਹੀਏ। ਹੇ ਭਾਈ ਇਹ ਸਾਰੇ ਨਾਮ ਸੁਧ ਬੁਧੀਵਾਨੋ ਤੁਪਕ ਦੇ ਵਿਚਾਰ ਲਈਏ ॥੮੮੯॥

੫. ਬਾਸਦਿਵੇਸਨਨੀ ਵਾਸਦੇਵ ਦੀ ਸੰਤਾਨ ਵੇਸ=ਜਾਦਵਾਂ ਦੇ ਈਸਰ ਮੁਖੀ ਸ੍ਰੀ ਕ੍ਰਿਸ਼ਨ "ਨ"=ਕ੍ਰਿਸ਼ਨ ਦੀ ਪਿਆਰੀ ਜਮਨਾ "ਨ"=ਜਮਨਾ ਵਾਲੀ ਧਰਤੀ ਪਹਿਲਾਂ ਆਖੋ । ਜਾ ਚਰ=ਜਾਇਆ, ਘਾਹ ਚਰਨ ਵਾਲੇ ਪਸ਼ੂ ਕਹਿਕੇ ਫੇਰ ਨਾਇਕ=ਸ਼ੇਰ ਪਦ ਦੇ ਕੇ । ਸੱਤ੍ਰੁ ਸਬਦ ਅੰਤ ਆਖੀਐ । ਹੇ ਭਾਈ ਸਾਰੇ ਤੁਪਕ ਦੇ ਨਾਮ ਬੁਧੀਵਾਨੋ ਪ੍ਰਮਾਨ ਕਰ ਲਈਏ ॥੮੯੦॥

੬. ਅਨਕਦੁੰਦ ਭੇਸਨਨ ਅਨਕ=ਅਨੇਕਾਂ ਬਹੁਤ ਸਾਰੇ ਦੁੰਦ= ਨਗਾਰਿਆਂ ਦੇ ਵੇਸ ਵਾਲੇ ਕ੍ਰਿਸ਼ਨ "ਨ"=ਦੀ ਪਿਆਰੀ ਜਮਨਾ 'ਨ"=ਜਮਨਾ ਵਾਲੀ ਧਰਤੀ ਪਹਿਲਾਂ ਉਚਾਰਕੇ। ਜਾ ਚਰ ਕਹਿਕੇ ਫੇਰ ਨਾਇਕ ਪਦ ਦੇ ਕੇ । ਸੱਤ੍ਰੁ ਸਬਦ ਨੂੰ ਉਸਦੇ ਪਿਛੋਂ ਕਹੀਏ । ਹੇ ਭਾਈ ਇਹ ਸਾਰੇ ਤੁਪਕ ਦੇ ਨਾਮ ਸੁਭ ਵਿਚਾਰਵਾਨੋ ਪਛਾਣ ਲਈਏ ॥੮੯੧॥

੭. ਰਸਨਰਕਸ (ਰਸਨਾ ਜਬਾਨ ਨਾਲ ਨਾਮ ਜਪਣ ਵਾਲਿਆਂ ਨੂੰ "ਨਰਕ" ਤੋਂ ਬਚਾ ਲੈਣ ਵਾਲੇ ਕ੍ਰਿਸ਼ਨ ਨਿ=ਦੀ ਪਿਆਰੀ ਜਮਨਾ "ਨ"=ਜਮਨਾ ਵਾਲੀ ਧਰਤੀ । ਧਰਤੀ ਦਾ ਜਾਇਆ ਘਾਹ, ਘਾਹ ਨੂੰ ਚਰਨ ਵਾਲੇ ਪਸ਼ੂ, ਪਸ਼ੂਆਂ ਦਾ ਨਾਇਕ ਸ਼ੇਰ ਪਦ ਆਖੋ । ਸ਼ੇਰ ਦੀ ਸੱਤ੍ਰੁ=ਵੈਰਨ ਉਸ ਦੇ ਪਿਛੋਂ ਅੰਤ ਵਿਚ ਉਚਾਰ ਦਿਉ । ਹੇ ਭਾਈ ਇਹ ਸਾਰੇ ਨਾਮ ਤੁਪਕ ਦੇ ਚਤ੍ਰ ਪੁਰਸ਼ੋ ਚਿਤ ਵਿਚ ਧਾਰ ਲਵੋ ॥੮੯੨॥

੮. ਨਾਰਾਨਿ ਨੀ ਨਾਰਾਇਨ=ਕ੍ਰਿਸ਼ਨ, ਨੀ ਕ੍ਰਿਸ਼ਨ ਦੀ ਪਿਆਰੀ ਜਮਨਾ ਵਾਲੀ ਧਰਤੀ ਪਹਿਲਾਂ ਆਖੀਏ । ਫੇਰ ਜਾ=ਜਾਇਆ ਘਾਹ, ਚਰ=ਚਰਨ ਵਾਲੇ ਪਸ਼ੂ ਕਹਿਕੇ ਰਾਜ=ਪਸ਼ੂਆਂ ਦਾ ਰਾਜਾ-ਸ਼ੇਰ ਸਬਦ ਦੇ ਦਿਉ । ਅਸ ਸੱਤ੍ਰੁ ਸ਼ੇਰ ਦੀ ਵੈਰਨ ਸਬਦ ਨੂੰ ਉਸਦੇ ਪਿਛੋਂ ਅੰਤ ਵਿਚ ਕਹਿ ਦਿਉ । ਹੇ ਭਾਈ ਇਹ ਸਾਰੇ ਨਾਮ ਤੁਪਕ ਦੇ ਬੁਧੀਵਾਨੋ ਪ੍ਰਮਾਨ ਕਰ ਲਵੋ ॥੮੯੨॥

੯. ਸਾਗਰਲਯਨਨਿ ਬਾਰ ਪਾਣੀ ਦਾ ਸਮੁੰਦਰ ਸਮੁੰਦਰ ਨਾਲ ਸਬੰਧ ਰੱਖਣ ਵਾਲੀ ਜਮਨਾ । ਜਮਨਾ ਵਾਲੀ ਧਰਤੀ ਮੁਖ ਤੋਂ ਪਹਿਲਾਂ ਆਖਕੇ । ਜਾ ਚਰ ਘਾਹ, ਪਸ਼ੂ ਆਖਕੇ ਫੇਰ ਨਾਥ ਪਸ਼ੂਆਂ ਦਾ ਨਾਥ ਸ਼ੇਰ ਪਦ ਦੇ ਦਿਉ । ਸੱਤ੍ਰੁ ਸਬਦ ਨੂੰ ਉਸ ਦੇ ਪਿਛੋਂ ਅੰਤ ਵਿਚ ਕਹੋ । ਹੇ ਭਾਈ ਸਾਰੇ ਤੁਪਕ ਦੇ ਨਾਮ ਬੁਧੀਵਾਨੋ ਪ੍ਰਮਾਨ ਕਰ ਲਵੋ ॥੮੯੪॥

੧੦. ਨਾਰਾਲਯਨਿ ਨਾਰਾ=ਪਾਣੀ ਆਲ ਪਾਣੀ ਵਾਲੀ ਜਮਨਾ ਨਦੀ "ਨੀ"=ਵਾਲੀ ਧਰਤੀ, ਸਬਦ ਪਹਿਲਾਂ ਆਖੀਏ । ਜਾ ਚਰ ਕਹਿਕੇ ਪਤਿ ਸਬਦ ਫੇਰ ਦੇ ਕੇ । ਸੱਤ੍ਰੁ ਸਬਦ ਅੰਤ ਵਿਚ ਆਖ ਕੇ । ਹੇ ਭਾਈ ਸਾਰੇ ਨਾਮ ਤੁਪਕ ਦੇ ਬੁਧੀਵਾਨੋ ਪ੍ਰਮਾਨ ਕਰ ਲਵੋ ॥੮੯੫॥

੧੧. ਨਾਰਕੇਤਨਿਨ ਨਾਰ=ਪਾਣੀ ਕੇਤ ਪਾਣੀ ਦੇ ਘਰ ਵਾਲੀ ਜਮਨਾ ਨਦੀ "ਨਿ" ਨਦੀ ਵਾਲੀ ਧਰਤੀ ਪਹਿਲਾਂ ਉਚਾਰਨ ਕਰੋ ਜਾਚਰ ਕਹਿਕੇ ਫੇਰ ਨਾਇਕ ਪਦ ਦੇ ਦਿਉ । ਸੱਤ੍ਰੁ ਸਬਦ ਉਸ ਦੇ ਅੰਤ ਵਿਚ ਆਖੋ । ਹੇ ਭਾਈ ਤੁਪਕ ਦੇ ਨਾਮ ਬੁਧੀ ਵਾਨੋ ਵਿਚਾਰ ਲਈਏ ॥੮੯੬॥

---

ਦੇਖਣ ਆਏ ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ:-

ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆ ਖੂੰਡਹਿ ਕਾਗ ॥ ਅਜੈ ਸੁ ਰਬ ਨ ਬਹੁੜਿਓ ਦੇਖੁ ਬੰਦੇ ਦੇ ਭਾਗ ॥ਪੰ: ੧੩੮੨॥

ਅਤੇ ਨੌਬਤ (ਹਾਲਤ) ਐਥੇ ਤਕ ਪਹੁੰਚ ਗਈ ਕਿ ਫਰੀਦ ਐਨਾ ਸੁਕ ਗਿਆ, ਜੋ ਕਾਵਾਂ ਨੇ ਉਸਨੂੰ ਮੁਰਦਾ ਜਾਣ ਲਿਆ ਉਹਨਾਂ ਨੇ ਤਲੀਆਂ ਦਾ ਮਾਸ ਕੱਢਣਾ ਸ਼ੁਰੂ ਕਰ ਦਿੱਤਾ। ਤਪਦੇ ਬੇਗ ਨਾਲ ਉਸਦੇ ਹੱਥ ਪੈਰ ਬਿਲਕੁਲ ਸੁੰਨ ਹੋ ਚੁਕੇ ਸਨ । ਖੂਨ ਦਾ ਬਹਾਉ ਐਨਾ ਰੁਕ ਗਿਆ ਸੀ ਕਿ ਸੱਚ ਮੁੱਚ ਹੀ ਮੁਰਦੇ ਵਰਗਾ ਹੀ ਲਗਦਾ ਸੀ, ਕਵੇਲ ਸਾਸ ਹੀ ਚਲਦਾ ਸੀ । ਉਸ ਵੇਲੇ ਇਕ ਕਾਂ ਉਡਾਰੀ ਮਾਰਕੇ ਮੱਥੇ ਤੇ ਬੈਠ ਗਿਆ, ਇਸ ਤੋਂ ਪਹਿਲਾਂ ਕਿ ਉਹ ਅੱਖ ਉਤੇ ਚੁੰਝ ਮਾਰੇ ਬਾਬੇ ਫਰੀਦ ਨੇ ਆਪਣਾ ਹੱਥ ਹਲਾਇਆ ਅਤੇ ਦਿਲ ਵਿਚੋਂ ਦਰਦਾਂ ਭਰੀ ਆਵਾਜ ਉਠੀ ਜਿਸ ਵਿਚ ਹੱਦ ਦਰਦੇ ਦੀ ਨਿਰਾਸਤਾ ਸੀ । ਕਾਂ ਨੂੰ ਬੇਨਤੀ ਕੀਤੀ:-

ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥ ਏ ਦੋਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥ਪੰ:੧੩੮੨॥

ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥ ਜਿਤੁ ਪਿੰਜਰੈ ਮੇਰਾ ਸਹੁ ਬਸੈ ਮਾਸੁ ਨ ਤਿਦੂ ਖਾਹਿ ॥ਪੰ:੧੩੮੨॥

ਉਸ ਵੇਲੇ ਇਕ ਪੂਰਨ ਬ੍ਰਹਮ ਗਿਆਨਵਾਨ ਦਰਵੇਸ਼ ਉਸ ਦੇ ਤਪ ਅਸਥਾਨ ਵਾਲੇ ਜੰਗਲ ਵਿਚ ਪਹੁੰਚਦਾ ਹੈ ਜਿਥੇ ਫਰੀਦ ਇਕ ਕੋਇਲ ਨੂੰ ਵੇਖ ਕੇ ਕਹਿ ਰਿਹਾ ਹੈ ਕਿ ਐ ਕਾਲੀ ਕੋਇਲ ਮੈਂ ਤਾਂ ਅੱਲਾਹ ਦੇ ਵਿਯੋਗ ਵਿਚ ਕੰਚਨ ਵਰਗੇ ਰੰਗ ਤੋਂ ਬਦਲਕੇ ਕੋਲੇ ਵਰਗਾ ਹੋ ਗਿਆ ਹਾਂ, ਤੈਨੂੰ ਕੀ ਦੁਖ ਲੱਗਿਆ ਹੈ ਜੋ ਮੇਰੇ ਤੋਂ ਵੀ ਤੂੰ ਕਾਲੀ ਹੋ ਗਈ ਹੈਂ। ਤੇਰੇ ਬਿਰਹਾ ਦੀ ਆਵਾਜ਼ ਮੇਰੇ ਸਰੀਰ ਵਿਚ ਸਾਰ ਪਾਰ ਲੰਘ ਰਹੀ ਹੈ ਅਤੇ ਮੇਰੇ ਸਰੀਰ ਵਿਚੋਂ ਬਚਿਆ ਖੁਚਿਆ ਬਿਰਹੁ ਜਲ ਅੱਖਾਂ ਤਾਈਂ ਬਾਹਰ ਕੱਢ ਰਹੀ ਹੈਂ । ਮੈਨੂੰ ਪ੍ਰਤੀਤ ਹੋ ਰਿਹਾ ਹੈ ਕਿ ਤੂੰ ਮੇਰੇ ਤੋਂ ਵੀ ਜ਼ਿਆਦਾ ਵਿਯੋਗਣ ਹੈਂ । ਅੱਗੋ ਕੋਇਲ ਨੇ ਕਿਹਾ, "ਫਰੀਦਾ ਤੇਰਾ ਸਹੁ ਤਾਂ ਤੇਰੇ ਅੰਦਰ ਵੱਸਦਾ ਹੈ ਪਰ ਮੈਂ ਤਾਂ ਸਦਾ ਹੀ ਆਪਣੇ ਸਹੁ ਤੋਂ ਵਿਯੋਗ ਵਿਚ ਰਹਿੰਦੀ ਹਾਂ । ਸਾਰੇ ਪੰਛੀ ਆਪਣੇ ਆਪਣੇ ਜੋੜੇ ਬਣਾਕੇ ਚੋਗਾ ਚੁਗ ਕੇ ਰੁਖਾਂ ਦੀਆਂ ਟਾਹਣੀਆਂ ਤੇ ਬੈਠੇ ਖੁਸ਼ੀ ਦੇ ਗੀਤ ਗਾ ਰਹੇ ਹਨ ਪਰ ਮੈਂ ਵਿਜੋਗਣ ਆਪਣੇ ਪ੍ਰੀਤਮ ਦੇ ਵਿਯੋਗ ਵਿਚ ਜਲ ਚੁਕੀ ਹੋਈ ਅਜੇ ਵੀ ਆਸ ਭਰੀ ਬਿਰਹੁ ਆਵਾਜ ਨਾਲ ਆਪਣੇ ਪਿਰ ਨੂੰ ਬੁਲਾ ਰਹੀ ਹਾਂ । ਪਰ ਕਿਸਮਤ ਵਿਚ ਨਹੀਂ ਫਰੀਦਾ ਤੈਨੂੰ ਤਾਂ ਤੇਰਾ ਪਿਰ ਕਦੇ ਨਾ ਕਦੇ ਮਿਲ ਹੀ ਜਾਵੇਗਾ ਪਰ ਮੇਰੀ ਤਾਂ ਕਿਸਮਤ ਵਿਚ ਹੀ ਵਿਧਾਤਾ ਨੇ ਲੇਖ ਲਿਖ ਦਿਤਾ ਕਿ ਤੁਸੀਂ ਕਦੇ ਵੀ ਪਿਰ ਧਨ ਇਕੱਠੇ ਹੋ ਕੇ ਨਹੀਂ ਬੈਠ ਸਕੋਗੇ । ਸੋ ਮੇਰਾ ਦਰਦ ਭਰਿਆ ਫਿਰਾਕ (ਵਿਛੋੜਾ) ਮੈਨੂੰ ਖਾ ਰਿਹਾ ਹੈ ਅਤੇ ਮੈਂ ਇਸ ਦਰਦ ਨਾਲ ਕਾਲੀ ਸਿਆਹ ਹੋ ਗਈ ਹਾਂ ।

ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥ ਆਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥ਪੰ:੭੯੪॥

ਇਸ ਸਮੇਂ ਇਕ ਕਾਮਲ ਪੁਰਸ਼ ਬਾਬੇ ਫਰੀਦ ਜੀ ਦੇ ਪਾਸ ਪਹੁੰਚਦਾ ਹੈ, ਉਸ ਨੇ ਕਿਹਾ "ਫਰੀਦਾ" ਤੂੰ ਕਿਹੜੇ ਵਹਿਣਾ ਵਿਚ ਪੈ ਗਿਆ, ਮੈਂ ਸੁਣਿਆ ਹੈ ਕਿ ਤੂੰ ਅੱਲਾਹ ਦੀ ਤਲਾਸ਼ ਵਿਚ ਘੋਰ ਜੋਹਦ (ਤਪ) ਕਰ ਰਿਹਾ ਹੈਂ ਪਰ ਪਿਆਰਿਆ ਅੱਲਾਹ ਤਾਂ ਤੇਰੇ ਅੰਦਰ ਵੱਸਦਾ ਹੈ । ਇਹ ਸਰੀਰ ਅੱਲਾਹ ਦੀ ਮਸਜਿਦ ਹੈ ਇਸ ਸਰੀਰ ਰੂਪੀ ਮਸਜਿਦ ਵਿਚ ਜਿਥੇ ਅੱਲਾਹ ਦਾ ਵਾਸਾ ਹੈ ਉਹ-ਉਹ ਹੀ ਵਿਖਾ ਸਕਦਾ ਹੈ ਜੋ ਆਪ ਅੱਲਾਹ ਨੂੰ ਮਿਲਿਆ ਹੋਇਆ ਹੋਵੇ। ਇਹ ਤੇਰੀ ਜੰਗਲਾਂ ਦੀ ਢੂੰਡ ਵਿਅਰਥ ਹੈ, ਜਾਹ ਮੁਰਸ਼ਦ ਕਾਮਲ ਦੀ ਤਲਾਸ਼ ਕਰ । ਉਹ ਤੈਨੂੰ ਮਾਰਗ ਦੱਸੇਗਾ ਜੋ ਅੱਲਾਹ ਦੇ ਦਰ ਤੇ ਤੇਰੇ ਅੰਦਰ ਹੋ ਕੇ ਹੀ ਜਾਂਦਾ ਹੈ । ਮੈਂ ਤੈਨੂੰ ਦੱਸ ਦਿੰਦਾ ਹਾਂ ਕਿ ਤੂੰ ਪਹਿਲੀ ਮੰਜ਼ਲ ਤਹਿ ਕਰ ਲਈ ਹੈ ਜਿਸ  ਵਾਦੀ - ਏ - ਤਲਾਸ਼ ਕਹਿੰਦੇ ਹਨ,

ਉਚਾਰਨ ਕੀਜੀਐ ॥ ਜਾ ਚਰ ਕਹਿਕੈ ਪੁਨਿ ਨਾਇਕ ਪਦ ਦੀਜੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ ॥੮੯੬॥ [1]ਜਲਬਾਸਨਨੀ ਆਦਿ ਉਚਾਰਨ ਕੀਜੀਐ ॥ ਜਾ ਚਰ ਕਹਿਕੈ ਨਾਥ ਸਬਦ ਪੁਨਿ ਦੀਜੀਐ ॥ ਸੱਤ੍ਰੁ ਸਬਦ ਕਹੁ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ ॥੮੯੭॥ ਚੌਪਈ ॥ [2]ਜਲਕੇਤਨਨੀ ਆਦਿ ਬਖਾਨੋ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਸੱਤ੍ਰੁ ਸਬਦ ਕਹੁੱ ਬਹੁਰਿ ਭਣਿੱਜੈ ॥ ਸਭ ਸ੍ਰੀ ਨਾਮ ਤੁਪਕ ਲਖਿ ਲਿੱਜੈ ॥੮੯੮॥ ਅੜਿੱਲ ॥ [3]ਜਲ ਬਾਸਨਨੀ ਆਦਿ ਬਖਾਨਨ ਕੀਜੀਐ ॥ ਜਾ ਚਰ ਕਹਿ ਕੈ ਨਾਥ ਸਬਦ ਪੁਨਿ ਦੀਜੀਐ ॥ ਸੱਤ੍ਰੁ ਸਬਦ ਕਹੁੱ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪ੍ਰਮਾਨੀਐ ॥੮੯੯॥ ਚੌਪਈ ॥ [4]ਜਲ ਧਾਮਨਨੀ ਆਦਿ ਬਖਾਨੋ ॥ ਜਾ ਚਰ ਕਹਿ; ਪਤਿ ਸਬਦ ਪ੍ਰਮਾਨੋ ॥ ਸੱਤ੍ਰੁ ਸਬਦ ਕਹੁੱ ਬਹੁਰ ਭਣਿੱਜੈ ॥ ਸਭ ਸ੍ਰੀ ਨਾਮ ਤੁਪਕ ਲਖਿ ਲਿੱਜੈ ॥੯੦੦॥ ਜਲ ਗਿਰਹਨਨੀ ਆਦਿ ਬਖਾਨੋ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਸੱਤ੍ਰੁ ਸਬਦ ਕਹੁੱ ਬਹੁਰ ਭਣਿੱਜੈ ॥ ਸਭ ਸ੍ਰੀ ਨਾਮ ਤੁਪਕ ਲਖਿ ਲਿੱਜੈ ॥੯੦੧॥ ਜਲ ਬਾਸਨਨੀ ਆਦਿ ਉਚਰੀਐ ॥ ਜਾ ਚਰ ਕਹਿ ਨਾਇਕ ਪਦ ਧਰੀਐ ॥ ਸੱਤ੍ਰੁ ਸਬਦ ਕਹੁੱ ਅੰਤ ਬਖਾਨਹੁੱ ॥ ਸਭ ਸ੍ਰੀ ਨਾਮ ਤੁਪਕ ਕੇ ਮਾਨਹੁੱ ॥੯੦੨॥ [7]ਜਲ ਸੰਕੇਤਨ ਆਦਿ ਬਖਾਨਹੁੱ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨਹੁੱ ॥ ਸੱਤ੍ਰੁ ਸਬਦ ਕਹੁੱ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਭ ਲਹਿ ਲਿੱਜੈ[ੳ] ॥੯੦੩॥ [8]ਬਾਰਧਾਮਨੀ ਆਦਿ ਭਣਿੱਜੈ ॥ ਜਾ ਚਰ ਕਹਿ ਸਬਦੇਸ ਕਹਿੱਜੈ ॥ ਸੱਤ੍ਰੁ ਸਬਦ ਕਹੁੱ ਬਹੁਰ ਬਖਾਨਹੁੱ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੯੦੪॥ [9]ਬਾਰਗ੍ਰਹਨਨੀ ਆਦਿ ਭਣਿੱਜੈ ॥ ਜਾ ਚਰ ਕਹਿ ਨਾਇਕ ਪਦ ਦਿੱਜੈ ॥ ਸੱਤ੍ਰੁ ਸਬਦ ਕਹੁੱ ਬਹੁਰ ਬਖਾਨਹੁੱ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁੱ ॥੯੦੫॥ [10]ਅੜਿੱਲ ॥ ਮੇਘਜਨਿਨ ਸਬਦਾਦਿ ਉਚਾਰਨ ਕੀਜੀਐ ॥ ਜਾ ਚਰ ਕਹਿ ਕਰਿ ਨਾਥ ਸਬਦ ਕੋ ਦੀਜੀਐ ॥ ਸੱਤ੍ਰੁ ਸਬਦ ਕਹੁੱ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ ॥੯੦੬॥ [11]ਚੌਪਈ ॥ ਸਾਰਸੁਤੀ ਸਬਦਾਦਿ ਉਚਾਰੋ ॥ ਜਾ ਚਰ ਕਹਿ ਨਾਇਕ ਪਦ ਡਾਰੋ ॥ ਸੱਤ੍ਰੁ ਸਬਦ ਕਹੁੱ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਭ ਲਹਿ ਲਿੱਜੈ ॥੯੦੭॥

---

ੳ. 1. ਨੀਰ ਲਾਇਨੀ, 2. ਨਾਰਕੇਤਨਨਿ, 3. ਜਲ ਬਾਸਨਨੀ, 4. ਜਲ ਧਾਮਨੀ, 5. ਜਲ ਗ੍ਰਿਹਨਨੀ, 6. ਜਲ ਸੰਕੇਤਨਿ । ਇਹਨਾਂ ਸਾਰੇ ਪਦਾਂ ਦਾ ਲਗ ਪਗ ਇਕੋ ਹੀ ਅਰਥ ਸਿਧਾਂਤ ਹੈ ।

---

☛ ਹੁਣ ਤੂੰ ਪਿਆਰ ਕਰ ਇਸਨੂੰ ਮੰਜ਼ਲ-ਏ-ਇਸ਼ਕ ਕਹਿੰਦੇ ਹਨ । ਇਸ ਇਸ਼ਕ ਦੇ ਰਾਹੀਂ ਤੇਰੇ ਅੰਦਰ ਵਿਚਾਰ ਜਨਮ ਲਵੇਗੀ, ਜਿਸ ਤੋਂ ਤੈਨੂੰ ਅੱਲ੍ਹਾ ਦਾ ਭੇਤ ਮੁਰਸ਼ਦ ਰਾਹੀਂ ਮਿਲਦਾ ਰਹੇਗਾ । ਤੇਰੇ ਅੰਦਰ ਵਵੇਕ ਦੀ ਬਿਰਤੀ ਜਾਗ੍ਰਤ ਹੋਵੇਗੀ । ਇਸ ਨੂੰ 'ਵਾਦੀ - ਏ - ਮਰਫਤ' ਕਹਿੰਦੇ ਹਨ । ਮੁਰਸ਼ਦ ਦੀ ਸੇਵਾ ਕਰਦਿਆਂ ਇਸ ਮੰਜ਼ਲ ਵਿਚ ਵਿਚਰਦਿਆਂ ਤੇਰੇ ਅੰਦਰ ਲਗਾਤਾਰੀ ਯਾਦ ਤਾਰੀ (ਸ਼ੁਰੂ) ਹੋ ਜਾਵੇਗੀ । ਉਸ ਯਾਦ ਵਿਚ ਰਹਿਕੇ ਤੂੰ ਇਬਾਦਤ ਕਰੇਂਗਾ, ਉਸ ਦਾ ਨਾਮ ਵਾਦੀ-ਏ-ਮਹਿਵੀਅਤ ਹੈ । ਲਿਵ ਵਿਚ ਤੇਰੇ ਸਵਾਸ ਲੰਘਣਗੇ ਅਜੇ ਤੂੰ ਅੱਲ੍ਹਾ ਦੇ ਨਾਲ ਜੁੜਿਆ ਰਹੇਂਗਾ ਅਤੇ ਤੇਰੇ ਰੋਣੇ ਧੋਣੇ ਮੁਕ ਜਾਣਗੇ। ਤੂੰ ਆਪਣੇ ਆਪ ਨੂੰ ਅੱਲ੍ਹਾ ਵਿਚ ਮਿਲਿਆ ਮਹਿਸੂਸ ਕਰੇਂਗਾ, ਉਸ ਮਿਲਾਪ ਦਾ ਅਨੰਦ ਤੇਰੇ ਅੰਦਰ ਤਰਨਾਟਾਂ ਦੇਵੇਗਾ, ਤੈਨੂੰ ਤੇਰਾ ਮੁਰਸ਼ਦ ਅੱਲਾਹ ਹੋਪ ਕੇ ਨਜ਼ਰ ਆਵੇਗਾ। ਉਹ ਅੱਲ੍ਹਾ ਦਾ ਸਰਗੁਣ ਸਰੂਪ ਹੋ ਕੇ ਤੈਨੂੰ ਦਿਸੇਗਾ ਇਸ ਨੂੰ ਅਭੇਦਤਾ ਦੀ ਵਾਦੀ, ਆਖਦੇ ਹਨ ਅਤੇ 'ਵਾਦੀ-ਏ-ਵਹਿਦੀਅਤ' ਇਸਨੂੰ ਅੱਲ੍ਹਾ ਵਾਲੇ ਆਖਦੇ ਹਨ, ਤੇਰੇ ਬੱਜਰ ਕਪਾਟ ਖੁਲ੍ਹ ਜਾਣਗੇ । ਮੁਰਸ਼ਦ ਦੀ ਸੇਵਾ ਕਰਦਿਆਂ ਅਬੋਲ ਹੀ ਤੈਨੂੰ ਇਹ ਚੀਜ਼ਾਂ ਪ੍ਰਾਪਤ ਹੋ ਜਾਣਗੀਆਂ । ਫਰੀਦਾ ਬੇਅੰਤ ਸ਼ਕਤੀਆਂ ਤੇਰੇ ਅੱਗੇ-ਪਿਛੇ ਹੱਥ ਬੰਨੀ ਫਿਰਨਗੀਆਂ ਕਿ ਅਸਾਥੋਂ ਕੋਈ ਕੰਮ ਲਵੋ । ਵੇਖੀਂ ਜੇ ਤੂੰ ਇਨ੍ਹਾਂ ਗੱਲਾਂ ਵਿਚ ਪੈ ਗਿਆ ਤਾਂ ਜਿਵੇਂ ਕੋਈ ਖਜੂਰ ਤੋਂ ਗਿਰ ਪਵੇ ਫਿਰ ਚਕਾਨਚੂਰ ਹੋ ਜਾਇਆ ਕਰਦਾ ਹੈ । ਤੇਰੀ ਇਹ ਹਾਲਤ ਹੋ ਜਾਵੇਗੀ, ਅੰਦਰੋਂ ਥਕ ਜਾਵੇਂਗਾ, ਰੂਹਾਨੀ ਸ਼ਕਤੀਆਂ ਤੈਨੂੰ ਮੇਹਣੇ ਛਲੀਏ ਜਾਲ ਵਿਚ ਫਸਾ ਲੈਣਗੀਆਂ, ਤੇਰੇ ਦੁਆਲੇ ਖੁਦ ਗਰਜ਼ਾਂ ਦੀਆਂ ਭੀੜਾਂ ਲੱਗ ਜਾਣਗੀਆਂ ਜੋ ਪਿਆਰ ਦੀ ਥਾਂ ਆਪਣੀ ਗਰਜ ਪੂਰੀ ਕਰਨ ਵਾਸਤੇ ਤੇਰੇ ਨਾਲ ਵਰਤੋਂ ਵਿਹਾਰ ਕਰਨਗੇ ਅਤੇ ਆਪਣਾ ਕੰਮ ਪੂਰਾ ਹੋ ਜਾਣ ਤੇ "ਨੈ ਲਘੀ ਖੁਆਜਾ ਵਿਸਰਿਆ" ਵਾਲੀ ਗੱਲ ਹੋਵੇਗੀ । ਤੇਰੀ ਸ਼ਕਤੀ ਕਮਜ਼ੋਰ ਹੋਣ ਤੇ ਤੈਨੂੰ ਕ੍ਰੋਧ ਆਵੇਗਾ ਤੂੰ ਸਰਾਪ ਦੇਵੇਂਗਾ ਤੇ ਗੁਨਾਹ (ਪਾਪ) ਸਹਜਿ ਸੁਭਾਅ ਤੂੰ ਅਮੁਤ ਹੀ ਕਰਨ ਲਗ ਜਾਵੇਂਗਾ । ਇਕ ਸ਼ਕਤੀਆਂ ਵਿਖਾਉਣ ਦਾ ਕੁਫਰ ਦੂਜਾ ਸਰਾਪ ਦੇਣ ਦਾ ਪਾਪ ਫਰੀਦਾ ਸੰਭਲ ਕੇ ਚਲ, ਇਹ ਚਿਕਣਾ ਤਿਲ੍ਹਕਣ ਵਾਲਾ ਰਾਹ ਹੈ । ਪਰ ਜੇ ਤੂੰ ਸਭ ਕੁਝ ਜਪਤ (ਅਜਰ-ਜਰਨਾ) ਕਰ ਗਿਆ ਤਾਂ ਤੈਨੂੰ ਅੱਲ੍ਹਾ ਦੀ ਹਜ਼ੂਰੀ ਵਿਚੋਂ ਆ ਰਹੇ ਪ੍ਰਮ ਆਨੰਦ ਦੀ ਝਲਕ ਵਜੇਗੀ, ਜਿਸ ਨੂੰ "ਵਾਦੀ-ਏ-ਨੂਰ ਜਾਂ ਵਾਦੀ-ਏ-ਹੈਰਾਨ" (ਵਿਸਮਾਦ) ਕਿਹਾ ਜਾਂਦਾ ਹੈ, ਫਰੀਦਾ, ਇਥੇ ਤਕ ਤਾਂ ਮੈਂ ਤੈਨੂੰ ਦੱਸ ਚੁਕਿਆ ਹਾਂ। ਮੁਰਸ਼ਦ ☛

੧. ਜਲ ਬਾਸਨੀ ਜਲ=ਪਾਣੀ ਦੇ ਬਸਣ ਵਾਲੀ ਜਮਨਾ ਨਦੀ ਵਾਲੀ ਧਰਤੀ-ਪਹਿਲਾਂ ਆਖ ਦੇਈਏ । ਜਾ ਚਰ ਕਹਿਕੇ ਨਾਥ=ਸ਼ੇਰ ਸਬਦ ਫੇਰ ਦੇ ਦਿਉ । ਸੱਤ੍ਰੁ ਸਬਦ ਆਖੋ ਉਸ ਦੇ ਅੰਤ ਵਿਚ ਉਚਾਰ ਦੇਈਏ । ਹੇ ਭਾਈ ਸਾਰੇ ਨਾਮ ਤੁਪਕ ਦੇ ਸੁਭ ਵਿਚਾਰ ਵਾਲੇ ਪ੍ਰੇਮੀਓ ਵਿਚਾਰ ਲਈਏ ॥੮੯੭॥

੨. ਚੌਪਈ ॥ ਜਲ ਕੇਤਨਨੀ ਜਲ=ਪਾਣੀ, ਪਾਣੀ ਵਾਲੀ ਜਮਨਾ ਨਦੀ "ਨੀ" ਵਾਲੀ ਧਰਤੀ ਪਹਿਲਾਂ ਆਖ ਕੇ । ਜਾ ਚਰ ਕਹਿਕੇ ਪਤਿ=ਸ਼ੇਰ ਸਬਦ ਮੰਨ ਲਉ । ਸੱਤ੍ਰੁ ਸਬਦ ਫੇਰ ਆਖੋ ਬਾਅਦ ਵਿਚ ਕਹਿਕੇ । ਸਾਰੇ ਨਾਮ ਸ੍ਰੀ ਤੁਪਕ ਦੇ ਲਖਿ=ਜਾਣ ਲਈਏ ॥੮੯੮॥

੩. ਅੜਿੱਲ ॥ ਜਲਬਾਸਨੀ ਜਲ=ਪਾਣੀ ਬਾਸਨੀ ਪਾਣੀ ਵਿਚ ਵਸਨ ਵਾਲੀ ਧਰਤੀ ਪਹਿਲਾਂ ਆਖ ਕੇ । ਉਸ ਤੇ ਉਪਰੇ ਘਾਹ=ਜਾ ਚਰ ਕਹਿਕੇ ਨਾਥ ਸਬਦ ਫੇਰ ਦੇ ਦਿਉ । ਫੇਰ ਉਸਦਾ ਸੱਤ੍ਰੁ ਸਬਦ ਆਖੋ ਉਸ ਦੇ ਅੰਤ ਵਿਚ । ਹੇ ਭਾਈ ਇਹ ਸਾਰੇ ਨਾਮ ਤੁਪਕ ਦੇ ਬੁਧੀਵਾਨੋ ਪ੍ਰਮਾਨ ਕਰ ਲਵੋ ॥੮੯੯॥

੪. ਜਲਧਾਮਨਨੀ ਜਲ ਦੇ ਘਰ ਵਾਲੀ ਧਰਤੀ ਪਹਿਲਾਂ ਆਖ ਕੇ । ਜਾ ਚਰ ਕਹਿ ਕੇ ਪਤਿ=ਸ਼ੇਰ ਸਬਦ ਪ੍ਰਮਾਨ ਕਰੋ । ਫੇਰ ਸ਼ੇਰ ਦੀ ਵੈਰਨ ਸੱਤ੍ਰੁ ਸਬਦ ਨੂੰ ਬਾਅਦ ਵਿਚ ਕਹੀਏ। ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲੀਜੈ ॥੯੦੦॥

੫. ਜਲ ਗਿਰਹਨਨੀ ਜਲ ਦੇ ਘਰ ਵਾਲੀ ਧਰਤੀ ਪਹਿਲਾਂ ਆਖ ਕੇ । ਜਾ ਚਰ ਕਹਿ ਕੇ ਫੇਰ ਪਤਿ ਸਬਦ ਮੰਨ ਲਵੋ। ਫੇਰ ਸੱਤ੍ਰੁ ਸਬਦ ਨੂੰ ਪਿੱਛੋਂ ਆਖੋ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੯੦੧॥

੬. ਜਲਬਾਸਨਨੀ ਜਲ ਵਿਚ ਬਾਸ-ਕਰਨ ਵਾਲੀ ਧਰਤੀ ਪਹਿਲਾਂ ਆਖ ਦਿਉ । ਜਾ ਚਰ ਕਹਿ ਕੇ ਨਾਇਕ ਪਦ ਲਾ ਦਿਉ। ਸੱਤ੍ਰੁ ਸਬਦ ਕਹੁ ਅੰਤ ਵਿਚ ਇਹ ਕਹਿਕੇ । ਸਾਰੇ ਨਾਮ ਤੁਪਕ (ਬੰਦੂਕ) ਦੇ ਮਨ ਲਵੋ ॥੯੦੨॥

੭. ਜਲ ਸੰਕੇਤਨ ਪਾਣੀ ਦਾ ਥਹੁ ਪਤਾ ਦੇਣ ਵਾਲੀ ਧਰਤੀ=ਜੈਸਾ ਕਿ ਧਰਤੀ ਖੋਦੋ ਜਲ ਮਿਲ ਜਾਂਦਾ ਹੈ ਪਹਾੜਾਂ ਵਿਚੋਂ ਜਲ ਧਰਤੀ ਤੇ ਵਗਦਾ ਹੈ, ਨਦੀਆਂ ਸਮੁੰਦਰ ਧਰਤੀ ਤੇ ਵਗਦੇ ਹਨ ਇਸ ਲਈ ਸਾਰੇ ਪਤੇ ਸੰਕੇਤ ਦੇਣ ਵਾਲੀ ਧਰਤੀ ਹੀ ਹੈ । ਇਸਦਾ ਨਾਂ ਪਹਿਲਾਂ ਲਵੋ । ਫੇਰ ਇਸਦੇ ਜਾਇ ਘਾਹ ਦਾ ਨਾਮ ਲੈ ਕੇ ਉਸਨੂੰ ਚਰਨ ਵਾਲੇ ਪਸੂਆਂ ਦਾ ਨਾਮ ਲੈ ਕੇ ਉਹਨਾਂ ਦੇ ਪਤਿ=ਸ਼ੇਰ ਨੂੰ ਮੰਨਣਾ ਪਏਗਾ ਸ਼ੇਰ ਦੀ ਸੱਤ੍ਰੁ ਸਬਦ ਕਹੋ ਬਾਅਦ ਵਿਚ ਕਹਿ ਕੇ । ਤੁਪਕ ਦੇ ਸਾਰੇ ਨਾਮ ਜਾਣ ਲਵੋ ॥੯੦੩॥

੮. ਬਾਰਧਾਮਨੀ ਬਾਰ=ਪਾਣੀ, ਧਾਮ=ਘਰ-ਪਾਣੀ ਦੇ ਵਿਚ ਘਰ ਵਾਲੀ ਪਹਿਲਾਂ ਕਹੀਏ । ਜਾ ਚਰ ਕਹਿਕੇ ਸਬ ਦੇਸ ਸ਼ੇਰ ਦਾ ਨਾਮ ਕਹੀਏ । ਉਸਦਾ ਸੱਤ੍ਰੁ-ਵੈਰੀ ਬੰਦੂਕ ਸਬਦ ਆਖਕੇ ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੯੦੪॥

੯. ਬਾਰਗ੍ਰਹਨਨੀ ਬਾਰ=ਪਾਣੀ, ਗ੍ਰਹ=ਘਰ ਬਾਣੀ ਦੇ ਵਿਚ ਘਰ ਵਾਲੀ ਧਰਤੀ ਦਾ ਨਾਮ ਪਹਿਲੋਂ ਲਵੋ । ਜਾ ਚਰ ਕਹਿ ਕੇ ਨਾਇਕ ਪਦ ਦੇ ਦਿਉ । ਸੱਤ੍ਰੁ ਸਬਦ ਫੇਰ ਕਹਿ ਦਿਉ ਇਹ ਆਖ ਕੇ ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੯੦੫॥

੧੦. ਅੜਿਲ ॥ ਮੇਘਜਨਿਨ ਮੇਘ=ਬਦਲ ਬਦਲਾਂ ਦੀ "ਜ"=ਜਾਈ ਪਾਣੀ ਪੀਣ ਵਾਲੀ ਨਦੀ "ਨੀ*" ਨਦੀਆਂ ਵਾਲੀ ਧਰਤੀ ਦੇ ਨਾਮ ਦਾ ਸ਼ਬਦ* ਪਹਿਲਾਂ ਉਚਾਰਨ ਕਰੀਏ ਜਾਚਰ ਕਹਿ ਕੇ ਨਾਥ=ਸ਼ੇਰ ਸ਼ਬਦ ਦੇ ਦੇਵੋ ॥ ਸੱਤ੍ਰੁ ਕਹੋ ਉਸਦੇ ਅੰਤ ਵਿਚ ਹੇ ਭਾਈ ਸਾਰੇ ਨਾਮ ਤੁਪਕ ਦੇ ਅਕਲਾਂ ਵਾਲਿਓ ਵਿਚਾਰ ਲਵੋ ॥੯੦੬॥

੧੧. ਚੌਪਈ ॥ ਸਾਰਸੁਤੀ (ਸਾਰ=ਪਹਾੜ ਸੁਤੀ=ਪੁਤਰੀ ਪਹਾੜ ਵਾਲੀ ਧਰਤੀ, ਦਾ ਨਾਮ ਪਹਿਲਾਂ ਆਖੋ ॥ ਜਾਚਰ ਕਹਿਕੇ ਨਾਇਕ ਪਦ ਦੇ ਦਿਉ ॥ ਸੱਤ੍ਰੁ ਸ਼ਬਦ ਨੂੰ ਫੇਰ ਕਹੀਏ ॥ ਤੁਪਕ ਦੇ ਨਾਮ ਸਾਰੇ ਜਾਣ ਲਈਏ ॥੯੦੭॥

੧੨. ਗੰਗਾ ਭੇਟਨੀ (ਗੰਗਾ ਨਾਲ ਮਿਲਣ ਜਾਣ ਵਾਲੀ ਸਾਰ ਸੁਤੀ ਨਦੀ ਵਾਲੀ ਧਰਤੀ ਪਹਿਲਾਂ ਆਖੋ ॥ ਜਾਚਰ ਕਹਿਕੇ ਨਾਇਕ

---

☚ ਦੀ ਕ੍ਰਿਪਾ ਨਾਲ ਅਤੇ ਆਪਣੇ ਦ੍ਰਿੜ੍ਹ ਇਰਾਦੇ ਨਾਲ ਸੇਵਾ ਕਰਕੇ ਤੂੰ ਪਹੁੰਚ ਸਕਦਾ ਹੈਂ । ਪਰ ਇਸ ਤੋਂ ਅੱਗੇ ਮੁਰਸ਼ਦ - ਏ- ਕਮਾਲ ਤੋਂ ਬਿਨਾਂ ਅੱਲ੍ਹਾ ਦੇ ਮਹੱਲ ਦੀ ਚਾਬੀ ਨਹੀਂ ਮਿਲ ਸਕਦੀ । ਇਥੇ ਮੁਰਸ਼ਦ ਦੀ ਰਹਿਮਤ ਨਾਲ ਚਾਬੀ ਪ੍ਰਾਪਤ ਹੁੰਦੀ ਹੈ ਅਤੇ ਮੁਰਸ਼ਦ-ਏ-ਕਾਮਲ ਪਰਖ ਕੇ, ਖਰਾ ਕਰਕੇ ਅੱਲਹਾ ਦੇ ਮੰਡਲਵਿਚ ਪ੍ਰਵੇਸ਼ ਕਰਾ ਦਿੰਦਾ ਹੈ, ਜਿਥੇ ਜਾ ਕੇ ਆਪਣੇ ਆਪ ਹੀ ਹਮਾ, ਓਸਤ-ਰੂਪ ਵਿਚ ਪ੍ਰਗਟ ਹੋ ਜਾਂਦਾ ਹੈ ਜਾਂ ਹਮਾ-ਅਜ਼-ਓਸਤ ਦਾ ਜਜ਼ਬਾ ਪ੍ਰਤਖ ਰੂਪ ਵਿਚ ਨਜ਼ਰੀ ਆਂਵਦਾ ਹੈ । ਫਰੀਦਾ ਇਹ ਜੋ ਤੇਰੀ ਜ਼ਾਤ- ਏ ਇਲਾਹੀ ਹੈ ਇਹ ਤੈਨੂੰ ਮੁਰਸ਼ਦ ਵਿਖਾਲ ਦੇਵੇਗਾ । ਇਸ ਆਖਰੀ ਮੰਜ਼ਲ ਨੂੰ "ਫਿਨਾ ਹ" ਆਖਿਆ ਜਾਦਾ ਹੈ ਜਿਥੇ ਈ ਸੰਸਾਰਕ ਹੋਂਦ ਪੂਰੀ ਤਰ੍ਹਾਂ ਖਤਮ ਹੋ ਜਾਂਦੀ ਹੈ ਅਤੇ ਅੱਲਾਹ ਦੇ ਰੂਪ ਵਿਚੋਂ ਮੁੜਕੇ ਸਮੁੱਚਤਾ ਵਿਚ ਜਾਗਦਾ ਹੈ । ਵਿਅਸਟ (ਸਮੁਰਤਾ) ਵਿਚ ਏਕਤਵ ਅਨੁਭਵ ਕਰਦਾ ਹੈ । ਗੁਰਬਾਣੀ ਵਿਚ ਏਕਤਵ ਅਨੁਭਵ ਕਰਦਾ ਹੈ ਗੁਰਬਾਣੀ ਵਿਚ ਇਸ ਨੂੰ ਇਸ ਤਰ੍ਹਾਂ ਫੁਰਮਾਣ ਕੀਤਾ:-

ਕਬੀਰ ਜਾਕਉ ਖੋਜਤੇ ਪਾਇਓ ਸੋਈ ਠਉਰੁ॥ ਸੋਈ ਫਿਰਿ ਕੈ ਤੂ ਭਇਆ ਜਾਕਉ ਕਰਤਾ ਅਉਰੁ ॥ਪੰ: ੧੩੬੯॥

ਕਬੀਰੇ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨਾ ਹੂੰ ॥ ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥ਪੰ: ੧੩੯੫॥

ਸੋ ਇਸ ਦੇ ਨਾਲ ਬਾਬਾ ਫਰੀਦ ਜੀ ਮਨ ਹਠ ਛੱਡ ਕੇ ਮੁਰਸ਼ਦ-ਏ-ਕਾਮਲ ਦੀ ਸ਼ਰਨ ਵਿਚ ਆਏ, ਉਥੇ ਆ ਕੇ ੧੨ ਸਾਲ ਸੇਵਾ ਕਰਦੇ ਰਹੇ । ਅੱਜ ਮੁਰਸ਼ਦ ਨੇ ਉਸਨੂੰ ਆਪ ਹੀ ਮੰਜ਼ਲ ਵਿਚ ਪਹੁੰਚਾਉਣ ਦੇ ਵਿਸ਼ੇਸ਼ ਖਿਆਲ ਨਾਲ ਉਸਦਾ ਸਖਤ ਇਮਤਿਹਾਨ ਲੈਣਾ ਸ਼ੁਰੂ ਕਰ ਦਿਤਾ ਜਿਸ ਨੂੰ ਕਸਵੱਟੀ ਲਾਉਣੀ ਆਖਿਆ ਜਾਂਦਾ ਹੈ ਜਿਸ ਦੇ ਬਾਰੇ ਫੁਰਮਾਨ ਹੈ:-

ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥ ਰਾਮ ਕਸਉਟੀ ਸੋ ਸਹੈ ਜੋ ਮਰ ਜੀਵਾ ਹੋਇ ॥ਪੰ:੯੪੮॥

ਫਰੀਦ ਜੀ ਜਿਥੇ ਹੋਰ ਅਨੇਕਾਂ ਸੇਵਾ - ਲੰਗਰ ਤਿਆਰ ਕਰਨ ਦੀ ਪਾਣੀ ਢੋਣ ਦੀ ਝਾੜ ਦੇਣ ਦੀ ਬਰਤਨ ਮਾਂਜਣ ਦੀ, ਬਸਤਰ ਧੋਣ ਦੀਆਂ ਅਨੇਕਾਂ ਖਿਦਮਤਾਂ (ਸੇਵਾਵਾਂ) ਕਰਦੇ ਸਨ ਉਥੇ ਆਪ ਜੀ ਨੇ ਆਪਣੇ ਮੁਰਸ਼ਦ-ਏ-ਕਮਾਲ (ਹਜਰਤ ਬਖਤਿਆਰ) ਕਾਕੀ ਜੀ ਨੂੰ ਗਰਮ ਪਾਣੀ ਨਾਲ ਇਸ਼ਨਾਨ ਕਰਾਉਣ ਦੀ ਸੇਵਾ ਆਪਣੇ ਜ਼ਿੰਮੇਂ ਲਈ ਹੋਈ ਸੀ । ਹਜ਼ਰਤ ਬਖਤਿਆਰ ਕਾਕੀ ਜੀ ਮਹਾਨ ਪੀਰ ਹਜ਼ਰਤ "ਮੁਅਈਉਦੀਨ" ਦੇ ਮੁਰੀਦ ਸਨ ਜੋ ਮਨੁਖੀ ਜਾਮੇ ਵਿਚ ਨਿਰਾ ਅੱਲਾਹ ਤਾਲਾ ਦਾ ਹੀ ਨੂਰ ਸਨ । ਉਹ ਫਰੀਦ ਦੀਆਂ ਕੀਤੀਆਂ ਹੋਈਆਂ ਖਿਦਮਤਾਂ ਉਤੇ ਡੂੰਘੀ ਨਜ਼ਰ ਰੱਖ ਰਹੇ ਸਨ ਅਤੇ ਸਮਾਂ ਵਿਚਾਰ ਕੇ ਉਨ੍ਹਾਂ ਨੇ ਓਨੁਭਵ ਕਰ ਲਿਆ ਸੀ ਕਿ ਹੁਣ ਫਰੀਦ ਨੂੰ ਆਖਰੀ ਮੰਜ਼ਲ ਵਿਚ ਚੜ੍ਹਾ ਦਿਤਾ ਜਾਵੇ । ਪਹਿਲਾਂ ਦੀਆਂ ਮੰਜ਼ਲਾਂ ਵਿਚ ਗੁਪਤ ਤਰੀਕੇ ਨਾਲ ਫਰੀਦ ਜੀ ਪੂਰੀ ਤਰ੍ਹਾਂ ਮਦਦ ਕਰਦੇ ਸਨ, ਉਸ ਨੂੰ ਨਫਸ ਅਤੇ ਵਾਸ਼ਨਾਵਾਂ ਤੋਂ ਪੂਰੀ ਤਰ੍ਹਾਂ ਪਵਿੱਤਰ ਕੀਤਾ । ਇਬਾਦਤ ਵਿਚ ਉਸ ਦੀ ਯਕ ਸੂਈ (ਇਕਾਗਰਤਾ) ਨੂੰ ਅਨੁਭਵ ਕਰ ਚੁਕੇ ਸਨ। ਹੁਣ ਆਖਰੀ ਮੰਜ਼ਲ ਤੇ ਪਹੁੰਚਾਉਣ ਲਈ ਤੇ ਫਰੀਦ ਨੂੰ ਚਾਬੀ ਸੌਂਪਣ ਲਈ ਹੁਣ ਉਨ੍ਹਾਂ ਨੂੰ ਸਖਤ ਇਮਤਿਹਾਨ ਸ਼ੁਰੂ ਕਰ ਦਿਤਾ ।

ਆਪ ਪੂਰੀਆਂ ਸ਼ਕਤੀਆਂ ਦੇ ਮਾਲਕ ਸਨ ਆਪ ਜੀ ਨੇ ਪੋਹ ਦੀ ਹੱਡ ਭੰਨਵੀਂ ਠੰਢ ਦੇ ਮਹੀਨੇ ਵਿਚ ਝੜੀ ਲਾ ਦਿਤੀ ਅਤੇ ਛਾਛੜੇ ਦਾ ਐਨਾ ਜੋਰ ਦਾ ਮੀਂਹ ਵਰਾਇਆਂ ਕਿ ਜਿਸ ਥਾਂ ਦੇ ਉਤੇ ਫਰੀਦ ਮੁਰਸ਼ਦ ਦੇ ਇਸ਼ਨਾਨ ਲਈ ਅੱਗ ਸੁਰਖਸ਼ਤ ਰਖਦਾ ਸੀ ਉਥੇ ਪਾਣੀ ਵੜ ਗਿਆ ਬਾਲਣ ਭਿੱਜ ਗਿਆ, ਅੱਗ ਬੁਝ ਗਈ । ਫਰੀਦ ਨੂੰ ਜਦੋਂ ਸਮੇਂ ਸਿਰ ਜਾਗ ਆਈ ਤਾਂ ਹੈਰਾਨ ਰਹਿ ਗਿਆਂ ਕਿ ਮੇਰਾ ਨੇਮ ਟੁਟ ਜਾਇਗ ਸ਼ਕਤੀਆਂ ਦਿਖਾਉਣੀਆਂ ਵਰਜਿਤ ਸੀ ਸ਼ਕਤੀਆਂ ਦਿਖਾਉਣ ਨੂੰ ਕੁਫਰ ਆਖਿਆ ਜਾਂਦਾ ਹੈ, ਸ਼ਕਤੀਆਂ ਦਿਖਾਉਣਾ ਵੱਡਾ ਗੁਨਾਹ ਹੁੰਦਾ ਹੈ ਜੋ ਅੱਲ੍ਹਾ ਦੇ ਦਰ ਤੇ ਪ੍ਰਵਾਨ ਨਹੀਂ ਅਤੇ ਅੱਜ ਨੇਹੁੰ ਟੁਟ ਰਿਹਾ ਹੈ, ਪਾਣੀ ਬਰਸ ਰਿਹਾ ਹੈ ਕੀ ਕੀਤਾ ਜਾਵੇ ਤਾਂ ਫਰੀਦ ਜੀ ਦੇ ਸਲੋਕ ਕੁਝ ਕੁਝ ਚਾਨਣਾ ਇਸ ਭਾਵ ਤੇ ਪਾ ਰਹੇ ਹਨ:-

ਫਰੀਦਾ ਗਲੀਏ ਚਿਕੜ ਦੂਰਿ ਘਰੁ ਨਾਲ ਪਿਆਰੇ ਨੇਹੁ ॥ ਚਲਾ ਤਾਂ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥ਪੰ: ੧੩੭੯॥

ਉਸ ਵੇਲੇ ਆਪ ਨੇ ਕੰਬਲ ਦਾ ਝੁੰਬ ਮਾਰਿਆ ਅਤੇ ਵਗਦੇ ਠੱਕੇ (ਠੰਡੀ ਹਵਾ) ਦੇ ਵਿਚ ਅਤੇ ਪੈਂਦੀਆਂ ਕਣੀਆਂ ਵਿਚ ਅਜਮੇਰ ਸ਼ਰੀਫ ਸ਼ਹਿਰ ਵੱਲ ਨੂੰ ਚੱਲ ਪਏ ।

ਇਕ ਘਰ ਵਿਚ ਜਾ ਕੇ ਦੇਖਦੇ ਹਨ ਕਿ ਉਥੇ ਅਜੇ ਦੀਵਾ ਬਲ ਰਿਹਾ ਹੈ, ਬਾਕੀ ਸਾਰਾ ਸ਼ਹਿਰ ਨੀਂਦ ਦੀ ਗੋਦ ਵਿਚ ਬੇਹੋਸ਼ੀ ਦੀ ਹਾਲਤ ਵਿਚ ਹੈ। ਗਲੀਆਂ ਵਿਚ ਕੁੱਤੇ ਭੌਂਕ ਰਹੇ ਹਨ ਅਤੇ ਬਾਬਾ ਫਰੀਦ ਨੂੰ ਝਈਆਂ ਲੈ ਲੈ ਕੇ ਪੈ ਰਹੇ ਹਨ ਉਨ੍ਹਾਂ ਦੇ ਭੌਂਕਣ ਦੀ ਆਵਾਜ਼ ਤੇ ਖਿੜ-ਖਿੜ ਕੇ ਪੈਣ ਦੀ ਆਵਾਣ ਸੁਣ ਕੇ ਜਿਸ ਕਿਸੇ ਦੀ ਅੱਖ ਖੁਲੀ ਉਹ ਮਹਿਸੂਸ ਕਰ ਰਿਹਾ ਹੈ ਕਿ ਸ਼ਾਇਦ ਕੋਈ ਚੋਰ ਗਲੀਆਂ ਵਿਚੋਂ ਲੰਘ ਰਿਹਾ ਹੈ । ਬਾਬਾ ਫਰੀਦ ਗਲੀਆਂ ਵਿਚ ਠੋਕਰਾਂ ਖਾ ਖਾ ਕੇ ਹੱਥ ਪਸਾਰਿਆ ਨਜ਼ਰ ਨਾ ਆਉਣ ਵਾਲੀ ਹਾਲਤ ਵਿਚ ਗਿਰ-ਗਿਰ ਉਠਦਾ ਹੈ । ਉਸ ਮਕਾਨ ਦੇ ਅੱਗੇ ਜਾ ਕੇ ਖੜ੍ਹ ਗਿਆ ਜਿਥੇ ਦੀਵੇ ਦੀ ਲੋਅ ਝੀਤਾਂ ਵਿਚੋਂ ਨਜ਼ਰ ਆ ਰਹੀ ਸੀ । ਉਸ ਨੇ ਆਵਾਜ਼ ਦਿਤੀ ਕਿ ਅੱਲ੍ਹਾ ਦੇ ਵਾਸਤੇ ਮੇਰੀ ਬਾਤ ਸੁਣੋ ? ਮੈਂ ਬਹੁਤ

☛

[੧੨]ਗੰਗ ਭੇਟਨੀ ਆਦਿ ਉਚਾਰੋ ॥ ਜਾ ਚਰ ਕਹਿ ਨਾਇਕ ਪਦ ਡਾਰੋ ॥ ਸੱਤ੍ਰੁ
ਸਬਦ ਕਹੁੱ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਕਲ ਕਹਿੱਜੈ ॥੯੦੮॥
[੧]ਅਰਨਬਾਰਨਿਨ ਆਦਿ ਬਖਾਨਹੁੱ ॥ ਜਾ ਚਰ ਕਹਿ ਨਾਇਕ ਪਦ ਠਾਨਹੁੱ ॥ ਸੱਤ੍ਰੁ
ਸਬਦ ਕੋ ਬਹੁਰ ਉਚਾਰਹੁੱ ॥ ਨਾਮ ਤੁਪਕ ਕੇ ਸਕਲ ਬਿਚਾਰਹੁੱ ॥੯੦੯॥[੨] ਅਰੁਣ
ਬਾਰਨੀ ਆਦਿ ਬਖਾਨੋ ॥ ਜਾ ਚਰ ਕਹਿ ਨਾਇਕ ਪਦ ਠਾਨੋ ॥ ਸੱਤ੍ਰੁ ਸਬਦ
ਕਹੁੱ ਬਹੁਰ ਉਚਾਰੋ ॥ ਸਕਲ ਤੁਪਕ ਕੇ ਨਾਮ ਬਿਚਾਰੋ ॥੯੧੦॥ ਅੜਿੱਲ ॥ ਅਰੁਣ
ਅੰਬਨੀਨ ਆਦਿ ਉਚਾਰਨ ਕੀਜੀਐ ॥ ਜਾ ਚਰ ਕਹਿਕੈ ਨਾਥ ਸਬਦ ਕੌਂ ਦੀਜੀਐ ॥
ਸੱਤ੍ਰੁ ਸਬਦ ਕਹੁੱ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ
ਪ੍ਰਮਾਨੀਐ ॥੯੧੧॥ [੪]ਚੌਪਈ ॥ ਅਰੁਣ ਤਰੰਗਨਿ ਆਦਿ ਉਚਾਰੋ ॥ ਜਾ ਚਰ
ਕਹਿ ਨਾਇਕ ਪਦ ਡਾਰੋ ॥ ਸੱਤ੍ਰੁ ਸਬਦ ਕਹੁੱ ਬਹੁਰ ਭਣਿੱਜੈ ॥ ਸਕਲ ਤੁਪਕ
ਕੇ ਨਾਮ ਕਹਿੱਜੈ ॥੯੧੨॥ [੫]ਆਰਕਤਾ ਜਲਨਿਨ ਪਦ ਭਾਖੋ ॥ ਜਾ ਚਰ ਕਹਿ
ਨਾਇਕ ਪਦ ਰਾਖੋ ॥ ਸੱਤ੍ਰੁ ਸਬਦ ਕਹੁ ਬਹੁਰ ਭਣਿੱਜੈ ॥ ਸਭ ਸ੍ਰੀ ਨਾਮ ਤੁਪਕ
ਲਖਿ ਲਿੱਜੈ ॥੯੧੩॥ [੬]ਅਰੁਨ ਅੰਬਨਨਿ ਆਦਿ ਬਖਾਨਹੁੱ ॥ ਜਾ ਚਰ ਕਹਿ ਪਤਿ
ਸਬਦ ਪ੍ਰਮਾਨਹੁੱ ॥ ਸੱਤ੍ਰੁ ਸਬਦ ਕਹੁੱ ਬਹੁਰ ਉਚਾਰੋ ॥ ਨਾਮ ਤੁਪਕ ਕੇ ਸਕਲ
ਬਿਚਾਰੋ ॥੯੧੪॥ [੭]ਅਰੁਨ ਪਾਨਨੀ ਆਦਿ ਭਣਿੱਜੈ ॥ ਜਾ ਚਰ ਕਹਿ ਨਾਇਕ
ਪਦ ਦਿੱਜੈ ॥ ਅਰਿ ਪਦ ਤਾ ਕੇ ਅੰਤ ਬਖਾਨੋ ॥ ਨਾਮ ਤੁਪਕ ਕੇ ਸਭ ਜੀਅ
ਜਾਨੋ ॥੯੧੫॥[੮] ਅਰੁਨ ਜਲਨਨੀ ਆਦਿ ਬਖਾਨਹੁੱ ॥ ਜਾ ਚਰ ਕਹਿ ਪਤਿ ਸਬਦ
ਪ੍ਰਮਾਨਹੁੱ ॥ ਸੱਤ੍ਰੁ ਸਬਦ ਕੌਂ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਭ ਲਖਿ
ਲਿੱਜੈ ॥੯੧੬॥ [੯]ਅਰੁਨ ਨੀਰਨਿਨ ਆਦਿ ਉਚਾਰੋ ॥ ਜਾ ਚਰ ਕਹਿ ਨਾਇਕ ਪਦ
ਡਾਰੋ ॥ ਸੱਤ੍ਰੁ ਸਬਦ ਕਹੁੱ ਬਹੁਰ ਬਖਾਨਹੁੱ ॥ ਸਭ ਸ੍ਰੀ ਨਾਮ ਤੁਪਕ ਕੇ
ਜਾਨਹੁੱ ॥੯੧੭॥ [੧੦]ਸਤੱਦ੍ਰਵਨਨੀ[ੳ] ਪ੍ਰਿਥਮ ਪ੍ਰਕਾਸੋ ॥ ਜਾ ਚਰ ਕਹਿ ਨਾਇਕ ਪਦ
ਰਾਖੋ ॥ ਅਰਿ ਪਦ ਤਾ ਕੇ ਅੰਤ ਉਚਰੀਐ ॥ ਸਕਲ ਤੁਪਕ ਕੇ ਨਾਮ
ਬਿਚਰੀਐ ॥੯੧੮॥ [੧੧]ਸਤ ਪ੍ਰਵਾਹਨਿਨ ਆਦਿ ਬਖਾਨਹੁ ॥ ਜਾ ਚਰ ਕਹਿ ਨਾਇਕ
ਪਦ ਠਾਨਹੁੱ ॥ ਸੱਤ੍ਰੁ ਸਬਦ ਕਹੁੱ ਬਹੁਰ ਉਚਾਰੋ ॥ ਨਾਮ ਤੁਪਕ ਕੇ ਸਕਲ
ਬਿਚਾਰੋ ॥੯੧੯॥ [੧੨]ਸਹਸਨਾਰਨਨਿ ਆਦਿ ਬਖਾਨੋ ॥ ਜਾ ਚਰ ਕਹਿ ਪਤਿ ਸਬਦ
ਪ੍ਰਮਾਨੋ ॥ ਸੱਤ੍ਰੁ ਸਬਦ ਕੌਂ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਭ ਲਹਿ

ੳ. ਸਤੱਦ੍ਰਵ (ਸਤਲੁਜ) ਦਰਿਆ ਤਿਬਤ ਤੋਂ ਪ੍ਰਸਿੱਧ ਮਾਨ ਸਰੋਵਰ ਝੀਲ ਵਿਚੋਂ ਨਿਕਲ ਕੇ ਨੰਗਲ ਡਾਇਮ ਤੇ ਅਨੰਦਪੁਰ ਸਾਹਿਬ ਤੋਂ ਰੋਪੜ ਫਿਰੋਜਪੁਰ ਹੁੰਦਾ ਹੋਇਆ ਮੀਲਾਂ ਲੰਬਾ ਸਫਰ ਕਰਕੇ ਜਿਲਾ ਮੁਜੱਫਰ ਗੜ ਸਿੰਧ ਦਰਿਆ ਵਿਚ ਜਾ ਮਿਲਦਾ ਹੈ ।

ਸੰਤਾਪ ਵਿਚ ਹਾਂ, ਮੇਰੀ ਮਦਦ ਕਰੋ । ਇਕ ਬੀਬੀ ਆਵਾਜ਼ ਸੁਣਕੇ ਦਰਵਾਜੇ ਪਾਸ ਆਈ ਤੇ ਕਿਹਾ ਕਿ ਤੂ ਕੌਣ ਹੈਂ, ਇਸ ਸਮੇਂ ਜਦੋਂ ਕਿ ਕੋਈ ਵੀ ਜਾਗ ਨਹੀਂ ਰਿਹਾ, ਤੂੰ ਕੀ ਕਹਿਣਾ ਚਾਹੁੰਦਾ ਹੈਂ ? ਬਾਬਾ ਫਰੀਦ ਜੀ ਨੇ ਕਿਹਾ "ਬੀਬਾ" ਮੈਨੂੰ ਫਰੀਦ ਕਹਿਕੇ ਬੁਲਾਉਂਦੇ ਹਨ, ਮੈਂ ਆਪਣੇ ਮੁਰਸ਼ਦ ਦੀ ਸੇਵਾ ਵਿਚ ਲਗਿਆ ਹੋਇਆ ਹਾਂ । ਮੈਂ ਮੁਰਸ਼ਦ ਦਾ ਇਸ਼ਨਾਨ ਕਰਵਾਉਣਾ ਹੈ, ਅੱਗ ਬੁਝ ਗਈ ਹੈ, ਮੇਰੇ ਤੇ ਰਹਿਮ ਕਰੋ, ਤੇਰਾ ਅਹਿਸਾਨ ਮੈਂ ਕਦੇ ਵੀ ਨਹੀਂ ਭੁਲਾਂਗਾ । ਖੁਦਾ ਤੇਰੇ ਉਤੇ ਬਖਸ਼ਿਸ਼ ਕਰੇ ਦਰਵੇਸ਼ ਨੂੰ ਥੋੜ੍ਹੀ ਅੱਗ ਦੇ ਦੇਹ, ਤਾਂ ਕਿ ਮੈਂ ਆਪਣੇ ਮੁਰਸ਼ਦਾ ਦਾ ਸਮੇਂ ਸਿਰ ਇਸ਼ਨਾਨ ਕਰਾ ਸਕਾਂ । ਅੰਦਰੋਂ ਕੜਕਵੀਂ ਆਵਾਜ਼ ਆਈ ਕਿ ਫਰੀਦਾ ਇਹ ਘਰ ਪੀਰਾਂ ਫਕੀਰਾਂ ਮੁਰੀਦਾਂ ਵਾਸਤੇ ਨਹੀਂ ਇਥੇ ਤਾਂ ਦੋਜਕ ਦੇ ਟਿਕਟ ਮਿਲਦੇ ਹਨ। ਗੁਰੂ ਮਹਾਰਾਜ ਵੀ ਫੁਰਮਾਨ ਕਰਦੇ ਹਨ:-

ਰਾਜ ਲੀਲਾ ਰਾਜਨ ਕੀ ਰਚਨਾ ਕਹਿਆ ਹੁਕਮ ਅਫਾਰਾ ॥
ਜੇਜ ਸੋਹਨੀ ਚੰਦਨੁ ਜੋਆ ਨਰਕ ਘੋਰ ਕਾ ਦੁਆਰਾ ॥ ਪੰ: ੬੪੨॥

ਬਾਬਾ ਫਰੀਦ ਜੀ ਨੇ ਫੇਰ ਕਿਹਾ ਕਿ ਮੈਂ ਸਿਰਫ ਅੱਗ ਲੈਣੀ ਹੈ। ਅੰਦਰੋਂ ਫੇਰ ਆਵਾਜ਼ ਆਈ ਕਿ ਫਰੀਦਾ ਜਿਸ ਘਰ ਅਗੇ ਖੜਾ ਹੈਂ ਤੁਸੀਂ ਪੀਰ ਮੁਰੀਦ ਇਸ ਘਰ ਨੂੰ ਘਿਰਣਾ ਨਾਲ ਤਕਦੇ ਹੋ ਅਤੇ ਬੁਰਾ ਮੰਨਦੇ ਹੋ, ਇਥੇ ਸਰੀਰ ਵਿਕਦੇ ਹਨ, ਇਮਾਨ ਟੁਟਦੇ ਹਨ ਇਥੇ ਪਿਆਰ ਨਾਮ ਦੀ ਕੋਈ ਚੀਜ ਨਹੀਂ ਇਥੇ ਸਭ ਕੁਝ ਬੋਲਣਾ ਪਿਆਰ ਕਰਨਾ ਸਭ ਲਫਜ ਪਰਸਤੀ ਹੀ ਹੈ । ਇਥੇ ਸਭ ਕੁਝ ਮੁੱਲ ਵਿਕਦਾ ਹੈ, ਤੂੰ ਭੀ( ਮੁਲ ਤਾਰ ਕੇ ਅੱਗ ਲੈ ਸਕਦਾ ਹੈਂ ਮੁਫਤ ਨਹੀਂ ਮਿਲਦੀ, ਇਸ ਦੇ ਬਦਲੇ ਤੈਨੂੰ ਆਪਣੇ ਸਰੀਰ ਦਾ ਕੋਈ ਅੰਗ ਦੇਣਾ ਪਵੇਗਾ । ਉਸ ਵੇਲੇ ਫਰੀਦ ਨੇ ਕਿਹਾ ਕਿ - ਬੀਬਾ -
ਵਨ ਗੰਦਗੀ ਕੀ ਕੋਠੜੀ ਹਰਿ ਹਰਿਆਂ ਦੀ ਖਾਣ ॥ ਸਿਰ ਦਿਤਿਆਂ ਜੇ ਹਰਿ ਮਿਲੈ ਤਾਂ ਭੀ ਸਸਤਾ ਜਾਣ ॥

ਪਦ ਲਾ ਦਿਉ । ਫੇਰ ਸੱਤ੍ਰੁ ਸਬਦ ਕਹੁ ਫੇਰ ਤੁਪਕ ਦੇ ਨਾਮ ਸਾਰੇ ਕਹਿ ਦਿਉ ॥੯੦੮॥

੧. ਅਰੁਨਬਾਰਨਿਨ ਅਰੁਨ=ਲਾਲ ਰੰਗ ਦੇ ਪਾਣੀ ਵਾਲੀ ਸੁਰਸਤੀ ਨਦੀ ਵਾਲੀ ਧਰਤੀ, ਧਰਤੀ ਤੇ ਘਾਹ ਪਹਿਲਾਂ ਆਖੋ । ਜਾ ਚਰ ਕਹਿ ਕੇ ਨਾਇਕ ਸਬਦ ਪਾ ਦਿਉ । ਸੱਤ੍ਰੁ ਨੂੰ ਫੇਰ ਉਚਾਰਨ ਕਰੋ । ਸਾਰੇ ਨਾਮ ਤੁਪਕ ਦੇ ਵਿਚਾਰ ਲਵੋ ॥੯੦੯॥

੨. ਅਰੁਣ ਬਾਰਨੀ ਲਾਲ ਪਾਣੀ ਵਾਲੀ ਨਦੀ ਪਹਿਲਾਂ ਆਖੋ। ਉਸਦੇ ਦਵਾਲੇ ਕਿਨਾਰਿਆਂ ਤੇ ਉਗਣ ਵਾਲਾ ਜਾ ਚਰ ਕਹਿ ਕੇ ਨਾਇਕ ਪਦ ਪਾ ਦਿਉ । ਫੇਰ ਸੱਤ੍ਰੁ ਸਬਦ ਨੂੰ ਪਿੱਛੋਂ ਉਚਾਰੋ । ਸਾਰੇ ਤੁਪਕ ਦੇ ਨਾਮ ਵਿਚਾਰ ਲਵੋ ॥੯੧੦॥

੩. ਅੜਿੱਲ ॥ ਅਰੁਣ ਅੰਬਨੀਨ ਅਰੁਣ=ਲਾਲ ਅੰਬ=ਪਾਣੀ, ਲਾਲ ਪਾਣੀ ਵਾਲੀ ਸਰੁਸਤੀ ਨਦੀ "ਨ"=ਨਦੀ ਵਾਲੀ ਧਰਤੀ ਪਹਿਲਾਂ ਆਖ ਕੇ । ਜਾ ਚਰ ਕਹਿ ਕੇ=ਧਰਤੀ ਵਾ ਘਾਹ ਚਰਨ ਵਾਲੇ ਪਸ਼ੂ=ਪਸ਼ੂਆਂ ਦਾ ਨਾਥ=ਸ਼ੇਰ ਸਬਦ ਨੂੰ ਲਾ ਦੇਈਏ । ਫੇਰ ਸੱਤ੍ਰੁ ਸਬਦ ਨੂੰ ਉਸਦੇ ਅੰਤ ਆਖੀਏ। ਹੇ ਭਾਈ ਸਾਰੇ ਤੁਪਕ ਦੇ ਨਾਮ ਬੁਧੀਵਾਨੋ ਮੰਨ ਲਵੋ ॥੯੧੧॥

੪. ਚੌਪਈ ॥ ਅਰੁਣ=ਲਾਲ ਤੁਰੰਗਨ=ਤਰੰਗਾਂ ਵਾਲੀ ਸਰਵਸੁਤੀ ਨਦੀ, ਨਦੀ ਵਾਲੀ ਧਰਤੀ, ਪਹਿਲਾਂ ਕਹੋ । ਜਾ ਚਰ ਆਖ ਕਹਿ ਕੇ ਨਾਇਕ ਪਦ ਪਾ ਦਿਉ । ਫੇਰ ਸੱਤ੍ਰੁ ਸਬਦ ਨੂੰ ਪਿੱਛੋਂ ਉਚਾਰੋ । ਸਾਰੇ ਨਾਮ ਤੁਪਕ ਦੇ ਕਹਿ ਦੇਈਏ ॥੯੧੨॥

੫. ਆਰਕਤਾ ਜਲਨਿਨ ਸੰ, ਆਰਕਤਾ=ਬਹੁਤ ਲਾਲ ਸੁਰਖ ਪਾਣੀ ਵਾਲੀ ਸੁਰਸਤੀ ਨਦੀ ਵਾਲੀ ਧਰਤੀ ਪਦ ਆਖੋ। ਜਾ ਚਰ ਕਹਿ ਕੇ ਨਾਇਕ ਪਦ ਲਾ ਦਿਉ । ਸੱਤ੍ਰੁ ਸਬਦ ਨੂੰ ਪਿੱਛੋਂ ਕਹੀਏ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲੀਜੈ ॥੯੧੩॥

੬. ਅਰੁਨ ਅੰਬਨਨਿ ਲਾਲ ਪਾਣੀ ਵਾਲੀ ਸਰੁਸਤੀ ਨਦੀ, ਨਦੀ ਵਾਲੀ ਧਰਤੀ ਪਹਿਲਾਂ ਆਖੋ । ਜਾ ਚਰ ਕਹਿ ਕੇ ਪਤਿ ਸਬਦ ਮੰਨ ਲੌ । ਸੱਤ੍ਰੁ ਸਬਦ ਨੂੰ ਪਿੱਛੋਂ ਉਚਾਰ ਦਿਉ । ਨਾਮ ਤੁਪਕ ਦੇ ਸਾਰੇ ਵਿਚਾਰ ਲਵੋ ॥੯੧੪॥

੭. ਅਰੁਨ ਪਾਨਨੀ ਲਾਲ ਪਾਣੀ ਵਾਲੀ ਸੁਰਸਤੀ ਨਦੀ ਵਾਲੀ ਧਰਤੀ ਪਹਿਲਾਂ ਕਹੋ । ਜਾ ਚਰ ਕਹਿ ਕੇ ਨਾਇਕ ਪਦ ਦੇ ਦਿਉ । ਉਸ ਦੇ ਅੰਤ ਵਿਚ ਅਰਿ ਪਦ ਕਹੋ । ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਨ ਲਵੋ ॥੯੧੫॥

੮. ਅਰੁਨ ਜਲਨਨੀ ਲਾਲ ਪਾਣੀ ਵਾਲੀ ਸਰੁਸਤੀ ਨਦੀ ਵਾਲੀ ਧਰਤੀ ਪਹਿਲਾਂ ਆਖੋ । ਜਾ ਚਰ ਕਹਿ ਕੇ ਪਤਿ ਸ਼ਬਦ ਪ੍ਰਮਾਨ ਕਰੋ । ਸੱਤ੍ਰੁ ਸਬਦ ਨੂੰ ਫੇਰ ਕਹੋ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲੀਜੈ ॥੯੧੬॥

੯. ਅਰੁਨ ਨੀਰਨਿਨ ਲਾਲ ਪਾਣੀ ਵਾਲੀ ਸਰੁਸਤੀ ਨਦੀ ਵਾਲੀ ਧਰਤੀ ਪਹਿਲਾਂ ਆਖੋ । ਜਾ ਚਰ ਕਹਿ ਕੇ ਨਾਇਕ ਪਦ ਪਾ ਦਿਉ । ਸੱਤ੍ਰੁ ਸਬਦ ਨੂੰ ਪਿੱਛੋਂ ਉਚਾਰੋ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੯੧੭॥

੧੦. ਸਤੱਦ੍ਰਵਨੀ° ਸ ਸੱਤ੍ਰ=ਦ੍ਰਵ=ਸੌ ਧਾਰਾਂ ਹੋ ਕੇ ਵਗਣ ਵਾਲੀ ਨਦੀ=ਸਤਲੁਜ ਦਰਿਆ ਵਾਲੀ ਧਰਤੀ ਪਹਿਲਾਂ ਬੋਲੋ । ਸਾਦਰ ਕਹਿ ਨਾਇਕ ਪਦ ਦੇਵੋਂ । ਅਰਿ ਪਦ ਉਸਦੇ ਪਿੱਛੋਂ ਕਹੀਏ ਅੰਤ ਵਿਚ ਸਾਰੇ ਤੁਪਕ ਦੇ ਨਾਮ ਵਿਚਾਰ ਲਵੋ ॥੯੧੮॥

੧੧. ਸਤਪ੍ਰਵਾਹਨਿਨ ਸਤ=ਸੌ ਪਰਵਾਹ=ਧਾਰਾ "ਨਿ" ਵਾਲੀ ਨਦੀ "ਨ"=ਵਾਲੀ ਧਰਤੀ ਪਹਿਲਾਂ ਆਖੋ । ਜਾ=ਜਾਇਆ, ਚਰ=ਚਰਨ ਵਾਲੇ ਪਸ਼ੂ ਕਹਿਕੇ ਨਾਇਕ=ਸ਼ੇਰ ਪਦ ਦੇ ਕੇ। ਸੱਤ੍ਰੁ=ਉਸਦੀ ਦੁਸ਼ਮਨ ਕਹਿ ਕੇ ਫੇਰ । ਤੁਪਕ ਦੇ ਸਾਰੇ ਨਾਮ ਵੀਚਾਰ ਲਵੋ ॥੯੧੯॥

੧੨. ਸਹਸ ਨਾਰਨਨਿ ਸਹਸ=ਸੈਂਕੜੇ=ਨਾਰ=ਪਾਣੀ ਨਾਲ ਹੋ ਕੇ ਵਗਣ ਵਾਲੀ ਨਦੀ "ਨਿ"=ਨਦੀ ਵਾਲੀ ਧਰਤੀ ਪਹਿਲਾਂ ਆਖ ਦਿਉ । ਜਾ=ਨਦੀ ਦੇ ਆਲੇ ਦੁਆਲੇ ਚਰ=ਘਾਹ ਨੂੰ ਚਰਨ ਵਾਲੇ ਪਸੂ ਕਹਿ ਕੇ ਉਹਨਾਂ ਦਾ ਪਤੀ=ਸ਼ੇਰ ਸਬਦ ਮੰਨ ਕੇ ਸੱਤ੍ਰੁ=ਸ਼ੇਰ ਦੀ ਦੁਸ਼ਮਨ ਸ਼ਬਦ ਨੂੰ ਆਖ ਕੇ ਤੁਪਕ ਦੇ ਸਾਰੇ ਨਾਮ ਜਾਣ ਲੀਜੈ ॥੯੨੦॥

---

ਜੇ ਤੂੰ ਮੇਰੇ ਸਿਰ ਦੀ ਮੰਗ ਕਰੇਂ ਉਹ ਵੀ ਮੈਂ ਤੇਰੇ ਚਰਨਾਂ ਵਿਚ ਰੱਖ ਦੇਵਾਂਗਾ । ਉਸ ਵੇਲੇ ਉਸ ਦੇ ਹਿਰਦੇ ਵਿਚ ਨਿਰਮਾਈ ਆਈ ਤਾਂ ਉਸਨੇ ਫੇਰ ਕਿਹਾ ਤੇਰਾ ਅੰਗ ਲਏ ਬਿਨਾਂ ਤਾਂ ਮੈਂ ਅੱਗ ਨਹੀਂ ਦੇਣੀ, ਤੂੰ ਆਪਣੀ ਅੱਖ ਦਾ ਡੇਲਾ ਕੱਢ ਕੇ ਦੇ ਜਾ ਤੇ ਅੱਗ ਲੈ ਜਾ । ਬਾਬਾ ਫਰੀਦ ਜੀ ਨੇ ਦਿਲਤਜਾ (ਬੇਨਤੀ) ਕੀਤੀ ਕਿ ਬੀਬਾ ਮੈਨੂੰ ਬੜੀ ਖੁਸ਼ੀ ਹੋਈ ਹੈ ਤੂੰ ਮੇਰੇ ਉਪਰ ਬਹੁਤ ਰਹਿਮ ਕਰਕੇ ਕੇਵਲ ਮੇਰੀ ਇਕ ਅੱਖ ਹੀ ਮੰਗੀ ਹੈ । ਮੈਂ ਤੇਰੇ ਹੱਕ ਵਿਚ ਇਹੀ ਦੁਆ ਰਕਦਾ ਹਾਂ, ਅੱਲਾਹ ਤੈਨੂੰ ਸ਼ਾਂਤੀ ਬਖਸ਼ੇ ਆਪਣੇ ਪਿਆਰ ਦੀ ਕੀਮਤ ਕਰੇ, ਆਪਣੀ ਮਿਹਨਤ ਦਾ ਇਕ ਕਿਣਕਾ ਤੇਰੀ ਝੋਲੀ ਵਿਚ ਵੀ ਪਾਵੇ ।

ਦਰਵੇਸ਼ ਕਦੇ ਵੀ ਬਦ ਦੁਆ ਨਹੀਂ ਦਿਆ ਕਰਦੇ ਸਦਾ ਹੀ ਅਸੀਸ ਦਿੰਦੇ ਹਨ, ਬੁਰਿਆਂ ਨਾਲ ਕਦੇ ਵੀ ਬੁਰਿਆਈ ਨਹੀਂ ਕਰਦੇ ਹਮੇਸ਼ਾਂ ਭਲਾ ਹੀ ਕਰਦੇ ਹਨ :-

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹੰਢਾਇ ॥ ਦੇਹੀ ਰੋਗੁ ਨਾਲ ਲਗਈ ਪਲੈ ਸਭੁ ਕਿਛੁ ਪਾਇ ॥ਪੰ: ੧੩੮੨॥

ਇਹ ਪਿਆਰ ਦਾ ਰਸਤਾ ਬਹੁਤ ਮਹਿੰਗਾ ਪ੍ਰਾਪਤ ਹੁੰਦਾ ਹੈ, ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ :-

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥ ਪੰ: ੧੪੧੨॥
ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥ ਹੋਹੁ ਸਭਨਾ ਕੀ ਰੇਣਕਾ ਤਉ ਆਉ ਹਮਾਰੈ ਪਾਸਿ ॥ ਪੰ: ੧੧੦੨॥

ਬਾਬਾ ਫਰੀਦ ਜੀ ਦੇ ਸਰੀਰ ਵਿਚ ਭਾਵੇਂ ਡੇਲਾ ਕੱਢਣ ਕਰਕੇ ਦਰਦ ਹੋ ਰਿਹਾ ਸੀ, ਪਰ ਇਕ ਮਹਾਨ ਖੁਸ਼ੀ ਦੇ ਅਹਿਸਾਸ ਉਨ੍ਹਾਂ ਨੂੰ ਹੋ ਰਿਹਾ ਸੀ, ਕਿ ਮੈਂ ਆਪਣੇ ਮੁਰਸ਼ਦ ਦਾ ਇਸ਼ਨਾਨ ਵਕਤ ਸਿਰ ਕਰਾ ਦੇਵਾਂਗਾ । ਮੇਰੇ ਮੁਰਸ਼ਦ ਦੀਆਂ ਖੁਸ਼ੀਆਂ ਵਿਚ ਸਾਰੀਆਂ ਬਹਿਸ਼ਤਾ ਸਾਰੀਆਂ ਖੁਸ਼ੀਆਂ ਹਨ। ਬਾਬਾ ਫਰੀਦ ਜੀ ਨੇ ਇਸ਼ਨਾਨ ਕਰਾਇਆ, ਸਵੇਰੇ ਦਿਨ ਚੜ੍ਹ ਗਿਆ, ਮੁਰਸ਼ਦ ਨੇ ਇਬਾਦਤ ਤੋਂ ਪਿਛੋਂ ਪੁਛਿਆਂ ਕਿ ਫਰੀਦ ਕਿਥੇ ਹੈ ? ਉਸ ਵੇਲੇ ਫਰੀਦ ਨੂੰ ਬੁਲਾਇਆ ਉਸ ਦੀ ਅੱਖ ਬੰਨੀ ਹੋਈ ਸੀ । ਪੁਛਿਆ "ਫਰੀਦਾ" ਅੱਖ ਕਿਉਂ ਬੰਨੀ ਹੋਈ ਹੈ ? ਉਸ ਵੇਲੇ ਫਰੀਦ ਨੇ ਕਿਹਾ ਕਿ ਪੀਰ ਜੀ ਅੱਖ ਆਈ ਹੋਈ ਹੈ । ਪੰਜਾਬੀ ਵਿਚ ਆਈ ਹੋਈ ਅੱਖ, ਦੁਖਦੀ ਹੋਈ ਅੱਖ ਨੂੰ ਕਹਿੰਦੇ ਹਨ । ਉਸ ਵੇਲੇ ਮੁਰਸ਼ਦ ਨੇ ਪ੍ਰਮ ਖੁਸ਼ੀ ਦੇ ਲਹਿਜੇ ਵਿਚ ਆ ਕੇ ਕਿਹਾ, ਫਰੀਦਾ, ਆਈਆਂ ਅੱਖਾਂ ਨਹੀਂ ਬੰਨੀ ਦੀਆਂ, ਗਈਆਂ ਭਾਵੇਂ ਬੰਨ ਲਵੋ, ਪੱਟੀ ਖੋਲ੍ਹੀ ਹੈਰਾਨੀ ਵਰਤ ਗਈ ਕਿ ਬਾਬਾ ਫਰੀਦ ਦੀ ਅੱਖ ਸਾਬਤ ਨਿਕਲੀ ਪਰ ਅੱਲ੍ਹਾ ਦਿਤੀ ਅੱਖ ਨਾਲੋਂ ਛੋਟੀ ਹੈ । ਉਸ ਵੇਲੇ ਮੁਸ਼ਦ-ਏ-ਕਾਮਲ ਨੇ ਉਠਕੇ ਬੁਕਲ ਵਿਚ ਲਿਆ ਤੇ ਪੂਰੇ ਜਲਾਲ ਵਿਚ ਆ ਕੇ ਮਹਾਂ ਵਾਕਾਂ ਦਾ ਉਚਾਰਨ ਕੀਤਾ ਜਿਸ ਨੂੰ ਅਸੀਂ ਅਹੰਮ ਤੇ ਭਵੰਮ ਕਰਕੇ ਜਾਣਦੇ ਹਾਂ । ਅਹੰ ਸਾਡੀ ਬੋਲੀ ਵਿਚ "ਅਹੰ ਬਕਮ ਅਸਵੀ" ਹੋਇਆ ਕਰਦਾ ਹੈ । ਭਵੰਮ ਸਾਰੇ ਪਮਾਨੇ ਵਿਖ ਤੂੰ ਹੀ ਤੂੰ ਹੈਂ, ਤੇਰੇ ਤੋਂ ਬਿਨਾਂ ਕੋਈ ਵੀ ਚੀਜ ਨਹੀਂ ਹੈ। ਪ੍ਰਤੱਖ ਰੂਪ ਵਿਚ ਅੱਲ੍ਹਾ ਦਾ ਨੂਰ ਸਾਰੇ ਵਿਆਪਕ ਵਿਖਾ ਦਿਤਾ ਜਿਵੇਂ ਕਿ ਫੁਰਮਾਨ ਹੈ :-

ਸੋ ਅੰਤਰਿ ਸੋ ਬਾਹਰਿ ਅਨੰਤ ॥ ਘਟਿ ਘਟਿ ਬਿਆਪਿ ਰਹਿਆ ਭਗਵੰਤ ॥ ਧਰਨਿ ਮਾਹਿ ਆਕਾਸ ਪਇਆਲ ॥ ਸਰਬ ਲੋਕ ਪੂਰਨ ਪ੍ਰਤਿਪਾਲ॥ ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥ ਜੈਸੀ ਆਗਿਆ ਤੈਸਾ ਕਰਮੁ ॥ ਪਉਣ ਪਾਣੀ ਬੈਸੰਤਰ ਮਾਹਿ ॥ ਚਾਰਿ ਕੁੰਟ ਦਹ ਦਿਸੇ ਸਮਾਹਿ ॥ ਤਿਸ ਤੇ ਭਿੰਨ ਨਹੀ ਕੋ ਠਾਉ ॥ ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥੨॥ ਪੰ: ੨੯੩॥

ਸੋ ਇਸ ਪਿਆਰ ਭਰੀ ਘਟਨਾ ਤੋਂ ਅਸੀਂ ਸਹਿਜੇ ਹੀ ਸਮਝ ਸਕਦੇ ਹਾਂ ਕਿ ਬਾਬਾ ਫਰੀਦ ਨੇ ਛੱਤੀ ਸਾਲ ਘੋਰ ਤਪ ਕੀਤਾ। ਮਨ ਹਠ ਨਾਲ ਪ੍ਰਭੂ ਦੀ ਪ੍ਰਾਪਤੀ ਤਾਂ ਕੀ ਹੋਣੀ ਸੀ ਸਗੋਂ ਹਠ ਐਨਾ ਵਧ ਗਿਆ ਕਿ ਚਿੜੀਆਂ ਦਾ ਬੋਲਣਾ ਵੀ ਸਹਾਰ ਨਾ ਸਕਿਆ । ਮੁਰਸ਼ਦ ਦੀ ਸੰਗਤ ਪ੍ਰਾਪਤ ਹੋਈ। ਆਪਣਾ ਆਪ ਉਨ੍ਹਾਂ ਦੇ ਚਰਨਾਂ ਤੋਂ ਨਿਛਾਵਰ ਕੀਤਾ । ਉਹ ਪ੍ਰਮੇਸ਼ਰ ਐਉਂ ਪ੍ਰਗਟ ਹੋਇਆ ਜਿਵੇਂ ਹਨੇਰੀ ਰਾਤ ਤੋਂ ਪਿਛੋਂ ਸੂਰਜ ਦਾ ਪ੍ਰਕਾਸ਼ ਪ੍ਰਗਟ ਹੁੰਦਾ ਹੈ ।

ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ॥ ਜਿਉ ਸੂਰਜ ਰੈਣਿ ਕਿਰਾਖੀ ॥ ਅਦਿਸਟ ਅਗੋਚਰ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥ ਪੰ: ੮੯॥

ਉਪ੍ਰੋਕਤ ਬਾਬਾ ਫਰੀਦ ਦੇ ਇਤਿਹਾਸ ਵਿਚੋਂ ਸਹਿਜੇ ਸਿੱਧ ਹੋ ਜਾਂਦਾ ਹੈ ਜੋ ਬਰਸਾਂ ਤਪ ਸਾਧਨਾਂ ਨਾਲ ਵੀ ਉਹ ਕਾਮਯਾਬੀ ਨਹੀਂ ਹੁੰਦੀ ਜੋ ਮੁਸਲਮਾਨ ਨੂੰ ਕਾਮਨਿ ਮੁਰਸ਼ਦ ਤੋਂ ਹੁੰਦੀ ਹੈ । ਇਸੇ ਤਰ੍ਹਾਂ ਸ੍ਰੀ ਕ੍ਰਿਸ਼ਨ ਜੀ ਨੇ ਗੋਪੀਆਂ ਦੀ ਉਦਾਹਰਣ ਪ੍ਰਗਟ ਵਿਖਾਕੇ ਦੱਸਿਆ ਕਿ ਆਪਣੇ ਗੁਰੂ ਅੱਗੇ ਗੋਪੀਆਂ ਵਾਂਗ ਆਪਣਾ ਤਨ, ਮਨ, ਧਨ ਨਛਾਵਰ ਕਰਕੇ ਹੀ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ । ਜਿਸ ਲਈ ਦਿਤਾਤ੍ਰੈ ਦਾ ਇਤਿਹਾਸ ਗੁਰੂ ਜੀ ਨੇ ਵਿਖਾ ਕੇ ਦੱਸਿਆ ਹੈ ਕਿ ਗੁਰੂ ਬਿਨਾ ਭਗਤੀ ਦੀ ਕਾਮਯਾਬੀ ਨਹੀਂ । ਜੋ ਕਾਮ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਬਦ ਵਿਚ ਸਾਰੇ ਰਾਹ ਦਿਖਾ ਦਿਤੇ ਹਨ।

ਲਿੱਜੈ ॥੯੨੦॥ [੨]ਅੜਿੱਲ ॥ ਸੱਤਦ੍ਰਵਨਨਿਨੀ ਆਦਿ ਉਚਾਰਨ ਕੀਜੀਐ ॥ ਜਾ ਚਰ ਕਹਿਕੈ ਨਾਥ ਸਬਦ ਕਹੁੱ ਦੀਜੀਐ ॥ ਰਿਪ ਪਦ ਕੌਂ ਤਾ ਕੇ ਪੁਨ ਅੰਤ ਬਖਾਨੀਐਂ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਪਛਾਨੀਐ ॥੯੨੧॥ [੩]ਚੌਪਈ॥ ਸਤਪ੍ਰਵਾਹਨਿਨ ਪ੍ਰਿਥਮ ਬਖਾਨਹੁੱ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨਹੁੱ॥ ਸੱਤ੍ਰ ਸਬਦ ਕਹੁੱ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਭ ਲਹਿ ਲਿੱਜੈ॥੯੨੨॥ ਸਤਾ ਗਾਮਨੀ ਪ੍ਰਿਥਮ ਭਣਿੱਜੈ ॥ ਜਾ ਚਰ ਕਹਿ ਨਾਇਕ ਪਦ ਦਿੱਜੈ ॥ ਸੱਤ੍ਰ ਸਬਦ ਕਹੁੱ ਬਹੁਰ ਬਖਾਨਹੁੱ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁੱ॥੯੨੩॥ ਸਤ ਤਰੰਗਨਿਨ ਆਦਿ ਉਚਾਰੋ॥ ਜਾ ਚਰ ਕਹਿ ਨਾਇਕ ਪਦ ਡਾਰੋ ॥ ਅੰਤ ਸਬਦ ਤਾ ਕੇ ਅਰਿ ਕਹੀਐ ॥ ਨਾਮ ਤੁਪਕ ਕੇ ਸਭ ਜੀਅ ਲਹੀਐ ॥੯੨੪॥ [੫]ਭੂਮ ਸਬਦ ਕੋ ਆਦਿ ਬਖਾਨੋ ॥ ਜਾ ਚਰ ਕਹਿ; ਪਤਿ ਸਬਦ ਪ੍ਰਮਾਨੋ ॥ ਸੱਤ੍ਰ ਸਬਦ ਕੋ ਬਹੁਰ ਉਚਾਰਹੁ॥ ਨਾਮ ਤੁਪਕ ਕੇ ਸਕਲ ਬੀਚਾਰਹੁ॥੯੨੫[੬]॥ ਆਦਿ ਬਿਆਸਨਨੀ ਪਦ ਭਾਖੋ ॥ ਜਾ ਚਰ ਕਹਿ ਨਾਇਕ ਪਦ ਰਾਖੋ ॥ ਸੱਤ੍ਰ ਸਬਦ ਕੌਂ ਬਹੁਰ ਬਖਾਨਹੁ ॥ ਸਕਲ ਤੁਪਕ ਕੇ ਨਾਮ ਪਛਾਨਹੁ॥੯੨੬॥ [੭]ਬਿਆਹਨਨੀ ਸਬਦਾਦਿ ਭਣਿੱਜੈ ॥ ਜਾ ਚਰ ਕਹਿ ਨਾਇਕ ਪਦ ਦਿੱਜੈ ॥ ਸੱਤ੍ਰ ਸਬਦ ਕਹੁੱ ਬਹੁਰ ਉਚਾਰਹੁੱ ॥ ਸਕਲ ਤੁਪਕ ਕੇ ਨਾਮ ਬਿਚਾਰਹੁੱ॥੯੨੭॥ [੮]ਪਾਸ ਸਕਤਨਨਿ ਆਦਿ ਉਚਰੀਐ ॥ ਜਾ ਚਰ ਕਹਿ ਨਾਇਕ ਪਦ ਧਰੀਐ ॥ ਰਿਪ ਪਦ ਤਾ ਕੇ ਅੰਤ ਭਣਿੱਜੈ ॥ ਸਕਲ ਤੁਪਕ ਕੇ ਨਾਮ ਕਹਿੱਜੈ॥੯੨੮॥ [੯]ਪਾਸਨਾਸਨਿਨ ਆਦਿ ਬਖਨੀਐ ॥ ਜਾ ਚਰ ਕਹਿ ਨਾਇਕ ਪਦ ਠਨੀਐ ॥ ਸੱਤ੍ਰ ਸਬਦ ਕੌਂ ਬਹੁਰ ਉਚਰੀਐ ॥ ਸਕਲ ਤੁਪਕ ਕੇ ਨਾਮ ਬਿਚਰੀਐ॥੯੨੯॥ [੧੦]ਬਰੁਣਾਇਧ ਨਾਸਨਨ ਬਖਾਨਹੁੱ ॥ ਜਾ ਚਰ ਕਹਿ ਨਾਇਕ ਪਦ ਠਾਨਹੁੱ ॥ ਸੱਤ੍ਰ ਸਬਦ ਕੋ ਬਹੁਰ ਭਣਿੱਜੈ ॥ ਸਕਲ ਤੁਪਕ ਕੇ ਨਾਮ ਕਹਿੱਜੈ ॥੯੩੦॥ ਜਲਸਿਨ ਆਯੁਧ ਨਾਮ ਕਹੀਜੈ ॥ ਜਾ ਚਰ ਕਹਿ ਨਾਇਕ ਪਦ ਦੀਜੈ ॥ ਸੱਤ੍ਰ ਸਬਦ ਕੋ ਬਹੁਰ ਬਖਾਨਹੁੱ ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁੱ॥੯੩੧॥ [੧੨]ਅੜਿੱਲ॥ ਸਕਲ ਪਾਸ ਲੈ ਨਾਮ; ਨਾਸਨਿਨ ਭਾਖੀਐ ॥ ਜਾ ਚਰ ਕਹਿਕੈ; ਨਾਥ ਬਹੁਰ ਪਦ ਰਾਖੀਐ ॥ ਸੱਤ੍ਰ ਸਬਦ ਕਹੁੱ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ; ਸਬੁੱਧ ਪਛਾਨੀਐ ॥੯੩੨॥ [੧੩]ਰਾਵਨਨੀ ਸਬਦਾਦਿ ਬਖਾਨਨ ਕੀਜੀਐ॥ ਜਾ ਚਰ ਕਹਿਕੈ ਨਾਥ ਸਬਦ ਪੁਨਿ

---

ਪੁਰਾਣਾ ਯਮ ਦੀ ਕਿਰੀਆ

ਭਾਵੇਂ ਅਸੀਂ ਪਰਾਣਾ ਯਮ ਦੇ ਹੱਕ ਵਿਚ ਨਹੀਂ ਨਾਂ ਹੀ ਅਸੀਂ ਇਸ ਦੀ ਸਾਧਨਾ ਕਰ ਸਕਦੇ ਹਾਂ ਪਰ ਪਾਠਕਾਂ ਦੇ ਗਿਆਨ ਲਈ ਇਸ ਦੀ ਜਾਣਕਾਰੀ ਬੜੀ ਜਰੂਰੀ ਹੈ । ਕਿਉਂ ਕਈ ਲੇਖ ਸਾਨੂੰ ਵਾਚਣੇ ਪੈਂਦੇ ਹਨ ਕਈ ਸਵਾਲਾਂ ਦੇ ਉਤਰ ਦੇਣੇ ਹੁੰਦੇ ਹਨ, ਜਿਸ ਲਈ ਇਹ ਪ੍ਰਕਰਣ ਇਥੇ ਦੇਣਾ ਮੈਂ ਜਰੂਰੀ ਸਮਝਦਾ ਹਾਂ ।

ਜੋ ਸੰਤ ਜੀ ਮਹਾਰਾਜ ਵਰਿਆਮ ਸਿੰਘ ਨੇ ਪੰ: ੬੬ ਤੇ ਲੇਖ ਦਿੱਤਾ ਹੈ । ਉਹ ਲਿਖਦੇ ਹਨ ਕਿ ਇਕ ਬਹੁਤ ਵੱਡੀ ਮਿਸਾਲ ਅਧਿਆਤਮਕ ਕਥਾਵਾਂ ਵਿਚ ਆਉਂਦੀ ਹੈ ਕਿ "ਪ੍ਰਾਣਾਯਾਮ" ਕਰਨ ਨਾਲ ਸੁਆਸ ਚੜ੍ਹਾਉਣ ਨਾਲ ਯੋਗ ਦੀਆਂ ਸਾਰੀਆਂ ਕ੍ਰਿਆਵਾਂ ਕਰਨ ਨਾਲ ਆਖਰੀ ਦਰਵਾਜਾ ਨਹੀਂ ਖੁਲਿਆ ਕਰਦਾ ਜਿਸ ਥਾਂ ਤੋਂ ਪ੍ਰਮ ਸਾਂਤੀ ਝਿਮ-ਝਿਮ ਵਸਦੀ ਸ਼ਾਂਤੀ ਫੁਹਾਰ ਦੀ ਪ੍ਰਾਪਤੀ ਹੋਵੇ । ਪ੍ਰਾਂਣਾਯਾਮ ਇਕ ਸੁਲਝਿਆ ਹੋਇਆ ਮਾਰਗ ਹੈ ਜਿਸ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਗਿਆਨ ਅਤੇ ਕਰਮ ਇੰਦ੍ਰੀਆਂ ਨੂੰ ਕਾਬੂ ਕਰਨਾ ਪੈਂਦਾ ਹੈ, ਸਾਰੇ ਵਿਕਾਰਾਂ ਨੂੰ ਛੱਡਣਾ ਪੈਂਦਾ ਹੈ, ਸਰੀਰ ਨੂੰ ਪੂਰਨ ਤੌਰ ਤੇ ਅਰੋਗ ਰੱਖਣਾ ਪੈਂਦਾ ਹੈ, ਫਿਰ ਇਹ ਸਰੀਰਕ ਕ੍ਰਿਆ ਪ੍ਰਾਂਣਾਯਾਮ ਰਾਹੀਂ ਕੀਤੀ ਜਾਂਦੀ ਹੈ । ਸਭ ਤੋਂ ਪਹਿਲਾਂ ਕਿਸੇ ਹੇਠਲੇ ਦਰਜੇ ਦੇ ਗੁਰੂ ਤੋਂ ਅੰਦਰੂਨੀ ਸਰੀਰਕ ਕ੍ਰਿਆਵਾਂ ਬਾਰੇ ਜਾਣਦਾ ਹੋਵੇ ਉਸ ਤੋਂ ਇਹ ਕ੍ਰਿਆਂਵਾਂ ਸਿਖਣੀਆਂ ਪੈਂਦੀਆਂ ਹਨ । ਪ੍ਰਾਂਣਾਯਾਮ ਇਕ ਸੁਆਸ ਦੀ ਕ੍ਰਿਆ ਹੈ । ਜਿਸ ਰਾਹੀਂ ਭੁਜੰਗਾ ਨਾੜੀ ਜੋ ਰੀੜ੍ਹ ਦੀ ਹੱਡੀ ਦੇ ਆਖਰੀ ਸਿਰੇ ਉਪਰ, ਵਲ ਖਾਂਦੀ ਹੋਈ ਉਸ ਨੂੰ ਆਪਣੇ ਮੂੰਹ ਵਿਚ ਲਈ ਬੇਹੋਸ਼ੀ ਵਿਚ ਸੌਂ ਰਹੀ ਹੈ । ਇਥੇ ਮੈਂ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਪ੍ਰਾਣਾਯਾਮ ਦਾ ਮਾਰਗ ਅਹਾਰ, ਵਿਚਾਰ ਅਤੇ ਵਿਹਾਰ ਦੀ ਸੁਧਤਾ ਨਾਲ ਸਬੰਧ ਰੱਖਦਾ ਹੈ ਅਤੇ ਬਹੁਤ ਮਿਹਨਤ ਕਰਕੇ ਪ੍ਰਾਣ ਵਾਯੂ ਨੂੰ ਕਿਸੇ ਖਾਸ ਨੁਕਤੇ ਉਤੇ ਕੇਂਦਰਿਤ ਕਰਨਾ ਪੈਂਦਾ ਹੈ । ਇਸ ਕ੍ਰਿਆ ਵਾਸਤੇ ਸਰੀਰ ਦਾ ਪੂਰਨ ਤੌਰ ਉਤੇ ਨਰੋਆਪਨ ਅਤੇ ਅਰੋਗਤਾ ਰਾਹੀਂ ਕੁਝ ਪ੍ਰਾਪਤ ਹੁੰਦਾ ਹੈ । ਦਿਮਾਗ ਪੂਰੀ ਤਰ੍ਹਾਂ ਨਾਲ ਸਵਸਥ ਹੋਵੇ ਅਤੇ ਬਹੁਤ ਹੱਦ ਤੱਕ ਗਰਮੀ ਸਹਿ ਸਕਦਾ ਹੋਵੇ ਤਾਂ ਇਹ ਕ੍ਰਿਆ ਕੁਝ ਫਲ ਲਿਆਉਂਦੀ ਹੈ, ਪਰ ਅੱਜ ਕਲ ਦੇ ਹਾਲਾਤ ਵਿਚ ਅਸਾਡੀ ਜੀਵਨ ਮਰਿਆਦਾ ਬਹੁਤ ਹੱਦ ਤਕ ਵਿਸ਼ੇ ਵਿਕਾਰਾਂ ਵਿਚ ਪੈ ਚੁਕੀ ਹੈ । ਅਸੀਂ ਆਪਣੇ ਸਰੀਰਾਂ ਨੂੰ ਵਿਸ਼ੇ ਭੋਗਾਂ ਰਾਹੀਂ ਤਮੋ ਗੁਣੀ ਰਜੋਗੁਣੀ ਅਹਾਰ ਖਾ ਕੇ ਅਤੇ ਉਸ ਦੇ ਫਲਸਰੂਪ ਭੋਗਾਂ ਵਿਚ ਪੈ ਕੇ ਬਿਲਕੁਲ ਖੀਨ ਕਰ ਲੈਂਦੇ ਹਾਂ । ਬ੍ਰਹਮਚਰੀਯ

੧. ਅੜਿੱਲ ॥ ਸੱਤਦ੍ਰਵਨਨਿਨੀ ਸੱਤ+ਦ੍ਰਵ ਸਤ ਸੋਵਿਹਿਣਵਿਨ=ਵਾਲੀ ਨਦੀ "ਨਿ"=ਨਦੀ ਵਾਲੀ ਧਰਤੀ, ਪਹਿਲਾਂ ਆਖ ਦੇਵੀਐ। ਜਾ ਚਰ ਕਹਿਕੇ ਨਾਥ ਸਬਦ ਕਹਿ ਦੇਵਹੁ। ਰਿਪ-ਸਬਦ-ਉਸਦੇ ਪਿੱਛੋਂ ਫੇਰ ਅੰਤ ਵਿਚ ਆਖੀਐ। ਹੇ ਭਾਈ ਇਹ ਸਾਰੇ ਨਾਮ ਤੁਪਕ ਦੇ ਬੁਧੀਵਾਨੋ ਪਛਾਣ ਲਈਏ ॥੯੨੧॥

੨. ਚੌਪਈ ॥ ਸਤਪ੍ਰਵਾਹਨਿਨ ਸਤ ਸੌ ਪ੍ਰਵਾਹਾਂ ਵਿਚ ਵਗਣ ਵਾਲੀ ਨਦੀ, ਨਦੀ ਵਾਲੀ ਧਰਤੀ ਪਹਿਲਾਂ ਆਖੋ। ਜਾ ਚਰ ਕਹਿ ਕੇ ਪਤਿ ਸਬਦ ਮੰਨ ਲਵੋ। ਸੱਤ੍ਰ ਸਬਦ ਨੂੰ ਫੇਰ ਪਿੱਛੋਂ ਆਖ ਦਿਉ। ਸਾਰੇ ਨਾਮ ਤੁਪਕ ਦੇ ਜਾਣ ਲਵੋ ॥੯੨੨॥

੩. ਸਤ ਗ੍ਰਮਨੀ ਸੱਤ ਸੌ ਰਾਹਾਂ ਵਿਚ ਗਮਨ ਕਰਨ ਵਾਲੀ ਨਦੀ ਪਹਿਲਾਂ ਆਖੋ। ਜਾ ਚਰ ਕਹਿ ਕੇ ਨਾਇਕ ਪਦ ਲਾ ਦਿਉ। ਸੱਤ੍ਰ ਸਬਦ ਨੂੰ ਪਿੱਛੋਂ ਬਾਅਦ ਵਿਚ ਕਹੋ। ਸਾਰੇ ਨਾਮ ਤੁਪਕ ਦੇ ਮੰਨ ਲਵੋ ॥੯੨੩॥

੪. ਸਤ ਤਰੰਗਨਨਿ ਸਤ ਸੌ ਧਾਰਾ ਤਰੰਗ ਹੋ ਕੇ ਵਗਣ ਵਾਲੀ ਨਦੀ "ਨਿ" ਨਦੀ ਵਾਲੀ ਧਰਤੀ ਪਹਿਲਾਂ ਆਖੋ। ਜਾ ਚਰ ਕਹਿ ਕੇ ਨਾਇਕ ਪਦ ਲਾ ਦਿਉ। ਅੰਤ ਵਿਚ ਉਸਦੇ ਅਰਿ=ਵੈਰੀ ਕਹਿ ਦੇਈਏ। ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲਈਏ ॥੯੨੪॥

੫. ਭੂਮ (ਧਰਤੀ) ਸ਼ਬਦ ਪਹਿਲਾਂ ਆਖ ਦਿਉ ਜਾ ਚਰ ਕਹਿ ਕੇ ਪਤਿ ਸਬਦ ਮੰਨ ਲਉ। ਸੱਤ੍ਰ ਸਬਦ ਫੇਰ ਪਿੱਛੋਂ ਆਖ ਦਿਉ। ਤੁਪਕ ਦੇ ਨਾਮ ਸਾਰੇ ਵਿਚਾਰ ਲਵੋ ॥੯੨੫॥

੬. ਆਦਿ ਬਿਆਸਨਨੀ ਬਿਆਸ ਰਿਖੀ ਦੇ ਨਾ ਨਾਮ ਨਾਲ ਸਬੰਧਤ=ਬਿਆਸਾ ਨਦੀ "ਨੀ" ਬਿਆਸ ਨਦੀ ਵਾਲੀ ਧਰਤੀ ਪਹਿਲਾਂ ਆਖ ਦਿਉ। ਜਾ ਚਰ ਕਹਿ ਕੇ ਨਾਇਕ ਪਦ ਦੇ ਦਿਉ। ਸੱਤ੍ਰ ਸਬਦ ਆਖੋ ਫੇਰ ਉਚਾਰ ਕੇ। ਸਾਰੇ ਤੁਪਕ ਦੇ ਨਾਮ ਵਿਚਾਰ ਲਵੋ ॥੯੨੬॥

੭. ਬਿਆਹਨਨੀ ਪਾਪਾਂ ਦੀ ਨਦੀ ਵਿਚ ਪੈ ਜਾਣ ਵਾਲੀ ਆਹ=ਫਾਹੀਆਂ ਹਨ=ਤੋੜਨ ਵਾਲੀ "ਬਿਆ"=ਬਿਆਸਾ ਨਦੀ "ਨੀ" ਵਾਲੀ ਧਰਤੀ ਸਬਦ ਪਹਿਲਾਂ ਆਖੋ। ਜਾ ਚਰ ਕਹਿ ਕੇ ਨਾਇਕ ਪਦ ਦੇ ਦਿਉ। ਸੱਤ੍ਰ ਸਬਦ ਨੂੰ ਫੇਰ ਪਿੱਛੋਂ ਆਖੋ। ਸਾਰੇ ਤੁਪਕ ਦੇ ਨਾਮ ਵਿਚਾਰ ਲਵੋ ॥੯੨੭॥

੮. ਪਾਸ ਸਕਤਨਨਿ ਪਾਸ=ਫਾਂਸੀ ਨੂੰ ਤੋੜਨ ਵਾਲੀ ਧਰਤੀ। ਪਹਿਲਾਂ ਆਖੋ। ਜਾਚਰ ਕਹਿ ਕੇ ਨਾਇਕ ਪਦ ਦੇ ਦੇਈਏ। ਰਿਪ ਪਦ ਉਸ ਦੇ ਪਿੱਛੋਂ ਅੰਤ ਵਿਚ ਕਹੀਏ। ਸਾਰੇ ਨਾਮ ਤੁਪਕ ਦੇ ਕਹਿ ਦੀਜੈ ॥੯੨੮॥

੯. ਪਾਸਨਾਸਨਿਨ ਪਾਸ=ਫਾਹੀ ਨਾਸ=ਫਾਹੀ ਨੂੰ ਨਾਸ ਕਰਨ ਵਾਲੀ, ਬਿਆਸ ਨਦੀ "ਨ"=ਨਦੀ ਵਾਲੀ ਧਰਤੀ ਪਹਿਲਾਂ ਆਖੀਐ ॥ ਜਾ ਚਰ ਕਹਿਕੇ ਨਾਇਕ ਪਦ ਲਾ ਦੇਈਏ। ਸੱਤ੍ਰ ਸਬਦ ਨੂੰ ਉਸ ਦੇ ਪਿੱਛੋਂ ਕਹਿ ਕੇ। ਸਾਰੇ ਨਾਮ ਤੁਪਕ ਦੇ ਵਿਚਾਰ ਲੀਜੇ ॥੯੨੯॥

੧੦. ਬਰੁਣਾਇਧਨਾਸਨਨ ਜਿਸ ਤਰ੍ਹਾਂ ਵਰਣ ਦੇਵਤੇ ਦਾ "ਇਧ" ਸਾਸਤ੍ਰ ਹੈ ਉਹ ਅੰਤ ਜੀਵਾਂ ਦੇ ਗਲੇ ਵਿਚ ਪੈਂਦਾ ਹੈ ਨਾਸਨ,=ਉਸਨੂੰ ਨਾਸ ਕਰਨ ਵਾਲੀ ਬਿਆਸ ਨਦੀ "ਨ"=ਵਾਲੀ ਧਰਤੀ ਦਾ ਨਾਮ ਕਹੋ। ਜਾ ਚਰ ਕਹਿ ਕੇ ਨਾਇਕ ਪਦ ਜਾਣ ਲਵੋ। ਸੱਤ੍ਰ ਸਬਦ ਨੂੰ ਫੇਰ ਪਿੱਛੋਂ ਕਹੀਐ। ਸਾਰੇ ਤੁਪਕ ਦੇ ਨਾਮ ਕਹਿ ਦਿਉ ॥੯੩੦॥

੧੧. ਜਲਸਿਨਆਯੁਧ ਜਲ=ਪਾਣੀ "ਸਿਨ" ਜਲ ਦੇ ਈਸ=ਵਰਣ ਦਾ "ਅਯੁਧ"=ਸਸਤ੍ਰ ਭਾਵ ਵਰਣ ਦੇਵਤੇ ਦਾ ਫਾਂਸੀ ਨਾਮ ਸਸਤ੍ਰ ਵਾਲੀ ਧਰਤੀ ਦਾ ਪਹਿਲਾਂ ਨਾਮ ਕਹੋ। ਜਾ ਚਰ ਕਹਿ ਕੇ ਨਾਇਕ ਪਦ ਲਾ ਦਿਉ। ਸੱਤ੍ਰ ਸਬਦ ਨੂੰ ਫੇਰ ਪਿੱਛੋਂ ਕਹੋ। ਸਾਰੇ ਤੁਪਕ ਦੇ ਨਾਮ ਮੰਨ ਲਉ ॥੯੩੧॥

੧੨. ਅੜਿਲ ॥ ਸਕਲ ਪਾਸ ਲੇ ਨਾਮ ਨਾਸਨਿਨ ਜਿਨੇ ਵੀ ਪਾਂਸ ਦੇ ਸਾਰੇ ਨਾਮ ਅੰਕ ੨੫੩ ਤੋਂ ਲੈ ਕੇ ੪੬੦ ਤੱਕ ਪਿੱਛੇ ਆ ਚੁੱਕੇ ਹਨ ਉਹਨਾਂ ਸਾਰਿਆਂ ਨੂੰ ਨਾਸ ਕਰਨ ਵਾਲੀ ਬਿਆਸਾ ਨਦੀ=ਨਦੀ ਵਾਲੀ ਧਰਤੀ ਦਾ ਨਾਮ ਕਹੀਏ। ਜਾ ਚਰ ਕਹਿਕੇ ਨਾਥ ਫੇਰ ਪਦ ਦੇ ਕੇ। ਸੱਤ੍ਰ ਸਬਦ ਨੂੰ ਉਸ ਦੇ ਅੰਤ ਵਿਚ ਇਹ ਕਹਿ ਦੇਈਏ। ਹੇ ਭਾਈ ਸਾਰੇ ਨਾਮ ਤੁਪਕ ਦੇ ਬੁਧੀਵਾਨੋ ਪਛਾਣ ਲਈਏ ॥੯੩੨॥

੧੩. ਰਾਵਨਨੀ (ਰਾਵੀ ਨਦੀ ਨੂੰ ਧਾਰਨ ਕਰਨ ਵਾਲੀ ਧਰਤੀ) ਸਬਦ ਪਹਿਲਾਂ ਆਖੋ। ਜਾ ਚਰ ਕਹਿ ਕੇ ਨਾਥ ਸਬਦ ਫੇਰ ਦੇ ਦਿਉ।

---

ਨਾਮ ਦੀ ਕੋਈ ਚੀਜ ਅਸਾਡੇ ਅੰਦਰ ਰਹੀ ਹੀ ਨਹੀਂ। ਅਸੀਂ ਐਨੇ ਕਮਜੋਰ ਹੋ ਚੁਕੇ ਹਨ ਕਿ ਹਰ ਵਕਤ ਕਾਮ ਚਿਤਵਨੀ ਅਤੇ ਹੋਰ ਵਿਸ਼ੇ ਭੋਗਾਂ ਦੀਆਂ ਲਾਲਸਾਵਾਂ ਅਸਾਡੇ ਅੰਦਰ ਮਧਾਣੀ ਵਾਂਗੂੰ ਹਰ ਸਮੇਂ ਰਿੜਕਦੀਆਂ ਹਨ। ਅਜਿਹੀ ਹਾਲਤ ਵਿਚ ਪ੍ਰਾਣਾਯਮ ਕਰਨਾ ਪਾਗਲਪੁਣੇ ਨੂੰ ਆਵਾਜ਼ ਦੇਣੀ ਹੈ। ਇਕ ਹਜ਼ਾਰ ਬੰਦਾ ਜੇ ਪ੍ਰਾਂਣਾਯਾਮ ਕਰਨ ਲੱਗ ਜਾਵੇ ਤਾਂ ਉਨ੍ਹਾਂ ਵਿਚੋਂ ੯੯੯ ਅਸਾਧ ਰੋਗਾਂ ਵਿਚ ਗ੍ਰਸਤ ਹੋ ਕੇ ਥਾਂ-ਥਾਂ ਡਾਕਟਰਾਂ ਦੀਆਂ ਛਲਨਿਕਿ ਵਿਚ ਭਟਕਦੇ ਫਿਰਦੇ ਨਜ਼ਰ ਆਉਣਗੇ ਇਸੇ ਕਰਕੇ ਇਹ ਮਾਰਗ ਗੁਰੂ ਮਹਾਰਾਜ ਜੀ ਨੇ ਅੱਜ ਦੇ ਹਾਲਾਤ ਨੂੰ ਦੇਖਦੇ ਹੋਏ ਵਰਜਿਤ ਕਰ ਦਿਤਾ ਹੈ। ਪਤ ਪਿਛਲੇ ਸਮਿਆਂ ਵਿਚ ਸਾਧਕ ਬ੍ਰਹਮਚਰੀਆ ਦੀ ਪੂਰਨ ਪਾਲਨਾ ਕਰਕੇ ਪ੍ਰਾਂਣਾਯਾਮ ਦੇ ਸਾਧਨ ਕਰਕੇ ਅੰਦਰਲੀ ਗਰਮੀ ਨੂੰ ਝੱਲ ਲਿਆ ਕਰਦੇ ਸਨ। ਅੰਦਰਲੀ ਗਰਮੀ ਰਾਹੀਂ ਭੁਜੰਗਾਂ ਨਾੜੀ ਦਾ ਮੂੰਹ ਖੁਲ ਜਾਦਾ ਸੀ ਓਤੇ ਇਥੇ ਸੁੱਤੀ ਪਈ ਕੁੰਡਲਨੀ ਸ਼ਕਤੀ ਜਾਗ੍ਰਤ ਹੋ ਜਾਇਆਂ ਕਰਦੀ ਸੀ ਜਿਸ ਨੂੰ ਮਿਹਨਤ ਕਰਕੇ ਮੂਲਾਧਾਰ ਚੱਕਰ ਚ ਮੂਲ ਦੁਆਰੇ ਚੋਂ ਲੰਘ ਕੇ ਸਵਾਧਿਸ਼ਠਾਨ ਚੱਕਰ ਵਿਚ ਪਹੁੰਚਦੇ ਸਾਂ। ਇਥੇ ਵਿਸ਼ਨੂੰ ਭਗਵਾਨ ਦੇ ਦਰਸ਼ਨ ਕਰਕੇ ਅਨਾਹਤ ਚੱਕਰ ਜਿਸ ਦਾ ਵਾਸਾ ਰਿਦੇ ਵਿਚ ਹੈ ਅਤੇ ੧੨ ਪੰਖ ਵਾਲੇ ਚਿੱਟੇ ਫੁਲ ਵਿਚੀ ਸ਼ਿਵ ਜੀ ਦੇ ਦਰਸ਼ਨ ਕਰਦੇ ਵਿਸ਼ਨੂੰ ਚੱਕਰ ਵਿਚ ਪਹੁੰਚਦੇ ਸਾਂ। ਵਿਸ਼ਧ ਚੱਕਰ ਦਾ ਵਾਸਾ ਕੰਠ ਵਿਚ ਹੈ ੧੬ ਪੰਖੜੀਆਂ ਵਾਲਾ ਸਾਹਵਾ ਰੰਗ ਹੈ ਇਥੇ ਜੀਵ ਦਾ ਨਿਵਾਸ ਹੋਇਆ ਕਰਦਾ ਹੈ। ਉਥੋਂ ਆਗਿਆ ਚੱਕਰ ਵਿਚ ਜਿਸ ਦਾ ਵਾਸਾ ਹੋਵੇ ਅੱਖਾਂ ਤੇ ਨੱਕ ਦੀ ਜੜ੍ਹ ਵਿਚ ਹੈ ਇਥੇ ਦੋ ਪੰਖੜੀਆਂ ਹਨ ਅਤੇ ਫੁੱਲ ਦਾ ਰੰਗ ਲਾਲ ਹੈ, ਗੁਰੂ ਦਾ ਵਾਸਾ ਹੈ। ਇਥੇ ਤ੍ਰਿਕੁਟੀ ਪਾਰ ਕਰਕੇ ਸਹੰਸਰਾਰ ਦਲਕਮਲ ਵਿਚ ਅਨੇਕਾਂ-ਅਨੇਕਾਂ ਸ਼ਕਤੀਆਂ ਦੀਆਂ ਮੋਹਣੀਆਂ ਪਰ ਠਗਣੀਆਂ ਲਹਿਰਾਂ ਵਿਚੋਂ ਲੰਘ ਕੇ ਦਸਮ ਦੁਆਰ ਵਿਚ ਪੁਜਿਆ ਕਰਦੇ ਸਾਂ। ਇਥੇ ਦੋ ਕਿਸਮ ਦੀ ਇਕਾਗਰਤਾ ਹੁੰਦੀ ਹੈ, ਇਕ ਨੂੰ "ਸੰਪਰਗਿਆਤ" ਸਮਾਧੀ ਆਖਿਆ ਜਾਂਦਾ ਹੈ, ਦੂਸਰੀ ਨੂੰ "ਅਸੰਪਰਗਿਆਤ" ਸਮਾਧੀ ਬੋਲਦੇ ਹਨ। ਸਮਾਧੀ ਵਿਚ ਲੈਅ ਤਾਂ ਹੋ ਜਾਧੇ ਸਨ ਪਰ ਏਕੰਕਾਰ ਦੇ ਦੋਸ਼ ਵਿਚ ਕੇਵਲ ਨਾਮ ਸ਼ਕਤੀ ਹੀ ਪਹੁਚਾਇਆਂ ਕਰਦੀ ਹੈ ਉਸ ਦੀ ਅਣਹੋਂਦ ਕਰਕੇ ਏਕੰਕਾਰ ਦੇ ਮਹੱਲ ਤਾਂਈ ਪਹੁੰਚ ਕੇ ਉਸ ਵਿਚ ਲੀਨਤਾ ਪ੍ਰਾਪਤ ਨਹੀਂ ਹੋਇਆ ਕਰਦੀ ਸੀ, ਕਿਉਂਕਿ ਇਹ ਕ੍ਰਿਆਂ ਸਮਰੱਥ ਗੁਰੂ ਤੋਂ ਬਗੈਰ ਨਹੀਂ ਹੁੰਦੀ ਬਾਣੀ ਵਿਚ ਬਾਰ-ਬਾਰ ਇਸ਼ਾਰੇ ਆਉਂਦੇ ਹਨ:-

ਇਬੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੁਕੈ ਫੇਰਾ ॥
ਸਤਿਗੁਰ ਹਥ ਕੁੰਜੀ ਹੋਰਤੁ ਦਰੁ ਖੁਲੈ ਨਾਹੀ ॥ ਗੁਰੁ ਪੂਰੇ ਭਾਗ ਮਿਲਾਵਣਿਆ ॥ ਪੰ: ੧੨੪ ॥

ਇਸ ਤਰ੍ਹਾਂ ਦੇ ਸਾਧਨ ਬਹੁਤ ਸਾਰੇ ਸਾਧਕ ਖੁਦ ਹੀ ਛੋਟੀ (ਪੱਧਰ) ਦੇ ਗੁਰੂਆਂ ਰਾਹੀਂ ਕਿਰਿਆ ਕਰਦੇ ਸਨ ਅਧਿਆਤਮਕ ਗੁਰੂ ਬਹੁਤ ਮੁਸ਼ਕਲ ਨਾਲ ਪ੍ਰਾਪਤ ਹੋਇਆ ਕਰਦਾ ਸੀ। ਜਦੋਂ ਤਕ ਆਪਿ ਅਧਿਆਤਮਕ ਗੁਰੂ ਨਹੀਂ ਮਿਲਦਾ ਉਸ ਸਮੇਂ ਤਕ ਪ੍ਰਭੂ ਪ੍ਰਾਪਤੀ ਨਹੀਂ ਹੋਇਆ ਕਰਦੀ। ਗਿਆਨ ਤੋਂ ਬਗੈਰ ਮੁਕਤੀ ਨਹੀਂ ਮਿਲਿਆ ਕਰਦੀ, ਸਮਰਥ ਗੁਰੂ ਤੋਂ ਬਿਨਾ ਗਿਆਨ ਦੀ ਪ੍ਰਾਪਤੀ ਹੋਈ ਅਸੰਭਵ ਹੈ - ਗੁਰਬਾਣੀ ਦਾ ਪਾਵਨ ਬਚਨ ਹੈ:-

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥ ਪੁਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥ ਪੰ: ੫੯॥

**ਦੋ ਸਬਦ**

ਇਸ ਬ੍ਰਹਮੰਡ ਵਿਚ ਦੋ ਮਾਰਗ ਆਦਿ ਕਾਲ ਤੋਂ ਚਲੇ ਆ ਰਹੇ ਹਨ, ਇਕ ਮਾਇਆ ਦਾ ਮਾਰਗ ਹੈ ਜੋ ਪ੍ਰਤੱਖ ਹੈ, ਜੋ ਕਿਸੇ ਥਾਂ ਵੀ ਗੁਪਤ ਨਹੀਂ ਹੁੰਦਾ। ਉਹ ਪਿਤਾ ਪੁਰਖੀ ਜਾਣ ਪਛਾਣ ਹਾਸਲ ਕਰਕੇ ਦਿਸ਼ਟਮਾਨ ਰਹਿੰਦਾ ਹੈ। ਸਾਰਾ ਸੰਸਾਰ ਮਾਇਆ ਦੇ ਮਾਰਗ ਉਪਰ ਚਲ ਰਿਹਾ ਹੈ ਅਤੇ ਮਹਾਨ ਦੁਖੀ ਹੋ ਰਿਹਾ ਹੈ, ਕਿਉਂਕਿ ਮਾਇਆ ਇਕ ਛਲ ਹੈ, ਇਸ ਛਲ ਦੇ ਪਿਛੇ ਲੱਗ ਕੇ ਜੀਵ ਰੋਗਾਂ ਵਿਚ ਪ੍ਰਵਿਰਤ ਹੋ ਜਾਂਦਾ ਹੈ। ਭੋਗ ਦੁਖ ਪੈਦਾ ਕਰਦੇ ਹਨ, ਜੀਵ ਦੁਖੀ ਹੋ ਕੇ ਵਿਰਲਾਪ ਕਰਦਾ ਹੈ। ਪ੍ਰਭੂ ਆਪਣੀਆਂ ਪ੍ਰਵਾਨ ਰੂਹਾਂ ਨੂੰ ਜੋ ਪ੍ਰਭੂ ਵਿਚ ਲੀਨ ਹੋ ਚੁੱਕੀਆਂ ਹਨ ਨੂੰ ਸੰਸਾਰ ਨੂੰ ਸਿੱਧਾ ਰਸਤਾ ਦੱਸਣ ਲਈ ਹਰ ਸਮੇਂ ਭੇਜਦਾ ਹੀ ਰਹਿੰਦਾ ਹੈ। ਇਸ ਜੀਵ ਨੂੰ ਸੰਸਥ ਵਿਚ ਛੁਡਾਉਣ ਲਈ ਵੇਦ, ਸ਼ਾਸ਼ਤਰ, ਉਪਨਿਸ਼ਦਾਂ, ਗੀਤਾਂ, ਕੁਰਾਨ ਸ਼ਰੀਫ, ਬਾਈਬਲ, ਅਜੀਲ, ਜੰਬੂਰ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਜੀਵ ਨੂੰ ਸੇਧ ਦਿੰਦੀ ਹੈ। ਸਾਰੇ ਮਹਾਂ ਪੁਰਸ਼ਾਂ ਨੇ ਇਸ ਜੀਵ ਨੂੰ ਕਾਇਆ

ਦੀਜੀਐ ॥ ਸੱਤ੍ਰੁ ਸਬਦ ਕਹੁੱ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਬੀਰ ਪਛਾਨੀਐ ॥੯੩੩॥ [੧]ਚੌਪਈ ॥ ਰਾਵਨੀਨ ਸਬਦਾਦਿ ਭਣਿੱਜੈ ॥ ਜਾ ਚਰ ਕਹਿ ਪਤਿ ਸਬਦ ਕਹਿੱਜੈ ॥ ਸੱਤ੍ਰੁ ਸਬਦ ਕਹੁੱ ਬਹੁਰ ਬਖਾਨਹੁ ॥ ਸਕਲ ਤੁਪਕ ਕੇ ਨਾਮ ਪਛਾਨਹੁ ॥੯੩੪॥ [੨]ਚੰਦ੍ਰਭਾਗਨਨ ਆਦਿ ਬਖਾਨਹੁ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨਹੁ ॥ ਸੱਤ੍ਰੁ ਸਬਦ ਕਹੁੱ ਬਹੁਰ ਉਚਾਰਹੁੱ ॥ ਨਾਮ ਤੁਪਕ ਕੇ ਸਕਲ ਬਿਚਾਰਹੁ ॥੯੩੫॥ [੩]ਸਸਿ ਭਗਨਨਿ ਸਬਦਾਦਿ ਬਖਾਨੋ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਸੱਤ੍ਰੁ ਸਬਦ ਕਹੁ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਭ ਲਹਿ ਲਿੱਜੈ ॥੯੩੬॥ [੪]ਚੰਦ੍ਰਨੁਜਨਿਨਿ ਆਦਿ ਬਖਾਨਹੁੱ ॥ ਜਾ ਚਰ ਕਹਿ ਪਤਿ ਸਬਦ ਸੁ ਠਾਨਹੁੱ ॥ ਸੱਤ੍ਰੁ ਸਬਦ ਕਹੁੱ ਬਹੁਰੋ ਧਰੀਐ ॥ ਨਾਮ ਤੁਪਕ ਕੇ ਸਕਲ ਬਿਚਰੀਐ ॥੯੩੭॥ [੫]ਅੜਿੱਲ ॥ ਸਸਿ ਅਨੁਜਨਨੀ[ੳ] ਆਦਿ ਉਚਾਰਨ ਕੀਜੀਐ॥ ਜਾ ਚਰ ਕਹਿ ਕੈ ਨਾਥ ਸਬਦ ਕੋ ਦੀਜੀਐ ॥ ਸੱਤ੍ਰੁ ਸਬਦ ਕਹੁੱ ਤਾ ਕੇ ਅੰਤ ਬਖਾਨੀਐ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਪ੍ਰਮਾਨੀਐ॥੯੩੮॥ [੬]ਚੌਪਈ ॥ ਮਯੰਕ ਅਨੁਜਨਨਿ ਆਦਿ ਬਖਾਨਹੁੱ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨਹੁੱ ॥ ਅਰਿ ਪਦ ਅੰਤ ਤਵਨ ਕੇ ਦਿੱਜੈ ॥ ਨਾਮ ਤੁਪਕ ਕੇ ਸਭ ਲਹਿ ਲਿੱਜੈ ॥੯੩੯॥ ਅੜਿੱਲ ॥ [੭]ਮਯੰਕ ਸਹੋਦਰਨਨਿ ਸਬਦਾਦਿ ਬਖਾਨੀਐਂ ॥ ਜਾ ਚਰ ਕਹਿ ਕਰਿ ਨਾਥ ਸਬਦ ਕਹੁੱ ਠਾਨੀਐਂ॥ ਸੱਤ੍ਰੁ ਸਬਦ ਕਹੁ ਤਾ ਕੇ ਅੰਤ ਭਣੀਜੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਕਬਿ ਲਹਿ ਲੀਜੀਐ ॥੯੪੦॥ [੮]ਚੌਪਈ॥ ਅਜ ਅਨਜਨੁਨਨਿ ਆਦਿ ਕਹਿੱਜੈ ॥ ਜਾ ਚਰ ਕਹਿ ਪਤਿ ਸਬਦ ਭਣਿੱਜੈ ॥ ਸੱਤ੍ਰੁ ਸਬਦ ਕਹੁੱ ਅੰਤ ਉਚਾਰਹੁੱ॥ ਸਕਲ ਤੁਪਕ ਕੇ ਨਾਮ ਬਿਚਾਰਹੁੱ ॥੯੪੧॥[੯] ਨਿਸਿਸ ਅਨਜਨਨਨਿ ਆਦਿ ਬਖਾਨਹੁੱ॥ ਜਾ ਚਰ ਕਹਿ ਪਤਿ ਸਬਦਿ ਪ੍ਰਮਾਨਹੁੱ॥ ਸੱਤ੍ਰੁ ਸਬਦ ਕੌਂ ਬਹੁਰ ਉਚਰੀਐ ॥ ਸਕਲ ਤੁਪਕ ਕੇ ਨਾਮ ਬਿਚਰੀਐ ॥੯੪੨॥ [੧੦]ਨਿਸ ਇਸਰਨਨਨਿ ਆਦਿ ਕਹਿੱਜੈ ॥ ਜਾ ਚਰ ਕਹਿ ਪਤਿ ਸਬਦ ਭਣਿੱਜੈ॥ ਸੱਤ੍ਰੁ ਸਬਦ ਕਹੁੱ ਬਹੁਰ ਬਖਾਨਹੁੱ ॥ ਸਕਲ ਤਪਕ ਕੇ ਨਾਮ ਪਛਾਨਹੁੱ ॥੯੪੩॥ [੧੧]ਰੈਨਾਧਪਨੀ ਆਦਿ ਬਖਾਨੋ ॥ ਜਾ ਚਰ ਕਹਿ ਨਾਇਕ ਪਦ ਠਾਨੋ ॥ [੧੨]ਸੱਤ੍ਰੁ ਸਬਦ ਕਹੁੱ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਭ ਲਖਿ ਲਿੱਜੈ ॥੯੪੪॥ ਰੈਨਰਾਟਨਨਿ ਆਦਿ ਉਚਰੀਐ ॥ ਜਾ ਚਰ ਕਹਿ

---

ੳ. ਸਸੀ=ਚੰਦ੍ਰਮਾ, ਅਨੁਜ-ਭੈਣ=ਚੰਦ ਦੀ ਭੈਣ ਝਨਾ ਨਦੀ ।

---

ਦੇ ਧੋਖੇ ਤੋਂ ਛੁਡਾਉਣ ਲਈ ਸਤਿਸੰਗ ਸਮਾਗਮ ਕੀਤੇ । ਇਸ ਜੀਵ ਨੂੰ ਸਮਝਾਇਆ, ਪਰ ਇਹ ਜੀਵ ਮਾਇਆ ਦੇ ਜਾਲ ਵਿਚੋਂ ਨਹੀਂ ਨਿਕਲਦਾ । ਇਹ ਜੀਵ ਵਾਹਿਗੁਰੂ ਤੋਂ ਹਉਮੈ ਦੇ ਪ੍ਰਭਾਵ ਕਰਕੇ ਵਿਛੜ ਗਿਆ ਹੈ ਅਤੇ ਵਿਛੜਿਆ ਹੋਇਆ ਅਨੇਕਾਂ ਕਰਮਾਂ ਦਾ ਬੰਨਿਆ ਹੋਇਆ ਜਨਮ ਮਰਨ ਦੇ ਚੱਕਰ ਵਿਚ ਘੁਮੇਟਣੀਆਂ ਖਾ ਰਿਹਾ ਹੈ ਅਤੇ ਅਨੇਕਾਂ ਤਰ੍ਹਾਂ ਦੇ ਸਰੀਰ ਧਾਰਨ ਕਰਕੇ ਦੁਖੀ ਹੋ ਰਿਹਾ ਹੈ । ਇਸ ਨੂੰ ਛੁਡਾਉਣ ਦਾ ਜੋ ਮਾਰਗ ਹੈ ਉਸ ਨੂੰ "ਆਤਮ ਮਾਰਗ" ਆਖਿਆ ਜਾਂਦਾ ਹੈ, ਇਹ ਗੁਪਤ ਮਾਰਗ ਹੈ । ਇਸ ਨੂੰ ਸਮਰੱਥ ਗੁਰੂ ਤੋਂ ਬਿਨਾਂ ਹੋਰ ਕੋਈ ਨਹੀਂ ਜਾਣਦਾ, ਇਹ ਅਗੰਮ ਅਗੋਚਰ ਦਾ ਮਾਰਗ ਹੈ ਜਿਸ ਨੂੰ ਪ੍ਰਾਪਤ ਕਰਨ ਲਈ ਸੰਸਾਰ ਦੇ ਆਦਿ ਤੋਂ ਹੀ ਮਹਾਂਪੁਰਸ਼ ਇਸ ਜੀਵ ਨੂੰ ਪ੍ਰੇਰਨਾ ਦਿੰਦੇ ਰਹੇ, ਗੁਰੂ ਮਹਾਰਾਜ ਜੀ ਦੀ ਬਾਣੀ ਵਿਚ ਇਕ ਸਬਦ ਆਉਂਦਾ ਹੈ :-

ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ ॥ ਜਿਸੁ ਦਰ ਕਾਰਣਿ ਫਿਰਾ ਉਦਾਸੀ ਸੋ ਦਰੁ ਕੋਈ ਆਇ ਕਹੈ ॥੧॥ ਕਿਨ ਬਿਧਿ ਸਾਗਰੁ ਤਰੀਐ ॥ ਜੀਵਤਿਆ ਨਹ ਮਰੀਐ ॥੧॥ ਰਹਾਉ ॥ ਦੁਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ ॥ ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ ॥੨॥ ਪੰ: ੮੭੭ ॥

ਲੇਖ ਡਾ. ਜਗਜੀਤ ਸਿੰਘ

ਬੇਨਤੀ ਹੈ ਕਿ ਇਹੋ ਜਿਹੀ ਸਖਤ ਤੇ ਕਰੜੀ ਬੰਦਸ਼ ਦੇ ਵਿਚੋਂ ਅਸੀਂ ਨਿਕਲ ਕੇ ਇਸ ਗਿਆਨ ਸਾਗਰ ਨੂੰ ਤਰੀਏ, ਜਿਸ ਤੇ ਅਸੀਂ ਜਿਉਂਦੇ ਹੀ ਸਹੀਏ ਜਨਮ ਮਰਨ ਦੇ ਚਕ੍ਰ ਵਿਚ ਪੈ ਕੇ ਬੋਜ ਨਾ ਮਰਦੇ ਰਹੀਏ । ਬਚਨ ਹੈ :

ਕਿਨ ਬਿਧਿ ਸਾਗਰੁ ਤਰੀਐ ॥ ਜੀਵਤਿਆਂ ਨਹ ਮਰੀਐ ॥

ਇਸ ਦੇ ਉਤਰ ਵਿਚ ਬਚਣ ਦੇ ਲਈ ਗੁਰਬਾਣੀ ਨੇ ਸੱਤ ਸਾਲ ਦੇ ਸੁੰਦਰ ਉਪਾਇ ਦੱਸੇ ਹਨ । ਜਿਨ੍ਹਾਂ ਦੀ ਪੁਸ਼ਟੀ ਅਨੇਕਾਂ ਸਾਧੂ ਸੰਤਾਂ ਪ੍ਰਵਾਨਕ ਮਹਾਂ

ਸੱਤ੍ਰ ਸਬਦ ਨੂੰ ਉਸ ਦੇ ਪਿੱਛੋਂ ਆਖੀਏ ਅੰਤ ਵਿਚ । ਹੇ ਭਾਈ ਸਾਰੇ ਨਾਮ ਇਹ ਤੁਪਕ ਦੇ ਸੋਹਣੇ ਸੁਰਬੀਰੋ ਪਹਿਚਾਣ ਲਵੋ ॥੯੩੩॥

੧. ਚੌਪਈ ॥ ਰਾਵਨੀਨ ਭਾਵ=ਰਾਵੀ ਨਦੀ (ਰਾਵੀ ਨਦੀ ਵਾਲੀ ਧਰਤੀ) ਸਬਦ ਪਹਿਲਾਂ ਆਖ ਕੇ । ਜਾ ਚਰ ਕਹਿਕੇ ਪਹਿਲਾਂ ਸਬਦ ਕਹਿ ਦੇਈਏ । ਸੱਤ੍ਰ ਸਬਦ ਨੂੰ ਫੇਰ ਬਾਅਦ ਵਿਚ ਆਖੀਏ। ਤੇ ਸਾਰੇ ਸਬਦ ਨੂੰ ਫੇਰ ਬਾਅਦ ਵਿਚ ਆਖੀਏ। ਤੇ ਸਾਰੇ ਤੁਪਕ ਦੇ ਨਾਮ ਪਛਾਣ ਲਵੋ ॥੯੩੪॥

੨. ਚੰਦ੍ਰਭਾਗਨਨਿ ਚੰਦ=ਭਾਗਨ=ਚੰਦ ਦੀ ਭੈਣ ਭਗਨੀ "ਨਿ"=ਚਨਾ ਨਦੀ ਵਾਲੀ ਧਰਤੀ ਪਹਿਲਾਂ ਆਖ ਦਿਉ। ਜਾ ਚਰ ਕਹਿਕੇ ਪਤਿ ਸਬਦ ਫੇਰ ਮੰਨ ਲੈਂ । ਸੱਤ੍ਰ ਸਬਦ ਕਹਿਕੇ ਫੇਰ ਉਚਾਰਨ ਕਰੋ । ਸਾਰੇ ਨਾਮ ਤੁਪਕ ਦੇ ਵਿਚਾਰ ਲਵੋ ॥੯੩੫॥

੩. ਸਸ ਭਗਨਨਿ ਸਸ=ਚੰਦ੍ਰਮਾਂ ਭਗਨ=ਚੰਦ ਦੀ ਭੈਣ ਨਿ ਝਨਾ ਵਾਲੀ ਧਰਤੀ ਦਾ ਨਾਮ ਪਹਿਲਾਂ ਆਖੋ । ਜਾ ਚਰ ਕਹਿਕੇ ਪਤਿ ਸਬਦ ਮੰਨ ਲਉ । ਸੱਤ੍ਰ ਸਬਦ ਨੂੰ ਫੇਰ ਪਿੱਛੋਂ ਆਖੋ। ਅਤੇ ਤੁਪਕ ਦੇ ਨਾਮ ਸਾਰੇ ਜਾਣ ਲਵੋ ॥੯੩੬॥

੪. ਚੰਦ੍ਰ ਨ ਜਨਿਕ (ਚੰਦ=ਅਨੁਜ=ਭੈਣ ਭਾਵ ਚੰਦਰ ਦੀ ਭੈਣ ਨਿ=ਚਨਾ ਨਦੀ ਵਾਲੀ ਧਰਤੀ ਦਾ ਨਾਮ ਪਹਿਲਾਂ ਆਖੋ। ਜਾਚਰ ਕਹਿ ਕੇ ਫੇਰ ਪਤਿ ਸ਼ਬਦ ਲਾ ਦਿਉ । ਸੱਤ੍ਰ ਸ਼ਬਦ ਨੂੰ ਫੇਰ ਪਿੱਛੋਂ ਲਾਉ । ਸਾਰੇ ਨਾਮ ਤੁਪਕ ਦੇ ਵਚਾਰੇ ਲਾਈਏ ॥੯੩੭॥

੫. ਅੜਿੱਲ ॥ ਸਸਿਅਨੁਜਨਨੀ (ਸਸੀ-ਚੰਦ ਅਨੁਜ=ਚੰਦ ਦੀ ਭੈਣ, "ਨੀ"=ਚਨਾ ਵਾਲੀ ਧਰਤੀ ਪਹਿਲਾ ਕਹਿ ਦੀਜੀਏ। ਜਾ ਚਰ ਕਹਿਕੇ ਨਾਥ ਸ਼ਬਦ ਨੂੰ ਦੇ ਦਿਉ ॥ ਸੱਤ੍ਰ ਸ਼ਬਦ ਨੂੰ ਉਸ ਤੇ ਪਿੱਛੋਂ ਅੰਤ ਵਿਚ ਕਹੀਏ । ਹੇ ਭਾਈ ਇਹ ਸਾਰੇ ਤੁਪਕ ਦੇ ਨਾਮ ਰੂਪੀ ਸ਼ਬਦ ਮੰਨੀਏ ॥੯੩੮॥

੬. ਚੌਪਈ ॥ ਮਯੰਕ ਅਨੁਜਨਨਿ (ਮਯਕ=ਸ. ਚੰਦ੍ਰਵਾਂ, ਅਨੁਜ=ਭੈਣ, ਨਿ=ਚੰਦ੍ਰਵਾਂ ਦੀ ਭੈਣ ਨਦੀ ਵਾਲੀ ਧਰਤੀ ਪਹਿਲਾਂ ਕਹੋਂ । ਜਾ ਚਰ ਕਹਿਕੇ ਪਤਿ=ਸ਼ੇਰ ਸ਼ਬਦ ਮੰਨ ਲਉ। ਅਰਿ=ਸ਼ੇਰ ਦਾ ਵੈਰੀ ਪਦ ਉਸ ਦੇ ਅੰਤ ਵਿਚ ਦੇ ਦਿਉ। ਸਾਰੇ ਨਾਮ ਤੁਪਕ ਦੇ ਸਮਝ ਲੀਜੈ ॥੯੩੯॥

੭. ਅੜਿਲ ॥ ਮਯੰਕ ਸਹੋਦਰਨਨਿ (ਮਯੰਕ= ਚੰਦ੍ਰਮਾਂ, ਸਹੋਦਰਨ=ਇਕੋ ਉਦਰ ਤੋਂ ਪੈਦਾ ਹੋਈ=ਚੰਦ ਦੀ ਸਕੀ ਭੈਣ ਚੰਦ੍ਰਭਗਾ ਨਦੀ ਦੀ "ਨਿ"=ਨਦੀ ਵਾਲੀ ਧਰਤੀ ਸ਼ਬਦ ਪਹਿਲਾਂ ਕਹੀਐ । ਜਾਚਰ ਕਹਿਕੇ ਨਾਥ ਨੂੰ ਲਾਈਐ । ਸੱਤ੍ਰ ਸ਼ਬਦ ਨੂੰ ਉਸਦੇ ਅੰਤ ਬਖਾਨੀਐ । ਹੇ ਭਾਈ ਸਕਲ ਤੁਪਕ ਦੇ ਨਾਮ ਕਵੀ ਜਨੋ ਜਾਣ ਲੀਜੀਏ ॥੯੪੦॥

੮. ਚੌਪਈ ॥ ਅਜਅਨੁਜਨਨਿ ਸੰ-ਅਜਯ=ਚੰਦ੍ਰਮਾ, ਅਨੁਜ=ਭੈਣ ਭਾਵ ਚੰਦ੍ਰਮਾ ਦੀ ਭੈਣ=ਚਨਾ ਨਦੀ, ਨਦੀ ਵਾਲੀ ਧਰਤੀ ਪਹਿਲਾਂ ਕਹਿ ਦਿਉ । ਜਾ ਚਰ=ਪਤਿ+ਸਬਦ ਕਹਿ ਦਿਉ। ਸੱਤ੍ਰ ਸਬਦ ਨੂੰ ਭਾ: ਘਾਹ ਚਰਨ ਵਾਲਿਆਂ ਦੇ ਰਾਜੇ ਸ਼ੇਰ ਦੀ ਸੱਤ੍ਰ ਸਬਦ ਨੂੰ ਅੰਤ ਵਿਚ ਉਚਾਰੋ ਅਤੇ ਸਾਰੇ ਤੁਪਕ ਦੇ ਨਾਮ ਵਿਚਾਰ ਲਉ ॥੯੪੧॥

੯. ਨਿਸਿਸਅਨੁਜਨਨਨਿ ਨਿਸਸ=ਰਾਤ ਦਾ ਸਵਾਮੀ ਚੰਦ੍ਰਮਾਂ "ਅਨੁਜ" ਚੰਦ੍ਰਮਾਂ ਦੀ ਭੈਣ=ਚਨਾ ਨਦੀ=ਵਾਲੀ ਧਰਤੀ ਪਹਿਲਾਂ ਆਖ ਦਿਉ । ਫੇਰ ਜਾ ਚਰ ਕਹਿਕੇ ਪਤਿ ਸਬਦ ਪ੍ਰਮਾਨ ਕਰ ਲਉ । ਸੱਤ੍ਰ ਸਬਦ ਨੂੰ ਆਖ ਕੇ ਫੇਰ ਪਿੱਛੋਂ। ਸਾਰੇ ਨਾਮ ਤੁਪਕ ਦੇ ਵਿਚਾਰ ਲਵੋ ॥੯੪੨॥

੧੦. ਨਿਸ ਇਸਰਨਨਨਿ ਨਿਸ ਇਸਰਨ=ਰਾਤ ਦਾ ਈਸ਼ਰ ਚੰਦ੍ਰਮਾਂ ਨਨ=ਚੰਦ੍ਰਮਾਂ ਦੀ ਭੈਣ ਝਨਾ ਦੀ ਧਰਤੀ "ਨਿ" ਝਨਾ ਦੀ ਧਰਤੀ ਪਹਿਲਾਂ ਆਖਕੇ । ਜਾ ਚਰ ਕਹਿਕੇ ਪਤਿ ਸਬਦ ਬੋਲ ਦਿਉ । ਸੱਤ੍ਰ ਸਬਦ ਨੂੰ ਫੇਰ ਪਿੱਛੋਂ ਉਚਾਰ ਕੇ । ਸਾਰੇ ਤੁਪਕ ਦੇ ਨਾਮ ਪਛਾਣ ਲੀਜੈ ॥੯੪੩॥

੧੧. ਰੈਨਾਧਪਨੀ ਰੈਨਾਧਿਪ=ਰਾਤ ਦਾ ਸਵਾਮੀ ਚੰਦ੍ਰਮਾਂ "ਨੀ"=ਨਦੀ ਵਾਲੀ ਧਰਤੀ ਪਹਿਲਾਂ ਆਖ ਦਿਉ । ਜਾ ਚਰ ਕਹਿਕੇ ਉਹਨਾਂ ਦਾ ਨਾਇਕ ਸ਼ੇਰ ਪਦ ਲਾ ਦਿਉ । ਸੱਤ੍ਰ ਸਬਦ ਨੂੰ ਫੇਰ ਕਹਿ ਦਿਉ । ਤੁਪਕ ਦੇ ਨਾਮ ਸਾਰੇ ਜਾਣ ਲੀਜੈ ॥੯੪੪॥

੧੨. ਰੈਨ ਰਾਟਨਨਿ ਰੈਨਰਾਟ=ਰਾਤ ਦਾ ਬਾਦਸ਼ਾਹ ਚੰਦ="ਨ"=ਚੰਦ ਦੀ ਭੈਣ, ਚਨਾਬ ਨਦੀ, ਚਨਾਬ ਨਦੀ ਵਾਲੀ ਧਰਤੀ ਪਹਿਲਾਂ ਆਖੋ । ਜਾ ਚਰ ਕਹਿ ਕੇ ਨਾਇਕ ਪਦ ਲਾ ਦਿਉ । ਫੇਰ ਸੱਤ੍ਰ ਸਬਦ ਆਖੋ ਪਿੱਛੋਂ । ਤੁਪਕ ਦੇ ਨਾਮ ਸਾਰੇ ਜੀਆਂ ਵਿਚ ਜਾਣ ਲਵੋ ॥੯੪੫॥

---

☛ ਪੁਰਸ਼ਾਂ ਦੀ ਗੁਰੂ ਜੀ ਨੇ ਗੁਆਹੀ ਪਾਈ ਤੇ ਕਿਹਾ ਜੇ ਤੁਹਾਡਾ ਵੇਦਾਂ ਤੇ ਵਿਸ਼ਵਾਸ ਤਾਂ ਉਹਨਾਂ ਕੋਲੋਂ ਵੀ ਪੁੱਛ ਲਵੋ । ਪਰ ਇਸੀ ਘੁੰਡੀ ਨੂੰ ਖੋਲਣ ਲਈ ਅੱਜ ਕਲ ਵੀ ਬੇਅੰਤ ਸਾਧੂ ਸੰਤ ਮਹਾਂ ਪੁਰਸ਼ ਸਤਸੰਗ ਕਰ ਕਰ ਕੇ ਸਮਝਾ ਰਹੇ ਹਨ । ਪਰ ਅਸੀਂ ਸਾਰਿਆਂ ਨਾਮ ਤਾਂ ਮਿਲਣ ਤੋਂ ਅਸਮਰਥ ਹੀ ਹਾਂ ਪਰ ਸੰਤ ਅਤਰ ਸਿੰਘ ਮਸਤੂਆਣਾ ਸੰਤ ਸ੍ਰੀ ਮਾਨ ਬ੍ਰਹਮ ਗਿਆਨੀ ਈਸ਼ਰ ਸਿੰਘ ਜੀ ਰਾੜੇ ਵਾਲੇ ਜਿਨ੍ਹਾਂ ਤੋਂ ਵਰੋ ਸਾਇ ਹੋਏ ਸੰਤ ਵਰਿਆਮ ਸਿੰਘ ਜੀ ਚੰਡੀਗੜ ਮੋਹਾਲੀ ਜਿਥੇ ਸਤਿਸੰਗ ਰਾਹੀਂ ਸੰਗਤਾਂ ਨੂੰ ਤਾਰ ਰਹੇ ਹਨ, ਉਥੇ ਉਹਨਾਂ ਦੂਰ ਨੇੜੇ ਬੈਠਿਆਂ ਲਈ ਸਤਿਸੰਗ ਕਰਨ ਲਈ ਬਹੁਤ ਸਾਰੀਆਂ ਪੁਸਤਕਾਂ ਲਿਖ ਦਿਆ ਕਰਦੇ ਹਨ ਜਿਨ੍ਹਾਂ ਨੂੰ ਲੈ ਕੇ ਅਸੀਂ ਘਰ ਬੈਠੇ ਇਸ ਭੰਡਾਰੇ ਤੋਂ ਲਾਭ ਲੈ ਸਕਦੇ ਹਾਂ । ਉਹਨਾਂ ਦੇ ਪਾਵਨ ਬਚਨ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਸਮਝਣ ਲਈ ਬਹੁਤ ਹੀ ਸਹਾਈ ਹੋ ਸਕੇ ਹਨ । ਜਿਸ ਲਈ ਮੈਂ ਉਹਨਾਂ ਦੇ ਦੱਸੇ ਨੁਸਖੇ ਸੰਗਤਾਂ ਦੀ ਜਾਣਕਾਰੀ ਲਈ ਕੁਝ ਜਤਨ ਕਰ ਰਿਹਾ ਹਾਂ । ਜਿਸਕ ਵਿਦਵਾਨ ਪਾਠਕ ਜਨ ਬੜੀ ਸੰਜੀਦਗੀ ਤੇ ਗੌਰ ਅਤੇ ਪ੍ਰੇਮ ਨਾਲ ਇਹਨਾਂ ਨੁਸਖਿਆਂ ਨੂੰ ਸੰਭਾਲ ਲੈਣਗੇ ।

ਸ੍ਰੀ ਦਸਮੇਸ਼ ਜੀ ਨੇ ਸਯਾਮ ਤੇ ਰਾਮ ਕਵੀ ਦੇ ਨਾਮ ਹੇਠ ਪੰਜ ਕਾਮਾਦ ਦਸ ਇੰਦਰੇ ੨੫ ਪੰਕਤੀਆਂ ਪੰਜ ਕੋਸ ਆਦਿ ਅਨੇਕਾਂ ਗੁਰ ਸਾਧਣ ਲਈ ਪਰੇਰਨਾ ਹੀ ਨਹੀਂ ਸਗੋਂ ਆਪਣੇ ਸਿਖ ਨੂੰ ਤਾਕੀਦ ਕੀਤੀ ਹੈ । ਜਿਸ ਦੀ ਜਾਣਕਾਰੀ ਉਹਨਾਂ ਸਤਿਗੁਰਾਂ ਦੇ ਪ੍ਰੇਮੀ ਸ਼ਰਧਾਲੂ ਸੰਤਾਂ ਰਾਹੀਂ ਸੌਖੇ ਸਮਝੇ ਜਾ ਸਕਦੇ ਹਨ। ਪਹਿਲਾਂ ਸਾਨੂੰ ਲੋੜ ਹੈ ਜਾਨਣ ਦੀ ਕਿ ਚਾਰ ਬਿਰਤੀਆਂ ਕਿਹੜੀਆਂ ਹਨ ?

ਜਦੋਂ ਆਦਮੀ ਦੁਖ ਨਾਲ ਨਫਰਤ ਕਰਦਾ ਹੈ ਅਗੰਮ ਅਗੋਚਰ ਦੇ ਮਾਰਗ ਤੇ ਚੱਲਣ ਲਈ ਦਰਵਾਜਾ ਬੰਦ ਹੀ ਰਹਿੰਦਾ ਹੈ, ਕਿਉਂਕਿ ਇਹ ਦਰਵਾਜਾ ਹੈ ਹੀ ਦੁਖਾਂ ਦਾ, ਇਸ ਦੀ ਰਖਵਾਲੀ ਰੋਹ ਕਰ ਰਿਹਾ ਹੈ । ਦੁਖ ਤੇ ਸੁਖ ਨੂੰ ਸਮ ਜਾਣਕੇ, ਅਸੀਂ ਅੱਗੇ ਵਧ ਸਕਦੇ ਹਾਂ, ਇਸ ਦਰਵਾਜੇ ਦੀ ਰਾਖੀ ਕਰਨ ਵਾਲੇ ਰੋਹ ਦੇ ਨਾਲ ਆਸਾ ਨੂੰ ਜੁੜਣ ਲਈ ਚਾਰ (ਬਿਰਤੀਆਂ) ਅਪਣਾਉਣੀਆਂ ਪੈਂਦੀਆਂ ਹਨ,

ਜਿਨ੍ਹਾਂ ਦੇ ਨਾਮ:

1. ਕਰਣਾ, 2 ਮੈਂਤਰੀ, 3 ,ਦਿਤਾ, 4 ਅਭੇਖਿਆ ਜਾਂ ਅਪੇਖਿਆ ਕਿਹਾ ਜਾਂਦਾ ਹੈ ਇਹਨਾਂ ਦਾ ਸਰੂਪ ਕੀ ਹੈ ?

ਇਕ ਵਾਰ ਪੰਚਮ ਪਾਤਸ਼ਾਹ ਦੇ ਹਜ਼ੂਰ ਵਿਚ ਦੂਰ ਦੁਰਾਡੇ ਤੋਂ ਸੰਗਤ ਅਈ ਤੇ ਉਨ੍ਹਾਂ ਬੇਨਤੀ ਕੀਤੀ ਸੱਚੇ ਪਾਤਸ਼ਾਹ ਕਲਯੁਗ ਦਾ ਸਮਾਂ ਹੈ, ਜਿਸ ਬਾਰੇ ਆਪਦਾ ਫੁਰਮਾਣ ਹੈ:-

ਕਲਿਜੁਗਿ ਰਥੁ ਅਗਨਿ ਕਾ ਕੂੜ ਅਗੈ ਰਥ ਵਾਹੁ ॥ ਪੰ:੪੭੦॥

ਸਾਰੇ ਸੰਸਾਰ ਵਿਚ ਕੂੜ ਪਸਰ ਰਿਹਾ ਹੈ, ਸੱਚ ਅਲੋਪ ਹੋ ਰਿਹਾ ਹੈ, ਜਿਸ ਲਈ ਅਸੀਂ ਆਪ ਜੀ ਦੇ ਬਚਨਾਂ ਦੀ ਕਮਾਈ ਤੋਂ ਅਸਮਰਥ ਹੋ ਰਹੇ ਹਾਂ। ਤੁਸੀਂ ਦੱਸੋ ਕਿ ਕੀ ਕੀਤਾ ਜਾਵੇ ? ਗੁਰੂ ਜੀ - ਤੁਸੀਂ ਚਾਰ-ਚਾਰ ਵਿਆਹ ਹੋਰ ਕਰ ਲਵੋ ।

ਸੰਗਤ ਹਜ਼ੂਰ ਸਾਨੂੰ ਇਕ ਵਿਆਹ ਸੰਭਾਲਣਾ ਔਖਾ ਹੋ ਰਿਹਾ ਹੈ ਤੁਸੀਂ ਚਾਰ ਹੋਰ ਕਰਾਉਣ ਲਈ ਫੁਰਮਾ ਰਹੇ ਹੋ, ਜ਼ਰਾ ਸਾਨੂੰ ਮੂਰਖਾਂ ਨੂੰ ਸਮਝਾ ਕੇ ਦੱਸੋ।

ਗੁਰੂ ਜੀ - ਅਸੀਂ ਤੁਹਾਨੂੰ ਭੌਤਕ ਵਿਆਹ ਲਈ ਨਹੀਂ ਕਹਿੰਦੇ ਸਾਡਾ ਭਾਵ ਹੈ ਕਿ ਆਪਣੇ ਮਨ ਦੇ 1. ਕਰਣਾ, 2 ਦਿਤਾ, 3 ਮੈਤਰੀ, 4 ਅਭੇਖਿਆ ਨਾਮ ਦੀਆਂ ਇਸਤਰੀਆਂ ਨਾਲ ਵਿਆਹ ਕਰਾ ਲਉ । ਤਾਂ ਇਸ ਮਨ ਦੀ ਪ੍ਰੇਸ਼ਾਨੀ ਦੂਰ ਹੋ ਜਾਵੇਗੀ ।

**ੳ- ਕਰਣਾ**—ਜਦੋਂ ਤੁਸੀਂ ਵੇਖੋ ਕਿ ਅਸੀਂ ਇਕ ਚੰਗੇ ਸੁਦੇ ਹਾਲ ਵਿਚ ਸੌਖੇ ਹਾਂ ਅਤੇ ਸੁਖੀ ਹਾਂ । ਕੋਈ ਹੋਰ ਬੰਦਾ ਗਰੀਬ ਹੈ ਜਾਂ ਕਿਸੇ ਕਾਰਣ ਕਰਕੇ ਦੁਖੀ ਹੈ ਜੋ ਮਜਬੂਰ ਹੋ ਰਿਹਾ ਹੈ ਤਾਂ ਉਸ ਦੀ ਯੋਗ ਮਦਦ ਕਰਕੇ ਉਸ ਨੂੰ ਸੁਖ ਪਹੁਚਾਉਣ ਦਾ ਜਤਨ ਕਰਨਾ ਯਥ ਸਕਤ ਕਿਸੇ ਦੀ ਆਤਮਾ ਨੂੰ ਸੁਖ ਦੇਣਾ (ਕਰਣਾ ਬਿਰਤੀ) ਨਾਲ ਮਨ ਦਾ ਵਿਆਹ ਕਰਨਾ ਹੈ । ਜਿਸ ਨਾਲ ਤੁਹਾਡਾ ਚਿਤ ਵੀ ਸੁਖ ਪ੍ਰਤੀਤ ਕਰੇਗਾ ਪਰ ਯਾਦ ਰੱਖੋ ਭੁਲਕੇ ਵੀ ਮਾਣ, ਹੰਕਾਰ, ਮੈਂ ਦਾ ਅਭਿਮਾਨ ਨਹੀਂ ਕਰਨਾ (ਕਰਮ ਕਰਕੇ ਨਿਹ ਕਰਮੀ) ਹੋ ਕੇ ਰਹਿਣਾ ਹੈ । ਨਹੀਂ ਤਾਂ ਕੀਤਾ ਕਰਣਾ ਨਸ਼ਟ ਹੋ ਜਾਇਗਾ । ਜੈਸਾ ਕਿ ਪਾਵਨ ਬਚਨ ਹੈ :-

ਜਿਸੁ ਅੰਦਰਿ ਤਾਂਤਿ ਪਰਾਈ ਹੋਵੇ ਤਿਸ ਦਾ ਕਰੇ ਹੋਈ ਭਲਾ ॥ਪੰ:੩੦੮॥

☛

ਨਾਇਕ ਪਦ ਧਰੀਐ ॥ ਸੱਤ੍ਰੁ ਸਬਦ ਕਹੁੱ ਬਹੁਰ ਬਖਾਨਹੁ ॥ ਨਾਮ ਤੁਪਕ ਕੇ ਸਭ ਜੀਅ ਜਾਨਹੁ ॥੯੪੫॥ [੧]ਰੈਨ ਰਾਜਨੀ ਆਦਿ ਕਹਿੱਜੈ ॥ ਜਾ ਚਰ ਕਹਿ ਪਤਿ ਸਬਦ ਭਣਿੱਜੈ ॥ ਤਾ ਕੇ ਅੰਤ ਸੱਤ੍ਰੁ ਪਦ ਕਹੀਐ ॥ ਨਾਮ ਤੁਪਕ ਕੇ ਸਭ ਜੀਅ ਲਹੀਐ ॥੯੪੬॥ [੨]ਨਿਸ ਨਾਇਕਨਿ ਆਦਿ ਉਚਰੀਐ ॥ ਸੂਨ ਉਚਰ ਚਰ ਪਤਿ ਪਦ ਡਰੀਐ ॥ ਅਰਿ ਪਦ ਤਾ ਕੇ ਅੰਤ ਬਖਾਨਹੁੱ ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁੱ ॥੯੪੭॥ [੩]ਨਿਸਇਸਨੀ ਸਬਦਾਦਿ ਬਖਾਨੋ ॥ ਜਾ ਚਰ ਕਹਿ ਨਾਇਕ ਪਦ ਠਾਨੋ ॥ ਸੱਤ੍ਰੁ ਸਬਦ ਕਹੁੱ ਬਹੁਰ ਉਚਾਰਹੁੱ ॥ ਸੁ ਕਬਿ ਤੁਪਕ ਕੇ ਨਾਮ ਬਿਚਾਰਹੁੱ॥੯੪੮॥ [੪]ਨਿਸ ਪਤਨਨਿ ਸਬਦਾਦਿ ਉਚਰੀਐ ॥ ਸੁਤ ਚਰ ਅਰ ਅੰਤਹਿੱ ਪਦ ਧਰੀਐ ॥ ਸੱਤ੍ਰੁ ਸਬਦ ਕਹੁੱ ਅੰਤ ਬਖਾਨਹੁੱ ॥ ਸੁ ਕਬਿ ਤੁਪਕ ਕੇ ਨਾਮ ਪਛਾਨਹੁੱ ॥੯੪੯॥ [੫]ਨਿਸ ਧਨਨੀ ਸਬਦਾਦਿ ਕਹਿੱਜੈ ॥ ਜਾ ਚਰ ਕਹਿ ਅਰ ਪਦਹਿ ਭਣਿੱਜੈ ॥ ਸੱਤ੍ਰੁ ਸਬਦ ਕਹੁੱ ਬਹੁਰ ਬਖਾਨਹੁੱ ॥ ਨਾਮ ਤੁਪਕ ਕੇ ਸਭ ਜੀਅ ਜਾਨਹੁੱ॥੯੫੦॥ [੬]ਰੈਨ ਨਾਇਕਨਿ ਆਦਿ ਸੁ ਕਹੀਐ ॥ ਜਾ ਚਰ ਕਹਿ ਪਤਿ ਪਦ ਦੈ ਰਹੀਐ ॥ ਤਾ ਕੇ ਅੰਤ ਸੱਤ੍ਰੁ ਪਦ ਭਾਖਹੁ ॥ ਨਾਮ ਤੁਪਕ ਕੇ ਸਭ ਲਖਿ ਰਾਖਹੁ॥੯੫੧॥ [੭]ਨਿਸ ਚਰਨਨ ਪ੍ਰਿਥਮੈ ਪਦ ਭਾਖਹੁੱ ॥ ਸਤ ਚਰ ਕਹਿ ਨਾਇਕ ਪੁਨਿ ਰਾਖਹੁ ॥ ਸੱਤ੍ਰੁ ਸਬਦ ਕਹੁੱ ਬਹੁਰ ਬਖਾਨਹੁੱ ॥ ਸਕਲ ਤੁਪਕ ਕੇ ਨਾਮ ਪਛਾਨਹੁੱ ॥੯੫੨॥ [੮]ਆਦਿ ਨਿਸਾਚਰਨਨ ਕਹੁੱ ਭਾਖੋ॥ ਸਤ ਚਰ ਕਹਿ ਨਾਇਕ ਪਦ ਰਾਖੋ ॥ ਸੱਤ੍ਰੁ ਸਬਦ ਕਹੁੱ ਬਹੁਰ ਭਣਿੱਜੈ ॥ ਸਕਲ ਤੁਪਕ ਕੇ ਨਾਮ ਕਹਿੱਜੈ॥੯੫੩॥ [੯]ਰੈਨ ਰਮਨ ਸਬਦਾਦਿ ਭਣਿੱਜੈ ॥ ਸਤ ਚਰ ਕਹਿ ਪਤਿ ਸਬਦ ਕਹਿੱਜੈ ॥ ਸੱਤ੍ਰੁ ਸਬਦ ਕੋਂ ਅੰਤ ਬਖਾਨਹੁੱ ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁੱ ॥੯੫੪॥[੧੦] ਰੈਨ ਰਾਜਨਨ ਪ੍ਰਿਥਮ ਉਚਾਰੋ ॥ ਸਤ ਚਰ ਕਹਿ ਪਤਿ ਪਦਹਿੱ ਸਵਾਰੋ ॥ ਤਾ ਕੇ ਅੰਤ ਸੱਤ੍ਰੁ ਪਦ ਕਹੀਐ ॥ ਨਾਮ ਤੁਪਕ ਕੇ ਸਭ ਹੀ ਲਹੀਐ ॥੯੫੫॥ [੧੧]ਨਿਸਾ ਰਵਨਨਿਨ ਆਦਿ ਭਣਿੱਜੈ ॥ ਸਤ ਚਰ ਕਹਿ ਪਤਿ ਸਬਦ ਧਰਿੱਜੈ ॥ ਸੱਤ੍ਰੁ ਸਬਦ ਤਾ ਪਾਛੇ ਕਹੀਐ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥੯੫੬॥ [੧੨]ਦਿਨਅਰ ਰਵਨਨਿ ਆਦਿ ਉਚਾਰੋ ॥ ਸਤ ਚਰ ਕਹਿ ਪਤਿ ਸਬਦ ਬਿਚਾਰੋ ॥ ਤਾ ਕੇ ਅੰਤ ਸੱਤ੍ਰੁ ਪਦ ਭਾਖੋ ॥ ਨਾਮ ਤੁਪਕ ਜੂ ਕੇ ਲਖਿ ਰਾਖੋ ॥੯੫੭॥ [੧੩]ਹਰਿਜ ਅਰਿ ਰਵਨਿਨ ਆਦਿ ਵਖਾਨੋ ॥ ਸਤ ਚਰ ਕਹਿ ਪਤਿ ਸਬਦ ਪ੍ਰਮਾਨੋ ॥

---

☛ ਅ- ਮੈਤਰੀ (ਈਰਖਾ)—ਅਤਿ ਬੁਰੀ ਬਿਮਾਰੀ ਹੈ । ਜਿਸ ਕਰਕੇ ਮਨ ਦੂਸਰੇ ਦਾ ਬੁਰਾ ਚਿਤਵਦਾ ਹੈ । ਦੂਜੇ ਦਾ ਬੁਰਾ ਕਰਨ ਲਈ ਆਪਣਾ ਭੀ ਬੁਰਾ ਕਰ ਬਹਿੰਦਾ ਹੈ ਜਿਸ ਲਈ ਮਹਾਂ ਪੁਰਖ ਇਕ ਦ੍ਰਿਸ਼ਟਾਂਤ ਦੇਂਦੇ ਸਮਝਾਉਂਦੇ ਹਨ ਕਿ ਕੋਈ ਦੰਪਤੀ ਬੜਾ ਗਰੀਬ ਸੀ ਜੋ ਦੋ ਵੇਲੇ ਦੀ ਰੋਟੀ ਤੋਂ ਭੀ ਮਜਬੂਰ ਸੀ ਉਹ ਸਲਾਹ ਕਰਕੇ ਕਿਸੇ ਮਹਾਂ ਪੁਰਸ਼ ਪਾਸ ਜਾ ਕੇ ਆਪਣਾ ਦੁਖ ਸੁਣਾ ਕੇ ਰੋਇਆ, ਮਹਾਂਪੁਰਸ਼ ਕਰਣਾ ਵਿਚ ਆਏ ਤੇ ਉਹਨਾਂ ਉਸ ਨੂੰ ਇਕ ਸੰਖ ਦੇ ਦਿਤਾ ਤੇ ਆਖਿਆ ਕਿ ਇਸ ਨੂੰ ਚੱਕੀ ਉਪਰ ਰੱਖ ਕੇ ਧੂਪ ਦੇ ਕੇ ਜਿਸ ਵਸਤੂ ਦੀ ਲੋੜ ਹੋਵੇ ਮੰਗ ਲਈ ਉਹ ਪੂਰੀ ਹੋ ਜਾਵੇਗੀ। ਪਰ ਨਾਲ ਗੁਆਂਡੀ ਕੋਲ ਤੇਰੇ ਨਾਲੋਂ ਦੁਗਣੀ ਚਲੀ ਜਾਵੇਗੀ । ਉਸ ਵੇਲੇ ਤਾਂ ਕਹਿ ਦਿਤਾ ਕਿ ਚਲੋਂ ਮੈਨੂੰ ਕੀ ਮੈਨੂੰ ਤਾਂ ਆਪਣੀ ਲੋੜ ਪੂਰੀ ਹੋਣੀ ਚਾਹੀਦੀ ਹੈ। ਜਦੋਂ ਉਸਨੂੰ ਮਹਾਂਪੁਰਸ਼ਾਂ ਦੇ ਬਚਨ ਤੇ ਅਮਲ ਕੀਤਾ ਤਾਂ ਘਰ ਭਰਕੇ ਹਰ ਵਸਤੂ ਨਾਲ ਮਾਲੋ ਮਾਲ ਹੋ ਗਿਆ, ਪਰ ਗੁਆਂਢੀ ਦਾ ਘਰ ਇਸ ਨਾਲੋਂ ਦੁਗਣੇ ਮਾਲ ਨਾਲ ਲਹਿਰ ਬਹਿਰ ਲਗ ਗਈ ਜਿਸ ਨੂੰ ਵੇਖ ਕੇ ਇਹਨਾਂ ਦੰਪਤੀ ਦੇ ਮਨ ਵਿਚ ਈਰਖਾ ਦੇ ਸਾੜੇ ਨੇ ਇਹਨਾਂ ਦੀ ਰੋਟੀ ਹਰਾਮ ਕਰ ਦਿਤੀ ਲਗੇ ਈਰਖਾ ਨਾਲ ਸੜਨ । ਫੇਰ ਇਹਨਾਂ ਨੇ ਸੰਖ ਕੋਲੋਂ ਆਪਣੀ ਇਕ ਅੱਖ ਫੁਟ ਜਾਣ ਦੀ ਮੰਗ ਕਰ ਦਿਤੀ ਇਹਨਾਂ ਦੀ ਇਕ ਅੱਖ ਫੁਟਕੇ ਕਾਣੇ ਹੋ ਗਏ ਤੇ ਗੁਆਂਢੀ ਦੀਆਂ ਦੋਵੇਂ ਅੱਖਾਂ ਚਲੀਆਂ ਗਈਆਂ ਤੇ ਅੰਨਾਂ ਹੋ ਗਿਆ । ਫੇਰ ਇਹਨਾਂ ਨੇ ਮੰਗ ਕੀਤੀ ਕਿ ਸਾਡੇ ਦਰ ਅੱਗੇ ਖੂਹ ਲੱਗ ਜਾਵੇ ਤਾਂ ਇਹਨਾਂ ਦੇ ਦਰ ਅੱਗੇ ਇਕ ਤੇ ਗੁਆਂਢੀ ਦੇ ਦਰ ਅੱਗੇ ਦੋ ਖੂਹ ਲਗ ਗਏ, ਅੱਖਾਂ ਪਹਿਲਾਂ ਹੀ ਫੁਟ ਗਈਆਂ ਸਨ ਖੂਹਾਂ ਉਹਨਾਂ ਨੂੰ ਪਤਾ ਹੀ ਨਾ ਲੱਗਾ ਜਦੋਂ ਘਰੋਂ ਬਾਹਰ ਨਿਕਲਨਾ ਚਾਹਿਆ ਤਾਂ ਖੂਹ ਵਿਚ ਡਿਗ ਕੇ ਮਰ ਗਏ । ਇਸ ਨੂੰ ਕਹਿੰਦੇ ਨੇ (ਮੈਤਰੀ-ਈਰਖਾ) ਦੂਜੇ ਨੂੰ ਖਤਮ ਕਰਨ ਲਈ ਆਪਣੀ ਵੀ ਅੱਖ ਗੁਆ ਲਈ ਤੇ ਘਰ ਅੱਗੇ ਖੂਹ ਲੱਗਣ ਨਾਲ ਦਰਵਾਜਾ ਬੰਦ ਹੋ ਗਿਆ ਦਸੋ ਉਹਨਾਂ ਦੇ ਹੱਥ ਕੀ ਆਇਆ ?

ਏ-ਗੁਰੂ ਜੀ ਦਾ ਕਹਿਣਾ ਹੈ ਕਿ ਕਿਸੇ ਪਾਸ ਬਹੁਤ ਧੰਨ ਪਦਰਥ ਹੋਵੇ ਉਸ ਨਾਲ ਈਰਖਾ ਕਰਨ ਦੀ ਬਜਾਏ ਉਸ ਦੀ ਪ੍ਰਸੰਸਾ ਕਰੋ । ਜੇ ਕਿਸੇ ਨਾਲ ਵੈਰ ਪੈਣ ਦਾ ਸੰਦੇਹ ਹੋਵੇ ਤਾਂ ਉਸ ਦਾ ਮੇਲ ਮਿਲਾਪ ਤਿਆਗ ਦਿਉ, ਐਨਾ ਦੂਰ ਹੋ ਜਾਉ ਕਿ ਉਹ ਤੁਹਾਨੂੰ ਭੁਲ ਹੀ ਜਾਵੇ ਅਤੇ ਤੁਸੀਂ ਉਸਨੂੰ ਭੁਲ ਜਾਓ। ਇਹ ਬਿਰਤੀ ਮੁਦਤਾਂ ਤੋਂ ਅੱਗੇ ਲੰਘ ਕੇ (ਅਪੇਖਿਆ) ਕਹਾਉਂਦੀ ਹੈ ਜਿਸ ਕਰਕੇ ਦੁਖ ਘਟ ਜਾਂਦੇ ਹਨ ਉਲਝਣਾ ਤੋਂ ਬਚ ਜਾਈਦਾ ਹੈ ਅਤੇ ☛

੧. ਰੈਨ ਰਾਜਨੀ ਰਾਤ ਦੇ ਰਾਜੇ ਚੰਦ ਦੀ ਭੈਣ ਚਨਾਬ ਨਦੀ ਵਾਲੀ ਧਰਤੀ ਪਹਿਲਾਂ ਕਹਿਕੇ । ਜਾ ਚਰ ਕਹਿਕੇ ਪਤਿ ਸਬਦ ਕਹਿ ਦਿਉ । ਉਸ ਦੇ ਅੰਤ ਵਿਚ ਸੱਤ੍ਰ ਪਦ ਆਖ ਦਿਉ। ਸਾਰੇ ਨਾਮ ਤੁਪਕ ਦੇ ਜੀਆਂ ਵਿਚ ਜਾਣ ਲੀਜੈ ॥੯੪੬॥

੨. ਨਿਸ+ਨਾਇਕ+ਨਨਿ ਨਿਸ ਨਾਇਕ=ਰਾਤ ਦਾ ਆਗੂ ਸਰਦਾਰ=ਬਾਦਸ਼ਾਹ "ਨ"=ਦੀ ਭੈਣ ਚਨਾ ਨਦੀ "ਨਿ" ਵਾਲੀ ਧਰਤੀ ਪਹਿਲਾਂ ਆਖੀਐ । ਸੂਨ ਸੰਨ: ਸੂਨ=ਪੁਤ੍ਰ, ਬਚਾ=ਘਾਹ ਭਾਵ ਜਮੀਨ ਦੇ ਜਾਏ ਘਾਹ ਨੂੰ ਚਰਨ ਵਾਲੇ ਪਸੂ ਕਹਿਕੇ ਚਰ ਪਤਿ ਪਦ ਡਾਲ ਦੇਈਏ । ਅਰਿ=ਉਸ ਦਾ ਵੈਰੀ ਪਦ ਇਸ ਤੋਂ ਬਾਅਦ ਉਸਦੇ ਅੰਤ ਵਿਚ ਕਰੋ ਅਤੇ ਸਾਰੇ ਤੁਪਕ ਦੇ ਨਾਮ ਮੰਨ ਲੌਂ ॥੯੪੭॥

੩. ਨਿਸਇਸਨੀ ਨਿਸ=ਰਾਤ ਇਸਨੀ=ਰਾਤ ਦੇ ਰਾਜੇ ਚੰਦ੍ਰ ਦੀ (ਭੈਣ) ਝਨਾ ਨਦੀ ਵਾਲੀ ਧਰਤੀ ਸਬਦ ਪਹਿਲਾਂ ਆਖੋ। ਜਾ ਚਰ ਕਹਿਕੇ ਨਾਇਕ ਪਦ ਲਾ ਦਿਉ । ਫੇਰ ਸੱਤ੍ਰ ਸਬਦ ਨੂੰ ਆਖ ਦਿਉ । ਸੋ ਕਵੀ ਜਨੋ ਤੁਪਕ ਦੇ ਨਾਮ ਵਿਚਾਰ ਲਵੋ ॥੯੪੮॥

੪. ਨਿਸ ਪਤਨਨਿ ਨਿਸ=ਰਾਤ, ਪਤ=ਰਾਤ ਦਾ ਪਤੀ ਚੰਦ੍ਰਮਾਂ "ਨ"=ਦੀ ਭੈਣ ਚੰਦ੍ਰਭਗਾ "ਨਿ"=ਵਾਲੀ ਧਰਤੀ ਸਬਦ ਪਹਿਲਾਂ ਉਚਾਰੋ । ਸੁਤ ਚਰ=ਧਰਤੀ ਦਾ ਸੁਤ=ਪੁਤ੍ਰ (ਘਾਹ) ਚਰ=ਆਨ ਚਰਨ ਵਾਲੇ ਪਸ਼ੂ, ਪਸ਼ੂਆਂ ਦਾ ਅਰਿ ਵੈਰੀ ਸ਼ੇਰ ਸਬਦ ਅੰਤ ਵਿਚ ਲਾਉ । ਸੱਤ੍ਰ ਸ਼ੇਰ ਦੀ ਵੈਰਨ ਅੰਤ ਆਖ ਕੇ। ਸੁਘੜ ਕਵੀਓ ਤੁਪਕ ਦੇ ਨਾਮ ਪਛਾਣ ਲਵੋ ॥੯੪੯॥

੫. ਨਿਸਬਨਨੀ ਨਿਸ+ਇਧ=ਰਾਤ ਦੇ ਰਾਜੇ ਚੰਦ ਦੀ ਭੈਣ "ਚਨਾ" ਨਦੀ "ਨੀ" ਵਾਲੀ ਧਰਤੀ ਸਬਦ ਪਹਿਲਾਂ ਕਹੀਏ। ਜਾ ਚਰ ਕਹਿ ਕੇ ਅਰਿ=ਵੈਰੀ ਸਬਦ ਫੇਰ ਕਹੋ। ਫੇਰ ਸੱਤ੍ਰ ਸਬਦ ਨੂੰ ਆਖ ਕੇ । ਸਾਰੇ ਨਾਮ ਤੁਪਕ ਦੇ ਜੀਆਂ ਵਿਚ ਜਾਣ ਲਵੋ ॥੯੫੦॥

੬. ਰੈਨ ਨਾਇਕਨਿ ਰਾਤ ਦੇ ਨਾਇਕ ਚੰਦ ਦੀ ਭੈਣ ਚਨਾ ਨਦੀ ਵਾਲੀ ਧਰਤੀ ਪਹਿਲਾਂ ਆਖੀਐ । ਜਾ ਚਰ ਕਹਿਕੇ ਪਤਿ ਪਦ ਦੇ ਕੇ ਰਹੀਐ=ਅਟਕ ਜਾਈਏ । ਉਸਦੇ ਅੰਤ ਸੱਤ੍ਰ ਪਦ ਕਹੋ । ਸਾਰੇ ਨਾਮ ਤੁਪਕ ਦੇ ਜਾਣਕੇ ਹਿਰਦੇ ਵਿਚ ਰੱਖ ਲੌਂ ॥੯੫੧॥

੭. ਨਿਸਚਰਨਨਿ ਨਿਸ ਚਰ=ਰਾਤ ਨੂੰ ਚੱਲਣ ਵਾਲਾ ਚੰਦ੍ਰਮਾਂ "ਨ" =ਚੰਦ੍ਰਮਾਂ ਦੀ ਭੈਣ, ਚਨਾ ਨਦੀ "ਨ"= ਵਾਲੀ ਧਰਤੀ ਪਦ = ਪਹਿਲਾਂ ਆਖੋ । ਸੁਤ ਚਰ=ਘਾਹ ਤੇ ਚਰਨ ਵਾਲੇ ਪਸ਼ੂ, ਪਸ਼ੂਆਂ ਦਾ ਨਾਇਕ ਸ਼ੇਰ ਪਦ ਲਾ ਦਿਉ । ਸ਼ੇਰ ਦਾ ਸੱਤ੍ਰ=ਵੈਰੀ ਸਬਦ ਨੂੰ ਫੇਰ ਪਿੱਛੋਂ ਆਖੋ । ਸਾਰੇ ਤੁਪਕ ਦੇ ਨਾਮ ਪਛਾਣ ਲਵੋ ॥੯੫੨॥

੮. ਆਦਿ ਨਿਸਾਚਰਨਨਿ ਪਹਿਲਾਂ=ਰਾਤ ਨੂੰ ਚੱਲਣ ਵਾਲੇ ਚੰਦ੍ਰਮਾਂ ਦੀ ਭੈਣ=ਚਨਾ ਨਦੀ "ਨਿ" ਵਾਲੀ ਧਰਤੀ ਦਾ ਨਾਂ ਆਖੋ। ਸਤਚਰ ਕਹਿਕੇ ਨਾਇਕ ਪਦ ਲਾ ਦਿਉ । ਸੱਤ੍ਰ ਸਬਦ ਨੂੰ ਫੇਰ ਕਹੀਏ । ਸਾਰੇ ਤੁਪਕ ਦੇ ਨਾਮ ਕਹਿ ਦਿਉ ॥੯੫੩॥

੯. ਰੈਨ ਰਮਨ (ਰਾਤ ਨੂੰ ਭੋਗਣ ਵਾਲਾ ਚੰਦ੍ਰਮਾਂ) ਨਾਲ ਅਨੁਜਨ ਤੇ ਨੀ ਵਗੈਰਾ ਸ਼ਬਦ ਪਹਿਲਾਂ ਕਹਿਕੇ । ਸਤਚਰ ਕਹਿਕੇ ਪਤਿ ਸਬਦ ਨੂੰ ਲਾ ਦੀਜੈ । ਸੱਤ੍ਰ ਨੂੰ ਅੰਤ ਆਖ ਦਿਉ। ਫੇਰ ਸਾਰੇ ਨਾਮ ਤੁਪਕ ਦੇ ਮੰਨ ਲਵੋ ॥੯੫੪॥

੧੦. ਰੈਨ ਰਾਜਨਨ ਰੈਨ ਰਾਜ=ਰਾਤ ਦੇ ਰਾਜੇ ਚੰਦ "ਨ"=ਚੰਦ ਦੀ ਭੈਣ "ਨ"=ਵਾਲੀ ਚਨਾ ਨਦੀ "ਨ"=ਝਨਾ ਨਦੀ ਵਾਲੀ ਧਰਤੀ ਪਹਿਲਾਂ ਉਚਾਰ ਦਿਉ । ਫੇਰ ਸਤਚਰ ਕਹਿ ਕੇ ਪਤਿ ਪਦ ਸਵਾਰ ਦਿਉ । ਉਸ ਦੇ ਅੰਤ ਵਿਚ ਸੱਤ੍ਰ ਪਦ ਕਹਿ ਦਿਉ । ਤੁਪਕ ਦੇ ਨਾਮ ਸਭ ਹੀ ਜਾਣ ਲਵੋ ॥੯੫੫॥

੧੧. ਨਿਸਾਰਵਨਨਿ (ਰਾਤ ਨੂੰ ਭੋਗਣ ਵਾਲੇ ਚੰਦ ਦੀ ਭੈਣ ਝਨਾ ਨਦੀ ਵਾਲੀ ਧਰਤੀ ਪਹਿਲਾਂ ਆਖਕੇ । ਸੱਤ੍ਰ ਕਹਿਕੇ ਪਤਿ ਸਬਦ ਲਾ ਦਿਉ । ਸੱਤ੍ਰ ਸਬਦ ਉਸਦੇ ਪਿੱਛੇ ਕਹਿਕੇ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਈਐ ॥੯੫੬॥

੧੨. ਦਿਨ ਅਰ ਰਵਨਨ ਦਿਨ ਅਰ=ਦਿਨ ਦਾ ਵਿਰੋਧੀ ਚੰਦ੍ਰਮਾਂ ਰਵ=ਰਾਤ ਨੂੰ ਰਵਨ ਵਾਲੇ "ਨ"=ਦੀ ਭੈਣ ਚਨਾ ਨਦੀ "ਨਿ"=ਚਨਾ ਨਦੀ ਵਾਲੀ ਧਰਤੀ ਪਹਿਲਾਂ ਉਚਾਰਨ ਕਰੋ। ਸਤਚਰ ਕਹਿਕੇ ਪਤਿ ਸਬਦ ਆਖ ਦਿਉ । ਉਸਦੇ ਅੰਤ ਵਿਚ ਸੱਤ੍ਰ ਪਦ ਲਾ ਦਿਉ । ਤੁਪਕ ਜੀ ਦੇ ਨਾਮ ਜਾਣ ਕੇ ਦਿਲ ਵਿਚ ਰੱਖੋ ॥੯੫੭॥

੧੩. ਹਰਿਜ ਅਰਿ ਰਵਨਿਨ ਹਰਿ=ਸੂਰਜ "ਜ"=ਸੂਰਜ ਦਾ ਜਾਇਆ ਪ੍ਰਕਾਸ=ਦਿਨ, ਦਿਨ ਦਾ ਅਰਿ=ਵੈਰੀ ਹਨੇਰਾ, ਰਵਨਿ ਹਨੇਰੇ ਰਾਤ ਨੂੰ ਰਮਣ ਵਾਲਾ ਚੰਦ੍ਰਮਾਂ, "ਨਿ" ਚੰਦ ਦੀ ਭੈਣ ਚਨਾ ਨਦੀ, "ਨ"=ਜਨਾ ਨਦੀ ਵਾਲੀ ਧਰਤੀ ਸਬਦ ਪਹਿਲਾਂ ਆਖੋ । ਸਤਚਰ ਕਹਿਕੇ ਪਤਿ ਸਬਦ ਮੰਨ ਲਉ ।

---

ਮਹਾਂ ਪੁਰਸ਼ਾਂ ਦੀ ਸੰਗਤ ਕਰਨ ਨਾਲ 4 ਪਦਾਰਥ ਪਾ ਲਈਦੇ ਹਨ ਜਿਨ੍ਹਾਂ ਦਾ ਨਾਮ ਹੈ 1 ਧਰਮ, 2 ਅਰਥ, 3 ਕਾਮ, 4 ਮੋਕਸ਼=ਜੀਵਨ ਵਿਚ ਧਰਮ ਦੇ ਗੁਣ, ਜਿਵੇਂ ਕਿ ਦਇਆ, ਖਿਮਾ, ਅਹਿੰਸਾ, ਮਿਠਤ ਪਵਿੱਤਰਤਾ, ਸ਼ੀਲਤਾ ਦਾਨ ਆਦਿ ਸ਼ੁਭ ਗੁਣ ਪ੍ਰਵੇਸ਼ ਕਰ ਜਾਇਆਂ ਕਰਦੇ ਹਨ, ਜੋ ਜੀਵ ਨੂੰ ਸਦਾ ਹੀ ਸੁਖੀ ਰਖਦੇ ਹਨ । ਇਨ੍ਹਾਂ ਗੁਣਾਂ ਦੇ ਸਮੂਹ ਨੂੰ ਧਰਮ ਆਂਖਦੇ ਹਨ ਅਤੇ ਧਰਮ ਸਾਰੀ ਸ੍ਰਿਸ਼ਟੀ ਦਾ ਇਕੋ ਹੀ ਹੋਇਆ ਕਰਦਾ ਹੈ । ਸੰਪਰਦਾਵਾਂ ਸਮੇਂ ਦੀ ਲੋੜ ਦੇ ਮੁਤਾਬਕ ਮਹਾਂ ਪੁਰਸ਼ ਆਪਣੇ ਢੰਗ ਨਾਲ ਬਣਾ ਲਿਆ ਕਰਦੇ ਹਨ, ਉਹਨਾਂ ਨੂੰ ਆਮ ਬੋਲੀ ਵਿਚ ਸ਼ਰ੍ਹਾ ਆਖਦੇ ਹਨ । ਇਹ ਨਿਯਮ ਹਰ ਸੰਪਰਦਾਵਾਂ ਦੇ ਅੱਡ-ਅੱਡ ਹੋਇਆ ਕਰਦੇ ਹਨ, ਸੋ ਇਸ ਧਰਮ ਦੀ ਪ੍ਰਾਪਤੀ ਮਹਾਂ ਪੁਰਸ਼ਾਂ ਦੀ ਸੇਵਾ ਵਿਚੋਂ ਹੁੰਦੀ ਹੈ।

ਅਰਥ—ਪੈਸੇ ਟਕੇ ਦੀ ਖੁਲ ਹੋ ਜਾਣੀ, ਕੰਮ ਚੱਲ ਜਾਣੇ ਕਿਸੇ ਕਾਰਜ ਵਿਚ ਕਿਸੇ ਕਿਸਮ ਦੀ ਉਲਝਣ ਜਾਂ ਰੁਕਾਵਟ ਨਾ ਪੈਣੀ, ਇਹ ਵੀ ਧਰਮ ਤੇ ਮਹਾਂ ਪੁਰਸ਼ਾਂ ਦੀ ਸੇਵਾ ਵਿਚੋਂ ਪੂਰੀ ਹੋ ਜਾਇਆ ਕਰਦੀ ਹੈ । ਸਾਰੀਆਂ ਸ਼ੁਭ ਕਾਮਨਾਵਾਂ ਵਾਸ਼ਨਾਵਾਂ ਪ੍ਰਭੂ ਭਗਤੀ ਤੇ ਸੰਤ ਸੇਵਾ ਵਿਚ ਪੂਰੀਆਂ ਹੋ ਜਾਇਆ ਕਰਦੀਆਂ ਹਨ, ਇਨ੍ਹਾਂ ਸਾਰਿਆਂ ਤੋਂ ਉਤਮ ਪਦਾਰਥ ਜਿਸ ਨੂੰ ਮੁਕਤ ਆਖਿਆ ਜਾਂਦਾ ਹੈ, ਉਨ੍ਹਾਂ ਦੀ ਸੰਗਤ ਕਰਕੇ ਅਤੇ ਉਨ੍ਹਾਂ ਦੇ ਸ਼ੁਭ ਬਚਨਾਂ ਨੂੰ ਕਮਾਕੇ, ਸਰਵਣ, ਮੰਨਣ, ਨਿਧਆਸਣ ਤੋਂ ਪ੍ਰਾਪਤ ਹੋ ਜਾਇਆ ਕਰਦੇ ਹਨ ।

ਇਕ ਰਾਜੇ ਨੇ ਸ਼ਰਾਬ ਬਹੁਤੀ ਪੀ ਲਈ ਸ਼ਰਾਬ ਦੇ ਨਸ਼ੇ ਵਿਚ ਸ਼ਾਮ ਦੇ ਵੇਲੇ ਪਹਿਰੇ ਤੇ ਖੜੇ ਸਿਪਾਹੀ ਨੂੰ ਕਹਿੰਦਾ ਹੈ ਮੈਂ ਵੀ ਸਿਪਾਹੀ ਹਾਂ ਮੈਂ ਵੀ ਪਹਿਰਾ ਦਿਆਂਗਾ, ਉਸ ਨੇ ਸਿਪਾਹੀ ਵਾਲੀ ਵਰਦੀ ਪਾ ਲਈ ਰਫਲ ਲੈ ਕੇ ਸਾਰੀ ਰਾਤ ਖੜਾ ਪਹਿਰਾ ਦਿੰਦਾ ਰਿਹਾ । ਜਦੋਂ ਹੋਸ਼ ਆਈ ਫੇਰ ਹੈਰਾਨ ਹੋ ਕੇ ਆਪਣੀ ਮੂਰਖਤਾ ਤੇ ਪਛਤਾਇਆ । ਹੈਰਾਨੀ ਦੀ ਗੱਲ ਹੈ ਕਿ ਚੇਤਨ ਅੰਸ ਮਹਾਂ ਮਲੀਨ ਮਾਇਆ ਦੇ ਅੰਸ ਨਾਲ ਅਤੇ ਸਰੀਰ ਤੇ ਜੋਬਨ ਨਾਲ ਮਿਲਕੇ ਆਪਣੇ ਆਪ ਨੂੰ ਸਰੀਰ ਹੀ ਕਹਿ ਰਹੀ ਹੈ । ਜਿਸ ਤਰ੍ਹਾਂ ਉਹ ਰਾਜਾ ਨਸ਼ਾ ਪੀ ਕੇ ਐਨਾ ਭੁਲ ਗਿਆ ਸੀ ਕਿ ਉਸ ਨੂੰ ਆਪਣੇ ਆਪ ਦਾ ਗਿਆਨ ਹੀ ਭੁਲ ਗਿਆ ਅਤੇ ਆਪਣੀ ਰਾਜਾ ਪਦਵੀ ਛੱਡਕੇ ਸਿਪਾਹੀ ਪਦਵੀ ਹੀ ਮੰਨਦਾ ਰਿਹਾ, ਇਸੇ ਤਰ੍ਹਾਂ ਨਾਲ ਇਹ ਚੈਤੰਨ ਅੰਸ ਆਪਣੇ ਪ੍ਰਾਤਮ ਪਦ ਨੂੰ ਛੱਡ ਕੇ ਜੀਵ ਦੀ ਉਪਾਧੀ ਵਿਚੀ ਹੁੰਦੀ ਹੋਈ ਸਰੀਰ ਹੀ ਮੰਨਣ ਲੱਗਦੀ ਹੈ । ਪੜ੍ਹਦਾ ਹੈ, ਲਿਖਦਾ ਹੈ ਕਿ ਡਿਗਰੀਆਂ ਲੈਂਦਾ ਹੈ ਪਰ ਇਹ ਸਭ ਮੂਰਖਾਂ ਦੀਆਂ ਗੱਲਾਂ ਹਨ ਸੰਤ ਜੀ ਪੰ: ੧੨੦ ਤੇ ਕਹਿ ਰਹੇ ਹਨ ਕਿ ਜੇ ਆਪਣੇ ਸਰੂਪ ਦਾ ਗਿਆਨ ਨਾ ਹੋਇਆ । ਇਸ ਚੇਤਨ ਅੰਸ ਨੂੰ ਭੁਲਾਉਣ ਵਾਲੇ ਹਨ ਸਥੂਲ, ਸੂਖਸ਼ਮ ਅਤੇ ਕਾਰਨ ਸਰੀਰ (ਪੰਜੇ ਕੋਸ਼) 1-ਅਨੰਦਮਯ ਕੋਸ਼, 2- ਵਿਗਿਆਨ ਮਯ ਕੋਸ਼, 3- ਮਨੋਮਯ ਕੋਸ਼, 4-ਪ੍ਰਾਣਮਯ ਕੋਸ਼ ਇਹ ਚੇਤਨ ਹੋਂਦ ਹੇਠਾਂ ਤਿਲਕਣੀ ਸ਼ੁਰੂ ਹੋਈ ਅਤੇ ਪ੍ਰਕ੍ਰਿਤੀ ਨਾਲ ਮਿਲ ਕੇ ਤਿੰਨਾਂ ਸਰੀਰਾਂ ਚੋਂ ਹੁੰਦੀ ਹੋਈ ਪੰਜਾਂ ਕੋਸ਼ਾਂ ਵਿਚੋਂ ਤਿਲਕਦੀ ਅੰਨਮਯ ਕੋਸ਼ ਵਿਚ ਆ ਕੇ ਪੂਰੀ ਤਰ੍ਹਾਂ ਨਾਲ ਆਪਣੇ ਆਪ ਨੂੰ ਭੁਲ ਗਈ ਅਤੇ ਇਸਦੇ ਦੁਆਲੇ ਦੋ ਤਰਫੇ ਅੰਤਸ਼ ਕਰਣ ਨੇ ਘੇਰਾ ਪਾ ਲਿਆ ਜਿਸ ਵਿਚ 1-ਮਨ, 2-ਬੁਧੀ, 3-ਚਿੱਤ ਅਤੇ ਅਹੰਭਾਵ ਸ਼ਾਮਲ ਹੈ । ਇਸ ਨੂੰ ਬੇਹੋਸ਼ ਕਰਨ ਵਾਲੇ 1-ਪ੍ਰਾਣ, 2-ਉਪਾਨ, 3-ਉਦਾਨ, 4-ਬਿਆਨ, 5 ਸਮਾਨ ਆਦਿ ਪੰਜੇ ਪ੍ਰਾਣ, ਪੰਜ ਕਰਮ ਇੰਦਰੇ ਹੱਥ ਪੈਰ ਆਦਿ ਪੰਜ ਗਿਆਨ ਇੰਦ੍ਰੇ - 1 ਨੱਕ, 2 ਰਸਨਾ, 3 ਅੱਖ, 4 ਕੰਨ, 5 ਸਪਰਸ਼ ਅਤੇ ਪੰਜ ਸੂਖਸ਼ਮ ਭੂਤ 1-ਸ਼ਬਦ, 2 ਸਪਰਸ਼, 3-ਰੂਪ, 4 ਰਸ, 5 ਗੰਧ ਸਥੂਲ ਭੂਤ-ਅਕਾਸ਼, ਹਵਾ ਅਗਨੀ, ਪਾਣੀ ਅਤੇ ਮਿੱਟੀ । 25 ਪ੍ਰਕ੍ਰਿਤੀਆਂ ਜਿਨ੍ਹਾਂ ਤੋਂ ਪੰਜ ਗਿਆਨ ਇੰਦ੍ਰੀਆਂ ਦੀ ਉਤਪਤੀ ਹੋਈ ਹੈ । ਇਹ ਸਾਰੀਆਂ ਉਸ ਨਿਰਮਲ ਜੋਤ ਨੂੰ ਉਸ ਦਾ ਮੂਲ ਭੁਲਾਉਣ ਵਿਚ ਤਤਪਰ ਹਨ । ਪੰਜ ਚੋਰ - 1 ਕਾਮ, 2 ਕ੍ਰੋਧ, 3 ਲੋਭ, 4 ਮੋਹ, 5 ਅਹੰਕਾਰ ਅਤੇ 1- ਰਾਜ, 2 ਮਾਲ, 3 ਰੂਪ, 4 ਜਾਤ, 5 ਜੋਬਨ ਇਹ ਪੰਜੇ ਠੱਗ ਹਨ । ਹੋਰ ਅਨੇਕਾਂ ਕਿਸਮ ਦੇ ਅਭਿਮਾਨ, ਦੰਭ, ਈਰਖਾ, ਨਿੰਦਿਆ, ਚੁਗਲੀ, ਕੁਬਧੀ ਅਗਿਆਨ, ਤ੍ਰਿਸ਼ਨਾ ਅਤੇ ਹਿੰਸਾ ਆਦਿ ਮਾਰੂ ਹੋਂਦਾਂ ਇਸ ਜੀਵ ਨੂੰ ਸਦਾ ਹੀ ਭੁਲਾ ਰਹੇ ਹਨ । ਇਸ ਤੋਂ ਇਲਾਵਾ ਮਿਥਿਆ ਦ੍ਰਿਸ਼ਟੀ ਜਿਵੇਂ ਕਿ ਸੰਸਾਰ ਨੂੰ ਸਤਿ ਮੰਨਣਾ ਅਤੇ ਵਾਹਿਗੁਰੂ ਜੀ ਦੀ ਹੋਂਦ ਤੋਂ ਇਨਕਾਰ ਕਰਨਾ ਆਪਣੇ ਆਪ ਨੂੰ ਪੰਜਾਂ ਤੱਤਾਂ

ਤਾ ਕੇ ਅੰਤ ਸੱਤ੍ਰ ਪਦ ਕਹੋ ॥ ਸਭ ਸ੍ਰੀ ਨਾਮ ਤੁਪਕ ਕੇ ਲਹੋ[ੳ] ॥੯੫੮॥ [੧]ਤਿਮ੍ਰਿਯਰ ਸੋ ਰਵਨਨਿ ਪਦ ਕਹੀਐ ॥ ਸਤ ਚਰ ਕਹਿ ਨਾਇਕ ਪਦ ਗਹੀਐ ॥ ਸੱਤ੍ਰ ਸਬਦ ਤਿਹ ਅੰਤ ਕਹਿੱਜੈ ॥ ਨਾਮ ਤੁਪਕ ਕੇ ਸਭ ਲਹਿ ਲਿੱਜੈ ॥੯੫੯॥[੨] ਹਰ ਜਰਿ ਰਵਨਨ ਆਦਿ ਬਖਾਨੋ ॥ ਜਾ ਚਰ ਕਹਿ ਨਾਇਕ ਪਦ ਠਾਨੋ ॥ ਸੱਤ੍ਰ ਸਬਦ ਕਹੁੱ ਬਹੁਰ ਉਚਰੀਐ ॥ ਨਾਮ ਤੁਪਕ ਕੇ ਸੁ ਕਬਿ ਬਿਚਰੀਐ ॥੯੬੦॥ [੩]ਰਵਿ ਜਰਿ ਰਵਨਨ ਆਦਿ ਬਖਾਨਹੁ ॥ ਜਾ ਚਰ ਕਹਿ ਪਤ ਸਬਦ ਪ੍ਰਮਾਨਹੁ ॥ ਸੱਤ੍ਰ ਸਬਦ ਕਹੁ ਬਹੁਰੋਂ ਭਾਖਹੁ ॥ ਸਭ ਸ੍ਰੀ ਨਾਮ ਤੁਪਕ ਲਖਿ ਰਾਖਹੁ ॥੯੬੧॥ [੪]ਭਾਨਜ ਅਰਿ ਕਹਿ ਰਵਨ ਭਨੀਜੈ ॥ ਜਾ ਚਰ ਕਹਿ ਨਾਇਕ ਪਦ ਦੀਜੈ ॥ ਸੱਤ੍ਰ ਸਬਦ ਕਹੁੱ ਬਹੁਰ ਬਖਾਨਹੁੱ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁੱ ॥੯੬੨॥ [੫]ਸੂਰਜਰ ਰਵਨ ਆਦਿ ਪਦ ਕਹੀਐ ॥ ਜਾ ਚਰ ਕਹਿ ਨਾਇਕ ਪਦ ਗਹੀਐ ॥ ਸੱਤ੍ਰ ਸਬਦ ਕੋਂ ਬਹੁਰ ਉਚਾਰੋ ॥ ਨਾਮ ਤੁਪਕ ਕੇ ਸਭ ਜੀਅ ਧਾਰੋ ॥੯੬੩॥ [੬]ਭਾਨਜਾਰਿ ਰਵਨਨ ਪਦ ਭਾਖੋ ॥ ਸਤ ਚਰ ਕਹਿ ਪਤਿ ਪਦ ਪੁਨਿ ਰਾਖੋ ॥ ਸੱਤ੍ਰ ਸਬਦ ਕਹੁੱ ਬਹੁਰ ਬਖਾਨਹੁ ॥ ਨਾਮ ਤੁਪਕ ਕੇ ਸਕਲ ਪ੍ਰਮਾਨਹੁੱ ॥੯੬੪॥ ਅੜਿੱਲ ॥ [੭]ਦਿਨ ਧੁਜ ਅਰ ਰਵਨਿਨ ਕੋਂ ਆਦਿ ਉਚਾਰੀਐ ॥ ਜਾ ਚਰ ਕਹਿਕੈ ਨਾਥ ਸਬਦ ਦੈ ਡਾਰੀਐ ॥ ਸੱਤ੍ਰ ਸਬਦ ਕੋਂ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪ੍ਰਮਾਨੀਐ ॥੯੬੫॥ [੮]ਦਿਨ ਰਾਜਿ ਅਰਿ ਰਵਨਨੀ ਸੁ ਆਦਿ ਬਖਾਨੀਐਂ ॥ ਜਾ ਚਰ ਕਹਿਕੈ ਨਾਥ ਸਬਦ ਪੁਨਿ ਠਾਨੀਐਂ ॥ ਸੱਤ੍ਰ ਸਬਦ ਕਹੁੱ ਤਾਕੇ ਅੰਤ ਉਚਾਰੀਐਂ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਬਿਚਾਰੀਐ ॥੯੬੬॥ [੯]ਚੌਪਈ ॥ ਦਿਨਸਿ ਅਰ ਰਵਨਨ ਆਦਿ ਉਚਾਰੋ ॥ ਜਾ ਚਰ ਕਹਿ ਨਾਇਕ ਪਦ ਡਾਰੋ ॥ ਸੱਤ੍ਰ ਸਬਦ ਕਹੁੱ ਪੁਨਿ ਕਹਿ ਲੀਜੈ ॥ ਨਾਮ ਤੁਪਕ ਕੇ ਸਕਲ ਪਤੀਜੈ ॥੯੬੭॥ [੧੦]ਤਮ ਅਰਿ ਜਰਿ ਰਵਨਨਿ ਪਦ ਭਾਖੋ ॥ ਜਾ ਚਰ ਕਹਿ ਨਾਇਕ ਪਦ ਰਾਖੋ ॥ ਸੱਤ੍ਰ ਸਬਦ ਤਿਹ ਅੰਤ ਭਣਿੱਜੈ ॥ ਨਾਮ ਤੁਪਕ ਕੇ ਸਕਲ ਪਤਿੱਜੈ ॥੯੬੮॥ [੧੧]ਚੰਦ੍ਰ ਜੋਨਨੀ ਆਦਿ ਬਖਾਨੋ ॥ ਜਾ ਚਰ ਕਹਿ ਨਾਇਕ ਪਦ ਠਾਨੋ ॥ ਸੱਤ੍ਰ ਸਬਦ ਕਹੁੱ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਕਲ ਪਤਿੱਜੈ ॥੯੬੯॥ [੧੨]ਸਸ ਉਪਸਖਨੀ ਆਦਿ ਬਖਾਨਹੁੱ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨਹੁੱ ॥ ਸੱਤ੍ਰ ਸਬਦ ਕੋਂ ਬਹੁਰ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੯੭੦॥

---

ੳ. ਪਾਠਕ ਜਨ ਨੋਟ ਕਰ ਲੈਣ=ਏਥੋਂ ਤੇ ਅੱਗੇ ਕਈ ਛੰਦਾਂ ਵਿਚ "ਜ" (ਜਾਇ) ਦੀ ਥਾਂ ਪਦ "ਸਤ"-ਸੁਤ ਆਇਆ ਹੈ । ਸਭ ਦਾ ਆਸ਼ਾ ਨਿਚੋੜ ਰੂਪ ਵਿਚ ਤੱਥ ਸਾਰ ਅਤੇ "ਸੁਤ" ਦਾ ਅਰਥ ਹੈ "ਪੁਤ੍ਰ" ਚੂੰਕਿ ਪੁਤ੍ਰ ਪਿਤਾ ਦਾ ਨਿਚੋੜ (ਨਤੀਜਾ) ਹੀ ਹੁੰਦਾ ਹੈ । ਦੋਵੇਂ ਪਦ (ਸਤ=ਤੇ ਸੁਤ) ਸਹੀ ਹਨ। ਉਂਞ ਬੁਝਾਰਤ ਨੂੰ ਰਤਾ ਹੋਰ ਗੂੜ੍ਹ ਕਰਨ ਦੇ ਖਿਆਲ ਨਾਲ "ਸੁਤ" ਦਾ ਅਉਂਕੜ (ਅ) ਜਾਣਕੇ ਛੱਡਿਆ ਭੀ ਮੰਨਿਆ ਜਾ ਸਕਦਾ ਹੈ । ਪਰ ਅਰਥ ਤਦੇ ਬਣੇਗਾ ਜਦੋਂ ਅਸੀਂ ਇਹਨਾਂ ਪਦਾਂ ਨੂੰ ਸਮਝਕੇ ਨਾਲ ਮਿਲਾ ਲਵਾਂਗੇ ।

---

☚ ਦੀ ਦੇਹ ਮੰਨਣਾ ਇਹ ਮਿਥਿਆ ਦ੍ਰਿਸ਼ਟੀ ਹੋਇਆ ਕਰਦੀ ਹੈ । ਵਿਭ੍ਰਮਤੀ ਇਹ ਇਕ ਹੋਸ਼ ਹੋਇਆ ਕਰਦੀ ਹੈ । ਜੋ ਸਦਾ ਹੀ ਭਰਮ ਵਿਚ ਪਾਉਂਦੀ ਰਹਿੰਦੀ ਹੈ । ਮਿਥਿਆ ਦ੍ਰਿਸ਼ਟੀ ਕਿਸ ਚੀਜ਼ ਨੂੰ ਆਖਦੇ ਹਨ ? ਉਸ ਬਾਰੇ ਵਿਚਾਰਵਾਨ ਦਸਦੇ ਹਨ ਜੋ ਆਦਿ ਤੇ ਅੰਤ ਵਿਚ ਸਤਿ ਨਾ ਹੋਵੇ ਅਤੇ ਵਿਚਾਲੇ ਦੇ ਸਮੇਂ ਸਤਿ ਭਾਸੇ, ਜਿਵੇਂ ਕਿ ਧੂੰਏਂ ਦੇ ਪਹਾੜ, ਸੁਪਨੇ ਦੇ ਪਹਾੜ ਹੋਇਆ ਕਰਦੇ ਹਨ, ਉਸ ਨੂੰ ਸਤ ਕਰਕੇ ਜਨਾਉਣ ਵਾਲੀ ਦ੍ਰਿਸ਼ਟੀ ਨੂੰ ਮਿਥਿਆ ਦ੍ਰਿਸ਼ਟੀ ਆਖਦੇ ਹਨ । ਇਹ ਭ੍ਰਮਕ ਬੁੱਧੀ ਹੀ ਮਿਥਿਆ ਨੂੰ ਸਤਿ ਤੇ ਸਤਿ ਨੂੰ ਮਿਥਿਆ ਦ੍ਰਿਸ਼ਟੀ ਜਣਾਉਂਦੀ ਹੈ । ਇਸ ਭ੍ਰਮਕ ਬੁੱਧੀ ਨੂੰ ਹੀ "ਵਿਭਮਤੀ ਕਿਹਾ ਜਾਂਦਾ ਹੈ । ਇਨ੍ਹਾਂ ਤੋਂ ਇਲਾਵਾ ਸਾਰੇ ਕਰਮ-ਧਰਮ, ਪੂਜਾ ਤੀਰਥ ਯਾਤਰਾ, ਦਾਨ, ਪੁੰਨ, ਪ੍ਰਭੁਤਾ, ਆਸਣਾ ਤੇ ਅੰਦੇਸਿਆਂ ਦੇ ਪੜਦਿਆਂ ਨਾਲ ਇਸ ਜੀਵ ਨੂੰ ਪੂਰੀ ਤਰ੍ਹਾਂ ਢਕਿਆ ਪਿਆ ਹੈ । ਅਨੇਕ ਕਿਸਮ ਦੀਆਂ ਵਾਸ਼ਨਾਵਾਂ ਜਿਵੇਂ ਕਿ ਦੇਹ ਵਾਸ਼ਨਾ, ਪੁੱਤਰ ਵਾਸ਼ਨਾ, ਧੰਨ ਵਾਸ਼ਨਾ, ਲੋਕ ਵਾਸ਼ਨਾ, ਪਰਿਵਾਰ ਵਾਸ਼ਨਾ, ਯਾਤਰਾ ਵਾਸ਼ਨਾ, ਕਾਰੋਬਾਰ ਦੀਆਂ ਵਾਸ਼ਨਾਵਾਂ, ਰਾਜਸੀ ਸ਼ਕਤੀ ਪ੍ਰਾਪਤ ਕਰਨ ਦੀਆਂ ਵਾਸਨਾਵਾਂ ਅਤੇ ਅਨੇਕ ਕਿਸਮ ਦੇ ਭੋਗ ਵਿਚ ਪ੍ਰਵਿਰਤ ਹੋਣ ਦੀ ਬੁਰੀ ਚਿਤਵਣੀ, ਵੈਰ ਭਾਵ ਦੀਆਂ ਲਹਿਰਾਂ ਵਿਚ ਗਰਮ ਹੋਣਾ, ਸ਼ਾਸਤ੍ਰ ਵਾਸ਼ਨਾ ਅੰਗਸ਼ਠਾਨ ਵਾਸ਼ਨਾ ਇਹ ਸਾਰੀਆਂ ਵਾਸ਼ਨਾ ਦੀਆਂ ਲਹਿਰਾਂ ਇਸ ਜੀਵ ਨੂੰ ਹੋਸ਼ ਵਿਚ ਨਹੀਂ ਆਉਣ ਦਿੰਦੀਆਂ ।

ਪੰਜ ਕਲੇਸ਼, ਅਵਿਦਿਆਅਸਿਮਿਤਾ, ਅਭਿਨਿ ਵੇਸ ਰਾਗ ਦਵੈਸ਼, ਪਾਖੰਡ,ਅਸ਼ਰਧਾ, ਭੇਦ, ਭਰਮ, ਸੰਗ ਕਰਮ, ਕਰਤਵ ਭਰਵ, ਸੰਸਾਰ ਤੇ ਵਾਹਿਗੁਰੂ ਦੇ ਅੱਡ ਹੋਣ ਦਾ ਭਰਮ ਅਤੇ ਸੰਸਾਰ ਨੂੰ ਪ੍ਰਮੇਸ਼ਰ ਦੇ ਵਿਕਾਰ ਰੂਪ ਮੰਨਣ ਦਾ ਭਰਮ, ਇਹ ਸਾਰੇ ਅਗਿਆਨ ਦੀਆਂ ਕਾਲੀਆਂ, ਬੋਲੀਆਂ ਹਨ੍ਹੇਰੀਆਂ ਨੂੰ ☛

ਉਸ ਦੇ ਅੰਤ ਵਿਚ ਸੱਤ੍ਰ ਪਦ ਆਖ ਦਿਉ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੯੫੮॥

੧. ਤਿਮ੍ਰਿ ਖਰਸੋਰਵਨਨਿ ਤਿਮ੍ਰ=ਹਨੇਰਾ, ਅਰ=ਹਨੇਰਾ, ਅਰ=ਹਨੇਰੇ ਦਾ ਵਿਰੋਧੀ ਚੰਦ੍ਰਮਾ ਰਾਤ ਨੂੰ ਮਾਣਨ ਵਾਲਾ ਦੀ "ਨ" =ਭੈਣ ਚਨਾ ਨਦੀ "ਨਿ" = ਨਦੀ ਵਾਲੀ ਧਰਤੀ ਪਦ ਆਖੋ। ਸਤਚਰ ਕਹਿ ਕੇ ਨਾਇਕ ਪਦ ਕਹੀਐ=ਲਾ ਲਈਏ । ਸੱਤ੍ਰ ਸਬਦ ਉਸਦੇ ਅੰਤ ਵਿਚ ਕਹੀਏ । ਸਾਰੇ ਤੁਪਕ ਦੇ ਨਾਮ ਜਾਣ ਲੀਜੈ ॥੯੫੯॥

੨. ਹਰ ਜਰਿ ਰਵਨਨ ਹਰ =ਸੂਰਜ "ਜ" ਸੂਰਜ ਦਾ ਜਾਇਆ ਦਿਨ "ਰਿ" = ਦਿਨ ਦੀ ਵੈਰਨ ਰਾਤ, ਰਾਤ ਨੂੰ ਰਵਨ=ਮਾਨਣ ਵਾਲਾ ਚੰਦ "ਨਾ"=ਚੰਦ ਦੀ ਭੈਣ ਚਨਾ ਨਦੀ "ਨ"=ਚਨਾ ਨਦੀ ਵਾਲੀ ਧਰਤੀ ਦਾ ਨਾਮ ਪਹਿਲਾਂ ਆਖੋ। ਜਾ ਚਰ ਕਹਿ ਕੇ ਨਾਇਕ ਪਦ ਲਾ ਦਿਉ । ਫੇਰ ਸੱਤ੍ਰ ਸਬਦ ਨੂੰ ਬਾਅਦ ਵਿਚ ਉਚਾਰ ਕੇ । ਹੇ ਸੁੰਦਰ ਕਵੀ ਜਨੋ ਵਿਚਾਰ ਲਈਏ ॥੯੬੦॥

੩. ਰਵਿ ਜਰਿ ਰਵਨਨ ਰਵਿ=ਸੂਰਜ, ਸੂਰਜ ਤੋਂ ਬਣੇ ਚਾਨਣ, ਚਾਨਣ ਦੀ ਵੈਰਨ ਜਰਿ=ਰਾਤ, ਰਾਤ ਨੂੰ "ਰਵਨ"=ਮਾਨਣ ਵਾਲਾ ਚੰਦ "ਨ"=ਚੰਦ ਦੀ ਭੈਣ ਚਨਾ ਨਦੀ "ਨ"=ਚਨਾ ਨਦੀ ਵਾਲੀ ਧਰਤੀ ਪਹਿਲਾਂ ਆਖਕੇ । ਜਾ=ਘਾਹ ਚਰ=ਪਸੂ ਪਤਿ ਸਬਦ ਸ਼ੇਰ ਮੰਨ ਲਉ । ਸੱਤ੍ਰ=ਸ਼ੇਰ ਦੀ ਵੈਰਨ ਸੱਤ੍ਰ ਸਬਦ ਆਖਕੇ ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਕੇ ਸਾਂਭ ਰੱਖੋ ॥੯੬੧॥

੪. ਭਾਨਜ ਅਰਿ ਕਹਿ ਰਵਨ ਭਾਨ=ਸੂਰਜ ਦੇ "ਜ" ਜਾਇ ਦਿਨ, ਦਿਨ ਦੀ ਵੈਰਨ ਅਰਿ=ਰਾਤ ਦੇ ਰਵਨ=ਮਾਨਣ ਵਾਲਾ ਚੰਦ "ਨ" ਚਨਾ ਨਦੀ ਵਾਲੀ ਧਰਤੀ ਕਹੀਏ । ਜਾ ਚਰ ਕਹਿਕੇ ਫੇਰ ਨਾਇਕ ਪਦ ਦੇ ਦਿਉ । ਸੱਤ੍ਰ ਸਬਦ ਨੂੰ ਪਿੱਛੋਂ ਆਖੋ। ਤੇ ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੯੬੨॥

੫. ਸੂਰਜ ਰਵਨ ਸੂਰ=ਸੂਰਜ, "ਜ" ਸੂਰਜ ਦੇ ਜਾਏ ਦਿਨ "ਰ"=ਦਿਨ ਦੀ ਵੈਰਨ ਰਾਤ, ਰਾਤ ਨੂੰ ਮਾਨਣ ਵਾਲਾ ਚੰਦ "ਨ"=ਚੰਦ ਦੀ ਭੈਣ ਚੰਦ੍ਰਭਗਾ ਵਾਲੀ ਧਰਤੀ ਪਦ ਪਹਿਲਾਂ ਆਖੀਐ । ਜਾ ਚਰ ਕਹਿਕੇ ਨਾਇਕ ਪਦ ਲਾ ਲਵੋ । ਫੇਰ ਸੱਤ੍ਰ ਸਬਦ ਨੂੰ ਬਾਅਦ ਵਿਚ ਆਖੋ । ਤੁਪਕ ਦੇ ਸਾਰੇ ਨਾਮ ਜੀਅ ਵਿਚ ਰੱਖ ਲਵੋ ॥੯੬੩॥

੬. ਭਾਨਜਰਿ ਰਵਨਨ ਭਾਨ=ਸੂਰਜ "ਜ" ਦੇ ਜਾਏ ਦਿਨ "ਰਿ"=ਰਿਪ ਸੂਰਜ ਦੇ ਜਾਇ ਦਿਨ ਦੀ ਵੈਰਨ ਰਵਨ=ਰਾਤ ਨੂੰ ਮਾਨਣ ਵਾਲੇ ਚੰਦ ਦੀ ਭੈਣ ਚਨਾ ਨਦੀ "ਨ"=ਨਦੀ ਵਾਲੀ ਧਰਤੀ ਦਾ ਪਦ ਆਖੋ । ਧਰਤੀ ਦੇ ਜਾਏ ਸੂਰ ਘਾਹ "ਰ" ਰਿਪ-ਪਸ਼ੂ, ਪਤੀ ਪਸ਼ੂਆਂ ਦਾ ਪਤਿ ਸ਼ੇਰ ਪਦ ਫੇਰ ਲਾ ਦਿਉ । ਫੇਰ ਸੱਤ੍ਰ - ਸ਼ੇਰ ਦੀ ਵੈਰਨ ਸਬਦ ਉਚਾਰ ਦਿਉ ਪਿੱਛੋਂ ਅੰਤ ਵਿਚ । ਸਾਰੇ ਨਾਮ ਤੁਪਕ ਦੇ ਪ੍ਰਮਾਨ ਕਰ ਲਵੋ ॥੯੬੪॥ਅੜਿੱਲ॥

੭. ਦਿਨ ਧੁਜ ਮਿਰ ਰਵਨਿਨ ਦਿਨ ਧੁਜ=ਦਿਨ ਦੇ ਨਿਸ਼ਾਨ ਸੂਰਜ ਦੀ ਵਿਰੋਧਣ ਰਾਤ, ਰਾਤ ਨੂੰ ਮਾਨਣ ਵਾਲਾ ਚੰਦ "ਰਵ"=ਨਿ ਚੰਦ ਦੀ ਭੈਣ ਚਨਾ ਨਦੀ "ਨ" = ਚਨਾ ਨਦੀ ਵਾਲੀ ਧਰਤੀ ਦਾ ਸ਼ਬਦ ਪਹਿਲੇ ਆਖ ਦਿਉ । ਧਰਤੀ ਦਾ "ਜ"=ਜਾਇਆ ਘਾਹ-ਘਾਹ ਨੂੰ ਚਰ=ਚਰਨ ਵਾਲੇ ਪਸ਼ੂ ਕਹਿਕੇ ਨਾਥ, ਪਸ਼ੂਆਂ ਨਾਥ ਸ਼ੇਰ ਸ਼ਬਦ ਉਸ ਦੇ ਪਿੱਛੋਂ ਅੰਤ ਵਿਚ ਆਖ ਕੇ । ਹੇ ਭਾਈ ਸਾਰੇ ਨਾਮ ਤੁਪਕ ਦੇ ਬੁਧੀਵਾਨ ਮੰਨ ਲੈਣ ॥੯੬੫॥

੮. ਦਿਨ ਰਾਜਿ ਅਰਿ ਰਵਨਨੀ ਦਿਨ ਦਾ ਰਾਜਾ ਸੂਰਜ, ਅਰਿ=ਸੂਰਜ ਦੀ ਵੈਰਨ ਰਾਤ, ਰਵਨ=ਰਾਤ ਨੂੰ ਮਾਨਣ ਵਾਲਾ ਚੰਦ "ਨ"=ਚੰਦ ਦੀ ਭੈਣ ਚਨਾ ਵਾਲੀ ਧਰਤੀ ਨੂੰ ਪਹਿਲਾਂ ਆਖੀਐ । ਜਾ ਚਰ ਕਹਿ ਕੇ ਨਾਥ ਸਬਦ ਫੇਰ ਲਾ ਦੇਈਏ। ਸੱਤ੍ਰ ਸਬਦ ਨੂੰ ਆਖਕੇ ਉਸ ਤੋਂ ਪਿਛੋਂ । ਹੇ ਭਾਈ ਸਾਰੇ ਤੁਪਕ ਦੇ ਨਾਮ ਬੁਧੀ ਵਾਲੇ ਬਿਚਾਰ ਲਈਏ ॥੯੬੬॥

੯. ਚੌਪਈ ॥ ਦਿਨ ਸਿਆਰ ਰਵਨਨਿ ਦਿਨਸਿ=ਦਿਨ ਦੇ ਈਸਰ ਸੂਰਜ, ਅਰਿ=ਸੂਰਜ ਦੀ ਵਿਰੋਧਣ ਰਾਤ, "ਰਵਨ"=ਰਾਤ ਨੂੰ ਮਾਨਣ ਵਾਲਾ ਚੰਦ੍ਰਮਾਂ "ਨ"=ਚੰਦ ਦੀ ਭੈਣ ਚਨਾ ਵਾਲੀ ਨਦੀ ਫੇਰ ਨ ਨਦੀ ਬਦੀ ਚਨਾ ਵਾਲੀ ਧਰਤੀ ਪਹਿਲੇ ਆਖੋ। ਜਾਚਰ ਕਹਿਕੇ ਨਾਇਕ ਪਦ ਦੇ ਡਾਲੋ । ਸੱਤ੍ਰ ਸਬਦ ਨੂੰ ਫੇਰ ਕਹਿ ਲਈਏ। ਤੁਪਕ ਦੇ ਨਾਮ ਸੱਚੇ ਪ੍ਰਵਾਨ ਕਰ ਲਈਏ ॥੯੬੭॥

੧੦. ਤਮਅਰਿ ਜਰਿ ਰਵਨਨਿ ਤਮ=ਹਨੇਰਾ, ਅਰਿ ਹਨੇਰੇ ਦਾ ਵੈਰੀ ਸੂਰਜ "ਜ"=ਸੂਰਜ ਦਾ ਜਾਇਆ-ਦਿਨ, 'ਜਰਿ' ਦਿਨ ਦੀ ਵੈਰਨ ਰਾਤ ਦਾ ਹਨੇਰਾ, ਰਵਨ, ਰਾਤ ਨੂੰ ਰਵਨ ਮਾਨਣ ਵਾਲਾ ਚੰਦ "ਨ"=ਚੰਦ ਦੀ ਭੈਣ ਚਨਾਵ ਨਦੀ "ਨਿ"=ਚਨਾ ਨਦੀ ਵਾਲੀ ਧਰਤੀ ਸਬ ਪਹਿਲਾਂ ਆਖਕੇ । ਜਾ ਚਰ ਕਹਿਕੇ ਨਾਇਕ ਪਦ ਲਾਉ । ਫੇਰ ਸੱਤ੍ਰ ਸਬਦ ਨੂੰ ਉਸਦੇ ਅੰਤ ਵਿਚ ਕਹੀਜੇ । ਸਾਰੇ ਨਾਮ ਤੁਪਕ ਦੇ ਜਾਣ ਲੀਜੈ ॥੯੬੮॥

੧੧. ਚੰਦ ਜੋਨਨੀ ਚੰਦ ਦੀ ਚਾਨਣੀ ਵਰਗੀ ਭੈਣ ਚਨਾ ਨਦੀ ਵਾਲੀ ਧਰਤੀ । ਜਾ ਚਰ ਕਹਿਕੇ ਨਾਇਕ ਪਦ ਲਾਉ। ਸੱਤ੍ਰ ਸਬਦ ਨੂੰ ਫੇਰ ਕਹੋ । ਸਾਰੇ ਨਾਮ ਤੁਪਕ ਦੇ ਮੰਨੋ ॥੯੬੯॥

੧੨. ਸਸਉਪਸਖਨੀ ਸਸ=ਚੰਦ ਦੀ ਦੂਜੀ ਭੈਣ ਉਪ ਸਖਨੀ=ਸਹੇਲੀ ਜਿਹੀ ਭੈਣ "ਚਨਾ" ਨਦੀ ਵਾਲੀ ਧਰਤੀ ਪਹਿਲਾਂ ਆਖੋ। ਜਾ ਚਰ ਕਹਿਕੇ ਪਤਿ ਸਬਦ ਪ੍ਰਮਾਨ ਕਰ ਲਉ । ਸੱਤ੍ਰ ਸਬਦ ਨੂੰ ਫੇਰ ਕਹੋ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੯੭੦॥

---

ਚਲਾਕੇ ਸਗ੍ਰੀ ਰੋਸ਼ਨੀ ਨੂੰ ਖਤਮ ਕਰਨ ਦੀ ਸਮਰਥਾ ਰਖਦੇ ਹਨ। ਨੌ ਰਸਾਂ ਦੀ ਲੋਚਾ ਮਨ ਵਿਚ ਬਣੀ ਰਹਿਣੀ ਗਰਹਿਆਂ ਤੇ ਡਰ ਲਗਦਾ ਰਹਿਣਾ 16 ਤਰ੍ਹਾਂ ਦੇ ਸਿੰਗਾਰ ਲਾ ਕੇ ਦੇਹ ਨੂੰ ਸਜਾਉਣ ਦੀ ਲੋਚਾ 36 ਕਿਸਮ ਦੇ ਭੋਜਨ ਖਾਣ ਦੀ ਤਰੀਰ ਲਾਲਸਾ, ਡਰ, ਵੈਰ, ਜਾਤ ਪਾਤ , ਕੁਲ ਆਧ, ਬਿਆਧ, ਉਪਾਧ, ਆਲਸੀ ਹੋਣਾ, ਰੋਣਾ ਹੱਸਣਾ, ਸੁਖ ਦੀ ਇੱਛਾ ਦੇਖਣ ਵਾਲੀਆਂ ਚੀਜਾਂ ਨੂੰ ਪ੍ਰੇਮਸ਼ਰ ਤੋਂ ਅੱਡ-ਦੇਖਣਾ ਮਨ ਦੇ ਵਿਚ ਉਠਦੇ ਅਨੇਕਾਂ ਹੀ ਫੁਰਨੇ ਇਸ ਜੀਵ ਨੂੰ ਸਦਾ ਹੀ ਬੰਨੀ ਰਖਦੇ ਹਨ, ਇਸੇ ਕਰਕੇ ਇਸ ਜੀਵ ਦੀ ਮਤ ਮਾਰੀ ਗਈ ਹੈ ਇਹ ਕਿਸੇ ਦੀ ਸੁਣਦਾ ਹੀ ਨਹੀਂ ਅਤੇ ਮਹਾਂ ਪੁਰਸ਼ਾਂ ਨੂੰ ਕਹਿਣਾ ਪੈ ਗਿਆ ਹੈ :-

ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ ॥ ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ ॥੧੩੯੫॥

ਕਿਉਂਕਿ:-

ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥ ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥ਪੰ:੧੩੭੮॥

ਇਹ ਸਾਰੇ ਬੰਦਨਾਂ ਦਾ ਵੇਰਵਾ ਜੋ ਉਪਰ ਅੰਕਤ ਕੀਤਾ ਗਿਆ ਹੈ । ਇਹ ਸਾਰਾ ਹਉਮੈ ਦਾ ਪਰਿਵਾਰ ਹੈ । ਇਸੇ ਤਰ੍ਹਾਂ ਹਉਮੈ ਜੀਵ ਨੂੰ ਬੰਨ ਲਿਆ ਕਰਦੀ ਹੈ । ਮਹਾਂ ਪੁਰਸ਼ ਇਨ੍ਹਾਂ ਬੰਧਨਾ ਨੂੰ ਸੰਖੇਪ ਵਿਚ ਵਖਿਆਂਨ ਕਰਦੇ ਹੋਏ ਦਸਦੇ ਹਨ ਕਿ ਅੱਠ ਬੰਧਨ ਬਹੁਤ ਹੀ ਭਿਆਨਕ ਹਨ । ਜਿਨ੍ਹਾਂ ਵਿਚ 1-ਅਵਿਦਿਆ, 2-ਆਪਣੇ ਆਪ ਨੂੰ ਜੀਵ ਮੰਨਣਾ, 3-ਆਪਣੇ ਆਪ ਦੀ ਵੱਖਰੀ ਹਸਤੀ ਪ੍ਰਤੱਖ ਰੂਪ ਵਿਚ ਅਨੁਭਵ ਕਰਕੇ ਹਉਮੈ ਅਧੀਨ, 4-ਆਕੇ ਵੱਖਰਾ ਮੰਨਣਾ, ਇਸਨੂੰ ਅਹੰ ਭਾਵ ਕਹਿੰਦੇ ਹਨ । 5-ਇਸ ਤੋਂ ਅਗਲਾ ਬੰਧਨ ਜੋ ਬਹੁਤ ਹੀ ਵਿਕਰਾਲ ਸਰੂਪ ਧਾਰਨ ਕਰਦਾ ਹੈ ਨਾ ਤੀਰਥ ਭਰਮਣ ਤੇ, ਨਾ ਬਹੁਤਾ ਦਾਨ ਦੇ ਕੇ ਖਤਮ ਹੁੰਦਾ ਹੈ, ਉਹ ਮਹਾਂ ਮਲੀਨ ਬੰਧਨ ਸੰਸਿਆਂ ਦਾ ਹੈ । ਸੰਸੇ ਕਰਕੇ ਹੀ ਇਹ ਬ੍ਰਹਮ, ਸੰਸਾਰ ਰੂਪ ਵਿਚ ਨਜ਼ਰ ਆਉਂਦਾ ਹੈ = ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ :-

ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ ॥ ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ ॥
ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥ ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥
ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥੧੮॥ਪੰ:੯੬੯॥

ਇਹ ਹਨ ਹਰ ਜੀਵ ਮਾਤ੍ਰ ਦੇ ਅੱਗੇ ਪ੍ਰਭੂ ਮਿਲਾਪ ਲਈ ਰੁਕਾਵਟਾਂ ਜਿਨ੍ਹਾਂ ਨੂੰ ਸ੍ਰੀ ਦਸਮੇਸ਼ ਜੀ ਨੇ ਪਾਰਸ ਨਾਥ ਜਿਹੇ ਮਹਾਂ ਵਿਅਕਤੀ ਦਾ ਇਤਿਹਾਸ ਲਿਖਕੇ ਮਛੰਦਰ ਨਾਥ ਜੋਗੀ ਦੇ ਰਾਹੀ ਇਕ-ਇਕ ਨੂੰ ਲੈ ਕੇ ਸਾਰੇ ਦੇ ਸਾਰੇ ਘੁਡੇ ਤੇ ਔਕੜਾਂ ਜੀਵ ਦੇ ਰੂਬਰੂ ਆਉਣ ਵਾਲੀਆਂ ਦਾ ਬਲ, ਓਜ ਤੇ ਪ੍ਰਤਾਪ ਅਤੇ ਔਕੜਾਂ ਸਾਹਮਣੇ ਲਿਆਂ ਕੇ ਵਿਖਾ ਦਿਤੀਆਂ ਹਨ ਕਿਉਂਕਿ:-

ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥ ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ ॥੮॥ ਪੰ: ੭੫੫॥

ਨਿਸਇਸ ਭਗਨੀ ਆਦਿ ਬਖਾਨਹੁੰ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨਹੁੰ ॥ ਸੱਤ੍ਰੁ ਸਬਦ ਕੋਂ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਕਲ ਪਤਿੱਜੈ ॥੯੭੧॥ [2]ਸਸਿ ਭਗਨੀ ਸਬਦਾਦਿ ਬਖਾਨੋ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਸੱਤ੍ਰੁ ਸਬਦ ਕੋਂ ਬਹੁਰ ਉਚਾਰਹੁ ॥ ਨਾਮ ਤੁਪਕ ਕੇ ਸਕਲ ਬਿਚਾਰਹੁੰ ॥੯੭੨॥ [3]ਨਿਸਿਸ ਭਗਾ ਸਬਦਾਦਿ ਭਣਿੱਜੈ ॥ ਜਾ ਚਰ ਕਹਿ ਪਤਿ ਸਬਦ ਕਹਿੱਜੈ ॥ ਸੱਤ੍ਰੁ ਸਬਦ ਕਹੁੰ ਬਹੁਰ ਬਖਾਨਹੁੰ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁੰ ॥੯੭੩॥ [4]ਰੈਨਰਾਟ ਕਹਿ ਭਗਾ ਬਖਾਨੋ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਸੱਤ੍ਰੁ ਸਬਦ ਕੋਂ ਅੰਤ ਭਣਿੱਜੈ ॥ ਨਾਮ ਤੁਪਕ ਕੇ ਸਕਲ ਪਤਿੱਜੈ ॥੯੭੪॥ [5]ਅੜਿੱਲ ॥ ਰੈਨਰਾਵਨੀ ਕਹਿ ਭਗ ਸਬਦ ਬਖਾਨੀਐਂ ॥ ਜਾ ਚਰ ਕਹਿ ਕਰਿ ਨਾਥ ਸਬਦ ਕੋ ਠਾਨੀਐਂ ॥ ਸੱਤ੍ਰੁ ਸਬਦ ਕੋਂ ਤਾ ਕੇ ਅੰਤ ਭਨੀਜੀਐਂ ॥ ਹੋ ਸਕਲ ਤੁਪਕ ਕੇ ਨਾਮ ਚਹੋ ਤਹੱ ਦੀਜੀਐਂ ॥੯੭੫॥ [6]ਰੈਨ ਰਾਜ ਕਹਿ ਭਗਾ ਬਖਾਨਨ ਕੀਜੀਐ ॥ ਜਾ ਚਰ ਕਹਿ ਕਰਿ ਨਾਥ ਸਬਦ ਕੋਂ ਦੀਜੀਐ ॥ ਸੱਤ੍ਰੁ ਸਬਦ ਕੋਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਮਨ ਧਾਰੀਐ ॥੯੭੬॥ [7]ਚੌਪਈ ॥ ਰੈਨ ਰਾਵ ਕਹਿ ਭਗਾ ਬਖਾਨੋ ॥ ਜਾ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਸੱਤ੍ਰੁ ਸਬਦ ਤਿਹੱ ਅੰਤ ਭਣਿੱਜੈ ॥ ਨਾਮ ਤੁਪਕ ਜਹੱ ਚਹੋ ਕਹਿੱਜੈ ॥੯੭੭॥ [8]ਦਿਨ ਅਰ ਕਹਿ ਭਗ ਸਬਦ ਬਖਾਨੋ ॥ ਜਾ ਚਰ ਕਹਿ ਨਾਇਕ ਪਦ ਠਾਨੋ ॥ ਸੱਤ੍ਰੁ ਸਬਦ ਤਿਹੱ ਅੰਤ ਸੁ ਕਹੀਐ ॥ ਨਾਮ ਤੁਪਕ ਉਚਰਹੁ ਜਹੱ ਚਹੀਐ ॥੯੭੮॥ [9]ਤਮ ਚਰ ਕਹਿ ਭਗ ਸਬਦ ਬਖਾਨੋ ॥ ਜਾ ਚਰ ਕਹਿ ਨਾਇਕ ਪਦ ਠਾਨੋ ॥ ਸੱਤ੍ਰੁ ਸਬਦ ਕੋਂ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਭ ਲਹਿ ਲਿੱਜੈ ॥੯੭੯॥ ਰੈਣ ਰਾਵ ਕਹਿ ਭਗਣਿ ਕਹੀਜੈ ॥ ਜਾ ਚਰ ਕਹਿ ਨਾਇਕ ਪਦ ਦੀਜੈ ॥ ਸੱਤ੍ਰੁ ਸਬਦ ਕੋਂ ਬਹੁਰ ਉਚਾਰਹੁ ॥ ਸਕਲ ਤੁਪਕ ਕੇ ਨਾਮ ਬਿਚਾਰਹੁ ॥੯੮੦॥ [11]ਜਉਨ ਕਰਣ ਕਹਿ ਭਗਣਿ ਬਖਾਨੋ ॥ ਜਾ ਚਰ ਕਹਿ ਨਾਇਕ ਪਦ ਠਾਨੋ ॥ ਸੱਤ੍ਰੁ ਸਬਦ ਕੋਂ ਬਹੁਰ ਭਣੀਜੈ ॥ ਨਾਮ ਤੁਪਕ ਕੇ ਸਭ ਲਹਿ ਲੀਜੈ ॥੯੮੧॥ ਕਿਰਣ ਧਰਣ ਕਹਿ ਭਗਣ ਕਹੀਜੈ ॥ ਸਤ ਚਰ ਕਹਿ ਪਤਿ ਸਬਦ ਧਰੀਜੈ ॥ ਸੱਤ੍ਰੁ ਸਬਦ ਕਹੁੰ ਬਹੁਰ ਬਖਾਨਹੁੰ ॥ ਨਾਮ ਤੁਪਕ ਕੇ ਸਭ ਅਨਮਾਨਹੁੰ ॥੯੮੨॥ [13]ਮਯੰਕ ਸਬਦ ਕਹਿ ਭਗਣਿ ਭਣਿੱਜੈ ॥ ਸਤ ਚਰ ਕਹਿ ਪਦ ਨਾਥ ਧਰਿੱਜੈ ॥ ਸੱਤ੍ਰੁ ਸਬਦ ਕੋਂ ਬਹੁਰ ਉਚਰੀਐ ॥ ਨਾਮ ਤੁਪਕ

---

ਬਜਾਇ ਇਸ ਤੋਂ ਕੋਈ ਮਤ ਲਈਏ ਸਗੋਂ ਇਸਨੂੰ ਅਸੀਂ ਅਵਤਾਰ ਬਾਦ ਕਹਿਕੇ ਭੰਡਦੇ ਹਾਂ । ਉਹ ਇਹ ਨਹੀਂ ਜਾਣਦੇ ਕਿ ਰਾਜੇ ਜਨਕ ਜਿਹੀਆਂ ਹਸਤੀਆਂ ਦੀ ਅਵਤਾਰ ਵਾਦ ਵਿਚ ਸ਼ਾਮਲ ਹਨ । ਇਹ ਸ੍ਰੀ ਦਸਮੇਸ਼ ਜੀ ਦੀ ਹਸਤੀ ਸੀ ਜਿਸਨੇ ਯਥਾਰਥ ਗਿਆਨ ਨੂੰ ਪ੍ਰਤੱਖ ਕਰਕੇ ਵਿਖਾ ਦਿਤਾ ਹੈ । ਸਾਡੀ ਬੁਧੀ ਹੈ ਜੋ ਪ੍ਰਤੱਖ ਨੂੰ ਵੀ ਨਹੀਂ ਸਮਝ ਰਹੀ ॥

2. ਤਾਂ ਉਸ ਦੈਂਤ ਦਾ ਮੇਦਾ ਸਮੁੰਦਰ ਵਿਚਣ ਗਿਰ ਪਿਆ ਜਿਸ ਦੀ ਚਿਕਨ ਤੋਂ ਧਰਤੀ ਵਜਰ ਵਿਚ ਆਈ ਜਿਸ ਕਰਕੇ ਇਸਦਾ ਨਾਮ ਮੇਧਨੀ ਪੈ ਗਿਆ :-ਤਿਨ ਕੋ ਕਾਲ ਬਹੁਰ ਬਧ ਕਰਾ ॥ ਤਿਨ ਕੋ ਮੇਦ ਸਮੁੰਦਰ ਮੋ ਪਰਾ ॥ ਚਿਕਨ ਤਾਸ ਜਲ ਪਰ ਤਿਹ ਰਹੀ ॥ ਮੇਧਾ ਨਾਮ ਤਬਹਿਤੇ ਕਹੀ ॥੧੪॥ ਰਾਗ ਸਬਦ ਕਟੈ ਕੋਟ ਕਰਮ ॥ਪੰ:੧੧੯੫॥

ਪੰ:੬੬੧॥=ਪਰ ਇਸਦੇ ਵਿਪਰੀਤ ਜੋ ਗਿਆਨ ਦੀ ਅਵਸਥਾ ਵਿਚ ਜੀਵ ਕਹਿੰਦਾ ਹੈ ਕਿ ਮੈਂ ਕੋਈ ਕਰਮ ਨਹੀਂ ਕਰਦਾ, ਨਾਂ ਹੀ ਫਲ ਦੀ ਇੱਛਾ ਰਖਦਾ ਹਾਂ । ਿ ਇਸ ਤਰ੍ਹਾ ਕਹਿਣ ਦੇ ਨਾਲ ਇਸ ਨੇ ਉਹਨਾਂ ਕਰਮਾਂ ਦਾ ਫਲ ਭੋਗਣ ਤੋਂ ਬਚ ਨਹੀਂ ਸਕਦਾ, ਸੋ ਅਗਿਆਨ ਦੀ ਅਵਸਥਾ ਵਿਚ ਭਾਵੇਂ ਕਰਮ ਇੱਛਾ ਰਹਿਤ ਹੋ ਕੇ ਕੀਤੇ ਜਾਣ ਪਰ ਫਲ ਜਰੂਰ ਦਿੰਦੇ ਹਨ, ਪਰ ਇਹ ਜਰੂਰ ਹੈ ਕਿ ਨਿਸਕਾਮ ਕਰਮ ਕਰਕੇ ਅੰਤਸ਼ਕਰਣ ਦੀ ਅਵਸਥਾ ਵਿਚ ਭਾਵੇਂ ਕਰਮ ਇੱਛਾ ਰਹਿਤ ਹੋ ਕੇ ਕੀਤੇ ਜਾਣ ਪਰ ਫਲ ਜਰੂਰ ਦਿੰਦੇ ਹਨ, ਪਰ ਇਹ ਜਰੂਰ ਹੈ ਕਿ ਨਿਸ਼ਕਾਮ ਕਰਮ ਕਰਕੇ ਅੰਤਸ਼ਕਰਣ ਦੀ ਮੈਲ ਦੂਰ ਹੋ ਜਾਇਆ ਕਰਦੀ ਹੈ, ਨਿਰਮਾਣ ਅੰਤਸ਼ ਕਰਣ ਗਿਆਨ ਪ੍ਰਾਪਤੀ ਦਾ ਸਹਾਇਕ ਹੈ । ਸੋ ਤਤ ਬੇਤਾ ਮਹਾਂਪੁਰਸ਼ ਹੀ ਗਿਆਨ ਪ੍ਰਾਪਤੀ ਵਿਚ ਸਹਾਇਤਾ ਕਰ ਸਕਦਾ ਹੈ । ਜਿਹੜੇ ਪੁਰਸ਼ ਕਾਲਜੀਏਟ ਪੜ੍ਹੇ ਡਿਗਰੀਆਂ ਲੈ ਕੇ ਗਿਆਨ ਤਾਂ ਘੋਟਤੇ ਹਨ ਪ੍ਰੰਤੂ ਉਹ ਅਸਲ ਵਿਚ ਅਜੇ ਬ੍ਰਹਮ ਗਿਆਨ ਤੋਂ ਅਨਜਾਣ ਅਗਿਆਨੀ ਹਨ, ਜਿਨ੍ਹਾਂ ਦੇ ਅੰਦਰੋਂ ਪੰਜਾਂ ਭਰਮਾਂ ਦਾ ਨਾਸ ਨਹੀਂ ਹੋਇਆ । ਜਿਨ੍ਹਾਂ ਦੇ ਅੰਦਰੋਂ ਭਰਮ ਦੀ ਕਾਈ ਨਹੀਂ ਮਿਟ ਸਕੀ ਉਹ ਭਾਵੇਂ ਕਿੰਨੇ ਹੀ ਚਤੁਰ ਹੋਣ ਉਸ ਦੀ ਵਾਕ ਸ਼ਕਤੀ ਕਿੰਨੀ ਹੀ ਸੁਲਝੀ ਹੋਈ ਹੋਵੇ ਉਹ ਜੀਵ ਦੇ ਅਗਿਆਨ ਮੰਡਲ ਨੂੰ ਕਿਸੇ ਤਰ੍ਹਾਂ ਵੀ ਤੋੜ ਨਹੀਂ ਸਕਦੇ ਅਤੇ ਉਨ੍ਹਾਂ ਦਾ ਦਿਤਾ ਹੋਇਅ ਉਪਦੇਸ਼ ਫਲੀਭੂਤ ਨਹੀਂ ਹੋਇਆ ਕਰਦਾ । ਇਹੋ ਕਾਰਣ ਹੈ ਕਿ ਸ਼ਰੋਮਣੀ ਕਮੇਟੀ ਦੇ ਵਿਦਵਾਨ ਤੇ ਪਰ ਚਾਰਕਾਂ ਦੇ ਪ੍ਰਚਾਰ ਦੇ ਲਈ ਲੱਖਾਂ ਰੁਪੈ ਖਰਚ ਦੇਣ ਦੇ ਬਾਵਜੂਦ ਕੌਮ ਨਿਘਰਦੀ ਜਾ ਰਹੀ ਹੈ । ਗੁਰੂ ਦੇ ਸਿੱਖਾਂ ਤੇ ਗਿਅਨੀਆਂ ਦੇ ਪੁੱਤਰ ਪਤਤ ਹੋ ਰਹੇ ਹਨ ਫੈਸ਼ਨ

੧. ਨਿਸ ਇਸ ਭਗਨੀ ਰਾਤ ਦੇ ਰਾਜੇ ਚੰਦ ਦੀ ਭਗਨੀ=ਭੈਣ=ਚੰਦ੍ਰ ਭਗਾ ਪਹਿਲਾਂ ਆਖੋ । ਜਾ ਚਰ ਕਹਿਕੇ ਪਤਿ=ਸ਼ੇਰ ਸਬਦ ਮੰਨੋ । ਸੱਤ੍ਰ=ਸ਼ੇਰ ਦੀ ਵੈਰਨ ਸਬਦ ਨੂੰ ਫੇਰ ਆਖੋ । ਸਾਰੇ ਨਾਮ ਤੁਪਕ ਦੇ ਵਿਸ਼ਵਾਸ਼ ਕਰੋ ॥੯੭੧॥

੨. ਸਸਿ ਭਗਨੀ ਚੰਦ ਦੀ ਭੈਣ=ਚੰਦ੍ਰਭਗਾ ਵਾਲੀ ਧਰਤੀ ਪਹਿਲਾਂ ਆਖੋ । ਜਾਂ+ਚਰ+ਪਤਿ=ਸੇਰ ਸਬਦ ਫੇਰ ਪ੍ਰਮਾਨ ਕਰੋ । ਸੱਤ੍ਰ ਸਬਦ ਨੂੰ ਬਾਦ ਵਿਚ ਉਚਾਰੋ । ਸਾਰੇ ਨਾਮ ਤੁਪਕ ਦੇ ਵਿਚਾਰ ਲੌ ॥੯੭੨॥

੩. ਨਿਸਿਸਭਗ ਰਾਤ ਦੇ ਰਾਜੇ ਚੰਦ ਦੀ ਭੈਣ=ਚਨਾ ਨਦੀ ਵਾਲੀ ਧਰਤੀ ਸਬਦ ਪਹਿਲਾਂ ਕਹੀਏ । ਜਾਚਰ ਕਹਿਕੇ ਪਤਿ ਸਬਦ ਕਹੋ । ਸੱਤ੍ਰ ਸਬਦ ਨੂੰ ਫੇਰ ਪਿਛੋਂ ਬਖਾਨੋ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੯੭੩॥

੪. ਰੈਨਰਾਟ (ਰਾਤ ਦਾ ਰਾਜਾ ਚੰਦ) ਕਹਿਕੇ ਭਗਾ=ਮਾਂ ਜਾਈ ਭੈਣ ਚਨਾ ਨਦੀ ਵਾਲੀ ਧਰਤੀ ਕਹੋ । ਜਾ+ਚਰ+ਕਹਿਕੇ ਪਤਿ, ਸਬਦ ਮੰਨੋ । ਸੱਤ੍ਰ ਸਬਦ ਨੂੰ ਅੰਤ ਵਿਚ ਕਹੋ । ਸਾਰੇ ਨਾਮ ਤੁਪਕ ਤੇ ਵਿਸ਼ਵਾਸ਼ ਕਰ ਲਵੋ ॥੯੭੪॥

੫. ਅੜਿੱਲ ॥ ਰੈਨਰਾਵਨੀ ਰਾਤ-ਰਾਵ=ਰਾਤ ਨੂੰ ਮਾਨਣ ਵਾਲਾ ਚੰਦ ਨੀ=ਚੰਦ ਦੀ ਭਗ=ਭਗਨੀ ਮਾਂ ਜਾਈ ਭੈਣ ਚਨਾ ਨਦੀ ਵਾਲੀ ਧਰਤੀ ਸਬਦ ਆਖੋ । ਜਾਚਰ ਕਹਿਕੇ ਨਾਥ ਸਬਦ ਨੂੰ ਲਾ ਦੇਈਏ । ਸੱਤ੍ਰ ਸਬਦ ਨੂੰ ਉਸਦੇ ਅੰਤ ਵਿਚ ਲਿਖੀਏ। ਹੇ ਭਾਈ ਸਾਰੇ ਤੁਪਕ ਦੇ ਨਾਮ ਜਿਥੇ ਚਾਹੋ ਦੇ ਦੀਜੀਏ ॥੯੭੫॥

੬. ਰਾਤ ਦਾ ਰਾਜਾ ਚੰਦ ਕਹਿਕੇ ਭਗਾ=ਮਾਂ ਜਾਈ ਭੈਣ ਚਨਾ ਨਦੀ ਵਾਲੀ ਧਰਤੀ ਬਖਾਨ ਕੀਜੀਏ । ਜਾਚਰ ਕਹਿਕੇ ਨਾਥ ਸਬਦ ਨੂੰ ਉਸਦੇ ਅੰਤ ਵਿਚ ਕਹੀਏ । ਹੇ ਭਾਈ ਸਾਰੇ ਨਾਮ ਤੁਮਕ ਦੇ ਸ੍ਰੇਸ਼ਟ ਬੁਧੀਵਾਨੋ ਮਨ ਵਿਚ ਟਿਕਾ ਕੇ ਰੱਖ ਲੌ ॥੯੭੬॥

੭. ਚੌਪਈ ॥ ਰੈਣ ਰਾਵ ਕਹਿਕੇ ਭਗਾ ਰੈਣ=ਰਾਤ ਦਾ ਰਾਜਾ ਰਾਤ ਨੂੰ ਮੰਨਣ ਵਾਲਾ ਚੰਦ ਆਖ ਕੇ ਭਗ=ਮਾਂ ਜਾਈ ਚੰਦ ਦੀ ਭੈਣ; "ਚਨਾ ਨਦੀ" ਵਾਲੀ ਧਰਤੀ ਆਖੋ । ਜਾ ਚਰ ਕਹਿਕੇ ਸਤਿ ਸਬਦ ਪ੍ਰਮਾਨ ਕਰ ਲਉ । ਸੱਤ੍ਰ ਸ਼ਬਦ ਨੂੰ ਉਸਦੇ ਅੰਤ ਵਿਚ ਆਖੀਐ । ਤੁਪਕ ਦੇ ਇਹ ਨਾਮ ਜਿਥੇ ਚਾਹੋ ਕਹਿ ਦਿਉ ॥੯੭੭॥

੮. ਦਿਨ ਅਰ ਦਿਨ ਦਾ ਵੈਰੀ ਚੰਦ ਕਹਿਕੇ ਭਗਾ=ਭਗਨੀ ਚੰਦ ਦੀ ਭੈਣ ਚੰਦ੍ਰਭਗਾ ਵਾਲੀ ਧਰਤੀ ਆਖੋ । ਜਾ ਚਰ ਕਹਿਕੇ ਨਾਇਕ ਪਦ ਲਾ ਦਿਉ । ਸੱਤ੍ਰ ਸਬਦ ਨੂੰ ਉਸਦੇ ਅੰਤ ਵਿਚ ਕਹਿ ਦਿਉ । ਤੁਪਕ ਦਾ ਨਾਮ ਕਹੋ ਜਿਥੇ ਚਾਹੋ ॥੯੭੮॥

੯. ਤਮ ਚਰ ਤਮ ਹਨੇਰਾ ਚਰ ਹਨੇਰੇ ਨੂੰ ਚਰ ਖਾ ਜਾਣ ਵਾਲਾ "ਚੰਦ" ਕਹਿਕੇ ਭਗ=ਭਗਨੀ ਮਾਂ ਜਾਈ ਭੈਣ, ਚੰਦ੍ਰ ਭਗਾ ਵਾਲੀ ਧਰਤੀ ਸਬਦ ਆਖ ਦਿਉ । ਜਾਚਰ ਕਹਿਕੇ ਨਾਇਕ ਪਦ ਲਾ ਦਿਉ । ਸੱਤ੍ਰ ਸ਼ਬਦ ਨੂੰ ਫੇਰ ਕਹੋ । ਸਾਰੇ ਨਾਮ ਤੁਪਕ ਦੇ ਜਾਣ ਲੀਜੈ ॥੯੭੯॥

੧੦. ਰੈਣ ਰਾਵ ਰਾਤ ਦਾ ਬਾਦਸ਼ਾਹ ਚੰਦ ਆਖਕੇ ਭਗਣਿ=ਭੈਣ ਚਨਾ ਨਦੀ, ਨਦੀ ਵਾਲੀ ਧਰਤੀ ਆਖਕੇ । ਜਾ ਚਰ ਕਹਿਕੇ ਨਾਇਕ ਸ਼ੇਰ ਪਦ ਦੇ ਦਿਉ । ਸੱਤ੍ਰ ਸਬਦ ਨੂੰ ਫੇਰ ਪਿੱਛੋਂ ਕਹੋ ਤੇ ਸਾਰੇ ਨਾਮ ਤੁਪਕ ਦੇ ਵਿਚਾਰ ਲਵੋ ॥੯੮੦॥

੧੧. ਜਉਨ ਕਰਣ ਜਉਨ=ਚਾਨਣਾ, ਕਰਣ=ਚਾਨਣਾ ਕਰਨ ਵਾਲਾ ਚੰਦ ਕਹਿਕੇ ਭਗਣਿ=ਭਗਨੀ=ਮਾਂ ਜਾਈ ਭੈਣ ਚਨਾ ਨਦੀ ਵਾਲੀ ਧਰਤੀ ਆਖ ਦਿਉ । ਜਾ ਚਰ ਕਹਿ ਕੇ ਨਾਇਕ ਪਦ ਲਾ ਦਿਉ । ਸੱਤ੍ਰ ਸਬਦ ਨੂੰ ਫੇਰ ਪਿੱਛੋਂ ਆਖੋ । ਸਾਰੇ ਨਾਮ ਤੁਪਕ ਦੇ ਜਾਣ ਲੇਵੋ ॥੯੮੧॥

੧੨. ਕਿਰਣ ਧਰਣ ਕਿਰਨਾ ਖਿਲਾਰਨ ਵਾਲਾ ਚੰਦ ਕਹਿਕੇ ਭਗਣ=ਭਗਣੀ ਭੈਣ ਚੰਦ੍ਰ ਭਗਾ ਨਦੀ ਵਾਲੀ ਧਰਤੀ ਕਹਿ ਦਿਉ । ਸਤ ਚਰ-ਧਰਤੀ ਦਾ ਪੁਤ੍ਰ ਘਾਹ ਚਰਨ ਵਾਲੇ ਪਸ਼ੂ ਕਹਿਕੇ ਪਤਿ ਪਸ਼ੂਆਂ ਦਾ ਸ੍ਵਾਮੀ ਸ਼ੇਰ ਸ਼ਬਦ ਧਰ ਦਿਉ। ਸੱਤ੍ਰ ਸ਼ੇਰ ਦੀ ਵੈਰਨ ਸਬਦ ਨੂੰ ਫੇਰ ਕਹੋ । ਤੁਪਕ ਦੇ ਨਾਮ ਨੂੰ ਸਾਰੇ ਅਨੁਮਾਨ ਕਰ ਦਿਉ ॥੯੮੨॥

੧੩. ਮਯੰਕ ਚੰਦਰਮਾਂ ਸ਼ਬਦ ਆਖਕੇ ਭਗਣਿ ਚੰਦ੍ਰਮਾਂ ਦੀ ਭਗਨੀ, ਭੈਣ ਚੰਦਰਭਗਾ ਨਦੀ-ਨਦੀ ਵਾਲੀ ਧਰਤੀ ਦਾ ਪੁਤ੍ਰ ਘਾਹ, ਘਾਹ ਨੂੰ ਚਰਨ ਵਾਲੇ ਪਸ਼ੂ ਪਦ ਆਖਕੇ ਨਾਥ ਪਸ਼ੂਆਂ ਦਾ ਸਵਾਮੀ ਸ਼ੇਰ ਦਾ ਨਾਮ ਧਰ ਦਿਉ । ਸੱਤ੍ਰ ਸ਼ੇਰ ਦੀ ਦੁਸ਼ਮਣ ਸ਼ਬਦ ਨੂੰ ਫੇਰ ਪਿੱਛੋਂ ਆਖ ਦੇਈਏ । ਤੁਪਕ ਦੇ ਨਾਮ ਸਾਰੇ ਸੁਧ ਕਰਕੇ ਜਾਣ ਲਈਏ ॥੯੮੩॥

---

☛ ਪ੍ਰਸਤੀ ਬਸ ਰਹੀ ਹੈ । ਜਿਹੜੇ ਕਹੇ ਸੁਣੇ ਤੋਂ ਅੰਮ੍ਰਿਤ ਪਾਨ ਕਰ ਵੀ ਲੈਂਦੇ ਨੇ ਉਹ ਦੀ ਸਿਖੀ ਤੇ ਸਮੇਂ ਦੀ ਰਹੁ ਰੀਤ ਅਤੇ ਆਚਾਰ ਤੋਂ ਬਿਲਕੁਲ ਕੋਰੇ ਦਿਸਦੇ ਹਨ ।

ਟ੍ਰੈਕਟ ਨੰ: 34 (ਖਤਰੇ ਦੀ ਘੰਟੀ) ਪ੍ਰਕਾਸ਼ਕ - ਗੁਮਤਿ ਪ੍ਰਚਾਰ ਸਭਾ ਪਟਿਆਲਾ ਅਗਸਤ ੧੯੯੫ ਪੰ: ਇਕ ਦਾ ਲੇਖ ਹੈ :-

ਕੁਝ ਸਾਲ ਪਹਿਲਾਂ ਯੰਗ ਸਿਖ ਰੀਵੀਉ ਵਾਲਿਆਂ ਨੇ ਦਿੱਲੀ ਦੇ ਸਿੱਖ ਘਰਾਂ ਦਾ ਇਕ ਸਿਰਵੇਖਣ ਕੀਤਾ ਸੀ । ਉਸ ਦੀ ਰੀਪੋਰਟ ਪੜ੍ਹ ਸੁਣਕੇ ਜਿਸ ਸ਼ਰਮਿੰਦਗੀ ਨਾਲ ਸਿਰ ਨੀਵਾਂ ਹੋ ਜਾਂਦਾ ਹੈ ਉਥੇ ਉਹ ਅੰਕੜੇ ਲਿਖਦਿਆਂ ਕਲਮ ਕੰਬਦੀ ਹੈ, ਰੁਕਦੀ ਹੈ । ਕੇਵਲ ਇਕ ਸਾਲ ਦੇ ਸਮੇਂ ਵਿਚ ਇਕ ਸ਼ਹਿਰ ਦੇ ੧੯੫ ਸਿੱਖ ਲੜਕੇ ਪਤਿਤ ਹੋ ਜਾਣ ਅਤੇ ੨੮੬ ਲੜਕੀਆਂ ਅਨਮਤੀਆਂ ਨਾਲ ਸ਼ਾਦੀ ਕਰਵਾ ਲੈਣ, ਅਰਥਾਤ ਸਿਖ ਧਰਮ ਹੀ ਤਿਆਗ ਦੇਣ, ਕੌਮ ਦੀ ਨਿਘਰ ਰਹੀ ਦਸ਼ਾ ਇਸ ਨਾਲੋਂ ਵੱਧ ਕੀ ਹੋ ਸਕਦੀ ਹੈ ?

ਇਹ ਮਾੜੀ ਹਾਲਤ ਕੇਵਲ ਦਿਲੀ ਸ਼ਹਿਰ ਦੀ ਨਹੀਂ ਹੋਇਆ, ਜਿਥੇ ਇਸ ਤਰ੍ਹਾਂ ਦੀਆਂ ਜਾਂ ਇਸ ਨਾਲ ਮਿਲਦੀਆਂ-ਜੁਲਦੀਆਂ ਮੰਦੀਆਂ ਘਟਨਾਵਾਂ ਨਾਂ ਵਾਪਰ ਰਹੀਆਂ ਹੋਣ।

ਮਾਰਚ ੧੯੯੫ ਦੀ ਘਟਨਾ:-

23 ਜੂਨ 1995 ਦੀ ਅਜੀਤ ਅਖਬਾਰ ਵਿਚ ਗਿ: ਗੁਰਦਿਤ ਸਿੰਘ ਜੀ ਦੇ ਛਪੇ ਲੇਖ ਦੀਆਂ ਕੁਝ ਮੁੱਢਲੀਆਂ ਲਾਈਨਾ ਇਸ ਤਰ੍ਹਾਂ ਹਨ :-

ਅੰਬਾਲਾ ਕੈਂਟ ਤੋਂ ਨਿਕਲਦੇ ਇਕ ਸਿੱਖ ਮਾਸਕ ਪੱਤਰ ਦੇ ਸੰਚਾਲਕ ਜੋ ਸਿੰਘਾਪੁਰ ਤੋਂ ਹੁਣੇ ਹੋ ਕੇ ਆਏ ਹਨ 19 ਮਾਰਚ ਨੂੰ ਉਨ੍ਹਾਂ ਇਹ ਦੱਸਿਆ ਕਿ ਪਿਛਲੇ ਹਫਤੇ ਵਿਚ ਇਕ ਦੁਖਦਾਈ ਦ੍ਰਿਸ਼ ਅੱਖੀਂ ਵੇਖਕੇ ਆਏ ਹਨ । ਈਸਾਈਆਂ ਦੇ ਇਕ ਪਬਲਿਕ ਇਕੱਠ ਵਿਚ 285 ਸਿੱਖ ਨੌਜੁਆਨਾ ਨੇ ਸਮੂਹਿਕ ਤੌਰ ਤੇ ਐਲਾਨ ਕੀਤਾ ਕਿ ਅੱਜ ਤੋਂ ਅਸੀਂ ਸਿੱਖ ਧਰਮ ਛੱਡ ਕੇ ਈਸਾਈ ਮਤ ਧਾਰਨ ਕਰ ਰਹੇ ਹਾਂ ।

ਮੁਖ ਕਾਰਣ ਉਨ੍ਹਾਂ ਨੌਜਵਾਨਾ ਨੇ ਇਹ ਦੱਸਿਆ ਕਿ ਉਨ੍ਹਾਂ ਨੂੰ ਸਿੱਖ ਧਰਮ ਦੀ ਜਾਣਕਾਰੀ ਹੀ ਨਹੀਂ ਆਦਿ । ਉਨ੍ਹਾਂ ਇਕ ਕੀ ਕਿਹਾ ਹੈ ਕਿ ਸਿੱਖ ਆਗੂਆਂ ਨੂੰ ਅਹੁਦਿਆਂ, ਪਦਵੀਆਂ ਲਈ ਲੜਦੇ-ਭਿੜਦੇ ਜੋ ਘਰ-ਘਰ ਜਾ ਕੇ ਹਰ ਰੋਜ਼ ਈਸਾ ਦੀਆਂ ਸੇਵਾਵਾਂ ਵਡਿਆਈ ਤੇ ਕਰਾਮਾਤਾਂ ਦਸਦੇ ਫਿਰਦੇ ਹਨ। ਇਸਾਈ ਧਰਮ ਦੀ ਮਨੁੱਖ ਮਾਤ੍ਰ ਦੀ ਸੇਵਾ ਦੇ ਲਾਭਦਾਇਕ ਕੰਮਾਂ ਬਾਰੇ ਇਨਾਂ ਦੇ ਮਿਸ਼ਨਰੀ ਲਗਾਤਾਰ ਪ੍ਰਚਾਰ ਕਰਦੇ ਨਹੀਂ ਥਕਦੇ । ਪਰ ਆਪਸ ਵਿਚ ਝਗੜਦੇ ਨਹੀਂ - ਹੋਰ ਬਹੁਤ ਕੁਝ ਲਿਖਿਆ ਹੈ ਪਰ ਮੈਂ ਵੰਨਗੀ ਮਾਤਰ ਇਹ ਲੇਖ ਪ੍ਰਬੰਧਕਾਂ ਤੱਕ ਪਹੁੰਚਾਉਣ ਲਈ ਇਥੇ ਦੇ ਰਿਹਾ ਹਾਂ । ਪੰਥ ਕਿਉਂ ਨਹੀਂ ਇਹਨਾਂ ਗੁਰਮਤਿ ਦੇ ਪ੍ਰਚਾਰਕ ਤੋਂ ਨਿਸ਼ਕਾਮ ਸੇਵਾ ਦੇ ਅਧਾਰ ਤੇ ਜਿਨ੍ਹਾਂ ਸੰਤਾਂ ਨੇ ਹਜਾਰਾਂ ਨਹੀਂ ਲੱਖਾਂ ਪ੍ਰਾਨੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਇਆ ਅਤੇ ਸਿੱਖੀ ਸਰੂਪ ਦਾ ਪੂਰਾ ਨਮੂਨੇ ਦਾ ਰਹਿਤ ਬਹਿਤ ਵਾਲੇ ਇਨਸਾਨ ਪੈਦਾ ਕੀਤਾ ਕਿਉਂ ਨਾ ਉਹਨਾਂ ਦੀ ਸੇਵਾ ਲਈ ਜਾਵੇ ? ਜਦੋਂ ਸੰਗਤਾਂ ਕ੍ਰੋੜਾਂ ਰੁਪੈ ਗੁਰੂਦੁਆਰਿਆਂ ਨੂੰ ਸ਼ਰਧਾ ਨਾਲ ਭੇਟ ਕਰਦੀ ਹੈ ਉਹ ਕਿਉਂ ਨਾ ਪੈਸਾ ਪ੍ਰਚਾਰ ਤੇ ਖਰਚ ਕੀਤਾ ਜਾਵੇ, ਬਿਲਡਿੰਗਾਂ ਤੇ ਸੰਗਮਰਮਰ ਲਾ ਕੇ ਸਜਾਇਆ ਜਾ ਰਿਹਾ ਹੈ ਨੌਜੁਆਨ ਪੀੜੀ ਜਿਸ ਨੇ ਪੰਥ ਦਾ ਮਹੱਲ ਬਣਨਾ ਹੈ ਉਹ ਉੱਕਾ ਹੀ ਕੱਚਾ ਤੇ ਰੇਤੇ ਦੀ ਦੀਵਾਰ ਪੇਸ਼ ਕਰ ਰਿਹਾ ਹੈ। ਬੇਸ਼ਕ ਛੇ ਮਹੀਨੇ ਤੋਂ ਲਗਾਤਾਰ ਅਖਬਾਰਾਂ ਵਿਚ 300 ਸੌ ਸਲਾ ਖਾਲਸਾ ਪ੍ਰਕਾਸ਼ਣ ਤੇ ਵਿਦਵਾਨਾਂ ਨੇ ਲੇਖ ਦਿਤੇ ਫਲ ਸਰੂਪ ਇਸ ਪ੍ਰਚਾਰ ਨਾਲ ਕਿਤਨੇ ਨੌਜੁਆਨ ਯੁਵਤੀ ਤੇ ਯੁਵਤੀਆਂ ਨੇ ਇਸ ਦੇ ਅਸਰ ਨੂੰ ਕਬੂਲਿਆ, ਕਬੂਲ ਵੀ ਕੀ ਜਦ ਕੇ ਇਕ ਸਫੇ ਤੇ ਇਕ ਹਫਤੇ ਬਾਅਦ ਇਹ ਲੇਖ ਮੁਹੱਈਆ ਹੋਣਾ ਹੈ ਅਤੇ ਪਰੀਆਂ ਤੇ ਪਦਮਣੀਆਂ ਦੇ ਲੇਖ ਹਰ ਰੋਜ਼ ਆ ਕੇ ਨੌਜੁਆਨ ਪੀੜੀ ਨੂੰ ਮੋਹ ਲੈਂਦੇ ਹਨ ਤੇ ਉਹ ਗੁਰਮਤਿ ਦੇ ਲੇਖਾਂ ਵਲ ਤਕਦੇ ਵੀ ਨਹੀਂ ਉਹਨਾਂ ਦ੍ਰਿਸ਼ਾਂ ਵਿਚ ਹੀ ਉਲਝ ਮਸਤ ਹੋ ਜਾਂਦੇ ਨੇ ਅਤੇ ਕੀਰਤਨ ਪ੍ਰਚਾਰ ਬਹੁਤ ਮਹਿੰਗਾ ਹੋ ਕੇ ਬੇਲੋੜਾ ਹੋ ਰਿਹਾ ਹੈ ।

ਸੰਤ ਵਰਿਆਮ ਸਿੰਘ ਜੀ ਉਦਾਹਰਣ ਦਿੰਦੇ ਹਨ ਕਿ ਸਮੁੰਦਰ ਦਾ ਪਾਣੀ ਖਾਰਾ ਹੈ, ਪੀਣ ਨਾਲ ਅਨੇਕ ਰੋਗ ਲਗ ਜਾਂਦੇ ਨੇ ਪਰ ਜੇ ਇਹੋ ਪਾਣੀ ਬੱਦਲ ਬਣਕੇ ਬਰਸੇ ਤਾਂ ਅੰਮ੍ਰਿਤ ਹੋ ਜਾਇਆ ਕਰਦਾ ਹੈ । ਵੇਦ ਵਾਕ ਅਤੇ ਗੁਰਬਾਣੀ ਦੇ ਸਿਧਾਂਤ ਜਦੋਂ ਕਮਾਈ ਤੋਂ ਰਹਿਤ ਅਗਿਆਨੀ ਪੁਰਸ਼ਾਂ ਅੰਦਰ ਕਰੇ ਹੋਏ ਹੁੰਦੇ ਹਨ ਤਾਂ ਉਨ੍ਹਾਂ ਦਾ ਅਸਰ ਖਾਰੇ ਪਾਣੀ ਵਰਗਾ ਹੀ ਹੁੰਦਾ ਹੈ, ਪਰ ਜਦੋਂ ਉਹੀ ਉਪਦੇਸ਼ ਤੱਤ ਬੇਤੇ ਮਹਾਂਪੁਰਸ਼ਾਂ ਨੇ ਘਾਲ ਕਮਾਈਆਂ ਕਰ ਕੇ ਕਮਾ ਲਏ ਤਾਂ ਇਸ ਤਰ੍ਹਾਂ ਅੰਮ੍ਰਿਤ ਬਣ ਜਾਂਦੇ ਹਨ ਜਿਵੇਂ ਖਾਰਾ ਪਾਣੀ ਭਾਫ ਬਣਕੇ ਬੱਦਲ ਦਾ ਰੂਪ ਧਾਰਨ ਕਰਦਾ ਹੈ ਅਤੇ ਉਹਨਾਂ ਉਚੀਆਂ

☞

ਕੇ ਸਕਲ ਸੁਧਰੀਐ ॥੯੮੩॥ [੧]ਮ੍ਰਿਗ ਬਾਹਨ ਕਹਿ ਭਗਣਿ ਬਖਾਨੋ ॥ ਸਤ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਸੱਤ੍ਰੁ ਸਬਦ ਤਿਹੱ ਅੰਤ ਉਚਾਰਹੁੱ ॥ ਸਭ ਸ੍ਰੀ ਨਾਮ ਤੁਪਕ ਚਿੱਤ ਧਾਰਹੁੱ ॥੯੮੪॥ [੨]ਹਿਰਣ ਰਾਟ ਕਹਿ ਭਗਣ ਉਚਾਰਹੁੱ ॥ ਸਤ ਚਰ ਕਹਿ ਨਾਇਕ ਪਦ ਡਾਰਹੁ ॥ ਸੱਤ੍ਰੁ ਸਬਦ ਕੌਂ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਕਲ ਲਹਿੱਜੈ ॥੯੮੫॥ ਸ੍ਰਿੰਗਬਾਹਣੀ ਭਗਾ ਭਣਿੱਜੈ ॥ ਜਾ ਚਰ ਕਹਿ ਪਤਿ ਸਬਦ ਧਰਿੱਜੈ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨਹੁੱ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁੱ ॥੯੮੬॥ [੪]ਮ੍ਰਿਗਪਤਿਣੀ ਕਹਿ ਭਗਣ ਭਣਿੱਜੈ ॥ ਜਾ ਚਰ ਕਹਿ ਪਤਿ ਸਬਦ ਧਰਿੱਜੈ ॥ ਸੱਤ੍ਰੁ ਸਬਦ ਕੋ ਬਹੁਰ ਬਖਾਨਹੁੱ ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁੱ ॥੯੮੭॥ [੫]ਪ੍ਰਜਾਪਤਿ[ੳ] ਕਹਿ ਭਗਣਿ ਭਣਿੱਜੈ ॥ ਸਤ ਚਰ ਕਹਿ ਪਤਿ ਸਬਦ ਧਰਿੱਜੈ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨਹੁੱ ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁੱ ॥੯੮੮॥ ਛੰਦ ॥ [੬]ਮ੍ਰਿਗਨਾਥ ਭਗਣਿਨਿ ਭਾਖੁ ॥ ਰਿਪ ਨਾਥ[ਅ] ਚਰ ਪਤਿ ਰਾਖੁ ॥ ਰਿਪ ਸਬਦ ਬਹੁਰ ਬਖਾਨ ॥ ਸਭ ਨਾਮ ਤੁਪਕ ਪ੍ਰਮਾਨ ॥੯੮੯॥ [੭]ਚੌਪਈ ॥ ਨਦੀ ਰਾਟ ਸੁਤ[ੲ] ਭਗਣ ਭਣਿੱਜੈ ॥ ਜਾ ਚਰ ਕਹਿ ਪਤਿ ਸਬਦ ਧਰਿੱਜੈ ॥ ਸੱਤ੍ਰੁ ਸਬਦ ਤਿਹੱ ਅੰਤ ਬਖਾਨਹੁੱ ॥ ਸਭ ਸ੍ਰੀ ਨਾਮ ਤੁਪਕ ਅਨਮਾਨਹੁੱ ॥੯੯੦॥ [੮]ਸਾਮੁੰਦ੍ਰਜ ਕਹਿ ਭਗਣਿ ਭਣਿੱਜੈ ॥ ਜਾ ਚਰ ਕਹਿ ਪਤਿ ਸਬਦ ਧਰਿੱਜੈ ॥ ਸੱਤ੍ਰੁ ਸਬਦ ਤਿਹੱ ਅੰਤ ਉਚਾਰੋ ॥ ਨਾਮ ਤੁਪਕ ਕੇ ਸਭ ਜੀਅ ਧਾਰੋ ॥੯੯੧॥ [੯]ਨਦੀ ਰਾਟ ਸੁਤ ਭਗਣਿ ਉਚਾਰੋ ॥ ਜਾ ਚਰ ਕਹਿ ਪਤਿ ਪਦ ਦੈ ਡਾਰੋ ॥ ਸੱਤ੍ਰੁ ਸਬਦ ਕਹੁ ਬਹੁਰ ਬਖਾਨਹੁੱ ॥ ਸਕਲ ਤੁਪਕ ਕੇ ਨਾਮ ਅਨਮਾਨਹੁ ॥੯੯੨॥ [੧੦]ਸਮੁੰਦ੍ਰਜ ਭਗਣਨ ਆਦਿ ਭਣਿੱਜੈ ॥ ਜਾ ਚਰ ਕਹਿ ਪਤਿ ਸਬਦ ਧਰਿੱਜੈ ॥ ਸੱਤ੍ਰੁ ਸਬਦ ਤਿਹੱ ਅੰਤ ਬਖਾਨਹੁੱ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁੱ ॥੯੯੩॥ ਮ੍ਰਿਗਜਾ ਭਗਣਿਨ ਆਦਿ ਉਚਾਰੋ ॥ ਜਾ ਚਰ ਕਹਿ ਪਤਿ ਪਦ ਦੈ ਡਾਰੋ ॥ ਰਿਪ ਪਦ ਤਾਂ ਕੇ ਅੰਤ ਬਖਾਨਹੁੱ ॥ ਸਕਲ ਤੁਪਕ ਕੇ ਨਾਮ ਅਨਮਾਨਹੁ ॥੯੯੪॥ [੧੨]ਨਦਿਸਜ ਭਗਣਿ ਆਦਿ ਪਦ ਦੀਜੈ ॥ ਜਾ ਚਰ ਕਹਿ ਪਤਿ ਸਬਦ ਧਰੀਜੈ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨਹੁੱ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁੱ ॥੯੯੫॥ [੧੩]ਨਦਿ ਨਾਇਕ ਕਹਿ ਭਗਣਿਨਿ ਭਾਖੋ ॥ ਸਤ ਚਰ ਕਹਿ ਨਾਇਕ ਪਦ ਰਾਖੋ ॥ ਸੱਤ੍ਰੁ ਸਬਦ ਤਿਹੱ ਅੰਤ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੯੯੬॥ [੧]ਸਰਤਿਸ

ੳ. ਇਕ ਵਿਚਾਰ ਹੈ ਸ੍ਰੀ ਮਾਨ ਸ਼੍ਰੋਮਣੀ ਵਿਦਵਾਨ ਪੰਡਿਤ ਨਰੈਣ ਸਿੰਘ ਜੀ ਮਾਰਤੰਡ ਅਨੁਸਾਰ ਪਰਜਾਪਤਿ ਨਾਮ ਚੰਦ੍ਰਮਾਂ ਦਾ ਕਿਤੇ ਵੀ ਨਹੀਂ ਲਿਖਿਆ ਪਰ ਮਹਾਂ ਭਾਰਤ ਦੇ ਮੋਖ ਧਰਮ ਵਿਚ ਇਕੀ ਪਰਜਾਪਤਿ ਲਿਖੇ ਹਨ । ਜਿਨ੍ਹਾਂ ਦੇ ਨਾਮ ਇਹ ਹਨ :-1. ਬ੍ਰਹਮਾ, 2. ਸਥਾਣੂ, 3. ਮਨੁ, 4. ਦੱਖ, 5. ਭ੍ਰਿਗੁ, 6. ਧਰਮ, 7. ਯਮਰਾਜ, 8. ਮਰੀਚਿ, 9. ਅੰਗਿਰਾ, 10. ਅਤ੍ਰਿ, 11. ਪੁਲਸਤ, 12. ਪੁਲਹ, 13. ਕ੍ਰਤੁ, 14. ਵਸ਼ਿਸ਼ਟ, 15. ਪਰਮੇਸ੍ਰੀ, 16. ਵਿਵਸ੍ਵਤ, 17. ਸੋਮ, 18. ਕਰਦਮ, 19. ਕ੍ਰੋਧ, 20. ਅਰਵਾਕ, 21. ਕਰੀਤ, ਚੂੰਕਿ ਸਤਾਰਵੇਂ ਪ੍ਰਜਾਪਤਿ ਨਾਮ ਸੋਮ ਕਿਹਾ ਹੈ ਅਤੇ ਚੰਦ੍ਰਮਾਂ ਦਾ ਨਾਮ ਭੀ ਸੋਮ ਕਿਹਾ ਜਾਂਦਾ ਹੈ, ਇਸ ਤਰ੍ਹਾਂ ਪ੍ਰਆਯ ਨਾਮ ਕਰਕੇ ਚੰਦ੍ਰਮਾਂ ਨੂੰ ਪ੍ਰਜਾਪਤਿ ਨਾਮ ਨਾਲ ਸੂਚਤ ਕੀਤਾ ਹੈ । ਪਰ ਮੇਰੇ ਵਿਚਾਰ ਅਨੁਸਾਰ ਚੂੰਕਿ ਜਿਤਨੇ ਚੋਰੀ ਡਾਕੇ ਖੂਨ ਖਰਾਬੇ ਹੁੰਦੇ ਹਨ ਉਹ ਹਨੇਰੀ ਰਾਤਾਂ ਨੂੰ ਹੀ ਹੁੰਦੇ ਹਨ ਚੂੰਕਿ ਚੰਦ੍ਰਮਾਂ ਇਹ ਦੋਸਾਂ ਦੁਖਾਂ ਤੋਂ ਵਚਾਉਂਦਾ ਹੈ । ਉਂਜ ਵੀ ਚੰਦ ਅਵਤਾਰ ਸ੍ਰੀ ਦਸਮੇਸ਼ ਜੀ ਅਨੁਸਾਰ ਹਰ ਜੀਵ ਲਈ ਅਹਾਰ ਮੌਸਮੀ ਫਸਲ ਹੀ ਹੁੰਦੀ ਹੈ ਨਹੀਂ ਚੰਦ ਦੀ ਰੋਸ਼ਨੀ ਨਾ ਪਵੇ ਤਾਂ ਫਸਲ ਹੁੰਦੀ ਹੀ ਨਹੀਂ ਜੇ ਹੋਵੇ ਵੀ ਤਾਂ ਦਾਣਾ ਨਹੀਂ ਪੈਂਦਾ ਇਸ ਲਈ ਚੰਦ ਪ੍ਰਜਾ ਪਾਲਕ ਠੀਕ ਸਿਧ ਹੁੰਦਾ ਹੈ । ਰਾਹੀ ਮੁਸਾਫਰ ਨੂੰ ਰੋਸ਼ਨੀ ਦੇ ਕੇ ਸਹਾਇਤਾ ਕਰਦਾ ਹੈ । ਚੰਦ ਨੂੰ ਪ੍ਰਜਾ ਪਾਲਕ ਸਬਦ ਠੀਕ ਹੀ ਸਿਧ ਹੁੰਦਾ ਹੈ ॥੯੮੯॥

ਅ. ਰਿਪ ਨਾਥ ਬਾਰੇ ਇਕ ਵਿਚਾਰ ਹੈ ਕਿ "ਪਹਿਲਾਂ ਪਾਣੀ ਜੀਉ ਹੈ ਜਿਤਿ ਹਰਿਆ ਸਭ ਕੋਇ ।" ਵਿਗਿਆਨਕ ਸਿਧਾਂਤ ਅਨੁਸਾਰ ਪਾਣੀ ਪਿਤਾ ਹੈ ਤੇ ਉਸ ਵਿਚੋਂ ਪੈਦਾ ਹੋਈ ਮਿੱਟੀ ਧਰਤੀ ਹੈ ਮਾਤਾ । ਇਸ ਤਰਾਂ ਇਹ ਧਰਤੀ ਦਾ ਪਾਲਕ ਤੇ ਰੱਖਿਅਕ । ਯਾਨੀ ਸੰਭਾਲਣ ਹਾਰ ਸੁਾਮੀ ਭੀ ਪਾਣੀ ਹੈ । ਲੇਕਿਨ ਇਸ ਦੇ ਨਾਲ ਹੀ ਮਿੱਟੀ ਨੂੰ ਖਾਰਕੇ ਰੋੜ ਦੇਣਾ ਭੀ ਪਾਣੀ ਦਾ ਪ੍ਰਤੱਖ ਕਰਮ ਤੇ ਗੁਣ ਹੈ । ਸੋ ਇਸੇ ਭਾਵਨਾ ਨਾਲ ਗੁਰੂ ਜੀ ਨੇ ਪਾਣੀ ਨੂੰ ਰਾਜਾ ਪਾਲਕ ਤੇ ਰੱਖਿਅਕ ਮੰਨਦਿਆਂ ਹੋਇਆਂ 'ਕਰਤਾ ਤੇ ਹਰਤਾ' ਆਦਿਕ ਹਰ ਰੂਪ ਵਿਚ ਪੇਸ਼ ਕੀਤਾ ਹੈ । ਇਸੇ ਖਿਆਲ ਨਾਲ "ਘਾਹ" ਨੂੰ ਪਾਣੀ ਤੇ ਪਾਣੀ ਤੇ ਧਰਤੀ ਦਾ ਜਾਇਆ (ਪੁਤ) ਤੇ ਰੱਖਿਅਕ ਰਾਜਾ, ਨਾਥ, ਤੇ ਸਹਾਇਕ ਵਗੈਰਾ ਵੀ ਦੱਸਿਆ ਹੈ ॥੯੮੯॥ ਵੈਸੇ ਇਹ ਖਿਆਲ ਪਵਿੱਤਰ ਹੈ ਪਰ ਚਲਦੇ ਪ੍ਰਕਰਣ ਨਾਲ ਇਸਦਾ ਕੋਈ ਮੇਲ ਨਹੀਂ ਢੁਕਦਾ । ਇਸ ਲਈ ਪਾਣੀ ਮਿੱਟੀ ਦਾ ਵੈਰੀ ਵੀ ਹੈ ।

ੲ. ਚੰਦ੍ਰਮਾ ਅਤ੍ਰਿ ਰਿਖੀ ਦਾ ਪੁਤ੍ਰ ਸੀ ਇਸਨੇ ਆਪਣੇ ਗੁਰੂ ਅਾਂਗ੍ਰਿਸ (ਬ੍ਰਹਸਪਤਿ) ਦੀ ਇਸਤ੍ਰੀ ਨੂੰ ਭੋਗਿਆ : ਕਲੰਕ ਲਗ ਗਿਆ । ਜਿਸ ਦੀ ਨਿਵਰਤੀ

☛

੧. ਮ੍ਰਿਗਬਾਹਨ (ਚੰਦ ਦੀ* ਸਵਾਰੀ ਮ੍ਰਿਗ-ਹਰਨ ਹੈ = ਇਸ ਲਈ ਹਰਨ ਦੀ ਸਵਾਰੀ ਕਰਨ ਵਾਲਾ ਚੰਦ ਕਹਿ ਕੇ ਭਗਣਿ = ਚੰਦ ਦੀ ਭੈਣ ਚਨਾ ਨਦੀ ਵਾਲੀ ਧਰਤੀ ਆਖੋ । ਫੇਰ ਸਤ = ਧਰਤੀ ਦਾ ਪੁੱਤਰ "ਘਾਹ" ਘਾਹ ਚਰਨ ਵਾਲੇ ਪਸ਼ੂ ਕਹਿ ਕੇ ਪਤੀ = ਪਸ਼ੂਆਂ ਦਾ ਸੁਆਮੀ ਸ਼ੇਰ = ਸ਼ਬਦ ਨੂੰ ਪ੍ਰਮਾਨ ਕਰੋ । ਉਸ ਦੇ ਅੰਤ ਵਿਚ ਸੱਤ੍ਰ ਸ਼ੇਰ ਦੀ ਵੈਰਨ ਅੰਤ ਆਖਕੇ ਸਾਰੇ ਨਾਮ ਸ੍ਰੀ ਤੁਪਕ (ਬੰਦੂਕ) ਦੇ ਵਿਚ ਧਰ ਲਉ ॥੯੮੪॥

੨. ਹਿਰਣਰਾਟ ਹਿਰਣ = ਮਿਰਗ; ਮ੍ਰਿਗਾਂ ਦਾ ਰਾਟ = ਰਾਜਾ ਚੰਦ, ਭਰਾ ਨੂੰ = ਚੰਦ ਦੀ ਭੈਣ ਚਨਾ ਨਦੀ ਵਾਲੀ ਧਰਤੀ ਸਬਦ ਕਹੋ । ਸਤ ਚਰ ਕਹਿਕੇ ਨਾਇਕ ਪਦ ਲਾ ਦਿਉ। ਸੱਤ੍ਰ ਸਬਦ ਨੂੰ ਫੇਰ ਪਿਛੋਂ ਆਖੋ ਸਾਰੇ ਨਾਮ ਤੁਪਕ ਦੇ ਜਾਣ ਲੀਜੈ ॥੯੮੫॥

੩. ਸ੍ਰਿੰਗ ਬਾਹਣ ਸਿੰਗਾਂ ਵਾਲੇ ਹਰਣ ਦੀ ਸਵਾਰੀ ਕਰਨ ਵਾਲਾ ਚੰਦਰਮਾਂ "ਣੀ" = ਉਸਦੀ ਭੈਣ ਚਨਾ ਨਦੀ, ਨਦੀ ਵਾਲੀ ਧਰਤੀ ਕਹੋ । ਜਾਚਰ ਕਹਿ ਕੇ ਪਤਿ ਸਬਦ ਲਾਉ । ਸੱਤ੍ਰ ਸਬਦ ਨੂੰ ਫੇਰ ਜੋੜ ਕੇ ਵਖਾਨ ਕਰੋ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਉ ॥੯੮੬॥

੪. ਮ੍ਰਿਗ ਪਤਿਣੀ ਮਿਰਗ ਦੇ ਪਤਿ = ਮਾਲਕ ਦੀ ਭੈਣ ਚਨਾ ਨਦੀ ਵਾਲੀ ਧਰਤੀ ਕਹਿਕੇ । ਜਾਚਰ ਕਹਿਕੇ ਪਤਿ ਸਬਦ ਲਾ ਦਿਉ । ਸੱਤ੍ਰ ਸਬਦ ਨੂੰ ਫੇਰ ਪਿਛੋਂ ਕਹੋ । ਸਾਰੇ ਤੁਪਕ ਦੇ ਨਾਮ ਮੰਨ ਲਉ ॥੯੮੭॥

੫. ਪ੍ਰਜਾਪਤਿ ਪ੍ਰਜਾ ਦਾ ਪਾਲਕ ਹੋ ਕੇ ਰੱਖਿਆ ਕਰਨ ਵਾਲਾ ਚੰਦ ਦੀ ਭਗਣਿ = ਭੈਣ ਚੰਦ੍ਰ ਭਗਾ ਨਦੀ "ਣੀ" ਨਦੀ ਵਾਲੀ ਧਰਤੀ ਕਹੀਏ । ਸਤਚਰ ਕਹਿਕੇ ਪਤਿ ਸਬਦ ਲਾ ਦਿਉ । ਫੇਰ ਸੱਤ੍ਰ ਸਬਦ ਨੂੰ ਬਾਅਦ ਵਿਚ ਕਹਿਕੇ । ਸਾਰੇ ਨਾਮ ਤੁਪਕ ਦੇ ਪ੍ਰਮਾਨ ਕਰ ਲਵੋ ॥੯੮੮॥

੬. ਛੰਦ ॥ ਮ੍ਰਿਗ ਨਾਥ ਭਗਣਣਿ (ਹਰਨਾਂ ਦਾ ਸੁਆਮੀ ਚੰਦ = ਭਗਣਿਣਿ = ਚੰਦ ਦੀ ਭੈਣ, ਭੈਣ ਵਾਲੀ ਧਰਤੀ ਕਹੋ। ਫੇਰ ਧਰਤੀ ਦੇ ਪੁੱਤਰ ਘਾਹ ਦੇ ਪਿਰ = ਵੈਰੀ ਪਸੂ, ਜੋ ਉਸਨੂੰ ਖਾ ਜਾਂਦੇ ਹਨ = ਪਸ਼ੂਆਂ ਦਾ ਨਾਥ ਸ਼ੇਰ ਭਾਵ ਚਰਪਤਿ = ਘਾਹ ਚਰ ਜਾਣ ਵਾਲਿਆਂ ਦਾ ਪਤਿ-ਸ਼ੇਰ ਪਦ ਰਾਖੋ। ਫੇਰ ਰਿਪ = ਸ਼ੇਰ ਦੀ ਵੈਰਨ ਬਾਅਦ ਵਿਚ ਕਹੋ । ਇਹ ਸਾਰੇ ਨਾਮ ਤੁਪਕ ਦੇ ਪ੍ਰਮਾਨ ਕਰ ਲਵੋ ॥੯੮੯॥

੭. ਚੌਪਈ ॥ ਨਦੀ ਰਾਟ ਸੁਤ ਭਗਣ (ਨਦੀ ਰਾਟ = ਨਦੀਆਂ ਦਾ ਰਾਜਾ ਸਮੁੰਦ੍ਰ ਸਤ - ਸਮੁੰਦਰ ਦਾ ਪੁੱਤਰ ਜੋ ਸਮੁੰਦਰ ਵਿਚੋਂ ਨਿਕਲਿਆ ਜਨਮਿਆ ਹੈ "ਚੰਦ੍ਰਮਾ" ਭਗਣਿ = ਚੰਦ੍ਰਮਾ ਦੀ ਭੈਣ ਚਨਾ ਨਦੀ ਵਾਲੀ ਧਰਤੀ ਕਹੀਏ । ਜਾਚਰ ਕਹਿਕੇ ਪਤਿ = ਸ਼ੇਰ ਸਬਦ ਨਾਲ ਲਾ ਦਿਉ । ਸੱਤ੍ਰ ਸਬਦ ਨੂੰ ਅੰਤ ਵਿਚ ਕਹਿਕੇ ਸਾਰੇ ਨਾਮ ਸ੍ਰੀ ਤੁਪਕ ਦੇ ਅਨਮਾਨ ਕਰ ਲਵੋ ॥੯੯੦॥

੮. ਸਮੁੰਦ੍ਰਜ (ਸਮੁੰਦਰ ਦਾ ਜਾਇਆ ਚੰਦ ਕਹਿਕੇ ਭਗਣ = ਭੈਣ ਚਨਾ ਨਦੀ ਵਾਲੀ ਧਰਤੀ ਆਖ ਦਿਉ । ਜਾ ਚਰ ਕਹਿ ਕੇ ਪਤਿ ਸਬਦ ਧਰ ਦਿਉ । ਸੱਤ੍ਰ ਸਬਦ ਨੂੰ ਅੰਤ ਵਿਚ ਆਖੋ । ਸਾਰੇ ਨਾਮ ਤੁਪਕ ਦੇ ਜੀਆਂ ਵਿਚ ਧਰ ਲਵੋ ॥੯੯੧॥

੯. ਨਦੀ ਰਾਟ ਸੁਤ ਨਦੀਆਂ ਦੇ ਰਾਜੇ ਸਮੁੰਦਰ ਦਾ ਪੁੱਤਰ=ਚੰਦ੍ਰਮਾਂ ਭਗਣਿ=ਚੰਦ ਦੀ ਭੈਣ ਚੰਦ੍ਰ ਭਾਗਾਂ ਵਾਲੀ ਧਰਤੀ ਆਖੋ। ਜਾਚਰ ਕਹਿਕੇ ਪਤਿ ਪਦ ਲਾ ਦਿਉ । ਸੱਤ੍ਰ ਸਬਦ ਨੂੰ ਫੇਰ ਆਖ ਦਿਉ । ਸਾਰੇ ਨਾਮ ਤੁਪਕ ਦੇ ਅਨੁਮਾਨ ਕਰ ਲਵੋ ॥੯੯੨॥

੧੦. ਸਮੁੰਦ੍ਰਜ ਭਗਣਨ ਸਮੁੰਦਰ ਦੇ ਵਿਚੋਂ ਪ੍ਰਗਟ ਹੋਣ ਵਾਲਾ "ਚੰਦ੍ਰਮਾਂ" ਚੰਦ ਦੀ ਭਗਣਿ ਭੈਣ ਚਨਾ ਨਦੀ ਤੇ ਨਦੀ ਵਾਲੀ ਧਰਤੀ, ਆਖੋ ਪਹਿਲਾਂ । ਫੇਰ ਜਾਚਰ ਕਹਿਕੇ ਪਤਿ ਸਬਦ ਧਰ ਦਿਉ । ਸੱਤ੍ਰ ਸਬਦ ਉਸ ਦੇ ਅੰਤ ਵਿਚ ਆਖੋ। ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੯੯੩॥

੧੧. ਮ੍ਰਿਗਜਾ (ਸੰ-ਮ੍ਰਿਗਯਨ ਦਾ ਸੰਖੇਪ ਹੈ=ਮ੍ਰਿਗਯਾ) ਮ੍ਰਿਗ ਹੈ ਯਾਨ=ਸਵਾਰੀ ਕਰਨ ਵਾਲਾ ਚੰਦ੍ਰਮਾ ਭਗ=ਭੈਣ ਚਨਾ ਨਦੀ "ਣਿ" ਚਨਾ ਨਦੀ ਵਾਲੀ ਧਰਤੀ - ਨਾਮ ਪਹਿਲਾਂ ਆਖੋ। ਜਾਚਰ ਕਹਿਕੇ ਪਤਿ ਪਦ ਦੇ ਦਿਉ । ਰਿਪ ਪਦ ਉਸਦੇ ਅੰਤ ਵਿਚ ਆਖੋ । ਸਾਰੇ ਤੁਪਕ ਦੇ ਨਾਮ ਅਨੁਮਾਨ ਲਵੋ ॥੯੯੪॥

੧੨. ਨਦਿਸਜ ਨਦੀਆਂ ਦੇ ਈਸਰ ਸਮੁੰਦਰ ਦਾ ਜਾਇਆ ਚੰਦ, ਭਗਣਿ=ਚੰਦ ਦੀ ਭੈਣ=ਚੰਦ੍ਰਭਗਾ ਨਦੀ ਵਾਲੀ ਧਰਤੀ ਵਾਲਾ ਪਦ ਪਹਿਲਾਂ ਦੇ ਦੀਜੀਏ । ਜਾਚਰ ਕਹਿਕੇ ਪਤਿ ਸਬਦ ਧਰ ਦਿਉ । ਸੱਤ੍ਰ ਸਬਦ ਨੂੰ ਫੇਰ ਪਿੱਛੋਂ ਉਚਾਰੋ । ਸਾਰੇ ਨਾਮ ਸ੍ਰੀ ਤੁਪਕ (ਰਫਲ) ਦੇ ਜਾਣ ਲਵੋ ॥੯੯੫॥

੧੩. ਨਦਿ ਨਾਇਕ ਨਦੀਆਂ ਦਾ ਸੁਆਮੀ ਸਮੁੰਦ੍ਰ ਕਹਿਕੇ ਭਗਣਿਨਿ,=ਚੰਦ - ਚੰਦ ਦੀ ਭੈਣ ਚਨਾ ਨਦੀ ਵਾਲੀ ਧਰਤੀ ਕਹੋ । ਸਤਚਰ ਕਹਿਕੇ ਨਾਇਕ ਪਦ ਲਾ ਦਿਉ । ਸੱਤ੍ਰ ਸਬਦ ਨੂੰ ਇਸਦੇ ਅੰਤ ਵਿਚ ਆਖੋ । ਸਭ ਨਾਮ ਸ੍ਰੀ ਤੁਪਕ ਦੇ ਜਾਣ ਲਉ ॥੯੯੬॥

---

ਲਈ "ਤਪਸਾ ਕਰੀ ਬਹੁਰ ਤਿਹ ਕਾਲਾ ॥ ਕਾਲ ਪੁਰਖ ਪੁਨ ਭਯੋ ਦਯਾਲਾ ॥ ਛਈ ਰੋਗ ਤਿਹ ਸਗਲ ਬਿਨਾਸਾ ॥ ਭਯੋ ਸੂਰ ਤੇ ਉਚ ਨਿਵਾਸਾ ॥੧੫॥" (ਚਉਬੀਸਵਾਂ ਚੰਦ੍ਰਵਤਾਰ) ਤਪਸਿਆ ਉਸਦੇ ਦੁੱਧ ਸਾਗਰ ਵਿਚ ਸਥਿਤ ਹੋ ਕੇ ਕੀਤੀ ॥ ਸਮੁੰਦਰ ਮਥਨ ਸਮੇਂ ਚੌਦਾਂ ਰਤਨਾਂ ਨਾਲ ਸੁਧ ਸਰੀਰ ਹੋ ਕੇ ਨਿਕਲਿਆ । ਇਸੇ ਕਰਕੇ ਇਸ ਨੂੰ "ਸਮੁੰਦ੍ਰ ਦਾ ਪੁਤ੍ਰ" ਮੰਨਿਆ ਹੈ ॥ ਚਉਬੀਸ ਅਵਤਾਰ ਅਧਿ : ੬॥੫੦੩॥

---

ਥਾਵਾਂ ਤੇ ਵੀ ਜਾ ਵਰਸਦਾ ਹੈ ਜਿਥੇ ਪਾਣੀ ਦੇ ਚੜ ਜਾਣ ਦੀ ਕੋਈ ਆਸ ਤਕ ਨਹੀਂ ਹੁੰਦੀ, ਜੋ ਉਚੀ ਨੀਵੀਆਂ ਥਾਂਵਾਂ ਤੇ ਹੁੰਦਾ ਹੋਇਆ ਹਰ ਦੇਸ਼ ਵਿਚ ਹਰਿਆਲ ਨੂੰ ਲਹਿ ਲਹਾਉਂਦਾ ਹੈ, ਅਨਾਜ ਪੈਦਾ ਕਰਦਾ ਹੈ । ਐਸੇ ਹੀ ਮਹਾਂਪੁਰਸ਼ਾਂ ਦੇ ਵਾਕ ਕਲਿਆਣ ਕਾਰੀ ਹੋਇਆ ਕਰਦੇ ਹਨ। ਭੇਦ ਵਾਦੀ ਤੋਂ ਨਾਂ ਹੀ ਤਾਂ ਆਪ ਦੀ ਕਲਿਆਂਣ ਹੁੰਦੀ ਹੈ ਨਾਂ ਹੀ ਕਿਸੇ ਹੋਰ ਦੀ ਕਲਿਆਂਣ ਕਰਨ ਨੂੰ ਸਮਰੱਥ ਹੁੰਦਾ ਹੈ । ਹਾਂ ਗੱਲਾਂ ਬਾਤਾਂ ਦਾ ਜਰੂਰ ਬੜਾ ਧਨੀ ਹੁੰਦਾ ਹੈ ਪਰ ਕਰਨੀ ਕਮਾਈ ਵਿਚ ਕੁਝ ਵੀ ਨਹੀਂ ਹੋਇਆ ਕਰਦਾ, ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ:-

ਗਲੀ ਹਉ ਸੁਹਾਗਣਿ ਭੈਣੇ ਕੰਤ ਨ ਕਬਹੂੰ ਮੈ ਮਿਲਿਆ ॥

ਅੰਗ: ੪੩੩॥

ਤੁਸੀਂ ਪੜ੍ਹ ਆਏ ਹੋ ਸ੍ਰੀ ਦਸਮੇਸ਼ ਜੀ ਨੇ ਸਾਰੇ ਅਉਗੁਣਾਂ ਦੀ ਜੜ੍ਹ ਅਵਿਦਿਆ ਦੱਸਿਆ ਹੈ । ਜਿਸ ਦਾ ਵਿਸ਼ਲੇਸ਼ਣ ਸੰਤ ਜੀ ਦਸਦੇ ਹਨ ਕਿ ਦੂਸਰਾ ਬੰਧਨ ਜੋ ਜੀਵ ਦੀ ਸੁਰਤ ਨੂੰ ਗੁਆ ਰਿਹਾ ਹੈ ਉਹ ਅਵਿਦਿਆ ਹੈ, ਜੀਵ ਨੂੰ ਜੀਵ ਭਾਵ ਵਿਚ ਰੋਕ ਕੇ ਰੱਖਣ ਵਾਸਤੇ ਅਵਿਦਿਆ ਦਾ ਬੰਧਨ ਬਹੁਤ ਹੀ ਪ੍ਰਬਲ ਹੈ ਜਦੋਂ ਇਸ ਸੰਸਾਰ ਦੀ ਰਚਨਾ ਬਾਰੇ ਵਿਚਾਰਦੇ ਹਾਂ ਤਾਂ ਗੁਰਬਾਣੀ ਦੇ ਪ੍ਰਕਾਸ਼ ਵਿਚ ਪਤਾ ਲਗਦਾ ਹੈ ਕਿ ਇਥੇ ਕੇਵਲ ਚੇਤੰਨ ਤੱਤ ਹੈ। ਕੋਈ ਅੱਲਾਹ ਰਾਮ, ਗੌਡ ਜਾਂ ਹੋਰ ਅਨੇਕਾਂ ਨਾਮ ਦੇ ਦੇ ਸੰਬੋਧਨ ਕਰਦੇ ਹਨ। ਇਸ ਇਕ ਨੇ ਸਰਗੁਣ ਸਰੂਪ ਧਾਰਿਆ ਅਤੇ ਏਕੰਕਾਰ ਕਹਾਇਆ ਏਕੰਕਾਰ ਤੋਂ ਸਬਦ ਧੁਨ ਹੋਈ ਜਿਸ ਤੋਂ ਸਾਰੇ ਆਕਾਰ ਪ੍ਰਗਟ ਹੋ ਗਏ ਅਤੇ ਇਕ ਅਨੇਕਤਾ ਵਿਚ ਵਰਤ ਗਿਆ । ਸਿਆਣਿਆਂ ਦਾ ਐਸਾ ਮਤ ਹੈ ਕਿ ਸੰਸਾਰ ਵਿਚ ਦੋ ਤੱਤ ਹਨ, ਇਕ ਨੂੰ ਚੇਤਨਾ ਤੱਤ ਆਖਿਆ ਜਾਂਦਾ ਹੈ ਦੂਸਰਾ ਜੜ ਤਤੂ ਹੈ । ਜੜ੍ਹ ਤਤ ਦੇ ਪ੍ਰਿਥਮ ਦੋ ਭੇਦ ਹਨ ਇਕ ਨੂੰ ਪ੍ਰਕ੍ਰਿਤੀ ਇਕ ਨੂੰ ਵਿਕ੍ਰਿਤੀ ਆਖਿਆ ਜਾਂਦਾ ਹੈ। ਇਨ੍ਹਾਂ ਵਿਚੋਂ ਅੱਠ ਪ੍ਰਕ੍ਰਿਤੀਆਂ ਹਨ, ਪ੍ਰਧਾਨ ਨੂੰ ਮੂਲ ਪ੍ਰਕ੍ਰਿਤੀ ਜਾਂ ਮਹਤਤ੍ਵ ਕਹਿੰਦੇ ਹਨ । ਮਹਤਤ੍ਵ ਚਿਤ ਨੂੰ ਆਖਿਆ ਜਾਂਦਾ ਹੈ । ਉਸ ਪਿਛੇ ਹਉਮੈ ਦੀ ਉਪਜ ਹੋਈ ਜਿਸ ਤੋਂ ਪੰਜ ਤੱਤ ਮਾਤਰਾ - ਸ਼ਬਦ, ਸਪਰਸ਼, ਰੂਪ, ਰਸ, ਗੰਧ ਇਹ ਅੱਠ ਮੂਲ ਪ੍ਰਕ੍ਰਿਤੀਆਂ ਹਨ। ਇਨ੍ਹਾਂ ਤੋਂ ਪੰਜ ਸਥੂਲ ਭੂਤ-ਅਕਾਸ਼, ਅਗਨ, ਵਾਯੂ, ਜਲ ਪ੍ਰਿਥਵੀ, ਗਿਆਰਾਂ ਇੰਦ੍ਰੀਆਂ (ਪੰਜ ਕਰਮ ਇੰਦ੍ਰੇ ਪੰਜ ਗਿਆਨ ਇੰਦ੍ਰੇ) ਸ੍ਰੋਤ, ਤਵੱਚਾ, ਨੇਤਰ, ਰਸਨਾ, ਨੱਕ, ਜਿਹਭਾ, ਹੱਥ, ਪੈਰ, ਉਪਸਥਤ ਇੰਦਰਾ, ਗੁਦਾ ਅਤੇ ਮਨ ਇਹ 16 ਵਿਕ੍ਰਤੀਆਂ ਕਹਾਉਂਦੀਆਂ ਹਨ । ਗੁਰਮਤਿ ਅਨੁਸਾਰ ਇਸ ਤਰ੍ਹਾਂ ਹੈ ਕਿ ਮਾਇਆ ਦੀ ਉਤਪਤੀ ਦਾ ਕਾਰਨ ਓਅੰਕਾਰ ਆਪ ਹੀ ਹੈ । ਏਕੰਕਾਰ ਜੀ ਨੇ ਆਪਣੀ ਮਾਇਆ ਆਪ ਹੀ ਪਸਾਰੀ ਹੈ, ਆਪ ਹੀ ਦੇਖਣ ਹਾਰਾ ਹੈ:-

ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨ ਹਾਰਾ ॥ ਨਾਨਾ ਰੂਪੁ ਧਰੇ ਬਹੁ ਰੰਗੀ ਸਭਤੇ ਰਹੈ ਨਿਆਰਾ ॥ ਅੰਗ: ੫੩੭॥

ਇਸ ਕਰਕੇ ਜੜ੍ਹ ਤੱਤ ਸੁਤੰਤਰ ਤੱਤ ਨਹੀਂ ਹੈ ਕੇਵਲ ਇਕੋ ਵਾਹਿਗੁਰੂ ਜੀ ਦੀ ਪ੍ਰਾਕ੍ਰਿਤੀ ਅਤੇ ਜੀਵ ਤੱਤ ਹੈ । ਪੂਰਨ ਅਦ੍ਵੈਤ ਹੈ ਚੇਤਨ ਤੱਤ ਜਿਸ ਨੂੰ ਅਸੀਂ ਪ੍ਰਮੇਸ਼ਰ ਆਖਦੇ ਹਾਂ ਉਹ ਆਪ ਹੀ ਗਿਆਨ ਹੈ ਸਰਬ ਕਲਾ ਸਮਰਥ ਹੈ ਆਪ ਹੀ ਮੂਲ ਪ੍ਰਕ੍ਰਿਤੀ ਹੈ, ਆਪ ਹੀ ਪ੍ਰਧਾਨ ਹੈ । ਪ੍ਰਧਾਨ ਆਪ

ਭਗਣਿਨਿ ਆਦਿ ਭਣਿੱਜੈ ॥ ਸਤ ਚਰ ਕਹਿ ਪਤਿ ਸਬਦ ਧਰਿੱਜੈ ॥ ਸੱਤ੍ਰੁ ਸਬਦ ਤਿਹ ਅੰਤ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੯੯੭॥ [2]ਸਰਤ ਇੰਦ੍ਰ ਭਗਣਨੀ ਭਣਿੱਜੈ ॥ ਸਤ ਚਰ ਕਹਿ ਪਤਿ ਸਬਦ ਧਰਿੱਜੈ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਪਹਿਚਾਨਹੁ ॥੯੯੮॥ [3]ਅੜਿੱਲ ॥ ਨਿਸਸਿਨਿ ਕਹਿ; ਭਗਣਿਨਿ ਪਦ ਆਦਿ ਬਖਾਨੀਐਂ ॥ ਜਾ ਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐਂ ॥ ਸੱਤ੍ਰੁ ਸਬਦ ਕਹੁ ਤਾਂ ਕੇ ਅੰਤ ਭਨੀਜੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਕਬਿ ਲਖਿ ਲੀਜੀਐ ॥੯੯੯॥ [4]ਤਮ ਚਰ ਭਗਣਨਿ ਮੁਖ ਤੇ ਆਦਿ ਬਖਾਨੀਐਂ ॥ ਜਾ ਚਰ ਕਹਿਕੈ; ਪਤਿ ਪਦ ਬਹੁਰ ਪ੍ਰਮਾਨੀਐਂ ॥ ਸੱਤ੍ਰੁ ਸਬਦ ਕੌਂ ਤਾਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸਬੁਧ ਬਿਚਾਰੀਐ ॥੧੦੦੦॥ [5]ਤਮਹਰ ਭਗਣਨਿ ਆਦਿ ਬਖਾਨਨ ਕੀਜੀਐ ॥ ਸਤ ਚਰ ਕਹਿਕੈ ਪਤਿ ਪਦ ਅੰਤ ਭਣੀਜੀਐ ॥ ਸੱਤ੍ਰੁ ਸਬਦ ਕਹੁ ਤਾਕੇ ਅੰਤ ਸਬੁੱਧ ਕਹੁ ॥ ਹੋ ਸਕਲ ਤੁਪਕ ਕੇ ਨਾਮ ਅਨੇਕ ਪ੍ਰਬੀਨ ਲਹੁ ॥੧੦੦੧॥ [6]ਤਮ ਅਰਿ ਭਗਣਾਨਿਨ; ਪਦ ਪ੍ਰਿਥਮ ਕਹੀਜੀਐ ॥ ਸਤ ਚਰ ਕਹਿ ਪਤਿ ਸਬਦ ਅੰਤ ਤਿਹੁ ਦੀਜੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਬਖਾਨੀਐਂ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਪ੍ਰਮਾਨੀਐਂ ॥੧੦੦੨॥ [7]ਚੌਪਈ ॥ ਤਿਮਰਰਿ ਭਗਣਨਿ ਆਦਿ ਭਣਿੱਜੈ ॥ ਸਤ ਚਰ ਕਹਿ ਪਤਿ ਸਬਦ ਧਰਿੱਜੈ ॥ ਸੱਤ੍ਰੁ ਸਬਦ ਤਿਹ ਅੰਤ ਬਖਾਨੋ ॥ ਸਕਲ ਤੁਪਕ ਕੇ ਨਾਮ ਪਛਾਨੋ ॥੧੦੦੩॥ [8]ਤਿਮਰ ਨਾਸ ਕਰ ਭਗਣਨਿ ਭਾਖੋ ॥ ਸਤ ਚਰ ਕਹਿ ਨਾਇਕ ਪਦ ਰਾਖੋ ॥ ਸੱਤ੍ਰੁ ਸਬਦ ਕੌਂ ਬਹੁਰ ਬਖਾਨਹੁ ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁ ॥੧੦੦੪॥ [9]ਤਿਮਰ ਰਦਨ ਭਗਣਨੀ ਬਖਾਨੋ ॥ ਸਤ ਚਰ ਕਹਿ ਨਾਇਕ ਪਦ ਠਾਨੋ ॥ ਸੱਤ੍ਰੁ ਸਬਦ ਕਹੁ ਬਹੁਰ ਭਣੀਜੈ ॥ ਨਾਮ ਤੁਪਕ ਕੇ ਸਭ ਲਹਿ ਲੀਜੈ ॥੧੦੦੫॥ [10]ਤਿਮਰ ਉਚਰ ਹਾ ਭਗਣ ਬਖਾਨਹੁ ॥ ਸਤ ਚਰ ਕਹਿ ਪਤਿ ਸਬਦ ਪ੍ਰਮਾਨਹੁ ॥ ਸੱਤ੍ਰੁ ਸਬਦ ਤਿਹ ਅੰਤ ਭਣੀਜੈ ॥ ਨਾਮ ਤੁਪਕ ਕੇ ਸਭ ਲਹਿ ਲੀਜੈ ॥੧੦੦੬॥ [11]ਤਿਮਰ ਨਿਕੰਦਨ ਆਦਿ ਉਚਰੀਐ ॥ ਭਗਣਿਨ ਸਤ ਚਰ ਪੁਨਿ ਪਦ ਧਰੀਐ ॥ ਸੱਤ੍ਰੁ ਸਬਦ ਤਿਹ ਅੰਤ ਬਖਾਨਹੁ ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁ ॥੧੦੦੭॥ [12]ਤਿਮਰਮੰਦ ਭਗਣਿਨੀ ਭਣਿੱਜੈ ॥ ਸਤ ਚਰ ਕਹਿ ਪਤਿ ਸਬਦ ਧਰਿੱਜੈ ॥ ਸੱਤ੍ਰੁ ਸਬਦ ਤਿਹ ਅੰਤ ਬਖਾਨਹੁ ॥ ਸਕਲ ਤੁਪਕ ਕੇ ਨਾਮ

---

ਹੀ ਹੋਣ ਕਰਕੇ ਆਪ ਹੀ ਪ੍ਰਭੂ ਦਾ ਚਮਤਕਾਰਾ ਹੈ ਜਿਸ ਨੂੰ ਮੂਲ ਪ੍ਰਕ੍ਰਿਤੀ ਆਂਖਦੇ ਹਨ ਅਤੇ ੮ ਪ੍ਰਕ੍ਰਿਤੀਆਂ ੧੬ ਵਿਕ੍ਰਤੀਆਂ ਇਹ ਸਭ ਚੇਤਨ ਤੱਤ ਵਿਚੋਂ ਹੀ ਉਤਪਤ ਹੁੰਦੇ ਹਨ । ਪ੍ਰਕ੍ਰਿਤੀ ਕਿਸਨੂੰ ਆਖਿਆ ਜਾਂਦਾ ਹੈ ਇਹ ਸਮਝਣ ਵਾਲੀ ਗੱਲ ਹੈ । ਜਿਸ ਤੋਂ ਅੱਗੇ ਕੋਈ ਨਵਾਂ ਤੱਤ ਉਤਪਤ ਹੋਵੇ ਉਸ ਨੂੰ ਪ੍ਰਕ੍ਰਿਤੀ ਕਹਿੰਦੇ ਹਨ ਅਰਥਾਤ ਦੋ ਕਿਸੇ ਨਵੇਂ ਤੱਤ ਦਾ ਉਪਾਦਾਨ ਕਰਨ ਨਾ ਹੋਵੇ ਅਤੇ ਜਿਸ ਤੋਂ ਅੱਗੇ ਕੋਈ ਨਵਾਂ ਤੱਤ ਉਤਪਨ ਨਾ ਹੋਵੇ ਉਸਨੂੰ ਵਿਕ੍ਰਿਤੀ ਵਿਕਾਰ ਅਰਥਾਤ ਕਾਰਜ ਵੀ ਕਹਿੰਦੇ ਹਨ । ਜੜ੍ਹ ਤਤ੍ਵ ਦੇ ੨੪ ਵਿਭਾਗਾਂ ਵਿਚੋਂ ਅੱਠ ਪ੍ਰਕ੍ਰਿਤੀਆਂ ਦੱਸੀਆਂ ਗਈਆਂ ਹਨ।
ਆਉ ਹੁਣ ਅਸੀਂ ਵੀ ਮਹਾਂ ਪੁਰਸ਼ਾ ਕੋਲੋਂ ਗੁਰਬਾਣੀ ਨਾਲ ਸਾਂਝ ਪਾਉਣ ਵਾਲੇ ਗੁਣਾਂ ਵਿਚ ਇਕ ਝਾਤ ਪਾਈਏ । ਬਾਤ ਅਗੰਮ ਕੀ ੪-ਸੰਤ ਵਰਿਆਮ ਸਿੰਘ ਜੀ ਪੰ: ੧੦ ਤੇ ਲਿਖਦੇ ਹਨ :-

ਮਨ ਦੀ ਇਕਾਗਰਤਾ:-

ਇਹ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੋਹਾਂ ਦਾ ਹੀ ਇਕ ਸੁਰ ਫੈਸਲਾ ਹੈ ਕਿ ਸਾਰੀ ਬਾਣੀ ਪੜ੍ਹਨੀ ਸਾਡੀ ਤਾਂ ਹੀ ਸਫਲ ਹੋਵੇਗੀ ਜੇ ਸ਼ਬਦ ਦੀ ਵੀਚਾਰ ਤੇ ਮਨ ਦੀ ਇਕਾਗਰਤਾ ਦਾ ਭੇਤ ਸਾਨੂੰ ਹੋ ਜਾਵੇ, ਪਰ ਇਹ ਮਹਾਂਪੁਰਸ਼ਾਂ ਤੋਂ ਬਿਨਾਂ ਨੁਸਖਾ ਨਹੀਂ ਮਿਲਦਾ-ਆਪਦਾ ਲੇਖ ਹੈ:-

ਕਿ ਮਨ ਦੀ ਇਕਾਗਰਤਾ ਲਈ ਮਹਾਂ ਪੁਰਸ਼ਾਂ ਪਾਸ ਆਪਣਾ ਨਿਜੀ ਅਨੁਭਵ ਜੋ ਕਠਨ ਘਾਲਣਾ ਕਰਕੇ ਪ੍ਰਾਪਤ ਹੋਇਆ ਹੁੰਦਾ ਹੈ, ਉਸ ਉਪਰ ਜਗਿਆਸੂ ਦੀ ਅਧਿਕਾਰਤਾ ਨੂੰ ਦੇਖਦਿਆਂ ਸਨੇ-ਸਨੇ ਮਾਤਰਾ ਦੱਸ ਕੇ ਉਸਨੂੰ ਉਪਰਲੀਆਂ ਮੰਜ਼ਲਾਂ ਵਿਚ ਪਹੁੰਚਾਇਆ ਕਰਦੇ ਹਨ । ਜਿਨ੍ਹਾਂ ਜੁਗਤੀਆਂ ਅਤੇ ਗਿਆਨ ਨਾਲ ਵਾਹਿਗੁਰੂ ਦਾ ਮਿਲਾਪ ਅਸਾਨੀ ਨਾਲ ਹੋ ਜਾਇਆ ਕਰਦਾ ਹੈ ਐਸੇ ਅਭੇਦ ਅਵਸਥਾ ਦੇ ਮਹਾਂਪੁਰਸ਼ ਬੇਅੰਤ ਜੀਵਾਂ ਦਾ ਉਧਾਰ ਕਰਦੇ ਆ ਰਹੇ ਹਨ:-

ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥ਅੰਗ:੬੦੮॥

ਸਿਮਰਨ ਗੁਰਮੰਤਰ ਦਾ ਕੀਤਾ ਜਾਂਦਾ ਹੈ:-

੧. ਸਰਤਿਸ ਭਗਨਿਨਿ ॥ ਸਰਤਾ+ਇਸ ਭਾਵ ਨਦੀਆਂ ਦਾ ਸੁਾਮੀ ਸਮੁੰਦਰ=ਸਮੁੰਦਰ ਤੋਂ ਨਿਕਲਿਆਂ ਚੰਦ, ਚੰਦ ਦੀ ਭਗਨਿ=ਚਨਾ ਨਦੀ "ਨਿ"= ਨਦੀ ਵਾਲੀ ਧਰਤੀ ਦਾ ਨਾਮ ਪਹਿਲਾਂ ਆਖੋ ॥ ਫੇਰ ਸਤ=ਧਰਤੀ ਦਾ ਜਾਇਆ ਘਾਹ, ਚਰ=ਘਾਹ ਨੂੰ ਚਰਨ ਵਾਲੇ ਪਸ਼ੂ ਕਹਿਕੇ ਪਤਿ=ਪਸ਼ੂਆਂ ਦਾ ਪਤਿ ਸ਼ੇਰ ਸ਼ਬਦ ਲਾ ਦਿਉ ॥ ਅਤੇ ਸੱਤ੍ਰ ਸ਼ਬਦ ਨੂੰ ਉਸ ਦੇ ਅੰਤ ਕਹੋ ॥ ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੯੯੭॥

੨. ਸਰਤਇੰਦ੍ਰ (ਨਦੀਆਂ ਦਰਿਆਵਾਂ ਦਾ ਰਾਜਾ ਸਮੁੰਦ੍ਰ ਸਮੁੰਦ, ਸਮੁੰਦ, ਤੋਂ ਪੈਦਾ ਹੋਇਆ ਚੰਨ, ਭਗਣਨੀ (ਭਗ-ਚੰਨ ਦੀ ਭੈਣ=ਚਨਾ ਨਦੀ "ਣ"= ਨੀ: ਭੈਣ ਵਾਲੀ ਧਰਤੀ ਆਖ ਦਿਉ ॥ ਸਤ ਚਰ ਕਹਿਕੇ ਪਤਿ ਸ਼ਬਦ ਜੋੜ ਦਿਉ ॥ ਸੱਤ੍ਰ ਸ਼ਬਦ ਨੂੰ ਪਿੱਛੋਂ ਕਹੋ ॥ ਸਾਰੇ ਨਾਮ ਸ੍ਰੀ ਤੁਪਕ ਦੇ ਪਹਿਚਾਣ ਲਵੋ ॥੯੯੭॥

੩. ਅੜਿਲ ॥ ਨਿਸਸਿਣਿ । ਨਿਸ ਰਾਤ "ਸਿ" ਰਾਤ ਦਾ ਈਸਰ ਹਾਕਮ ਚੰਦਰਮਾ "ਣਿ"= ਚਦ੍ਰਮਾਂ ਦੀ ਭੈਣ ਭਗਣਿ "ਨ" ਵਾਲੀ ਧਰਤੀ ਪਹਿਲਾਂ ਆਖ ਦਿਓ ॥ ਜਾ ਚਰ ਕਹਿਕੇ ਨਾਇਕ ਪਦ ਫੇਰ ਮੰਨ ਲਈਏ ॥ ਸੱਤ੍ਰ ਸ਼ਬਦ ਨੂੰ ਉਸਦੇ ਪਿਛੋਂ ਕਹਿਯੈ ॥ ਹੇ ਭਾਈ ਸਾਰੇ ਤੁਪਕ ਦੇ ਨਾਮ ਸੁੰਦ੍ਰ ਕਵੀਯੋ ਜਾਣ ਲਵੋ ॥੯੯੮॥

੪. ਤਮ ਚਰ (ਹਨੇਰੇ ਨ ਚਰ ਜਾਣ ਭਾ ਖਤਮ ਕਰ ਦੇਣ ਵਾਲਾ ਚੰਦ੍ਰਮਾਂ ਭਗਣ ( ਚੰਦ੍ਰਮਾਂ ਦੀ ਭੈਣ ਵਾਲੀ ਧਰਤੀ ਦਾ ਨਾਮ ਪਹਿਲਾਂ ਆਖੋ । ਜਾ ਚਰ ਕਹਿ ਕੇ ਪਤਿ ਸਬਦ ਨੂੰ ਫੇਰ ਪਿੱਛੋਂ ਪ੍ਰਮਾਨ ਕਰ ਲਵੋ । ਸੱਤ੍ਰ ਸਬਦ ਨੂੰ ਉਸ ਦੇ ਅੰਤ ਵਿਚ ਬੋਲੋ । ਹੇ ਭਾਈ ਇਹ ਸਾਰੇ ਨਾਮ ਬੁੱਧੀ ਵਾਲੇ ਤੁਪਕ ਦੇ ਵਿਚਾਰ ਲਵੋ ॥੧੦੦੦॥

੫. ਤਮਹਰ (ਤਮ=ਹਨੇਰਾ, ਹਰ ਹਨੇਰੇ ਨੂੰ ਦੂਰ=ਕਰਨ ਵਾਲਾ ਚੰਦ੍ਰਮਾਂ ਹਨੇਰੇ ਦਾ ਵੈਰੀ, ਦੀ ਭਗਣ=ਚੰਦ ਦੀ ਭੈਣ ਚਨਾ ਨਦੀ "ਨ"= ਵਾਲੀ ਧਰਤੀ ਪਦ ਪਹਿਲੇ ਆਖ ਦਿਉ । ਸਤ ਚਰ ਪਦ ਨੂੰ ਉਸ ਦੇ ਅੰਤ ਵਿਚ ਦੇ ਦੇਵੀਐ । ਸੱਤ੍ਰ ਸ਼ਬਦ ਨੂੰ ਉਸ ਦੇ ਅੰਤ ਵਿਚ ਉਚਾਰਨ ਕਰੋ ॥ ਹੇ ਭਾਈ ਇਹ ਸਾਰੇ ਨਾਮ ਤੁਪਕ ਦੇ ਬੁਧੀਵਾਨ ਮੰਨ ਲੈਣ ॥੧੦੦੧॥

੬. ਤਮ ਅਰਿ (ਤਮ=ਹਨੇਰਾ, ਅਰਿ=ਹਨੇਰੇ ਦਾ ਵੈਰੀ ਚੰਦ੍ਰਮਾਂ, ਭਗਣਾਣਿਨ=ਭੈਣ ਚਨਾ ਨਦੀ ਵਾਲੀ ਧਰਤੀ ਪਦ ਪਹਿਲਾਂ ਕਹਿ ਦਿਉ । ਸਤ ਚਰ ਦੇ ਸ਼ਬਦ ਨੂੰ ਅੰਤ ਵਿਚ ਦੇ ਦਿਉ। ਫੇਰ ਸੱਤ੍ਰ ਸ਼ਬਦ ਨੂੰ ਉਸਦੇ ਅੰਤ ਵਿਚ ਉਚਾਰਨ ਕਰੋ । ਹੇ ਭਾਈ ਸਾਰੇ ਤੁਪਕ ਦੇ ਨਾਮ ਬੁਧੀ ਵਾਲੇ ਮੰਨ ਲਵੋ ॥੧੦੦੨॥

੭. ਚੌਪਈ ॥ ਤਿਮਰਰਿ ਹਨੇਰੇ ਦਾ ਅਰਿ=ਵੈਰੀ, ਚੰਦ, ਭਗਣਨਿ=ਚੰਦ ਦੀ ਭੈਣ ਚਨਾ ਨਦੀ ਵਾਲੀ ਧਰਤੀ ਪਹਿਲਾਂ ਆਖੋ ॥ ਸਤਚਰ ਕਹਿਕੇ ਪਤਿ ਸਬਦ ਜੋੜ ਦਿਉ । ਸੱਤ੍ਰ-ਸ਼ੇਰ ਦਾ ਵੈਰੀ ਸ਼ਬਦ ਨੂੰ ਉਸ ਦੇ ਅੰਤ ਵਿਚ ਆਖੋ । ਸਾਰੇ ਨਾਮ ਤੁਪਕ ਦੇ ਪਛਾਣ ਲਵੋ ॥੧੦੦੩॥

੮. ਤਿਮਰ ਨਾਸ ਕਰ (ਹਨੇਰੇ ਨੂੰ ਨਾਸ ਕਰ ਦੇਣ ਵਾਲਾ ਚੰਦ ਭਗਣਨਿ=ਚੰਦ ਦੀ ਭੈਣ ਚਨਾ ਨਦੀ ਵਾਲੀ ਧਰਤੀ ਕਹੋ ॥ ਸਤ ਚਰ ਕਹਿਕੇ ਨਾਇਕ ਪਦ ਲਾਉ ॥ ਸਤ ਚਰ ਕਹਿਕੇ ਨਾਇਕ ਪਦ ਲਾਉ । ਸੱਤ੍ਰ ਸਬਦ ਨੂੰ ਫੇਰ ਪਿੱਛੋਂ ਆਖੋ। ਸਾਰੇ ਤੁਪਕ ਦੇ ਨਾਮ ਪ੍ਰਮਾਣ ਕਰ ਲਵੋ ॥੧੦੦੪॥

੯. ਤਿਮਰ ਰਦਨ (ਹਨੇਰੇ ਨੂੰ ਰਗੜ ਕੇ ਪੀਹ ਦੇਣ ਵਾਲਾ ਚੰਦ੍ਰਮਾਂ, ਚੰਦ੍ਰਮਾ, ਭਗਣਨੀ ਦੀ ਭੈਣ ਚਨਾ ਨਦੀ ਵਾਲੀ ਧਰਤੀ। ਸਤਚਰ ਕਹਿਕੇ ਨਾਇਕ ਪਦ ਲਾ ਦਿਉ। ਸੱਤ੍ਰ ਸਬਦ ਨੂੰ ਫੇਰ ਪਿੱਛੋਂ ਆਖੋ ਅਤੇ ਤੁਪਕ ਦੇ ਨਾਮ ਸਾਰੇ ਜਾਣ ਲੀਜੈ ॥੧੦੦੫॥

੧੦. ਤਿਮਰ ਉਚਰਹਾ ਹਨੇਰੇ ਨੂੰ ਚਰ=ਖਾ ਜਾਣ ਵਾਲਾ ਚੰਦ੍ਰਮਾ, ਭਗਣ=ਚੰਦ੍ਰਮਾ ਦੀ ਭੈਣ ਚਨਾ ਨਦੀ ਵਾਲੀ ਧਰਤੀ ਸਤਚਰ ਕਹਿਕੇ ਪਤਿ ਸਬਦ ਨੂੰ ਪ੍ਰਵਾਨ ਕਰੋ । ਉਸਦੇ ਅੰਤ ਵਿਚ ਸੱਤ੍ਰ ਸਦ ਉਚਾਰਨ ਕਰੀਏ ॥ ਤੇ ਸਾਰੇ ਨਾਮ ਤੁਪਕ ਦੇ ਜਾਣ ਲੀਜੈ ॥੧੦੦੬॥

੧੧. ਤਿਮਰ ਨਿਕੰਦਨਿ (ਤਿਮਰ=ਹਨੇਰੇ ਨੂੰ ਜੜੋਂ ਨਾਸ ਕਰਕੇ ਨਿਕਾਰਾ ਕਰ ਦੇਣ ਵਾਲਾ ਚੰਦ੍ਰਮਾਂ ਦਾ ਨਾਮ ਪਹਿਲਾਂ ਕਹੀਏ। ਫੇਰ ਉਸਦੀ ਭਗਣਿਨ=ਭੈਣ ਚਨਾ "ਣਿ"=ਵਾਲੀ ਵਾਲੀ ਧਰਤੀ ਤੇ ਧਰਤੀ ਦਾ ਸੁਤ=ਘਾਹ ਤੇ ਚਰ=ਚਰਨ ਵਾਲੇ ਪਸ਼ੂ ਪਿੱਛੋਂ ਪਦ ਲਾ ਕੇ । ਸੱਤ੍ਰ-ਪਸ਼ੂਆਂ ਦਾ ਵੈਰੀ ਸ਼ੇਰ ਸਬਦ ਉਸਦੇ ਅੰਤ ਵਿਚ ਉਚਾਰ ਕੇ । ਸਾਰੇ ਨਾਮ ਤੁਪਕ ਦੇ ਮੰਨ ਲਵੋ ॥੧੦੦੭॥

੧੨. ਤਿਮਰ ਮੰਦ (ਹਨੇਰੇ ਦਾ ਮੰਦਾ ਹਾਲ ਕਰਨ ਵਾਲਾ ਚੰਦ, ਭਗਣਿ ਨੀ=ਚੰਦ ਦੀ ਭੈਣ ਚਨਾ ਨਦੀ "ਨੀ" ਨਦੀ ਵਾਲੀ ਧਰਤੀ ਆਖੀਐ । ਸਤ ਚਰ=ਸਤ ਘਾ, ਚਰਨ ਵਾਲੇ ਪਸ਼ੂ ਕਹਿ ਕੇ ਪਤਿ=ਸ਼ੇਰ ਸ਼ਬਦ ਧਰ ਦਿਉ । ਸਾਰੇ ਤੁਪਕ (ਬੰਦੂਕ) ਦੇ ਨਾਮਾਂ ਦਾ ਅਨੁਮਾਨ ਕਰ ਲਵੋ ॥੧੦੦੮॥

---

☛ ਗੁਰ ਮੰਤ੍ਰ ਗੁਰਸਿੱਖੀ ਮਾਤਰਾ ਵਿਚ ਗੁਰੂ ਦਸਮੇਸ਼ ਪਿਤਾ ਜੀ ਦੀ ਚਲਾਈ ਹੋਈ ਮਰਿਆਦਾ ਦੇ ਅਨੁਸਾਰ ਪੰਜ ਪਿਆਰਿਆਂ ਰਾਹੀਂ ਪ੍ਰਾਪਤ ਹੁੰਦਾ ਹੈ । ਉਪਰੰਤ ਗੁਰਬਾਣੀ ਤਾਕੀਦ ਕਰਦੀ ਹੈ ਕਿ ਮਹਾਂ ਪੁਰਖਾਂ ਦੀ ਸੰਗਤ ਕਰਕੇ ਆਪਣਾ ਰੂਹਾਨੀ ਸਫਰ ਤਹਿ ਕੀਤਾ ਜਾਵੇ । 1. ਬੈਖਰੀ-ਬਾਣੀ, 2-ਮਧਮਾ ਬਾਣੀ, 3 ਬਸੰਤੀ ਬਾਣੀ, 4-ਪਰਾ ਬਾਣੀ, ਚਾਰ ਕਿਸਮ ਦੀ ਬਾਣੀ ਹੁੰਦੀ ਹੈ । ਬੈਖਰੀ ਵਿਚ ਜਾਪ ਜਬਾਨ, ਬੁਲ੍ਹ ਅਤੇ ਖਿਆਲ ਨਾਲ ਕੀਤਾ ਜਾਂਦਾ ਹੈ । ਮਧਮਾ ਬਾਣੀ ਕੰਠ ਵਿਚ ਨਿਵਾਸ ਰਖਦੀ ਹੈ । ਇਸ ਵਿਚ ਸਿਮਰਨ ਬਿਨਾਂ ਜੀਭ ਹਿਲਾਏ ਕੇਵਲ ਚਿਤ ਨੂੰ ਇਕਾਗਰ ਕਰਕੇ ਸਬਦ ਦੀ ਧੁਨ ਰਾਹੀਂ ਕੀਤਾ ਜਾਂਦਾ ਹੈ । ਪਸੰਤੀ ਬਾਣੀ ਦਾ ਨਿਵਾਸ ਹਿਰਦੇ ਵਿਚ ਹੋਇਆ ਕਰਦਾ ਹੈ, ਇਸ ਵਿਚ ਵਾਹਿਗੁਰੂ ਜੀ ਨਾਲ ਅੰਤਰ ਆਤਮੇ ਪਿਆਰ ਦੀ ਲਹਿਰ ਉਠਦੀ ਹੈ ਅਤੇ ਗੁਰ ਸ਼ਬਦ ਨੂੰ ਸਰਵਣ ਕੀਤਾ ਜਾਂਦਾ ਹੈ ਪਰਾ ਬਾਣੀ ਦਾ ਨਿਵਾਸ ਨਾਭੀ ਵਿਚ ਹੋਇਆ ਕਰਦਾ ਹੈ, ਜਿਥੇ ਪੂਰਨ ਤੌਰ ਦੇ ਉਤੇ (ਦਇਪਸਹ ਇਹਣ) ਹੋਇਆ ਕਰਦੀ ਹੈ ਜਿਥੇ ਵਾਹਿਗੁਰੂ ਦੀ ਹਾਜ਼ਰੀ ਨੂੰ ਪੂਰੀ ਤਰ੍ਹਾਂ ਨਾਲ ਮਹਿਸੂਸ ਕਰਕੇ ਉਸ ਦੇ ਨਾਮ ਦੀ ਧੁਨ ਸੁਣੀ ਜਾਂਦੀ ਹੈ, ਇਸ ਥਾਂ ਉਪਰ ਫੁਰਨਾ ਪੂਰੀ ਤਰ੍ਹਾਂ ਨਾਲ ਸ਼ਾਂਤ ਹੋਇਆ ਹੁੰਦਾ ਹੈ। ਬੈਖਰੀ ਬਾਣੀ ਨਾਲ ਮਧਮਾ ਬਾਣੀ ਦੇ ਸਿਮਰ ਦਾ ਦਸ ਗੁਣਾ ਫਲ ਵਧ ਜਾਂਦਾ ਹੈ, ਪਸੰਤੀ ਬਾਣੀ ਦਾ ਫਲ ਸੌ ਗੁਣਾਂ ਅਤੇ ਪਰਾ ਬਣੀ ਦਾ ਫਲ ਇਕ ਹਜ਼ਾਰ ਗੁਣਾ ਹੋਇਆ ਕਰਦਾ ਹੈ । ਇਸਦਾ ਮਤਲਬ ਇਹ ਹੈ ਕਿ ਜੇ ਦਸ ਮਾਲਾ ਬੈਖਰੀ ਬਾਣੀ ਵਿਚ ਵਾਹਿਗੁਰੂ ਦੇ ਨਾਮ ਦਾ ਸਿਮਰਨ ਕੀਤਾ ਜਾਵੇ ਤਾਂ ਪਰਾ ਬਾਣੀ ਵਿਚ ਸਿਰਫ ਇਕ ਵਾਰੀ ਕਹਿਣਾ ਉਸਦੇ ਬਰਾਬਰ ਹੋਇਆ ਕਰਦਾ ਹੈ। ਪਰਾ ਬਾਣੀ ਵਿਚ ਜਦੋਂ ਸਾਧਕ ਦੀ ਸਥਿਤੀ ਹੋ ਜਾਵੇ ਤਾਂ ਸੌਂਦਿਆਂ ਜਾਗਦਿਆਂ ਕੰਮ ਕਰਦਿਆਂ ਕਿਸੇ ਸਵਾਸ ਵਿਚ ਵੀ ਵਾਹਿਗੁਰੂ ਨਹੀਂ ਭੁਲਦਾ । ਜੇ ਕਰ ਕੋਈ ਦਿਮਾਗੀ ਕੰਮ ਕਰਨਾ ਪੈ ਜਾਵੇ ਤਾਂ ਵੀ ਨਾਮ ਦੀ ਵਬਿਏਓਟੋਨ (ਝਰਨਾਹਟ) ਸਰੀਰ ਵਿਚ ਉਠ ਕੇ ਰਸਨਾ ਰਾਹੀਂ ਨਾਮ ਜਪਕੇ ਜਾਇਆ ਕਰਦਾ ਹੈ। ਇਕ ਅਵਸਥਾ ਐਸੀ ਪ੍ਰਾਪਤ ਹੋ ਜਾਇਆ ਕਰਦੀ ਹੈ ਕਿ ਸੁਰਤਿ ਨੀਂਦ ਵਿਚ ਬੇਹੋਸ਼ੀ ਵਿਚ ਨਹੀਂ ਆਉਂਦੀ, ਸਰੀਰ ਪੂਰੀ ਤਰ੍ਹਾਂ ਸੌਂ ਜਾਂਦਾ ਹੈ, ਆਪਣੇ ਚੌਗਿਰਦੇ ਤੋਂ ਬੇਖਬਰ ਹੁੰਦਾ ਹੈ ਪਰ ਸੁਰਤਿ ਦਾ ਵੇਗ ਨਾਮ ਦੇ ਰਸ ਵਿਚ ਪੂਰੀ ਤਰ੍ਹਾਂ ਲੀਨ ਹੋਇਆ ਕਰਦਾ ਹੈ । ਬੈਹਿੰਦਿਆਂ ਉਠਦਿਆਂ, ਜਾਗਦਿਆਂ, ਸਮ ਅਵਸਥਾ ਪ੍ਰਾਪਤ ਹੋ ਜਾਇਆ ਕਰਦੀ ਹੈ । ਸੁਰਤਿ ਮੰਜ਼ਲ ਦਰ ਮੰਜ਼ਲ ਉਪਰ ਚੜ੍ਹਦੀ ਜਾਂਦੀ ਹੈ। ਪਰਾ ਬਾਣੀ ਤੋਂ ਉਤੇ ਸ਼ਬਦ ਦੀ ਧੁਨ ਆਪਣੇ ਆਪ ਹੀ ਆਗਿਆ ਚੱਕ੍ਰ ਵਿਚ ਪ੍ਰਵੇਸ਼ ਕਰਕੇ ਅਨਹਦ ਸਬਦ ਦੇ ਨਾਲ ਅਨੰਦ ਮਈ ਅਵਸਥਾ ਮਾਣਦੀ ਹੈ । ਆਗਿਆ ਚੱਕਰ ਤੋਂ ਉਪਰ ਤ੍ਰਿਕੁਟੀ ਦਾ ਸਥਾਨ ਆਉਂਦਾ ਹੈ, ਇਥੇ ਸ਼ਬਦ ਦੇ ਧਿਆਨ ਵਿਚ ਜਾਂ ਗੁਰੂ ਸਰੂਪ ਦੇ ਧਿਆਨ ਵਿਚ ਐਨੀ ਲੀਨਤਾ ਹੋ ਜਾਂਦੀ ਹੈ ਕਿ ਆਪਣਾ ਆਪ ਪੂਰੀ ਤਰ੍ਹਾਂ ਨਾਲ ਭੁੱਲ ਜਾਂਦਾ ਹੈ ।

ਅਤੇ ਧਿਆਤਾ, ਧਿਆਨ ਧੇਅ ਤ੍ਰਿਕੁਟੀ ਟੁੱਟ ਕੇ ਸੁਰਤਿ ਦਸਵੇਂ ਦੁਆਰ ਵਲ ਵਧਦੀ ਹੈ । ਇਸ ਦੇ ਮਾਰਗ ਵਿਚ ਸਹੰਸਰਾਰ ਦਲ ਕਮਲ ਜਿਸ ਦੀਆਂ ਹਜਾਰ ਪਤੀਆਂ ਹਨ ਅਤੇ ਬੇਅੰਤ ਪ੍ਰਕਾਸ਼ ਦਾ ਕੇਂਦਰ ਹੈ ਅਤੇ ਪੂਰਨ ਇਕਾਗਰਤਾ ਹੈ ਇਸ ਅਸਥਾਨ ਉਤੇ ਰਿਧੀਆਂ ਸਿਧੀਆਂ ਦਾ ਪ੍ਰਵਾਹ ਐਨੇ ਵੇਗ ਨਾਲ ਪ੍ਰਵਾਹਿਤ ਹੁੰਦਾ ਹੈ ਜਿਸ ਵਿਚ ਹੜ ਆਏ ਦਰਿਆ ਵਾਂਗੂੰ ਜਗਿਆਸੂ ਰੁੜ੍ਹ ਜਾਂਦਾ ਹੈ । ਇਹ ਅਵਸਥਾ ਬਹੁਤ ਹੀ ਧਿਆਨ ਮੰਗਦੀ ਹੈ, ਅਨੁਭਵੀ ਮਹਾਂਪੁਰਸ਼ ਜਗਿਆਸੂ ਦੀ ਇਸ ਅਵਸਥਾ ਨੂੰ ਚੰਗੀ ਤਰ੍ਹਾਂ ਜਾਣਦੇ ਹਨ ਅਤੇ ਆਪਣੀ ਪੂਰਨ ਕ੍ਰਿਪਾ ਦੇ ਨਾਲ ਇਨ੍ਹਾਂ ਸ਼ਕਤੀਆਂ ਦੇ ਵੇਗ ਵਿਚ ਰੁੜਨ ਤੋਂ ਜਗਿਆਸੂ ਨੂੰ ਬਚਾ ਲਿਆ ਕਰਦੇ ਹਨ, ਕਿਉਂਕਿ ਇਕ ਮਾਇਆ ਦੇ ਮੰਡਲ ਦੀ ਆਖਰੀ ਹੱਦ ਹੋਇਆ ਕਰਦੀ ਹੈ । ਜਾਂ ਇਉਂ ਕਹਿ ਲਵੋ, ਇਸ ਅਸਥਾਨ ਉਪਰ ਮਹਾਂ ਪ੍ਰਬਲ ਕਾਲ ਚੱਕਰ ਨਾਲ ਸੰਘਰਸ਼ ਕਰਨਾ ਪੈਂਦਾ ਹੈ। ਬਾਰ-ਬਾਰ ਪ੍ਰਭੂ ਤੋਂ ਅਵਿਅਕਤ ਰੂਪ ਗੁਰੂਆਂ ਅਤੇ ਮਹਾਂਪੁਰਸ਼ਾਂ ਤੋਂ ਸਹਾਇਤਾ ਲੈਣੀ ਪੈਂਦੀ ਹੈ, ਕਿਉਂਕਿ ਇਹ ਮੰਡਲ ਲੰਘਦੀ ਸਾਰ ਦਸਮੇ ਦੁਆਰ ਵਿਚ ਪ੍ਰਵੇਸ਼ ਹੋ ਜਾਂਦਾ ਹੈ:-

ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਅਕਾਸਿ ॥ ☛

ਅਨਮਾਨਹੁ ॥੧੦੦੮॥ [੧]ਤਿਮਰਯਾਂਤਕਹਿ ਭਗਣਿਨ ਭਾਖੋ ॥ ਸਤ ਚਰ ਕਹਿ ਨਾਇਕ ਪਦ ਰਾਖੋ ॥ ਸੱਤ੍ਰੁ ਸਬਦ ਤਿਹੱ ਅੰਤ ਬਖਾਨਹੁ ॥ ਨਾਮ ਤੁਪਕ ਕੇ ਸਕਲ ਪ੍ਰਮਾਨਹੁ ॥੧੦੦੯॥ ਅੜਿੱਲ ॥ [੨]ਤਿਮਰ ਨਾਸ ਕਰਿ ਭਗਣਿਨ ਆਦਿ ਬਖਾਨੀਐਂ॥ ਸਤ ਚਰ ਕਹਿ ਕਰ ਨਾਥ ਸਬਦ ਕਹੁੱ ਠਾਨੀਐਂ ॥ ਰਿਪ ਪਦ ਕੌਂ ਤਾ ਕੇ ਪੁਨ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਬਿਚਾਰੀਐ ॥੧੦੧੦॥ [੩]ਉਡਗਰਾਜ ਕਹਿ ਭਗਣਿਨ ਆਦਿ ਬਖਾਨੀਐਂ ॥ ਸਤ ਚਰ ਕਹਿਕੈ ਨਾਥ ਸਬਦ ਕਹੁੱ ਠਾਨੀਐਂ॥ ਸੱਤ੍ਰੁ ਸਬਦ ਕਹੁੱ ਤਾ ਕੇ ਅੰਤ ਉਚਾਰੀਐ॥ ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰੁ ਬਿਚਾਰੀਐਂ ॥੧੦੧੧॥[੪] ਚੌਪਈ॥ ਉਡਗਿਸ ਕਹਿ ਭਗਣਿਨੀ ਭਣਿੱਜੇ ॥ ਸਤ ਚਰ ਕਹਿ ਨਾਇਕ ਪਦ ਦਿੱਜੈ॥ ਅਰਿ ਪਦ ਤਾ ਕੇ ਅੰਤ ਬਖਾਨਹੁ॥ ਨਾਮ ਤੁਪਕ ਕੇ ਸਭ ਜੀਅ ਜਾਨਹੁ ॥੧੦੧੨॥ [੫]ਉਡਗ ਨਾਥ ਕਹਿ ਭਗਣਿ ਉਚਾਰੋ ॥ ਸਤ ਚਰ ਕਹਿ ਪਤਿ ਪਦ ਕਹੁੱ ਡਾਰੋ॥ ਰਿਪ ਪਦ ਤਾ ਕੇ ਅੰਤ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਜੀਅ ਜਾਨਹੁ ॥੧੦੧੩॥ [੬]ਉਡਗ ਨ੍ਰਿਪਤਿ ਕਹਿ ਭਗਣਿਨੀ ਭਣੀਜੈ ॥ ਸਤ ਚਰ ਕਹਿ ਨਾਇਕ ਪਦ ਦੀਜੈ॥ ਅਰਿ ਪਦ ਤਾ ਕੇ ਅੰਤ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੧੦੧੪॥ [੭]ਉਡਗ ਨ੍ਰਿਪਤਿ ਕਹਿ ਭਗਣਿ ਭਣਿੱਜੈ ॥ ਸਤ ਚਰ ਕਹਿ ਨਾਇਕ ਪਦ ਦਿੱਜੈ॥ ਸੱਤ੍ਰੁ ਸਬਦ ਤਿਹੰ ਅੰਤ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੧੦੧੫॥ [੮]ਅੜਿੱਲ॥ ਉਡਗਇਸ ਭਗਣਿਨ ਸਬਦਾਦਿ ਬਖਾਨੀਐ॥ ਸਤ ਚਰ ਕਹਿ ਕਰ ਨਾਥ ਸਬਦ ਕੌਂ ਠਾਨੀਐ ॥ ਸੱਤ੍ਰ ਸਬਦ ਕੌਂ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਜੀਅ ਧਾਰੀਐ ॥੧੦੧੬॥ [੯]ਉਡਪਤਿ ਭਗਣਿਨ ਆਦਿ ਉਚਾਰਨ ਕੀਜੀਐ ॥ ਸਤ ਚਰ ਕਹਿ ਕਰ ਨਾਥ ਸਬਦ ਕੌਂ ਦੀਜੀਐ॥ ਸੱਤ੍ਰ ਸਬਦ ਕਹੁੱ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪ੍ਰਮਾਨੀਐ ॥੧੦੧੭॥ [੧੦]ਚੌਪਈ ॥ ਉਡਗ ਭੂਪਣੀ ਭੂਪ ਬਖਾਨੋ॥ ਸਤ ਚਰ ਕਹਿ ਨਾਇਕ ਪਦ ਠਾਨੋ॥ ਸੱਤ੍ਰੁ ਸਬਦ ਕਹੁੱ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਭ ਲਹਿ ਲਿੱਜੈ ॥੧੦੧੮॥ [੧੧]ਤਾਰਾ ਪਤਿ ਕਹਿ ਭਗਣਿਨ ਭਾਖੋ॥ ਸਤ ਚਰ ਕਹਿ ਨਾਇਕ ਪਦ ਰਾਖੋ ॥ ਸੱਤ੍ਰੁ ਸਬਦ ਕਹੁੱ ਬਹੁਰ ਉਚਾਰਹੁ॥ ਸਭ ਸ੍ਰੀ ਨਾਮ ਤੁਪਕ ਜੀਅ ਧਾਰਹੁ ॥੧੦੧੯॥ [੧੨]ਤਾਰੇਸਰ ਕਹਿ ਭਗਣਿ ਉਚਾਰੋ॥ ਸਤ ਚਰ

---

ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥
ਅੰਗ:੧੪੧੪॥
ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ ॥ ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ ॥ ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ ॥ ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ ॥੪॥ ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥ ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ॥ ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ॥ ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ ॥ ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ ॥
ਅੰਗ:੪੪੦-੪੧॥
ਨਉ ਦਰ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ॥
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥ ਅੰਗ ੧੨੪॥
ਭਾਈ ਗੁਰਦਾਸ ਜੀ ਨੇ ਇਸਦੇ ਬਾਰੇ ਆਪਣੇ ਕਬਿੱਤ ਸਵੱਈਆਂ ਵਿਚ ਫੁਰਮਾਨ ਕਰਦਿਆਂ ਦਸਮ ਦੁਆਰ ਦੇ ਬਾਰੇ ਪ੍ਰਕਾਸ਼ ਪਾਇਆ ਹੈ ।
ਦਸਮ ਸਥਾਨ ਦੇ ਸਮਾਨ ਕੌਨ ਤੌਨ ਕਹੋ ਗੁਰਮੁਖਿ ਪਾਵੈ ਸੁ ਤੋ ਅਨਤ ਨ ਪਾਵਈ ॥ ਉਨ ਮਨੀ ਜੋਤਿ ਪਟੰਤਰ ਦੀਸੈ ਕੌਣ ਜੋਤਿ ਦਯਾ ਕੈ ਦਿਖਾਵੈ ਜਾਹੀ ਤਾਹੀ ਬਨ ਆਵਈ ॥ ਅਨਹਦ ਨਾਦ ਸਮਸਰ ਨਾਦ ਬਾਦ ਕੌਨ, ਸ੍ਰੀ ਗੁਰੂ ਸੁਨਾਵੈ ਜਾਹਿ ਸੋਈ ਲਿਵ ਲਾਵਈ ॥ ਨਿਝਰ ਅਪਾਰ ਧਾਰ ਤੁਲ ਨ ਅੰਮ੍ਰਿਤ ਰਸ ਅਪਿਉ ਪੀਆਵੈ ਜਾਹਿ ਤਾਹੀ ਮੈ ਸਮਾਵਈ॥
ਗੁਰੂ ਮਹਾਰਾਜ ਨੇ ਇਕ ਥਾਂ ਇਸੇ ਅਸਥਾਨ ਬਾਰੇ ਫੁਰਮਾਨ ਕੀਤਾ ਹੈ:-

੧. ਤਿਮਰਘਾਂਤ ਕਹਿ (ਤਿਮਰ=ਹਨੇਰਾ, ਘਾਂਤ=ਹਨੇਰੇ ਦਾ ਅੰਤ ਕਰਨ ਵਾਲਾ ਚੰਦ੍ਰਮਾਂ) ਕਹਿਕੇ ਭਗਣਿ=ਚੰਦ ਦੀ ਭੈਣ ਚਨਾ ਨਦੀ "ਨ" ਨਦੀ ਵਾਲੀ ਧਰਤੀ ਆਖੋ ॥ ਸਤਚਰ, ਕਹਿਕੇ ਨਾਇਕ ਪਦ ਲਾ ਦਿਉ । ਸੱਤ੍ਰ ਸਬਦ ਉਸਦੇ ਅੰਤ ਵਿਚ ਆਖੋ । ਤੁਪਕ ਦੇ ਨਾਮ ਸਾਰੇ ਪ੍ਰਮਾਨ ਕਰ ਲਵੋ ॥੧੦੦੯॥

੨. ਅੜਿੱਲ ॥ ਤਿਮਰ ਨਾਸ ਨਾਸ ਕਰਿ ਭਗਣਿ (ਤਿਮਰ=ਹਨੇਰੇ ਨੂੰ ਨਾਸ ਕਰਨ ਵਾਲਾ ਚੰਦ, ਚੰਦ ਦੀ ਭੈਣ ਚਨਾ ਨਦੀ "ਨ" =ਨਦੀ ਵਾਲੀ ਧਰਤੀ ਪਹਿਲਾਂ ਆਖੀਐ ॥ ਸਤਚਰ, ਕਹਿਕੇ ਨਾਥ ਸਬਦ ਨੂੰ ਲਾਈਏ । ਰਿਪ ਪਦ ਨੂੰ ਉਸਦੇ ਪਿਛੋਂ ਫੇਰ ਅੰਤ ਵਿਚ ਕਹੀਏ । ਹੇ ਭਾਈ ਸਾਰੇ ਤੁਪਕ ਦੇ ਨਾਮ ਬੁਧੀਵਾਨੋ ਵਿਚਾਰ ਲਈਏ ॥੧੦੧੦॥

੩. ਉਡਗਰਾਜ (ਸੰ, ਉਡ=ਅਕਾਸ ਵਿਚ ਉਡਣ ਵਾਲਾ ਚੰਦ ਕਹਿਕੇ ਭਗਣਿ, ਚੰਦ ਦੀ ਭੈਣ ਚਨਾ ਨਦੀ ਵਾਲੀ ਧਰਤੀ ਪਹਿਲਾਂ ਆਖੀਐ ॥ ਸਤਚਰ ਕਹਿ ਕੇ ਨਾਥ ਸਬਦ ਨੂੰ ਲਾ ਦੇਈਏ ॥ ਫੇਰ ਸੱਤ੍ਰ ਸਬਦ ਨੂੰ ਉਸਦੇ ਪਿਛੋਂ ਅੰਤ ਵਿਚ ਆਖ ਦੇਈਏ । ਹੇ ਭਾਈ ਸਾਰੇ ਨਾਮ ਤੁਪਕ ਦੇ ਸ਼ੁਭ ਸਲਾਹਕਾਰੋ ਵਿਚਾਰ ਲਈਏ ॥੧੦੧੧॥

੪. ਚੌਪਈ ॥ ਉਡਗ ਤਾਰੇ "ਸ"=ਤਾਰਿਆਂ ਦਾ ਈਸ=ਸਰਦਾਰ ਚੰਦ ਕਹਿਕੇ ਭਗਣਿ=ਚੰਦ ਦੀ ਭੈਣ ਚਨਾ ਵਾਲੀ ਨਦੀ ਵਾਲੀ ਧਰਤੀ ਆਖ ਦਿਉ । ਸਤਚਰ ਕਹਿ ਕੇ ਨਾਇਕ ਪਦ ਲਾ ਦਿਉ । ਫੇਰ ਅਰ=ਵੈਰੀ ਪਦ ਉਸਦੇ ਪਿਛੇ ਅੰਤ ਵਿਚ ਕਹਿ ਦੇਈਏ ਅਤੇ ਤੁਪਕ ਦੇ ਨਾਮ ਸਾਰੇ ਜੀਅ ਵਿਚ ਜਾਣ ਲਈਏ ॥੧੦੧੨॥

੫. ਉਡਗਨਾਥ (ਉਡਗਨ=ਤਾਰੇ, ਨਾਥ=ਤਾਰਿਆਂ ਦਾ ਸੁਾਮੀ ਰਾਜਾ ਚੰਦ ਕਹਿਕੇ ਭਗ=ਚੰਦੀ ਭੈਚਨਾ ਨਦੀ "ਨਿ"=ਚਨਾ ਨਦੀ ਵਾਲੀ ਧਰਤੀ ਆਖੋ । ਸਤਚਰ ਕਹਿਕੇ ਪਦਿ ਪਦ ਲਾ ਦਿਉ । ਰਿਪ ਪਦ ਉਸਦੇ ਪਿਛੋਂ ਅੰਤ ਵਿਚ ਕਹੋ । ਸਾਰੇ ਨਾਮ ਸ੍ਰੀ ਤੁਪਕ ਦੇ ਜੀਅ ਵਿਚ ਜਾਣ ਲਵੋ ॥੧੦੧੩॥

੬. ਉਡਗ ਨਿਰਪਤਿ (ਤਾਰਿਆਂ ਦਾ ਰਾਜਾ ਚੰਦ) ਕਹਿ ਕੇ ਭਗਣ=ਚੰਦ ਦੀ ਭੈਣ ਵਾਲੀ ਧਰਤੀ ਕਹਿ ਦਿਉ । ਸਤ ਚਰ ਆਖਕੇ ਨਾਇਕ ਪਦ ਦੇ ਦਿਉ । ਅਰਿ ਪਦ ਉਸ ਤੋਂ ਪਿੱਛੋਂ ਅੰਤ ਵਿਚ ਆਖੋ ਤੇ ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੧੦੧੪॥

੭. ਉਡਗ ਨ੍ਰਿਪਤਿ ਤਾਰਿਆਂ ਦਾ ਰਾਜਾ ਆਖਕੇ, ਭਗਣ=ਚੰਦ ਦੀ ਭੈਣ ਚਨਾ ਨਦੀ ਵਾਲੀ ਧਰਤੀ ਕਹਿ ਦੀਜੀਐ । ਸਤਚਰ ਕਹਿਕੇ ਨਾਇਕ ਪਦ ਦੇ ਦੀਜੈ ਸੱਤ੍ਰ ਸਬਦ ਉਸਦੇ ਅੰਤ ਵਿਚ ਆਖੋ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੧੦੧੫॥

੮. ॥ਅੜਿੱਲ॥ ਉਡਗਏਸ ਤਾਰਿਆਂ ਦਾ ਸਵਾਮੀ ਚੰਦ, ਭਗਣਿ=ਚੰਦ ਦੀ ਭੈਣ ਚਨਾ ਨਦੀ "ਨ"=ਵਾਲੀ ਧਰਤੀ ਸਬਦ ਪਹਿਲਾਂ ਆਖੀਐ । ਸਤਚਰ ਕਹਿਕੇ ਨਾਥ ਸਬਦ ਲਾ ਦੇਈਏ । ਸੱਤ੍ਰ ਸਬਦ ਉਸਦੇ ਪਿਛੋਂ ਅੰਤ ਵਿਚ ਕਹਿ ਕੇ । ਹੇ ਭਾਈ ਸਾਰੇ ਨਾਮ ਸ਼ੁਧ ਬੁੱਧੀਵਾਨੋ ਜੀਅ ਵਿਚ ਟਿਕਾ ਲਵੋ ॥੧੦੧੬॥

੯. ਉਡਪਤਿ ਉਡਗਣ ਪਤਿ ਦਾ ਸੰਖੇਪ-ਚੰਦ ਭਗਣਿ=ਚੰਦ ਦੀ ਭੈਣ "ਨ"=ਵਾਲੀ ਧਰਤੀ ਪਹਿਲਾਂ ਆਖ ਦੀਜੀਏ ਸਤਚਿਤ ਕਹਿਕੇ ਨਾਥ ਸਬਦ ਨੂੰ ਦੇ ਦਿਉ । ਸੱਤ੍ਰ ਸਬਦ ਨੂੰ ਉਸਦੇ ਪਿਛੋਂ ਅੰਤ ਵਿਚ ਕਹੀਏ । ਹੇ ਭਾਈ ਸਾਰੇ ਨਾਮ ਤੁਪਕ ਦੇ ਬੁਧੀਵਾਨ ਕਵੀਯੋ ਮੰਨ ਲੌ ॥੧੦੧੭॥

੧੦. ਚੌਪਈ ॥ ਉਡਗ ਭੂਪਣੀ ਉਡਰ=-ਤਾਰੇ ਤਾਰਿਆਂ ਦੇ ਭੂਪ ਦੀ ਭੈਣ ਚੰਦ੍ਰ ਭਗਾ ਨਦੀ "ਣੀ"=ਨਦੀ ਵਾਲੀ ਧਰਤੀ ਪਹਿਲਾਂ ਆਖੋ । ਸਤਚਰ ਕਹਿ ਕੇ ਨਾਥ ਸਬਦ ਨੂੰ ਦੇ ਦੇਵੋ । ਸੱਤ੍ਰ ਸਬਦ ਕਹੋ ਉਸਦੇ ਅੰਤ ਵਿਚ । ਹੇ ਭਾਈ ਬੁਧੀਵਾਨੋ ਸਾਰੇ ਨਾਮ ਤੁਪਕ ਦੇ ਮੰਨ ਲਉ ॥੧੦੧੮॥

੧੧. ਤਾਰਾ ਪਤਿ ਤਾਰਿਆਂ ਦਾ ਸਵਾਮੀ ਮਾਲਿਕ ਕਹਿਕੇ ਭਗਣਿਨ ਚੰਦ ਦੀ ਭੈਣ ਵਾਲੀ ਧਰਤੀ ਆਖ ਦਿਉ । ਸਤਚਰ ਕਹਿਕੇ ਨਾਇਕ ਪਦ ਲਾ ਦਿਉ । ਸੱਤ੍ਰ ਸਬਦ ਨੂੰ ਫੇਰ ਪਿੱਛੋਂ ਕਹੋ । ਸਾਰੇ ਨਾਮ ਸ੍ਰੀ ਤੁਪਕ ਦੇ ਜੀਅ ਵਿਚ ਰੱਖ ਲਉ ॥੧੦੧੯॥

੧੨. ਤਾਰੇਸਰ (ਤਾਰਿਆਂ ਦਾ ਸ਼੍ਰੋਮਣੀ ਚੰਦ ਕਹਿਕੇ ਭਗਣ=ਚੰਦ ਦੀ ਭੈਣ, ਚੰਦ੍ਰ ਭਗਾ ਵਾਲੀ ਧਰਤੀ ਕਹਿ ਦਿਉ । ਸਤਚਰ ਆਖ ਕੇ ਨਾਇਕ ਪਦ ਲਾ ਦਿਉ । ਅੰਤ ਵਿਚ ਸੱਤ੍ਰ ਸਬਦ ਆਖ ਕੇ ਸਾਰੇ ਨਾਮ ਸ੍ਰੀ ਤੁਪਕ ਦੇ ਜਾਣੋ ॥੧੦੨੦॥

---

ਸਤਿਗੁਰ ਸਬਦਿ ਉਜਾਰੋ ਦੀਪਾ ॥ ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥ ਰਹਾਉ ॥ ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ ॥ ਮਗਨ ਭਏ ਊਹਾ ਸੰਗਿ ਮਾਤੇ ਓਤਿ ਪੋਤਿ ਲਪਟਾਈ ॥੧॥ ਆਲ ਜਾਲ ਨਹੀ ਕਛੂ ਜੰਜਾਰਾ ਅਹੰਬੁਧਿ ਨਹੀ ਭੋਰਾ ॥ ਊਚਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂੰ ਮੋਰਾ ॥੨॥ ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ ॥ ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥੩॥ ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ ॥ ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ ॥

ਅੰਗ:੮੨੧॥

ਇਸ ਅਸਥਾਨ ਦੀ ਪ੍ਰਾਪਤੀ ਵਿਚ ਪ੍ਰੇਮ ਦਾ ਅੰਮ੍ਰਿਤ ਰਸ ਵਰਦਾ ਹੈ ਅਤੇ ਕੰਵਲ ਸਿੱਧਾ ਹੋ ਕੇ ਪਰਮ ਅਨੰਦ ਦੇ ਲਹਿਰੇ ਮਾਰਦਾ ਹੈ । ਸਰੀਰ ਦੁਨੀਆਂ ਦੇ ਸਾਰੇ ਦੁਖ ਸੁਖ ਭੁਲਕੇ ਪੂਰਨ ਵਿਸਮਾਦੀ ਅਨੰਦ ਦੀ ਅਵਸਥਾ ਜੋਤਿ ਪ੍ਰਕਾਸ਼ ਹੋ ਜਾਂਦੀ ਹੈ ਜਿਸਦੀ ਮਹਿਮਾ ਕਹਿਣ ਤੋਂ ਕਥਨ ਤੋਂ ਬਾਹਰ ਹੈ, ਭਾਈ ਗੁਰਦਾਸ ਜੀ ਆਪਣੇ ਕਬਿਤ ਨੰ: 33 ਵਿਚ ਇਸ ਅਸਥਾਨ ਦਾ ਨਿਰੂਪਣ ਕਰਦੇ ਫੁਰਮਾਉਂਦੇ ਹਨ :-

ਚਰਨ ਕਮਲ ਭਜ ਕਮਲ ਪ੍ਰਗਾਸ ਭਏ, ਚਰਸ ਦਰਸ ਸਮ ਦਰਸ ਦਿਖਾਏ ਹੈਂ ॥ ਸਬਦ ਸੁਰਤਿ ਅਨਹਦ ਲਿਵਲੀਨ ਭਏ, ਉਨਮਨ ਮਗਨ ਗਗਨ ਪੁਰ ਛਾਏ ਹੈ ॥ ਪ੍ਰੇਮ ਰਸ ਸਸ ਹੋਇ ਬਿਸਮ ਬਿਦੇਹ ਭਏ, ਅਤਿ ਅਸਚਰਜ ਮੈ ਹੇਰਤ ਹਿਰਾਏ ਹੈ ॥ ਗੁਰਮੁਖਿ ਸੁਖ ਫਲ ਮਹਿਮਾ ਅਗਾਧ ਬੋਧ ਅਕਥ ਕਥਾ ਬਿਨੋਦ ਕਹਿਤ ਨ ਆਏ ਹੈ ॥

ਇਸ ਤੋਂ ਉਪਰਲੀਆਂ ਅਵਸਥਾਵਾਂ ਪਰਮ ਅਨਭਵੀ ਪੂਰਨ ਅਭਿਆਸੀ ਦੀ ਮਦਦ ਨਾਲ ਪ੍ਰਾਪਤ ਹੁੰਦੀਆਂ ਹਨ ਜਿਨ੍ਹਾਂ ਵਿਚ ਸ਼ਰਤ ਸੁੰਨ ਮੰਡਲ ਤੋਂ ਹੁੰਦੀ ਹੋਈ ਸਚਖੰਡ ਵਿਚ ਪਹੁੰਚ ਕੇ ਪਰਮ ਧਾਮ ਜਾ ਨਿਵਾਸ ਕਰਦੀ ਹੈ ਅਤੇ ਤੱਤ ਦਾ ਪੂਰਨ ਗਿਆਨ ਹੋ ਜਾਣ ਨਾਲ ਬ੍ਰਹਮ ਗਿਆਨ ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ :-

ਜਿਸ ਬਾਰੇ ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥ ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥

ਇਸ ਅਵਸਥਾ ਵਿਚ ਸਰੀਰਕ ਕ੍ਰਿਆ ਹੁਕਮ ਅਧੀਨ ਹੁੰਦੀ ਹੈ, ਉਸਨੂੰ ਕਿਸੇ ਕਰਮ ਦੇ ਕਾਰਨ ਦੀ ਲੋੜ ਨਹੀਂ ਰਹਿੰਦੀ, ਉਹ ਅ-ਕਰਤਾ ਅਵਸਥਾ ਵਿਚ ਪਹੁੰਚ ਜਾਂਦਾ ਹੈ ਮੁੜ ਉਸ ਤੇ ਕਾਲ ਦਾ ਪਰਛਾਵਾਂ ਵੀ ਨਹੀਂ ਪੈਂਦਾ ।

ਜਪ ਮਰੇ ਅਜਪਾ ਮਰੇ ਅਨਹਦ ਭੀ ਮਰ ਜਾਇ ॥ ਸੁਰਤਿ ਸਮਾਨੀ ਸਬਦਿ ਮਾਹਿ ਤਾਕੋ ਕਾਲ ਨਾ ਖਾਇ ॥

ਇਸ ਅਸਥਾਨ ਨੂੰ ਪ੍ਰਾਪਤ ਕਰਨ ਲਈ ਪੂਰੀ ਜੁਗਤ ਵਾਲੇ ਮਹਾਂਪੁਰਸ਼ ਦੀ ਲੋੜ ਹੈ ।

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥ ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥ ਪੰ:੫੨੨॥

ਪੰਨਾ ੧੬ ਤੇ ਬ੍ਰਹਮ ਗਿਆਨੀ ਮਹਾਂਪੁਰਸ਼ ਸੰਤ ਜੀ ਮਹਾਰਾਜ ਸੰਤ ਈਸ਼ਰ ਸਿੰਘ ਜੀ ਦੇ ਵਿਚਾਰ ਸੰਗਤ ਦੀ ਬੇਨਤੀ ਜੋ ਸਾਰੇ ਸਰੀਰਾਂ ਤੋਂ ਸੁਣਿਆ ਜਾ ਸਕਦਾ ਹੈ ਕਿ ਨਾਮ ਤੇ ਧਿਆਨ ਅਤੇ ਪਾਠ ਕਰਨ ਵੇਲੇ ਮਨ ਸਥਿਰ ਹੋ ਕੇ ਨਹੀਂ ਬਹਿੰਦਾ । ਮਨ ਨੂੰ ਬਾਂਦਰ ਵੀ ਕਿਹਾ ਜਾਂਦਾ ਜੋ ਖਰੀਦ ਕਰਦਾ ਤੇ ਛਲੰਗੇ ਟਪੋਸੀਆਂ ਮਾਰਦਾ ਹੈ ਉਤੇ ਹਾਥੀ ਦੀ ਨਿਆਈ ਅਪੱਦਰ ਕਰਦਾ ਹੈ, ਪੰਛੀ ਦੀ ਨਿਆਈ ਉਡਿਆ ਫਿਰਦਾ, ਬਿਨਾਂ ਬਲਵਾਨ ਆਤਮਾ ਤੋਂ ਇਹ ਕਿਸੇ ਤਰ੍ਹਾਂ ਵੀ ਕਾਬੂ ਨਹੀਂ ਆਉਂਦਾ ਇਸ ਰੋਕ ਤੇ ਸੰਤ ਜੀ ਸ੍ਰੀ ਮਾਨ ਮਹਾਨ ਆਤਮਾ ਈਸ਼ਰ ਸਿੰਘ ਜੀ ਰੋਸ਼ਨੀ ਪਾਉਂਦੇ ਕਹਿੰਦੇ ਹਨ :-

ਮਨ ਨੂੰ ਇਕਾਗਰ ਕਰਨ ਵਾਸਤੇ ਚਿੱਤ ਦੀਆਂ ਬਿਰਤੀਆਂ ਨੂੰ ਸਮਝਣਾ ਜਰੂਰੀ ਹੈ, ਕਿਉਂਕਿ ਜਿੰਨੀ ਦੇਰ ਤਕ ਚਿੱਤ ਸਾਥ ਨਹੀਂ ਦਿੰਦਾ ਮਨ ਟਿਕਣਾ ਕਾਫੀ ਮੁਸ਼ਕਲ ਹੋਇਆ ਕਰਦਾ ਹੈ ।

ਵਾਹਿਗੁਰੂ ਜੀ ਦਾ ਸਰੂਪ ਰੂਪ ਰੰਗ, ਰੇਖ ਭੇਖ ਤੋਂ ਨਿਆਰਾ ਹੋਣ ਕਰਕੇ ਕੇਵਲ ਅਨੁਭਵ ਦਾ ਵਿਸ਼ਾ ਹੈ । ਇਹ ਅਨੁਭਵ ਬਹੁਤ ਮਿਹਨਤ ਨਾਲ ਅਤੇ ਸਾਧੂ ਦੀ ਸੰਗਤ ਕਰਕੇ ਜਾਗਿਆ ਕਰਦਾ ਹੈ । ਫੇਰ ਇਸ ਨਿਰਾਕਾਰ ਪਰੀ ਪੂਰਨ ਸਤਾ ਦੀ ਸੋਝੀ ਮਨ ਵਿਚ ਜਾਗਦੀ ਹੈ, ਨਹੀਂ ਤਾਂ ਗਿਆਨ ਇੰਦ੍ਰ ਦੇਖਣ, ਸੁਣਨ ਵਾਲੀਆਂ ਚੀਜਾਂ ਦੇ ਵਿਚ ਗਲਤਾਨ ਰਹਿੰਦੇ ਹਨ ਅਤੇ ਉਨ੍ਹਾਂ ਦੇ ਅਕਸ ਚਿੱਤ ਵਿਚ ਐਉਂ ਉਕਰੇ ਜਾਂਦੇ ਹਨ ਜਿਵੇਂ ਕੈਮਰੇ ਵਿਚੋਂ ਫੋਟੋ ਰੀਲ੍ਹ ਉਪਰ ਉਕਰ ਜਾਂਦੀ ਹੈ । ਦਿਸਣ ਵਾਲੀਆਂ ਸਾਰੀਆਂ ਚੀਜਾਂ ਨਾਲ ਤੇ ਵਿਸ਼ੇ ਵਿਕਾਰਾਂ ਨਾਲ ਚਿਤ ਨੂੰ ਖਾਸ ਲਗਾਉ ਹੋਇਆ ਕਰਦਾ ਹੈ । ਉਨ੍ਹਾਂ ਦੇ ਚਿਤ ਵਿਚ ਕੁਝ ਪਿਆਰਾ ਲਗਦਾ ਹੈ, ਕੁਝ ਬਾਰੇ ਦਵੇਸ਼ ਭਾਵਨਾ ਜਾਗਦੀ ਹੈ, ਅੱਖਾਂ ਦੇ ਰਾਹੀਂ ਅਸੀਂ ਸੰਸਾਰ ਹਰ ਸਮੇਂ ਤਕਦੇ ਰਹਿੰਦੇ ਹਾਂ ਅਤੇ

ਕਹਿ ਨਾਇਕ ਪਦ ਡਾਰੋ ॥ ਸੱਤ੍ਰੁ ਸਬਦ ਤਿਹੱ ਅੰਤ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੧੦੨੦॥ [੧]ਤਾਰਾਲਯਇਸ ਭਗਣਿ ਬਖਾਨੋ ॥ ਸਤ ਚਰ ਕਹਿ ਪਤਿ ਸਬਦ ਪ੍ਰਮਾਨੋ ॥ ਤਾਕੇ ਅੰਤ ਸਤ੍ਰੁ ਪਦ ਕਹੀਐ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥੧੦੨੧॥ [੨]ਅੜਿੱਲ ॥ ਤਾਰਾ ਗ੍ਰਿਹਨਿਸ ਭਗਣੀ ਆਦਿ ਬਖਾਨੀਐ ॥ ਸਤ ਚਰ ਕਹਿ ਕਰ ਨਾਥ ਸਬਦ ਕੋਂ ਠਾਨੀਐ ॥ ਸੱਤ੍ਰੁ ਸਬਦ ਕਹੁੱ ਤਾ ਕੇ ਅੰਤਹਿ ਦੀਜੀਐ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਲਹਿ ਲੀਜੀਐ ॥੧੦੨੨॥ [੩]ਉਡਗ ਨਿਕੇਤਿਸ ਭਗਨੀ ਆਦਿ ਭਣੀਜੀਐ ॥ ਸਤ ਚਰ ਕਹਿ ਕਰਿ ਨਾਥ ਬਹੁਰ ਪਦ ਦੀਜੀਐ ॥ ਸੱਤ੍ਰੁ ਸਬਦ ਕੋਂ ਤਾਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਬਿਚਾਰੀਐ ॥੧੦੨੩॥ [੪]ਉਡਗ ਨਾਥ ਭਗਣਨੀ ਪ੍ਰਿਥਮ ਪਦ ਭਾਖੀਐ ॥ ਸਤ ਚਰ ਕਹਿ ਕਰਿ ਨਾਥ ਬਹੁਰ ਪਦ ਰਾਖੀਐ ॥ ਸੱਤ੍ਰੁ ਸਬਦ ਕੋਂ ਤਾ ਕੇ ਅੰਤ ਬਖਾਨੀਐਂ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਪਹਿਚਾਨੀਐ ॥੧੦੨੪॥ [੫]ਉਡਗਏਸਰ ਭਗਣਨਿ ਸਬਦਾਦਿ ਉਚਾਰੀਐ ॥ ਸਤ ਚਰ ਕਹਿ ਕਰਿ ਨਾਥ ਸਬਦ ਦੈ ਡਾਰੀਐ ॥ ਸੱਤ੍ਰੁ ਸਬਦ ਕਹੁੱ ਤਾ ਕੇ ਅੰਤ ਭਣੀਜੀਐ ॥ ਹੋ ਸਕਲ ਤੁਪਕ ਕੇ ਨਾਮ ਸੁ ਕਬਿ ਲਹਿ ਲੀਜੀਐ ॥੧੦੨੫॥ [੬]ਉਡਗਏਸਰ ਭਗਣਿਨ ਸਬਦਾਦਿ ਭਣੀਜੀਐ ਸਤ ਚਰ ਕਹਿ ਕਰ ਨਾਥ ਸਬਦ ਕੋ ਦੀਜੀਐ ॥ ਸੱਤ੍ਰ ਸਬਦ ਕਹੁੰ ਤਾਂ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਜੀਅ ਧਾਰੀਐ ॥੧੦੨੬॥ [੭]ਚੌਪਈ ॥ ਉਡਗਾਸ੍ਰੈ ਭਗਣਿਨੀ ਬਖਾਨੋ ॥ ਸਤ ਚਰ ਕਹਿ ਨਾਇਕ ਪਦ ਠਾਨੋ ॥ ਸੱਤ੍ਰੁ ਸਬਦ ਤਿਹੱ ਅੰਤ ਉਚਰੀਐ ॥ ਸਭ ਸ੍ਰੀ ਨਾਮ ਤੁਪਕ ਜੀਅ ਧਰੀਐ ॥੧੦੨੭॥ [੮]ਰਿਖਜ ਭਗਣਨੀ ਆਦਿ ਭਣਿੱਜੈ ॥ ਸਤ ਚਰ ਕਹਿ ਪਤਿ ਸਬਦ ਧਰਿੱਜੈ ॥ ਸੱਤ੍ਰੁ ਸਬਦ ਤਿਹੱ ਅੰਤ ਬਖਾਨਹੁੱ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁੱ[ੳ] ॥੧੦੨੮॥ [੯]ਮੁਨਿਜ ਭਗਣਨੀ ਆਦਿ ਭਣਿੱਜੈ ॥ ਸਤ ਚਰ ਕਹਿ ਪਤਿ ਸਬਦ ਧਰਿੱਜੈ ॥ ਸੱਤ੍ਰੁ ਸਬਦ ਤਿਹੱ ਅੰਤ ਉਚਾਰਹੁੱ ॥ ਨਾਮ ਤੁਪਕ ਕੇ ਹ੍ਰਿਦੈ ਬਿਚਾਰਹੁੱ ॥੧੦੨੯॥ [੧੦]ਬ੍ਰਿਤ ਉੱਤਮਜ ਭਗਣਨੀ ਭਾਖੋ ॥ ਸਤ ਚਰ ਕਹਿ ਨਾਇਕ ਪਦ ਰਾਖੋ ॥ ਸੱਤ੍ਰੁ ਸਬਦ ਤਿਹੱ ਅੰਤ ਸੁ ਕਹੀਐ ॥ ਸਕਲ ਤੁਪਕ ਕੇ ਨਾਮਨ ਲਹੀਐ ॥੧੦੩੦॥ [੧੧]ਤਪਿਜ[1] ਉਚਰਿ, ਭਗਣਨੀ ਭਣਿੱਜੈ ॥ ਸਤ ਚਰ ਕਹਿ ਪਤਿ ਸਬਦ ਧਰਿੱਜੈ ॥ ਤਾ ਕੇ ਅੰਤ ਸੱਤ੍ਰੁ ਪਦ ਠਾਨਹੁੱ ॥

---

1. ਪਾਠਾਂਤਰ-ਤਪਿਸ

ੳ. ਮਹਾਨ ਵਿਦਵਾਨ ਪੰਡਤ ਨਾਰਾਇਣ ਸਿੰਘ ਜੀ ਵਿਸ਼ੇਸ਼ ਵਿਚਾਰ ਵਿਚ ਪੁਰਾਣਾਂ ਅਨੁਸਾਰ ਕੁਰ-ਵੰਸ ਦਾ ਮੁੱਢ ਅੱਤ੍ਰੀ ਰਿਖੀ ਤੋਂ ਹੁੰਦਾ ਲਿਖਦੇ ਹਨ । ਜਿਸ ਵਿਚ ਅਤ੍ਰੀ ਦੇ ਤਿੰਨ ਪੁੱਤ੍ਰ ਦੱਸੇ ਹਨ:- 1. ਦੱਤਾ ਤ੍ਰੈ, 2. ਦੁਰਬਾਸਾ, 3. ਸੋਮਜ ਪਰ ਸਵਾਲ ਹੈ ਦੱਤਾਤ੍ਰੇ ਦਾ ਦੂਜਾ ਭਾਈ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਕਿਉਂਕਿ ਅਤ੍ਰੇ ਰਿਸ਼ੀ ਦੀ ਅਧੰਗੀ ਅਨਸੂਆ ਸੀ, ਉਹਨਾਂ ਦਾ ਮਾਣਸ ਸੰਜੋਗ ਤੋਂ ਪੁਤਰ-ਪੁਤਰੀ ਨਾ ਪੈਦਾ ਕਰਨ ਦਾ ਪ੍ਰਣ ਸੀ ਦਤਾ ਤ੍ਰੈ ਭੀ ਉਧਰੀ-ਗਰਭ ਤੋਂ ਪੈਦਾ ਨਹੀਂ ਹੋਇਆ ਫੇਰ ਇਸ ਦੇ ਦੋ ਭਾਈ ਹੋਰ ਕਿਥੋਂ ਆਏ ? ਇਹ ਭੀ ਨਿਰਨਾ ਨਹੀਂ ਕੀਤਾ ਗਿਆ ਕਿ ਦਤਾ ਤ੍ਰੈ ਇਹ ਕੋਈ ਹੋਰ ਸੀ ਜਦ ਕੇ ਪਿਤਾ ਭੀ ਅਤ੍ਰੇ ਰਿਸ਼ੀ ਲਿਖਿਆ ਹੈ ਇਸ ਲਈ ਮੈਂ ਇਸ ਵਿਚਾਰ ਨੂੰ ਐਥੇ ਸਮਾਪਤ ਕਰ ਦਿਤਾ ਹੈ । ਪਰ ਗੁਰਦੇਵ ਨੂੰ ਪ੍ਰਮਾਦ ਨਹੀਂ ਹੋ ਸਕਦਾ ਇਸ ਲਈ ਅਸੀਂ ਠੀਕ ਮੰਨਦੇ ਹਾਂ ।

੧. ਤਾਰਾਲਯਾਇ (ਤਾਰਿਆਂ ਦੇ ਘਰ ਆਕਾਸ਼ ਦਾ ਮਾਲਿਕ ਚੰਦ ਭਾਵ=ਤਾਰਿਆਂ ਵਾਲੀ ਰਾਤ ਦਾ ਈਸ ਚੰਦ ਦੀ ਭਗਣਿ ਚੰਦ ਦੀ ਭੈਣ ਚੰਦ੍ਰ ਭਗਾ "ਨਿ"=ਵਾਲੀ ਧਰਤੀ ਆਖੋ । ਸਤਚਰ ਕਹਿਕੇ ਪਤਿ ਸਬਦ ਮੰਨੋ । ਉਸ ਦੇ ਅੰਤ ਵਿਚ ਸੱਤ੍ਰ ਸਬਦ ਕਹਿ ਦੇਈਏ । ਤੇ ਸਾਰੇ ਨਾਮ ਤੁਪਕ ਦੇ ਜਾਣ ਲਈਏ ॥੧੦੨੧॥

੨. ਅੜਿਲ ॥ ਤਾਰਾ ਗ੍ਰਿਹਨਿਸ ਭਗਣੀ ਤਾਰਿਆਂ ਦੀ ਹੋਂਦ ਵਾਲੀ ਰਾਤ ਦਾ ਈਸ=ਸਵਾਮੀ ਚੰਦ੍ਰਮਾਂ, ਭਗਣੀ=ਚੰਦ ਦੀ ਭੈਣ ਚੰਦਰ ਭਗਾ ਵਾਲੀ ਧਰਤੀ ਪਹਿਲਾਂ ਆਖੀਐ । ਸਤ ਚਰ ਕਹਿਕੇ ਨਾਥ=ਧਰਤੀ ਦੇ ਪੁਤ੍ਰ ਘਾਹ, ਘਾਹ ਨੂੰ ਚਰਨ ਵਾਲੇ ਪਸ਼ੂ ਪਸ਼ੂਆਂ ਦਾ ਨਾਥ ਸੁਆਮੀ ਸ਼ੇਰ ਸਬਦ ਲਾ ਕੇ । ਸੱਤ੍ਰ=ਸ਼ੇਰ ਦੀ ਵੈਰਨ ਸ਼ਬਦ ਉਸਦੇ ਅੰਤ ਵਿਚ ਦੇ ਕੇ । ਹੇ ਭਾਈ ਸਾਰੇ ਨਾਮ ਤੁਪਕ ਦੇ ਬੁਧੀਵਾਨੋ ਜਾਣ ਲੀਜੀਏ ॥੧੦੨੨॥

੩. ਉਡਗਨਿ ਤਾਰਿਆਂ ਵਾਲੀ ਰਾਤਿ, ਇਸ=ਰਾਤ ਦਾ ਸੁਆਮੀ ਚੰਦ, ਚੰਦ ਦੀ ਭਗਨੀ=ਭੈਣ ਚੰਦਰ ਭਗਾ "ਨੀ"=ਵਾਲੀ ਧਰਤੀ ਦਾ ਨਾਮ ਪਹਿਲਾਂ ਆਖੋ । ਸਤਚਰ=ਧਰਤੀ ਦਾ ਸੁਤ ਘਾ, ਘਾਹ ਨੂੰ ਚਰਨ ਵਾਲੇ ਪਸ਼ੂ ਕਹਿਕੇ ਨਾਥ=ਪਸ਼ੂਆਂ ਦਾ ਨਾਥ=ਸ਼ੇਰ ਫੇਰ ਪਦ ਦੇ ਦਿਉ । ਸੱਤ੍ਰ ਸਬਦ ਸ਼ੇਰ ਦੀ ਵੈਰਨ ਉਸਦੇ ਅੰਤ ਵਿਚ ਆਖੀਐ । ਹੇ ਭਾਈ ਸਾਰੇ ਤੁਪਕ ਦੇ ਨਾਮ ਬੁਧੀਵਾਨੋ ਵਿਚਾਰ ਲਈਏ ॥੧੦੨੩॥

੪. ਉਡਗ ਨਾਥ ਭਗਣਨੀ ਅਕਾਸ਼ ਵਿਚ ਉਡਣ ਵਾਲੇ ਤਾਰੇ=ਤਾਰਿਆਂ ਦਾ ਨਾਥ ਸਵਾਮੀ ਚੰਦ ਭਗਣ=ਚੰਦ ਦੀ ਭੈਣ ਚੰਦ੍ਰ ਭਗਾ "ਨੀ"=ਵਾਲੀ ਧਰਤੀ ਪਹਿਲਾਂ ਪਦ ਆਖੀਐ। ਸਤਚਰ ਆਖਕੇ ਨਾਥ ਪਦ ਫੇਰ ਪਿਛੋਂ ਲਾਈਏ। ਸੱਤ੍ਰ ਸਬਦ ਨੂੰ ਉਸ ਦੇ ਪਿਛੋਂ ਅੰਤ ਵਿਚ ਕਹੀਏ । ਹੇ ਭਾਈ ਸਾਰੇ ਤੁਪਕ ਦੇ ਨਾਮ ਬੁਧੀਵਾਨੋ ਪਹਿਚਾਣ ਲਈਏ ॥੧੦੨੪॥

੫. ਉਡਗਏਸਰ ਭਗਣਨਿ ਉਡਨ ਵਾਲੇ ਤਾਰਿਆਂ ਦਾ ਈਸ=ਚੰਦ੍ਰਮਾਂ ਦੀ ਭੈਣ ਵਾਲੀ ਧਰਤੀ ਸਬਦ ਉਚਾਰਨ ਕਰੀਏ। ਸਤਚਰ ਕਹਿਕੇ ਨਾਥ ਸਬਦ ਦੇ ਦੇਈਏ । ਸੱਤ੍ਰ ਸਬਦ ਨੂੰ ਉਸਦੇ ਪਿਛੋਂ ਕਹੀਏ । ਹੇ ਭਾਈ ਸਾਰੇ ਤੁਪਕ ਦੇ ਨਾਮ ਕਵਿ ਜਨੋ ਜਾਣ ਲੀਜੀਏ ॥੨੫੨੫॥

੬. ਉਡਗ ਏਸਰ ਭਗਣਨਿ ਉਡਗ ਏਸਰ ਤਾਰਿਆਂ ਦਾ ਰਾਜਾ ਚੰਦ ਦੀ ਭੈਣ ਵਾਲੀ ਧਰਤੀ ਵਾਲਾ ਸਬਦ ਪਹਿਲਾਂ ਆਖੀਐ ਸਤਚਰ ਕਹਿਕੇ ਨਾਥ ਸਬਦ ਨੂੰ ਉਸ ਦੇ ਪਿਛੋਂ ਉਚਾਰਨ ਕਰੀਏ । ਹੇ ਭਾਈ ਸਾਰੇ ਨਾਮ ਤੁਪਕ ਦੇ ਬੁਧੀਵਾਨੋ ਜੀਅ ਵਿਚ ਰੱਖ ਲਈਏ ॥੧੦੨੬॥

੭. ਚੌਪਈ ॥ ਉਡਗਾਸ੍ਰੈ ਭਗਨਿਨੀ ੧੦੨੫ ਵਾਲਾ ਹੀ ਅਰਥ ਠੀਕ ਹੈ ॥੧੦੨੭॥

੮. ਰਿਖਜਗਭਗਨਨੀ ਰਿਖਜ=ਅਤ੍ਰਿ ਰਿਖੀ ਦੇ ਜਾਇ=ਚੰਦ ਦੀ ਭੈਣ ਵਾਲੀ ਧਰਤੀ ਪਹਿਲਾਂ ਆਖ ਦੀਜੀਏ । ਫੇਰ ਸਤਚਰ ਕਹਿਕੇ ਪਤਿ ਸਬਦ ਲਾ ਦਿਉ ਸੱਤ੍ਰ ਸਬਦ ਨੂੰ ਉਸਦੇ ਅੰਤ ਵਿਚ ਆਖੋ । ਸਾਰੇ ਨਾਮ ਤੁਪਕ ਦੇ ਜਾਣ ਲਵੋ ॥੧੦੨੮॥

੯. ਮੁਨਿਜ ਭਗਣਨੀ ਅਤ੍ਰਿਮੁਨੀ ਦੇ ਜਾਇ ਚੰਦ ਦੀ ਭੈਣ ਵਾਲੀ ਧਰਤੀ ਪਹਿਲਾਂ ਆਖੋ । ਸਤਚਰ ਕਹਿਕੇ ਪਤਿ ਸਬਦ ਲਾ ਦਿਉ । ਸੱਤ੍ਰ ਸਬਦ ਉਸਦੇ ਅੰਤ ਕਹੋ । ਤੁਪਕ ਦੇ ਨਾਮ ਹਿਰਦੇ ਵਿਚ ਵਿਚਾਰ ਲਵੋ ॥੧੦੨੯॥

੧੦. ਬ੍ਰਿਤ ਉਤਮਜ ਭਗਣਨੀ ਸੰ. ਬ੍ਰਿਤ=ਉਤਮ ਬ੍ਰਿਤੀ ਵਾਲੇ ਅਨਮੋਹ ਰਿਖੀ ਅਤ੍ਰੈ ਦਾ ਜਾਇਆ ਚੰਦ ਦੀ ਭੈਣ ਵਾਲੀ ਧਰਤੀ ਆਖੋ । ਸਤਚਰ ਕਹਿਕੇ ਨਾਇਕ ਪਦ ਲਾਉ । ਸੱਤ੍ਰ ਸਬਦ ਉਸ ਦੇ ਅੰਤ ਵਿਚ ਕਹੀਏ । ਸਾਰੇ ਨਾਮ ਤੁਪਕ ਦੇ ਜਾਣ ਲਈਏ ॥ ੧੦੩੦॥

੧੧. ਤਪਿਜ ਅਤ੍ਰਿ ਰਿਸ਼ੀ ਤਪੀਸ੍ਵਰ ਦਾ ਜਾਇਆ ਚੰਦ ਆਖਕੇ ਭਗਣਨੀ ਚੰਦ ਦੀ ਭੈਣ ਚੰਦ੍ਰਭਗਾ "ਨੀ"=ਵਾਲੀ ਧਰਤੀ ਕਹੀਏ । ਸਤਚਰ ਕਹਿਕੇ ਫੇਰ ਪਤਿ ਸਬਦ ਰਖੋ । ਉਸਦੇ ਅੰਤ ਵਿਚ ਸੱਤ੍ਰ ਪਦ ਲਾ ਦਿਉ ਅਤੇ ਸਾਰੇ ਨਾਮ ਤੁਪਕ ਦੇ ਜਾਣ ਲਵੋ ॥੧੦੩੧॥

---

ਦੇਖਣ ਵਾਲੀਆਂ ਚੀਜਾਂ ਦੇ ਅਕਸ ਅਸਾਡੇ ਚਿਤ ਵਿਚ ਉਕਰੇ ਜਾਂਦੇ ਹਨ। ਜਦ ਅਸੀਂ ਨੇਤਰ ਬੰਦ ਕਰਦੇ ਹਾਂ ਤਾਂ ਸਹਿਜ ਸੁਭਾਅ ਵੇਖੀਆਂ ਚੀਜਾਂ ਵਰਤੇ ਸਮੇਂ ਦੇ ਵਰਤਾਰੇ ਦੀ ਰੀਲ ਯਾਦਾਸ਼ਤ ਦੀ ਮਦਦ ਨਾਲ ਚਲ ਪੈਂਦੀ ਹੈ । ਉਨ੍ਹਾਂ ਦੀਆਂ ਸ਼ਕਲਾਂ ਸਾਹਮਣੇ ਆਉਂਦੀਆਂ ਰਹਿੰਦੀਆਂ ਹਨ ਅਤੇ ਮਨ ਉਨ੍ਹਾਂ ਵਿਚ ਪਰਚਿਆਂ ਫੁਰਨੇ ਕਪਦਾ ਰਹਿੰਦਾ ਹੈ । ਇਸ ਨੂੰ ਪ੍ਰਮਾਣ ਬਿਰਤੀ ਆਖਦੇ ਹਨ ਇਸ ਬਿਰਤੀ ਵਿਚੋਂ ਨਿਕਲਣ ਲਈ ਸਾਨੂੰ ਗੁਰਬਾਣੀ ਦੀ ਵਿਚਾਰ ਦੇ ਆਸਰਾ ਲੈਣਾ ਪੈਂਦਾ ਹੈ ਜਿਵੇਂ ਕਿ :

ਦ੍ਰਿਸਟਉ ਕਛੁ ਸੰਗਿ ਨ ਜਾਇ ਮਾਨੁ ਤਿਆਗਿ ਮੋਹਾ ॥ ਏਕੈ ਹਰਿ ਪ੍ਰੀਤਿ ਲਾਇ ਮਿਲਿ ਸਾਧਸੰਗਿ ਸੋਹਾ ॥
ਪੰ:੧੨੩੦॥

ਸੰਸਾਰ ਦੀਆਂ ਪ੍ਰੀਤਾਂ ਛੱਡਕੇ ਕੇਵਲ ਵਾਹਿਗੁਰੂ ਨਾਲ ਪਰੀਤ ਰੱਖਕੇ ਮਨ ਦੀ ਸੁਰਤੀ ਪ੍ਰਭੂ ਵਲ ਹੋ ਜਾਇਆ ਕਰਦੀ ਹੈ :-

ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ ਬੇਚਾਇਓ ॥ ਜਾਤਿ ਜਨਮ ਕੁਲ ਖੋਈਐ ਹਉ ਗਾਵਉ ਹਰਿ ਹਰੀ ॥੧॥ ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ ॥ ਗੁਰਿ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ ॥
ਪੰ:੧੨੩੦॥

ਇਸ ਤਰ੍ਹਾਂ ਦੇ ਨਾਲ ਗੁਰਬਾਣੀ ਦੀ ਵਿਚਾਰ ਕਰਨੀ ਬਹੁਤ ਹੀ ਜਰੂਰੀ ਹੈ ਅਤੇ ਵਾਹਿਗੁਰੂ ਜੀ ਨਾਲ ਉਨ੍ਹਾਂ ਨੂੰ ਹਾਜ਼ਰ ਨਾਜ਼ਰ ਸਮਝ ਕੇ ਪਿਆਰ ਕਰਨਾ ਚਾਹੀਦਾ ਹੈ ਕਿਉਂਕਿ ਸੰਸਾਰ ਦੀਆਂ ਦੇਖਣਹਾਰ ਚੀਜਾਂ ਅਤੇ ਸਬੰਧ ਵਾਲੀਆਂ ਵਿਅਕਤੀਆਂ ਦਰਗਾਹ ਵਿਚ ਨਾਲ ਨਹੀਂ ਜਾਂਦੀਆਂ ਅਤੇ ਨਾਂ ਹੀ ਸਹਾਇਤਾ ਕਰਦੀਆਂ ਹਨ । ਜੋ ਵਾਹਿਗੁਰੂ ਜੀ ਸੰਗ ਸਹਾਈ ਹੈ ਉਸ ਨਾਲ ਪਰੀਤ ਕਰਨੀ ਚਾਹੀਦੀ ਹੈ। ਜਿਵੇਂ ਕਿ:-

ਹਰਿ ਬਿਨੁ ਤੇਰੋ ਕੋ ਨ ਸਹਾਈ ॥ ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ ॥੧॥ ਰਹਾਉ ॥ ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ ॥ ਤਨ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ ॥੧॥ ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਰੁਚਿ ਨ ਬਢਾਈ॥ ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ॥

ਅਜਿਹੀਆਂ ਵਿਚਾਰਾਂ ਕਰਨ ਨਾਲ ਪ੍ਰਮਾਣ ਬਿਰਤੀ ਵਿਚੋਂ ਚਿਤ ਨਿਕਲ ਕੇ ਪ੍ਰਭੂ ਨਾਲ ਪਿਆਰ ਪਾ ਲੈਂਦਾ ਹੈ ਅਤੇ ਜਦੋਂ ਇਸ ਵਿਚਾਰ ਵਿਚ ਰਹਿੰਦਾ ਹੈ ਤਾਂ ਦੇਖਣ ਵਾਲੀਆਂ ਚੀਜਾਂ ਵਿਚ ਚਿਤ ਨਹੀਂ ਪਰਚਦਾ । ਦੂਸਰੀ ਬਿਰਤੀ ਹੋਇਆ ਕਰਦੀ ਹੈ ਭਜਨ ਕਰਨ ਵੇਲੇ ਨਿਦ੍ਰਾ ਦਾ ਦੋਸ਼ ਬਹੁਤ ਵਿਘਨਕਾਰੀ ਹੁੰਦਾ ਹੈ ਇਸ ਤੋਂ ਬਚਣਾ ਚਾਹੀਦਾ ਹੈ । ਇਸ ਤੋਂ ਬਚਣ ਲਈ ਥੋੜਾ ਹਠ ਧਾਰਨ ਕਰਨਾ ਪੈਂਦਾ ਹੈ, ਜਿਵੇਂ ਕਿ ਖੜੇ ਹੋ ਕੇ ਉਚੀ ਬੈਰਾਗਣ ਦੀ ਸਹਾਇਤਾ ਨਾਲ ਜਪਣਾ ਜਾਂ ਥੋੜ੍ਹਾ ਤੁਰ ਫਿਰ ਕੇ ਆਲਸ ਨੂੰ ਦੂਰ ਕਰਨਾ ਫਿਰ ਤੀਸਰੀ ਬਿਰਤੀ ਵਿਕਲਪ ਦੀ ਹੋਇਆ ਕਰਦੀ ਹੈ ਇਸ ਵਿਚ ਮਨ ਕਲਪਨਾ ਕਰਦਾ ਰਹਿੰਦਾ ਹੈ ਕਿ ਮੈਨੂੰ ਭਜਨ ਕਰਨ ਦੇ ਬਦਲੇ ਇਛਿਆ ਦੇ ਮੁਤਾਬਿਕ ਫਲ ਮਿਲਣ ।

ਸੇਵਾ ਥੋਰੀ ਮਾਗਨੁ ਬਹੁਤਾ ॥ ਪੰ: ੭੩੮॥

ਵਾਲੀ ਮਨੋ ਬਿਰਤੀ ਹੋਣ ਕਰਕੇ ਬਿਰਤੀ ਵਿਚ ਮੰਗਣ ਪੁਣਾ ਵਸਿਆ ਰਹਿੰਦਾ ਹੈ, ਜਿਸ ਦੀ ਨਿਰਵਿਰਤੀ ਵੀ ਵਿਚਾਰ ਨਾਲ ਹੁੰਦੀ ਹੈ ਕਿ ਜੋ ਕੁਛ ਪ੍ਰਭੂ ਨੇ ਲੇਖ ਲਿਖਿਆ ਹੈ ਉਸਦੇ ਮੁਤਾਬਿਕ ਵਸਤੂ ਮਿਲ ਹੀ ਜਾਣੀ ਹੈ (ਜੇ ਸੇਵਾ ਕਰਤ ਹੋਇ ਨਿਹਕਾਮੀ) ਪੰ: ੨੮੬॥

ਵਾਲੀ ਬਿਰਤੀ ਧਾਰਨ ਕਹੀ ਜਾਵੇ ਤਾਂ ਫਲਸਰੂਪ ਵਾਹਿਗੁਰੂ ਜੀ ਦਾ ਮਿਲਾਪ ਹੋ ਜਾਇਆ ਕਰਦਾ ਹੈ ।

ਚੌਥੀ ਹੈ ਭਜਨ ਕਰਨ ਵੇਲੇ ਬੀਤ ਗਈ ਦੀ ਯਾਦ ਖਹਿੜਾ ਨਹੀਂ ਛੱਡਦੀ, ਬਚਪਨ ਦੀਆਂ ਲੰਘੀਆਂ ਗੱਲਾਂ ਭੁਲੇ ਹੋਏ ਵਰਤ ਵਰਤਾਰੇ ਯਾਦਗਾਰ ਦੀਆਂ ਪਰਤਾਂ ਵਿਚੋਂ ਆਪਣਾ ਸਿਰ ਚੁੱਕ ਲੈਂਦੇ ਹਨ ਅਤੇ ਨਾਮ ਰਸ ਵਿਚ ਮਗਨ ਨਹੀਂ ਹੋਣ ਦਿੰਦੇ ਅਤੇ ਸਿੰਮ੍ਰਿਤੀ ਬਣੀ ਰਹਿਦੀ ਹੈ । ਇਸ ਵਿਚ ਵਿਚਾਰ ਦੀ ਲੋੜ ਹੈ ਕਿ ਜੋ ਸਮਾਂ ਲੰਘ ਗਿਆ, ਉਹ ਤਾਂ ਲੰਘ ਹੀ ਗਿਆਂ, ਜੋ ਅੱਜ ਆਉਣਾ ਹੈ ਉਸ ਦੇ ਬਾਰੇ ਸੋਚਣਾ ਹੀ ਨਿਰਮੂਲ ਹੈ, ਕਿਉਂਕਿ ਸਗੋਂ ਕ੍ਰਿਆ ਵਾਹਿਗੁਰੂ ਜੀ ਦੇ ਹੁਕਮ ਅਧੀਨ ਹੀ ਚਲ ਰਹੀ ਹੈ । ਜੋ ਸਮਾਂ ਅੱਜ ਦਾ ਸਾਡੇ ਪਾਸ ਹੈ ਉਸ ਨੂੰ ਸਫਲਾ ਕਰਨਾ ਚਾਹੀਦਾ ਹੈ । ਇਸ ਤੋਂ ਅਗਲੀ ਵਿਚਾਰ ਇਹ ਹੈ ਕਿ ਮਹਾਂਪੁਰਸ਼ ਗੁਰਬਾਣੀ ਦੇ ਦੱਸੇ ਸਿਧਾਂਤਾਂ ਮੁਤਾਬਿਕ ਇਹ (ਦ੍ਰਿਸ਼ਟਮਾਨ ਹੈ ਸਗਲ ਬਿਨਾਸੀ) ਪੰ:੧੨੦੪॥ ਨਾਸ ਹੋਣਾ ਵਾਲਾ ਹੈ ਸੰਸਾਰ ਦਾ ਵੱਡੇ-ਵੱਡੇ ਲੋਕਾਂ ਦੇ ਜਿਵੇਂ ਚਰਿਤ੍ਰ ਵਖਾਏ ਤੇ ਉਹਨਾਂ ਦੇ ਗੁਣ ਅਵਗੁਣ ਦਿਖਾਏ ਜੋ ਆਪਨੂੰ ਬਲੀ ਤੇ ਮਾਰਤੂੰਡ ਕਹਾਏ ਅੰਤ ਨੂੰ ਨਾਸ ਹੋ ਗਏ ਕੋਈ ਵੀ ਐਥੇ ਨਹੀਂ ਟਿਕ ਸਕਿਆ ਸਭੇ ਚਲੇ ਗਏ ਅਤੇ ਚਲੇ ਜਾਂਦੇ ਹਨ ਸ੍ਰੀ ਦਸਮੇਸ਼ ਪਿਤਾ ਜੀ ਦਾ ਫੁਰਮਾਨ ਹੈ:-

ਏਕ ਸ਼ਿਵ ਭਏ ਏਕ ਗਏ ਏਕ ਫੇਰ ਭਏ ਰਾਮ ਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈ ॥ ਬ੍ਰਹਮਾ ਅਰੁ ਬਿਸਨੁ ਕੇਤੇ ਬੇਦ ਔ ਪੁਰਾਨ ਕੇਤੇ ਸਿੰਮ੍ਰਿਤਿ

ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੧੦੩੧॥ [੧]ਕੱਸਿਪ [ੳ]ਸੁਤ ਕਹਿ; ਭਗਣਨਿ ਭਾਖੀਅ ॥ ਸਤ ਚਰ ਕਹਿ ਨਾਇਕ ਪਦ ਰਾਖੀਅ ॥ ਸੱਤ੍ਰੁ ਸਬਦ ਤਿਹ ਅੰਤ ਉਚਰੀਐ ॥ ਨਾਮ ਤੁਪਕ ਕੇ ਸਭ ਜੀਅ ਧਰੀਐ ॥੧੦੩੨॥ [੨]ਜਵਨ ਕਰਣ ਭਗਣਿਨੀ ਬਖਾਨਹੁ ॥ ਸਤ ਚਰ ਕਹਿ ਪਤਿ ਸਬਦ ਪ੍ਰਮਾਨਹੁ ॥ ਤਾ ਕੇ ਅੰਤ ਸੱਤ੍ਰੁ ਪਦ ਦੀਜੈ ॥ ਨਾਮ ਤੁਪਕ ਕੇ ਸਭ ਲਹਿ ਲੀਜੈ ॥੧੦੩੩॥ [੩]ਕ੍ਰਿਸਨਿਨ ਆਦਿ ਬਖਾਨਨ ਕੀਜੈ ॥ ਸਤ ਚਰ ਕਹਿ ਪਤਿ ਸਬਦ ਧਰੀਜੈ ॥ ਰਿਪ ਪਦ ਤਾ ਕੇ ਅੰਤ ਬਖਾਨਹੁ ॥ ਨਾਮ ਤੁਪਕ ਕੇ ਸਭ ਅਨਮਾਨਹੁ ॥੧੦੩੪॥ [੪]ਸਿਆਮ ਮੂਰਤਿਨਿਨ ਆਦਿ ਭਨਿੱਜੈ ॥ ਸਤ ਚਰ ਕਹਿ ਪਤਿ ਸਬਦ ਧਰਿੱਜੈ ॥ ਸੱਤ੍ਰੁ ਸਬਦ ਤਿਹ ਅੰਤ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਅਨਮਾਨਹੁ ॥੧੦੩੫॥ [੫]ਪ੍ਰਿਥਮ ਤਪਤਨੀ ਸਬਦ ਉਚਰੀਐ ॥ ਸਤ ਚਰ ਕਹਿ ਨਾਇਕ ਪਦ ਧਰੀਐ ॥ ਸੱਤ੍ਰੁ ਸਬਦ ਤਿਹ ਅੰਤ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੧੦੩੬॥ [੬]ਸੂਰਜ ਪੁਤ੍ਰਕਾ[ਅ] ਆਦਿ ਭਨਿੱਜੈ ॥ ਸਤ ਚਰ ਕਹਿ ਨਾਇਕ ਪਦ ਦਿੱਜੈ ॥ ਸੱਤ੍ਰੁ ਸਬਦ ਤਿਹ ਅੰਤ ਉਚਾਰਹੁ ॥ ਸਭ ਸ੍ਰੀ ਨਾਮ ਤੁਪਕ ਜੀਅ ਧਾਰਹੁ ॥੧੦੩੭॥ [੭]ਸੂਰਜ ਆਤਮਜਾ ਆਦਿ ਭਣੀਜੈ ॥ ਸਤ ਚਰ ਕਹਿ ਪਤਿ ਸਬਦ ਧਰੀਜੈ ॥ ਸੱਤ੍ਰੁ ਸਬਦ ਤਿਹ ਅੰਤ ਉਚਾਰੋ ॥ ਨਾਮ ਤੁਪਕ ਕੇ ਸਕਲ ਬਿਚਾਰੋ ॥੧੦੩੮॥ [੮]ਆਦਿ ਮਾਨਨੀ ਸਬਦ ਉਚਾਰੋ ॥ ਸਤ ਚਰ ਕਹਿ ਪਤਿ ਪਦ ਦੈ ਡਾਰੋ ॥ ਅਰਿ ਪਦ ਤਾ ਕੇ ਅੰਤ ਉਚਰੀਐ ॥ ਨਾਮ ਤੁਪਕ ਕੇ ਸਕਲ ਬਿਚਰੀਐ ॥੧੦੩੯॥ [੯]ਅਭਿਮਾਨਨੀ ਪਦਾਦਿ ਭਨਿੱਜੈ ॥ ਸੱਤ ਚਰ ਕਹਿ ਪਤਿ ਸਬਦ ਧਰਿੱਜੈ ॥ ਅਰਿ ਪਦ ਤਾ ਕੇ ਅੰਤ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਮਾਨਹੁ ॥੧੦੪੦॥ ਪ੍ਰਿਥਮ ਸਮਯਣੀ ਸਬਦ ਉਚਾਰੋ ॥ ਸਤ ਚਰ ਕਹਿ ਨਾਇਕ ਪਦ ਡਾਰੋ ॥ ਸੱਤ੍ਰੁ ਸਬਦ ਕੌਂ ਬਹੁਰ ਕਹਿੱਜੈ ॥ ਨਾਮ ਤੁਪਕ ਕੇ ਸਭ ਲਹਿ ਲਿੱਜੈ ॥੧੦੪੧॥ [੧੧]ਗਰਬਣਿ ਆਦਿ ਉਚਾਰਨ ਕੀਜੈ ॥ ਸਤ ਚਰ ਕਹਿ ਨਾਇਕ ਪਦ ਦੀਜੈ ॥ ਅਰਿ ਪਦ ਤਾ ਕੇ ਅੰਤ ਉਚਾਰਹੁ ॥ ਨਾਮ ਤੁਪਕ ਕੇ ਸਕਲ ਬਿਚਾਰਹੁ ॥੧੦੪੨॥ [੧੨]ਅੜਿੱਲ ॥ ਦ੍ਰੂਪਨਨ ਮੁਖ ਤੇ ਸਬਦ ਸੁ ਆਦਿ ਉਚਾਰੀਐ ॥ ਸਤ ਚਰ ਕਹਿ ਕਰ ਨਾਥ ਸਬਦ ਦੈ ਡਾਰੀਐ ॥ ਸੱਤ੍ਰੁ ਸਬਦ ਕਹੁ ਤਾ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਪਹਿਚਾਨੀਐ ॥੧੦੪੩॥ [੧੩]ਚੌਪਈ ॥ ਅਹੰਕਾਰਨੀ ਆਦਿ ਉਚਾਰੋ ॥

---

ੳ. ਪੰਡਤ ਨਰੈਣ ਸਿੰਘ ਜੀ ਲੰਮੇ ਲੇਖ ਦੇ ਕੇ ਕਸਪ ਬਾਰੇ ਅੰਤ ਵਿਚ ਲਿਖਦੇ ਹਨ ਕਿ ਮੇਰੇ ਵਿਦਿਆ ਦਾਤਾ ਪੰਡਿਤ ਸਰੂਪ ਦਾਸ ਜੀ ਕਿਹਾ ਕਰਦੇ ਸਨ ਕਿ "ਕਸਪ ਪ੍ਰਜਾ ਪਤੀ" ਦਾ ਪੁੱਤਰ "ਸੋਮ ਪ੍ਰਜਾਪਤਿ" ਹੋਇਆ ਹੈ ਅਤੇ ਸੂਰਜ ਦੇ ਪਿਤਾ ਦਾ ਨਾਮ ਕਸ਼ਪ ਹੈ ਜੋ ਬ੍ਰਹਮਾ ਦਾ ਮਾਨਸੀ ਪੁੱਤਰ ਹੈ, ਜਿਸ ਤੋਂ ਸੂਰਜ ਕੁਲ ਤੁਰੀ ਹੈ ਉਹ ਕਸ਼ਪ, ਹੋਰ ਹੈ, ਉਸ ਤੋਂ ਭਿੰਨ ਇਕ ਹੋਰ ਕਸਪ ਹੋਇਆ ਹੈ ਜੋ ਮਰੀਚ ਦਾ ਪੁੱਤਰ ਪ੍ਰਜਾਪਤਿ ਹੈ ਇਸਦਾ ਪੁੱਤਰ ਹੀ ਸੋਮ ਪਰਜਾਪਤੀ ਹੋਇਆਂ ਹੈ ਇਸ ਸੋਮ ਦਾ ਚੰਦ੍ਰ ਬੰਸ ਨਾਲ ਕੋਈ ਸੰਬੰਧ ਨਹੀਂ ਹੈ ਅਤੇ ਨਾਹੀ ਇਸ ਕੱਸਪ ਦਾ ਸੂਰਜ ਵੰਸ ਵਾਲੇ ਕਸਯਪ ਨਾਲ ਕੋਈ ਵਾਸਤਾ ਹੈ, ਜਿਸ ਕਰਕੇ ਮੈਂ ਇਸ ਲੇਖ ਨੂੰ ਛੱਡ ਦਿੱਤਾ ਹੈ ।

ਅ. ਵਿਗਿਆਨਕ ਵਿਚਾਰ ਅਨੁਸਾਰ ਸੂਰਜ ਆਪਣੀਆਂ ਕਿਰਨਾ ਦੁਆਰਾ ਪਾਣੀ ਖਿਜਦਾ ਹੈ । ਜੋ ਭਾਫ ਦੇ ਰੂਪ ਵਿਚ ਹੋ ਕੇ ਬੱਦਲ ਬਣ ਜਾਂਦੀ ਹੈ ਅਤੇ ਵਰਖਾ ਦਾ ਰੂਪ ਧਾਰ ਲੈਂਦੀ ਹੈ । ਵਰਖਾ ਧਰਤੀ ਤੇ ਬਰਸਦੀ ਹੈ ਜਿਸ ਨਾਲ ਪਾਣੀ ਦੇ ਨਦੀਆਂ, ਨਾਲੇ ਇਕੱਤਰ ਹੋ ਕੇ ਪਹਾੜਾਂ ਦੇ ਸੋਮਿਆਂ ਟੋਭਿਆਂ ਵਿਚ ਮਿਲਕੇ ਇਸ ਸੂਰਜ ਦੇ ਉਸਦਮ ਦਾ ਪ੍ਰਗਟਾ ਕਰਦੇ ਹਨ । ਇਸੇ ਲਈ ਸਮੁੰਦਰ ਨੂੰ ਨਦੀਆਂ ਦਾ ਬਾਪੂ ਕਿਹਾ ਹੈ ਅਤੇ ਮੰਨਿਆ ਹੈ-ਤਾਪਤੀ ਤੇ ਜਮਨਾ ਖਾਸ ਤੌਰ ਪਰ ਸੂਰਜ ਦੀਆਂ ਧੀਆਂ ਤੇ ਚੰਦ ਦੀ ਭੈਣਾਂ ਆਪਸ ਵਿਚ ਦੋਵੇਂ ਭੈਣਾਂ ਕਰਕੇ ਮੰਨੀਆਂ ਜਾਂਦੀਆਂ ਹਨ ॥੧੦੩੭॥

੧. ਕਸਿਪਸੁਤ (ਕਸਿਪ ਰਿਖੀ ਦਾ ਪੁਤਰ=ਇੰਦਰ, ਇੰਦਰ ਦਾ ਪ੍ਰਤੀਕ ਚੰਦ ਕਹਿਕੇ, ਭਗਣਿ=ਚੰਦ ਦੀ ਭੈਣ ਚੰਦਰ ਭਗਾ, "ਨਿ"=ਚੰਦਰ ਭਗਾ ਨਦੀ ਵਾਲੀ ਧਰਤੀ) ਆਖਕੇ। ਸਤਚਰ ਕਹਿਕੇ ਨਾਇਕ ਪਦ ਲਾ ਦੇਈਏ । ਸੱਤ੍ਰੂ ਸਬਦ ਨੂੰ ਉਸ ਦੇ ਅੰਤ ਵਿਚ ਉਚਾਰ ਕੇ । ਤੁਪਕ ਦੇ ਨਾਮ ਸਾਰੇ ਜੀਅ ਵਿਚ ਧਾਰ ਲਈਏ ॥੧੦੩੨॥

੨. ਜਵਨ ਕਰਣ (ਜਵਨ=ਚਾਨਣਾ ਕਰਨ ਵਾਲਾ ਚੰਦ, ਭਗਣਿ=ਚੰਦ ਦੀ ਭੈਣ, "ਨੀ" ਚੰਦ ਦੀ ਭੈਣ ਚੰਦ੍ਰ ਭਗਾ ਵਾਲੀ ਧਰਤੀ) ਕਹੋ । ਸਤਚਰ ਕਹਿਕੇ ਪਤਿ ਸਬਦ ਪ੍ਰਮਾਨ ਕਰ ਲਵੋ । ਉਸਦੇ ਅੰਤ ਵਿਚ ਸੱਤ੍ਰੂ ਪਦ ਦੇ ਦਿਉ ਅਤੇ ਤੁਪਕ ਦੇ ਨਾਮ ਸਾਰੇ ਜਾਣ ਲੀਜੈ ॥੧੦੩੩॥

੩. ਕ੍ਰਿਸ਼ਨਿਨ (ਕ੍ਰਿਸ਼ਨ ਦੀ ਪਿਆਰੀ ਨੀਲੇ ਰੰਗ ਦੇ ਪਾਣੀ ਵਾਲੀ, "ਨ"=ਨਦੀ ਵਾਲੀ ਧਰਤੀ) ਪਹਿਲਾਂ ਆਖ ਦਿਉ। ਸਤਚਰ ਕਹਿਕੇ ਪਤਿ ਸਬਦ ਧਰ ਦਿਉ । ਰਿਪ ਪਦ ਉਸਦੇ ਅੰਤ ਵਿਚ ਆਖੀਐ । ਤੁਪਕ ਦੇ ਨਾਮਾਂ ਦਾ ਸਾਰਾ ਅਨੁਮਾਨ ਕਰ ਲਵੋ ॥੧੦੩੪॥

੪. ਸਿਆਮਮੁਰਤਨਿਨ (ਸਿਯਾਮ ਰੰਗ ਵਾਲੇ ਕ੍ਰਿਸ਼ਨ ਦੀ ਪਿਆਰੀ "ਨਿਨ"=ਨਦੀ ਵਾਲੀ ਧਰਤੀ) ਪਹਿਲਾਂ ਆਖੀਐ । ਸਤਚਰ ਕਹਿਕੇ ਪਤਿ ਸਬਦ ਲਾ ਦਿਉ । ਸੱਤ੍ਰੂ ਸਬਦ ਫੇਰ ਅੰਤ ਵਿਚ ਆਖ ਦਿਉ । ਸਾਰੇ ਨਾਮ ਸ੍ਰੀ ਤੁਪਕ ਦੇ ਮੰਨ ਲਵੋ ॥੧੫੩੫॥

੫. ਪ੍ਰਿਥਮ ਤਪਤਨੀ (ਪਹਿਲਾਂ ਤਪਤੀ ਨਦੀ ਵਾਲੀ ਧਰਤੀ) ਸਬਦ ਆਖੀਏ । ਫੇਰ ਸਤਚਰ ਕਹਿਕੇ ਨਾਇਕ ਪਦ ਲਾ ਦਿਉ। ਸੱਤ੍ਰੂ ਸਬਦ ਨੂੰ ਅੰਤ ਵਿਚ ਆਖੋ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੧੦੩੬॥

੬. ਸੂਰਜ ਪੁਤ੍ਰਕਾ (ਸੂਰਜ ਦੀ ਪੁਤ੍ਰੀ=ਤਪਤੀ ਨਦੀ ਵਾਲੀ ਧਰਤੀ ਤੇ ਉਗਿਆ) ਪਹਿਲਾਂ ਆਖਕੇ । ਸਤਚਰ=ਘਾਹ, ਘਾਹ ਨੂੰ ਚਰਨ ਵਾਲੇ ਪਸੂ ਆਖਕੇ ਨਾਇਕ ਪਸੂਆਂ ਦਾ ਮੁਖੀ ਸ਼ੇਰ ਪਦ ਦੇ ਦਿਉ । ਸ਼ੇਰ ਦੀ ਵੈਰਨ=ਸੱਤ੍ਰੂ ਸਬਦ ਉਸ ਦੇ ਅੰਤ ਵਿਚ ਕਹਿ ਕੇ । ਸਾਰੇ ਨਾਮ ਤੁਪਕ ਦੇ ਜੀਅ ਵਿਚ ਰਖੋ ॥੧੦੩੭॥

੭. ਸੂਰਜ ਆਤਮਜਾ (ਸੂਰਜ ਦੀ ਆਪਣੀ ਜਾਈ ਧੀ=ਤਪਤੀ ਨਦੀ ਵਾਲੀ ਧਰਤੀ) ਪਹਿਲਾਂ ਆਖੋ । ਸਤਚਰ ਕਹਿਕੇ ਪਤਿ ਸਬਦ ਲਾ ਦਿਉ । ਫੇਰ ਸੱਤ੍ਰੂ ਸਬਦ ਅੰਤ ਵਿਚ ਆਖ ਦਿਉ। ਸਾਰੇ ਨਾਮ ਤੁਪਕ ਦੇ ਨਾਮ ਸਾਰੇ ਵਿਚਾਰ ਲਵੋ ॥੧੦੩੮॥

੮. ਆਦਿ ਮਾਨ ਨੀ (ਪਹਿਲਾਂ ਮਾਨ=ਜੋ ਜੋਬਨ ਵਿਚ ਆ ਕੇ ਰੁਖ ਤੇ ਕਿਨਾਰੇ ਢਾਹ ਸੁਟਦੀ ਹੈ, ਉਸ ਤਪਤੀ ਨਦੀ ਵਾਲੀ ਧਰਤੀ) ਪਹਿਲਾਂ ਆਖੋ । ਸਤਚਰ ਕਹਿਕੇ ਪਤਿ ਪਦ ਦੇ ਦਿਉ । ਉਸ ਦੇ ਅੰਤ ਵਿਚ ਅਰਿ ਪਦ ਆਖੀਏ ਤੇ ਤੁਪਕ ਦੇ ਨਾਮ ਸਾਰੇ ਵਿਚਾਰ ਲਈਏ ॥੧੦੩੯॥

੯. ਅਭਿਮਾਨਨੀ (ਹੰਕਾਰ ਵਿਚ ਆ ਕੇ ਜੋ ਅੱਗੇ ਆ ਜਾਏ ਉਸਨੂੰ ਰੋੜ ਲੈ ਜਾਣ ਵਾਲੀ ਤਪਤੀ ਨਦੀ ਵਾਲੀ ਧਰਤੀ) ਪਹਿਲਾਂ ਆਖ ਦਿਉ । ਫੇਰ ਸਤਚਰ ਕਹਿਕੇ ਪਤਿ ਸਬਦ ਲਾ ਦਿਉ। ਅਰਿ ਪਦ ਉਸਦੇ ਪਿਛੋਂ ਅੰਤ ਵਿਚ ਆਖੋ । ਸਾਰੇ ਨਾਮ ਸ੍ਰੀ ਤੁਪਕ ਦੇ ਮਨ ਲਵੋ ॥੧੦੪੦॥

੧੦. ਪਹਿਲਾਂ ਸਮਪਣੀ (ਆਪਣੇ ਚੜ੍ਹਾਉ ਦੇ ਸਮੇਂ ਉਛਾਲੇ ਮਾਰਨ ਵਾਲੀ ਤਪਤੀ ਨਦੀ ਵਾਲੀ ਧਰਤੀ) ਆਖੋ । ਫੇਰ ਸਤਚਰ ਕਹਿਕੇ ਨਾਇਕ ਪਦ ਲਾ ਦਿਉ । ਸੱਤ੍ਰੂ ਸਬਦ ਨੂੰ ਪਿਛੋਂ ਆਖੋ । ਤੁਪਕ ਦੇ ਨਾਮ ਸਾਰੇ ਜਾਣ ਲੀਜੈ ॥੧੦੪੧॥

੧੧. ਗਰਬਣਿ (ਹੰਕਾਰ ਵਿਚ ਆਉਣ ਵਾਲੀ ਤਪਤੀ ਨਦੀ ਵਾਲੀ ਧਰਤੀ) ਪਹਿਲਾਂ ਆਖੋ । ਸਤਚਰ ਕਹਿਕੇ ਨਾਇਕ ਪਦ ਦੇ ਦਿਉ । ਅਰਿ ਪਦ ਉਸਦੇ ਅੰਤ ਵਿਚ ਕਹਿ ਦਿਉ । ਸਾਰੇ ਨਾਮ ਤੁਪਕ ਦੇ ਵਿਚਾਰ ਲਵੋ ॥੧੦੪੨॥

੧੨. ਅੜਿੱਲ ॥ ਦ੍ਰੂਪਨਨ (ਦ੍ਰੂਪਨ ਭੀ ਹੰਕਾਰ ਵਾਚਕ ਸਬਦ ਹੈ ਇਸ ਨੂੰ ਮੂੰਹ ਤੋਂ) ਪਹਿਲਾਂ ਆਖ ਦੇਈਏ । ਸਤਚਰ ਕਹਿਕੇ ਨਾਥ ਸਬਦ ਦੇ ਦੇਈਏ । ਸੱਤ੍ਰੂ ਸਬਦ ਨੂੰ ਉਸ ਦੇ ਪਿਛੋਂ ਉਚਾਰ ਕੇ । ਹੇ ਭਾਈ ਸਾਰੇ ਤੁਬਕ ਦੇ ਨਾਮ ਬੁਧੀਵਾਨੋ ਪਹਿਚਾਣ ਲਈਏ ॥੧੦੪੩॥

੧੩. ਚੌਪਈ ॥ ਅਹੰਕਾਰਣੀ (ਮਾਣ ਮਤੀਆਂ ਨਦੀਆਂ ਵਾਲੀ ਧਰਤੀ) ਪਹਿਲਾਂ ਆਖ ਦਿਉ ॥

---

☚ ਸਮੂਹਨ ਕੈ ਹੁਇ ਹੁਇ ਬਿਤਾਏ ਹੈ ॥ ਮੋਨਦੀ ਮਹਾਰ ਕੇਤੇ ਅਸੁਨੀ ਕੁਮਾਰ ਕੇਤੇ ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈ ॥ ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ ਤੁਮਹੀ ਤੇ ਹੁਇਕੈ ਫੇਰ ਭੂਮ ਹੀ ਮਿਲਾਏ ਹੈ ॥
(ਅਕਾਲ ਉਸਤਤਿ)

ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ ॥ ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ ॥ ਰੰਗ ਤੁੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ॥ ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ ॥ ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ॥ ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ॥ ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ ॥ ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ ॥ ਪੰ: ੧੧੦੦॥

ਜਿਹੜਾ ਵਿਅਕਤੀ ਅਜਿਹੀ ਵਿਚਾਰ ਦੇ ਹੁੰਦਿਆਂ ਜਗਤ ਨੂੰ ਸੁਤ ਸਮਝਦਾ ਹੈ ਵਾਹਿਗੁਰੂ ਜੀ ਨੂੰ ਅਸੱਤ ਸਮਝਦਾ ਹੈ ਇਸ ਬਿਰਤੀ ਨੂੰ ਵਿਪਰਜ ਬਿਰਤੀ ਕਿਹਾ ਜਾਂਦਾ ਹੈ ਮਹਰਾਜ ਜੀ ਪੂਰਨ ਉਪਦੇਸ਼ ਕਰਦੇ ਹਨ:- ਇਹ ਜਰਿ ਧੂਏ ਕਾ ਪਹਾਰ॥ ਤੈ ਸਚਾ ਮਾਨਿਆ ਕਿਹ ਬਿਚਾਰਾ ॥ਪੰ: ੧੧੮੭॥

ਇਸ ਤਰ੍ਹਾਂ ਦੇ ਨਾਲ ਜਦੋਂ ਅਸੀਂ ਬਾਣੀ ਦੀ ਵਿਚਾਰ ਦੇ ਨਾਲ ਚਿਤ ਵਿਚ ਪ੍ਰਭੂ ਪ੍ਰਾਪਤੀ ਦੀ ਦ੍ਰਿੜਤਾ ਲਿਆਵਾਂਗੇ ਤਾਂ ਮਨ ਵਿਚਾਰ ਵਸ ਹੋਇਆਂ ਟਿਕਣਾ ਸ਼ੁਰੂ ਕਰ ਦੇਵੇਗਾ । ਫਿਰ ਵੀ ਮਨ ਨੂੰ ਇਕਾਗਰ ਕਰਨ ਦੇ ਤਰੀਕੇ ਮਹਾਂਪੁਰਖਾਂ ਪਾਸ ਹੋਇਆਂ ਕਰਦੇ ਹਨ । ਉਨ੍ਹਾਂ ਨੂੰ ਧਿਆਨ ਨਾਲ ਸੁਣੋ :-

1. ਮਨ ਦਾ ਘੋੜਾ ਸਵਾਸ ਹਨ ਜਿਵੇਂ ਘੋੜੇ ਦਾ ਸਵਾਰ ਘੋੜੇ ਤੇ ਚੜ ਕੇ ਕਾਰਜ ਕਰਨ ਜਾਂਦਾ ਹੈ ਇਸੇ ਤਰ੍ਹਾਂ ਮਨ ਸਵਾਸਾਂ ਰਾਹੀਂ ਉਡਾਰੀਆਂ ਮਾਰਦਾ ਹੈ ਘੋੜੇ ਦੀਆਂ ਵਾਗਾਂ ਖਿਚਕੇ ਘੋੜਾ ਰੋਕ ਲਈਦਾ ਹੈ ਇਸੇ ਤਰ੍ਹਾਂ ਮਨ ਦੇ ਘੋੜੇ ਦੀ ਤਰੰਗਾਂ ਨੂੰ ਬੰਨ ਲਵੋ । ਮੰਨ ਰੋਕੇ ਬਿਨਾਂ ਭਜਨ ਵਿਚ ਸਫਲ ਨਹੀਂ ਹੋਈਦਾ ਜਿਸ ਤਰ੍ਹਾਂ ਗੁਰੂ ਨਾਨਕ ਪਾਤਸ਼ਾਹ ਨੇ ਨਵਾਬ ਦੌਲਤ ਖਾਂ ਨੂੰ ਨਿਵਾਜ ਪੜ੍ਹਨ ਵੇਲੇ ਮਨਦਾ ਪਰਮਾਣ ਦਿਤਾ ਸੀ ਕਿ ਤੇਰਾ ਮਨ ਘੋੜੇ ਖਰੀਦਣ ਗਿਆ ਹੋਇਆ ਸੀ ਇਸ ਲਈ ਤੇਰੀ ਨਿਵਾਜ ਥਾਂਇ ਨਹੀਂ ਪਈ । ਮੰਨ ਵਾਸ਼ਨਾਵਾਂ ਦੇ ਵਸ ਹੋ ਕੇ, ਇਸ ਦੇ ਫਲ ਸਰੂਪ ਪਿਆ ਨਰਕ ਭੋਗਦਾ ਹੈ ਵਾਸ਼ਨਾ ਦੇ ਵਸਿ ਹੋਇਆ ਮਨ ਟਿਕ ਨਹੀਂ ਸਕਦਾ ਇਸ ਲਈ ਮਨ ਨੂੰ ਸਮਝਣ ਦੀ ਲੋੜ ਹੈ ਕਿ ਮਨ ਦੇ:-ਆਪੀਨੈ੍
ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥ ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥ ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥ ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥ ਮਨਿ ਅੰਧੈ ਜਨਮੁ ਗਵਾਇਆ ॥ ਪੰ:੪੬੪॥

ਆਸਾ, ਤ੍ਰਿਸਨਾ ਹੀ ਵਾਸ਼ਨਾਵਾਂ ਦਾ ਮੂਲ ਹੋਇਆਂ ਕਰਦੀਆਂ ਹਨ ਸ੍ਰੀ ਸਯਾਮ ਤੇ ਰਾਮ ਸਵਾਮੀ ਜੀ ਨੇ ਇਹਨਾਂ ਦਾ ਇਨਸਾਨੀ ਬੁਧੀ ਤੇ ਦਰਿਆਂ ਦੇ ਹੜ ਵਾਂਗੂ ਜੋਰ ਦਿਸਿਆ ਹੈ, ਭਾਵੇਂ ਕਿਸੇ ਨੂੰ ਆਪਣੀ ਕਿਸਮਤ ਤੇ ਕੁਦਰਤ ਤੇ ਵਿਸ਼ਵਾਸ ਨਾ ਕਰਕੇ ਪੁਤ੍ਰ ਨਾਂ ਹੋਂਦ ਦੀ ਤ੍ਰਿਸਨਾ ਲੋਕ ਲਾਜ ਦੀਆਂ ਮਾਰੂ ਵਾਸ਼ਨਾਵਾਂ, ਉਚੇ ਅਹੁਦਿਆਂ ਦੀ ਭੁਖ, ਰਸ, ਕਸ ਤੇ ਭੋਗਾਂ ਦੀ ਭੁਖ । ਅਨਸੁਠਾਨ ਵਾਸ਼ਨਾ ਨਾਲ ਪ੍ਰੀਯਤਾ ਦੀ ਵਾਸ਼ਨਾ ਦੇ ਵਸ ਹੋਇਆ ਮਨ ਹੋਰ ਵੱਲ ਹੀ ਦੌੜਦਾ ਰਹਿੰਦਾ ਹੈ। ਜੇ ਇਸ ਨੂੰ ਕਾਬੂ ਕਰਨ ਦੀ ਜੁਗਤਿ ਆ ਜਾਵੇ ਤਾਂ ਮਨ ਬਹੁਤ ਹੱਦ ਤਕ ਰੁਕ ਜਾਇਆ ਕਰਦਾ ਹੈ । ਸਤ ਬਚਨ ਹੈ ਕਿ ਭਜਨ ਕਰਨ ਸਮੇਂ ਆਪਣੇ ਨਿਯਤ ਆਸਣ ਤੇ ਸਰੀਰ ਦੀ ਅਨੁਕੂਲਤਾ ਦੇ ਮੁਤਾਬਿਕ ਚੌਂਕੜਾ ਮਾਰਕੇ ਰੀੜ ਦੀ ਹੱਡੀ ਨੂੰ ੯੦ ਦਰਜੇ ਉਪਰ ਸਿੱਧੀ ਕਰੇ, ਗਰਦਨ ਕਮਰ ਇਕ ਸੇਧ ਵਿਚ ਹੋਣ ਫੇਰ ਬੈਠਕੇ ਸਿਰ ਨੂੰ ਢਿੱਲਾ ਕਰ ਦੇਵੇ ਟਇਨਟੋਂਨ (ਖਿੱਚ) ਰਹਿਤ ਖਾਲੀ ਕਰ ਦੇਵੇ । ਮੋਢੇ ਖਿੱਚ ਰਹਿਤ ਕਰੇ, ਇਵੇਂ ਬਾਕੀ ਸਰੀਰ ਦੇ ਅੰਗਾਂ ਨੂੰ ਖਿੱਚ ਰਹਿਤ ਕਰਕੇ ਧਿਆਨ ਸਵਾਸਾਂ ਦੀ ਆਵਾਜਾਈ ਉਪਰ ਜਮਾਵੇ ਅਤੇ ਸਾਵਧਾਨ ਹੋ ਕੇ ਸਵਾਸ ਦੇ ਅੰਦਰ ਤੇ ਬਾਹਰ ਜਾਣ ਨੂੰ ਇੰਟਚਹ ਕਰਦਾ ਰਹੇ ਸਵਾਸ ਤੇ ਧਿਆਨ ਉਕਣ ਨਾ ਦੇਵੇ ਸਵਾਸ ਨਾਲ ਨਾਮ ਜਪਣ ਦੀ ਜਗਾ ਪੰਜ ਪਿਆਰਿਆਂ ਦੇ ਦੱਸਣ ਅਨੁਸਾਰ ਥੋੜੀ ਮੇਹਨਤ ਕਰਨ ਨਾਲ ਸੁਰਤੀ ਨਾਮ ਵਿਚ ਵਿਚ ਲੀਨ ਹੋਣੀ ਸ਼ੁਰੂ ਹੋ ਜਾਵੇਗੀ ਅਤੇ ਛੇਤੀ ਹੀ ਰਸ ਆਉਣਾ ਸ਼ੁਰੂ ਹੋ ਜਾਏਗਾ। ਨਾਮ ਦੇ ਉਚਾਰਣ ਵਾਲੀ ਧੁਨੀ ਸਰਵਣ ਹੋਣ ਲਗ ਜਾਵੇਗੀ, ਇਸ ਤਰ੍ਹਾਂ ਮਨ ਟਿਕ ਜਾਵੇਗਾ ।

ਅੰਤਮ ਬਕਤਾ ਤੇ ਸਰੋਤਿਆਂ ਦੇ ਨਾਲ ਪ੍ਰੇਮ ਮਈ ਪਿਆਰ ਭਰੀ ਵਿਚਾਰ ਹੈ ਅਤੇ ਉਸ ਪ੍ਰਵਦਗਾਰ ਪਰਮ ਪੁਰਖਾਂ ਦਾ ਸੌ ਵਾਰੀ ਸ਼ੁਕਰ ਤੇ ਹਜ਼ਾਰ ਵਾਰੀ ਧਨਵਾਦ ਹੈ ਜਿਸਨੇ ਆਪਣੀ ਮਹਾਨ ਕ੍ਰਿਪਾ ਦੁਆਰਾ ਮੇਹਰ ਕਰਕੇ ਇਸ ਲੇਖ ਤੇ ਸਤਿਗੁਰੂ ਦੀ ਮਹਿਮਾ ਵਿਚਾਰਨ ਦਾ ਸਮਾਂ ਅਤੇ ਸ਼ਕਤੀ ਦੇ ਕੇ ਦਾਸ ਨੂੰ ਨਿਵਾਜਿਆ ਹੈ । ਪ੍ਰਭੂ ਭਗਤੀ ਅਕਾਲ ਉਸਤਤਿ ਨਾਮ ਸਿਮ੍ਰ.. ਜਾਪ ਤੇ ਇਤਿਹਾਸ ਦੇ ਦੋਵੇਂ ਭਾਗ ਗੁਰੂ ਬਖਸ਼ੀ ਬੁਧਿ ਅਨੁਸਾਰ ਘਿਸੀ ਹੋਈ ਕਲਮ ਤੇ ਕੰਬਦੇ ਹੱਥਾਂ ਨਾਲ ਸਮਾਪਤ ਹੁੰਦੀ ਹੈ ਤੇ ਬੇਨਤੀ ਹੈ ਕਿ ਪਾਠਕ ਜਨ ਸੋਧ ਕੇ ਪੜਨ ਦੀ ਤੇ ਪੜਕੇ ਵਾਚਰਣ ਦੀ ਅਤੇ ਭੁਲਾਂ ਨੂੰ ਸੁਧਾਰਕੇ ਸਿਰੀ ਗੁਰਦੇਵ ਜੀ ਦੇ ਆਸੇ ਨੂੰ ਪੂਰੀ ਤਰ੍ਹਾਂ ਸਮਝਣ ਦੀ ਖੇਚਲ ਕਰਨਗੇ । ☛

ਸਤ ਚਰ ਕਹਿ ਪਤਿ ਪਦ ਕਹੁੱ ਡਾਰੋ ॥ ਸੱਤ੍ਰੁ ਸਬਦ ਕੋਂ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਭ ਲਹਿ ਲਿੱਜੈ ॥੧੦੪੪॥ [੧]ਪੀਅਣੀਣ ਆਦਿ ਉਚਾਰਣ ਕੀਜੈ ॥ ਸਤ ਚਰ ਕਹਿ ਪਤਿ ਸਬਦ ਭਣੀਜੈ ॥ ਰਿਪ ਪਦ ਤਾ ਕੇ ਅੰਤ ਬਖਾਣਹੁੱ ॥ ਸਭ ਸ੍ਰੀ ਨਾਮ ਤੁਪਕ ਕੇ ਜਾਣਹੁੱ ॥੧੦੪੫॥ ਦੋਹਰਾ ॥ [੨]ਧਿਖਣੀ ਆਦਿ ਬਖਾਨਿ ਕੈ ਰਿਪ ਪਦ ਅੰਤ ਉਚਾਰ ॥ ਸਭ ਸ੍ਰੀ ਨਾਮ ਤੁਫੰਗ ਕੇ ਲੀਜਹੁ ਸੁ ਕਬਿ ਸੁਧਾਰ ॥੧੦੪੬॥ [੩]ਮੇਧਣਿ ਆਦਿ ਉਚਾਰ ਕੈ ਰਿਪ ਪਦ ਕਹੀਐ ਅੰਤ ॥ ਸਭ ਸ੍ਰੀ ਨਾਮ ਤੁਫੰਗ ਕੇ ਨਿਕਸਤ ਚਲੈ ਅਨੰਤ ॥੧੦੪੭॥ [੪]ਸੇਮੁਖਨੀ ਸਬਦਾਦਿ ਕਹਿ ਅਰਿ ਪਦ ਅੰਤ ਬਖਾਨ ॥ ਸਕਲ ਤੁਪਕ ਕੇ ਨਾਮ ਏ; ਲਹਿ ਲੀਜੋ ਬੁਧਿਵਾਨ ॥੧੦੪੮॥ [੫]ਆਦਿ ਮਨੀਖਨ ਸਬਦ ਕਹਿ ਰਿਪ ਪਦ ਬਹੁਰ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥੧੦੪੯॥ [੬]ਬੁਧਨੀ ਆਦਿ ਬਖਾਨ ਕੈ ਅੰਤ ਸਬਦ ਅਰਿ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤ ਲੇਹੁ ॥੧੦੫੦॥ ਚੌਪਈ ॥ [੭]ਭਾਨੀ ਆਦਿ ਬਖਾਨਨ ਕੀਜੈ ॥ ਰਿਪ ਪਦ ਤਾ ਕੇ ਅੰਤ ਭਣੀਜੈ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁੱ ॥ ਯਾ ਮੈ ਭੇਦ ਕਛੂ ਨਹਿ ਮਾਨਹੁ ॥੧੦੫੧॥ ਦੋਹਰਾ ॥ [੮]ਆਦਿ ਅਭਾਨੀ ਸਬਦ ਕਹਿ ਰਿਪ ਪਦ ਅੰਤ ਬਖਾਨ ॥ ਨਾਮ ਸਕਲ ਸ੍ਰੀ ਤੁਪਕ ਕੇ ਲੀਜਹੁ ਸੁ ਕਬਿ ਪਛਾਨ ॥੧੦੫੨॥ [੯]ਅੜਿੱਲ ॥ ਆਦਿ ਸੋਭਨੀ ਸਬਦ ਉਚਾਰਨ ਕੀਜੀਐ ॥ ਸੱਤ੍ਰੁ ਸਬਦ ਕੋਂ ਤਾ ਕੇ ਅੰਤ ਭਣੀਜੀਐ ॥ ਸਕਲ ਤੁਪਕ ਕੇ ਨਾਮ ਚਤੁਰ ਜੀਅ[1] ਜਾਨੀਐ ॥ ਹੋ ਯਾ ਕੇ ਭੀਤਰ ਭੇਦ ਨੈਕ ਨਹੀ ਮਾਨੀਐ ॥੧੦੫੩॥ [੧੦]ਪ੍ਰਭਾ ਧਰਨਿ ਮੁਖ ਤੇ ਸਬਦਾਦਿ ਬਖਾਨੀਐ ॥ ਸੱਤ੍ਰੁ ਸਬਦ ਕੋਂ ਤਾ ਕੇ ਅੰਤ ਪ੍ਰਮਾਨੀਐ ॥ ਤਾ ਤੇ ਉਤਰ ਤੁਪਕ ਕੋ ਨਾਮ ਭਣੀਜੀਐ ॥ ਹੋ ਯਾ ਕੇ ਭੀਤਰ ਭੇਦ ਜਾਨ ਨਹੀ ਲੀਜੀਐ ॥ ੧੦੫੪॥ [੧੧]ਸੁਖਮਨਿ ਪਦ ਕੋਂ ਮੁਖ ਤੇ ਆਦਿ ਉਚਾਰੀਐ ॥ ਸੱਤ੍ਰੁ ਸਬਦ ਕੋਂ ਤਾ ਕੇ ਅੰਤਹਿ ਡਾਰੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ ॥ ਹੋ ਯਾ ਕੇ ਭੀਤਰ ਭੇਦ ਨੈਕ ਨਹੀ ਕੀਜੀਐ ॥੧੦੫੫॥ [੧੨]ਚੌਪਈ ॥ ਧਰਮਨ ਪਦ ਕੋ ਆਦਿ ਬਖਾਨਹੁੱ ॥ ਤਾਂ ਕੇ ਅੰਤ ਸੱਤ੍ਰੁ ਪਦ ਠਾਨਹੁੱ ॥ ਸਰਬ ਤੁਪਕ ਕੇ ਨਾਮ ਲਹੀਜੈ ॥ ਯਾ ਮੈ ਭੇਦ ਨੈਕ ਨਹੀ ਕੀਜੈ ॥੧੦੫੬॥ [੧੩]ਆਦਿ ਕ੍ਰਾਂਤਨੀ ਸਬਦ ਉਚਾਰੋ ॥ ਤਾਂ ਕੇ ਅੰਤ ਸੱਤ੍ਰੁ ਪਦ ਡਾਰੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁੱ ॥ ਯਾ ਕੇ ਬਿਖੈ ਭੇਦ ਨਹੀ ਮਾਨਹੁੱ ॥੧੦੫੭॥

1. ਦੂਜਾ ਪਾਠ "ਚਿੱਤ" ।

ਸਤਚਰ ਕਹਿਕੇ ਪਤਿ ਪਦ ਲਾ ਦਿਉ । ਸੱਤ੍ਰੂ ਸਬਦ ਨੂੰ ਫੇਰ ਪਿਛੋਂ ਆਖ ਦਿਉ । ਸਾਰੇ ਨਾਮ ਤੁਪਕ ਦੇ ਜਾਣ ਲਵੋ ॥੧੦੪੪॥

੧. ਪੀਅਣੀਣਿ (ਦੁੱਧ ਜਾਂ ਪਾਣੀ ਦੀ ਨਦੀ ਜੋ ਪੀਣ ਦੇ ਕੰਮ ਆਉਂਦੀ ਹੈ) ਪਹਿਲਾਂ ਆਖ ਕੇ । ਉਸ ਨਦੀ ਵਾਲੀ ਧਰਤੀ ਤੇ ਸਤਚਰ ਕਹਿਕੇ ਪਤਿ ਸਬਦ ਕਹੀਐ । ਰਿਪ ਪਦ ਉਸਦੇ ਪਿਛੋਂ ਅੰਤ ਆਖੀਐ ਤੇ ਸਾਰੇ ਨਾਮ ਤੁਪਕ ਦੇ ਜਾਣ ਲਵੋ ॥੧੦੪੫॥

੨. ਦੋਹਰਾ ॥ ਸਿਖਣੀ (ਗਿਆਨ ਤੇ ਸਸਤ੍ਰ, ਅਸਤ੍ਰ ਵਿਦਿਆ ਤੇ ਜੰਗ ਜੁੱਧ ਦੇ ਮਾਹਿਰ, ਜੋਧੇ, ਜਰਨਾਇਲਾਂ ਦੀ, ਫੌਜ ਸੈਨਾ ਦੀ) ਪਹਿਲਾਂ ਆਖ ਕੇ ਰਿਪ=ਸੈਨਾ ਦੀ ਵੈਰਨ ਪਦ ਅੰਤ ਕਹਿਕੇ ਸਾਰੇ ਨਾਮ ਸ੍ਰੀ ਤੁਫੰਗ ਦੇ ਹੀ ਕਵੀ ਜਨੋ ਜਾਣ ਲਵੋ ॥੧੦੪੬॥

੩. ਮੇਧਣਿ (ਸੰ. ਮੇਧਾ=ਉਤਸ਼ਾਹ ਭਰੀ ਬੁਧੀ ਵਾਲੀ, ਉਤਸ਼ਾਹੀ ਸੈਨਾ, ਜੋਧਿਆਂ ਦੀ) ਪਹਿਲਾਂ ਆਖਕੇ ਰਿਪ=ਸੈਨਾ ਦੀ ਵੈਰਨ ਪਦ ਆਖੀਐ ਅੰਤ ਵਿਚ । ਇਹ ਸਾਰੇ ਨਾਮ-ਤੁਫੰਗ ਦੇ ਨਿਕਲਦੇ ਨਿਕਲਦੇ ਬੇਅੰਤ ਹੋ ਜਾਣਗੇ ॥੧੦੪੭॥

੪. ਸੇਮੁਖਨੀ (ਸੰ. ਸੋ ਮੁਖ=ਚੇਜ ਅਕਲ, ਤਿੱਖੀ ਅਕਲ ਵਾਲੇ ਜੁਆਨਾਂ ਦੀ ਜਮੀਅਤ) ਸਬਦ ਪਹਿਲਾਂ ਆਖਕੇ ਅੰਤ ਵਿਚ ਅਰਿ ਪਦ ਆਖਕੇ ਉਹ ਜੁਆਨਾਂ ਦੀ ਵੈਹਨ ਤੁਪਕ ਦੇ ਨਾਮ ਬੁਧੀਵਾਨ ਜਾਣ ਲੈਣ ॥੧੦੪੮॥

੫. ਆਦਿਮਨੀਖਨ (ਸੰ. ਮਨੀਖਾ=ਵਿਸ਼ੇ-ਗਾਹਕ ਬੁਧਿ ਤੇਜ ਫਹਿਮ ਸਿਪਾਹੀਆਂ ਦੀ ਫੌਜ) ਸਬਦ ਕਹਿਕੇ ਰਿਪ-ਉਸ ਫੌਜ ਦੀ ਵੈ੍ਨ ਪਦ ਫੇਰ ਆਖੋ । ਇਹ ਨਾਮ ਤੁਪਕ ਦੇ ਹੋ ਜਾਂਦੇ ਹਨ ਕਵੀ ਜਨ ਸਿਧ ਕਰ ਲੈਣ ॥੧੦੪੯॥

੬. ਬੁਧਨੀ (ਅਕਲਮੰਦ ਬੁਧੀਮਾਨ ਜੁਆਨਾਂ ਦਾ ਲਸ਼ਕਰ) ਪਹਿਲਾਂ ਆਖਕੇ ਅੰਤ ਵਿਚ ਅਰੁ ਸਬਦ ਦੇ ਦੇਹੁ । ਤੁਪਕ ਦੇ ਨਾਮ ਹੋ ਜਾਂਦੇ ਹਨ ਐ ਅਕਲਮੰਦੋ ਚਿਤ ਵਿਚ ਜਾਣ ਲੇਹੁ ॥੧੦੫੦॥

੭. ਚੌਪਈ ॥ ਭਾਨੀ (ਉਜਲ ਛਬੀਲੇ ਜੁਆਨਾ ਪ੍ਰਭਾਵਸ਼ਾਲੀ ਸੈਨਾ) ਪਹਿਲਾਂ ਆਖੀਐ । ਰਿਪ ਉਹਨਾਂ ਦੀ ਵੈਰਨ=ਪਦ ਉਸਦੇ ਅੰਤ ਵਿਚ ਆਖਕੇ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ। ਇਸ ਵਿਚ ਕੁਝ ਵੀ ਭੇਦ ਨਾ ਮੰਨੋ ॥੧੦੫੧॥

੮. ਦੋਹਰਾ ॥ ਆਦਿ ਅਭਾਨੀ (ਸੰ. ਅਭਾ=ਸੋਭਾ ਵਾਲੀ ਅਤੇ ਛਾਪਾ ਮਾਰ ਸੈਨਾ) ਸਬਦ ਆਖਕੇ ਉਸਦੀ ਰਿਪ=ਵੈਰਨ ਅੰਤ ਵਿਚ ਕਹਿ ਦਿਉ ਸਾਰੇ ਨਾਮ ਤੁਪਕ ਦੇ ਕਵੀ ਜਨੋ ਪਛਾਣ ਲਵੋ ॥੧੦੫੨॥

੯. ਅੜਿੱਲ ॥ ਆਦਿ ਸੋਭਨੀ (ਸਜੇ ਛਬੇ ਜੁਆਨਾ ਦੀ ਸੋਭਾ ਵਾਲੀ ਫੌਜ) ਸਬਦ ਆਖਕੇ । ਸੱਤ੍ਰੂ ਸਬਦ ਨੂੰ ਉਸਦੇ ਪਿਛੋਂ ਉਚਾਰੀਏ । ਸਾਰੇ ਨਾਮ ਤੁਪਕ ਦੇ ਬੁਧੀਵਾਨੋ ਜੀਅ ਵਿਚ ਜਾਣ ਲਈਏ । ਹੇ ਭਾਈ ਇਸ ਦੇ ਵਿਚ ਕੋਈ ਭੇਤ ਨਾ ਮੰਨੀਐ ॥੧੦੫੩॥

੧੦. ਪ੍ਰਭਾਧਰ (ਪ੍ਰਭਾਵਸ਼ਾਲੀ ਸੋਭਾ ਧਾਰਨ ਵਾਲੀ ਸੈਨਾ) ਮੂੰਹ ਵਿਚੋਂ ਸ਼ਬਦ ਉਚਾਰਨ ਕਹੀਏ । ਉਹਨਾਂ ਦੀ ਸੱਤ੍ਰ=ਵੈਰਨ ਸਬਦ ਨੂੰ ਉਸਦੇ ਅੰਤ ਵਿਚ ਮੰਨੀਐ । ਉਸਦੇ ਜੁਆਬ ਵਿਚ ਤੁਪਕ ਦਾ ਨਾਮ ਕਹਿ ਦੇਈਏ । ਹੇ ਭਾਈ ਇਸ ਦੇ ਵਿਚ ਕੋਈ ਭੇਦ ਨਾ ਜਾਣ ਲੈਣਾ ॥੧੦੫੪॥

੧੧. ਸੁਖਮਨਿ (ਸੁਖਮਈ-ਸੋਹਲ=ਰਾਜੇ ਮਹਾਰਾਜਿਆਂ ਦੀ ਸੈਨਾ) ਪਦ ਨੂੰ ਮੂੰਹ ਤੋਂ ਪਹਿਲਾਂ ਆਖ ਦੇਈਏ । ਫੇਰ ਉਹਨਾਂ ਦੀ ਸੱਤ੍ਰੂ=ਵੈਰਨ ਸਬਦ ਨੂੰ ਉਸਦੇ ਅੰਤ ਵਿਚ ਕਹਿ ਸੁਟੀਐ । ਸਾਰੇ ਤੁਪਕ ਦੇ ਨਾਮ ਜੀਅ ਵਿਚ ਜਾਣ ਲੀਜੀਏ । ਹੇ ਭਾਈ ਇਸ ਦੇ ਵਿਚ ਜਰਾ ਵੀ ਭੇਦ ਨਾ ਕਰੀਏ ॥੧੦੫੫॥

੧੨. ਚੌਪਈ ॥ ਧਰਮਮਨ (ਧਰਮੀ ਪੁਰਸ਼ਾਂ ਦੀ ਫੌਜ ਦਾ) ਪਹਿਲਾ ਪਦ ਆਖ ਦਿਉ । ਉਸਦੇ ਅੰਤ ਵਿਚ ਸੱਤ੍ਰੂ ਪਦ ਲਾ ਦਿਉ। ਸਾਰੇ ਤੁਪਕ ਦੇ ਨਾਮ ਸਮਝ ਲਈਏ । ਇਸਦੇ ਵਿਚ ਜਰਾ ਵੀ ਭੇਦ ਨਾ ਕਰੋ ॥੧੦੫੬॥

੧੩. ਸੋਭਾ ਦੇ ਉਦਮ ਕਰਾਂਤੀਕਾਰੀ ਸੋਭਨੀਕ ਸੈਨਾ ਸਬਦ ਕਹੋ। ਉਸਦੇ ਅੰਤ ਵਿਚ ਸੱਤ੍ਰੂ ਪਦ ਲਾਓ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ । ਇਸ ਦੇ ਵਿਚ ਕੋਈ ਭੇਤ ਨਾ ਮੰਨੋ ॥੧੦੫੭॥

---

ਅਤੇ ਅੱਗੇ ੮੦੯ ਸਫੇ ਤੋਂ ਪਖਯਾਨ ਚਰਿਤ੍ਰ ਅਰੰਭ ਹੋ ਰਹੇ ਹਨ। ਜਿਸ ਵਿਚ ਕੁਝ ਪਾਠਕਾਂ ਨੂੰ ਭਰਮ ਭੇਦ ਰੜਕਦਾ ਹੈ ਜੋ ਹਨੇਰੀ ਦੀ ਰਸੀ ਦੇ ਜਪ ਸਮਾਨ ਹੋਣ ਦਾ ਪਰਤੀਕ ਹੈ। ਜਿਸ ਤੋਂ ਰੋਸ਼ਨੀ ਪਾਉਣ ਲਈ ਟ੍ਰਿਬਿਊਨ 28 ਸਤੰਬਰ 999 । ਸੁਲਝੀ ਹੋਈ ਬੀਬੀ, ਸਤਵਿੰਦਰ ਕੌਰ ਦਾ ਲੇਖ ਪਾਠਕਾਂ ਦੇ ਪੇਸ਼ ਹੈ ।

ਕਈ ਵਦਿਵਾਨਾਂ ਦੇ ਇਹੋ ਜਿਹੇ ਲੇਖ ਪੜ੍ਹ ਕੇ ਕੁਝ ਬੀਬੀਆਂ ਜੋ ਗੁਰਮਤਿ ਤੋਂ ਅਣਜਾਣ ਹਨ, ਇਹ ਲੇਖ ਲਿਖਦੀਆਂ ਦੇਖੀਆਂ ਗਈਆਂ ਜੋ ਕਹਿੰਦੇ ਹਨ ਕਿ ਜਦ ਸਾਡਾ ਤੇ ਪੁਰਸ਼ਾਂ ਦਾ ਦਰਜਾ ਇਕੋ ਹੈ ਫ਼ੇਰ ਉਹ ਮੁਹਰੇ ਹੋ ਕੇ ਕਿਉਂ ਚਲਦੇ ਹਨ, ਉਹ ਇਹ ਨਹੀਂ ਸੋਚਦੀਆਂ ਕਿ ਰਾਜਾ ਤੇ ਵਜੀਰ ਇਕੋ ਥਾਂ ਤਾਂ ਬੈਠਦੇ ਹਨ ਪਰ ਵਜੀਰ ਕਦੇ ਰਾਜੇ ਦੀ ਕੁਰਸੀ ਦੇ ਉਪਰ ਨਹੀਂ ਬੈਠਦਾ ਵਜ਼ੀਰ ਨੂੰ ਸਲਾਹ ਦੇਣ ਦਾ ਪੂਰਾ ਹੱਕ ਹੈ ਪਰ ਮੰਨਣਾ ਜਾਂ ਰਦ ਕਰ ਦੇਣਾ ਇਹ ਰਾਜੇ ਦੇ ਅਧਿਕਾਰ ਵੱਸ ਹੈ ਇਹਨਾਂ ਦੋਨਾਂ ਹੀ ਭਰਮਾਂ ਦੇ ਭੁਲੇਖਿਆਂ ਲਈ ਇਹ ਕੁਝ ਵਿਚਾਰ ਪੇਸ਼ ਹਨ । ਪੜ੍ਹ ਲਵੋ :-

ਗੁਰਮਤਿ ਵਿਚ ਗ੍ਰਹਿਸਤ ਜੀਵਨ ॥

ਮਨੁਖੀ ਜੀਵਨ ਦੇ ਜਨਮ ਤੋਂ ਲੈ ਕੇ ਮਰਨੇ ਤਕ ਦੇ ਰਸਤੇ ਵਿਚ ਸਭ ਤੋਂ ਵੱਧ ਦਿਲਚਸਪ ਹੁਲਾਸ ਮਈ ਖੁਸ਼ੀਆਂ ਭਰਪੂਰ ਪੜਾਅ ਹੈ ਵਿਆਹ ਦੋ ਅਣਜਾਣ ਰੂਹਾਂ, ਅਣਵੇਖੇ, ਅਣਡਿਠੇ ਪਰਾਣੀਆਂ ਦਾ ਸਦੀਵੀ ਸੰਜੋਗ ਵਿਆਹ ਮਰਦ ਅਤੇ ਇਸਤਰੀ ਦੀ ਪੂਰਨਤਾ ਲਈ ਜਰੂਰੀ ਹੈ । ਇਹ ਦੋਵੇਂ ਇਕ ਦੂਜੇ ਦੇ ਪੂਰਕ ਹਨ ਦੋਨੋ ਮਿਲਕੇ ਪੂਰਨ ਹਨ, ਇਕ ਤੋਂ ਬਿਨਾਂ ਦੂਜਾ ਅਧੂਰਾ ਹੈ । ਗੁਰਮਤਿ ਵਿਚ ਵਿਆਹ ਸਰੀਰਾਂ ਦਾ ਨਹੀਂ ਸਗੋਂ ਰੂਹਾਂ ਦਾ ਵੀ ਮਿਲਣ ਹੈ। ਤੇ ਗੁੱਸਾ ਗਿਲਾ ਸਭ ਦੂਰ ਹੋ ਗਿਆ, ਬੇਗ (ਹੇਲਾਸ) ਤੇ ਮਿਲਾਪ ਦਾ ਉਤਸ਼ਾਹ ਜਗ ਪਿਆ ਤੇ ਪਤਨੀ ਨੂੰ ਪਤੀ ਦੇ ਸੁਹਾਗ ਦਾ ਮਾਣ ਪਰਾਪਤ ਹੋ ਗਿਆ। ਇਸ ਨੂੰ ਗੁਲਾਮੀ ਨਹੀਂ ਸਮਝਣਾ ਚਾਹੀਦਾ, ਗੁਲਾਮ ਜਾਂ ਨੌਕਰ ਤਾਂ ਅੱਜ ਕਿਸੇ ਮਾਸਿਕ ਮਾਲ ਦੇ ਅਧੀਨ ਕੰਮ ਕਰਦਾਂ ਹੈ ਕਾਲ ਕਿਸੇ ਹੋਰ ਦੇ ਅਧੀਨ ਹੋ ਜਾਂਦਾ ਹੈ ਪਰ ਇਸਤਰੀ ਦਾ ਤਾਂ ਪਤੀ ਨਾਲ ਮਰਨ ਜਿਊਣ ਦਾ ਰਿਸ਼ਤਾ ਹੁੰਦਾ ਹੈ ਭਾਵੇਂ ਸੇਵਾ ਕਰਨਾ ਉਸਦੇ ਵਿਰਸੇ ਵਿਚ ਧੁਰ ਦਰਗਾਹੋਂ ਲਿਖਿਆ ਹੋਇਆ ਹੈ ਕਿਉਂਕਿ ਇਸਨੇ ਪਤੀ ਤੇ ਮਰਦਾਂ ਨੂੰ ਆਪ ਸੇਵਾ ਕਰਕੇ ਸੇਵਾ ਦੀ ਲਾਜ ਦਸਣੀ ਹੈ । ਜੋ ਗੁਾਲਮੀ ਦੀ ਪ੍ਰਤੀਕ ਲਈ ਵਿਰਸੇ ਦੀ ਸੰਭਾਲ ਹੈ । ਜਿਹੜੀ ਇਸਤ੍ਰੀ ਪਤੀ ਦੇ ਸੁਭਾਉ ਨੂੰ ਪ੍ਰੇਮ ਨਾਲ ਸਮਝ ਕੇ ਉਸਦੇ ਨਾਲ ਮਿਲਕੇ ਨਾ ਚਲੇ ਉਸਦੇ ਲਈ ਤਾਂ ਬਾਣੀ ਦਾ ਫੁਰਮਾਣ ਐਉਂ ਹੈ:-

ਕੁਚਲਿ ਕੁਰੂਪਿ ਕੁਨਾਰਿ ਕੁਲਖਣੀ ਪਿਰ ਕਾ ਸਹਜ ਨ ਜਾਨਿਆ ॥ਪੰ:੧੧੯੭॥ਮ:੧॥

ਤੁਸਾਂ ਪੜ੍ਹ ਚੁਕੇ ਹੋ ਬਾਬਾ ਫਰੀਦ ਤੇ ਪਤੀ ਸੇਵਾ ਦੀ ਵਾਰਤਾ ਤੁਸੀਂ ਪੜ੍ਹ ਚੁਕੇ ਹੋ ਬੀਬੀ ਰਜਨੀ ਦੀ ਕਹਾਣੀ, ਤੁਸੀਂ ਜਾਣਦੇ ਹੋ ਮਾਤਾ ਗੁਜਰੀ ਜੀ ਦੀ ਗੁਰ ਤੇਗ ਬਹਾਦਰ ਸਾਹਿਬ ਜੀ ਦੀ ਸੇਵਾ, ਤੁਸੀਂ ਦੇਖ ਸਕਦੇ ਹੋ ਮਾਤਾ ਸਾਹਿਬ ਕੌਰ ਜੀ ਦੇ ਹਿਰਦੇ ਦੀ ਭਾਵਨਾ ਤੁਸੀਂ ਪੜੀ ਹੈ ਰਾਮਚੰਦ੍ਰ ਲਈ ਸੀਤਾ ਦੀ ਕੁਰਬਾਨੀ, ਕੀ ਇਸ ਸੇਵਾ ਨੂੰ ਜਾਂ ਭਾਵਨਾ ਨੂੰ ਗੁਾਲਮੀ ਕਹੋਗੇ ? ਅੱਗੇ ਲੇਖ

ਬੀ: ਸਤਵਿੰਦਰ ਕੌਰ:-

ਇਹ ਸਬੰਧ ਮਾਲਕ ਅਤੇ ਗੁਲਾਮ ਵਾਲਾ ਨਹੀਂ ਹੈ ਇਸ ਵਿਚ ਇਸਤਰੀ ਕਠੋਰ ਚਿਤ ਮਰਦ ਦੀ ਹਰ ਇੱਛਾ ਪੂਰੀ ਕਰਨ ਲਈ ਮਜਬੂਰ ਹੈ ਜੇ ਉਸ ਦੇ ਮਨ ਅੰਦਰ ਪਤੀ ਲਈ ਕੁਝ ਭੈਅ=ਅਦਬ ਹੈ । ਗੁਰੂ ਕਵੀਆਂ ਦੀ ਰਚਨਾ ਵਿਚ ਕੰਤ ਅਕਾਲ ਪੁਰਖ ਦੇ ਸਮੂਹ ਗੁਣਾਂ ਦਾ ਸੁੰਦਰ ਸਮੇਲ ਹੈ ਪਤੀ ਦੇ ਇਹ ਉਚੇ ਗੁਣ ਹੀ ਹਨ ਜਿਨ੍ਹਾਂ ਕਰਕੇ ਇਸਤਰੀ ਦੀ ਉਸਨੂੰ ਪਾਉਣ ਅਤੇ ਚਾਹੁਣ ਦੀ ਇੱਛਾ ਤੀਬਰ ਹੁੰਦੀ ਹੈ ਪਤੀ ਦੇ ਇਹ ਗੁਣ ਮਿਠ ਬੋਲੜਾ ਬਖਸਿੰਦ ਕ੍ਰਿਪਾਲੂ ਦਿਆਲੂ ਔਗੁਣਾਂ ਨੂੰ ਨਾ ਚਿਤਾਰਨ ਵਾਲਾ ਵੇਖ ਕੇ ਅਣਡਿਠ ਕਰਨ ਵਾਲਾ ਅਤੇ ਵਿਸ਼ਾਲ ਹਿਰਦੇ ਵਾਲਾ ਹੋਣਾ ਜਰੂਰੀ ਹੈ । ਇਸ ਤਰ੍ਹਾ ਗੁਰਬਾਣੀ ਦਾ ਪਤੀ ਪ੍ਰੀਤਮ ਹੈ ਜਿਹੜਾ ਆਪਣੇ ਗੁਣਾਂ ਕਰਕੇ ਪ੍ਰੇਮ ਕਰਨ ਦੇ ਯੋਗ ਹੈ ਇਹ ਪਤੀ ਹਮੇਸ਼ਾ ਇਸਤਰੀ ਦੇ ਪਰੇਮ ਅਤੇ ਮੰਗ ਦਾ ਕੇਂਦਰ ਹੈ।

ਇਸੇ ਤਰ੍ਹਾਂ ਗੁਰਬਾਣੀ ਅਨੁਸਾਰ ਇਸਤਰੀ ਸਮਾਜਕ ਕਦਰਾਂ ਕੀਮਤਾਂ ਕਰਕੇ ਹੀ ਨਹੀਂ ਸਗੋਂ ਪ੍ਰੇਮ ਅਤੇ ਸ਼ਰਧਾ ਕਰਕੇ ਆਪਣੇ ਆਪ ਨੂੰ ਪਤੀ ਦੀ ਦਾਸੀ ਸਮਝਦੀ ਹੈ :-

ਹਮ ਸਰ ਕੇਰੀਆਂ ਦਾਸੀਆਂ ਸਾਚਾ ਖਸਮ ਹਮਾਰਾ ॥ ਪੰ: ੧੨੧॥

ਪਰ ਇਸਦੇ ਉਲਟ ਜਗੀਰਦਾਰੀ ਸਮਾਜ ਵਿਚ ਇਸ ਰਿਸ਼ਤਾ ਮਾਲ ਗੁਲਾਮ ਵਾਲਾ ਸੀ ਉਸ ਵਕਤ ਇਸਤਰੀ ਪੁਰਸ਼ ਦੀ ਦਾਸੀ ਦਾ ਵਿਚਾਰ ਪ੍ਰਚਲਤ

[੧]ਛਬਿਨੀ ਆਦਿ ਉਚਾਰਨ ਕੀਜੈ ॥ ਰਿਪ ਪਦ ਅੰਤ ਤਵਨ ਕੇ ਦੀਜੈ ॥ ਨਾਮ ਤੁਪਕ ਕੇ ਸਕਲ ਪਛਾਨਹੁੱ ॥ ਯਾ ਕੇ ਬਿਖੈ ਭੇਦ ਨਹੀ ਮਾਨਹੁੱ ॥੧੦੫੮॥ [੨]ਪ੍ਰਿਥਮ ਬਾਜਨੀ ਸਬਦ ਬਖਾਨਹੁੱ ॥ ਅਰਿ ਪਦ ਅੰਤ ਤਵਨ ਕੇ ਠਾਨਹੁੱ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਚਿਤ ਮੈ ਰੁਚੈ ਤਿਸੀ ਠਾਂ ਕਹੀਐ ॥੧੦੫੯॥ [੩]ਅੜਿੱਲ ॥ ਆਦਿ ਬਾਹਨੀ ਸਬਦ ਬਖਾਨਨ ਕੀਜੀਐ ॥ ਤਾ ਕੇ ਪਾਛੇ ਸੱਤ੍ਰੁ ਸਬਦ ਕਹੁੱ ਦੀਜੀਐ ॥ ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥ ਹੋ ਚਹੀਐ ਜਵਨੈ ਠਵਰ; ਸੁ ਤਹਾਂ ਬਖਾਨੀਐ ॥੧੦੬੦॥[੪] ਆਦਿ ਤੁਰੰਗਨੀ ਮੁਖ ਤੇ ਸਬਦ ਬਖਾਨੀਐ ॥ ਅਰਿ ਪਦ ਤਾ ਕੇ ਅੰਤ ਸੁ ਬਹੁਰ ਪ੍ਰਮਾਨੀਐ ॥ ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥ ਹੋ ਯਾ ਕੇ ਭੀਤਰ ਭੇਦ ਨੈਕ ਨਹੀ ਕੀਜੀਐ ॥੧੦੬੧॥ [੫]ਹਯਨੀ ਸਬਦਹਿ ਮੁਖ ਤੇ ਆਦਿ ਉਚਾਰੀਐ ॥ ਤਾ ਕੇ ਅੰਤ ਅੰਤ ਕਰ ਪਦ ਕੌਂ ਡਾਰੀਐ ॥ ਸਕਲ ਤੁਪਕ ਕੇ ਨਾਮ ਸੁਘਰ ਜੀਅ ਜਾਨੀਯੋ ॥ ਹੋ ਦੀਯੋ ਜਹਾਂ ਤੁਮ ਚਹੋ; ਸੁ ਤਹੀ ਬਖਾਨੀਯੋ ॥੧੦੬੨॥ [੬]ਚੌਪਈ ॥ ਸੈਈ ਧਵਨੀ ਸਬਦਾਦਿ ਉਚਾਰੋ ॥ ਅਰਿ ਪਦ ਅੰਤ ਤਵਨ ਕੇ ਡਾਰੋ ॥ ਸਕਲ ਤੁਪਕ ਕੇ ਨਾਮੁ ਪਛਾਨਹੁ ॥ ਯਾ ਮੈ ਭੇਦ ਨੈਕ ਨਹੀ ਮਾਨਹੁੱ ॥੧੦੬੩॥ [੭]ਆਦਿ ਅਰਿਬਨੀ ਸਬਦ ਬਖਾਨਹੁੱ ॥ ਅਰਿ ਪਦ ਅੰਤ ਤਵਨ ਕੇ ਠਾਨਹੁੱ ॥ ਸਕਲ ਤੁਪਕ ਕੇ ਨਾਮ ਪਛਾਨਹੁੱ ॥ ਯਾ ਮੈ ਭੇਦ ਨੈਕ ਨਹੀ ਜਾਨਹੁੱ ॥੧੦੬੪॥ [੮]ਆਦਿ ਤੁਰੰਗਨੀ ਸਬਦ ਬਖਾਨਹੁ ॥ ਅਰਿ ਪਦ ਤਾ ਕੇ ਅੰਤ ਪ੍ਰਮਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਜਹੱ ਚਿਤ ਰੁਚੈ ਤਹੀਂ ਤੇ ਕਹੀਐ ॥੧੦੬੫॥ [੯]ਆਦਿ ਘੋਰਨੀ ਸਬਦ ਭਨੀਜੈ ॥ ਅਰਿ ਪਦ ਅੰਤ ਤਵਨ ਕੇ ਦੀਜੈ ॥ ਸਭੈ ਤੁਪਕ ਕੇ ਨਾਮ ਬਿਚਾਰੋ ॥ ਜਹ ਚਾਹੋ ਤਿਨ ਤਿਹੀਂ ਉਚਾਰੋ ॥੧੦੬੬॥ [੧੦]ਆਦਿ ਹਸਤਿਨੀ ਸਬਦ ਉਚਾਰੋ ॥ ਰਿਪ ਪਦ ਅੰਤ ਤਵਨ ਕੇ ਡਾਰੋ ॥ ਸਭੈ ਤੁਪਕ ਕੇ ਨਾਮ ਲਹਿੱਜੈ ॥ ਜਹੱ ਚਾਹੋ ਤੇ ਤਹੀ ਭਣਿੱਜੈ ॥੧੦੬੭॥ ਅੜਿੱਲ ॥ ਆਦਿ ਦੰਤਨੀ ਸਬਦ ਉਚਾਰਨ ਕੀਜੀਐ ॥ ਸੱਤ੍ਰੁ ਸਬਦੁ ਕੋ ਅੰਤ ਤਵਨ ਕੇ ਦੀਜੀਐ ॥ ਸਕਲ ਤੁਪਕ ਕੇ ਨਾਮ ਸਬੁੱਧ ਪਛਾਨੀਐ ॥ ਹੋ ਯਾ ਕੇ ਭੀਤਰ ਭੇਦ ਨੈਕ ਨਹੀ ਮਾਨੀਐ ॥੧੦੬੮॥ [੧੨]ਚੌਪਈ ॥ ਆਦਿ ਦੁਰਦਨੀ ਸਬਦ ਬਖਾਨਹੁ ॥ ਤਾ ਕੇ ਅੰਤ ਸਤ੍ਰੁ ਪਦ ਠਾਨਹੁ ॥ ਨਾਮ ਤੁਪਕ ਕੇ ਸਕਲ ਲਹਿੱਜੈ ॥ ਯਾ ਕੇ ਬਿਖੈ ਭੇਦ ਨਹੀ ਕਿੱਜੈ ॥੧੦੬੯॥

---

ਸੀ ਪਤੀ ਦੇ ਅਰਥ ਹੀ ਪ੍ਰਧਾਨ ਦੇ ਸਨ ਪਤੀ ਇਸਤਰੀ ਦਾ ਪ੍ਰਭੂ ਸੀ, ਇਸ ਸਮਕਲਪ ਅਨੁਸਰ ਪਤਨੀ ਦੇ ਮਨ ਵਿਚ ਪਤੀ ਲਈ ਭਾਵੇਂ ਕਿਨੀ ਸ਼ਰਧਾ ਅਤੇ ਪਿਆਰ ਹੋਵੇ ਪਰ ਪਤੀ ਲਈ ਇਹ ਜਰੂਰੀ ਨਹੀਂ ਸੀ ਉਹ ਵੀ ਪਤਨੀੌ ਨੂੰ ਉਨਾਂ ਹੀ ਤੀਬਰਤਾ ਨਾਲ ਪਿਆਰ ਕਰੇ, ਸਗੋਂ ਉਹ ਤਾਂ ਪਤਨੀ ਦੀ ਬੇਕਦਰੀ ਕਰਨ ਵਿਚ ਹੀ ਮਾਣ ਸਮਝਦਾ ਹੈ ।

ਬੀਬੀ ਜੀ ਦੇ ਵਿਚਾਰ ਇਹ ਠੀਕ ਹੀ ਹਨ ਨੇਕ ਪਤਨੀ ਦੀ ਪਰਖ ਤੇ ਵਿਚਾਰ ਨਾ ਕਰਕੇ ਉਸਦੀ ਨਾ ਕਦਰੀ ਕਰਨ ਵਿਚ ਹੀ ਮਾਣ ਸਮਝਦਾ ਹੈ। ਅਜਿਹੇ ਪਤੀ ਲਈ ਪਤਨੀ ਦੇ ਮਨ ਵਿਚ ਪਿਆਰ ਅਤੇ ਸ਼ਰਧਾ ਦੇ ਭਾਵ ਉਸੇ ਤਰ੍ਹਾਂ ਕਾਇਮ ਰਹਿਣੇ ਸੰਭਵ ਨਹੀਂ, ਗੁਰੂ ਸਾਹਿਬਨਾ ਨੇ ਇਸੇ ਕਰਕੇ ਹੀ ਗੁਰਬਾਣੀ ਵਿਚ ਕੰਤ ਨੂੰ ਅਕਾਲ ਪੁਰਖ ਦੇ ਗੁਣਾਂ ਦੀ ਵਡਿਆਈ ਦਿਤੀ ਹੈ, ਗੁਰੂ ਸਾਹਿਬ ਦੀ ਇਸ ਦੇਣ ਨਾਲ ਸਮਾਜ ਵਿਚ ਇਸਤਰੀ ਦੀ ਸਥਿਤੀ ਵਿਚ ਸੁਧਾਰ ਆਇਆ।

ਗੁਰੂ ਨਾਨਕ ਦੇਵ ਜੀ ਨੇ (ਸੋਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨਿ) ਪੰ: ੪੭੩॥

ਕਹਿਕੇ ਇਸਤਰੀ ਜਾਤੀ ਨੂੰ ਸਤੀ ਪ੍ਰਥਾ ਤੇ ਪਰਦੇ ਦੀ ਪ੍ਰਥਾ ਵਰਗੀਆਂ ਸਮਾਜਿਕ ਬੁਰਾਈਆਂ ਤੋਂ ਮੁਕਤੀ ਦਵਾਈ । ਤੇ ਇਸਤਰੀ ਦੇ ਸਮਾਜਿਕ ਪੱਧਰ ਨੂੰ ਉਪਰ ਚੁਕਿਆ ਅਤੇ ਬਿਰਾਈਆਂ ਦੀ ਜੜ੍ਹ ਦੇ ਖਿਲਾਫ ਇਸਤਰੀ ਨੂੰ ਮਰਦ ਦਾ ਈਮਾਨ ਦਸਿਆ ਗ੍ਰਹਿਸਤ ਨੂੰ ਸ੍ਰੇਸ਼ਠ ਧਰਮ, ਜੋਗੀਆਂ ਦੇ ਗ੍ਰਿਹਿਸਥ ਬਾਰੇ ਅਤੇ ਇਸਤਰੀ ਬਾਰੇ ਗਲਤ ਰਵੱਈਏ ਨੂੰ ਭੰਡਿਆ । ਚੰਗੀ ਇਸਤਰੀ ਨੂੰ ਗੰਗਾ ਦੇ ਨੀਰ ਵਰਗੀ ਪਵਿੱਤ੍ਰ ਕਿਹਾ ਹੈ :-

ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥ ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥ ਪੰ: ੯੫੨॥ਮ:੧॥

ਇਸ ਤਰ੍ਹਾਂ ਗੁਰੂ ਤੇ ਸੰਤ ਭਗਤ ਕਵੀਆਂ ਨੇ ਇਸਤਰੀ ਅਤੇ ਮਰਦ ਨੂੰ ਆਦਰਸ਼ ਰੂਪ ਵਿਚ ਜਿਤ ਕੇ ਇਹ ਸਿਧਾਂਤ ਦਿਤਾ ਕਿ ਕੰਤ ਸਬਦ ਗੁਣ ਸਪੰਨ ਪਿਆਰ ਕੇਰਨ ਯੋਗ ਇਸਤਰੀ ਹਰ ਵਕਤ ਉਸ ਨਾਲ ਮਿਲਾਪ ਲਈ ਤੜਪਦੀ ਹੈ । ਇਹ ਆਦਰਸ਼ ਗੁਣਾਂ ਵਾਲਾ ਕੰਤ ਹੋਣ ਲਈ ਮਰਦ ਪਤੀ ਨੂੰ ਇਹ ਉਪਦੇਸ਼ ਦਿਤਾ ਕਿ ਪਤਨੀ ਦੇ ਪਤੀ ਬਰਤ ਹੋਣ ਦੇ ਨਾਲ ਹੀ ਉਸ ਨੇ ਵੀ :

ਨਿਜ ਨਰੀ ਸੰਗ ਨੇਹੁ ਤੁਮ ਨਿਤ ਸਵਈਆਂਹੁ॥

੧. ਛਬਿਨੀ (ਸੁੰਦਰਤਾ ਭਰਪੂਰ ਛੈਲ-ਛਬੀਲੀ ਛਬੀ ਵਾਲੀ ਫੌਜ) ਪਹਿਲਾਂ ਆਖ ਦੇਈਏ। ਉਸ ਦੀ ਰਿਪ=ਦੁਸ਼ਮਨ ਪਦ ਉਸਦੇ ਅੰਤ ਵਿਚ ਦੇ ਦੇਵੋ। ਸਾਰੇ ਨਾਮ ਤੁਪਕ ਦੇ ਪਛਾਣ ਲਵੋ। ਇਸ ਦੇ ਵਿਚ ਕੋਈ ਭੇਦ ਨਾ ਮੰਨੋ ॥੧੦੫੮॥

੨. ਪਹਿਲਾਂ ਬਾਜਨੀ (ਸੰ.ਬਜ=ਘੋੜੇ) ਘੋੜਿਆਂ ਵਾਲੀ ਫੌਜ ਸ਼ਬਦ ਪਹਿਲਾਂ ਮੁਖੋਂ ਆਖੋ। ਅਰਿ=ਉਸਦੀ ਵੈਰਨ ਪਦ ਉਸਦੇ ਅੰਤ ਵਿਚ ਲਾ ਦਿਉ। ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਈਏ। ਜਿਥੇ ਤੁਹਾਡੇ ਮਨ ਦੀ ਰੁਚੀ ਹੋਵੇ ਉਥੇ ਹੀ ਆਖ ਸਕਦੇ ਹੋ ॥੧੦੫੯॥

੩. ਅੜਿੱਲ ॥ ਆਦਿ ਬਾਹਨੀ (ਹਾਥੀ, ਘੋੜੇ, ਰਥ ਆਦਿ ਵਾਹਨਾਂ ਵਾਲੀ) ਸਬਦ ਉਚਾਰਨ ਕਰੀਏ। ਉਸ ਦੇ ਪਿਛੋਂ ਸੱਤ੍ਰ ਸਬਦ ਦੇ ਦੀਜੀਏ। ਹੇ ਬੁਧੀਵਾਨੋ ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਈਏ ਆਪਣੇ ਜੀਅ ਦੇ ਵਿਚ। ਹੇ ਭਾਈ ਜਿਥੇ ਚਾਹੋ ਉਥੇ ਹੀ ਆਖ ਦੇਵੋ ॥੧੦੬੦॥

੪. ਆਦਿ ਤੁਰੰਗਨੀ (ਤੁਰੰਗ=ਘੋੜਾ) ਪਹਿਲਾਂ ਘੋੜਿਆਂ ਵਾਲੀ ਫੌਜ ਦਾ ਸਬਦ ਮੁਖ ਤੋਂ ਆਖ ਦੇਈਏ। ਅਰਿ ਪਦ ਉਸਦੇ ਅੰਤ ਵਿਚ ਪ੍ਰਮਾਨ ਕਰ ਲਈਏ। ਸਾਰੇ ਤੁਪਕ ਦੇ ਨਾਮ ਪ੍ਰਮਾਨ ਕਰ ਲਈਏ। ਸਾਰੇ ਤੁਪਕ ਦੇ ਨਾਮ ਸੁਘਰ=ਸਮਝਦਾਰ ਪੁਰਸ਼ੋ ਜਾਣ ਲਈਏ। ਹੇ ਭਾਈ ਇਸ ਦੇ ਵਿਚ ਭੇਤ=ਫਰਕ ਜਰਾ ਭੀ ਨਾ ਜਾਨੀਐ ॥੧੦੬੧॥

੫. ਹਯਨੀ (ਹਯ=ਘੋੜਾ, ਘੋੜਿਆਂ ਵਾਲੀ ਫੌਜ) ਸਬਦ ਮੁਖ ਤੋਂ ਪਹਿਲਾਂ ਆਖ ਦੇਈਏ। ਉਸਦੇ ਪਿਛੋਂ ਅੰਤ ਵਿਚ ਅੰਤ ਕਰ ਦੇਣ ਵਾਲੀ ਪਦ ਨੂੰ ਨਾਲ ਲਾ ਦੇਈਏ। ਸਾਰੇ ਨਾਮ ਤੁਪਕ ਦੇ ਦਾਨੇ ਪੁਰਸ਼ੋ ਜੀਅ ਵਿਚ ਜਾਣ ਲਈਏ। ਹੇ ਭਾਈ ਜਿਥੋਂ ਤੁਸੀਂ ਜਾਹੋ ਵਰਤ ਲਵੋ ਅਤੇ ਆਖ ਦੇਵੋ ॥੧੦੬੨॥

੬. ਚੌਪਈ ॥ ਸੈਈ ਧਵਨੀ (ਸੈ. ਧਵ=ਸਿੰਧ ਦੇਸ) ਸਿੰਧੀ ਨਸਲ ਦੇ ਘੋੜੇ ਸਬਦ ਪਹਿਲਾਂ ਆਖੋ। ਅਰਿ ਪਦ ਅੰਤ ਵਿਚ ਉਸਦੇ ਪਿਛੋਂ ਲਾਉ। ਸਾਰੇ ਤੁਪਕ ਦੇ ਨਾਮ ਪਛਾਣ ਲਵੋ। ਇਸਦੇ ਵਿਚ ਭੇਦ=ਫਰਕ ਜਰਾ ਜਿਨਾਂ ਵੀ ਨਾ ਮੰਨੋ ॥੧੦੬੩॥

੭. ਆਦਿ ਅਰਿਬਨੀ (ਅਰਬ=ਦੇਸ, ਅਰਬੀ=ਨਸਲ ਦੇ ਘੋੜੇ, ਘੋੜਿਆਂ ਵਾਲੀ ਫੌਜ) ਸਬਦ ਆਖੋ। ਫੇਰ ਉਸਦੇ ਅਰਿ=ਵੈਰੀ ਪਦ ਸ਼ਬਦ ਆਖ ਦਿਉ ਅੰਤ ਵਿਚ ਸਾਰੇ ਤੁਪਕ ਦੇ ਨਾਮ ਪਛਾਣ ਲਵੋ। ਇਸ ਦੇ ਵਿਚ ਜਰਾ ਜਿਨਾਂ ਵੀ ਭੇਤ ਨਾ ਸਮਝੋ ॥੧੫੬੪॥

੮. ਆਦਿ ਤੁਰੰਗਨੀ ਪਹਿਲਾਂ ਘੋੜਿਆਂ ਵਾਲੀ ਫੌਜ) ਦਾ ਸ਼ਬਦ ਆਖ ਦਿਉ। ਫੇਰ ਅਰਿ ਪਟ ਉਸਦੇ ਪਿਛੋਂ ਅੰਤ ਵਿਚ ਪ੍ਰਮਾਨ ਕਰ ਲਵੋ। ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਈਏ। ਜਿਥੇ ਤੁਹਡੇ ਚਿਤ ਦੀ ਇੱਛਾ ਹੋਵੇ ਉਥੇ ਹੀ ਵਰਤ ਲਵੋ ॥੧੦੬੫॥

੯. ਪਹਿਲਾਂ ਘੋਰਨੀ (ਘੋੜਿਆਂ ਵਾਲੀ ਫੌਜ) ਸਬਦ ਆਖ ਦਿਉ। ਫੇਰ ਅਰਿ ਪਦ ਉਸਦੇ ਅੰਤ ਵਿਚ ਲਾ ਦੀਜੈ। ਸਾਰੇ ਤੁਪਕ ਦੇ ਨਾਮ ਵਿਚਾਰ ਲਵੋ। ਜਿਥੇ ਚਾਹੋ ਉਥੇ ਹੀ ਨਿਤ੍ਰਿਕ ਆਖ ਦਿਉ ॥੧੦੬੬॥

੧੦. ਆਦਿ ਹਸਤਿਨੀ (ਹਸਤਿ=ਹਾਥੀ=ਨੀ=ਹਾਥੀਆਂ ਵਾਲੀ ਫੌਜ) ਆਖ ਦਿਉ। ਫੇਰ ਰਿਪ=ਹਾਥੀਆਂ ਦੀ ਵੈਰਨ ਪਦ ਅੰਤ ਵਿਚ ਉਸ ਤੋਂ ਬਾਅਦ ਲਾ ਦਿਉ। ਸਾਰੇ ਤੁਪਕ ਦੇ ਨਾਮ ਜਾਣ ਲਵੋ। ਜਿਥੇ ਚਹੋ ਉਥੇ ਕਹਿ ਦਿਉ ਬਰਤ ਲਵੋ ॥੧੦੬੭॥

੧੧. ਅੜਿੱਲ ॥ ਆਦਿ ਦੰਤਨੀ (ਦੰਤ=ਹਾਥੀ, "ਨੀ" ਹਾਥੀਆਂ ਵਾਲੀ ਫੌਜ) ਸ਼ਬਦ ਉਚਾਰਨ ਕਰੀਐ। ਫੇਰ ਸੱਤ੍ਰ ਨੂੰ ਅੰਤ ਵਿਚ ਉਸ ਤੋਂ ਬਾਅਦ ਦੇ ਦੇਈਏ। ਸਾਰੇ ਨਾਮ ਤੁਪਕ ਦੇ ਬੁਧੀਵਾਨ ਪਛਾਣ ਲਈਏ। ਇਸ ਦੇ ਵਿਚ ਕੋਈ ਭੇਦ ਨਾ ਮੰਨੀਐ ॥੧੦੬੮॥

੧੨. ਚੌਪਈ ॥ ਆਦਿ (ਦੁਰਦਨੀ ਦੁਰ=ਦੋ ਦੰਦਾ ਵਾਲਾ ਹਾਥੀ, ਨੀ=ਹਾਥੀਆਂ ਵਾਲੀ ਫੌਜ) ਸਬਦ ਆਖੋ। ਉਸ ਦੇ ਅੰਤ ਵਿਚ ਸੱਤ੍ਰ ਪਦ ਲਾ ਦਿਉ। ਸਾਰੇ ਨਾਮ ਤੁਪਕ ਦੇ ਜਾਣ ਲੀਜੈ। ਇਸਦੇ ਵਿਚ ਕੋਈ ਭੇਦ ਨ ਕਰੀਏ ॥੧੦੬੯॥

---

ਪਰ ਨਾਰੀ ਕੀ ਸੇਜ ਭੁਲ ਸੁਪਨੇ ਹੂੰ ਨ ਜਈਅਹੁ ॥ਪਾ: ੧੦॥
ਦੇ ਵਿਚਾਰ ਅਨੁਸਾਰ ਚਲਣਾ ਹੈ ਅਤੇ ਸੁਪਨੇ ਵਿਚ ਵੀ ਪਰਾਈ ਇਸਤਰੀ ਦਾ ਖਿਆਂਲ ਨਹੀਂ ਕਰਨਾ। ਪਤਨੀ ਨੂੰ ਪਤੀ ਦੀ ਆਗਿਆ ਵਿਚ ਰਹਿਣਾ, ਮਿੱਠਾ ਬੋਲਣਾ, ਨਿਵ ਕੇ ਚੱਲਣਾ ਸੇਵਾ ਕਰਨ ਦਾ ਉਪਦੇਸ਼ ਦਿਤਾ, ਪਰ ਨਾਲ ਹੀ ਪਤੀ ਨੂੰ ਕ੍ਰਿਪਾਲੂ, ਦਿਆਲੂ ਹੋਣ ਦੀ ਵਡਿਆਈ ਦਿੱਤੀ। ਅੱਜ ਦੇ ਸਮਾਜ ਵਿਚ ਬਹੁਤੇ ਪਤੀ ਪਤਨੀ ਤੇ ਤਾਂ ਬਾਣੀ ਦੇ ਅਨੁਸਾਰੀ ਹੋਣ ਦੀ ਮੰਗ ਕਰਦੇ ਹਨ ਪਰ ਆਪਣੇ ਸਭ ਗੁਣਾਂ ਨੂੰ ਜੋ ਕੰਤ ਵਿਚ ਹੋਣੇ ਚਾਹੀਦੇ ਹਨ ਉਹ ਭੁਲ ਚੁਕੇ ਹਨ। ਉਹ ਬਾਣੀ ਵਿਚ ਪੇਸ਼ ਕਬੀਰ ਜੀ ਦੇ ਸ਼ਬਦ (ਕਰਵਤੁ ਭਲਾ ਨ ਕਰਵਟ ਤੇਰੀ) ਪੰ੪੮੪॥ ਦਾ ਅਰਥ ਇਸ ਪ੍ਰਕਾਰ ਲੈਂਦੇ ਹਨ ਕਿ ਪਤੀ ਪਤਨੀ ਨੂੰ ਬੇਸ਼ਮ ਆਰੇ ਨਾਲ ਚੀਰ ਦੇਵੇ ਪਰ ਪਤਨੀ ਉਸ ਵੱਲੋਂ ਮੁਖ ਨਾ ਮੋੜੇ ਅਤੇ ਉਹ ਵਾਕਿਆ ਹੀ ਪਤਨੀ ਨੂੰ ਆਰੇ ਨਾਲ ਚੀਰ ਦੇਣ ਆਪਣਾ ਹੱ ਕੇ ਸਮਝਦੇ ਹਨ। ਜਦ ਕਿ ਇਥੇ ਇਹ ਸ਼ਬਦ ਇਸ ਭਾਵ ਦੀ ਵਿਆਖਿਆ ਕਰ ਰਿਹਾ ਹੈ ਉਹ ਪਤਨੀ ਵਲੋਂ ਹੋ ਕਿ ਇਸਤਰੀ ਆਪਣੇ ਪਤੀ ਦੀ ਨਰਾਜਗੀ ਨੂੰ ਦੂਰ ਕਰਨ ਲਈ ਪਤੀ ਤੋਂ ਮੁਆਫੀ ਮੰਗਦੀ ਹੈ ਅਤੇ ਉਸ ਦੇ ਪਿਆਰ ਵੱਸ ਹੋ ਕੇ ਉਸਨੂੰ ਕਹਿੰਦੀ ਹੈ ਕਿ ਤੂੰ ਮੈਨੂੰ ਬੇਸ਼ੱਕ ਆਰੇ ਨਾਲ ਚੀਰ ਦੇਹ ਪਰ ਮੇਰੇ ਨਾਲ ਨਰਾਜ ਹੋ ਕੇ ਮੇਰੇ ਵੱਲੋਂ ਮੂੰਹ ਨਾ ਮੋੜ। ਇਸ ਤਰ੍ਹਾਂ ਇਹ ਸ਼ਬਦ ਇਸਤਰੀ ਵਲੋਂ ਉਸ ਦੇ ਪਤੀ ਵੱਲ ਪ੍ਰੇਮ ਅਤੇ ਸ਼ਰਧਾ ਨੂੰ ਪ੍ਰਗਟ ਕਰਦਾ ਹੈ ਕਿ ਪਤੀ ਦੇ ਮੁਖ ਮੋੜਨ ਨਾਲੋਂ ਉਹ ਆਪਣੇ ਆਪ ਨੂੰ ਆਰੇ ਨਾਲ ਚਿਰਵਾਏ ਜਾਣਾ ਪਸੰਦ ਕਰਦੀ ਹੈ। ਅਕਾਲ ਪੁਰਖ ਦੀ ਵਡਿਆਈ ਉਸਦੇ ਇਨ੍ਹਾ ਗੁਣਾਂ ਕਰਕੇ ਹੀ ਹੈ।

[੧]ਦਖੁਪਨੀ ਆਦਿ ਉਚਾਰਨ ਕੀਜੈ ॥ ਅਰਿ ਪਦ ਅੰਤ ਤਵਨ ਕੇ ਦੀਜੈ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਜਹ ਚਾਹੋ ਤਹੱ ਹੀ ਤੇ ਕਹੀਐ ॥੧੦੭੦॥ [੨]ਆਦਿ ਪਦਮਨੀ ਸਬਦ ਬਖਾਨਹੁ ॥ ਅਰਿ ਪਦ ਅੰਤ ਤਵਨ ਕੇ ਠਾਨਹੁ ॥ ਨਾਮ ਤੁਪਕ ਕੇ ਸਕਲ ਲਹੀਜੈ ॥ ਯਾ ਮੈ ਭੇਦ ਨ ਕਛਹੂ ਕੀਜੈ ॥੧੦੭੧॥ [੩]ਅੜਿੱਲ ॥ ਪ੍ਰਿਥਮ ਬਾਰਣੀ ਮੁਖ ਤੇ ਸਬਦ ਬਖਾਨੀਐ ॥ ਸੱਤ੍ਰੁ ਸਬਦ ਕੌਂ ਅੰਤ ਤਵਨ ਕੋ ਠਾਨੀਐ ॥ ਸਕਲ ਤੁਪਕ ਕੇ ਨਾਮ ਸੁ ਕਬ ਲਹਿ ਲੀਜੀਐ ॥ ਹੋ ਯਾ ਕੇ ਭੀਤਰ ਭੇਦ ਨੈਕ ਨਹੀ ਕੀਜੀਐ ॥੧੦੭੨॥ [੪]ਚੌਪਈ ॥ ਆਦਿ ਬਿਖਾਲਣੀ ਸਬਦ ਬਖਾਨਹੁ ॥ ਅਰਿ ਪਦ ਅੰਤ ਤਵਨ ਕੇ ਠਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥ ਯਾ ਮੈ ਭੇਦ ਨੈਕ ਨਹੀ ਮਾਨਹੁ ॥੧੦੭੩॥ [੫]ਇੰਭਣੀ ਆਦਿ ਉਚਾਰਨ ਕੀਜੈ ॥ ਅਰਿ ਪਦ ਅੰਤ ਤਵਨ ਕੇ ਦੀਜੈ ॥ ਸਭ ਸ੍ਰੀ ਨਾਮ ਤੁਪਕ ਕੇ ਹੋਵੈ ॥ ਜਾ ਕੌਂ ਸਕਲ ਸੁ ਕਬਿ ਕੁਲ ਜੋਵੈ ॥੧੦੭੪॥ [੬]ਪ੍ਰਿਥਮ ਕੁੰਭਣੀ ਸਬਦ ਬਖਾਨਹੁ ॥ ਅਰਿ ਪਦ ਅੰਤ ਤਵਨ ਕੇ ਜਾਨਹੁ ॥ ਸਕਲ ਤੁਪਕ ਕੇ ਨਾਮ ਲਹੀਜੈ ॥ ਨਿਤਪ੍ਰਤ ਮੁਖ ਤੇ ਪਾਠ ਕਰੀਜੈ ॥੧੦੭੫॥ [੭]ਅੜਿੱਲ ॥ ਕੁੰਜਰਣੀ ਸਬਦਾਦਿ ਉਚਾਰਨ ਕੀਜੀਐ ॥ ਅਰਿ ਪਦ ਤਾ ਕੇ ਅੰਤ ਬਹੁਰ ਕਹਿ ਦੀਜੀਐ ॥ ਸਕਲ ਤੁਪਕ ਕੇ ਨਾਮ ਸਬੁੱਧ ਜੀਅ ਜਾਨੀਐ ॥ ਹੋ ਯਾ ਕੇ ਭੀਤਰ ਭੇਦ ਨੈਕ ਨਹੀ ਮਾਨੀਐ ॥੧੦੭੬॥ [੮]ਕਰਿਨੀ ਸਬਦਿ ਸੁ ਮੁਖ ਤੇ ਆਦਿ ਬਖਾਨੀਐ ॥ ਸੱਤ੍ਰੁ ਸਬਦ ਕੌਂ ਅੰਤ ਤਵਨ ਕੇ ਠਾਨੀਐ ॥ ਸਕਲ ਤੁਪਕ ਕੇ ਨਾਮ ਸੁ ਕਬਿ ਲਹਿ ਲੀਜੀਐ ॥ ਹੋ ਦੀਯੋ ਚਹੋ ਜਿਹੱ ਠਵਰ; ਤਹਾਂ ਹੀ ਦੀਜੀਐ ॥੧੦੭੭॥ [੯]ਮਦਅਧਰਨਨੀ ਮੁਖ ਤੇ ਆਦਿ ਭਨੀਜੀਐ ॥ ਹੰਤਾ ਤਾ ਕੇ ਅੰਤ ਸਬਦ ਕੋ ਦੀਜੀਐ ॥ ਸਕਲ ਤੁਪਕ ਕੇ ਨਾਮ ਚਤੁਰ ਚਿਤ ਮੈ ਲਹੋ ॥ ਹੋ ਕਹਯੋ ਚਹੋ ਇਨ ਜਹਾਂ ਤਹਾਂ ਇਨ ਕੌਂ ਕਹੋ ॥੧੦੭੮॥ [੧੦]ਸਿੰਧਰਨੀ ਮੁਖ ਤੇ ਸਬਦਾਦਿ ਬਖਾਨੀਐ ॥ ਸੱਤ੍ਰੁ ਸਬਦ ਕੌਂ ਅੰਤ ਤਵਨ ਕੇ ਠਾਨੀਐ ॥ ਸਕਲ ਤੁਪਕ ਕੇ ਨਾਮ ਸੁ ਕਬਿ ਜੀਅ ਜਾਨੀਐ ॥ ਹੋ ਯਾ ਕੇ ਭੀਤਰ ਭੇਦ ਨੈਕ ਨਹੀ ਮਾਨੀਐ ॥੧੦੭੯॥ [੧੧]ਅਨਕਪਨੀ ਪਦ ਮੁਖ ਤੇ ਪ੍ਰਿਥਮ ਭਨੀਜੀਐ ॥ ਸੱਤ੍ਰੁ ਸਬਦ ਕੌਂ ਅੰਤ ਤਵਨ ਕੇ ਦੀਜੀਐ ॥ ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥ ਹੋ ਦਯੋ ਚਹੋ ਜਿਹ ਠਵਰੈ; ਤਹੀ ਪ੍ਰਮਾਨੀਐ ॥੧੦੮੦॥ [੧੨]ਪ੍ਰਿਥਮ ਨਾਗਨੀ ਮੁਖ ਤੇ ਸਬਦ ਉਚਾਰੀਐ ॥ ਸਤ੍ਰੁ ਸਬਦ ਕਹੁੰ ਅੰਤ ਤਵਨ ਕੇ ਡਾਰੀਐ ॥

੧. ਦ੍ਵਿਪਨੀ (ਸੁੰਡ ਦੀਆਂ ਦੋ ਨਾਲੀਆਂ ਨਾਲ ਪਾਣੀ ਪੀਣ ਵਾਲਾ ਹਾਥੀ 'ਨੀ'=ਹਾਥੀਆਂ ਵਾਲੀ ਫੌਜ) ਪਹਿਲਾਂ ਆਖ ਦਿਉ। ਉਸ ਦੀ ਵੈਰਨ ਅਰਿ ਪਦ ਫੇਰ ਅੰਤ ਵਿਚ ਉਸ ਦੇ ਨਾਲ ਲਾ ਦਿਉ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਈਏ । ਜਿਥੇ ਚਾਹੋ ਉਥੇ ਹੀ ਕਹਿ ਦੇਈਏ ॥੧੦੭੦॥

੨. ਆਦਿ ਪਦਮਨੀ (ਸੰ. "ਪਦਮ"=ਉਤ੍ਰ ਦਿਸਾ ਦੇ ਰਾਖੇ "ਦਿੱਗਨ" ਦਾ ਪੁੱਤ੍ਰ ਹਾਥੀ, "ਨੀ"=ਹਾਥੀਆਂ ਵਾਲੀ ਫੌਜ) ਦਾ ਨਾਮ ਆਖੋ ਅੰਤ ਵਿਚ ਹਾਥੀਆਂ ਦੀ ਵੈਰਨ । ਅਰਿ ਪਦ ਉਸਦੇ ਬਾਦ ਲਾ ਦਿਉ । ਸਾਰੇ ਨਾਮ ਤੁਪਕ ਦੇ ਜਾਣ ਲੀਜੇ । ਇਸ ਦੇ ਵਿਚ ਕੁਛ ਵੀ ਭੇਦ ਨਾ ਕੀਜੈ ॥੧੭੭੧॥

੩. ਅੜਿੱਲ ॥ ਪ੍ਰਿਥਮ ਬਾਰਣੀ (ਸੁੰਡ ਨਾਲ ਪਾਣੀ ਚੁਕਕੇ ਸੁਟਣ ਵਾਲਾ=ਹਾਥੀ) ਸ਼ਬਦ ਮੁਖ ਤੇ ਆਖੋ । ਫੇਰ ਉਸਦਾ ਸ਼ੱਤ੍ਰ ਸਬਦ ਨੂੰ ਅੰਤ ਵਿਚ ਲਾ ਦੇਈਏ । ਸਾਰੇ ਨਾਮ ਤੁਪਕ ਦੇ ਕਵੀ ਜਨੋ ਜਾਣ ਲੀਜੈ । ਹੇ ਭਾਈ ਇਸ ਦੇ ਵਿਚ ਕੋਈ ਭੇਦ ਨਾ ਕਹੀਐ ॥੧੦੭੨॥

੪. ਚੌਪਈ ॥ ਆਦਿ ਬਿਆਲਨੀ (ਸੰ. ਬਿਯਾਬ=ਹਾਥੀ "ਣੀ"=ਹਾਥੀਆਂ ਵਾਲੀ ਫੌਜ) ਸਬਦ ਆਖੋ । ਉਸਦੀ ਵੈਰਨ ਅਰਿ ਪਦ ਉਸ ਦੇ ਅੰਤ ਵਿਚ ਲਾ ਦਿਉ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ । ਇਸ ਦੇ ਵਿਚ ਜਰਾ ਜਿਨਾਂ ਵੀ ਭੇਦ ਨਾ ਮੰਨੋ ॥੧੦੭੩॥

੫. ਇੰਭਨੀ (ਸੰ, ਇੰਭ=ਹਾਥੀ ਣੀ=ਹਾਥੀਆਂ ਵਾਲੀ ਫੌਜ) ਪਹਿਲਾ ਆਖ ਦਿਉ । ਫੇਰ ਅਰ ਪਦ ਉਸ ਦੇ ਅੰਤ ਵਿਚ ਲਾ ਦਿਉ। ਸਾਰੇ ਨਾਮ ਸ੍ਰੀ ਤੁਪਕ ਦੇ ਹੋ ਜਾਂਦੇ ਹਨ । ਜਿਸ ਨੂੰ ਸਾਰੇ ਸੁਜਾਣ ਕਵੀਆਂ ਦੀ ਕੁਲ ਜਾਣ ਲਵੇ ॥੧੦੭੪॥

੬. ਪ੍ਰਿਥਮ ਕੁੰਭਨੀ (ਸੰ. ਕੁੰਭ=ਘੜਾ ਘੜੇ ਜਿਹੇ ਸਿਰ ਵਾਲੇ ਹਾਥੀ "ਣੀ"=ਹਾਥੀਆਂ ਵਾਲੀ ਫੌਜ) ਦਾ ਸਬਦ ਉਚਾਰੋ । ਉਸ ਦੇ ਅੰਤ ਵਿਚ ਅਰਿ ਸਬਦ ਜਾਣ ਲਵੋ । ਸਾਰੇ ਨਾਮ ਤੁਪਕ ਦੇ ਜਾਣ ਲੀਜੈ । ਜਿਸਦਾ ਰੋਜ ਆਪਣੇ ਮੁਖ ਤੋਂ ਪਾਠ ਪੜੋ ॥੧੦੭੫॥

੭. ਅੜਿੱਲ ॥ ਕੁੰਜਰਣੀ ਕੁੰਚਰ=ਹਾਥੀ, "ਨੀ"=ਹਾਥੀਆਂ ਵਾਲੀ ਫੌਜ) ਸਬਦ ਪਹਿਲੋਂ ਆਖੋ । ਫੇਰ ਉਸਦਾ ਅਰਿ=ਵੈਰੀ ਪਦ ਉਸਦੇ ਅੰਤ ਵਿਚ ਫੇਰ ਕਹਿ ਦੀਜੈ । ਸਾਰੇ ਨਾਮ ਤੁਪਕ ਦੇ ਉਤਮ ਬੁਧੀ ਵਾਲੇ ਜੀਅ ਵਿਚ ਜਾਣ ਲੈਣ । ਹੇ ਭਾਈ ਇਸ ਦੇ ਵਿਚ ਕੋਈ ਭੇਤ ਨਹੀਂ ਮੰਨਣਾ ॥੧੦੭੬॥

੮. ਕਰਿਨੀ (ਕਰ=ਸੁੰਡ, ਕਰਿ=ਸੁੰਡ ਵਾਲਾ ਹਾਥੀ, "ਨੀ" ਹਾਥੀਆਂ ਵਾਲੀ ਫੌਜ) ਮੂੰਹ ਵਿਚੋਂ ਪਹਿਲਾਂ ਆਖ ਦੇਈਏ। ਫੇਰ ਸੱਤ੍ਰ ਸਬਦ ਨੂੰ ਅੰਤ ਵਿਚ ਲਾ ਦੇਈਏ । ਸਾਰੇ ਤੁਪਕ ਦੇ ਨਾਮ ਉਤਮ ਕਵੀਯੋ ਜਾਣ ਲੀਜੀਏ । ਹੇ ਭਾਈ ਜਿਥੇ ਦੇਣਾ ਚਾਹੋ ਉਸ ਥਾਂ ਦੇ ਦੀਜੀਏ ॥੧੦੭੭॥

੯. ਮੁਦਧਰਨਨੀ (ਮਸਤ ਹੋਏ ਹਾਥੀ, ਜਿਨਾਂ ਦੀਆਂ ਗੱਲਾਂ ਤੋਂ ਧਰ=ਰਸ ਚੋਂਦਾ ਹੇ, ਨਨੀ=ਉਹਨਾਂ ਹਾਥੀਆਂ ਵਾਲੀ ਫੌਜ) ਮੁਖ ਤੋਂ ਪਹਿਲਾਂ ਭਾਖੀਐ । ਹੰਤਾ-ਉਸ ਫੌਜ ਨੂੰ ਹਨਨ ਕਰਨ ਵਾਲੀ ਉਸ ਦੇ ਅੰਤ ਵਿਚ ਸਬਦ ਨੂੰ ਦੇ ਦੀਜੀਏ । ਇਹ ਸਾਰੇ ਤੁਪਕ ਦੇ ਨਾਮ ਬੁਧੀ ਵਾਨੋ ਚਿਤ ਦੇ ਵਿਚ ਰੱਖੋ । ਹੇ ਭਾਈ ਜਿਥੇ ਕਹਿਣਾ ਚਾਹੋ ਇਹਨ੍ਹਾਂ ਨੂੰ ਜਿਥੇ ਚਾਹੋ ਕਹੋ ॥੧੦੭੮॥

੧੦. ਸਿੰਧਰਨੀ (ਮੱਥੇ ਤੇ ਸੰਧੂਰ ਲਗੇ ਹੋਏ ਹਾਥੀਆਂ ਵਾਲੀ ਫੌਜ) ਮੂੰਹ ਤੋਂ ਸਬਦ ਪਹਿਲਾਂ ਆਖ ਦੇਈਏ । ਫੇਰ ਉਸ ਸੈਨਾ ਦਾ ਸੱਤ੍ਰ ਵੈਰੀ ਸਬਦ ਨੂੰ ਉਸ ਦੇ ਅੰਤ ਲਾ ਦੇਈਏ । ਸਾਰੇ ਤੁਪਕ ਦੇ ਨਾਮ ਉਤਮ ਕਵੀ ਜਨੋ ਜੀਅ ਵਿਚ ਜਾਨੀਐ। ਹੇ ਭਾਈ ਇਸ ਦੇ ਵਿਚ ਕੋਈ ਭੇਦ ਜਰਾ ਵੀ ਨਾ ਮੰਨੀਐ ॥੧੦੭੯॥

੧੧. ਅਨਿਕਪਨੀ (ਅਨਿਕ=ਅਨੇਕ, ਪਨੀ=ਰਸਤਿਆਂ ਤੇ ਚੱਲਣ ਵਾਲਾ ਹਾਥੀ, "ਨੀ" ਹਾਥੀਆਂ ਵਾਲੀ ਫੌਜ) ਪਹਿਲਾਂ ਮੁਖ ਤੇ ਆਖੀਐ । ਫੇਰ ਸੱਤ੍ਰ ਸਬਦ ਨੂੰ ਅੰਤ ਵਿਚ ਉਸਦੇ ਦੇ ਦੀਜੀਏ । ਸਾਰੇ ਤੁਪਕ ਦੇ ਨਾਮ ਚਤ੍ਰ ਪੁਰਸ਼ੋ ਜੀਅ ਵਿਚ ਜਾਨੀਐ ਹੇ ਭਾਈ ਜਿਥੇ ਚਾਹੋ ਉਸਠਉਰ ਵਿਚ ਉਥੇ ਹੀ ਪਹਿਲਾਂ ਪ੍ਰਮਾਨ ਕਰ ਲਈਏ ॥੧੦੮੦॥

੧੨. ਨਾਗਨੀ (ਨਾਗ ਜਿਹੀ ਸੁੰਡ ਵਾਲਾ ਹਾਥੀ "ਨੀ" ਹਾਥੀਆਂ ਵਾਲੀ ਫੌਜ) ਮੁਖ ਤੋਂ ਸ਼ਬਦ ਉਚਾਰ ਦਿਉ । ਸੱਤ੍ਰ ਸਬਦ ਨੂੰ ਅੰਤ ਵਿਚ ਉਸ ਦੇ ਲਾ ਦੇਈਏ । ਸਾਰੇ ਤੁਪਕ ਦੇ ਨਾਮ ਸੁਜਾਨ ਪੁਰਸ਼ੋ ਜਾਣ ਲੀਜੀਏ । ਹੇ ਭਾਈ ਇਸ ਦੇ ਵਿਚ ਕੋਈ ਭੇਤ ਨਾ ਕਰੀਏ ॥੧੦੮੧॥

ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥ ਹੋ ਯਾ ਕੇ ਭੀਤਰ ਭੇਦ ਨੈਕ ਨਹੀ ਕੀਜੀਐ ॥੧੦੮੧॥ [੧]ਹਰਨੀ ਸਬਦ ਸੁ ਮੁਖ ਤੇ ਆਦਿ ਬਖਾਨੀਐ ॥ ਸੱਤ੍ਰੁ ਸਬਦ ਕੌਂ ਤਾ ਕੇ ਅੰਤ ਪ੍ਰਮਾਨੀਐ ॥ ਸਭ ਸ੍ਰੀ ਨਾਮ ਤੁਪਕ ਕੇ; ਚਤੁਰ ਪਛਾਨੀਅਉ ॥ ਹੋ ਜਵਨੈ ਠਵਰ ਸੁ ਚਹੀਐ; ਤਹੀ ਬਖਾਨੀਅਉ ॥੧੦੮੨॥ ਗਜਨੀ ਸਬਦ ਬਕਤ੍ਰ ਤੇ ਆਦਿ ਭਣੀਜੀਐ ॥ ਸੱਤ੍ਰੁ ਸਬਦ ਕੌਂ ਅੰਤ ਤਵਨ ਕੇ ਦੀਜੀਐ ॥ ਚਤਰ ਤੁਪਕ ਕੇ ਨਾਮ ਸਕਲ ਲਹਿ ਲੀਜੀਐ ॥ ਹੋ ਜਿਹੱ ਚਾਹੋ ਤਿਹੱ ਠਵਰ ਉਚਾਰਨ ਕੀਜੀਐ ॥੧੦੮੩॥ [੩]ਚੌਪਈ ॥ ਸਾਵਜਨੀ ਸਬਦਾਦਿ ਬਖਾਨਹੁ ॥ ਅਰਿ ਪਦ ਅੰਤ ਤਵਨ ਕੇ ਠਾਨਹੁੱ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਜਿਹੱ ਠਾਂ ਚਹੋ ਤਹੀਂ ਤੇ ਕਹੀਐ ॥੧੦੮੪॥ ਮਾਤੰਗਨੀ ਪਦਾਦਿ ਭਣਿੱਜੈ ॥ ਅਰਿ ਪਦ ਅੰਤ ਤਵਨ ਕੇ ਦਿੱਜੈ ॥ ਸਭ ਸ੍ਰੀ ਨਾਮ ਤੁਪਕ ਕੇ ਹੋਵੈ ॥ ਜਾ ਕੋ ਸਕਲ ਸੁ ਕਬਿ ਮਿਲ ਜੋਵੈ ॥੧੦੮੫॥ [੫]ਆਦਿ ਗਇੰਦਨ ਸਬਦ ਬਖਾਨਹੁ ॥ ਅਰਿ ਪਦ ਅੰਤ ਤਵਨ ਕੇ ਠਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਜਵਨੈ ਠਵਰ ਰੁਚੈ ਤਹੱ ਕਹੀਐ ॥੧੦੮੬॥ [੬]ਦ੍ਰੁਮ ਅਰਿ ਆਦਿ ਉਚਾਰਨ ਕੀਜੈ ॥ ਅਰਿ ਪਦ ਅੰਤ ਤਵਨ ਕੇ ਦੀਜੈ ॥ ਨਾਮ ਤੁਪਕ ਕੇ ਸਕਲ ਪਛਾਨੋ ॥ ਯਾ ਮੈਂ ਭੇਦ ਨ ਕਛੁ ਜੀਅ ਜਾਨੋ ॥੧੦੮੭॥ [੭]ਚੌਪਈ ॥ ਬਿਰਛਾਂਤਕਣੀ ਆਦਿ ਉਚਾਰੋ ॥ ਅਰਿ ਪਦ ਅੰਤ ਤਵਨ ਕੇ ਡਾਰੋ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਦਯੋ ਚਹੋ ਜਹੱ ਠਾਂ; ਤਹੱ ਕਹੀਐ ॥੧੦੮੮॥ [੮]ਫਲਧਰ ਅਰਣੀ ਆਦਿ ਕਹੀਜੈ ॥ ਅਰਿ ਪਦ ਅੰਤ ਤਵਨ ਕੇ ਦੀਜੈ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥ ਜਹਾਂ ਚਹੋਂ ਤਿਹੱ ਠਵਰ ਬਖਾਨੋ ॥੧੦੮੯॥ ਫਲਦਾਇਕ ਅਰਣੀ ਅਹਿੱ ਉਚਰੀਐ ॥ ਅਰਿ ਪਦ ਅੰਤ ਤਵਨ ਕੇ ਡਰੀਐ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥ ਯਾ ਮੈ ਭੇਦ ਨ ਰੰਚਕ ਮਾਨੋ ॥੧੦੯੦॥ [੧੦]ਅੜਿੱਲ ॥ ਧਰਾਧਰਨ ਅਰਨੀ ਸਬਦਾਦਿ ਬਖਾਨੀਐ ॥ ਸੱਤ੍ਰੁ ਸਬਦ ਕੋ ਅੰਤ ਤਵਨ ਕੇ ਠਾਨੀਐ ॥ ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥ ਹੋ ਜਵਨ ਠਵਰ ਤਿਨ ਚਹੋ ਤਹੀ ਤੇ ਦੀਜੀਐ ॥੧੦੯੧॥ [੧੧]ਚੌਪਈ ॥ ਧੂਰਰਾਟ ਅਰਨੀ ਪਦ ਭਾਖੋ ॥ ਤਾ ਕੇ ਅੰਤ ਸੱਤ੍ਰੁ ਪਦ ਰਾਖੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥ ਜਹੱ ਚਾਹੋ ਤਿਹੱ ਠਵਰ ਪ੍ਰਮਾਨੋ ॥੧੦੯੨॥ [੧੨]ਫਲਧ ਸਬਦ ਕੌਂ ਆਦਿ ਉਚਾਰਹੁ ॥ ਅਰਿ ਪਦ ਅੰਤ ਤਵਨ ਕੇ ਡਾਰਹੁੱ ॥ ਸਭ ਸ੍ਰੀ ਨਾਮ ਤੁਪਕ

੧. ਹਰਿਨੀ (ਹਰਿ=ਹਾਥੀ, "ਨੀ"=ਹਾਥੀਆਂ ਵਾਲੀ ਫੌਜ) ਸ਼ਬਦ ਸੁੰਦਰ ਮੁਖ ਤੋਂ ਪਹਿਲਾਂ ਆਖੀਐ। ਫੇਰ ਉਸਦੀ ਸੱਤ੍ਰੂ=ਵੈਰਨ ਸ਼ਬਦ ਨੂੰ ਉਸ ਦੇ ਅੰਤ ਪ੍ਰਮਾਨ ਕਰ ਲਈਏ। ਸਾਰੇ ਨਾਮ ਸ੍ਰੀ ਤੁਪਕ ਦੇ ਦਾਨੇ ਪੁਰਸ਼ੋ ਪਛਾਣ ਲਈਏ। ਹੇ ਭਾਈ ਜਿਸ ਥਾਂ ਤੇ ਚਾਹੋ ਉਥੇ ਹੀ ਵਖਿਆਣ ਕਰ ਦੇਈਏ॥੧੦੮੨॥

੨. ਗਜਨੀ (ਗਜ=ਹਾਥੀ "ਨੀ" ਹਾਥੀਆਂ ਵਾਲੀ ਫੌਜ) ਸਬਦ ਮੁਖ ਵਿਚੋਂ ਪਹਿਲਾਂ ਆਖੀਐ। ਫੇਰ ਸੱਤ੍ਰੂ ਸਬਦ ਨੂੰ ਉਸਦੇ ਅੰਤ ਵਿਚ ਦੇ ਦੇਈਏ। ਦਾਨੇ ਪੁਰਸ਼ੋ ਤੁਪਕ ਦੇ ਨਾਮ ਸਾਰੇ ਜਾਣ ਲੀਜੀਏ। ਹੇ ਭਾਈ ਜਿਥੇ ਚਾਹੋ ਉਸੇ ਥਾਂ ਉਚਾਰਨ ਕਰ ਦਿਉ ॥੧੦੮੩॥

੩. ਚੌਪਈ ॥ ਸਾਵਜਨੀ (ਸਾਵਜ=ਹਾਥੀ, "ਨੀ"=ਹਾਥੀਆਂ ਵਾਲੀ ਫੌਜ), ਸਬਦ-ਪਹਿਲਾਂ ਆਖਹੁ। ਅਰਿ ਪਦ ਉਸ ਦੇ ਅੰਤ ਵਿਚ ਲਾ ਦਿਉ। ਸਾਰੇ ਨਾਮ ਤੁਪਕ ਦੇ ਲੈ ਲਈਏ। ਜਿਸ ਥਾਂ ਤੇ ਚਾਹੋ ਉਥੇ ਹੀ ਕਹਿ ਦਿਉ ॥੧੦੮੪॥

੪. ਮਾਤੰਗਨੀ (ਮਾਤੰਗ=ਮਸਤਿਆ ਹੋਇਆ ਹਾਥੀ, "ਨੀ" ਮਸਤੇ ਸ਼ਰਾਬੀ ਹਾਥੀਆਂ ਦੀ ਫੌਜ), ਪਦ ਪਹਿਲਾਂ ਆਖੀਐ। ਅਰਿ ਪਦ ਅੰਤ ਵਿਚ ਉਸਦੇ ਆਖੋ। ਸਾਰੇ ਨਾਮ ਸ੍ਰੀ ਤੁਪਕ ਦੇ ਹੋ ਜਾਂਦੇ ਹਨ। ਸਾਰੇ ਕਵੀ ਮਿਲਕੇ ਇਸ ਨੂੰ ਜਾਣ ਲੈਣ ॥੧੦੮੫॥

੫. ਪਹਿਲਾਂ ਗਇੰਦਨ (ਗਯਾ=ਹਾਥੀ, ਗਯ+ਇੰਦ=ਵੱਡਾ ਹਾਥੀ "ਨ"= ਵੱਡੇ-ਵੱਡੇ ਹਾਥੀਆਂ ਵਾਲੀ ਫੌਜ) ਸਬਦ ਆਖੋ। ਅਰਿ ਪਦ ਅੰਤ ਵਿਚ ਉਸਦੇ ਲਾ ਦਿਉ। ਸਾਰੇ ਨਾਮ ਤੁਪਕ ਦੇ ਜਾਣ ਲਈਏ। ਜਿਸ ਥਾਂ ਤੇ ਇੱਛਾ ਹੋਏ ਉਥੇ ਹੀ ਕਹਿ ਦੇਈਏ ॥੧੦੮੬॥

੬. ਦ੍ਰੁਮ ਅਰਿ (ਦ੍ਰੁਮ=ਰੁਖ, ਅਰਿ=ਵੈਰੀ ਰੁਖਾਂ ਦਾ ਵੈਰੀ=ਹਾਥੀ) ਪਹਿਲਾਂ ਉਚਾਰਨ ਕਰੀਏ। ਅਰਿ=ਹਾਥੀ ਦੀ ਵੈਨ, ਪਦ ਅੰਤ ਵਿਚ ਉਸ ਤੋਂ ਕਹੀਐ। ਇਹ ਸਾਰੇ ਨਾਮ ਤੁਪਕ ਦੇ ਪਛਾਣ ਲਉ। ਇਸ ਦੇ ਵਿਚ ਕੋਈ ਭੇਦ ਨਾ ਜੀਅ ਵਿਚ ਜਾਨੋ ॥੧੦੮੭॥

੭. ਚੌਪਈ ॥ ਬਿਰਛਾਂਤ ਕਣੀ (ਬਿਰਛ=ਬਿਰਛਾਂ, ਆਂਤਕ=ਨੂੰ ਤੋੜ ਕੇ ਪੁਟਕੇ ਸੁਟ ਦੇਣ ਵਾਲਾ ਹਾਥੀ, "ਣੀ" ਹਾਥੀਆਂ ਦੀ ਫੌਜ) ਪਹਿਲਾਂ ਆਖੋ। ਅਰਿ=ਹਾਥੀਆਂ ਵਾਲੀ ਫੌਜ) ਦੀ ਵੈਰਨ ਉਸ ਦੇ ਅੰਤ ਵਿਚ ਲਾ ਦਿਉ। ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਈਏ। ਜਿਥੇ ਦੇਣਾ ਚਾਹੋ ਉਥੇ ਜਿਥੇ-ਕਿਥੇ ਹਰ ਥਾਂ ਕਰੋ ॥੧੦੮੮॥

੮. ਫਲਧਰ ਅਰਣੀ (ਫਲਧਰ=ਫਲਦਾਰ ਬੂਟੇ, ਅਰ=ਫਲਦਾਰ ਬੂਟਿਆਂ ਦਾ ਵੈਰੀ=ਹਾਥੀ "ਣੀ" ਹਾਥੀਆਂ ਵਾਲੀ ਫੌਜ) ਪਹਿਲਾਂ ਆਖ ਦੇਈਏ। ਅਰਿ ਹਾਥੀਆਂ ਦੀ ਵੈਰਨ ਪਦ ਅੰਤ ਉਸਦੇ ਬਾਅਦ ਲਾਉ। ਸਾਰੇ ਨਾਮ ਸ੍ਰੀ ਤੁਪਕ ਦੇ ਜਾਣੋ। ਜਿਥੇ ਚਾਹੋ ਉਸੇ ਥਾਂ ਆਖ ਦਿਉ ॥੧੦੮੯॥

੯. ਫਲਦਾਇਕ ਅਰਣੀ (ਫਲਦਾਇਕ ਅਰ ਫਲ ਦੇਣ ਵਾਲੇ ਬੂਟੇ ਬ੍ਰਿਛਾਂ ਦਾ ਵੈਰੀ ਹਾਥੀ "ਣਿ"=ਹਾਥੀਆਂ ਵਾਲੀ ਫੌਜ) ਇਹ ਉਚਾਰੋ। ਫੇਰ ਅਰ ਪਦ ਅੰਤ ਵਿਚ ਉਸਦੇ ਲਾ ਦਿਉ। ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਉ। ਇਸ ਦੇ ਵਿਚ ਜਰਾ ਜਿਨਾਂ ਵੀ ਫਰਕ ਨਾ ਜਾਣੋ ॥੧੦੯੦॥

੧੦. ਅੜਿੱਲ ॥ ਧਰਾਧਰਨ ਅਰਨੀ (ਧਰਾ=ਧਰਤੀ, ਧਰਨ=ਦੇ ਧਾਰਨ ਕੀਤੇ ਹੋਏ ਰੁੱਖ ਰੁੱਖਾਂ ਦਾ, ਅਰਿ=ਵੈਰੀ ਹਾਥੀ ਜਾਂ ਹਥਨੀ ਵਾਲੀ ਫੌਜ) ਸਬਦ ਪਹਿਲਾਂ ਆਖੋ। ਫੇਰ ਸੱਤ੍ਰੂ ਫੌਜ ਦੀ ਵੈਰਨ ਨੂੰ ਉਸ ਦੇ ਅੰਤ ਰਖੀਏ। ਸਾਰੇ ਤੁਪਕ ਦੇ ਨਾਮ ਸੁਜਾਨ ਪੁਰਸ਼ੋ ਜਾਣ ਲੀਜੈ। ਹੇ ਭਾਈ ਜਿਸ ਥਾਂ ਤੇ ਇਸ ਨੂੰ ਤੁਸੀਂ ਚਾਹੋ ਉਸੇ ਥਾਂ ਤੇ ਦੀਜੀਏ ॥੧੦੯੧॥

੧੧. ਚੌਪਈ ॥ ਧੂਰਰਾਟ ਅਰਨੀ (ਧੂਰ=ਧੂੜ ਮਿੱਟੀ ਧਰਤੀ, ਰਾਟ=ਧਰਤੀ ਦਾ ਰਾਜਾ ਬ੍ਰਿਛ, ਅਰ=ਬ੍ਰਿਛ ਦਾ ਵੈਰੀ ਹਾਥੀ "ਨੀ"=ਹਾਥੀਆਂ ਵਾਲੀ ਫੌਜ) ਦਾ ਸਬਦ ਪਹਿਲੋਂ ਆਖ ਦਿਉ। ਫੇਰ ਸੱਤ੍ਰੂ ਫੌਜ ਦੀ ਵੈਰਨ ਸਬਦ ਉਸਦੇ ਅੰਤ ਤੇ ਲਾ ਦਿਉ। ਹੇ ਸੁਜਾਨ ਪੁਰਸ਼ੋ ਸਾਰੇ ਤੁਪਕ ਦੇ ਨਾਮ ਜਾਣ ਲੀਜੀਏ। ਹੇ ਭਾਈ ਜਿਸ ਥਾਂ ਉਸ ਨੂੰ ਚਾਹੋ ਉਥੇ ਹੀ ਵਰਤ ਲਵੋ ॥੧੦੯੧॥

੧੨. ਫਲਧ (ਫਲ+ਅਧਿਧ=ਫਲਾਂ ਦਾ ਮਾਲਿਕ ਰੁਖ) ਸਬਦ ਨੂੰ ਪਹਿਲਾਂ ਆਖ ਦਿਉ। ਫੇਰ ਅਰਿ ਰੁੱਖਾਂ ਦਾ ਵੈਰੀ ਹਾਥੀ ਪਦ ਉਸਦੇ ਅੰਤ ਵਿਚ ਲਾ ਦਿਉ। ਹਾਥੀਆਂ ਵਾਲੀ ਫੌਜ ਦੀ ਵੈਰਨ ਸਾਰੇ ਨਾਮ ਤੁਪਕ ਦੇ ਜਾਣ ਲਵੋ। ਜਿਸ ਥਾਂ ਚਾਹੋ ਉਸ ਥਾਂ ਵਰਤ ਲਵੋ-ਕਹਿ ਦਿਉ ॥੧੦੯੩॥

ਕੇ ਜਾਨਹੁੱ ॥ ਜਹੱ ਚਾਹੋ ਤਿਹੱ ਠਵਰ ਬਖਾਨਹੁ ॥੧੦੯੩॥ [੧]ਫਲਿ ਸਬਦ ਕੌਂ ਆਦਿ ਭਣਿੱਜੈ ॥ ਅਰਿ ਪਦ ਕਹਿ ਰਿਪ ਪਦ ਪੁਨਿ ਦਿੱਜੈ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਚਹੀਐ ਜਹਾਂ; ਤਹੀ ਤੇ ਕਹੀਐ ॥੧੦੯੪॥ [੨]ਤਰ ਅਰਣੀ ਸਬਦਾਦਿ ਬਖਾਨੋ ॥ ਅਰਿ ਪਦ ਅੰਤ ਤਵਨ ਕੇ ਠਾਨੋ ॥ ਸਕਲ ਤੁਪਕ ਕੇ ਨਾਮ ਪਛਾਨੋ॥ ਯਾ ਮੈ ਭੇਦ ਨੈਕ ਨਹੀ ਮਾਨਹੁ ॥੧੦੯੫॥ [੩]ਧਰਿਸ ਅਰਣੀ ਸਬਦਾਦਿ ਭਣਿੱਜੈ॥ ਅਰਿ ਪਦ ਅੰਤ ਤਵਨ ਕੇ ਦਿੱਜੈ ॥ ਸਕਲ ਤੁਪਕ ਕੇ ਨਾਮ ਪਛਾਨੋ॥ ਯਾ ਕੇ ਬਿਖੈ ਭੇਦ ਨਹੀ ਜਾਨੋ ॥੧੦੯੬॥ [੪]ਬਿਰਛਰਣੀ ਸਬਦਾਦਿ ਭਣੀਜੈ ॥ ਅਰਿ ਪਦ ਅੰਤ ਤਵਨ ਕੇ ਦੀਜੈ ॥ ਨਾਮ ਤੁਪਕ ਕੇ ਸਭ ਜੀਅ ਲਹੀਐ ॥ ਜਿਹੱ ਚਾਹੋ ਤਿਹੱ ਠਵਰ ਸੁ ਕਹੀਐ ॥੧੦੯੭॥ [੫]ਰਦਨੀ ਆਦਿ ਉਚਾਰਨ ਕੀਜੈ ॥ ਅਰਿ ਪਦ ਅੰਤ ਤਵਨ ਕੇ ਦੀਜੈ ॥ ਸਭ ਸ੍ਰੀ ਨਾਮ ਤੁਪਕ ਲਹਿ ਲੀਜੈ॥ ਜਿਹੱ ਚਾਹੋ ਤਿਹੱ ਠਵਰ ਭਨੀਜੈ ॥੧੦੯੮॥ [੬]ਰਦਨ ਛੰਦਨੀ ਅਰਣੀ ਭਾਖੋ ॥ ਅਰਿ ਪਦ ਅੰਤ ਤਵਨ ਕੇ ਰਾਖੋ ॥ ਸਕਲ ਤੁਪਕ ਕੇ ਨਾਮ ਪਛਾਨੋ ॥ ਯਾ ਮੈ ਭੇਦ ਨੈਕ ਨਹੀ ਜਾਨੋ ॥੧੦੯੯॥ [੭]ਅੜਿੱਲ ॥ ਨਾਮ ਸਕਲ ਦੰਤਨ ਕੇ ਆਦਿ ਬਖਾਨੀਐ॥ ਅਰਣੀ ਅਰਿ ਪਦ ਅੰਤ ਤਵਨ ਕੇ ਠਾਨੀਐ॥ ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥ ਹੋ ਦੀਯੋ ਚਹੋ ਜਿਹੱ ਠਵਰ ਤਹਾਂ ਹੀ ਦੀਜੀਐ॥੧੧੦੦॥ [੮]ਚੌਪਈ॥ ਨ੍ਰਿਪਣੀ ਆਦਿ ਬਖਾਨਨ ਕੀਜੈ ॥ ਅਰਿ ਪਦ ਅੰਤ ਤਵਨ ਕੇ ਦੀਜੈ॥ ਸਕਲ ਤੁਪਕ ਕੇ ਨਾਮ ਪਛਾਨੋ॥ ਯਾ ਮੈ ਭੇਦ ਕਛੂ ਨਹੀ ਜਾਨੋ ॥੧੧੦੧॥ ਆਦਿ ਭੂਪਨੀ ਸਬਦ ਬਖਾਨਹੁ ॥ ਅਰਿ ਪਦ ਅੰਤ ਤਵਨ ਕੇ ਠਾਨਹੁ ॥ ਨਾਮ ਤੁਪਕ ਕੇ ਸਭ ਲਹਿ ਲੀਜੈ ॥ ਜਿਹੱ ਚਾਹੋ ਤਿਹੱ ਠਵਰ ਭਣੀਜੈ ॥੧੧੦੨॥ [੧੦]ਅੜਿੱਲ॥ ਪ੍ਰਿਥਮ ਸੁਆਮਨੀ ਸਬਦ ਉਚਾਰਨ ਕੀਜੀਐ॥ ਸੱਤ੍ਰੁ ਸਬਦ ਕੌਂ ਅੰਤ ਤਵਨ ਕੇ ਦੀਜੀਐ ॥ ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥ ਹੋ ਯਾ ਕੇ ਭੀਤਰ ਭੇਦ ਨੈਕ ਨਹੀ ਮਾਨੀਐ॥੧੧੦੩॥ ਆਦਿ ਅਧਪਨੀ ਸਬਦ ਉਚਾਰਨ ਕੀਜੀਐ॥ ਸੱਤ੍ਰੁ ਸਬਦ ਕੋ ਅੰਤ ਤਵਨ ਕੇ ਦੀਜੀਐ ॥ ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ॥ ਹੋ ਯਾ ਕੇ ਭੀਤਰ ਭੇਦ ਨੈਕ ਨਹੀ ਮਾਨੀਐ॥੧੧੦੪॥ [੧੨]ਧਰਦ੍ਰਿੜਨੀ ਮੁਖ ਤੇ ਸਬਦਾਦਿ ਬਖਾਨੀਐ ॥ ਅਰਣੀ ਤਾ ਕੇ ਅੰਤ ਸਬਦ ਕੋ ਠਾਨੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ॥ ਹੋ ਸੁਘਰ ਚਹੋ

੧. ਫਲਿ (ਫਲਦਾਰ ਬ੍ਰਿਛ) ਦਾ ਨਾਮ ਪਹਿਲੋਂ ਕਹੀਏ । ਉਸਦਾ ਅਰਿ ਵੈਰੀ=ਹਾਥੀ ਕਹਿਕੇ ਫੇਰ ਰਿਪ=ਹਾਥੀਆਂ ਵਾਲੀ ਫੌਜ ਜਾਂ ਹਾਥੀ ਦੀ ਵੈਰਨ ਪਦ ਦੇਉ । ਇਹ ਸਾਰੇ ਨਾਮ ਤੁਪਕ ਦੇ ਜਾਣ ਲਈਏ । ਜਿਥੇ ਚਾਹੋ ਉਥੇ ਹੀ ਕਹਿ ਦਿਉ ॥੧੦੯੪॥

੨. ਤਰਅਰਣੀ ਤਰੂ=ਰੁਖ, ਅਰਿ ਰੁਖ ਦਾ ਵੈਰੀ ਹਾਥੀ "ਣੀ"=ਹਾਥੀਆਂ ਵਾਲੀ ਸੈਨਾ ਦਾ ਸਬਦ ਪਹਿਲਾਂ ਆਖ ਦਿਉ। ਅਰਿ=ਰੁਖਾਂ ਦਾ ਵੈਰੀ ਹਾਥੀ=ਹਾਥੀਆਂ ਵਾਲੀ ਸੈਨਾ ਦੀ ਵੈਰਨ ਪਦ ਅੰਤ ਲਾ ਦਿਉ । ਸਾਰੇ ਨਾਮ ਤੁਪਕ ਦੇ ਪਛਾਣ ਲਵੋ । ਇਸ ਵਿਚ ਜਰਾ ਜਿਨ੍ਹਾਂ ਫਰਕ ਨ ਮੰਨਹੁ ॥੧੦੯੫॥

੩. ਧਰਿ=ਧਰਤੀ ਇਸ-ਧਰਤੀ ਦਾ ਈਸਰ ਰੁਖ ਅਰਿ=ਰੁਖ ਦਾ ਵੈਰੀ ਹਾਥੀ "ਣੀ"=ਹਾਥੀਆਂ ਵਾਲੀ ਫੌਜ ਦਾ ਸਬਦ ਪਹਿਲਾਂ ਕਹੀਏ । ਅਰਿ=ਹਾਥੀਆਂ ਵਾਲੀ ਫੌਜ ਦੀ ਵੈਰਨ ਪਦ ਅੰਤ ਵਿਚ ਉਸਦੇ ਦੇ ਦਿਉ । ਸਾਰੇ ਨਾਮ ਤੁਪਕ ਦੇ ਪਛਾਣ ਲਵੋ। ਇਸ ਵਿਚ ਕੋਈ ਫਰਕ ਨਾ ਜਾਣੋ ॥੧੦੯੬॥

੪. ਬਿਰਛਰਣੀ ਬਿਰਛਰ=ਭਾਵ ਬ੍ਰਿਛ ਦਾ ਅਰਿ ਵੈਰੀ ਹਾਥੀ "ਣੀ"=ਹਾਥੀਆਂ ਵਾਲੀ ਫੌਜ ਦਾ ਨਾਮ ਪਹਿਲਾਂ ਆਖ ਦਿਉ। ਅਰ=ਫੌਜ ਦੀ ਵੈਰਨ ਪਦ ਉਸ ਦੇ ਅੰਤ ਵਿਚ ਕਹਿ ਦਿਉ। ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲਈਏ । ਜਿਸ ਥਾਂ ਚਾਹੋ ਉਸੇ ਥਾਂ ਸ ਕਹਿ ਦਿਉ ॥੧੦੯੭॥

੫. ਰਦਨੀ ਰਦ=ਹਾਥੀ "ਨੀ"=ਹਾਥੀਆਂ ਵਾਲੀ ਫੌਜ ਪਹਿਲਾਂ ਉਚਾਰੋ । ਫੇਰ ਅਰਿ ਹਾਥੀਆਂ ਵਾਲੀ ਫੌਜ ਦੀ ਵੈਰਨ ਪਤ ਅੰਤ ਵਿਚ ਉਸਦੇ ਲਾ ਦਿਉ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ । ਜਿਸ ਕਿਸੇ ਥਾਂ ਚਾਹੋ ਉਸੇ ਥਾਂ ਤੇ ਕਹਿ ਦਿਉ ॥੧੦੯੮॥

੬. ਰਦਨ ਛੇਦਨੀ ਰਦਨ=ਦੰਦਾਂ ਨੂੰ ਲੁਕਾ ਲੈਣ ਵਾਲਾ=ਲੰਬੇ ਨਕ ਬੁਲ ਵਾਲਾ ਹਾਥੀ "ਨ"=ਹਾਥੀਆਂ ਵਾਲੀ ਫੌਜ ਦਾ ਅਰਿ=ਵੈਰੀ ਛੇਦਨੀ "ਣੀ" ਵੈਰੀਆਂ ਦੀ ਫੌਜ ਆਖੋ । ਅਰਿ=ਫੌਜ ਦੀ ਵੈਰਨ ਦੇ ਨਾਮ ਦਾ ਪਦ ਉਸਦੇ ਅੰਤ ਵਿਚ ਲਾ ਦਿਉ । ਸਾਰੇ ਨਾਮ ਤੁਪਕ ਦੇ ਪਛਾਣ ਲਵੋ । ਇਸ ਵਿਚ ਭੇਤ ਜਰਾ ਜਿਨਾਂ ਵੀ ਨਾ ਜਾਨੋ ॥੧੦੯੯॥

੭. ਅੜਿੱਲ ॥ ਨਾਮ ਸਕਲ ਦੰਤਨ ਦੰਦਾਂ ਵਾਲੇ ਹਾਥੀਆਂ ਦੇ ਸਾਰੇ ਨਾਮ ਜੋ ਚਾਹੋ ਪਹਿਲਾਂ ਆਖੋ । ਅਰ=ਵੈਰੀ ਹਾਥੀਆਂ ਵਾਲੀ ਫੌਜ ਣੀ=ਫੌਜ ਜਾਣਕੇ ਫੇਰ ਅਰਿ ਪਦ ਅੰਤ ਵਿਚ ਉਸ ਦੇ ਲਾ ਦੇਈਏ । ਇਹ ਸਾਰੇ ਨਾਮ ਹੇ ਦਾਨੇ ਪੁਰਸ਼ੋ ਜਾਣ ਲਵੋ। ਜਿਥੇ ਵੀ ਦੇਣੇ ਚਾਹੋ ਉਸ ਥਾਂ ਦੇ ਦਿਉ ॥੧੧੦੦॥

੮. ਚੌਪਈ ॥ ਨ੍ਰਿਪਣੀ ਨਿਰਪ=ਰਾਜੇ "ਣੀ"=ਰਾਜਿਆਂ ਦੀ ਅਣੀ=ਸੈਨਾ ਹੋਵੇ ਇਹ ਪਦ ਪਹਿਲਾਂ ਆਖ ਦੀਜੈ । ਫੇਰ ਅਰਿ ਉਸਦਾ ਵੈਰੀ ਪਦ ਉਸਦੇ ਅੰਤ ਵਿਚ ਲਾ ਦੀਜੈ । ਸਾਰੇ ਤੁਪਕ ਦੇ ਨਾਮ ਹੋ ਗਏ ਪਛਾਣ ਲੌ । ਇਸ ਦੇ ਵਿਚ ਫਰਕ ਕੁਛ ਵੀ ਨਾ ਜਾਣੋ ॥੧੧੦੧॥

੯. ਆਦਿ ਭੂਪਨੀ ਪਹਿਲਾਂ ਭੂਪ=ਰਾਜਿਆਂ "ਨੀ"=ਦੀ ਸੈਨਾ ਦੇ ਨਾਮ ਦਾ ਸਬਦ ਕਹੋ । ਫੇਰ ਅਰਿ ਸੈਨਾ ਦੀ ਵੈਰਨ ਪਦ ਅੰਤ ਉਸ ਦੇ ਨਾਲ ਲਾਉ ਤੇ ਸਾਰੇ ਨਾਮ ਤੁਪਕ ਦੇ ਜਾਣ ਲਵੋ । ਜਿਥੇ ਚਾਹੋ ਉਸੇ ਥਾਂ ਕਹੋ ॥੧੧੦੨॥

੧੦. ਅੜਿੱਲ ॥ ਪ੍ਰਿਥਮ ਸੁਆਮਨੀ ਪਹਿਲਾਂ ਸੁਆਮੀ=ਮਾਲਕਾਂ ਰਾਜਿਆਂ ਦੀ ਸੈਨਾ ਸਬਦ ਕਹੋ । ਫੇਰ ਸੈਨਾ ਦੀ ਸ਼ੱਤ੍ਰੁ=ਵੈਰਨ ਸਬਦ ਨੂੰ ਉਸਦੇ ਅੰਤ ਵਿਚ ਦੇ ਦਿਉ । ਸਾਰੇ ਤੁਪਕ ਦੇ ਨਾਮ ਦਾਨੇ ਪੁਰਸ਼ ਜੀਅ ਵਿਚ ਜਾਣ ਲੈਣ । ਹੇ ਭਾਈ ਇਸ ਦੇ ਵਿਚ ਭੇਦ ਭਾਵ ਜਰਾ ਵੀ ਨਾ ਮੰਨੀਐ ॥੧੧੦੩॥

੧੧. ਆਦ ਅਧਪਨੀ ਪਹਿਲਾਂ ਅਧਿਪ=ਮਾਲਕ=ਰਾਜੇ, "ਨੀ"=ਰਾਜਿਆਂ ਵਾਲੀ ਫੌਜ ਉਚਾਰੋ । ਫੇਰ ਸੱਤ੍ਰੁ ਫੌਜ ਦੀ ਵੈਰਨ ਸਬਦ ਉਸਦੇ ਅੰਤ ਵਿਚ ਦੇ ਦਿਉ । ਸਾਰੇ ਤੁਪਕ ਦੇ ਨਾਮ ਸੁਜਾਨ ਪੁਰਸ਼ ਜੀਅ ਵਿਚ ਜਾਣ ਲੈਣ । ਹੇ ਭਾਈ ਇਸੇ ਵਿਚ ਭੇਦ ਭਾਵ ਰੰਚਕ ਭੀ ਨਾ ਮੰਨੀਏ ॥੧੧੦੪॥

੧੨. ਧਰਦਿਤ੍ਰਨੀ ਧਰ=ਧਰਤੀ, ਦਿਤ੍ਰਨੀ=ਧਰਤੀ ਤੇ ਅਧਿਕਾ ਰੱਖਣ ਵਾਲੀ ਸੈਨਾ, ਮੁਖ ਤੋਂ ਸਬਦ ਪਹਿਲਾਂ ਉਚਾਰਨ ਕਰੋ । ਅਰ=ਣੀ=ਫੌਜ ਦੀ ਵੈਰਨ ਉਸਦੇ ਅੰਤ ਵਿਚ ਸਬਦ ਨੂੰ ਲਾਉ। ਸਾਰੇ ਤੁਪਕ ਦੇ ਨਾਮ ਜੀਅ ਵਿਚ ਜਾਣ ਲਵੋ। ਹੇ ਭਾਈ ਸੁਜਾਨ ਪੁਰਸ਼ੋ ਜਿਥੇ ਚਾਹੋ ਉਥੇ ਹੀ ਇਹ ਸਬਦ ਵਰਤ ਲਵੋ ॥੧੧੦੫॥

ਜਿਹ ਠਵਰ; ਉਚਾਰਨ ਕੀਜੀਐ ॥੧੧੦੫॥ [੧]ਆਦਿ ਅਧਪਨੀ ਸਬਦ ਸੁ ਮੁਖ ਤੇ ਭਾਖੀਐ ॥ ਸੱਤ੍ਰੁ ਸਬਦ ਕੌਂ ਅੰਤ ਤਵਨ ਕੇ ਰਾਖੀਐ ॥ ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ ॥ ਹੋ ਜਵਨ ਠਵਰ ਮੈ ਚਹੀਐ ਤਹੀ ਪ੍ਰਮਾਨੀਐ ॥੧੧੦੬॥ [੨]ਪਤਣੀ ਆਦਿ ਬਖਾਨ ਸੱਤ੍ਰੁਣੀ ਭਾਖੀਐ ॥ ਹੋਤ ਤੁਪਕ ਕੇ ਨਾਮ ਹ੍ਰਿਦੈ ਮੈ ਰਾਖੀਐ ॥ ਇਨ ਕੇ ਭੀਤਰ ਭੇਦ ਨ ਨੈਕ ਪਛਾਨੀਐ ॥ ਹੋ ਜਵਨ ਠਵਰ ਮੈ ਚਹੀਐ; ਤਹੀ ਪ੍ਰਮਾਨੀਐ ॥੧੧੦੭॥ ਚੌਪਈ ॥ ਭੂਪਤਣੀ ਸਬਦਾਦਿ ਬਖਾਨੋ ॥ ਅਰਣੀ ਸਬਦ ਅੰਤ ਤਿਹੱ ਠਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਜਵਨੈ ਠਵਰ ਰੁਚੈ, ਤਹੱ ਕਹੀਐ ॥੧੧੦੮॥ [੪]ਆਦਿ ਭੂਪਣੀ ਸਬਦ ਬਖਾਨਹੁ ॥ ਅਰਿ ਪਦ ਅੰਤ ਤਵਨ ਕੇ ਠਾਨਹੁ ॥ ਨਾਮ ਤੁਪਕ ਕੇ ਸਕਲ ਪਛਾਨੋ ॥ ਜਿਹੱ ਠਾ ਰੁਚੈ ਸੁ ਤਹੀ ਪ੍ਰਮਾਨੋ ॥੧੧੦੯॥ [੫]ਅੜਿੱਲ ॥ ਬਧ ਕਰਣੀ ਮੁਖ ਤੇ ਸਬਦਾਦਿ ਉਚਾਰੀਐ ॥ ਅਰਣੀ ਤਾ ਕੇ ਅੰਤ ਸਬਦ ਕੌਂ ਡਾਰੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ ॥ ਹੋ ਜਵਨ ਠਵਰ ਰੁਚ ਹੋਇ; ਤਹੀ ਤੇ ਦੀਜੀਐ ॥੧੧੧੦॥ [੬]ਕਿੰਕਰਣੀ[ੳ] ਸਬਦਾਦਿ ਉਚਾਰਨ ਕੀਜੀਐ ॥ ਅਰਣੀ ਤਾ ਕੇ ਅੰਤ ਸਬਦ ਕੋ ਦੀਜੀਐ ॥ ਸਕਲ ਤੁਪਕ ਕੇ ਨਾਮ ਪਛਾਨ ਪ੍ਰਬੀਨ ਚਿਤ ॥ ਹੋ ਜਿਹੱ ਚਾਹੋ ਇਹੱ ਨਾਮ; ਦੇਹੁ ਭੀਤਰ ਕਬਿੱਤ ॥੧੧੧੧॥ [੭]ਚੌਪਈ ॥ ਅਨਚਰਨੀ ਸਬਦਾਦਿ ਉਚਰੀਐ ॥ ਅਰਿ ਪਦ ਅੰਤ ਤਵਨ ਕੇ ਡਰੀਐ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਉਚਰੋ ਤਹਾਂ ਠਵਰ ਜਿਹੱ ਚਹੀਐ ॥੧੧੧੨॥ [੮]ਅੜਿੱਲ ॥ ਆਦਿ ਅਨੁਗਨੀ ਸਬਦ ਉਚਾਰਨ ਕੀਜੀਐ ॥ ਹਨਨੀ ਤਾ ਕੇ ਅੰਤ ਸਬਦ ਕੋ ਦੀਜੀਐ ॥ ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥ ਹੋ ਜਹੱ ਜਹੱ ਸਬਦ ਚਹੀਜੈ; ਤਹੱ ਤਹੱ ਦੀਜੀਐ ॥੧੧੧੩॥ [੯]ਕਿੰਕਰਣੀ ਮੁਖ ਤੇ ਸਬਦਾਦਿ ਉਚਾਰੀਐ ॥ ਮਥਣੀ ਤਾ ਕੇ ਅੰਤ ਸਬਦ ਕੌਂ ਡਾਰੀਐ ॥ ਸਕਲ ਤੁਪਕ ਕੇ ਨਾਮ; ਸੁਘਰ ਜੀਅ ਜਾਨਿ ਲੈ ॥ ਹੋ ਜਵਨ ਠਵਰ ਮੋ ਚਹੋ; ਤਹੀ ਏ ਸਬਦ ਦੈ ॥੧੧੧੪॥ [੧੦]ਦੋਹਰਾ ॥ ਪ੍ਰਤਨਾ ਆਦਿ ਉਚਾਰ ਕੈ ਅਰਿ ਪਦ ਅੰਤ ਉਚਾਰ ॥ ਸਭ ਸ੍ਰੀ ਨਾਮ ਤੁਫੰਗ ਕੇ ਲੀਜੈ ਸੁ ਕਬਿ ਸੁਧਾਰ ॥੧੧੧੫॥ [੧੧]ਧੁਜਨੀ ਆਦਿ ਬਖਾਨ ਕੈ ਅਰਿ ਪਦ ਭਾਖੋ ਅੰਤ ॥ ਸਭ ਸ੍ਰੀ ਨਾਮ ਤੁਫੰਗ ਕੇ ਨਿਕਸਤ ਚਲੈ ਅਨੰਤ ॥੧੧੧੬॥ [੧੨]ਆਦਿ ਬਾਹਨੀ ਸਬਦ ਕਹਿ ਅੰਤ ਸੱਤ੍ਰੁ ਪਦ ਦੀਨ ॥ ਨਾਮ ਤੁਪਕ

ੳ. ਕਿਸੇ ਜ਼ਮਾਨੇ ਵਿਚ ਵਿਰੋਧੀ ਪਾਰਟੀ ਦੇ ਬੰਦਿਆਂ ਨੂੰ ਬਜ਼ਾਰ ਵਿਚ ਵੇਚਿਆਂ ਜਾਂਦਾ ਸੀ ਕਈ ਗਰੀਬਗ ਦੇ ਸਤਾਇ ਦਾਸ ਮੁੱਲ ਖਰੀਦੇ ਜਾਂਦੇ ਸਨ ਅਤੇ ਉਹਨਾਂ ਦੇ ਮੱਥੇ ਤੇ ਕੋਈ ਨਿਸ਼ਾਨ ਦਾ ਦਾਗ ਲਾ ਦਿਤਾ ਜਾਂਦਾ ਸੀ । ਜਦੋਂ ਕੋਈ ਲੜਾਈ ਲੜਨੀ ਪਏ ਉਹਨਾਂ ਦਾਗੇ ਨਿਸ਼ਾਨ ਵਾਲੇ ਮੁੱਲ ਖਰੀਦੇ ਦਾਸਾਂ ਨੂੰ ਬੜੀ ਬੇਰਹਿਮੀ ਨਾਲ ਸਭ ਤੋਂ ਅੱਗੇ ਝੋਕਿਆ ਜਾਂਦਾ ਸੀ । ਉਹਨਾਂ ਵਿਚੋਂ ਜੇ ਕੋਈ ਜਵਾਨ ਨੱਸ ਭੱਜਕੇ ਜਾਨ ਬਚਾਉਣ ਲਈ ਅੱਗੇ ਪਿੱਛੇ ਹੋ ਜਾਂਦਾ ਉਸ ਨੂੰ ਮਾਲਿਕ ਦੇ ਹੁਕਮ ਨਾਲ ਕਤਲ ਕੀਤਾ ਜਾਂਦਾ । ਇਸ ਲਈ ਮੁੱਲ ਖਰੀਦੀ ਗੋਲੇ ਮੂੰਜੀਆਂ ਵਾਲੀ ਮੌਤ ਨਾਲੋਂ ਲੜਕੇ ਸ਼ਹੀਦੀ ਪਾਉਣ ਵਿਚ ਹੀ ਆਪਣੀ ਸਫਲਤਾ ਸਮਝਦੇ ਸਨ । ਤਾਂ ਹੀ ਤਾਂ ਕਬੀਰ ਜੀ ਨੇ ਉਹਨਾਂ ਦੀ ਦ੍ਰਿੜਤਾ ਦੀ ਮਿਸਾਲ ਦੇ ਕੇ ਦਸਿਆ ਹੈ:-ਦਾਗੇ ਹੋਇ ਸੁਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ ॥ਪੰ: ੬੭੦॥ ਕਬੀਰ ਜੀ ॥ ਕਿ ਦਾਗੇ ਹੋਏ ਮਾਲਿਕ ਦੇ ਪਖੀ ਹੋ ਕੇ ਲੜਦੇ ਹਨ ਜੋ ਬਿਨਾਂ ਦਾਗੇ ਹੁੰਦੇ ਨੇ ਉਹ ਭੱਜ ਜਾਂਦੇ ਨੇ ਪਰ ਦਸਮੇਸ਼ ਜੀ ਤਾਂ ਕਹਿੰਦੇ ਨੇ ਕਿ ਬੰਦੂਕ ਕਿਸੇ ਦਾ ਲਿਹਾਜ ਨਹੀਂ ਕਰਦੀ ਦਾਗੇ ਹੋਏ ਸਭ ਤੋਂ ਪਹਿਲਾਂ ਮਾਰੇ ਜਾਂਦੇ ਨੇ ਕਿਉਂਕਿ ਉਹ ਮੂਹਰੇ ਹੁੰਦੇ ਨੇ ।

੧. ਆਦਿ ਅਧਪਨੀ ਪਹਿਲਾਂ ਅਧਪਨੀ=ਧਰਤੀ ਦੇ ਮਾਲਿਕ ਰਾਜੇ, "ਨੀ"=ਰਾਜਿਆਂ ਵਾਲੀ ਫੌਜ, ਦਾ ਸਬਦ ਸੋਹਣੇ ਮੁਖ ਤੋਂ ਆਖੀਏ । ਫੇਰ-ਉਸ ਫੌਜ ਦਾ ਸੱਤ੍ਰ ਸਬਦ ਨੂੰ ਉਸਦੇ ਅੰਤ ਵਿਚ ਲਾ ਦੇਈਏ । ਸਾਰੇ ਤੁਪਕ ਦੇ ਨਾਮ ਦਾਨੇ ਪੁਰਸ਼ੋ ਜੀਅ ਵਿਚ ਜਾਨ ਲਈਏ । ਜਿਥੇ ਵੀ ਜਗਾਹ ਪਰ ਚਾਹੋ ਉਥੇ ਹੀ ਪ੍ਰਮਾਨ ਪਾ ਲਈਏ ॥੧੧੦੬॥

੨. ਪਤਣੀ ਧਰਤੀ ਦੇ ਪਤੀ=ਰਾਜੇ "ਣੀ"=ਰਾਜਿਆਂ ਵਾਲੀ ਫੌਜ-ਦਾ ਸਬਦ ਪਹਿਲਾਂ ਆਖ ਕੇ ਉਸ ਦੀ ਸੱਤ੍ਰਣੀ=ਵੈਰਨ ਕਹੀਏ। ਤੁਪਕ ਦੇ ਨਾਮ ਹੋ ਜਾਂਦੇ ਹਨ ਦਿਲ ਵਿਚ ਵਸਾ ਲੌਂ । ਇਸ ਦੇ ਵਿਚ ਕੋਈ ਫਰਕ ਨਾ ਜਰਾ ਭੀ ਪਛਾਨੀਐ । ਹੇ ਭਾਈ ਜਿਸ ਥਾਂ ਪਰ ਭੀ ਚਾਹੋ ਉਥੇ ਹੀ ਪ੍ਰਮਾਨ ਹੋਵੇਗਾ ॥੧੧੦੭॥

੩. ਚੌਪਈ ॥ ਭੁਪਤਣੀ ਭੂ+ਪਤਿ=ਭੁਇੰ ਧਰਤੀ ਦੇ ਮਾਲਿਕ ਰਾਜਿਆਂ ਦੀ "ਣੀ"=ਫੌਜ ਸਬਦ ਪਹਿਲਾਂ ਆਖੋ । ਉਸ ਫੌਜ ਦੀ ਅਰਣੀ=ਵੈਰਨ ਸਬਦ ਅੰਤ ਉਸ ਦੇ ਬਾਅਦ ਲਾ ਦਿਉ । ਬੱਸ, ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਈਏ । ਜਿਥੇ ਤੁਹਾਡੀ ਰੁਚੀ ਇੱਛਾ ਹੋਵੇ ਆਖ ਦਿਉ ॥੧੧੦੮॥

੪. ਆਦਿ ਭੁਪਣੀ ਭੁਇੰ ਪਤੀ ਰਾਜਿਆਂ "ਣੀ" ਦੀ ਫੌਜ ਸਬਦ ਉਚਾਰ ਦਿਉ । ਉਸ ਫੌਜ ਦਾ ਅਰਿ=ਵੈਰੀ ਪਦ ਉਸਦੇ ਅੰਤ ਵਿਚ ਲਾ ਦਿਉ । ਜਾਣੋ ਕਿ ਸਾਰੇ ਨਾਮ ਤੁਪਕ ਦੇ ਪਛਾਣ ਲਵੋ । ਜਿਥੇ ਚਾਹੋ ਉਥੇ ਹੀ ਪ੍ਰਮਾਨ ਹੋ ਜਾਣਗੇ ॥੧੧੦੯॥

੫. ਅੜਿੱਲ ॥ ਬਧਕਰਣੀ ਸਾਰੇ ਆਮ ਕਤਲ ਕਰ ਵਾਲੇ ਕਾਤਲ ਰਾਜਿਆਂ ਦੀ ਫੌਜ ਮੁਖ ਤੋਂ ਇਹ ਸਬਦ ਪਹਿਲਾਂ ਕਹੀਏ। ਉਸ ਫੌਜ ਦੀ ਅਰਣੀ=ਵੈਰਨ ਉਸ ਦੇ ਅੰਤ ਵਿਚ ਸਬਦ ਲਾ ਦੇਈਏ । ਸਾਰੇ ਤੁਪਕ ਦੇ ਨਾਮ ਜੀਆਂ ਵਿਚ ਜਾਣ ਲਈਏ । ਹੇ ਭਾਈ ਜਿਸ ਥਾਂ ਤੇ ਤੁਹਾਡੀ ਇੱਛਾ ਹੋਵੇ ਉਥੇ ਹੀ ਦੇ ਦੀਜੀਏ ॥੧੧੧੦॥

੬. ਕਿੰਕਰ-ਦਾਸ=ਨੌਕਰ=ਸਿਪਾਹੀ "ਣੀ"=ਸਿਪਾਹੀਆਂ ਦੀ ਫੌਜ, ਸਬਦ ਪਹਿਲਾਂ ਕਹਿਕੇ । ਉਸਦੀ ਅਰਣੀ=ਵੈਰਨ ਉਸ ਤੇ ਬਾਅਦ ਅੰਤ ਵਿਚ ਸਬਦ ਦੇ ਸਾਰੇ ਤੁਪਕ ਦੇ ਨਾਮ ਦਾਨੇ ਪੁਰਸ਼ੋ ਪਛਾਣ ਲਵੋ ਚਿਤ ਦੇ ਵਿਚ । ਹੇ ਭਾਈ ਜਿਥੇ ਚਾਹੋ ਇਹ ਨਾਮ ਵਿਚ ਸਭਾ ਦੇ ਦਿਉ ॥੧੧੧੧॥

੭. ਚੌਪਈ ॥ ਅਨਚਰਨੀ ਅਨਚਰ=ਅਗਿਆਕਾਰ ਦਾਸ (ਸੇਵਕ) "ਨੀ"=ਸੇਵਕਾਂ ਦੀ ਫੌਜ-ਸਬਦ ਪਹਿਲਾਂ ਕਹੀਏ । ਹਨ ਨੀ=ਉਸ ਸੇਵਕਾਂ ਦੀ ਫੌਜ ਨੂੰ ਮਾਰ ਦੇਣ ਵਾਲੀ ਅਰਿ=ਵੈਰਨ ਪਦ ਅੰਤ ਉਸ ਤੋਂ ਬਾਅਦ ਲਾ ਦੇਈਏ । ਸਾਰੇ ਹੀ ਨਾਮ ਸ੍ਰੀ ਤੁਪਕ ਦੇ ਜਾਣ ਲਈਏ । ਕਹੋ ਉਥੇ ਜਿਸ ਥਾਂ ਤੇ ਦਿਲ ਚਾਹੁੰਦਾ ਹੈ ॥੧੧੧੨॥

੮. ਅੜਿੱਲ ॥ ਆਦਿ ਅਨੁਗਨੀ ਵਫਾਦਾਰ ਸੇਵਕ, ਸੂਰਬੀਰਾਂ ਦੀ ਫੌਜ ਦਾ ਸਬਦ ਉਚਾਰਨ ਕਰੋ । ਉਸ ਫੌਜ ਨੂੰ ਹਨਨੀ ਮਾਰ ਦੇਣ ਵਾਲੀ ਉਸ ਦੇ ਅੰਤ ਵਿਚ ਸਬਦ ਕਹਿ ਦੇਈਏ। ਸਾਰੇ ਨਾਮ ਤੁਪਕ ਦੇ ਸੁਜਾਨ ਪੁਰਸ਼ੋ ਜਾਣ ਲਈਏ । ਹੇ ਭਾਈ ਜਿਥੇ ਜਿਥੇ ਸਬਦ ਦੀ ਲੋੜ ਹੋਵੇ ਉਥੇ ਉਥੇ ਦੇ ਦਿਉ ॥੧੧੧੩॥

੯. ਕਿੰਕਰਣੀ (ਬੇ ਮੁਰੀਦ ਗੁਲਾਮਾਂ ਵਾਲੇ ਰਾਜਿਆਂ ਦੀ ਫੌਜ) ਮੂੰਹ ਤੋਂ ਸ਼ਬਦ ਪਹਿਲਾਂ ਆਖੀਐ । ਮਥਣੀ (ਮਾਰਕੇ ਦੁਧ ਵਾਂਗ ਰਿੜਕ ਦੇਣ ਵਾਲੀ ਉਸ ਦੇ ਅੰਤ ਵਿਚ ਸਬਦ ਨੂੰ ਲਾਈਏ । ਇਹ ਸਾਰੇ ਤੁਪਕ ਦੇ ਨਾਮ ਦਾਨੇ ਪੁਰਸ਼ੋ ਜੀਅ ਵਿਚ ਜਾਣ ਲਵੋ । ਹੇ ਭਾਈ ਜਿਹੜੇ ਵੀ ਥਾਂ ਵਿਚ ਚਾਹੋ ਉਥੇ ਹੀ ਏਹ ਸਬਦ ਦੇ ਦੇਵੋ ॥੧੧੧੪॥

੧੦. ਦੋਹਰਾ ॥ ਪ੍ਰਤਨਾ (ਖਾਸ ਗਿਣਤੀ ਦੀ ਫੌਜ=ਜੈਸਾ ਕਿ ੨੪੩ ਹਾਥੀ, ੭੩੯ ਘੋੜੇ ੧੨੧੫ ਪਿਆਦੇ=ਪੈਦਲ ਹੋਣ ਪਹਿਲਾਂ ਆਖਕੇ ਉਹਨਾਂ ਦੀ ਅਰਿ=ਵੈਰਨ ਪਦ ਅੰਤ ਆਂਖੋ । ਸਾਰੇ ਨਾਮ ਸ੍ਰੀ ਤੁਫੰਗ=ਬੰਦੂਕ ਦੇ ਕਵੀ ਜਨ ਸਮਝ ਕਰ ਲੈਣ ॥੧੧੧੫॥

੧੧. ਧੁਜਨੀ ਝੰਡੇ ਝੰਡੀਆਂ ਵਾਲੀ ਸੈਨਾ ਪਹਿਲਾਂ ਆਖ ਕੇ ਅਰਿ=ਉਹਨਾਂ ਦਾ ਵੈਰੀ ਪਦ ਅੰਤ ਵਿਚ ਆਖ ਦਿਉ । ਸਾਰੇ ਨਾਮ ਸ੍ਰੀ ਤੁਫੰਗ ਦੇ ਅਨੇਕਾਂ ਨਿਕਲਦੇ ਚਲੇ ਜਾਂਦੇ ਹਨ ॥੧੧੧੬॥

੧੨. ਪਹਿਲਾਂ ਬਾਹਨੀ ਰਥ, ਘੋੜੇ, ਹਾਥੀ ਆਦਿ ਵਾਹਨਾਂ ਵਾਲੀ ਫੌਜ ਦਾ ਸਬਦ ਕਹਿਕੇ ਅੰਤ ਸੱਤ੍ਰ ਉਸ ਫੌਜ ਦੀ ਵੈਰਨ ਪਦ ਦੇ ਕੇ ਤੁਪਕ ਦੇ ਨਾਮ ਹੋ ਜਾਂਦੇ ਹਨ ਸਾਰੇ ਦਾਨੇ ਪੁਰਸ਼ ਸਮਝ ਲੈਣ ॥੧੧੧੭॥

ਕੇ ਹੋਤ ਹੈਂ ਲੀਜੋ ਸਮਝ ਪ੍ਰਬੀਨ ॥੧੧੧੭॥ [1]ਕਾਮਿ ਆਦਿ ਸਬਦੋਚਰਕੈ; ਅਰਿ ਪਦ ਅੰਤ ਸੁ ਦੇਹੁ ॥ ਨਾਮ ਤੁਪਕ ਕੇ ਹੋਤ ਹੈਂ ਚੀਨ੍ ਚਤੁਰ ਚਿਤ ਲੇਹੁ ॥੧੧੧੮॥ [2]ਕਾਮਿ ਆਦਿ ਸਬਦੋਚਰਕੈ ਅਰਿ ਪਦ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੧੧੧੯॥ [3]ਆਦਿ ਬਿਰਿੱਖਨ ਸਬਦ ਕਹਿ ਅੰਤ ਸੱਤ੍ਰੁ ਪਦ ਦੀਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥੧੧੨੦॥ [4]ਸੈਨਾ ਆਦਿ ਬਖਾਨ ਕੈ ਅਰਿ ਪਦ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੧੧੨੧॥ [5]ਧਨਨੀ ਆਦਿ ਬਖਾਨ ਕੈ ਅਰਨੀ ਅੰਤ ਬਖਾਨ ॥ ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥੧੧੨੨॥ [6]ਅੜਿੱਲ ॥ ਆਦਿ ਧਨਖਨੀ ਸਬਦ ਉਚਾਰਨ ਕੀਜੀਐ ॥ ਸੱਤ੍ਰੁ ਸਬਦ ਕੋ ਅੰਤ ਤਵਨ ਕੇ ਦੀਜੀਐ ॥ ਸਕਲ ਤੁਪਕ ਕੇ ਨਾਮ ਚਤੁਰ ਜੀਯ ਜਾਨੀਐ ॥ ਹੋ ਯਾ ਕੇ ਭੀਤਰ ਭੇਦ ਨ ਨੈਕ ਪ੍ਰਮਾਨੀਐ ॥੧੧੨੩॥ [7]ਕੋਵੰਡਨੀ ਸਬਦ ਕੋ ਆਦਿ ਉਚਾਰੀਐ ॥ ਅਰਣੀ ਤਾ ਕੇ ਅੰਤ ਸਬਦ ਕੋ ਡਾਰੀਐ ॥ ਸਕਲ ਤੁਪਕ ਕੋ ਨਾਮ ਜਾਨ ਜੀਅ ਲੀਜੀਐ ॥ ਹੋ ਜਹਾਂ ਸਬਦ ਏ ਚਹੋ; ਤਹੀਂ ਤੇ ਦੀਜੀਐ ॥੧੧੨੪॥ [8]ਚੌਪਈ ॥ ਦਿਖੁਆਕਨੀ ਪਦਾਦਿ ਭਨੀਜੈ ॥ ਅਰਣੀ ਅੰਤ ਸਬਦ ਤਿਹੱ ਦੀਜੈ ॥ ਸਕਲ ਤੁਪਕ ਕੇ ਨਾਮ ਲਹਿੱਜਹਿੱ ॥ ਜਹੱ ਚਾਹੋ; ਤਿਹੱ ਠਵਰ ਭਣਿੱਜਹਿ ॥੧੧੨੫॥ [9]ਕਾਰਮੁਕਨੀ ਸਬਦਾਦਿ ਉਚਰੀਐ ॥ ਅਰਣੀ ਸਬਦ ਅੰਤ ਤਿਹੱ ਧਰੀਐ ॥ ਸਕਲ ਤੁਪਕ ਕੇ ਨਾਮ ਪਛਾਨੋ ॥ ਜਹ ਚਾਹੋ; ਤਿਹ ਠਵਰ ਬਖਾਨੋ ॥੧੧੨੬॥ [10]ਰਿਪ ਸੰਤਾਪਨ ਆਦਿ ਬਖਾਨੋ ॥ ਅਰਣੀ ਸਬਦ ਅੰਤ ਤਿਹੱ ਠਾਨੋ ॥ ਸਕਲ ਤੁਪਕ ਕੇ ਨਾਮ ਲਹੀਜੈ ॥ ਯਾ ਮੈ ਭੇਦ ਨੈਕ ਨਹੀ ਕੀਜੈ ॥੧੧੨੭॥ [11]ਰਿਪ ਖੱਡਣਨੀ ਆਦਿ ਭਣਿੱਜੈ ॥ ਅਰਣੀ ਸਬਦ ਅੰਤ ਤਿਹੱ ਦਿੱਜੈ ॥ ਸਕਲ ਤੁਪਕ ਕੇ ਨਾਮ ਪਛਾਨੋ ॥ ਜਹੱ ਤਹੱ ਮਿਲ ਸੁਘਰੁਚ ਬਖਾਨੋ ॥੧੧੨੮॥ [12]ਦੁਸਟ ਦਾਹਨੀ ਆਦਿ ਭਨੀਜੈ ॥ ਅਰਣੀ ਸਬਦ ਅੰਤ ਤਿਹੱ ਦੀਜੈ ॥ ਨਾਮ ਤੁਪਕ ਕੇ ਤੁਮ ਲਖਿ ਪਾਵਹੁ ॥ ਜਹੱ ਚਾਹੋ ਤਿਹ ਠਵਰ ਬਤਾਵਹੁ ॥੧੧੨੯॥ [13]ਰਿਪ ਘਾਇਣੀ ਪਦਾਦਿ ਬਖਾਨੋ ॥ ਅਰਣੀ ਸਬਦ ਅੰਤ ਤਿਹੱ ਠਾਨੋ ॥ ਨਾਮ ਤੁਪਕ ਕੇ ਸਕਲ ਲਹੀਜੈ ॥ ਜਉਨ ਠਵਰ ਚਹੀਐ ਤਹ ਦੀਜੈ ॥੧੧੩੦॥ ਅੜਿੱਲ ॥[14] ਆਦਿ ਚਾਪਨੀ ਸਬਦ ਉਚਾਰਨ ਕੀਜੀਐ ॥ ਅਰਣੀ ਤਾ ਕੇ

੧. ਕਾਮਿ (ਕਾਮਿ, ਅਰਬੀ ਸਬਦ ਹੈ)=ਕਮਿ ਸੰਜੋਆਂ ਧਾਰੀ ਫੌਜ ਦਾ ਨਾਮ ਪਹਿਲਾਂ ਉਚਾਰਕੇ - ਉਹਨਾਂ ਦਾ ਅਰਿ ਵੈਰੀ ਪਦ ਵਿਚ ਦੇ ਦੇਹੁ। ਤੁਪਕ ਦੇ ਨਾਮ ਹੋ ਜਾਂਦੇ ਹਨ ਦਾਨੇ ਪੁਰਸ਼ ਚਿਤ ਵਿਚ ਵਿਚਾਰ ਕੇ ਦੇਖ ਲੈਣ ॥੧੧੧੮॥

੨. ਕਮਿ ਸੰਜੋਆਂ ਪਹਿਨੀ ਹੋਈਆਂ ਫੌਜ ਪਹਿਲਾਂ ਸਬਦ ਉਚਾਰ ਕੇ, ਸੰਜੋਆਂ ਨੂੰ ਭੰਨ ਕੇ ਵਿਚ ਦੀ ਨਿਕਲ ਜਾਣ ਵਾਲੀ ਬੰਦੂਕ ਦੀ ਗੋਲੀ ਅਰਿ ਪਦ ਅੰਤ ਵਿਚ ਕਹਿਕੇ ਤੁਪਕ ਦੇ ਨਾਮ ਹੋ ਜਾਂਦੇ ਹਨ, ਬੁਧੀਵਾਨ ਪੁਰਸ਼ ਸਮਝ ਲੈਣ ॥੧੧੧੯॥

੩. ਆਦਿ ਪਹਿਲਾਂ ਬਿਹੂਖਨਿ=ਕਵਚਧਾਰੀ ਫੌਜ ਆਖੋ ਅੰਤ ਉਸਦੀ ਸੱਤ੍ਰੁ=ਵੈਰਨ ਪਦ ਦੇ ਦਿਉ। ਤੁਪਕ ਦੇ ਨਾਮ ਹੋ ਜਾਂਦੇ ਹਨ ਸਮਝਦਾਰ ਪੁਰਸ਼ ਸਮਝ ਲੈਣ ॥੧੧੨੦॥

੪. ਸੈਨਾ (ਫੌਜ) ਦਾ ਨਾਮ ਪਹਿਲਾਂ ਲੈ ਕੇ ਅਰਿ=ਉਸ ਦਾ ਅਰਿ=ਵੈਰੀ ਪਦ ਅੰਤ ਵਿਚ ਆਖ ਦਿਉ। ਤੁਪਕ ਦੇ ਨਾਮ ਹੋ ਜਾਂਦੇ ਨੇ ਸੁਜਾਨ ਪੁਰਸ਼ ਸਮਝ ਲੈਣ ॥੧੧੨੧॥

੫. ਧਨਨੀ ਧਨ=ਧਨੁਖ ਦਾ ਸੰਖੇਪ ਨਾਮ ਹੈ "ਨੀ"=ਧਨੁਖ ਵਾਲੀ ਫੌਜ ਪਹਿਲਾਂ ਆਖ ਕੇ ਅਰਨੀ=ਉਸ ਫੌਜ ਦੀ ਵੈਰਨ ਅੰਤ ਵਿਚ ਕਹਿ ਦਿਉ। ਤੁਪਕ ਦੇ ਨਾਮ ਹੋ ਜਾਂਦੇ ਹਨ ਬੁਧੀ ਜੀਵੀ ਪੁਰਸ਼ ਜਾਣ ਲੈਣ ॥੧੧੨੨॥

੬. ਅੜਿੱਲ ॥ ਪਹਿਲਾਂ ਧਨਖਨੀ=ਤੀਰ ਕਮਾਣ ਵਾਲੀ ਫੌਜ ਦੇ ਨਾਮ ਦਾ ਸਬਦ ਆਖ ਦਿਉ। ਫੇਰ ਉਸ ਫੌਜ ਦਾ ਸੱਤ੍ਰੁ ਸਬਦ ਨੂੰ ਉਸ ਦੇ ਅੰਤ ਵਿਚ ਕਹਿ ਦੇਵੋ। ਹੇ ਚਤ੍ਰ ਪੁਰਸ਼ੋ ਇਹ ਸਾਰੇ ਤੁਪਕ ਦੇ ਨਾਮ ਜੀਅ ਵਿਚ ਜਾਣ ਲਵੋ। ਹੇ ਭਾਈ ਇਸ ਦੇ ਵਿਚ ਜਰਾ ਭੀ ਭੇਦ-ਫਰਕ ਜਾਂ ਭੁਲੇਖਾ ਨਾ ਮੰਨਿਏ ॥੧੧੨੩॥

੭. ਕੋਵੰਡਨੀ ਕਵੰਡ=ਕਮਾਨ "ਨੀ"=ਧਨਖ ਕਮਾਣ ਸਬਦ ਪਹਿਲਾਂ ਆਖਕੇ। ਫੇਰ ਅਰਣੀ=ਫੌਜ ਦੀ ਵੈਰਨ ਉਸ ਦੇ ਪਿਛੋਂ ਅੰਤ ਵਿਚ ਲਾ ਦੇਵੋ। ਸਾਰੇ ਤੁਪਕ ਦੇ ਨਾਮਾਂ ਨੂੰ ਜੀਅ ਵਿਚ ਜਾਨ ਲੀਜੈ। ਹੇ ਭਾਈ ਇਸ ਸਬਦ ਨੂੰ ਜਿਥੇ ਚਾਹੋ ਉਥੇ ਹੀ ਦੇ ਦੇਵੋ ॥੧੧੨੪॥

੮. ਚੌਪਈ ॥ ਦਿਖਆਸਨੀ ਸਿਖਯਾ ਸਪੰਨ=ਭਾਵ ਤੀਰ ਕਮਾਣ ਦੀ ਸਿਖਿਆ ਸਪੰਨ ਫੌਜ ਦੇ ਨਾਮ ਦਾ ਪਦ ਪਹਿਲਾਂ ਆਖ ਦਿਉ। ਅਰਣੀ=ਉਸਦੀ ਵੈਰਣ, ਸਬਦ ਅੰਤ ਵਿਚ ਉਥੇ ਦੇ ਦਿਉ। ਸਾਰੇ ਨਾਮ ਤੁਪਕ ਦੇ ਜਾਣ ਕੇ। ਜਿੱਥੇ-ਜਿੱਥੇ ਚਾਹੋ ਉਸੇ ਥਾਂ ਬੋਲ ਦਿਉ ॥੧੧੨੫॥

੯. ਕਾਰਮੁਕਨੀ ਜੁਧ ਦਾ ਕੰਮ ਮੁਕਾਣ ਵਾਲੀ=ਕਮਾਣ, ਸਬਦ ਪਹਿਲਾਂ ਆਖੀਐ। ਉਸ ਦੀ ਵੈਰਨ=ਅਰਣੀ ਸਬਦ ਉਸਦੇ ਅੰਤ ਵਿਚ ਲਾ ਦੇਈਏ। ਸਾਰੇ ਤੁਪਕ ਦੇ ਨਾਮ ਪਛਾਣ ਲਵੋ। ਜਿਥੇ ਚਾਹੋ ਉਸੇ ਥਾਂ ਕਹਿ ਸਕਦੇ ਹੋ ॥੧੧੨੬॥

੧੦. ਰਿਪ ਸੰਤਾਪਨ ਰਿਪ=ਵੈਰ, ਵੈਰੀ ਨੂੰ ਸੰਤਾਪ=ਦੁਖੀ ਕਰਨ ਵਾਲੀ "ਨ"=ਸਬਦ ਪਹਿਲਾਂ ਆਖੋ। ਉਸਦੀ ਅਰਣੀ=ਵੈਰਨ ਉਸ ਦੇ ਅੰਤ ਵਿਚ ਲਾਉ। ਬੱਸ, ਇਹ ਸਾਰੇ ਤੁਪਕ ਦੇ ਨਾਮ ਜਾਣ ਲੀਜੈ। ਇਸ ਦੇ ਵਿਚ ਜਰਾ ਭੀ ਭੇਦ ਨਾ ਕਰੀਏ ॥੧੧੨੭॥

੧੧. ਰਿਪਖੰਡਨਨੀ ਰਿਪ=ਵੈਰੀ ਖੰਡਣ=ਵੈਰੀ ਦੇ ਟੋਟੇ ਕਰ ਦੇਣ "ਨੀ" ਵਾਲੀ ਫੌਜ ਦਾ ਸਬਦ ਪਹਿਲਾਂ ਕਹੋ। ਉਸਦੀ ਅਰਣ=ਵੈਰਨ ਸਬਦ ਉਸਦੇ ਅੰਤ ਵਿਚ ਦੇ ਦਿਉ। ਸਾਰੇ ਤੁਪਕ ਦੇ ਨਾਮ ਪਛਾਣ ਲਵੋ। ਜਿੱਥੇ-ਜਿੱਥੇ ਦਾਨੇ ਪੁਰਸ਼ ਦੀ ਸ਼ੁਘ੍ਰੁ=ਰੁਚੀ ਹੋਵੇ ਉਥੇ ਆਖ ਦਿਉ ॥੧੧੨੮॥

੧੨. ਦੁਸ਼ਟ ਦਾਹਨੀ ਦੁਸ਼ਟਾਂ ਨੂੰ ਸਾੜ ਦੇਣ ਵਾਲੀ ਪਹਿਲਾਂ ਆਖੋ ਤੀਰ ਕਮਾਣ ਵਾਲੀ ਫੌਜ। ਅਰਣੀ ਉਸ ਫੌਜ ਦੀ ਵੈਰਣ, ਸਬਦ ਉਸ ਦੇ ਅੰਤ ਵਿਚ ਦੇ ਦਿਉ। ਤੁਪਕ ਦੇ ਨਾਮ ਤੁਸੀਂ ਜਾਣ ਲਉ ਜਿਸ ਥਾਂ ਚਾਹੋ ਉਸੇ ਥਾਂ ਦੱਸ ਦਿਉ ॥੧੧੨੯॥

੧੩. ਰਿਪ ਘਾਇਣੀ ਵੈਰੀਆਂ ਨੂੰ ਘਾਇਲ, ਜਖਮੀ ਕਰ ਦੇਣ ਵਾਲੀ ਫੌਜ ਦਾ ਨਾਮ ਪਹਿਲਾਂ ਆਖੋ। ਉਸਦੀ ਅਰਣੀ=ਵੈਰਨ ਸਬਦ ਫੇਰ ਅੰਤ ਉਸ ਦੇ ਲਾਉ ॥ ਤੁਪਕ ਦੇ ਨਾਮ ਸਾਰੇ ਜਾਣ ਲੀਜੈ। ਜਿਸ ਥਾਂ ਚਾਹੋ ਉਥੇ ਦੇ ਦਿਉ ॥੧੧੩੦॥

੧੪. ਅੜਿੱਲ ॥ ਆਦਿ ਚਾਪਣੀ ਕਮਾਣ ਧਾਰੀ ਫੌਜ, ਪਹਿਲਾਂ ਆਖ ਦਿਉ। ਅਰਣੀ=ਉਸਦੀ ਵੈਰਣ ਉਸਦੇ ਪਿੱਛੋਂ ਅੰਤ ਵਿਚ ਸਬਦ ਦੇ ਦਿਉ। ਸਾਰੇ ਨਾਮ ਤੁਪਕ ਦੇ ਸਜਨੋ ਜਾਣ ਲਵੋ। ਜਿਥੇ ਸਬਦ ਚਾਹੋ ਉਥੇ ਉਥੇ ਦੇ ਦਿਉ ॥੧੧੩੧॥

ਅੰਤ ਸਬਦ ਕੌਂ ਦੀਜੀਐ ॥ ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥ ਹੋ ਜਹਾਂ ਚਾਹੀਐ ਸਬਦ; ਸੁ ਤਹੱ ਤਹੱ ਦੀਜੀਐ ॥੧੧੩੧॥ [1]ਪ੍ਰਤੰਚਨੀ ਸਬਦ ਕੋ ਆਦਿ ਬਖਾਨੀਐ ॥ ਅਰਣੀ ਤਾ ਕੇ ਅੰਤ ਸਬਦ ਕੌਂ ਠਾਨੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ ॥ ਹੋ ਕਹੋ ਨਿਸੰਕ ਸਭ ਠਉਰ; ਨ ਗਨਤੀ ਕੀਜੀਐ ॥੧੧੩੨॥ [2]ਛੰਦ ਰੂਆਮਲ ॥ ਸੱਤ੍ਰ ਭੰਜਨਿ ਆਦਿ ਬਖਾਨ ॥ ਰਿਪ ਸਬਦੁ ਬਹੁਰਿ ਪ੍ਰਮਾਨ ॥ ਸਭ ਨਾਮ ਤੁਪਕ ਪਛਾਨ ॥ ਨਹਿ ਭੇਦ ਯਾ ਮਹਿੱ ਜਾਨ ॥ ੧੧੩੩॥ [3]ਚੌਂਪਈ ॥ ਹਰ ਸਕਤਣ ਪਦ ਆਦਿ ਭਣਿੱਜੈ ॥ ਅਰਣੀ ਸਬਦ ਅੰਤ ਤਿਹ ਦਿੱਜੈ॥ ਨਾਮ ਤੁਪਕ ਕੇ ਸਕਲ ਲਹੀਜੈ ॥ ਜਹੀ ਠਵਰ ਚਹੀਐ; ਤਹ ਦੀਜੈ ॥੧੧੩੪॥ [4]ਅੜਿੱਲ ॥ ਬਿਸਿਖ ਬਰਸਣੀ ਆਦਿ ਉਚਾਰਣ ਕੀਜੀਐ ॥ ਅਰਣੀ ਤਾ ਕੇ ਅੰਤ ਸਬਦ ਕੌਂ ਦੀਜੀਐ ॥ ਸਕਲ ਤੁਪਕ ਕੇ ਨਾਮ ਚਤੁਰ ਜੀਯ ਜਾਨੀਐ ॥ ਹੋ ਕਾਬਿ ਕਬਿਤ ਕੇ ਭੀਤਰ ਸਦਾ ਪ੍ਰਮਾਨੀਐ ॥੧੧੩੫॥ [5]ਚੌਂਪਈ ॥ ਬਾਨ ਬਰਖਣੀ ਆਦਿ ਉਚਰੀਐ ॥ ਅਰਣੀ ਸਬਦ ਅੰਤ ਤਿਹ ਧਰੀਐ ॥ ਸਕਲ ਤੁਪਕ ਕੇ ਨਾਮ ਲਹੀਜੈ ॥ ਜਿਹ ਚਾਹੋ ਤਿਹੱ ਠਵਰ ਭਣੀਜੈ ॥੧੧੩੬॥[6] ਅੜਿਲ ॥ ਆਦਿ ਬਾਨਨੀ ਸਬਦਹਿ ਭੂਲ ਬਖਾਨੀਐ ॥ ਅਰਣੀ ਤਾ ਕੇ ਅੰਤ ਸਬਦ ਕੌਂ ਠਾਨੀਐ॥ ਨਾਮ ਤੁਪਕ ਕੇ ਸਕਲ ਜਾਨ ਜੀਯ ਲੀਜੀਐ ॥ ਜੋ ਜਹ ਚਾਹੋ ਤਹ ਸਬਦ ਤਹੀ ਤੇ ਦੀਜੀਐ ॥੧੧੩੭॥ ਚੌਂਪਈ ॥ [7]ਆਦਿ ਪਨਚਨੀ ਸਬਦ ਬਖਾਨੋ॥ ਮਥਣੀ ਸਬਦ ਅੰਤ ਤਿਹੱ ਠਾਨੋ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਰੁਚਿ ਜੈ ਜਹੀਂ ਤਹੀਂ ਤੇ ਕਹੀਐ ॥੧੧੩੮॥[8] ਕੋਵੰਡਜਨੀ ਆਦਿ ਉਚਰੀਐ ॥ ਮਥਨੀ ਅੰਤ ਸਬਦ ਤਿਹ ਧਰੀਐ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥ ਜਹਾ ਰੁਚੈ ਤੇ ਤਹੀ ਬਖਾਨਹੁ ॥੧੧੩੯॥[9] ਇਖਆਸਜਨੀ ਆਦਿ ਭਣੀਜੈ ॥ ਮਥਣੀ ਅੰਤ ਸਬਦ ਤਿਹੱ ਦੀਜੈ ॥ ਸਕਲ ਤੁਪਕ ਕੇ ਨਾਮ ਲਹਿੱਜੈ ॥ ਜਵਨ ਠਵਰ ਚਹੀਐ; ਤਹ ਦਿੱਜੈ ॥੧੧੪੦॥[10] ਅੜਿੱਲ ॥ ਕਾਰਮੁਕਜਨੀ ਪਦ ਕੋ ਪ੍ਰਿਥਮ ਉਚਾਰੀਐ ॥ ਅਰਣੀ ਤਾ ਕੇ ਅੰਤ ਸਬਦ ਕੋ ਡਾਰੀਐ ॥ ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ॥ ਹੋ ਕਬਿਤ ਕਾਬਿ ਮੈ ਚਹੋ; ਤਹਾਂ ਤੇ ਦੀਜੀਐ ॥੧੧੪੧॥ [11]ਰਿਪੂਤਾਪਣੀ ਸਬਦਹਿ ਆਦਿ ਉਚਾਰੀਐ ॥ ਅਰਣੀ ਤਾ ਕੇ ਅੰਤ ਸੁ ਪਦ ਕੋ ਡਾਰੀਐ॥

੧. ਪ੍ਰਤੰਚਨੀ ਪ੍ਰਤੰਚ=ਬਾਰ ਬਾਰ ਖਿਚਣ ਵਾਲੀ=ਕਮਾਣ ਦਾ ਨਾਮ ਪਹਿਲਾਂ ਆਖੋ "ਨੀ"=ਕਮਾਣ ਵਾਲੀ ਫੌਰ ਪਹਿਲਾਂ ਆਖੋ। ਅਰਣੀ ਉਸ ਫੌਜ ਦੀ ਬੈਰਣ ਉਸ ਦੇ ਪਿੱਛੋਂ ਸਬਦ ਨੂੰ ਲਾ ਦੇਈਏ। ਸਾਰੇ ਤੁਪਕ ਦੇ ਨਾਮ ਜੀਅ ਵਿਚ ਜਾਣ ਲਵੋ। ਬਿਨਾ ਕਿਸੇ ਸ਼ੰਕੇ ਸੁਭਾ ਤੋਂ ਹਰ ਥਾਂ ਆਖੋ ਕੋਈ ਮਨ ਵਿਚ ਸੰਕੋਚ ਵਿਚਾਰ ਨਾ ਕਰੀਏ ॥੧੧੩੨॥

੨. ਛੰਦ ਰੂਆਮਲ ॥ ਸੱਤ੍ਰੁ ਭੰਜਣਿ (ਵੈਰੀਆਂ ਨੂੰ ਤੋੜ ਭੰਨ ਕੇ ਨਾਸ ਕਰ ਦੇਣ ਵਾਲੀ ਫੌਜ ਪਹਿਲਾਂ ਕਹਿਕੇ। ਫੇਰ ਉਸਦਾ ਰਿਪ=ਵੈਰੀ ਸਬਦ ਮੰਨ ਕੇ। ਸਾਰੇ ਨਾਮ ਤੁਪਕ ਦੇ ਪਛਾਣ ਲਵੋ। ਇਸ ਦੇ ਵਿਚ ਕੋਈ ਭੇਦ-ਭਰਮ ਨਾ ਜਾਣੋ ॥੧੧੩੩॥

੩. ਚੌਪਈ ॥ ਹਰ ਸਕਤਣ (ਹਰ=ਸ਼ੇਰ, ਸ਼ੇਰ ਜਿਹੀ ਸ਼ਕਤੀ ਸ਼ਾਲੀ ਫੌਜ ਦੇ ਨਾਮ ਦਾ ਪਦ-ਪਹਿਲਾਂ ਕਹੀਐ। ਉਸ ਫੌਜ ਦੀ ਅਰਣੀ=ਵੈਰਨ ਸਬਦ ਉਸ ਦੇ ਅੰਤ ਤੇ ਦੇ ਦਿਉ। ਤੁਪਕ ਦੇ ਨਾਮ ਸਾਰੇ ਜਾਣ ਲਵੋ। ਜਿਸ ਥਾਂ ਚਾਹੋ ਦੇ ਦੀਜੈ ॥੧੧੩੪॥

੪. ਅੜਿੱਲ ॥ ਬਿਸਿਖਬਰਸਣੀ ਬਿਸਿਖੁ=ਵਿਸਿ+ਇਖੁ=ਵਿਸ ਭਿੰਨੇ ਤੀਰ ਬਰਸਾਉਣ ਵਾਲੀ ਫੌਜ ਸਬਦ ਪਹਿਲਾਂ ਆਖ ਦੀਜੀਏ। ਉਸ ਫੌਜ ਦੀ ਅਰਣੀ=ਵੈਰਨ ਉਸ ਦੇ ਪਿੱਛੋਂ ਅੰਤ ਵਿਚ ਸ਼ਬਦ ਨੂੰ ਦੇ ਦਿਉ। ਸਾਰੇ ਤੁਪਕ ਦੇ ਨਾਮ ਬੁਧੀਵਾਨ ਪੁਰਸ਼ੋਂ ਜੀਅ ਵਿਚ ਜਾਣ ਲਈਏ। ਹੇ ਭਾਈ ਕਵਿ ਜਨੋ ਕਬਿਤਾਂ ਦੇ ਵਿਚ ਹਮੇਸਾ ਪ੍ਰਮਾਨ ਕਰ ਲਵੋ ॥੧੧੩੫॥

੫. ਚੌਪਈ ॥ ਬਾਨ ਬਰਖਣੀ (ਬਾਨ=ਤੀਰ ਬਰਖਣੀ=ਤੀਰਾਂ ਦੀ ਵਰਖਾ ਕਰਨ ਵਾਲੀ ਫੌਜ ਪਹਿਲ ਕਹੀਐ। ਫੇਰ ਉਸ ਦੀ ਅਰਣੀ=ਵੈਰਨ ਸਬਦ ਤਿਸ ਦੇ ਅੰਤ ਵਿਚ ਲਾ ਦੇਈਐ। ਸਾਰੇ ਤੁਪਕ ਦੇ ਨਾਮ ਜਾਣ ਲਈਐ। ਜਿਸ ਥਾਂ ਚਾਹੋ ਉਸੇ ਥਾਂ ਕਹਿ ਦਿਉ ॥੧੧੩੬॥

੬. ਅੜਿੱਲ ॥ ਆਦਿ ਬਾਨਨੀ (ਆਦਿ=ਪਹਿਲਾਂ, ਬਾਨ=ਤੀਰ), "ਨੀ"=ਤੀਰਾਂ ਵਾਲੀ ਫੌਜ ਭਾਂਵੇ ਭੁਲਕੇ ਆਖ ਦਿਉ। ਅਰਣੀ=ਉਸ ਫੌਜ ਦੀ ਵੈਰਣ ਉਸ ਦੇ ਪਿੱਛੋਂ ਅੰਤ ਸ਼ਬਦ ਨੂੰ ਲਾ ਦਿਉ। ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲਈਏ। ਹੇ ਭਾਈ ਜਿਥੇ ਚਾਹੋ ਉਸੇ ਸਬਦ ਦੇ ਵਿਚ ਤਹਿ ਹੀ ਦੇ ਦੀਜੀਐ ॥੧੧੩੭॥

੭. ਚੌਪਈ ॥ ਆਦਿ ਪਨਚਨੀ (ਆਦਿ=ਪਹਿਲਾਂ ਪਨਚ=ਚਿੱਲਾ, ਕਮਾਣ ਦੀ ਤੰਦੀ ਜਿਹ) ਪਨਚਨ (ਤੰਦੀ ਵਾਲੀ ਕਮਾਣ ਧਾਰੀਆਂ ਦੀ ਫੌਜ ਦਾ ਸ਼ਬਦ ਆਖੋ। ਉਸ ਫੌਜ ਦਾ ਮਥਣੀ=ਨਾਸ ਕਰਨ ਵਾਲੀ ਸਬਦ ਉਸ ਦੇ ਅੰਤ ਵਿਚ ਲਾਉ। ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਈਐ। ਜਿੱਥੇ ਤੁਹਾਡੀ ਰੁਚੀ=ਇੱਛਾ ਹੋਵੇ ਉਸੇ ਥਾਂ ਤੇ ਕਹਿ ਦੇਈਏ ॥੧੧੩੮॥

੮. ਕੋਵੰਡਜਨੀ (ਕੁਵੰਡ=ਕਮਾਣ, ਧਨੁਖ+"ਜ" ਧਨੁਖ ਦੇ ਜਾਏ ਤੀਰ+"ਨੀ"=ਤੀਰਾਂ ਵਾਲੀ=ਤੀਰ ਅੰਦਾਜ ਸੂਰਮਿਆਂ ਦੀ ਫੌਜ ਪਹਿਲਾਂ ਆਖ ਦੇਈਐ। ਉਸਨੂੰ ਮਥਨੀ=ਨਾਸ ਕਰ ਦੇਣ ਵਾਲੀ ਸ਼ਬਦ ਅੰਤ ਵਿਚ ਉਸ ਦੇ ਲਾਈਐ। ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ। ਜਿਥੇ ਤੁਹਾਡੀ ਇੱਛਾ ਹੋਵੇ ਉਥੇ ਹੀ ਆਖ ਦਿਉ ॥੧੧੩੯॥

੯. ਇਖ ਅਸਜਨੀ (ਇਖੁ+ਆਸਨ+ਜ ਇਖ ਕਮਾਣ ਆਸਨ=ਕਮਾਣ ਤੇ ਟਿਕਣ ਵਾਲੀ ਤੀਰ ਜਨੀ=ਤੀਰਾਂ ਵਾਲੀ ਬਲਬੀਰ ਫੌਜ ਪਹਿਲਾਂ ਆਖ ਕੇ। ਮਥਣੀ=ਉਸ ਫੌਜ ਦਾ ਨਾਸ ਕਰਨ ਵਾਲੀ ਸ਼ਬਦ ਅੰਤ ਵਿਚ ਦੇ ਦਿਉ। ਸਾਰੇ ਤੁਪਕ ਦੇ ਨਾਮ ਜਾਣ ਲਉ। ਜਿਥੇ ਚਾਹੋ ਲਿਖ ਦੀਜੇ ॥੧੧੪੦॥

੧੦. ਅੜਿੱਲ ॥ ਕਾਰਮੁਕਜਨੀ (ਕਾਰਮੁਕ=ਧਨੁਖ=ਜ=ਧਨਖ ਤੋਂ ਪੈਦਾ ਹੋਇਆ ਤੀਰ ਨੀ+ਧਨਖ ਦੇ ਜਾਇ ਤੀਰਾਂ ਵਾਲੀ ਫੌਜ ਦਾ ਪਦ ਪਹਿਲਾਂ ਆਖ ਦੇਈਐ। ਅਰਣੀ ਉਸ ਫੌਜ ਦੀ ਵੈਰਣ ਉਸ ਤੇ ਪਿਛੋਂ ਅੰਤ ਵਿਚ ਸਬਦ ਲਾ ਦੇਈਐ। ਸਾਰੇ ਤੁਪਕ ਦੇ ਨਾਮ ਦਾਨੇ ਪੁਰਸ਼ੋ ਜਾਣ ਲੀਜੀਏ। ਹੇ ਭਾਈ ਕਬਿਤਾਂ ਦੇ ਤੇ ਕਬਿਤ ਦੇ ਵਿਚ ਜਿਥੇ ਚਾਹੋ ਉਥੋ ਦੇ ਦੀਜੀਏ॥੧੧੪੧॥

੧੧. ਰਿਪੁਤਾਪਣੀ (ਵੈਰੀ ਨੂੰ ਦੁਖੀ ਕਰਕੇ ਉਸ ਦੀ ਆਤਮਾ ਨੂੰ ਤਪਾਉਣ ਵਾਲੀ ਸਬਦਾਵਲੀ ਪਹਿਲਾਂ ਆਖ ਦੇਈਐ। ਉਸ ਫੌਜ ਦੀ ਅਰੁਣੀ=ਵੈਰਨ ਉਸ ਦੇ ਪਿੱਛੋਂ ਸੁ ਸੋਹਣੇ ਪਦ ਨੂੰ ਲਾ ਦੇਈਐ। ਸਾਰੇ ਤੁਪਕ ਦੇ ਨਾਮ ਬੁਧੀ ਵਾਨੋ ਪਛਾਣ ਲਈਏ। ਹੇ ਭਾਈ ਜਿਥੇ ਚਾਹੋ ਲਿਖ ਦਿਹੁ ਕੋਈ ਸੰਗ-ਸੁਬਾ ਨਾਂ ਮਾਨੀਐ ॥੧੧੪੨॥

ਸਕਲ ਤੁਪਕ ਕੇ ਨਾਮ ਸਬੁੱਧ ਪਛਾਨੀਐ ॥ ਹੋ ਜਹਾਂ ਚਹੋ ਤਹ ਦੇਹੁ; ਨ ਸੰਕਾ ਮਾਨੀਐ ॥੧੧੪੨॥ [੨]ਆਦਿ ਚਾਪਣੀ ਮੁਖ ਤੇ ਸਬਦ ਬਖਾਨੀਐ ॥ ਮਥਣੀ ਤਾਂ ਕੇ ਅੰਤ ਸਬਦ ਕੋ ਠਾਨੀਐ ॥ ਸਕਲ ਤੁਪਕ ਕੇ ਨਾਮ ਸਬੁੱਧ ਲਹਿ ਲੀਜੀਐ ॥ ਹੋ ਜਹੱ ਚਾਹੋ ਤਿਹੱ ਠਵਰ; ਉਚਾਰਨ ਕੀਜੀਐ ॥੧੧੪੩॥ ਪਨਚ ਧਰਨਨੀ ਆਦਿ ਉਚਾਰਨ ਕੀਜੀਐ ॥ ਮਥਨੀ ਤਾ ਕੇ ਅੰਤ ਸਬਦ ਕੋ ਦੀਜੀਐ ॥ ਸਕਲ ਤੁਪਕ ਕੇ ਨਾਮ ਸਬੁੱਧ ਪਛਾਨੀਐ ॥ ਹੋ ਯਾ ਕੇ ਭੀਤਰ ਭੇਦ ਨੈਕ ਨਹੀ ਮਾਨੀਐ ॥੧੧੪੪॥ [੩]ਚੌਪਈ ॥ ਆਦਿ ਸੁਹ੍ਰਿਦਣੀ ਸਬਦ ਬਖਾਨੋ ॥ ਮਥਣੀ ਸਬਦ ਅੰਤ ਤਿਹੱ ਠਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਜਿਹ ਠਾਂ ਰੁਚੈ; ਤਹੀਂ ਤੇ ਕਹੀਐ ॥੧੧੪੫॥ [੪]ਅੜਿਲ ॥ ਬੱਲਭਣੀ ਸਬਦਾਦਿ ਬਖਾਨਨ ਕੀਜੀਐ ॥ ਅਰਣੀ ਤਾ ਕੇ ਅੰਤ ਸਬਦ ਕੋ ਦੀਜੀਐ ॥ ਸਕਲ ਤੁਪਕ ਕੇ ਨਾਮ ਚਤੁਰ ਚਿਤ ਜਾਨੀਐ ॥ ਹੋ ਯਾ ਕੇ ਭੀਤਰ ਭੇਦ ਨ ਨੈਕ ਪ੍ਰਮਾਨੀਐ ॥੧੧੪੬॥ [੫]ਚੌਪਈ ॥ ਸਾਖਾਇਨਣੀ ਆਦਿ ਉਚਰੀਐ ॥ ਅਰਣੀ ਸਬਦ ਅੰਤ ਤਿਹ ਧਰੀਐ ॥ ਨਾਮ ਤੁਪਕ ਕੇ ਸਕਲ ਲਹਿੱਜੈ ॥ ਜਿਹ ਚਹੀਐ; ਤਿਹੱ ਠਵਰ ਭਣਿੱਜੈ ॥੧੧੪੭॥ [੬]ਪ੍ਰੀਤਮਣੀ ਪਦ ਆਦਿ ਬਖਾਨੀਐ ॥ ਮਥਨੀ ਅੰਤ ਤਵਨ ਕੇ ਠਾਨੀਐ ॥ ਸਕਲ ਤੁਪਕ ਕੇ ਨਾਮ ਪਛਾਨੋ ॥ ਯਾ ਮੈ ਨੈਕ ਨ ਮਿਥਿਆ ਜਾਨੋ ॥੧੧੪੮॥ [੭]ਅੜਿਲ ॥ ਆਦਿ ਸੁਜਨਨੀ ਸਬਦ ਉਚਾਰਨ ਕੀਜੀਐ ॥ ਮਥਣੀ ਤਾ ਕੇ ਅੰਤ ਸਬਦ ਕੋ ਦੀਜੀਐ ॥ ਸਕਲ ਤੁਪਕ ਕੇ ਨਾਮ ਸਬੁੱਧ ਜੀਯ ਜਾਨੀਐ ॥ ਹੋ ਯਾ ਕੇ ਭੀਤਰ ਭੇਦ ਤਨਕ ਨਹੀ ਮਾਨੀਐ ॥੧੧੪੯॥ [੮]ਪ੍ਰਿਥਮ ਸੁਹਿਰਦਨੀ ਮੁਖ ਤੇ ਸਬਦ ਉਚਾਰੀਐ ॥ ਅਰਣੀ ਤਾ ਕੇ ਅੰਤ ਬਹੁਰ ਪਦ ਡਾਰੀਐ ॥ ਸਕਲ ਤੁਪਕ ਕੇ ਨਾਮ ਚਤੁਰ ਚਿਤ ਮਾਂਝ ਲਹੁ ॥ ਹੋ ਕਬਿਤ ਕਾਬ ਮੈ ਰੁਚੈ, ਤਹੀ ਤੇ ਨਾਮ ਕਹੁ ॥੧੧੫੦॥ [੯]ਚੌਪਈ ॥ ਮਾਨੁਖਨੀ ਸਬਦਾਦਿ ਭਣੀਜੈ ॥ ਅਰਣੀ ਅੰਤ ਸਬਦ ਤਿਹ ਦੀਜੈ ॥ ਸਕਲ ਤੁਪਕ ਕੇ ਨਾਮ ਪਛਾਨਹੁ ॥ ਚਹੋ ਜਹਾਂ; ਸਭ ਠਵਰ ਬਖਾਨਹੁ ॥੧੧੫੧॥ [੧੦]ਆਦਿ ਮਰਤਣੀ ਸਬਦ ਬਖਾਨੋ ॥ ਅੰਤਕ ਸਬਦ; ਅੰਤ ਤਿਹੱ ਠਾਨੋ ॥ ਨਾਮ ਤੁਪਕ ਕੇ ਸਭ ਲਹਿ ਲੀਜੈ ॥ ਜਿਹੱ ਚਾਹੋ; ਤਿਹ ਠਵਰ ਭਣੀਜੈ ॥੧੧੫੨[੧੧]॥ ਆਦਿ ਮਾਨੁਨੀ ਸਬਦ ਬਖਾਨੋ ॥ ਤਾ ਕੇ ਮਥਣੀ ਅੰਤ ਸੁ ਠਾਨੋ ॥ ਨਾਮ ਤੁਪਕ ਕੇ ਸਭ ਲਹਿ

੧. ਆਦਿਚਾਪਣੀ (ਆਦਿ=ਪਹਿਲਾਂ, ਚਾਪ=ਕਮਾਣ "ਣ"=ਸੂਰ ਬੀਰ ਕਮਾਣ ਧਾਰੀਆਂ ਦੀ ਫੌਜ-ਮੁਖ ਤੋਂ ਸਬਦ ਆਖੀਐ। ਉਸ ਫੌਜ ਨੂੰ ਮਥਣੀ=ਮਾਰਕੇ ਦੁਧ ਵਾਂਗ ਰਿੜਕ ਦੇਣ ਵਾਲੀ ਉਸ ਦੇ ਅੰਤ ਵਿਚ ਸ਼ਬਦ ਨੂੰ ਲਾ ਦੇਈਐ । ਸਾਰੇ ਤੁਪਕ ਦੇ ਨਾਮ ਉਤਮ ਬੁਧੀਵਾਨੋਂ ਜਾਣ ਲਈਐ । ਹੇ ਭਾਈ ਜਿੱਥੇ ਚਾਹੋ ਉਸ ਥਾਂ ਕਹਿ ਦੇਈਐ ॥੧੧੪੩॥

੨. ਪਨਚਧਰਨਨੀ (ਪਨਚ=ਤੰਦੀ) ਧਾਰਨ-ਵਾਲੀ ਕਾਮਣ, ਵਾਲੇ ਧਨੁਖ ਧਾਰੀਆਂ ਦੀ ਫੌਜ ਪਹਿਲਾਂ ਆਖ ਦੇਈਐ । ਉਸ ਫੌਜ ਨੂੰ ਮਾਰਕੇ ਦੁਧ ਵਾਂਗ ਰਿੜਕ ਦੇਣ ਵਾਲੀ ਤਾਂ ਕੇ ਅੰਤ ਵਿਚ ਸਬਦ ਨੂੰ ਦੇਈਐ । ਸਾਰੇ ਤੁਪਕ ਦੇ ਨਾਮ ਬੁਧੀਵਾਨੋਂ ਪਛਾਣ ਲਈਐ । ਹੇ ਭਾਈ ਇਸ ਦੇ ਵਿਚ ਭੇਤ ਜਰਾ ਵੀ ਨਾਂ ਮਾਨੀਐ ॥੧੧੪੪॥

੩. ਚੌਪਈ ॥ ਆਦਿ ਸੁਹਿਰਦਣੀ (ਸੋ ਹਿਰਦ=ਨੇਕ ਦਿਲ "ਣੀ"=ਨੇਕ ਦਿਲ ਵਾਲੀ ਫੌਜ ਸਬਦ ਆਖੀਐ । ਉਸ ਫੌਜ ਨੂੰ ਮਥਨੀ ਮਾਰਕੇ ਰਿੜਕ ਦੇਣ ਵਾਲੀ ਉਸ ਦੇ ਅੰਤ ਵਿਚ ਲਾ ਦੇਈਏ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਈਐ। ਜਿਥੇ ਦਿਲ ਦੀ ਰੁਚੀ ਹੋਵੇ ਉਥੇ ਉਥੇ ਹੀ ਕਹਿ ਦੇਈਐ ॥੧੧੪੫॥

੪. ਅੜਿੱਲ ॥ ਬੱਲਭਣੀ (ਯਾਰਾਂ ਮਿਤਰਾਂ ਦੀ ਮਿਲਾਪ ਵਾਲੀ ਫੌਜ ਸ਼ਬਦ) ਪਹਿਲਾਂ ਆਖ ਦੀਜੀਐ । ਉਹਨਾਂ ਦੀ ਅਰਣੀ=ਵੈਰਨ ਉਸ ਦੇ ਅੰਤ ਵਿਚ ਸਬਦ ਨੂੰ ਦੇਈਐ । ਸਾਰੇ ਤੁਪਕ ਦੇ ਨਾਮ ਚਤਰ ਪੁਰਸ਼ੋ ਚਿਤ ਵਿਚ ਜਾਣ ਲਈਐ। ਹੇ ਭਾਈ ਇਸ ਦੇ ਵਿਚ ਭੇਦ ਜਰਾ ਭੀ ਪਰਮਾਨ ਨਾਂ ਕਰੀਏ ॥੧੧੪੬॥

੫. ਚੌਪਈ ॥ ਸਾਖਾ ਇਨਣੀ (ਸਾਖਾ ਆਪਸ ਵਿਚ ਇਕ ਦੂਜੇ ਦੇ ਭਾਈਵਾਲ ਮਿਤ੍ਰਾਂ ਦੀ ਫੌਜ-ਪਹਿਲਾਂ ਆਖੀਐ । ਫੇਰ ਉਹਨਾਂ ਦੀ ਅਰਨੀ=ਵੈਰਨ ਸਬਦ ਉਸ ਦੇ ਅੰਤ ਵਿਚ ਲਾ ਦੇਈਐ। ਸਾਰੇ ਨਾਮ ਤੁਪਕ ਦੇ ਜਾਣ ਲਈਐ । ਜਿਥੇ ਚਾਹੋ ਉਥੇ ਕਹਿ ਦਿਉ ॥੧੧੪੭॥

੬. ਪ੍ਰੀਤਮਣੀ (ਪਿਆਰੇ ਭਾਈ ਬੰਧੂਆਂ ਦੀ ਫੌਜ ਪਦ ਪਹਿਲਾਂ ਆਖੀਐ । ਫੇਰ ਉਹਨਾਂ ਨੂੰ ਮਥਨੀ=ਮਾਰ ਕੇ ਮੁਕਾ ਦੇਣ ਵਾਲੀ ਵੈਰਨ ਉਸ ਦੇ ਅੰਤ ਵਿਚ ਲਾ ਦੇਈਐ । ਸਾਰੇ ਨਾਮ ਤੁਪਕ ਦੇ ਪਛਾਣ ਲਈਐ । ਇਸ ਵਿਚ ਜਰਾ ਝੂਠ ਨਾ ਜਾਣੋ ॥੧੧੪੮॥

੭. ਅੜਿੱਲ ॥ ਆਦਿ ਸੁਜਨਨੀ (ਸੁਜਨ=ਓਤਮਜਨ, ਨੇਕ ਬੰਦਿਆਂ ਦੀ ਫੌਜ ਪਹਿਲਾਂ ਸ਼ਬਦ ਆਖੋ । ਉਸ ਫੌਜ ਨੂੰ ਮਥ ਕੇ ਤੂੰਬਾ-ਤੂੰਬਾ ਕਰ ਦੇਣ ਵਾਲੀ ਉਸ ਦੇ ਅੰਤ ਵਿਚ ਸਬਦ ਨੂੰ ਦੇ ਦੀਜੈ । ਸਾਰੇ ਤੁਪਕ ਦੇ ਨਾਮ ਬੁਧੀਵਾਨੋ ਜੀਅ ਵਿਚ ਜਾਣ ਲਈਐ । ਹੇ ਭਾਈ ਇਸ ਦੇ ਵਿਚ ਜਰਾ ਭੀ ਫਰਕ ਨਾਂ ਮੰਨੀਐ ॥੧੧੪੯॥

੮. ਪ੍ਰਿਥਮ ਸੁਹਿਰਦਨੀ (ਪ੍ਰਿਥਮ=ਪਹਿਲਾਂ-ਸੁਹਿਰਦਨੀ=ਪਵਿਤ੍ਰ ਹਿਰਦੇ ਤੇ ਸਭ ਨਾਲ ਪ੍ਰੇਮ ਪਿਆਰ ਰਖਣ ਵਾਲੀ ਫੌਜ ਮੁਖ ਤੋਂ ਸਬਦ ਆਖੋ । ਫੇਰ ਉਸ ਫੌਜ ਦੀ ਵੈਰਨ ਉਸ ਦੇ ਅੰਤ ਵਿਚ ਪਦ ਨਾਲ ਲਾ ਦਿਉ । ਸਾਰੇ ਨਾਮ ਤੁਪਕ ਦੇ ਸੁਜਾਨ ਪੁਰਸ਼ੋ ਚਿਤ ਵਿਚ ਜਾਣ ਲਉ । ਹੇ ਭਾਈ ਜਿਸ ਕਬਿੱਤ ਕਵਿਤਾ ਵਿਚ ਚਾਹੋ ਉਥੇ ਹੀ ਇਹ ਨਾਮ ਆਖ ਦਿਉ ॥੧੧੫੦॥

੯. ਚੌਪਈ ॥ ਮਾਨੁਖਨੀ (ਆਮ ਮਨੁਖ ਪੰਚੈਤੀ, ਬੰਦਿਆਂ ਦੀ ਜਥੇਬੰਦੀ, ਸ਼ਬਦ ਪਹਿਲਾਂ ਆਖ ਦਿਉ । ਅਰਣੀ=ਉਹਨਾਂ ਦੀ ਵੈਰਨ ਪਦ ਅੰਤ ਵਿਚ ਸ਼ਬਦ ਉਸ ਤੇ ਬਾਅਦ ਦੇ ਦੀਜੈ। ਤੇ ਸਾਰੇ ਨਾਮ ਤੁਪਕ ਦੇ ਪਛਾਣ ਲਵੋ । ਜਿਥੇ ਚਾਹੋ ਹਰ ਥਾਂ ਤੇ ਆਖ ਦਿਉ ॥੧੧੫੧॥

੧੦. ਆਦਿ ਮਰਤਣੀ (ਸ਼ਹੀਦੀ ਪਾਉਣ ਵਾਲੇ ਜੱਥੇ ਧਰਮ ਦੇ ਪੱਖੀ) ਸ਼ਬਦ ਆਖੋ ਅੰਤਕ ਉਹਨਾਂ ਦਾ ਵੀ ਅੰਤ ਕਰ ਦੇਣ ਵਾਲੀ ਸ਼ਬਦ ਅੰਤ ਵਿਚ ਲਾ ਦਿਉ । ਤੁਪਕ ਦੇ ਨਾਮ ਸਾਰੇ ਜਾਣ ਲਵੋ । ਜਿੱਥੇ ਚਾਹੋ ਉਸ ਥਾਂ ਦੇ ਆਖ ਦਿਉ ॥੧੧੫੨॥

੧੧. ਆਦਿ ਮਾਨੁਨੀ (ਮਾਨ ਮੁਰਿਆਦਾ ਵਾਲੇ ਮਨੁਖਾਂ ਦੀ ਜਥੇਬੰਦੀ ਸਬਦ ਆਖ ਦਿਉ । ਉਸਦੇ ਅੰਤ ਵਿਚ ਉਸ ਜਥੇ ਨੂੰ ਮਥਣੀ=ਮਥ-ਮਾਰ ਦੇਣ ਵਾਲੀ ਅੰਤ ਵਿਚ ਲਾ ਦਿਉ । ਸਾਰੇ ਨਾਮ ਤੁਪਕ ਦੇ ਜਾਣ ਲਵੋ । ਜਿੱਥੇ ਚਾਹੋ ਉਸੇ ਥਾਂ ਆਖ ਦਿਉ ॥੧੧੫੩॥

ਲਿੱਜੈ । ਜਿਹੱ ਚਾਹੋ; ਤਿਹੱ ਠਵਰ ਭਣਿੱਜੈ ॥੧੧੫੩॥ [1]ਮਾਨਿਖਯਨੀ ਪਦਾਦਿ ਭਣੀਜੈ ॥ ਅੰਤ ਸਬਦ ਮਥਣੀ ਤਿਹ ਦੀਜੈ ॥ ਨਾਮ ਤੁਪਕ ਕੇ ਸਕਲ ਲਹਿੱਜੈ॥ ਰੁਚੈ ਜਹਾਂ; ਤਿਹੱ ਠਵਰ ਭਣਿੱਜੈ ॥੧੧੫੪॥ [2]ਨਰਣੀ ਆਦਿ ਉਚਾਰਨ ਕੀਜੈ॥ ਅਰਣੀ ਅੰਤ ਸਬਦ ਤਿਹੱ ਦੀਜੈ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥ ਯਾ ਮੈ ਭੇਦ ਨ ਨੈਕ ਪ੍ਰਮਾਨਹੁ ॥੧੧੫੫॥[3] ਮਾਨਵਨੀ ਸਬਦਾਦਿ ਭਣਿੱਜੈ ॥ ਤਾ ਕੇ ਅੰਤ ਸੱਤ੍ਰੁ ਪਦ ਦਿੱਜੈ ॥ ਨਾਮ ਤੁਪਕ ਕੇ ਸਕਲ ਲਹੀਜੈ ॥ ਸਭਾ ਮੱਧਿ ਬਿਨ ਸੰਕ ਕਹੀਜੈ ॥੧੧੫੬॥[4] ਅੜਿੱਲ ॥ ਪ੍ਰਿਥੀਰਾਟਨੀ ਆਦਿ ਉਚਾਰਨ ਕੀਜੀਐ॥ ਅਰਣੀ ਤਾ ਕੇ ਅੰਤ ਸਬਦ ਕੋ ਦੀਜੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ ॥ ਹੋ ਇਨ ਕੇ ਕਹਤ ਨ ਸੰਕਾ ਮਨ ਮੈ ਕੀਜੀਐ ॥੧੧੫੭॥ ਚੌਪਈ॥[5] ਛਿਤਣੀਸਣੀ ਪਦਾਦਿ ਭਣਿੱਜੈ ॥ ਅਰਣੀ ਪਦ ਕੌਂ ਬਹੁਰ ਕਹਿੱਜੈ॥ ਨਾਮ ਤੁਪਕ ਕੇ ਸਕਲ ਬਖਾਨਹੁ ॥ ਸਕਲ ਸਭਾ ਮੈ ਪ੍ਰਗਟ ਪ੍ਰਮਾਨਹੁ ॥੧੧੫੮॥[6] ਛੱਤ੍ਰਿਸਣੀ ਸਬਦਾਦਿ ਭਣਿੱਜੈ ॥ ਅੰਤ ਸਬਦ ਮਥਣੀ ਤਿਹ ਦਿੱਜੈ ॥ ਸਕਲ ਤੁਪਕ ਕੇ ਨਾਮ ਪਛਾਨਹੁ ॥ ਯਾ ਮੈ ਭੇਦ ਨੈਕ ਨਹੀ ਜਾਨਹੁ ॥੧੧੫੯॥ [7]ਛਮਿਇਸਣੀ ਸਬਦਾਦਿ ਉਚਾਰੋ ॥ ਮਥਣੀ ਸਬਦ ਅੰਤ ਤਿਹੱ ਡਾਰੋ ॥ ਨਾਮ ਤੁਪਕ ਕੇ ਸਭ ਲਹਿ ਲੀਜੈ॥ ਸਦਾ ਸੁਨਤ ਬੁਧਿ ਜਨਨ ਭਣੀਜੈ ॥੧੧੬੦॥ [8]ਛੰਦ ਰੁਆਮਲ ॥ ਧਰਤੀਸਣਿ ਆਦਿ ਬਖਾਨ ॥ ਅਰਿ ਸਬਦ ਅੰਤ ਪ੍ਰਮਾਨ ॥ ਸਭ ਚੀਨ ਨਾਮ ਤੁਫੰਗ ॥ ਸਭ ਠਵਰ ਭਨਹੁ ਨਿਸੰਗ ॥੧੧੬੧॥ [9]ਅੜਿੱਲ॥ ਧਵਲ ਧਰਿਸਣੀ ਪਦ ਕੋ ਪ੍ਰਿਥਮ ਉਚਾਰੀਐ॥ ਅਰਣੀ ਤਾ ਕੇ ਅੰਤ ਸਬਦ ਕੋ ਡਾਰੀਐ ॥ ਅਮਿਤ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ ॥ ਹੋ ਸਕਲ ਬੁੱਧਿ ਜਨ ਸੁਨਤ; ਉਚਾਰਨ ਕੀਜੀਐ॥੧੧੬੨॥ [10]ਚੌਪਈ ॥ ਬ੍ਰਿਖਭ ਧਰਿਸਣੀ ਆਦਿ ਬਖਾਨੋ ॥ ਅਰਿ ਪਦ ਅੰਤ ਤਵਨ ਕੇ ਠਾਨੋ॥ ਨਾਮ ਤੁਪਕ ਕੇ ਸਭ ਲਹਿ ਲਿੱਜੈ ॥ ਸਕਲ ਸਭਾ ਕੇ ਸੁਣਤ ਭਣਿੱਜੈ ॥੧੧੬੩॥ [11]ਧਾਵਲੇਸਣੀ ਆਦਿ ਬਖਾਨੋ ॥ ਮਥਣੀ ਸਬਦ ਅੰਤ ਤਿਹ ਠਾਨੋ ॥ ਨਾਮ ਤੁਪਕ ਕੇ ਸਕਲ ਪਛਾਨੀਐ॥ ਸਕਲ ਬੁੱਧ ਜਨ ਸੁਨਤ, ਬਖਾਨੀਐ ॥੧੧੬੪॥ [12]ਅੜਿੱਲ॥ ਆਦਿ ਧਵਲਇਸਣੀ ਸਬਦਾਦਿ ਬਖਾਨੀਐ॥ ਤਾ ਕੇ ਅਰਣੀ ਅੰਤ ਸਬਦ ਕੋ ਠਾਨੀਐ॥ ਸਕਲ ਤੁਪਕ ਕੇ

੧. ਮਾਨਿਖਘਨੀ (ਮਾਨੀਖਸ੍ਯ=ਮਾਨੀ ਖਯਾ ਦਾਨਾਈ ਵਾਲਾ) ਦਾਨੇ ਪੁਰਸ਼ਾਂ ਦੀ ਫੌਜ, ਪਦ ਪਹਿਲਾਂ ਆਖੋ। ਉਸ ਨੂੰ ਮਲੀਆ ਮੇਟ ਕਰ ਦੇਣ ਵਾਲੀ "ਮਥਣੀ" ਸਬਦ ਫੇਰ ਅੰਤ ਵਿਚ ਦੇਵੋ । ਸਾਰੇ ਨਾਮ ਤੁਪਕ ਦੇ ਜਾਣ ਲਵੋ । ਜਿੱਥੇ ਚਾਹੋ ਉਸੇ ਥਾਂ ਕਹਿ ਦਿਉ ॥੧੧੫੩॥

੨. ਨਰਣੀ (ਸੂਰਬੀਰ ਮਨੁਖਾਂ ਦੀ ਫੌਜ) ਪਹਿਲਾਂ ਆਖ ਦਿਓ। ਉਹਨਾਂ ਦੀ ਵੈਰਣ "ਅਰਣੀ" ਅੰਤ ਵਿਚ ਸਬਦ ਦੇ ਦਿਉ। ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ । ਇਸ ਦੇ ਭੇਤ ਜਰਾ ਵੀ ਨਾਂ ਪ੍ਰਮਾਨ ਕਰੋ ॥੧੧੫੪॥

੩. ਮਾਨਵਨੀ (ਮਨੁਖਾਂ ਦੀ ਸੈਨਾ) ਸ਼ਬਦ ਪਹਿਲਾਂ ਕਹਿ ਦਿਉ। ਉਹਨਾਂ ਦੀ ਵੈਰਨ ਫੇਰ ਸੱਤ੍ਰੂ ਪਦ ਦੇ ਦਿਉ । ਤੁਪਕ ਦੇ ਨਾਮ ਸਾਰੇ ਜਾਣ ਲੀਜੇ । ਬਿਨਾਂ ਕਿਸੇ ਸ਼ੰਕੇ ਤੋਂ ਸਭਾ ਦੇ ਵਿਚ ਕਹਿ ਦਿਉ ॥੧੧੫੬॥

੪. ਅੜਿਲ ॥ ਪ੍ਰਿਥੀਰਾਟਨੀ (ਧਰਤੀ ਦੇ ਰਾਜਿਆਂ ਦੀ ਸੈਨਾ) ਸ਼ਬਦ ਪਹਿਲਾਂ ਆਖ ਦਿਉ । ਉਹਨਾਂ ਦੀ "ਅਰਣ" ਵੈਰਨ ਉਸ ਦੇ ਪਿਛੋਂ ਅੰਤ ਵਿਚ ਦੇ ਦਿਉ । ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਨ ਲਈਏ । ਹੇ ਭਾਈ ਇਹਨਾਂ ਦੀ ਵਰਤੋਂ ਕਰਨ ਲਗੇ ਕੋਈ ਮਨ ਵਿਚ ਸ਼ੰਕਾ ਨਹੀ ਕਰਨੀ ॥੧੧੫੭॥

੫. ਚੌਪਈ ॥ ਛਿਤਣੀਸਣੀ (ਛਿਤ=ਧਰਤੀ ਬੀਸ=ਧਰਤੀ) ਦੇ ਰਾਜਿਆਂ "ਣੀ"=ਵਾਲੀ ਫੌਜ ਪਦ ਪਹਿਲਾਂ ਆਖ ਦਿਉ । ਉਹਨਾਂ ਦੀ ਅਰਨੀ ਵੈਰਨ ਪਰ ਫੇਰ ਪਿੱਛੋਂ ਆਖ ਦਿਉ। ਸਾਰੇ ਨਾਮ ਤੁਪਕ ਦੇ ਕੋਹਿ ਦਿਉ । ਸਾਰੀ ਸਭਾ ਦੇ ਵਿਚ ਸਭ ਦੇ ਸਾਹਮਣੇ ਮੰਨ ਲਵੋ ॥੧੧੫੮॥

੬. ਛੱਤ੍ਰਿਸਣੀ (ਛਤ੍ਰੀਆਂ ਦੇ ਈਸ=ਰਾਜਿਆਂ ਦੀ ਫੌਜ ਪਦ ਪਹਿਲਾਂ ਆਖ ਦਿਉ । ਉਹਨਾਂ ਅਰਣੀ=ਵੈਰਨ ਪਦ ਨੂੰ ਪਿੱਛੋਂ ਆਖ ਦਿਉ । ਤੁਪਕ ਦੇ ਨਾਮ ਪਛਾਣ ਲਵੋ । ਇਸ ਦੇ ਵਿਚ ਜਰਾ ਜਿਨਾਂ ਵੀ ਭੇਦ ਨ ਜਾਣੋ॥੧੧੫੯॥

੭. ਛਮਿਇਸਣੀ (ਛਮਿ=ਧਰਤੀ ਇਸ=ਧਰਤੀ ਦੇ ਈਸ+ਰਾਜੇ, "ਣੀ" ਰਾਜਿਆਂ ਵਾਲੀ ਫੌਜ ਸ਼ਬਦ ਪਹਿਲਾਂ ਆਖੋ । ਉਹਨਾਂ ਨੂੰ ਮਥ ਦੇਣ ਵਾਲ=ਮਥਣੀ, ਸ਼ਬਦ ਫੇਰ ਅੰਤ ਵਿਚ ਉਸਦੇ ਲਾ ਦਿਉ । ਸਾਰੇ ਨਾਮ ਤੁਪਕ ਦੇ ਜਾਣ ਲੀਜੈ । ਹਮੇਸ਼ਾਂ ਬੁਧੀਵਾਨਾਂ ਨੂੰ ਸੁਣਾ ਕੇ ਕਹੋ ॥੧੧੬੦॥

੮. ਛੰਦ ਰੂਆਮਲ ॥ ਧਰਤੀਸਣਿ (ਧਰਤੀ ਈਸ=ਧਰਤੀ ਦੇ ਰਾਜਿਆਂ "ਣਿ"= ਦੀ ਫੌਜ ਪਹਿਲਾਂ ਆਖੋ। ਉਸਦੇ ਅਰ=ਵੈਰੀ ਸਬਦ ਅੰਤ ਵਿਚ ਮੰਨੋ । ਸਾਰੇ ਨਾਮ ਤੁਪਕ ਦੇ ਜਾਣ । ਹਰ ਥਾਂ ਆਖੋ ਬਿਨਾਂ ਸੰਕੋਚ ਬਿਨਾਂ ਸ਼ੰਕਾ॥੧੧੬੧॥

੯. ਅੜਿੱਲ ॥ ਧਵਲ ਧਰਿਸਣੀ (ਧਵਲ=ਧੌਲਾ ਬੈਲ ਦੀ ਧਾਰਨ ਕੀਤੀ ਹੋਈ ਧਰਤੀ ਵਾਲੀ) ਫੌਜ ਦਾ ਪਦ ਪਹਿਲਾਂ ਕਹੀਏ। ਉਸ ਦੀ ਅਰਣੀ=ਵੈਰਣ ਉਸਦੇ ਅੰਤ ਵਿਚ ਸਬਦ ਨੂੰ ਲਾ ਦੇਈਏ । ਤੁਪਕ ਦੇ ਬੇਅੰਤ ਨਾਮ ਚਤਰੁ ਪੁਰਸ਼ੋ ਜਾਣ ਲੀਜੀਏ। ਹੇ ਭਾਈ ਸਾਰੇ ਬੁਧੀ ਵਾਲੇ ਪੁਰਸ਼ਾਂ ਦੇ ਸੁਣਦੇ ਹੋਇ ਆਖ ਦੇਈਏ ॥੧੧੬੨॥ ਚੌਪਈ ॥

੧੦. ਬ੍ਰਿਖਭਧਰਿਸਣੀ (ਸੰ. ਬ੍ਰਿਖਭ=ਬੈਲ+ਧਰਿ ਬਲ ਤੇ ਧਰੀ ਹੋਈ=ਧਰਤੀ "ਣ"=ਧਰਤੀ ਦੇ ਰਾਜਿਆਂ ਦੀ ਫੌਜ ਪਹਿਲਾਂ ਆਖ ਦਿਉ । ਫੇਰ ਉਹਨਾਂ ਦੀ ਅਰਿ=ਵੈਰਨ ਪਦ ਅੰਤ ਵਿਚ ਉਸਦੇ ਲਾ ਦਿਉ । ਸਾਰੇ ਨਾਮ ਤੁਪਕ ਦੇ ਜਾਣ ਲਵੋ। ਸਾਰੀ ਸਭਾ ਨੂੰ ਸੁਣਾ ਕੇ ਆਖ ਦਿਉ ॥੧੧੬੩॥

੧੧. ਧਾਵਲੇਸਣੀ (ਧਾਉਲੇ ਬੈਲ ਤੇ ਟਿਕੀ ਹੋਈ ਧਰਤੀ, ਲੇਸਿ=ਧਰਤੀ ਦੇ ਈਸ ਰਾਜੇ "ਣ"=ਰਾਜਿਆਂ ਦੀ ਫੌਜ ਪਹਿਲਾਂ ਆਖ ਦਿਉ । ਫੇਰ ਇਸ ਫੌਜ ਨੂੰ ਨਾਸ਼ ਕਰਨ ਵਾਲੇ ਮਥਣੀ ਸਬਦ ਉਸਦੇ ਅੰਤ ਵਿਚ ਲਾ ਦਿਉ । ਤੇ ਸਾਰੇ ਨਾਮ ਤੁਪਕ ਦੇ ਪਛਾਣ ਲਵੋ । ਸਾਰੇ ਬੁੱਧੀਵਾਨ ਪੁਰਸ਼ਾਂ ਨੂੰ ਸੁਣਾਕੇ ਆਖ ਦਿਉ ॥੧੧੬੪॥

੧੨. ਅੜਿੱਲ ॥ ਆਦਿ ਧਵਲ-ਇਸਣੀ (ਧਵਲ=ਧੌਲੇ ਬੈਲ ਵਾਲੀ ਧਰਤੀ ਈਸਣੀ) ਧਰਤੀ ਦੇ ਈਸ ਰਾਜਿਆਂ "ਣੀ"=ਵਾਲੀ ਫੌਜ ਦਾ ਸਬਦ ਪਹਿਲਾਂ ਆਖ ਦੇਈਏ । ਉਹਨਾਂ ਦੀ ਵੈਰਨ=ਮਥਣੀ ਸਬਦ ਅੰਤ ਵਿਰ ਆਖ ਦੇਈਐ । ਸਾਰੇ ਤੁਪਕ ਦੇ ਨਾਮ ਚਤ੍ਰ ਪੁਰਸ਼ੋ ਜਾਣ ਲਈਏ । ਹੇ ਭਾਈ ਗੁਣੀ ਪੁਰਸ਼ਾਂ ਦੀ ਸਭਾ ਵਿਚ ਆਖ ਕੇ ਸੁਣਾ ਦੇਈਏ ॥੧੧੬੫॥

ਨਾਮ ਚਤੁਰ ਲਹਿ ਲੀਜੀਐ ॥ ਹੋ ਗੁਨੀ ਜਨਨ ਕੀ ਸਭਾ ਉਚਾਰਨ
ਕੀਜੀਐ ॥੧੧੬੫॥ [੧]ਪ੍ਰਿਥਮ ਬ੍ਰਿਖਭਣੀ ਇਸਣੀ ਸਬਦ ਉਚਾਰੀਐ ॥ ਮਥਣੀ ਤਾ
ਕੇ ਅੰਤ ਸਬਦ ਕੋ ਡਾਰੀਐ ॥ ਸਕਲ ਤੁਪਕ ਕੇ ਨਾਮ ਚੀਨ੍ਹ ਲੈ ਚਤੁਰ ਚਿਤ ॥
ਹੋ ਕਾਬਿ ਕਥਾ ਮੈ ਦੀਜੈ ਅਉ ਭੀਤਰ ਕਬਿਤ ॥੧੧੬੬॥ [੨]ਗਾਵਿਸਇਸਣੀ ਸਬਦਹਿ
ਆਦਿ ਉਚਾਰੀਐ ॥ ਅਰਣੀ ਤਾ ਕੇ ਅੰਤ ਸਬਦ ਕੋ ਡਾਰੀਐ ॥ ਸਕਲ ਤੁਪਕ
ਕੇ ਨਾਮ ਸੁਘਰ ਲਹਿ ਲੀਜੀਅਹਿ ॥ ਹੋ ਕਬਿਤ ਕਾਬ ਕੇ ਬੀਚ ਨਿਡਰ ਹੁਇ
ਦੀਜੀਅਹਿ ॥੧੧੬੭॥ [੩]ਭੂਵਿਸਣੀ ਪਦ ਪ੍ਰਿਥਮ ਉਚਾਰਨ ਕੀਜੀਐ ॥ ਮਥਣੀ
ਤਾ ਕੇ ਅੰਤ ਸਬਦ ਕਹੁੰ ਦੀਜੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ ॥
ਹੋ ਜਵਨ ਠਵਰ ਮੈ ਚਹੀਐ ਤਹ ਤੇ ਦੀਜੀਐ ॥੧੧੬੮॥ [੪]ਚੌਪਈ ॥ ਉਰਵਿਸਣੀ
ਸਬਦਾਦਿ ਭਣਿੱਜੈ ॥ ਮਥਣੀ ਅੰਤ ਸਬਦ ਤਿਹ ਦਿੱਜੈ ॥ ਸਕਲ ਤੁਪਕ ਕੇ ਨਾਮ
ਲਹਿਜਹਿ ॥ ਸਰਬ ਠਵਰ ਬਿਨ ਸੰਕ ਭਣਿਜਹਿ ॥੧੧੬੯॥ [੫]ਜਗਤੀਸਣੀ ਪਦਾਦਿ
ਬਖਾਨੋ ॥ ਅੰਤ ਸਬਦ ਮਥਣੀ ਤਿਹੱ ਠਾਨੋ ॥ ਸਕਲ ਤੁਪਕ ਕੇ ਨਾਮ ਪਛਾਨਹੁ ॥
ਯਾ ਮੈ ਭੇਦ ਰਤੀ ਨ ਪ੍ਰਮਾਨਹੁ ॥੧੧੭੦॥ [੬]ਬਸੁਮਤੇਸਣੀ ਆਦਿ ਉਚਰੀਐ ॥
ਅਰਣੀ ਸਬਦ ਅੰਤ ਤਿਹੱ ਧਰੀਐ ॥ ਨਾਮ ਤੁਪਕ ਕੇ ਸਭ ਲਹਿ ਲਿੱਜਹਿ ॥
ਸਭਨ ਸੁਨਤ; ਬਿਨ ਸੰਕ ਭਣਿੱਜਹਿ ॥੧੧੭੧॥ [੭]ਅੜਿੱਲ ॥ ਬਸੁਧੇਸਣੀ ਸਬਦ
ਕੋ ਆਦਿ ਉਚਾਰੀਐ ॥ ਤਾ ਕੇ ਮਥਣੀ ਅੰਤ ਸਬਦ ਕੋ ਡਾਰੀਐ ॥ ਸਕਲ ਤੁਪਕ
ਕੇ ਨਾਮ ਚਤੁਰ ਚਿਤ ਚੀਨ੍ਹ ਲੈ ॥ ਹੋ ਜਵਨ ਠਵਰ ਮੈ ਚਹੋ; ਤਹੀ ਤੇ ਸਬਦ
ਦੈ ॥੧੧੭੨॥ [੮]ਬੈਸੁੰਧਰਾਇਸਨੀ ਆਦਿ ਬਖਾਨੀਐ ॥ ਅਰਣੀ ਤਾ ਕੇ ਅੰਤ ਸਬਦ
ਕੋ ਠਾਨੀਐ॥ ਨਾਮ ਤੁਪਕ ਕੇ ਜਾਨ ਚਤੁਰ ਜੀਯ ਲੀਜੀਅਹਿ ॥ ਹੋ ਜਵਨ
ਠਵਰ ਮੋ ਚਹੋ; ਤਹੀ ਤੇ ਦੀਜੀਅਹਿ ॥੧੧੭੩॥ [੯]ਬਸੁਮਤੇਸਣੀ ਪ੍ਰਿਥਮ ਸਬਦ
ਕੋ ਭਾਖੀਐ ॥ ਅਰਣੀ ਤਾ ਕੇ ਅੰਤ ਬਹੁਰ ਪਦ ਰਾਖੀਐ ॥ ਨਾਮ ਤੁਪਕ ਕੇ
ਚਤੁਰ ਸਕਲ ਜੀਅ ਜਾਨੀਐ ॥ ਹੋ ਜਹਾਂ ਜਹਾਂ ਚਹੀਐ; ਪਦ ਤਹੀ ਬਖਾਨੀਐ ॥
੧੧੭੪॥ [੧੦]ਚੌਪਈ ॥ ਸਾਮੁੰਦ੍ਰਣੀ ਏਸਣੀ ਕਹੀਐ ॥ ਅਰਣੀ ਅੰਤ ਸਬਦ ਕਹੁ
ਗਹੀਐ॥ ਨਾਮ ਤੁਪਕ ਕੇ ਲੇਹੁ ਸਜਨ ਜਨ ॥ ਅਪਨੇ ਅਪਨੇ ਬੀਚ ਸਕਲ ਮਨ ॥
੧੧੭੫॥ [੧੧]ਸਾਮੁੰਦ੍ਰਣੀ ਏਸਣੀ ਭਾਖੋ ॥ ਅਰਣੀ ਸਬਦ ਅੰਤ ਤਿਹ ਰਾਖੋ ॥ ਨਾਮ
ਤੁਪਕ ਕੇ ਸਕਲ ਲਹਿੱਜੈ ॥ ਸਕਲ ਸੁ ਕਬਿ ਜਨ ਸੁਨਤ ਭਣਿੱਜੈ ॥੧੧੭੬॥

੧. ਪ੍ਰਿਥਮ ਬ੍ਰਿਖਭਣੀ (ਧੌਲੇ ਬੈਲ ਵਾਲੀ ਧਰਤੀ ਈਸਣ=ਧਰਤੀ ਦੇ ਈਸ ਰਾਜਿਆਂ "ਣੀ"=ਵਾਲੀ ਫੌਜ ਦਾ ਸਬਦ ਕਹੀਐ। ਫੇਰ ਉਸ ਨੂੰ ਮਥ ਦੇਣ ਵਾਲੀ=ਮਥਣੀ ਉਸਦੇ ਅੰਤ ਵਿਚ ਸਬਦ ਲਾ ਦੇਈਏ। ਸਾਰੇ ਤੁਪਕ ਦੇ ਨਾਮ ਚਤ੍ਰ ਪੁਰਸ਼ੋ ਚਿਤ ਵਿਚ ਜਾਣ ਲਵੋ। ਹੇ ਭਾਈ ਕਵਿਤਾ ਤੇ ਕਥਾ ਆਦਿ ਵਿਚ ਤੇ ਕਬਿੱਤਾਂ ਵਿਚ ਦਿਉ ॥੧੧੬੬॥

੨. ਗਾਵਿਸਇਸਣੀ (ਗਾਵਿਸ=ਗਊਆਂ ਦਾ ਈਸ ਬਲਦ, ਬਲਦ ਵਾਲੀ ਧਰਤੀ, ਧਰਤੀ ਦੇ ਈਸ ਰਾਜਿਆ "ਣ"=ਵਾਲੀ ਫੌਜ ਦਾ ਸਬਦ ਪਹਿਲਾਂ ਆਖ ਦੇਈਏ। ਫੇਰ ਇਸ ਫੌਜ ਦੀ ਅਰਣੀ=ਵੈਰਣ ਉਸਦੇ ਅੰਤ ਵਿਚ ਸਬਦ ਨੂੰ ਲਾ ਦੇਈਏ। ਸਾਰੇ ਤੁਪਕ ਦੇ ਨਾਮ ਦਾਨੇ ਪੁਰਸ਼ੋ ਜਾਣ ਲਈਏ। ਹੇ ਭਾਈ ਕਬਿਤ ਕਾਬ=ਕਬਿਤਾ ਦੇ ਵਿਚ ਬੇਖੋਫ ਹੋਕੇ ਦੇ ਦਿਉ ॥੧੧੬੭॥

੩. ਭੂਵਿਸਣੀ (ਭਵ, ਭੁਇ=ਧਰਤੀ) ਇਸ=ਧਰਤੀ ਦੇ ਈਸ=ਰਾਜੇ "ਣੀ"=ਰਾਜਿਆਂ ਵਾਲੀ ਫੌਜ ਦਾ ਪਦ ਪਹਿਲਾਂ ਆਖ ਦੀਜੀਏ। ਉਸਨੂੰ ਮਥ ਦੇਣ=ਮਥਣੀ ਸਬਦ ਤਿਸੁ ਦੇ ਅੰਤ ਵਿਚ ਦੇ ਦੀਜੀਐ। ਸਾਰੇ ਤੁਪਕ ਦੇ ਨਾਮ ਜੀਅ ਵਿਚ ਜਾਣ ਲੀਜੀਐ। ਹੇ ਭਾਈ ਜਿਸ ਥਾਂ ਤੇ ਚਾਹੋ ਉਥੇ ਦੇ ਦੀਜੀਐ ॥੧੧੬੮॥

੪. ਚੌਪਈ ॥
ਉਰਵਿਸਣੀ (ਉਰਵਿ=ਉਰ=ਧਰਤੀ+ਵੀ=ਧਰਤੀ) ਦੇ ਰਾਜੇ "ਣੀ"=ਰਾਜਿਆਂ ਦੀ ਫੌਜ ਦਾ ਸਬਦ ਪਹਿਲਾਂ ਆਖ ਦਿਉ। ਉਸਨੂੰ ਮਥ ਦੇਣ ਵਾਲੀ ਮਥਣੀ ਸਬਦ ਅੰਤ ਵਿਚ ਉਸਦੇ ਦੇ ਦਿਉ। ਸਾਰੇ ਤੁਪਕ ਦੇ ਨਾਮ ਜਾਣ ਲਵੋ। ਸਾਰੇ ਥਾਂ ਬਿਨਾਂ ਸੰਕੋਚ ਕਹਿ ਦਿਉ ॥੧੧੬੯॥

੫. ਜਗਤੀਸਣੀ (ਜਗ=ਜਗਤ, ਤੀਸ ਦਾ ਜਗਤ ਦੇ ਈਸ) ਰਾਜੇ "ਣੀ"=ਰਾਜੇ ਦੀ ਫੌਜ ਦਾ ਪਦ ਪਹਿਲਾਂ ਕਹੋ। ਉਸ ਨੂੰ ਮਥ ਦੇਣ ਵਾਲੀ=ਮਥਣੀ ਸਬਦ ਅੰਤ ਵਿਚ ਲਾਉ। ਸਾਰੇ ਤੁਪਕ ਦੇ ਨਾਮ ਪਛਾਣ ਲਵੋ। ਇਸ ਦੇ ਵਿਚ ਭੇਤ ਜਰਾ ਜਿੰਨਾ ਵੀ ਮੰਨੋ ॥੧੧੭੦॥

੬. ਬਸੁਮਤੇਸਣੀ (ਬਸ=ਧਨ ਧਾਰਨ ਵਾਲੀ ਧਨ) ਦੇ ਏਸ=ਰਾਜੇ, "ਣੀ"=ਰਾਜਿਆਂ ਵਾਲੀ ਫੌਜ, ਪਹਿਲਾਂ ਆਖ ਦਿਉ। ਫੇਰ ਉਸ ਫੌਰ ਦੀ ਅਰਣੀ=ਵੈਰਨ ਸਬਦ ਅੰਤ ਵਿਚ ਲਾ ਦਿਉ। ਸਾਰੇ ਨਾਮ ਤੁਪਕ ਦੇ ਜਾਣ ਲੀਜੈ। ਸਾਰਿਆਂ ਨੂੰ ਸੁਣਾਕੇ ਬਿਨਾ ਕਿਸੇ ਸੰਕੋਚ ਤੋਂ ਕਹਿ ਦਿਉ ॥੧੧੭੧॥

੭. ਅੜਿੱਲ ॥ ਬਸੁਧੇਸਣੀ (ਬਸ=ਧਰਤੀ ਬਿਸਵ ਰੂਪ ਧਰਤੀ ਧੇਸ=ਧਰਤੀ) ਦੇ ਈਸ ਰਾਜੇ "ਣੀ"=ਰਾਜਿਆਂ ਦੀ ਫੌਜ ਦਾ ਸਬਦ ਪਹਿਲਾਂ ਆਖੀਐ। ਉਸ ਨੂੰ ਮਥ ਦੇਣ ਵਾਲੀ, ਮਥਣੀ ਸਬਦ ਦੇ ਅੰਤ ਵਿਚ ਲਾ ਦੇਈਏ। ਸਾਰੇ ਨਾਮ ਤੁਪਕ ਦੇ ਚਤ੍ਰ ਪੁਰਸ਼ੋ ਚਿਤ ਵਿਚ ਜਾਣ ਲੀਜੈ। ਹੇ ਭਾਈ ਜਿਸ ਥਾਂ ਤੇ ਚਾਹੋ ਉਥੇ ਹੀ ਸਬਦ ਦੇ ਦਿਉ ॥੧੧੭੨॥

੮. ਬੈਸੁੰਧੁਰਾਏਸਨੀ (ਬੈਸੁਧੂਰ=ਹਰ ਪ੍ਰਕਾਰ ਦੇ ਧਨ ਪਦਾਰਥਾਂ ਦੀ) ਮਾਂ, ਧਰਤੀ ਏਸ=ਧਰਤੀ ਦੇ ਏਸ =ਰਾਜੇ "ਨੀ"=ਰਾਜਿਆਂ ਵਾਲੀ ਫੌਜ-ਪਹਿਲਾਂ ਆਖੀਐ। ਉਸ ਫੌਜ ਦੀ ਅਰਣੀ=ਵੈਰਣ ਉਸਦੇ ਅੰਤ ਵਿਚ ਸ਼ਬਦ ਲਾਕੇ। ਤੁਪਕ ਦੇ ਨਾਮ ਚਤ੍ਰ ਪੁਰਸ਼ੋ ਜੀਅ ਦੇ ਵਿਚ ਜਾਣ ਲੀਜੈ। ਹੇ ਭਾਈ ਜਿਸ ਥਾਂ ਪਰ ਚਾਹੋ ਉਥੇ ਹੀ ਦੇ ਦਿਉ ॥੧੧੭੩॥

੯. ਬਸੁਮਤੇਸਣੀ (ਬਸੁ+ਮਤਿ+ਏਸ ਣੀ= ਸਰਬ ਧਨਾਂ ਵਾਲੀ ਧਰਤੀ) ਦੇ ਮਾਲਿਕ ਰਾਜੇ ਰਾਜਿਆਂ ਦੀ ਫੌਜ-ਪਹਿਲਾਂ ਆਖੀਐ। ਉਸ ਫੌਜ ਦੀ "ਅਰਣੀ"=ਵੈਰਨ ਉਸ ਦੇ ਅੰਤ ਵਿਚ ਪਦ ਫੇਰ ਲਾ ਦਿਉ। ਚਤੁਰ ਪੁਰਸ਼ੋ ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲਵੋ। ਹੇ ਭਾਈ ਜਿਥੇ-ਜਿਥੇ ਚਾਹੋ ਇਹ ਪਦ ਉਥੇ ਹੀ ਆਖ ਦਿਉ ॥੧੧੭੪॥

੧੦. ਚੌਪਈ ॥ ਸਾਮੁੰਦ੍ਰਣੀਏਸਣੀ (ਸਮੁੰਦ੍ਰਾਂ ਵਾਲੀ=ਧਰਤੀ, ਏਸ=ਧਰਤੀ ਦੇ ਏਸ ਰਾਜੇ, "ਨੀ"=ਰਾਜਿਆਂ ਦੀ ਫੌਜ ਕਹੀਏ। ਉਸ ਫੌਜ ਦੀ ਅਰਣੀ=ਵੈਰਨ ਸਬਦ ਨੂੰ ਹੀਐ=ਲਾ ਦੇਈਐ। ਤੁਪਕ ਦੇ ਨਾਮ ਵਿਦਵਾਨ ਪੁਰਸ਼ ਜਾਣ ਲੈਣ।ਸਾਰੇ ਆਪੋ ਆਪਣੇ ਮਨ ਦੇ ਵਿਚ ॥੧੧੭੫॥

੧੧. ਸਾਮੁੰਦ੍ਰਣੀ ਏਸਣੀ (ਸਮੁੰਦ੍ਰਾਂ ਦੇ ਪਾਣੀ ਵਿਚ ਵਸਣ ਵਾਲੀ ਧਰਤੀ, ਏਸ=ਧਰਤੀ ਦੇ ਰਾਜੇ "ਣੀ"=ਰਾਜਿਆਂ ਦੀ ਫੌਜ, ਆਖੋ, ਉਸ ਦੀ ਵੈਰਣ "ਅਰਣੀ" ਸਬਦ ਉਸ ਦੇ ਅੰਤ ਵਿਚ ਲਾਉ। ਸਾਰੇ ਨਾਮ ਤੁਪਕ ਦੇ ਜਾਣ ਲਉ ॥ ਸਾਰੇ ਨਾਮ ਤੁਪਕ ਦੇ ਜਾਣ ਲਉ। ਕਵੀ ਜਨ ਸਾਰਿਆਂ ਨੂੰ ਸੁਣਾ ਕੇ- ਆਖ ਦੇਣ ॥੧੧੭੬॥

[1]ਅਚਲਾਇਸਨੀ ਆਦਿ ਭਣਿੱਜੈ ॥ ਮਥਣੀ ਸਬਦ ਅੰਤ ਤਿਹੱ ਦਿੱਜੈ॥ ਸਕਲ ਤੁਪਕ ਕੇ ਨਾਮ ਲਹੀਜੈ ॥ ਜਵਨ ਠਵਰ ਚਹੀਐ; ਤਹ ਦੀਜੈ ॥੧੧੭੭॥ [2]ਵਿਪਲੀਸਿਨੀ ਪਦਾਦਿ ਉਚਾਰੋ ॥ ਅਰਣੀ ਸਬਦ ਅੰਤ ਤਿਹੱ ਧਾਰੋ ॥ ਸਕਲ ਤੁਪਕ ਕੇ ਨਾਮ ਪਛਾਨੋ ॥ ਯਾ ਮੈ ਭੇਦ ਨ ਰੰਚਕ ਜਾਨੋ ॥੧੧੭੮॥ ਅੜਿਲ॥ ਆਦ [3]ਸਾਗਰਾ ਸਬਦ ਬਖਾਨਨ ਕੀਜੀਐ ॥ ਏਸਦਰਰਨੀ ਅੰਤ ਤਵਨ ਕੋ ਦੀਜੀਐ॥ ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਅਹਿ ॥ ਹੋ ਕਬਿਤ ਕਾਬਿ ਕੇ ਬੀਚ ਚਹੋ ਤਹੱ ਦੀਜੀਅਹਿ ॥੧੧੭੯॥ [4]ਮਹਾਅਰਣਵੀ ਸਬਦਹਿ ਆਦਿ ਉਚਾਰੀਐ॥ ਪਤਿ ਮਰਦਨਨੀ ਅੰਤ ਸਬਦ ਕਹੁੱ ਡਾਰੀਐ ॥ ਨਾਮ ਤੁਪਕ ਕੇ ਸਕਲ ਜਾਨ ਜੀਯ ਰਾਖੀਅਹਿ ॥ ਹੋ ਸਕਲ ਸੁਜਨ ਜਨ ਸੁਨਤ; ਨਿਡਰ ਹੁਇ ਭਾਖੀਅਹਿ ॥੧੧੮੦॥ [5]ਚੌਪਈ ॥ ਆਦਿ ਸਿੰਧਣੀ ਸਬਦ ਭਣੀਜੈ ॥ ਪਤ ਅਰਦਨੀ ਪਦਾਂਤ ਕਹੀਜੈ ॥ ਸਭ ਸ੍ਰੀ ਨਾਮ ਤੁਪਕ ਕੇ ਲਹੋ ॥ ਸਕਲ ਸੁਜਨ ਜਨ ਸੁਨਤੇ ਕਹੋ ॥੧੧੮੧॥ [6]ਨੀਰਾਲਯਨੀ ਆਦਿ ਉਚਰੋ ॥ ਨਾਇਕ ਅਰਣੀ ਪੁਨ ਪਦ ਧਰੋ॥ ਸਕਲ ਤੁਪਕ ਕੇ ਨਾਮ ਪਛਾਨੋ ॥ ਯਾ ਮੈ ਭੇਦ ਰਤੀਕ ਨ ਜਾਨੋ॥੧੧੮੨॥ [7]ਆਦਿ ਜਲਾਯਣੀ ਪਦਿ ਦਿੱਜੈ ॥ ਪਤਿ ਅਰਣੀ ਪਦ ਬਹੁਰ ਭਣਿੱਜੈ ॥ ਸਕਲ ਤੁਪਕ ਕੇ ਨਾਮ ਪਛਾਨਹੁੱ ॥ ਸਕਲ ਸੁਜਨ ਜਨ ਸੁਨਤ ਬਖਾਨਹੁੱ ॥੧੧੮੩॥ [8]ਬਾਰਧਨੀ ਸਬਦਾਦਿ ਉਚਰੀਐ ॥ ਪਤਿ ਅਰ ਅੰਤ ਸਬਦ ਕੋ ਧਰੀਐ ॥ ਸਕਲ ਤੁਪਕ ਕੇ ਨਾਮ ਕਹੀਜੈ ॥ ਸਕਲ ਗੁਨਿ ਜਨਨ ਸੁਨਤ ਭਨੀਜੈ ॥੧੧੮੪॥[9] ਧਰਾਏਸਨੀ ਆਦਿ ਸਬਦ ਕਹਿ ॥ ਮਥਣੀ ਅੰਤ ਤਵਨ ਕੇ ਪਦ ਗਹਿ ॥ ਸਕਲ ਤੁਪਕ ਕੇ ਨਾਮ ਲਹਿੱਜੈ ॥ ਸੰਕ ਛੋਰਿ, ਬਿਨ ਸੰਕ ਭਣਿੱਜੈ ॥੧੧੮੫॥[10] ਲੋਰ ਭਰੇਸਨੀ ਆਦਿ ਉਚਰੀਐ ॥ ਅੰਤ ਸਬਦ ਮਥਣੀ ਕਹੁੱ ਧਰੀਐ ॥ ਸਕਲ ਤੁਪਕ ਕੇ ਨਾਮ ਪਛਾਨਹੁ ॥ ਸੰਕ ਛੋਰਿ; ਬਿਨ ਸੰਕ ਬਖਾਨਹੁ ॥੧੧੮੬॥[11] ਗੋਰਾ ਆਦਿ ਉਚਾਰਨ ਕੀਜੈ ॥ ਏਸ ਅੰਤਕਣੀ ਅੰਤ ਭਣੀਜੈ ॥ ਨਾਮ ਤੁਪਕ ਕੇ ਸਕਲ ਪਛਾਨੋ॥ ਜਹਾਂ ਰੁਚੈ ਤਿਹ ਠਵਰ ਪ੍ਰਮਾਨੋ ॥੧੧੮੭॥[12] ਅਵਨੇਸਣੀ ਪਦਾਦਿ ਕਹੀਜੈ ॥ ਮਥਣੀ ਸਬਦ ਅੰਤ ਤਿਹੱ ਦੀਜੈ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ॥ ਭੈ ਨਿਵਾਰਿ ਨਿਰਭੈ ਹੁਇ ਕਹੀਐ ॥੧੧੮੮॥[13] ਦਿੱਗਜਨੀ ਸਬਦਾਦਿ ਭਣਿੱਜੈ॥ ਏਸਾਰਦਨੀ ਅੰਤ ਕਹਿੱਜੈ ॥ ਸਕਲ ਸੁ

੧. ਅਚਲਾਇਸਣੀ (ਅਚੱਲਾ=ਨਾਂ ਚੱਲਣ ਵਾਲੇ ਪ੍ਰਬਤ), ਪ੍ਰਬਤਾਂ ਵਾਲੀ ਧਰਤੀ ਇਸ=ਧਰਤੀ ਤੇ ਪਰਬਤਾਂ ਦੇ ਰਾਜੇ "ਣੀ"=ਰਾਜਿਆਂ ਦੀ ਫੌਜ ਪਹਿਲਾਂ ਆਖੋ । ਉਸ ਫੌਜ ਨੂੰ ਮਥ ਦੇਣ ਵਾਲੀ "ਮਥਣ" ਸਬਦ ਉਸ ਦੇ ਅੰਤ ਵਿਚ ਲਾ ਦਿਉ । ਸਾਰੇ ਤੁਪਕ ਦੇ ਨਾਮ ਜਾਣ ਲਉ । ਜਿਸ ਥਾਂ ਤੇ ਚਾਹੋ ਲਿਖ ਦਿਉ ॥੧੧੭੭॥

੨. ਵਿਪਲੀਸਿਣੀ (ਵਿਪਲ=ਬਹੁਤ ਵੱਡੇ ਵਿਸਥਾਰ) "ਲੀ"=ਵਾਲੀ ਧਰਤੀ ਈਸ=ਧਰਤੀ ਦੇ ਰਾਜੇ "ਣੀ"=ਰਾਜਿਆਂ ਦੀ ਫੌਜ ਪਦ ਪਹਿਲਾਂ ਆਖੋ । ਉਸਦੇ ਅਰਣੀ=ਵੈਰਨ ਸਬਦ ਉਸਦੇ ਅੰਤ ਵਿਚ ਲਾਉ । ਸਾਰੇ ਤੁਪਕ ਦੇ ਨਾਮ ਪਛਾਣ ਲਉ। ਇਸ ਵਿਚ ਜਰਾ ਵੀ ਭੇਦ ਨਾਂ ਜਾਣੋ ॥੧੧੭੮॥

੩. ਅੜਿੱਲ ॥ ਪਹਿਲਾਂ-ਆਦਿ ਸਾਗਰਾ (ਸਾਗਰਾਂ ਸਮੁੰਦ੍ਰਾਂ ਵਾਲੀ ਧਰਤੀ ਸਬਦ ਆਖ ਦੇਈਏ) । ਫੇਰ ਏਸ=ਫੇਰ ਧਰਤੀ ਦੇ ਏਸ=ਰਾਜੇ, ਦਰਰਨੀ=ਰਾਜਿਆਂ ਦੀ ਫੌਜ ਨੂੰ ਦਲ ਦੇਣ ਵਾਲੀ ਅੰਤ ਉਸਦੇ ਅੱਗੇ ਸਬਦ ਲਾ ਦੇਈਏ । ਹੇ ਦਾਨੇ ਪੁਰਸ਼ੋ ਸਾਰੇ ਨਾਮ ਤੁਪਕ ਦੇ ਜਾਣ ਲੀਜੀਏ । ਹੇ ਭਾਈ ਜਿਥੇ ਵੀ ਕਬਿੱਤ ਤੇ ਕਵਿਤਾ ਵਿਚ ਚਾਹੋ ਉਥੇ ਦੇ ਦੇਵੋ ॥੧੧੭੯॥

੪. ਮਹਾਅਰਣਵੀ (ਮਹਾਂ ਅਰਣ-ਵੱਡੇ-ਵੱਡੇ ਸਮੁੰਦਰ "ਵੀ"=ਸਮੁੰਦਰਾਂ ਵਾਲੀ ਧਰਤੀ-ਸਬਦ ਪਹਿਲਾਂ ਆਖੀਐ । ਫੇਰ ਉਸ ਧਰਤੀ ਦਾ ਪਤਿ=ਰਾਜੇ, ਰਾਜਿਆਂ ਨੂੰ ਮਰਦਨਨੀ=ਮਾਰ ਦੇਣ ਵਾਲੀ ਸਬਦ ਅੰਤ ਵਿਚ ਕਹਿ ਦੇਈਐ । ਰਾਜਿਆਂ ਨੂੰ ਮਾਰਨ ਵਾਲੀ ਬੰਦੂਕ ਦਾ ਨਾਮ ਸਾਰੇ ਜੀਅ ਵਿਚ ਜਾਣ ਲੈਣ । ਹੇ ਭਾਈ ਸਾਰੇ ਸੁਜਾਨ ਪੁਰਸ਼ਾਂ ਨੂੰ ਸੁਣਾਕੇ ਬੇਡਰ ਹੋਕੇ ਆਖ ਦੇਈਐ ॥੧੧੮੦॥

੫. ਚੌਪਈ ॥ ਆਦਿ ਸਿੰਧਣੀ (ਸਿੰਧ=ਸਾਗਰ-ਸਮੁੰਦਰ) "ਣੀ"= ਸਮੁੰਦਰਾਂ ਵਾਲੀ ਧਰਤੀ ਸਬਦ ਉਚਾਰੋ । ਫੇਰ ਉਹਨਾਂ ਦੇ ਪਤਿ ਰਾਜੇ=ਰਾਜਿਆਂ ਦੀ ਅਰ-ਵੈਰਨ, ਦਨੀ=ਮਾਰ ਦੇਣ ਵਾਲੀ ਪਦਾਂਤ=ਪਦ ਅੰਤ ਵਿਚ ਕਹੋ । ਸਾਰੇ ਸ੍ਰੀ ਤੁਪਕ ਦੇ ਨਾਮ ਜਾਣੋ । ਸਾਰੇ ਸੁਜਾਨ ਪੁਰਸ਼ਾਂ ਨੂੰ ਸੁਣਾਕੇ ਕਹੋ ॥੧੧੮੧॥

੬. ਨੀਰਾਲਖਨੀ (ਨੀਰਾ=ਪਾਣੀ+ਆਲਖ=ਪਾਣੀ ਦਾ ਘਰ, ਸਮੁੰਦਰ) "ਨੀ"=ਸਮੁੰਦਰਾਂ ਵਾਲੀ ਧਰਤੀ ਪਦ ਪਹਿਲਾਂ ਆਖੋ। ਨਾਇਕ=ਉਸ ਧਰਤੀ ਦੇ ਮਾਲਕ, ਅਰਣੀ, ਮਾਲਕਾਂ ਨੂੰ ਮਾਰਨ ਵਾਲੀ ਵੈਰਨ=ਬੰਦੂਕ ਫੇਰ ਪਦ ਲਾਉ । ਸਾਰੇ ਤੁਪਕ ਦੇ ਨਾਮ ਪਛਾਣ ਲਵੋ । ਇਸ ਦੇ ਵਿਚ ਫਰਕ ਰੱਤੀ ਜਿਨਾਂ ਵੀ ਨਾਂ ਜਾਣੋ ॥੧੧੮੨॥

੭. ਆਦਿ ਜਲਧਣੀ (ਅਦਿ=ਪਹਿਲਾਂ ਜਲ=ਪਾਣੀ ਪਾਣੀ ਪਾਣੀ=ਸਾਗਰਾਂ ਵਾਲੀ ਧਰਤੀ ਪਦ ਦੇ ਦਿਉ) । ਫੇਰ ਪਤਿ=ਧਰਤੀ ਦੇ ਪਤਿ, ਰਾਜੇ ਅਰਣੀ=ਰਾਜਿਆਂ ਨੂੰ ਮਾਰਨ ਵਾਲੀ ਉਹਨਾਂ ਦੀ ਵੈਰਣ ਪਦ ਫੇਰ ਪਿੱਛੋਂ ਕਹਿ ਦਿਉ । ਸਾਰੇ ਤੁਪਕ ਦੇ ਨਾਮ ਪਛਾਣ ਲਉ । ਸਾਰੇ ਸੁਜਾਨ ਪੁਰਸ਼ਾਂ ਨੂੰ ਸੁਣਾਕੇ ਕਹਿ ਦਿਉ ॥੧੧੮੩॥

੮. ਬਾਰਧਣੀ (ਬਾਰ=ਪਾਣੀ+ਧ=ਜਲ ਪਤਿ=ਸਮੁੰਦਰ ਵਾਲੀ ਧਰਤੀ ਪਹਿਲਾਂ ਆਖ ਦਿਉ । ਫੇਰ ਪਤਿ=ਧਰਤੀ ਦੇ ਰਾਜੇ, ਅਰ ਰਾਜਿਆਂ ਦਾ ਵੈਰੀ ਸਬਦ ਅੰਤ ਵਿਚ ਲਾ ਦਿਉ । ਅਤੇ ਸਾਰੇ ਨਾਮ ਤੁਪਕ ਦੇ ਕਹਿ ਦਿਉ । ਸਾਰੇ ਗੁਣੀ ਪੁਰਸ਼ਾਂ ਨੂੰ ਸਣਾ ਕੇ ਆਖ ਦਿਉ ॥੧੧ ੮੪॥

੯. ਧਰਾਏਸਣੀ (ਧਰਤੀ ਦੇ ਈਸ=ਰਾਜਿਆਂ) ਦੀ ਫੌਜ ਸਬਦ ਪਹਿਲਾਂ ਆਖੋ । ਉਹਨਾਂ ਨੂੰ ਮਥਣੀ=ਮਥ ਦੇਣ ਵਾਲੀ ਉਸ ਦੇ ਅੰਤ ਵਿਚ ਪਦ ਲਾਉ । ਸਾਰੇ ਨਾਮ ਤੁਪਕ ਦੇ ਜਾਣ ਲਉ । ਸ਼ੰਕਾ ਛੱਡਕੇ ਅਸ਼ੰਕ ਹੋਕੇ ਆਖ ਦਿਉ ॥੧੧੮੫॥

੧੦. ਲੋਰਭਰੇਸਣੀ (ਲੋਰ=ਹਿੰਝੂ ਦਾ ਕਤ੍ਰਾ ਪਨੀ+ਪਾਣੀ ਦੇ ਕਤਰਿਆਂ ਦਾ ਭਰਿਆਂ ਸਮੁੰਦਰ="ਣੀ"=ਸਮੁੰਦਰ ਵਾਲੀ ਧਰਤੀ ਸਬਦ ਪਹਿਲਾਂ ਆਖੀਐ । ਧਰਤੀ ਦੇ ਰਾਜਿਆਂ ਦੀ ਫੌਜ ਨੂੰ "ਮਥਣੀ"=ਮਥਣ ਵਾਲੀ ਸਬਦ ਨੂੰ ਫੇਰ ਲਾ ਦਈਏ। ਸਾਰੇ ਤੁਪਕ ਦੇ ਨਾਮ ਪਛਾਣ ਲਵੋ । ਸ਼ੰਕਾ ਛੱਡਕੇ ਨਿਸ਼ੰਕ ਹੋਕੇ ਉਚਾਰਨ ਕਰੋ ॥੧੧੮੬॥

੧੧. ਗੋਰਾ (ਗੋਰੇ ਰੰਗ ਵਾਲੀ ਮਿਟੀ=ਜੈਸਾ ਕਿ ਪਾਵਨ ਬਚਨ ਹੈ=(ਪਾਨੀ ਮੈਲਾ ਮਾਟੀ ਗੋਰੀ ਪੰ: ੩੩੬ ॥ ਸ੍ਰੀ ਕਬੀਰ ਜੀ) ਮਿੱਟੀ ਦੀ ਧਰਤੀ ਦੇ ਰਾਜੇ ਸਬਦ ਅੰਤ ਵਿਚ ਰਾਜੇ ਦਾ ਅੰਤ ਕਰਣ ਵਾਲੀ (ਅੰਤਕਣੀ) ਅੰਤ ਵਿਚ ਆਖੋ । ਸਾਰੇ ਨਾਮ ਤੁਪਕ ਦੇ ਪਛਾਣ ਲਵੋ । ਜਿਥੇ ਚਾਹੋ ਉਸ ਥਾਂ ਪ੍ਰਮਾਨ ਕਰੋ ॥੧੧੮੭॥

੧੨. ਅਵਨੇਸਣੀ (ਅਵ=ਧਰਤੀ ਨੇਸ=ਧਰਤੀ ਦੇ ਰਾਜੇ "ਣੀ" ਰਾਜਿਆਂ ਦੀ ਫੌਜ ਪਦ ਪਹਿਲਾਂ ਕਹਿ ਦੇਵੋ । ਉਸਨੂੰ ਮਥ ਦੇਣ ਵਾਲੀ, "ਮਥਣੀ" ਸ਼ਬਦ ਉਸ ਦੇ ਅੰਤ ਵਿਚ ਦੇ ਦਿਉ। ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ । ਭੈ ਛੱਡ ਕੇ ਨਿਰਭੈ ਹੋ ਕੇ ਕਹਿ ਦਿਉ ॥੧੧੮੮॥

੧੩. ਦਿੱਗਜਨੀ (ਅੱਠਾਂ ਦਿਸਵਾਂਦੇ ਰਾਖੇ ਦਿੱਗ=ਹਾਥੀ=ਦਿਗਜਾਂ ਵਾਲੀ ਧਰਤੀ ਸਬਦ ਪਹਿਲਾਂ ਆਖੋ । ਏਸਾਰਦਨਨ=ਏਸ=ਧਰਤੀ ਦੇ ਰਾਜੇ ਉਹਨਾਂ ਦੀ ਅਰਿ ਵੈਰਨ ਦਲ ਦੇਣ ਵਾਲੀ ਅੰਤ ਆਖ ਕੇ । ਸਾਰੇ ਨਾਮ ਤੁਪਕ ਦੇ ਜਾਣੋ । ਐ ਦਾਨਸ਼ਮੰਦੋ ਜਿੱਥੇ ਚਾਹੋ ਉਥੇ ਆਖ ਦਿਉ ॥੧੧੮੯॥

ਨਾਮ ਤੁਪਕ ਕੇ ਚੀਨ੍ਹੁ ॥ ਜਹ ਚਾਹੋ; ਤਹ ਕਹੋ ਪ੍ਰਬੀਨਹੁ ॥੧੧੮੯॥ [1]ਕੁੰਭ ਨਾਸਨੀ ਆਦਿ ਉਚਰੀਐ ॥ ਅਰਣੀ ਅੰਤ ਸਬਦ ਕਹੁ ਧਰੀਐ ॥ ਸਭੈ ਤੁਪਕ ਕੇ ਨਾਮ ਪਛਾਨੋ ॥ ਯਾ ਮਹਿ ਝੂਠ ਨੈ ਕ ਨਹੀ ਜਾਨੋ ॥੧੧੯੦॥ [2]ਮਹਿਏਸਣੀ ਪਦਾਦਿ ਭਣਿਜੈ ॥ ਅਰਣੀ ਸਬਦ ਅੰਤ ਮਹਿ ਦਿਜੈ ॥ ਸਕਲ ਤੁਪਕ ਕੇ ਨਾਮ ਕਹੀਜੈ ॥ ਜਹਹੀਂ ਚਹੋ ਤਹੀ ਲੈ ਦੀਜੈ ॥੧੧੯੧॥ [3]ਮੈਦਨੇਸਣੀ[ੳ] ਆਦਿ ਉਚਰੀਐ ॥ ਘਾਰੀ ਅੰਤ ਸਬਦ ਕਹੁੱ ਧਰੀਐ ॥ ਨਾਮ ਸੁ ਜਾਨ ਤੁਪਕ ਕੇ ਸਭਹੀ ॥ ਚਾਹੋ ਜਹਾ ਉਚਾਰਹੁ ਤਬਹੀ ॥੧੧੯੨॥ [4]ਅੜਿਲ ॥ ਬਸੁਧਰੇਸਣੀ ਆਦਿ ਉਚਾਰਨ ਕੀਜੀਐ ॥ ਸਬਦ ਦਾਹਨੀ ਅੰਤ ਤਵਨ ਕੇ ਦੀਜੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਅਹਿ ॥ ਹੋ ਪ੍ਰਗਟ ਸਭਾ ਕੇ ਮਾਂਝ ਉਚਾਰਨ ਕੀਜੀਅਹਿ ॥੧੧੯੩॥ [5]ਚੌਪਈ ॥ ਬਸੁਧਰੇਸਣੀ ਆਦਿ ਉਚਰੀਐ ॥ ਮਥਣੀ ਅੰਤ ਸਬਦ ਕੋ ਧਰੀਐ ॥ ਸਕਲ ਤੁਪਕ ਕੇ ਨਾਮ ਲਹੀਜੈ ॥ ਅਧਿਕ ਗੁਨ ਜਨਨ ਸੁਨਤ ਭਨੀਜੈ ॥੧੧੯੪॥ [6]ਨਰਾ ਅਧਿਪਣੀ ਆਦਿ ਭਣਿਜੈ ॥ ਮਥਣੀ ਪਦ ਕੌਂ ਅੰਤ ਧਰਿਜੈ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਪ੍ਰਗਟ ਸੁ ਕਬਿ ਜਨ ਸੁਨਤੇ ਕਹੀਐ ॥੧੧੯੫॥ [7]ਅੜਿਲ ॥ ਮਾਨੁਖੇਸਣੀ ਆਦਿ ਉਚਾਰਨ ਕੀਜੀਐ ॥ ਅੰਤਕਨੀ ਸਬਦਾਦਿ ਤਵਨ ਕੇ ਦੀਜੀਐ ॥ ਸਕਲ ਤੁਪਕ ਕੇ ਨਾਮ ਚਤੁਰ ਪਹਿਚਾਨੀਐ ॥ ਹੋ ਸੰਕਾ ਤਿਆਗ ਉਚਰੀਐ ਸੰਕ ਨ ਮਾਨੀਐ ॥ ੧੧੯੬॥ [8]ਦੇਸ ਏਸਣੀ ਪਦ ਕੌਂ ਪ੍ਰਿਥਮ ਬਖਾਨੀਐ ॥ ਅੰਤ ਅਰਦਨੀ ਸਬਦ ਤਵਨ ਕੇ ਠਾਨੀਐ ॥ ਸਕਲ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ ॥ ਹੋ ਕਬਿਤੁ ਕਾਬ ਕੇ ਬੀਚ ਉਚਾਰਨ ਕੀਜੀਐ ॥੧੧੯੭॥ [9]ਜਨਪਦੇਸਣੀ ਆਦਿ ਉਚਾਰਨ ਕੀਜੀਐ ॥ ਅੰਤਘੰਤਕਨੀ ਸਬਦ ਤਵਨ ਕੇ ਦੀਜੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਅਹਿ ॥ ਹੋ ਚਹੀਅਹਿ ਠਵਰ ਜਹਾਂ; ਸੁ ਤਹਾਂ ਤੇ ਦੀਜੀਅਹਿ ॥੧੧੯੮॥ [10]ਮਾਨਵੇਂਦ੍ਰਣੀ ਪਦ ਕੋ ਪ੍ਰਿਥਮ ਬਖਾਨੀਐ ॥ ਅੰਤਘੰਤਕਨੀ ਪਦ ਕੋ ਬਹੁਰ ਪ੍ਰਮਾਨੀਐ ॥ ਸਕਲ ਤੁਪਕ ਕੇ ਨਾਮ ਜਾਨ ਤਿਹ ਚਿੱਤ ਮਹਿ ॥ ਹੋ ਭੂਤ ਭਵਿੱਖ ਭਵਾਨ ਇਸੀ ਕਰ ਮਿਤ ਮਹਿ ॥੧੧੯੯॥ [11]ਲੋਕਏਂਦ੍ਰਣੀ ਆਦਿ ਉਚਾਰਨ ਕੀਜੀਐ ॥ ਤਾ ਕੇ ਹਰਣੀ ਅੰਤ ਸਬਦ ਕੋ ਦੀਜੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਅਹਿ ॥ ਹੋ ਰੈਨ ਦਿਵਸ ਸਭ ਮੁਖ ਤੇ ਭਾਖਯੋ ਕੀਜੀਅਹਿ ॥੧੨੦੦॥ ਚੌਪਈ ॥

---

ੳ. ਤੁਮਰੀ ਮਹਿਮਾ ਅਪਰ ਅਪਾਰਾਂ ॥ ਪੰ: ੪੭ ਤੇ ਸ੍ਰੀ ਦਸਮੇਸ ਪਿਤਾ ਜੀ ਦਸਦੇ ਹਨ ਕਿ ਹੇ ਪ੍ਰਭੂ:—
ਕਹਾ ਬੁੱਧ ਪ੍ਰਭ ਤੁੱਛ ਹਮਾਰੀ । ਬਰਨਿ ਸਕੈ ਮਹਿਮਾ ਜੁ ਤਿਹਾਰੀ ॥੩॥ ਕਿ ਜਦੋਂ ਵਿਸਨੂੰ ਰੂਪ ਆਪਨੇ ਧਰਿਆ ਤਾਂ ਉਸ ਵਿਸ਼ਨੂੰ ਤੋਂ ਮਧੁ ਕੀਟਭ ਦੈਤ ਨੇ ਤਨ ਧਾਰਨ ਕੀਤਾ । ਜਿਸ ਵੇਲੇ ਫੇਰ ਜੁਧ ਕਰਕੇ ਵਿਸ਼ਨੂੰ ਭਗਵਾਨ ਨੇ ਉਸ ਦੈਂਤ ਨੂ ਕਤਲ ਕੀਤਾ

੧. ਕੁੰਭਨਾਸਨੀ (ਕੁੰਭ=ਹਾਥੀ ਕੁੰਭ ਨੇਸ=ਹਾਥੀਆਂ ਵਾਲੇ ਰਾਜੇ "ਨੀ"=ਰਾਜਿਆਂ ਦੀ ਫੌਜ ਪਹਿਲਾਂ ਆਖੋ । ਫੌਜ ਦੀ ਵੈਰਣ+ਅਰਣੀ ਅੰਤ ਸਬਦ ਨੂੰ ਲਾਉ । ਸਾਰੇ ਤੁਪਕ ਦੇ ਨਾਮ ਪਛਾਨ ਲਵੋ । ਇਸ ਦੇ ਵਿਚ ਜਰਾ ਵੀ ਝੂਠ ਨਾਂ ਜਾਣੋ ॥੧੧੯੦॥

੨. ਮਹਿੰਏਸਣੀ (ਮਹਿ=ਧਰਤੀ ਏਸ=ਧਰਤੀ ਦੇ ਰਾਜੇ "ਣੀ" ਧਰਤੀ ਦੇ ਰਾਜਿਆਂ ਵਾਲੀ ਫੌਜ ਪਦ ਪਹਿਲਾਂ ਆਖੋ । ਉਹਨਾਂ ਰਾਜਿਆਂ ਦੀ ਅਰਣੀ=ਵੈਰਣ ਸਬਦ ਫੇਰ ਅੰਤ ਮਹਿ ਦੇ ਦਿਉ। ਸਾਰੇ ਤੁਪਕ ਦੇ ਨਾਮ ਕਹਿ ਦਿਉ । ਜਿਥੇ ਚਾਹੋ ਉਥੇ ਹੀ ਲੈ ਦਿਉ ॥੧੧੯੧॥

੩. ਮੈਦੇਸਣੀ (ਮੇਦਾ+ਮਿਝ ਤੋਂ ਬਣੀ ਹੋਈ-ਧਰਤੀ ਨੇਸ=ਧਰਤੀ ਦੇ ਰਾਜੇ "ਨੀ" ਧਰਤੀ ਦੇ ਰਾਜਿਆਂ ਦੀ ਫੌਜ ਪਹਿਲਾਂ ਆਖੋ। ਉਸ ਫੌਜ ਨੂੰ ਘਰੀ=ਘਇਲ ਕਰਨ ਵਾਲੀ ਸਬਦ ਅੰਤ ਵਿਚ ਲਾਈਏ । ਦਾਨੇ ਪੁਰਸ਼ੋ ਤੁਪਕ ਦੇ ਨਾਮ ਸਾਰੇ ਹੀ ਜਾਣ ਲਵੋ । ਜਿਥੇ ਜਿਸ ਵੇਲੇ ਚਾਹੋ ਉਸੇ ਵੇਲੇ ਕਹਿ ਦਿਉ ॥੧੧੯੨॥

੪. ਅੜਿੱਲ ॥ ਬਸੁਧਰੇਸਣੀ (ਬਸੁਧ+ਬਸੁਧਾ=ਧਰਤੀ, ਰੇਸ=ਏਸ, ਧਰਤੀ ਦੇ ਰਾਜੇ "ਣੀ" ਰਾਜਿਆਂ ਵਾਲੀ ਫੌਜ ਦਾ ਸਬਦ ਪਹਿਲਾਂ ਆਖੀਐ । ਉਸ ਫੌਜ ਨੂੰ ਦਾਹਨੀ=ਭੁੰਨ ਦੇਣ ਵਾਲੀ ਉਸ ਦੇ ਅੰਤ ਵਿਚ ਦੇਵੋ । ਜੀਅ ਵਿਚ ਸਾਰੇ ਨਾਮ ਤੁਪਕ ਦੇ ਜਾਣ ਲਵੋ । ਹੇ ਭਾਈ ਸਾਰੀ ਸਭਾ ਦੇ ਵਿਚ ਸਾਰਿਆਂ ਦੇ ਸਾਹਮਣੇ ਸੁਣਾ ਦੇਈਏ ॥੧੧੯੩॥

੫. ਚੌਪਈ ॥ ਬਸੁਧਰੇਸਣੀ (ਬਸੁਧ=ਬਸੁਧਾ=ਧਰਤੀ ਰੇਸ=ਧਰਤੀ ਦੇ ਰਾਜੇ "ਣੀ"=ਰਾਜਿਆਂ ਦੀ ਫੌਜ ਪਹਿਲਾਂ ਆਖੀਏ । ਫੇਰ ਉਸ ਫੌਜ ਨੂੰ ਮਥ ਰਿੜਕਣ ਵਾਲੀ ਸਬਦ ਅੰਤ ਵਿਚ ਲਾਈਐ। ਸਾਰੇ ਤੁਪਕ ਦੇ ਨਾਮ ਜਾਣ ਲੀਜੀਐ । ਬਹੁਤ ਸਾਰੇ ਗੁਣੀ ਪੁਰਸ਼ਾਂ ਦੇ ਵਿਚ ਸੁਣਾਕੇ ਕਹੀਐ ॥੧੧੯੪॥

੬. ਨਰਾ ਅਧਿਮਣੀ (ਨਰਾ=ਮਨੁਖ ਅਧਿਪ=ਅਧਪਤੀ=ਮਨੁਖਾਂ ਦੇ ਰਾਜੇ "ਣੀ"= ਰਾਜਿਆਂ ਦੀ ਫੌਜ ਪਹਿਲਾਂ ਆਖੋ । ਫੇਰ ਉਸ ਫੌਜ ਨੂੰ ਮਥ ਦੇਣ ਵਾਲੀ=ਮਥਣੀ ਪਦ ਅੰਤ ਵਿਚ ਲਾਉ। ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ । ਸਾਰੇ ਕਵੀ ਜਨਾ ਦੇ ਸਾਹਮਣੇ ਸੁਣਾ ਕੇ ਕਹੀਏ ॥੧੧੯੫॥

੭. ਅੜਿੱਲ ॥ ਮਾਨੁਖੇਸਣੀ (ਮਨੁਖਾਂ ਦੇ ਈਸ ਸ਼ਾਹ ਪਾਤਸ਼ਾਹਾਂ ਦੀ ਫੌਜ-ਪਹਿਲਾਂ-ਕਹਿ ਦੇਈਐ । ਉਸ ਫੌਜ ਦਾ ਅੰਤਕਰਨੀ ਅੰਤ ਕਰਨ ਵਾਲੀ, ਸਬਦ ਪਹਿਲਾਂ ਉਸ ਨੂੰ ਦੇ ਦੇਈਐ। ਚਤੁਰ ਪੁਰਸ਼ੋ ਸਾਰੇ ਨਾਮ ਤੁਪਕ ਦੇ ਪਹਿਚਾਨ ਲਈਏ । ਹੇ ਭਾਈ ਸੰਕਾ ਛੱਡਕੇ ਕਹੀਏ ਸ਼ੰਕਾ ਨੂੰ ਨਾਂ ਮੰਨੀਏ ॥੧੧੯੬॥

੮. ਦੇਸ ਏਸਣੀ (ਦੇਸ ਦੇ ਏਸ ਰਾਜੇ "ਣੀ"=ਦੇਸ ਦੇ ਰਾਜਿਆਂ ਦੀ ਫੌਜ ਦਾ ਪਦ ਪਹਿਲਾਂ ਕਹਿ ਦੇਈਏ । ਫੇਰ ਉਸ ਫੌਜ ਦੀ ਵੈਰਨ=ਅਰਿ ਵੈਰਨ ਸਬਦ ਉਸਨੂੰ ਦੇ ਦੇਈਏ । ਸਾਰੇ ਨਾਮ ਤੁਪਕ ਦੇ ਚਤੁਰ ਪੁਰਸ਼ੋ ਜਾਣ ਲਵੋ । ਹੇ ਭਾਈ ਕਬਿੱਤਾਂ ਤੇ ਕਵਿਤਾਵਾਂ ਵਿਚ ਉਚਾਰਨ ਕਰ ਦੇਈਐ ॥੧੧੯੭॥

੯. ਜਨਪਦੇਸਣੀ (ਮਨੁਖਾਂ ਮਾਤ੍ਰ ਦੇ ਏਸ=ਰਾਜੇ, "ਣੀ"=ਰਾਜਿਆਂ ਦੀ ਫੌਜ ਪਹਿਲਾਂ ਆਖੋ । ਅੰਤਯੰਤਦਨੀ=ਅੰਤ ਨੂੰ ਅੰਤ ਕਰ ਦੇਣ ਵਾਲੀ ਪਦ ਜੋੜ ਦਿਉ=ਜਨ ਪਦ+ਏਸ+ਣੀ ਦੇ ਅਖੀਰ ਪੁਰ=ਅੰਤ ਕਰਨੀ (ਮਾਰਨਵਾਲੀ) ਜੋੜੋ ਤਾਂ ਬੰਦੂਕ ਦਾ ਨਾਮ ਸਾਰੇ ਤੁਪਕ ਦੇ ਨਾਮ ਜਾਣ ਜੀਆਂ ਦੇ ਵਿਚ ਲਵੋ । ਹੇ ਭਾਈ ਜਿਸ ਥਾਂ ਚਾਹੋ ਉਥੇ ਹੀ ਦੇ ਦਿਉ ॥੧੧੯੮॥

੧੦. ਮਾਨਵੇਂਦ੍ਰਣੀ (ਮਾਨਵ=ਮਨੁੱਖ, ਵੇਂਦ ਮਨੁੱਖਾਂ ਦੇ ਇੰਦਰ=ਰਾਜੇ "ਣੀ"=ਰਾਜਿਆਂ ਦੀ ਫੌਜ ਦਾ ਪਦ ਪਹਿਲਾਂ ਕਹਿ ਦੇਈਐ। ਅੰਤਯੰਤਕਨੀ (ਅਖੀਰ ਤੇ ਅੰਤ ਕਰਨੇ ਵਾਲੀ ਪਦ ਨੂੰ ਫੇਰ ਮੰਨ ਲਈਐ) । ਸਾਰੇ ਤੁਪਕ ਦੇ ਨਾਮ ਚਿਤ ਵਿਚ ਜਾਣੋ। ਹੇ ਭਾਈ ਭੂਤ=ਬੀਤੇ ਸਮੇਂ । ਭਵਿੱਖ=ਅੱਗੋਂ ਆਉਣ ਵਾਲੇ ਸਮੇਂ, ਭਵਾਨ=ਹੁਣ ਵਰਤਵਾਂਨ ਸਮੇ ਇਸੀ=ਅਕਾਲ ਪੁਰਖ ਨੂੰ ਮਿਤ੍ਰ ਸਾਰੀ ਮਹਿ=ਧਰਤੀ ਵਿਚ ਜਾਣੋ ॥੧੧੯੯॥

੧੧. ਲੋਕ ਏਂਦ੍ਰਣੀ (ਪਬਲਿਕ ਦੀ ਚੁਣੀ ਹੋਈ ਸਰਕਾਰ ਦਾ ਰਾਜਾ-ਪਹਿਲਾਂ ਆਖ ਦੇਈਐ) । ਉਸ ਰਾਜੇ ਦੀ ਫੌਜ ਨੂੰ ਹਰਣੀ=ਹਰ ਲੈਣ ਵਾਲੀ ਮਾਰ ਦੇਣ ਵਾਲੀ ਸਬਦ ਨੂੰ ਲਾ ਦੇਈਐ । ਸਾਰੇ ਨਾਮ ਤੁਪਕ ਦੇ ਜਾਣ ਕੇ ਜੀਆਂ ਵਿਚ ਰੱਖ ਲੀਜੀਐ। ਹੇ ਭਾਈ ਰਾਤ ਦਿਨ ਸਾਰੇ ਮੁਖ ਤੋਂ ਉਚਾਰਨ ਕਰੀਏ ॥੧੨੦੦॥

[੧]ਲੋਕਰਾਜਨੀ ਆਦਿ ਭਣਿੱਜੈ ॥ ਅਰਣੀ ਸਬਦ ਅੰਤ ਤਿਹ ਦਿੱਜੈ ॥ ਸਕਲ ਤੁਪਕ ਕੇ ਨਾਮ ਲਹੀਜੈ ॥ ਸਾਸਤ੍ਰ ਸਿੰਮ੍ਰਿਤਨ ਮਾਝ ਕਹੀਜੈ ॥੧੨੦੧॥ [੨]ਦੇਸੇਸਨੀ ਰਵਣਨੀ ਭਾਖੋ ॥ ਅੰਤ ਅੰਤਕਨੀ ਸਬਦਹਿੰ ਰਾਖੋ ॥ ਸਕਲ ਤੁਪਕ ਕੇ ਨਾਮ ਲਹੀਜੈ ॥ ਸੁ ਕਬਿ ਜਨਨ ਕੇ ਸੁਨਤ ਭਨੀਜੈ ॥੧੨੦੨॥ [੩]ਥਿਰਾ ਭਾਖਿ ਇਸਣੀ ਪੁਨਿ ਭਾਖੋ ॥ ਅੰਤ ਅੰਤਕਨੀ ਪਦ ਕਹੁੱ ਰਾਖੋ ॥ ਸਕਲ ਤੁਪਕ ਕੇ ਨਾਮ ਲਹਿੱਜੈ ॥ ਸਾਸਤ੍ਰ ਸਿੰਮ੍ਰਿਤਨ ਮਾਂਝ ਭਣਿੱਜੈ ॥੧੨੦੩॥ [੪]ਅੜਿਲ ॥ ਪ੍ਰਿਥਮ ਕਾਸਪੀ[ੳ] ਇਸਣੀ ਸਬਦ ਬਖਾਨੀਐ ॥ ਅੰਤਿਅੰਤਕਨੀ ਸਬਦ ਤਵਨ ਕੇ ਠਾਨੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ ॥ ਹੋ ਸੰਕਾ ਤਿਆਗਿ ਨਿਸੰਕ ਉਚਾਰਨ ਕੀਜੀਐ ॥੧੨੦੪॥ [੫]ਆਦਿ ਨਾਮ ਨਾਗਨ[ਅ] ਕੇ ਪ੍ਰਿਥਮ ਬਖਾਨੀਐ ॥ ਪਿਤਣੀ ਇਸਣੀ ਅੰਤ ਤਵਨ ਕੇ ਠਾਨੀਐ ॥ ਬਹੁਰ ਘਾਤਨੀ ਸਬਦ ਤਵਨ ਕੇ ਦੀਜੀਐ ॥ ਹੋ ਸਕਲ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ ॥੧੨੦੫॥ [੬]ਸਰਪ ਤਾਤਣੀ ਇਸਣੀ ਆਦਿ ਉਚਾਰੀਐ ॥ ਤਾ ਕੇ ਮਥਣੀ ਅੰਤ ਸਬਦ ਕੋ ਡਾਰੀਐ ॥ ਸਕਲ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ ॥ ਹੋ ਸਭ ਕਬਿਤਨ ਕੇ ਬਿਖੈ ਨਿਡਰੁ ਹੁਇ ਦੀਜੀਐ ॥੧੨੦੬॥ [੭]ਇੰਦ੍ਰਏਂਦ੍ਰਣੀ ਆਦਿ ਉਚਾਰਨ ਕੀਜੀਐ ॥ ਮਥਣੀ ਤਾ ਕੇ ਅੰਤ ਸਬਦ ਕੋ ਦੀਜੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਅਹਿ ॥ ਹੋ ਕਬਿਤ ਕਾਬਿ ਕੇ ਮਾਂਝ ਨਿਡਰ ਹੁਇ ਦੀਜੀਅਹਿ ॥੧੨੦੭॥ ਚੌਪਈ ॥ [੮]ਦੇਵਦੇਵਣੀ[ੲ] ਆਦਿ ਉਚਰੀਐ ॥ ਏਸਰਾਂਤਕਨ ਪੁਨ ਪਦ ਧਰੀਐ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਸੰਕ ਤਿਆਗ ਨਿਰ ਸੰਕ ਹੁਇ ਕਹੀਐ ॥੧੨੦੮॥ [੯]ਅੜਿਲ ॥ ਸੱਕ੍ਰਤਾਤ[ਸ] ਅਰਣੀ ਸਬਦਾਦਿ ਬਖਾਨੀਐ ॥ ਮਥਣੀ ਤਾਂ ਕੇ ਅੰਤ ਸਬਦ ਕੋ ਠਾਨੀਐ ॥ ਸਕਲ ਤੁਪਕ ਕੇ ਨਾਮ ਹੀਯੇ ਪਹਿਚਾਨੀਐ ॥ ਹੋ ਕਥਾ ਬਾਰਤਾ ਭੀਤਰ ਨਿਡਰ ਬਖਾਨੀਐ ॥੧੨੦੯॥ [੧੦]ਸਤਕ੍ਰਿਤੇਸਣੀ ਇਸਣੀ ਆਦਿ ਉਚਾਰੀਐ ॥ ਤਾ ਕੇ ਅਰਣੀ ਅੰਤ ਸਬਦ ਕੌਂ ਡਾਰੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ ॥ ਹੋ ਸਕਲ ਗੁਨਿ ਜਨਨ ਸੁਨਤ, ਉਚਾਰਨ ਕੀਜੀਐ ॥੧੨੧੦॥ ਚੌਪਈ ॥ [੧੧]ਸਚੀ ਪਤਿਸਣੀ ਇਸਣੀ ਭਾਖੋ ॥ ਮਥਣੀ ਸਬਦ ਅੰਤ ਕੋ ਰਾਖੋ ॥ ਸਕਲ ਤੁਪਕ ਕੇ ਨਾਮ ਲਹੀਜੈ ॥ ਦੇਸ ਦੇਸ ਕਰਿ ਪ੍ਰਗਟ ਭਨੀਜੈ ॥੧੨੧੧॥

---

ੳ. ਕਾਸਪੀ ਕਾਸਪੀ ਪ੍ਰਜਾ ਪਤੀ ਨੇ ਰਾਜ ਸਥਿਰ ਕਰਕੇ ਧਰਤੀ ਉਤੇ ਆਪਣੀ ਪੂਰਨ ਮਲਕੀਯਤ ਸਥਾਪਤ ਕਰ ਲਈ ਸੀ ਉਸ ਤੋਂ ਪਹਿਲੇ ਅਜੇ ਅਬਾਦੀ ਹੀ ਇਤਨੀ ਨਹੀ ਸੀ ਹੋਰ ਕਿਸੇ ਦਾ ਮਲਕੀਅਤ ਕਾਇਮ ਕਰਨ ਦਾ ਸਵਾਲ ਹੀ ਪੈਦਾ ਨਹੀ ਹੁੰਦਾ।
ਜਿਸ ਲਈ ਧਰਤੀ ਦਾ ਨਾਮ ਹੀ ਕਾਸਪੀ ਪਰਚਲਤ ਹੋ ਗਿਆ ।

ਅ. ਪੁਰਾਣਕ ਰਵਾਇਤ ਹੈ-ਕਿ ਸ਼ੁਰੂ-ਸ਼ੁਰੂ ਵਿਚ ਕਸ਼ਯਪ ਪ੍ਰਜਾ ਪਤੀ ਦੀ ਇਸਤ੍ਰੀ ਕਦਰ ਤੋਂ ਉਨ੍ਹਾਂ ਦੇ ਅੱਠ ਪੁਤ੍ਰ ਹੋਇ । ੧. ਅਨੰਤ, ੨. ਬਾਸੁਕੀ, ੩. ਕੰਬਲ, ੪. ਕ੍ਰੋਟਿਕ, ੫. ਪਦਮ, ੬.ਮਹਾ ਪਦਮ, ੭. ਸੰਖ, ਤੇ ਕੁਲਿਕ, ਅਤੇ ੮. ਅਪਰਾਜਿਤ । ਜਿਨ੍ਹਾਂ ਨੂੰ ਨਾਗ ਕਿਹਾ ਜਾਂਦਾ ਹੈ-ਇਹਨਾਂ ਨਾਗਾਂ ਦੇ ਕਿਸੇ ਦੇ ਨਾਲ ਵੀ ਤਾਤ ਲਾਕੇ=ਨਾਮ ਕਸਪ ਬਣ ਜਾਂਦਾ ਹੈ-ਜਿਵੇਂ ਕਿਹਾ ਹੈ
ਆਦਿ ਨਾਮ ਨਾਗਨ ਕੇ ਪ੍ਰਿਥਮ ਬਖਾਨੀਐ ॥ ਪਿਤਣੀ ਇਸਣੀ ਅੰਤ ਭਵਨ ਦੇ ਠਾਨੀਐ ॥ ਬਹੁਰ ਘਾਤਨੀ ਸਬਦ ਭਵਨ ਦੇ ਦੀਜੀਐ ॥ ਹੋ ਸਕਲ ਤੁਪਕ ਦੇ ਨਾਮ ਚਤੁਰ ਲਖ ਲੀਜੀਐ ॥੧੨੦੫॥ ਜਿਵੇਂ-ਅਨੰਤ ਪਿਤਣੀ, ਸਰਪ ਤਾਤਣੀ ਆਦਿ=ਬਲਕਿ ਦੇਵਤੇ ਸਾਰੇ ਕਸ਼ਯਪ ਦੀ ਹੀ ਅਉਲਾਦ ਮੰਨੇ ਜਾਂਦੇ ਹਨ । ਜੋ ਬੜੀ ਲੰਬੀਆਂ ਕਥਾਵਾਂ ਹਨ ॥

ੲ. ਕਸਪ ਦੀ ਇਸਤ੍ਰੀਆਂ ਦੋ ਸਨ ਦਿਤੀ ਤੋਂ ਅਦਿਤੀ ਅਦਿਤੀ ਦੇ ਪੇਟ ਤੋਂ ਇੰਦ੍ਰ ਨੇ ਜਨਮ ਲਿਆ ਜੋ ਦੇਵਤਿਆਂ ਦਾ ਰਾਜਾ ਹੋਇਆ॥

ਸ. ਸਤਕ੍ਰਿਤ ਤਾਤ ਨਾਲ "ਣ" ਜੋ ਆਪਣੇ ਪਾਸੋਂ ਲਾਕੇ (ਅਧਯਾਹਾਰ ਕਰਕੇ) ਧਰਤੀ ਸਬਦ ਬਣੇਗਾ ਅਤੇ ਅਗਾੜੀ ਇਸ ਨੂੰ ਹੋਰ ਵਧਾਕੇ "ਰਾਜਾ" ਬਣਾ ਲਓ ॥ ਇਸ ਤਰ੍ਹਾਂ ਸਤਕ੍ਰਿਤ ਤਾਰਣਿਸ ਅਰਣੀ-ਇੰਦ੍ਰ ਦੇ ਪਿਤਾ ਦੀ ਧਰਤੀ ਦੇ ਰਾਜਿਆਂ ਦੇ ਵੈਰੀਆਂ ਦੀ 'ਤੁਪਕ' ਨਾਮ ਬਣ ਜਾਇਗਾ । ਇਸ ਤਰ੍ਹਾਂ (ਅਧਿਯਾਹਾਰ ਕਰਨ ਦੀ ਸੋਧ ਕਵੀਆਂ ਤੇ ਪਾਠਕਾਂ ਨੂੰ ਪਾਦਿਤੀ ਹੈ । ਸੋ ਜਿਥੇ ਵੀ ਅੱਖਰ, ਮਾਤ੍ਰਾ ਆਦਿ ਦੀ ਘਾਟ ਪ੍ਰਤੀਤ ਹੋਵੇ, ਲੋੜ ਅਨੁਸਾਰ ਜੋੜ ਲੈਣੇ ਚਾਹੀਦੇ ਹਨ ॥੧੨੦੯॥

ਨੋਟ—ਕੌਸ਼ਕ, ਬਾਸਵ, ਬ੍ਰਿਤ੍ਰਹਾ, ਮਘਵਾ, ਮਾਤਲਿਸੁਤ (ਨੰਦ ਦਾਸ ਕਵਿ) ਇਹ ਸਾਰੇ ਇੰਦ੍ਰ ਦੇ ਹੀ ਨਾਮ ਹਨ ।

੧. ਲੋਕ ਰਾਜਨੀ (ਲੋਕ ਰਾਜ=ਲੋਕਾਂ ਦੀ ਚੁਣੀ ਹੋਈ ਰਾਜ ਸਰਕਾਰ ਦੀ ਸੈਨਾ) ਪਹਿਲਾਂ ਆਖਕੇ । ਅਰਣੀ=ਉਸ ਸੈਨਾ ਦੀ ਬੈਰਣ, ਸਬਦ ਅੰਤ ਵਿਚ ਦੇ ਕੇ । ਸਾਰੇ ਨਾਮ ਤੁਪਕ ਦੇ ਜਾਣ ਲਿਹੁ । ਇਹ ਗੱਲ ਸਾਰੀਆਂ ਸਾਸਤ੍ਰਾਂ ਦੇ ਸਿਮ੍ਰਤੀਆਂ ਵਿਚ ਕਹੀ ਗਈ ਹੈ ॥੧੨੦੧॥

੨. ਦੇਸੇਸਨੀ ਰਵਣਨੀ (ਆਪਣੇ ਦੇਸ ਦੇ ਰਾਜੇ ਦੀ ਸੈਨਾ ਉਸਦੇ ਹੁਕਮ ਵਿਚ ਤੁਰਨ ਵਾਲੀ ਪਹਿਲਾਂ ਆਖੋ) । ਉਸ ਅੰਤ ਵਿਚ ਉਸ ਦੀ ਅੰਤਕਨੀ=ਅੰਤ ਕਰਨ ਵਾਲੀ ਸਬਦ ਲਾ ਦਿਉ । ਸਾਰੇ ਤੁਪਕ ਦੇ ਨਾਮ ਜਾਣ ਲੀਜੈ । ਸੁੰਦ੍ਰ ਕਬਿ ਜਨਾ ਦੇ ਅਗੇ ਸੁਣਾ ਕੇ ਕਹਿ ਦਿਉ ॥੧੨੦੨॥

੩. ਥਿਰਾਭਾਖਿ ਇਸਣੀ (ਥਿਰਾ=ਇਕ ਥਾਂ ਤੇ ਟਿਕੀ ਹੋਈ ਧਰਤੀ ਭਾਖ=ਆਖਕੇ, ਈਸ=ਧਰਤੀ ਦੇ ਰਾਜੇ) ਉਸ ਦੀ ਫੌਜ "ਣੀ" ਕਹਿਕੇ ਫੇਰ ਅੰਤ ਵਿਚ ਅੰਤਕਨ=ਉਸ ਫੌਜ ਦਾ ਅੰਤ ਕਰਨ ਵਾਲੀ ਪਦ ਨੂੰ ਲਾਉ । ਬਸ ਸਾਰੇ ਤੁਪਕ ਦੇ ਨਾਮ ਜਾਣ ਲਵੋ । ਇਹ ਗੱਲ ਸਾਸਤ੍ਰ ਸਿਮ੍ਰਤੀਆਂ ਵਿਚ ਆਖੀ ਹੈ ॥੧੨੦੩॥

੪. ਅੜਿੱਲ ॥ ਪ੍ਰਿਥਮਕਾਸਪੀ ਇਸਣੀ (ਪਹਿਲਾਂ ਆਖੋ, ਕਾਸਪੀ =ਕਾਸਪੀ ਰਿਖੀ ਵਾਲੀ ਧਰਤੀ ਇਸ=ਧਰਤੀ ਦੇ ਰਾਜੇ, ਉਸ ਦੀ ਫੌਜ,="ਣੀ" ਸਬਦ ਆਖਕੇ । ਅੰਤ ਦੇ ਵਿਚ- ਉਸ ਫੌਜ ਦਾ ਅੰਤ ਕਰਨ ਵਾਲੀ=ਭਾਵ ਅੰਤਯੰਤ ਕਨੀ-ਸਬਦ ਉਸਦੇ ਅੱਗੇ ਲਾਈਐ । ਤੇ ਸਾਰੇ ਨਾਮ ਤੁਪਕ ਦੇ ਜਾਣ ਲੀਜੀਐ । ਹੇ ਭਾਈ ਸੰਕਾ ਛਡਕੇ ਨਿਸੰਕ ਹੋਕੇ ਆਖ ਦੇਈਐ ॥੧੨੦੪॥

੫. ਆਦਿ ਨਾਮ ਨਗਨ ਕੇ (ਸਭ ਤੋਂ ਪਹਿਲਾਂ ਜਦ-ਆਬਾਦੀ ਅਰੰਭ ਹੋਈ ਉਸ ਵੇਲੇ ਨਗਨ=ਨਾਗਾਂ ਵਾਲੀ ਧਰਤੀ) ਪਹਿਲਾਂ ਆਖੀਐ । ਪਿਤਣੀ=ਉਹਨਾਂ ਨਾਗਾਂ ਦੇ ਪਿਤਾ ਕਸਪ ਦੀ ਧਰਤੀ, ਇਸਣੀ=ਉਸ ਧਰਤੀ ਦੇ ਈਸ ਰਾਜਿਆਂ ਦੀ ਫੌਜ) ਸਬਦ ਅੰਤ ਵਿਚ ਲਾ ਦੇਈਐ । ਫੇਰ ਉਸ ਫੋਜ ਘਾਤ ਕਰਨ ਵਾਲੀ=ਘਾਤਨੀ ਸਬਦ ਉਸਦੇ ਪਿਛੋਂ ਦੇਕੇ । ਹੇ ਭਾਈ ਸਾਰੇ ਤੁਪਕ ਦੇ ਨਾਮ ਚਤ੍ਰ ਪੁਰਸ਼ੋ ਜਾਣ ਲਈਐ ॥੧੨੦੫॥

੬. ਸਰਪ ਤਾਤਣੀ ਇਸਣੀ (ਸਪਾਂ ਦੇ ਪਿਤਾ=ਕੱਸਯਪ ਦੀ ਧਰਤੀ; ਈਸਣੀ=ਧਰਤੀ ਦੇ ਰਾਜਿਆਂ ਦੀ ਫੌਜ ਪਹਿਲਾਂ ਆਖੀਐ । ਉਸ ਦੇ ਅੰਤ ਵਿਚ ਉਸ ਫੌਜ ਨੂੰ ਮਥਣੀ ਸਬਦ ਲਾ ਦੇਈਐ। ਸਾਰੇ ਨਾਮ ਤੁਪਕ ਦੇ ਨਾਮ ਚਤੁਰ ਪੁਰਸ਼ੋ ਜਾਣ ਲੀਜੀਐ। ਸਾਰੇ ਕਬਿਤਾਂ, ਕਾਬ ਵਿਚ ਬੇ ਫਿਕਰ ਹੋਕੇ ਲਿਖ ਦੀਜੀਐ ॥੧੨੦੬॥

੭. ਇੰਦ੍ਰੇਦ੍ਰਣੀ (ਇੰਦ੍ਰ ਦੇ ਇੰਦ੍ਰ=ਕਸਯਪ, ਣੀ=ਕਸਯਪ ਵਾਲੀ ਧਰਤੀ, ਧਰਤੀ ਦੇ ਰਾਜਿਆਂ ਦੀ ਫੌਜ) ਪਹਿਲਾਂ ਆਖੀਏ। ਉਸ ਫੌਜ ਨੂੰ ਮਥਣ ਵਾਲੀ ਮਥਣੀ ਉਸ ਦੇ ਅੰਤ ਵਿਚ ਸਬਦ ਦੇਕੇ । ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲਈਏ। ਹੇ ਭਾਈ ਕਬਿਤਾਂ ਦੇ ਕਵਤਾਵਾਂ ਦੇ ਵਿਚ ਬੇਡਰ ਹੋਕੇ ਦੇ ਦੀਜੀਐ ॥੧੨੦੭॥

੮. ਦੇਵ ਦੇਵਣੀ (ਦੇਵ ਦੇਵਣ=ਭਾਵ ਦੇਵਤਿਆਂ ਦੇ ਪੂਜਣ ਯੋਗ ਬਿਡਾਰੂ ਕਸਯਪ ਵਾਲੀ ਧਰਤੀ) ਪਹਿਲਾਂ ਆਖੀਐ । ਫੇਰ ਏਸ=ਧਰਤੀ ਦੇ ਰਾਜੇ ਫੇਰ, "ਰਾਂਤਕਨ" ਰਾਜਿਆਂ ਦਾ ਅੰਤ ਕਰਨ ਵਾਲੀ ਪਦ ਪਿਛੋਂ ਲਾ ਦਿਉ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ । ਸੰਕਾ ਛੱਡਕੇ ਨਿਸੰਕ ਹੋਕੇ ਆਖੀਐ ॥੧੨੦੮॥

੯. ॥ ਅੜਿੱਲ ॥ ਸੱਕ੍ਰਤਾਤ ਅਰਣੀ (ਸੱਕ੍ਰ=ਇੰਦ੍ਰ, ਤਾਤ=ਇੰਦ੍ਰ ਦਾ ਪਿਤਾ ਕਸਯਪ ਵਾਲੀ ਧਰਤੀ ਧਰਤੀ ਦੇ ਰਾਜੇ=ਰਾਜਿਆਂ ਦੀ ਫੌਜ ਦੀ "ਅਰਣੀ"=ਬੈਰਨ ਸਬਦ ਪਹਿਲਾਂ ਕਹੀਐ । ਮਥਣੀ=ਉਸ ਫੌਜ ਨੂੰ ਮਥ ਦੇਣ ਵਾਲੀ ਸਬਦ ਉਸਦੇ ਅੰਤ ਵਿਚ ਲਾਈਐ । ਸਾਰੇ ਤੁਪਕ ਦੇ ਨਾਮ ਦਿਲ ਵਿਚ ਪਹਿਚਾਣ ਲਈਐ । ਹੇ ਭਾਈ ਕਿਸੇ ਭੀ ਕਥਾ ਕਹਾਣੀ ਵਿਚ ਅਨਭੈ ਹੋਕੇ ਵਖਿਆਨ ਕਰੋ ॥੧੨੦੯॥

੧੦. ਸਤਕ੍ਰਿਤੇਸਣੀ ਇਸਣੀ (ਸਤਕ੍ਰਿਤ=ਸੌ ਯਗ ਕਰਨ ਵਾਲਾ ਇੰਦ੍ਰ ਦੇਵਤਾ, ਤੇਸਣੀ=ਇੰਦ੍ਰ ਦੇ ਏਸ, ਵਡਾਰੂ ਕਸਪ ਦੀ ਧਰਤੀ, ਇਸਦੇ=ਧਰਤੀ ਦੇ ਰਾਜੇ ਰਾਜਿਆਂ ਦੀ ਫੌਜ ਪਹਿਲਾ ਆਖੀਐ । ਤਾਕੇ ਅਰਣ=ਉਸਦੀ ਬੈਰਨ ਸਬਦ ਨੂੰ ਅੰਤ ਵਿਚ ਲਾਈਐ । ਸਾਰੇ ਤੁਪਕ ਦੇ ਨਾਮ ਜੀਅ ਵਿਚ ਜਾਣ ਲੀਜੀਐ। ਹੇ ਭਾਈ ਸਾਰੇ ਗੁਣੀਜਨਾਂ ਨੂੰ ਸੁਣਾਕੇ ਉਚਾਰਨ ਕਰ ਦੀਜੀਐ ॥੧੨੧੦॥

੧੧. ਚੌਪਈ ॥ ਸਚੀਪਤਿਸਣੀ ਇਸਣੀ (ਸਚੀਪਤਿ=ਸਚੀ ਨਾਮ ਦੀ ਅਪੱਸਰਾ ਦਾ ਪਤੀ ਇੰਦ੍ਰ ਦੇਵਤਾ, ਇਸਣੀ ਇੰਦ੍ਰ ਦੇ ਵਡੇਰੇ ਕਸਯਪ ਦੀ ਧਰਤੀ, ਇਸਣੀ=ਧਰਤੀ ਦੇ ਰਾਜਿਆਂ ਦੀ ਫੌਜ ਆਖਇਉ। ਫੇਰ ਉਸ ਫੌਜ ਨੂੰ ਮਥਣੀ=ਮਥਦੇਣ ਵਾਲੀ ਸ਼ਬਦ ਅੰਤ ਵਿਚ ਲਾਉ । ਸਾਰੇ ਨਾਮ ਤੁਪਕ ਦੇ ਜਾਣ ਲੀਜੈ। ਦੇਸ ਦੇਸਾਂਤ੍ਰਾਂ ਵਿਚ ਖੁਲਮ-ਖੁਲੇ ਆਖ ਦਿਉ ॥੧੨੧੧॥

[1]ਅੜਿਲ ॥ ਸੱਕ੍ਰੰਦਨ ਤਾਤਣੀ ਏਸਣੀ ਭਾਖੀਐ ॥ ਮਥਣੀ ਤਾ ਕੇ ਅੰਤ ਸਬਦ
ਕੋ ਰਾਖੀਐ ॥ ਨਾਮ ਤੁਪਕ ਕੇ ਚਿਤ ਮੈ ਚਤੁਰ ਪਛਾਨੀਐ ॥ ਹੋ ਬਿਨਾ ਕਪਟ
ਤਿਨ ਲਖੋ; ਨ ਕਪਟ ਪ੍ਰਮਾਨੀਐ ॥੧੨੧੨॥ [2]ਕਊਸਕੇਸਣੀ ਇਸਣੀ ਪ੍ਰਿਥਮ ਬਖਾਨ
ਕੈ ॥ ਮਥਣੀ ਤਾ ਕੇ ਅੰਤ ਸਬਦ ਕੋ ਠਾਨਕੈ ॥ ਸਕਲ ਤੁਪਕ ਕੇ ਨਾਮ ਚਤੁਰ
ਪਹਿਚਾਨੀਐ ॥ ਹੋ ਕਹੇ ਹਮਾਰੇ ਬਚਨ ਸੱਤਿ ਕਰਿ ਮਾਨੀਐ ॥੧੨੧੩॥ [3]ਚੌਪਈ ॥
ਬਾਸਵੇਸਣੀ ਆਦਿ ਭਣਿੱਜੈ[ੳ] ॥ ਅੰਤ ਸਬਦ ਅਰਣੀ ਤਿਹ ਦਿੱਜੈ ॥ ਨਾਮ ਤੁਪਕ
ਕੇ ਸਭ ਜੀਯ ਜਾਨੋ ॥ ਸੰਕ ਤਿਆਗਿ ਨਿਰਸੰਕ ਬਖਾਨੋ ॥੧੨੧੪॥ [4]ਅੜਿਲ ॥
ਬਰਹਾ ਇਸਣੀ ਅਰਣੀ ਆਦਿ ਬਖਾਨੀਐ ॥ ਸਕਲ ਤੁਪਕ ਕੇ ਨਾਮ ਸੁ ਚਿਤ
ਮੈ ਜਾਨੀਐ ॥ ਸੰਕ ਤਿਆਗਿ ਨਿਰਸੰਕ ਉਚਾਰਨ ਕੀਜੀਐ ॥ ਹੋ ਸੱਤਿ ਸੁ ਬਚਨ
ਹਮਾਰੇ ਮਾਨੇ ਲੀਜੀਐ ॥੧੨੧੫॥ [5]ਦੋਹਰਾ ॥ ਮਘਵੇਸਣਣੀ ਇਸਰਣੀ ਪ੍ਰਿਥਮੈ
ਪਦਹਿ ਉਚਾਰ[ਅ] ॥ ਨਾਮ ਤੁਪਕ ਕੇ ਹੋਤ ਹੈਂ ਲੀਜੈ ਸੁ ਕਬਿ ਸੁਧਾਰ ॥੧੨੧੬॥
[6]ਮਾਤਲੇਸਣੀ ਏਸਣੀ ਮਥਣੀ ਅੰਤ ਉਚਾਰ ॥ ਨਾਮ ਤੁਪਕ ਕੇ ਹੋਤ ਹੈਂ ਲੀਜਹਿ
ਸੁ ਕਬਿ ਸੁਧਾਰ ॥੧੨੧੭॥ ਚੌਪਈ ॥ [7]ਜਿਸਨ ਏਸਣੀ ਆਦਿ ਭਣਿੱਜੈ ॥ ਇਸਣੀ
ਮਥਣੀ ਅੰਤ ਕਹਿਜੈ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਦੀਜੈ ਤਵਨ ਠਵਰ
ਜਹੱ ਚਹੀਐ ॥੧੨੧੮॥ [8]ਅੜਿਲ ॥ ਪ੍ਰਿਥਮ ਪੁਰੰਦਰ ਇਸਣੀ ਸਬਦ ਬਖਾਨੀਐ ॥
ਇਸਣੀ ਮਥਣੀ ਪਦ ਕੋ ਬਹੁਰ ਪ੍ਰਮਾਨੀਐ ॥ ਨਾਮ ਤੁਪਕ ਕੇ ਸਕਲ ਜਾਨ ਜੀਅ
ਲੀਜੀਅਹਿ ॥ ਹੋ ਸੰਕ ਤਿਆਗ ਨਿਰਸੰਕ ਉਚਾਰਨ ਕੀਜੀਅਹਿ ॥੧੨੧੯॥
[9]ਬਜ੍ਰਧਰਿਸਣੀ[ੲ] ਅਰਣੀ ਆਦਿ ਉਚਾਰੀਐ ॥ ਨਾਮ ਤੁਪਕ ਕੇ ਚਿਤ ਮੈ ਚਤੁਰ
ਬਿਚਾਰੀਐ ॥ ਸੰਕ ਤਿਆਗ ਨਿਰਸੰਕ ਹੁਇ ਸਬਦ ਬਖਾਨੀਐ ॥ ਹੋ ਕਿਸੀ ਸੋ
ਕਬਿ ਕੀ ਕਾਨ ਨ ਮਨ ਮੈ ਆਨੀਐ ॥੧੨੨੦॥ [10]ਤੁਰਾਖਾੜ ਪਿਤਣੀ ਇਸਣੀ
ਪਦ ਭਾਖੀਐ ॥ ਅਰਣੀ ਤਾ ਕੇ ਅੰਤ ਸਬਦ ਕੋ ਰਾਖੀਐ ॥ ਸਕਲ ਤੁਪਕ ਕੇ
ਨਾਮ ਹੀਐ ਪਹਿਚਾਨੀਅਹਿ ॥ ਹੋ ਚਤੁਰ ਸਭਾ ਕੇ ਬੀਚ ਨਿਸੰਕ ਬਖਾਨੀਅਹਿ ॥
੧੨੨੧॥ [11]ਇੰਦ੍ਰੇਣੀ ਇੰਦ੍ਰਾਣੀ ਆਦਿ ਬਖਾਨ ਕੈ ॥ ਅਰਣੀ ਤਾ ਕੇ ਅੰਤ ਸਬਦ ਕੋ
ਠਾਨ ਕੈ ॥ ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ ॥ ਹੋ ਕਬਿਤ ਕਾਬਿ
ਕੇ ਬੀਚ ਨਿਡਰ ਹੁਇ ਦੀਜੀਐ ॥੧੨੨੨॥ [12]ਉਚਸ੍ਰਿਵਾਇਸ ਏਸ ਏਸਣੀ ਭਾਖੀਐ ॥

---

ੳ. ਧਰਤੀ ਤੋ ਅਗੇ, ਇਸਾਣੀ ਪਦ ਵਧਾਕੇ ਸਹੀ ਨਾਮ ਬਣਾਉ ॥੧੨੧੪॥
ਅ. ਉਤੇ ਦਸੀ ਰੀਤ ਨਾਲ, ਇਸਣੀ ਤੋਂ ਬਾਅਦ ਅਰਣੀ ਪ ਮਥਨੀ ਸਬਦ ਵਧਾਕੇ ਅਰਥ ਕਰੋ ॥੧੨੧੬॥
ੲ. ਇੰਦ੍ਰ ਨੂੰ ਮੇਘਾਂ ਦਾ ਮਾਲਿਕ ਮੰਨਕੇ ਪੁਰਾਣਾਂ ਵਿਚ ਬੱਦਲਾਂ ਵਿਚ ਲਿਸਕਦੀ ਦੇ ਕੜਕਦੀ ਬਿਜਲੀ ਦਾ ਜੋ ਕਰੜਾ ਲੋਹ ਵੱਟਾ ਧਰਤੀ ਉਤੇ ਡਿਗਦਾ ਤੇ ਨੁਕਸਾਨ ਕਰ ਜਾਂਦਾ ਹੈ: ਉਸ ਨੂੰ ਇੰਦ੍ਰ ਦਾ ਬੱਜ੍ਰਨਾਮੇ ਗੁਜਰ ਆਖਿਆ ਜਾਂਦਾ ਹੈ ॥੧੨੨੦॥

੧. ਅੜਿੱਲ ॥ ਸਕ੍ਰੰਦਨ ਤਾਤਾਣੀ ਏਸਣੀ (ਸਕ੍ਰੰਦਨ=ਇੰਦ੍ਰ, ਇੰਦ੍ਰ ਦੇ ਤਾਤ=ਪਿਤਾ ਕਸ਼ਪ ਵਾਲੀ ਧਰਤੀ ਏਸਣੀ=ਧਰਤੀ ਦੇ ਰਾਜਿਆਂ ਦੀ ਫੌਜ ਆਖੀਐ । ਕਹਿਕੇ ਕਹੋ "ਮਥਣੀ" ਉਸ ਫੌਜ ਦੇ ਮਥ ਦੇਣ ਵਾਲੀ ਉਸਦੇ ਅੰਤ ਵਿਚ ਸਬਦ ਲਾ ਦਿਉ । ਹੇ ਚਤ੍ਰ ਪੁਰਸ਼ੋ ਤੁਪਕ ਦੇ ਨਾਮ ਚਿਤ ਵਿਚ ਪਛਾਣ ਲਵੋ । ਇਸ ਨੂੰ ਹਰ ਤਰ੍ਹਾਂ ਦੇ ਖੋਟ ਤੋਂ ਬਿਨਾ ਧੋਖੇ ਤੋਂ ਬਾਹਰ ਮੰਨ ਲਈਏ ॥੧੨੧੨॥

੨. ਕਊਸਕੇਸਣੀ (ਕਉਸਕ=ਇੰਦ੍ਰ ਏਸ=ਇੰਦ੍ਰ ਦਾ ਵਡੇਰਾ ਕਸਪ) "ਣ" ਕਸਪ ਵਾਲੀ ਧਰਤੀ "ਇਸਣੀ" ਧਰਤੀ ਦੇ ਈਸ=ਰਾਜਿਆਂ ਦੀ ਫੌਜ, ਪਹਿਲਾ ਆਖਕੇ । ਫੇਰ ਕਹੋ ਉਸ ਫੌਜ ਨੂੰ=ਮਥਣੀ=ਮਥ ਦੇਣ ਵਾਲੀ ਉਸ ਦੇ ਅੰਤ ਵਿਚ ਸਬਦ ਨੂੰ ਲਾ ਦਿਉ । ਸਾਰੇ ਤੁਪਕ ਦੇ ਨਾਮ ਚਤ੍ਰ ਪੁਰਸ਼ੋ ਪਹਿਚਾਣ ਲੈਣਾ । ਹੇ ਭਾਈ ਮੇਰੇ ਬਚਨ ਆਖੇ ਹੋਇ ਸਚੋ ਕਰਕੇ ਮੰਨ ਲਵੋ ॥੧੨੧੩॥

੩. ਚੌਪਈ ॥ ਬਾਸਵੇਸਣੀ (ਬਾਸਵ=ਇੰਦ੍ਰ ਵੇਸ,=ਇੰਦ੍ਰ ਦਾ ਈਸ ਵਡੇਰਾ=ਕਸਪ, "ਣੀ"=ਕਸਪ) ਵਾਲੀ ਧਰਤੀ, ਪਹਿਲਾਂ ਆਖਕੇ । ਅੰਤ ਸਬਦ ਧਰਤੀ ਦੇ ਰਾਜਿਆਂ ਦੀ ਫੌਜ ਦੀ "ਅਰਣ" ਬੈਰਨ ਸਬਦ ਅੰਤ ਵਿਚ ਦੇਕੇ । ਤੁਪਕ ਦੇ ਨਾਮ ਸਾਰੇ ਜੀਅ ਵਿਚ ਜਾਣ ਲਵੋ । ਸੰਕਾ ਛੱਡਕੇ ਅਸੰਕ ਹੋਕੇ ਗੱਜਕੇ ਆਖ ਦਿਉ ॥੧੨੧੪॥

੪. ਅੜਿੱਲ ॥ ਬਰਹਾਇਸਣੀ (ਬਰਹਾਇਸਣੀ (ਬਰ-ਵ੍ਰਿਤ ਦਾ ਸੰਖੇਪ ਭਾਵ ਵਿਰਤ ਦੈਂਤ ਮਾਰਨ ਵਾਲੇ ਇੰਦ੍ਰ ਦੇਵ ਦੇ 'ਈਸ' ਕਸਪ "ਣੀ"=ਵਾਲੀ ਧਰਤੀ ਧਰਤੀ ਦੇ ਰਾਜਿਆਂ ਵਾਲੀ ਫੌਜ ਅਰਣੀ=ਫੌਜ ਦੀ ਬੈਰਨ ਪਹਿਲਾਂ ਆਖ ਦੇਈਏ । ਸਾਰੇ ਨਾਮ ਤੁਪਕ ਦੇ ਸੁ ਭਾਈ ਚਿਤ ਵਿਚ ਜਾਨ ਲਵੋ । ਸੰਕਾ ਛੱਡ ਕੇ ਬੇ ਤ੍ਰਿਤਕ ਉਚਾਰਨ ਕਰਿ ਦਿਉ । ਹੇ ਭਾਈ ਮੇਰੇ ਇਹ ਸਚੇ ਬਚਨ ਮੰਨ ਲਵੋ ॥੧੨੧੫॥

੫. ਦੋਹਰਾ ॥ ਮਘਵੇਸਣੀ (ਮਘਣ=ਇੰਦ੍ਰ ਦੇਵਤਾ, ਵੇਸਣੀ ਇੰਦ੍ਰ ਦੇ ਵਡੇਰੇ ਦੀ ਧਰਤੀ, ਈਸਰਣ = ਧਰਤੀ ਦੇ ਰਾਜਿਆਂ ਦੀ ਫੌਜ, ਪਹਿਲਾ ਆਖ ਦਿਉ । ਤੁਪਕ ਦੇ ਨਾਮ ਹੋ ਜਾਂਦੇ ਹਨ। ਸੁਘੜ ਕਬੀ ਜਨ ਸਪਸ਼ਟ ਕਰ ਲੈਣ ॥੧੨੧੬॥

੬. ਮਾਤਲੇਸਣੀ (ਮਾਤਲ:ਇੰਦ ਦਾ ਰਤਵਾਨ ਦਾ ਨਾਮ ਹੈ। ਭਾਵ ਮਾਤਕ ਦਾ ਲੈ+ਏਸ=ਇੰਦ੍ਰ ਮਾਤਲ ਦਾ ਮਾਲਿਕ ਇੰਦ੍ਰ, ਏਸਣੀ=ਇੰਦ ਦੇ ਬਡੇਰੇ ਕਸਪ ਦੀ ਧਰਤੀ ਧਰਤੀ ਦੇ ਏਸ=ਰਾਜਿਆ ਦੀ ਫੌਜ, ਮਥਣੀ=ਫੌਜ ਨੂੰ ਮਥ ਦੇਣ ਵਾਲੀ ਅਤੇ ਆਖਕੇ । ਤੁਪਕ ਦੇ ਨਾਮ ਹੋ ਜਾਂਦੇ ਹਨ ਸੋ ਕਬੀ ਜਨ ਸਪਸ਼ਟ ਕਰ ਲੈਣ ॥੧੨੧੭॥ ਚੌਪਈ ॥

੭. ਜਿਸਨਏਸਣੀ (ਜਿਸਨ=ਇੰਦ੍ਰ ਦੇਵ, ਇੰਦ੍ਰ ਦੇ ਏ:ਵਡੇ ਕਸਪ ਦੀ ਧਰਤੀ, ਧਰਤੀ ਦੇ ਈਸਰ=ਰਾਜਿਆਂ ਦੀ ਫੌਜ ਪਹਿਲਾ ਆਖਕੇ । ਫੇਰ ਈਸਣੀ=ਈਸਾਂ ਦੀ ਫੌਜ ਮਥਣੀ=ਫੌਜ ਨੂੰ ਮਥ ਦੇਣ ਵਾਲੀ ਅੰਤ ਆਖ ਦਿਉ । ਸਾਰੇ ਤੁਪਕ ਦੇ ਨਾਮ ਜਾਣ ਲਈਐ । ਜਿਥੇ ਲੋੜ ਵੇਖੋ ਉਥੇ ਦੇ ਦੀਜੀਐ ॥੧੨੧੮॥

੮. ਅੜਿੱਲ ॥ ਪ੍ਰਿਥਮ ਪੁਰੰਦਰ ਇਸਣੀ (ਪਹਿਲੀ ਪੁਰੰਦਰ=ਇੰਦਰ ਦੇਵਤਾ) ਦੇ ਇਸ ਵਡੇ ਕਸਪ ਦੀ "ਣੀ" ਧਰਤੀ ਸਬਦ ਆਖ ਦੇਈਐ। ਈਸਣੀ=ਧਰਤੀ ਦੇ ਈਸ=ਰਾਜਿਆਂ ਦੀ ਫੌਜ, ਮਥਣੀ=ਫੌਜ ਨੂੰ ਮਥ ਦੇਣ ਵਾਲੀ ਪਦ ਫੇਰ ਮੰਨ ਲਈਏ। ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲੀਜੀਐ । ਸੰਕਾ ਛੱਡ ਕੇ ਨਿਸੰਕ ਹੋਕੇ ਜਿਥੇ ਜੀ ਚਾਹੋ ਕਹਿ ਦਿਉ ॥੧੨੧੯॥

੯. ਬਜ੍ਰਧਰਿਸਣੀ (ਬਜਧਾਰੀ=ਇੰਦ੍ਰ ਬਜ੍ਰ ਨਾਮੇ=ਗੁਰਜ ਧਾਰਣ) ਵਾਲੇ ਇੰਦ੍ਰ ਦੇਵ ਦੇ ਪਿਤਾ 'ਕਸਪ' ਦੀ ਧਰਤੀ ਧਰਤੀ ਦੇ ਈਸਣੀ=ਰਾਜਿਆਂ ਦੀ ਫੌਜ ਅਰਣੀ=ਫੌਜ ਦੀ ਬੈਰਨ ਪਹਿਲਾਂ ਆਖਕੇ । ਤੁਪਕ ਦੇ ਨਾਮ ਚਤ੍ਰ ਪੁਰਸ਼ੋ ਚਿਤ ਵਿਚ ਵਿਚਾਰ ਲਵੋ, ਕਾਣ, ਕਣੌਡ ਦਬਾਉ ਰੋਹਬ ਕਿਸੇ ਦਾ ਨਾ ਜਾਣੋ ॥੧੨੨੦॥

੧੦. ਤੁਰਾਖੜ ਪਿਤਣੀ (ਤੁਰਾਖੜ=ਦੁਸਮਨਾ ਦੇ ਤੇਜ ਹੱਲੇ ਨੂੰ ਝੱਲਣ ਵਾਲਾ ਇੰਦ੍ਰ) ਪਿਤਣੀ=ਇੰਦ੍ਰ ਦੇ ਪਿਤਾ ਕਸਪ ਵਾਲੀ ਧਰਤੀ, ਇਸਣੀ=ਧਰਤੀ ਦੇ ਈਸ ਰਾਜਿਆਂ ਵਾਲੀ ਫੌਜ, ਪਦ ਆਖਦੇਈਐ। ਫੇਰ ਅਰਣੀ=ਫੌਜ ਦੀ ਬੈਰਣ ਉਸ ਦੇ ਅੰਤ ਵਿਚ ਸ਼ਬਦ ਲਾਦੇਈਐ। ਸਾਰੇ ਨਾਮ ਤੁਪਕ ਦੇ ਹਿਰਦੇ ਵਿਚ ਪਛਾਣ ਲਈਐ । ਹੇ ਭਾਈ ਚਤ੍ਰ ਪੁਰਸ਼ੋ ਭਰੀ ਸਭਾ ਦੇ ਵਿਚ ਬਿਨਾ ਕਿਸੇ ਸੰਗ ਸੁਭਾਅ ਦੇ ਆਖ ਦੇਈਐ ॥੧੨੨੧॥

੧੧. ਇਦ੍ਰੇਣੀ=ਇੰਦਰੇਸਣੀ ਦਾ ਸੰਖੇਪ-ਭਾਵ ਇਦ੍ਰ ਦੇ ਪਿਤਾ ਵਾਲੀ ਧਰਤੀ ਧਰਤੀ ਦੇ ਇਦ੍ਰਾਣੀ=ਇੰਦਰ=ਰਾਜਿਆਂ ਦੀ ਫੌਜ ਪਹਿਲਾਂ ਆਖੀਐ । ਫੇਰ ਅਰਣੀ=ਉਸ ਫੌਜ ਦੀ ਬੈਰਣ ਉਸ ਦੇ ਅੰਤ ਵਿਚ ਸਬਦ ਲਾਕੇ । ਸਾਰੇ ਤੁਪਕ ਦੇ ਨਾਮ ਜਾਣ ਲਈਏ । ਹੇ ਭਾਈ ਕਬਿਤਾਂ ਤੇ ਕਬਤਾਵਾਂ ਦੇ ਵਿਚ ਬੇ ਡਰ ਹੋਕੇ ਦੇ ਦਿਉ ॥੧੨੨੨॥

੧੨. ਉਚਸ੍ਰਿਵ ਇਸ ਏਸ ਏਸਣੀ (ਉਚ ਸ੍ਰਿਵਾ) ਇੰਦ੍ਰ ਦੀ ਸਵਾਰੀ ਦਾ ਘੋੜਾ=ਉਚੈ ਸ੍ਰਵਾ ਘੋੜੇ ਦਾ ਮਾਲਿਕ=ਇੰਦ੍ਰ, ਇੰਦ੍ਰ ਦਾ ਏਸ=ਕਸ਼ਪ ਇਸਆਣੀ-ਕਸਪ ਦੀ ਮਲਕੀਅਤ= ਧਰਤੀ ਧਰਤੀ ਦੇ ਏਸ ਰਾਜੇ "ਣੀ"=ਰਾਜਿਆਂ ਦੀ ਫੌਜ ਆਖੀਐ। ਈਸਣੀ=ਫੌਜ ਦੀ ਬੈਰਨ ਅਰਣੀ ਪਦ ਲਾ ਦੇਈਐ। ਸਾਰੇ ਨਾਮ ਤੁਪਕ ਦੇ ਅਮਿਤ=ਬੇਅੰਤ ਜੀਅ ਵਿਚ ਜਾਣ ਲਈਏ। ਹੇ ਭਾਰੀ ਸਾਰੀ ਸੰਕਾ ਛੱਡਕੇ-ਨਿਸੰਕ ਹੋਕੇ ਸਦਾ ਆਖਦੇ ਰਹੋ ॥੧੨੨੩॥

ਇਸਣੀ ਕਹਿਕੈ ਅਰਣੀ ਪਦ ਕੋ ਰਾਖੀਐ ॥ ਸਕਲ ਤੁਪਕ ਕੇ ਨਾਮ ਅਮਿਤ ਜੀਅ ਜਾਨੀਐ ॥ ਹੋ ਸੰਕ ਤਿਆਗ ਨਿਰਸੰਕ ਹੁਇ ਸਦਾ ਬਖਾਨੀਐ ॥੧੨੨੩॥[੧] ਹਯਣੀ ਇਸਣੀ ਇਸਣੀ ਇਸਣੀ ਭਾਖੀਐ ॥ ਅਰਣੀ ਤਾ ਕੇ ਅੰਤ ਸਬਦ ਕੋ ਰਾਖੀਐ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ ॥ ਹੋ ਨਿਡਰ; ਸਭਾ ਕੇ ਮਾਂਝ ਉਚਾਰਨ ਕੀਜੀਐ ॥੧੨੨੪॥ [੨]ਗਾਜਰਾਜ ਰਾਜਨਨੀ ਪ੍ਰਭਣੀ ਭਾਖੀਐ॥ ਮਥਣੀ ਤਾ ਕੇ ਅੰਤ ਸਬਦ ਕੋ ਰਾਖੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ ॥ ਹੋ ਯਾ ਕੇ ਭੀਤਰ ਭੇਦ ਨ ਨੈਕਹੂੰ ਕੀਜੀਐ ॥੧੨੨੫॥[੩] ਅੱਸ੍ਵੇਸਣੀ ਇਸਣ ਇਸਣੀ ਉਚਾਰੀਐ ॥ ਤਾ ਕੇ ਮਥਣੀ ਅੰਤ ਸਬਦ ਕੋ ਡਾਰੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ ॥ ਹੋ ਸੰਕ ਤਿਆਗਿ ਨਿਰਸੰਕ ਉਚਾਰਯੋ ਕੀਜੀਐ ॥੧੨੨੬॥ [੪]ਬਾਹਰਾਜ ਰਾਜਨਣੀ ਰਾਜਨ ਭਾਖੀਐ ॥ ਅਰਣੀ ਤਾ ਕੇ ਅੰਤ ਸਬਦ ਕੌਂ ਰਾਖੀਐ ॥ ਸਕਲ ਤੁਪਕ ਕੇ ਨਾਮ ਹੀਯੇ ਪਹਿਚਾਨੀਐ ॥ ਹੋ ਕਬਿਤ ਕਾਬਿ ਕੇ ਭੀਤਰ ਪ੍ਰਗਟ ਬਖਾਨੀਐ ॥੧੨੨੭॥ [੫]ਤੁਰੰਗ ਏਸਣੀ ਇਸਣੀ ਪ੍ਰਭਣੀ ਪ੍ਰਿਥਮ ਕਹਿ ॥ ਸੱਤ੍ਰੁ ਸਬਦ ਕੌਂ ਅੰਤ ਤਵਨ ਕੇ ਬਹੁਰ ਗਹਿ ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ ॥ ਹੋ ਸਕਲ ਗੁਨਿ ਜਨਨ ਸੁਨਤ; ਨਿਸੰਕ ਭਣੀਜੀਐ ॥੧੨੨੮॥ [੬]ਚੌਪਈ ॥ ਆਇਇਸਪਤਿ ਪਿਤਣੀ ਪਦ ਕਹੀਐ ॥ ਇਸਣੀ ਅਰਣੀ ਸਬਦਹਿ ਲਹੀਐ ॥ ਸਭ ਸ੍ਰੀ ਨਾਮ ਤੁਪਕ ਕੇ ਜਨੀਐ ॥ ਕਬਿਤ ਕਾਬਿ ਕੇ ਭੀਤਰ ਭਨੀਐ ॥੧੨੨੯॥ ਅੜਿਲ ॥ [੭]ਬਾਜਰਾਜ ਕੇ ਸਭ ਹੀ ਨਾਮ ਬਖਾਨ ਕੈ॥ ਪ੍ਰਭਣੀ ਪਿਤਣੀ ਇਸਣੀ ਬਹੁਰ ਪਦ ਠਾਨਕੈ ॥ ਅਰਣੀ ਭਾਖਿ ਤੁਪਕ ਕੇ ਨਾਮ ਪਛਾਨੀਐ ॥ ਹੋ ਜਵਨ ਸਬਦ ਮੈ ਚਹੀਐ ਤਹੀ ਬਖਾਨੀਐ ॥੧੨੩੦॥[੮] ਹਸਤੀਇਸ ਪ੍ਰਭ ਪਿਤਣੀ ਗ੍ਰਭਣੀ ਭਾਖੀਐ ॥ ਅਰਣੀ ਤਾ ਕੇ ਅੰਤ ਸਬਦ ਕੌਂ ਰਾਖੀਐ ॥ ਨਾਮ ਤੁਪਕ ਕੇ ਸਕਲ ਜਾਨ ਜੀਯ ਲੀਜੀਐ ॥ ਹੋ ਜਵਨ ਕਵਿਤ ਮੋ ਚਹੋ; ਸੁ ਪਦ ਤਹ ਦੀਜੀਐ ॥੧੨੩੧॥ [੯]ਦੰਤਿ ਰਾਟ ਪ੍ਰਭ ਪਿਤ ਸੁਤਣੀ ਪਦ ਭਾਖ ਕੈ ॥ ਅਰਣੀ ਤਾ ਕੇ ਅੰਤ ਸਬਦ ਕੋ ਰਾਖ ਕੈ ॥ ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ॥ ਹੋ ਚਹੀਐ ਦੀਜੀਐ ਜਹਾਂ ਨ ਬ੍ਰਿਥਾ ਬਖਾਨੀਐ ॥੧੨੩੨॥ [੧੦]ਦੁਰਦ ਰਾਟ ਰਾਟਿਸਣੀ ਇਸਣੀ ਭਾਖੀਐ ॥ ਅਰਣੀ ਤਾ ਕੇ ਅੰਤ ਸਬਦ ਕੌਂ ਰਾਖੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ॥ ਹੋ ਕਬਿਤ

੧. ਹਯਣੀ, ਇਸਣੀ, ਇਸਣੀ, ਇਸਣੀ (ਹਯਣੀ=ਉਚੇ ਸ੍ਰਵਾ=ਇੰਦ੍ਰ ਦੇਵਤੇ ਦਾ ਖਾਸ ਸਵਾਰੀ ਦਾ ਘੋੜਾ=ਘੋੜੇ ਦੀ ਮਦੀਨ=ਘੋੜੀ), 1. ਇਸਣੀ=ਘੋੜੀ ਦੀ ਮਾਲਕਣੀ=ਇੰਦ੍ਰ ਦੀ ਇਸਤ੍ਰੀ=ਸੱਚੀ, 2. ਈਸਣੀ=ਦੀ ਵਡੇਰੀ ਸੱਚੀ ਦੀ "ਸੱਸ"= ਅਦਿੱਤੀ ਕਸਪ ਦੀ ਇਸਤ੍ਰੀ ਅਦਿਤੀ ਦੇ ਮਾਲਿਕ ਦੀ ਮਾਲਕਣੀ, 3. ਇਸਣੀ=ਧਰਤੀ ਦੇ ਰਾਜਿਆਂ ਦੀ ਫੌਜ ਕਹੀਏ। ਫੌਜ ਦੀ ਅਰਣੀ=ਬੈਰਨ ਸਬਦ ਅੰਤ ਵਿਚ ਲਾ ਦੇਈਐ । ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲੀਜੈ। ਹੇ ਭਾਈ ਬੇਡਰ ਹੋਕੇ ਭਰੀ ਸਭਾ ਦੇ ਵਿਚ ਆਖ ਦੇਉ ॥੧੨੨੪॥

੨. ਗਾਜਰਾਜ ਰਾਜਨਨੀ ਪ੍ਰਭਣੀ (ਗਾਜਰਾਜ=ਹਾਥੀਆਂ ਦਾ ਮੁਖੀ ਇੰਦ੍ਰ ਦਾ ਹਾਥੀ=ਐਰਾਵਤਹਾਥੀ, ਰਾਜਨਨੀ=ਇੰਦ੍ਰ ਦੇ ਵਡੇਰੇ ਕਸਪ ਦੀ ਧਰਤੀ, ਪ੍ਰਭਣੀ=ਧਰਤੀ ਦੇ ਰਾਜਿਆਂ ਦੀ ਫੌਜ ਆਖੀਐ । ਫੇਰ ਉਸ ਫੌਜ ਨੂੰ "ਮਥਣੀ" ਉਸਦੇ ਅੰਤ ਵਿਚ ਸਬਦ ਨੂੰ ਦੇਈਐ । ਸਾਰੇ ਤੁਪਕ ਦੇ ਨਾਮ ਜਾਣਕੇ ਦਿਲ ਵਿਚ ਰਖ ਲਈਐ । ਹੇ ਭਾਈ ਇਸ ਦੇ ਵਿਚ ਜਰਾ ਵੀ ਭੇਦ ਨਾ ਕਰੀਏ ॥੧੨੨੫॥

੩. ਅੱਸ੍ਰ ਏਸਣੀ ਇਸਣੀ ਇਸਣ (ਅਸ੍ਰ=ਘੋੜਾ=ਉਚਸ੍ਰਵਾ ਘੋੜਾ, ਘੋੜੇ ਦੀ ਈਸ=ਇੰਦ੍ਰ ਦੀ ਰਾਣੀ ਸੱਚੀ ਦੀ ਸੱਸ=ਅਦਿਤੀ, ਕਸਪ ਦੀ ਇਸਤ੍ਰੀ, ਦੀ ਮਲਕੀਅਤ=ਧਰਤੀ=ਧਰਤੀ ਦੇ ਈਸਣ=ਧਰਤੀ ਦੇ ਰਾਜਿਆਂ ਦੀ ਫੌਜ ਨੂੰ "ਮਥਣੀ"=ਮਥਣ ਵਾਲੀ ਸਬਦ ਅੰਤ ਵਿਚ ਲਾ ਦੇਈਐ । ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲਈਐ । ਹੇ ਭਾਈ ਸੰਕਾ ਛਡਕੇ ਨਿਸੰਕ ਹੋਕੇ ਉਚਾਰਨ ਕਰ ਦੀਜੀਐ ॥੧੨੨੬॥

੪. ਬਾਹਰਾਜ ਰਾਜਨਣੀ ਰਾਜਨ (ਬਾਹ=ਬਾਹਨ+ਸਵਾਰੀ, ਸਵਾਰੀਆਂ ਦਾ ਸ੍ਰਦਾਰ ਉਚ ਸਰਵਾ ਘੋੜਾ ਦੇ ਮਾਲਿਕ ਇੰਦ੍ਰ ਦੇ ਵਡੇਰੇ ਕਸਪ ਦੀ ਧਰਤੀ=ਧਰਤੀ ਦੇ ਰਾਜਨ=ਰਾਜਿਆਂ ਦੀ ਫੌਜ, ਆਖੀਐ । ਫੌਜ ਦੀ ਅਰਣੀ=ਬੈਰਨ ਅੰਤ ਵਿਚ ਸਬਦ ਨੂੰ ਦੇਕੇ । ਸਾਰੇ ਨਾਮ ਤੁਪਕ ਦੇ ਹਿਰਦੇ ਵਿਚ ਪਹਿਚਾਣ ਲਈਐ। ਹੇ ਭਾਈ ਕਬਿਤ ਜਾ ਕਵਤਾਵਾਂ ਦੇ ਵਿਚ ਬਿਨਾਂ ਕਿਸੇ ਓਲੇ ਤੋਂ ਕਹਿ ਦੇਈਐ ॥੧੨੨੭॥

੫. ਤੁਰੰਗ ਏਸਣੀ ਇਸਣੀ ਪ੍ਰਭਣੀ (ਤੁਰੰਗ=ਘੋੜਾ, ਉਚ ਸਰਵਾ ਦੀ ਮਾਲਿਕ ਇੰਦ੍ਰ ਦੀ ਮਾਤਾ ਅਦਿਤੀ ਈਸਣੀ=ਅਦਿਤੀ ਦੇ ਮਾਲਿਕ ਕਸਪ ਦੀ ਧਰਤੀ ਪ੍ਰਭਣੀ=ਧਰਤੀ ਦੇ ਮਾਲਿਕ ਰਾਜਿਆਂ ਦੀ ਫੌਜ ਪਹਿਲਾਂ ਆਖ ਦਿਉ । ਸੱਤ੍ਰੁ=ਉਸ ਫੌਜ ਦੀ ਬੈਰਨ ਸਬਦ ਨੂੰ ਅੰਤ ਵਿਚ ਲਾਕੇ । ਸਾਰੇ ਤੁਪਕ ਦੇ ਨਾਮ ਜੀਅ ਵਿਚ ਜਾਣ ਲਈਏ । ਹੇ ਭਾਈ ਸਾਰੇ ਗੁਣੀ ਪੁਰਸਾਂ ਨੂੰ ਸੁਣਾ ਕੇ ਨਿਧੜਕ ਹੋਕੇ ਕਹਿ ਦੀਜੀਐ ॥੧੨੨੮॥

੬. ਚੌਪਈ ॥ ਆਇਇਸ਼ਪਤਿ ਪਿਤਣੀ (ਆਇਸ ਬਰਫ=ਬਰਫ) ਜੇਹੇ ਸਫੈਦ ਘੋੜਿਆਂ ਦਾ ਸਰਦਾਰ ਘੋੜਾ ਉਚਸਰਵਾ=ਉਚ ਸਰਵੇ ਦਾ ਈਸ ਇੰਦ੍ਰ ਦਾ ਵਡੇਰਾ ਕਸਪ, ਪਿਤਣੀ ਪਦ ਆਖੋ । ਕਸਪ ਦੀ ਧਰਤੀ ਦੇ ਰਾਜਿਆਂ ਦੀ ਫੌਜ=ਇਸਣੀ-ਇਸਣੀ ਦੀ ਅਰਣੀ=ਬੈਰਨ ਸਬਦ ਲਾਕੇ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲੀਜੀਐ । ਕਬਿਤ ਕਵਿਤਾਵਾਂ ਦੇ ਵਿਚ ਆਖੀਐ ॥੧੨੨੯॥

੭. ਅੜਿੱਲ ॥ ਬਾਜ ਰਾਜ (ਘੋੜਿਆਂ ਦੇ ਰਾਜੇ ਉਚ ਸ੍ਰਵਾ ਦੇ ਜਿਤਨੇ ਵੀ ਨਾਮ ਹਨ ਸਾਰੇ ਨਾਮਾ ਨੂੰ ਉਚਾਰਕੇ । ਉਸਦੇ ਪ੍ਰਭੂ ਇੰਦ੍ਰ, ਇੰਦ੍ਰ ਦੇ ਪਿਤਾ ਵਾਲੀ ਧਰਤੀ, ਧਰਤੀ ਦੇ ਈਸਰਾਂ ਰਾਜਿਆਂ ਦੀ ਫੌਜ ਅੰਤ ਵਿਚ ਆਖਕੇ । ਅਰਣੀ ਉਸ ਫੌਜ ਦੀ ਬੈਰਨ ਕਹਿਕੇ ਸਾਰੇ ਤੁਪਕ ਦੇ ਨਾਮ ਪਛਾਣ ਲਵੋ । ਹੇ ਭਾਈ ਜਿਸ ਸਬਦ ਵਿਚ ਚਾਹੋ ਉਸ ਵਿਚ ਆਖ ਦੇਈਐ ॥੧੨੩੦॥

੮. ਹਸਤੀਇਸ ਪ੍ਰਭ ਪਿਤਣੀ ਗ੍ਰਿਭਣੀ (ਹਸਤੀ ਏਸ=ਹਾਥੀਆਂ ਦੇ ਰਾਜੇ, ਪ੍ਰਭ=ਐਰਾਵਤ ਦੇ ਪ੍ਰਭ=ਇੰਦ੍ਰ=ਪਿਤਨੀ=ਇੰਦ੍ਰ ਦੇ ਪਿਤਾ ਦੀ ਧਰਤੀ ਗ੍ਰਿਭਣੀ=ਪਹਾੜਾਂ ਦੇ ਰਾਜਿਆਂ ਦੀ ਫੌਜ ਆਖੀਐ। ਉਸਦੀ ਬੈਰਣ ਅਰਣੀ ਉਸਦੇ ਅੰਤ ਵਿਚ ਸਬਦ ਦੇਕੇ ਸਾਰੇ ਨਾਮ ਤੁਪਕ ਦੇ ਸਾਰੇ ਪੁਰਸ਼ੋ ਜੀਅ ਵਿਚ ਜਾਣ ਲੀਜੀਐ। ਹੇ ਭਾਈ ਜਿਸ ਕਵਤਾ ਵਿਚ ਚਾਹੋ ਸੋ ਪਦ ਉਸ ਵਿਚ ਦੇ ਦੀਜੀਐ ॥੧੨੩੧॥

੯. ਦੰਡ (ਦੰਦਾ ਵਾਲਾ ਹਾਥੀ "ਰਾਟ"=ਹਾਥੀਆਂ ਦਾ ਰਾਜਾ=ਐਰਾਵਤ ਹਾਥੀ, ਐਰਵਤ ਹਾਥੀ ਦਾ ਪ੍ਰਭ=ਇੰਦ੍ਰ ਇੰਦ੍ਰ ਦਾ ਪਿਤ=ਕਸਪ, ਕਸਪ ਦੀ ਸੁਤਣੀ=ਧਰਤੀ ਦੇ ਰਾਜਿਆਂ ਦੀ ਫੌਜ ਦਾ ਪਦ ਆਖੀਐ । ਅਰਣੀ=ਫੌਜ ਦੀ ਬੈਰਣ ਉਸ ਦੇ ਅੰਤ ਵਿਚ ਸਬਦ ਲਾ ਦੇਈਐ । ਸਾਰੇ ਨਾਮ ਤੁਪਕ ਦੇ ਚਤ੍ਰ ਪੁਰਸ਼ੋ ਜੀਅ ਵਿਚ ਜਾਨੀਐ । ਹੇ ਭਾਈ ਜਿਥੇ ਚਾਹੋ ਦੇ ਦੀਜੀਐ ਐਵੇਂ ਵਿਅਰਥ, ਫਜ਼ੂਲ ਨਾਂ ਆਖੀਐ ॥੧੨੩੨॥

੧੦. ਦੂਰਦਰਾਟ, ਰਾਟਿਸਣੀ ਇਸਣੀ (ਦੂਰਦ=ਦੋ ਦੰਦਾਂ ਵਾਲਾ=ਹਾਥੀ ਰਾਟ=ਹਾਥੀਆਂ ਦਾ ਰਾਜਾ ਐਰਾਵਤ ਹਾਥੀ ਦੇ ਇਸ=ਇੰਦ੍ਰ, ਇੰਦ੍ਰ ਦੇ ਈਸ ਕਸਪ "ਣੀ" ਕਸਪ ਦੀ ਧਰਤੀ ਈਸਣੀ=ਧਰਤੀ ਦੇ ਰਾਜਿਆਂ ਦੀ ਫੌਜ ਆਖੀਐ। ਫੇਰ ਉਸ ਫੌਜ ਦੀ ਅਰਣੀ=ਬੈਰਨ ਉਸਦੇ ਪਿੱਛੋਂ ਅੰਤ ਵਿਚ ਸਬਦ ਲਾਕੇ। ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲੀਜੀਐ। ਹੇ ਭਾਈ ਕਬਿਤ ਤੇ ਕਬਤਾਵਾਂ ਵਿਚ ਉਚਾਰਨ ਕਰੀਏ ॥੧੨੩੩॥

ਕਾਬਿ ਕੇ ਭੀਤਰ ਉਚਰਯੋ ਕੀਜੀਐ ॥੧੨੩੩॥ [੧]ਦ੍ਰੁਪਿ ਇਸ ਇਸਣੀ ਮਥਣੀ ਆਦਿ ਭਣੀਜੀਐ ॥ ਅਰਣੀ ਤਾ ਕੇ ਅੰਤ ਸਬਦ ਕੋ ਦੀਜੀਐ ॥ ਸਕਲ ਤੁਪਕ ਕੇ ਨਾਮ ਹਿਰਦੇ ਮਹਿ ਜਾਨੀਐ ॥ ਹੋ ਚਹੋ ਸਬਦ ਭੁਮ ਜਹਾਂ; ਨਿਡਰ ਤਹ ਠਾਨੀਐ ॥੧੨੩੪॥ [੨]ਪਦਮਾਇਸ ਇਸਰਾਟਿਨ ਆਦਿ ਬਖਾਨੀਐ ॥ ਅਰਣੀ ਤਾਂ ਕੇ ਅੰਤ ਸਬਦ ਕੋ ਠਾਨੀਐ ॥ ਸਕਲ ਤੁਪਕ ਕੇ ਨਾਮ ਚਤੁਰ ਪਹਿਚਾਨੀਅਹਿ ॥ਹੋ ਕਬਿਤ ਕਾਬਿ ਕੇ ਮਾਂਝ ਨਿਸੰਕ ਬਖਾਨੀਅਹਿ ॥੧੨੩੫॥ [੩]ਬਾਰਣੇਂਦ੍ਰ ਏਂਦ੍ਰਣੀ ਇੰਦ੍ਰਣੀ ਆਦਿ ਕਹਿ ॥ ਅਰਣੀ ਤਾ ਕੇ ਅੰਤ ਸਬਦ ਕੌਂ ਬਹੁਰ ਗਹਿ ॥ ਸਕਲ ਤੁਪਕ ਕੇ ਨਾਮ ਸੱਤਿ ਕਰਿ ਜਾਨੀਐ ॥ ਹੋ ਸੰਕਾ ਤਯਾਗ ਉਚਾਰ; ਨ ਸੰਕਾ ਮਾਨੀਐ ॥ ੧੨੩੬॥ [੪]ਬਯਾਲਹ ਪਤਿ* ਪਤਣੀ ਪਦ ਪ੍ਰਿਥਮ ਕਹੀਜੀਐ ॥ ਅਰਦਨ ਤਾ ਕੇ ਅੰਤ ਸਬਦ ਕੋ ਦੀਜੀਐ ॥ ਅਮਿਤ ਤੁਪਕ ਕੇ ਨਾਮ ਚਤੁਰ ਜੀਯ ਜਾਨੀਅਹੁ ॥ ਹੋ ਜਵਨ ਠਵਰ ਮੈ ਚਹੀਐ ਤਹੀ ਬਖਾਨੀਅਹੁ ॥੧੨੩੭॥ [੫]ਇੰਭਸੇਸਣੀ ਇਸਣੀ ਇਸਣੀ ਭਾਖੀਐ ॥ ਹੰਤ੍ਰੀ ਤਾਕੇ ਅੰਤ ਸਬਦ ਕੋ ਰਾਖੀਐ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ ॥ ਹੋ ਕਬਿਤ ਕਾਬ ਕੇ ਮਾਂਝ ਨਿਡਰ ਹੁਇ ਦੀਜੀਐ ॥ ੧੨੩੮॥ [੬]ਕੁੰਭੀਏਸ ਇਸ ਇਸਣੀ ਆਦਿ ਬਖਾਨੀਐ॥ ਇਸਣੀ ਅਰਣੀ ਅੰਤ ਤਵਨ ਕੇ ਠਾਨੀਐ ॥ ਸਕਲ ਤੁਪਕ ਕੇ ਨਾਮ ਲੀਜੀਅਹੁ ਜਾਨ ਕਰ ॥ ਹੋ ਜੋ ਪੂਛੈ; ਦੀਜੀਅਹੁ ਤਿੱਹ ਤੁਰਤ ਬਤਾਇ ਕਰ ॥੧੨੩੯॥ [੭]ਕੁੰਜਰੇਸ ਇਸ ਪਿਤਣੀ ਪ੍ਰਭਣੀ ਭਾਖੀਐ॥ ਹੰਤ੍ਰੀ ਤਾ ਕੇ ਅੰਤ ਸਬਦ ਕੋ ਰਾਖੀਐ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ ॥ ਹੋ ਕਬਿਤ ਕਾਬਿ ਕੇ ਬੀਚ ਨਿਸੰਕ ਭਣੀਜੀਐ॥ ੧੨੪੦॥ [੮]ਕਰੀ ਏਂਦ੍ਰ ਇੰਦ੍ਰਣੀ ਇੰਦ੍ਰਣੀ ਭਾਖੀਐ ॥ ਪਿਤਣੀ ਤਾ ਕੇ ਅੰਤ ਸਬਦ ਕੌਂ ਰਾਖੀਐ ॥ ਅਰਿ ਕਹਿ ਨਾਮ ਤੁਪਕ ਕੇ ਲੇਹੁ ਪਛਾਨ ਕੈ॥ ਹੋ ਕਬਿਤ ਕਾਬਿ ਕੇ ਬੀਚ ਦੀਜੀਅਹੁ ਜਾਨ ਕੈ ॥੧੨੪੧॥ [੯]ਤਰ ਅਰ ਪ੍ਰਭ ਪ੍ਰਭ ਪ੍ਰਭਣੀ[ੳ] ਆਦਿ ਬਖਾਨੀਐ ॥ ਅਰਣੀ ਤਾ ਕੇ ਅੰਤ ਸਬਦ; ਕੌਂ ਠਾਨੀਐ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥ ਹੋ ਜਹੱ ਜਹੱ ਚਹੀਐ ਸਬਦ; ਤਹੀ ਤੇ ਦੀਜੀਐ ॥੧੨੪੨॥ [੧੦]ਸਉਡਿਸ ਇਸ[ਅ] ਇਸ ਇਸਣੀ ਆਦਿ ਬਖਾਨ ਕੈ ॥ ਅਰਣੀ ਤਾ ਕੇ ਅੰਤ ਸਬਦ ਕੋ ਠਾਨ ਕੈ ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥ ਹੋ ਯਾ ਕੇ ਭੀਤਰ ਭੇਦ ਨੈਕ ਨਹੀ ਕੀਜੀਐ॥੧੨੪੩॥ [੧੧]ਸਿੰਧਰੇਸ ਇਸ ਪਤਿ[ੲ] ਕਹਿ ਪ੍ਰਭਣੀ

---

* ਬਿਆਲਹਿ (ਹਾਥੀਆਂ ਤੋਂ ਬਾਅਦ ਇਸ: ਤੇ ਫਿਰਿ ਪਤਿਣੀ ਤੋਂ ਮਗਰੋਂ ਏਸਣਿ ਪਦ ਵਧਾਕੇ ਅਰਥ ਕਰਨੇ ਹਨ ॥੧੨੩੭॥

ੳ. ਪਭਣੀ ਤੋਂ ਬਾਦ ਇਕੇਰਾਂ "ਪ੍ਰਭਣੀ" ਹੋਰ ਪੜਕੇ ਅਰਥ ਕਰਨੇ ਚਾਹੀਏ ॥੧੨੪੨॥

ਅ. ਦੂਜੇ ਇਸ ਪਦ ਨਾਲ 'ਣਿ' ਹੋਰ ਮੇਲਕੇ=ਇਸਣੀ-ਕਸੱਪ ਦੀ ਧਰਤੀ ਬਣਾ ਲਉ ॥੧੨੪੩॥

ੲ. ਪਤਿ ਸਬਦ "ਣਿ" ਉਤੇ ਨਾਲ ਲਾਉ ਪਤਣੀ=ਕਸਯਪ ਦੀ ਧਰਤੀ ਬਣਾਉ ॥੧੨੪੪॥

੧. ਦਖੁਪਿ ਇਸ ਇਸਣੀ ਮਥਣੀ (ਦਖੁਪੀ=ਨਾਸ ਦੀਆਂ ਦੋ ਨਾਲੀਆਂ ਨਾਲ ਪਾਣੀ ਪੀਣ ਵਾਲਾ ਹਾਥੀ, ਐਰਾਪਤ ਹਾਥੀ, "ਇਸ"=ਹਾਥੀਆਂ ਦਾ ਈਸ ਹੈ, ਐਰਾਪਤ ਹਾਥੀ ਦਾ ਇਸ=ਇੰਦ੍ਰ, ਇਸਣੀ=ਇੰਦ ਦੇ ਪਿਤਾ ਕਸਪ ਵਾਲੀ ਧਰਤੀ ਦੇ ਰਾਜਿਆਂ ਦੀ ਫੌਜ, ਉਸ ਫੌਜ ਨੂੰ "ਮਥਨੀ" ਰਿੜਕ ਦੇ ਨਸ਼ਟ ਕਰਨ ਵਾਲੀ ਅਰਣੀ ਅੰਤ ਵਿਚ ਆਖਕੇ । ਸਾਰੇ ਨਾਮ ਤੁਪਕ ਦੇ ਦਿਲ ਵਿਚ ਜਾਣ ਲਵੋ । ਹੇ ਭਾਈ ਜਿਥੇ ਇਹ ਸ਼ਬਦ ਚਾਹੋ ਬੇ ਖੌਫ ਹੋਕੇ ਕਹੋ ॥੧੨੩੪॥

੨. ਪਦਮਾਇਸ ਇਸਰਾਇਨ (ਪਦਮਾ=ਹਾਥੀ) ਹਾਥੀ ਦਾ "ਇਸ"=ਮਾਲਿਕ ਇੰਦ੍ਰ, ਇੰਦ੍ਰ ਦੇ "ਇਸ" ਵਡੇਰੇ ਕਸਪ ਦੀ ਧਰਤੀ 'ਰਾਇਨ' ਧਰਤੀ ਦੇ ਰਾਜਿਆਂ ਦੀ ਫੌਜ ਪਹਿਲਾਂ ਆਖਕੇ । ਅਰਣੀ=ਫੌਜ ਦੀ ਬੈਰਨ ਉਸਦੇ ਪਿਛੋਂ ਸਬਦ ਲਾਕੇ । ਸਾਰੇ ਨਾਮ ਤੁਪਕ ਦੇ ਚਤ੍ਰ ਪੁਰਸ਼ੋ ਪਹਿਚਾਣ ਲਵੋ । ਹੇ ਭਾਈ ਕਬਿਤ ਜਾਂ ਕਵਤਾਵਾਂ ਦੇ ਵਿਚ ਨਿਧੜਕ ਹੋ ਕੇ ਆਖ ਦੇਵੋ ॥੧੨੩੫॥

੩. ਬਾਰਣੇਂਦ੍ਰ ਏਂਦ੍ਰਣੀ ਇੰਦ੍ਰਣੀ (ਬਾਰਣੇਦ੍ਰ=ਬਦਲਾਂ ਵਿਚੋਂ ਪਾਣੀ ਬ੍ਰਸਾਉਣ ਵਾਲਾ=ਇੰਦ੍ਰ) "ਏ"=ਇੰਦ੍ਰ ਦਾ ਏਸ=ਕਸਪ "ਦ੍ਰਣੀ"=ਕਸਪ ਵਾਲੀ ਧਰਤੀ, ਧਰਤੀ ਦੀ ਇੰਦ੍ਰਣੀ=ਧਰਤੀ ਦੇ ਇੰਦ੍ਰਾਂ ਰਾਜਿਆਂ ਦੀ ਫੌਜ ਪਹਿਲਾ ਆਖ ਕੇ । ਅਰਣੀ=ਰਾਜਿਆਂ ਦੀ ਫੌਜ ਦੀ ਬੈਰਨ ਉਸ ਦੇ ਅੰਤ ਵਿਚ ਸਬਦ ਨੂੰ ਫੇਰ ਲਾਕੇ । ਸਾਰੇ ਨਾਮ ਤੁਪਕ ਦੇ ਸਚ ਕਰਕੇ ਜਾਣ ਲਵੋ । ਹੇ ਭਾਈ ਸੰਕਾ ਛੱਡਕੇ ਨਿਸੰਕ ਹੋਕੇ ਆਖੋ ਤੇ ਮੰਨ ਲਵੋ ॥੧੨੩੬॥

੪. ਬਆਲਹ ਪਤਿ ਪਤਣੀ (ਬਆਲ=ਹਾਥੀ 'ਹ' ਹਾਥੀ ਵਾਲਾ ਇੰਦ੍ਰ* ਪਤਿ=ਇੰਦ੍ਰ ਦੇ ਪਿਤਾ ਕਸਪ ਵਾਲੀ ਧਰਤੀ ਪਤਣੀ=ਧਰਤੀ ਦੇ ਰਾਜਿਆਂ ਦੀ ਫੌਜ ਪਦ ਪਹਿਲਾਂ ਕਹਿ ਦੇਵੋ । "ਅਰ"=ਫੌਜ ਦੀ ਬੈਰਨ "ਦਨ"=ਫੌਜ ਨੂੰ ਮਲ-ਦਲ ਦੇਣ ਵਾਲੀ ਉਸ ਦੇ ਪਿਛੋਂ ਅੰਤ ਵਿਚ ਸਬਦ ਦੇਕੇ। ਬੇਅੰਤ ਤੁਪਕ ਦੇ ਨਾਮ ਚਤ੍ਰ ਪੁਰਸ਼ੋ ਜੀਅ ਵਿਚ ਜਾਣ ਲਵੋ। ਹੇ ਭਾਈ ਜਿਹੜੇ ਥਾਂ ਵਿਚ ਚਾਹੋ ਉਥੇ ਹੀ ਉਚਾਰ ਦਿਉ ॥੧੨੩੭॥

੫. ਇੰਭਸਸਣੀ ਇਸਣੀ ਇਸਣੀ (ਇੰਭ=ਹਾਥੀ) "ਸੋ" ਹਾਥੀ ਦਾ ਈਸ ਇੰਦ੍ਰ ਸਣੀ, ਇੰਦ੍ਰ ਦੀ ਪਤਨੀ ਸਚੀ "ਇ"=ਸਚੀ ਦੀ ਈਸ ਉਸ ਦੀਸਸ=ਅਦਿਤੀ "ਇਸ" ਅਦਿਤੀ ਦਾ ਈਸ=ਕਸਪ "ਣੀ"=ਕਸਪ ਦੀ ਧਰਤੀ ਫੇਰ ਇਸਣੀ=ਧਰਤੀ ਦੇ ਰਾਜਿਆਂ ਦੀ ਫੌਜ ਆਖ ਦਿਉ । ਹੰਤੀ=ਫੌਜ ਨੂੰ ਹਨਨੇ ਵਾਲੀ ਉਸ ਤੇ ਪਿਛੋਂ ਅੰਤ ਵਿਚ ਸਬਦ ਲਾ ਦਉ । ਬਸੁ ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲਵੋ । ਹੇ ਭਾਈ ਕਬਿਤਾਂ ਤੇ ਕਵਿਤਾਵਾਂ ਦੇ ਵਿਚ ਬੇ ਫਿਕਰ ਹੋਕੇ ਦੇ ਦਿਉ ॥੧੨੩੮॥

੬. ਕੁੰਭੀਏਸਇਸ ਇਸਣੀ (ਕੁੰਭੀ=ਹਾਥੀ, ਹਾਥੀ ਦਾ "ਏਸ"=ਇੰਦ੍ਰ), ਇਸ ਇੰਦ੍ਰ ਦਾ ਇਸਰ-ਇੰਦ੍ਰ ਦੇ ਪਿਤਾ ਕਸਪ ਵਾਲੀ ਧਰਤੀ, ਇਸਣੀ=ਧਰਤੀ ਦੇ ਰਾਜਿਆਂ ਦੀ ਫੌਜ, ਪਹਿਲਾਂ ਆਖੋ । ਈਸਣੀ ਅਰਣੀ=ਧਰਤੀ ਦੇ ਰਾਜਿਆਂ ਵਾਲੀ ਫੌਜ ਦੀ ਬੈਰਣ ਉਸ ਦੇ ਅੰਤ ਵਿਚ ਲਾ ਦੀਜੀਏ । ਸਾਰੇ ਤੁਪਕ ਦੇ ਨਾਮ ਜਾਣ ਲੀਜੀਐ । ਹੇ ਭਾਈ ਜੇ ਕੋਈ ਪੁਛੇ ਤਾਂ ਉਸ ਨੂੰ ਝਟ-ਪਟ ਬਤਾ, ਦੱਸ ਦੀਜੀਐ ॥੧੨੩੯॥

੭. ਕੁੰਜਰੇਸ ਇਸਪਿਤਣੀ ਪ੍ਰਭਣੀ (ਕੁੰਜ=ਹਾਥੀ) ਰੇਸ ਹਾਥੀਆਂ ਦਾ ਈਸ ਐਰਾਪਤ ਹਾਥੀ ਇਸ=ਐਰਾਪਤ ਦਾ ਸੁਆਮੀ=ਇੰਦ੍ਰ ਪਿਤਣੀ=ਇੰਦ੍ਰ ਦੇ ਪਿਤਾ ਕਸਪ ਦੀ ਧਰਤੀ, ਪ੍ਰਭਣੀ=ਧਰਤੀ ਦੇ ਪ੍ਰਭੂ ਰਾਜਿਆਂ ਵਾਲੀ ਫੌਜ ਆਖੀਐ । ਹੰਤ੍ਰੀ=ਉਸ ਫੌਜ ਦੇ ਹਨਨੇ ਵਾਲੀ ਉਸ ਦੇ ਪਿਛੋ ਅੰਤ ਵਿਚ ਸਬਦ ਲਾ ਦੇਈਐ। ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲੀਜੀਐ। ਹੇ ਭਾਈ ਕਬਿਤਾ ਤੇ ਕਬਿਤਾਵਾਂ ਵਿਚ ਅਸੰਕ ਹੋਕੇ ਆਖੀਐ ॥੧੨੪੦॥

੮. ਕਰੀਏਂਦ੍ਰ ਇੰਦ੍ਰਣੀ ਇੰਦ੍ਰਣੀ (ਕਰੀ=ਹਾਥੀ, ਏਂਦ੍ਰ=ਹਾਥੀ ਦਾ ਸੁਆਮੀ ਇੰਦ੍ਰ) ਇੰਦ੍ਰਣੀ=ਇੰਦ੍ਰ ਦੀ ਪਤਨੀ ਸਚੀ, ਇੰਦ੍ਰਣੀ=ਸਚੀ ਦੀ ਸੱਸ ਅਦਿਤੀ ਆਖੋ । ਫੇਰ ਪਿਤਣੀ=ਇੰਦ੍ਰ ਦੇ ਪਿਤਾ ਕਸਪ ਵਾਲੀ ਧਰਤੀ ਉਸ ਤੇ ਪਿਛੋ ਸਬਦ ਲਾਈਏ। ਪਿਤਾ ਦੀ ਧਰਤੀ ਦੇ ਰਾਜਿਆਂ ਵਾਲੀ ਫੌਜ ਦੇ "ਅਰਿ" ਵੈਰੀ ਆਖਕੇ ਤੁਪਕ ਦੇ ਨਾਮ ਪਛਾਣ ਲੇਹੁ ਪਛਾਣ ਕੇ । ਹੇ ਭਾਈ ਕਬਿਤਾਂ ਤੇ ਕਵਿਤਾਵਾਂ ਦੇ ਵਿਚ ਐਨ ਸਮਝਕੇ ਦੇ ਦਿਉ ॥੧੨੪੧॥

੯. ਤਰਅਰ ਪ੍ਰਭ ਪ੍ਰਭ ਪ੍ਰਭਣੀ (ਤਰ=ਬ੍ਰਿਛ, ਅਰ ਰੁਖਾਂ ਦਾ ਵੈਰੀ ਹਾਥੀ) ਪ੍ਰਭ=ਹਾਥੀ ਦਾ ਪ੍ਰਭੂ ਇੰਦ੍ਰ, ਪ੍ਰਭ=ਇੰਦ੍ਰ ਦਾ ਪ੍ਰਭ ਕਸਪ ਵਾਲੀ=ਧਰਤੀ, ਪ੍ਰਭਣੀ ਧਰਤੀ ਦੇ ਰਾਜਿਆਂ ਦੀ ਸੈਨਾ ਪਹਿਲਾ ਆਖੀਐ । ਫੇਰ ਉਸਦੀ ਅਰਣੀ=ਬੈਰਨ ਉਸ ਦੇ ਪਿਛੋ ਅੰਤ ਵਿਚ ਸਬਦ ਦੇਕੇ । ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲੀਜੀਐ । ਜਿਥੇ ਚਾਹੋ ਦੇ ਦਿਉ ॥੧੨੪੨॥

੧੦. ਸਉਂਡਿਸਇਸ ਇਸ ਇਸਣੀ (ਸਉਂਡਿ=ਸੁੰਡਾਂ ਵਾਲੇ ਹਾਥੀ, ਇਸ ਹਾਥੀ ਦਾ ਮਾਲਿਕ ਇੰਦ੍ਰ ਫੇਰ ਇਸ=ਇੰਦ੍ਰ ਦੇ ਵਡੇਰੇ ਵਾਲੀ ਧਰਤੀ ਇਸਣੀ=ਧਰਤੀ ਦੇ ਈਸ=ਰਾਜਿਆਂ ਵਾਲੀ ਫੌਜ ਪਹਿਲਾਂ ਆਖੋ । ਅਰਣੀ=ਫੌਜ ਦੀ ਬੈਰਨ ਅੰਤ ਵਿਚ ਸਬਦ ਦੇਕੇ। ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲਵੋ । ਹੇ ਭਾਈ ਇਸ ਦੇ ਵਿਚ ਭੇਦ ਜਰਾ ਨਾ ਜਾਣੀਏ ॥੧੨੪੩॥

੧੧. ਸਿੰਧਰੇਸ ਇਸਪਤਿ ਕਹਿਕੇ ਪ੍ਰਭਣੀ (ਸਿੰਧਰ=ਹਾਥੀ ਰੇਸ=ਹਾਥੀ ਦਾ ਸੁਾਮੀ=ਇੰਦ੍ਰ ਇੰਦ੍ਰ ਦਾ ਪਿਤਾ ਕਸਪ ਇਸ ਪਤੀ=ਇੰਦ੍ਰ ਦੇ ਇਸ ਪਿਤਾ ਕਸਪ ਵਾਲੀ ਧਰਤੀ ਕਹਿਕੇ ਪ੍ਰਭਣੀ=ਧਰਤੀ ਦੇ ਪ੍ਰਭੂ ਰਾਜਿਆਂ ਵਾਲੀ ਫੌਜ ਆਖੀਐ । ਅਰਣੀ ਫੌਜ ਦੀ ਵੈਰਨ ਉਸ ਦੇ ਪਿਛੋਂ ਅੰਤ ਕਹਿ ਕੇ ਲਾ ਦੇਈਏ । ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲੀਜੀਐ। ਹੇ ਭਾਈ ਕਬਿਤਾਂ ਤੇ ਦੋਹਰਿਆਂ ਵਿਚ ਡਰ ਤੋਂ ਬਿਨਾਂ ਹੋਕੇ ਦੇ ਦਿਉ।

ਭਾਖੀਐ ॥ ਅਰਣੀ ਤਾ ਕੇ ਅੰਤ ਸਬਦ ਕੌਂ ਰਾਖੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ ॥ ਹੋ ਕਬਿਤ ਦੋਹਰਨ ਮਾਂਝ ਨਿਡਰ ਹੁਇ ਦੀਜੀਐ ॥੧੨੪੪॥ [੧]ਅਨਿਕਪੇਂਦ੍ਰ ਇੰਦ੍ਰਣੀ ਇੰਦ੍ਰਣੀ ਭਾਖੀਐ ॥ ਅਰਣੀ ਇਸਣੀ ਅੰਤ ਸਬਦ ਕੋ ਰਾਖੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ ॥ ਹੋ ਸੁਕਬਿ ਸਭਾ ਕੇ ਬੀਚ; ਉਚਾਰਨ ਕੀਜੀਐ ॥੧੨੪੫॥ [੨]ਨਾਗਿ ਨਾਹਿ ਨਾਹਿ ਇਸਣ ਏਸਣੀ ਭਾਖੀਐ ॥ ਮਥਣੀ ਤਾ ਕੇ ਅੰਤ ਸਬਦ ਕੋ ਰਾਖੀਐ ॥ ਸਕਲ ਤੁਪਕ ਕੇ ਨਾਮ ਚਤੁਰ ਜੀਯ ਜਾਨੀਐ ॥ ਹੋ ਪੁਸਤਕ ਪੋਥਨਿ ਮਾਂਝ ਨਿਸੰਕ ਬਖਾਨੀਐ ॥੧੨੪੬॥ [੩]ਹਰਪਤਿ[ੳ] ਪਤਿ ਪਤਿ ਪਤਣੀ ਆਦਿ ਭਣੀਜੀਐ ॥ ਅਰਣੀ ਤਾ ਕੇ ਅੰਤ ਸਬਦ ਕੋ ਦੀਜੀਐ ॥ ਸਕਲ ਤੁਪਕ ਕੇ ਨਾਮ ਚਤੁਰ ਜੀਯ ਜਾਨੀਐ ॥ ਹੋ ਕਬਿਤ ਕਾਬਿ ਕੇ ਮਾਂਝ ਨਿਸੰਕ ਬਖਾਨੀਐ ॥੧੨੪੭॥ [੪]ਚੌਪਈ ॥ ਗਜਪਤਿ ਨ੍ਰਿਪਣੀ ਨ੍ਰਿਪਣਿ ਭਣਿੱਜੈ ॥ ਨ੍ਰਿਪਣੀ ਅਰਣੀ ਪੁਨ ਪਦ ਦਿੱਜੈ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਦੋਹਾ ਮਾਂਝ ਚਉਪਈ ਕਹੀਐ ॥੧੨੪੮॥ [੫]ਅੜਿੱਲ ॥ ਸਾਵਜ ਨ੍ਰਿਪ ਨ੍ਰਿਪ ਨ੍ਰਿਪਤ[ਅ] ਨ੍ਰਿਪਣਨੀ ਭਾਖੀਐ ॥ ਅਰਣੀ ਤਾ ਕੇ ਅੰਤ ਸਬਦ ਕੋ ਰਾਖੀਐ ॥ ਅਮਿਤ ਤੁਪਕ ਕੇ ਨਾਮ ਜਾਨ ਜੀਯ ਲੀਜੀਐ ॥ ਹੋ ਕਬਿਤ ਕਾਬਿ ਕੇ ਮਾਂਝ ਉਚਾਰਯੋ ਕੀਜੀਐ ॥੧੨੪੯॥ [੬]ਚੌਪਈ ॥ ਆਦ ਸਬਦ ਮਾਤੰਗ ਭਣੀਜੈ ॥ ਚਾਰ ਬਾਰ ਨ੍ਰਿਪ ਪਦ ਕੋ ਦੀਜੈ ॥ ਅਰਣੀ ਤਾ ਕੇ ਅੰਤ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੧੨੫੦॥ [੭]ਆਦਿ ਗਯੰਦਨ ਸਬਦ ਉਚਰੀਐ ॥ ਚਾਰ ਬਾਰ ਨ੍ਰਿਪ ਸਬਦਹਿ ਧਰੀਐ ॥ ਅਰਣੀ ਸਬਦ ਬਹੁਰਿ ਤਿਹ ਦਿੱਜੈ ॥ ਨਾਮ ਤੁਪਕ ਕੇ ਸਭ ਲਹਿ ਲਿੱਜੈ ॥੧੨੫੧॥ [੮]ਬਾਜ ਸਬਦ ਕੋ ਪ੍ਰਿਥਮ ਭਣੀਜੈ ॥ ਚਾਰ[ੲ] ਬਾਰ ਨ੍ਰਿਪ ਸਬਦ ਧਰੀਜੈ ॥ ਸਕਲ ਤੁਪਕ ਕੇ ਨਾਮ ਪਛਾਨੋ ॥ ਯਾ ਮੈ ਭੇਦ ਰਤੀਕ ਨ ਜਾਨੋ ॥੧੨੫੨॥ [੯]ਬਾਹ ਸਬਦ ਕੋ ਆਦਿ ਉਚਰੀਐ ॥ ਚਾਰ ਬਾਰ ਨ੍ਰਿਪ ਸਬਦਹਿ ਧਰੀਐ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਚਹੀਐ ਜਿਹੱ ਠਾਂ, ਤਿਹੱ ਠਾਂ ਕਹੀਐ ॥੧੨੫੩॥ [੧੦]ਤੁਰੰਗ ਸਬਦ ਕੌਂ ਆਦਿ ਉਚਾਰੋ ॥ ਚਾਰ ਬਾਰ ਨ੍ਰਿਪ ਪਦ

---

ੳ. ਦੂਜੇ ਪਦ ਪਤਿ ਨਾਲ "ਣੀ" ਹੋਰ ਵਧਾਕੇ ਅਰਥ ਧਰਤੀ ਕਰੋ ॥੧੨੪੭॥

ਅ. ਏਥੇ "ਨ੍ਰਿਪਤ" ਤੇ ਨ੍ਰਿਪਣਨੀ ਪਦ ਵਿਚ "ਣ" ਅਨਵੈ ਕਰਕੇ ਨ੍ਰਿਪਤ ਨਾਲ ਮੇਲ ਚਾਹੀਏ : ਤਦ ਨ੍ਰਿਪਤਣ ਰਾਜਾ ਕੱਸਯਪ ਦੀ ਧਰਤੀ ਬਣੇਗੀ ॥੧੨੫੦। ਇਸ ਛੰਦ ਦੇ ਵਿਚ ਗੁਰੂ ਜੀ ਨੇ "ਨਰੁ" "ਨਾਰੀ" ਦਾ ਭੇਦ ਮਿਟਾਕੇ ਛੰਦ ਦੀ ਚਾਲ ਬਹਾਲ ਰੱਖਣ ਲਈ ਤੀਜੇ ਤੋਂ ਚੌਥੇ ਨ੍ਰਿਪ ਦਾ ਆਖਰੀ ਅੱਖਰ "ਣ" ਲੋਪ ਕਰ ਦਿੱਤਾ ਹੈ। ਅਰਥ ਕਰਨ ਸਮੇਂ ਵਧਾ ਲੈਣਾ ਚਾਹੀਏ। ਉਂਝ ਨਾ ਵਧਾਈਏ ਤਦ ਵੀ "ਨਰ" "ਨਾਰੀ" ਨੂੰ ਅਭੇਦ ਮੰਨਕੇ ਅਰਥਾਂ ਚ ਫਰਕ ਨਹੀਂ ਪੈਂਦਾ।

ੲ. ਅਖੀਰ ਤੋਂ "ਅਰਣੀ" 'ਸਤ੍ਰੂ' ਯਾ ਰਿਪੂ ਆਦਿ ਸਬਦ ਵਧਾਕੇ 'ਤੁਪਕ' ਨਾਮ ਬਣਾ ਲਉ ॥੧੨੫੨॥

੧. ਅਨਿਕਪੇਂਦ੍ਰ (ਅਨੇਕ ਹਾਥੀਆਂ ਦਾ, ਇੰਦ੍ਰ=ਰਾਜਾ "ਐਰਾਪਤਿ ਹਾਥੀ", ਇੰਦ੍ਰਣੀ=ਐਰਾਪਤਿ ਹਾਥੀ ਦੀ ਮਾਲਕਿਣ ਇੰਦਰ ਦੀ ਪਤਨੀ=ਸੱਚੀ, ਫੇਰ ਇੰਦ੍ਰਣੀ=ਸਚੀ ਦੀ ਇੰਦ੍ਰਣੀ ਉਸ ਦੀ ਸੱਸ=ਅਦਿਤੀ ਆਖੀਐ। ਅਰੁਣੀ ਈਸਣੀ=ਅਦਿਤੀ ਦੇ ਪਤੀ ਕਸਪ ਦੀ ਧਰਤੀ ਦੇ ਮਾਲਕਾਂ ਦੀ ਫੌਜ, ਅਰਣੀ=ਫੌਜ ਦੀ ਵੈਰਨ ਸਬਦ ਅੰਤ ਵਿਚ ਲਾ ਦਿਉ। ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਣ ਲੀਜੀਐ। ਹੇ ਭਾਈ ਕਵੀਆਂ ਦੀ ਸਭਾ ਵਿਚ ਉਚਾ ਦਿਉ ॥੧੨੪੫॥

੨. ਨਾਗਿ ਨਾਹ (ਹਾਥੀਆਂ ਦਾ ਸ੍ਵਾਈ ਇੰਦ੍ਰ ਫੇਰ ਨਾਇਸਣ=ਇੰਦ੍ਰ ਦੇ ਸ੍ਵਾਮੀ ਕਸਪ ਦੀ ਧਰਤੀ, ਏਸਣੀ=ਧਰਤੀ ਦੇ ਏਸ ਰਾਜਿਆਂ ਦੀ ਫੌਜ ਆਖ ਦਿਉ। ਫੇਰ ਕਹੋ ਮਥਵੀ=ਰਾਜਿਆਂ ਦੀ ਫੌਜ ਨੂੰ ਰਿੜਕ ਕੇ ਨਸ਼ਟ ਕਰ ਦੇਣ ਵਾਲੀ ਸਬਦ ਉਸ ਦੇ ਅੰਤ ਵਿਚ ਲਾ ਦਿਉ। ਸਾਰੇ ਨਾਮ ਤੁਪਕ ਦੇ ਚਤ੍ਰ ਪੁਰਸ਼ੋ ਜੀਅ ਵਿਚ ਠਾਨ ਲਵੋ। ਹੇ ਭਾਈ ਪੁਸਤਕਾਂ ਵਿਚ ਪੋਥੀਆਂ ਵਿਚ ਸੰਕ੍ਾ ਤੋਂ ਰਹਿਤ ਹੋ ਕੇ ਕਹਿ ਦਿਉ ॥੧੨੪੬॥

੩. ਹਰ=ਹਾਥੀ, ਪਤਿ=ਹਾਥੀਆਂ ਦਾ ਪਤੀ ਐਰਾਪਤਿ ਹਾਥੀ, ਫੇਰ ਪਤਿ=ਐਰਾਪਤਿ ਹਾਥੀ ਦਾ ਪਤਿ ਇੰਦ੍ਰ, ਫੇਰ ਪਤਿ-ਇੰਦ੍ਰ ਦੇ ਪਤਿ=ਕਸਪ ਵਾਲੀ ਧਰਤੀ, ਪਤਣੀ=ਧਰਤੀ ਦੇ ਪਤੀ ਰਾਜਿਆਂ ਦੀ ਫੌਜ ਪਹਿਲਾਂ ਆਖ ਦੇਈਏ। ਫੇਰ ਅਰਣੀ=ਉਸ ਰਾਜਿਆਂ ਦੀ ਫੌਜ ਦੀ ਵੈਰਣ ਸਬਦ ਉਸ ਦੇ ਅੰਤ ਵਿਚ ਦੇ ਕੇ। ਸਾਰੇ ਨਾਮ ਤੁਪਕ ਦੇ ਚੱਤ੍ਰ ਪੁਰਸ਼ੋ ਜੀਅ ਵਿਚ ਜਾਨ ਲਈਏ। ਹੇ ਭਾਈ ਕਬਿਤ ਕਵਿਤਾਵਾਂ ਦੇ ਵਿਚ ਅਸੰਕ ਹੋ ਕੇ ਬਖਆਨ ਕਰ ਦੇਈਏ ॥੧੨੪੭॥

੪. ਚੌਪਈ ॥ ਰਾਜ ਪਤਿ ਹਾਥੀਆਂ ਦਾ ਰਾਜਾ ਐਰਾਪਤ ਹਾਥੀ, ਐਰਾਪਤਿ ਹਾਥੀ ਦੀ ਮਾਲਕਣ ਇੰਦ੍ਰ ਦੀ ਰਾਣੀ ਸਚੀ=ਨਿਪਣੀ, ਫੇਰ ਨ੍ਰਿਪਣੀ=ਸੱਚੀ ਦੀ ਸੱਸ ਅਦਿਤੀ ਦੇ ਪਤੀ ਕਸਪ ਦੀ ਧਰਤੀ ਆਖ ਦਿਉ। ਫੇਰ ਨ੍ਰਿਪਣੀ=ਕਸਪ ਦੀ ਧਰਤੀ ਦੇ ਰਾਜਿਆਂ ਦੀ ਫੌਜ ਫੇਰ ਅਰਣੀ=ਫੌਜ ਦੀ ਵੈਰਨ ਪਦ ਦੇ ਕੇ। ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਈਏ। ਦੋਹਰੇ ਤੇ ਚਉ ਪਈਆਂ ਵਿਚ ਆਖੀਐ ॥੧੨੪੮॥

੫. ਅੜਿੱਲ ॥ ਸਾਵਜ ਨ੍ਰਿਪ ਨ੍ਰਿਪ ਨ੍ਰਿਪਤ ਨ੍ਰਿਪਣਨੀ (ਸਾਵਜ=ਜੰਗਲੀ ਹਾਥੀ, ਨ੍ਰਿਪ=ਹਾਥੀਆਂ ਦਾ ਵੱਡਾ ਹਾਥੀ=ਐਰਾਪਤ, ਨ੍ਰਿਪ=ਐਰਾਪਤ ਦਾ ਮਾਲਿਕ=ਇੰਦ੍ਰ, ਫੇਰ ਨ੍ਰਿਪਤ ਰਾਜੇ ਇੰਦ੍ਰ ਦੇ ਪਿਤਾ ਕੱਸਯਪ ਵਾਲੀ ਧਰਤੀ, ਨ੍ਰਿਪਣਨੀ=ਧਰਤੀ ਦੇ ਰਾਜਿਆਂ ਦੀ ਫੌਜ ਆਖ ਕੇ। ਅਰਣੀ ਉਸ ਫੌਜ ਦੀ ਵੈਰਣ ਉਸ ਦੇ ਅੰਤ ਵਿਚ ਸਬਦ ਲਾ ਕੇ ਰਖਿ ਦਿਉ। ਅਨੇਕਾਂ ਹੀ ਤੁਪਕ ਦ੍ਰੇ ਨਾਮ ਜੀਅ ਵਿਚ ਜਾਣ ਲਵੋ। ਹੇ ਭਾਈ ਕਬਿਤ ਤੇ ਕਵਿਤਾਵਾਂ ਵਿਚ ਉਚਾਰਨ ਕਰੋ ॥੧੨੪੯॥

੬. ਚੌਪਈ ॥ ਸਭ ਤੋਂ ਪਹਿਲਾਂ ਸਬਦ ਮਾਤੰਗ=ਹਾਥੀ ਆਖੋ ॥ ਫੇਰ ਚਾਰ ਬਾਰ ਨ੍ਰਿਪ=ਨ੍ਰਿਪ ਨ੍ਰਿਪ ਨ੍ਰਿਪ-1 ਨ੍ਰਿਪ ਐਰਾਪਤਿ ਹਾਥੀ 2 ਨ੍ਰਪ=ਇੰਦ੍ਰ, 3- ਨ੍ਰਿਪ-ਕਸਪ ਦੀ ਧਰਤੀ 4-ਨ੍ਰਿਪ ਧਰਤੀ ਦੇ ਰਾਜਿਆਂ ਦੀ ਫੌਜ, ਫੌਜ ਦੀ ਅ੍ਰਣੀ=ਵੈਰਨ ਤੁਪਕ ਦੇ ਨਾਮ ਜਾਣ ਲਵੋ ॥੧੨੫੦॥

੭. ਪਹਿਲਾਂ ਗਯੰਦ=ਹਾਥੀ ਸਬਦ ਕਹੋ ਫੇਰ ਚਾਰ ਵਾਰੀ ਨ੍ਰਿਪ ਸਬਦ ਜੈਸਾ ਕਿ ਉਪਰ ਆ ਚੁਕਾ ਹੈ ਐਰਾਪਤਿ ਹਾਥੀ=ਹਾਥੀ ਦਾ ਮਾਲਕ ਇੰਦ੍ਰ, ਇੰਦ੍ਰ ਦੇ ਪਿਤਾ ਵਾਲੀ ਧਰਤੀ, ਧਰਤੀ ਦੇ ਰਾਜਿਆਂ ਦੀ ਫੌਜ ਕਹੀਐ। ਫੇਰ ਅਰਣੀ=ਉਸ ਫੌਜ ਦੀ ਬੈਰਨ ਦਾ ਸਬਦ ਅੰਤ ਵਿਚ ਦੇ ਕੇ। ਤੁਪਕ ਦੇ ਸਾਰੇ ਨਾਮ ਜਾਣ ਲੀਜੀਏ ॥੧੨੫੧॥

੮. ਇਸੇ ਤਰ੍ਹਾਂ ਬਾਜ=ਘੋੜਾ ਸਬਦ ਪਹਿਲਾਂ ਆਖਕੇ। ਚਾਰ ਵਾਰ ਨ੍ਰਿਪ=ਘੋੜੇ ਦਾ ਨ੍ਰਿਪ ਉੱਚ ਸਰਵ ਘੋੜਾ, ਘੋੜੇ ਦਾ ਨ੍ਰਿਪ ਇੰਦ੍ਰ ਇੰਦ੍ਰ ਦਾ ਨ੍ਰਮ ਦਾ ਪਿਤਾ ਕਸਯਪ ਵਾਲੀ ਧਰਤੀ ਤੇ ਧਰਤੀ ਦੇ ਰਾਜਿਆਂ ਵਾਲੀ ਫੌਜ ਫੌਜ ਦੀ ਰਿਪ=ਵੈਰਨ ਅੰਤ ਵਿਚ ਸਬਦ ਦੇ ਕੇ। ਸਾਰੇ ਨਾਮ ਤੁਪਕ ਦੇ ਪਛਾਣ ਲਵੋ। ਜਿਸ ਦੇ ਵਿਚ ਭੇਦ ਰਤੀ ਭਰ ਵੀ ਨਾ ਜਾਣੋ ॥੧੨੫੨॥

੯. ਬਾਹ=ਬਾਹਨ, ਹਾਥੀ ਜਾਂ ਘੋੜਾ ਸਬਦ ਪਹਿਲਾਂ ਆਖ ਦੇਈਏ। ਫੇਰ ਚਾਰ ਬਾਰ ਉਪਰ ਵਾਂਗ ਹੀ ਨ੍ਰਿਪ ਸਬਦ ਲਾ ਦਿਉ। ਬਸ ਇਹ ਹੈ ਫਾਰਮੂਲਾ ਸਮਝਣ ਲਈ ਇਸ ਤਰ੍ਹਾਂ ਆਖਕੇ ਸਾਰੇ ਨਾਮ ਤੁਪਕ ਦੇ ਹੀ ਜਾਣ ਲਉ। ਜਿਥੇ ਚਾਹੋ ਉਸੇ ਥਾਂ ਕਹਿ ਦਿਉ ॥੧੨੫੩॥

੧੦. ਤੁਰੰਗ ਘੋੜਾ ਸਬਦ ਪਹਿਲਾਂ ਆਖ ਦਿਉ ਫੇਰ ਚਾਰ ਬਾਰ ਨ੍ਰਿਪ ਪਦ ਕਹਿ ਦਿਉ। ਸਾਰੇ ਤੁਪਕ ਦੇ ਨਾਮ ਬਣਾ ਲੀਜੈ। ਜਿਸ ਥਾਂ ਚਾਹੋ ਉਥੇ ਹੀ ਆਖ ਦਿਉ ॥੧੨੫੪॥

ਕਹੁੱ ਡਾਰੋ ॥ ਸਕਲ ਤੁਪਕ ਕੇ ਨਾਮ ਲਹੀਜੈ ॥ ਰੁਚੇ ਜਹਾਂ ਤਿਹੱ ਠਵਰ ਭਣੀਜੈ ॥੧੨੫੪॥ [1]ਹੈ ਪਦ ਮੁਖ ਤੇ ਆਦਿ ਬਖਾਨੋ ॥ ਚਾਰ ਬਾਰ ਨ੍ਰਿਪ ਸਬਦਹਿ ਠਾਨੋ ॥ ਨਾਮ ਤੁਪਕ ਕੇ ਸਕਲ ਲਹਿੱਜੈ ॥ ਕਬਿਤ ਕਾਬਿ ਕੇ ਮਾਂਝ ਭਣਿੱਜੈ ॥੧੨੫੫॥ [2]ਬਰੀ ਸਬਦ ਕੋ ਆਦਿ ਭਣਿੱਜੈ ॥ ਚਾਰ ਬਾਰ ਨ੍ਰਿਪ ਸਬਦ ਕਹਿੱਜੈ ॥ ਅਰਿ ਪਦ ਤਾ ਕੇ ਅੰਤ ਬਖਾਨੋ ॥ ਨਾਮ ਤੁਪਕ ਕੇ ਸਕਲ ਪਛਾਨੋ ॥੧੨੫੬॥ [3]ਦੇਵ ਸਬਦ ਕਹੁ ਆਦਿ ਬਖਾਨਹੁ ॥ ਨ੍ਰਿਪ ਪਦ ਤੀਨ ਬਾਰ[ੳ] ਪੁਨ ਠਾਨਹੁ ॥ ਸਤ੍ਰੁ ਸਬਦ ਕੋ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਕਲ ਲਹਿੱਜੈ ॥੧੨੫੭॥ [4]ਅਮਰ ਸਬਦ ਕਹੁ ਆਦਿ ਉਚਾਰਹੁ ॥ ਨ੍ਰਿਪ ਪਦ ਤੀਨ ਬਾਰ ਪੁਨ ਡਾਰਹੁ ॥ ਅਰਿ ਕਹਿ ਨਾਮ ਤੁਪਕ ਕੇ ਲੀਜੈ ॥ ਕਬਿਤ ਕਾਬਿ ਕੇ ਭੀਤਰ ਦੀਜੈ ॥੧੨੫੮॥ [5]ਨ੍ਰਿਜਰ ਸਬਦ ਕੌਂ ਆਦਿ ਉਚਰੀਐ ॥ ਨ੍ਰਿਪ ਪਦ ਤੀਨ ਬਾਰ ਪੁਨ ਧਰੀਐ ॥ ਅਰਿ ਕਹਿ ਨਾਮ ਤੁਪਕ ਕੇ ਜਾਨਹੁ ॥ ਸੰਕ ਛਾਡਿ ਨਿਰਸੰਕ ਬਖਾਨਹੁ ॥੧੨੫੯॥ [6]ਬਿਬਿਧ ਸਬਦ ਕੋ ਆਦਿ ਭਣੀਜੈ ॥ ਤੀਨ ਬਾਰ ਨ੍ਰਿਪ ਸਬਦ ਧਰੀਜੈ ॥ ਰਿਪ ਕਹਿ ਨਾਮ ਤੁਪਕ ਕੇ ਲਹੀਅਹਿ ॥ ਸੰਕਾ ਤਿਆਗਿ ਸਭਾ ਮੈ ਕਹੀਅਹਿ ॥੧੨੬੦॥ [7]ਸੁਰ ਪਦ ਆਦਿ ਸਬਦ ਕੋ ਧਰੀਐ ॥ ਤੀਨ ਬਾਰ ਨ੍ਰਿਪ ਪਦ ਕਹੁ ਡਰੀਐ ॥ ਅਰਿ ਪਦ ਤਾ ਕੇ ਅੰਤ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥੧੨੬੧॥ [8]ਸੁਮਨ ਸਬਦ ਕੌਂ ਆਦਿ ਬਖਾਨਹੁ ॥ ਤੀਨ ਬਾਰ ਨਾਇਕ ਪਦ ਠਾਨਹੁ ॥ ਅਰਿ ਪਦ ਤਾਂ ਕੇ ਅੰਤ ਭਣਿੱਜੈ ॥ ਨਾਮ ਤੁਪਕ ਕੇ ਸਕਲ ਲਹਿੱਜੈ ॥੧੨੬੨॥ [9]ਆਦਿ ਸਬਦ ਤ੍ਰਿਦਵੇਸ ਬਖਾਨੋ ॥ ਤੀਨ ਬਾਰ ਨ੍ਰਿਪ ਪਦਹਿ ਪ੍ਰਮਾਨੋ ॥ ਅਰਿ ਪਦ ਤਾਂ ਕੇ ਅੰਤ ਭਨੀਜੈ ॥ ਸਭ ਸ੍ਰੀ ਨਾਮ ਤੁਪਕ ਲਹਿ ਲੀਜੈ ॥੧੨੬੩॥ [10]ਬ੍ਰਿੰਦ੍ਰਾਰਕ ਸਬਦਾਦਿ ਉਚਾਰਹੁ ॥ ਤੀਨ ਬਾਰ ਨਾਇਕ ਪਦ ਡਾਰਹੁ ॥ ਅਰਿ ਪਦ ਅੰਤ ਤਵਨ ਕੇ ਦੀਜੋ । ਨਾਮ ਤੁਪਕ ਕੇ ਸਭ ਲਹਿ ਲੀਜੋ ॥੧੨੬੪॥ [11]ਗਤਿ ਬਿਵਾਨ ਸਬਦਾਦਿ ਬਖਾਨਹੁ ॥ ਤੀਨ ਬਾਰ ਪਦ ਪਦਿਹਿ ਪ੍ਰਮਾਨਹੁ ॥ ਅਰਿ ਪਦ ਅੰਤ ਤਵਨ ਕੇ ਕਹੀਐ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥੧੨੬੫॥ [12]ਅੜਿੱਲ ॥ ਅੰਮ੍ਰਿਤੇਸ ਸਬਦਾਦਿ ਉਚਾਰਨ ਕੀਜੀਐ ॥ ਤੀਨ ਬਾਰ ਪਤਿ ਸਬਦ ਤਵਨ ਕੇ ਦੀਜੀਐ ॥ ਸੱਤ੍ਰੁ ਸਬਦ ਪੁਨ ਤਾਂ ਕੇ ਅੰਤ ਬਖਾਨੀਐ॥ ਹੋ ਸਕਲ ਤੁਪਕ ਕੇ ਨਾਮ ਚਤੁਰ ਜੀਯ

---

ੳ. ਇਸ ਛੰਦ ਵਿਚ ਦੂਜੇ "ਨ੍ਰਿਪ ਨਾਲ "ਣਿ" ਵਧਾ ਕੇ ਧਰਤੀ" ਅਤੇ ਤੀਜੇ ਨਾਲ "ਣਿ" ਮਿਲਾਕੇ, ਸੈਨਾ ਬਣ ਸਕਦੀ ਹੈ । ਪਰ ਰਾਜਿਆਂ ਦੀ+ਸੱਤ੍ਰੂ ਭੀ ਤੋਪ-ਤੁਪਕ=ਬੰਦੂਕ ਹੈ ਹੀ ੧੨੫੭ ਇਸ ਤਰ੍ਹਾਂ "ਅੰਨੇ" (ਅੱਖਰਾਂ ਦੇ ਜੋੜ ਤੋਂ ਦੇ ਅਦਲ ਬਦਲ) ਤੇ "ਅਧਿਆਹਾਰ" ਲੋੜੀਂਦੇ ਪਦ ਜਾਂ ਅੱਖਰ ਵਧਾ ਲੈਣ ਦੀ ਗਤਿ ਯਾਦ ਰੱਖਣੀ ਤੇ ਲੋੜ ਪੈਣ ਤੇ ਵਰਤ ਲੈਣੀ ਪਏਗੀ ਤੇ ਚਾਹੀਦੀ ਹੈ ।

੧. ਹੈ ਸੰ. ਹਯ=ਘੋੜਾ ਪਦ ਮੁਖ ਤੋਂ ਪਹਿਲਾਂ ਆਖੋ । ਫੇਰ ਚਾਰ ਬਾਰ ਨ੍ਰਿਪ ਸਬਦ ੧ ਬਾਰ ਘੋੜਿਆਂ ਦਾ ਰਾਜਾ=ਉਚਸ੍ਰਵਾ ਘੋੜਾ ੨ ਘੋੜੇ ਉਚਸਰਵ ਦਾ ਰਾਜਾ ਇੰਦ੍ਰ ੩. ਇੰਦ੍ਰ ਦਾ ਰਾਜਾ ਉਸਦਾ ਪਿਤਾ ਕੱਸਯਪ ਵਾਲੀ ਧਰਤੀ ੪. ਬਾਰ ਧਰਤੀ ਦੇ ਰਾਜਿਆਂ ਦੀ ਫੌਜ ਕਹਿਕੇ ਉਸ ਦੀ ਵੈਰਨ ਤੁਪਕ ਦੇ ਨਾਮ ਸਾਰੇ ਜਾਣ ਲਉ । ਕਬਿੱਤਾਂ ਤੇ ਕਵਿਤਾਵਾਂ ਦੇ ਵਿਚ ਸਾਰੇ ਵਰਤੋ ॥੧੨੫੫॥

੨. ਬਰੀ ਘੋੜਾ, ਘੋੜੇ ਦਾ ਸੁਾਮੀ ੧-ਉੱਚਸ੍ਰਵਾ ਘੋੜਾ, ੨ ਉੱਚਸ੍ਰਵਾ ਘੋੜੇ ਦਾ ਰਾਜਾ=ਇੰਦ੍ਰ, ੩ ਇੰਦ੍ਰ ਦਾ ਰਾਜਾ=ਕੱਸਯਪ, ਕਸਪ ਦੀ ਧਰਤੀ ੪. ਧਰਤੀ ਦੇ ਰਾਜਿਆਂ ਦੀ ਫੌਜ । ਕਹਿਕੇ ਅਰਿ=ਫੌਜ ਦੀ ਵੈਰਨ, ਪਦ ਉਸ ਦੇ ਅੰਤ ਵਿਚ ਕਹੋ ਤੇ ਸਾਰੇ ਨਾਮ ਤੁਪਕ ਦੇ ਪਛਾਣ ਲਵੋ ॥੧੨੫੬॥

੩. ਦੇਵ ਦੇਵ=ਪ੍ਰਕਾਸ਼ਵਾਨ ਨੂਰੀ ਸਖਸ਼ੀਅਤਾਂ ਦਾ ਨ੍ਰਿਪ, ਰਾਜ=ਇੰਦ੍ਰ ਸਬਦ ਪਹਿਲਾਂ ਆਖੋ । ਨ੍ਰਿਪ ਪਦ ਤਿੰਨ ਬਾਰੀ1 ੧ ਦੇਵਤਿਆਂ ਦਾ ਰਾਜਾ=ਇੰਦ੍ਰ, ੨-ਇੰਦ੍ਰ ਦਾ ਰਾਜਾ ਕੱਸਯਪ ਵਾਲੀ ਧਰਤੀ ੩-ਧਰਤੀ ਦੇ ਰਾਜਿਆਂ ਦੀ ਫੌਜ ਕਹਿ ਦਿਉ । ਫੇਰ "ਸਤ੍ਰ" ਉਸ ਫੌਜ ਦੀ ਵੈਰਨ ਸਬਦ ਨੂੰ ਬਾਅਦ ਵਿਚ ਆਖੋ । ਸਾਰੇ ਨਾਮ ਤੁਪਕ ਦੇ ਜਾਣ ਲਵੋ ॥੧੨੫੭॥

੪. ਅਮਰ (ਦੇਵਤਾ) ਸਬ ਕਹਿਕੇ "ਨ੍ਰਿਪ" ਪਦ ਤਿੰਨ ਵਾਰ ਲਾ ਕੇ=ਉਪਰ ੧੨੫੭ ਵਾਲਾ ਅਰਥ ਬਣਾ ਲਉ ॥੧੨੫੮॥

੫. ਨ੍ਰਿਜ਼ਰ ਬੁਢੇਪੇ ਤੋਂ ਰਹਿਤ=ਦੇਵਤਾ ਲੋਕ ਆਖਕੇ ੧੨੫੭ ਵਾਲਾ ਅਰਥ ਬਣਾ ਲਵੋ ॥੧੨੫੯॥

੬. ਬਿਬੁਧ ਬਿਬੁਧ=ਪਵਿੱਤ੍ਰ ਬੁਧੀ ਵਾਲੇ=ਦੇਵਤੇ ਪਹਿਲਾਂ ਆਖ ਕੇ ਤਿਨ ਵਾਰੀ ਨ੍ਰਿਪ ਸਬਦ ਦੇ ਕੇ ਰਿਪ ਸਬਦ ਲਾ ਦੇਣ ਦੇ ਨਾਲ ਤੁਪਕ ਸਬਦ ਬਣ ਜਾਂਦਾ ਹੈ ਇਹ ਸਮਝ ਕੇ ਸ਼ੰਕੇ ਤਯਾਗ ਕੇ ਲਲਕਾਰ ਕੇ ਭਰੀ ਸਭਾ ਦੇ ਵਿਚ ਕਹੋ ॥੧੨੬੦॥

੭. ਸੁਰਪਦ (ਦੇਵਤੇ) ਪਦ ਪਹਿਲਾਂ ਧਰ ਕੇ ਤਿੰਨ ਵਾਰ ਨ੍ਰਿਪ ਪਦ ਕਹਿ ਦਿਉ । ਅਰਿ ਪਦ ਉਸਦੇ ਅੰਤ ਵਿਚ ਆਖੋ ਤੇ ਸਾਰੇ ਨਾਮ ਤੁਪਕ ਦੇ ਜਾ ਲਵੋ ॥੧੨੬੧॥

੮. ਸੁਮਨ (ਦੇਵਤੇ) ਪਦ ਪਹਿਲਾਂ ਆਖੋ ਉਸੇ ਤਰ੍ਹਾਂ ਤਿੰਨ ਵਾਰੀ ਨਾਇਕ ਪਦ ਜੋੜ ਕੇ । ਅਰਿ ਪਦ ਦੇ ਕੇ ਉਸਦੇ ਅੰਤ ਵਿਚ। ਤੁਪਕ ਦੇ ਨਾਮ ਸਾਰੇ ਬਣਾ ਲਵੋ ॥੧੨੬੨॥

੯. ਆਦਿ ਸਬਦ ਤ੍ਰਿਦਵੇਸ ਦੇਵ ਪੁਰੀ ਦੇਵ ਲੋਕ ਜਾਂ ਸੁਰਗ ਲੋਕ ਆਖੋ । ਉਪਰ ਵਾਂਗ ਹੀ ਤਿੰਨ ਵਾਰੀ ਨ੍ਰਿਪ ਪਦ ਲਾ ਦਿਉ । ਫੇਰ ਅਰਿ ਪਦ ਲਾ ਕੇ ਦੇਵ ਲੋਕ ਦਾ ਰਾਜਾ ਇੰਦ੍ਰ, ਇੰਦ੍ਰ ਦਾ ਪਿਤਾ ਕੱਸਯਪ ਦੀ ਧਰਤੀ, ਧਰਤੀ ਦੇ ਰਾਜੇ ਰਾਜਿਆਂ ਦੀ ਅਰਿ=ਵੈਰਨ ਤੁਪਕ ਜਾਣ ਲਵੋ ॥੧੨੬੩॥

੧੦. ਬ੍ਰਿੰਦਾਰਕ (ਦੇਵਪੁਰੀ ਦਾ ਰਾਜਾ=ਇੰਦਰ) ਸਬਦ ਪਹਿਲਾਂ ਆਖ ਦਿਉ । ਤਿੰਨ ਵਾਰੀ ਨਾਇਕ ਪਦ ਉਸ ਦੇ ਨਾਲ ਲਾਉ। 1. ਇੰਦਰ ਦੇਵਤਿਆਂ ਦਾ ਨਾਇਕ=ਰਾਜਾ, 2. ਕਸਵ ਇੰਦ੍ਰ ਦਾ ਪਿਤਾ ਉਸਦੀ ਧਰਤੀ, 3. ਧਰਤੀ ਦੇ ਨਾਇਕ ਰਾਜੇ ਲਾ ਕੇ ਅਰਿ ਪਦ ਅੰਤ ਵਿਚ ਉਸਦੇ ਦੇ ਕੇ । ਤੁਪਕ ਦੇ ਨਾਮ ਸਾਰੇ ਜਾਣ ਲਵੋ ॥੧੨੬੪॥

੧੧. ਗਤਿ ਬਿਵਾਨ ਬਿਵਾਨਾ ਵਿਚ ਬੈਠਕੇ ਗਤਿ=ਤੁਰਨ-ਫਿਰਨ ਵਾਲੇ=ਦੇਵਤੇ ਸ਼ਬਦ ਪਹਿਲਾਂ ਆਖ ਦਿਉ । ਫੇਰ ਤਿੰਨ ਵਾਰੀ ਉਪਰੋਕਤ ਪਦ ਨਾਲ ਜੋੜੋ । ਫੇਰ ਉਸ ਫੌਜ ਦੀ ਵੈਰਨ ਅਰਿ ਸਬਦ ਅੰਤ ਵਿਚ ਆਖੋ । ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੧੨੬੫॥

੧੨. ਅੜਿੱਲ ॥ ਅੰਮ੍ਰਿਤੇਸ ਅੰਮ੍ਰਿਤ ਪੀ ਕੇ ਅਮਰ ਹੋ ਜਾਣ ਵਾਲੇ ਦੇਵਤੇ ਪਦ ਉਚਾਰਨ ਕਰੋ । ਫੇਰ ਤਿੰਨ ਵਾਰ ਪਤਿ 1 ਦੇਵਤਿਆਂ ਦਾ ਪਤਿ ਇੰਦ੍ਰ, 2. ਇੰਦ੍ਰ ਦਾ ਪਤੀ ਉਸਦਾ ਪਿਤਾ ਕੱਸਯਪ-ਕਸਪ ਦੀ ਧਰਤੀ ਧਰਤੀ ਦੇ ਪਤੀ ਰਾਜੇ ਸਬਦ ਉਨ੍ਹਾਂ ਦੇ ਦੇਉ । ਫੇਰ ਸੱਤ੍ਰ ਉਹਨਾਂ ਰਾਜਿਆਂ ਦੀ ਫੌਜ ਦੀ ਵੈਰਨ ਅੰਤ ਵਿਚ ਆਖ ਕੇ । ਹੇ ਭਾਈ ਸਾਰੇ ਨਾਮ ਤੁਪਕ ਦੇ ਚਤੁਰ ਪੁਰਸ਼ੋ ਆਪਣੇ ਜੀਅ ਵਿਚ ਜਾਣ ਲਵੋ ॥੧੨੬੬॥

ਜਾਨੀਐ ॥੧੨੬੬॥ [੧]ਮਧੁ ਪਦ ਮੁਖ ਤੇ ਪ੍ਰਿਥਮੈ ਨੀਕੇ ਭਾਖੀਐ॥ ਤੀਨ ਬਾਰ ਪਤਿ ਸਬਦ ਤਵਨ ਕੇ ਰਾਖੀਐ ॥ ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ॥ ਹੋ ਜਹੱ ਜਹੱ ਚਹੀਐ ਸਬਦ ਨਿਸੰਕ ਬਖਾਨੀਐ॥੧੨੬੭॥ [੨]ਸੁਧਾ ਸਬਦ ਕੋ ਆਦਿ ਉਚਾਰਨ ਕੀਜੀਐ ॥ ਨਿਰਪ ਪਦ ਤਾ ਕੇ ਅੰਤ ਬਾਰ ਤ੍ਰੈ ਦੀਜੀਐ ॥ ਰਿਪ ਪਦ ਭਾਖਿ ਤੁਫੰਗ ਨਾਮ ਜੀਯ ਜਾਨੀਐ॥ ਹੋ ਸੁ ਕਬਿ ਚਉਪਈ ਮਾਂਝ ਨਿਸੰਕ ਬਖਾਨੀਐ॥ ੧੨੬੮॥ [੩]ਸਬਦ ਪਯੂਖ ਸੁ ਮੁਖ ਤੇ ਪ੍ਰਿਥਮ ਉਚਾਰੀਐ ॥ ਤੀਨ ਬਾਰ ਨ੍ਰਿਪ ਸਬਦ ਅੰਤ ਤਿਹ ਡਾਰੀਐ॥ ਰਿਪ ਪਦ ਭਾਖਿ ਤੁਪਕ ਕੇ ਨਾਮ ਲਹੀਜੀਐ ॥ ਹੋ ਸੁ ਕਬਿ ਦੋਹਰਾ ਮਾਂਹਿ ਨਿਡਰ ਹੁਇ ਦੀਜੀਐ ॥੧੨੬੯॥ [੪]ਅਸੁਦਾ ਸਬਦ ਸੁ ਮੁਖ ਤੇ ਆਦਿ ਉਚਾਰ ਕੈ ॥ ਤੀਨ ਬਾਰ ਨ੍ਰਿਪ ਸਬਦ ਤਵਨ ਕੇ ਡਾਰ ਕੈ॥ ਰਿਪ ਕਹਿ ਨਾਮ ਤੁਪਕ ਕੇ ਚਤੁਰ ਬਿਚਾਰੀਐ ॥ ਹੋ ਛੰਦ ਸੋਰਠਾ ਮਾਹਿ ਨਿਸੰਕ ਉਚਾਰੀਐ ॥੧੨੭੦॥ [੫]ਪ੍ਰਿਥਮ ਪ੍ਰਾਨਦਾ ਪਦ ਕੋ ਸੁ ਕਬਿ ਬਖਾਨੀਐ॥ ਚਾਰ ਬਾਰ ਨ੍ਰਿਪ ਸਬਦ ਤਵਨ ਕੇ ਠਾਨੀਐ ॥ ਅਰਿ ਕਹਿ ਨਾਮ ਤੁਪਕ ਕੇ ਹ੍ਰਿਦੇ ਪਛਾਨੀਐ ॥ ਹੋ ਸੁਧਨਿ ਸਵੈਯਾ ਭੀਤਰ ਨਿਡਰ ਬਖਾਨੀਐ॥੧੨੭੧॥ [੬]ਜੀਵਦੱਤ ਪਦ ਪ੍ਰਿਥਮ ਉਚਾਰਨ ਕੀਜੀਐ ॥ ਚਾਰ ਬਾਰ ਨ੍ਰਿਪ[ੳ] ਸਬਦਹਿ ਅੰਤ ਭਣੀਜੀਐ॥ ਅਰ ਕਹਿ ਨਾਮ ਤੁਪਕ ਕੇ ਹ੍ਰਿਦੇ ਪਛਾਨ ਲੈ ॥ ਹੋ ਕਹੀ ਹਮਾਰੀ ਆਜ ਹ੍ਰਿਦੇ ਪਹਿਚਾਨ ਲੈ ॥੧੨੭੨॥ ਚੌਪਈ ॥ [੭]ਬਪੁਦਾ ਪਦ ਕੌਂ ਪ੍ਰਿਥਮ ਉਚਾਰਹੁ ॥ ਚਾਰ ਬਾਰ ਨਾਇਕ ਪਦ ਡਾਰਹੁ ॥ ਸੱਤ੍ਰੁ ਸਬਦ ਕੌਂ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਭ ਲਹਿ ਲਿੱਜੈ ॥੧੨੭੩॥ [੮]ਬਹੁਰ ਦੇਹਦਾ ਸਬਦ ਬਖਾਨੋ ॥ ਚਾਰ ਬਾਰ ਪਤਿ ਸਬਦ ਪ੍ਰਮਾਨੋ ॥ ਅਰਿ ਕਹਿ ਨਾਮ ਤੁਪਕ ਕੇ ਲਹੀਐ ॥ ਝੂਲਾ [ਅ]ਛੰਦ ਬੀਚਿ ਹਸਿ ਕਹੀਐ ॥੧੨੭੪॥ [੯]ਪ੍ਰਾਣ ਦੱਤ ਪਦ ਪ੍ਰਿਥਮ ਭਣੀਜੈ ॥ ਚਾਰ ਬਾਰ ਨ੍ਰਿਪ ਸਬਦ ਧਰੀਜੈ ॥ ਅਰਿ ਪਦ ਤਾ ਕੇ ਅੰਤ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥੧੨੭੫॥ ਅੜਿਲ ॥ [੧੦]ਜਰਾ ਸਬਦ ਕਹੁੱ ਮੁਖ ਸੋ ਆਦਿ ਬਖਾਨੀਐ ॥ ਰਿਪ ਕਹਿ ਨ੍ਰਿਪ ਪਦ ਬਾਰ ਚਾਰ ਫੁਨਿ ਠਾਨੀਐ ॥ ਸੱਤ੍ਰੁ ਸਬਦ

---

ੳ. ਅੰਮ੍ਰਿਤ ਸਮੁੰਦਰ ਵਿਚੋਂ ਬਾਹਰ ਕੱਢਣ ਵਾਲਾ ਮੋਢੀ ਸ੍ਰੀ ਵਿਸ਼ਨੂੰ ਜੀ ਹੀ ਹਨ , ਪਰ ਐਥੇ ਗੁਰੂ ਜੀ ਧਨੰਤ੍ਰ ਵੈਦ-ਜਾਂ ਇੰਦ੍ਰ ਦੇ ਪੁਤ੍ਰ ਜਿਅੰਤ ਨੂੰ ਮੁਖ ਨਾਮ ਦਿੰਦੇ ਹਨ । ਉਸਦਾ ਕਾਰਣ=ਪੁਰਾਣਾ ਅਨੁਸਾਰ ਸ੍ਰੀ ਵਿਸ਼ਨੂੰ ਜੀ ਨੇ ਸਮੁੰਦ੍ਰ ਰਿੜਕਣ ਦੀ ਵਿਉਂਤ ਘੜੀ । ਦੈਂਤਾਂ ਤੇ ਦੇਵਤਿਆਂ ਨੇ ਮਿਲਕੇ ਸਮੁੰਦਰ ਰਿੜਕਿਆ ਅਤੇ ਉਸ ਵਿਚੋਂ ਚੌਦਾਂ ਰਤਨ ਪ੍ਰਾਪਤ ਹੋਏ, ਜਿਨ੍ਹਾਂ ਦੇ ਵਿਚ ਧਨੰਤ੍ਰ ਵੈਦ ਵੀ ਸ਼ਾਮਲ ਹੈ । ਜਿਸ ਵੇਲੇ ਅੰਮ੍ਰਿਤ ਦਾ ਕਲਸ ਜਾਂ ਘੜਾ ਉਸ ਸਮੇਂ ਅਨੁਸਾਰ ਸਮੁੰਦਰ ਤੋਂ ਬਾਹਰ ਨਿਕਲਿਆ ਉਸ ਨੂੰ ਆਦਿ ਬਾਣੀ ਵਿਚ ਵੀ ਕੁੰਭ ਕਰਕੇ ਹੀ ਲਿਖਿਆ ਮਿਲਦਾ ਹੈ ਕੁੰਭ ਆਮ ਤੌਰ ਪਰ ਘੜੇ ਨੂੰ ਹੀ ਕਿਹਾ ਜਾਂਦਾ ਹੈ, ਖੈਰ ਕੁਝ ਵੀ ਹੋਵੇ ਕੋਈ ਬਰਤਨ ਹੀ ਹੋ ਸਕਦਾ ਹੈ । ਕਿਹਾ ਜਾਂਦਾ ਹੈ ਕਿ ਅੰਮ੍ਰਿਤ ਦਾ ਬਰਤਨ ਧਨੰਤ੍ਰ ਵੈਦ ਨੇ ਸਮੁੰਦਰ ਤੋਂ ਬਾਹਰ ਲਿਆ ਕੇ ਇੰਦ੍ਰ ਨੂੰ ਪਕੜਾ ਦਿਤਾ ਅਤੇ ਇੰਦਰ ਨੇ ਉਹ ਅੰਮ੍ਰਿਤ ਦਾ ਬਰਤਨ ਆਪਣੇ ਪੁੱਤਰ (ਜਯੰਤ) ਨੂੰ ਵਿਸ਼ਨੂੰ ਦੀ ਦੇਵ ਪੁਰੀ ਵਿਚ ਲਿਜਾਣ ਲਈ ਸੌਂਪ ਦਿੱਤਾ । ਜਦੋਂ ਦਯੰਤ ਅੰਮ੍ਰਿਤ ਦਾ ਕੁੰਭ ਬੈਕੁੰਠਪੁਰੀ ਨੂੰ ਲਿਜਾ ਰਿਹਾ ਸੀ ਉਸ ਵੇਲੇ ਦੈਂਤਾਂ ਦੇ ਗੁਰੂ ਸ਼ੁਕਰਾ ਦੀ ਆਗਿਆ ਨਾਲ ਦੈਂਤਾਂ ਨੇ ਜਿਯੰਤ ਨੂੰ ਘੇਰ ਲਿਆ ਜਿਯੰਤ ਤੇ ਜਿਹੜੇ ਦੇਵਤੇ ਉਸਦੇ ਨਾਲ ਸਨ ਉਹਨਾਂ ਦਾ ਤੇ ਦੈਂਤਾਂ ਦਾ ਯੁੱਧ ਛਿੜ ਪਿਆ ਜੋ 12 ਦਿਨ ਹੁੰਦਾ ਰਿਹਾ ਅਤੇ ਕੁੰਭ ਦੀ ਖਿਚੋਤਾਣ ਵਿਚ ਅੰਮ੍ਰਿਤ 1. ਹਰਦੁਆਰ ਹਰਿ ਕੀ ਪਉੜੀ, 2. ਪ੍ਰਾਗਰਾਜ ਤੇ ਨਾਸਕ ਅਤੇ ਉਜੈਨ ਚਾਰ ਥਾਂਵਾਂ ਤੇ ਕੁਝ ਕੁੰਭ ਛਲਕੇ ਧਰਤੀ ਤੇ ਡਿਗ ਪਿਆ । ਕਿਹਾ ਜਾਂਦਾ ਹੈ ਕਿ ਦੇਵਤਿਆਂ ਦੇ 12 ਦਿਨ ਮਾਤ ਲੋਕ ਵਿਚ 12 ਸਾਲ ਦੇ ਬਰਾਬਰ ਹੁੰਦੇ ਹਨ ਇਸ ਲਈ ਬਾਰਾਂ ਵਰਿਆਂ ਪਿਛੋਂ ਕੁੰਭ ਦਾ ਮੇਲਾ ਲਗਦਾ ਹੈ ਵੈਸੇ ਛੇ ਸਾਲ ਪਿਛੋਂ ਕੁੰਭੀ ਵੀ ਮਨਾਈ ਜਾਂਦੀ ਹੈ, ਪਰਾਗਰਾਜ ਤੇ ਨਾਸਿਕ ਵਿਚ ਵੀ ਮੇਲਾ ਲਗਦਾ ਹੈ । ਪਰ ਮੁਕਦੀ ਗੱਲ ਇਹ ਹੈ ਕਿ ਅੰਮ੍ਰਿਤ ਨੂੰ ਧਨੰਤਰ ਨਾਲ ਲੈ ਕੇ ਸਮੁੰਦਰ ਵਿਚੋਂ ਬਾਹਰ ਨਿਕਲਿਆ ਸੀ ਉਸਨੇ ਜਿਯੰਤ ਨੂੰ ਸੌਂਪ ਦਿੱਤਾ ਜਿਸ ਕਰਕੇ ਅੰਮ੍ਰਿਤ ਦਾ ਮੁਦੱਈ ਜਿਯੰਤ ਨੂੰ ਮੰਨਿਆ ਜਾਣ ਲੱਗਾ ਭਾਵ ਪ੍ਰਾਂਣਾ ਦੇ ਬਚਾਉਣ ਵਾਲਾ ਅੰਮ੍ਰਿਤ-ਅੰਮ੍ਰਿਤ ਦਾ ਮਾਲਿਕ ਜਿਯੰਤ, ਜਿਯੰਤ ਦਾ ਪਿਤਾ ਸਵਰਗਵਾਸੀ-ਇੰਦ੍ਰ -ਇੰਦ੍ਰ ਦਾ ਨ੍ਰਿਪ: ਰਾਜਾ ਕਸੱਯਪ, ਕਸਪ ਵਾਲੀ ਧਰਤੀ ਯਾਦ ਰਹੇ ਧਰਤੀ ਨੂੰ ਵੀ "ਜਿਯੰਤੀ" ਨਾਮ ਨਾਲ ਕਿਹਾ ਜਾਂਦਾ ਹੈ ਜੈਸ ਕਿ=ਜਯ ਜੋਗਣੀ ਜੱਗ ਕਰਤਾ ਜਯੰਤੀ ॥ ਚੰਡੀ ਚ: 24023 ।

ਅ. ਝੂਲਾ ਛੰਦ ਦੇ ਚਾਰ ਚਰਣ, ਪਤਿਨੌਂ ਚਰਣ ਦੋ ਯਗਣ ISS, ISS. ਝੈਸਾ ਕਿ ਉਦਾਹਣ ਹੈ ਕਿ ਇਤੈ ਰਾਮ ਰਾਜੰ ॥ ਕਰੈਂ ਦੇਵ ਕਾਜੰ ॥ ਧ੍ਰੈ ਬਾਨ ਪਾਨੰ॥ ਭਰੇ ਮਾਨ ਮਾਨੌ ॥ਰਾਮਾਣ. ੨੬੩॥

੧. ਮਧੂ (ਅੰਮ੍ਰਿਤ) ਪਦ ਮੁਖ ਤੋਂ ਪਹਿਲਾਂ ਠੀਕ ਤਸੱਲੀ ਨਾਲ ਆਖੋ । ਉਸਦੇ ਅੱਗੇ ਤਿੰਨ ਵਾਰੀ "ਪਤਿ" ਜਿਵੇਂ ਦੇਵਤਿਆਂ ਦਾ ਪਤਿ ਇੰਦ੍ਰ, ਇੰਦਰ ਦਾ ਪਤਿ ਕਸੱਪਪ-ਕਸਪ ਦੀ ਧਰਤੀ ਧਰਤੀ ਦੇ ਪਤੀ ਰਾਜੇ=ਰਾਜਿਆਂ ਦੀ ਫੌਜ ਸਬਦ ਲਾ ਦੇਈਏ। ਉਸ ਦੇ ਅੱਗੇ ਅਰਿ=ਫੌਜ ਦੀ ਵੈਰਨ ਆਖ ਕੇ ਤੁਪਕ ਦੇ ਨਾਮ ਚਤ੍ਰ ਪੁਰਸ਼ੋ ਪਹਿਚਾਣ ਕਰ ਲਈਏ । ਹੇ ਭਾਈ ਜਿਥੇ ਚਾਹੋ ਇਹ ਸਬਦ ਕਿਸੇ ਸ਼ੰਕੇ ਤੋਂ ਬਿਨਾਂ ਆਖੀਐ ॥੧੨੦੭॥

੨. ਸੁਧਾ (ਅੰਮ੍ਰਿਤ) ਸਬਦ ਨੂੰ ਪਹਿਲਾਂ ਆਖ ਦਿਉ । ਫੇਰ ਨ੍ਰਿਪ ਪਦ ਉਸਦੇ ਅੰਤ ਵਿਚ ਤਿੰਨ ਵਾਰ ਲਾ ਦੀਜੀਏ । ਉਪਰ ਵਾਂਗ ਹੀ ਫੇਰ ਰਿਪ ਪਦ ਆਖ ਕੇ ਤੁਪਕ ਦੇ ਨਾਮ ਜੀਅ ਵਿਚ ਜਾਣ ਲਵੋ । ਹੇ ਭਾਈ ਕਵਿਤਾਵਾਂ ਤੇ ਚੌਪੀਆਂ ਵਿਚ ਨਿਸ਼ੰਕ ਹੋ ਕੇ ਕਹੋ ॥੧੨੬੮॥

੩. ਸਬਦ ਪਯੂਖ (ਅੰਮ੍ਰਿਤ) ਸੋਹਣਾ ਨਾਮ ਮੁਖ ਤੋਂ ਪਹਿਲਾਂ ਆਖ ਦਿਉ । ਫੇਰ ਤਿਨ ਵਾਰੀ ਉਪ੍ਰੋਕਤ ਵਾਂਗ ਨ੍ਰਿਪ ਸਬਦ ਅੰਤ ਵਿਚ ਅਗੇ ਲਾ ਦੇਈਏ । ਅੰਤ ਉਸ ਫੌਜ ਦੀ ਵੈਰਨ ਰਿਪ ਪਦ ਆਖ ਕੇ ਤੁਪਕ ਦੇ ਨਾਮ ਜਾਣ ਲਈਏ । ਹੇ ਭਾਈ ਸੁਗੜ ਕਵੀ ਜਨੋ ਕਵਿਤਾ ਦੇ ਦੋਹਰਿਆਂ ਵਿਚ ਕਿਸੇ ਭੈ ਤੋਂ ਬਿਨਾਂ ਦਰਜ ਕਰੋ ॥੧੨੬੯॥

੪. ਅਸੁਦਾ (ਅਸੁ=ਪ੍ਰਾਣ+ਸਵਾਸ=ਬਖਸਣ ਭਾਵ ਕਾਇਮ ਰੱਖਣ ਵਾਲਾ="ਅੰਮ੍ਰਿਤ" ਸਬਦ ਮੁਖ ਤੋਂ ਪਹਿਲਾਂ ਆਖੋ । ਫੇਰ ਤਿਨ ਵਾਰ ਨ੍ਰਿਪ ਸਬਦ ਉਸ ਅਗੇ ਲਾਉ । ਰਿਪ ਕਹਿਕੇ=ਤੁਪਕ ਦੇ ਨਾਮ ਚਤ੍ਰ ਪੁਰਸ਼ੋ ਵੀਚਾਰ ਲਈਏ । ਹੇ ਭਾਈ ਛੰਦਾਂ ਤੇ ਸੋਰਠਿਆਂ ਵਿ‍ ਸ਼ੰਕੇ ਤੋਂ ਬਿਨਾਂ ਆਖੀਏ ॥੧੨੭੦॥

੫. ਪ੍ਰਿਥਮ ਪ੍ਰਾਣਾ ਦਾ (ਪਹਿਲਾਂ ਪ੍ਰਾਣ ਦਾਤਾ) ਸਬਦ ਅੰਮ੍ਰਿਤ ਪਦ ਸੁਚੱਜੇ ਕਵੀਯੋ ਆਖੀਐ । ਫੇਰ ਚਾਰ ਵਾਰ ਨ੍ਰਿਪ 1 ਅੰਚਤ ਸਮੁੰਦਰ ਰਿੜਕ ਕੇ ਦੇਣ ਵਾਲਾ ਵਿਸਨੂੰ ਅੰਮ੍ਰਿਤ

1. ਪੀਕੇ ਅਮਰ ਹੋ ਜਾਣ ਵਾਲੇ ਦੇਵਤੇ, ਦੇਵਤਿਆਂ ਦਾ ਰਾਜਾ=ਇੰਦ੍ਰ, ਇੰਦ੍ਰ ਦਾ ਨ੍ਰਿਪ ਕੱਸਯਪ ਕਸਪ ਵਾਲੀ ਧਰਤੀ ਧਰਤੀ ਦੇ ਰਾਜੇ ਰਾਜਿ ਆਂਢੀ ਫੌਜ ਫੌਜ ਦੀ ਅਰਿ=ਵੈਰਨ ਕਹਿਕੇ ਤੁਪਕ ਦੇ ਨਾਮ ਹ੍ਰਿਦੇ ਵਿਚ ਪਛਾਣ ਲਈਏ । ਹੇ ਭਾਈ ਉਤਮ ਧੰਨ ਵਿਦਿਆ ਦੇ ਮਾਲਿਕ ਕਵੀ, ਪੰਡਿਤ ਵਿਦਵਾਨੋ ਆਪਣੀ ਕਵਿਤਾ ਵਿਚ ਨਿਡਰ ਹੋ ਕੇ ਸਵੈਯਾਂ ਆਦਿ ਵਿਚ ਆਖੋ ॥੧੨੭੧॥

੬. ਜੀਵਦਤ ਮੁਰਦਿਆਂ ਨੂੰ ਜੀਵਨ ਦਾਨ ਦੇਣ ਵਾਲਾ ਅੰਮ੍ਰਿਤ ਪਦ ਪਹਿਲਾਂ ਉਚਾਰਨ ਕਰੋ । ਫੇਰ ਚਾਰ ਵਾਰ ਉਪਰੋਕਤ ਵਾਂਗ ਨ੍ਰਿਪ ਸਬਦ ਨੂੰ ਅੰਤ ਵਿਚ ਆਖ ਦਿਉ। ਅਰਿ ਕਹਿਕੇ ਤੁਪਕ ਦੇ ਨਾਮ ਹਿਰਦੇ ਵਿਚ ਪਛਾਣ ਲਵੋ। ਹੇ ਭਾਈ ਮੇਰੀ ਆਖੀ ਸਿੱਖਿਆ ਅੱਜ ਹਿਰਦੇ ਵਿਚ ਪਹਿਚਾਣ ਕਰ ਲੈ ॥੧੨੭੨॥

੭. ਚੌਪਈ ॥ ਬਪੁਦਾ (ਬਪੁ ਸਰੀਰ=ਤਨ "ਦਾ"=ਮੁਰਦੇ ਸ੍ਰੀਰ ਨੂੰ ਫੇਰ ਤਨ ਦੀ ਵਰਤੋਂ ਦੇਣ ਵਾਲਾ= ਅੰਮ੍ਰਿਤ ਪਹਿਲਾਂ ਆਖ ਦਿਉ ਉਪਰਲੇ ਛੰਦਾਂ ਵਾਂਗ ਫੇਰ ਚਾਰ ਵਾਰ ਨਾਇਕ ਪਦ ਲਾ ਦਿਉ । ਫੇਰ ਸੱਤ੍ਰੁ ਸਬਦ ਪਿਛੋਂ ਆਖ ਕੇ । ਤੁਪਕ ਦੇ ਨਾਮ ਸਾਰੇ ਜਾਣ ਲਵੋ ॥੧੨੭੩॥

੮. ਉਪਰ ਦਸਿਆ ਹੈ ਕਿ ਬਪਦਾ ਪਦ ਨੂੰ ਪ੍ਰਿਥਮ ਪਹਿਲਾਂ ਕਹੋ=ਹੁਣ ਇਥੇ ਕਹਿੰਦੇ ਹਨ ਕਿ ਫੇਰ ਬਹੁਰ ਦੇਹ ਦਾ ਸਬਦ ਆਖੋ । ਫੇਰ ਚਾਰ ਵਾਰੀ ਪਤਿ ਸਬਦ ਲਾਉ ਜੋ ੧੨੭੧ ਵਾਲੇ ਛੰਦ ਵਾਲਾ ਹੀ ਅਰਥ ਬਣ ਜਾਏਗਾ । ਆਉ ਆਖ ਕੇ ਤੁਪਕ ਦੇ ਨਾਮ ਜਾਣ ਲਈਏ ਅਤੇ ਝੂਲਾ ਛੰਦਾਂ ਵਿਚ ਖੁਸ਼ੀ ਨਾਲ ਕਹੀਏ ॥੧੨੭੪॥

੯. ਪ੍ਰਾਣ ਦੱਤ ਪ੍ਰਾਂਣਾਂ ਨੂੰ ਜੀਵਤ ਰੱਖਣ ਵਾਲਾ ਸ੍ਵਾਸਾਂ ਦਾ ਸਾਂਈ=ਅੰਮ੍ਰਿਤ ਦਾ ਪਦ ਸੁਚੱਜੇ ਕਵੀ ਜਨੋ ਆਖੀਐ । ਫੇਰ ਚਾਰ ਵਾਰੀ ਨ੍ਰਿਪ ਸਬਦ ਉਸਦੇ ਅਗੇ ਲ ਦੇਈਏ । ਅਰਿ ਕਹਿਕੇ ਤੁਪਕ ਦੇ ਨਾਮ ਦਿਲ ਦੇ ਵਿਚ ਪਛਾਣ ਲਵੋ ॥੧੨੭੫॥

੧੦. ਅੜਿੱਲ ॥ ਜਰਾ ਬੁਢੇਪਾ ਬਿਰਧ ਅਵਸਥਾ ਮੁਖ ਤੋਂ ਪਹਿਲਾਂ ਆਖ ਦਿਉ-ਭਾਵ, ਬੁਢਾਪੇ ਤੋਂ ਬਚਾਉਣ ਵਾਲਾ ਅੰਮ੍ਰਿਤ ਤੋਂ ਆਗੇ ਚਾਰ ਨ੍ਰਿਪ ਪਦ ਦੇ ਕੇ । ਫੇਰ ਸੱਤ੍ਰੁ ਸਬਦ ਨੂੰ ਉਸ ਦੇ ਅੰਤ ਵਿਚ ਆਖੀਐ । ਹੇ ਭਾਈ ਸਾਰੇ ਨਾਮ ਤੁਪਕ ਦੇ ਜਾਣ ਲਵੋ ॥੧੨੭੬॥

ਕੌਂ ਤਾ ਕੇ ਅੰਤ ਬਖਾਨ ਕੈ ॥ ਹੋ ਸਕਲ ਤੁਪਕ ਕੇ ਨਾਮ ਲੀਜੀਐ ਜਾਨ
ਕੈ ॥੧੨੭੬॥ [੧]ਪ੍ਰਿਥਮ ਬਿਰਧਤਾ ਸਬਦ ਉਚਾਰਨ ਕੀਜੀਐ ॥ ਸੱਤ੍ਰੁ ਸਬਦ ਕੌਂ
ਤਾ ਕੇ ਅੰਤ ਭਨੀਜੀਐ॥ ਬਹੁਰ ਸੱਤ੍ਰੁ ਪਦ ਤਿਹ ਉਪਰਾਂਤ ਬਖਾਨੀਐ ॥ ਹੋ
ਸਕਲ ਤੁਪਕ ਕੇ ਨਾਮ ਚਤੁਰ ਚਿਤ ਜਾਨੀਐ ॥੧੨੭੭॥ ਚੌਪਈ ॥ [੨]ਜਰਾ ਸਬਦ
ਕਹੁ ਆਦਿ ਉਚਰੀਐ ॥ ਹਰਿ ਪਦ ਅੰਤ ਤਵਨ ਕੇ ਧਰੀਐ ॥ ਅਰਿ ਪਦ ਮੁਖ
ਤੇ ਬਹੁਰ ਬਖਾਨੈ ॥ ਨਾਮ ਤੁਪਕ ਕੇ ਹੋਇ ਪ੍ਰਮਾਨੈ* ॥੧੨੭੮॥ ਅੜਿਲ ॥ [੩]ਆਲਸ
ਸਬਦ ਸੁ ਮੁਖ ਤੇ ਆਦਿ ਬਖਾਨੀਐ ॥ ਚਾਰ ਬਾਰ ਨ੍ਰਿਪ ਸਬਦ ਸੁ ਹਰ ਕਹਿ
ਠਾਨੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ ॥ ਹੋ ਛੰਦ ਪਾਧੜੀ[ੳ]
ਮਾਂਝ ਨਿਡਰ ਹੋਇ ਦੀਜੀਐ ॥੧੨੭੯॥ [੪]ਤਰਨ ਦੰਤ ਪਦ ਮੁਖ ਤੇ ਆਦਿ
ਬਖਾਨੀਐ॥ ਅਰਿ ਕਹਿ ਨ੍ਰਿਪ ਪਦ ਬਾਰ ਚਾਰ ਪੁਨ ਠਾਨੀਐ ॥ ਅਰਿ ਕਹਿ
ਨਾਮ ਤੁਪਕ ਕੇ ਹ੍ਰਿਦੇ ਬਖਾਨੀਅਹਿ ॥ ਹੋ ਛੰਦ ਰੁਆਲਾ[ਅ] ਬਿਖੈ ਨਿਡਰ ਹੁਇ
ਠਾਨੀਅਹਿ ॥੧੨੮੦॥ [੫]ਜੋਬਨਾਂਤ ਅੰਤਕ ਪਦ; ਪ੍ਰਿਥਮ ਉਚਾਰੀਐ॥ ਚਾਰ ਬਾਰ
ਨ੍ਰਿਪ ਸਬਦ ਤਵਨ ਪਰ ਡਾਰੀਐ ॥ ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ॥
ਹੋ ਛੰਦ ਚਉਪਈ[ੲ] ਮਾਹਿ ਨਿਸੰਕ ਬਖਾਨੀਐ ॥੧੨੮੧॥ [੬]ਤਰਨ ਦੰਤ ਕਰ ਸਬਦ
ਸੁ ਮੁਖ ਤੇ ਭਾਖੀਐ ॥ ਚਤੁਰ ਬਾਰਿ ਨ੍ਰਿਪ ਸਬਦ ਤਵਨ ਕੇ ਰਾਖੀਐ ॥ ਸਕਲ
ਤੁਪਕ ਕੇ ਨਾਮ ਜਾਨ ਜੀਯ ਲੀਜੀਐ ॥ ਹੋ ਸੁਧਨਿ ਦੋਹਰਾ[ਸ] ਮਾਹਿ ਨਿਡਰ
ਹੁਇ ਦੀਜੀਐ ॥੧੨੮੨॥ [੭]ਜੋਬਨਾਰਿ ਅਰਿ ਪਦ ਕੋ ਆਦਿ ਬਖਾਨੀਐ ॥ ਚਾਰ
ਬਾਰ ਨ੍ਰਿਪ ਸਬਦ ਤਵਨ ਕੇ ਠਾਨੀਐ ॥ ਸੱਤ੍ਰੁ ਸਬਦ ਕੌਂ ਅੰਤ ਤਵਨ ਕੇ ਭਾਖੀਐ॥
ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਰਾਖੀਐ ॥੧੨੮੩॥ [੮]ਚਤੁਰਥ ਅਵਸਤਾ
ਅਰਿ ਪਦ ਆਦਿ ਬਖਾਨੀਐ॥ ਚਤੁਰ ਬਾਰ ਨ੍ਰਿਪ ਸਬਦ ਤਵਨ ਕੇ ਠਾਨੀਐ॥ ਸੱਤ੍ਰੁ
ਸਬਦ ਕੋ ਅੰਤ ਸੁ ਬਹੁਰ ਬਖਾਨ ਕੈ॥ ਹੋ ਸਕਲ ਤੁਪਕ ਕੇ ਨਾਮ ਲੀਜੀਐ ਜਾਨ
ਕੈ ॥੧੨੮੪॥ [੯]ਜਮ ਪਾਸੀ ਕੇ ਨਾਮਨ ਆਦਿ ਉਚਾਰੀਐ ॥ ਹਰ ਕਹਿ ਨ੍ਰਿਪ
ਪਦ ਬਾਰ ਚਾਰ ਫੁਨਿ ਡਾਰੀਐ ॥ ਸੁ ਕਬਿ ਤੁਪਕ ਕੇ ਨਾਮ ਭਾਖ ਅਰਿ ਲੀਜੀਐ॥
ਹੋ ਸੁਧਨਿ ਸਵੈਯਾ[ਹ] ਮਾਂਝ ਨਿਡਰ ਹੁਇ ਦੀਜੀਐ ॥੧੨੮੫॥ [੧੦]ਅਰਿਬਲਾਰਿ

---

* ਸਸਤ੍ਰ ਨਾਮ ਮਾਲਾ ਦਾ ਨਚੋੜ ਕਢਦੇ ਇੱਥੇ ਹੋਇ ਦਸਿਆ ਹੈ-ਕਿ ਸਸਤ੍ਰ ਕੋਲ ਹੋਣਾ ਕਿਤਨਾ ਅਵੱਸਕ ਹੈ। ਜਿਥੇ ਸਸਤ੍ਰ ਸਰੀਰਕ ਰਖਸ਼ਾ ਦਾ ਜ਼ਿਮੇਵਾਰ ਬਣਦਾ ਹੈ ਉਥੇ ਦੁਸ਼ਮਣ ਵੈਰੀ ਕੋਲੋਂ ਧਾੜਵੀ ਲੁਟੇਰੇ ਕੋਲੋਂ ਆਪਣੇ ਧਨ ਮਾਲ ਦੀ ਸ਼ੇਫਟੀ ਵੀ ਸਸਤ੍ਰ ਤੋਂ ਬਿਨਾਂ ਨਹੀ ਹੋ ਸਕਦੀ। ਜਿਸ ਲਈ ਨੇਕ ਦਿਲ ਸਭ ਦਾ ਭਲਾ ਲੋਚਣ ਵਾਲੇ ਨੂੰ ਵੀ ਸਸਤ੍ਰ ਦਾ ਵਿਸਾਹ ਕਰਕੇ ਅਵੇਸਲਾ ਧਨ ਖਤਰਨਾਕ ਸਾਬਤ ਹੋ ਸਕਦਾ ਹੈ।

ੳ. ਪਾਧੜੀ ਛੰਦ-(ਚਾਰ ਚਰਣ, ਪ੍ਰਤੀ ਚਰਣ ੧੬-ਮਾਤ੍ਰਾਂ, ੮-੮ ਮਾਤ੍ਰਾਂ ਪਰ ਵਿਸ਼੍ਰਾਮ ਅੰਤ ਜਗਣ ।ऽ।
ਉਧਾਰਣ-ਜਬ ਕੀਯੋ ਚਿਤ ਮੈ ਬਿਪ੍ਰ ਧਿਆਨ ॥ ਤਿਹ ਦੀਨ ਦਰਸ ਤਬ ਕਾਲ ਆਨ ॥ ਨਹੀਂ ਕਰੋ ਚਿੰਤ ਚਿਤ ਮਾਂਝਿ ਏਕ ॥ ਤਵ ਹੇਤ ਸਤ੍ਰੁ ਹਨਿ ਹੈ ਅਨੇਕ॥ (ਕਲਕੀ) (੧੭੭)

ਅ. ਰੁਆਲ ਛੰਦ=ਉਧਾਰਣ-

ਦੇਵ ਭੇਵ ਨ ਜਾਨਹੀ ਜਿਹ, ਬੇਦ ਔਰ ਕਤੇਬ ॥ ਰੂਪ ਰੰਗ ਨ ਜਾਤਿ ਪਾਤਿ ਸੁ ਜਾਨਈ ਕਿਹ ਜੇਬ ॥
ਤਾਤ ਮਾਤ ਨ ਜਾਤ ਜਾ ਕਰਿ ਜਨਮ ਮਰਨ ਬਹੀਨ ॥ ਚਕ੍ਰ ਬਕ੍ਰ ਫਿਰੈ ਚਤ੍ਰ ਚੱਕ ਮਾਨਹੀ ਪੁਰ ਤੀਨ ॥

ੲ. ਚਉਪਈ=ਜਾਪ-੮੨॥
ਚਾਰ ਚਰਨ ਪ੍ਰਤੀ ਚਰਨ-੧੬ ਮਾਤ੍ਰਾਂ, ਅੰਤ ਗੁਰੂ ਇਸਦੇ ਅੰਤ ਜਗਣ ਅਤੇ ਤਗਣ ਦਾ ਨਸੇਧ ਹੈ ਇਸ ਦਾ ਨਾਉ ਰੂਪਾ ਚੌਪਈ ਵੀ ਹੈ=
ਉਦਾਹਰਣ ॥=

ਕਾਲ ਰਹਿਤ ਅਨਕਾਲ ਸਰੂਪਾ ॥ ਅਲਖ ਪੁਰਖ ਅਬਗਤ ਅਵਧੂਤਾ । ਜਾਤਿ ਪਾਤਿ ਜਿੱਹ ਚਿਹਨ ਨ ਬਰਨਾ ॥
ਅਬਿਗਤਿ ਦੇਵ ਅਛੈ ਅਨ ਭਰਮਾ ॥ ਸਭ ਕੋ ਕਾਲ ਸਭਿਨ ਕੋ ਕਰਤਾ ॥ ਰੋਗ ਸੋਗ ਦੋਖਨ ਕੋ ਹਰਤਾ ॥ ਅਕਾਲ ਉ:੯-੧੦)

ਸ. ਦੋਹਰਾ=ਦੋਹਾ (ਦੋ ਚਰਣ, ਪ੍ਰਤਿ ਚਰਣ ੨੪ ਮਾਤ੍ਰਾ, ੧੩-੧੧ ਮਾਤ੍ਰਾਂ ਪਰ ਵਿਸ਼੍ਰਾਮ ਮਾਤ੍ਰਿਕ ਗਣਾ ਦੇ ਏਹ ਫੇਰ ਕਰਕੇ ਦੋਹੇ ਦੇ ਅਨੰਤ ਭੇਦ ਕਵੀਆਂ ਨੇ ਕਲਪੇ ਹਨ, ਪ੍ਰੰਤੂ ਚਾਰ ਭੇਦ ਹੇਠ ਲਿਖਦੇ ਹਾਂ।
(੧) -ਚਾਰਣੀ" ਦੋਹੇ ਵਿਚ ੧੨-ਗੁਰੂ ੨੪ ਲਘੂ, (੨) -ਗਯੰਦ"-ਦੋਹੇ ਵਿਚ ੧੩-ਗੁਰੂ ੨੨ ਲਘੂ
(੩) -ਕਰਭ" ਦੋਹੇ ਵਿਚ ੧੬ ਗੁਰੂ ੧੬ ਲਘੂ, (੪) -ਮਰਕਟਾ" ਦੋਹੇ ਵਿਚ ੧੭ ਗੁਰੂ ੧੪ ਲਘੂ
ਉਦਾਹਰਣ ॥
੧. ਜਿਸ ਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ ॥ ਛ੍ਵੈ ਨ ਸਕੈ ਤਿਹ ਛਾਹਿ ਕੋ ਨਿਹਫਲ ਜਾਇ ਗਵਾਰ ॥

੧. ਪਹਿਲਾਂ ਬਿਰਧਤਾ (ਭਾਵ ਸੰਪਤਾ ਦੀ ਬਹੁਲਤਾ) ਬਿਰਧਤਾ ਸਬਦ ਆਖ ਕੇ । ਫੇਰ ਉਸ ਦਾ ਸੱਤ੍ਰੂ-ਵੈਰੀ=ਜੈਸਾ ਕਿ ਇਕ ਰਾਜਾ ਕਿਲੇ-ਕੋਟ ਪਦਾਰਥ ਇਕੱਤਰ ਕਰ ਲੈਂਦਾ ਹੈ-ਵੈਰੀ ਚੜ੍ਹ ਆਵੇ ਤਾਂ ਉਹ ਸਭ ਕੁਝ ਢਾਹ ਕਰਕੇ ਲੁਟ ਪੁਟ ਲੈਂਦਾ ਹੈ ਰਯਤ ਨੂੰ ਵੀ ਨਹੀ ਬਖਸ਼ਦਾ=ਸਬਦ ਨੂੰ ਉਸ ਪਹਿਲੇ (ਬਿਰਧਤਾ) ਸਬਦ ਦੇ ਅੰਤ ਵਿਚ ਆਖੀਏ । ਫੇਰ ਉਸ ਦੀ "ਸੱਤ੍ਰੂ" ਕੌਣ ਹੈ ਉਪ੍ਰੰਤ ਇਹ ਆਖਕੇ । ਹੇ ਭਾਈ ਸਾਰੇ ਤੁਪਕ ਦੇ ਨਾਮ ਚਤੁਰ ਪੁਰਸ਼ੋ ਚਿਤ ਵਿਚ ਜਾਣ ਲਵੋ । ਤੁਪਕ ਦੇ ਜੋਰ ਨਾਲ ਖੋਹੇ ਜਾ ਸਕਦੇ ਹਨ

੨. ਚੌਪਈ ॥ ਜਰਾ (ਜਰ ਧਨ ਦੌਲਤ) ਸਬਦ ਪਹਿਲਾਂ ਆਖ ਕੇ । ਫੇਰ ਉਸਨੂੰ ਹਰਿ=ਹਰਨ ਵਾਲੇ, ਚੋਰ, ਡਾਕੂ ਜਾਂ ਵੈਰੀ ਦੀ ਸੈਨਾ ਦਾ ਪਦ ਉਸ ਦੇ ਅੰਤ ਵਿਚ ਲਾ ਕੇ । ਅਰਿ-ਪਦ ਕਹਿਕੇ ਦੁਸਮਨ ਤੋਂ ਆਪਣਾ ਧਨ ਬਚਾਉਣ ਵਾਲੀ ਲੁਟੇਰੇ ਦੀ ਵੈਰਨ ਮੁਖ ਤੋਂ ਫੇਰ ਆਖਕੇ । ਤੁਪਕ ਦੇ ਨਾਮ ਮੰਨਿਆਂ ਜਾਇਗਾ* ॥੧੨੭੮॥

੩. ਅੜਿੱਲ ॥ ਆਲਸ (ਅਰਸ, ਜਿਵੇ ਅਰਸ ਸੁਰਗ=ਕੁਰਸ ਸਬਦ ਹੈ ਸੋਹਣੇ ਮੁਖ ਤੋਂ ਪਹਿਲਾਂ ਆਖੀਐ । ਫੇਰ ਚਾਰ ਬਾਰ-ਨ੍ਰਿਪ ਸਬਦ ਆਲਸ ਦੇ ਨਾਲ "ਹਰਿ" ਨੂੰ ਪਦ ਨੂੰ ਲਾਕੇ (ਆਲਸ ਹਰਿ) ਦਾ ਸ਼ਬਦ ਅੰਮ੍ਰਿਤ ਬਣ ਜਾਇਗਾ ਭਾਵ ਅੰਮ੍ਰਿਤ ਦਾ ਰਾਖਾ, ਜਖੰਤ, ਜਖੰਤ ਦਾ ਮਾਲਕ ਇੰਦ੍ਰ, ਇੰਦ੍ਰ ਦਾ ਪਿਤਾ ਕਸੱਯਪ ਕੱਸਯਪ ਦੀ ਧਰਤੀ ਦੇ ਰਾਜਿਆਂ ਦੀ ਫੌਜ ਦੀ ਵੈਰਨ ਬੰਦੂਕ-ਐਉਂ ਸਾਰੇ ਨਾਮ ਤੁਪਕ ਦੇ ਜੀਅ ਵਿਚ ਜਾਨ ਲਵੋ । ਹੇ ਭਾਈ ਪਾਧੜੀ ਛੰਦ ਵਿਚ ਨ੍ਰਿ ਭੈ ਹੋਕੇ ਦੇ ਦਿਉ ॥੧੨੭੯॥

੪. ਤਰਨ ਦੰਤ (ਤਰਨ=ਜੁਆਨੀ, ਦੰਤ=ਜੁਆਨੀ ਦੇਣ ਵਾਲਾ ਅੰਮ੍ਰਿਤ, ਪਦ ਮੁਖਤੋਂ ਪਹਿਲਾਂ ਆਖੋ । ਫੇਰ ਬੁਢਾਪੇ ਦਾ ਅਰਿ=ਵੈਰੀ ਅੰਮ੍ਰਿਤ, ਅੰਮ੍ਰਿਤ ਦਾ ਨ੍ਰਿਪ ਜਖੰਤ, ਜਖੰਤ ਦਾ ਨ੍ਰਿਪ=ਇੰਦ੍ਰ, ਇੰਦ੍ਰ ਦਾ ਨ੍ਰਿਪ=ਕੱਸਯਪ ਵਾਲੀ ਧਰਤੀ, ਧਰਤੀ ਦੇ ਰਾਜਿਆਂ ਦੀ ਅਰਿ ਕਹਿਕੇ ਤੁਪਕ ਦੇ ਨਾਮ ਦਿਲ ਵਿਚ ਕਹੋ । ਹੇ ਭਾਈ ਰੁਅਲ ਛੰਦ ਵਿਚ ਨ੍ਰਿਭੈ ਹੋਕੇ ਲਾਉ ॥੧੨੮੦॥

੫. ਜੋਬਨਾਂਤ (ਜੋਬਨ ਦਾ ਅੰਤ ਕਰਨ ਵਾਲਾ ਬੁਢੇਪਾ ਪਹਿਲਾਂ) ਆਖਕੇ ਫੇਰ । ਜੋਬਨ ਬਰਕਰਾਰ ਰਖਣ ਵਾਲਾ ਅੰਮ੍ਰਿਤ, ੧-ਅੰਮ੍ਰਿਤ ਦਾ ਰਾਖਾ ਜਖੰਤ ਜਖੰਤ ਦਾ ਨ੍ਰਿਪ-ਕਸਪ ਦੀ ਧਰਤੀ ਦੇ ਰਾਜੇ । ਰਾਜਿਆਂ ਦਾ ਅਰਿ ਵੈਰੀ=ਕਹਿਕੇ ਤੁਪਕ ਦੇ ਨਾਮ ਚਤੁਰ ਪੁਰਸ਼ੋ ਪਛਾਣ ਲਵੋ । ਹੇ ਭਾਈ ਛੰਦ ਚਉਪਈ[2] ਦੇ ਵਿਚ ਨ੍ਰਿਭੈ ਹੋਕੇ ਕਹਿ ਦਿਉ ॥੧੨੮੧॥

੬. ਤਰਨ ਦੰਤ (ਤਰਨ=ਜੁਆਨੀ ਦੰਤ=ਜੁਆਨੀ ਦਾ ਵੈਰੀ ਬੁਢੇਪਾ, ਬੁਢੇਪੇ ਦਾ ਰਾਖਾ=ਅੰਮ੍ਰਿਤ ਸਬਦ ਸੋਹਣੇ ਮੁਖ ਤੋਂ ਆਖੀਐ । ਫੇਰ ਚਾਰ ਬਾਰੀ ਨ੍ਰਿਪ ਸਬਦ ਇਸ ਦੇ ਉਤੇ ਲਾ ਦੇਈਏ । ਸਾਰੇ ਤੁਪਕ ਦੇ ਨਾਮ ਜੀਅ ਵਿਚ ਜਾਣ ਲਈਐ । ਸੋ ਭਾਈ ਸ੍ਰੇਸ਼ਠ ਧੰਨ=ਦੌਲਤ ਕਵਿਤਾ ਦੇ ਦੋਹਰੇ ਆਦਿ ਵਿਚ ਬੇਖੋਫ ਹੋ ਕੇ ਲਿਖ ਦਿਉ ॥੧੨੮੨॥

੭. ਜੋਬਨਾਰਿ (ਜੋਬਨ=ਜੁਆਨੀ ਜੁਆਨੀ ਦਾ ਅਰਿ=ਬੁਢੇਪਾ ਬੁਢੇਪੇ ਤੋਂ ਬਚਾਉਣ ਵਾਲਾ ਅੰਮ੍ਰਿਤ ਪਦ ਪਹਿਲਾਂ ਆਖਕੇ। ਫੇਰ ਚਾਰ ਬਾਰ ੧-ਅੰਮ੍ਰਿਤ ਦਾ ਨ੍ਰਿਪ ਜਖੰਤ ੨-ਜਖੰਤ ਦਾ ਨ੍ਰਿਪ ਇੰਦ੍ਰ, ੩-ਇੰਦ੍ਰ ਦਾ ਨ੍ਰਿਪ, ਇੰਦ੍ਰ ਦਾ ਨ੍ਰਿਪ ਕਸੱਯਪ ਕੱਸਯਪ ਦੀ ਧਰਤੀ, ਧਰਤੀ ਦੇ ਨ੍ਰਿਪ ਰਾਜੇ, ਰਾਜਿਆਂ ਦੀ ਸੱਤ੍ਰੂ=ਵੈਰਨ ਸਬਦ ਨੂੰ ਉਸਦੇ ਅੰਤ ਵਿਚ ਆਖ ਦੇਹੁ । ਹੇ ਭਾਈ ਸਾਰੇ ਨਾਮ ਤੁਪਕ ਦੇ ਸੁਜਾਨੋ ਚਿਤ ਵਿਚ ਰਖੀਐ॥੧੨੮੩॥

੮. ਚਤੁਰਥ ਅਵਸਤਾ (ਇਸ ਦੇਹ ਦੀ ਚੌਥੀ ਅਵਸਤਾ=ਦਾ ਵੈਰੀ ਕਾਲ ਪਦ ਪਹਿਲਾਂ ਆਖੋ । ਫੇਰ ਕਾਲ ਤੋਂ ਬਚਾਉਣ ਵਾਲਾ=ਅੰਮ੍ਰਿਤ । ਚਾਰ ਵਾਰੀ ਉਪਰ ਵਾਂਗ ਹੀ ਪਦ ਲਾਕੇ। ਅੰਮ੍ਰਿਤ, ਅੰਮ੍ਰਿਤ ਦਾ ਨ੍ਰਿਪ ਜਖੰਤ, ਜਖੰਤ ਦਾ ਨ੍ਰਿਪ ਇੰਦ੍ਰ ਇੰਦ੍ਰ ਦਾ ਨ੍ਰਿਪ=ਕੱਸਯਪ ਦੀ ਧਰਤੀ ਧਰਤੀ ਦੇ ਨ੍ਰਪ ਰਾਜੇ, ਰਾਜਿਆਂ ਦੀ ਫੌਜ, ਫੌਜ ਸੱਤ੍ਰੂ ਵੈਰਨ ਸਬਦ ਅੰਤ ਵਿਚ ਆਖਕੇ । ਹੇ ਭਾਈ ਤੁਪਕ ਦੇ ਨਾਮ ਜਾਣ ਲੀਜੀਏ ॥੧੨੮੪॥

੯. ਜਮ ਪਾਸੀ (ਜਮਾਂ ਦੀ ਫਾਂਸੀ=ਫਾਹੀ ਦੇ ਜਿਤਨੇ ਵੀ ਨਾਮ ਹਨ ਉਹ ਉਚਾਰਨ ਕਰੋ । ਹਰ ਕਹਿ=ਹਰ=ਅੰਮ੍ਰਿਤ ਕਹਿਕੇ ਜਾਂ ਨਾਮ ਅੰਮ੍ਰਿਤ ਹੈ ਕਹਿਕੇ ਨ੍ਰਿਪ ਪਦ ਚਾਰ ਵਾਰ ਫੇਰ ਲਾ ਦਿਉ । ਹੇ ਹੁੰਨਰਮੰਦ ਕਵਿ ਜਨੋ ਤੁਪਕ ਦੇ ਨਾਮ ਆਖਕੇ ਇਸ ਨੂੰ ਅਰਿ ਉਹਨਾਂ ਦੀ ਵੈਰਨ ਜਾਣ ਲੀਜੀਐ । ਹੇ ਭਾਈ ਸੁੰਦਰ ਧਨ ਵਿਦਿਆ ਦੇ ਸਵੈਯਾਂ ਵਿਚ ਨਿਰ ਭੈ ਹੋਕੇ ਦੇ ਦੀਜੀਐ ॥੧੨੮੫॥

੧੦. ਅਰਿ ਬਲਾਰਿ (ਅਰਿ=ਆਰ ਬਲਾ=ਉਮਰ, ਉਮਰ ਦਾ ਵੈਰੀ ਅਰਿ ਬਲਾਰ=ਕਾਲ, ਕਾਲ ਦਾ ਵੈਰੀ ਅਰਿ ਅੰਮ੍ਰਿਤ ਪਹਿਲਾਂ ਉਚਾਰਨ ਕਰੀਐ । ਫੇਰ ਚਾਰ ਵਾਰ ਪਤਿ ਸਬਦ ਉਸ ਨੂੰ ਦੇ ਦਿਉ । ਸਾਰੇ ਤੁਪਕ ਦੇ ਨਾਮ ਜੀਅ ਵਿਚ ਜਾਨ ਲਵੋ। ਹੇ ਭਾਈ "ਕੁੰਡਲੀਏ ਛੰਦਾਂ1 ਵਿਚ ਬੇਧੜਕ ਹੋ ਕੇ ਦੇ ਦਿਉ ॥੧੨੮੬॥

---

☛ ਬਚਿਤ੍ਰ:-ਅ:੨੩, ਛੰਦ ੨੪॥

੨. ਏਕ ਸਮੇਂ ਸ੍ਰੀ ਆਤਮਾ ਉਚਰਿਯੋ ਮਤਿ ਸਿਉ ਬੈਨ ॥
ਸਬ ਪ੍ਰਤਾਪ ਜਗਦੀਸ ਕੋ ਕਹੋ ਸਕਲ ਬਿਧ ਤੈਨ ॥

੩. ਕਹੋ ਸੁ ਸ੍ਰਮ ਕਾਸੋ ਕਹੈਂ, ਦਮਕੋ ਕਹਾਂ ਕਹੰਤ ਕੋ ਸੂਰਾ ਦਾਤਾ ਕਵਨ ਕਹੋ ਤੰਤਕੋ ਮੰਤ ॥ ਅਕਾਲਉ:੨੦੫
ਦੋਧਕ—ਇਸ ਦੇ ਦੋ ਰੂਪ ਹਨ

(੧) ਚਾਰ ਚਰਣ ਪ੍ਰਤਿ ਚਰਣ ੩ ਭਗਣ ਦੋ ਗੁਰੂ SII. SII. SII. SII

ਉਦਾਹਰਣ

ਬਹਿ ਕਟੀ ਭਟ ਏਕਨ ਐਸੀ ॥ ਸੰਤ ਮਨੋ ਰਾਜ ਰਾਜਨ ਜੈਸੀ ॥ ਸੋਹਤ ਏਕ ਅਨੇਕ ਪ੍ਰਕਾਰੰ ॥ ਫੂਲ ਥਿਰੇ ਜਨੁ ਮੱਧਿ ਫੁਲਵਾਰੰ ॥ ਨਰ ਸਿੰਘ ਵ: ੨੪॥

ਹ. ਸਵੈਯਾ=ਇਸਦੇ ਬਹੁਤ ਭੇਦ ਕਾਵਯ ਗ੍ਰੰਥ ਵਿਚ ਪਾਏ ਜਾਂਦੇ ਹਨ, ਉਨ੍ਹਾਂ ਵਿਚੋਂ ਜੋ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਰੋਚਕ ਪਰਤੀਤ ਹੋਇ ਉਹ ਭੀ ਬਹੁਤ ਹਨ ਪਰ ਕੁਝ ਬੰਨਗੀ ਲਈ ਉਨ੍ਹਾਂ ਦੇ ਰੂਪ ਉਦਾਹਰਣ ਸਹਿਤ ਦਿੰਦੇ ਹਾਂ ।

੧. ਚਾਰ ਚਰਣ, ਪ੍ਰਤਿ ਚਰਣ ਸੱਤ ਭਗਣ ਅੰਤ ਇਮਕ ਗੁਰੂ SII. SII. SII. SII. SII. SII. SII. S. ਇਸਦਾ ਮਦਰਾ ਨਾਮ ਹੈ = ਉਦਾਹਰਣ:- ਤ੍ਰਨਿ ਕਸੇ ਕਇ ਚਾਂਪ ਸਰੇ ਕਰਿ ਕ੍ਰੋਧ ਕਹੀ ਦਿਜ ਰਾਮ ਅਹੋ ॥ ਤੋਰ ਸਰਾਸਨ ਸੰਕਰ ਕੋ ਗ੍ਰਿਹਿ ਜਾਤ ਚਲੈ ਤੁਮ ਕੌਨ ਕਹੋ ॥ ਸਾਚ ਕਹੋ ਬਿਨ ਪ੍ਰਾਂਣ ਬਚੈ ਨਹਿ ਕੰਠ ਕੁਠਾਰ ਕਿ ਧਾਰ ਜਹੋ ॥ ਜਾਹੁ ਚਲੇ ਤਜ ਰਾਮਰਣੰ ਜਿਨ ਜੂਝ ਮਰੋ ਮਲ ਠਾਂਢ ਰਹਗੋ ॥ ਰਾਮਾ ਵ: ੧੪੭॥

੨. ਚਾਰ ਚਰਣ, ਪ੍ਰਤਿ ਚਰਣ, ਸੱਥ ਭਗਣ ਅੰਤ ਦੋ ਗੁਰੂ ਇਸ ਦਾ ਨਾਉਂ "ਬਿਜੈ ਹੈਂ", ਉਦਾਹਰਣ :-ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿਖ ਭਵਾਨ ਜਪੈਂਗੇ ॥ ਜੀਵ ਜਿਤੇ ਜਲ ਮੈ ਥਲ ਮੈ ਪਲ ਹੀ ਪਲ ਮੈ ਸਭ ਥਾਂਪ ਥਪੈਂਗੇ ॥ ਅਸਾਲ ਉ: ੨੭॥ ਵ

੩. ਚਾਰ ਚਰਣ, ਪਹਿਲੇ ਚਰਣ ਵਿਚ ਸੱਤ ਭਗਣ ਇਕ ਗੁਰੂ SII. SII. SII. SII. SII. SII. SII. S. ਬਾਕੀ ਤਿੰਨ ਚਰਣਾ ਵਿਚ ਅੱਠ ਸਗਣ ਲਾ ਕੇ ਇਸ ਦਾ ਨਾਉਂ ਹੈ "ਰਮਯ" ਉਦਾਹਰਣ ਭੇਜਤ ਹੈ ਇਹ ਮੈਂ ਹਮਕੋ ਇਹ ਗ੍ਰਾਮਿੰਨ ਰੂਪ ਕੋ ਮਾਨ ਕਰੈ ॥ ਇਹ ਜਾਨਤ ਵੌ ਘਟ ਹੌ ਹਮ ਤੇ ਹਿਤ ਤੇ ਹਨ ਬਾਧਿ ਰਹੀ ਨਟਰੈ ॥ ਕ੍ਰਿਸ਼ਨਾ ਵ: ੭੨੨॥

੪. ਇਸਦੇ ਚਾਰ ਚਰਣ, ਪ੍ਰਤਿ ਚਰਣ ਅੱਠ ਸਗਣ SII. SII. SII. SII. SII. SII. SII. S. ਇਸਦਾ ਨਾਉਂ ਵਰਮਿਲਾ, ਚੰਦ੍ਰ ਕਾਲ ਹੈਨ ਉਦਾਹਰਣ: ਵਫਿਰ ਬਾਜਤ ਡੰਕ ਅਡੰਕ ਸਮੇ ਰਣ ਰੰਗ ਤੁਰੰਗ ਨਚਾਵਹਿੰਗੇ ਕਸ ਬਾਨ ਕਿਮਾਨ ਗਦਾ ਬਰਛੀ ਕਰ ਸੂਲ ਤ੍ਰਿਸੂਲ ਭ੍ਰਮਾਵਹਿੰਗੇ ਚਲਕੀ ਵ: ੧੫੬॥

ਨੋਟ—ਪਾਠਕਾਂ ਦੀ ਸੁਰਤ ਮੱਤ ਉਚੀ ਅਕਾਸ਼ ਤੇ ਪਹੁੰਚਾਣ ਲਈ, ਕਾਵ ਦੇ ਸ਼੍ਰੋਮਣੀ ਸੰਗਾਰਕ ਹੁਣ ਕਈ ਛੰਦਾਂ ਵਿਚ, ਚਾਰ ਬਾਰ ਨ੍ਰਿਪ ਪਦ ਪਾਠ ਵੀ ਚਾਰ ਵਾਰੀ ਜਾ ਤਿੰਨ ਵਾਰੀ, ਲੋਪ ਕਰ ਦਿਤਾ ਹੈ । ਅਰਥ ਕਰਨ ਲਈ ਪੂਰਾ ਪਾਠ, ਬਿਰਧਤ ਸੱਤ੍ਰੂ, ਨ੍ਰਿਪ ਨ੍ਰਿਪ, ਣਿ, ਨ੍ਰਿਪਣਿ, ਸੱਤ੍ਰੂ, ਅੰਮ੍ਰਿਤ ਦੇ ਮਾਲਿਕ ਇੰਦ੍ਰ ਦੇ ਪਿਤਾ ਕੱਸਯਪ ਦੀ ਧਰਤੀ ਦੇ ਰਾਜਿਆਂ ਦੀ ਫੌਜ, ਉਸ ਦੀ ਵੈਰਣ ਬਣਾ ਕੇ ਅਰਥ, "ਤੁਪਕ" ਬਣ ਜਾਂਦਾ ਹੈ, ਬਣਾ ਲੈਣਾ ਚਾਹੀਦਾ ਹੈ। ਜਿਵੇਂ ੧੨੭੭-੭੮ ਕਈ ਅੰਕਾਂ ਵਿਚ ਆਇਆ ਹੈ ਤੇ ਆਵੇਗਾ । ਇਸ ਨੁਕਤੇ ਨੂੰ ਪਾਠਕ ਜਨ ਧਯਾਨ ਵਿਚ ਲੈ ਲੈਣ ।

ਅਰਿ ਆਦਿ ਉਚਾਰਨ ਕੀਜੀਐ ॥ ਚਾਰ ਬਾਰ ਪਤਿ ਸਬਦ ਤਵਨ ਕੇ ਦੀਜੀਐ ॥ ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਅਹਿ ॥ ਹੋ ਛੰਦ ਕੁੰਡਰੀਆ[ੳ] ਮਾਹਿ ਸੰਕ ਤਜਿ ਦੀਜੀਅਹਿ ॥੧੨੮੬॥ [੧]ਆਰਜਾਰ ਅਰਿ ਆਦਿ ਉਚਾਰਨ ਕੀਜੀਐ ॥ ਚਾਰ ਬਾਰ ਨ੍ਰਿਪ ਪਦ ਕੋਂ ਬਹੁਰ ਭਣੀਜੀਐ ॥ ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ ॥ ਹੋ ਛੰਦ ਝੂਲਨਾ[ਅ] ਮਾਹਿ ਨਿਸੰਕ ਬਖਾਨੀਐ ॥੧੨੮੭॥ [੨]ਦੇਹ ਬਾਸੀ ਅਰ ਹਰ ਪਦ ਆਦਿ ਭਨੀਜੀਐ ॥ ਚਾਰ ਬਾਰ ਨ੍ਰਿਪ ਸਬਦ ਸੁ ਬਹੁਰ ਕਹੀਜੀਐ ॥ ਅਰਿ ਕਹਿ ਨਾਮ ਤੁਪਕ ਕੇ ਚਤੁਰ ਬਿਚਾਰੀਐ ॥ ਹੋ ਛੰਦ ਅੜਿਲ[ੲ] ਕੇ ਮਾਂਹਿ ਨਿਡਰ ਕਹਿ ਡਾਰੀਐ ॥੧੨੮੮॥ [੩]ਬਪੁਬਾਸੀ ਅਰਿ ਅਰ ਸਬਦਾਦਿ ਬਖਾਨੀਐ ॥ ਚਾਰ ਬਾਰ ਨ੍ਰਿਪ ਸਬਦ ਤਵਨ ਕੇ ਠਾਨੀਐ ॥ ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ ॥ ਹੋ ਛੰਦ ਚੰਚਰੀਆ [ਸ]ਮਾਹਿ ਨਿਸੰਕ ਪ੍ਰਮਾਨੀਐ ॥੧੨੮੯॥ [੪]ਤਨ ਬਾਸੀ ਅਰ ਹਰ ਕੋਂ ਆਦਿ ਬਖਾਨ ਕੈ ॥ ਚਾਰ ਬਾਰ ਨ੍ਰਿਪ ਸਬਦ ਤਵਨ ਕੇ ਠਾਨ ਕੈ ॥ ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ ॥ ਹੋ ਕਰਹੁ ਉਚਾਰਨ ਤਹਾਂ; ਜਹਾਂ ਜੀਅ ਜਾਨੀਐ ॥੧੨੯੦॥ [੫]ਅਸੁਰ ਸਬਦ ਕੋ ਆਦਿ ਉਚਾਰਨ ਕੀਜੀਐ ॥ ਪਿਤ ਕਹਿ ਨ੍ਰਿਪ ਪਦ ਅੰਤ ਤਵਨ ਕੇ ਦੀਜੀਐ ॥ ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ ॥ ਹੋ ਨਿਡਰ ਬਖਾਨੋ ਤਹਾਂ; ਜਹਾਂ ਜੀਅ ਜਾਨੀਐ ॥੧੨੯੧॥ [੬]ਰਾਛਸਾਰਿ ਪਦ ਮੁਖ ਤੇ ਆਦਿ ਬਖਾਨੀਅਹੁ ॥ ਚਾਰ ਬਾਰ ਪਤਿ ਸਬਦ ਤਵਨ ਕੇ ਠਾਨੀਅਹੁ ॥ ਅਰਿ ਕਹਿ ਨਾਮ ਤੁਪਕ ਕੇ ਚਿਤ ਮੈ ਜਾਨ ਲੈ ॥ ਹੋ ਜੋ ਪੂਛੈ ਤੁਹਿ ਆਇ ਨਿਸੰਕ ਬਤਾਇ ਦੈ ॥੧੨੯੨॥ [੭]ਦਾਨਵਾਰਿ ਪਦ ਮੁਖ ਤੇ ਸੁਘਰਿ ਪ੍ਰਿਥਮ ਉਚਰ ॥ ਚਾਰ ਬਾਰ ਨ੍ਰਿਪ ਸਬਦ ਤਵਨ ਕੇ ਅੰਤ ਧਰ ॥ ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨ ਲੈ ॥ ਹੋ ਸੁ ਕਬਿ ਸਭਾ ਕੇ ਮਾਂਝ ਨਿਡਰ ਹੁਇ ਭਾਖ ਦੈ ॥੧੨੯੩॥ [੮]ਅਮਰਾਰਦਨ ਅਰ ਆਦਿ ਸੁ ਕਬਿ ਉਚਾਰ ਕੈ ॥ ਤੀਨ ਬਾਰ ਨ੍ਰਿਪ ਸਬਦ ਅੰਤ ਤਿਹ ਡਾਰ ਕੈ ॥ ਅਰ ਕਹਿ ਨਾਮ ਤੁਪਕ ਕੇ ਸਕਲ ਸੁਧਾਰ ਲੈ ॥ ਹੋ ਪੜਯੋ ਚਹਤ ਤਿਹ ਨਰ ਕੋ ਤੁਰਤ ਸਿਖਾਇ ਦੈ ॥੧੨੯੪॥ [੯]ਸੱਕ੍ਰ ਸਬਦ ਕਹੁ ਆਦਿ ਉਚਾਰਨ ਕੀਜੀਐ ॥ ਅਰਿ ਅਰਿ ਕਹਿ ਪਤਿ ਚਾਰ ਬਾਰ ਪਦ ਦੀਜੀਐ ॥ ਸੱਤ੍ਰੁ ਸਬਦ ਕਹੁ ਤਾਂ ਕੇ ਅੰਤ ਬਖਾਨੀਐ ॥ ਹੋ ਸਕਲ ਤੁਪਕ ਕੇ ਨਾਮ ਚੁਤਰ ਜੀਅ ਜਾਨੀਐ ॥੧੨੯੫॥

---

ੳ. ਕੁੰਡਲੀਆ ਛੰਦ ਕੁੰਡਰੀਆ ਆਦਿ ਛੇ ਚਰਣ ਪਹਿਲੇ ਦੋ ਚਰਣ ਦੋਹਾ, ਫੇਰ ਚਾਰ ਚਰਣ ਰੋਲਾ, ਅਰਥਾਤ ਚੌਬੀਹ, ਚੌਬੀਹ ਮਾਤ੍ਰਾ ਦੇ ਚਾਰ ਚਰਣ ਹਰੇਕ ਚਰਣ ਦਾ ਪਹਿਲਾ ਵਿਸ਼ਰਾਮ ੧੧ ਮਾਤ੍ਰਾ ਪਰ ਦੂਜਾ ੧੩ ਮਾਤ੍ਰਾ ਪਰ ਦੋਹੇ ਦਾ ਅੰਤਮ ਪਦ ਸਿੰਘਾਵਲੋਕਨ ਨਯਾਯ ਕਰਕੇ ਰੋਲੇ ਦੇ ਮੁੱਢ ਅਤੇ ਰੋਲੇ ਦਾ ਅੰਤਿਮ ਪਦ ਦੋਹੇ ਦੇ ਆਦਿ ਹੋਣਾ ਚਾਹੀਏ, ਪ੍ਰੰਤੂ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਚਾਰ ਚਰਣ ਦਾ ਕੁੰਡਰੀਆ ਆਉਂਦਾ ਹੈ, ਪਹਿਲੇ ਦੋ ਚਰਣ ਰੋਲਾ ਉਧਾਰਣ।

ਦੀਨਨ ਕੀ ਰੱਛਾ ਨਮਿਤ ਕਰ ਹੈ ਆਪ ਉਪਾਯ ॥ ਪਰਮ ਪੁਰਖ ਪਾਵਨ ਸਦਾ ਆਪ ਪ੍ਰਗਟ ਹੈ ਆਯ ॥
ਅਵਤਾਰੀ ਅਵਤਾਰ ਧਰਾ ਕੇ ਭਾਰ ਉਤਾਰਣ ॥ (ਕਲਕੀ ੨੩੧)
ਨੋਟ:-ਦੋਹੇ ਦਾ ਅੰਤਮ ਪਦ-
ਰੋਲੇ ਦੇ ਮੁੱਢ, ਰੁਲੇ ਦਾ ਅੰਤਮ ਪਦ ਦੋਹੇ ਦੇ ਮੁੱਢ ਹੋਣਾ ਚਾਹੀਏ ਜੋ ਛੇ ਚਰਣ ਦਾ ਛੰਦ ਹੋਵੇ ॥
ਕ੍ਰਿਪਾਣ ਕ੍ਰਿਤ:-ਚਾਰ ਚਰਣ ਪ੍ਰਤਿ ਚਰਣਨ ਲ IIS. III. J. ਉਦਾਹਰਣ:- ਰਣ ਨਾਦ ਬਜਤ ॥ ਸੁਣ ਭੀਰ ਲਜਤ ॥ ਰਣ ਭੂਮ ਭਜਤ ॥ ਮਨ ਮਾਝ ਲਜਤ ॥ (ਕਲਕੀ ੨੩੧॥)

ਅ. ਝੂਲਨਾ ਛੰਦ ਚਾਰ ਚਰਣ ਪ੍ਰਤੀ ਚਰਣ ਅੱਠ ਯਗਣ ,
ISS, ISS ISS, ISS ISS, ISS ISS, ISS ISS, ISS
ਉਦਾਹਰਣ:- ਸੁਨੇ ਕੂਕ ਕੋਕਿਲਾ ਕੋਪ ਕੀਨੋ ਮੁਖੰ ਦੇਖਕੇ ਚੰਦ ਚਾਰੇਰ ਖਾਈ ॥
ਲਖੇ ਨੈਨ ਬਾਂਕੇ ਮਨੋ ਮੀਨ ਮੋਹੈ ਲਖੈ ਜਾਤ ਕੇ ਸੂਰ ਕੀ ਜੋਤਿ ਛਾਈ ॥
ਮਨ ਫੂਲ ਫੂਲੇ ਲਗੇ ਨੈਨ ਝੂਲੇ ਲਖੇ ਲੋਗ ਭੂਲੇ ਬਨੇ ਜੋਰ ਐਸੇ ॥
ਲਖੇ ਨੈਂ ਬਾਰੇ ਬਿਧੇ ਰਾਮ ਪਿਆਰੇ ਰੰਗ ਰੰਗ ਸਾਬਾਬ ਜੈਸੇ ॥

ੲ. ਅੜਿਲ-ਅੜਿੱਲ ।

੧. ਆਰਜਾਰ (ਆਰ=ਮੌਤ, ਜਾਰ=ਬੁਢੇਪਾ, ਮੌਤ ਤੇ ਬੁਢੇਪਾ ਦੋਇ ਦੇਹ ਦੇ ਵੈਰੀ ਹਨ ਇਸ ਲਈ ਅਰਿ=ਵੈਰੀ ਪਦ ਪਹਿਲਾਂ ਉਚਾਰ ਕਰਕੇ । ਚਾਰ ਵਾਰ ਨ੍ਰਿਪ ਪਦ ਆਖੀਐ ਕਾਲ ਅਤੇ ਬੁਢਾਪੇ ਤੋਂ ਰਖਯਾ ਕਰਨ ਵਾਲਾ ਨ੍ਰਿਪ=ਅੰਮ੍ਰਿਤ ਅੰਮ੍ਰਿਤ ਦਾ ਰਾਖਾ ਇੰਦ੍ਰ=ਇੰਦ੍ਰ ਦਾ ਨ੍ਰਿਪ-ਕਸੱਪ ਕਸਪ ਦੀ ਧਰਤੀ, ਧਰਤੀ ਦੇ ਰਾਜਿਆਂ ਦੀ ਫੌਜ । ਫੌਜ ਦੀ ਅਰਿ=ਵੈਰਨ ਕਹਿਕੇ ਤੁਪਕ ਦੇ ਨਾਮ ਚਤੁਰ ਪੁਰਸ਼ੋ ਪਛਾਣ ਲਵੋ । ਹੇ ਭਾਈ ਝੂਲਨੇ[2] ਛੰਦ ਵਿਚ ਸ਼ੰਕਾ ਤੋਂ ਬਿਨਾ ਕਹਿ ਕੇ ਸੁਣਾ ਦਿਉ ॥੧੨੮੭॥

੨. ਦੇਹਬਾਸੀ (ਦੇਹ ਸਰੀਰ ਵਿਚ ਵਸਣ ਵਾਲਾ=ਜੀਵ, ਜੀਵ ਦਾ ਅਰਿ=ਵੈਰੀ=ਕਾਲ ਤੋਂ ਬਚਾਉਣ ਵਾਲਾ ਹਰਿ=ਅੰਮ੍ਰਿਤ ਪਦ ਪਹਿਲਾਂ ਕਹੀਐ । ਫੇਰ ਅੰਮ੍ਰਿਤ ਦਾ ਨ੍ਰਿਪ ੧- ਜਯੰਤ, ਜਯੰਤ ਦਾ ਨਿਰਪ ੨- ਇੰਦ੍ਰ ਇੰਦ੍ਰ ਦਾ ਨ੍ਰਿਪ=ਕੱਸ਼ਪ, ਕਸਪ ਦੀ ਧਰਤੀ ਧਰਤ ਦੇ ਨ੍ਰਿਪ ਰਾਜੇ=ਰਾਜਿਆਂ ਦੀ ਫੌਜ=ਸਭ ਪਿਛੋਂ ਆਖਕੇ । ਅਰਿ ਫੌਜ ਦੀ ਵੈਰਨ ਆਖਕੇ । ਤੁਪਕ ਦੇ ਸਾਰੇ ਨਾਮ ਬੀਚਾਰੋ । ਹੇ ਭਾਈ ਛੰਦ ਵਿਚ ਅੜਿੱਲ ਵਿਚ ਬੇਡਰ ਹੋਕੇ ਲਾ ਦੇਈਐ ॥੧੨੮੮॥

੩. ਬਪ ਬਾਸੀ (ਤਨ ਵਿਚ ਬਸਣ ਵਾਲਾ=ਜੀਵ ਅਰਿ ਜੀਵ ਦਾ ਵੈਰੀ ਕਾਲ, ਕਾਲ ਤੋਂ ਬਚਾਉਣ ਵਾਲਾ ਅੰਮ੍ਰਿਤ ਸਬਦ ਪਹਿਲਾਂ ਆਖੀਐ । ਉਪ੍ਰ ਵਾਂਗ ਚਾਰ ਵਾਰ ਨ੍ਰਿਪ ਆਖਕੇ। ਅਰਿ ਕਹਿਕੇ ਤੁਪਕ ਦਾ ਨਾਮ ਚਤੁਰ ਪੁਰਸ਼ੋ ਪਛਾਣ ਲਈਐ। ਹੇ ਭਾਈ ਚਾਰਰੀ ਛੰਦ ਦੇ ਵਿਚ ਸ਼ੰਕੇ ਤੋਂ ਬਿਨਾ ਪ੍ਰਮਾਨ ਕਰ ਲਈਐ ॥੧੨੮੯॥

੪. ਤਨਬਾਸੀ (ਤਨ ਸਰੀਰ ਵਿਚ ਵਸਣ ਵਾਲਾ ਜੀਵ) ਜੀਵ ਦਾ ਅਰਿ=ਵੈਰੀ ਕਾਲ, ਕਾਲ ਦਾ ਵੈਰੀ ਹਰ=ਅੰਮ੍ਰਿਤ ਪਹਿਲਾਂ ਆਖ ਕੇ । ਫੇਰ ਚਾਰ ਵਾਰੀ ਨ੍ਰਿਪ ਸਬਦ ਉਸ ਨੂੰ ਦੇਕੇ। ਅਰਿ ਕਹਿਕੇ ਤੁਪਕ ਦੇ ਨਾਮ ਪਛਾਣ ਲਵੋ । ਉਥੇ ਹੀ ਉਚਾਰਨ ਕਰ ਦਿਉ ਜਿਥੇ ਜੀਅ ਚਾਹੇ ॥੧੨੯੦॥

੫. ਅਸੁਰ (ਦੈਂਤ ਕਸ਼ਪ ਦੇ ਛੋਟੇ ਪੁੱਤ੍ਰ-ਦਾ ਨਾਮ ਦਾ ਸਬਦ ਪਹਿਲਾਂ ਆਖੋ । ਫੇਰ ਉਹ ਦੈਂਤਾਂ ਦਾ ਪਿਤਾ ਕਸੱਪ ਦੀ ਧਰਤੀ ਧਰਤੀ ਦੇ ਰਾਜੇ ਆਖ ਦੇ । ਉਹਨਾਂ ਦੀ ਅਰ=ਵੈਰਨ ਆਖਕੇ ਤੁਪਕ ਦੇ ਨਾਮ ਚਤੁਰ ਪੁਰਸ਼ੋ ਪਹਿਚਾਣ ਲਵੋ ਹੇ ਭਾਈ ਬੇਡਰ ਹੋਕੇ ਜਿਥੇ ਜੀਅ ਚਾਰੇ ਆਖ ਦੇਈਐ ॥੧੨੯੧॥

੬. ਰਾਛਸਾਰਿ (ਰਾਖਸਾਂ ਦਾ ਵੈਰੀ ਕਾਲ ਕਾਲ ਦਾ ਰਖਸੁਕ ਅੰਮ੍ਰਿਤ ਮੁਖ ਤੇ ਪਹਿਲਾਂ ਆਖੋ । ਫੇਰ ੧- ਕਾਲ ਦਾ=ਪਤਿ ਅੰਮ੍ਰਿਤ ੨- ਅੰਮ੍ਰਿਤ ਦਾ ਮਾਲਿਕ ਇੰਦ੍ਰ ਇੰਦ੍ਰ ਦਾ ਨ੍ਰਿਪ ਕਸਯਪ, ਕਸਪ ਦੀ ਧਰਤੀ, ਧਰਤੀ ਦੇ ਨ੍ਰਿਪ ਰਾਜੇ, ਰਾਜਿਆਂ ਦੀ ਫੌਜ । ਫੌਜ ਦੇ ਅਰਿ ਆਖਕੇ ਨਾਮ ਤੁਪਕ ਦੇ ਚਿਤ ਵਿਚ ਜਾਨ ਲਵੋ । ਹੇ ਭਾਈ ਜੇ ਕੋਈ ਪੁਛੇ ਤਾਂ ਉਸ ਨੂੰ ਬਿਨਾਂ ਕਿਸੇ ਸ਼ੰਕੇ ਦੇ ਦੱਸ ਦਿਉ ॥੧੨੯੨॥

੭. ਦਾਨਵਾਰ (ਦਾਨਵ ਦੈਂਤਾ ਦਾ ਵੈਰੀ ਕਾਲ=ਪਦ ਸਮਝਦਾਰੋ ਪਹਿਲਾਂ ਆਖੋ । ਫੇਰ ਚਾਰ ਵਾਰੀ ਉਪਰ ਵਾਂਗ ਹੀ ਨ੍ਰਿਪ ਸਬਦ ਉਸ ਦੇ ਅੰਤ ਵਿਚ ਲਾ ਦਿਉ । ਅਰਿ ਆਖ ਕੇ ਸਾਰੇ ਨਾਮ ਤੁਪਕ ਦੇ ਚਤੁਰ ਪੁਰਸ਼ੋ ਪਹਿਚਾਣ ਲਵੋ । ਹੇ ਭਾਈ ਕਵਿਤਾ ਦੇ ਭਾਵ ਵਿਚ ਸਭਾਵਕ ਹੀ ਬੇਡਰ ਹੋਕੇ ਉਚਾਰ ਦਿਉ ॥੧੨੯੩॥

੮. ਅਮਰਾ (ਦੇਵਤੇ, ਰਦਨ=ਦੇਵਤਿਆਂ ਨੂੰ ਦੁਖ ਦੇਣ ਵਾਲੇ ਦੈਂਤ-ਦੈਂਤਾਂ ਦੇ ਵੈਰੀ ਦੇਵਤੇ ਪਹਿਲਾਂ ਆਖਕੇ ਤਿੰਨ ਵਾਰ ਨਿਰਪ-ਦੇਵਤਿਆਂ ਦਾ ਨ੍ਰਿਪ ਇੰਦ੍ਰ ਇੰਦ੍ਰ ਦਾ ਨ੍ਰਿਪ ਕੱਸਪ ਦੀ ਧਰਤੀ ਧਰਤੀ ਦੇ ਨ੍ਰਿਪ ਰਾਜੇ, ਰਾਜਿਆਂ ਦੀ ਫੌਜ । ਫੌਜ ਦੀ ਅਰਿ ਕਹਿਕੇ ਤੁਪਕ ਦੇ ਨਾਮ ਸਾਰੇ ਸਮਝ ਲਉ। ਹੇ ਭਾਈ ਪੜੇ ਲਿਖੇ ਪੁਰਸ਼ੋ ਜਿਹੜਾ ਪੁਰਸ਼ ਪੜ੍ਹਨਾ ਚਾਹੇ ਸਿਖਾ ਦੇਈਏ ॥੧੨੯੪॥

੯. ਸੱਕ੍ਰ (ਇੰਦ੍ਰ-ਸਬਦ ਨੂੰ ਪਹਿਲਾਂ ਆਖੀਐ । ਫੇਰ ਇੰਦ੍ਰ ਦੇ ਅਰਿ ਵੈਰੀ ਦੈਤਾਂ ਦਾ ਵੈਰੀ ਅੰਮ੍ਰਿਤ ਕਹਿਕੇ ੧- ਅੰਮ੍ਰਿਤ ਦਾ ਪਤੀ ਇੰਦ੍ਰ ੨- ਇੰਦ੍ਰ ਦਾ ਪਤਿ- ਕਸਯਪ ਕਸਯਪ ਦੀ ਧਰਤੀ, ਧਰਤੀ ਦੇ ਪਤੀ ਰਾਜੇ, ਰਾਜਿਆਂ ਦੀ ਫੌਜ । ਫੌਜ ਦੀ ਵੈਰਨ ਸਬਦ ਅੰਤ ਵਿਚ ਆਖ ਦੇ ਹੇ ਭਾਈ ਤੁਪਕ ਦੇ ਨਾਮ ਚਤੁਰ ਪੁਰਸ਼ੋ ਜੀਅ ਵਿਚ ਜਾਣ ਲਈਐ ॥੧੨੯੫॥

---

☛ ਚਾਰ ਚਰਣ, ਪ੍ਰਤਿਚਰਣ ੧੬ ਮਾਤ੍ਰਾ, ਅੰਤ ਭਗਣ :- ਉਦਾਹਰਣ
ਡੋਲਤ ਜੱਹ ਤੱਹ ਪੁਰਖ ਅਖਾਵ ਨ ॥
ਲਾਗਤ ਕਤਹਿ ਧਰਮ ਕੋ ਦਾਵ ਨ ॥
ਅਰਥਹਿ ਛਾਡ ਅਨਰਥ ਬਤਾਵਤ ॥
ਧਰਮ ਕਰਮ ਚਿਤ ਏਕ ਨ ਲਾਵਤ ॥ ਕਲਕੀ=੮੪

ਸ. ਚੰਦਰੀਆ=ਚਾਚਰੀ ਛੰਦ:- ਇਸ ਦੇ ਦੋ ਭੇਦ ਹਨ ।
1. ਇਹ ਕਿ=ਚਾਰ ਚਰਣ, ਪ੍ਰਤੀ ਚਰਣ ਜ. ਗੁ.
ISI. S. :-ਉਦਾਹਰਣ
ਅਲੇਖ ਹੈ ਅਭੇਖ ਹੈ ॥ ਅਨਾਮ ਹੈਂ ॥ ਅਕਾਮ ਹੈਂ ॥
2. ਚਾਰ ਚਰਣ, ਪ੍ਰਤੀ ਚਰਣ, ਜ. ਗੁ. SI. S.
ਉਦਾਹਰਣ:-
ਗੋਬਿੰਦ, ਮੁਕੰਦੇ ॥ ਉਦਾਰੇ ॥ ਅਪਾਰੇ ॥

[1]ਸਤക੍ਰਿਤ ਅਰ ਅਰ ਆਦਿ ਉਚਾਰਨ ਕੀਜੀਐ ॥ ਚਾਰ ਬਾਰ ਨ੍ਰਿਪ ਸਬਦ ਤਵਨ ਕੇ ਦੀਜੀਐ ॥ ਸੱਤ੍ਰੁ ਸਬਦ ਕੌਂ ਤਾਂ ਕੇ ਅੰਤ ਬਖਾਨ ਕੈ ॥ ਹੋ ਸਕਲ ਤੁਪਕ ਕੇ ਨਾਮ ਲੀਜੀਅਹੁ ਜਾਨ ਕੈ ॥੧੨੯੬॥ [2]ਸਚੀ ਪਤਿਰ ਅਰ ਆਦਿ ਸਬਦ ਕਹੁੱ ਭਾਖੀਐ ॥ ਚਾਰ ਬਾਰ ਨ੍ਰਿਪ ਸਬਦ ਤਵਨ ਕੇ ਰਾਖੀਐ ॥ ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ ॥ ਹੋ ਛੰਦ ਝੂਲਨਾ ਮਾਂਝ ਨਿਸੰਕ ਬਖਾਨੀਐ ॥੧੨੯੭॥ [3]ਸਕ੍ਰੱਰਦਨ ਅਰ ਰਿਪ ਪਦ ਆਦਿ ਬਖਾਨ ਕੈ ॥ ਤੀਨ ਬਾਰ ਨ੍ਰਿਪ ਪਦ ਕਹੁ ਬਹੁਰ ਪ੍ਰਮਾਨ ਕੈ ॥ ਸੱਤ੍ਰੁ ਸਬਦ ਕਹਿ ਨਾਮ ਤੁਪਕ ਕੇ ਜਾਨੀਐ ॥ ਹੋ ਝੂਲਾ ਛੰਦਨ ਮਾਂਝ ਨਿਸੰਕ ਬਖਾਨੀਐ ॥੧੨੯੮॥ [4]ਆਦਿ ਸਬਦ ਪੁਰਹੂਤਰ ਉਚਾਰਨ ਕੀਜੀਐ ॥ ਅਰਿ ਕਹਿ ਪਿਤਣੀਸ ਅਰਿ ਪਦ ਬਹੁਰ ਭਣੀਜੀਐ ॥ ਸਕਲ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ ॥ ਹੋ ਸੁਘਰ ਸੋਰਠਾ[ੳ] ਮਾਝਿ ਨਿਡਰ ਹੁਇ ਦੀਜੀਐ ॥੧੨੯੯॥ [5]ਬਾਸਿਵਾਰਿ ਅਰਿ ਆਦਿ ਉਚਾਰਨ ਕੀਜੀਐ ॥ ਪਿਤਣੀ ਇਸਣੀ ਅਰਣੀ ਅੰਤ ਭਣੀਜੀਐ ॥ ਸਕਲ ਤੁਪਕ ਕੇ ਨਾਮ ਚਤੁਰ ਜੀਯ ਜਾਨੀਐ ॥ ਹੋ ਛੰਦ ਦੋਹਰਾ ਮਾਹਿ ਨਿਸੰਕ ਬਖਾਨੀਐ ॥੧੩੦੦॥ [6]ਆਦਿ ਬ੍ਰਿਤਹਾ ਅਰਿ ਅਰਿ ਪਦਹਿ ਪ੍ਰਮਾਨ ਕੈ ॥ ਤੀਨ ਬਾਰ ਇਸ ਸਬਦ ਤਵਨ ਕੇ ਠਾਨ ਕੈ ॥ ਰਿਪ ਪੁਨ ਠਾਨ ਤੁਪਕ ਕੇ ਨਾਮ ਪਛਾਨ ਲੈ ॥ ਹੋ ਪੜ੍ਹਿਯੋ ਚਾਹਤ ਜੋ ਨਰ; ਤਿੱਹ ਭੇਦ ਬਤਾਇ ਦੈ ॥੧੩੦੧॥ ਮਘਵਾਂਤਕ ਅਰ ਆਦਿ ਸਬਦ ਕੋ ਭਾਖੀਐ ॥ ਤੀਨ ਬਾਰ ਨ੍ਰਿਪ ਪਦਹਿ ਤਵਨ ਕੇ ਰਾਖੀਐ ॥ ਰਿਪ ਕਹਿ ਨਾਮ ਤੁਪਕ ਕੇ ਸੁਘਰ ਲਹੀਜੀਐ ॥ ਹੋ ਕਥਾ ਕੀਰਤਨ ਮਾਂਝਿ ਨਿਸੰਕ ਭਣੀਜੀਐ ॥੧੩੦੨॥ [7]ਮਾਤੁਲੇਸੂ ਅਰ ਸਬਦਹਿ ਆਦਿ ਬਖਾਨ ਕੈ ॥ ਤੀਨ ਬਾਰ ਨ੍ਰਿਪ ਸਬਦ ਤਵਨ ਕੇ ਠਾਨ ਕੈ ॥ ਸੱਤ੍ਰੁ ਸਬਦ ਫੁਨ ਤਾ ਕੇ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸੁਮੰਤ ਸੰਭਾਰੀਐ ॥੧੩੦੩॥ [8]ਜਿਸਨਾਂਤਕ ਅੰਤਕ ਸਬਦਾਦਿ ਉਚਾਰੀਐ ॥ ਤੀਨ ਬਾਰ ਪਦ ਰਾਜ ਤਵਨ ਕੇ ਡਾਰੀਐ ॥ ਅਰਿ ਪੁਨਿ ਤਵਨੈ ਅੰਤ ਸਬਦ ਕੇ ਦੀਜੀਐ ॥ ਹੋ ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥੧੩੦੪॥ [10]ਪੁਰੰਦ੍ਵਾਰ ਅਰ ਆਦਿ ਸਬਦ ਕਹੁੱ ਭਾਖ ਕੈ ॥ ਤੀਨ ਬਾਰ ਨ੍ਰਿਪ ਪਦਹਿ ਅੰਤ ਤਿਹ ਰਾਖ ਕੈ ॥ ਬਹੁਰ ਸਤ੍ਰੁ ਪਦ ਅੰਤ ਤਵਨ ਕੇ ਦੀਜੀਐ ॥ ਹੋ ਸੁਘਰ ਤੁਪਕ ਕੇ ਨਾਮ ਸਦਾ ਲਖਿ ਲੀਜੀਐ ॥੧੩੦੫॥

---

ੳ. ਸੋਰਠਾ:—੨ਚਰਣ ਪ੍ਰਤਿ ਚਰਣ ਦੋ ਪਦ: ਪਹਿਲ ਪਦ ਵਿਚ ੧੧ ਮਾਤ੍ਰਾਂ ਦੂਜੇ ਵਿਚ ੧੩ ਮਾਤ੍ਰਾਂ, ਪਹਿਲਾਂ ਵਿਸ਼ਾਮ ਲਘੂ ਅਖੀਰ ਪਰ, ਦੂਜਾ ਅਨੁਪ੍ਰਾਸ ਦਾ ਮੇਲ ਦੂਜਾ ਵਿਸ਼ਾਮ ੧੩ ਮਾਤ੍ਰਾ ਤੇ ਤੁਕਾਂਤ ਬੇ ਮੇਲ, ਇਹ ਛੰਦ ਦੋਹੇ ਦਾ ਉਲਟ ਹੈ ।
ਉਦਾਹਰਣ:—ਘਾਇਲ ਘੂਮਤ ਕੋਟਿ ਜਾਇ ਪੁਕਾਰੇ ਸੁੰਭ ਪੈ । ਮਾਰੇ ਦੇਵੀ ਘੋਟ ਸੁਭਟ ਕਟਕ ਦੇ ਬਿਕਟ ਅਤਿ ॥- ਉਕਤਿ ਬਿਲਾਸ਼ ॥੧੧॥

੧. ਸਤਕ੍ਰਿਤ (ਸੌ ਯੱਗ ਕਰਨ ਵਾਲਾ=ਇੰਦ੍ਰ) ਅਰ=ਇੰਦ੍ਰ ਦੇ ਵੈਰੀ=ਦੈਂਤ ਫੇਰ ਅਰ=ਦੈਂਤਾਂ ਦੇ ਵੈਰੀ ਦੇਵਤੇ ਪਹਿਲਾਂ ਆਖੋ। ੧-ਦੇਵਤਿਆਂ ਦਾ ਰਾਜਾ ਇੰਦ੍ਰ ੨-ਇੰਦ੍ਰ ਦਾ ਨ੍ਰਿਪ=ਕੱਸਪਪ, ੩- ਕਸਪ ਦੀ ਮਲੀਪਕੀਆ ੨-ਨ੍ਰਿਪੀ=ਧਰਤੀ, ੪ ਧਰਤੀ ਦੇ ਨਿਪ੍ਰ ਰਾਜੇ ਰਾਜਿਆਂ ਫੌਜ ਇਹ ਚਾਰ ਵਾਰੀ ਨ੍ਰਿਪ ਸਬਦ ਉਸ ਅਗੇ ਦੇ ਦੇਈਏ। ਉਸ ਦੇ ਸੱਤ੍ਰ=ਵੈਰੀ ਸਬਦ ਨੂੰ ਅੰਤ ਵਿਚ ਦੇ ਦੇਈਏ, ਕਹਿ ਦੇਈਏ। ਹੇ ਭਾਈ ਸਾਰੇ ਤੁਪਕ ਦੇ ਨਾਮ ਜਾਣ ਲੇਹੁ ॥੧੨੯੬॥

੨. ਸਚੀਪਤਿਰ (ਸਚੀ=ਅਪੱਛਰਾ ਇੰਦ੍ਰ ਦੀ ਇਸਤ੍ਰੀ ਅਰਿ-ਇੰਦ੍ਰ ਦੇ ਵੈਰੀ ਦੈਂਤ ਫੇਰ ਦੈਂਤਾ ਦੇ ਵੈਰੀ ਦੇਵਤੇ ਸਬਦ ਪਹਿਲਾਂ ਕਹੋ। ਫੇਰ ਚਾਰ ਵਾਰੀ ਨ੍ਰਿਪ-੧ਦੇਵਤਿਆਂ ਦਾ ਰਾਖਾ ਨ੍ਰਿਪ ਰਾਜਾ ਇੰਦ੍ਰ, ੨-ਇੰਦ੍ਰ ਦਾ ਨ੍ਰਿਪ-ਰਾਜਾ=ਕੱਸਪਪ। ਕਸਪ ਦੀ ਧਰਤੀ, ਧਰਤੀ ਦੇ ਰਾਜਿਆਂ ਦੀ ਫੌਜ ਸਬਦੇ ਆਖ ਕੇ। ਅਰਿ ਉਸ ਫੌਜ ਦਾ ਵੈਰੀ ਨਾਮ ਆਖਕੇ ਚਤੁਰ ਪੁਰਸ਼ੋ ਸਾਰੇ ਤੁਪਕ ਦੇ ਨਾਮ ਪਛਾਣ ਲਈਏ। ਹੇ ਭਾਈ ਝੂਲਨਾ ਛੰਦ ਵਿਚ ਨਿਸ਼ੰਕ ਹੋਕੇ ਆਖੀਐ ॥੧੨੯੭॥

੩. ਸੁਕ੍ਰੱਰਦਨ ਅਰ ਰਿਪ (ਸੁੱਕ੍ਰ-ਇੰਦ੍ਰ, ਰਦਨ=ਵੈਰੀਆਂ ਦਾ ਦੁਖਦਾਈ=ਇੰਦ੍ਰ, ਅਰ ਇੰਦ੍ਰ ਦੇ ਵੈਰੀ ਦੈਂਤ ਰਿਪ ਕੌਣ ਹੈ- ਇਹ ਪਦ ਪਹਿਲਾਂ ਆਖੋ। ਫੇਰ ਤਿੰਨ ਵਾਟ ਨ੍ਰਿਪ=ਦੈਂਤਾਂ ਦਾ ਵੈਰੀ ਅੰਮ੍ਰਿਤ, ਅੰਮ੍ਰਿਤ ਦਾ ਰਾਜਾ ਇੰਦ੍ਰ, ਇੰਦ੍ਰ ਦਾ ਰਾਜਾ ਕੱਸਪਪ, ਕਸਪ ਦੀ ਧਰਤੀ ਧਰਤੀ ਦੇ ਗਰੇ, ਰਾਜਿਆਂ ਦੀ ਫੌਜ, ਫੌਜ ਦੇ ਸੱਤ੍ਰ ਆਖ ਕੇ ਤੁਪਕ ਦੇ ਨਾਮ ਜਾਨ ਲਈਏ। ਹੇ ਭਾਈ ਝੂਲਾ ਛੰਦਾਂ ਦੇ ਵਿਚ ਬਿਚੰਤ ਹੋ ਕੇ ਆਖੀਐ ॥੧੨੯੮॥

੪. ਪਹਿਲਾਂ ਸਬਦ ਪੁਰਹੂਤ (ਇੰਦ੍ਰ, ਤਰ ਇੰਦ੍ਰ ਦੇ ਅਰਿ= ਵੈਰੀ=ਦੈਂਤ ਸਬਦ ਉਚਾਰਨ ਕਰੋ ॥ ਫੇਰ ਦੈਂਤਾਂ ਦਾ ਅਰਿ ਕਹਿਕੇ) ਇੰਦ੍ਰ ਨੂੰ ਉਸ ਦੇ ਪਿਤਾ ਦੀ, ਪਿਤਣੀਸ=ਪਤੀ ਦੀ ਧਰਤੀ ਦੇ ਈਸ ਰਾਜੇ ਪਦ ਫੇਰ ਆਖੀਐ। ਧਰਤੀ ਦੇ ਰਾਜਿਆਂ ਦੀ ਵੈਰਨ ਤੁਪਕ ਦੇ ਨਾਮ ਚਤੁਰ ਪੁਰਸ਼ੋ ਜਾਣ ਲੀਜੀਐ। ਹੇ ਸੁਜਾਨ ਕਵੀਓ ਸੋਰਠਿਆਂ ਦੇ ਵਿਚ ਅਨਭੈ ਹੋ ਕੇ ਦੇ ਦੇਈਏ ॥੧੨੯੯॥

੫. ਬਾਸਵਾਰਿ (ਬਾਸਵ=ਇੰਦ੍ਰ, ਵਾਰਿ ਇੰਦ੍ਰ ਦੇ ਵੈਰੀ ਦੈਂਤ, ਦੈਂਤ ਦੇ ਪਿਤਾ ਕਸਪਪ ਵਾਲੀ ਧਰਤੀ ਪਹਿਲਾਂ ਆਖ ਦਿਉ। ਉਸਦੇ ਪਿਤੀ ਵਾਲੀ ਧਰਤੀ-ਧਰਤੀ ਦੇ ਈਸ ਰਾਜਿਆਂ ਵਾਲੀ "ਣੀ"=ਫੌਜ ਅਰਣੀ=ਫੌਜ ਦੀ ਵੈਰਨ ਅੰਤੇ ਕਹਿ ਦੇਈਏ। ਸਾਰੇ ਤੁਪਕ ਦੇ ਨਾਮ ਚਤ੍ਰ ਪੁਰਸ਼ੋ ਜੀਆ ਵਿਚ ਜਾਣੀਐ। ਈਸਣੀ ਇੰਦ੍ਰ ਦੇ ਈਸ ਦੀ ਫੌਜ ਅਰਣੀ ਫੌਜ ਦੀ ਵੈਰਣ ਅੰਤ ਵਿਚ ਕਹਕੇ ਤਿੰਨ ਵਾਰੀ ਇਹ ਸਬਦ ਉਸ ਪਰ ਲਾ ਦੇਈਐ। ਉਸ ਦੀ ਵੈਰਨ ਜਾਣਕੇ ਤੁਪਕ ਦੇ ਨਾਮ ਦੇ ਦੀਜੀਐ। ਅਤੇ ਸਾਰੇ ਨਾਮ ਤੁਪਕ ਦਿਲ ਵਿਚ ਜਾਣ ਲਈਏ। ਹੇ ਭਾਈ ਛੰਦਾਂ ਵਿਚ ਦੋਹਰਿਆਂ ਵਿਚ ਬੇਫਿਕਰ ਹੋ ਕੇ ਦੇਉ ਬੇਸ਼ੰਕ ਹੋਕੇ ਕਹਿ ਦੇਵੋ ॥੧੩੦੦॥

੬. ਪਹਿਲਾਂ ਬਿਰਤਹਾ (ਬ੍ਰਿਤਹਾ=ਦੈਤ ਦਾ ਵੈਰੀ ਉਸ ਨੂੰ ਧਾਰਨ ਵਾਲਾ=ਇੰਦ੍ਰ, ਅਰਿ ਅਰਿ ਦੇਵਤਿਆਂ ਦਾ ਵੈਰੀ ਬ੍ਰਿਤਹਾ ਵੈਰੀ ਉਸਦਾ ਅਰਿ ਉਸਨੂੰ ਮਾਰਨ ਵਾਲੇ ਵੈਰੀ ਇੰਦ੍ਰ ਨੂੰ ਮੰਨ ਲੋ। ਫੇਰ ਤਿੰਨ ਵਾਰੀ ਈਸ=ਰਾਜਾ ਸਬਦ ਨੂੰ ਲਾ ਦੇਈਐ। ਫੇਰ ਵੈਰੀ ਦੀ ਫੌਜ ਦੀ ਰਿਪ ਵੈਰਨ ਕਹਿਕੇ ਤੁਪਕ ਦੇ ਨਾਮ ਸੁਜਾਨ ਪੁਰਸ਼ੋ ਜਾਣ ਲਈਏ। ਹੇ ਭਾਈ ਜੇ ਕੋਈ ਪੜਨਾ ਚਾਹੇ ਨਰ ਤਾਂ ਉਸ ਨੂੰ ਇਸ ਦਾ ਭੇਦ ਦੱਸ ਦਿਉ ॥੧੩੦੧॥

੭. ਮਘਵਾਂਤਕ (ਮਘਵਾ=ਇੰਦ੍ਰ ਅੰਤਕ ਇੰਦ੍ਰ) ਨੂੰ ਮਾਰਨ ਵਾਲੇ ਅਰ ਸ਼ਬਦ ਪਹਿਲਾਂ ਆਖੀਐ। ਫੇਰ ਤਿੰਨ ਵਾਰ ਨ੍ਰਿਪ ਪਦ ੧- ਦੇਵਤਿਆਂ ਦਾ ਰਾਜਾ ਇੰਦ੍ਰ ਇੰਦ੍ਰ ਦਾ ਨ੍ਰਿਪ ਕਸਪਪ, ਕੱਸਪਪ ਦੀ ਧਰਤੀ, ਧਰਤੀ ਦੇ ਰਾਜਿਆਂ ਦੀ ਫੌਜ ਦੀ ਰਿਪ ਕਹਿਕੇ ਤੁਪਕ ਦੇ ਨਾਮ ਜਾਣ ਲਵੋ। ਹੇ ਭਾਈ ਕਥਾ ਕੀਰਤਨ ਵਿਚ ਬੇਖੋਫ ਕਹੋ ਦੇ ਦਿਉ ॥੧੩੦੨॥

੮. ਮਾਤਲੇਸ੍ਰ (ਇੰਦ੍ਰ ਦਾ ਰਥਵਾਹੀ=ਮਾਤਲ ਦਾ ਏਸ ਇੰਦ੍ਰ, ਮਾਤਲ) ਦੇ ਵੈਰੀ ਦੈਂਤ ਪਹਿਲਾਂ ਆਖ ਕੇ। ਤਿੰਨ ਵਾਰ ਨ੍ਰਿਪ ਕੱਸਪਪ ਦੀ ਧਰਤੀ, ਧਰਤੀ ਦੇ ਰਾਜੇ ਆਖ ਕੇ। ਸੱਤ੍ਰ ਰਾਜਿਆਂ ਦੀ ਵੈਰਨ ਅੰਤ ਵਿਚ ਆਖ ਕੇ ਸਾਰੇ ਨਾਮ ਤੁਪਕ ਦੇ ਬੁਧੀਵਾਨ ਸਮਝ ਲੈਣ ॥੧੩੦੩॥

੯. ਜਿਸਨੂੰ (ਇੰਦ੍ਰ+ਅੰਤਕ ਇੰਦ੍ਰ ਦੇਵ) ਦਾ ਅੰਤ ਚਾਹੁਣ ਵਾਲੇ ਦੈਂਤ ਸਬਦ ਆਖੀਐ। ਫੇਰ ਤਿੰਨ ਵਾਰੀ ਸ਼ਬਦ ਈ ਰਾਜ ਭਾਵ ਦੇਵਤਿਆਂ ਦਾ ਰਾਜਾ ਇੰਦ੍ਰ, ਇੰਦ੍ਰ ਦਾ ਰਜਾ ਕੱਸਪਪ ਦੀ ਧਰਤੀ ਦੇ ਰਾਜਿਆਂ ਦੀ ਅਰਿ ਪਦ ਅੰਤ ਦੇ ਕੇ ਸਬਦ ਨੂੰ ਹੇ ਭਾਈ ਤੁਪਕ ਦੇ ਨਾਮ ਜਾਣ ਲਈਏ ॥੧੩੦੪॥

੧੦. ਪੁਰੰਦ੍ਰਾਰ (ਇੰਦ੍ਰ ਦੇ ਅਰਿ=ਵੈਰੀ ਦੈਂਤ ਪਹਿਲਾਂ ਸ਼ਬਦ ਅਖੀਐ। ਫੇਰ ਤਿੰਨ ਵਾਰ ਨ੍ਰਿਪ=ਦੇਵਾਂ ਦਾ ਨ੍ਰਿਪ ਇੰਦ੍ਰ ਦਾ ਨ੍ਰਿਪ ਕੱਸਪਪ ਕਸਪ ਦੀ ਧਰਤੀ ਦੇ ਰਾਜਿਆਂ ਦੀ ਅਰਿ ਆਖਕੇ ਸਾਰੇ ਨਾਮ ਤੁਪਕ ਦੇ ਹਮੇਸ਼ਾਂ ਲਈ ਜਾਣ ਲਈਐ ॥੧੩੦੫॥

ਚੌਪਈ ॥ [1]ਬਜ੍ਰਧਰਰ ਅਰ ਆਦਿ ਬਖਾਨਹੁ ॥ ਤੀਨ ਬਾਰ ਈਸਰ ਪਦ ਠਾਨਹੁ ॥ ਅਰਿ ਪੁਨਿ ਅੰਤ ਬਹੁਰ ਤਿਹੱ ਦੀਜੈ ॥ ਸਭ ਸ੍ਰੀ ਨਾਮ ਤੁਪਕ ਲਹਿ ਲੀਜੈ ॥੧੩੦੬॥ [2]ਅੜਿਲ ॥ ਤੁਰਾਖਾੜ ਅਰ ਅਰ ਪਦ ਆਦ ਉਚਾਰੀਐ ॥ ਤੀਨ ਬਾਰ ਨ੍ਰਿਪ ਪਦਹਿ ਅੰਤ ਤਹਿ ਧਾਰੀਐ ॥ ਸੱਤ੍ਰੁ ਬਹੁਰ ਪੁਨ ਅੰਤ ਤਵਨ ਕੇ ਠਾਨ ਕੈ ॥ ਹੋ ਸਕਲ ਤੁਪਕ ਕੇ ਨਾਮ ਲੀਜੀਅਹੁ ਜਾਨ ਕੈ ॥੧੩੦੭॥ [3]ਰਿਪ ਪਾਕਰ ਰਿਪ ਸਬਦ ਅੰਤ ਤਿਹੱ ਭਾਖੀਐ॥ ਨਾਇਕ ਪਦ ਤ੍ਰੈ ਬਾਰ ਤਵਨ ਕੇ ਰਾਖੀਐ ॥ ਰਿਪ ਪੁਨ ਤਾਂ ਕੇ ਅੰਤ ਸੁਘਰ ਕਹਿ ਦੀਜੀਐ ॥ ਹੋ ਨਾਮ ਤੁਪਕ ਬਹੁ ਚੀਨ ਉਚਾਰਿਯੋ ਕੀਜੀਐ ॥੧੩੦੮॥ [4]ਇੰਦ੍ਰਾਂਤਕ ਅਰ ਆਦਿ ਸਬਦ ਕੋ ਭਾਖੀਐ ॥ ਨਾਇਕ ਪਦ ਤ੍ਰੈ ਬਾਰ ਤਵਨ ਕੇ ਰਾਖੀਐ ॥ ਸੱਤ੍ਰੁ ਬਹੁਰ ਪੁਨ ਤਾਂ ਕੇ ਅੰਤ ਧਰੀਜੀਐ॥ ਹੋ ਸਕਲ ਤੁਪਕ ਕੇ ਨਾਮ ਜਾਨ ਮਨ ਲੀਜੀਐ ॥੧੩੦੯॥ [5]ਦੇਵ ਸਬਦ ਕੋ ਮੁਖ ਤੇ ਆਦਿ ਬਖਾਨੀਐ॥ ਅਰਦਨ ਕਹਿ ਅਰਦਨ ਪਦ ਅੰਤ ਪ੍ਰਮਾਨੀਐ ॥ ਤੀਨ ਬਾਰ ਪਤਿ ਸਬਦ ਤਵਨ ਕੇ ਭਾਖੀਐ ॥ ਹੋ ਅਰਿ ਕਹਿ ਨਾਮ ਤੁਪਕ ਕੇ ਮਨ ਲਹਿ ਰਾਖੀਐ ॥੧੩੧੦॥ [6]ਅਮਰਾ ਅਰਦਨ ਸਬਦ ਸੁ ਮੁਖ ਤੇ ਭਾਖੀਐ॥ ਨਾਇਕ ਪਦ ਤ੍ਰੈ ਬਾਰ ਤਵਨ ਕੇ ਰਾਖੀਐ ॥ ਰਿਪ ਕਹਿ ਨਾਮ ਤੁਪਕ ਕੇ ਸੁਘਰ ਪਛਾਨੀਐ॥ ਹੋ ਭੇਦਾਭੇਦ ਕਬਿਤ ਕੇ ਮਾਂਹਿ ਬਖਾਨੀਐ ॥੧੩੧੧॥ [7]ਨਿਰਜਰਾਰਿ ਅਰਦਨ ਪਦ ਪ੍ਰਿਥਮ ਉਚਾਰ ਕੈ ॥ ਤੀਨ ਬਾਰ ਨ੍ਰਿਪ ਸਬਦ ਤਵਨ ਕੇ ਡਾਰ ਕੈ ॥ ਅਰ ਕਹਿ ਨਾਮ ਤੁਪਕ ਕੇ ਸੁਘਰ ਲਹੀਜੀਐ ॥ ਹੋ ਅੜਿਲ ਛੰਦ ਕੇ ਮਾਂਹਿ ਨਿਡਰ ਹੁਇ ਦੀਜੀਐ॥੧੩੧੨॥ [8]ਬਿਬੁਧਾਂਤਕ ਅੰਤਕ ਸਬਦਾਦਿ ਉਚਾਰ ਕਰ ॥ ਤੀਨ ਬਾਰ ਨ੍ਰਿਪ ਸਬਦ ਤਵਨ ਕੇ ਡਾਰ ਕਰ ॥ ਰਿਪ ਕਹਿ ਨਾਮ ਤੁਪਕ ਕੇ ਸੁਘਰ ਬਿਚਾਰੀਐ॥ ਹੋ ਛੰਦ ਰੂਆਲਾ ਮਾਂਝ ਨਿਸੰਕ ਉਚਾਰੀਐ॥੧੩੧੩॥ [9]ਸਪਰਬਾਣ ਪਰਿ ਅਰਿ ਪਦ ਪ੍ਰਿਥਮ ਭਣੀਜੀਐ ॥ ਤੀਨ ਬਾਰ ਪਤਿ ਸਬਦ ਤਵਨ ਪਰ ਦੀਜੀਐ ॥ ਅਰਿ ਪਦ ਭਾਖ ਤੁਪਕ ਕੇ ਨਾਮ ਪਛਾਨੀਅਹੁ ॥ ਹੋ ਛੰਦ ਚੰਚਰੀਆ ਮਾਂਝ ਨਿਡਰ ਹੁਐ ਠਾਨੀਅਹੁ ॥੧੩੧੪॥ [10]ਪ੍ਰਿਥਮ ਸਬਦ ਤ੍ਰਿਦਵੇਸ ਉਚਾਰਨ ਕੀਜੀਐ ॥ ਅਰਿ ਅਰਿ ਕਹਿ ਨ੍ਰਿਪ ਪਦ ਤ੍ਰੈ ਬਾਰ ਭਣੀਜੀਐ॥

੧. ਚੌਪਈ ॥ ਬਜ੍ਰਧਰਰ ਅਰ ਬਜਰਧਾਰੀ=ਇੰਦ੍ਰ ਅਰਿ=ਦੇ ਵੈਰੀ ਦੈਂਤ ਪਹਿਲਾਂ ਆਖੋ। ਫੇਰ ਤਿੰਨ ਵਾਰੀ ਈਸ਼ਰ ੧ ਦੇਵਤਿਆਂ ਦਾ ਈਸ ਇੰਦ੍ਰ, ੨ ਇੰਦ੍ਰ ਦਾ ਈਸ ਕਸੱਪਪੜ ਦੀ ਧਰਤੀ ਦੇ ਰਾਜੇ, ਪਦ ਦੇ ਕੇ। ਸਾਰੇ ਨਾਮ ਸ੍ਰੀ ਤੁਪਕ ਦੇ ਜਾਣ ਲਵੋ ॥੧੩੦੬॥

੨. ਅੜਿੱਲ ॥ ਤੁਰਾਖਾੜ ਇੰਦ੍ਰ, ਅਰ=ਇੰਦਰ ਦੇ ਵੈਰੀ=ਦੈਂਤ, ਦੈਂਤਾਂ ਦੇ ਵੈਰੀ ਦੇਵਤੇ ਪਦ ਪਹਿਲਾਂ ਆਖੋ। ਫੇਰ ਦੇਵਤਿਆਂ ਦਾ ਰਾਜਾ ਇੰਦ੍ਰ, ਇੰਦ੍ਰ ਦਾ ਕੱਸਪਪ ਦੀ ਧਰਤੀ ਦੇ ਰਾਜਿਆਂ ਦੀ ਸੱਤ੍ਰ-ਵੈਰਨ ਅੰਤ ਆਖ ਕੇ। ਹੇ ਭਾਈ ਸਾਰੇ ਤੁਪਕ ਦੇ ਨਾਮ ਜਾਣ ਲੀਜੀਏ ॥੧੩੦੭॥

੩. ਰਿਪ ਪਾਕਰ ਪਾਕ ਨਾਮੇ ਦੈਂਤ ਦੇਵਤਿਆਂ ਦਾ ਵੈਰੀ ਜਿਸਨੂੰ ਮਾਰਨ ਵਾਲਾ ਉਸਦਾ ਰਿਪ=ਵੈਰੀ ਇੰਦ੍ਰ ਸ਼ਬਦ ਅੰਤ ਵਿਚ ਆਖੀਏ। ਫੇਰ ਨਾਇਕ ਪਦ ੧ ਦੇਵਤਿਆਂ ਦਾ ਨਾਇਕ ਇੰਦ੍ਰ, ਇੰਦ੍ਰ ਦਾ ਨਾਇਕ ੨ ਕਸਪਪ ਦੀ ਧਰਤੀ, ੩ ਵਾਰੀ ਨਾਇਕ ਅੱਗੇ ਲਾ ਦਿਉ। ਫੇਰ ਉਸਦੇ ਅੰਤ ਵਿਚ ਕਹਿ ਦਿਉ। ਹੇ ਭਾਈ ਤੁਪਕ ਦੇ ਨਾਮ ਇਸ ਤਰ੍ਹਾਂ ਬਹੁਤ ਸਾਰੇ ਉਚਾਰ ਦਿਉ ॥੧੩੦੮॥

੪. ਇੰਦ੍ਰਾਂਤਕ ਅਰ ਇੰਦ੍ਰ ਦਾ ਅੰਤ ਕਰਨ ਤੇ ਤੁਲੇ ਹੋਏ ਉਸ ਦੇ ਵੈਰੀ=ਦੈਂਤ ਸਬਦ ਪਹਿਲਾਂ ਆਖ ਦਿਉ। ਫੇਰ ਜੋ ਦੇਵਤਿਆਂ ਦਾ ਨਾਇਕ ਇੰਦ੍ਰ ਹੈ। ਜਿਸਦਾ ਨਾਇਕ ਕੱਸਪਪ ਹੈ ਉਸ ਦੀ ਧਰਤੀ ਦੇ ਨਾਇਕ ਰਾਜੇ ਰਾਜਿਆਂ ਦੀ ਫੌਜ ਇਹ ੩ ਵਾਰੀ ਨਾਇਕ ਆਖਕੇ ਅੰਤ ਵਿਚ। ਹੇ ਭਾਈ ਸਾਰੇ ਨਾਮ ਤੁਪਕ ਦੇ ਮਨ ਵਿਚ ਜਾਣ ਲਵੋ ॥੧੩੦੯॥

੫. ਦੇਵ (ਭਾਵ-ਦੇਵਤਾ ਸਬਦ ਨੂੰ ਪਹਿਲਾਂ ਮੁਖ ਤੋਂ ਬੋਲੀਏ। ਫੇਰ ਦੇਵਤਿਆਂ ਨੂੰ ਅਰਦਨ ਦਰੜ ਦੇਣ ਵਾਲੇ ਦੈਂਤ ਕਹਿਕੇ ਦੈਂਤਾਂ ਨੂੰ ਅਰਦਨ=ਦ੍ਰੜ ਦੇਣ ਵਾਲਾ ਇੰਦ੍ਰ ਪਦ ਅੰਤ ਮੰਨੀਏ। ਤੀਨ ਵਾਰੀ ਪਤਿ ੧ ਦੇਵਤਿਆਂ ਦਾ ਪਤੀ ਇੰਦ੍ਰ ਇੰਦ੍ਰ ਦਾ ਪਤੀ ਕੱਸਪਪ ਦੀ ਧਰਤੀ, ਧਰਤੀ ਦੇ ਪਤੀ ਰਾਜੇ-ਰਾਜਿਆਂ ਦੀ ਫੌਜ ਸਬਦ ਉਸਦੇ ਅੱਗੇ ਆਖ ਕੇ। ਹੇ ਭਾਈ ਉਸ ਫੌਜ ਦੀ ਅਰਿ ਵੈਰਨ ਕਹਿਕੇ ਤੁਪਕ ਦੇ ਨਾਮ ਲੈ ਕੇ ਮਨ ਵਿਚ ਰੱਖੀਏ ॥੧੩੧੦॥

੬. ਅਮਰਾ (ਭਾਵ ਅਮਰਾ ਪੁਰੀ=ਦੇਵ ਪੁਰੀ) ਦੇਵ ਪੁਰੀ ਨੂੰ ਅਰਦਨ=ਰਗੜ ਦੇਣ ਵਾਲੇ ਦੈਂਤ ਸਬਦ ਨੂੰ ਮੁਖ ਤੋਂ ਕਹੀਏ। ਫੇਰ ਨਾਇਕ ਪਦ ਇੰਦ੍ਰ ਪੁਰੀ ਦਾ ਰਾਜਾ ਇੰਦ੍ਰ-ਇੰਦ੍ਰ ਦਾ ਨਾਇਕ ਕੱਸਪਪ, ਕਸਪ ਦੀ ਧਰਤੀ, ਧਰਤੀ ਦੇ ਨਾਇਕ ਰਾਜੇ ਨਾਇਕ ਪਦ ਦੇ ਅੱਗੇ ਤਿਨ ਵਾਰੀ ਲਾ ਦੇਈਏ। ਉਸ ਫੌਜ ਦਾ ਰਿਪ ਵੈਰੀ ਆਖ ਕੇ ਨਾਮ ਤੁਪਕ ਦੇ ਸੁਜਾਨ ਪੁਰਸ਼ੋ ਪਛਾਣ ਲੈਣੇ। ਹੇ ਭਾਈ ਭ੍ਰਮ ਭੇਦ ਤੋਂ ਰਹਿਤ ਅਭੇਦ ਹੋ ਕੇ ਕਬਿੱਤ ਦੇ ਵਿਚ ਆਖ ਦੇਈਏ ॥੧੩੧੧॥

੭. ਨਿਰ ਜੁਰਾਰ=ਜਰਾਰ ਬੁਢਾਪੇ ਤੋਂ ਰਹਿਤ ਦੇਵਤੇ ਪਦ ਪਹਿਲਾਂ ਆਖੀਐ। ਫੇਰ ਤਿੰਨ ਵਾਰੀ ਨ੍ਰਿਪ ਸਬਦ ਉਪਰ ਵਾਂਗ ਉਸਦੇ ਅੱਗੇ ਲਾ ਦੇਈਏ। ਫੇਰ ਉਸ ਫੌਜ ਦਾ ਅਰ=ਵੈਰੀ ਆਖ ਕੇ ਤੁਪਕ ਦੇ ਨਾਮ ਸੁਜਾਨ ਪੁਰਸ਼ੋ ਜਾਣ ਲਈਏ। ਹੇ ਭਾਈ ਅੜਿੱਲ ਵਿਚ ਜਾਂ ਛੰਦ ਵਿਚ ਬੇਖੌਫ ਹੋ ਕੇ ਦੀਜੀਏ ॥੧੩੧੨॥

੮. ਬਿਬੁਧਾਂਤਕ ਬੁਧੀਵਾਨ ਦੇਵਤਿਆਂ ਦਾ ਅੰਤ ਕਰਨ ਵਾਲੇ ਦੈਂਤ, ਅੰਤਕ ਦੈਂਤਾਂ ਦਾ ਅੰਤ ਕਰਨ ਵਾਲਾ ਇੰਦ੍ਰ ਸਬਦ ਪਹਿਲਾਂ ਆਖ ਕੇ। ਫੇਰ ਤਿੰਨ ਵਾਰੀ ਨ੍ਰਿਪ - ਨ੍ਰਿਪ ਸਬਦ ਉਸਦੇ ਅੱਗੇ ਲਾ ਕੇ ਰਿਪ ਆਖ ਕੇ। ਫੌਜ ਦੀ ਵੈਰਨ ਤੁਪਕ ਦੇ ਨਾਮ ਸੁਜਾਨ ਪੁਰਸ਼ੋ ਵਿਚਾਰ ਲਈਏ। ਹੇ ਭਾਈ ਰੂਆਲਾ ਛੰਦ ਵਿਚ ਨਿਸ਼ੰਕ ਹੋ ਕੇ ਆਖ ਦੇਈਏ ॥੧੩੧੩॥

੯. ਸਪਰਬਾਣ ਸ਼ੁਭ ਸੁਭਾਉ ਵਾਲੇ ਦੇਵਤੇ ਅਰਿ=ਉਹਨਾਂ ਚੰਗੇ ਸੁਭਾਉ ਵਾਲਾ ਦੇਵਤਿਆਂ ਦੇ ਵਿਰੋਧੀ=ਦੈਂਤ ਅਰਿ=ਦੈਂਤਾਂ ਦਾ ਵੈਰੀ ਇੰਦ੍ਰ ਪਦ ਪਹਿਲਾਂ ਆਖੀਏ। ਫੇਰ ਤਿੰਨ ਵਾਰੀ ਪਤਿ ਦੇਵਤਿਆਂ ਦਾ ਪਤੀ ਇੰਦਰ ਇੰਦਰ ਦਾ ਪਤੀ ਕਸਪਪ-ਕਸਪ ਦੀ ਧਰਤੀ। ਧਰਤੀ ਦੇ ਪਤੀ ਰਾਜੇ=ਰਾਜਿਆਂ ਦੀ ਫੌਜ=ਫੌਜ ਦੀ ਵੈਰਨ ਅਰਿ ਪਦ ਕਹਿ ਕੇ ਤੁਪਕ ਦੇ ਨਾਮ ਪਛਾਣ ਲਉ। ਹੇ ਭਾਈ ਚੰਚਰੀਆ=ਚਾਚਰੀ ਛੰਦ ਵਿਚ ਅਭੈ ਹੋ ਕੇ ਲਾ ਦਿਉ ॥੧੩੧੪॥

੧੦. ਪਹਿਲਾਂ ਸਬਦ ਤ੍ਰਿਦਵੇਸ ਤ੍ਰਿਦਿਵ=ਸੁਰਗ, ਬਹਿਸਤ, ਦੇਵ ਪੁਰੀ ਕਹਿ ਦੇਈਏ। ਉਸਦੇ ਅਰਿ=ਵੈਰੀ=ਦੈਂਤ ਫੇਰ ਅਰਿ ਦੈਂਤਾਂ ਦਾ ਵੈਰੀ ਇੰਦ੍ਰ ਕਹਿਕੇ ਤਿੰਨ ਵਾਰੀ ਨ੍ਰਿਪ ਪਦ ਕਹਿ ਦੀਜੀਏ। ਫੇਰ ਉਸਦੇ ਸੱਤ੍ਰ ਭਾਵ ਰਾਜਿਆਂ ਦੀ ਫੌਜ ਦੀ ਵੈਰਨ ਸਬਦ ਅੰਤ ਵਿਚ ਦੇ ਕੇ। ਹੇ ਭਾਈ ਸਾਰੇ ਤੁਪਕ ਦੇ ਨਾਮ ਪਵਿਤ੍ਰ ਬੁਧੀਵਾਨੋ ਵਿਚਾਰ ਲਈਏ ॥੧੩੧੫॥

ਸੱਤ੍ਰੁ ਸਬਦ ਤਾਂ ਕੇ ਪੁਨ ਅੰਤ ਉਚਾਰੀਐ ॥ ਹੋ ਸਕਲ ਤੁਪਕ ਕੇ ਨਾਮ ਸਬੁੱਧ ਬਿਚਾਰੀਐ ॥੧੩੧੫॥ [1]ਬ੍ਰਿੰਦਾਰਕ ਅਰ ਅਰ ਸਬਦਾਦਿ ਉਚਾਰਜੈ ॥ ਤੀਨ ਬਾਰ ਅਰਿ ਸਬਦ ਤਵਨ ਕੇ ਡਾਰਜੈ ॥ ਸੱਤ੍ਰੁ ਸਬਦ ਤਾ ਕੇ ਪੁਨ ਅੰਤ ਭਨੀਜੀਐ ॥ ਹੋ ਸਕਲ ਤੁਪਕ ਕੇ ਨਾਮ ਸੁਮਤਿ ਲਹਿ ਲੀਜੀਐ ॥੧੩੧੬॥ [2]ਸਭ ਬਿਵਾਨ ਕੇ ਨਾਮ ਭਾਖਿ ਗਤਿ ਭਾਖੀਐ ॥ ਅਰਿ ਅਰਿ ਕਹਿ ਨ੍ਰਿਪ ਚਾਰ ਬਾਰ ਪਦ ਰਾਖੀਐ ॥ ਬਹੁਰ ਸੱਤ੍ਰੁ ਪੁਨ ਅੰਤ ਤਵਨ ਕੇ ਦੀਜੀਐ ॥ ਹੋ ਸਕਲ ਤੁਪਕ ਕੇ ਨਾਮ ਸੁਮਤਿ ਲਹਿ ਲੀਜੀਐ ॥੧੩੧੭॥ [3]ਆਦਿ ਅਗਨ ਜਿਵ ਪਦ ਕੌਂ ਸੁ ਪੁਨਿ ਬਖਾਨੀਐ ॥ ਅਰਿ ਅਰਿ ਕਹਿ ਨ੍ਰਿਪ ਚਾਰ ਬਾਰ ਪੁਨ ਠਾਨੀਐ ॥ ਰਿਪ ਪਦ ਭਾਖਿ ਤੁਪਕ ਕੇ ਨਾਮ ਪਛਾਨੀਐ ॥ ਹੋ ਕਬਿਤ ਕਾਬਿ ਕੇ ਮਾਂਝਿ ਨਿਸੰਕ ਪ੍ਰਮਾਨੀਐ ॥੧੩੧੮॥[4]

੧. ਬ੍ਰਿੰਦਾਰਕ (ਵਰਿੰਧ+ਅੰਕ=ਸੰਬੂਹ ਦੇਵਤੇ) ਸਾਰੇ ਦੇਵਤਿਆਂ ਦੇ ਅਰਿ=ਵੈਰੀ ਦੈਂਤ ਫੇਰ ਅਰਿ ਦੈਂਤਾਂ ਦੇ ਵੈਰੀ ਦੇਵਤੇ ਸਬਦ ਪਹਿਲਾਂ ਆਖੀਏ । ਫੇਰ ਤਿੰਨ ਵਾਰੀ ਪਤਿ-ਪਤਿ-ਪਤਿ ਸਬਦ=ਭਾਵ ੧- ਦੇਵਤਿਆਂ ਦਾ ਪਤੀ ਇੰਦ੍ਰ ੨- ਇੰਦ੍ਰ ਦਾ ਪਤਿ ਕੱਸਪ ਕਸਪ ਦੀ ਧਰਤੀ, ਧਰਤੀ ਦੇ ੩- ਪਤਿ ਰਾਜੇ ਰਾਜਿਆਂ ਦੀ ਸੱਤ੍ਰ=ਵੈਰਨ ਸਬਦ ਅੰਤ ਵਿਚ ਆਖ ਕੇ। ਹੇ ਭਾਈ ਸ਼ੁਧ ਬੁਧੀ ਅਨੁਸਾਰ ਤੁਪਕ ਦੇ ਨਾਮ ਸਾਰੇ ਜਾਣ ਲੀਜੀਏ ॥੧੩੧੬॥

੨. ਸਾਰੇ ਬਿਵਾਨ=ਉਡਣ ਖਟੋਲਿਆਂ ਦੇ ਸਾਰੇ ਨਾਮ ਆਖਕੇ, ਉਹਨਾਂ ਵਿਚ ਚੜ੍ਹਕੇ ਰਾਤ=ਉਡਣ ਵਾਲੇ ਦੇਵਤੇ ਆਖੀਏ। ਫੇਰ ਉਹਨਾਂ ਦੇਵਤਿਆਂ ਦੇ ਅਰ=ਵੈਰੀ ਦੈਂਤ, ਦਾਨੋ, ਦਾਨੋਆਂ ਦਾ ਵੈਰੀ=ਇੰਦ੍ਰ ਕਹਿਕੇ ਚਾਰ ਵਾਰੀ ਨ੍ਰਿਪ ੧- ਦੇਵਤਿਆਂ ਦਾ ਨ੍ਰਿਪ ਇੰਦ੍ਰ ੨- ਇੰਦ੍ਰ ਦਾ ਨ੍ਰਿਪ ਕਸਯਪ ਕਸਯਪ ਸਾਰੀ ਧਰਤੀ ਦੇ ਨ੍ਰਿਪ ਦਾ ਨ੍ਰਿਪ ੩- ਧਰਤੀ ਦੇ ਰਾਜਿਆਂ ਦੀ ਫੌਜ ੪- ਫੇਰ ਫੌਜ ਦੀ ਸੱਤ੍ਰ=ਵੈਰਨ ਅੰਤ ਵਿਚ ਉਸ ਦੇ ਬਾਅਦ ਆਖ ਕੇ । ਹੇ ਭਾਈ ਸਾਰੇ ਤੁਪਕ ਦੇ ਨਾਮ ਬੁਧੀ ਵਾਲੇ ਜਾਣ ਲੀਜੀਏ ॥੧੩੧੭॥

੩. ਆਦਿ ਅਗਨ ਜਿਵ (ਸਭ ਤੋਂ ਪਹਿਲਾਂ ਅਗਨ-ਆਉਣ ਵਾਲੇ ਜਿਵ=ਜੀਵ) ਦੇਵਤੇ ਪਦ ਨੂੰ ਪਹਿਲਾਂ ਆਖੀਏ । ਫੇਰ ਅਰਿ ਦੇਵਤੇ ਦੇਵਤਿਆਂ ਦਾ ਰਾਜਾ ਨ੍ਰਿਪ-ਨ੍ਰਿਪ ਚਾਰ ਵਾਰੀ ੧- ਦੇਵਤਿਆਂ ਦਾ ਰਾਜਾ ਇੰਦ੍ਰ ੨- ਇੰਦ੍ਰ ਦਾ ਰਾਜਾ ਕੱਸਯਪ ੩- ਕਸਪ ਸਾਰੀ ਧਰਤੀ ਦਾ ਨ੍ਰਿਪ ਤੇ ੪- ਧਰਤੀ ਦੇ ਰਾਜੇ ਫੌਜਾਂ ਵਾਲੇ ਫੇਰ ਫੌਜਾਂ ਦੀ ਰਿਪ=ਵੈਰਨ ਪਦ ਆਖ ਕੇ । ਤੁਪਕ ਦੇ ਨਾਮ ਪਛਾਣ ਲਈਏ । ਹੇ ਭਾਈ ਕਿਸੇ ਭੀ ਕਾਬਿ ਦੇ ਵਿਚ ਨਿਸੰਕ ਹੋਕੇ ਪ੍ਰਮਾਨ ਕਰ ਲਵੋ ॥੧੩੧੮॥

੪. ਇਤ ਸ੍ਰੀ ਨਾਮ ਮਾਲਾ (ਐਥੇ ਸਮਾਪਤ ਹੁੰਦੀ ਹੈ ਸ੍ਰੀ ਸਸਤ੍ਰ ਨਾਮ ਮਾਲਾ ਪੁਰਾਣ ਦੀ ਰਚਨਾ ਤੁਪਕ ਨਾਮ ਬੰਦੂਕ, ਤੋਪ ਨਾਮ ਦਾ ਪੰਚਮੋ ਧਿਆਇ ਮਸਤ ਸੁਭ ਮਸਤ (ਜੋ ਬਹੁਤ ਹੀ ਸ਼ੁਭ ਹੈ ਤੇ ਉਤਮ ਹੈ)=ਸੁਭ ਮਸਤ ॥ ਭਾਂਵੇਂ ਨੰ: ੪ ਵਾਲਾ ਛੰਦ=ਇਤਿ ਸ੍ਰੀ ਨਾਮ ਮਾਲਾ ਪੁਰਾਣ ਤੁਪਕ ਨਾਮ ਪੰਚਵੋ ਧਯਾਇ ਸਮਾਪਤ ਮਸਤ ਸੁਭ ਮਸਤ । ਸ਼੍ਰੋਮਣੀ ਕਮੇਟੀ ਵਾਲੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀਆਂ ਸੰਚੀਆਂ ਵਿਚ ਕਿਸੇ ਕਾਰਣ ਕਰਕੇ ਨਹੀ ਆਇਆ । ਪਰ ਇਹ ਭਾਈ ਰਣਧੀਰ ਸਿੰਘ ਵਾਲੇ ਸ਼ਬਦਾਰਥ ਵਿਚ ਵੇਖਿਆ ਜਾ ਸਕਦਾ ਹੈ।